

قُرآن مَجِید

# ਕੁਰਆਨ ਮਜੀਦ

ਦਾ

# ਗੁਰਮੁਖੀ ਅਨੁਵਾਦ

ਪ੍ਰਕਾਸ਼ਕ :-

ਨਾਜ਼ਿਰ ਦਾਵਤੋ-ਤਬਲੀਗ਼ ਕਾਦੀਆਨ

( ਭਾਰਤ )

# ਕੁਰਆਨ ਮਜੀਦ

ਹਜ਼ਰਤ ਮਿਰਜ਼ਾ ਬਸ਼ੀਰੁੱਦੀਨ ਮਹਿਮੂਦ ਅਹਿਮਦ ਜੀ

(ਦੂਸਰੇ ਇਮਾਮ ਜਮਾਤ ਅਹਿਮਦੀਆ)

ਰਚਿਤ

## ਤਫ਼ਸੀਰਿ ਸਗ਼ੀਰ

ਦਾ

ਗੁਰਮੁਖੀ ਅਨੁਵਾਦ

ਪ੍ਰਕਾਸ਼ਕ :—

ਨਾਜ਼ਿਰ ਦਾਅਵਤੋ ਤਬਲੀਗ਼ ਕਾਦੀਆਨ

(ਭਾਰਤ)

# ਨਿਮਰ-ਨਿਵੇਦਨ

ਪਵਿੱਤਰ ਕੁਰਆਨ ਮਜੀਦ ਦਾ ਪੰਜਾਬੀ ਅਨੁਵਾਦ ਆਪਣੇ ਸੁਹਿਰਦ ਪਾਠਕਾਂ ਦੀ ਸੇਵਾ ਵਿੱਚ ਪਰਸਤੁਤ ਕਰਦਿਆਂ ਹੋਇਆਂ ਨਿਮਰ ਨਿਵੇਦਨ ਹੈ ਕਿ ਸਾਨੂੰ ਇਸ ਪਵਿੱਤਰ ਤੇ ਮਹਾਨ ਕਾਰਜ ਦੀ ਪੂਰਨਤਾ ਤੇ ਅਵੱਸ਼ ਹੀ ਖੁਸ਼ੀ ਪ੍ਰਾਪਤ ਹੋ ਰਹੀ ਹੈ, ਪਰ ਮਾਨਵੀ ਕੰਮਜ਼ੋਰੀਆਂ ਅਤੇ ਪ੍ਰਬੰਧਕ ਸਮਿਤੀ ਦੇ ਸੀਮਤ ਸਾਧਨਾ ਕਰਕੇ ਕੁੱਝ ਇਕ ਪਰੂਫ ਰੀਡਿੰਗ ਤੇ ਪ੍ਰਿੰਟਿੰਗ ਦੀਆਂ ਅਸ਼ੁੱਧੀਆਂ ਸਾਡੇ ਸਮੁੱਖ ਆਈਆਂ ਹਨ। ਜਿਨ੍ਹਾਂ ਦਾ ਅਸੀਂ ਆਪਣੇ ਸੀਮਿਤ ਸਾਧਨਾ ਤੇ ਸ਼ਕਤੀ ਅਨੁਸਾਰ ਸੁਧਾਰ ਕਰ ਦਿੱਤਾ ਹੈ, ਅਤੇ ਸਾਧਾਰਨ ਅਸ਼ੁੱਧੀਆਂ ਦੀ ਸੰਸ਼ੋਧਨ ਸੂਚੀ ਅੰਤ ਵਿੱਚ ਲਾ ਦਿੱਤੀ ਗਈ ਹੈ। ਅਸੀਂ ਇਸ ਮਹਾਨ ਕਾਰਜ ਵਿੱਚ ਹੋਈਆਂ ਅਸਾਵਧਾਨੀਆਂ ਕਰਕੇ ਸਰਧਾਲੂ ਪਾਠਕਾਂ ਅੱਗੇ ਸੁਹਿਰਦ ਮਨ ਨਾਲ ਨਿਮਰ ਨਿਵੇਦਨ ਕਰਦੇ ਹਾਂ ਕਿ ਪਾਠਕ ਅਧਿਐਨ ਕਰਨ ਸਮੇਂ ਇਸ ਸੰਸ਼ੋਧਨ ਸੂਚੀ ਨੂੰ ਆਪਣੇ ਸਮੁੱਖ ਰਖਦਿਆਂ ਹੋਇਆਂ ਪਾਠ ਕਰਣ ਦੀ ਕਿਰਪਾਲਤਾ ਕਰਨ। ਇਸ ਤੋਂ ਬਿਨ੍ਹਾਂ ਜੇਕਰ ਕੋਈ ਹੋਰ ਘਾਟ ਜਾਂ ਗ਼ਲਤੀ ਆਪਜੀ ਦੇ ਸਮੁੱਖ ਆਵੇ ਤਾਂ ਛੇਤੀ ਤੋਂ ਛੇਤੀ ਇਸ ਦਫ਼ਤਰ ਨੂੰ ਸੂਚਿਤ ਕਰਨ ਦੀ ਕਿਰਪਾਲਤਾ ਕਰਨੀ ਜੀ। ਤਾਂ ਜੋ ਅਗਲੇ ਐਡੀਸ਼ਨ ਵਿੱਚ ਮੂਲ ਰੂਪ ਤੋਂ ਹੀ ਸੁਧਾਰ ਕਰ ਦਿੱਤਾ ਜਾਵੇ।

ਨਾਜ਼ਿਰ ਦਾਅਵਤੋ-ਤਬਲੀਗ਼
ਸਦਰ ਅੰਜੁਮਨ ਅਹਿਮਦੀਆ
ਕਾਦੀਆਨ।

# ਦੋ ਸ਼ਬਦ

ਜਮਾਤ ਅਹਿਮਦੀਆ ਵੱਲੋਂ ਕੁਰਾਨ ਮਜੀਦ ਦਾ ਇਹ ਗੁਰਮੁਖੀ ਅਨੁਵਾਦ ਆਪਣੇ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਪੇਸ਼ ਕਰਨ ਦਾ ਮਾਨ ਪ੍ਰਾਪਤ ਕੀਤਾ ਜਾ ਰਿਹਾ ਹੈ। ਤਫ਼ਸੀਰਿ ਸਗੀਰ ਦਾ ਇਹ ਅਨੁਵਾਦ ਪੰਜਾਬੀ ਦੇ ਪ੍ਰਸਿੱਧ ਵਿਦਵਾਨ ਅਬਾਦਉੱਲਾ ਜੀ ਗਿਆਨੀ ਨੇ ਵੱਡੀ ਮਿਹਨਤ ਨਾਲ ਕੀਤਾ ਹੈ। ਇਸ ਦੇ ਪ੍ਰਕਾਸ਼ਤ ਕਰਨ ਦੀ ਜ਼ਿੰਮੇਵਾਰੀ ਦੇ ਕੰਮ ਨੂੰ ਗਿਆਨੀ ਅਬਦੁਲ ਲਤੀਫ ਜੀ ਦਰਵੇਸ਼ ਨੇ ਵਡੀ ਮਿਹਨਤ ਨਾਲ ਨਿਭਾਇਆ ਹੈ। ਆਸ ਹੈ ਕਿ ਪਾਠਕ ਇਸ ਰੱਬੀ ਬਾਣੀ ਨੂੰ ਪੜ੍ਹ ਕੇ ਪੂਰਾ ਪੂਰਾ ਆਤਮਕ ਲਾਭ ਉਠਾਉਣ ਦਾ ਜਤਨ ਕਰਨਗੇ।

ਬਸ਼ੀਰ ਅਹਿਮਦ ਦਿਹਲਵੀ
ਨਾਜ਼ਿਰ ਦਾਅਵਤੋ ਤਬਲੀਗ਼ ਕਾਦੀਆਨ
(ਭਾਰਤ)




# (੧) ਸੂਰਤ ਅਲ-ਫ਼ਾਤਿਹਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ ਮੱਕੇ ਉਤਰੀ ਸੀ
ਇਸ ਦੀਆਂ "ਬਿਸਮਿੱਲਾ" ਸਣੇ[2] ਸਤ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

**(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।**

[1]ਜਗ ਦੇ ਸਾਰੇ ਕਾਰਜਾਂ ਦੀ ਸਿਧੀ ਲਈ ਅੱਡ ਅੱਡ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਕੁਰਾਨ ਸ਼ਰੀਫ਼ ਇਕ ਅਜਿਹੀ ਪੂਰਨ ਪੁਸਤਕ ਹੈ ਕਿ ਇਸ ਦੀ ਅਰਦਾਸ ਵੀ ਇਸ ਦੇ ਅੰਦਰ ਹੀ ਵਰਣਨ ਹੈ। ਜਦ ਕੋਈ ਪ੍ਰਾਣੀ ਕੁਰਾਨ ਸ਼ਰੀਫ਼ ਦਾ ਪਾਠ ਅਰੰਭ ਕਰਦਾ ਹੈ, ਤਾਂ ਹਰੇਕ ਸੂਰਤ ਤੋਂ ਪਹਿਲਾਂ ਇਹ ਪੜ੍ਹਦਾ ਹੈ ਕਿ "ਬਿਸਮਿੱਲਾ ਹਿੱਰਾਹਮਾ ਨਿੱਰਾਹੀਮ"

ਅਰਥਾਤ (ਮੈਂ) ਅੱਲਾਹ ਦਾ ਨਾਂ ਲੈ ਕੇ (ਜੋ) ਅਤਿ ਦਿਆਲੂ ਤੇ ਕਿਰਪਾਲੂ ਹੈ, ਅਰੰਭ ਕਰਦਾ ਹਾਂ।

ਅਤੇ ਸਾਰੇ ਕੁਰਾਨ ਸ਼ਰੀਫ਼ ਤੋਂ ਪਹਿਲਾਂ "ਬਿਸਮਿੱਲਾ" ਤੇ ਸੂਰਤ ਫ਼ਾਤਿਹਾ ਪੜ੍ਹਨ ਦਾ ਭਾਵ ਇਹ ਹੈ ਕਿ ਜਾਣੋ ਕੁਰਾਨ ਸ਼ਰੀਫ਼ ਦੇ ਪਾਠ ਦੀ ਨਿਰਵਿਘਨ ਪੂਰਨਤਾ ਲਈ ਕਿਸੇ ਬਾਹਰਲੀ ਸਹਾਇਤਾ ਦੀ ਲੋੜ ਨਹੀਂ ਹੈ; ਕਿਉਂਕਿ ਇਸ ਦੀ ਅਰਦਾਸ ਵੀ ਇਸ ਦੇ ਅੰਦਰ ਹੀ ਹੈ। ਹਾਂ, ਕੁਰਾਨ ਸ਼ਰੀਫ਼ ਦੇ ਪਾਠ ਤੋਂ ਪਹਿਲਾਂ "ਅ ਊਜ਼" ਪੜ੍ਹਨ ਦਾ ਵੀ ਹੁਕਮ ਦਿੱਤਾ ਗਿਆ ਹੈ। ਪਰ ਇਕ ਤਾਂ "ਅ ਊਜ਼" ਵੀ ਕੁਰਾਨ ਸ਼ਰੀਫ਼ ਵਿਚ ਹੀ ਦਰਜ ਹੈ; ਜਿਹਾ ਕਿ :—

"ਇਜ਼ਾ ਕਰਅਤਲ ਕੁਰਆਨਾ ਫ਼ਸਤਇਜ਼ ਬਿੱਲਾਹਿ ਮਿੱਨਸ਼ੈਤਾ ਨਿੱਰਾਜੀਮ"

(ਅਰਥਾਤ ਹੇ ਸਰੋਤੇ!) ਜਦ (ਵੀ) ਤੂੰ ਕੁਰਾਨ ਪੜ੍ਹਨ ਲੱਗੇਂ, ਤਾਂ ਦੁਰਕਾਰੇ ਹੋਏ ਸ਼ੈਤਾਨ (ਦੀਆਂ ਸ਼ਰਾਰਤਾਂ) ਤੋਂ (ਸੁਰੱਖਿਅਤ ਰਹਿਣ ਲਈ) ਅੱਲਾਹ ਦੀ ਪਨਾਹ ਮੰਗ (ਲਿਆ ਕਰ) (ਸੂਰਤ ਨਾਹਲ ਆਇਤ ੯੯)

ਇਸ ਲਈ ਇਹ ਕੋਈ ਬਾਹਰਲੀ ਚੀਜ਼ ਨਹੀਂ। ਦੂਜੇ "ਅ ਊਜ਼" ਇਰਾਦੇ ਨਾਲ ਸੰਬੰਧ ਰੱਖਦਾ ਹੈ ਅਤੇ ਇਰਾਦੇ ਸਦਾ ਹੀ ਕਾਰਜ ਤੋਂ ਅੱਡਰੇ ਹੋਇਆ ਕਰਦੇ ਹਨ।

ਜਦ ਵੀ ਕਦੇ ਕੁਰਾਨ ਸ਼ਰੀਫ਼ ਦਾ ਪਾਠ ਕੀਤਾ ਜਾਏ; ਭਾਵੇਂ ਸਾਰਾ ਤੇ ਭਾਵੇਂ ਉਸ ਦਾ ਕੋਈ ਹਿੱਸਾ, ਤਾਂ ਉਸ ਤੋਂ ਪਹਿਲਾਂ "ਅ ਊਜ਼" ਦਾ ਪੜ੍ਹਨਾ ਅਤਿ ਜ਼ਰੂਰੀ ਹੈ। ਫੇਰ "ਬਿਸਮਿੱਲਾ", ਜੋ ਉਸ ਸੂਰਤ ਦਾ ਅੰਗ ਹੈ, ਉਹ ਪੜ੍ਹੀ ਜਾਏ। ਇਸ ਤੋਂ ਮਗਰੋਂ ਬਾਕੀ ਸੂਰਤ ਦਾ ਪਾਠ ਕੀਤਾ ਜਾਏ। ਜਦ ਕੁਰਾਨ ਸ਼ਰੀਫ਼ ਦਾ ਪਾਠ ਕਰਦਿਆਂ ਹੋਇਆਂ ਵਿਚਾਲੇ ਕੋਈ ਸੂਰਤ ਆ ਜਾਏ, ਤਾਂ ਕੇਵਲ "ਬਿਸਮਿੱਲਾ" ਦਾ ਪਾਠ ਹੀ ਕੀਤਾ ਜਾਣਾ ਠੀਕ ਹੈ। ਜਦ ਕੋਈ ਪ੍ਰਾਣੀ ਕਿਸੇ ਸੂਰਤ ਦਾ ਕੋਈ ਵਿਚਲਾ ਹਿੱਸਾ ਪੜ੍ਹੇ, ਤਾਂ ਉਸ ਸਮੇਂ "ਅ ਊਜ਼" ਪੜ੍ਹਨਾ ਅਤਿ ਜ਼ਰੂਰੀ ਹੈ ਤੇ "ਬਿਸਮਿੱਲਾ" ਪੜ੍ਹਨ ਦੀ ਲੋੜ ਨਹੀਂ, ਕਿਉਂਕਿ "ਬਿਸਮਿੱਲਾ" ਤਾਂ ਸੂਰਤ ਦੇ ਅਰੰਭ ਵਿਚ ਹੁੰਦੀ ਹੈ; ਵਿਚਾਲੇ ਪੜ੍ਹਨ ਦਾ ਕੋਈ ਕਾਰਣ ਨਹੀਂ।

[2]ਅਸੀਂ "ਬਿਸਮਿੱਲਾ" ਨੂੰ ਸੂਰਤ ਦਾ ਅੰਗ ਵਰਣਨ ਕੀਤਾ ਹੈ। ਸਾਡੇ ਨਬੀ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਤੋਂ ਇਹੋ ਹੀ ਸਿੱਧ ਹੈ। (ਵਿਸਥਾਰ ਲਈ ਵੇਖੋ ਤਫ਼ਸੀਰਿ-ਕਬੀਰ, ਭਾਗ ੧, ਪੰਨਾ ੧੦)

[3]'ਬਾ' ਦਾ ਅਰਥ ਨਾਲ ਹੋਣਾ ਤੇ ਮਦਦ ਕਰਨਾ ਹਨ, ਇਸ ਦਾ ਅਖਰੀ ਅਰਥ "ਤੋਂ" ਤੇ "ਨਾਲ" ਵੀ ਹੈ, ਪਰ ਚੂੰਕਿ ਏਹਨਾਂ ਅਖਰਾਂ ਦੁਆਰਾ ਅਰਥ ਸਪਸ਼ਟ ਨਹੀਂ ਹੁੰਦੇ ਸਨ, ਇਸ ਲਈ "ਲੈ ਕੇ" ਪਦ ਦੀ ਵਰਤੋਂ ਕੀਤੀ ਗਈ ਹੈ, ਜੋ ਦੋਹਾਂ ਭਾਵਾਂ ਤੇ ਨਿਰਭਰ ਹੈ।

ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ,(ਜੋ)[1] ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ[2] ।੨।

اَلْحَمْدُ لِلّٰهِ رَبِّ الْعٰلَمِيْنَ ۝٢

---

[1]ਪਹਿਲੀ ਤੇ ਦੂਜੀ ਆਇਤ ਵਿਚ ਸਿਫ਼ਤ ਦੇ ਅਰਥ ਵਿਚ ਭੇਦ ਹੈ । ਪਹਿਲੀ ਆਇਤ ਵਿਚ "ਜੋ" ਤੇ "ਹੈ" ਨੂੰ ਪਰਗਟ ਕੀਤਾ ਗਿਆ ਹੈ, ਪਰ ਦੂਜੀ ਆਇਤ ਵਿਚ ਦੋਹਾਂ ਪਦਾਂ ਨੂੰ ਬ੍ਰੈਕਟ ਵਿਚ ਰੱਖਿਆ ਗਿਆ ਹੈ । ਇਸ ਦਾ ਕਾਰਣ ਅਰਥਾਂ ਦੀ ਔਕੜ ਹੈ । ਦੂਜੀ ਆਇਤ ਦਾ ਵਾਕ ਪੂਰਨ ਸੀ; ਉਥੇ "ਜੋ" ਤੇ "ਹੈ" ਨੂੰ ਪਰਗਟ ਕਰਨ ਦੀ ਲੋੜ ਨਹੀਂ ਪਈ। ਪਹਿਲੀ ਆਇਤ ਵਿਚ "ਜੋ" ਤੇ "ਹੈ" ਪਦਾਂ ਦੇ ਪਰਗਟਾਵੇ ਤੋਂ ਬਿਨਾਂ ਵਾਕ ਅਧੂਰਾ ਰਹਿੰਦਾ ਸੀ; ਇਸ ਲਈ ਉੱਥੇ ਇਸ ਨੂੰ ਪਰਗਟ ਕਰਨਾ ਪਿਆ । ਅੱਗੇ ਵੀ ਜਿੱਥੇ ਇਹ ਭੇਦਤਾ ਹੋਵੇਗੀ, ਅਰਥਾਂ ਵਿਚ ਫਰਕ ਪੈ ਜਾਏਗਾ ।

[2]ਸੂਰਤ ਫ਼ਾਤਿਹਾ ਵਿਚ ਅੱਲਾਹ ਨੇ "ਅਲਹਮਦੁ ਲਿੱਲਾਹਿ" ਫ਼ਰਮਾਇਆ ਹੈ । ਇਸ ਦੇ ਆਦਿ ਵਿਚ "ਅਲਫ਼" ਤੇ "ਲਾਮ" "ਇਸਤਗ਼ਰਾਕੀ" ਹਨ । ਇਹ ਵਰਣਿਤ ਚੀਜ਼ ਦੇ ਸਾਰੇ ਹੀ ਅੰਗਾਂ ਨਾਲ ਸੰਬੰਧਤ ਹੋਇਆ ਕਰਦੇ ਹਨ । ਇਸ ਦੇ ਨਾਲ ਹੀ ਏਹ ਅੱਖਰਇਹ ਵੀ ਪਰਗਟ ਕੀਤਾ ਕਰਦੇ ਹਨ ਕਿ ਉਹ ਚੀਜ਼ ਆਪਣੇ ਆਪ ਵਿਚ ਵੀ ਪੂਰਨ ਹੈ । ਇਸ ਤੋਂ ਛੁੱਟ "ਅਲਫ਼" ਤੇ "ਲਾਮ" ਕਿਸੇ ਵਰਣਿਤ ਚੀਜ਼ ਵਲ ਸੈਣਤ ਕਰਨ ਲਈ ਵੀ ਵਰਤਿਆ ਜਾਂਦਾ ਹੈ, ਅਰਥਾਤ ਜਿਸ ਪਦ ਨਾਲ ਏਹਨਾਂ ਦੀ ਵਰਤੋਂ ਕੀਤੀ ਜਾਂਦੀ ਹੈ, ਉਹ ਕਿਸੇ ਅਜਿਹੀ ਚੀਜ ਦਾ ਪਰਗਟਾਅ ਕਰਦਾ ਹੈ, ਜੋ ਪਹਿਲਾਂ ਵਰਣਨ ਹੋ ਚੁੱਕੀ ਹੁੰਦੀ ਹੈ । ਸੋ "ਅਲਹਮਦੁ ਲਿੱਲਾਹ" ਦਾ ਇਕ ਭਾਵ ਤਾਂ ਇਹ ਹੋਇਆ ਕਿ "ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ ।" ਦੂਜਾ ਭਾਵ ਇਹ ਹੈ ਕਿ "ਹਰੇਕ ਉਪਮਾ ਅੱਲਾਹ ਨਾਲ ਹੀ ਸੰਬੰਧਤ ਹੈ ।" ਅੱਲਾਹ ਤੋਂ ਛੁੱਟ ਕੋਈ ਹੋਰ ਵਿਅਕਤੀਅਜਿਹੀ ਨਹੀਂ ਹੈ, ਜਿਸ ਵਿਚ ਸਾਰੇ ਗੁਣ ਤੇ ਖੂਬੀਆਂ ਇਕੱਤਰ ਹਨ ਅਤੇ ਨਾ ਹੀ ਅੱਲਾਹ ਤੋਂ ਛੁੱਟ ਕੋਈ ਹੋਰ ਵਿਅਕਤੀਅਜਿਹੀ ਹੈ, ਜਿਸ ਵਿਚ ਸਾਰੇ ਹੀ ਗੁਣ ਜਾਂ ਕੋਈ ਇਕ ਗੁਣ ਆਪਣੀ ਪੂਰਨਤਾ ਸਣੇ ਹੈ । ਬੇਸ਼ੱਕ ਅਸੀਂ ਕਈ ਵਾਰ ਮਨੁੱਖਾਂ ਵਾਸਤੇ ਵੀ ਇਸ ਪਦ ਦਾ ਪ੍ਰਯੋਗ ਕਰ ਲਿਆ ਕਰਦੇ ਹਾਂ ਕਿ ਅਮਕੇ ਪ੍ਰਾਣੀ ਵਿਚ ਦਲੇਰੀ ਜਾਂ ਸੁੰਦਰਤਾ ਆਦਿ ਪੂਰਨ ਤੌਰ ਤੇ ਹੈ, ਪਰ ਅਸਲ ਵਿਚ ਇਸ ਦਾ ਭਾਵ ਏਹੋ ਹੋਇਆ ਕਰਦਾ ਹੈ ਕਿ ਜਿਸ ਹਦ ਤਕ ਮਨੁੱਖ ਜਾਤੀ ਵਿਚ ਉਹ ਗੁਣ ਹੋ ਸਕਦਾ ਹੈ, ਉਹ ਉਸ ਵਿਚ ਪੂਰਨ ਤੌਰ ਤੇ ਹੈ, ਉਹ ਗੁਣ ਆਪਣੀ ਸਾਰੀ ਪੂਰਨਤਾ ਸਣੇ ਉਸ ਵਿਚ ਹੈ, ਇਹ ਭਾਵ ਉੱਕਾ ਹੀ ਨਹੀਂ ਹੋਇਆ ਕਰਦਾ । ਪਰ ਉਸੇ ਗੁਣ ਨੂੰ ਜਦ ਅੱਲਾਹ ਨਾਲ ਸੰਬੰਧਤ ਕੀਤਾ ਜਾਏ, ਤਾਂ ਇਹ ਭਾਵ ਹੋਇਆ ਕਰਦਾ ਹੈ ਕਿ ਉਹ ਗੁਣ ਆਪਣੀ ਸਾਰੀ ਹੀ ਪੂਰਨਤਾ ਸਣੇ ਅੱਲਾਹ ਵਿਚ ਹੈ ਤੇ ਕਿਸੇ ਹੋਰ ਵਿਅਕਤੀ ਵਿਚ ਨਹੀਂ ਹੈ ।

"ਹਮਦ" ਪਦ ਧਾਤੂ ਹੈ । ਅਰਬੀ ਭਾਸ਼ਾ ਵਿਚ "ਹਮਦ" ਕਰਮ ਦਾ ਭਾਵ ਵੀ ਪਰਗਟ ਕੀਤਾ ਕਰਦਾ ਹੈ; ਇਸ ਲਈ ਇਸ ਦਾ ਇਹ ਭਾਵ ਹੈ ਕਿ ਠੀਕ ਠੀਕ ਉਪਮਾ ਭਾਵੇਂ ਕਿਸੇ ਦੀ ਹੋਵੇ, ਅੱਲਾਹ ਹੀ ਵਰਣਨ ਕਰ ਸਕਦਾ ਹੈ । ਇਕ ਮਨੁੱਖ ਦੂਜੇ ਮਨੁੱਖ ਦੇ ਦਿਲ ਤੇ ਦਿਮਾਗ ਦੇ ਹਾਲ ਤੋਂ ਅਗਿਆਤ ਹੋਣ ਸਦਕਾ ਉਸ ਦੀ ਉਪਮਾ ਕਰਨ ਸਮੇਂ ਕੋਈ ਭੁਲ ਵੀ ਕਰ ਸਕਦਾ ਹੈ ਅਤੇ ਚੀਜਾਂ ਦੀ ਅਸਲੀਅਤ ਤੋਂ ਪੂਰੀ ਤਰ੍ਹਾਂ ਜਾਣੂੰ ਨਾ ਹੋਣ ਕਰਕੇ ਓਹਨਾਂ ਦੀ ਉਪਮਾ ਕਰਨ ਵਿਚ ਗਲਤੀ ਵੀ ਕਰ ਸਕਦਾ ਹੈ । ਇਕ ਵੈਦ ਜਾਂ ਹਕੀਮ ਇਕ ਦਵਾਈ ਦਾ ਅਸਰ ਦਸਦਾ ਹੈ, ਪਰ ਇਹ ਅਸਰ ਕੇਵਲ ਅਸੂਲ ਦੀ ਹਦ ਤਕ ਹੀ ਹੋਇਆ ਕਰਦਾ ਹੈ; ਕਿਉਂਕਿ ਹਰੇਕ ਚੀਜ਼ ਦੂਜੀ ਚੀਜ਼ ਨਾਲ ਮਿਲ ਕੇ ਆਪਣਾ ਅਸਰ ਬਦਲ ਦਿੰਦੀ ਹੈ । ਘਟ ਘਟ ਦਾ ਜਾਣਨਹਾਰ ਪ੍ਰਭੂ ਹੀ ਇਹ ਦਸ ਸਕਦਾ ਹੈ ਕਿ ਉਹ ਕਿੰਨੀਆਂ ਚੀਜ਼ਾਂ ਨਾਲ ਮਿਲ ਸਕਦੀ ਹੈ ? ਤੇ ਕਿੰਨੇ ਰੂਪ ਧਾਰਨ ਕਰ ਸਕਦੀ ਹੈ ? ਤੀਜਾ ਅਰਥ ਇਹ ਹੈ ਕਿ ਸਾਰੀ ਮਨੁੱਖ ਜਾਤੀ ਆਪਣੀਆਂ ਧਰਮ-ਪੁਸਤਕਾਂ ਦੁਆਰਾ ਜਿਸ ਵਿਅਕਤੀ ਦੀ ਪੂਰਨ ਉਪਮਾ ਵਰਣਨ ਕਰਦੀ ਹੈ ਤੇ ਜਿਸ ਪੂਰਨ ਵਿਅਕਤੀ ਦਾ ਅਨੁਮਾਨ ਲਾਉਂਦੀ ਹੈ, ਉਹ ਇੱਕੋ ਇਕ ਅੱਲਾਹ ਹੀ ਹੈ ।

ਚੌਥਾ ਅਰਥ ਇਸ ਦਾ ਇਹ ਹੈ ਕਿ ਮਨੁੱਖ ਆਪਣੇ ਮਨ ਵਿਚ ਇਕ ਪੂਰਨ ਵਿਅਕਤੀ ਦਾ ਜੋ ਨਕਸ਼ਾ ਉਲੀਕਦਾ ਹੈ, ਉਹ ਉਸ ਨੂੰ ਅੱਲਾਹ ਤੋਂ ਛੁੱਟ ਹੋਰ ਕਿਤੇ ਵੀ ਨਹੀਂ ਮਿਲ ਸਕਦਾ।ਹਾਂ; ਉਹ ਨਕਸ਼ਾ ਠੀਕ ਹੋਵੇ । "ਹਮਦ" ਪਦ ਠੀਕ ਉਪਮਾ ਦਾ ਭਾਵ ਪਰਗਟ ਕਰਦਾ ਹੈ । ਕਲਪਿਤ ਜਾਂ ਖਿਆਲੀ ਉਪਮਾ ਵਾਸਤੇ ਇਸ ਪਦ ਦੀ ਵਰਤੋਂ ਨਹੀਂ ਕੀਤੀ ਜਾਂਦੀ ।

ਰਬੁੱਲ ਆਲਮੀਨ ਪਦ ਵਿਚ ਅੱਡ ਅੱਡ ਜਹਾਨਾ ਬਾਰੇ ਸੈਣਤ ਕੀਤੀ ਗਈ ਹੈ । ਸਾਰੇ ਬ੍ਰਹਿਮੰਡ ਵਿਚ ਕਈ ਵਖ ਵਖ ਜਹਾਨ ਹਨ, ਜਿਨ੍ਹਾਂ ਵਿੱਚੋਂ ਕਈ ਜਹਾਨ ਕਈਆਂ ਨਾਲੋਂ ਵਿਲਖਣਤਾ ਵਾਲੇ ਵੀ ਹਨ । ਪਰ ਇਸ ਭੇਦਤਾ ਤੇ ਵਿਲਖਣਤਾ ਦੇ ਹੁੰਦਿਆਂ ਹੋਇਆਂ→

ਅਤਿ ਦਿਆਲੂ ਤੇ ਕਿਰਪਾਲੂ ਹੈ । ੩ ।
ਅਤੇ ਦੰਡ-ਫਲ (ਦੇਣ) ਦੇ ਸਮੇਂ ਦਾ ਮਾਲਕ ਹੈ[1] । ੪ ।

الرَّحْمٰنِ الرَّحِيْمِ ﴿٣﴾
مٰلِكِ يَوْمِ الدِّيْنِ ﴿٤﴾

←ਵੀ ਓਹਨਾਂ ਪਿੱਛੇ ਇੱਕੋ ਹੀ ਮਰਯਾਦਾ ਦਿਸਦੀ ਹੈ । ਸਾਨੂੰ ਏਹੋ ਪਤਾ ਲਗਦਾ ਹੈ ਕਿ ਇਸ ਸਾਰੇ ਬ੍ਰਹਿਮੰਡ ਦਾ ਸੋਮਾ ਇੱਕੋ ਹੀ ਹੈ, ਜਿਸ ਤੋਂ ਉਹ ਸਹਾਇਤਾ ਤੇ ਬਲ ਪ੍ਰਾਪਤ ਕਰ ਰਿਹਾ ਹੈ, ਅਰਥਾਤ ਉਸ ਦੇ ਪਿੱਛੇ ਇੱਕੋ ਹੀ ਵਿਅਕਤੀ ਕੰਮ ਕਰ ਰਹੀ ਹੈ । ਸੋ ਜਦ ਸਾਰੇ ਬ੍ਰਹਿਮੰਡ ਦੇ ਸਰਬਤ ਕਾਨੂੰਨਾਂ ਤੇ ਸਮੂਹ ਨੇਮਾਂ ਵਿਚ ਇੱਕੋ ਹੀ ਰੂਹ ਕੰਮ ਕਰ ਰਹੀ ਹੈ, ਤਾਂ ਫੇਰ ਉਪਮਾ—ਜੋ ਬ੍ਰਹਿਮੰਡ ਦੀ ਸੁੰਦਰਤਾ ਦਾ ਇਕਰਾਰ ਕਰਨ ਦਾ ਹੀ ਦੂਜਾ ਨਾਂ ਹੈ, ਉਹ ਉਸੇ ਹੀ ਕੰਮ ਕਰ ਰਹੀ ਕੁਦਰਤ ਦਾ ਮਾਲ ਤੇ ਹੱਕ ਸਮਝੀ ਜਾਏਗੀ ।

[1]ਏਹਨਾਂ ਅਰਥਾਂ ਦੇ ਅਧਾਰ ਤੇ ਇਸ ਆਇਤ ਦਾ ਇਹ ਭਾਵ ਹੋਵੇਗਾ ਕਿ ਅੱਲਾਹ ਕਿਆਮਤ ਦੇ ਦਿਹਾੜੇ ਦਾ ਮਾਲਕ ਹੈ, ਅਰਥਾਤ, ਉਸ ਦਿਨ ਦੰਡ-ਫਲ ਦੇਣ ਵਿਚ ਕਿਸੇ ਹੋਰ ਦਾ ਕੋਈ ਦਖ਼ਲ ਨਹੀਂ ਹੋਵੇਗਾ; ਸਗੋਂ ਕੇਵਲ ਅੱਲਾਹ ਵੱਲੋਂ ਹੀ ਸਾਰਾ ਦੰਡ-ਫਲ ਮਿਲੇਗਾ । ਇਸ ਤਰ੍ਹਾਂ ਇਸ ਲੋਕ ਤੇ ਪਰਲੋਕ ਦੇ ਸਿੱਟੇ ਵਿਚ ਫ਼ਰਕ ਦੱਸਿਆ ਗਿਆ ਹੈ ਕਿ ਇਸ ਮਾਤ ਲੋਕ ਵਿਚ ਤਾਂ ਚੰਗੇ-ਮੰਦੇ ਕਰਮਾਂ ਦਾ ਫਲ ਮਨੁੱਖਾਂ ਦੁਆਰਾ ਮਿਲਦਾ ਹੈ ਤੇ ਇਸ ਵਿਚ ਲੋਕਾਂ ਤੋਂ ਭੁਲ ਚੁਕ ਹੋਣ ਦੀ ਸੰਭਾਵਨਾ ਵੀ ਬਣੀ ਰਹਿੰਦੀ ਹੈ । ਪਰ ਕਿਆਮਤ ਦੇ ਦਿਹਾੜੇ ਕੇਵਲ ਅੱਲਾਹ ਹੀ ਦੰਡ-ਫਲ ਦੇਵੇਗਾ । ਇਹ ਸੰਭਵ ਨਹੀਂ ਹੋਵੇਗਾ ਕਿ ਕਿਸੇ ਤੇ ਕੋਈ ਧੱਕਾ ਹੋ ਸਕੇ ਜਾਂ ਉਸ ਨੂੰ ਅਜਾਈਂ ਹੀ ਸਜ਼ਾ ਮਿਲ ਜਾਏ, ਅਰਥਾਤ ਉਸ ਦੇ ਜੁਰਮ ਤੋਂ ਵਧੀਕ ਸਜ਼ਾ ਮਿਲੇ । ਇਸੇ ਤਰ੍ਹਾਂ ਕਿਸੇ ਅਪਰਾਧੀ ਲਈ ਵੀ ਇਹ ਸੰਭਵ ਨਹੀਂ ਹੋਵੇਗਾ ਕਿ ਉਹ ਕੂੜ-ਕੁਸੱਤ ਦੁਆਰਾ ਸਜ਼ਾ ਤੋਂ ਬਚ ਜਾਏ ।

ਇਸ ਤੋਂ ਛੁੱਟ ਇੱਥੇ ਇਹ ਸੈਣਤ ਵੀ ਕੀਤੀ ਗਈ ਹੈ ਕਿ ਅੱਲਾਹ ਦੰਡ-ਫਲ ਦੇਣ ਸਮੇਂ ਕੇਵਲ ਬਤੌਰ ਮਲਿਕ (ਬਾਦਸ਼ਾਹ) ਦੇ ਹੀ ਕੰਮ ਨਹੀਂ ਕਰੇਗਾ; ਸਗੋਂ ਉਸ ਦੀ ਹੈਸੀਅਤ ਮਾਲਕ ਦੀ ਹੋਵੇਗੀ । ਮਲਿਕ (ਬਾਦਸ਼ਾਹ) ਜਦ ਕੋਈ ਫ਼ੈਸਲਾ ਕਰਦਾ ਹੈ, ਤਾਂ ਉਹ ਕੇਵਲ ਨਿਆਂਇ ਨੂੰ ਹੀ ਮੁਖ ਰਖਦਾ ਹੈ; ਕਿਉਂ ਜੁ ਜਿਨ੍ਹਾਂ ਗੱਲਾਂ ਦਾ ਉਹ ਫ਼ੈਸਲਾ ਕਰਦਾ ਹੈ, ਓਹ ਵਾਦੀ ਤੇ ਪ੍ਰਤਿਵਾਦੀ ਦੇ ਹੱਕਾਂ ਨਾਲ ਸੰਬੰਧਤ ਹੋਇਆ ਕਰਦੀਆਂ ਹਨ । ਉਸ ਨੂੰ ਇਹ ਅਧਿਕਾਰ ਨਹੀਂ ਹੁੰਦਾ ਕਿ ਕਿਸੇ ਨੂੰ ਮਾਫ਼ੀ ਦੇ ਦੇਵੇ । ਪਰ ਅੱਲਾਹ ਚੂੰਕਿ ਕੇਵਲ ਬਾਦਸ਼ਾਹ ਹੀ ਨਹੀਂ; ਸਗੋਂ ਮਾਲਕ ਵੀ ਹੈ; ਇਸ ਲਈ ਉਸ ਨੂੰ ਪੂਰਨ ਅਧਿਕਾਰ ਹੈ, ਜਿਸ ਨੂੰ ਚਾਹੇ ਬਖ਼ਸ਼ ਦੇਵੇ । ਸੋ ਇਸ ਆਇਤ ਦੁਆਰਾ ਇਕ ਪਾਸੇ ਤਾਂ ਆਸ ਦਾ ਇਕ ਮਹਾਨ ਪਖ ਸਾਹਮਣੇ ਲਿਆਂਦਾ ਗਿਆ ਹੈ ਤੇ ਨਿਰਾਸਤਾ ਤੋਂ ਮਨੁੱਖਾਂ ਨੂੰ ਬਚਾ ਲਿਆ ਗਿਆ ਹੈ । ਦੂਜੇ ਪਾਸੇ ਹੁਸ਼ਿਆਰ ਵੀ ਕਰ ਦਿੱਤਾ ਗਿਆ ਹੈ ਕਿ ਅੱਲਾਹ ਦੇ ਰਹਿਮ ਤੋਂ ਅਯੋਗ ਲਾਭ ਪ੍ਰਾਪਤ ਕਰਨ ਦਾ ਖ਼ਿਆਲ ਵੀ ਦਿਲ ਵਿਚ ਨਾ ਲਿਆਂਦਾ ਜਾਏ; ਕਿਉਂ ਜੁ ਮਾਲਕ ਹੋਣ ਦੇ ਲਿਹਾਜ਼ ਨਾਲ ਜਿੱਥੇ ਪ੍ਰਭੂ ਰਹਿਮ ਕਰ ਸਕਦਾ ਹੈ, ਉੱਥੇ ਆਪਣੀ ਰਚਨਾ ਨੂੰ ਗੰਦਾ ਵੇਖਣਾ ਵੀ ਪਸੰਦ ਨਹੀਂ ਕਰ ਸਕਦਾ । ਜਾਣੋ, ਆਸ ਤੇ ਸਹਿਮ ਦੇ ਵਿਚਾਰ ਨੂੰ ਇਕੱਤਰ ਕਰ ਕੇ ਚੁਸਤੀ ਤੇ ਹਿੰਮਤ ਪੈਦਾ ਕੀਤੀ ਗਈ ਹੈ ।

ਇਸ ਦਾ ਅਰਥ ਧਰਮ ਦੇ ਦਿਨ ਦਾ ਮਾਲਕ ਵੀ ਹੋ ਸਕਦਾ ਹੈ, ਅਰਥਾਤ ਜਦ ਕਦੇ ਕੋਈ ਸੱਚਾ ਧਰਮ ਪਰਗਟ ਹੁੰਦਾ ਹੈ, ਉਸ ਸਮੇਂ ਅੱਲਾਹ ਦੀਆਂ ਕੁਦਰਤਾਂ ਵੀ ਪਰਗਟ ਹੋਣੀਆਂ ਸ਼ੁਰੂ ਹੋ ਜਾਇਆ ਕਰਦੀਆਂ ਹਨ । ਜਦ ਸੱਚਾ ਧਰਮ ਜਗ ਤੋਂ ਅਲੋਪ ਹੋ ਜਾਂਦਾ ਹੈ ਤੇ ਅਧਰਮੀ ਪਸਰ ਜਾਂਦੀ ਹੈ, ਤਾਂ ਇਉਂ ਭਾਸਦਾ ਹੈ ਕਿ ਇਸ ਜਗ ਦਾ ਮਾਲਕ ਤੇ ਖ਼ਾਲਕ ਕੋਈ ਵੀ ਨਹੀਂ ਹੈ । ਨਾ ਉਸ ਦੀਆਂ ਕੁਦਰਤਾਂ ਦਾ ਕੋਈ ਪਤਾ ਲਗਦਾ ਹੈ ਤੇ ਨਾ ਉਸ ਦੀ ਤਾਕਤ ਹੀ ਪਰਗਟ ਹੁੰਦੀ ਹੈ । ਪਰ ਜਿਉਂ ਹੀ ਕਿਸੇ ਸੱਚੇ ਧਰਮ ਦਾ ਪ੍ਰਕਾਸ਼ ਹੁੰਦਾ ਹੈ, ਤਾਂ ਅੱਲਾਹ ਦੀਆਂ ਤਕਦੀਰਾਂ ਪਰਗਟ ਹੋਣੀਆਂ ਅਰੰਭ ਹੋ ਜਾਂਦੀਆਂ ਹਨ ਤੇ ਉਸਦੇ ਚਮਤਕਾਰ ਵੀ ਪਰਗਟ ਹੋਣ ਲਗ ਪੈਂਦੇ ਹਨ, ਅਰਥਾਤ ਉਸ ਵੱਲੋਂ ਅਰਸ਼ੀ ਪ੍ਰੇਰਨਾ ਉਤਰਣੀ ਸ਼ੁਰੂ ਹੋ ਜਾਂਦੀ ਹੈ । ਫ਼ਰਿਸ਼ਤੇ ਇਸ ਧਰਤੀ ਤੇ ਆਉਣ ਲਗ ਪੈਂਦੇ ਹਨ । ਗੱਲ ਕੀ, ਅੱਲਾਹ ਦੀ ਮਾਲਕੀ ਇਸ ਜਗ ਤੇ ਅੱਲਾਹ ਦੇ ਨਬੀਆਂ ਤੇ ਰਸੂਲਾਂ ਦੇ ਸਮੇਂ ਹੀ ਪਰਗਟ ਹੋਇਆ ਕਰਦੀ ਹੈ । ਹਜ਼ਰਤ ਈਸਾ ਜੀ ਦਾ ਇਹ ਕਥਨ ਕਿ । →

| | |
|---|---|
| (ਹੇ ਪ੍ਰਭੂ !) ਅਸੀਂ ਤੇਰੀ ਹੀ ਬੰਦਗੀ ਕਰਦੇ ਹਾਂ ਤੇ ਤੇਰੀ ਹੀ ਸਹਾਇਤਾ ਦੇ ਜਾਚਕ ਹਾਂ[1] । ੫ । | إِيَّاكَ نَعْبُدُ وَإِيَّاكَ نَسْتَعِينُ ۝ |
| ਤੂੰ ਸਾਨੂੰ ਸਿਧੇ ਮਾਰਗ ਵਲ ਲਾਈ ਰਖ[2] । ੬ । | اهْدِنَا الصِّرَاطَ الْمُسْتَقِيمَ ۝ |

← "ਹੇ ਪ੍ਰਭੂ ! ਜਿਵੇਂ ਤੇਰੀ ਪਾਤਸ਼ਾਹੀ ਅਰਸ਼ ਤੇ ਹੈ ਫ਼ਰਸ਼ ਤੇ ਵੀ ਹੋਵੇ ।" ਏਹੋ ਭਾਵ ਪਰਗਟ ਕਰਦਾ ਹੈ ਕਿ ਜਿਸ ਤਰ੍ਹਾਂ ਪਹਿਲੇ ਨਬੀਆਂ ਤੇ ਰਸੂਲਾਂ ਦੇ ਸਮੇਂ ਤੂੰ ਆਪਣੀ ਕੁਦਰਤ ਦਾ ਪਰਗਟਾਅ ਕੀਤਾ ਹੈ, ਹੁਣ ਵੀ ਕਰ । ਨਹੀਂ ਤਾਂ ਸ੍ਰਿਸ਼ਟੀ ਰਚਨਾ ਦੇ ਨੇਮ ਅਨੁਸਾਰ ਤਾਂ ਅੱਲਾਹ ਦੀ ਪਾਤਸ਼ਾਹੀ ਸਦਾ ਤੋਂ ਹੀ ਅਰਸ਼ਾਂ ਤੇ ਫ਼ਰਸ਼ਾਂ ਤੇ ਹੈ, ਅਰਥਾਤ ਸਭ ਥਾਈਂ ਹੈ । ਪਰ ਉਹ ਕੁਦਰਤ ਏਅਜਿਹੇ ਢੰਗ ਨਾਲ ਪਰਗਟ ਹੁੰਦੀ ਹੈ, ਜਾਣੋ ਸਭ ਕੁਝ ਆਪਣੇ ਆਪ ਹੀ ਵਰਤ ਰਿਹਾ ਹੈ । ਇਹ ਪਤਾ ਨਹੀਂ ਲਗਦਾ ਕਿ ਕਿਸੇ ਇਰਾਦੇ ਜਾਂ ਸਕੀਮ ਦੁਆਰਾ ਸਭ ਕੁਝ ਵਰਤ ਰਿਹਾ ਹੈ । ਪਰ ਜਦ ਅੱਲਾਹ ਦੇ ਨਬੀ ਤੇ ਰਸੂਲ ਜਗ ਤੇ ਪਰਗਟ ਹੁੰਦੇ ਹਨ, ਤਾਂ ਅੱਲਾਹ ਦੀ ਕੁਦਰਤ ਇਉਂ ਪਰਗਟ ਹੁੰਦੀ ਹੈ ਕਿ ਸਪਸ਼ਟ ਤੌਰ ਤੇ ਪਤਾ ਲਗ ਜਾਂਦਾ ਹੈ ਕਿ ਕੋਈ ਸਕੀਮ ਜਾਂ ਪਰੋਗਰਾਮ ਬਣਾ ਕੇ ਅੱਲਾਹ ਜਗ ਨੂੰ ਤੋਰਣਾ ਚਾਹੁੰਦਾ ਹੈ । ਉਸ ਦੀ ਖ਼ਾਸ ਕੁਦਰਤ ਲਗਾਤਾਰ ਪਰਗਟ ਹੋਣੀ ਸ਼ੁਰੂ ਹੋ ਜਾਂਦੀ ਹੈ ।

[1] "ਇੱਯਾਕਾ ਨੱਅਬੁਦੁ ਵਇੱਯਾਕਾ ਨਸਤਈਨ" = ਜਦ ਅੱਲਾਹ ਦੀ ਖ਼ਾਸ ਕੁਦਰਤ ਜਗ ਵਿਚ ਲਗਾਤਾਰ ਪਰਗਟ ਹੋਣੀ ਸ਼ੁਰੂ ਹੋ ਜਾਂਦੀ ਹੈ, ਤਾਂ ਅੱਲਾਹ ਮਨੁੱਖ ਜਾਤੀ ਦੇ ਨੇੜੇ ਹੋ ਜਾਂਦਾ ਹੈ । ਭਲੇ ਪੁਰਖ ਅੱਲਾਹ ਦੇ ਦਰਸ਼ਨ-ਦੀਦਾਰ ਕਰਨ ਲਗ ਪੈਂਦੇ ਹਨ । ਇਸ ਤਰ੍ਹਾਂ ਓਹ ਇਕ ਨਵੀਂ ਸ਼ਰਧਾ ਨਾਲ ਭਰਪੂਰ ਹੋ ਜਾਂਦੇ ਹਨ । ਸੋ ਅਣਡਿਠ ਪ੍ਰਭੂ ਓਹਨਾਂ ਨੂੰ ਪਰਤਖ ਦਿੱਸਣ ਲਗ ਪੈਂਦਾ ਹੈ । ਓਹ ਇੱਯਾਕਾ ਨੱਅਬੁਦੁ ਵਇੱਯਾਕਾ ਨਸਤਈਨ ਪੁਕਾਰ ਉਠਦੇ ਹਨ । ਇਹ ਪਰਤਖ ਦੀਦਾਰੇ ਅਸਲ ਵਿਚ ਨਬੀਆਂ ਦੇ ਜੁਗ ਵਿਚ, ਅਰਥਾਤ ਨਬੀਆਂ ਦੇ ਨੇੜੇ ਸਮੇਂ ਵਿਚ ਹੀ ਪ੍ਰਾਪਤ ਹੋਇਆ ਕਰਦੇ ਹਨ, ਜਦ ਕਿ ਵੱਡੀ ਬਹੁਲਤਾ ਨਾਲ ਲੋਕ ਇਸ ਤਰ੍ਹਾਂ ਦੇ ਚਮਤਕਾਰਕ ਦੀਦਾਰੇ ਪ੍ਰਾਪਤ ਕਰਨ ਦੇ ਟਿਕਾਣੇ ਤੇ ਜਾ ਪੁਜਦੇ ਹਨ ਤੇ ਇਸ ਤੋਂ ਪੂਰਾ ਪੂਰਾ ਲਾਭ ਉਠਾਉਂਦੇ ਹਨ । ਨਬੀਆਂ ਦੇ ਸਮੇਂ ਤੋਂ ਦੇਰ ਮਗਰੋਂ ਵੀ ਏਹੋ ਜੇਹੇ ਕੁਝ ਲੋਕ ਮੌਜੂਦ ਰਹਿੰਦੇ ਹਨ, ਛੁੱਟ ਉਸ ਥੋੜੇ ਜੇਹੇ ਸਮੇਂ ਦੇ, ਜੋ ਕਿ ਕਿਸੇ ਆਉਣ ਵਾਲੇ ਨਬੀ ਤੋਂ ਪਹਿਲਾਂ ਹੋਇਆ ਕਰਦਾ ਹੈ । ਉਦੋਂ ਇਸ ਜਗ ਵਿਚ ਭਲੇ ਪੁਰਖਾਂ ਦੀ ਅਣਹੋਂਦ ਹੋ ਜਾਇਆ ਕਰਦੀ ਹੈ । ਪਰ ਓਹ ਲੋਕ, ਜੋ ਕਿਸੇ ਨਬੀ ਦੇ ਦੇਰ ਚਿਰ ਮਗਰੋਂ ਪਰਗਟ ਹੁੰਦੇ ਹਨ, ਇਸ ਪਦਵੀ ਨੂੰ ਪ੍ਰਾਪਤ ਕਰਨ ਵਾਲੇ ਲੋਕ ਓਹਨਾਂ ਵਿਚ ਇੰਨੇ ਥੋੜ੍ਹੇ ਹੁੰਦੇ ਹਨ ਕਿ ਓਹਨਾਂ ਦਾ ਪ੍ਰਭੂ ਨਾਲ ਸੰਬੰਧ ਕੇਵਲ ਓਹਨਾਂ ਦਾ ਆਪਣਾ ਨਿਜੀ ਸੰਬੰਧ ਹੀ ਕਹਾ ਸਕਦਾ ਹੈ; ਉਸ ਨੂੰ ਸਾਰੀ ਜਾਤੀ ਦਾ ਸੰਬੰਧ ਨਹੀਂ ਕਿਹਾ ਜਾ ਸਕਦਾ । "ਇੱਯਾਕਾ ਨੱਅਬੁਦੁ" ਤੇ "ਨੱਸਤਈਨ" ਦੇ "ਨੂਨ" ਇਹ ਪਰਗਟ ਕਰਦੇ ਹਨ ਕਿ ਇੱਥੇ ਉਸ ਸੰਗਤ ਦਾ ਵਰਣਨ ਹੈ, ਜੋ ਜਮਾਤੀ ਤੌਰ ਤੇ ਸੰਬੰਧ ਰਖਦੀ ਹੈ । ਓਹਨਾਂ ਵਿਚ ਪ੍ਰਭੂ ਦੇ ਨਿਕਟ ਵਰਤੀ ਤੇ ਉਸਦੇ ਚਮਤਕਾਰਾਂ ਨੂੰ ਵੇਖਣ ਵਾਲੇ ਲੋਕ ਬਹੁ ਗਿਣਤੀ ਵਿਚ ਹੋਇਆ ਕਰਦੇ ਹਨ । ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਇਹ ਕਿਹਾ ਗਿਆ ਹੈ ਕਿ :—

"ਸੁੱਲਾਤੁੰਮਿਨੱਲ ਅੱਵਲੀਨ ਵਕਲੀਲੁੰਮਿਨਲ ਆਖਰੀਨ" (ਸੂਰਤ ਵਾਕਿਆ ਰ: ੧/੧੪)

ਸਾਰੇ ਹੀ ਭਾਸ਼ਕਾਰਾਂ ਨੇ ਭੁਲੇਖੇ ਨਾਲ ਇਸ ਦਾ ਇਹ ਅਰਥ ਕੀਤਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਸਮੇਂ ਵਧੇਰੇ ਤੇ ਮਗਰੋਂ ਥੋੜ੍ਹੇ, ਹਾਲਾਂਕਿ ਇੱਥੇ ਇਕ ਮਰਯਾਦਾ ਦਾ ਵਰਣਨ ਹੈ ਤੇ ਇਹ ਦੱਸਿਆ ਗਿਆ ਹੈ ਕਿ ਹਰੇਕ ਨਬੀ ਦੇ ਸਮੇਂ ਤੇ ਉਸਦੇ ਨੇੜੇ ਦੇ ਜੁਗ ਵਿਚ ਪਰਤਖ ਦਰਸ਼ਨ ਕਰਨ ਵਾਲੇ ਲੋਕ ਵਧੇਰੇ ਹੋਇਆ ਕਰਦੇ ਹਨ ਤੇ ਜਦ ਸਮਾਂ ਨਬੀ ਤੋਂ ਦੂਰ ਹੁੰਦਾ ਚਲਾ ਜਾਂਦਾ ਹੈ, ਤਾਂ ਅਜੇਹੇ ਲੋਕਾਂ ਦੀ ਗਿਣਤੀ ਵੀ ਘਟਦੀ ਜਾਂਦੀ ਹੈ ਅਤੇ ਓਹਨਾਂ ਦੀ ਹੈਸੀਅਤ ਕੇਵਲ ਨਿਜੀ ਹੀ ਰਹਿ ਜਾਂਦੀ ਹੈ, ਸੰਗਤ ਦੀ ਨਹੀਂ ਹੁੰਦੀ ।

[2] "ਇਹਦਿੱਨਸਿਰਾਤਲ ਮੁਸਤਕੀਮ" ਵਿਚ ਇਹ ਦੱਸਿਆ ਗਿਆ ਹੈ ਕਿ ਪਰਤਖ ਦਰਸ਼ਨ ਪ੍ਰਾਪਤ ਹੋਣ ਮਗਰੋਂ ਮਨੁੱਖ ਨੂੰ ਪ੍ਰਭੂ ਪ੍ਰਾਪਤੀ ਦੀ ਵੱਡੀ ਲਗਨ ਲਗ ਜਾਂਦੀ ਹੈ । ਸੋ "ਇੱਯਾਕਾ ਨੱਅਬੁਦੁ ਵਇੱਯਾਕਾ ਨੱਸਤਈਨ" ਦੇ ਨਾਲ ਹੀ ਲਾਜ਼ਮੀ ਤੌਰ ਤੇ ਮਨੁੱਖ ਦੇ ਮਨ ਵਿਚ ਇਹ ਇੱਛਾ ਪੈਦਾ ਹੋ ਜਾਂਦੀ ਹੈ ਕਿ ਉਹ ਪ੍ਰਭੂ ਦਾ ਨਿਕਟ ਵਰਤੀ ਬਣ ਜਾਏ । ਸੋ ਇਸ ਆਇਤ ਰਾਹੀਂ ਇਸੇ ਪਾਸੇ ਹੀ ਧਿਆਨ ਦਵਾਇਆ ਗਿਆ ਹੈ ਕਿ ਜਦ ਕੋਈ ਸ਼ਰਧਾਲੂ "ਇੱਯਾਕਾ ਨੱਅਬੁਦੁ" ਦੇ ਟਿਕਾਣੇ ਤੇ ਜਾ ਪੁਜਦਾ ਹੈ, ਤਾਂ ਉਹ ਸੁਤੇਸਿਧ ਹੀ ਇਹ ਵੀ ਆਖਣ ਲਗ ਪੈਂਦਾ ਹੈ ਕਿ ਹੇ ਪ੍ਰਭੂ ਮੈਨੂੰ ਆਪਣੇ ਤਕ ਪੁੱਜਣ ਦਾ ਨੇੜੇ ਤੋਂ ਨੇੜੇ ਦਾ ਮਾਰਗ ਦਸ ।

صِرَاطَ الَّذِيْنَ اَنْعَمْتَ عَلَيْهِمْ ۙ۬ غَيْرِ الْمَغْضُوْبِ عَلَيْهِمْ وَلَا الضَّآلِّيْنَ ۝۷ ع

ਓਹਨਾਂ ਲੋਕਾਂ ਦੇ ਮਾਰਗ ਵਲ, ਜੋ ਤੇਰੀ ਕਿਰਪਾ ਦੇ ਪਾਤਰ ਬਣੇ[1], ਅਰਥਾਤ ਜੋ ਨਾ ਕਦੇ ਤੇਰੀ ਕਰੋਪੀ ਦੇ ਭਾਗੀ ਹੋਏ ਤੇ ਨਾ ਕੁਮਾਰਗ ਵਲ ਹੀ ਲੱਗੇ[2] । ੭ ।

---

[1]"ਸਿਰਾਤੱਲ ਮੁਸਤਕੀਮ"—ਅਰਥਾਤ ਸਿੱਧਾ ਮਾਰਗ ਜੋ ਛੋਟੇ ਤੋਂ ਛੋਟਾ ਹੁੰਦਾ ਹੈ । ਚੂੰਕਿ ਛੋਟਾ ਮਾਰਗ ਪ੍ਰਭੂ ਤਕ ਪੁੱਜਣ ਦਾ ਵੀ ਹੋ ਸਕਦਾ ਹੈ ਤੇ ਅਗਨ ਕੁੰਡ ਜਾਂ ਸ਼ੈਤਾਨ ਵਲ ਜਾਣ ਦਾ ਵੀ, ਇਸ ਲਈ ਇਸ ਦੀ ਵਿਆਖਿਆ ਇਸ ਤੋਂ ਅਗਲੀ ਆਇਤ ਵਿਚ ਇਉਂ ਕਰ ਦਿੱਤੀ ਗਈ ਹੈ ਕਿ :—

''ਸਿਰਾਤੱਲਾਜ਼ੀਨਾ ਅੱਨਅੱਮਤਾ ਅਲੈਹਿਮ''

ਓਹਨਾਂ ਲੋਕਾਂ ਦਾ ਮਾਰਗ, ਜੋ ਤੇਰੀ ਕਿਰਪਾ ਦੇ ਪਾਤਰ ਬਣੇ ਹਨ, ਅਰਥਾਤ ਉਹ ਛੋਟਾ ਮਾਰਗ ਵੀ ਹੋਵੇ ਤੇ ਤੇਰੇ ਤਕ ਪੁੱਜਣ ਵਾਲਾ ਵੀ ਹੋਵੇ, ਅਰਥਾਤ ਤੈਥੋਂ ਦੂਰ ਹੋ ਜਾਣ ਵਾਲਾ ਨਾ ਹੋਵੇ ।

[2]"ਗ਼ੈਰਿਲ ਮਗ਼ਜ਼ੂਬੇ ਅਲੈਹਿਮ ਵਲੱਜ਼ਾਲੀਨ" ਦੀ ਪਦਵੀ "ਅੱਨਅੱਮਤਾ ਅਲੈਹਿਮ" ਦੀ ਪਦਵੀ ਦੇ ਵਿਪਰੀਤ ਹੈ । ਸੋ ਇਸ ਦਾ ਇਹ ਅਰਥ ਹੈ ਕਿ ਓਹਨਾਂ ਕਿਰਪਾ ਦੇ ਪਾਤਰ ਬਣਨ ਵਾਲਿਆਂ ਦਾ ਮਾਰਗ ਦਸ, ਜੋ ਨਾ ਤਾਂ ਤੇਰੀ ਕਰੋਪੀ ਦੇ ਭਾਗੀ ਬਣੇ ਤੇ ਨਾ ਤੈਥੋਂ ਦੂਰ ਹੀ ਹੋ ਗਏ । "ਮੁਨਅਮ ਅਲੈਹਿਮ" (ਕਿਰਪਾ ਦੇ ਪਾਤਰ) ਤਾਂ ਕਦੇ ਮਗ਼ਜ਼ੂਬ (ਕਰੋਪੀ ਦੇ ਭਾਗੀ) ਤੇ ਜ਼ਾਲ (ਪ੍ਰਭੂ ਤੋਂ ਦੂਰ ਜਾਣ ਵਾਲੇ) ਨਹੀਂ ਹੋ ਸਕਦੇ । ਫੇਰ ਇਸ ਅਰਦਾਸ ਦਾ ਕੀ ਭਾਵ ਹੋਇਆ ? ਸੋ ਇਹ ਗੱਲ ਚੇਤੇ ਰਹੇ ਕਿ ਜਿਹਾ ਕਿ ਪਿਛਲੀ ਆਇਤ ਦੇ ਅਰਥਾਂ ਤੋਂ ਪਰਗਟ ਹੁੰਦਾ ਹੈ ਕਿ ਇਹ ਅਰਦਾਸ ਜਮਾਤੀ ਤੇ ਕੌਮੀ ਅਰਦਾਸ ਹੈ ਤੇ ਹਰੇਕ ਜਾਤੀ ਇਕ ਨੀਅਤ ਸਮੇਂ ਤਕ ਕਿਰਪਾ ਦੀ ਪਾਤਰ ਬਣਨ ਮਗਰੋਂ ਆਪਣੀਆਂ ਕਰਤੂਤਾਂ ਸਦਕਾ ਕਰੋਪੀ ਦੀ ਭਾਗੀ ਜਾਂ ਪ੍ਰਭੂ ਤੋਂ ਦੂਰ ਹੋ ਜਾਇਆ ਕਰਦੀ ਹੈ । ਸੋ ਇਸ ਅਰਦਾਸ ਦਾ ਇਹ ਭਾਵ ਹੈ ਕਿ ਸਾਡਾ ਆਦਿ ਵੀ ਕਿਰਪਾ ਦੇ ਪਾਤਰਾਂ ਵਾਲਾ ਹੋਵੇ ਤੇ ਸਾਡਾ ਅੰਤ ਵੀ ਕਿਰਪਾ ਦੇ ਪਾਤਰਾਂ ਵਾਲਾ ਹੀ ਹੋਵੇ । ਇਹ ਨਾ ਹੋਵੇ ਕਿ ਸਾਡੀ ਜਾਤੀ ਹੌਲੇ ਹੌਲੇ ਕਿਰਪਾ ਦੇ ਪਾਤਰਾਂ ਤੋਂ ਬਦਲ ਕੇ ਕਰੋਪੀ ਦੀ ਭਾਗੀ ਹੋ ਜਾਏ, ਜਾਂ ਪ੍ਰਭੂ ਤੋਂ ਦੂਰ ਚਲੀ ਜਾਏ । ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਕੋਈ ਵੀ ਵਿਅਕਤੀ ਕਰੋਪੀ ਦੀ ਭਾਗੀ ਨਾ ਬਣੇ ਜਾ ਪ੍ਰਭੂ ਤੋਂ ਦੂਰ ਨਾ ਹੋਵੇ, ਸਗੋਂ ਏਹੋ ਭਾਵ ਹੈ ਕਿ ਸਾਰੀ ਜਾਤੀ ਕਰੋਪੀ ਦੀ ਭਾਗੀ ਨਾ ਬਣੇ ਜਾਂ ਪ੍ਰਭੂ ਤੋਂ ਦੂਰ ਨਾ ਚਲੀ ਜਾਏ । "ਇੱਯਾਕਾ ਨੱਅਬੁਦੁ ਵਾਇੱਯਾਕਾਨੱਸਤਈਨ" ਵਿਚ ਬਹੁ ਵਚਨ ਪਦ ਵਰਤ ਕੇ ਇਸੇ ਪਾਸੇ ਹੀ ਸੈਣਤ ਕੀਤੀ ਗਈ ਹੈ । ਸੋ "ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ" ਦੀ ਆਇਤ ਏਹੋ ਦਸਦੀ ਹੈ ਕਿ ਇਹ ਆਉਣ ਵਾਲੇ ਜੁਗ ਬਾਰੇ ਅਰਦਾਸ ਹੈ, ਨਾ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੇ ਸੰਗੀ-ਸਾਥੀਆਂ ਬਾਰੇ । ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੇ ਆਪ ਵੀ ਇਸ ਦਾ ਏਹੋ ਭਾਵ ਪਰਗਟ ਕੀਤਾ ਹੈ; ਕਿਉਂਕਿ ਇਕ ਵਾਰ ਆਪਦੇ ਨਿਕਟ ਵਰਤੀਆਂ ਨੇ ਆਪ ਤੋਂ ਪੁੱਛਿਆ ਸੀ ਕਿ ਹੇ ਰੱਬ ਦੇ ਰਸੂਲ ਜੀਉ ! "ਮਗ਼ਜ਼ੂਬਿ ਅਲੈਹਿਮ" ਤੇ "ਜ਼ਾਲੀਨ" ਕੌਣ ਹਨ ? ਤਾਂ ਆਪ ਨੇ ਇਹ ਫ਼ਰਮਾਇਆ ਸੀ ਕਿ ਯਹੂਦੀ ਤੇ ਈਸਾਈ । ਇਸੇ ਤਰ੍ਹਾਂ ਆਪ ਨੇ ਇਕ ਵਾਰ ਇਹ ਵੀ ਫ਼ਰਮਾਇਆ ਸੀ ਕਿ ਪ੍ਰਭੂ ਸਾਖੀ ਹੈ ਕਿ ਜਿਸ ਤਰ੍ਹਾਂ ਜੁੱਤੀ ਦਾ ਇਕ ਪੈਰ ਦੂਜੇ ਪੈਰ ਨਾਲ ਮਿਲਦਾ ਹੈ, ਇਸੇ ਤਰ੍ਹਾਂ ਮੇਰੀ ਉਮਤ ਦੇ ਲੋਕ ਵੀ ਇਕ ਸਮੇਂ ਪਹਿਲੀਆਂ ਜਾਤੀਆਂ ਦੇ ਪਾਏ ਹੋਏ ਪੂਰਣਿਆਂ ਤੇ ਤੁਰਨਗੇ (ਤੇ ਪ੍ਰਭੂ ਦੀ ਕਰੋਪੀ ਦੇ ਭਾਗੀ ਬਣਨਗੇ ।) ਸੋ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੇ ਇਹ ਦਸ ਦਿੱਤਾ ਹੈ ਕਿ "ਗ਼ੈਰਿਲ ਮਗ਼ਜ਼ੂਬਿ ਅਲੈਹਿਮ ਵਲੱਜ਼ਾਲੀਨ" ਦਾ ਸੰਬੰਧ ਆਪ ਦੇ ਸਮੇਂ ਦੇ ਲੋਕਾਂ ਨਾਲ ਨਹੀਂ ਹੈ, ਸਗੋਂ ਇਸ ਰਾਹੀਂ ਭਵਿਖਤ ਕਾਲ ਦੇ ਮੁਸਲਮਾਨਾਂ ਦੀ ਅਧੋਗਤੀ ਵਲ ਜਾਣ ਦੀ ਸੈਣਤ ਕੀਤੀ ਗਈ ਹੈ । ਪਰ ਜਿੱਥੇ ਇਸ ਭਵਿਖਤ ਬਚਨ ਨੇ ਇਕ ਭਿਆਨਕ ਪਹਿਲੂ ਵਰਣਨ ਕੀਤਾ ਹੈ, ਉੱਥੇ ਆਸ ਦੀ ਇਕ ਕਿਰਣ ਵੀ ਸੁੱਟੀ ਹੈ; ਕਿਉਂਕਿ ਅਰਦਾਸ ਉਸੇ ਬਾਰੇ ਹੀ ਕੀਤੀ ਜਾਂਦੀ ਹੈ, ਜੋ ਸੰਭਵ ਹੋਵੇ । ਅਸੰਭਵ ਗੱਲਾਂ ਬਾਰੇ ਕੋਈ ਅਰਦਾਸ ਨਹੀਂ ਕੀਤੀ ਜਾਂਦੀ । ਖ਼ਾਸ ਕਰਕੇ ਕੁਰਾਨ ਸ਼ਰੀਫ਼ ਵਿਚ ਵਰਣਿਤ ਅਰਦਾਸ ਤਾਂ ਅਸੰਭਵ ਵਾਸਤੇ ਹੁੰਦੀ ਹੀ ਨਹੀਂ । ਸੋ ਇਸ ਅਰਦਾਸ ਨੇ ਆਸ ਦਾ ਇਹ ਪਹਿਲੂ ਸਾਡੇ ਵਾਸਤੇ ਕਾਇਮ ਰੱਖਿਆ ਹੈ ਕਿ ਜੇ ਕਿਸੇ ਸਮੇਂ ਮੁਸਲਮਾਨ ਇਸ ਅਵਸਥਾ ਵਿਚ, ਜਦ ਕਿ ਉਹ ਕਿਰਪਾ ਦੇ ਪਾਤਰ ਹੋਣ, ਇਹ ਜਤਨ ਕਰਨ ਕਿ ਉਹ ਕਰੋਪੀ ਦੇ ਭਾਗੀ ਨਾ ਬਣਨ ਜਾਂ ਅੱਲਾਹ ਤੋਂ ਦੂਰ ਨਾ ਹੋ ਜਾਣ, ਤਾਂ ਓਹਨਾਂ ਦੇ ਜਤਨ ਸਫਲ ਹੋਣ ਦੀ ਸੰਭਾਵਨਾ ਬਣੀ ਰਹੇਗੀ । ਇਹ ਪੱਕੀ ਗੱਲ ਹੈ ਕਿ ਕਿਸੇ ਗੱਲ ਦਾ ਬੂਹਾ ਖੁਲ੍ਹਾ ਹੋਣ ਨਾਲ ਬਹੁਤ ਵੱਡੀ ਆਸ ਹੋ ਜਾਂਦੀ ਹੈ ਤੇ ਉਸ ਦੀ ਪ੍ਰਾਪਤੀ ਲਈ ਹਿੰਮਤ ਵਿਚ ਵੀ ਵਾਧਾ ਹੋ ਜਾਂਦਾ ਹੈ ।




# (੨) ਸੂਰਤ ਅਲ-ਬਕਰ

(ਇਹ ਸੂਰਤ ਹਿਜਰਤ ਤੋਂ ਮਗਰੋਂ ਮਦੀਨੇ ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੮੭ ਆਇਤਾਂ ਤੇ ੪੦ ਰਕੂਅ ਹਨ।)

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅੱਲਾਹ ਦਾ ਨਾਂ ਲੈ ਕੇ ਜੋ, ਅਤਿ ਦਿਆਲੂ ਤੇ ਕਿਰਪਾਲੂ ਹੈ, (ਅਰੰਭ ਕਰਦਾ ਹਾਂ)।੧।

الٓمّٓ ②

"ਅਲਫ਼," "ਲਾਮ," "ਮੀਮ"[1]।੨।

ذٰلِكَ الْكِتٰبُ لَا رَيْبَ ۛ فِيْهِ ۛ هُدًى لِّلْمُتَّقِيْنَ ③

ਏਹ ਹੀ[2] ਪੁਸਤਕ ਪੂਰਨ ਹੈ। ਇਸ (ਗੱਲ) ਵਿਚ ਕੋਈ ਸ਼ੱਕ ਨਹੀਂ। ਇਹ ਸੰਜਮੀਆਂ ਨੂੰ ਸੁਮਾਰਗ ਵਲ ਲਾਉਂਦੀ ਹੈ।੩।

---

[1] "ਅਲਫ਼", "ਲਾਮ", "ਮੀਮ" ਤੇ ਇਸੇ ਤਰ੍ਹਾਂ ਦੇ ਹੋਰ ਅਨੇਕਾਂ ਅੱਖਰ ਕਈ ਸੂਰਤਾਂ ਦੇ ਅਰੰਭ ਵਿਚ ਵਿਦਮਾਨ ਹਨ। ਏਹ "ਮੁਕੱਤਿਆਤ" ਕਹਾਉਂਦੇ ਹਨ। ਏਹ ਅੱਖਰ ਵਖ ਵਖ ਪੜ੍ਹੇ ਜਾਂਦੇ ਹਨ। ਏਹਨਾਂ ਵਿੱਚੋਂ ਹਰੇਕ ਅੱਖਰ ਇਕ ਪਦ ਦਾ ਸੰਖੇਪ ਹੈ; ਜਿਹਾ ਕਿ "ਅਲਫ਼", "ਲਾਮ", "ਮੀਮ" ਵਿਚ ਅਲਫ਼ "ਅਨਾ" (=ਮੈਂ) ਦੀ ਥਾਂ; ਲਾਮ "ਅੱਲਾਹ" (=ਪ੍ਰਭੂ) ਦੀ ਥਾਂ ਤੇ ਮੀਮ "ਆਅਲਮ" (=ਸਭ ਤੋਂ ਵਧੀਕ ਜਾਣਕਾਰ) ਦੀ ਥਾਂ ਵਰਤਿਆ ਗਿਆ ਹੈ। ਜਾਣੋ, ਏਹ ਤਿੰਨੇ ਅੱਖਰ ਮਿਲ ਕੇ "ਅਨੱਲਾਹੁ ਆਅਲਮੁ" ਅਰਥਾਤ "ਮੈਂ ਅੱਲਾਹ ਸਭ ਤੋਂ ਵਧੀਕ ਜਾਣਕਾਰ" ਦਾ ਭਾਵ ਪਰਗਟ ਕਰਦੇ ਹਨ। ਏਹਨਾਂ ਅੱਖਰਾਂ ਦੁਆਰਾ ਪ੍ਰਭੂ ਦੀਆਂ ਓਹਨਾਂ ਸਿਫ਼ਤਾਂ ਵਲ ਸੈਣਤ ਕੀਤੀ ਗਈ ਹੈ, ਜੋ ਉਸ ਸੂਰਤ ਵਿਚ—ਜਿਸ ਦੇ ਅਰੰਭ ਵਿਚ ਏਹ ਅੱਖਰ ਵਿਦਮਾਨ ਹਨ—ਖਾਸ ਤੌਰ ਤੇ ਵਰਣਨ ਹੁੰਦੀਆਂ ਹਨ। ਕਦੇ ਉਸ ਵਰਣਨ ਕੀਤੀ ਸਿਫ਼ਤ ਦਾ ਪਹਿਲਾ ਅੱਖਰ ਲੈ ਲਿਆ ਜਾਂਦਾ ਹੈ ਤੇ ਕਦੇ ਕੋਈ ਹੋਰ ਖਾਸ ਅੱਖਰ।

ਕਈ ਸੂਰਤਾਂ ਅਜੇਹੀਆਂ ਵੀ ਹਨ, ਜਿਨ੍ਹਾਂ ਦੇ ਅਰੰਭ ਵਿਚ ਕੋਈ ਮੁਕੱਤਿਆ ਨਹੀਂ। ਅਜੇਹੀਆਂ ਸੂਰਤਾਂ ਆਪਣੇ ਤੋਂ ਪਹਿਲੀਆਂ ਓਹਨਾਂ ਸੂਰਤਾਂ ਦੇ ਅਧੀਨ ਹਨ, ਜਿਨ੍ਹਾਂ ਦੇ ਅਰੰਭ ਵਿਚ ਇਹ ਮੁਕੱਤਿਆਤ ਹਨ। ਕਈ ਭਾਸ਼ਕਾਰਾਂ ਨੇ ਏਹਨਾਂ ਅੱਖਰਾਂ ਤੋਂ ਅਬਜਦ (ਅੰਕ ਪਲੀ) ਦੀ ਵਿਦਿਆ ਅਨੁਸਾਰ "ਅੰਕ" ਕਢੇ ਹਨ ਤੇ ਓਹਨਾਂ ਅੰਕਾਂ ਰਾਹੀਂ ਕਈ ਓਹਨਾਂ ਇਤਿਹਾਸਕ ਘਟਨਾਵਾਂ ਵਲ ਸੈਣਤ ਕੀਤੀ ਹੈ, ਜੋ ਉਸ ਸੂਰਤ ਵਿਚ ਵਰਣਨ ਹਨ। (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ)

[2] "ਜ਼ਾਲਿਕਾ" ਪਦ ਦਾ ਅਰਥ "ਉਹ" ਹੈ, ਪਰ ਕਦੇ ਕਦੇ ਇਹ ਪਦ ਉਸ ਚੀਜ਼ ਲਈ ਵੀ ਵਰਤਿਆ ਹੈ, ਜੋ ਲਾਗੇ ਹੋਵੇ ਤੇ ਜੋ ਆਪਣੀ ਸ਼ਾਨ ਤੇ ਪਦਵੀ ਦੇ ਲਿਹਾਜ਼ ਨਾਲ ਮਹਾਨ ਹੋਵੇ। ਇਸ ਥਾਂ ਇਸ ਦੇ ਅਰਥ "ਏਹੋ ਹੀ" ਕੀਤੇ ਗਏ ਹਨ। ਚੂੰਕਿ ਦੂਜੀਆਂ ਬੋਲੀਆਂ ਵਿਚ ਏਹਨਾਂ ਅਰਥਾਂ ਨੂੰ ਦਰਸਾਉਣ ਵਾਲਾ ਕੋਈ ਪਦ ਨਹੀਂ ਹੈ; ਇਸ ਲਈ ਅਸੀਂ "ਏਹੋ ਹੀ" ਪਦ ਦਾ ਪ੍ਰਯੋਗ ਕੀਤਾ ਹੈ। ਇਸ ਦਾ ਦੂਜਾ ਭਾਵ ਇਹ ਵੀ ਹੈ ਕਿ "ਜ਼ਾਲਿਕਾ" ਦਾ ਇਸ਼ਾਰਾ "ਇਹਦਿਨੱਸਿਰਾਤਲ ਮੁਸਤਕੀਮ" ਵਲ ਹੈ ਤੇ ਇਸ ਦਾ ਅਰਥ ਇਹ ਹੈ ਕਿ ਜਿਸ ਸੁਮਾਰਗ ਜਾਂ ਪੁਸਤਕ ਦੇ ਮੰਗਣ ਦੀ ਅਰਦਾਸ ਸੂਰਤ "ਫ਼ਾਤਿਹਾ" ਵਿਚ ਕੀਤੀ ਗਈ ਹੈ, ਉਹੋ ਇਹ ਪੂਰਨ ਪੁਸਤਕ ਹੈ। ਇਸ ਤਰ੍ਹਾਂ "ਜ਼ਾਲਿਕਾ" ਪਦ ਦਾ ਅਰਥ "ਪਦਵੀ ਦੀ ਉਚਤਾ" ਕਰਨ ਦੀ ਲੋੜ ਨਹੀਂ। ਸੂਰਤ ਫ਼ਾਤਿਹਾ ਚੂੰਕਿ ਇਕ ਵਖਰੀ ਸੂਰਤ ਹੈ; ਇਸ ਲਈ "ਜ਼ਾਲਿਕਾ" ਦੂਰ ਦੀ ਸੈਣਤ ਵਾਸਤੇ ਕਾਇਮ ਰੱਖਿਆ ਗਿਆ ਹੈ; ਜਿਵੇਂ ਕਿ ਇਸ ਦਾ ਅਸਲ ਭਾਵ ਹੈ।

الَّذِيْنَ يُؤْمِنُوْنَ بِالْغَيْبِ وَيُقِيْمُوْنَ الصَّلٰوةَ وَمِمَّا رَزَقْنٰهُمْ يُنْفِقُوْنَ ﴿٣﴾

ਜੋ ਅਣਡਿਠ (ਪ੍ਰਭੂ ਤੇ ਫ਼ਰਿਸ਼ਤਿਆਂ ਆਦਿ)ਤੇ ਸ਼ਰਧਾ ਰੱਖਦੇ ਹਨ; ਨਿਮਾਜ਼ਾਂ ਪੜ੍ਹਦੇ ਰਹਿੰਦੇ ਹਨ ਅਤੇ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ (ਧਰਮ ਅਰਥ) ਖ਼ਰਚ ਕਰਦੇ ਰਹਿੰਦੇ ਹਨ । ੪ ।

وَالَّذِيْنَ يُؤْمِنُوْنَ بِمَآ اُنْزِلَ اِلَيْكَ وَمَآ اُنْزِلَ مِنْ قَبْلِكَ ۚ وَبِالْاٰخِرَةِ هُمْ يُوْقِنُوْنَ ﴿٤﴾

ਅਤੇ ਜੋ ਕੁਝ ਤੇਰੇ ਉੱਤੇ ਉਤਾਰਿਆ ਗਿਆ ਹੈ, ਜਾਂ ਤੈਥੋਂ ਪਹਿਲਾਂ ਉਤਾਰਿਆ ਗਿਆ ਸੀ[1], ਉਸ ਤੇ (ਵੀ) ਪੂਰਨ ਵਿਸ਼ਵਾਸ ਰੱਖਦੇ ਹਨ ਅਤੇ ਜਿਨ੍ਹਾਂ ਨੂੰ ਭਵਿਖਤ ਨਾਲ ਸੰਬੰਧਤ ਗੱਲਾਂ ਤੇ ਵੀ ਨਿਸਚਾ ਹੈ । ੫ ।

اُولٰٓئِكَ عَلٰى هُدًى مِّنْ رَّبِّهِمْ ۙ وَاُولٰٓئِكَ هُمُ الْمُفْلِحُوْنَ ﴿٥﴾

ਏਹੋ ਹੀ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਮਾਰਗ ਉੱਤੇ ਚਲ ਰਹੇ ਹਨ ਅਤੇ ਏਹੋ ਹੀ ਸਫਲ ਹੋਣਗੇ । ੬ ।

اِنَّ الَّذِيْنَ كَفَرُوْا سَوَآءٌ عَلَيْهِمْ ءَاَنْذَرْتَهُمْ اَمْ لَمْ تُنْذِرْهُمْ لَا يُؤْمِنُوْنَ ﴿٦﴾

ਬੇਸ਼ੱਕ ਜੋ ਇਨਕਾਰੀ ਹਨ, ਓਹਨਾਂ ਨੂੰ ਤੇਰਾ ਡਰਾਉਣਾ ਜਾਂ ਨਾ ਡਰਾਉਣਾ ਇਕ ਸਮਾਨ ਹੈ, ਓਹ (ਜਦ ਤਕ ਆਪਣੀ ਇਸ ਹਾਲਤ ਨੂੰ ਬਦਲਦੇ ਨਹੀਂ) ਸ਼ਰਧਾਲੂ ਨਹੀਂ ਬਣ ਸਕਦੇ । ੭ ।

خَتَمَ اللّٰهُ عَلٰى قُلُوْبِهِمْ وَعَلٰى سَمْعِهِمْ ۗ وَعَلٰٓى اَبْصَارِهِمْ غِشَاوَةٌ ۫ وَّلَهُمْ عَذَابٌ عَظِيْمٌ ﴿٧﴾ ع

ਅੱਲਾਹ ਨੇ ਓਹਨਾਂ ਦੇ ਦਿਲਾਂ ਅਤੇ ਕੰਨਾਂ ਤੇ ਮੁਹਰ ਲਾ ਦਿੱਤੀ ਹੈ, ਅਰਥਾਤ ਓਹਨਾਂ ਦੀਆਂ ਅੱਖਾਂ ਤੇ ਪੜਦਾ (ਪਿਆ ਹੋਇਆ) ਹੈ । ਓਹਨਾਂ ਵਾਸਤੇ ਵੱਡਾ ਦੰਡ (ਨੀਅਤ) ਹੈ । ੮ । (ਰਕੂਅ ੧)

وَمِنَ النَّاسِ مَنْ يَّقُوْلُ اٰمَنَّا بِاللّٰهِ وَبِالْيَوْمِ الْاٰخِرِ وَمَا هُمْ بِمُؤْمِنِيْنَ ﴿٨﴾

ਕਈ ਲੋਕ ਇਹ ਕਹਿੰਦੇ ਹਨ ਕਿ ਅਸੀਂ ਅੱਲਾਹ ਅਤੇ ਅੰਤਲੇ ਦਿਨ (ਪਰਲੋ) ਤੇ ਸ਼ਰਧਾ ਰੱਖਦੇ ਹਾਂ, ਪਰ ਓਹ ਦਿਲੋਂ ਸ਼ਰਧਾਲੂ ਨਹੀਂ ਹਨ । ੯ ।

يُخٰدِعُوْنَ اللّٰهَ وَالَّذِيْنَ اٰمَنُوْا ۚ وَمَا يَخْدَعُوْنَ اِلَّآ اَنْفُسَهُمْ وَمَا يَشْعُرُوْنَ ﴿١٠﴾

ਓਹ (ਇਸ ਤਰ੍ਹਾਂ) ਅੱਲਾਹ ਅਤੇ ਸ਼ਰਧਾਲੂਆਂ ਨੂੰ ਧੋਖਾ ਦੇਣਾ ਚਾਹੁੰਦੇ ਹਨ, ਪਰ[2] ਓਹ ਅਸਲ ਵਿਚ ਆਪਣੇ ਆਪ ਨੂੰ ਹੀ ਧੋਖਾ ਦੇ ਰਹੇ ਹਨ ।——[3] ਤੇ ਓਹ (ਇਹ ਗੱਲ) ਸਮਝਦੇ ਨਹੀਂ । ੧੦ ।

---

[1] ਇਸ ਆਇਤ ਵਿਚ "ਵਾਉ" ਅੱਖਰ ਹੈ, ਜਿਸ ਦਾ ਅਰਥ "ਤੇ" ਜਾਂ "ਅਤੇ" ਹੈ । ਅਸੀਂ ਤੇ ਜਾਂ ਅਤੇ ਦੀ ਥਾਂ "ਜਾਂ" ਦੀ ਵਰਤੋਂ ਕੀਤੀ ਹੈ; ਤਾਂ ਜੁ ਭਾਵ ਸਮਝਣ ਵਿਚ ਸੌਖ ਰਹੇ ।

[2] "ਪਰ" ਪਦ ਇਸ ਥਾਂ "ਵਾਉ" (ਤੇ ਜਾਂ ਅਤੇ) ਦੇ ਅਰਥਾਂ ਵਿਚ ਹੈ । ਇਸ ਥਾਂ "ਵਾਉ" (ਤੇ ਜਾਂ ਅਤੇ) ਠੀਕ ਭਾਵ ਪਰਗਟ ਨਹੀਂ ਕਰਦਾ ਸੀ; ਇਸ ਲਈ ਅਸੀਂ ਇਸ ਟੀਕੇ ਵਿਚ ਇੱਥੇ "ਪਰ" ਪਦ ਦੀ ਵਰਤੋਂ ਕੀਤੀ ਹੈ ।

[3] ਇਹ ਲਕੀਰ——ਇਹ ਪਰਗਟ ਕਰਨ ਵਾਸਤੇ ਦਿੱਤੀ ਗਈ ਹੈ ਕਿ ਭਾਵੇਂ ਇਸ ਆਇਤ ਦਾ ਅਗਲਾ ਹਿੱਸਾ ਇਸੇ ਆਇਤ ਦੇ ਨਾਲ ਹੀ ਸ਼ਾਮਲ ਹੈ, ਪਰ ਭਾਵ ਦੇ ਲਿਹਾਜ਼ ਨਾਲ ਉਹ ਅੱਡਰਾ ਹੈ ।

| | |
|---|---|
| ਓਹਨਾਂ ਦੇ ਦਿਲਾਂ ਵਿਚ ਇਕ ਰੋਗ ਸੀ। ਅੱਲਾਹ ਨੇ ਓਹਨਾਂ ਦਾ ਉਹ ਰੋਗ (ਹੋਰ ਵੀ) ਵਧਾ ਦਿੱਤਾ ਹੈ[1] ਅਤੇ ਓਹਨਾਂ ਨੂੰ ਓਹਨਾਂ ਦੇ ਨਿਤ ਕੂੜ ਬੋਲਣ ਸਦਕਾ (ਇਕ) ਘੋਰ ਕਸ਼ਟ ਪੁੱਜ ਰਿਹਾ ਹੈ। ੧੧। | فِي قُلُوبِهِم مَّرَضٌ فَزَادَهُمُ اللَّهُ مَرَضًا ۖ وَلَهُمْ عَذَابٌ أَلِيمٌ بِمَا كَانُوا يَكْذِبُونَ ﴿١١﴾ |
| ਅਤੇ ਜਦ ਓਹਨਾਂ ਨੂੰ (ਇਹ) ਕਿਹਾ ਜਾਂਦਾ ਹੈ (ਕਿ) ਦੇਸ ਵਿਚ ਫ਼ਸਾਦ ਨਾ ਮਚਾਓ, ਤਾਂ ਓਹ (ਇਹ) ਕਹਿੰਦੇ ਹਨ ਕਿ ਅਸੀਂ ਤਾਂ ਕੇਵਲ ਸੁਧਾਰਕ ਹਾਂ।੧੨। | وَإِذَا قِيلَ لَهُمْ لَا تُفْسِدُوا فِي الْأَرْضِ قَالُوا إِنَّمَا نَحْنُ مُصْلِحُونَ ﴿١٢﴾ |
| (ਕੰਨ ਖੋਲ੍ਹ ਕੇ) ਸੁਣ ਲਓ[2] ਕਿ ਬੇਸ਼ੱਕ ਏਹੋ ਹੀ ਲੋਕ (ਵੱਡੇ) ਫ਼ਸਾਦੀ ਹਨ, ਪਰ ਓਹ[3] ਇਸ ਅਸਲੀਅਤ ਨੂੰ ਸਮਝਦੇ ਨਹੀਂ। ੧੩। | أَلَا إِنَّهُمْ هُمُ الْمُفْسِدُونَ وَلَٰكِن لَّا يَشْعُرُونَ ﴿١٣﴾ |
| ਅਤੇ ਜਦ ਓਹਨਾਂ ਨੂੰ (ਇਹ) ਪ੍ਰੇਰਨਾ ਦਿੱਤੀ ਜਾਂਦੀ ਹੈ ਕਿ (ਉਸੇ ਤਰ੍ਹਾਂ) ਸ਼ਰਧਾ ਧਾਰਨ ਕਰ ਲਓ, ਜਿਸ ਤਰ੍ਹਾਂ ਕਿ (ਦੂਜੇ) ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ, ਤਾਂ (ਓਹ) ਇਹ ਕਹਿੰਦੇ ਹਨ ਕਿ ਕੀ ਅਸੀਂ (ਉਸ ਤਰ੍ਹਾਂ) ਸ਼ਰਧਾਲੂ ਬਣੀਏ; ਜਿਸ ਤਰ੍ਹਾਂ ਕਿ ਮੂਰਖ ਲੋਕ ਸ਼ਰਧਾਲੂ ਬਣੇ ਹਨ? ਯਾਦ ਰੱਖੋ ਕਿ (ਓਹ ਝੂਠ ਬੋਲ ਰਹੇ ਹਨ), ਓਹ ਆਪ (ਮਹਾਂ) ਮੂਰਖ ਹਨ। ਪਰ (ਇਸ ਗੱਲ ਨੂੰ) ਜਾਣਦੇ ਨਹੀਂ। ੧੪। | وَإِذَا قِيلَ لَهُمْ آمِنُوا كَمَا آمَنَ النَّاسُ قَالُوا أَنُؤْمِنُ كَمَا آمَنَ السُّفَهَاءُ ۗ أَلَا إِنَّهُمْ هُمُ السُّفَهَاءُ وَلَٰكِن لَّا يَعْلَمُونَ ﴿١٤﴾ |

[1] "ਅੱਲਾਹ ਨੇ ਓਹਨਾਂ ਦਾ ਰੋਗ ਹੋਰ ਵੀ ਵਧਾ ਦਿੱਤਾ ਹੈ" ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਅੱਲਾਹ ਨੇ ਓਹਨਾਂ ਮੁਨਾਫ਼ਕਾਂ (ਕਪਟੀਆਂ) ਨੂੰ ਓਹਨਾਂ ਦੀਆਂ ਬੇਈਮਾਨੀਆਂ ਵਿਚ ਵਧਾ ਦਿੱਤਾ ਹੈ; ਸਗੋਂ ਇਸ ਦਾ ਇਹ ਭਾਵ ਹੈ ਕਿ ਅੱਲਾਹ ਨੇ ਮੁੜ ਮੁੜ ਅਜੇਹੇ ਚਮਤਕਾਰ ਦੱਸੇ ਕਿ ਜਿਸ ਦੇ ਸਿੱਟੇ ਵਿਚ ਓਹ ਮੁਸਲਮਾਨਾਂ ਤੋਂ ਹੋਰ ਵੀ ਭੈਭੀਤ ਹੋ ਗਏ ਤੇ ਛਲ-ਕਪਟ ਵਿਚ ਹੋਰ ਵੀ ਵਧ ਗਏ।

[2] "ਅਲਾ" ਦਾ ਅਰਥ ਬੇਦਾਰ ਜਾਂ ਹੁਸ਼ਿਆਰ ਕਰਨਾ ਹੈ, ਧਮਕੀ ਦੇਣਾ ਨਹੀਂ; ਇਸੇ ਕਰਕੇ ਅਸੀਂ "ਖ਼ਬਰਦਾਰ" ਦੀ ਥਾਂ "ਕੰਨ ਖੋਲ੍ਹ ਕੇ ਸੁਣ ਲਓ" ਦੇ ਪਦ ਵਰਤੇ ਹਨ, ਜੋ ਹੁਸ਼ਿਆਰ ਜਾਂ ਖ਼ਬਰਦਾਰ ਕਰਨ ਲਈ ਵਰਤੇ ਜਾਂਦੇ ਹਨ।

[3] ਅਰਬੀ ਭਾਸ਼ਾ ਵਿਚ "ਵਾਉ" ਤੇ "ਲਾਕਿਨ" ਦੋ ਪਦ ਅਜੇਹੇ ਹਨ, ਜੋ ਇਕ ਦੂਜੇ ਦੀ ਪੁਸ਼ਟੀ ਕਰਦੇ ਹਨ। ਉਰਦੂ ਭਾਸ਼ਾ ਵਿਚ ਇਸ ਦੀ ਥਾਂ "ਬਈਂ ਹਮਾ" ਜਾਂ "ਮਗਰ" ਪਦ ਵਰਤੇ ਜਾਂਦੇ ਹਨ ਅਤੇ ਪੰਜਾਬੀ ਵਿਚ ਇਸ ਦੀ ਥਾਂ "ਪਰ" ਦੀ ਵਰਤੋਂ ਕੀਤੀ ਜਾਂਦੀ ਹੈ।

وَإِذَا لَقُوا الَّذِينَ آمَنُوا قَالُوا آمَنَّا وَإِذَا خَلَوْا إِلَىٰ شَيَاطِينِهِمْ قَالُوا إِنَّا مَعَكُمْ إِنَّمَا نَحْنُ مُسْتَهْزِئُونَ ﴿١٥﴾

ਅਤੇ ਜਦ (ਕਦੇ) ਓਹ ਸ਼ਰਧਾਲੂਆਂ ਨੂੰ ਮਿਲਦੇ ਹਨ, ਤਾਂ ਇਹ ਕਹਿੰਦੇ ਹਨ ਕਿ ਅਸੀਂ ਤਾਂ (ਇਸ ਰਸੂਲ ਦੇ) ਸ਼ਰਧਾਲੂ ਹਾਂ। ਪਰ ਜਦ ਓਹ ਆਪਣੇ ਆਗੂਆਂ ਨੂੰ[1] ਵਖਰਿਆਂ ਮਿਲਦੇ ਹਨ, ਤਾਂ (ਓਹਨਾਂ ਨੂੰ) ਇਹ ਕਹਿੰਦੇ ਹਨ ਕਿ ਬੇਸ਼ੱਕ ਅਸੀਂ ਤੁਹਾਡੇ (ਹੀ) ਸੰਗੀ-ਸਾਥੀ ਹਾਂ। (ਓਹਨਾਂ) ਸ਼ਰਧਾਲੂਆਂ ਨੂੰ ਤਾਂ ਅਸੀਂ ਕੇਵਲ (ਹਾਸਾ) ਮਸਖ਼ਰੀ (ਹੀ) ਕਰਦੇ ਹਾਂ। ੧੫।

اللَّهُ يَسْتَهْزِئُ بِهِمْ وَيَمُدُّهُمْ فِي طُغْيَانِهِمْ يَعْمَهُونَ ﴿١٦﴾

ਅੱਲਾਹ ਓਹਨਾਂ ਨੂੰ (ਓਹਨਾਂ ਦੀ) ਇਸ ਮਸਖ਼ਰੀ ਦਾ ਦੰਡ ਦੇਵੇਗਾ[2] ਤੇ ਓਹਨਾਂ ਨੂੰ ਓਹਨਾਂ ਦੀਆਂ ਵਧੀਕੀਆਂ ਵਿਚ ਭਟਕਦਿਆਂ ਛੱਡ ਦੇਵੇਗਾ[3]। ੧੬।

أُولَٰئِكَ الَّذِينَ اشْتَرَوُا الضَّلَالَةَ بِالْهُدَىٰ فَمَا رَبِحَتْ تِجَارَتُهُمْ وَمَا كَانُوا مُهْتَدِينَ ﴿١٧﴾

ਏਹ ਓਹ ਲੋਕ ਹਨ, ਜੋ ਸੁਮਾਰਗ ਦਾ ਤਿਆਗ ਕਰ ਕੇ ਕੁਮਾਰਗ ਵਲ ਲੱਗੇ ਹੋਏ ਹਨ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਨਾ ਓਹਨਾਂ ਨੂੰ ਮਾਤਲੋਕ ਦਾ ਕੋਈ ਲਾਭ ਪ੍ਰਾਪਤ ਹੋਇਆ ਅਤੇ ਨਾ ਹੀ ਓਹ ਸੁਮਾਰਗ ਪ੍ਰਾਪਤ ਕਰ ਸਕੇ। ੧੭।

مَثَلُهُمْ كَمَثَلِ الَّذِي اسْتَوْقَدَ نَارًا فَلَمَّا أَضَاءَتْ

ਓਹਨਾਂ ਦੀ ਹਾਲਤ ਉਸ ਪ੍ਰਾਣੀ ਜੇਹੀ ਹੈ, ਜਿਸ ਨੇ ਅੱਗ ਬਾਲੀ[4]

---

[1]"ਸ਼ਯਾਤੀਨ" ਪਦ ਸ਼ੈਤਾਨ ਦਾ ਬਹੁ ਵਚਨ ਹੈ ਅਤੇ ਸ਼ੈਤਾਨ ਦਾ ਅਰਥ ਹਰੇਕ ਬਾਗੀ ਤੇ ਹੱਦੋਂ ਵਧਣ ਵਾਲਾ ਹੈ। ਆਪਣੇ ਧਾਤੂ ਦੇ ਲਿਹਾਜ਼ ਨਾਲ ਇਸ ਦਾ ਅਰਥ "ਦੂਰ ਹੋਣ ਵਾਲਾ" ਵੀ ਹਨ। ਸੋ "ਸ਼ਯਾਤੀਨ" ਦਾ ਭਾਵ ਕਪਟੀਆਂ ਦੇ ਓਹ ਸਰਦਾਰ ਤੇ ਆਗੂ ਹਨ, ਜੋ ਆਪ ਵੀ ਸੱਚਾਈ ਤੋਂ ਦੂਰ ਹਨ ਤੇ ਦੂਜਿਆਂ ਨੂੰ ਦੂਰ ਰੱਖਣ ਦਾ ਟਿਲ ਲਾ ਰਹੇ ਹਨ।

[2]"ਅੱਲਾਹੁ ਯੱਸਤਹਜ਼ਿਉ ਬਿਹਿਮ" ਦੇ ਅੱਖਰੀ ਅਰਥ "ਅੱਲਾਹ ਓਹਨਾਂ ਨਾਲ ਮਸਖ਼ਰੀ ਕਰੇਗਾ" ਹਨ। ਪਰ ਇਸ ਦੀ ਥਾਂ ਅਸੀਂ ਇਹ ਟੀਕਾ ਕੀਤਾ ਹੈ ਕਿ "ਅੱਲਾਹ ਓਹਨਾਂ ਨੂੰ ਇਸ ਮਸਖ਼ਰੀ ਦਾ ਦੰਡ ਦੇਵੇਗਾ"। ਇਸ ਦਾ ਕਾਰਣ ਇਹ ਹੈ ਕਿ ਅਰਬੀ ਭਾਸ਼ਾ ਵਿਚ ਕਿਸੇ ਅਪਰਾਧ ਦੇ ਦੰਡ ਵਾਸਤੇ ਅਪਰਾਧ ਦੇ ਪਦ ਹੀ ਦੁਹਰਾਏ ਜਾਂਦੇ ਹਨ। ਏਹੋ ਕਾਰਣ ਹੈ ਕਿ ਇਮਾਮ ਰਾਗ਼ਬ ਜੀ ਨੇ ਆਪਣੀ ਪ੍ਰਸਿਧ ਪੁਸਤਕ "ਮੁਫ਼ਰਦਾਤਿ ਰਾਗਬ" ਵਿਚ ਇਸ ਆਇਤ ਦੇ ਏਹੋ ਅਰਥ ਕੀਤੇ ਹਨ ਕਿ ਅੱਲਾਹ ਕਪਟੀਆਂ ਨੂੰ ਓਹਨਾਂ ਦੀ ਮਸਖ਼ਰੀ ਦਾ ਦੰਡ ਦੇਵੇਗਾ।

[3]"ਯਮੁੱਦੁਹੁਮ" ਮੱਦਾ ਧਾਤੂ ਤੋਂ ਹੈ। ਮੱਦੱਲ ਮੱਦਯੂਨ ਦੇ ਅਰਥ "ਅੱਮਹਾਲਾਹੂ" ਅਰਥਾਤ ਕਰਜ਼ਦਾਰ ਨੂੰ ਮੁਹਲਤ ਦਿੱਤੀ ਤੇ ਕੁਝ ਸਮੇਂ ਲਈ ਉਸ ਤੋਂ ਕਰਜ਼ ਉਤਾਰਨ ਦੀ ਮੰਗ ਕਰਨੀ ਛੱਡ ਦਿੱਤੀ, ਇਸ ਲਈ ਅਸੀਂ ਇਸ ਆਇਤ ਦਾ ਅਰਥ ਇਹ ਕੀਤਾ ਹੈ ਕਿ ਓਹਨਾਂ ਨੂੰ ਭਟਕਦਿਆਂ ਛੱਡ ਦੇਵੇਗਾ।

[4]ਅਰਬੀ ਭਾਸ਼ਾ ਵਿਚ ਨਾਰ (ਅੱਗ) ਪਦ ਦਾ ਪ੍ਰਯੋਗ ਜੰਗ ਲਈ ਵੀ ਕੀਤਾ ਜਾਂਦਾ ਹੈ। ਸੋ ਇਸ ਆਇਤ ਦਾ ਇਹ ਭਾਵ ਹੈ ਕਿ ਕਪਟੀਆਂ ਨੇ ਮੁਸਲਮਾਨਾਂ ਨੂੰ ਹਾਰ ਦੇਣ ਲਈ ਇਨਕਾਰੀਆਂ ਨਾਲ ਲੜਵਾ ਦਿੱਤਾ ਸੀ। ਪਰ ਜਦ ਇਹ ਜੰਗ ਵਧੇਰੇ ਪਸਰ ਗਈ, ਤਾਂ ਇਸ ਦਾ ਸਿੱਟਾ ਉਲਟਾ ਨਿਕਲਿਆ। ਮੁਸਲਮਾਨ ਜਿੱਤ ਗਏ। ਅੱਲਾਹ ਨੇ ਕਪਟੀਆਂ ਨੂੰ ਅਜਿਹੀ ਹਾਲਤ ਵਿਚ ਛੱਡ ਦਿੱਤਾ ਕਿ ਓਹਨਾਂ ਨੂੰ ਉਸ ਉਲਝਣ ਵਿੱਚੋਂ ਨਿਕਲਣ ਦਾ ਕੋਈ ਢੰਗ ਨਾ ਸੁੱਝਿਆ ਤੇ ਓਹ ਅੰਨ੍ਹਿਆਂ ਵਾਂਗ ਏਧਰ ਓਧਰ ਟੱਕਰਾਂ ਮਾਰਨ ਲਗ ਪਏ।

مَا حَوْلَهٗ ذَهَبَ اللّٰهُ بِنُوْرِهِمْ وَتَرَكَهُمْ فِيْ ظُلُمٰتٍ
لَّا يُبْصِرُوْنَ ﴿١٧﴾

ਤੇ ਜਦ ਉਸ (ਅੱਗ) ਨੇ ਉਸ ਦੇ ਆਲੇ ਦੁਆਲੇ ਚਾਨਣਾ ਕਰ ਦਿੱਤਾ, ਤਾਂ ਅੱਲਾਹ ਓਹਨਾਂ ਦੀ ਵੇਖਣ-ਸ਼ਕਤੀ ਲੈ ਗਿਆ ਤੇ ਓਹਨਾਂ ਨੂੰ (ਕਈ ਪਰਕਾਰ ਦੇ) ਅੰਧਕਾਰਾਂ[1] ਵਿਚ ਛੱਡ ਗਿਆ । ਓਹਨਾਂ ਨੂੰ (ਮੁਕਤੀ ਦਾ) ਰਾਹ ਨਹੀਂ ਦਿਸਦਾ ।੧੮।

صُمٌّۢ بُكْمٌ عُمْيٌ فَهُمْ لَا يَرْجِعُوْنَ ﴿١٨﴾

ਓਹ ਬੋਲੇ, ਗੁੰਗੇ ਤੇ ਅੰਨ੍ਹੇ ਹਨ । ਸੋ ਹੁਣ ਓਹ ਨਹੀਂ ਮੁੜਨਗੇ । ੧੯ ।

اَوْ كَصَيِّبٍ مِّنَ السَّمَآءِ فِيْهِ ظُلُمٰتٌ وَّرَعْدٌ وَّبَرْقٌ ۚ
يَجْعَلُوْنَ اَصَابِعَهُمْ فِيْٓ اٰذَانِهِمْ مِّنَ الصَّوَاعِقِ حَذَرَ
الْمَوْتِ ۗ وَاللّٰهُ مُحِيْطٌۢ بِالْكٰفِرِيْنَ ﴿١٩﴾

ਜਾਂ (ਓਹਨਾਂ ਦਾ ਹਾਲ) ਉਸ ਮੋਹਲੇਧਾਰ ਮੀਂਹ ਵਰਗਾ ਹੈ, ਜੋ ਸੰਘਣੇ ਬੱਦਲਾਂ ਤੋਂ (ਵਰ੍ਹਦਾ) ਹੈ । ਜਿਸ ਵਿਚ (ਕਈ ਤਰ੍ਹਾਂ ਦੇ ਅੰਧਕਾਰ), ਬਿਜਲੀ (ਦੇ ਲਿਸ਼ਕਾਰੇ) ਤੇ ਕੜਕ ਹੁੰਦੀ ਹੈ । ਓਹ ਕੜਕ ਸੁਣ ਕੇ ਮੌਤ ਤੋਂ ਡਰਦਿਆਂ ਆਪਣੇ ਕੰਨਾਂ ਵਿਚ ਉਂਗਲਾਂ ਦੇ ਦਿੰਦੇ ਹਨ; ਹਾਲਾਂਕਿ ਅੱਲਾਹ[2] ਤਾਂ ਸਾਰੇ ਹੀ ਇਨਕਾਰੀਆਂ ਨੂੰ ਨਸ਼ਟ ਕਰਨ ਵਾਲਾ ਹੈ । ੨੦ ।

يَكَادُ الْبَرْقُ يَخْطَفُ اَبْصَارَهُمْ ۗ كُلَّمَآ اَضَآءَ لَهُمْ مَّشَوْا
فِيْهِ ۙ وَاِذَآ اَظْلَمَ عَلَيْهِمْ قَامُوْا ۗ وَلَوْ شَآءَ اللّٰهُ لَذَهَبَ

ਕਰੀਬ ਹੈ ਕਿ (ਲਿਸ਼ਕਾਰੇ ਮਾਰਦੀ) ਬਿਜਲੀ ਓਹਨਾਂ ਦੀ ਵੇਖਣ-ਸ਼ਕਤੀ ਦਬੋਚ ਕੇ ਲੈ ਜਾਏ । ਜਦ ਉਹ (ਬਿਜਲੀ) ਲਿਸ਼ਕਾਰੇ ਮਾਰਦੀ ਹੈ, ਤਾਂ ਓਹ ਉਸ (ਦੇ ਚਾਨਣੇ) ਵਿਚ ਤੁਰਨ ਲਗ ਪੈਂਦੇ ਹਨ, ਜਦ (ਉਹ) ਓਹਨਾਂ ਤੇ ਅੰਨ੍ਹੇਰਾ ਕਰ ਦਿੰਦੀ ਹੈ, ਤਾਂ ਓਹ ਖੜੇ ਹੋ ਜਾਂਦੇ ਹਨ । ਜੇ ਅੱਲਾਹ ਚਾਹੁੰਦਾ ਤਾਂ ਓਹਨਾਂ ਦੀ ਸੁਣਨ-ਸ਼ਕਤੀ ਤੇ ਵੇਖਣ-ਸ਼ਕਤੀ ਨਸ਼ਟ ਕਰ ਦਿੰਦਾ[3] ।

---

[1]ਅੰਧਕਾਰਾਂ ਦੇ ਪਦ ਦੀ ਵਰਤੋਂ ਇਸ ਲਈ ਕੀਤੀ ਗਈ ਹੈ ਕਿ ਕੇਵਲ ਪਰਤਖ ਅੰਧਕਾਰ ਹੀ ਨਹੀਂ ਹੈ; ਸਗੋਂ ਹੋਰ ਵੀ ਕਈ ਪ੍ਰਕਾਰ ਦੇ ਖ਼ਤਰੇ ਪੇਸ਼ ਆ ਗਏ ਹਨ । ਉਰਦੂ ਵਿਚ ਚੂੰਕਿ ਅੰਧਕਾਰ ਦਾ ਇਕ ਵਚਨ ਉਹ ਭਾਵ ਪਰਗਟ ਨਹੀਂ ਕਰਦਾ, ਜੋ ਅਰਬੀ ਭਾਸ਼ਾ ਤੋਂ ਵਿਦਤ ਹੁੰਦਾ ਹੈ, ਇਸ ਲਈ ਕਈ ਪ੍ਰਕਾਰ ਦੇ ਪਦ ਬ੍ਰੈਕਟਾਂ ਵਿਚ ਦੇ ਦਿੱਤੇ ਗਏ ਹਨ; ਤਾਂ ਜੁ ਪਾਠਕਾਂ ਨੂੰ ਅਸਲ ਭਾਵ ਦਾ ਗਿਆਨ ਹੋ ਸਕੇ । ਕੁਰਾਨ ਸ਼ਰੀਫ਼ ਵਿਚ ਸਦਾ ਹੀ ਇਹ ਪਦ ਬਹੁ ਵਚਨ ਵਰਤਿਆ ਗਿਆ ਹੈ; ਕਿਉਂ ਜੁ ਇਸ ਪਦ ਦੁਆਰਾ ਕਿਸੇ ਸਦਾਚਾਰਕ ਜਾਂ ਆਤਮਕ ਗੱਲ ਦੀ ਵਿਆਖਿਆ ਕੀਤੀ ਗਈ ਹੈ ਤੇ ਇਹ ਇਕ ਅਸਲੀਅਤ ਹੈ ਕਿ ਕੁਕਰਮੀਆਂ ਕਲੀਆਂ ਨਹੀਂ ਰਿਹਾ ਕਰਦੀਆਂ; ਸਗੋਂ ਇਕ ਪਾਪ ਦੂਜੇ ਪਾਪ ਨੂੰ ਤੇ ਇਕ ਅੱਕੜ ਦੂਜੀ ਅੱਕੜ ਨੂੰ ਸੱਦਾ ਦਿਆ ਕਰਦੀ ਹੈ।

[2]ਇਸ ਥਾਂ "ਵਾਉ" "ਹਾਲੀਆ" ਹੈ । ਇਸ ਦਾ ਭਾਵ ਇਹ ਹੈ ਕਿ ਜਦ ਇਨਕਾਰੀ ਅੱਲਾਹ ਦੀ ਪਕੜ ਵਿਚ ਆ ਗਏ ਹਨ, ਤੇ ਨਸ਼ਟ ਹੋਣ ਵਾਲੇ ਹਨ ਤਾਂ ਹੁਣ ਓਹਨਾਂ ਤੋਂ ਭੈਭੀਤ ਹੋਣਾ ਮੂਰਖਤਾ ਨਹੀਂ, ਤਾਂ ਹੋਰ ਕੀ ਹੈ ? ਚੂੰਕਿ "ਵਾਉ" "ਹਾਲੀਆ" ਹੈ; ਇਸ ਲਈ ਇਸ ਦਾ ਅਰਥ "ਹਾਲਾਂਕਿ" ਕੀਤਾ ਗਿਆ ਹੈ ।

[3]"ਲਜ਼ਾਹਾਬਾ" ਦਾ ਅਰਥ ਨਸ਼ਟ ਕਰ ਦੇਣਾ ਕੀਤਾ ਗਿਆ ਹੈ । ਅਰਬੀ ਭਾਸ਼ਾ ਵਿਚ ਇਸ ਪਦ ਦੇ ਅਰਥ ਨਸ਼ਟ ਕਰ ਦੇਣਾ ਵੀ ਹਨ ।

بِسَمْعِهِمْ وَأَبْصَارِهِمْ ۚ إِنَّ اللَّهَ عَلَىٰ كُلِّ شَيْءٍ قَدِيرٌ ﴿٢٠﴾ ع

ਬੇਸ਼ੱਕ ਅੱਲਾਹ ਹਰੇਕ (ਇੱਛਤ)[1] ਗੱਲ ਤੇ ਪੂਰੀ ਤਰ੍ਹਾਂ ਸਮਰਥ ਹੈ । ੨੧ । (ਰਕੂਅ ੨)

يَا أَيُّهَا النَّاسُ اعْبُدُوا رَبَّكُمُ الَّذِي خَلَقَكُمْ وَالَّذِينَ مِنْ قَبْلِكُمْ لَعَلَّكُمْ تَتَّقُونَ ﴿٢١﴾

ਹੇ ਲੋਕੋ ! ਆਪਣੇ ਸਾਜਣਹਾਰ ਤੇ ਪਾਲਨਹਾਰ ਦੀ– ਜਿਸ ਨੇ ਤੁਹਾਨੂੰ (ਵੀ) ਤੇ ਤੁਹਾਥੋਂ ਪਹਿਲੇ ਲੋਕਾਂ ਦੀ (ਵੀ) ਸਾਜਨਾ ਕੀਤੀ ਹੈ—ਬੰਦਗੀ ਕਰਦੇ ਰਹੋ । ਤਾਂ ਜੁ ਤੁਸੀਂ ਹਰੇਕ ਕਸ਼ਟ ਤੋਂ ਬਚ ਸਕੋ । ੨੨ ।

الَّذِي جَعَلَ لَكُمُ الْأَرْضَ فِرَاشًا وَالسَّمَاءَ بِنَاءً وَأَنْزَلَ مِنَ السَّمَاءِ مَاءً فَأَخْرَجَ بِهِ مِنَ الثَّمَرَاتِ رِزْقًا لَكُمْ ۖ فَلَا تَجْعَلُوا لِلَّهِ أَنْدَادًا وَأَنْتُمْ تَعْلَمُونَ ﴿٢٢﴾

(ਉਹੋ ਹੀ ਹੈ) ਜਿਸ ਨੇ ਤੁਹਾਡੇ ਵਾਸਤੇ ਧਰਤੀ ਨੂੰ ਵਿਛਾਈਅਤੇ ਅਕਾਸ਼ ਨੂੰ ਛਤਰ ਦੇ ਤੌਰ ਤੇ ਬਣਾਇਆ ਹੈ, ਅਰਥਾਤ ਜੋ ਬੱਦਲਾਂ[2] ਤੋਂ ਮੀਂਹ ਵਰ੍ਹਾਉਂਦਾ ਹੈ ਤੇ ਫੇਰ ਉਸ (ਮੀਂਹ) ਰਾਹੀਂ ਤੁਹਾਡੇ ਖਾਣ ਵਾਸਤੇ ਕਈ ਫਲ ਉਤਪੰਨ ਕਰਦਾ ਹੈ । ਤੁਸੀਂ ਜਾਣਦੇ ਬੁਝਦੇ ਹੋਏ ਉਸ ਅੱਲਾਹ ਦੀ ਬਰਾਬਰੀ ਕਿਸੇ ਹੋਰ ਨੂੰ ਨਾ ਦਿਓ । ੨੩ ।

وَإِنْ كُنْتُمْ فِي رَيْبٍ مِمَّا نَزَّلْنَا عَلَىٰ عَبْدِنَا فَأْتُوا بِسُورَةٍ مِنْ مِثْلِهِ وَادْعُوا شُهَدَاءَكُمْ مِنْ دُونِ اللَّهِ إِنْ كُنْتُمْ صَادِقِينَ ﴿٢٣﴾

ਅਤੇ ਜੇ ਤੁਸੀਂ ਇਸ (ਬਾਣੀ) ਦੇ ਕਾਰਣ, ਜੋ ਅਸੀਂ ਆਪਣੇ ਬੰਦੇ ਉੱਤੇ ਉਤਾਰੀ ਹੈ, ਸ਼ੱਕ ਕਰਦੇ ਹੋ, ਤਾਂ ਇਸ ਜੇਹੀ (ਕੋਈ) ਇਕ ਸੂਰਤ ਹੀ ਬਣਾ ਲਿਆਓ, ਅਰਥਾਤ ਜੇ ਤੁਸੀਂ ਸੱਚੇ ਹੋ, ਤਾਂ ਅੱਲਾਹ ਤੋਂ ਛੁੱਟ ਆਪਣੇ ਸਾਰੇ ਹੀ ਸਹਾਇਕਾਂ ਨੂੰ (ਆਪਣੀ ਸਹਾਇਤਾ ਲਈ) ਸੱਦ ਲਓ । ੨੪ ।

---

[1] ''ਸ਼ੈ'' ਦਾ ਅਰਥ ''ਗੱਲ'' ਕੀਤਾ ਗਿਆ ਹੈ । ਪਰ ''ਸ਼ੈ'' ਪਦ ਨਾਂਵ ਹੋਣ ਤੋਂ ਛੁੱਟ ਧਾਤੂ ਵੀ ਹੈ ਤੇ ਧਾਤੂ ''ਕਰਤਾ'' ਜਾਂ ''ਕਰਮ'' ਹੋ ਸਕਦਾ ਹੈ । ਇਸ ਆਇਤ ਵਿਚ ਸ਼ੈ ਪਦ ਕਰਮ ਦੇ ਅਰਥਾਂ ਵਿਚ ਵਰਤਿਆ ਗਿਆ ਹੈ, ਅਰਥਾਤ ਇੱਛਤ ਚੀਜ਼ ਅਤੇ ਇਸ ਆਇਤ ਦਾ ਠੀਕ ਠੀਕ ਅਰਥ ਏਹੋ ਹੀ ਹੈ ਕਿ ਅੱਲਾਹ ਹਰੇਕ ਇੱਛਤ ਗੱਲ ਤੇ ਪੂਰੀ ਤਰ੍ਹਾਂ ਸਮਰਥ ਹੈ । ਏਹਨਾਂ ਅਰਥਾਂ ਨੂੰ ਸਪਸ਼ਟ ਕਰਨ ਵਾਸਤੇ ਕੁਝ ਪਦ ਬਰੈਕਟਾਂ ਵਿਚ ਦਿੱਤੇ ਗਏ ਹਨ । ਜਦ ਤਕ ਏਹਨਾਂ ਅਰਥਾਂ ਨੂੰ ਮੁਖ ਨਾ ਰੱਖਿਆ ਜਾਏ, ਅਣਜਾਣਾਂ ਨੂੰ ਟਪਲਾ ਲਗਣ ਦੀ ਸੰਭਾਵਨਾ ਹੈ । ਕਈ ਵਾਰ ਓਹ ਇਹ ਕਹਿਣ ਲਗ ਪੈਂਦੇ ਹਨ ਕਿ ਅੱਲਾਹ ਚੋਰੀ ਕਰਨ ਜਾਂ ਆਪਣੇ ਆਪ ਨੂੰ ਮਾਰਨ ਤੇ ਵੀ ਸਮਰਥ ਹੈ । ਯਾਦ ਰਹੇ ਕਿ ''ਕਦੀਰ'' ਪਦ ਮੁਬਾਲਗ਼ੇ ਦਾ ਸੀਗਾ ਵੀ ਹੈ । ਇਹ ਬਹੁਲਤਾ ਤੇ ਮਹਾਨਤਾ ਵੀ ਪਰਗਟ ਕੀਤਾ ਕਰਦਾ ਹੈ । ਆਮ ਤੌਰ ਤੇ ''ਕਦੀਰ'' ਦਾ ਅਰਥ ਵੱਡਾ ਕਾਦਰ ਜਾਂ ਪੂਰੀ ਤਰ੍ਹਾਂ ਸਮਰਥ ਹੀ ਕੀਤਾ ਜਾਂਦਾ ਹੈ । ਪਰ ਜਦ ਉਰਦੂ ਜਾਂ ਪੰਜਾਬੀ ਵਿਚ ਇਸ ਪਦ ਦੀ ਵਰਤੋਂ ਕੀਤੀ ਜਾਏ, ਤਾਂ ''ਪੂਰਾ ਪੂਰਾ'' ਜਾਂ ''ਪੂਰੀ ਤਰ੍ਹਾਂ'' ਆਦਿ ਦੇ ਪਦਾਂ ਦੁਆਰਾ ਹੀ ਇਸ ਦਾ ਭਾਵ ਸਪਸ਼ਟ ਕੀਤਾ ਜਾਂਦਾ ਹੈ । ਸੋ ਇਸੇ ਲਈ ਅਸੀਂ ਇਸ ਦਾ ਟੀਕਾ ਕਰਨ ਸਮੇਂ ''ਪੂਰੀ ਤਰ੍ਹਾਂ'' ਦੇ ਪਦ ਵਰਤੇ ਹਨ ।

[2] ''ਸਮਾਅ'' ਪਦ ਦਾ ਅਰਥ ਅਰਬੀ ਭਾਸ਼ਾ ਵਿਚ ਬੱਦਲ ਵੀ ਹੈ; ਇਸ ਲਈ ਅਸੀਂ ਇਸ ਥਾਂ ਇਸ ਦਾ ਅਰਥ ''ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ ।'' ਕੀਤਾ ਹੈ ।

فَإِنْ لَمْ تَفْعَلُوا وَلَنْ تَفْعَلُوا فَاتَّقُوا النَّارَ الَّتِي وَقُودُهَا
النَّاسُ وَالْحِجَارَةُ ۖ أُعِدَّتْ لِلْكٰفِرِيْنَ ﴿٢٤﴾

ਸੋ ਜੇ ਤੁਸੀਂ ਇਹ ਨਾ ਕਰ ਸਕੋ ਅਤੇ ਤੁਸੀਂ ਕਦੇ ਵੀ (ਇਹ) ਨਹੀਂ ਕਰ ਸਕੋਗੇ, ਤਾਂ ਉਸ ਅੱਗ ਤੋਂ ਡਰੋ, ਜਿਸ ਦਾ ਬਾਲਣ ਮਨੁੱਖ ਤੇ ਪੱਥਰ[1] ਹਨ– ਉਹ ਇਨਕਾਰੀਆਂ ਲਈ ਤਿਆਰ ਕੀਤੀ ਗਈ ਹੈ। ੨੫।

وَبَشِّرِ الَّذِينَ آمَنُوا وَعَمِلُوا الصّٰلِحٰتِ أَنَّ لَهُمْ جَنّٰتٍ
تَجْرِي مِنْ تَحْتِهَا الْأَنْهٰرُ ۖ كُلَّمَا رُزِقُوا مِنْهَا مِنْ
ثَمَرَةٍ رِزْقًا ۙ قَالُوا هٰذَا الَّذِي رُزِقْنَا مِنْ قَبْلُ ۖ وَ
أُتُوا بِهِ مُتَشَابِهًا ۖ وَلَهُمْ فِيهَا أَزْوَاجٌ مُطَهَّرَةٌ ۖ وَهُمْ
فِيهَا خٰلِدُوْنَ ﴿٢٥﴾

ਜੋ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਵੀ ਕਰਦੇ ਹਨ, ਤੂੰ ਓਹਨਾਂ ਨੂੰ ਖ਼ੁਸ਼ਖ਼ਬਰੀ ਸੁਣਾ ਕਿ ਓਹਨਾਂ ਲਈ (ਓਹ) ਸਵਰਗ ਹਨ, ਜਿਨ੍ਹਾਂ ਹੇਠ ਨਹਿਰਾਂ[2] ਵਗਦੀਆਂ ਹਨ। ਜਦ ਕਦੇ ਓਹਨਾਂ (ਸਵਰਗੀ) ਫਲਾਂ ਵਿੱਚੋਂ ਕੋਈ ਫਲ ਓਹਨਾਂ ਨੂੰ ਖਾਣ ਲਈ ਦਿੱਤਾ ਜਾਏਗਾ, ਤਾਂ ਓਹ ਇਹ ਕਹਿਣਗੇ ਕਿ ਇਹ ਤਾਂ ਉਹੋ (ਫਲ) ਹਨ, ਜੋ ਸਾਨੂੰ ਪਹਿਲਾਂ (ਮਾਤਲੋਕ ਵਿਚ) ਦਿੱਤੇ ਜਾਂਦੇ ਸਨ। ਓਹਨਾਂ ਨੂੰ ਮਾਤਲੋਕ ਨਾਲ ਮਿਲਦਾ ਜੁਲਦਾ ਰਿਜ਼ਕ ਹੀ ਦਿੱਤਾ ਜਾਏਗਾ ਅਤੇ ਓਹਨਾਂ ਲਈ ਓਹਨਾਂ (ਬਾਗਾਂ) ਵਿਚ ਪਵਿੱਤਰ ਜੋੜੇ[3] ਹੋਣਗੇ ਤੇ ਓਹਨਾਂ ਸਵਰਗਾਂ ਵਿਚ ਓਹ (ਸਦਾ ਹੀ) ਰਹਿਣਗੇ। ੨੬।

---

[1]ਇੱਥੇ ਇਹ ਪ੍ਰਸ਼ਨ ਕੀਤਾ ਜਾ ਸਕਦਾ ਹੈ ਕਿ ਪੱਥਰ ਤਾਂ ਜੜ੍ਹ ਵਸਤੂ ਹਨ, ਓਹਨਾਂ ਨੂੰ ਅੱਗ ਵਿਚ ਕਿਉਂ ਸੁੱਟਿਆ ਜਾਏਗਾ ? ਇਸ ਦਾ ਇਹ ਉੱਤਰ ਹੈ ਕਿ "ਹਿਜਾਰਤੁਨ" ਦਾ ਭਾਵ ਓਹ ਮੂਰਤੀਆਂ ਹਨ, ਜਿਨ੍ਹਾਂ ਨੂੰ ਇਨਕਾਰੀ ਲੋਕ ਆਪਣੇ ਇਸ਼ਟ-ਦੇਵ ਮਿਥ ਕੇ ਪੂਜਦੇ ਹਨ। ਬੇਸ਼ੱਕ ਜੜ੍ਹ ਵਸਤੂ ਹੋਣ ਸਦਕਾ ਪੱਥਰਾਂ ਨੂੰ ਕੋਈ ਦੰਡ ਨਹੀਂ ਮਿਲ ਸਕਦਾ। ਪਰ ਆਪਣੇ ਇਸ਼ਟ-ਦੇਵਾਂ ਨੂੰ ਨਰਕ-ਕੁੰਡ ਵਿਚ ਸੜਦਿਆਂ ਵੇਖ ਕੇ ਓਹਨਾਂ ਨੂੰ ਦੁਖ ਹੋਵੇਗਾ, ਜੋ ਓਹਨਾਂ ਦੇ ਸ਼ਰਧਾਲੂ ਸਨ ਅਤੇ ਜੇ "ਹਿਜਾਰਤੁਨ" ਦਾ ਭਾਵ ਸਾਧਾਰਨ ਪੱਥਰ ਹੀ ਲਿਆ ਜਾਏ, ਤਾਂ ਇਸ ਦਾ ਭਾਵ ਪੱਥਰ ਦਾ ਕੋਲਾ ਹੋਵੇਗਾ, ਜਿਸ ਨਾਲ ਅੱਗ ਹੋਰ ਵੀ ਤੇਜ਼ ਹੋ ਜਾਂਦੀ ਹੈ।

[2]"ਤਜਰੀ ਮਿਨ ਤਹਤਿਹੱਲ ਅਨਹਾਰ" ਦਾ ਭਾਵ ਇਹ ਹੈ ਕਿ ਓਹ ਨਹਿਰਾਂ ਓਹਨਾਂ ਸਵਰਗਾਂ ਨਾਲ ਸੰਬੰਧਤ ਹੋਣਗੀਆਂ। ਇਹ ਸਿਧ ਹੈ ਕਿ ਜਿਸ ਦਾ ਸਵਰਗ ਹੋਵੇਗਾ, ਉਸ ਵਿਚ ਵਗਣ ਵਾਲੀ ਨਹਿਰ ਵੀ ਉਸੇ ਦੀ ਹੀ ਹੋਵੇਗੀ। ਸੋ ਇਸ ਆਇਤ ਦਾ ਏਹੋ ਹੀ ਭਾਵ ਹੈ ਕਿ ਸਵਰਗਾਂ ਵਿਚ ਵਗਣ ਵਾਲੀਆਂ ਨਹਿਰਾਂ ਵੀ ਸ਼ਰਧਾਲੂਆਂ ਦੇ ਹੀ ਅਧੀਨ ਹੋਣਗੀਆਂ।

[3]"ਅਜ਼ਵਾਜੁਨ" ਜੋੜੇ, ਅਰਥਾਤ ਅਜੇਹੀਆਂ ਵਿਅਕਤੀਆਂ, ਜਿਨ੍ਹਾਂ ਨਾਲ ਮਿਲ ਕੇ ਓਹਨਾਂ ਦੀਆਂ ਸਾਰੀਆਂ ਉਨਤੀਆਂ ਤੇ ਸੁਖ ਪੂਰਨ ਹੋਣਗੇ। ਕੁਰਾਨ ਸ਼ਰੀਫ਼ ਤੋਂ ਵਿਦਤ ਹੁੰਦਾ ਹੈ ਕਿ ਪ੍ਰਭੂ ਤੋਂ ਛੁੱਟ ਹਰੇਕ ਚੀਜ਼ ਜੋੜੇ ਦੀ ਮੁਹਤਾਜ ਹੈ। ਇਸ ਨਿਯਮ ਦੇ ਅਧਾਰ ਤੇ ਸਵਰਗ-ਗਾਮੀ ਵੀ ਜੋੜੇ ਦੇ ਮੁਹਤਾਜ ਹੋਣਗੇ। ਭਾਵੇਂ ਓਹ ਪੁਰਖ ਹੋਣ ਤੇ ਭਾਵੇਂ ਤੀਵੀਆਂ। ਬਾਕੀ ਰਿਹਾ ਇਹ ਪ੍ਰਸ਼ਨ ਕਿ ਓਹ ਕੇਹੋ ਜੇਹੇ ਜੋੜੇ ਹੋਣਗੇ ? ਇਸ ਦਾ ਪੂਰਾ ਗਿਆਨ ਪ੍ਰਭੂ ਨੂੰ ਹੀ ਹੈ। ਮਨੁੱਖ ਇਸ ਦੀ ਵਾਕਫ਼ੀ ਉਦੋਂ ਹੀ ਪ੍ਰਾਪਤ ਕਰ ਸਕੇਗਾ, ਜਦ ਉਹ ਸਵਰਗਾਂ ਵਿਚ ਜਾਵੇਗਾ ਤੇ ਸਭ ਕੁਝ ਆਪਣੀ ਅੱਖੀਂ ਵੇਖ ਲਏਗਾ।

إِنَّ ٱللَّهَ لَا يَسْتَحْىِۦٓ أَن يَضْرِبَ مَثَلًا مَّا بَعُوضَةً
فَمَا فَوْقَهَا ۚ فَأَمَّا ٱلَّذِينَ ءَامَنُوا۟ فَيَعْلَمُونَ أَنَّهُ ٱلْحَقُّ مِن
رَّبِّهِمْ ۖ وَأَمَّا ٱلَّذِينَ كَفَرُوا۟ فَيَقُولُونَ مَاذَآ أَرَادَ ٱللَّهُ
بِهَٰذَا مَثَلًا ۘ يُضِلُّ بِهِۦ كَثِيرًا وَيَهْدِى بِهِۦ كَثِيرًا ۚ وَمَا
يُضِلُّ بِهِۦٓ إِلَّا ٱلْفَٰسِقِينَ ﴿٢٧﴾

ਅੱਲਾਹ ਕਿਸੇ ਗੱਲ ਨੂੰ ਵਰਣਨ ਕਰਨ ਤੋਂ ਕਦੇ ਵੀ ਨਹੀਂ ਰੁਕਦਾ; ਭਾਵੇਂ ਮੱਛਰ ਜਿਹੀ ਹੋਵੇ ਤੇ ਭਾਵੇਂ ਉਸ ਤੋਂ ਵੀ ਵਧੀਕ (ਛੋਟੀ) ਹੋਵੇ[1] । ਸੋ ਜੇਹੜੇ ਲੋਕ ਸ਼ਰਧਾਲੂ ਹਨ, ਓਹ ਤਾਂ ਜਾਣ ਲੈਂਦੇ ਹਨ ਕਿ ਇਹ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸੱਚਾਈ ਹੈ, ਪਰ ਜੋ ਇਨਕਾਰੀ ਹਨ, ਓਹ ਇਹ ਕਹਿੰਦੇ ਹਨ ਕਿ ਅੱਲਾਹ ਦਾ ਇਸ ਦੇ ਵਰਣਨ ਕਰਨ ਤੋਂ ਕੀ ਭਾਵ ਹੈ ? (ਅਸਲ ਗੱਲ ਇਹ ਹੈ ਕਿ) ਉਹ (ਪ੍ਰਭੂ) ਇਸ (ਕੁਰਾਨ ਸ਼ਰੀਫ਼) ਦੁਆਰਾ ਕਈਆਂ ਨੂੰ ਕੁਰਾਹੀਏ ਕਰਾਰ ਦਿੰਦਾ ਹੈ[2] ਤੇ ਕਈਆਂ ਨੂੰ ਇਸ (ਕੁਰਾਨ ਸ਼ਰੀਫ਼) ਦੁਆਰਾ ਸੁਮਾਰਗ ਵਲ ਲਾ ਦਿੰਦਾ ਹੈ ਅਤੇ ਉਹ ਇਸ ਰਾਹੀਂ ਮਨਮੁਖਾਂ[3] ਤੋਂ ਛੁੱਟ ਹੋਰ ਕਿਸੇ ਨੂੰ (ਵੀ) ਕੁਰਾਹੀਆ ਕਰਾਰ ਨਹੀਂ ਦਿੰਦਾ ।੨੭।

ٱلَّذِينَ يَنقُضُونَ عَهْدَ ٱللَّهِ مِنۢ بَعْدِ مِيثَٰقِهِۦ وَ
يَقْطَعُونَ مَآ أَمَرَ ٱللَّهُ بِهِۦٓ أَن يُوصَلَ وَيُفْسِدُونَ
فِى ٱلْأَرْضِ ۚ أُو۟لَٰٓئِكَ هُمُ ٱلْخَٰسِرُونَ ﴿٢٨﴾

ਜੋ ਅੱਲਾਹ ਨਾਲ ਕੀਤੇ ਪੱਕੇ ਪ੍ਰਣ ਤੋੜਦੇ ਹਨ, ਅਰਥਾਤ ਅੱਲਾਹ ਨੇ ਜਿਸ ਨੂੰ ਜੋੜਨ ਦਾ ਹੁਕਮ ਦਿੱਤਾ ਹੈ, ਉਸ ਨੂੰ ਤੋੜਦੇ ਹਨ ਅਤੇ ਦੇਸ ਵਿਚ ਫ਼ਸਾਦ ਮਚਾਉਂਦੇ ਹਨ। ਊਹੋ ਹੀ ਘਾਟੇ ਵਿਚ ਰਹਿਣਗੇ । ੨੮ ।

كَيْفَ تَكْفُرُونَ بِٱللَّهِ وَكُنتُمْ أَمْوَٰتًا فَأَحْيَٰكُمْ ۖ ثُمَّ
يُمِيتُكُمْ ثُمَّ يُحْيِيكُمْ ثُمَّ إِلَيْهِ تُرْجَعُونَ ﴿٢٩﴾

(ਹੇ ਲੋਕੋ !) ਤੁਸੀਂ ਅੱਲਾਹ (ਦੀਆਂ ਗੱਲਾਂ) ਤੋਂ ਕਿਵੇਂ ਇਨਕਾਰ ਕਰ ਸਕਦੇ ਹੋ ? ਜਦ ਕਿ ਤੁਸੀਂ ਨਿਰਜੀਵ ਸਾਓ ਤੇ ਉਸ ਨੇ ਤੁਹਾਨੂੰ ਜੀਅ-ਦਾਨ ਦਿੱਤਾ । ਫੇਰ ਉਹ ਤੁਹਾਨੂੰ ਮਾਰੇਗਾ ਤੇ ਮੁੜ ਸੁਰਜੀਤ ਕਰੇਗਾ । ਤੁਸੀਂ ਸਾਰੇ ਹੀ ਉਸ ਦੀ ਹਜ਼ੂਰੀ ਪਰਤੋਗੇ । ੨੯ ।

---

[1]ਅਰਬੀ ਭਾਸ਼ਾ ਵਿਚ ''ਫ਼ੌਕੁਨ '' ਪਦ ਦੇ ਦੋ ਅਰਥ ਹਨ । ਜੇ ਵਡਿਆਈ ਦਾ ਟਾਕਰਾ ਹੋਵੇ, ਤਾਂ ਇਸ ਦੇ ਅਰਥ ਵੱਡਾ ਹਨ । ਜੇ ਛੁਟਿਆਈ ਦਾ ਵਰਣਨ ਹੋਵੇ, ਤਾਂ ''ਵਧੇਰੇ ਛੋਟੇ'' ਦਾ ਅਰਥ ਲਿਆ ਜਾਂਦਾ ਹੈ । ਸੋ ਇਸ ਲਿਹਾਜ਼ ਨਾਲ ਇਸ ਆਇਤ ਦੇ ਦੋਵੇਂ ਹੀ ਅਰਥ ਹੋ ਸਕਦੇ ਹਨ । ਇਹ ਵੀ ਕਿ ਮੱਛਰ ਤੋਂ ਵੱਡੀ ਗੱਲ ਅਤੇ ਇਹ ਵੀ ਕਿ ਮੱਛਰ ਤੋਂ ਛੋਟੀ ਗੱਲ (ਵੇਖੋ ਮੁਫ਼ਰਿਦਾਤਿ ਰਾਗ਼ਬ)

[2]''ਯੁਜ਼ਿੱਲੁ ਬਿਹੀ ਕਸੀਰਾ'' ਦਾ ਅਰਥ ''ਉਹ ਕੁਰਾਹੀਏ ਕਰਾਰ ਦਿੰਦਾ ਹੈ'' ਕੀਤੇ ਗਏ ਹਨ । ਏਹ ਅਰਥ ਅਰਬੀ ਭਾਸ਼ਾ ਦੇ ਕੋਸ਼ ਅਨੁਸਾਰ ਠੀਕ ਹਨ ।

[3]''ਫ਼ਸਕ'' ਦਾ ਅਰਥ ਇਹ ਹੈ ਕਿ ਪ੍ਰਭੂ ਦੇ ਹੁਕਮਾਂ ਤੋਂ ਮੂੰਹ ਮੋੜ ਕੇ ਆਪਣੀ ਮਨਮਤਿ ਕਰਨਾ । ਸੋ ਫ਼ਾਸਕ ਦਾ ਅਰਥ ਪ੍ਰਭੂ ਦਾ ਨਾਫ਼ਰਮਾਨ ਹੋਵੇਗਾ ਤੇ ਇਸੇ ਨੂੰ ਹੀ ਦੂਜੇ ਅੱਖਰਾਂ ਵਿਚ ਮਨਮੁਖ ਕਿਹਾ ਜਾਂਦਾ ਹੈ, ਅਰਥਾਤ ਉਹ ਪ੍ਰਾਣੀ ਜੋ ਪ੍ਰਭੂ ਦੇ ਹੁਕਮਾਂ ਦੀ ਉਲੰਘਣਾ ਕਰਦਾ ਹੈ ਅਤੇ ਆਪਣੇ ਮਨ ਦੇ ਪਿੱਛੇ ਤੁਰਦਾ ਹੈ ।

هُوَ الَّذِي خَلَقَ لَكُمْ مَا فِي الْأَرْضِ جَمِيعًا ثُمَّ
اسْتَوَىٰ إِلَى السَّمَاءِ فَسَوَّاهُنَّ سَبْعَ سَمَاوَاتٍ ۚ وَهُوَ
بِكُلِّ شَيْءٍ عَلِيمٌ ﴿٣٠﴾ ع

ਉਸੇ (ਪ੍ਰਭੂ) ਨੇ ਧਰਤੀ ਦੀਆਂ ਸਾਰੀਆਂ ਚੀਜ਼ਾਂ ਤੁਹਾਡੇ (ਲਾਭ) ਲਈ ਸਾਜੀਆਂ ਹਨ। ਫੇਰ ਉਸ ਨੇ ਅਕਾਸ਼ਾਂ ਵਲ ਧਿਆਨ ਦਿੱਤਾ ਸੀ ਤੇ ਇਸ ਮੰਡਲ ਦੇ ਸਤ ਅਕਾਸ਼[1] ਪੂਰਨ ਕਰ ਦਿੱਤੇ ਸਨ[2]। ਉਹੋ ਹਰੇਕ ਗੱਲ[3] ਦਾ ਜਾਣਨਹਾਰ ਹੈ। ੩੦। (ਰਕੂਅ ੩)

وَإِذْ قَالَ رَبُّكَ لِلْمَلَائِكَةِ إِنِّي جَاعِلٌ فِي الْأَرْضِ خَلِيفَةً ۖ
قَالُوا أَتَجْعَلُ فِيهَا مَنْ يُفْسِدُ فِيهَا وَيَسْفِكُ الدِّمَاءَ
وَنَحْنُ نُسَبِّحُ بِحَمْدِكَ وَنُقَدِّسُ لَكَ ۖ قَالَ إِنِّي أَعْلَمُ
مَا لَا تَعْلَمُونَ ﴿٣١﴾

ਅਤੇ (ਹੇ ਸੂੱਤੇ !) ਉਹ ਸਮਾਂ ਯਾਦ ਕਰ) ਜਦ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ ਮੈਂ ਧਰਤੀ ਤੇ ਇਕ "ਖਲੀਫ਼ਾ" ਸਥਾਪਨ ਕਰਨਾ ਚਾਹੁੰਦਾ ਹਾਂ। (ਤਾਂ) ਓਹਨਾਂ ਨੇ ਇਹ ਕਿਹਾ ਸੀ (ਕਿ) ਕੀ ਤੂੰ ਇਸ ਵਿਚ ਅਜਿਹੀ (ਵਿਅਕਤੀ ਵੀ) ਸਾਜੇਂਗਾ, ਜੋ ਇਸ (ਧਰਤੀ) ਤੇ ਫ਼ਸਾਦ ਮਚਾਏਗੀ[4] ਤੇ ਰਤ ਵਗਾਏਗੀ। ਅਸੀਂ ਤੇਰੀ ਉਪਮਾ ਭਰਿਆ ਸਿਮਰਨ ਕਰਦੇ ਰਹਿੰਦੇ ਹਾਂ, ਅਰਥਾਤ ਤੇਰੇ ਵਿਚ ਸਭ ਵਡਿਆਈਆਂ ਹੋਣ ਦੇ ਇਕਰਾਰੀ ਹਾਂ। (ਇਸ ਤੇ ਪ੍ਰਭੂ ਨੇ) ਇਹ ਕਿਹਾ ਸੀ ਕਿ ਬੇਸ਼ੱਕ ਮੈਂ ਉਹ ਕੁਝ ਜਾਣਦਾ ਹਾਂ, ਜਿਸ ਦਾ ਤੁਹਾਨੂੰ ਕੋਈ ਬਹੁ-ਪਤਾ ਨਹੀਂ। ੩੧।

---

[1]"ਅਸਮਾ" ਪਦ ਅਰਬੀ ਭਾਸ਼ਾ ਵਿਚ ਇਕ ਵਚਨ ਲਈ ਵੀ ਵਰਤਿਆ ਜਾਂਦਾ ਹੈ ਤੇ ਬਹੁ ਵਚਨ ਲਈ ਵੀ; ਚੂੰਕਿ ਇਸ ਦੇ ਅੱਗੇ ਬਹੁ ਵਚਨ ਪੜਨਾਂਵ ਦੀ ਵਰਤੋਂ ਕੀਤੀ ਗਈ ਹੈ; ਇਸ ਲਈ ਸਪਸ਼ਟ ਹੈ ਕਿ ਇੱਥੇ "ਅਸਮਾ" ਦਾ ਭਾਵ ਬਹੁ ਵਚਨ ਹੀ ਹੈ।

[2]"ਸੱਵਾ" ਦਾ ਭਾਵ ਕਿਸੇ ਚੀਜ਼ ਨੂੰ ਇਉਂ ਬਣਾਉਣਾ ਹੈ ਕਿ ਉਸ ਦੀਆਂ ਸਾਰੀਆ ਲੋੜਾਂ ਨੂੰ ਮੁਖ ਰੱਖਿਆ ਜਾਏ; ਜਿਹਾ ਕਿ ਕਿਹਾ ਜਾਂਦਾ ਹੈ ਕਿ "ਸਵਾਹੂ" ਤੇ ਇਸ ਦਾ ਭਾਵ ਇਹ ਲਿਆ ਜਾਂਦਾ ਹੈ ਕਿ ਉਸ ਨੂੰ ਅਜਿਹਾ ਬਣਾਇਆ ਕਿ ਉਸ ਦੀਆਂ ਸਾਰੀਆਂ ਹੀ ਲੋੜਾਂ ਮੁਖ ਰੱਖੀਆਂ ਗਈਆਂ।

[3]"ਸ਼ੈਉਨ" ਦਾ ਅਰਥ ਇਸ ਥਾਂ ਚੀਜ਼ ਦੀ ਬਜਾਇ ਗੱਲ ਕੀਤਾ ਗਿਆ ਹੈ; ਕਿਉਂਕਿ ਦੂਜੀਆਂ ਬੋਲੀਆਂ ਵਿਚ ਇਸ ਥਾਂ ਚੀਜ਼ ਪਦ ਭਾਵ ਨੂੰ ਪੂਰੀ ਤਰ੍ਹਾਂ ਪਰਗਟ ਨਹੀਂ ਕਰ ਸਕਦਾ। ਹਾਂ "ਗੱਲ" ਪਦ ਦੁਆਰਾ ਇਹ ਭਾਵ ਸਪਸ਼ਟ ਹੋ ਜਾਂਦਾ ਹੈ। ਇਹ ਵੀ ਚੇਤੇ ਰਹੇ ਕਿ ਇਸ ਥਾਂ ਕਿਸੇ ਸਾਧਾਰਨ "ਗੱਲ" ਦਾ ਵਰਣਨ ਨਹੀਂ ਹੈ; ਸਗੋਂ ਇਕ ਅਸਲੀਅਤ ਦਾ ਪਰਗਟਾਅ ਕੀਤਾ ਗਿਆ ਹੈ।

[4]ਫ਼ਰਿਸ਼ਤਿਆਂ ਦਾ ਇਹ ਕਥਨ ਕਿ ਤੂੰ ਧਰਤੀ ਤੇ ਅਜਿਹੀ ਵਿਅਕਤੀ ਦੀ ਸਾਜਨਾ ਕਰੇਂਗਾ, ਜੋ ਫ਼ਸਾਦ ਮਚਾਏਗੀ ਤੇ ਰਤ ਵਗਾਏਗੀ। ਇਹ ਆਦਮ ਤੋ ਆਪਣੀ ਵਡਿਆਈ ਪਰਗਟ ਕਰਨ ਲਈ ਨਹੀਂ ਸੀ ਤੇ ਨਾ ਹੀ ਇਸ ਦਾ ਮੂਲ ਕਾਰਨ ਪ੍ਰਭੂ ਤੇ ਕੋਈ ਸ਼ੰਕਾ ਕਰਨਾ ਸੀ; ਸਗੋਂ ਓਹਨਾਂ ਨੇ "ਖ਼ਲੀਫ਼ਾ" ਪਦ ਤੋਂ ਇਹ ਭਾਵ ਲਿਆ ਸੀ; ਕਿਉਂਕਿ "ਖ਼ਲੀਫ਼ਾ" ਪਦ ਦੇ ਅਰਥ ਕਿਸੇ ਹਾਕਮ ਦਾ ਉੱਤਰ-ਅਧਿਕਾਰੀ ਜਾਂ ਜਾਨਸ਼ੀਨ ਹੋਣਾ ਹੈ। ਸੋ ਜਦ ਅੱਲਾਹ ਨੇ ਇਹ ਫਰਮਾਇਆ ਸੀ ਕਿ ਮੈਂ ਧਰਤੀ ਤੇ ਖ਼ਲੀਫ਼ਾ ਸਥਾਪਨ ਕਰਨਾ ਚਾਹੁੰਦਾ ਹਾਂ, ਤਾਂ ਫਰਿਸ਼ਤਿਆਂ ਨੇ ਇਹ ਸਮਝਿਆ ਸੀ ਕਿ ਖਲੀਫੇ ਦੀ ਲੋੜ ਤਦੋ ਹੀ ਹੋ ਸਕਦੀ ਹੈ, ਜੇ ਧਰਤੀ ਤੇ ਅਜਿਹੀ ਰਚਨਾ ਰਚਾਉਣ ਦੀ ਇੱਛਾ ਹੋਵੇ, ਜੋ ਆਪਸ ਵਿਚ ਝਗੜਾ-ਬਖੇੜਾ ਕਰ ਸਕੇ। ਸੋ ਫ਼ਰਿਸ਼ਤਿਆਂ ਦੇ ਇਸ ਕਥਨ ਵਿਚ ਕਿ ਤੂੰ ਅਜਿਹੀ-ਵਿਅਕਤੀ ਵੀ ਸਾਜੇਂਗਾ, ਜੋ ਫ਼ਸਾਦ ਮਚਾਏਗੀ ਤੇ ਰਤ ਵਗਾਏਗੀ; ਨਾ ਤਾਂ ਪ੍ਰਭੂ ਤੇ ਕੋਈ ਸ਼ੰਕਾ ਸੀ ਤੇ ਨਾ ਆਦਮ ਦੀ ਹੀਣਤਾ ਸੀ। ਹਾਂ, ਮਨੁੱਖ ਜਾਤੀ ਵਿਚੋਂ ਕਈਆ ਦੀ ਹੀਣਤਾ ਇਸ ਤੋਂ ਜ਼ਰੂਰ ਪਰਗਟ ਹੋ ਜਾਂਦੀ ਹੈ, ਜਿਨ੍ਹਾਂ ਤੇ ਕਿ ਆਦਮ ਨੇ ਰਾਜ ਕਰਨਾ ਸੀ।

ਅਤੇ (ਪ੍ਰਭੂ) ਨੇ 'ਆਦਮ' ਨੂੰ ਸਾਰੇ ਨਾਂ ਸਿਖਾ ਦਿੱਤੇ ਸਨ। ਫੇਰ (ਜਿਨ੍ਹਾਂ ਦੇ ਓਹ ਨਾਂ ਸਨ)[1] ਓਹਨਾਂ ਨੂੰ ਫ਼ਰਿਸ਼ਤਿਆਂ ਦੇ ਸਾਹਮਣੇ ਰੱਖਿਆ ਸੀ ਤੇ ਇਹ ਕਿਹਾ ਸੀ ਕਿ ਜੇ ਤੁਸੀਂ ਠੀਕ ਕਹਿੰਦੇ ਹੋ,[2] ਤਾਂ ਮੈਨੂੰ ਏਹਨਾਂ ਦੇ ਨਾਂ ਦੱਸੋ[3]। ੩੨।

وَعَلَّمَ اٰدَمَ الۡاَسۡمَآءَ كُلَّهَا ثُمَّ عَرَضَهُمۡ عَلَى الۡمَلٰٓـئِكَةِ فَقَالَ اَنۡۢبِــُٔوۡنِىۡ بِاَسۡمَآءِ هٰٓؤُلَآءِ اِنۡ كُنۡتُمۡ صٰدِقِيۡنَ ۝٣٢

ਓਹਨਾਂ (ਫ਼ਰਿਸ਼ਤਿਆਂ) ਨੇ ਇਹ ਕਿਹਾ ਸੀ ਕਿ ਤੂੰ ਪਵਿੱਤਰ ਹੈਂ, ਜੋ ਕੁਝ ਤੂੰ ਸਾਨੂੰ ਸਿਖਾਇਆ ਹੈ, ਉਸ ਤੋਂ ਵਧ ਅਸੀਂ ਹੋਰ ਕੁਝ ਵੀ ਨਹੀਂ ਜਾਣਦੇ। ਤੂੰ ਹੀ ਜਾਣਨਹਾਰ ਤੇ ਯੁਕਤੀਮਾਨ ਹੈਂ। ੩੩।

قَالُوۡا سُبۡحٰنَكَ لَا عِلۡمَ لَنَآ اِلَّا مَا عَلَّمۡتَنَا ؕ اِنَّكَ اَنۡتَ الۡعَلِيۡمُ الۡحَكِيۡمُ ۝٣٣

---

[1]"ਅੱਲਮਾ ਆਦਮਲ ਅਸਮਾਅ" "ਇਸਮ" ਦਾ ਅਰਥ ਜਾਤੀ ਨਾਂ ਵੀ ਹੈ ਤੇ ਗੁਣ ਵੀ। ਇਸ ਆਇਤ ਵਿਚ ਵਰਣਨ ਨਾਵਾਂ ਦਾ ਭਾਵ ਗੁਣ ਵਾਚਕ ਨਾਂ ਹੈ, ਜਿਨ੍ਹਾਂ ਦਾ ਪੂਰਾ ਗਿਆਨ ਪ੍ਰਭੂ ਦੇ ਸਿਖਾਉਣ ਤੇ ਹੀ ਹੋ ਸਕਦਾ ਹੈ। 'ਆਦਮ' ਜੀ ਚੂੰਕਿ ਧਰਮ ਦੀ ਸਥਾਪਨਾ ਤੇ ਪ੍ਰਭੂ ਨਾਲ ਉਸ ਦੀ ਰਚਨਾ ਦਾ ਸੰਬੰਧ ਜੋੜਨ ਲਈ ਸਾਜੇ ਗਏ ਸਨ; ਇਸ ਲਈ ਇਹ ਜ਼ਰੂਰੀ ਸੀ ਕਿ ਓਹਨਾਂ ਨੂੰ ਪ੍ਰਭੂ ਦੇ ਗੁਣ-ਵਾਚਕ ਨਾਂ ਸਿਖਾਏ ਜਾਂਦੇ; ਤਾਂ ਜੁ ਓਹਨਾਂ ਦੇ ਸੰਚਾਲੀ ਓਹਨਾਂ ਨਾਵਾਂ ਰਾਹੀਂ ਪ੍ਰਭੂ ਦੀ ਪਛਾਣ ਕਰ ਸਕਦੇ। ਜੇ ਏਹ ਨਾਂ ਆਦਮ ਨੂੰ ਨਾ ਸਿਖਾਏ ਜਾਂਦੇ, ਤਾਂ ਓਹਨਾਂ ਦੇ ਸੰਚਾਲੀਆਂ ਦੇ ਕੁਰਾਹੇ ਪੈ ਜਾਣ ਦੀ ਸੰਭਾਵਨਾ ਬਣੀ ਰਹਿੰਦੀ।

ਇਸ ਦਾ ਇਹ ਭਾਵ ਵੀ ਲਿਆ ਜਾ ਸਕਦਾ ਹੈ ਕਿ ਚੂੰਕਿ ਮਨੁੱਖ ਜਾਤੀ ਦੇ ਸਦਾਚਾਰੀ ਹੋਣ ਦੀ ਹਾਲਤ ਵਿਚ ਓਹਨਾਂ ਲਈ ਇਕ ਬੋਲੀ ਦੀ ਲੋੜ ਸੀ, ਪ੍ਰਭੂ ਨੇ ਆਦਮ ਨੂੰ ਬੋਲੀ ਦੇ ਨੇਮ ਸਿਖਾ ਦਿੱਤੇ ਸਨ, ਜਿਨ੍ਹਾਂ ਦੇ ਅਧਾਰ ਤੇ ਓਹਨਾਂ ਨੇ ਬੋਲੀ ਦਾ ਇਲਮ ਤੋਰ ਦਿੱਤਾ ਸੀ। ਪਤਾ ਲਗਦਾ ਹੈ ਕਿ ਉਹ ਬੋਲੀ ਅਰਬੀ ਹੀ ਸੀ; ਕਿਉਂ ਜੁ ਇਸ ਤੋਂ ਇਹ ਵਿਦਤ ਹੁੰਦਾ ਹੈ ਕਿ ਆਦਮ ਨੂੰ ਜੋ ਬੋਲੀ ਦੱਸੀ ਗਈ ਸੀ, ਉਸ ਦੀ ਨੀਂਹ ਜਾਤੀ ਨਾਵਾਂ ਤੇ ਗੁਣ ਵਾਚਕ ਨਾਵਾਂ ਦੀ ਏਕਤਾ ਤੇ ਹੀ ਸੀ, ਅਰਥਾਤ ਹਰੇਕ ਚੀਜ਼ ਦਾ ਨਾਂ ਉਸ ਦੇ ਗੁਣਾਂ ਦੇ ਅਧਾਰ ਤੇ ਹੀ ਰੱਖਿਆ ਗਿਆ ਸੀ; ਨਾਕਿ ਬੇਜੋੜ। ਇਹ ਵਿਸ਼ੇਸ਼ਤਾ ਕੇਵਲ ਅਰਬੀ ਭਾਸ਼ਾ ਵਿਚ ਹੀ ਹੈ ਕਿ ਉਸ ਵਿਚ ਰੱਖੇ ਗਏ ਸਾਰੇ ਜਾਤੀ ਨਾਵਾਂ ਦਾ ਗੁਣ-ਵਾਚਕ ਨਾਵਾਂ ਨਾਲ ਵੱਡਾ ਡੂੰਘਾ ਸੰਬੰਧ ਹੈ।

[2]"ਜੇ ਤੁਸੀਂ ਠੀਕ ਕਹਿੰਦੇ ਹੋ", ਇਹ ਅਰਥ "ਇਨਕੁਨਤੁਮ ਸਾਦਿਕੀਨ" ਦਾ ਹੈ। ਅਰਬੀ ਭਾਸ਼ਾ ਵਿਚ ਇਹ ਆਖਦੇ ਹਨ ਕਿ ਉਸਨੇ ਜੋ ਗੱਲ ਕੀਤੀ ਸੀ, ਉਹੋ ਹੀ ਠੀਕ ਸੀ। ਇਸੇ ਤਰ੍ਹਾਂ ਇਕ ਹਦੀਸ ਵਿਚ ਇਹ ਵਰਣਨ ਹੈ ਕਿ ਇਕ ਵਾਰ ਹਜ਼ਰਤ ਜਬਰਾਈਲ ਫ਼ਰਿਸ਼ਤੇ ਨੇ ਹਜ਼ਰਤ ਮੁਹੰਮਦ ਸਾਹਿਬ ਜੀ ਤੇ ਇਕ ਪ੍ਰਸ਼ਨ ਕੀਤਾ ਸੀ ਤੇ ਆਪ ਦੇ ਉੱਤਰ ਤੇ ਉਸ ਨੇ ਏਹੋ ਕਿਹਾ ਸੀ ਕਿ "ਕੱਦ ਸਦੱਕਤਾ" ਅਰਥਾਤ ਆਪ ਨੇ ਠੀਕ ਫ਼ਰਮਾਇਆ ਹੈ। ਇਸ ਦਾ ਇਹ ਭਾਵ ਨਹੀਂ ਕਿ ਆਪ ਨੇ ਸੱਚ ਬੋਲਿਆ ਹੈ।

[3]ਫ਼ਰਿਸ਼ਤਿਆਂ ਨੂੰ ਆਦਮ ਦੀ ਸਾਜਨਾ ਤੇ ਇਸ ਲਈ ਹੈਰਾਨੀ ਹੋਈ ਸੀ ਕਿ ਇਸ ਦੇ ਕਾਰਣ ਧਰਤੀ ਤੇ ਫ਼ਸਾਦ ਮਚੇਗਾ ਤੇ ਖ਼ੂਨ-ਖ਼ਰਾਬਾ ਹੋਵੇਗਾ, ਇਸ ਲਈ ਪ੍ਰਭੂ ਨੇ ਓਹਨਾਂ ਫ਼ਰਿਸ਼ਤਿਆਂ ਨੂੰ ਭਵਿੱਖਤ ਵਿਚ ਸਾਜੇ ਜਾਣ ਵਾਲੇ ਸਾਰੇ ਪੂਰਨ ਪੁਰਖ ਕਸ਼ਫ਼ੀ ਤੌਰ ਤੇ ਵਿਖਾ ਦਿੱਤੇ ਸਨ, ਜੋ ਭਾਵੇਂ ਨੇਕੀ ਦੇ ਲਿਹਾਜ਼ ਨਾਲ ਪੂਰਨ ਹੋਣ ਵਾਲੇ ਸਨ ਤੇ ਭਾਵੇਂ ਬਦੀ ਦੇ ਲਿਹਾਜ਼ ਨਾਲ। ਫੇਰ ਓਹਨਾਂ ਫ਼ਰਿਸ਼ਤਿਆਂ ਤੋਂ ਇਹ ਪੁੱਛਿਆ ਸੀ ਕਿ ਜੇ ਤੁਹਾਡੀ ਗੱਲ ਠੀਕ ਹੈ, ਤਾਂ ਫੇਰ ਤੁਸੀਂ ਏਹਨਾਂ ਦੇ ਨਾਂ ਦੱਸੋ ? ਅਰਥਾਤ ਏਹਨਾਂ ਰਾਹੀਂ ਜਿਸ ਤਰ੍ਹਾਂ ਅੱਲਾਹ ਦੀ ਮਿਹਰ ਜਾਂ ਕਰੋਪੀ ਪਰਗਟ ਹੋਣ ਵਾਲੀ ਹੈ, ਕੀ ਤੁਸੀਂ ਉਸ ਦਾ ਵਿਸਥਾਰ ਦੂਜਿਆਂ ਨੂੰ ਦਸ ਸਕਦੇ ਹੋ ? →

قَالَ يٰٓاٰدَمُ اَنْۢبِئْهُمْ بِاَسْمَآئِهِمْ فَلَمَّآ اَنْۢبَاَهُمْ بِاَسْمَآئِهِمْ
قَالَ اَلَمْ اَقُلْ لَّكُمْ اِنِّيْٓ اَعْلَمُ غَيْبَ السَّمٰوٰتِ وَالْاَرْضِ
وَاَعْلَمُ مَا تُبْدُوْنَ وَمَا كُنْتُمْ تَكْتُمُوْنَ ۝٣٤

(ਇਸ ਤੇ ਪ੍ਰਭੂ ਨੇ) ਇਹ ਕਿਹਾ ਸੀ ਕਿ ਹੇ ਆਦਮ ! (ਏਹਨਾਂ ਫ਼ਰਿਸ਼ਤਿਆਂ ਨੂੰ) ਓਹਨਾਂ ਚੀਜ਼ਾਂ ਦੇ ਨਾਂ ਦੱਸ । ਸੋ ਜਦ ਉਸ (ਆਦਮ) ਨੇ (ਓਹਨਾਂ ਨੂੰ) ਓਹਨਾਂ ਦੇ ਨਾਂ ਦੱਸ ਦਿੱਤੇ[1], ਤਾਂ (ਪ੍ਰਭੂ ਨੇ) ਇਹ ਕਿਹਾ ਕਿ ਕੀ ਮੈਂ ਤੁਹਾਨੂੰ ਇਹ ਨਹੀਂ ਦੱਸਿਆ ਸੀ ਕਿ ਮੈਂ ਨਿਰਸੰਦੇਹ ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਸਾਰੀਆਂ ਹੀ ਗੁਪਤ ਗੱਲਾਂ ਦਾ ਜਾਣਨਹਾਰ ਹਾਂ ਅਤੇ ਮੈਂ (ਉਸ ਦਾ ਵੀ) ਜਾਣਨਹਾਰ ਹਾਂ, ਜੋ ਤੁਸੀਂ ਪਰਗਟ ਕਰਦੇ ਹੋ, ਜਾਂ ਲੁਕਾਉਂਦੇ ਹੋ । ੩੪ ।

وَاِذْ قُلْنَا لِلْمَلٰٓئِكَةِ اسْجُدُوْا لِاٰدَمَ فَسَجَدُوْٓا اِلَّآ اِبْلِيْسَ
اَبٰى وَاسْتَكْبَرَ وَكَانَ مِنَ الْكٰفِرِيْنَ ۝٣٥

ਅਤੇ (ਉਸ ਸਮੇਂ ਨੂੰ ਵੀ ਚੇਤੇ ਕਰੋ) ਜਦ ਕਿ ਅਸੀਂ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ ਆਦਮ ਦੀ ਆਗਿਆ ਦਾ ਪਾਲਨ ਕਰੋ[2] ਸੋ ਓਹ ਤਾਂ (ਸਾਰੇ ਹੀ) ਆਗਿਆਕਾਰੀ ਬਣ ਗਏ ਸਨ, ਪਰ "ਇਬਲੀਸ" ਨੇ ਉਸ ਤੋਂ ਨਾਂਹ ਕਰ ਦਿੱਤੀ ਸੀ । ਉਸ ਨੇ ਅਭਿਮਾਨ (ਦਾ ਪ੍ਰਗਟਾਅ) ਕੀਤਾ ਸੀ; ਕਿਉਂ ਜੁ ਉਹ (ਪਹਿਲਾਂ ਹੀ) ਇਨਕਾਰੀਆਂ ਵਿੱਚੋਂ ਸੀ । ੩੫ ।

---

←ਇਸ ਦਾ ਇਕ ਭਾਵ ਇਹ ਵੀ ਹੋ ਸਕਦਾ ਹੈ ਕਿ ਆਦਮ ਦੀ ਸੰਤਾਨ ਵਿੱਚੋਂ ਜੋ ਲੋਕ ਨੇਕੀ ਵਿਚ ਪੂਰਨ ਹੋਣ ਵਾਲੇ ਸਨ, ਓਹਨਾਂ ਨੂੰ ਓਹਨਾਂ ਦੇ ਸਾਹਮਣੇ ਲਿਆ ਕੇ ਪੁੱਛਿਆ ਗਿਆ ਸੀ ਕਿ ਤੁਸੀਂ ਏਹਨਾਂ ਦੇ ਗੁਣ ਤੇ ਖ਼ੂਬੀਆਂ ਦਸ ਸਕਦੇ ਹੋ ? ਇਸ ਤੋਂ ਇਹ ਸਪਸ਼ਟ ਕਰਨ ਦਾ ਭਾਵ ਸੀ ਕਿ ਆਦਮ ਰਾਹੀਂ ਜੋ ਲੋਕ ਪੈਦਾ ਹੋਣਗੇ, ਓਹ ਕੇਵਲ ਰਤ ਵਗਾਉਣ ਵਾਲੇ ਤੇ ਫ਼ਸਾਦ ਮਚਾਉਣ ਵਾਲੇ ਹੀ ਨਹੀਂ ਹੋਣਗੇ; ਸਗੋਂ ਓਹਨਾਂ ਭਲੇ ਪੁਰਖਾਂ ਦੇ ਵੈਰੀ ਆਪ ਹੀ ਝਗੜੇ ਖੜੇ ਕਰ ਕੇ ਫ਼ਸਾਦ ਦੀ ਨੀਂਹ ਧਰਨਗੇ । ਸੋ ਰਤ ਵਗਾਉਣ ਦੇ ਦੋਸ਼ੀ ਵੈਰੀ ਹੋਣਗੇ; ਨਾ ਕਿ ਆਦਮ ਜਾਂ ਉਸ ਦੇ ਸੱਚੇ ਸ਼ਰਧਾਲੂ ।

[1]ਅਰਥਾਤ ਜਦ ਆਦਮ ਨੇ, ਓਹਨਾਂ ਚੀਜ਼ਾਂ ਦੇ, ਜੋ ਉਸ ਦੇ ਸਾਹਮਣੇ ਰੱਖੀਆਂ ਗਈਆਂ ਸਨ, ਗੁਣ ਤੇ ਖ਼ੂਬੀਆਂ ਵਰਣਨ ਕਰ ਦਿੱਤੀਆਂ ਸਨ, ਤਾਂ ਪ੍ਰਭੂ ਨੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ ਕੀ ਮੈਂ ਤੁਹਾਨੂੰ ਇਹ ਪਹਿਲਾਂ ਨਹੀਂ ਕਿਹਾ ਸੀ ਕਿ ਮੈਂ ਓਹਨਾਂ ਗੱਲਾਂ ਦਾ ਵੀ ਜਾਣਨਹਾਰ ਹਾਂ, ਜੋ ਤੁਹਾਡੇ ਮਨਾਂ ਵਿਚ ਹਨ ਤੇ ਓਹਨਾਂ ਗੱਲਾਂ ਦਾ ਵੀ ਗਿਆਤਾ ਹਾਂ, ਜੋ ਤੁਸੀਂ ਪਰਗਟ ਕਰਦੇ ਹੋ । ਤੁਸੀਂ ਇਹ ਸਮਝਦੇ ਸੀ ਕਿ ਆਦਮ ਸਾਰੀ ਰਚਨਾ ਤੇ ਹਕੂਮਤ ਕਿਵੇਂ ਕਰ ਸਕੇਗਾ ? ਜਦ ਕਿ ਉਸ ਨੂੰ ਰਚਨਾ ਦੇ ਗੁਣਾਂ ਦਾ ਗਿਆਨ ਹੀ ਨਹੀਂ ? ਪਰ ਹੁਣ ਤੁਹਾਨੂੰ ਇਹ ਪਤਾ ਲਗ ਗਿਆ ਹੈ ਕਿ ਮੈਂ ਉਸ ਦੇ ਅੰਦਰ ਰਚਨਾ ਦੇ ਗੁਣ ਤੇ ਖ਼ੂਬੀਆਂ ਸਮਝਣ ਦੀ ਸਤਾ ਰਖ ਦਿੱਤੀ ਹੈ । ਸੋ ਉਸ ਨੇ ਏਹਨਾਂ ਚੀਜ਼ਾਂ ਦੇ ਗੁਣ ਵਰਣਨ ਕਰ ਦਿੱਤੇ ਹਨ । ਇਸ ਤੋਂ ਇਹ ਸਿਧ ਹੋ ਜਾਂਦਾ ਹੈ ਕਿ ਮੇਰਾ ਗਿਆਨ ਹੀ ਠੀਕ ਸੀ ਤੇ ਤੁਸੀਂ ਭੁਲ ਵਿਚ ਸੀ ।

[2]ਅਰਬੀ ਭਾਸ਼ਾ ਵਿਚ "ਸਜਦਾ" ਪਦ ਦਾ ਅਰਥ ਮੱਥਾ ਟੇਕਣ ਤੋਂ ਛੁੱਟ ਆਗਿਆਕਾਰੀ ਵੀ ਹੈ ਅਤੇ ਫ਼ਰਿਸ਼ਤਿਆਂ ਦਾ ਆਦਮ ਦੇ ਸਾਹਮਣੇ ਸਜਦਾ ਕਰਨ ਦਾ ਏਹੋ ਭਾਵ ਹੈ ਕਿ ਓਹਨਾਂ ਨੂੰ ਇਹ ਹੁਕਮ ਦਿੱਤਾ ਗਿਆ ਸੀ ਕਿ ਆਦਮ ਦੀ ਆਗਿਆ ਦਾ ਪਾਲਨ ਕਰੋ। ਇਸ ਆਇਤ ਦਾ ਦੂਜਾ ਭਾਵ ਇਹ ਵੀ ਹੈ ਕਿ ਆਦਮ ਦੀ ਸਾਜਨਾ ਦੇ ਕਾਰਣ ਪ੍ਰਭੂ ਨੂੰ ਸਜਦਾ ਕਰੋ । ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਆਦਮ ਨੂੰ ਮੱਥਾ ਟੇਕੋ । ਪ੍ਰਭੂ ਨੇ ਇਕ ਪੂਰਨ ਪੁਰਖ ਦੀ ਸਾਜਨਾ ਕੀਤੀ ਹੈ, ਇਸ ਦੀ ਰਚਨਾ ਦੇ ਕਾਰਣ ਪ੍ਰਭੂ ਦੀ ਵਡਿਆਈ ਪਰਗਟ ਕਰਨ ਲਈ ਉਸ (ਪ੍ਰਭੂ) ਨੂੰ ਸਜਦਾ ਕਰੋ ।

وَقُلْنَا يٰۤاٰدَمُ اسْكُنْ اَنْتَ وَ زَوْجُكَ الْجَنَّةَ وَكُلَا مِنْهَا
رَغَدًا حَيْثُ شِئْتُمَا وَلَا تَقْرَبَا هٰذِهِ الشَّجَرَةَ فَتَكُوْنَا
مِنَ الظّٰلِمِيْنَ ﴿٣٦﴾

ਅਤੇ ਅਸੀਂ (ਆਦਮ ਨੂੰ) ਇਹ ਕਿਹਾ ਸੀ ਕਿ ਹੇ ਆਦਮ ! ਤੂੰ ਤੇ ਤੇਰੀ ਪਤਨੀ (ਇਸ) ਸਵਰਗ ਵਿਚ ਰਹੋ ਅਤੇ ਇਸ ਵਿੱਚੋਂ ਜਿੱਥੋਂ ਚਾਹੋ, ਖੁਲ੍ਹੇ ਹੱਥੀਂ ਛਕੋ। ਪਰ ਇਸ (ਇਕ) ਰੁਖ ਦੇ ਲਾਗੇ ਨਾ ਜਾਣਾ; ਨਹੀਂ ਤਾਂ ਤੁਸੀਂ ਜ਼ਾਲਮਾਂ ਨਾਲ ਰਲ ਜਾਉਗੇ[1] ।੩੬।

فَاَزَلَّهُمَا الشَّيْطٰنُ عَنْهَا فَاَخْرَجَهُمَا مِمَّا كَانَا فِيْهِ
وَقُلْنَا اهْبِطُوْا بَعْضُكُمْ لِبَعْضٍ عَدُوٌّ وَ لَكُمْ فِی
الْاَرْضِ مُسْتَقَرٌّ وَّ مَتَاعٌ اِلٰى حِيْنٍ ﴿٣٧﴾

(ਇਸ ਦੇ ਮਗਰੋਂ ਇਹ ਹੋਇਆ ਸੀ ਕਿ) ਸ਼ੈਤਾਨ ਨੇ ਉਸ (ਰੁਖ) ਦੁਆਰਾ ਓਹਨਾਂ (ਦੋਹਾਂ) ਨੂੰ ਆਪਣੇ ਟਿਕਾਣੇ ਤੋਂ ਹਟਾ ਦਿਤਾ ਸੀ। ਇਸ ਤਰ੍ਹਾਂ ਉਸ ਨੇ ਓਹਨਾਂ ਨੂੰ ਉਸ ਹਾਲਤ ਵਿਚੋਂ—ਜਿਸ ਵਿਚ ਕਿ ਓਹ ਹੈਸਨ—ਕਢ ਦਿੱਤਾ ਸੀ। ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ (ਤੁਸੀਂ ਹੁਣ ਏਥੋਂ) ਨਿਕਲ ਜਾਓ; ਕਿਉਂਕਿ ਏਥੇ ਤੁਹਾਡਾ ਪਰਸਪਰ ਵਿਰੋਧ ਹੋ ਗਿਆ ਹੈ। (ਇਹ ਚੇਤੇ ਰੱਖਣਾ ਕਿ) ਇਕ ਨੀਅਤ ਸਮੇਂ ਤਕ ਹੀ ਇਸ ਧਰਤੀ ਤੇ ਤੁਹਾਡਾ ਟਿਕਾਣਾ ਤੇ ਜੀਵਨ ਬਤੀਤ ਕਰਨ ਦੇ ਸਾਧਨ ਹਨ। ੩੭।

فَتَلَقّٰۤى اٰدَمُ مِنْ رَّبِّهٖ كَلِمٰتٍ فَتَابَ عَلَيْهِ اِنَّهٗ هُوَ
التَّوَّابُ الرَّحِيْمُ ﴿٣٨﴾

ਇਸ ਦੇ ਮਗਰੋਂ ਆਦਮ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਕੁਝ ਅਰਦਾਸਾਂ ਸਿਖ ਲਈਆਂ ਸਨ (ਤੇ ਓਹਨਾਂ ਦੇ ਅਧਾਰ ਤੇ ਅਰਜੋਈਆਂ ਕੀਤੀਆਂ ਸਨ) ਤਾਂ ਉਸ (ਪ੍ਰਭੂ) ਨੇ ਉਸ ਵਲ ਮਿਹਰ ਦੀ ਨਜ਼ਰ ਕੀਤੀ ਸੀ। ਬੇਸ਼ੱਕ ਉਹੋ ਹੀ (ਹਰੇਕ ਕਸ਼ਟ ਸਮੇਂ) ਮਿਹਰ ਦੀ ਨਜ਼ਰ ਕਰਨ ਵਾਲਾ ਕਿਰਪਾ-ਨਿਧਾਨ ਹੈ। ੩੮।

قُلْنَا اهْبِطُوْا مِنْهَا جَمِيْعًا فَاِمَّا يَاْتِيَنَّكُمْ مِّنِّیْ

ਤਾਂ ਅਸੀਂ ਇਹ ਕਿਹਾ ਸੀ ਕਿ ਇੱਥੋਂ ਸਾਰੇ ਹੀ ਨਿਕਲ ਜਾਓ। (ਅਤੇ ਚੇਤੇ ਰੱਖਣਾ ਕਿ) ਜੇ ਮੁੜ[2] ਕਦੇ ਤੁਹਾਨੂੰ ਮੇਰੇ ਵੱਲੋਂ ਕੋਈ ਸੁਮਾਰਗ ਦੱਸਿਆ ਜਾਏ, ਤਾਂ ਜੋ ਲੋਕ ਮੇਰੇ ਸੁਮਾਰਗ ਵਲ ਲਗ ਜਾਣਗੇ,

---

[1]ਇਹ ਪਹਿਲੇ ਧੜੇ ਵਿਚ ਸ਼ਾਮਲ ਨਹੀਂ ਹੈ; ਸਗੋਂ ਉਸ ਤੋਂ ਅੱਡਰਾ ਹੈ। ਉਰਦੂ ਜਾਂ ਕਿਸੇ ਹੋਰ ਬੋਲੀ ਵਿਚ ਇਸ ਲਈ ਕੋਈ ਖ਼ਾਸ ਪਦ ਜਾਂ ਢੰਗ ਨੀਅਤ ਨਹੀਂ; ਇਸ ਲਈ ਮੁਹਾਵਰੇ ਨੂੰ ਮੁਖ ਰਖ ਕੇ ਹੀ ਅਰਥ ਕਰ ਦਿੱਤਾ ਗਿਆ ਹੈ।

[2]ਇਸ ਥਾਂ ਇਸ ਆਇਤ ਵਿਚ "ਫ਼ਇੱਮਾ" ਪਦ ਹੈ ਤੇ ਅਰਬੀ ਭਾਸ਼ਾ ਵਿਚ "ਫ਼ਾ" ਦਾ ਅਰਥ ਫੇਰ ਕਦੇ ਜਾਂ ਮੁੜ ਕਦੇ ਹੈ। ਅਰਬੀ ਭਾਸ਼ਾ ਵਿਚ ਇਹ ਪਦ ਸਦਾ ਪਹਿਲਾਂ ਹੀ ਵਰਤਿਆ ਜਾਂਦਾ ਹੈ। ਪਰ ਉਰਦੂ ਤੇ ਪੰਜਾਬੀ ਵਿਚ ਇਸ ਨੂੰ ਮਗਰੋਂ ਵਰਤਦੇ ਹਨ, ਇਸੇ ਲਈ ਅਸੀਂ ਅਰਥ ਕਰਨ ਸਮੇਂ "ਜੇ" ਪਦ ਤੋਂ ਮਗਰੋਂ "ਮੁੜ ਕਦੇ" ਲਿਖਿਆ ਹੈ।

هُدًى فَمَنْ تَبِعَ هُدَايَ فَلَا خَوْفٌ عَلَيْهِمْ وَلَا هُمْ يَحْزَنُونَ ۝٣٩

ਓਹਨਾਂ ਨੂੰ ਕੋਈ ਵੀ ਸਹਿਮ ਨਹੀਂ ਹੋਵੇਗਾ ਤੇ ਨਾ ਓਹ (ਆਪਣੀਆਂ ਪਹਿਲੀਆਂ ਕੀਤੀਆਂ ਗ਼ਲਤੀਆਂ ਤੇ ਹੀ) ਚਿੰਤਾਤੁਰ ਹੋਣਗੇ। ੩੯।

وَالَّذِينَ كَفَرُوا وَكَذَّبُوا بِآيَاتِنَا أُولَٰئِكَ أَصْحَابُ النَّارِ ۚ هُمْ فِيهَا خَالِدُونَ ۝٤٠ ع

ਪਰ ਜੋ ਲੋਕ ਇਨਕਾਰੀ ਹੋਣਗੇ ਤੇ ਸਾਡੀਆਂ ਆਇਤਾਂ ਦੀ ਨਿੰਦਾ ਕਰਨਗੇ, ਓਹ ਨਰਕ-ਗਾਮੀ ਹੋਣਗੇ ਤੇ ਉਸੇ ਵਿਚ ਹੀ (ਲੰਮੇ ਸਮੇਂ ਤਕ) ਰਹਿਣਗੇ।੪੦।

(ਰਕੂਅ ੪)

يَا بَنِي إِسْرَائِيلَ اذْكُرُوا نِعْمَتِيَ الَّتِي أَنْعَمْتُ عَلَيْكُمْ وَأَوْفُوا بِعَهْدِي أُوفِ بِعَهْدِكُمْ وَإِيَّايَ فَارْهَبُونِ ۝٤١

ਹੇ ਇਸਰਾਈਲ ਕੁਲ ਦੇ ਲੋਕੋ ! ਮੇਰੇ ਓਹਨਾਂ ਉਪਕਾਰਾਂ ਨੂੰ ਯਾਦ ਕਰੋ, ਜੋ ਮੈਂ ਤੁਹਾਡੇ ਉੱਤੇ ਕੀਤੇ ਸਨ ਅਤੇ (ਤੁਸੀਂ) ਮੇਰੇ ਨਾਲ ਕੀਤੇ ਬਚਨ ਨੂੰ ਪੂਰਾ ਕਰੋ, ਤਾਂ ਮੈਂ ਵੀ ਤੁਹਾਡੇ (ਨਾਲ ਕੀਤੇ) ਬਚਨ ਪੂਰੇ ਕਰ ਦਿਆਂਗਾ, ਅਰਥਾਤ ਤੁਸੀਂ ਮੇਰੇ ਪਾਸੋਂ (ਹਾਂ, ਹਾਂ) ਮੇਰੇ ਪਾਸੋਂ (ਹੀ) ਡਰਦੇ ਰਹੋ[1]। ੪੧।

وَآمِنُوا بِمَا أَنْزَلْتُ مُصَدِّقًا لِمَا مَعَكُمْ وَلَا تَكُونُوا أَوَّلَ كَافِرٍ بِهِ ۖ وَلَا تَشْتَرُوا بِآيَاتِي ثَمَنًا قَلِيلًا وَإِيَّايَ فَاتَّقُونِ ۝٤٢

ਅਤੇ ਇਸ (ਬਾਣੀ) ਤੇ ਸ਼ਰਧਾ ਧਾਰਨ ਕਰੋ, ਜੋ ਮੈਂ (ਹੁਣ) ਉਤਾਰੀ ਹੈ। ਇਹ ਉਸ ਦੀ ਪੁਸ਼ਟੀ (ਵੀ) ਕਰਦੀ ਹੈ, ਜੋ (ਅੱਗੇ ਹੀ) ਤੁਹਾਡੇ ਕੋਲ ਹੈ। (ਸਭ ਤੋਂ) ਪਹਿਲਾਂ ਤੁਸੀਂ ਹੀ ਇਸ ਦੇ ਇਨਕਾਰੀ ਨਾ ਬਣੋ ਤੇ ਨਾ ਮੇਰੀਆਂ ਆਇਤਾਂ ਤੁਛ ਮੁਲ ਤੋਂ ਵੇਚੋ[2] ਅਤੇ ਮੈਥੋਂ ਹੀ (ਡਰੋ) ਫੇਰ (ਮੈਂ ਕਹਿੰਦਾ ਹਾਂ ਕਿ) ਮੈਥੋਂ (ਹੀ) ਡਰੋ। ੪੨।

وَلَا تَلْبِسُوا الْحَقَّ بِالْبَاطِلِ وَتَكْتُمُوا الْحَقَّ وَأَنْتُمْ تَعْلَمُونَ ۝٤٣

ਅਤੇ ਜਾਣ ਬੁਝ ਕੇ ਸੱਚਾਈ ਨੂੰ ਕੂੜ ਨਾਲ ਨਾ ਰਲਾਓ, ਅਰਥਾਤ ਸੱਚ ਨੂੰ ਲੁਕਾਉਣ ਦਾ ਜਤਨ ਨਾ ਕਰੋ। ੪੩।

وَأَقِيمُوا الصَّلَاةَ وَآتُوا الزَّكَاةَ وَارْكَعُوا مَعَ الرَّاكِعِينَ ۝٤٤

ਨਿਮਾਜ਼ ਪੜ੍ਹਦੇ ਰਹੋ ਤੇ ਜ਼ਕਾਤ ਦਿੰਦੇ ਰਿਹਾ ਕਰੋ ਅਤੇ (ਪ੍ਰਭੂ ਦੀ) ਨਿਰੋਲ ਭਗਤੀ ਕਰਨ ਵਾਲਿਆਂ ਨਾਲ ਰਲ ਕੇ ਭਗਤੀ ਕਰਦੇ ਰਿਹਾ ਕਰੋ। ੪੪।

---

[1] "ਵਇੱਯਾਯਾ ਫੱਰਹਬੂਨ" ਅਰਬੀ ਭਾਸ਼ਾ ਦੇ ਨੇਮਾ ਅਨੁਸਾਰ ਅਸਲ ਵਿਚ "ਇਰਹਾਬੂ ਇੱਯਾਯਾ ਫ਼ੱਰਹਬੂਨ" ਦਾ ਵਾਕ ਹੈ ਇਸ ਦਾ ਅਰਥ ਅਸੀਂ ਇਹ ਕੀਤਾ ਹੈ ਕਿ ਤੁਸੀਂ ਮੇਰੇ ਪਾਸੋਂ ਹਾਂ, ਹਾਂ, ਮੇਰੇ ਪਾਸੋਂ ਹੀ ਡਰਦੇ ਰਹੋ।

[2] "ਵਲਾ ਤਸਤਰੂ ਬਿਆਯਾਤੀ ਸਮਾਨਨ ਕਲੀਲਾ" ਦਾ ਇਹ ਭਾਵ ਨਹੀਂ ਕਿ ਥੋੜਾ ਮੁੱਲ ਨਾ ਲਓ ਤੇ ਬਹੁਤਾ ਮੁੱਲ ਲਓ; ਸਗੋਂ ਇਸ ਦਾ ਇਹ ਭਾਵ ਹੈ ਕਿ ਮੇਰੀਆਂ ਗੱਲਾਂ, ਜੋ ਨਿਰੋਲ ਧਰਮ ਨਾਲ ਸੰਬੰਧਤ ਹਨ, ਓਹਨਾਂ ਦੇ ਵਟਾਂਦਰੇ ਵਿਚ ਦੁਨੀਆਂ ਦੀਆਂ ਵਸਤਾਂ ਨਾ ਲਓ; ਕਿਉਂ ਜੁ ਮਾਇਕ ਚੀਜ਼ਾਂ ਧਰਮ ਦੇ ਟਾਕਰੇ ਤੇ ਤੁਛ ਹਨ।

أَتَأْمُرُوْنَ النَّاسَ بِالْبِرِّ وَتَنْسَوْنَ أَنْفُسَكُمْ وَأَنْتُمْ
تَتْلُوْنَ الْكِتٰبَ ؕ أَفَلَا تَعْقِلُوْنَ ﴿٤٥﴾

ਕੀ ਤੁਸੀਂ (ਦੂਜੇ) ਲੋਕਾਂ ਨੂੰ (ਤਾਂ) ਭਲਾਈ ਦੀ ਪ੍ਰੇਰਨਾ ਦਿੰਦੇ ਹੋ, ਪਰ ਆਪਣੇ ਆਪ ਨੂੰ (ਉੱਕਾ ਹੀ) ਵਿਸਾਰ ਦਿੰਦੇ ਹੋ ? ਹਾਲਾਂਕਿ ਤੁਸੀਂ ਆਪਣੇ ਧਰਮ-ਪੁਸਤਕ (ਤੌਰੇਤ) ਵਾਚਦੇ ਹੋ। — ਫੇਰ ਵੀ ਤੁਸੀਂ ਸੋਚ-ਸਮਝ ਤੋਂ ਕੰਮ ਕਿਉਂ ਨਹੀਂ ਲੈਂਦੇ। ੪੫।

وَاسْتَعِيْنُوْا بِالصَّبْرِ وَالصَّلٰوةِ ؕ وَإِنَّهَا لَكَبِيْرَةٌ إِلَّا عَلَى
الْخٰشِعِيْنَ ﴿٤٦﴾

ਅਤੇ ਸਬਰ ਤੇ ਅਰਦਾਸ ਦੁਆਰਾ (ਪ੍ਰਭੂ ਤੋਂ) ਸਹਾਇਤਾ ਮੰਗਦੇ ਰਿਹਾ ਕਰੋ। ਬੇਸ਼ੱਕ ਨਿਮਰਤਾ ਧਾਰਨ ਕਰਨ ਵਾਲਿਆਂ ਤੋਂ ਛੁੱਟ ਇਹ ਗੱਲਾਂ ਦੂਜਿਆਂ ਲਈ ਬਹੁਤ ਹੀ ਕਠਨ ਹਨ। ੪੬।

الَّذِيْنَ يَظُنُّوْنَ أَنَّهُمْ مُّلٰقُوْا رَبِّهِمْ وَأَنَّهُمْ إِلَيْهِ
رٰجِعُوْنَ ﴿٤٧﴾ ع

(ਓਹ ਨਿਮਰਤਾ ਧਾਰਨ ਕਰਨ ਵਾਲੇ) ਜਿਨ੍ਹਾਂ ਨੂੰ ਇਹ ਵਿਸ਼ਵਾਸ[1] ਹੈ ਕਿ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਮਿਲਣ ਵਾਲੇ ਹਨ ਅਤੇ ਜਿਨ੍ਹਾਂ ਨੂੰ ਇਹ ਵੀ ਭਰੋਸਾ ਹੈ ਕਿ ਓਹ (ਆਪਣੇ ਪ੍ਰਭੂ ਦੀ) ਹਜ਼ੂਰੀ ਪਰਤਣ ਵਾਲੇ ਹਨ। ੪੭। (ਰਕੂਅ ੫)

يٰبَنِيْٓ إِسْرَآءِيْلَ اذْكُرُوْا نِعْمَتِيَ الَّتِيْٓ أَنْعَمْتُ عَلَيْكُمْ
وَأَنِّيْ فَضَّلْتُكُمْ عَلَى الْعٰلَمِيْنَ ﴿٤٨﴾

ਹੇ ਇਸਰਾਈਲ ਕੁਲ ਦੇ ਲੋਕੋ ! ਮੇਰੇ ਓਹਨਾਂ ਉਪਕਾਰਾਂ ਨੂੰ ਯਾਦ ਕਰੋ, ਜੋ ਮੈਂ ਤੁਹਾਡੇ ਤੇ ਕੀਤੇ ਸਨ, ਅਰਥਾਤ ਮੈਂ ਤੁਹਾਨੂੰ ਸਾਰੇ ਜਹਾਨਾਂ ਤੇ ਵਿਸ਼ੇਸ਼ਤਾ ਦਿੱਤੀ ਸੀ। ੪੮।

وَاتَّقُوْا يَوْمًا لَّا تَجْزِيْ نَفْسٌ عَنْ نَّفْسٍ شَيْـًٔا وَّلَا
يُقْبَلُ مِنْهَا شَفَاعَةٌ وَّلَا يُؤْخَذُ مِنْهَا عَدْلٌ وَّلَا هُمْ
يُنْصَرُوْنَ ﴿٤٩﴾

ਅਤੇ ਉਸ ਦਿਨ ਤੋਂ ਡਰਦੇ ਰਹੋ (ਜਦ) ਕੋਈ ਵਿਅਕਤੀ ਕਿਸੇ ਦੂਜੇ ਦੀ ਉਤਰ-ਅਧਿਕਾਰੀ ਨਹੀਂ ਬਣ ਸਕੇਗੀ ਅਤੇ ਨਾ ਓਹਨਾਂ ਬਾਰੇ ਕਿਸੇ ਦੀ ਕੋਈ ਸਿਫ਼ਾਰਸ਼ ਹੀ ਪਰਵਾਨ ਹੋਵੇਗੀ, ਅਰਥਾਤ ਨਾ ਓਹਨਾਂ ਤੋਂ ਕੋਈ ਵਟਾਂਦਰਾ ਲਿਆ ਜਾਏਗਾ ਤੇ ਨਾ ਹੀ ਓਹਨਾਂ ਨੂੰ ਕੋਈ ਸਹਾਇਤਾ ਦਿੱਤੀ ਜਾਵੇਗੀ। ੪੯।

---

[1] "ਜ਼ੱਨ" ਪਦ ਦੇ ਅਰਥ ਕੋਸ਼ਾਂ ਵਿਚ ਯਕੀਨ ਤੇ ਭਰੋਸੇ ਦੇ ਵੀ ਹਨ। ਅਸੀਂ ਵੀ ਆਪਣੇ ਅਰਥਾਂ ਵਿਚ ਇਸੇ ਨੂੰ ਹੀ ਮੁਖ ਰੱਖਿਆ ਹੈ।

وَإِذْ نَجَّيْنَٰكُم مِّنْ ءَالِ فِرْعَوْنَ يَسُومُونَكُمْ سُوٓءَ ٱلْعَذَابِ
يُذَبِّحُونَ أَبْنَآءَكُمْ وَيَسْتَحْيُونَ نِسَآءَكُمْ ۚ وَفِى ذَٰلِكُم
بَلَآءٌ مِّن رَّبِّكُمْ عَظِيمٌ ﴿٥٠﴾

ਅਤੇ ਉਸ ਸਮੇਂ ਨੂੰ ਵੀ ਯਾਦ ਕਰੋ ਕਿ ਜਦ ਅਸੀਂ ਤੁਹਾਨੂੰ ਫਿਰਾਊਨ ਦੀ ਜਾਤੀ ਤੋਂ (ਇਸ ਅਵਸਥਾ ਵਿਚ) ਛੁਟਕਾਰਾ ਦੁਆਇਆ ਸੀ ਕਿ ਉਹ ਤੁਹਾਨੂੰ ਵੱਡਾ ਕਸ਼ਟ ਦਿੰਦੀ ਸੀ, ਅਰਥਾਤ ਤੁਹਾਡੇ ਪੁੱਤਰਾਂ ਨੂੰ (ਚੁਣ ਚੁਣ ਕੇ) ਮਾਰਦੀ ਸੀ ਤੇ ਤੁਹਾਡੀਆਂ ਤੀਵੀਆਂ ਨੂੰ ਜੀਉਂਦਿਆਂ ਰੱਖਦੀ ਸੀ। ਇਹ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਵੱਡੀ ਕਰੜੀ ਪਰਖ ਸੀ। ੫੦।

وَإِذْ فَرَقْنَا بِكُمُ ٱلْبَحْرَ فَأَنجَيْنَٰكُمْ وَأَغْرَقْنَآ ءَالَ فِرْعَوْنَ
وَأَنتُمْ تَنظُرُونَ ﴿٥١﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਤੁਹਾਡੇ ਲਈ ਸਮੁੰਦਰ ਚੀਰਿਆ ਸੀ[1] ਤੇ ਤੁਹਾਨੂੰ ਛੁਟਕਾਰਾ ਦੁਆਇਆ ਸੀ, ਅਰਥਾਤ ਤੁਹਾਡੇ ਵੇਖਦਿਆਂ ਵੇਖਦਿਆਂ (ਹੀ) ਫਿਰਾਊਨ ਦੀ ਜਾਤੀ ਡੁਬ ਦਿੱਤੀ ਸੀ। ੫੧।

وَإِذْ وَٰعَدْنَا مُوسَىٰٓ أَرْبَعِينَ لَيْلَةً ثُمَّ ٱتَّخَذْتُمُ ٱلْعِجْلَ
مِنۢ بَعْدِهِۦ وَأَنتُمْ ظَٰلِمُونَ ﴿٥٢﴾

ਅਤੇ (ਉਹ ਸਮਾਂ ਵੀ ਚੇਤੇ ਕਰੋ) ਜਦ ਕਿ ਅਸੀਂ ਮੂਸਾ ਤੋਂ ੪੦ ਰਾਤਾਂ ਦਾ ਪ੍ਰਣ ਲਿਆ ਸੀ, ਪਰ ਤੁਸੀਂ ਉਸ ਦੇ ਮਗਰੋਂ ਅਨਰਥ ਮਾਰ ਕੇ ਇਕ ਵੱਛਾ (ਆਪਣਾ ਇਸ਼ਟ-ਦੇਵ) ਥਾਪ ਲਿਆ ਸੀ। ੫੨।

ثُمَّ عَفَوْنَا عَنكُم مِّنۢ بَعْدِ ذَٰلِكَ لَعَلَّكُمْ تَشْكُرُونَ ﴿٥٣﴾

ਅਸੀਂ ਮੁੜ ਤੁਹਾਨੂੰ ਬਖ਼ਸ਼ ਦਿੱਤਾ ਸੀ, ਤਾਂ ਜੁ ਤੁਸੀਂ ਧੰਨਵਾਦੀ ਬਣ ਜਾਓ। ੫੩।

وَإِذْ ءَاتَيْنَا مُوسَى ٱلْكِتَٰبَ وَٱلْفُرْقَانَ لَعَلَّكُمْ تَهْتَدُونَ ﴿٥٤﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਮੂਸਾ ਨੂੰ ਪੁਸਤਕ (ਤੌਰੇਤ) ਤੇ ਫ਼ੁਰਕਾਨ (ਸੱਚ ਝੂਠ ਦਾ ਨਿਰਣਾ ਕਰਨ ਵਾਲੇ ਚਮਤਕਾਰ) ਦਿੱਤੇ ਸਨ; ਤਾਂ ਜੁ ਤੁਸੀਂ ਸੁਮਾਰਗ ਵਲ ਲਗ ਜਾਓ। ੫੪।

---

[1]ਉਸ ਸਮੇਂ ਜੁਆਰ-ਭਾਟੇ ਦੇ ਨੇਮ ਅਨੁਸਾਰ ਸਮੁੰਦਰ ਦਾ ਪਾਣੀ ਪਿੱਛੇ ਹਟ ਗਿਆ ਸੀ ਤੇ ਮੂਸਾ ਜੀ ਦੀ ਜਾਤੀ ਬਚ ਕੇ ਪਾਰ ਹੋ ਗਈ ਸੀ। ਪਰ ਫ਼ਿਰਾਊਨ ਦੀ ਸੈਨਾ ਦੇ ਆਉਣ ਤੇ ਪਾਣੀ ਦੇ ਪਰਤਣ ਦਾ ਸਮਾਂ ਆ ਗਿਆ ਸੀ ਤੇ ਇਸ ਤਰ੍ਹਾਂ ਸਾਰੇ ਫ਼ਿਰਾਊਨੀ ਡੁਬ ਗਏ ਸਨ। ਚੂੰਕਿ ਜੁਆਰ-ਭਾਟਾ ਪ੍ਰਭੂ ਦੇ ਨੀਅਤ ਕੀਤੇ ਨੇਮਾਂ ਅਨੁਸਾਰ ਆਉਂਦਾ ਹੈ ਤੇ ਪ੍ਰਭੂ ਹੀ ਮੂਸਾ ਤੇ ਫ਼ਿਰਾਊਨ ਨੂੰ ਉਸ ਸਮੇਂ ਸਮੁੰਦਰ ਵਲ ਲੈ ਗਿਆ ਸੀ, ਜਦ ਕਿ ਜੁਆਰ-ਭਾਟੇ ਦਾ ਪ੍ਰਭਾਵ ਪ੍ਰਭੂ ਦੀ ਇੱਛਾ ਅਨੁਸਾਰ ਮੂਸਾ ਜੀ ਤੇ ਫਿਰਾਊਨ ਤੇ ਹੋ ਸਕਦਾ ਸੀ; ਇਸੇ ਵਾਸਤੇ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ ਅਸੀਂ ਸਮੁੰਦਰ ਨੂੰ ਚੀਰ ਕੇ ਤੁਹਾਨੂੰ ਬਚਾਇਆ ਸੀ।

وَاِذْ قَالَ مُوْسٰى لِقَوْمِهٖ يٰقَوْمِ اِنَّكُمْ ظَلَمْتُمْ اَنْفُسَكُمْ
بِاتِّخَاذِكُمُ الْعِجْلَ فَتُوْبُوْٓا اِلٰى بَارِىِٕكُمْ فَاقْتُلُوْٓا اَنْفُسَكُمْ ؕ
ذٰلِكُمْ خَيْرٌ لَّكُمْ عِنْدَ بَارِىِٕكُمْ ؕ فَتَابَ عَلَيْكُمْ ؕ اِنَّهٗ هُوَ
التَّوَّابُ الرَّحِيْمُ ﴿۵۴﴾

**ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਮੂਸਾ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਕੁਲ ਦੇ ਲੋਕੋ ! ਤੁਸੀਂ ਇਹ ਵੱਛਾ (ਆਪਣਾ ਇਸ਼ਟ-ਦੇਵ) ਥਾਪ ਕੇ ਨਿਰਸੰਦੇਹ ਆਪਣੇ ਆਪ ਤੇ ਵੱਡਾ ਜ਼ੁਲਮ ਕਮਾਇਆ ਹੈ। ਸੋ ਹੁਣ ਤੁਸੀਂ (ਆਪਣੇ) ਸਾਜਨਹਾਰ (ਪ੍ਰਭੂ) ਵਲ ਝੁਕ ਜਾਓ, ਅਰਥਾਤ ਤੁਸੀਂ (ਆਪਣੇ ਮਨਾਂ ਨੂੰ) ਮਾਰੋ[1]। ਇਹ ਗੱਲ ਤੁਹਾਡੇ ਸਾਜਨਹਾਰ (ਪ੍ਰਭੂ) ਦੇ ਨੇੜੇ ਤੁਹਾਡੇ ਹੱਕ ਵਿਚ ਵੱਡੀ ਗੁਣਕਾਰੀ ਹੈ। (ਜਦ ਤੁਸੀਂ ਇਹ ਕਰੋਗੇ) ਤਾਂ ਉਹ ਤੁਹਾਡੇ ਵਲ ਮਿਹਰ ਦੀ ਨਜ਼ਰ ਕਰੇਗਾ। ਬੇਸ਼ੱਕ ਉਹ (ਆਪਣੇ ਬੰਦਿਆਂ ਵਲ) ਮਿਹਰ ਦੀ ਨਜ਼ਰ ਕਰਨ ਵਾਲਾ ਵੱਡਾ ਮਿਹਰਬਾਨ ਹੈ। ੫੫।**

وَاِذْ قُلْتُمْ يٰمُوْسٰى لَنْ نُّؤْمِنَ لَكَ حَتّٰى نَرَى اللّٰهَ جَهْرَةً
فَاَخَذَتْكُمُ الصّٰعِقَةُ وَاَنْتُمْ تَنْظُرُوْنَ ﴿۵۵﴾

**ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਤੁਸੀਂ ਮੂਸਾ ਨੂੰ ਇਹ ਕਿਹਾ ਸੀ ਕਿ ਅਸੀਂ ਤੇਰੀ (ਕੋਈ) ਗੱਲ ਨਹੀਂ ਮੰਨਾਂਗੇ, ਜਦ ਤਕ ਕਿ ਅਸੀਂ ਅੱਲਾਹ ਨੂੰ ਆਪਣੀ ਅੱਖੀਂ ਆਪਣੇ ਸਾਹਮਣੇ ਨਾ ਵੇਖ ਲਈਏ। ਇਸ ਤੇ ਇਕ ਘੋਰ ਕਸ਼ਟ ਨੇ ਤੁਹਾਨੂੰ ਘੇਰ ਲਿਆ ਸੀ ਤੇ ਤੁਸੀਂ (ਆਪਣੀ ਅੱਖੀਂ ਇਸ ਕਰਤੂਤ ਦਾ ਅੰਤ) ਵੇਖ ਰਹੇ ਸੀ। ੫੬।**

ثُمَّ بَعَثْنٰكُمْ مِّنْۢ بَعْدِ مَوْتِكُمْ لَعَلَّكُمْ تَشْكُرُوْنَ ﴿۵۶﴾

**ਫੇਰ ਅਸੀਂ ਤੁਹਾਨੂੰ ਤੁਹਾਡੀ ਇਸ ਤਬਾਹੀ ਤੇ ਬਰਬਾਦੀ ਮਗਰੋਂ ਮੁੜ ਸੁਰਜੀਤ ਕਰ ਦਿੱਤਾ ਸੀ;[2] ਤਾਂ ਜੁ ਤੁਸੀਂ ਧੰਨਵਾਦੀ ਹੋ ਸਕੋ। ੫੭।**

---

[1]ਬਾਈਬਲ ਤੋਂ ਇਹ ਵਿਦਤ ਹੁੰਦਾ ਹੈ ਕਿ ਇਸਰਾਈਲ ਕੁਲ ਦੇ ਲੋਕਾਂ ਨੂੰ ਇਹ ਹੁਕਮ ਦਿੱਤਾ ਗਿਆ ਸੀ ਕਿ ਹਰੇਕ ਭਰਾ ਆਪਣੇ ਭਰਾ ਨੂੰ; ਹਰੇਕ ਮਿੱਤਰ ਆਪਣੇ ਮਿੱਤਰ ਨੂੰ ਤੇ ਹਰੇਕ ਗਵਾਂਢੀ ਆਪਣੇ ਗਵਾਂਢੀ ਨੂੰ ਕਤਲ ਕਰੇ। ਸੋ ਬਾਈਬਲ ਦੇ ਕਥਨ ਅਨੁਸਾਰ ਉਸ ਦਿਨ ਤਿੰਨ ਹਜ਼ਾਰ ਬੰਦੇ ਮਾਰੇ ਗਏ ਸਨ। (ਵੇਖੋ ਖ਼ਰੂਜ ਬਾਬ ੩੨ ਆਇਤ ੨੭ ਤੇ ੨੮) ਪਰ ਚੂੰਕਿ ਤੌਰੈਤ ਦੀ ਇਹ ਸਿੱਖਿਆ ਹੈ ਕਿ ਕਿਸੇ ਸੱਜਣ ਨੂੰ—ਇਸ ਤੋਂ ਛੁੱਟ ਕਿ ਉਸ ਨੇ ਕਿਸੇ ਹੋਰ ਨੂੰ ਕਤਲ ਕੀਤਾ ਹੋਵੇ, ਜਾਨੋਂ ਮਾਰਨਾ ਅਯੋਗ ਹੈ; ਇਸ ਲਈ ਇਸ ਦਾ ਇਹ ਭਾਵ ਠੀਕ ਨਹੀਂ ਹੋਵੇਗਾ। ਇਸ ਦੇ ਟਾਕਰੇ ਤੇ ਕਈ ਭਾਸ਼ਕਾਰਾਂ ਨੇ ਇਸ ਦੇ ਅੱਖਰੀ ਅਰਥ ਹੀ ਕੀਤੇ ਹਨ ਤੇ ਇਹ ਲਿਖਿਆ ਹੈ ਕਿ ਹਰੇਕ ਪ੍ਰਾਣੀ ਆਤਮਘਾਤ ਕਰੇ, ਪਰ ਆਤਮਘਾਤ ਕਰਨਾ ਵੀ ਯੋਗ ਨਹੀਂ; ਇਸ ਲਈ ਏਹੋ ਹੀ ਗੱਲ ਠੀਕ ਹੈ ਕਿ ਇਸ ਸਾਰੀ ਘਟਨਾ ਨੂੰ ਅਸੀਂ ਇਕ ਅਲੰਕਾਰ ਸਮਝੀਏ ਤੇ ਇਸ ਦਾ ਇਹ ਭਾਵ ਲਈਏ ਕਿ ਆਪਣੇ ਮਨਾਂ ਦੀਆਂ ਗੰਦੀਆਂ ਵਾਸ਼ਨਾਵਾਂ ਨੂੰ ਨੇਕੀ ਤੇ ਭਲਾਈ ਦੁਆਰਾ ਮਾਰੋ, ਅਰਥਾਤ ਆਪਣੇ ਮਨਾਂ ਨੂੰ ਮਾਰੋ।

ਸੋ ਸਾਡੇ ਇਹ ਅਰਥ ਹੀ ਠੀਕ ਹਨ ਕਿ ਇਸ ਵਿਚ ਓਹਨਾਂ ਨੂੰ ਆਪਣੇ ਮਨ ਮਾਰਨ ਦੀ ਸਿੱਖਿਆ ਦਿੱਤੀ ਗਈ ਸੀ।

[2]"ਸੁੰਮਾ ਬਅੱਸਨਾਕੁਮ ਮਿੰਬਾਦਿ ਮੌਤਿਕੁਮ" ਅਰਥਾਤ ਅਸੀਂ ਤੁਹਾਡੀ ਸ਼ਰਧਾ ਵਿਚ ਵਾਧਾ ਕਰ ਕੇ ਤੁਹਾਡੀ ਸੰਤਾਨ ਨੂੰ ਤਰੱਕੀ ਦੇ ਕੇ ਤੁਹਾਨੂੰ ਮਜ਼ਬੂਤ ਕਰ ਦਿੱਤਾ ਸੀ।

وَظَلَّلْنَا عَلَيْكُمُ الْغَمَامَ وَأَنزَلْنَا عَلَيْكُمُ الْمَنَّ وَالسَّلْوَىٰ كُلُوا مِن طَيِّبَاتِ مَا رَزَقْنَاكُمْ وَمَا ظَلَمُونَا وَلَٰكِن كَانُوا أَنفُسَهُمْ يَظْلِمُونَ ۝

ਅਤੇ ਅਸੀਂ ਤੁਹਾਡੇ ਤੇ ਸੰਘਣੇ ਬੱਦਲਾਂ ਦਾ ਪ੍ਰਛਾਵਾਂ ਕੀਤਾ ਸੀ। ਤੁਹਾਡੇ ਲਈ "ਮੰਨ"[1] ਤੇ "ਸਲਵਾ"[2] ਉਤਾਰਿਆ ਸੀ; (ਤੇ ਇਹ ਕਿਹਾ ਸੀ ਕਿ) ਤੁਸੀਂ ਓਹਨਾਂ ਸਾਫ਼-ਸੁਥਰੀਆਂ ਚੀਜ਼ਾਂ ਵਿੱਚੋਂ ਛਕੋ, ਜੋ ਅਸੀਂ ਤੁਹਾਨੂੰ ਦਿੱਤੀਆਂ ਹਨ, ਪਰ ਓਹਨਾਂ ਨੇ (ਸਾਡੀ ਇਹ ਆਗਿਆ ਭੰਗ ਕਰ ਕੇ) ਸਾਡਾ ਕੁਝ ਨਹੀਂ ਵਿਗਾੜਿਆ ਸੀ; ਸਗੋਂ ਆਪਣਾ ਹੀ ਹਾਣ ਕੀਤਾ ਸੀ। ੫੮।

وَإِذْ قُلْنَا ادْخُلُوا هَٰذِهِ الْقَرْيَةَ فَكُلُوا مِنْهَا حَيْثُ شِئْتُمْ رَغَدًا وَادْخُلُوا الْبَابَ سُجَّدًا وَقُولُوا حِطَّةٌ نَّغْفِرْ لَكُمْ خَطَايَاكُمْ ۚ وَسَنَزِيدُ الْمُحْسِنِينَ ۝

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਇਹ ਕਿਹਾ ਸੀ ਕਿ ਇਸ ਨਗਰੀ[3] ਵਿਚ ਚਲੇ ਜਾਓ ਅਤੇ ਜਿੱਥੋਂ ਚਾਹੋ, ਖੁਲ੍ਹੇ ਹੱਥੀਂ ਛਕੋ ਤੇ ਇਸ ਦੇ ਦਰਵਾਜ਼ੇ ਵਿੱਚੋਂ ਸਾਡੀ ਆਗਿਆ ਦਾ ਪਾਲਣ ਕਰਦੇ ਹੋਏ, ਲੰਘੋ, ਅਰਥਾਤ ਇਹ ਕਹਿੰਦੇ ਹੋਏ ਜਾਓ ਕਿ (ਅਸੀਂ ਆਪਣਾ) ਭਾਰ ਹੌਲਾ[4] ਹੋਣ ਦੀ ਅਰਦਾਸ (ਕਰਦੇ ਹਾਂ।) ਅਸੀਂ ਤੁਹਾਡੀਆਂ ਸਾਰੀਆਂ ਭੁੱਲਾਂ-ਚੁੱਕਾਂ ਮਾਫ਼ ਕਰ ਦਿਆਂਗੇ ਅਤੇ ਪਰ-ਉਪਕਾਰੀਆਂ ਨੂੰ ਅਸੀਂ ਜ਼ਰੂਰ ਵਧਾਵਾਂਗੇ। ੫੯।

---

[1]"ਮੰਨ" ਹਰੇਕ ਉਸ ਵਸਤੂ ਨੂੰ ਆਖਦੇ ਹਨ, ਜੋ ਪ੍ਰਭੂ ਕਿਸੇ ਨੂੰ ਬਿਨਾ ਕਿਸੇ ਘਾਲਣਾ ਦੇ ਦੇਵੇ। ਇਹ ਇਕ ਖਾਣ ਵਾਲੀ ਮਿੱਠੀ ਚੀਜ਼ ਵੀ ਹੈ, ਜੋ ਅਕਾਸ਼ ਤੋਂ ਤਰੇਲ ਦੇ ਤੁਪਕਿਆਂ ਨਾਲ ਰੁੱਖਾਂ ਤੇ ਪੱਥਰਾਂ ਆਦਿ ਉੱਤੇ ਡਿਗਦੀ ਹੈ। ਪਹਿਲਾਂ ਇਹ ਸ਼ਹਿਦ ਵਾਂਗ ਗਾੜ੍ਹੀ ਹੁੰਦੀ ਹੈ ਫੇਰ ਸੁਕ ਕੇ ਤੁੰਜਬੀਨ ਜਾਂ ਬਹੁਲੀ ਵਾਂਗ ਗੋਂਦ ਦਾ ਰੂਪ ਧਾਰਨ ਕਰ ਲੈਂਦੀ ਹੈ। ਇਕ ਹਦੀਸ ਵਿਚ ਵਰਣਨ ਹੈ ਕਿ ਖੁੰਭ ਵੀ ਮੰਨ ਹੈ।

[2]"ਸਲਵਾ" ਹਰੇਕ ਉਸ ਚੀਜ਼ ਨੂੰ ਆਖਦੇ ਹਨ ਕਿ ਜੋ ਤ੍ਰਿਪਤੀ ਦਾ ਸਾਧਨ ਬਣੇ। ਇਸ ਤੋਂ ਬਿਨਾਂ "ਬਟੇਰੇ" ਵਰਗੇ ਇਕ ਚਿੱਟੇ ਪੰਛੀ ਦਾ ਨਾਂ ਵੀ "ਸਲਵਾ" ਹੈ। "ਮੰਨ" ਤੇ "ਸਲਵਾ" ਵਾਸਤਵ ਵਿਚ ਉਹ ਭੋਜਨ ਸੀ, ਜੋ ਇਸਰਾਈਲ ਕੁਲ ਦੇ ਲੋਕਾਂ ਨੂੰ ਫ਼ਿਰਊਨ ਦੀ ਗ਼ੁਲਾਮੀ ਤੋਂ ਛੁਟਕਾਰਾ ਮਿਲਣ ਤੇ "ਸਨਾ" ਨਾਂ ਦੇ ਜੰਗਲ ਵਿਚ ਡੇਰੇ ਲਾਉਣ ਸਮੇਂ ਪ੍ਰਾਪਤ ਹੋਇਆ ਸੀ।

[3]ਇਸਰਾਈਲ ਕੁਲ ਦੇ ਲੋਕ ਜਦ "ਸਨਾ" ਦੇ ਜੰਗਲ ਵਿੱਚੋਂ ਲੰਘ ਕੇ ਕਿਨਆਨ ਵਲ ਜਾ ਰਹੇ ਸਨ, ਤਾਂ ਰਾਹ ਵਿਚ ਓਹ ਕਈ ਥਾਈਂ ਓਹਨਾਂ ਕਬੀਲਿਆਂ ਵਿੱਚੋਂ ਦੀ ਲੰਘੇ ਸਨ, ਜਿਨ੍ਹਾਂ ਨੇ ਜੰਗਲ ਵਿਚ ਹੀ ਕਈ ਪਿੰਡ ਤੇ ਨਗਰ ਵਸਾਏ ਹੋਏ ਸਨ। ਇਸਰਾਈਲ ਕੁਲ ਦੇ ਲੋਕਾਂ ਨੂੰ ਉਦਾਸੀ ਤੇ ਥਕਾਣ ਦੂਰ ਕਰਨ ਵਾਸਤੇ ਓਹਨਾਂ ਨਗਰਾਂ ਵਿਚ ਥੋੜ੍ਹਾ ਥੋੜ੍ਹਾ ਸਮਾਂ ਬਤੀਤ ਕਰਨ ਦੀ ਆਗਿਆ ਮਿਲ ਜਾਂਦੀ ਸੀ। ਅਜੇਹੇ ਹੀ ਨਗਰਾਂ ਵਿੱਚੋਂ ਕਿਸੇ ਇਕ ਦਾ ਇੱਥੇ ਵਰਣਨ ਹੈ।

[4]"ਹਿੱਤਾਤੁਨ" ਦਾ ਧਾਤੂ ਹੱਤਾ ਹੈ। ਇਸ ਦੇ ਅਰਥ ਡੇਗਣ ਦੇ ਹਨ; ਇਸ ਲਈ ਅਸੀਂ ਇਸ ਦਾ ਅਰਥ ਇਹ ਕੀਤਾ ਹੈ ਕਿ ਅਸੀਂ ਭਾਰ ਹੌਲਾ ਹੋਣ ਦੀ ਅਰਦਾਸ ਕਰਦੇ ਹਾਂ; ਅਰਥਾਤ ਸਾਡੇ ਪਾਪਾਂ ਦਾ ਭਾਰ ਹੌਲਾ ਹੋ ਜਾਏ।

فَبَدَّلَ الَّذِيْنَ ظَلَمُوْا قَوْلًا غَيْرَ الَّذِيْ قِيْلَ لَهُمْ فَاَنْزَلْنَا عَلَى الَّذِيْنَ ظَلَمُوْا رِجْزًا مِّنَ السَّمَآءِ بِمَا كَانُوْا يَفْسُقُوْنَ ۝٦٠ ع

ਪਰ (ਓਹਨਾਂ ਦੀ ਸ਼ਰਾਰਤ ਵੇਖੋ ਕਿ) ਓਹਨਾਂ ਜ਼ਾਲਮਾਂ ਨੇ—ਜੋ ਓਹਨਾਂ ਨੂੰ ਕਿਹਾ ਗਿਆ ਸੀ, ਉਸ ਦੇ ਵਿਰੁਧ ਇਕ ਹੋਰ ਹੀ ਗੱਲ ਬਦਲਾ[1] (ਕੇ ਕਹਿਣੀ ਸ਼ੁਰੂ ਕਰ) ਦਿੱਤੀ ਸੀ। ਇਸ ਦੇ ਸਿੱਟੇ ਵਿਚ ਅਸੀਂ ਓਹਨਾਂ ਜ਼ਾਲਮਾਂ ਨੂੰ ਓਹਨਾਂ ਦੇ ਮਨਮੁਖ ਹੋਣ ਸਦਕਾ ਅਕਾਸ਼ ਦੁਆਰਾ ਦੰਡ ਦਿੱਤਾ ਸੀ। ੬੦। (ਰਕੂਅ ੬)

وَاِذِ اسْتَسْقٰى مُوْسٰى لِقَوْمِهٖ فَقُلْنَا اضْرِبْ بِّعَصَاكَ الْحَجَرَ ۭ فَانْفَجَرَتْ مِنْهُ اثْنَتَا عَشْرَةَ عَيْنًا ۭ قَدْ عَلِمَ كُلُّ اُنَاسٍ مَّشْرَبَهُمْ ۭ كُلُوْا وَاشْرَبُوْا مِنْ رِّزْقِ اللّٰهِ وَلَا تَعْثَوْا فِى الْاَرْضِ مُفْسِدِيْنَ ۝٦١

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਮੂਸਾ ਨੇ ਆਪਣੀ ਜ਼ਾਤੀ ਲਈ ਪਾਣੀ ਮੰਗਿਆ ਸੀ ਤੇ ਅਸੀਂ ਇਹ ਕਿਹਾ ਸੀ ਕਿ (ਤੂੰ) ਆਪਣਾ ਸੋਟਾ ਅਮਕੇ[2] ਪੱਥਰ ਤੇ ਮਾਰ। (ਇਸ ਤੇ) ਉਸ ਤੋਂ ਬਾਰਾਂ ਸੋਮੇ ਫੁਟ ਪਏ ਸਨ। ਹਰੇਕ ਨੇ ਆਪੋ ਆਪਣਾ ਪੱਤਣ ਪਛਾਣ ਲਿਆ ਸੀ। (ਤਦ ਓਹਨਾਂ ਨੂੰ ਇਹ ਕਿਹਾ ਗਿਆ ਸੀ ਕਿ) ਅੱਲਾਹ ਦੇ ਦਿੱਤੇ ਰਿਜ਼ਕ ਵਿੱਚੋਂ ਖਾਓ, ਪੀਓ, ਪਰ ਫ਼ਸਾਦੀ ਬਣ ਕੇ ਦੇਸ ਵਿਚ ਉਪੱਦਰ ਨਾ ਮਚਾਓ। ੬੧।

وَاِذْ قُلْتُمْ يٰمُوْسٰى لَنْ نَّصْبِرَ عَلٰى طَعَامٍ وَّاحِدٍ فَادْعُ لَنَا رَبَّكَ يُخْرِجْ لَنَا مِمَّا تُنْۢبِتُ الْاَرْضُ مِنْۢ بَقْلِهَا وَقِثَّاۗىِٕهَا وَفُوْمِهَا وَعَدَسِهَا وَبَصَلِهَا ۭ قَالَ اَتَسْتَبْدِلُوْنَ الَّذِيْ هُوَ اَدْنٰى بِالَّذِيْ هُوَ خَيْرٌ ۭ اِهْبِطُوْا مِصْرًا فَاِنَّ لَكُمْ مَّا سَاَلْتُمْ ۭ وَضُرِبَتْ عَلَيْهِمُ الذِّلَّةُ وَالْمَسْكَنَةُ

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਤੁਸੀਂ ਇਹ ਕਿਹਾ ਸੀ ਕਿ ਹੇ ਮੂਸਾ! ਅਸੀਂ ਇੱਕੋ ਖਾਣੇ ਤੇ ਸੰਤੁਸ਼ਟ ਨਹੀਂ ਹਾਂ; ਇਸ ਲਈ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਅਰਦਾਸ ਕਰ ਕਿ ਉਹ ਸਾਨੂੰ ਧਰਤੀ ਵਿੱਚੋਂ ਉਗਣ ਵਾਲੀਆਂ ਚੀਜ਼ਾਂ ਬਖਸ਼ੇ ਅਤੇ ਸਬਜ਼ੀਆਂ, ਕਕੜੀਆਂ, ਕਣਕ, ਮਸਰ ਤੇ ਗੰਢੇ (ਆਦਿ ਇਸ ਤੇ ਪ੍ਰਭੂ ਨੇ) ਇਹ ਕਿਹਾ ਸੀ ਕਿ ਕੀ ਤੁਸੀਂ ਵਧੀਆ ਚੀਜ਼ਾਂ ਦਾ ਤਿਆਗ ਕਰ ਕੇ ਨਗੂਣੀਆਂ ਚੀਜ਼ਾਂ ਦੇ ਚਾਹਵਾਨ ਹੋ? (ਜੇ ਇਹ ਠੀਕ ਹੈ, ਤਾਂ) ਕਿਸੇ ਨਗਰ ਵਿਚ ਚਲੇ ਜਾਓ। ਉੱਥੇ ਤੁਹਾਨੂੰ ਇਹ ਸਭ ਕੁਝ ਮਿਲ ਜਾਏਗਾ, ਜੋ ਤੁਸੀਂ ਮੰਗਦੇ ਹੋ। (ਤਾਂ) ਓਹ ਸਦਾ ਲਈ ਹੀਣੇ ਤੇ ਪ੍ਰਾਧੀਨ ਕਰ ਦਿੱਤੇ ਗਏ ਸਨ,

---

[1]ਭਾਸ਼ਕਾਰਾਂ ਦਾ ਕਥਨ ਹੈ ਕਿ ਓਹਨਾਂ "ਹਿਨਤਤੁਨ" (ਕਣਕ) ਆਖਣਾ ਅਰੰਭ ਦਿੱਤਾ ਸੀ। ਪਰ ਅਜਿਹੀ ਵਿਆਖਿਆ ਦੀ ਕੋਈ ਲੋੜ ਨਹੀਂ। ਸ਼ਰਾਰਤੀ ਲੋਕ ਹਾਸਾ ਮਸਖਰੀ ਕਰਨ ਲਈ ਕਈ ਪਦ ਜਾਣ ਬੁਝ ਕੇ ਵਿਗਾੜ ਦਿਆ ਕਰਦੇ ਹਨ।

[2]"ਇਜ਼ਰਿਬ ਬਿਅਸਾਕੱਲ ਹਜਰ" ਇਸ ਥਾਂ "ਅਲਹਜਰ" ਹੈ ਤੇ "ਅਲ" ਦਾ ਅਰਥ ਖ਼ਾਸ ਚੀਜ਼ ਹੁੰਦਾ ਹੈ। ਸੋ ਇਸ ਆਇਤ ਦਾ ਠੀਕ ਅਰਥ ਇਹ ਨਹੀਂ ਕਿ ਪੱਥਰ ਤੇ ਮਾਰ; ਸਗੋਂ ਇਹ ਹੈ ਕਿ ਅਮਕੇ ਪੱਥਰ ਤੇ ਮਾਰ।

وَبَآءُوْ بِغَضَبٍ مِّنَ اللّٰهِ ذٰلِكَ بِاَنَّهُمْ كَانُوْا يَكْفُرُوْنَ بِاٰيٰتِ اللّٰهِ وَيَقْتُلُوْنَ النَّبِيّٖنَ بِغَيْرِ الْحَقِّ ذٰلِكَ بِمَا عَصَوْا وَّكَانُوْا يَعْتَدُوْنَ ۝ ع

ਅਰਥਾਤ ਓਹ ਅੱਲਾਹ ਦੀ ਕਰੋਪੀ ਦੇ ਭਾਗੀ ਬਣ ਗਏ ਸਨ। ਇਹ ਇਸ ਲਈ ਹੋਇਆ ਸੀ ਕਿ ਓਹ ਅੱਲਾਹ ਦੀਆਂ ਆਇਤਾਂ ਤੋਂ ਇਨਕਾਰੀ ਸਨ ਤੇ ਨਬੀਆਂ ਦਾ ਵੀ ਅਜਾਈਂ ਘਾਤ ਕਰਨਾ ਚਾਹੁੰਦੇ ਸਨ। (ਅਤੇ) ਇਹ ਪਾਪ ਓਹਨਾਂ ਵਿਚ ਮਨਮੁਖ ਹੋਣ ਤੇ ਹੱਦੋਂ ਵਧ ਜਾਣ ਕਰਕੇ (ਉਤਪੰਨ ਹੋ ਗਿਆ) ਸੀ। ੬੨। (ਰਕੂਅ ੭)

اِنَّ الَّذِيْنَ اٰمَنُوْا وَالَّذِيْنَ هَادُوْا وَالنَّصٰرٰى وَالصّٰبِـِٕيْنَ مَنْ اٰمَنَ بِاللّٰهِ وَالْيَوْمِ الْاٰخِرِ وَعَمِلَ صَالِحًا فَلَهُمْ اَجْرُهُمْ عِنْدَ رَبِّهِمْ ۚ وَلَا خَوْفٌ عَلَيْهِمْ وَلَا هُمْ يَحْزَنُوْنَ ۝

ਜੇਹੜੇ ਸ਼ਰਧਾਲੂ ਤੇ "ਯਹੂਦੀ" ਹਨ ਅਤੇ ਜੋ "ਈਸਾਈ" ਜਾਂ ਹੋਰ ਧਰਮਾਂ ਨਾਲ ਸੰਬੰਧਤ ਹਨ, ਓਹਨਾਂ ਵਿੱਚੋਂ ਜਿਹੜਾ ਵੀ (ਪ੍ਰਾਣੀ) ਅੱਲਾਹ ਤੇ ਕਿਆਮਤ ਉੱਤੇ ਪੂਰਨ ਵਿਸ਼ਵਾਸ ਰੱਖਦਾ ਹੈ ਅਤੇ ਸ਼ੁਭ ਕਰਮ ਵੀ ਕਰਦਾ ਹੈ, ਨਿਰਸੰਦੇਹ ਉਸ ਨੂੰ ਉਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਯਥਾਯੋਗ) ਫਲ ਮਿਲ਼ੇਗਾ ਤੇ ਉਸ ਨੂੰ (ਭਵਿੱਖਤ ਦੇ ਸੰਬੰਧ ਵਿਚ) ਕੋਈ ਵੀ ਸਹਿਮ ਨਹੀਂ ਹੋਵੇਗਾ ਤੇ ਨਾ ਉਹ (ਬੀਤੇ ਸਮੇਂ ਉੱਤੇ ਹੀ) ਚਿੰਤਾਤੁਰ ਹੋਵੇਗਾ। ੬੩।

وَاِذْ اَخَذْنَا مِيْثَاقَكُمْ وَرَفَعْنَا فَوْقَكُمُ الطُّوْرَ ۚ خُذُوْا مَآ اٰتَيْنٰكُمْ بِقُوَّةٍ وَّاذْكُرُوْا مَا فِيْهِ لَعَلَّكُمْ تَتَّقُوْنَ ۝

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਤੁਹਾਡੇ ਨਾਲ ਪੱਕਾ ਬਚਨ ਕੀਤਾ ਸੀ ਤੇ ਤੁਹਾਡੇ ਉੱਤੇ ਤੂਰ (ਪਹਾੜ) ਨੂੰ ਉੱਚਾ ਕੀਤਾ ਸੀ।[1] (ਅਰਥਾਤ ਤੁਸੀਂ ਉਸ ਦੇ ਹੇਠਾਂ ਸਓ ਤੇ ਉਹ ਤੁਹਾਨੂੰ ਉੱਚਾ ਦਿਸਦਾ ਸੀ) ਤੇ ਇਹ (ਕਿਹਾ ਗਿਆ ਸੀ ਕਿ) ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਨੂੰ ਪੱਕਿਆਈ ਨਾਲ ਫੜ ਲਓ, ਅਰਥਾਤ ਜੋ ਕੁਝ ਇਸ ਵਿਚ ਹੈ, ਉਸ ਨੂੰ ਸਦਾ ਯਾਦ ਰੱਖੋ,[2] ਤਾਂ ਜੁ ਤੁਸੀਂ ਸੰਜਮੀ ਬਣ ਜਾਓ। ੬੪।

---

[1]ਤੁਹਾਨੂੰ ਪਹਾੜ ਦੇ ਦਾਮਨ ਵਿਚ ਖੜਾ ਕੀਤਾ ਗਿਆ ਸੀ। (ਖਰੂਜ ਬਾਬ ੧੯ ਆਇਤ ੧੮)

[2]"ਜ਼ਕਾਰਾਹੂ" ਦਾ ਅਰਥ ਹਿਫ਼ਜ਼ਾਹੂ ਫ਼ੀ ਜ਼ਿਹਨਿਹੀ ਹੈ, ਅਰਥਾਤ ਕਿਸੇ ਗੱਲ ਨੂੰ ਆਪਣੇ ਮਨ ਵਿਚ ਮਹਿਫ਼ੂਜ਼ ਕਰ ਲੈਣਾ। ਸੋ "ਵਜ਼ਕੁਰੂ" ਦਾ ਇਹ ਭਾਵ ਹੋਵੇਗਾ ਕਿ ਇਸ ਨੂੰ ਯਾਦ ਕਰ ਲਓ। ਸੁਰੱਖਿਅਤ ਕਰ ਲਓ।

ثُمَّ تَوَلَّيْتُمْ مِّنْ بَعْدِ ذٰلِكَ ۚ فَلَوْلَا فَضْلُ اللّٰهِ عَلَيْكُمْ وَرَحْمَتُهٗ لَكُنْتُمْ مِّنَ الْخٰسِرِيْنَ ﴿٦٤﴾

ਫੇਰ ਇਸ (ਸਪਸ਼ਟ ਸੁਮਾਰਗ ਦੇ ਮਿਲ ਜਾਣ) ਤੋਂ ਮਗਰੋਂ (ਵੀ) ਤੁਸੀਂ ਮੂੰਹ ਮੋੜ ਲਿਆ ਸੀ ਅਤੇ ਜੇ ਤੁਹਾਡੇ ਤੇ ਅੱਲਾਹ ਦੀ ਮਿਹਰ ਨਾ ਹੁੰਦੀ, ਤਾਂ ਤੁਸੀਂ ਜ਼ਰੂਰ ਹੀ ਘਾਟੇ ਵਿਚ ਰਹਿਣ ਵਾਲਿਆਂ ਨਾਲ ਜਾ ਰਲਦੇ । ੬੫ ।

وَلَقَدْ عَلِمْتُمُ الَّذِيْنَ اعْتَدَوْا مِنْكُمْ فِي السَّبْتِ فَقُلْنَا لَهُمْ كُوْنُوْا قِرَدَةً خٰسِـِٔيْنَ ﴿٦٥﴾

ਤੁਸੀਂ ਉਹਨਾਂ ਦੇ ਅੰਤ ਤੋਂ ਜਿਨ੍ਹਾਂ ਨੇ ਤੁਹਾਡੇ ਵਿੱਚੋਂ ਹੁੰਦਿਆਂ ਹੋਇਆਂ "ਸਬਤ" ਬਾਰੇ ਵਧੀਕੀ ਕੀਤੀ ਸੀ, ਜਾਣੂੰ ਹੋ ਗਏ ਹੋ । ਅਸੀਂ ਉਹਨਾਂ ਨੂੰ ਇਹ ਕਿਹਾ ਸੀ ਕਿ (ਜਾਓ) ਤੁਸੀਂ ਹੀਣੇ ਬਾਂਦਰ (ਵਰਗੇ) ਹੋ ਜਾਓ । ੬੬ ।

فَجَعَلْنٰهَا نَكَالًا لِّمَا بَيْنَ يَدَيْهَا وَمَا خَلْفَهَا وَمَوْعِظَةً لِّلْمُتَّقِيْنَ ﴿٦٦﴾

ਬਸ, ਅਸੀਂ ਇਸ (ਘਟਨਾ) ਨੂੰ ਉਹਨਾਂ (ਲੋਕਾਂ) ਵਾਸਤੇ ਜੋ (ਉਸ ਸਮੇਂ) ਮੌਜੂਦ ਸਨ ਤੇ ਮਗਰੋਂ ਆਉਣ ਵਾਲੇ ਲੋਕਾਂ ਲਈ ਵੀ ਸਿੱਖਿਆ ਪ੍ਰਾਪਤ ਕਰਨ ਦਾ ਸਾਧਨ ਬਣਾਇਆ ਹੈ । ਸੰਜਮੀਆਂ ਵਾਸਤੇ (ਤਾਂ) ਇਸ ਵਿਚ ਵੱਡਾ ਉਪਦੇਸ਼ ਹੈ । ੬੭ ।

وَاِذْ قَالَ مُوْسٰى لِقَوْمِهٖٓ اِنَّ اللّٰهَ يَاْمُرُكُمْ اَنْ تَذْبَحُوْا بَقَرَةً ۗ قَالُوْٓا اَتَتَّخِذُنَا هُزُوًا ۗ قَالَ اَعُوْذُ بِاللّٰهِ اَنْ اَكُوْنَ مِنَ الْجٰهِلِيْنَ ﴿٦٧﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ 'ਮੂਸਾ' ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਬੇਸ਼ੱਕ ਅੱਲਾਹ ਤੁਹਾਨੂੰ ਇਕ ਗਊ ਦੇ ਹਲਾਲ ਕਰਨ ਦਾ ਹੁਕਮ ਦਿੰਦਾ ਹੈ । ਉਹਨਾਂ ਨੇ ਇਹ ਕਿਹਾ ਸੀ ਕਿ ਕੀ ਤੁਸੀਂ ਸਾਨੂੰ ਮਸਖਰੀ ਕਰਦੇ ਹੋ ? ਮੂਸਾ ਨੇ ਇਹ ਕਿਹਾ ਸੀ ਕਿ ਮੈਂ ਇਸ ਤੋਂ ਅੱਲਾਹ ਦੀ ਪਨਾਹ ਮੰਗਦਾ ਹਾਂ ਕਿ ਮੈਂ (ਇਹ ਭੈੜੀ ਗੱਲ ਕਰ ਕੇ) ਅਗਿਆਨੀਆਂ ਨਾਲ ਜਾ ਰਲਾਂ । ੬੮ ।

قَالُوا ادْعُ لَنَا رَبَّكَ يُبَيِّنْ لَّنَا مَا هِيَ ۗ قَالَ اِنَّهٗ يَقُوْلُ اِنَّهَا بَقَرَةٌ لَّا فَارِضٌ وَّلَا بِكْرٌ ۗ عَوَانٌ بَيْنَ ذٰلِكَ ۗ

ਇਸ ਤੇ ਉਹਨਾਂ ਨੇ ਇਹ ਕਿਹਾ ਸੀ ਕਿ ਸਾਡੇ ਵਾਸਤੇ ਆਪਣੇ ਸਾਜਣਹਾਰ ਤੇ ਪਾਲਣਹਾਰ ਅੱਗੇ ਇਹ ਅਰਦਾਸ ਕਰੋ ਕਿ ਉਹ ਸਾਨੂੰ ਸਪਸ਼ਟ ਤੌਰ ਤੇ ਦੱਸੇ ਕਿ ਉਹ (ਗਊ) ਕੇਹੋ ਜੇਹੀ ਹੈ ? ਉਸ (ਮੂਸਾ) ਨੇ ਇਹ ਕਿਹਾ ਸੀ ਕਿ ਉਹ ਫ਼ਰਮਾਉਂਦਾ ਹੈ ਕਿ ਉਹ ਗਊ ਨਾ ਤਾਂ ਬੁੱਢੀ ਹੈ ਤੇ ਨਾ ਵੱਛੀ ਹੈ; ਸਗੋਂ ਪੂਰੀ ਜਵਾਨ ਹੈ,[1]

[1]ਇਸ ਥਾਂ "ਬਕਰ" ਪਦ ਹੈ । ਇਹ ਪਦ ਗਊ ਤੇ ਬੈਲ ਦੋਹਾਂ ਲਈ ਵਰਤਿਆ ਜਾਂਦਾ ਹੈ । ਦੂਜੀਆਂ ਬੋਲੀਆਂ ਵਿਚ ਅਜਿਹਾ ਕੋਈ ਪਦ ਨਹੀਂ, ਜੋ ਇਸਦੇ ਭਾਵ ਨੂੰ ਪੂਰੀ ਤਰ੍ਹਾਂ ਪਰਗਟ ਕਰ ਸਕੇ; ਇਸ ਲਈ ਅਸੀਂ ਇਸ ਦਾ ਅਰਥ ਗਊ ਕੀਤਾ ਹੈ । ਇਤਿਹਾਸ ਤੋਂ ਇਹ ਸਿਧ ਹੈ ਕਿ ਇਸਰਾਈਲੀਆਂ ਉੱਤੇ ਮਿਸਰੀਆਂ ਦਾ ਪ੍ਰਭਾਵ ਪਿਆ ਹੋਇਆ ਸੀ ਤੇ ਓਹ ਬੈਲ ਦੀ ਪੂਜਾ ਕਰਨ ਲੱਗ ਪਏ ਸਨ ।

فَافْعَلُوْا مَا تُؤْمَرُوْنَ ﴿٦٩﴾

ਅਰਥਾਤ ਇਸ (ਵਰਣਿਤ ਹਦਬੰਦੀ) ਦੇ ਵਿਚਾਲੇ ਹੈ; ਇਸ ਲਈ ਤੁਹਾਨੂੰ ਜੋ ਹੁਕਮ ਦਿੱਤਾ ਗਿਆ ਹੈ, ਉਸ ਦੀ ਪਾਲਣਾ ਕਰੋ । ੬੯ ।

قَالُوا ادْعُ لَنَا رَبَّكَ يُبَيِّنْ لَّنَا مَا لَوْنُهَا ۚ قَالَ إِنَّهٗ يَقُوْلُ إِنَّهَا بَقَرَةٌ صَفْرَآءُ ۙ فَاقِعٌ لَّوْنُهَا تَسُرُّ النّٰظِرِيْنَ ﴿٧٠﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਡੇ ਵਾਸਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ (ਫੇਰ) ਅਰਦਾਸ ਕਰੋ ਕਿ ਉਹ ਸਾਨੂੰ ਹੋਰ ਖੋਲ੍ਹ ਕੇ ਦੱਸੇ ਕਿ ਉਸ ਦਾ ਰੰਗ ਕੇਹੋ ਜੇਹਾ ਹੈ ? (ਮੂਸਾ ਨੇ) ਇਹ ਕਿਹਾ ਸੀ ਕਿ ਉਹ ਪੀਲੇ ਰੰਗ ਦੀ ਹੈ । ਉਸ ਦਾ ਰੰਗ ਬਹੁਤ ਗੂੜ੍ਹਾ ਹੈ ਤੇ ਉਹ ਵੇਖਣ ਵਾਲਿਆਂ ਨੂੰ ਵੱਡੀ ਚੰਗੀ ਲਗਦੀ ਹੈ । ੭੦ ।

قَالُوا ادْعُ لَنَا رَبَّكَ يُبَيِّنْ لَّنَا مَا هِيَ ۙ إِنَّ الْبَقَرَ تَشٰبَهَ عَلَيْنَا ۗ وَإِنَّآ إِنْ شَآءَ اللّٰهُ لَمُهْتَدُوْنَ ﴿٧١﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਡੇ ਵਾਸਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ (ਮੁੜ) ਪ੍ਰਾਰਥਨਾ ਕਰੋ ਕਿ ਉਹ ਸਾਨੂੰ ਹੋਰ ਵੀ ਸਪਸ਼ਟ ਕਰ ਕੇ ਸਮਝਾਏ ਕਿ ਉਹ (ਗਊ) ਕਿਹੜੀ ਹੈ ? ਸਾਨੂੰ ਤਾਂ ਸਾਰੀਆਂ ਹੀ ਗਊਆਂ ਇੱਕੋ ਜੇਹੀਆਂ ਦਿਸਦੀਆਂ ਹਨ ਅਤੇ (ਭਰੋਸਾ ਰੱਖੋ ਕਿ) ਅੱਲਾਹ ਨੇ ਚਾਹਿਆ, ਤਾਂ ਅਸੀਂ ਜ਼ਰੂਰ ਸਿੱਧਾ ਮਾਰਗ ਧਾਰਨ ਕਰ ਲਵਾਂਗੇ । ੭੧ ।

قَالَ إِنَّهٗ يَقُوْلُ إِنَّهَا بَقَرَةٌ لَّا ذَلُوْلٌ تُثِيْرُ الْأَرْضَ وَلَا تَسْقِي الْحَرْثَ ۚ مُسَلَّمَةٌ لَّا شِيَةَ فِيْهَا ۚ قَالُوا الْـٰٔنَ جِئْتَ بِالْحَقِّ ۚ فَذَبَحُوْهَا وَمَا كَادُوْا يَفْعَلُوْنَ ﴿٧٢﴾ ع

ਇਸ ਤੇ ਮੂਸਾ ਨੇ ਇਹ ਕਿਹਾ ਸੀ ਕਿ ਉਹ ਫ਼ਰਮਾਉਂਦਾ ਹੈ ਕਿ ਉਹ ਇਕ ਅਜਿਹੀ ਗਊ ਹੈ ਕਿ ਜੋ ਨਾ ਤਾਂ ਜੋਈ ਜਾਂਦੀ ਹੈ, ਨਾ ਉਸ ਨਾਲ ਹਲ ਵਾਹਿਆ ਜਾਂਦਾ ਹੈ ਤੇ ਨਾ ਹੀ ਖੇਤੀ ਨੂੰ ਪਾਣੀ ਦਿੱਤਾ ਜਾਂਦਾ ਹੈ; ਉਹ ਨਵੀਂ-ਨਰੋਈ ਹੈ । ਉਸ ਵਿਚ ਕੋਈ ਦੂਜਾ ਰੰਗ ਨਹੀਂ ਹੈ । ਇਸ ਤੇ ਓਹਨਾਂ ਨੇ ਇਹ ਕਿਹਾ ਸੀ ਕਿ ਹੁਣ ਤੂੰ ਸਾਡੇ ਅੱਗੇ ਅਸਲੀਅਤ ਪਰਗਟ ਕਰ ਦਿੱਤੀ ਹੈ । ਸੋ ਓਹਨਾਂ ਨੇ ਉਸ (ਗਊ) ਨੂੰ ਹਲਾਲ ਕਰ ਦਿੱਤਾ ਸੀ, ਭਾਵੇਂ ਓਹ ਅਜਿਹਾ ਕਰਨ ਲਈ ਦਿਲੋਂ ਤਿਆਰ ਨਹੀਂ ਸਨ ।੭੨। (ਰਕੂਅ ੮)

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਤੁਸੀਂ ਇਕ ਪ੍ਰਾਣੀ ਨੂੰ ਕਤਲ ਕਰਨ ਦਾ ਦਾਅਵਾ ਕੀਤਾ ਸੀ[1] ।

---

[1]"ਵਇਜ਼ ਕਤਲਤੁਮ ਨਫਸਨ" ਦਾ ਭਾਵ ਹਜ਼ਰਤ ਈਸਾ ਜੀ ਦੀ ਸਲੀਬੀ ਘਟਨਾ ਹੈ । ਇਸ ਬਾਰੇ ਈਸਾਈ ਇਹ ਕਹਿੰਦੇ ਹਨ ਕਿ ਮਸੀਹ ਆਪਣੀ ਇੱਛਾ ਨਾਲ ਸੂਲੀ ਤੇ ਚੜ੍ਹ ਕੇ ਮਰੇ ਸਨ; ਕਿਉਂ ਜੁ ਉਹ ਲੋਕਾਂ ਦੇ ਪਾਪਾਂ ਦਾ ਕਫ਼ਾਰਾ ਬਣਨਾ ਚਾਹੁੰਦੇ ਸਨ ਅਤੇ ਯਹੂਦੀਆਂ ਦਾ ਇਹ ਵਿਚਾਰ ਹੈ ਕਿ ਅਸੀਂ "ਈਸਾ" ਜੀ ਨੂੰ, ਜੋ ਰਸੂਲ ਬਣਿਆ ਫਿਰਦਾ ਸੀ, ਜਾਨੋਂ ਮਾਰ ਦਿੱਤਾ ਹੈ । ਅੱਲਾਹ ਇਹ ਫ਼ਰਮਾਉਂਦਾ ਹੈ ਕਿ ਦੋਵੇਂ ਹੀ ਧੜੇ ਝੂਠੇ ਹਨ । ਅਸਲ ਵਿਚ ਈਸਾ ਜੀ ਸੂਲੀ ਤੋਂ ਜੀਉਂਦੇ ਹੀ ਉਤਾਰ ਲਏ ਗਏ ਸਨ । ਜੇ ਅਜਿਹੀ→

وَإِذْ قَتَلْتُمْ نَفْسًا فَادّٰرَءْتُمْ فِيهَا ۖ وَاللّٰهُ مُخْرِجٌ مَّا كُنْتُمْ تَكْتُمُونَ ﴿٧٣﴾

ਫੇਰ ਤੁਸੀਂ ਉਸ ਬਾਰੇ ਮਤਿ ਭੇਦ ਕੀਤਾ ਸੀ; ਹਾਲਾਂਕਿ ਜੋ ਕੁਝ ਤੁਸੀਂ ਲੁਕਾਉਂਦੇ ਸੀ ਅੱਲਾਹ ਉਹਨੂੰ ਪਰਗਟ ਕਰਨ ਵਾਲਾ ਸੀ । ੭੩ ।

فَقُلْنَا اضْرِبُوهُ بِبَعْضِهَا ۚ كَذٰلِكَ يُحْيِ اللّٰهُ الْمَوْتٰى وَيُرِيكُمْ اٰيٰتِهِ لَعَلَّكُمْ تَعْقِلُونَ ﴿٧٤﴾

ਇਸ ਤੇ ਅਸੀਂ ਇਹ ਕਿਹਾ ਸੀ ਕਿ ਇਸ (ਘਟਨਾ) ਨੂੰ (ਇਸ ਨਾਲ ਵਾਪਰਣ ਵਾਲੀਆਂ) ਹੋਰ ਘਟਨਾਵਾਂ ਨਾਲ ਮਿਲਾ ਕੇ ਵੇਖੋ, (ਫੇਰ ਤੁਹਾਨੂੰ ਅਸਲੀਅਤ ਦਾ ਪਤਾ ਲਗ ਜਾਏਗਾ) ਅੱਲਾਹ ਇਸੇ ਤਰ੍ਹਾਂ ਹੀ ਮੁਰਦਿਆਂ ਨੂੰ ਸੁਰਜੀਤ ਕਰ ਦਿਆ ਕਰਦਾ ਹੈ [1] ਅਤੇ ਤੁਹਾਨੂੰ ਆਪਣੇ ਚਮਤਕਾਰ ਦਸਦਾ ਹੈ, ਤਾਂ ਜੁ ਤੁਸੀਂ ਅਕਲ ਕਰੋ । ੭੪ ।

ثُمَّ قَسَتْ قُلُوبُكُمْ مِّنْ بَعْدِ ذٰلِكَ فَهِيَ كَالْحِجَارَةِ أَوْ أَشَدُّ قَسْوَةً ۚ وَإِنَّ مِنَ الْحِجَارَةِ لَمَا يَتَفَجَّرُ مِنْهُ الْأَنْهٰرُ ۚ وَإِنَّ مِنْهَا لَمَا يَشَّقَّقُ فَيَخْرُجُ مِنْهُ الْمَاءُ ۚ وَإِنَّ مِنْهَا لَمَا يَهْبِطُ مِنْ خَشْيَةِ اللّٰهِ ۗ وَمَا اللّٰهُ بِغَافِلٍ عَمَّا تَعْمَلُونَ ﴿٧٥﴾

ਇਸ ਤੋਂ ਮਗਰੋਂ ਤੁਹਾਡੇ ਦਿਲ (ਵੱਡੇ) ਕਰੜੇ ਹੋ ਗਏ ਸਨ, ਅਰਥਾਤ ਓਹ ਪੱਥਰਾਂ ਸਮਾਨ ਹੋ ਗਏ ਸਨ; ਸਗੋਂ (ਓਹਨਾਂ ਤੋਂ ਵੀ) ਵਧੀਕ ਕਰੜੇ ਅਤੇ ਪੱਥਰਾਂ ਵਿੱਚੋਂ ਤਾਂ ਬੇਸ਼ੱਕ ਕਈ ਅਜੇਹੇ ਵੀ ਹੁੰਦੇ ਹਨ, ਜਿਨ੍ਹਾਂ ਵਿੱਚੋਂ ਦਰਯਾ ਵਗਦੇ ਹਨ ਤੇ ਕਈ ਅਜੇਹੇ ਹੁੰਦੇ ਹਨ, ਜਦ ਓਹ ਟੁਟਦੇ ਹਨ, ਤਾਂ ਓਹਨਾਂ ਵਿੱਚੋਂ ਪਾਣੀ ਵਗ ਤੁਰਦਾ ਹੈ ਅਤੇ ਏਹਨਾਂ ਦਿਲਾਂ ਵਿੱਚੋਂ ਵੀ ਕਈ ਅੱਲਾਹ ਦੇ ਭਉ ਨਾਲ (ਪਸਚਾਤਾਪ ਕਰਦੇ ਹੋਏ) ਡਿਗ ਪੈਂਦੇ ਹਨ[2] ਅਤੇ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ । ੭੫ ।

---

←ਅਵਸਥਾ ਵਿਚ ਸੂਲੀ ਚੜ੍ਹਨ ਵਾਲਿਆਂ ਦੀਆ ਘਟਨਾਵਾ ਤੇ ਵਿਚਾਰ ਕੀਤਾ ਜਾਏ, ਤਾ ਤੁਹਾਨੂੰ ਇਹ ਪਤਾ ਲਗ ਜਾਏਗਾ ਕਿ ਇਤਿਹਾਸ ਅਨੁਸਾਰ ਵੀ ਤੇ ਵੈਦਗੀ ਮੂਜਬ ਵੀ ਓਹ ਲੋਕ ਜੀਉਂਦੇ ਹੀ ਹੁੰਦੇ ਹਨ। ਸੋ ਈਸਾ ਜੀ ਵੀ ਸੂਲੀ ਤੋਂ ਜੀਉਂਦੇ ਉਤਾਰ ਲਏ ਗਏ ਸਨ। ਜੋ ਕੁਰਾਨ ਸ਼ਰੀਫ ਵਿਚ ਇਹ ਕਿਹਾ ਗਿਆ ਹੈ ਕਿ ਤੁਸੀਂ ਇਕ ਪ੍ਰਾਣੀ ਨੂੰ ਕਤਲ ਕੀਤਾ ਸੀ, ਤਾਂ ਇਸ ਦਾ ਕੇਵਲ ਏਹੋ ਭਾਵ ਹੈ ਕਿ ਤੁਹਾਡਾ ਇਹ ਦਾਅਵਾ ਸੀ ਕਿ ਤੁਸੀਂ ਈਸਾ ਨੂੰ ਜਾਨੋਂ ਮਾਰ ਦਿੱਤਾ ਹੈ; ਜਿਹਾ ਕਿ ਯਹੂਦੀਆ ਦਾ ਇਹ ਕਥਨ ਹੈ ਕਿ :—

"ਇੰਨਾ ਕਤਲਨੱਲ ਮਸੀਹਾ ਈਸਬਨਾ ਮਰੀਅਮ ਰਸੂਲੱਲਾਹ"

ਅਰਥਾਤ ਬੇਸ਼ਕ ਅਸੀਂ ਮਰੀਅਮ ਦੇ ਪੁੱਤਰ ਈਸਾ ਮਸੀਹ,—ਅੱਲਾਹ ਦੇ ਰਸੂਲ ਨੂੰ ਜਾਨੋਂ ਮਾਰ ਦਿੱਤਾ ਹੈ।

ਅਤੇ ਜਿਵੇਂ ਈਸਾਈ ਇਹ ਸਮਝੀ ਬੈਠੇ ਹਨ ਕਿ ਉਹ ਓਹਨਾ ਦਾ ਕਫਾਰਾ ਹੋਣ ਲਈ ਮਰ ਗਏ ਹਨ।

[1] ਅਰਥਾਤ ਅਜੇਹੀਆਂ ਵਿਓਂਤਾਂ ਦਸ ਦਿਆ ਕਰਦਾ ਹੈ, ਜਿਨ੍ਹਾਂ ਨਾਲ ਓਹ ਲੋਕ, ਜੋ ਤੁਹਾਡੇ ਵਿਚਾਰ ਅਨੁਸਾਰ ਮੁਰਦੇ ਹੁੰਦੇ ਹਨ, ਵਾਸਤਵ ਵਿਚ ਜੀਉਂਦੇ ਸਿਧ ਹੋ ਜਾਂਦੇ ਹਨ।

[2] ਇਸ ਆਇਤ ਦੇ ਦੋ ਤਰ੍ਹਾਂ ਅਰਥ ਕੀਤੇ ਜਾ ਸਕਦੇ ਹਨ. ਇਕ ਤਾਂ ਇਹ ਕਿ "ਹਾ" ਦਾ ਸੰਬੰਧ ਪੱਥਰਾਂ ਨਾਲ ਜੋੜਿਆ ਜਾਏ ਤੇ ਇਹ ਭਾਵ ਲਿਆ ਜਾਏ ਕਿ ਅੱਲਾਹ ਤੋਂ ਡਰਾਉਣ ਵਾਲੇ ਤਰੀਕਿਆਂ ਦੇ ਕਾਰਣ (ਜਿਹਾ ਕਿ ਹਨੇਰੀਆਂ, ਕਾਂਗਾਂ ਤੇ ਭੁਚਾਲਾਂ ਨਾਲ) ਕਈ ਪੱਥਰ ਡਿਗ ਪੈਂਦੇ ਹਨ। ਦੂਜਾ ਅਰਥ ਇਹ ਹੈ ਕਿ "ਹਾ" ਦਾ ਸੰਬੰਧ ਦਿਲਾਂ ਨਾਲ ਵਰਣਨ ਕੀਤਾ ਜਾਏ, ਤੇ ਇਹ ਭਾਵ ਪਰਗਟ ਕੀਤਾ ਜਾਏ→

أَفَتَطْمَعُونَ أَنْ يُؤْمِنُوا لَكُمْ وَقَدْ كَانَ فَرِيقٌ مِنْهُمْ يَسْمَعُونَ كَلَامَ اللَّهِ ثُمَّ يُحَرِّفُونَهُ مِنْ بَعْدِ مَا عَقَلُوهُ وَهُمْ يَعْلَمُونَ ﴿٧٥﴾

ਹੇ ਮੁਸਲਮਾਨੋ ! ਕੀ ਤੁਸੀਂ ਇਹ ਆਸ ਕਰਦੇ ਹੋ ਕਿ ਓਹ (ਯਹੂਦੀ) ਤੁਹਾਡੇ ਆਖੇ ਲਗ ਜਾਣਗੇ ? ਹਾਲਾਂਕਿ ਓਹਨਾਂ ਵਿੱਚੋਂ ਕਈ ਅਜੇਹੇ ਹਨ, ਜੋ ਅੱਲਾਹ ਦੀ ਬਾਣੀ ਸੁਣਦੇ ਹਨ ਤੇ ਉਸ ਨੂੰ ਸਮਝ ਲੈਣ ਮਗਰੋਂ (ਉਸ ਦੇ ਅਰਥ ਨੂੰ) ਵਿਗਾੜ ਦਿੰਦੇ ਹਨ ਅਤੇ ਓਹ ਇਸ ਕੁਕਰਮੀ ਦੇ ਭੈੜੇ ਸਿੱਟੇ ਨੂੰ ਚੰਗੀ ਤਰ੍ਹਾਂ ਜਾਣਦੇ ਹਨ । ੭੬ ।

وَإِذَا لَقُوا الَّذِينَ آمَنُوا قَالُوا آمَنَّا وَإِذَا خَلَا بَعْضُهُمْ إِلَىٰ بَعْضٍ قَالُوا أَتُحَدِّثُونَهُمْ بِمَا فَتَحَ اللَّهُ عَلَيْكُمْ لِيُحَاجُّوكُمْ بِهِ عِنْدَ رَبِّكُمْ أَفَلَا تَعْقِلُونَ ﴿٧٦﴾

ਅਤੇ ਜਦ ਓਹ ਸ਼ਰਧਾਲੂਆਂ ਨੂੰ ਮਿਲਦੇ ਹਨ, ਤਾਂ ਇਹ ਕਹਿੰਦੇ ਹਨ ਕਿ ਅਸੀਂ ਵੀ ਸ਼ਰਧਾਲੂ ਹਾਂ, ਪਰ ਜਦ ਆਪਸ ਵਿਚ ਇਕ ਦੂਜੇ ਨੂੰ ਵਖਰਿਆਂ ਮਿਲਦੇ ਹਨ, ਤਾਂ ਇਹ (ਇਕ ਦੂਜੇ ਨੂੰ ਇਲਜ਼ਾਮ ਦਿੰਦੇ ਹੋਏ) ਕਹਿੰਦੇ ਹਨ ਕਿ ਤੁਸੀਂ ਓਹਨਾਂ ਨੂੰ ਉਹ ਗੱਲ—ਜੋ ਅੱਲਾਹ ਨੇ ਤੁਹਾਡੇ ਤੇ ਸਪਸ਼ਟ ਕੀਤੀ ਹੈ—ਇਸ ਲਈ ਦਸਦੇ ਹੋ ਕਿ ਉਸ ਦੇ ਅਧਾਰ ਤੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ, ਤੁਹਾਡੇ ਨਾਲ ਵਾਦ-ਵਿਵਾਦ[1] ਕਰਨ ? ਤੁਸੀਂ ਕਿਉਂ ਅਕਲ ਤੋਂ ਕੰਮ ਨਹੀਂ ਲੈਂਦੇ । ੭੭ ।

أَوَلَا يَعْلَمُونَ أَنَّ اللَّهَ يَعْلَمُ مَا يُسِرُّونَ وَمَا يُعْلِنُونَ ﴿٧٧﴾

ਕੀ ਓਹਨਾਂ ਨੂੰ (ਇਹ) ਪਤਾ ਨਹੀਂ ਕਿ ਓਹ ਜੋ ਕੁਝ ਲੁਕਾਉਂਦੇ ਹਨ, ਜਾਂ ਪਰਗਟ ਕਰਦੇ ਹਨ, ਅੱਲਾਹ ਉਸ ਦਾ ਜਾਣਨਹਾਰ ਹੈ ? । ੭੮ ।

وَمِنْهُمْ أُمِّيُّونَ لَا يَعْلَمُونَ الْكِتَابَ إِلَّا أَمَانِيَّ وَإِنْ هُمْ إِلَّا يَظُنُّونَ ﴿٧٨﴾

ਅਤੇ ਕਈ ਓਹਨਾਂ ਵਿੱਚੋਂ ਅਨਪੜ੍ਹ ਹਨ, ਜਿਨ੍ਹਾਂ ਨੂੰ ਕੁਝ ਝੂਠੀਆਂ ਗੱਲਾਂ ਤੋਂ ਛੁੱਟ ਆਪਣੇ (ਧਰਮ) ਪੁਸਤਕ ਦਾ ਉੱਕਾ ਹੀ ਗਿਆਨ ਨਹੀਂ । ਓਹ ਕੇਵਲ ਤੁਕਬੰਦੀਆਂ ਹੀ ਕਰਦੇ ਰਹਿੰਦੇ ਹਨ । ੭੯ ।

+-ਕਿ ਦਿਲਾਂ ਵਿੱਚੋਂ ਕਈ ਦਿਲ ਨਿਰਸੰਦੇਹ ਅਜੇਹੇ ਹੁੰਦੇ ਹਨ, ਜੋ ਆਪਣੇ ਪ੍ਰਭੂ ਦੇ ਭਉ ਸਦਕਾ ਪਸਚਾਤਾਪ ਕਰਦੇ ਹੋਏ ਝੁਕ ਜਾਂਦੇ ਹਨ । (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਭਾਗ ੧)

[1] "ਲਿਯੁਹਾਜੂਕੁਮ ਬਿਹੀ" ਵਿਚ "ਲਾਮ" ਸਿੱਟਾ ਪਰਗਟ ਕਰਨ ਲਈ ਹੈ ਤੇ ਇਸ ਦਾ ਭਾਵ ਇਹ ਹੈ ਕਿ ਪਹਿਲੀ ਗੱਲ ਦਾ ਸਿੱਟਾ ਇਹ ਨਿਕਲੇਗਾ ਕਿ ਓਹ ਤੁਹਾਡੇ ਨਾਲ ਵਾਦ-ਵਿਵਾਦ ਕਰਨਗੇ ।

فَوَيْلٌ لِّلَّذِيْنَ يَكْتُبُوْنَ الْكِتٰبَ بِاَيْدِيْهِمْ ثُمَّ يَقُوْلُوْنَ هٰذَا مِنْ عِنْدِ اللّٰهِ لِيَشْتَرُوْا بِهٖ ثَمَنًا قَلِيْلًا فَوَيْلٌ لَّهُمْ مِّمَّا كَتَبَتْ اَيْدِيْهِمْ وَوَيْلٌ لَّهُمْ مِّمَّا يَكْسِبُوْنَ ۝٨٠

ਸੋ ਜੋਹੜੇ ਲੋਕ ਆਪਣੇ ਹੱਥੀਂ ਪੁਸਤਕ ਲਿਖਦੇ ਹਨ (ਤੇ) ਫੇਰ ਉਸ ਦੁਆਰਾ ਕੁਝ ਥੋੜ੍ਹੇ (ਜਹੇ) ਪੈਸੇ ਉਗਰਾਹੁਣ ਵਾਸਤੇ ਇਹ ਕਹਿ ਦਿੰਦੇ ਹਨ ਕਿ ਇਹ (ਪੁਸਤਕ) ਅੱਲਾਹ ਵੱਲੋਂ ਹੈ,ਓਹਨਾਂ ਲਈ (ਇਕ ਕਰੜਾ) ਕਸ਼ਟ (ਨੀਅਤ) ਹੈ। ਫੇਰ (ਅਸੀਂ ਕਹਿੰਦੇ ਹਾਂ ਕਿ) ਓਹਨਾਂ ਲਈ ਓਹਨਾਂ ਦੇ ਹੱਥਾਂ ਦੇ ਲਿਖਣ ਕਾਰਣ (ਇਕ ਕਰੜਾ) ਕਸ਼ਟ (ਨੀਅਤ) ਹੈ ਅਤੇ ਜੋ ਕਮਾਈ ਓਹ ਕਰਦੇ ਹਨ ਉਸ ਦੇ ਕਾਰਣ (ਵੀ) ਓਹਨਾਂ ਵਾਸਤੇ ਵੱਡਾ ਕਸ਼ਟ ਹੈ। ੮੦।

وَقَالُوْا لَنْ تَمَسَّنَا النَّارُ اِلَّآ اَيَّامًا مَّعْدُوْدَةً قُلْ اَتَّخَذْتُمْ عِنْدَ اللّٰهِ عَهْدًا فَلَنْ يُّخْلِفَ اللّٰهُ عَهْدَهٗٓ اَمْ تَقُوْلُوْنَ عَلَى اللّٰهِ مَا لَا تَعْلَمُوْنَ ۝٨١

ਅਤੇ ਓਹ ਇਹ ਕਹਿੰਦੇ ਹਨ ਕਿ ਸਾਨੂੰ ਨਰਕਾਂ ਦੀ ਅੱਗ (ਕੇਵਲ) ਕੁਝ ਦਿਨ ਹੀ ਛੋਹ ਸਕਦੀ ਹੈ। ਤੂੰ ਓਹਨਾਂ ਨੂੰ ਇਹ ਆਖ ਕਿ ਕੀ ਤੁਸੀਂ ਇਸ ਬਾਰੇ ਅੱਲਾਹ ਤੋਂ ਕੋਈ ਬਚਨ ਲਿਆ ਹੋਇਆ ਹੈ ?(ਜੇ ਇਹ ਗੱਲ ਹੈ) ਤਾਂ ਫੇਰ ਅੱਲਾਹ ਆਪਣੇ ਬਚਨ ਦੇ ਵਿਰੁਧ ਕਦੇ ਨਹੀਂ ਕਰੇਗਾ। ਜਾਂ ਫੇਰ ਤੁਸੀਂ ਅੱਲਾਹ ਬਾਰੇ (ਇਕ) ਅਜਿਹੀ ਗੱਲ ਕਹਿੰਦੇ ਹੋ ਜਿਸ ਦਾ ਤੁਹਾਨੂੰ (ਕੋਈ) ਥਹੁ ਨਹੀਂ। ੮੧।

بَلٰى مَنْ كَسَبَ سَيِّئَةً وَّاَحَاطَتْ بِهٖ خَطِيْٓئَتُهٗ فَاُولٰٓئِكَ اَصْحٰبُ النَّارِ هُمْ فِيْهَا خٰلِدُوْنَ ۝٨٢

ਕਿਉਂ ਨਹੀਂ, ਜੋ ਲੋਕ ਵੀ ਕਿਸੇ ਤਰ੍ਹਾਂ ਦਾ ਕੁਕਰਮ ਕਰਨਗੇ, ਓਹਨਾਂ ਦਾ ਪਾਪ ਓਹਨਾਂ ਨੂੰ ਘੇਰ ਲਏਗਾ, ਸੋ ਉਹੋ ਹੀ ਨਰਕ-ਗਾਮੀ ਹੋਣਗੇ ਤੇ ਉਸ ਵਿਚ ਹੀ (ਪਏ) ਰਹਿਣਗੇ। ੮੨।

وَالَّذِيْنَ اٰمَنُوْا وَعَمِلُوا الصّٰلِحٰتِ اُولٰٓئِكَ اَصْحٰبُ الْجَنَّةِ هُمْ فِيْهَا خٰلِدُوْنَ ۝٨٣ ع ٩

ਅਤੇ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕਰ ਲਈ ਹੈ ਤੇ (ਯਥਾਯੋਗ) ਸ਼ੁਭ ਕਰਮ (ਵੀ) ਕਰਦੇ ਹਨ. ਉਹੋ ਹੀ ਸਵਰਗ-ਗਾਮੀ ਹੋਣਗੇ ਤੇ ਉਸ ਵਿਚ ਸਦਾ ਹੀ ਰਹਿਣਗੇ। ੮੩। (ਰਕੂਅ ੯)

وَاِذْ اَخَذْنَا مِيْثَاقَ بَنِيْٓ اِسْرَآءِيْلَ لَا تَعْبُدُوْنَ اِلَّا اللّٰهَ وَبِالْوَالِدَيْنِ اِحْسَانًا وَّذِى الْقُرْبٰى وَالْيَتٰمٰى

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਇਸਰਾਈਲ ਕੁਲ ਦੇ ਲੋਕਾਂ ਤੋਂ ਇਹ ਪੱਕਾ ਪ੍ਰਣ ਲਿਆ ਸੀ ਕਿ ਓਹ ਅੱਲਾਹ ਤੋਂ ਛੁੱਟ ਕਿਸੇ (ਹੋਰ) ਦੀ ਬੰਦਗੀ ਨਹੀਂ ਕਰਨਗੇ

وَالْمَسٰكِيْنِ وَقُوْلُوْا لِلنَّاسِ حُسْنًا وَّاَقِيْمُوا الصَّلٰوةَ وَاٰتُوا الزَّكٰوةَ ۚ ثُمَّ تَوَلَّيْتُمْ اِلَّا قَلِيْلًا مِّنْكُمْ وَاَنْتُمْ مُّعْرِضُوْنَ ﴿٨٣﴾

(ਆਪਣੇ) ਮਾਪਿਆਂ ਦੀ ਨਿਸ਼ਕਾਮ ਸੇਵਾ ਕਰਨਗੇ ਅਤੇ (ਇਸੇ ਤਰ੍ਹਾਂ) ਸਾਕਾਂ-ਸੰਬੰਧੀਆਂ, ਅਨਾਥਾਂ ਤੇ ਨਿਰਧਨਾਂ ਨਾਲ ਵੀ ਪਿਆਰ ਭਰਿਆ ਵਰਤਾਉ ਕੀਤਾ ਕਰਨਗੇ, ਅਰਥਾਤ ਇਹ ਪ੍ਰਣ ਵੀ ਲਿਆ ਸੀ ਕਿ ਲੋਕਾਂ ਨਾਲ ਮਿੱਠੇ ਬੋਲ ਬੋਲਿਆ ਕਰਨਗੇ, ਨਿਮਾਜ਼ਾਂ ਪੜ੍ਹਦੇ ਰਿਹਾ ਕਰਨਗੇ ਤੇ ਜ਼ਕਾਤ ਦਿੰਦੇ ਰਿਹਾ ਕਰਨਗੇ। ਪਰ (ਹੋਇਆ ਇਹ ਕਿ) ਤੁਹਾਡੇ ਵਿੱਚੋਂ ਥੋੜ੍ਹੇ ਜਹੇ ਲੋਕਾਂ ਤੋਂ ਛੁੱਟ ਬਾਕੀ ਸਾਰੇ[1] ਹੀ ਬੇਮੁਖ ਹੋ ਗਏ। ੮੪।

وَاِذْ اَخَذْنَا مِيْثَاقَكُمْ لَا تَسْفِكُوْنَ دِمَآءَكُمْ وَلَا تُخْرِجُوْنَ اَنْفُسَكُمْ مِّنْ دِيَارِكُمْ ثُمَّ اَقْرَرْتُمْ وَاَنْتُمْ تَشْهَدُوْنَ ﴿٨٤﴾

(ਇਸੇ ਤਰ੍ਹਾਂ ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਤੁਹਾਥੋਂ ਇਹ ਪ੍ਰਣ ਵੀ ਲਿਆ ਸੀ ਕਿ ਤੁਸੀਂ ਆਪਸ ਵਿਚ ਇਕ ਦੂਜੇ ਦੀ ਰਤ ਨਹੀਂ ਵਗਾਉਗੇ[2] ਤੇ ਨਾ ਆਪਣੇ ਲੋਕਾਂ ਨੂੰ ਓਹਨਾਂ ਦੇ ਘਰਾਂ ਵਿੱਚੋਂ ਹੀ ਕਢੋਗੇ। ਤੁਸੀਂ ਇਸ ਦਾ ਇਕਰਾਰ ਕਰ ਲਿਆ ਸੀ ਅਤੇ ਤੁਸੀਂ (ਇਸ ਪ੍ਰਣ ਬਾਰੇ) ਸਦਾ ਗਵਾਹੀ (ਵੀ) ਦਿੰਦੇ ਰਹੇ ਸੀ। ੮੫।

ثُمَّ اَنْتُمْ هٰٓؤُلَآءِ تَقْتُلُوْنَ اَنْفُسَكُمْ وَتُخْرِجُوْنَ فَرِيْقًا مِّنْكُمْ مِّنْ دِيَارِهِمْ ۫ تَظٰهَرُوْنَ عَلَيْهِمْ بِالْاِثْمِ وَالْعُدْوَانِ ۭ وَاِنْ يَّاْتُوْكُمْ اُسٰرٰى تُفٰدُوْهُمْ وَهُوَ مُحَرَّمٌ عَلَيْكُمْ اِخْرَاجُهُمْ ۭ اَفَتُؤْمِنُوْنَ بِبَعْضِ الْكِتٰبِ وَتَكْفُرُوْنَ بِبَعْضٍ ۚ فَمَا جَزَآءُ مَنْ يَّفْعَلُ

ਫੇਰ ਤੁਸੀਂ (ਇਹ ਪ੍ਰਣ ਕਰਨ ਦੇ ਬਾਵਜੂਦ) ਆਪਸ ਵਿਚ ਇਕ ਦੂਜੇ ਨੂੰ ਕਤਲ ਕਰਦੇ ਹੋ ਤੇ ਆਪਣੇ ਇਕ ਧੜੇ ਨੂੰ—ਪਾਪ ਤੇ ਜ਼ੁਲਮ ਦੁਆਰਾ ਓਹਨਾਂ ਦੇ ਵੈਰੀਆਂ ਨੂੰ ਹੱਲਾ ਸ਼ੇਰੀ ਦੇ ਕੇ—ਘਰੋਂ ਬੇਘਰ ਕਰਦੇ ਹੋ ਅਤੇ ਜੇ ਓਹ ਤੁਹਾਡੇ ਕੋਲ ਕੈਦੀ ਬਣ ਕੇ (ਸਹਾਇਤਾ ਮੰਗਣ ਦੀ ਇੱਛਾ ਨਾਲ) ਆਉਂਦੇ ਹਨ, ਤਾਂ ਤੁਸੀਂ ਓਹਨਾਂ ਦਾ ਵਟਾਂਦਰਾ ਦੇ ਕੇ ਓਹਨਾਂ ਨੂੰ ਛੁਡਾ ਲੈਂਦੇ ਹੋ। ਭਾਵੇਂ ਅਸਲ ਵਿਚ ਓਹਨਾਂ ਦਾ ਘਰੋਂ ਬੇਘਰ ਕਰਨਾ ਵੀ ਵਿਵਰਜਿਤ ਸੀ। ਸੋ ਕੀ ਤੁਸੀਂ ਆਪਣੀ (ਧਰਮ) ਪੁਸਤਕ ਦੇ ਇਕ ਹਿੱਸੇ ਨੂੰ ਮੰਨਦੇ ਹੋ ਤੇ ਇਕ ਹਿੱਸੇ ਦੇ ਇਨਕਾਰੀ ਹੋ ?

---

[1]ਅਰਬੀ ਮੂਲ ਵਿਚ ਪੜਨਾਂਵ ਸੰਬੋਧਨ ਹੈ। ਪਰ ਚੂੰਕਿ "ਵਿਸਤਸਨ" ਵਿਚ ਵੀ "ਤੁਸੀਂ" ਪਦ ਦਾ ਪ੍ਰਯੋਗ ਕੀਤਾ ਗਿਆ ਹੈ; ਇਸ ਲਈ ਅਰਥਾਂ ਵਿਚ ਦੂਜੀ ਵਾਰ "ਤੁਸੀਂ" ਪਦ ਦੀ ਵਰਤੋਂ ਫਬਦੀ ਨਹੀਂ ਸੀ; ਅਸੀਂ "ਸਾਰੇ ਹੀ" ਪਦ ਟੀਕੇ ਵਿਚ ਲਿਖ ਦਿੱਤਾ ਹੈ। ਇਸ ਆਇਤ ਦੇ ਅੱਖਰੀ ਅਰਥ ਇਹ ਹਨ :—

ਤੁਹਾਡੇ ਵਿਚੋਂ ਥੋੜੇ ਜੇਹਿਆਂ ਤੋਂ ਛੁੱਟ (ਬਾਕੀ) ਤੁਸੀਂ (ਸਾਰੇ ਹੀ) ਸੰਕਾ ਕਰਦੇ ਹੋਏ ਬੇਮੁਖ ਹੋ ਗਏ।

[2]ਇਕ ਯਹੂਦੀ ਕਬੀਲਾ ਦੂਜੇ ਯਹੂਦੀ ਕਬੀਲੇ ਨੂੰ ਹਾਣ ਨਹੀਂ ਪਹੁੰਚਾਏਗਾ। (ਇਸ ਪ੍ਰਣ ਦੇ ਵਿਸਥਾਰ ਲਈ ਵੇਖੋ ਖ਼ਰੂਜ ਬਾਬ ੨੦ ਆਇਤ ੨੧ ਅਤੇ ਬਾਬ ੨੪ ਤੇ ਆਇਤ ੩ ਤੋਂ ੪)

ذٰلِكَ مِنْكُمْ اِلَّا خِزْيٌ فِي الْحَيٰوةِ الدُّنْيَا وَيَوْمَ الْقِيٰمَةِ
يُرَدُّوْنَ اِلٰٓى اَشَدِّ الْعَذَابِ وَمَا اللّٰهُ بِغَافِلٍ عَمَّا
تَعْمَلُوْنَ ﴿٨٦﴾

ਤੁਹਾਡੇ ਵਿੱਚੋਂ ਜੇਹੜੇ ਵੀ ਅਜਿਹਾ ਕਰਦੇ ਹਨ, ਓਹਨਾਂ ਦਾ ਦੰਡ ਇਸ (ਮਾਤਲੋਕ ਦੇ) ਜੀਵਨ ਵਿਚ ਨਿਰਾਦਰ ਤੋਂ ਛੁੱਟ ਹੋਰ ਕੀ ਹੈ ? (ਜੋ ਓਹਨਾਂ ਨੂੰ ਮਿਲੇਗਾ) ਅਤੇ ਓਹ ਕਿਆਮਤ ਦੇ ਦਿਹਾੜੇ ਇਸ ਤੋਂ ਵੀ ਵੱਡੇ ਕਸ਼ਟ ਦੇ ਭਾਗੀ ਹੋਣਗੇ । ਜੋ ਕੁਝ (ਵੀ) ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਅਗਿਆਤ ਨਹੀਂ ਹੈ । ੮੬ ।

اُولٰٓئِكَ الَّذِيْنَ اشْتَرَوُا الْحَيٰوةَ الدُّنْيَا بِالْاٰخِرَةِ فَلَا
يُخَفَّفُ عَنْهُمُ الْعَذَابُ وَلَا هُمْ يُنْصَرُوْنَ ﴿٨٧﴾ ع

ਏਹੋ ਹੀ ਓਹ ਲੋਕ ਹਨ, ਜਿਨ੍ਹਾਂ ਨੇ ਇਸ (ਮਾਤਲੋਕ ਦੇ) ਜੀਵਨ ਨੂੰ ਪਰਲੋਕ (ਦੇ ਜੀਵਨ) ਤੇ ਵਿਸ਼ੇਸ਼ਤਾ ਦਿੱਤੀ ਹੈ; ਇਸ ਲਈ ਨਾ ਤਾਂ ਏਹਨਾਂ ਤੋਂ ਕਸ਼ਟ ਹੌਲਾ ਕੀਤਾ ਜਾਏਗਾ ਤੇ ਨਾ ਏਹਨਾਂ ਦੀ (ਕਿਸੇ ਹੋਰ ਤਰ੍ਹਾਂ) ਸਹਾਇਤਾ ਕੀਤੀ ਜਾਏਗੀ ।੮੭। ( ਰਕੂਅ ੧੦)

وَلَقَدْ اٰتَيْنَا مُوْسَى الْكِتٰبَ وَقَفَّيْنَا مِنْۢ بَعْدِهٖ بِالرُّسُلِ
وَاٰتَيْنَا عِيْسَى ابْنَ مَرْيَمَ الْبَيِّنٰتِ وَاَيَّدْنٰهُ بِرُوْحِ الْقُدُسِ
اَفَكُلَّمَا جَآءَكُمْ رَسُوْلٌۢ بِمَا لَا تَهْوٰٓى اَنْفُسُكُمُ اسْتَكْبَرْتُمْ
فَفَرِيْقًا كَذَّبْتُمْ وَفَرِيْقًا تَقْتُلُوْنَ ﴿٨٨﴾

ਅਤੇ ਨਿਰਸੰਦੇਹ ਅਸੀਂ (ਹਜ਼ਰਤ) "ਮੂਸਾ" ਨੂੰ ਪੁਸਤਕ ਦਿੱਤੀ ਸੀ ਤੇ ਉਸ ਤੋਂ ਮਗਰੋਂ ਅਸੀਂ ਓਹਨਾਂ ਰਸੂਲਾਂ[1] ਨੂੰ (ਜਿਨ੍ਹਾਂ ਤੋਂ ਤੁਸੀਂ ਗਿਆਤ ਹੋ, ਇਸ ਦੇ ਮਗਰੋਂ) ਭੇਜਿਆ ਸੀ ।[2] ਮਰੀਅਮ ਦੇ ਪੁੱਤਰ (ਹਜ਼ਰਤ) "ਈਸਾ" ਨੂੰ ਅਸੀਂ ਸਪਸ਼ਟ ਚਮਤਕਾਰ ਦਿੱਤੇ ਸਨ, ਅਰਥਾਤ "ਰੂਹੁਲ ਕੁੱਦਸ" ਦੁਆਰਾ ਉਸ ਨੂੰ ਬਲ ਦਿੱਤਾ ਸੀ । (ਪਰ ਤੁਸੀਂ ਸਾਰੇ ਹੀ ਰਸੂਲਾਂ ਦੀ ਡਟ ਕੇ ਵਿਰੋਧਤਾ ਕਰਦੇ ਰਹੇ) ਤੁਸੀਂ ਆਪ ਹੀ ਸੋਚੋ ਕਿ ਕੀ (ਇਹ ਗੱਲ ਅਯੋਗ ਨਹੀਂ ਕਿ) ਜਦ ਤੁਹਾਡੇ ਵਲ (ਮੇਰਾ) ਕੋਈ ਰਸੂਲ ਉਹ ਸਿੱਖਿਆ ਲੈ ਕੇ ਆਵੇ, ਜਿਸ ਨੂੰ ਤੁਹਾਡੇ ਮਨ ਮੰਨਣ ਲਈ ਤਿਆਰ ਨਾ ਹੋਣ, ਤਾਂ ਤੁਸੀਂ ਹੰਕਾਰ ਤੇ ਅਭਿਮਾਨ ਪਰਗਟ ਕਰੋ ? ਸੋ ਤੁਸੀਂ ਕਈ ਰਸੂਲਾਂ ਦੀ ਨਿੰਦਾ ਕੀਤੀ ਸੀ ਤੇ ਕਈਆਂ ਦਾ ਅਜਾਈਂ ਘਾਤ ਵੀ ਕੀਤਾ ਸੀ[3] ।੮੮।

---

[1]ਇਸ ਥਾਂ "ਅੱਰੁਸੁਲ" ਪਦ ਹੈ । 'ਅਲ" ਰਾਹੀਂ ਉਸ ਚੀਜ਼ ਵਲ ਸੰਏਤ ਕੀਤੀ ਗਈ ਹੈ, ਜੋ ਸੰਬੋਧਨ ਕੀਤੇ ਗਏ ਲੋਕਾਂ ਦੇ ਮਨਾਂ ਵਿਚ ਸੀ । ਸੋ ਇਸ ਆਇਤ ਦਾ ਇਹ ਅਰਥ ਹੋਵੇਗਾ ਕਿ ਓਹ ਰਸੂਲ, ਜਿਨ੍ਹਾਂ ਤੋਂ ਤੁਸੀਂ ਗਿਆਤ ਹੋ, ਅਰਥਾਤ ਜੋ ਤੁਹਾਡੇ ਮਨਾਂ ਵਿੱਚ ਹਨ । ਇਸ ਭਾਵ ਨੂੰ ਸਪਸ਼ਟ ਕਰਨ ਲਈ ਬ੍ਰੈਕਟਾਂ ਵਿਚ ਢੁਕਵੇਂ ਪਦ ਦੇ ਦਿੱਤੇ ਗਏ ਹਨ ।

[2]ਮਗਰੋਂ ਭੇਜਿਆ ਦਾ ਭਾਵ ਕੇਵਲ ਮਗਰੋਂ ਆਉਣਾ ਹੀ ਨਹੀਂ ਹੈ; ਕਿਉਂਕਿ ਉਹ ਤਾਂ "ਮਿੰਬਾਅਦਿਹੀ" ਵਿਚ ਹੀ ਦਸ ਦਿੱਤਾ ਗਿਆ ਹੈ । ਇਸ ਦਾ ਭਾਵ ਪੂਰਣਿਆਂ ਤੇ ਤੁਰਨਾ ਤੇ ਉਸ ਦੇ ਧਰਮ ਦੀ ਸੇਵਾ ਕਰਨਾ ਹੈ ।

[3]"ਤੱਕਤੁਲੂਨ" ਵਰਤਮਾਨ ਕਾਲ ਦੀ ਕਿਰਿਆ ਹੈ, ਜੋ ਇਕ ਭੂਤਕਾਲ ਦੀ ਘਟਨਾ ਦੀ ਪਛਾਣ ਸਪਸ਼ਟ ਕਰਨ ਲਈ ਵਰਤੀ ਗਈ ਹੈ । ਇਸ ਦਾ ਭਾਵ ਇਹ ਹੈ ਕਿ ਇਹ ਇੰਨਾ ਭੈੜਾ ਕੁਕਰਮ ਸੀ ਕਿ ਹੁਣ ਵੀ ਇਸ ਦਾ ਖਿਆਲ ਕੀਤਿਆਂ ਹੀ ਅੱਖਾਂ ਅੱਗੇ ਮੂਰਤੀਮਾਨ ਹੋ ਜਾਂਦਾ ਹੈ ।

وَقَالُوا قُلُوبُنَا غُلْفٌ ۚ بَل لَّعَنَهُمُ اللَّهُ بِكُفْرِهِمْ فَقَلِيلًا مَّا يُؤْمِنُونَ ﴿٨٨﴾

ਅਤੇ (ਸਾਨੂੰ ਇਹ ਵੀ ਪਤਾ ਹੈ ਕਿ) ਓਹਨਾਂ ਨੇ (ਇਹ ਵੀ) ਕਿਹਾ ਹੈ ਕਿ ਸਾਡੇ ਮਨ ਤਾਂ ਕਈ ਪੜਦਿਆਂ ਵਿਚ ਹਨ, (ਪਰ ਇਹ ਗੱਲ) ਨਹੀਂ; ਸਗੋਂ ਅੱਲਾਹ ਨੇ ਓਹਨਾਂ ਦੇ ਇਨਕਾਰ ਸਦਕਾ ਓਹਨਾਂ ਤੇ ਫਿਟਕਾਰ ਪਾਈ ਹੈ। ਸੋ ਓਹਨਾਂ ਵਿੱਚੋਂ ਬਹੁਤ ਹੀ ਥੋੜ੍ਹੇ ਜੇਹੇ ਲੋਕ ਸ਼ਰਧਾਲੂ ਬਣੇ ਹਨ। ੮੯।

وَلَمَّا جَاءَهُمْ كِتَابٌ مِّنْ عِندِ اللَّهِ مُصَدِّقٌ لِّمَا مَعَهُمْ وَكَانُوا مِن قَبْلُ يَسْتَفْتِحُونَ عَلَى الَّذِينَ كَفَرُوا فَلَمَّا جَاءَهُم مَّا عَرَفُوا كَفَرُوا بِهِ ۚ فَلَعْنَةُ اللَّهِ عَلَى الْكَافِرِينَ ﴿٨٩﴾

ਅਤੇ ਜਦ ਓਹਨਾਂ ਵਲ ਅੱਲਾਹ ਵੱਲੋਂ ਇਕ ਪੁਸਤਕ ਆਈ ਹੈ, ਜੋ ਉਸ (ਪੁਸਤਕ ਦੀ ਭਵਿੱਖਤ ਬਾਣੀ) ਨੂੰ, ਜੋ ਓਹਨਾਂ ਦੇ ਕੋਲ ਹੈ, ਸੱਚਾ ਸਿਧ ਕਰਦੀ ਹੈ, ਤਾਂ ਇਸ ਦੇ ਹੁੰਦਿਆਂ ਹੋਇਆਂ ਕਿ ਪਹਿਲਾਂ ਇਹ ਲੋਕ ਅੱਲਾਹ ਅੱਗੇ ਇਨਕਾਰੀਆਂ ਤੇ ਜਿਤ (ਪ੍ਰਾਪਤ ਕਰਨ) ਦੀ ਅਰਦਾਸ ਕੀਤਾ ਕਰਦੇ ਸਨ। ਜਦ[1] ਓਹਨਾਂ ਵਲ ਉਹ ਚੀਜ਼ ਆ ਗਈ, ਜਿਸ ਨੂੰ ਓਹਨਾਂ ਨੇ ਪਛਾਣ ਲਿਆ, ਤਾਂ ਉਸ ਤੋਂ ਇਨਕਾਰ ਕਰ ਦਿੱਤਾ। ਸੋ ਅਜੇਹੇ ਇਨਕਾਰੀਆਂ ਉੱਤੇ ਅੱਲਾਹ ਦੀ ਫਿਟਕਾਰ ਹੈ। ੯੦।

بِئْسَمَا اشْتَرَوْا بِهِ أَنفُسَهُمْ أَن يَكْفُرُوا بِمَا أَنزَلَ اللَّهُ بَغْيًا أَن يُنَزِّلَ اللَّهُ مِن فَضْلِهِ عَلَىٰ مَن يَشَاءُ مِنْ عِبَادِهِ ۖ فَبَاءُوا بِغَضَبٍ عَلَىٰ غَضَبٍ ۚ وَلِلْكَافِرِينَ عَذَابٌ مُّهِينٌ ﴿٩٠﴾

ਉਹ ਗੱਲ ਬਹੁਤ ਹੀ ਭੈੜੀ ਹੈ, ਜਿਸ ਦੇ ਵਟਾਂਦਰੇ ਵਿਚ ਓਹਨਾਂ ਨੇ ਆਪਣਾ ਤਨ-ਮਨ ਵੀ ਵੇਚ ਦਿੱਤਾ ਹੈ। ਓਹਨਾਂ ਦਾ ਮਨ ਅੱਲਾਹ ਦੀ ਉਤਾਰੀ ਹੋਈ ਬਾਣੀ ਦਾ, ਇਸ ਗੱਲੋਂ ਵਿਗੜ ਕੇ, ਇਨਕਾਰ ਕਰਦਾ ਹੈ ਕਿ ਅੱਲਾਹ ਆਪਣੇ ਭਗਤ-ਜਨਾਂ ਵਿੱਚੋਂ ਜਿਸ ਤੇ ਚਾਹੁੰਦਾ ਹੈ, (ਕਿਉਂ) ਆਪਣੀ ਮਿਹਰ ਕਰਦਾ ਹੈ ? ਸੋ ਇਹ ਲੋਕ ਉਪਰਥੱਲੀ ਕਰੋਪੀ ਦੇ ਭਾਗੀ ਬਣ ਗਏ ਹਨ। ਅਜੇਹੇ ਇਨਕਾਰੀਆਂ ਲਈ ਨਿਰਾਦਰ ਭਰਿਆ ਕਸ਼ਟ ਹੈ। ੯੧।

---

[1]ਇੱਥੇ ਅਸੀਂ "ਫ਼ਾ" ਪਦ ਦਾ ਅਰਥ ਛੱਡ ਦਿੱਤਾ ਹੈ, ਕਿਉਂ ਜੁ ਉਰਦੂ (ਜਾਂ ਪੰਜਾਬੀ) ਵਿਚ ਅਜਿਹੇ ਸਮੇਂ ਕੋਈ ਵੀ ਅੱਖਰ ਵਰਤਿਆ ਨਹੀਂ ਜਾਂਦਾ।

وَاِذَا قِيْلَ لَهُمْ اٰمِنُوْا بِمَآ اَنْزَلَ اللّٰهُ قَالُوْا نُؤْمِنُ بِمَآ اُنْزِلَ عَلَيْنَا وَيَكْفُرُوْنَ بِمَا وَرَآءَهٗ وَهُوَ الْحَقُّ مُصَدِّقًا لِّمَا مَعَهُمْ قُلْ فَلِمَ تَقْتُلُوْنَ اَنْۢبِيَآءَ اللّٰهِ مِنْ قَبْلُ اِنْ كُنْتُمْ مُّؤْمِنِيْنَ ﴿٩١﴾

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੋ ਕੁਝ ਅੱਲਾਹ ਨੇ (ਹੁਣ) ਉਤਾਰਿਆ ਹੈ, ਉਸ ਦੇ ਸ਼ਰਧਾਲੂ ਬਣ ਜਾਓ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਉਸ ਦੇ ਸ਼ਰਧਾਲੂ ਹਾਂ, ਜੋ ਸਾਡੇ ਤੇ ਉਤਾਰਿਆ ਗਿਆ ਹੈ ਅਤੇ ਇਹ (ਆਖ ਕੇ) ਓਹ ਇਸ ਤੋਂ ਮਗਰਲੀ (ਬਾਣੀ) ਦਾ ਇਨਕਾਰ ਕਰ ਦਿੰਦੇ ਹਨ। ਪਰ ਉਹ (ਬਾਣੀ) ਜੋ ਓਹਨਾਂ ਕੋਲ ਹੈ, ਸੱਚਾ (ਸਿੱਧ) ਕਰ ਕੇ ਪੂਰਨ ਤੌਰ ਤੇ ਸੱਚੀ ਸਿੱਧ ਹੋ ਚੁੱਕੀ ਹੈ। ਤੂੰ ਓਹਨਾਂ ਨੂੰ ਇਹ ਆਖ ਕਿ ਜੇ ਤੁਸੀਂ (ਸੱਚਮੁਚ) ਸ਼ਰਧਾਲੂ ਹੋ, ਤਾਂ ਫੇਰ ਤੁਸੀਂ ਇਸ ਤੋਂ ਪਹਿਲਾਂ ਅੱਲਾਹ ਦੇ ਕਈ ਰਸੂਲਾਂ ਦਾ (ਅਜਾਈਂ) ਘਾਤ ਕਰਨ ਤੇ ਕਿਉਂ ਤਤਪਰ ਰਹਿੰਦੇ ਸੀ?। ੯੨।

وَلَقَدْ جَآءَكُمْ مُّوْسٰى بِالْبَيِّنٰتِ ثُمَّ اتَّخَذْتُمُ الْعِجْلَ مِنْۢ بَعْدِهٖ وَاَنْتُمْ ظٰلِمُوْنَ ﴿٩٢﴾

ਅਤੇ (ਹਜ਼ਰਤ) ਮੂਸਾ ਤੁਹਾਡੇ ਵਲ ਨਿਰਸੰਦੇਹ ਸਪਸ਼ਟ ਆਇਤਾਂ ਲੈ ਕੇ ਆਇਆ ਸੀ। ਪਰ ਤੁਸੀਂ ਉਸ ਦੇ (ਪਹਾੜ ਤੇ ਜਾਣ) ਮਗਰੋਂ ਵਧੀਕੀ ਕਰ ਕੇ (ਪ੍ਰਭੂ ਤੋਂ) ਛੁੱਟ ਇਕ ਵੱਛੇ ਨੂੰ (ਆਪਣਾ ਇਸ਼ਟ-ਦੇਵ) ਬਣਾ ਲਿਆ ਸੀ। ੯੩।

وَاِذْ اَخَذْنَا مِيْثَاقَكُمْ وَرَفَعْنَا فَوْقَكُمُ الطُّوْرَ خُذُوْا مَآ اٰتَيْنٰكُمْ بِقُوَّةٍ وَّاسْمَعُوْا قَالُوْا سَمِعْنَا وَعَصَيْنَا وَاُشْرِبُوْا فِيْ قُلُوْبِهِمُ

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਅਸੀਂ ਤੁਹਾਥੋਂ ਪੱਕਾ ਪ੍ਰਣ ਲਿਆ ਸੀ ਤੇ (ਤੂਰ ਪਹਾੜ ਨੂੰ) ਤੁਹਾਡੇ ਉੱਤੇ ਉੱਚਾ ਕੀਤਾ ਸੀ[1] ਅਤੇ ਇਹ (ਕਿਹਾ ਸੀ ਕਿ) ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਤੇ ਦ੍ਰਿੜ੍ਹ ਹੋ ਜਾਓ ਅਤੇ ਉਸ ਦੀ ਆਗਿਆ ਦੀ ਪਾਲਣਾ ਕਰੋ। ਇਸ ਤੇ ਤੁਹਾਡੇ ਵਿੱਚੋਂ ਜਿਨ੍ਹਾਂ ਲੋਕਾਂ ਨੂੰ ਉਸ ਸਮੇਂ ਸੰਬੋਧਨ ਕੀਤਾ ਗਿਆ ਸੀ, ਓਹਨਾਂ ਨੇ ਇਹ ਕਿਹਾ ਸੀ ਕਿ (ਬਹੁਤ ਚੰਗਾ) ਅਸੀਂ ਸੁਣ ਲਿਆ ਹੈ, ਅਰਥਾਤ (ਅਸੀਂ ਇਹ ਵੀ ਕਹਿੰਦੇ ਹਾਂ ਕਿ) ਅਸੀਂ (ਇਸ ਹੁਕਮ ਦੇ) ਨਾ ਮੰਨਣ ਦਾ ਫ਼ੈਸਲਾ ਕਰ ਲਿਆ ਹੈ,

[1] ਤੁਹਾਨੂੰ ਉਸ ਪਹਾੜ ਦੇ ਦਾਮਨ ਵਿਚ ਖੜਾ ਕੀਤਾ ਸੀ।

الْعِجْلَ بِكُفْرِهِمْ ۚ قُلْ بِئْسَمَا يَأْمُرُكُمْ بِهٖٓ إِيمَانُكُمْ إِنْ كُنْتُمْ مُؤْمِنِينَ ﴿٩٤﴾

ਅਤੇ ਓਹਨਾਂ ਦੇ ਇਸ ਇਨਕਾਰ ਦੇ ਕਾਰਣ ਵੱਛਾ (ਅਰਥਾਤ ਉਹਦੀ ਮੁਹੱਬਤ ਦਾ ਜਜ਼ਬਾ) ਓਹਨਾਂ ਦੇ ਮਨਾਂ ਵਿਚ ਰਚ ਗਿਆ ਸੀ[1]। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਤੁਸੀਂ (ਜਿਸ ਤਰ੍ਹਾਂ ਤੁਸੀਂ ਦਾਅਵਾ ਕਰਦੇ ਹੋ) ਸ਼ਰਧਾਲੂ ਹੋ, ਤਾਂ ਉਹ ਕੰਮ—ਜਿਸ ਦੀ ਪ੍ਰੇਰਨਾ ਤੁਹਾਡੀ ਸ਼ਰਧਾ ਤੁਹਾਨੂੰ ਦਿੰਦੀ ਹੈ, ਬਹੁਤ ਹੀ ਭੈੜਾ ਹੈ। ੯੪।

قُلْ إِنْ كَانَتْ لَكُمُ الدَّارُ الْآخِرَةُ عِنْدَ اللّٰهِ خَالِصَةً مِنْ دُونِ النَّاسِ فَتَمَنَّوُا الْمَوْتَ إِنْ كُنْتُمْ صٰدِقِينَ ﴿٩٥﴾

ਤੂੰ ਓਹਨਾਂ ਨੂੰ ਇਹ ਆਖ ਕਿ ਜੇ ਅੱਲਾਹ ਦੇ ਨਜ਼ਦੀਕ ਪਰਲੋਕ ਦਾ ਘਰ ਬਾਕੀ ਸਭਨਾਂ ਨੂੰ ਛੱਡ ਕੇ (ਕੇਵਲ) ਤੁਹਾਡੇ ਲਈ ਹੀ ਹੈ, ਤਾਂ ਜੇ ਤੁਸੀਂ ਆਪਣੇ ਇਸ ਦਾਅਵੇ ਵਿਚ ਸੱਚੇ ਹੋ, ਤਾਂ ਮਰਨ ਦੀ ਇੱਛਾ ਕਰੋ[2]। ੯੫।

وَلَنْ يَتَمَنَّوْهُ أَبَدًا بِمَا قَدَّمَتْ أَيْدِيهِمْ ۗ وَاللّٰهُ عَلِيمٌ بِالظّٰلِمِينَ ﴿٩٦﴾

ਅਤੇ ਹੇ ਮੁਸਲਮਾਨੋ ! ਤੁਸੀਂ ਯਾਦ ਰੱਖੋ ਕਿ ਜੋ ਕੁਝ ਏਹ ਆਪਣੇ ਹੱਥੀਂ ਅੱਗੇ ਭੇਜ ਰਹੇ ਹਨ, ਉਸ ਕਰਕੇ ਏਹ ਕਦੇ ਵੀ ਇਸ (ਤਰ੍ਹਾਂ ਮੌਤ) ਦੀ ਇੱਛਾ ਨਹੀਂ ਕਰਨਗੇ। ਅੱਲਾਹ ਜ਼ਾਲਮਾਂ ਦਾ ਜਾਣਨਹਾਰ ਹੈ।੯੬।

---

[1]ਅਰਬੀ ਭਾਸ਼ਾ ਦਾ ਇਹ ਮੁਹਾਵਰਾ ਹੈ ਕਿ ''ਉਸ਼ਰਿਬ ਫੁਲਾਨੁਨ ਹੁੱਬਾ ਫੁਲਾਨਿਨ'' ਤੇ ਇਸ ਦਾ ਭਾਵ ''ਖ਼ਾਲਾਤਾਹੂ ਹੁੱਬੁਹੂ ਕਲਬਾਹੂ'' ਹੋਇਆ ਕਰਦਾ ਹੈ, ਅਰਥਾਤ ਅਮਕੇ ਦਾ ਪ੍ਰੇਮ ਉਸ ਦੇ ਮਨ ਵਿਚ ਰਚ ਗਿਆ। ਸੋ ''ਉਸਰਿਬ'' ਪਦ ਪ੍ਰੇਮ ਦੇ ਰਚ ਜਾਣ ਲਈ ਵੀ ਵਰਤਿਆ ਜਾਂਦਾ ਹੈ। ''ਬਹਿਰਿ ਮੁਹੀਤ'' ਪੁਸਤਕ ਵਿਚ ਇਹ ਲਿਖਿਆ ਹੈ ਕਿ ''ਵਕਾਲੂ ਅੱਸਰੱਬਤੁੱਲ ਬਯਾਜ਼ੁਲ ਹੁਮਰਾਤਾ'' ''ਐ ਖ਼ਲੱਤਤੁਹਾ ਬਿਲਹੁਮਰਾਤਿ'' ਅਰਥਾਤ ਅਰਬ ਕਈ ਵਾਰ ਇਹ ਆਖ ਦਿਆ ਕਰਦੇ ਹਨ ਕਿ ਮੈਂ ਸਫੈਦੀ ਨੂੰ ਲਾਲੀ ਪਿਆ ਦਿੱਤੀ ਹੈ। ਪਰ ਇਸ ਦਾ ਭਾਵ ਇਹ ਹੁੰਦਾ ਹੈ ਕਿ ਚਿੱਟੇ ਰੰਗ ਵਿਚ ਲਾਲ ਰੰਗ ਮਿਲਾ ਦਿੱਤਾ ਹੈ। ਇਕ ਕਵੀ ਦਾ ਕਥਨ ਹੈ ਕਿ :—

ਇਜ਼ਾ ਮੱਲ ਕਲਬੁ ਉਸ਼ਰਿਬਾ ਹੁੱਬਾ ਸੰਇਨ
ਫ਼ਲਾ ਤਾਅਮੱਲ ਲਾਹੂ ਅੱਨਹੁਨ ਸਿਰਾਫ਼ਾ।

ਅਰਥਾਤ—ਜਦ ਮਨ ਵਿਚ ਕਿਸੇ ਦਾ ਪ੍ਰੇਮ ਰਚ ਜਾਏ, ਤਾਂ ਫੇਰ ਉਸ ਤੋਂ ਇਹ ਆਸ ਨਾ ਕਰੋ, ਕਿ ਉਹ ਆਪਣੇ ਪ੍ਰੀਤਮ ਦਾ ਤਿਆਗ ਕਰ ਦੇਵੇਗਾ।

ਸੋ ਗੱਲ ਕੀ, ਉਸ਼ਰਿਬ ਪਦ ਰਚ ਜਾਣ ਤੇ ਘਰ ਕਰ ਜਾਣ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ, ਇਸ ਥਾਂ ਇਸ ਦੇ ਏਹੋ ਅਰਥ ਯੋਗ ਹਨ।

[2]ਅਰਥਾਤ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨਾਲ ਮੁਬਾਹਲਾ ਕਰੋ; ਜਿਹਾ ਕਿ ਸੂਰਤ ਆਲਿ ਇਮਰਾਨ ਆਇਤ ੬੨ ਵਿਚ ਹੈ।

وَلَتَجِدَنَّهُمْ أَحْرَصَ النَّاسِ عَلَىٰ حَيَوٰةٍ ۚ وَمِنَ الَّذِينَ أَشْرَكُوا ۚ يَوَدُّ أَحَدُهُمْ لَوْ يُعَمَّرُ أَلْفَ سَنَةٍ ۚ وَمَا هُوَ بِمُزَحْزِحِهِ مِنَ الْعَذَابِ أَنْ يُعَمَّرَ ۗ وَاللَّهُ بَصِيرٌ بِمَا يَعْمَلُونَ ﴿٩٦﴾ ع

ਅਤੇ ਬੇਸ਼ੱਕ ਤੂੰ ਓਹਨਾਂ ਨੂੰ (ਵੀ) ਤੇ ਕਈ ਓਹਨਾਂ ਲੋਕਾਂ ਨੂੰ (ਵੀ) ਜੋ ਮੁਸ਼ਰਿਕ ਹਨ, ਸਾਰੇ ਲੋਕਾਂ ਤੋਂ ਵਧੀਕ (ਸੰਸਾਰੀ) ਜੀਵਨ ਦੀ ਲਾਲਸਾ ਕਰਨ ਵਾਲੇ ਵੇਖੇਂਗਾ। ਓਹਨਾਂ ਵਿੱਚੋਂ ਹਰੇਕ (ਏਹੋ) ਚਾਹੁੰਦਾ ਹੈ ਕਿ ਉਸ ਨੂੰ ਹਜ਼ਾਰ ਸਾਲ ਦੀ ਆਯੂ ਮਿਲ ਜਾਏ; ਹਾਲਾਂਕਿ ਇਹ (ਗੱਲ) ਅਰਥਾਤ ਕਿਸੇ ਦਾ (ਲੰਮੀ) ਆਯੂ ਭੋਗਣਾ,[1] ਉਸ ਨੂੰ ਕਸ਼ਟ ਤੋਂ ਬਚਾ ਨਹੀਂ ਸਕਦਾ। ਜੋ ਕੁਝ ਓਹ ਕਰਦੇ ਹਨ, ਅੱਲਾਹ ਉਸ ਦਾ ਵੇਖਣਹਾਰ ਹੈ। ੯੭। (ਰਕੂਅ ੧੧)

قُلْ مَنْ كَانَ عَدُوًّا لِجِبْرِيلَ فَإِنَّهُ نَزَّلَهُ عَلَىٰ قَلْبِكَ بِإِذْنِ اللَّهِ مُصَدِّقًا لِمَا بَيْنَ يَدَيْهِ وَهُدًى وَبُشْرَىٰ لِلْمُؤْمِنِينَ ﴿٩٧﴾

ਤੂੰ ਓਹਨਾਂ ਨੂੰ ਇਹ ਆਖ ਕਿ ਜੋ ਪ੍ਰਾਣੀ (ਹਜ਼ਰਤ) "ਜਬਰਾਈਲ" ਦਾ ਇਸ ਲਈ ਵੈਰੀ ਹੈ ਕਿ ਉਸ ਨੇ ਅੱਲਾਹ ਦੇ ਹੁਕਮ ਨਾਲ ਤੇਰੇ ਦਿਲ ਤੇ ਇਹ (ਪੁਸਤਕ) ਕਿਉਂ ਉਤਾਰੀ ਹੈ? ਜੋ ਆਪਣੇ ਤੋਂ ਪਹਿਲੀ (ਬਾਣੀ) ਦੀ ਪੁਸ਼ਟੀ ਕਰਦੀ ਹੈ ਅਤੇ ਸ਼ਰਧਾਲੂਆਂ ਲਈ ਸੁਮਾਰਗ ਤੇ ਖ਼ੁਸ਼ਖਬਰੀ ਹੈ। ੯੮।

مَنْ كَانَ عَدُوًّا لِلَّهِ وَمَلَٰٓئِكَتِهِ وَرُسُلِهِ وَجِبْرِيلَ وَمِيكَٰلَ فَإِنَّ اللَّهَ عَدُوٌّ لِلْكَٰفِرِينَ ﴿٩٨﴾

(ਤਾਂ ਉਸ ਨੂੰ ਚੇਤੇ ਰਹੇ ਕਿ) ਜੋ (ਵੀ) ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲਾਂ-ਜਬਰਾਈਲ, ਤੇ ਮੇਕਾਈਲ ਦਾ ਵੈਰੀ ਹੈ, ਬੇਸ਼ੱਕ (ਅਜੇਹੇ) ਇਨਕਾਰੀਆਂ ਦਾ ਅੱਲਾਹ ਵੀ ਵੈਰੀ ਹੈ। ੯੯।

وَلَقَدْ أَنْزَلْنَا إِلَيْكَ ءَايَٰتٍ بَيِّنَٰتٍ ۖ وَمَا يَكْفُرُ بِهَا إِلَّا الْفَٰسِقُونَ ﴿٩٩﴾

ਅਤੇ ਅਸੀਂ ਤੇਰੇ ਤੇ ਨਿਰਸੰਦੇਹ ਸਪਸ਼ਟ ਚਮਤਕਾਰ ਉਤਾਰੇ ਹਨ, ਪਰ ਮਨਮੁਖਾਂ ਤੋਂ ਛੁੱਟ (ਹੋਰ) ਕੋਈ ਵੀ ਓਹਨਾਂ ਦਾ ਇਨਕਾਰ ਨਹੀਂ ਕਰਦਾ।੧੦੦।

أَوَكُلَّمَا عَٰهَدُوا عَهْدًا نَبَذَهُ فَرِيقٌ مِنْهُمْ ۚ بَلْ أَكْثَرُهُمْ لَا يُؤْمِنُونَ ﴿١٠٠﴾

ਅਤੇ ਕੀ ਇਹ ਭੈੜੀ ਗੱਲ ਨਹੀਂ ਕਿ ਜਦ ਵੀ ਓਹਨਾਂ ਲੋਕਾਂ ਨੇ ਕੋਈ ਪ੍ਰਣ ਕੀਤਾ ਸੀ, ਤਾਂ ਓਹਨਾਂ ਦੇ ਇਕ ਧੜੇ ਨੇ ਉਸ (ਪ੍ਰਣ) ਨੂੰ ਆਪਣੀ ਪਿੱਠ ਪਿੱਛੇ ਸੁੱਟ ਦਿੱਤਾ ਸੀ। (ਇੱਥੇ ਹੀ ਬਸ ਨਹੀਂ); ਸਗੋਂ ਓਹਨਾਂ ਵਿੱਚੋਂ ਵਧੇਰੇ ਲੋਕ ਸ਼ਰਧਾ ਦੇ ਲਾਗੇ ਵੀ ਨਹੀਂ ਢੁਕਦੇ ਸਨ।੧੦੧।

---

[1]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਹੁਵਾ" ਪਦ ਵਰਤਿਆ ਗਿਆ ਹੈ। ਇਸ ਦਾ ਅਰਥ "ਉਹ" ਹੈ; ਚੂੰਕਿ ਇਸ ਤੋਂ ਪਹਿਲਾਂ "ਲੌ ਯੁਅੱਮਿਰੁਹੂ" ਪਦ ਆ ਚੁੱਕੇ ਹਨ ਤੇ ਇਹਨਾਂ ਦੀ ਥਾਂ ਇਹ "ਹੁਵਾ" ਪਦ ਆਇਆ ਹੈ; ਇਸ ਲਈ ਇਸ ਭਾਵ ਨੂੰ ਅਸੀਂ ਟੀਕੇ ਵਿਚ ਸਪਸ਼ਟ ਕਰ ਦਿੱਤਾ ਹੈ।

وَلَمَّا جَآءَهُمْ رَسُولٌ مِّنْ عِندِ اللَّهِ مُصَدِّقٌ لِّمَا
مَعَهُمْ نَبَذَ فَرِيقٌ مِّنَ الَّذِينَ أُوتُوا الْكِتَابَ كِتَابَ
اللَّهِ وَرَآءَ ظُهُورِهِمْ كَأَنَّهُمْ لَا يَعْلَمُونَ ﴿١٠٢﴾

ਅਤੇ ਜਦ ਓਹਨਾਂ ਵਲ ਅੱਲਾਹ ਵੱਲੋਂ ਇਕ ਅਜਿਹਾ ਰਸੂਲ ਆਇਆ, ਜੋ ਉਸ (ਪੁਸਤਕ) ਦੀ, ਜੋ ਓਹਨਾਂ ਦੇ ਕੋਲ ਹੈ, ਪੁਸ਼ਟੀ ਕਰਦਾ ਹੈ, ਤਾਂ ਓਹਨਾਂ ਵਿੱਚੋਂ ਇਕ ਧੜੇ ਨੇ-ਜਿਨ੍ਹਾਂ ਨੂੰ ਉਹ ਪੁਸਤਕ ਮਿਲੀ ਸੀ— ਅੱਲਾਹ ਦੀ ਇਸ ਨਵੀਂ (ਪੁਸਤਕ) ਤੋਂ ਮੂੰਹ ਮੋੜ ਲਿਆ ਸੀ। ਜਾਣੋ ! ਓਹ ਇਸ ਨੂੰ ਜਾਣਦੇ ਹੀ ਨਹੀਂ ਸਨ ।੧੦੨।

وَاتَّبَعُوا مَا تَتْلُوا الشَّيَاطِينُ عَلَىٰ مُلْكِ سُلَيْمَانَ ۖ وَ
مَا كَفَرَ سُلَيْمَانُ وَلَٰكِنَّ الشَّيَاطِينَ كَفَرُوا يُعَلِّمُونَ
النَّاسَ السِّحْرَ وَمَا أُنزِلَ عَلَى الْمَلَكَيْنِ بِبَابِلَ
هَارُوتَ وَمَارُوتَ ۚ وَمَا يُعَلِّمَانِ مِنْ أَحَدٍ حَتَّىٰ
يَقُولَا إِنَّمَا نَحْنُ فِتْنَةٌ فَلَا تَكْفُرْ ۖ فَيَتَعَلَّمُونَ مِنْهُمَا
مَا يُفَرِّقُونَ بِهِ بَيْنَ الْمَرْءِ وَزَوْجِهِ ۚ وَمَا هُم بِضَارِّينَ

ਅਰਥਾਤ ਓਹਨਾਂ (ਯਹੂਦੀਆਂ) ਨੇ ਉਹ ਵਤੀਰਾ ਧਾਰਨ ਕਰ ਲਿਆ ਸੀ, ਜੋ ਪਹਿਲਾਂ ਸੁਲੇਮਾਨ ਦੇ ਸਮੇਂ (ਉਸ ਦੇ ਰਾਜ ਦੇ)[1] ਬਾਗ਼ੀਆਂ ਨੇ ਧਾਰਨ ਕੀਤਾ ਸੀ ਅਤੇ ਸੁਲੇਮਾਨ ਇਨਕਾਰੀ ਨਹੀਂ ਸੀ; ਸਗੋਂ (ਉਸ ਦੇ) ਬਾਗ਼ੀ (ਹੀ) ਇਨਕਾਰੀ ਸਨ । ਓਹ ਲੋਕਾਂ ਨੂੰ ਧੋਖਾ ਦੇਣ ਵਾਲੀਆਂ ਗੱਲਾਂ ਦੀ ਸਿੱਖਿਆ ਦਿੰਦੇ ਸਨ ਅਤੇ (ਆਪਣੇ ਵਿਚਾਰ ਮੂਜਬ) ਉਸ ਗੱਲ ਦੀ (ਵੀ ਨਕਲ ਕਰਦੇ ਸਨ), ਜੋ "ਬਾਬਲ" (ਨਗਰ) ਵਿਚ ਦੋ ਰੱਬੀ ਜੀਉੜਿਆਂ—"ਹਾਰੂਤ" ਤੇ "ਮਾਰੂਤ"[2] ਤੇ ਉਤਾਰੀ ਗਈ ਸੀ, ਪਰ ਓਹ ਦੋਵੇਂ (ਤਾਂ) ਜਦ ਤਕ ਇਹ ਨਹੀਂ ਕਹਿੰਦੇ ਸਨ ਕਿ ਅਸੀਂ (ਪ੍ਰਭੂ ਵੱਲੋਂ) ਪ੍ਰੀਖਿਅਕ (ਨੀਅਤ) ਹੋਏ ਹਾਂ; ਇਸ ਲਈ (ਹੇ ਸ੍ਰੋਤਿਓ !) ਸਾਡੀ ਸਿੱਖਿਆ ਤੋਂ ਮੂੰਹ ਨਾ ਮੋੜਨਾ । ਓਹ (ਕਿਸੇ ਨੂੰ ਹੋਰ ਕੁਝ ਵੀ) ਨਹੀਂ ਸਿਖਾਉਂਦੇ ਸਨ । ਇਸ ਤੇ ਓਹ (ਲੋਕ) ਓਹਨਾਂ (ਦੋਹਾਂ) ਤੋਂ ਓਹ ਗੱਲ ਸਿੱਖਦੇ ਸਨ, ਜਿਸ ਨਾਲ ਓਹ ਪਤੀ ਤੇ ਪਤਨੀ ਵਿਚ ਜੁਦਾਈ ਪਾ ਦਿੰਦੇ ਸਨ,[3]

---

[1] "ਸ਼ੈਤਾਨ" ਦਾ ਭਾਵ ਹਰੇਕ ਬਾਗ਼ੀ ਤੇ ਹੱਦ ਤੋਂ ਵਧਣ ਵਾਲਾ ਹਨ । ਇਸ ਥਾਂ ਵੀ ਸ਼ੈਤਾਨ ਦਾ ਭਾਵ ਬਾਗ਼ੀ ਮਨੁੱਖ ਹੀ ਹੈ; ਇਸੇ ਲਈ ਅਸੀਂ ਅਰਥ ਕਰਨ ਸਮੇਂ "ਬਾਗ਼ੀ" ਪਦ ਦੀ ਵਰਤੋਂ ਕੀਤੀ ਹੈ ।

[2] ਅਰਥਾਤ ਦੋ ਦੇਵਤਾ ਸਰੂਪ ਮਨੁੱਖਾਂ ਤੇ, ਵਿਆਖਿਆ ਲਈ (ਵੇਖੋ ਤਫ਼ਸੀਰਿ ਕਬੀਰ ਦੀ ਸੂਰਤ ਬਕਰ ਦੀ ਵਿਆਖਿਆ)

[3] "ਯੁਫ਼ੱਰਿਕੂਨਾ ਬਿਹੀ ਬੈਨਲ ਮਰਇ ਵ ਜ਼ੌਜਿਹੀ", ਅਰਥਾਤ ਓਹਨਾਂ ਨੂੰ ਨਿਰੋਲ ਧਾਰਮਿਕ ਸਿੱਖਿਆ ਦਿੰਦੇ ਸਨ, ਜਿਸ ਨਾਲ ਪਤਨੀ ਸ਼ਰਧਾਲੂ ਬਣ ਜਾਂਦੀ ਸੀ ਤੇ ਉਹ ਸਰਧਾ ਧਾਰਨ ਨਾ ਕਰਨ ਵਾਲੇ ਪਤੀ ਦੀ ਕੋਈ ਪਰਵਾਹ ਨਹੀਂ ਕਰਦੀ ਸੀ, ਅਰਥਾਤ ਜੇ ਮਨੁੱਖ ਸਰਧਾਲੂ ਬਣ ਜਾਂਦਾ ਸੀ, ਤਾਂ ਉਹ ਸਰਧਾ ਧਾਰਨ ਨਾ ਕਰਨ ਵਾਲੀ ਪਤਨੀ ਤੋਂ ਬੇਪਰਵਾਹ ਹੋ ਜਾਂਦਾ ਸੀ । ਜੇ ਪਤੀ-ਪਤਨੀ ਵਿੱਚੋਂ ਪਤਨੀ ਸ਼ਰਧਾਲੂ ਬਣ ਜਾਂਦੀ ਸੀ, ਤਾਂ ਉਹ ਉਸ ਸਿੱਖਿਆ ਨੂੰ—ਜੋ ਉਸ ਨੂੰ ਸਿਖਾਈ ਜਾਂਦੀ ਸੀ, ਮੁਖ ਰੱਖਦੀ ਸੀ ਅਤੇ ਆਪਣੇ ਪਤੀ ਤੋਂ ਆਪਣੀ ਸੰਗਤ ਦੀਆਂ ਗੱਲਾਂ ਲੁਕਾਉਣ ਲਗ ਪੈਂਦੀ ਸੀ । ਪਰ ਜੇ ਮਨੁੱਖ ਸਰਧਾਲੂ ਬਣ ਜਾਂਦਾ ਸੀ, ਤਾਂ ਉਹ ਆਪਣੀ ਪਤਨੀ ਤੋਂ ਸਤਿਸੰਗ ਦੀਆਂ ਗੱਲਾਂ ਲੁਕਾਉਣ ਲਗ ਪੈਂਦਾ ਸੀ, ਅਰਥਾਤ ਦੋਵੇਂ ਇਕ ਦੂਜੇ ਨੂੰ ਆਪਣਾ ਭੇਤੀ ਨਹੀਂ ਬਣਾਉਂਦੇ ਸਨ । ਕੇਵਲ ਰੱਬ ਦੇ ਰਸੂਲਾਂ ਜਾਂ ਓਹਨਾਂ ਦੇ ਉੱਤਰ-ਅਧਿਕਾਰੀਆਂ ਨੂੰ ਹੀ ਆਪਣਾ ਭੇਤੀ ਬਣਾਉਂਦੇ ਸਨ । ਇਸ ਤਰ੍ਹਾਂ ਓਹਨਾਂ ਵਿਚ ਜੁਦਾਈ ਪੈ ਜਾਂਦੀ ਸੀ ।

بِهٖ مِنْ اَحَدٍ اِلَّا بِاِذْنِ اللّٰهِ ۚ وَيَتَعَلَّمُوْنَ مَا يَضُرُّهُمْ
وَلَا يَنْفَعُهُمْ ۚ وَلَقَدْ عَلِمُوْا لَمَنِ اشْتَرٰىهُ مَا لَهٗ فِى
الْاٰخِرَةِ مِنْ خَلَاقٍ ۚ وَلَبِئْسَ مَا شَرَوْا بِهٖۤ اَنْفُسَهُمْ ۚ
لَوْ كَانُوْا يَعْلَمُوْنَ ۝

ਅਰਥਾਤ ਓਹ ਅੱਲਾਹ ਦੀ ਆਗਿਆ ਤੋਂ ਬਿਨਾਂ ਕਿਸੇ ਨੂੰ ਇਸ ਗੱਲ ਦੁਆਰਾ ਕੋਈ ਖੇਦ ਨਹੀਂ ਪੁਚਾਉਂਦੇ ਸਨ, ਪਰ (ਇਸ ਦੇ ਉਲਟ) ਏਹ (ਰੱਬ ਦੇ ਰਸੂਲ ਦੇ ਵਿਰੋਧੀ) ਤਾਂ ਉਹ ਗੱਲ ਸਿੱਖ ਰਹੇ ਹਨ, ਜੋ ਏਹਨਾਂ ਨੂੰ ਹਾਣ ਪੁਚਾਏਗੀ ਅਤੇ (ਕੋਈ) ਲਾਭ ਨਹੀਂ ਦੇਵੇਗੀ। ਏਹਨਾਂ ਲੋਕਾਂ ਨੂੰ ਨਿਰਸੰਦੇਹ (ਇਹ) ਪਤਾ ਲਗ ਜਾਏਗਾ ਕਿ ਜੋ (ਵਤੀਰਾ) ਇਹ ਧਾਰਨ ਕਰ ਰਹੇ ਹਨ, ਉਸ ਦਾ ਪਰਲੋਕ ਵਿਚ ਕੋਈ ਵੀ ਹਿੱਸਾ ਨਹੀਂ ਹੈ, ਅਰਥਾਤ ਉਹ ਚੀਜ਼ ਜਿਸ ਦੇ ਵਟਾਂਦਰੇ ਵਿਚ ਓਹਨਾਂ ਨੇ ਆਪਣਾ ਤਨ-ਮਨ ਵੇਚਿਆ ਹੋਇਆ ਹੈ, ਬਹੁਤ ਹੀ ਭੈੜੀ ਹੈ, ਕਾਸ਼, ਕਿ ਓਹਨਾਂ ਨੂੰ ਇਸ ਦਾ ਗਿਆਨ ਹੁੰਦਾ।੧੦੩।

وَلَوْ اَنَّهُمْ اٰمَنُوْا وَاتَّقَوْا لَمَثُوْبَةٌ مِّنْ عِنْدِ اللّٰهِ خَيْرٌ ۚ
لَوْ كَانُوْا يَعْلَمُوْنَ ۝ ع

ਅਤੇ ਜੇ ਏਹ ਲੋਕ ਸ਼ਰਧਾ ਧਾਰਨ ਕਰ ਕੇ ਸੰਜਮੀ ਬਣ ਜਾਂਦੇ, ਤਾਂ (ਏਹਨਾਂ ਨੂੰ ਇਹ ਪਤਾ ਲੱਗ ਜਾਂਦਾ ਕਿ) ਅੱਲਾਹ ਵੱਲੋਂ ਮਿਲਣ ਵਾਲਾ ਫਲ ਹੀ ਚੰਗਾ (ਵਟਾਂਦਰਾ) ਹੈ। ਕਾਸ਼, ਕਿ ਏਹਨਾਂ ਨੂੰ ਗਿਆਨ ਹੁੰਦਾ।੧੦੪। (ਰਕੂਅ ੧੨)

يٰۤاَيُّهَا الَّذِيْنَ اٰمَنُوْا لَا تَقُوْلُوْا رَاعِنَا وَقُوْلُوا انْظُرْنَا
وَاسْمَعُوْا ۗ وَلِلْكٰفِرِيْنَ عَذَابٌ اَلِيْمٌ ۝

ਹੇ ਸ਼ਰਧਾਲੂਓ ! ਰਸੂਲ ਨੂੰ ਸੰਬੋਧਨ ਕਰ ਕੇ "ਰਾਇਨਾ"[1] (ਸਾਡੀ ਰਿਆਇਤ ਕਰ) ਨਾ ਆਖੋ; ਸਗੋਂ "ਉਨਜ਼ੁਰਨਾ" (ਸਾਡੇ ਤੇ ਮਿਹਰ ਕਰ) ਕਿਹਾ ਕਰੋ, ਅਰਥਾਤ ਉਸ ਦੀ ਗੱਲ (ਵੱਡੇ ਧਿਆਨ ਨਾਲ) ਸੁਣਿਆ ਕਰੋ। (ਯਾਦ ਰੱਖੋ) ਕਿ ਇਨਕਾਰੀਆਂ ਲਈ ਘੋਰ ਕਸ਼ਟ ਨੀਅਤ ਹੈ।੧੦੫।

[1]ਅਰਬੀ ਭਾਸ਼ਾ ਵਿਚ ਕਿਸੇ ਨੂੰ ਧਿਆਨ ਦੁਆਉਣ ਲਈ "ਰਾਇਨਾ" ਕਹਿੰਦੇ ਹਨ। ਪਰ ਇਹ ਉਸ ਸਮੇਂ ਕਿਹਾ ਜਾਂਦਾ ਹੈ, ਜਦ ਦੋਵੇਂ ਧਿਰਾਂ ਇੱਕੋ ਹੀ ਦਰਜੇ ਦੀਆਂ ਹੋਣ; ਕਿਉਂ ਜੁ "ਰਾਇਨਾ" ਦਾ ਭਾਵ ਇਹ ਹੈ ਕਿ ਅਸੀਂ ਤੁਹਾਡਾ ਧਿਆਨ ਰੱਖਾਂਗੇ ਤੇ ਤੁਸੀਂ ਸਾਡਾ ਧਿਆਨ ਰੱਖਣਾ, ਪਰ ਜਦ ਕੋਈ ਵਿਅਕਤੀ ਦਰਜੇ ਵਿਚ ਆਪਣੇ ਨਾਲੋਂ ਉੱਚੀ ਹੋਵੇ, ਤਾਂ ਉਸ ਸਮੇਂ "ਰਾਇਨਾ" ਨਹੀਂ ਆਖਦੇ; ਸਗੋਂ "ਉਨਜ਼ੁਰਨਾ" ਕਿਹਾ ਜਾਂਦਾ ਹੈ, ਅਰਥਾਤ ਹਜ਼ੂਰ ਸਾਡਾ ਵੀ ਧਿਆਨ ਰੱਖਣਾ ਅਤੇ ਇਸ ਢੰਗ ਨਾਲ ਗੱਲ ਕਰਨਾ ਕਿ ਅਸੀਂ ਵੀ ਸਮਝ ਸਕੀਏ। ਇਸ ਆਇਤ ਵਿਚ ਮੁਸਲਮਾਨਾਂ ਨੂੰ ਇਹ ਉਪਦੇਸ਼ ਕੀਤਾ ਗਿਆ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੂੰ "ਰਾਇਨਾ" ਨਾ ਕਿਹਾ ਕਰੋ; ਇਸ ਨਾਲ ਤੁਹਾਡੇ ਮਨਾਂ ਵਿਚ ਮਨਮੁਖਤਾ ਆ ਜਾਵੇਗੀ; ਕਿਉਂ ਜੁ ਇਸ ਪਦ ਦਾ ਅਸਲ ਭਾਵ ਇਹ ਹੈ ਕਿ ਅਸੀਂ ਤੇ ਤੁਸੀਂ ਇਕ ਸਮਾਨ ਹੀ ਹਾਂ। ਤੁਸੀਂ ਇਸ ਦੀ ਥਾਂ "ਉਨਜ਼ੁਰਨਾ" ਕਿਹਾ ਕਰੋ; ਤਾਂ ਜੁ ਹਜ਼ਰਤ ਮੁਹੰਮਦ ਸਾਹਿਬ ਜੀ ਦਾ ਸਤਿਕਾਰ ਮੁਖ ਰਹੇ; ਸਗੋਂ ਤੁਹਾਨੂੰ ਇਹ ਚਾਹੀਦਾ ਹੈ ਕਿ ਉਸ ਦੇ ਬਚਨ ਪਹਿਲਾਂ ਹੀ ਵੱਡੇ ਗਹੁ ਨਾਲ ਸੁਣਿਆ ਕਰੋ। ਇਸ ਤਰ੍ਹਾਂ "ਰਾਇਨਾ" ਜਾਂ "ਉਨਜ਼ੁਰਨਾ" ਕਹਿਣ ਦੀ ਲੋੜ ਹੀ ਨਹੀਂ ਪਏਗੀ।

مَا يَوَدُّ الَّذِيْنَ كَفَرُوْا مِنْ اَهْلِ الْكِتٰبِ وَلَا الْمُشْرِكِيْنَ
اَنْ يُّنَزَّلَ عَلَيْكُمْ مِّنْ خَيْرٍ مِّنْ رَّبِّكُمْ ؕ وَاللّٰهُ يَخْتَصُّ
بِرَحْمَتِهٖ مَنْ يَّشَآءُ ؕ وَاللّٰهُ ذُو الْفَضْلِ الْعَظِيْمِ ﴿١٠٥﴾

ਪੁਸਤਕ ਦੇ ਅਨੁਸਾਰੀਆਂ (ਯਹੂਦੀਆਂ) ਵਿੱਚੋਂ ਤੇ ਮੁਸ਼ਰਿਕਾਂ ਵਿੱਚੋਂ (ਓਹ ਲੋਕ), ਜਿਨ੍ਹਾਂ ਨੇ (ਸਾਡੇ ਰਸੂਲ ਦਾ) ਇਨਕਾਰ ਕੀਤਾ ਹੈ, ਇਹ ਯੋਗ ਨਹੀਂ ਸਮਝਦੇ ਕਿ ਆਪ ਤੇ ਆਪ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕਿਸੇ ਤਰ੍ਹਾਂ ਦੀ ਭਲਾਈ (ਤੇ ਬਰਕਤ) ਉਤਾਰੀ ਜਾਏ। (ਓਹ ਇਹ ਉੱਕਾ ਹੀ ਵਿਸਾਰ ਦਿੰਦੇ ਹਨ ਕਿ) ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਆਪਣੀ ਮਿਹਰ ਲਈ ਚੁਣ ਲੈਂਦਾ ਹੈ ਅਤੇ ਅੱਲਾਹ ਵੱਡਾ ਮਿਹਰਬਾਨ ਹੈ ।੧੦੬।

مَا نَنْسَخْ مِنْ اٰيَةٍ اَوْ نُنْسِهَا نَاْتِ بِخَيْرٍ مِّنْهَآ اَوْ
مِثْلِهَا ؕ اَلَمْ تَعْلَمْ اَنَّ اللّٰهَ عَلٰى كُلِّ شَيْءٍ قَدِيْرٌ ﴿١٠٦﴾

ਅਸੀਂ ਜਿਸ (ਧਾਰਮਿਕ) ਸੁਨੇਹੇ ਨੂੰ ਰਦ ਕਰ ਦਿੰਦੇ ਹਾਂ,[1] ਜਾਂ ਭੁਲਾ ਦਿੰਦੇ ਹਾਂ, ਉਸ ਤੋਂ ਚੰਗਾ ਜਾਂ ਉਸ ਜਿਹਾ (ਸੁਨੇਹਾ ਮੁੜ ਸੰਸਾਰ ਨੂੰ) ਦੇ ਦਿੰਦੇ ਹਾਂ। ਕੀ ਤੈਨੂੰ ਇਹ ਪਤਾ ਨਹੀਂ ਕਿ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੧੦੭।

اَلَمْ تَعْلَمْ اَنَّ اللّٰهَ لَهٗ مُلْكُ السَّمٰوٰتِ وَالْاَرْضِ ؕ وَ
مَا لَكُمْ مِّنْ دُوْنِ اللّٰهِ مِنْ وَّلِيٍّ وَّلَا نَصِيْرٍ ﴿١٠٧﴾

ਕੀ ਤੈਨੂੰ ਇਹ ਪਤਾ ਨਹੀਂ ਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਅੱਲਾਹ ਦੀ ਹੀ ਹੈ ਅਤੇ ਅੱਲਾਹ ਤੋਂ ਛੁੱਟ ਤੁਹਾਡਾ ਨਾ ਕੋਈ ਮਿੱਤਰ ਹੈ ਤੇ ਨਾ ਸਹਾਇਕ ।੧੦੮।

اَمْ تُرِيْدُوْنَ اَنْ تَسْـَٔلُوْا رَسُوْلَكُمْ كَمَا سُئِلَ مُوْسٰى مِنْ
قَبْلُ ؕ وَمَنْ يَّتَبَدَّلِ الْكُفْرَ بِالْاِيْمَانِ فَقَدْ ضَلَّ سَوَآءَ
السَّبِيْلِ ﴿١٠٨﴾

ਕੀ ਤੁਸੀਂ ਆਪਣੇ ਰਸੂਲ ਉੱਤੇ ਉਸੇ ਤਰ੍ਹਾਂ ਦੇ ਪ੍ਰਸ਼ਨ ਕਰਨਾ ਚਾਹੁੰਦੇ ਹੋ, ਜਿਵੇਂ ਇਸ ਤੋਂ ਪਹਿਲਾਂ (ਹਜ਼ਰਤ) ਮੂਸਾ (ਜੀ) ਤੇ ਕੀਤੇ ਗਏ ਸਨ ਅਤੇ ਇਹ ਉੱਕਾ ਹੀ ਭੁੱਲ ਜਾਂਦੇ ਹੋ ਕਿ ਜੋ ਪ੍ਰਾਣੀ ਇਨਕਾਰ ਦਾ ਸ਼ਰਧਾ ਨਾਲ ਵਟਾਂਦਰਾ ਕਰ ਲੈਂਦਾ ਹੈ, ਜਾਣ ਲਓ[2] ਕਿ ਉਹ ਸੁਮਾਰਗ ਤੋਂ ਥਿੜਕ ਜਾਂਦਾ ਹੈ ।੧੦੯।

---

[1]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਅਸੀਂ ਕੁਰਾਨ ਸਰੀਫ਼ ਦੀ ਕਿਸੇ ਆਇਤ ਨੂੰ ਰਦ ਕਰ ਦਿੰਦੇ ਹਾਂ; ਸਗੋਂ ਇਸ ਦਾ ਇਹ ਭਾਵ ਹੈ ਕਿ ਜਦ ਕਿਸੇ ਨਿਸ਼ਾਨ ਨੂੰ ਟਾਲ ਦਿੱਤਾ ਜਾਂਦਾ ਹੈ, ਤਾਂ ਉਸ ਤੋਂ ਚੰਗਾ ਜਾਂ ਉਸ ਜਿਹਾ ਨਿਸਾਨ ਫੇਰ ਪਰਗਟ ਕਰ ਦਿੱਤਾ ਜਾਂਦਾ ਹੈ; ਤਾਂ ਜੁ ਲੋਕ ਸੁਮਾਰਗ ਪ੍ਰਾਪਤ ਕਰ ਸਕਣ।

ਕਈ ਭਾਸ਼ਕਾਰਾਂ ਨੇ ਇਸ ਦਾ ਅਰਥ ਇਹ ਕੀਤਾ ਹੈ ਕਿ ਜਦ ਕੁਰਾਨ ਸ਼ਰੀਫ਼ ਦੀ ਕੋਈ ਆਇਤ ਮਨਸੂਖ ਕਰ ਦਿੱਤੀ ਜਾਂਦੀ ਸੀ, ਤਾਂ ਉਸ ਜਿਹੀ ਕੋਈ ਹੋਰ ਆਇਤ ਆ ਜਾਂਦੀ ਸੀ। ਪਰ ਜੇ ਕਿਸੇ ਪੁਸਤਕ ਦੀ ਆਇਤ ਦਾ ਹੀ ਭਾਵ ਲੈਣਾ ਹੈ, ਤਾਂ ਫੇਰ ਇਸ ਦਾ ਇਹ ਭਾਵ ਲੈਣਾ ਚਾਹੀਦਾ ਹੈ ਕਿ ਜੇ ਅਸੀਂ ਤੌਰੇਤ ਜਾ ਇੰਜੀਲ ਵਿੱਚੋਂ ਕਿਸੇ ਹਿੱਸੇ ਨੂੰ ਮਨਸੂਖ ਕਰ ਦੇਈਏ, ਤਾਂ ਕੁਰਾਨ ਸ਼ਰੀਫ਼ ਵਿਚ ਉਸ ਜਿਹੀ ਜਾਂ ਉਸ ਤੋਂ ਚੰਗੀ ਸਿੱਖਿਆ ਉਤਾਰ ਦਿਆਂਗੇ। ਕੁਰਾਨ ਸਰੀਫ਼ ਦੀ ਕੋਈ ਵੀ ਆਇਤ ਮਨਸੂਖ ਨਹੀਂ ਹੈ ਤੇ ਨਾ ਕਿਆਮਤ ਤਕ ਹੋ ਸਕਦੀ ਹੈ।

[2]ਇਸ ਥਾਂ "ਜਾਣ ਲਓ" ਦੇ ਪਦ "ਫ਼ਕੱਦ" ਦਾ ਅਰਥ ਹਨ। "ਫ਼ਾ" ਆਪਣੇ ਨਾਲ ਇਕ ਲੁਪਤ ਪਦ ਵਲ ਸੰਣਤ ਕਰਦਾ ਹੈ, ਜੋ ਅਸੀਂ ਪਰਗਟ ਕਰ ਦਿੱਤਾ ਹੈ।

وَدَّ كَثِيْرٌ مِّنْ اَهْلِ الْكِتٰبِ لَوْ يَرُدُّوْنَكُمْ مِّنْ بَعْدِ
اِيْمَانِكُمْ كُفَّارًا ۚ حَسَدًا مِّنْ عِنْدِ اَنْفُسِهِمْ
مِّنْ بَعْدِ مَا تَبَيَّنَ لَهُمُ الْحَقُّ ۚ فَاعْفُوْا وَاصْفَحُوْا
حَتّٰى يَاْتِيَ اللّٰهُ بِاَمْرِهٖ ۗ اِنَّ اللّٰهَ عَلٰى كُلِّ شَيْءٍ قَدِيْرٌ ﴿١١٠﴾

ਪੁਸਤਕ ਦੇ ਅਨੁਸਾਰੀਆਂ (ਯਹੂਦੀਆਂ) ਵਿੱਚੋਂ ਕਈ ਲੋਕ ਸੱਚਾਈ ਦੇ ਪਰਗਟ ਹੋ ਜਾਣ ਤੇ ਵੀ—ਉਸ ਈਰਖਾ ਸਦਕਾ—ਜੋ ਓਹਨਾਂ ਨੂੰ ਆਪਣੀਆਂ ਹੀ ਜਿੰਦਾਂ ਨਾਲ ਪੈਦਾ ਹੋ ਚੁੱਕੀ ਹੈ, ਇਹ ਚਾਹੁੰਦੇ ਹਨ ਕਿ ਤੁਹਾਡੇ ਸਰਧਾ ਧਾਰਨ ਕਰ ਲੈਣ ਦੇ ਬਾਦ ਤੁਹਾਨੂੰ ਮੁੜ ਇਨਕਾਰੀ ਬਣਾ ਦੇਣ। ਸੋ ਤੁਸੀਂ ਉਸ ਸਮੇਂ ਤਕ ਕਿ ਅੱਲਾਹ ਆਪਣਾ (ਕੋਈ) ਹੁਕਮ ਉਤਾਰੇ, ਓਹਨਾਂ ਨੂੰ ਖਿਮਾ ਕਰ ਦਿਓ, ਅਰਥਾਤ ਵੇਖ ਕੇ ਅਣਡਿਠ ਕਰ ਦਿਓ। ਬੇਸ਼ਕ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੧੧੦।

وَاَقِيْمُوا الصَّلٰوةَ وَاٰتُوا الزَّكٰوةَ ۗ وَمَا تُقَدِّمُوْا لِاَنْفُسِكُمْ
مِّنْ خَيْرٍ تَجِدُوْهُ عِنْدَ اللّٰهِ ۗ اِنَّ اللّٰهَ بِمَا تَعْمَلُوْنَ
بَصِيْرٌ ﴿١١١﴾

ਅਤੇ ਨਿਮਾਜ਼ (ਨੇਮ ਅਨੁਸਾਰ) ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ ਅਤੇ (ਇਹ ਯਾਦ ਰੱਖੋ ਕਿ) ਜੋ ਭਲਾਈ ਵੀ ਤੁਸੀਂ ਆਪਣੇ ਵਾਸਤੇ ਅੱਗੇ ਭੇਜੋਗੇ, ਉਹ ਤੁਹਾਨੂੰ ਅੱਲਾਹ ਤੋਂ ਮਿਲ ਜਾਏਗੀ। ਬੇਸ਼ੱਕ ਅੱਲਾਹ ਤੁਹਾਡੀਆਂ ਕਰਣੀਆਂ ਦਾ ਵੇਖਣਹਾਰ ਹੈ ।੧੧੧।

وَقَالُوْا لَنْ يَّدْخُلَ الْجَنَّةَ اِلَّا مَنْ كَانَ هُوْدًا اَوْ
نَصٰرٰى ۗ تِلْكَ اَمَانِيُّهُمْ ۗ قُلْ هَاتُوْا بُرْهَانَكُمْ اِنْ
كُنْتُمْ صٰدِقِيْنَ ﴿١١٢﴾

ਅਤੇ ਓਹ (ਯਹੂਦੀ ਤੇ ਈਸਾਈ ਇਹ ਵੀ) ਕਹਿੰਦੇ ਹਨ ਕਿ ਸਵਰਗ ਵਿਚ ਯਹੂਦੀਆਂ ਤੇ ਈਸਾਈਆਂ[1] ਤੋਂ ਛੁੱਟ ਹੋਰ ਕੋਈ ਵੀ ਨਹੀਂ ਜਾ ਸਕੇਗਾ। ਇਹ (ਕੇਵਲ) ਓਹਨਾਂ ਦੀਆਂ (ਨਿਕੰਮੀਆਂ) ਆਸਾਂ ਹਨ। ਤੂੰ ਓਹਨਾਂ ਨੂੰ ਇਹ ਆਖ ਕਿ ਜੇ ਤੁਸੀਂ ਸੱਚੇ ਹੋ, ਤਾਂ ਇਸ ਦੀ ਕੋਈ ਉਕਤੀ ਜਾਂ ਯੁਕਤੀ ਪੇਸ਼ ਕਰੋ ।੧੧੨।

بَلٰى مَنْ اَسْلَمَ وَجْهَهٗ لِلّٰهِ وَهُوَ مُحْسِنٌ فَلَهٗٓ
اَجْرُهٗ عِنْدَ رَبِّهٖ ۪ وَلَا خَوْفٌ عَلَيْهِمْ وَلَا
هُمْ يَحْزَنُوْنَ ﴿١١٣﴾ ع ١٣

(ਅਤੇ ਇਹ ਦੱਸੋ ਕਿ ਦੂਜੇ ਲੋਕ) ਕਿਉਂ ਨਹੀਂ ਸਵਰਗ-ਗਾਮੀ ਹੋਣਗੇ ? ਜੋ (ਵੀ) ਪ੍ਰਾਣੀ ਆਪਾ ਅੱਲਾਹ ਦੇ ਅਰਪਣ ਕਰ ਦੇਵੇਗਾ ਤੇ (ਯਥਾਯੋਗ) ਸ਼ੁਭ ਕਰਮ ਕਰਦਾ ਰਹੇਗਾ, ਉਸ ਦੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਉਸ ਲਈ ਫਲ (ਨੀਅਤ) ਹੈ, ਅਰਥਾਤ ਓਹਨਾਂ ਨੂੰ (ਭਵਿੱਖਤ ਬਾਰੇ) ਕੋਈ ਵੀ ਸਹਿਮ ਨਹੀਂ ਹੋਵੇਗਾ ਤੇ ਨਾ ਓਹ (ਕਿਸੇ ਬੀਤ ਚੁੱਕੀ ਗੱਲ ਤੇ) ਚਿੰਤਾਤੁਰ ਹੀ ਹੋਣਗੇ ।੧੧੩। (ਰਕੂਅ ੧੩)

[1]ਇਸ ਆਇਤ ਦਾ ਇਹ ਭਾਵ ਹੈ ਕਿ ਯਹੂਦੀ ਇਹ ਕਹਿੰਦੇ ਹਨ ਕਿ ਕੇਵਲ ਉਹੋ ਹੀ ਅਤੇ ਈਸਾਈ ਇਹ ਆਖਦੇ ਹਨ ਕਿ ਕੇਵਲ ਉਹੋ ਹੀ ਸਵਰਗ-ਗਾਮੀ ਹੋਣਗੇ। ਇਹ ਭਾਵ ਨਹੀਂ ਕਿ ਯਹੂਦੀ ਇਹ ਸਮਝਦੇ ਹਨ ਕਿ ਯਹੂਦੀ ਤੇ ਈਸਾਈ ਹੀ ਸਵਰਗ-ਗਾਮੀ ਹੋਣਗੇ ਤੇ ਈਸਾਈ ਇਹ ਜਾਣਦੇ ਹਨ ਕਿ ਈਸਾਈ ਤੇ ਯਹੂਦੀ ਸਵਰਗਾਂ ਨੂੰ ਪ੍ਰਾਪਤ ਹੋਣਗੇ।

وَقَالَتِ الْيَهُودُ لَيْسَتِ النَّصٰرٰى عَلٰى شَىْءٍ ۖ وَّقَالَتِ
النَّصٰرٰى لَيْسَتِ الْيَهُودُ عَلٰى شَىْءٍ ۙ وَّهُمْ يَتْلُوْنَ الْكِتٰبَ ؕ
كَذٰلِكَ قَالَ الَّذِيْنَ لَا يَعْلَمُوْنَ مِثْلَ قَوْلِهِمْ ۚ فَاللّٰهُ
يَحْكُمُ بَيْنَهُمْ يَوْمَ الْقِيٰمَةِ فِيْمَا كَانُوْا فِيْهِ يَخْتَلِفُوْنَ ﴿١١٣﴾

ਯਹੂਦੀ ਇਹ ਆਖਦੇ ਹਨ ਕਿ ਈਸਾਈ ਕਿਸੇ (ਸੱਚੀ) ਗੱਲ ਤੇ ਟਿਕੇ ਹੋਏ ਨਹੀਂ ਹਨ ਅਤੇ ਈਸਾਈ ਇਹ ਕਹਿੰਦੇ ਹਨ ਕਿ ਯਹੂਦੀ ਕਿਸੇ (ਸੱਚੀ) ਗੱਲ ਤੇ ਟਿਕੇ ਹੋਏ ਨਹੀਂ, ਪਰ ਏਹ ਦੋਵੇਂ (ਧੜੇ ਇੱਕੋ ਹੀ) ਪੁਸਤਕ (ਤੌਰੇਤ) ਨੂੰ ਪੜ੍ਹਦੇ ਹਨ। ਇਸੇ ਤਰ੍ਹਾਂ ਓਹ (ਦੂਜੇ) ਲੋਕ, ਜਿਨ੍ਹਾਂ ਨੂੰ ਗਿਆਨ ਪ੍ਰਾਪਤ ਨਹੀਂ, ਓਹਨਾਂ ਜਿਹੀ ਗੱਲ ਹੀ ਆਖਦੇ ਹਨ। ਸੋ ਜਿਸ (ਗੱਲ) ਵਿਚ ਏਹਨਾਂ ਦਾ ਮਤਿਭੇਦ ਹੈ, ਉਸ ਬਾਰੇ ਅੱਲਾਹ ਕਿਆਮਤ ਦੇ ਦਿਹਾੜੇ ਫ਼ੈਸਲਾ ਕਰੇਗਾ।੧੧੪।

وَمَنْ اَظْلَمُ مِمَّنْ مَّنَعَ مَسٰجِدَ اللّٰهِ اَنْ يُّذْكَرَ فِيْهَا
اسْمُهٗ وَسَعٰى فِىْ خَرَابِهَا ؕ اُولٰٓئِكَ مَا كَانَ لَهُمْ اَنْ
يَّدْخُلُوْهَآ اِلَّا خَآئِفِيْنَ ؕ لَهُمْ فِى الدُّنْيَا خِزْىٌ وَّلَهُمْ
فِى الْاٰخِرَةِ عَذَابٌ عَظِيْمٌ ﴿١١٤﴾

ਉਸ ਤੋਂ ਵੱਡਾ ਜ਼ਾਲਮ ਕੋਈ ਵੀ ਨਹੀਂ (ਹੋ ਸਕਦਾ) ਜੋ ਲੋਕਾਂ ਨੂੰ ਅੱਲਾਹ ਦੀਆਂ ਮਸੀਤਾਂ ਵਿਚ (ਜਾਣ ਤੋਂ) ਰੋਕਦਾ ਹੈ ਕਿ ਓਹ ਓਹਨਾਂ ਵਿਚ ਉਸ ਦੀ ਬੰਦਗੀ ਨਾ ਕਰਨ ਤੇ ਓਹਨਾਂ ਮਸੀਤਾਂ ਨੂੰ ਬਰਬਾਦ ਕਰਨ ਦਾ ਜਤਨ ਕਰਦਾ ਹੈ। ਓਹਨਾਂ ਲਈ ਇਹ ਯੋਗ ਨਹੀਂ ਸੀ ਕਿ ਓਹ ਏਹਨਾਂ (ਮਸੀਤਾਂ) ਵਿਚ ਜਾਂਦੇ। ਹਾਂ, (ਪ੍ਰਭੂ ਤੋਂ) ਡਰਦਿਆਂ ਹੋਇਆਂ (ਜਾ ਸਕਦੇ ਸਨ)। ਏਹੋ ਜੇਹੇ ਲੋਕਾਂ ਲਈ ਇਸ ਲੋਕ ਵਿਚ (ਵੀ) ਨਿਰਾਦਰ ਹੈ ਤੇ ਪਰਲੋਕ ਵਿਚ (ਵੀ) ਵੱਡਾ ਕਸ਼ਟ ਨੀਅਤ ਹੈ।੧੧੫।

وَلِلّٰهِ الْمَشْرِقُ وَالْمَغْرِبُ ۚ فَاَيْنَمَا تُوَلُّوْا فَثَمَّ وَجْهُ
اللّٰهِ ؕ اِنَّ اللّٰهَ وَاسِعٌ عَلِيْمٌ ﴿١١٥﴾

ਅਤੇ ਚੜ੍ਹਦਾ ਤੇ ਲਹਿੰਦਾ ਅੱਲਾਹ ਦਾ ਹੀ ਹੈ। ਤੁਸੀਂ ਜਿਸ ਪਾਸੇ ਵੀ ਮੂੰਹ ਕਰੋਗੇ, ਉਧਰ ਹੀ ਅੱਲਾਹ ਦਾ ਧਿਆਨ ਹੈ। ਬੇਸ਼ੱਕ ਅੱਲਾਹ ਵਿਸ਼ਾਲਤਾ ਦੇਣ ਵਾਲਾ ਤੇ ਵੱਡਾ ਜਾਣਨਹਾਰ ਹੈ।੧੧੬।

وَقَالُوا اتَّخَذَ اللّٰهُ وَلَدًا ۙ سُبْحٰنَهٗ ؕ بَلْ لَّهٗ مَا فِى السَّمٰوٰتِ
وَالْاَرْضِ ؕ كُلٌّ لَّهٗ قٰنِتُوْنَ ﴿١١٦﴾

ਅਤੇ ਓਹ (ਈਸਾਈ) ਇਹ ਕਹਿੰਦੇ ਹਨ ਕਿ ਅੱਲਾਹ ਨੇ (ਆਪਣੇ) ਲਈ ਇਕ ਪੁੱਤਰ[1] ਮਿਥ ਲਿਆ ਹੈ। (ਓਹਨਾਂ ਦੀ ਇਹ ਗੱਲ ਠੀਕ ਨਹੀਂ) ਉਹ ਤਾਂ (ਹਰੇਕ ਊਣਤਾਈ ਤੋਂ) ਪਾਕ ਹੈ;[2] ਸਗੋਂ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਸੇ ਦਾ ਹੀ ਹੈ ਅਤੇ ਸਾਰੇ ਹੀ ਉਸੇ ਦੇ ਅਧੀਨ ਹਨ।੧੧੭।

---

[1] "ਵਾਲਾਦੁਨ" ਦਾ ਅਰਥ "ਪੁੱਤਰ" ਵੀ ਹੈ ਤੇ "ਧੀ" ਵੀ ਤੇ ਇਕ ਵਚਨ ਵੀ ਹੈ ਤੇ ਬਹੁਵਚਨ ਵੀ। ਯਹੂਦੀਆਂ ਤੇ ਈਸਾਈਆਂ ਦੇ ਵਿਚਾਰ ਨੂੰ ਮੁਖ ਰੱਖ ਕੇ ਇਸ ਥਾਂ ਇਕ ਪੁੱਤਰ ਅਰਥ ਕੀਤਾ ਗਿਆ ਹੈ। ਨਹੀਂ ਤਾਂ ਇਸ ਆਇਤ ਦਾ ਅਰਥ ਇਹ ਹੈ ਕਿ ਨਾ ਉਸ ਦਾ ਪੁੱਤਰ ਹੈ ਤੇ ਨਾ ਧੀ, ਅਰਥਾਤ ਨਾ ਇਕ ਪੁੱਤਰ-ਧੀ ਤੇ ਨਾ ਬਹੁਤ ਸਾਰੇ ਧੀਆਂ-ਪੁੱਤਰ।

[2] "ਸੁਬਹਾਨ" ਧਾਤੂ ਹੈ ਤੇ ਵਰਤੋਂ ਵਿਚ ਇਹ "ਮਫ਼ਊਲ" ਵਜੋਂ ਆਉਂਦਾ ਹੈ, ਇਸ ਲਈ ਮੌਕੇ ਦੇ ਲਿਹਾਜ਼ ਨਾਲ ਇਸ ਦਾ ਕਰਮ ਲੁਪਤ ਕਰਾਰ ਦਿੱਤਾ ਜਾਏਗਾ। ਕਿਸੇ ਥਾਂ "ਮੈਂ ਇਸ ਦੀ ਸੁੱਚਤਾ ਵਰਣਨ ਕਰਦਾ ਹਾਂ" ਦੇ ਪਦ ਲੁਪਤ ਹੋਣਗੇ ਤੇ ਕਿਸੇ ਥਾਂ ਇਸ ਦੀ "ਸੁੱਚਤਾ ਵਰਣਨ ਕਰੋ," ਅਰਥਾਤ ਕਿਸੇ ਥਾਂ "ਇਸ ਦੀ ਸੁੱਚਤਾ ਵਰਣਨ ਕੀਤੀ ਜਾਂਦੀ ਹੈ" ਇਸ ਥਾਂ ਅੰਤਲੇ ਅਰਥਾਂ ਨੂੰ ਮੁਖ ਰੱਖ ਕੇ "ਪਾਕ ਹੈ" ਅਰਥ ਕੀਤਾ ਗਿਆ ਹੈ।

بَدِيعُ السَّمٰوٰتِ وَالْاَرْضِ ؕ وَاِذَا قَضٰٓى اَمْرًا فَاِنَّمَا يَقُوْلُ لَهٗ كُنْ فَيَكُوْنُ ﴿١١٨﴾

ਉਸ ਨੇ ਸਾਰੇ (ਹੀ) ਅਕਾਸ਼ ਤੇ ਪਤਾਲ (ਕਿਸੇ ਪਹਿਲੇ ਨਮੂਨੇ ਤੋਂ ਬਿਨਾਂ ਹੀ) ਰਚੇ ਹਨ ਅਤੇ ਉਹ ਜਦ ਕਿਸੇ ਚੀਜ਼ (ਨੂੰ ਹੋਂਦ ਵਿਚ ਲਿਆਉਣ) ਦਾ ਫ਼ੈਸਲਾ ਕਰਦਾ ਹੈ, ਤਾਂ ਉਸ ਬਾਰੇ ਕੇਵਲ ਇਹ ਕਹਿੰਦਾ ਹੈ ਕਿ ਹੋ ਜਾ, ਤਾਂ ਉਹ ਹੋਂਦ ਵਿਚ ਆ ਜਾਂਦੀ ਹੈ।੧੧੮।

وَقَالَ الَّذِيْنَ لَا يَعْلَمُوْنَ لَوْلَا يُكَلِّمُنَا اللّٰهُ اَوْ تَاْتِيْنَآ اٰيَةٌ ؕ كَذٰلِكَ قَالَ الَّذِيْنَ مِنْ قَبْلِهِمْ مِّثْلَ قَوْلِهِمْ ؕ تَشَابَهَتْ قُلُوْبُهُمْ ؕ قَدْ بَيَّنَّا الْاٰيٰتِ لِقَوْمٍ يُّوْقِنُوْنَ ﴿١١٩﴾

ਜੇਹੜੇ ਲੋਕ (ਪ੍ਰਭੂ ਦੇ ਮੰਤਵ ਨੂੰ) ਨਹੀਂ ਸਮਝਦੇ, ਓਹ ਇਹ ਕਹਿੰਦੇ ਹਨ ਕਿ ਅੱਲਾਹ ਸਾਡੇ ਨਾਲ (ਸਿੱਧਾ) ਗੱਲਾਂ ਕਿਉਂ ਨਹੀਂ ਕਰਦਾ ? ਜਾਂ ਸਾਡੇ ਵਲ ਕੋਈ ਚਮਤਕਾਰ ਕਿਉਂ ਨਹੀਂ ਉਤਾਰਦਾ ? ਇਸੇ ਤਰ੍ਹਾਂ ਓਹ ਲੋਕ ਵੀ ਕਿਹਾ ਕਰਦੇ ਸਨ, ਜੋ ਏਹਨਾਂ ਤੋਂ ਪਹਿਲਾਂ (ਬੀਤ ਚੁੱਕੇ) ਹਨ, ਓਹਨਾਂ ਸਾਰਿਆਂ ਦੇ ਹਿਰਦੇ ਇੱਕੋ ਜੇਹੇ ਹਨ ! ਅਸੀਂ ਤਾਂ ਅਜੇਹੇ ਲੋਕਾਂ[1] ਲਈ, ਜੋ ਸ਼ਰਧਾਲੂ ਹਨ—ਹਰ ਤਰ੍ਹਾਂ ਦੇ ਚਮਤਕਾਰ ਵਿਸਥਾਰ ਨਾਲ ਵਰਨਣ ਕਰ ਚੁੱਕੇ ਹਾਂ (ਪਰ ਏਹ ਲੋਕ ਨਹੀਂ ਮੰਨਦੇ)।੧੧੯।

اِنَّآ اَرْسَلْنٰكَ بِالْحَقِّ بَشِيْرًا وَّنَذِيْرًا ۙ وَّلَا تُسْئَلُ عَنْ اَصْحٰبِ الْجَحِيْمِ ﴿١٢٠﴾

ਬੇਸ਼ੱਕ ਅਸੀਂ ਤੈਨੂੰ ਖ਼ੁਸ਼ਖ਼ਬਰੀਆਂ ਦੇਣ ਤੇ ਡਰਾਉਣ ਵਾਸਤੇ, ਸੱਚਾਈ ਦੇ ਕੇ, ਭੇਜਿਆ ਹੈ ਅਤੇ ਨਰਕ ਗਾਮੀਆਂ ਬਾਰੇ ਤੇਰੇ ਪਾਸੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ।੧੨੦।

وَلَنْ تَرْضٰى عَنْكَ الْيَهُوْدُ وَلَا النَّصٰرٰى حَتّٰى تَتَّبِعَ مِلَّتَهُمْ ؕ قُلْ اِنَّ هُدَى اللّٰهِ هُوَ الْهُدٰى ؕ وَلَئِنِ

ਅਤੇ (ਚੇਤੇ ਰੱਖ ਕਿ) ਜਦ ਤਕ ਤੂੰ ਓਹਨਾਂ ਦੇ ਧਰਮ ਦਾ ਅਨੁਸਾਰੀ ਨਹੀਂ ਹੋ ਜਾਂਦਾ, ਯਹੂਦੀ ਤੇਰੇ ਤੇ ਖ਼ੁਸ਼ ਨਹੀਂ ਹੋਣਗੇ ਤੇ ਨਾ ਈਸਾਈ ਹੀ (ਖ਼ੁਸ਼ ਹੋਣਗੇ) ਤੂੰ ਓਹਨਾਂ ਨੂੰ ਇਹ ਆਖ ਕਿ ਅੱਲਾਹ ਦਾ ਮਾਰਗ ਹੀ ਅਸਲ ਸੁਮਾਰਗ ਹੈ।

[1] ''ਕੌਮ'' ਦਾ ਅਰਥ ਅਰਬੀ ਭਾਸ਼ਾ ਵਿਚ ਕੇਵਲ ਇਕ ਬੰਸ ਦੇ ਮਨੁੱਖ ਨਹੀਂ ਹੁੰਦਾ; ਸਗੋਂ ਦੂਜੀਆਂ ਬੰਸਾਂ ਦੇ ਲੋਕਾਂ ਦੇ ਇਕੱਠ ਨੂੰ ਵੀ ਕੌਮ ਹੀ ਕਿਹਾ ਜਾਂਦਾ ਹੈ। ਭਾਵੇਂ ਓਹਨਾਂ ਦਾ ਇਕੱਠ ਆਰਥਕ, ਪ੍ਰਮਾਰਥਕ, ਵਿੱਦਿਅਕ ਜਾਂ ਨੀਤਕ ਅਧਾਰ ਤੇ ਹੋਵੇ। ਕੋਸ਼ ਦੀ ਪ੍ਰਸਿਧ ਪੁਸਤਕ ਤਾਜੁੱਲ-ਉਰੂਸ ਵਿਚ ਇਹ ਲਿਖਿਆ ਹੈ ਕਿ ਕੌਮ ਦਾ ਅਰਥ ਤੀਵੀਆਂ ਤੇ ਮਰਦਾਂ ਦਾ ਇਕੱਠ ਹੈ, ਕਿਉਂ ਜੁ ਕੌਮ ਮਨੁੱਖ ਦੇ ਸਾਕ-ਸੰਬੰਧੀਆਂ, ਸਹਾਇਕਾਂ ਤੇ ਹਮ ਖਿਆਲ ਲੋਕਾਂ ਦੇ ਸਮੁਦਾਇ ਨੂੰ ਆਖਦੇ ਹਨ। ਜੇ ਅਸੀਂ ਇਸ ਥਾਂ ਕੌਮ ਦਾ ਅਰਥ ''ਅਜੇਹੇ ਲੋਕਾਂ'' ਦੇ ਪਦ ਦੁਆਰਾ ਕੀਤਾ ਹੈ; ਕਿਉਂ ਜੁ ਦੂਜੀਆਂ ਬੋਲੀਆਂ ਵਿਚ ਅਜਿਹਾ ਕੋਈ ਪਦ ਨਹੀਂ ਜੋ ਨੀਤਕ, ਵਿੱਦਿਅਕ, ਆਰਥਕ ਤੇ ਪ੍ਰਮਾਰਥਕ ਅਥਵਾ ਬੰਸਕ ਆਦਿ ਹਰੇਕ ਤਰ੍ਹਾਂ ਦੇ ਲੋਕਾਂ ਦੇ ਸਮੁਦਾਇ ਲਈ ਵਰਤਿਆ ਜਾ ਸਕੇ। ਦੂਜੀਆਂ ਬੋਲੀਆਂ ਵਿਚ ਤਾਂ ਕੌਮ ਪਦ ਕੇਵਲ ਨਸਲ ਜਾਂ ਜਾਤ-ਪਾਤ ਦੀ ਹੱਦ ਤਕ ਹੀ ਸੀਮਿਤ ਹੈ।

اتَّبَعْتَ أَهْوَاءَهُم بَعْدَ الَّذِي جَاءَكَ مِنَ الْعِلْمِ ۙ مَا لَكَ مِنَ اللَّهِ مِن وَلِيٍّ وَلَا نَصِيرٍ ﴿١٢١﴾

ਅਰਥਾਤ(ਹੇ ਸ੍ਰੋਤੇ !) ਜੇ ਤੂੰ ਇਸ ਗਿਆਨ ਦੇ ਮਗਰੋਂ —ਜੋ ਤੈਨੂੰ ਦਿੱਤਾ ਗਿਆ ਹੈ—ਓਹਨਾਂ ਦੀ ਇੱਛਾ ਅਨੁਸਾਰ ਵਰਤੇਂਗਾ, ਤਾਂ ਅੱਲਾਹ ਵੱਲੋਂ ਨਾ ਤੇਰਾ ਕੋਈ ਮਿੱਤਰ ਹੋਵੇਗਾ ਤੇ ਨਾ ਸਹਾਇਕ ।੧੨੧।

الَّذِينَ آتَيْنَاهُمُ الْكِتَابَ يَتْلُونَهُ حَقَّ تِلَاوَتِهِ أُولَٰئِكَ يُؤْمِنُونَ بِهِ ۗ وَمَن يَكْفُرْ بِهِ فَأُولَٰئِكَ هُمُ الْخَاسِرُونَ ﴿١٢٢﴾ ع

ਜਿਨ੍ਹਾਂ ਨੂੰ ਅਸੀਂ ਇਹ ਪੁਸਤਕ[1] ਦਿੱਤੀ ਹੈ, ਓਹ ਇਸ ਦੀ (ਉਸੇ ਤਰ੍ਹਾਂ) ਹੀ ਪੈਰਵੀ ਕਰਦੇ ਹਨ, ਜਿਸ ਤਰ੍ਹਾਂ ਕਿ ਇਸ ਦੀ ਪੈਰਵੀ ਕਰਨੀ ਚਾਹੀਦੀ ਹੈ । ਓਹ ਇਸ ਤੇ (ਪੱਕੀ) ਸ਼ਰਧਾ ਰਖਦੇ ਹਨ ਅਤੇ ਜੋ ਲੋਕ ਇਸ ਦੇ ਇਨਕਾਰੀ ਹਨ, ਓਹਨਾਂ ਨੂੰ ਵੱਡਾ ਘਾਟਾ ਰਹੇਗਾ ।੧੨੨। (ਰਕੂਅ ੧੪)

يَا بَنِي إِسْرَائِيلَ اذْكُرُوا نِعْمَتِيَ الَّتِي أَنْعَمْتُ عَلَيْكُمْ وَأَنِّي فَضَّلْتُكُمْ عَلَى الْعَالَمِينَ ﴿١٢٣﴾

ਹੇ ਇਸਰਾਈਲ ਕੁਲ ਦੇ ਲੋਕੋ ! ਮੇਰੇ ਓਹਨਾਂ ਉਪਕਾਰਾਂ ਨੂੰ ਯਾਦ ਕਰੋ, ਜੋ ਮੈਂ ਤੁਹਾਡੇ ਤੇ ਕੀਤੇ ਸਨ ਅਤੇ (ਇਹ ਗੱਲ ਵੀ ਚੇਤੇ ਕਰੋ) ਕਿ ਮੈਂ ਤੁਹਾਨੂੰ ਸਾਰੇ ਜਹਾਨਾਂ ਤੇ ਵਿਸ਼ੇਸ਼ਤਾ ਦਿੱਤੀ ਸੀ[2] ।੧੨੩।

وَاتَّقُوا يَوْمًا لَّا تَجْزِي نَفْسٌ عَن نَّفْسٍ شَيْئًا وَلَا يُقْبَلُ مِنْهَا عَدْلٌ وَلَا تَنفَعُهَا شَفَاعَةٌ وَلَا هُمْ يُنصَرُونَ ﴿١٢٤﴾

ਅਤੇ ਉਸ ਦਿਨ ਤੋਂ ਡਰਦੇ ਰਹੋ, ਜਦ ਕਿ ਕੋਈ ਪ੍ਰਾਣੀ ਉੱਕਾ ਹੀ ਕਿਸੇ ਦੂਜੇ ਦਾ ਉੱਤਰ-ਅਧਿਕਾਰੀ ਨਹੀਂ ਹੋ ਸਕੇਗਾ, ਅਰਥਾਤ ਨਾ ਤਾਂ ਉਸ ਤੋਂ ਕਿਸੇ ਤਰ੍ਹਾਂ ਦਾ ਕੋਈ ਵਟਾਂਦਰਾ ਲਿਆ ਜਾਏਗਾ ਤੇ ਨਾ ਹੀ ਕੋਈ ਸਫ਼ਾਰਸ਼ ਉਸ ਨੂੰ ਲਾਭ ਦੇ ਸਕੇਗੀ ਅਤੇ ਨਾ ਉਸ ਦੀ ਕੋਈ ਸਹਾਇਤਾ ਹੀ ਕੀਤੀ ਜਾਏਗੀ ।੧੨੪।

وَإِذِ ابْتَلَىٰ إِبْرَاهِيمَ رَبُّهُ بِكَلِمَاتٍ فَأَتَمَّهُنَّ ۖ قَالَ إِنِّي

ਅਤੇ ਉਹ ਸਮਾਂ ਵੀ ਯਾਦ ਕਰੋ ਜਦ ਕਿ (ਹਜ਼ਰਤ) ਇਬਰਾਹੀਮ ਦੀ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਕਈ ਗੱਲਾਂ ਰਾਹੀਂ ਪਰਖ ਕੀਤੀ ਸੀ ਅਤੇ ਉਸ ਨੇ ਓਹਨਾਂ ਨੂੰ ਪੂਰਾ ਕਰ ਦਿੱਤਾ ਸੀ ।

---

[1]ਇਸ ਆਇਤ ਵਿਚ ਕਿਤਾਬ ਦਾ ਭਾਵ ਕੁਰਾਨ ਸ਼ਰੀਫ਼ ਹੈ । ਪ੍ਰਭੂ ਨੇ ਯਹੂਦੀਆਂ ਨੂੰ ਅਪਰਾਧੀ ਵਰਣਨ ਕੀਤਾ ਹੈ ਕਿ ਤੁਸੀਂ ਤਾਂ ਤੌਰੇਤ ਨੂੰ ਤਿਲਾਂਜਲੀ ਦੇ ਦਿੱਤੀ ਸੀ, ਪਰ ਇਹ ਲੋਕ—ਜਿਨ੍ਹਾਂ ਨੂੰ ਅਸੀਂ ਕੁਰਾਨ ਸ਼ਰੀਫ਼ ਦਿੱਤਾ ਹੈ—ਇਸ ਤੇ ਪੂਰੀ ਤਰ੍ਹਾਂ ਵਰਤੋਂ ਕਰਨਗੇ । ਓਹਨਾਂ ਦੀ ਸਰਧਾ ਰਸਮੀ ਨਹੀਂ; ਦ੍ਰਿੜ੍ਹ ਹੋਵੇਗੀ । (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਸੂਰਤ ਬਕਰ)

[2]"ਇੰਨੀ ਫ਼ੱਜ਼ਲਤੁਕੁਮ ਅਲੱਲ ਆਲਮੀਨ" ਦਾ ਭਾਵ ਕੇਵਲ ਉਸ ਸਮੇਂ ਦੇ ਲੋਕ ਹਨ । ਇਹ ਨਹੀਂ ਕਿ ਅਗਲੇ ਤੇ ਪਿਛਲੇ ਸਾਰੇ ਹੀ ।

جَاعِلُكَ لِلنَّاسِ اِمَامًا ۖ قَالَ وَمِنْ ذُرِّيَّتِيْ ۖ قَالَ
لَا يَنَالُ عَهْدِي الظّٰلِمِيْنَ ﴿١٢٤﴾

ਇਸ ਤੇ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਬੇਸ਼ੱਕ ਮੈਂ ਤੈਨੂੰ ਲੋਕਾਂ ਦਾ ਇਮਾਮ (ਆਗੂ) ਬਣਾਵਾਂਗਾ । (ਇਸ ਤੇ ਹਜ਼ਰਤ ਇਬਰਾਹੀਮ) ਨੇ ਇਹ ਕਿਹਾ ਸੀ ਕਿ ਮੇਰੀ ਸੰਤਾਨ ਨੂੰ ਵੀ (ਬਣਾਉਣਾ), ਪ੍ਰਭੂ ਨੇ ਇਹ ਫ਼ਰਮਾਇਆ ਸੀ ਕਿ (ਹਾਂ, ਪਰ) ਮੇਰਾ ਇਹ ਬਚਨ ਜ਼ਾਲਮਾਂ ਲਈ ਨਹੀਂ ਹੋਵੇਗਾ[1] ।੧੨੫।

وَاِذْ جَعَلْنَا الْبَيْتَ مَثَابَةً لِّلنَّاسِ وَاَمْنًا ۗ وَاتَّخِذُوْا
مِنْ مَّقَامِ اِبْرٰهٖمَ مُصَلًّى ۗ وَعَهِدْنَآ اِلٰٓى اِبْرٰهٖمَ
وَاِسْمٰعِيْلَ اَنْ طَهِّرَا بَيْتِيَ لِلطَّآئِفِيْنَ وَالْعٰكِفِيْنَ
وَالرُّكَّعِ السُّجُوْدِ ﴿١٢٥﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਇਸ ਘਰ (ਕਾਬੇ) ਨੂੰ ਲੋਕਾਂ ਦੇ ਮੁੜ ਮੁੜ ਇਕੱਤਰ ਹੋਣ[2] ਦਾ ਅਸਥਾਨ ਤੇ ਅਮਨ (ਪ੍ਰਾਪਤ ਕਰਨ) ਦਾ ਟਿਕਾਣਾ ਬਣਾਇਆ ਸੀ ਅਤੇ (ਇਹ ਹੁਕਮ ਦਿੱਤਾ ਸੀ ਕਿ ਹਜ਼ਰਤ)ਇਬਰਾਹੀਮ ਦੇ ਖੜੇ ਹੋਣ ਦੀ ਥਾਂ ਨੂੰ ਨਿਮਾਜ਼ ਪੜ੍ਹਨ ਦਾ ਆਸਣ ਬਣਾਓ ਅਤੇ ਅਸੀਂ (ਹਜ਼ਰਤ) ਇਬਰਾਹੀਮ ਤੇ (ਹਜ਼ਰਤ) ਇਸਮਾਈਲ ਨੂੰ ਇਹ ਪੱਕਾ ਹੁਕਮ[3] ਦਿੱਤਾ ਸੀ ਕਿ ਮੇਰੇ ਘਰ ਨੂੰ ਪਰਕਰਮਾ ਕਰਨ ਵਾਲਿਆਂ, ਝੁਕਣ ਵਾਲਿਆਂ ਤੇ ਮੱਥਾ ਟੇਕਣ ਵਾਲਿਆਂ ਲਈ ਪਵਿੱਤਰ ਰੱਖਣਾ ।੧੨੬।

وَاِذْ قَالَ اِبْرٰهٖمُ رَبِّ اجْعَلْ هٰذَا بَلَدًا اٰمِنًا وَّارْزُقْ
اَهْلَهٗ مِنَ الثَّمَرٰتِ مَنْ اٰمَنَ مِنْهُمْ بِاللّٰهِ وَالْيَوْمِ

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ (ਹਜ਼ਰਤ) ਇਬਰਾਹੀਮ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਇਸ ਅਸਥਾਨ ਨੂੰ ਇਕ ਸ਼ਾਂਤੀ ਵਾਲਾ ਨਗਰ ਬਣਾ ਦੇਣਾ ਤੇ ਇਸ ਦੇ ਵਸਨੀਕਾਂ ਵਿੱਚੋਂ ਜਿਹੜਾ ਵੀ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਧਾਰਨ ਕਰੇ, ਉਸ ਨੂੰ (ਹਰ ਤਰ੍ਹਾਂ ਦੇ) ਫਲ ਦੇਣਾ ।

---

[1] "ਲਾ ਯਨਾਲੁ ਅੱਹਦਿੱਜ਼ਾਲਿਮੀਨ" ਅਰਥਾਤ (ਹਜ਼ਰਤ) ਇਬਰਾਹੀਮ ਦੀ ਬੰਸ ਦੇ ਜ਼ਾਲਮ ਲੋਕਾਂ ਨੂੰ ਇਮਾਮ (ਆਗੂ) ਨਹੀਂ ਬਣਾਇਆ ਜਾਏਗਾ ।

[2] "ਅਲਮਸਾਬਤ" ਅਰਥਾਤ "ਮਸਾਬਾਤਾ" ਉਸ ਸਥਾਨ ਨੂੰ ਕਹਿੰਦੇ ਹਨ, ਜਿੱਥੇ ਕਿ ਲੋਕ ਮੁੜ ਮੁੜ ਇਕੱਤਰ ਹੋਣ ।

[3] ਇਸ ਥਾਂ ਮੂਲ ਪਾਠ ਵਿਚ "ਅਹਿੱਦਨਾ" ਪਦ ਹੈ, ਤੇ ਅਰਬੀ ਭਾਸ਼ਾ ਵਿਚ "ਅਹਿਦਾ ਇਲੈਹਿ" ਦੇ ਅਰਥ "ਔਸਾਹੂ" ਦੇ ਹਨ, ਅਰਥਾਤ ਪੱਕਾ ਹੁਕਮ ਦਿੱਤਾ, ਵੱਡੀ ਪੱਕਿਆਈ ਕੀਤੀ । ਇਸੇ ਗੱਲ ਨੂੰ ਮੁਖ ਰੱਖ ਕੇ ਅਸੀਂ ਇਸ ਥਾਂ "ਅਹਿਦਨਾ" ਦਾ ਅਰਥ "ਪੱਕਾ ਹੁਕਮ ਦਿੱਤਾ" ਕੀਤਾ ਹੈ ।

الْاٰخِرِ ؕ قَالَ وَمَنْ كَفَرَ فَاُمَتِّعُهٗ قَلِيْلًا ثُمَّ اَضْطَرُّهٗۤ
اِلٰى عَذَابِ النَّارِ ؕ وَبِئْسَ الْمَصِيْرُ ﴿١٢٦﴾

(ਇਸ ਤੇ ਪ੍ਰਭੂ ਨੇ) ਇਹ ਫ਼ਰਮਾਇਆ ਸੀ ਕਿ ਜੋ ਪ੍ਰਾਣੀ ਇਨਕਾਰ ਕਰੇਗਾ, ਉਸ ਨੂੰ (ਵੀ) ਕੁਝ ਸਮੇਂ ਤਕ ਲਾਭ ਪੁੱਜੇਗਾ । ਫੇਰ ਮੈਂ ਉਸ ਨੂੰ ਫੜ ਕੇ ਨਰਕ ਦੇ ਕਸ਼ਟਾਂ ਵਲ ਧੱਕ ਦਿਆਂਗਾ ਤੇ (ਇਹ) ਬਹੁਤ (ਹੀ) ਭਿਆਨਕ ਅੰਤ ਹੈ ।੧੨੭।

وَاِذْ يَرْفَعُ اِبْرٰهٖمُ الْقَوَاعِدَ مِنَ الْبَيْتِ
وَاِسْمٰعِيْلُ ؕ رَبَّنَا تَقَبَّلْ مِنَّا ؕ اِنَّكَ اَنْتَ السَّمِيْعُ
الْعَلِيْمُ ﴿١٢٧﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ (ਹਜ਼ਰਤ) ਇਬਰਾਹੀਮ ਇਸ ਘਰ ਦੀਆਂ ਨੀਹਾਂ ਪੂਰ (ਅਰਥਾਤ ਚੁੱਕ) ਰਿਹਾ ਸੀ ਤੇ (ਉਸ ਦੇ ਨਾਲ ਹਜ਼ਰਤ) ਇਸਮਾਈਲ ਵੀ ਸੀ(ਅਤੇ ਓਹ ਦੋਵੇਂ ਇਹ ਕਹਿੰਦੇ ਜਾਂਦੇ ਸਨ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡੇ ਵੱਲੋਂ (ਹੋ ਰਹੀ ਇਸ ਸੇਵਾ ਨੂੰ) ਪਰਵਾਣ ਕਰਨਾ।ਤੂੰ ਹੀ ਸੁਣਨਹਾਰ ਤੇ ਜਾਣਨਹਾਰ ਹੈਂ ।੧੨੮।

رَبَّنَا وَاجْعَلْنَا مُسْلِمَيْنِ لَكَ وَمِنْ ذُرِّيَّتِنَاۤ اُمَّةً
مُّسْلِمَةً لَّكَ ۪ وَاَرِنَا مَنَاسِكَنَا وَتُبْ عَلَيْنَا ۚ اِنَّكَ اَنْتَ
التَّوَّابُ الرَّحِيْمُ ﴿١٢٨﴾

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! (ਅਸੀਂ ਇਹ ਵੀ ਅਰਜੋਈ ਕਰਦੇ ਹਾਂ ਕਿ) ਸਾਨੂੰ ਦੋਹਾਂ ਨੂੰ ਆਪਣੇ ਆਗਿਆਕਾਰੀ (ਬੰਦੇ) ਬਣਾ ਤੇ ਸਾਡੀ ਬੰਸ ਵਿੱਚੋਂ ਵੀ ਆਪਣੀ ਇਕ ਆਗਿਆਕਾਰੀ ਸੰਗਤ (ਥਾਪ) ਤੇ ਸਾਨੂੰ (ਯਥਾਯੋਗ) ਬੰਦਗੀ ਦੇ ਢੰਗ ਦਸ[1] ਅਰਥਾਤ ਸਾਡੇ ਵੱਲ ਆਪਣੀ ਮਿਹਰ ਦੀ ਨਜ਼ਰ ਕਰ । ਬੇਸ਼ੱਕ ਤੂੰ (ਆਪਣੇ ਬੰਦਿਆਂ ਵਲ) ਵੱਡਾ ਧਿਆਨ ਦੇਣ ਵਾਲਾ ਤੇ ਮਿਹਰਬਾਨ ਹੈਂ ।੧੨੯।

رَبَّنَا وَابْعَثْ فِيْهِمْ رَسُوْلًا مِّنْهُمْ يَتْلُوْا عَلَيْهِمْ
اٰيٰتِكَ وَيُعَلِّمُهُمُ الْكِتٰبَ وَالْحِكْمَةَ وَيُزَكِّيْهِمْ ؕ
اِنَّكَ اَنْتَ الْعَزِيْزُ الْحَكِيْمُ ﴿١٢٩﴾ ١٥ ع ٤ ١٥

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ![2] (ਸਾਡੀ ਇਹ ਵੀ ਅਰਦਾਸ ਹੈ ਕਿ) ਤੂੰ ਏਹਨਾਂ ਵਿੱਚੋਂ ਹੀ ਇਕ ਅਜਿਹਾ ਰਸੂਲ ਖੜਾ ਕਰ, ਜੋ ਏਹਨਾਂ ਨੂੰ ਤੇਰੀਆਂ ਆਇਤਾਂ ਪੜ੍ਹ (ਪੜ੍ਹ) ਕੇ ਸੁਣਾਵੇ ਤੇ ਏਹਨਾਂ ਨੂੰ ਪੁਸਤਕ ਤੇ ਯੁਕਤੀਆਂ ਸਿਖਾਵੇ ਅਤੇ ਏਹਨਾਂ ਨੂੰ ਪਾਕ ਕਰੇ । ਬੇਸ਼ੱਕ ਤੂੰ ਹੀ ਬਲਵਾਨ ਤੇ ਯੁਕਤੀਮਾਨ ਹੈਂ ।੧੩੦। (ਰਕੂਅ ੧੫)

---

[1]ਅਰਬੀ ਭਾਸ਼ਾ ਦੇ ਪਦ ''ਮਨਾਸਿਕਾਨਾ'' ਦਾ ਅਰਥ ''ਸਾਡੀ ਇਬਾਦਤ'' ਜਾਂ ''ਸਾਡੀ ਬੰਦਗੀ'' ਹੈ । ਪਰ ''ਸਾਡੀ'' ਦਾ ਭਾਵ ਇਹ ਹੈ ਕਿ ਜੋ ਸਾਡੇ ਲਈ ਯੋਗ ਹੋਵੇ; ਇਸ ਲਈ ਅਸੀਂ ਯਥਾਯੋਗ ਪਦ ਬਰੈਕਟਾਂ ਵਿਚ ਦੇ ਦਿੱਤਾ ਹੈ ।

[2]ਇਹ ਹਜ਼ਰਤ ਇਬਰਾਹੀਮ ਜੀ ਨੇ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਪਰਗਟ ਹੋਣ ਲਈ ਪ੍ਰਭੂ ਦੇ ਹਜ਼ੂਰ ਅਰਦਾਸ ਕੀਤੀ ਸੀ ।

وَمَنْ يَّرْغَبُ عَنْ مِّلَّةِ اِبْرٰهٖمَ اِلَّا مَنْ سَفِهَ نَفْسَهٗ ؕ وَلَقَدِ اصْطَفَيْنٰهُ فِي الدُّنْيَا ۚ وَاِنَّهٗ فِي الْاٰخِرَةِ لَمِنَ الصّٰلِحِيْنَ ﴿١٣٠﴾

ਅਤੇ ਉਸ ਪ੍ਰਾਣੀ ਤੋਂ ਛੁੱਟ—ਜਿਸ ਨੇ ਆਪਣੇ ਆਪ ਨੂੰ ਨਸ਼ਟ ਕਰ[1] ਦਿੱਤਾ ਹੋਵੇ, (ਹਜ਼ਰਤ) "ਇਬਰਾਹੀਮ" ਦੇ ਮਤਿ ਤੋਂ ਕੌਣ ਮੂੰਹ ਮੋੜ ਸਕਦਾ ਹੈ ਅਤੇ ਬੇਸ਼ੱਕ ਅਸੀਂ ਉਸ ਨੂੰ (ਇਸ) ਲੋਕ ਵਿਚ ਵੀ ਪਤਿਵੰਤਾ ਬਣਾਇਆ ਸੀ ਤੇ ਪਰਲੋਕ ਵਿਚ ਵੀ ਉਹ ਨਿਰਸੰਦੇਹ ਭਲੇ ਪੁਰਖਾਂ ਵਿੱਚੋਂ ਹੀ ਗਿਣਿਆ ਜਾਏਗਾ ।੧੩੧।

اِذْ قَالَ لَهٗ رَبُّهٗۤ اَسْلِمْ ۙ قَالَ اَسْلَمْتُ لِرَبِّ الْعٰلَمِيْنَ ﴿١٣١﴾

ਜਦ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਨੂੰ ਇਹ ਕਿਹਾ ਸੀ ਕਿ ਸਾਡੀ ਆਗਿਆ ਦਾ ਪਾਲਨ ਕਰੋ । ਉਸ ਨੇ ਇਹ ਉੱਤਰ ਦਿੱਤਾ ਸੀ ਕਿ ਮੈਂ ਤਾਂ (ਪਹਿਲਾਂ ਹੀ) ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ ਆਗਿਆਕਾਰੀ ਹਾਂ ।੧੩੨।

وَوَصّٰى بِهَاۤ اِبْرٰهٖمُ بَنِيْهِ وَيَعْقُوْبُ ؕ يٰبَنِيَّ اِنَّ اللّٰهَ اصْطَفٰى لَكُمُ الدِّيْنَ فَلَا تَمُوْتُنَّ اِلَّا وَاَنْتُمْ مُّسْلِمُوْنَ ﴿١٣٢﴾

ਅਤੇ (ਹਜ਼ਰਤ) "ਇਬਰਾਹੀਮ" ਨੇ ਆਪਣੇ ਸਪੁੱਤਰਾਂ ਨੂੰ ਤੇ ਇਸੇ ਤਰ੍ਹਾਂ (ਹਜ਼ਰਤ) "ਯਾਕੂਬ" ਨੇ ਵੀ (ਆਪਣੇ ਸਪੁੱਤਰਾਂ ਨੂੰ) ਇਸ ਗੱਲ ਦੀ ਪੱਕਿਆਈ ਕੀਤੀ ਸੀ (ਤੇ ਇਹ ਕਿਹਾ ਸੀ ਕਿ) ਹੇ ਮੇਰੇ ਸਪੁੱਤਰੋ ! ਬੇਸ਼ੱਕ ਅੱਲਾਹ ਨੇ ਇਹ ਮਤਿ ਤੁਹਾਡੇ ਲਈ ਚੁਣ ਲਿਆ ਹੈ । ਸੋ ਤੁਹਾਡਾ ਅੰਤ ਆਗਿਆਕਾਰੀ ਹੋਣ ਦੀ ਹਾਲਤ ਵਿਚ ਹੀ ਹੋਵੇ[2] ।੧੩੩।

اَمْ كُنْتُمْ شُهَدَآءَ اِذْ حَضَرَ يَعْقُوْبَ الْمَوْتُ ۙ اِذْ قَالَ لِبَنِيْهِ مَا تَعْبُدُوْنَ مِنْۢ بَعْدِيْ ؕ قَالُوْا نَعْبُدُ اِلٰهَكَ وَاِلٰهَ اٰبَآئِكَ اِبْرٰهٖمَ وَاِسْمٰعِيْلَ وَاِسْحٰقَ اِلٰهًا وَّاحِدًا ۖۚ وَّنَحْنُ لَهٗ مُسْلِمُوْنَ ﴿١٣٣﴾

ਕੀ ਤੁਸੀਂ ਉਸ ਸਮੇਂ ਮੌਜੂਦ ਸੀ, ਜਦ ਕਿ (ਹਜ਼ਰਤ) "ਯਾਕੂਬ" (ਜੀ) ਦੇ ਦੇਹਾਂਤ ਦਾ ਸਮਾਂ ਆਇਆ ਸੀ, (ਅਰਥਾਤ) ਜਦ ਉਸ ਨੇ ਆਪਣੇ ਸਪੁੱਤਰਾਂ ਨੂੰ (ਆਪਣੇ ਦੇਹਾਂਤ ਸਮੇਂ) ਇਹ ਕਿਹਾ ਸੀ ਕਿ ਤੁਸੀਂ ਮੇਰੇ ਮਗਰੋਂ ਕਿਸ ਦੀ ਪੂਜਾ ਕੀਤਾ ਕਰੋਗੇ ? ਤਾਂ ਉਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਤੇਰੇ ਇਸ਼ਟ ਅਤੇ ਤੇਰੇ ਪਿਤਾ-ਪਤਾਮਾ (ਹਜ਼ਰਤ) "ਇਬਰਾਹੀਮ", "ਇਸਮਾਈਲ", ਤੇ "ਇਸਹਾਕ" ਦੇ ਇਸ਼ਟ (ਪ੍ਰਭੂ) ਦੀ —ਜੋ ਇੱਕੋਇਕ ਹੈ—ਪੂਜਾ ਕੀਤਾ ਕਰਾਂਗੇ ਅਤੇ ਅਸੀਂ ਉਸ ਦੇ ਹੀ ਆਗਿਆਕਾਰੀ ਹਾਂ ।੧੩੪।

---

[1] "ਸਫਿਹਾ ਨਫਸਾਹੂ" ਦਾ ਅਰਥ "ਅੱਹਲਾਕਾ ਨੱਫਸਾਹੂ ਵ ਔ ਬਾਕਾਹਾਂ" ਹੈ, ਅਰਥਾਤ ਆਪਣੇ ਆਪ ਨੂੰ ਨਸ਼ਟ ਕਰ ਦੇਣਾ ।

[2] ਮੌਤ ਮਨੁੱਖ ਦੇ ਆਪਣੇ ਵਸ ਵਿਚ ਨਹੀਂ । ਸੋ "ਲਾ ਤਮੂਤੁੰਨਾ ਇੱਲਾ ਵਅਨਤੁਮ ਮੁਸਲਿਮੂਨ" ਦਾ ਇਹ ਭਾਵ ਹੈ ਕਿ ਹਰ ਸਮੇਂ ਆਗਿਆਕਾਰੀ ਰਹਿਣਾ; ਤਾਂ ਜੁ ਮੌਤ ਬੇਵਕਤ ਨਾ ਆ ਜਾਏ ।

تِلْكَ أُمَّةٌ قَدْ خَلَتْ لَهَا مَا كَسَبَتْ
وَلَكُم مَّا كَسَبْتُمْ وَلَا تُسْـَٔلُونَ عَمَّا كَانُوا
يَعْمَلُونَ ١٣٤

ਇਹ ਉਹ ਸੰਗਤ ਹੈ, ਜੋ (ਆਪਣਾ ਸਮਾਂ ਬਤੀਤ ਕਰ ਕੇ) ਗੁਜ਼ਰ ਚੁੱਕੀ ਹੈ । ਜੋ ਕੁਝ ਉਸ ਨੇ ਕਮਾਇਆ ਹੈ, (ਉਸ ਦਾ ਹਾਣ-ਲਾਭ) ਉਸੇ ਵਾਸਤੇ ਹੈ ਤੇ ਜੋ ਕੁਝ ਤੁਸੀਂ ਕਮਾਉਂਦੇ ਹੋ, (ਉਸ ਦਾ ਹਾਣ-ਲਾਭ) ਤੁਹਾਡੇ ਵਾਸਤੇ ਹੈ, ਅਰਥਾਤ ਜੋ ਕਰਮ ਓਹਨਾਂ ਨੇ ਕੀਤੇ ਸਨ, ਓਹਨਾਂ ਬਾਰੇ ਤੁਹਾਥੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ ।੧੩੫।

وَقَالُوا كُونُوا هُودًا أَوْ نَصَارَىٰ تَهْتَدُوا قُلْ
بَلْ مِلَّةَ إِبْرَاهِيمَ حَنِيفًا وَمَا كَانَ مِنَ
الْمُشْرِكِينَ ١٣٥

ਅਤੇ (ਕੀ ਤੁਸੀਂ ਇਹ ਸੁਣਿਆ ਹੈ ਕਿ) ਓਹ ਤੁਹਾਨੂੰ ਇਹ ਵੀ ਕਹਿੰਦੇ ਹਨ ਕਿ ਤੁਸੀਂ ਯਹੂਦੀ ਜਾਂ ਈਸਾਈ ਬਣ ਜਾਓ । (ਇਸ ਤਰ੍ਹਾਂ) ਤੁਸੀਂ ਸੁਮਾਰਗ ਪ੍ਰਾਪਤ ਕਰ ਸਕੋਗੇ । ਤੂੰ ਓਹਨਾਂ ਨੂੰ ਇਹ ਆਖ (ਕਿ ਇਉਂ) ਨਹੀਂ; ਸਗੋਂ (ਹਜ਼ਰਤ) "ਇਬਰਾਹੀਮ" ਦੇ ਮਤਿ ਨੂੰ —ਜੋ (ਪ੍ਰਭੂ ਅੱਗੇ ਹੀ) ਨਿਊਣ ਵਾਲਾ ਸੀ, (ਧਾਰਨ ਕਰ ਲਓ) ਅਤੇ ਯਾਦ ਰੱਖੋ ਕਿ ਉਹ ਮੁਸ਼ਰਿਕਾਂ ਵਿੱਚੋਂ ਨਹੀਂ ਸੀ ।੧੩੬।

قُولُوا آمَنَّا بِاللَّهِ وَمَا أُنزِلَ إِلَيْنَا وَمَا أُنزِلَ إِلَىٰ
إِبْرَاهِيمَ وَإِسْمَاعِيلَ وَإِسْحَاقَ وَيَعْقُوبَ وَالْأَسْبَاطِ
وَمَا أُوتِيَ مُوسَىٰ وَعِيسَىٰ وَمَا أُوتِيَ النَّبِيُّونَ مِن رَّبِّهِمْ
لَا نُفَرِّقُ بَيْنَ أَحَدٍ مِّنْهُمْ وَنَحْنُ لَهُ مُسْلِمُونَ ١٣٦

ਤੁਸੀਂ ਇਹ ਆਖੋ ਕਿ ਅਸੀਂ ਅੱਲਾਹ (ਉੱਤੇ) ਤੇ ਜੋ ਕੁਝ ਸਾਡੇ ਵਲ ਭੇਜਿਆ ਗਿਆ ਹੈ, (ਉਸ ਉੱਤੇ) ਅਰਥਾਤ ਜੋ ਕੁਝ (ਹਜ਼ਰਤ) "ਇਬਰਾਹੀਮ, "ਇਸਮਾਈਲ, "ਇਸਹਾਕ, "ਯਾਕੂਬ" ਤੇ ਉਸ ਦੀ ਬੰਸ ਵਲ ਭੇਜਿਆ ਗਿਆ ਸੀ ਅਤੇ ਜੋ ਕੁਝ ਹਜ਼ਰਤ ਮੂਸਾ ਤੇ ਈਸਾ ਨੂੰ ਦਿੱਤਾ ਗਿਆ ਸੀ, ਅਤੇ (ਇਸੇ ਤਰ੍ਹਾਂ) ਜੋ ਕੁਝ (ਬਾਕੀ) ਸਾਰੇ ਨਬੀਆਂ ਨੂੰ—ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਦਿੱਤਾ ਗਿਆ ਸੀ, ਉਸ ਤੇ ਸ਼ਰਧਾ ਧਾਰਨ ਕਰਦੇ ਹਾਂ, ਅਰਥਾਤ ਅਸੀਂ ਓਹਨਾਂ ਵਿੱਚੋਂ ਕਿਸੇ ਇਕ (ਨਬੀ ਅਤੇ ਦੂਜੇ ਨਬੀ) ਵਿਚ (ਕੋਈ ਵੀ) ਵਿਤਕਰਾ ਨਹੀਂ ਕਰਦੇ, ਅਰਥਾਤ ਅਸੀਂ (ਉਸ) ਅੱਲਾਹ ਦੇ ਆਗਿਆ-ਕਾਰੀ ਮੁਸਲਮਾਨ ਹਾਂ ।੧੩੭।

فَإِنْ آمَنُوا بِمِثْلِ مَا آمَنتُم بِهِ فَقَدِ اهْتَدَوا وَّإِن

ਸੋ ਜੇ ਓਹ ਲੋਕ (ਇਸੇ ਤਰ੍ਹਾਂ) ਸ਼ਰਧਾ ਧਾਰਨ ਕਰ ਲੈਣ, ਜਿਸ ਤਰ੍ਹਾਂ ਤੁਸੀਂ ਇਸ (ਸਿੱਖਿਆ) ਦੇ ਸ਼ਰਧਾਲੂ ਹੋ, ਤਾਂ ਓਹ ਸੁਮਾਰਗ ਵਲ ਆ ਜਾਣਗੇ

تَوَلَّوْا فَإِنَّمَا هُمْ فِي شِقَاقٍ ۖ فَسَيَكْفِيكَهُمُ اللَّهُ ۚ وَهُوَ السَّمِيعُ الْعَلِيمُ ﴿١٣٨﴾

ਤੇ ਜੇ ਓਹ (ਇਸ ਤੋਂ) ਮੂੰਹ ਮੋੜ ਲੈਣ, ਤਾਂ (ਸਮਝ ਲੈਣਾ ਕਿ) ਓਹ ਕੇਵਲ ਮਤਿ ਭੇਦ (ਕਰਨ) ਤੇ (ਹੀ ਤੁਲੇ ਹੋਏ) ਹਨ। ਬੇਸ਼ੱਕ ਅੱਲਾਹ ਤੈਨੂੰ ਓਹਨਾਂ (ਦੀਆਂ ਸਾਰੀਆਂ ਸ਼ਰਾਰਤਾਂ) ਤੋਂ ਬਚਾਏਗਾ ਅਤੇ ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੧੩੮।

صِبْغَةَ اللَّهِ ۖ وَمَنْ أَحْسَنُ مِنَ اللَّهِ صِبْغَةً ۖ وَنَحْنُ لَهُ عَابِدُونَ ﴿١٣٩﴾

ਹੇ ਮੁਸਲਮਾਨੋ ! ਤੁਸੀਂ ਓਹਨਾਂ ਨੂੰ ਇਹ ਕਹਿ ਦਿਓ ਕਿ ਅਸੀਂ (ਤਾਂ) ਅੱਲਾਹ ਦੇ ਮਾਰਗ[1] (ਨੂੰ ਹੀ ਧਾਰਨ ਕਰਾਂਗੇ) ਅਤੇ ਮਾਰਗ (ਨੂੰ ਸਿਖਾਉਣ ਦੇ ਸੰਬੰਧ) ਵਿਚ ਅੱਲਾਹ ਨਾਲੋਂ (ਵਧ ਕੇ) ਕੌਣ ਚੰਗਾ ਹੋ ਸਕਦਾ ਹੈ ? ਅਤੇ ਅਸੀਂ ਤਾਂ ਉਸੇ ਦੀ ਹੀ ਬੰਦਗੀ ਕਰਦੇ ਹਾਂ ।੧੩੯।

قُلْ أَتُحَاجُّونَنَا فِي اللَّهِ وَهُوَ رَبُّنَا وَرَبُّكُمْ وَلَنَا أَعْمَالُنَا وَلَكُمْ أَعْمَالُكُمْ وَنَحْنُ لَهُ مُخْلِصُونَ ﴿١٤٠﴾

ਤੂੰ ਓਹਨਾਂ ਨੂੰ ਇਹ ਆਖ ਕਿ ਤੁਸੀਂ ਅੱਲਾਹ ਬਾਰੇ ਸਾਡੇ ਨਾਲ ਝਗੜਦੇ ਹੋ । ਪਰ ਉਹ ਸਾਡਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਸਾਡੇ ਕਰਮ ਸਾਡੇ ਲਈ ਹਨ ਤੇ ਤੁਹਾਡੇ ਕਰਮ ਤੁਹਾਡੇ ਵਾਸਤੇ ਹਨ । ਅਸੀਂ ਤਾਂ ਉਸ ਨਾਲ ਪ੍ਰੇਮ ਭਰਿਆ ਸੰਬੰਧ ਰੱਖਦੇ ਹਾਂ ।੧੪੦।

أَمْ تَقُولُونَ إِنَّ إِبْرَاهِيمَ وَإِسْمَاعِيلَ وَإِسْحَاقَ وَيَعْقُوبَ وَالْأَسْبَاطَ كَانُوا هُودًا أَوْ نَصَارَىٰ ۗ قُلْ أَأَنْتُمْ أَعْلَمُ أَمِ اللَّهُ ۗ وَمَنْ أَظْلَمُ مِمَّنْ كَتَمَ

(ਹੇ ਪੁਸਤਕ ਦੇ ਅਨੁਸਾਰੀ ਯਹੂਦੀਓ !) ਕੀ ਤੁਸੀਂ ਇਹ ਕਹਿੰਦੇ ਹੋ ਕਿ (ਹਜ਼ਰਤ) "ਇਬਰਾਹੀਮ", "ਇਸਮਾਈਲ", "ਇਸਹਾਕ", "ਯਾਕੂਬ" ਤੇ (ਉਸ ਦੀ) ਬੰਸ ਯਹੂਦੀ ਜਾਂ ਈਸਾਈ ਸਨ ? ਤੂੰ ਓਹਨਾਂ ਨੂੰ ਇਹ ਆਖ ਕਿ ਕੀ ਤੁਸੀਂ ਵਧੇਰੇ ਜਾਣਦੇ ਹੋ, ਜਾਂ ਅੱਲਾਹ ?[2]

---

[1] "ਸਿਬਗ਼ਾ" ਦਾ ਅਰਥ ਹੈ ਮਿੱਲਤ, ਮਾਰਗ, ਸੁਭਾਉ ।

ਇਸ ਥਾਂ ਸਿਬਗ਼ਾ ਪਦ ਦੀ ਵਰਤੋਂ "ਮਫ਼ਊਲ ਬਿਹੀ" ਹੋਣੀ ਹੈ ਜੋ ਇਸ ਪਦ ਦੀ ਅੰਤਲੀ ਜ਼ਬਰ ਤੋਂ (ਜੋ ਮਫ਼ਊਲ ਬਿਹੀ ਦਾ ਚਿੰਨ੍ਹ ਹੈ) ਸਪਸ਼ਟ ਹੈ । ਅਰਬੀ ਭਾਸ਼ਾ ਅਨੁਸਾਰ ਜਦੋਂ ਕਿਸੇ ਪ੍ਰਾਣੀ ਨੂੰ ਕਿਸੇ ਕੰਮ ਲਈ ਪ੍ਰੇਰਨਾ ਦੇਣੀ ਹੋਵੇ, ਉਥੇ ਉਸ ਕਰਮ ਨੂੰ ਜਿਸ ਦੀ ਪ੍ਰੇਰਨਾ ਹੋਵੇ, ਲੁਪਤ ਰੱਖਿਆ ਜਾਂਦਾ ਹੈ ਅਤੇ ਕੇਵਲ ਮਫ਼ਊਲ ਬਿਹੀ ਦੀ ਵਰਤੋਂ ਕਰ ਦਿੱਤੀ ਜਾਂਦੀ ਹੈ । ਇੱਥੇ "ਨੱਤਬਿਉ" ਪਦ ਲੁਪਤ ਹੈ ਤੇ ਅਸਲ ਵਾਕ ਇਉਂ ਹੈ :—

"ਨੱਤਬਿਉ ਸਿਬਗ਼ਤੱਲਾਹਿ"

ਅਰਥਾਤ—ਅਸੀਂ ਅੱਲਾਹ ਦੇ ਮਾਰਗ ਨੂੰ ਹੀ ਧਾਰਨ ਕਰਾਂਗੇ ।

[2] ਬਾਈਬਲ ਦਾ ਤਾਂ ਇਹ ਕਥਨ ਹੈ ਕਿ ਹਜ਼ਰਤ ਇਬਰਾਹੀਮ, ਇਸਮਾਈਲ, ਇਸਹਾਕ ਤੇ ਯਾਕੂਬ ਇਹ ਸਾਰੇ ਹੀ ਹਜ਼ਰਤ ਮੂਸਾ ਤੇ ਈਸਾ ਤੋਂ ਪਹਿਲਾਂ ਹੋ ਚੁੱਕੇ ਹਨ, ਫੇਰ ਏਹ ਯਹੂਦੀ ਤੇ ਈਸਾਈ ਕਿਵੇਂ ਹੋ ਸਕਦੇ ਹਨ ?

شَهَادَةً عِنْدَهٗ مِنَ اللّٰهِ ۭ وَمَا اللّٰهُ بِغَافِلٍ عَمَّا
تَعْمَلُوْنَ ﴿١٤٠﴾

ਅਤੇ ਉਸ ਤੋਂ ਵੱਡਾ ਜ਼ਾਲਮ ਕਿਹੜਾ ਹੋ ਸਕਦਾ ਹੈ, ਜੋ ਗਵਾਹੀ ਉਸ ਕੋਲ ਅੱਲਾਹ ਵਲੋਂ ਹੋਵੇ (ਉਸ ਨੂੰ) ਲੁਕਾਉਣ ਦਾ ਜਤਨ ਕਰੇ ਅਤੇ ਜੋ ਕੁਝ ਤੁਸੀਂ ਕਰਦੇ ਹੋ, ਬੇਸ਼ੱਕ ਅੱਲਾਹ ਉਸ ਤੋਂ ਅਗਿਆਤ ਨਹੀਂ ।੧੪੧।

تِلْكَ اُمَّةٌ قَدْ خَلَتْ ۚ لَهَا مَا كَسَبَتْ وَلَكُمْ مَّا
كَسَبْتُمْ ۚ وَلَا تُسْـَٔلُوْنَ عَمَّا كَانُوْا يَعْمَلُوْنَ ﴿١٤١﴾ ع

ਇਹ ਉਹ ਸੰਗਤ ਹੈ, ਜੋ (ਆਪਣਾ ਸਮਾਂ ਬਤੀਤ ਕਰ ਕੇ) ਚਲਾਣਾ ਕਰ ਚੁੱਕੀ ਹੈ । ਜੋ ਕੁਝ ਉਸ ਦੀ ਕਰਣੀ ਹੈ (ਉਸ ਦਾ ਹਾਣ-ਲਾਭ) ਉਸੇ ਲਈ ਹੈ ਤੇ ਜੋ ਤੁਹਾਡੀ ਕਰਣੀ ਹੈ (ਉਸ ਦਾ ਹਾਣ-ਲਾਭ) ਤੁਹਾਡੇ ਵਾਸਤੇ ਹੈ, ਅਰਥਾਤ ਜੋ ਕਰਮ ਓਹਨਾਂ ਨੇ ਕੀਤੇ ਸਨ, ਓਹਨਾਂ ਬਾਰੇ ਤੁਹਾਥੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ ।੧੪੨। (ਰਕੂਅ ੧੬)

سَيَقُوْلُ السُّفَهَآءُ مِنَ النَّاسِ مَا وَلّٰىهُمْ عَنْ قِبْلَتِهِمُ الَّتِيْ كَانُوْا عَلَيْهَا ۗ قُلْ لِّلّٰهِ الْمَشْرِقُ وَ الْمَغْرِبُ ۗ يَهْدِيْ مَنْ يَّشَآءُ اِلٰى صِرَاطٍ مُّسْتَقِيْمٍ ﴿۱۴۳﴾

ਮੂਰਖ ਲੋਕ ਇਹ ਜ਼ਰੂਰ ਕਹਿਣਗੇ ਕਿ ਏਹਨਾਂ (ਮੁਸਲਮਾਨਾਂ) ਨੂੰ ਏਹਨਾਂ ਦੇ ਪਹਿਲੇ ਕਾਬੇ ਤੋਂ—ਜਿਸ ਵਲ ਏਹ (ਪਹਿਲਾਂ ਮੂੰਹ ਕੀਤਾ ਕਰਦੇ) ਸਨ—ਕਿਸ ਨੇ ਹਟਾ ਦਿੱਤਾ ਹੈ ? (ਜਦ ਓਹ ਅਜੇਹਾ ਕਹਿਣ) ਤਾਂ ਤੂੰ (ਓਹਨਾਂ ਨੂੰ) ਇਹ ਆਖ ਕਿ (ਸਾਰਾ) ਚੜ੍ਹਦਾ ਤੇ ਲਹਿੰਦਾ[1] ਅੱਲਾਹ ਦਾ ਹੀ ਹੈ। ਉਹ ਜਿਸ ਨੂੰ ਚਾਹੁੰਦਾ ਹੈ, ਸੁਮਾਰਗ ਵਲ ਲਾ ਦਿੰਦਾ ਹੈ।੧੪੩।

وَكَذٰلِكَ جَعَلْنٰكُمْ اُمَّةً وَّسَطًا لِّتَكُوْنُوْا شُهَدَآءَ عَلَى النَّاسِ وَيَكُوْنَ الرَّسُوْلُ عَلَيْكُمْ شَهِيْدًا ۗ وَمَا جَعَلْنَا الْقِبْلَةَ الَّتِيْ كُنْتَ عَلَيْهَآ اِلَّا لِنَعْلَمَ مَنْ يَّتَّبِعُ الرَّسُوْلَ مِمَّنْ يَّنْقَلِبُ عَلٰى عَقِبَيْهِ ۗ وَاِنْ كَانَتْ لَكَبِيْرَةً اِلَّا عَلَى الَّذِيْنَ هَدَى اللّٰهُ ۗ وَمَا كَانَ اللّٰهُ لِيُضِيْعَ اِيْمَانَكُمْ ۗ اِنَّ اللّٰهَ بِالنَّاسِ لَرَءُوْفٌ رَّحِيْمٌ ﴿۱۴۴﴾

ਅਤੇ (ਹੇ ਮੁਸਲਮਾਨੋ !) ਜਿਸ ਤਰ੍ਹਾਂ ਅਸੀਂ ਤੁਹਾਨੂੰ ਸੁਮਾਰਗ ਵਲ ਲਾਇਆ ਹੈ, ਇਸੇ ਤਰ੍ਹਾਂ ਅਸੀਂ ਤੁਹਾਨੂੰ ਇਕ ਉੱਤਮ ਦਰਜੇ ਦੀ ਸੰਗਤ ਵੀ ਬਣਾਇਆ ਹੈ; ਤਾਂ ਜੁ ਤੁਸੀਂ (ਦੂਜਿਆਂ ਦੀ) ਨਿਗਰਾਨੀ ਕਰ ਸਕੋ ਤੇ ਇਹ ਰਸੂਲ ਤੁਹਾਡਾ ਨਿਗਰਾਨ ਰਹੇ। ਅਸੀਂ ਉਸ ਕਾਬੇ ਨੂੰ ਜਿਸ ਤੇ ਤੂੰ (ਇਸ ਤੋਂ ਪਹਿਲਾਂ ਕਾਇਮ) ਸੀ, ਕੇਵਲ ਇਸ ਲਈ ਨੀਅਤ ਕੀਤਾ ਸੀ ਕਿ ਅਸੀਂ ਹਰ ਉਸ ਪ੍ਰਾਣੀ ਨੂੰ—ਜੋ ਇਸ ਰਸੂਲ ਦਾ ਆਗਿਆਕਾਰੀ ਹੈ—ਉਸ ਪ੍ਰਾਣੀ ਦੇ ਟਾਕਰੇ ਤੇ ਜੋ ਬੇਮੁਖ ਹੈ (ਇਕ ਵਿਸ਼ੇਸ਼ ਹੈਸੀਅਤ ਵਿਚ) ਜਾਣ ਲਈਏ ਅਤੇ ਇਹ (ਗੱਲ) ਜਿਨ੍ਹਾਂ ਨੂੰ ਅੱਲਾਹ ਨੇ ਸੁਮਾਰਗ ਵਲ ਲਾਇਆ ਹੈ, ਓਹਨਾਂ ਤੋਂ ਛੁੱਟ (ਦੂਜਿਆਂ ਲਈ) ਨਿਰਸੰਦੇਹ ਕਠਿਨ ਹੈ ਅੱਲਾਹ (ਅਜਿਹਾ) ਨਹੀਂ ਕਿ ਤੁਹਾਡੀ ਸ਼ਰਧਾ ਨੂੰ ਕੁਚਲ ਦੇਵੇ। ਬੇਸ਼ੱਕ ਅੱਲਾਹ ਸਾਰੇ ਮਨੁੱਖਾਂ ਉੱਤੇ ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹੈ।੧੪੪।

---

[1]ਕਾਬੇ ਦੀ ਤਬਦੀਲੀ ਦੀ ਘਟਨਾ ਮਦੀਨੇ ਹੋਈ ਸੀ। ਮੱਕੇ ਤਕ ਕੋਈ ਅੰਕੜ ਨਹੀਂ ਸੀ। ਹਜ਼ਰਤ "ਮੁਹੰਮਦ" ਸਾਹਿਬ ਨਿਮਾਜ਼ ਸਮੇਂ ਅਜਿਹੀ ਥਾਂ ਖੜੇ ਹੁੰਦੇ ਸਨ ਕਿ ਕਾਬਾ ਵੀ ਸਾਮ੍ਹਣੇ ਰਹਿੰਦਾ ਸੀ ਤੇ ਬੈਤੁਲ ਮਕੱਦਸ ਵੀ। ਯਹੂਦੀ ਇਸ ਤੇ ਖ਼ੁਸ਼ ਹੁੰਦੇ-ਸਨ ਕਿ ਸਾਡੇ ਕਾਬੇ ਵਲ ਵੀ ਮੂੰਹ ਹੈ। ਜਦ ਆਪ ਮਦੀਨੇ ਆ ਗਏ, ਤਾਂ ਕੁਝ ਮਹੀਨਿਆਂ ਮਗਰੋਂ ਇਹ ਅਕਾਸ਼ ਬਾਣੀ ਹੋਈ ਕਿ ਕਾਬੇ ਵਲ ਮੂੰਹ ਕੀਤਾ ਕਰੋ; ਭਾਵੇਂ ਬੈਤੁਲ ਮੁਕੱਦਸ ਵੱਲੋਂ ਰੁਖ ਫਿਰ ਜਾਵੇ। ਸੋ ਆਪ ਨੇ ਅਜਿਹਾ ਹੀ ਕੀਤਾ। ਇਸ ਤੇ ਕਈ ਮੂਰਖਾਂ ਨੇ ਸ਼ੰਕਾ ਪਰਗਟ ਕੀਤੀ ਸੀ, ਜਿਸ ਦਾ ਉੱਤਰ ਏਹਨਾਂ ਆਇਤਾਂ ਵਿਚ ਦਿੱਤਾ ਗਿਆ ਹੈ ਕਿ ਕਾਬਾ ਆਪਣੇ ਆਪ ਵਿਚ ਕੋਈ ਚੀਜ਼ ਨਹੀਂ। ਅਸਲ ਗੱਲ ਤਾਂ ਪ੍ਰਭੂ ਹੈ ਅਤੇ ਉਸ ਲਈ ਚੜ੍ਹਦਾ ਤੇ ਲਹਿੰਦਾ ਇਕ ਸਮਾਨ ਹਨ।

قَدْ نَرٰى تَقَلُّبَ وَجْهِكَ فِي السَّمَآءِ ۚ فَلَنُوَلِّيَنَّكَ
قِبْلَةً تَرْضٰهَا ۠ فَوَلِّ وَجْهَكَ شَطْرَ الْمَسْجِدِ الْحَرَامِ ۗ
وَحَيْثُ مَا كُنْتُمْ فَوَلُّوْا وُجُوْهَكُمْ شَطْرَهٗ ۗ وَاِنَّ
الَّذِيْنَ اُوْتُوا الْكِتٰبَ لَيَعْلَمُوْنَ اَنَّهُ الْحَقُّ مِنْ رَّبِّهِمْ ۗ
وَمَا اللّٰهُ بِغَافِلٍ عَمَّا يَعْمَلُوْنَ ﴿١٤٥﴾

ਅਸੀਂ ਤੇਰਾ ਧਿਆਨ ਮੁੜ ਮੁੜ ਅਕਾਸ਼ ਵਲ ਫਿਰਦਾ ਵੇਖ ਰਹੇ ਹਾਂ; ਇਸ ਲਈ ਅਸੀਂ ਤੈਨੂੰ ਜ਼ਰੂਰ ਉਸ ਕਾਬੇ[1] ਵਲ ਫੇਰ ਦਿਆਂਗੇ, ਜੋ ਤੈਨੂੰ (ਵਧੇਰੇ) ਪਸੰਦ ਹੈ। ਸੋ (ਹੁਣ) ਤੂੰ ਆਪਣਾ ਮੂੰਹ ਸਤਿਕਾਰਯੋਗ ਮਸੀਤ (ਕਾਬੇ) ਵਲ ਫੇਰ ਲੈ ਅਤੇ (ਹੇ ਮੁਸਲਮਾਨੋ!) ਤੁਸੀਂ (ਵੀ) ਜਿੱਥੇ ਕਿਤੇ ਹੋਵੋ, ਇਸੇ ਵਲ ਹੀ ਮੂੰਹ ਕੀਤਾ ਕਰੋ। ਜਿਨ੍ਹਾਂ ਲੋਕਾਂ ਨੂੰ ਪੁਸਤਕ (ਤੌਰੇਤ) ਦਿੱਤੀ ਗਈ ਸੀ, ਨਿਰਸੰਦੇਹ ਓਹ ਜਾਣਦੇ ਹਨ ਕਿ ਇਹ (ਕਾਬੇ ਵਲ ਮੂੰਹ ਫੇਰਨ ਦਾ ਹੁਕਮ) ਤੇਰੇ ਸਾਜਨਹਾਰ ਤੇ ਪਾਲਨਹਾਰ (ਪ੍ਰਭੂ) ਵੱਲੋਂ (ਭੇਜੀ ਹੋਈ ਇਕ) ਸੱਚਾਈ ਹੈ ਅਤੇ ਜੋ ਕੁਝ ਏਹ (ਲੋਕ) ਕਰ ਰਹੇ ਹਨ, ਅੱਲਾਹ ਉਸ ਤੋਂ ਹਰਗਿਜ਼ ਅਗਿਆਤ ਨਹੀਂ ਹੈ।੧੪੫।

وَلَئِنْ اَتَيْتَ الَّذِيْنَ اُوْتُوا الْكِتٰبَ بِكُلِّ اٰيَةٍ مَّا تَبِعُوْا
قِبْلَتَكَ ۚ وَمَآ اَنْتَ بِتَابِعٍ قِبْلَتَهُمْ ۚ وَمَا بَعْضُهُمْ بِتَابِعٍ
قِبْلَةَ بَعْضٍ ۗ وَلَئِنِ اتَّبَعْتَ اَهْوَآءَهُمْ مِّنْ بَعْدِ مَا
جَآءَكَ مِنَ الْعِلْمِ ۙ اِنَّكَ اِذًا لَّمِنَ الظّٰلِمِيْنَ ۘ﴿١٤٦﴾

ਅਤੇ ਜਿਨ੍ਹਾਂ ਲੋਕਾਂ ਨੂੰ ਤੁਹਾਥੋਂ ਪਹਿਲਾਂ ਪੁਸਤਕ ਦਿੱਤੀ ਗਈ ਸੀ। ਜੇ ਤੂੰ ਓਹਨਾਂ ਕੋਲ ਹਰੇਕ (ਕਿਸਮ ਦੇ) ਚਮਤਕਾਰ (ਵੀ) ਲੈ ਆਵੇਂ, (ਤਾਂ ਵੀ) ਓਹ ਤੇਰੇ ਕਾਬੇ ਨੂੰ ਨਹੀਂ ਮੰਨਣਗੇ, ਅਰਥਾਤ ਨਾ ਤੂੰ ਓਹਨਾਂ ਦੇ ਕਾਬੇ ਦੇ ਪਿੱਛੇ ਲਗ ਸਕਦਾ ਹੈਂ ਅਤੇ ਨਾ ਓਹਨਾਂ ਵਿੱਚੋਂ ਕੋਈ (ਧੜਾ) ਦੂਜੇ (ਧੜੇ) ਦੇ ਕਾਬੇ ਦੇ ਪਿੱਛੇ ਲੱਗੇਗਾ[2]। (ਹੇ ਸ੍ਰੋਤੇ!) ਜੇ ਤੂੰ (ਰੱਬੀ) ਗਿਆਨ ਪ੍ਰਾਪਤ ਕਰ ਲੈਣ ਮਗਰੋਂ ਵੀ ਓਹਨਾਂ ਦੀ ਇੱਛਾ ਪੂਰੀ ਕਰਨ ਦਾ ਜਤਨ ਕਰੇਂਗਾ, ਤਾਂ ਬੇਸ਼ੱਕ ਤੂੰ ਜ਼ਾਲਮਾਂ ਵਿੱਚੋਂ ਹੋ ਜਾਵੇਂਗਾ।੧੪੬।

---

[1] "ਕਿਬਲਾਤਨ" ਦਾ ਅੱਖਰੀ ਅਰਥ ਤਾਂ "ਅਜੇਹੇ ਕਾਬੇ" ਹੈ; ਪਰ ਚੂੰਕਿ ਇਸ ਤਰ੍ਹਾਂ ਇਕ ਖ਼ਾਸ ਕਾਬੇ ਵੱਲ ਇਸ਼ਾਰਾ ਨਹੀਂ ਹੁੰਦਾ; ਇਸ ਲਈ ਅਸੀਂ ਇਸ ਦਾ ਅਰਥ "ਉਸ ਕਾਬੇ" ਕੀਤਾ ਹੈ।

[2] ਈਸਾਈ ਲੋਕ ਚੜ੍ਹਦੇ ਵਲ ਮੂੰਹ ਕਰ ਕੇ ਨਿਮਾਜ਼ ਪੜ੍ਹਿਆ ਕਰਦੇ ਸਨ; ਜਿਹਾ ਕਿ "ਨਜਰਾਨ" ਦੇ ਈਸਾਈ ਜਦ ਹਜ਼ਰਤ "ਮੁਹੰਮਦ" ਸਾਹਿਬ ਪਾਸ ਵੀਚਾਰ ਚਰਚਾ ਲਈ ਆਏ ਸਨ, ਤਾਂ ਓਹਨਾ ਨੇ ਚੜ੍ਹਦੇ ਵਲ ਮੂੰਹ ਕਰਕੇ ਹੀ ਨਿਮਾਜ਼ ਪੜ੍ਹੀ ਸੀ। ਆਮ ਤੌਰ ਤੇ ਇਸ ਦਾ ਕਾਰਣ ਓਹ ਇਹ ਦਸਦੇ ਹਨ ਕਿ "ਈਸਾ" ਦੀ ਖਬਰ ਦੇਣ ਵਾਲਾ ਤਾਰਾ ਚੜ੍ਹਦੇ ਵੱਲੋਂ ਹੀ ਚੜ੍ਹਿਆ ਸੀ। ਯਹੂਦੀਆਂ ਵਿੱਚੋਂ ਸਾਮਰੀ ਕਬੀਲੇ ਦੇ ਲੋਕ ਜਿਹਾ ਕਿ ਨਵੇਂ ਅਹਿਦਨਾਮੇ ਦੀ ਕਿਤਾਬ ਯੂਹੰਨਾ ਬਾਬ ੪ ਆਇਤ ੨੦ ਤੋਂ ਪਤਾ ਲਗਦਾ ਹੈ, 'ਯੇਰੋਸ਼ਲਿਮ' ਦੇ ਇਕ ਪਹਾੜ ਵਲ ਮੂੰਹ ਕਰ ਕੇ ਬੰਦਗੀ ਕੀਤਾ ਕਰਦੇ ਸਨ ਅਤੇ ਬਾਕੀ ਯਹੂਦੀ ਬੈਤੁਲ ਮੁਕੱਦਸ ਵਲ ਮੂੰਹ ਕਰ ਕੇ ਨਿਮਾਜ਼ ਪੜ੍ਹਿਆ ਕਰਦੇ ਸਨ। ਸੋ ਏਹਨਾਂ ਸਾਰਿਆਂ ਵਿਚ ਕਾਬੇ ਦਾ ਮਤਿਭੇਦ ਸੀ। ਇਸੇ ਮਤਿਭੇਦ ਵਲ ਇਸ ਆਇਤ ਵਿਚ ਇਸ਼ਾਰਾ ਕੀਤਾ ਗਿਆ ਹੈ ਕਿ ਏਹਨਾਂ ਵਿੱਚੋਂ ਕੋਈ ਇਕ ਵੀ ਦੂਜੇ ਦੇ ਕਾਬੇ ਵਲ ਮੂੰਹ ਨਹੀਂ ਕਰੇਗਾ।

الَّذِينَ آتَيْنَاهُمُ الْكِتَابَ يَعْرِفُونَهُ كَمَا يَعْرِفُونَ أَبْنَاءَهُمْ
وَإِنَّ فَرِيقًا مِنْهُمْ لَيَكْتُمُونَ الْحَقَّ وَهُمْ يَعْلَمُونَ ﴿١٤٧﴾

ਅਤੇ ਜਿਨ੍ਹਾਂ ਨੂੰ (ਤੁਹਾਥੋਂ ਪਹਿਲਾਂ) ਪੁਸਤਕ ਦਿੱਤੀ ਗਈ ਸੀ, ਉਹ ਇਸ (ਸੱਚਾਈ) ਨੂੰ (ਉਸੇ ਤਰ੍ਹਾਂ) ਪਛਾਣਦੇ ਹਨ, ਜਿਸ ਤਰ੍ਹਾਂ ਕਿ ਆਪਣੇ ਪੁੱਤਰਾਂ ਦੀ ਪਛਾਣ ਕਰਦੇ ਹਨ ਅਤੇ ਬੇਸ਼ੱਕ ਓਹਨਾਂ ਵਿੱਚੋਂ ਕੁਝ ਲੋਕ ਜਾਣ ਬੁਝ ਕੇ ਸੱਚ ਨੂੰ ਲੁਕਾਉਂਦੇ ਹਨ ।੧੪੭।

الْحَقُّ مِنْ رَبِّكَ فَلَا تَكُونَنَّ مِنَ الْمُمْتَرِينَ ﴿١٤٨﴾ ع

ਇਹ (ਉਕਤ) ਸੱਚਾਈ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੈ । ਸੋ ਤੂੰ ਸ਼ੱਕ ਕਰਨ ਵਾਲਿਆਂ ਵਿੱਚੋਂ ਕਦੇ ਨਾ ਬਣੀਂ ।੧੪੮। (ਰਕੂਅ ੧੭)

وَلِكُلٍّ وِجْهَةٌ هُوَ مُوَلِّيهَا فَاسْتَبِقُوا الْخَيْرَاتِ ۚ أَيْنَ
مَا تَكُونُوا يَأْتِ بِكُمُ اللَّهُ جَمِيعًا ۚ إِنَّ اللَّهَ عَلَىٰ كُلِّ
شَيْءٍ قَدِيرٌ ﴿١٤٩﴾

ਹਰੇਕ (ਪ੍ਰਾਣੀ) ਦਾ ਇਕ (ਨਾ ਇਕ) ਟੀਚਾ[1] ਹੁੰਦਾ ਹੈ, ਜਿਸ ਦੀ ਉਸ ਨੂੰ ਵੱਡੀ ਲਗਨ ਹੁੰਦੀ ਹੈ । ਸੋ (ਤੁਹਾਡਾ ਟੀਚਾ ਇਹ ਹੋਵੇ ਕਿ) ਤੁਸੀਂ ਭਲਾਈਆਂ (ਪ੍ਰਾਪਤ ਕਰਨ ਵਿਚ) ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰੋਗੇ[2] । ਤੁਸੀਂ ਜਿੱਥੇ ਕਿਤੇ (ਵੀ) ਹੋਵੋਗੇ ਅੱਲਾਹ ਤੁਹਾਨੂੰ ਇਕੱਤਰ ਕਰ ਕੇ ਲੈ ਆਵੇਗਾ । ਬੇਸ਼ੱਕ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੧੪੯।

وَمِنْ حَيْثُ خَرَجْتَ فَوَلِّ وَجْهَكَ شَطْرَ الْمَسْجِدِ
الْحَرَامِ ۖ وَإِنَّهُ لَلْحَقُّ مِنْ رَبِّكَ ۗ وَمَا اللَّهُ بِغَافِلٍ
عَمَّا تَعْمَلُونَ ﴿١٥٠﴾

ਅਤੇ ਤੂੰ ਜਿਸ ਟਿਕਾਣੇ ਤੋਂ ਵੀ ਨਿਕਲੇਂ, ਤੇਰਾ ਧਿਆਨ ਸਤਿਕਾਰਯੋਗ ਮਸੀਤ (ਕਾਬੇ) ਵਲ ਹੋਵੇ[3] ਅਤੇ ਇਹ (ਹੁਕਮ) ਨਿਰਸੰਦੇਹ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਆਈ ਹੋਈ) ਸੱਚਾਈ ਹੈ । ਤੁਸੀਂ ਜੋ ਕੁਝ ਵੀ ਕਰਦੇ ਹੋ, ਅੱਲਾਹ ਉਸ ਤੋਂ ਹਰਗਿਜ਼ ਅਗਿਆਤ ਨਹੀਂ ।੧੫੦।

---

[1] "ਵਿਜਹਤੁਨ" ਦਾ ਅਰਥ ਉਹ ਟੀਚਾ ਜਾਂ ਮਨੋਰਥ ਹੈ, ਜਿਸ ਵਲ ਮਨੁੱਖ ਆਪਣਾ ਸਾਰਾ ਧਿਆਨ ਦਿੰਦਾ ਹੈ ।

[2] "ਫ਼ਸਤਬਿਕੁਲ ਖ਼ੈਰਾਤਿ—ਇਸਤਬਾਕਲ ਬਾਬਾ ਅੱਇਲੈਹਿ" ਦਾ ਅਰਥ "ਇਬਤਦਾਰਲ ਬਾਬਾ" ਹੈ, ਅਰਥਾਤ ਦਰਵਾਜ਼ੇ ਤਕ ਪੁੱਜਣ ਵਿਚ ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰਨਾ । ਸੋ "ਫ਼ਸਤਬਿਕੂ" ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰੋ ।

[3] ਕਾਬੇ ਵਲ ਮੂੰਹ ਕਰ ਕੇ ਨਿਮਾਜ ਪੜ੍ਹਨਾ, ਤਾਂ ਕਿਸੇ ਟਿਕਾਣੇ ਤੋਂ ਨਿਕਲਨ ਨਾਲ ਕੋਈ ਸੰਬੰਧ ਨਹੀਂ ਰੱਖਦਾ; ਭਾਵੇਂ ਮਨੁੱਖ ਕਿਸੇ ਟਿਕਾਣੇ ਤੋਂ ਨਿਕਲ ਰਿਹਾ ਹੋਵੇ, ਤੇ ਭਾਵੇਂ ਦਾਖਲ ਹੋ ਰਿਹਾ ਹੋਵੇ, ਹਰ ਹਾਲਤ ਵਿਚ ਇਕ ਮੁਸਲਮਾਨ ਲਈ ਇਹ ਜ਼ਰੂਰੀ ਹੈ ਉਹ ਕਾਬੇ ਵਲ ਮੂੰਹ ਕਰ ਕੇ ਨਿਮਾਜ਼ ਪੜ੍ਹੇ । ਸੋ ਇਸ ਆਇਤ ਦੇ ਅੱਖਰਾਂ ਤੋਂ ਇਹ ਪਰਗਟ ਹੁੰਦਾ ਹੈ ਕਿ ਇਸ ਥਾਂ ਧਰਮ ਯੁੱਧਾਂ ਦਾ ਵਰਨਣ ਹੈ; ਕਿਉਂ ਜੁ ਇੱਥੇ "ਖਰੂਜ" ਪਦ ਦੀ ਵਰਤੋਂ ਕੀਤੀ ਗਈ ਹੈ ਤੇ ਅਰਬੀ ਭਾਸ਼ਾ ਵਿਚ "ਖਰੂਜ" ਲੜਾਈ ਲਈ ਨਿਕਲਨ ਨੂੰ ਵੀ ਕਹਿੰਦੇ ਹਨ । ਸੋ ਭਾਵ ਇਹ ਹੈ, ਕਿ ਹੇ ਮੁਸਲਮਾਨੋ ! ਹੁਣ ਤੁਹਾਨੂੰ ਧਰਮ ਯੁੱਧ ਲਈ ਮਜਬੂਰ ਕੀਤਾ ਜਾਵੇਗਾ ਅਤੇ ਤੁਸੀਂ ਜਿੱਥੇ ਕਿਤੇ ਵੀ ਹੋਵੋਗੇ ਤੁਹਾਡੇ ਤੇ ਦਬਾਉ ਪਾਇਆ ਜਾਵੇਗਾ ਕਿ ਤੁਸੀਂ ਮੱਕੇ ਵਾਸੀਆਂ ਨਾਲ ਲੜੋ । ਅਜਿਹੇ ਸਮੇਂ ਲਈ ਇਹ ਹੁਕਮ ਦਿੱਤਾ ਗਿਆ ਹੈ ਕਿ ਜਦ ਉਹ ਮਜਬੂਰ ਕਰਨ, ਤਾਂ ਲੜਾਈ ਕਰੋ; ਪਰ ਤੁਹਾਡੀ ਲੜਾਈ ਦਾ ਧੁਰਾ ਕਾਬੇ ਨੂੰ ਫ਼ਤਹ ਕਰਨਾ ਹੋਵੇ । ਗੱਲ ਕੀ, ਇਸ ਥਾਂ ਕਾਬੇ ਦੀ ਫ਼ਤਹ ਦਾ ਇਸ਼ਾਰਾ ਹੈ, ਕੇਵਲ ਕਿਬਲੇ ਵਲ ਮੂੰਹ ਕਰਨ ਦਾ ਨਹੀਂ ।

وَمِنْ حَيْثُ خَرَجْتَ فَوَلِّ وَجْهَكَ شَطْرَ الْمَسْجِدِ الْحَرَامِ ۖ وَحَيْثُ مَا كُنْتُمْ فَوَلُّوا وُجُوهَكُمْ شَطْرَهُ لِئَلَّا يَكُونَ لِلنَّاسِ عَلَيْكُمْ حُجَّةٌ إِلَّا الَّذِينَ ظَلَمُوا مِنْهُمْ فَلَا تَخْشَوْهُمْ وَاخْشَوْنِي وَلِأُتِمَّ نِعْمَتِي عَلَيْكُمْ وَلَعَلَّكُمْ تَهْتَدُونَ ﴿١٥١﴾

ਅਤੇ ਤੂੰ ਜਿਸ ਟਿਕਾਣੇ ਤੋਂ ਵੀ ਨਿਕਲੇਂ, ਤੇਰਾ ਧਿਆਨ ਸਤਿਕਾਰਯੋਗ ਮਸੀਤ (ਕਾਬੇ) ਵਲ ਹੋਵੇ ਅਤੇ (ਮੁਸਲਮਾਨੋ!) ਤੁਸੀਂ ਵੀ ਜਿੱਥੇ ਕਿਤੇ ਹੋਵੋ, ਆਪਣਾ ਮੂੰਹ ਇਸੇ ਪਾਸੇ ਕੀਤਾ ਕਰੋ;[1] ਤਾਂ ਜੁ ਓਹਨਾਂ ਲੋਕਾਂ ਤੋਂ ਛੁੱਟ—ਜੋ ਏਹਨਾਂ (ਵਿਰੋਧੀਆਂ) ਵਿੱਚੋਂ ਜ਼ੁਲਮ ਕਮਾ ਰਹੇ ਹਨ—ਤੁਹਾਡੇ ਸਿਰ ਦੂਜੇ ਲੋਕਾਂ ਦਾ ਕੋਈ ਦੋਸ਼ ਨਾ ਰਹੇ[2] । ਸੋ ਤੁਸੀਂ ਏਹਨਾਂ (ਜ਼ਾਲਮਾਂ) ਤੋਂ ਉੱਕੋ ਹੀ ਭੈਭੀਤ ਨਾ ਹੋਵੋ ਤੇ ਮੈਥੋਂ ਹੀ ਡਰਦੇ ਰਹੋ, ਤਾਂ ਜੁ ਮੈਂ ਆਪਣੀ ਮਿਹਰ ਤੁਹਾਡੇ ਤੇ ਪੂਰੀ ਕਰਾਂ ਤੇ ਤੁਸੀਂ ਸੁਮਾਰਗ ਪ੍ਰਾਪਤ ਕਰ ਸਕੋ ।੧੫੧।

كَمَا أَرْسَلْنَا فِيكُمْ رَسُولًا مِنْكُمْ يَتْلُو عَلَيْكُمْ آيَاتِنَا وَيُزَكِّيكُمْ وَيُعَلِّمُكُمُ الْكِتَابَ وَالْحِكْمَةَ وَيُعَلِّمُكُمْ مَا لَمْ تَكُونُوا تَعْلَمُونَ ﴿١٥٢﴾

(ਉਸੇ ਤਰ੍ਹਾਂ) ਜਿਸ ਤਰ੍ਹਾਂ ਅਸੀਂ ਤੁਹਾਡੇ ਵਿੱਚੋਂ ਹੀ (ਆਪਣਾ) ਇਕ ਰਸੂਲ ਭੇਜਿਆ ਹੈ, ਜੋ ਤੁਹਾਨੂੰ ਸਾਡੀਆਂ ਆਇਤਾਂ ਪੜ੍ਹ (ਪੜ੍ਹ) ਕੇ ਸੁਣਾਉਂਦਾ ਹੈ ਅਤੇ ਤੁਹਾਨੂੰ ਪਵਿੱਤਰ ਕਰਦਾ ਹੈ ਅਤੇ ਤੁਹਾਨੂੰ ਪੁਸਤਕ ਤੇ ਯੁਕਤੀਆਂ ਸਿਖਾਉਂਦਾ ਹੈ, ਅਰਥਾਤ ਤੁਹਾਨੂੰ ਉਹ ਕੁਝ ਸਿਖਾਉਂਦਾ ਹੈ, ਜੋ ਤੁਸੀਂ (ਪਹਿਲਾਂ) ਨਹੀਂ ਜਾਣਦੇ ਸੀ ।੧੫੨।

فَاذْكُرُونِي أَذْكُرْكُمْ وَاشْكُرُوا لِي وَلَا تَكْفُرُونِ ﴿١٥٣﴾ ع ١٨

ਸੋ (ਜਦ ਮੈਂ ਇੰਨੀ ਮਿਹਰ ਕਰਨ ਵਾਲਾ ਹਾਂ), ਤਾਂ ਤੁਸੀਂ ਸਦਾ ਮੈਨੂੰ ਹੀ ਚੇਤੇ ਰੱਖੋ । ਮੈਂ (ਵੀ) ਤੁਹਾਨੂੰ ਸਦਾ ਚੇਤੇ ਰੱਖਾਂਗਾ, ਅਰਥਾਤ ਤੁਸੀਂ ਮੇਰਾ ਧੰਨਵਾਦ ਕਰਦੇ ਰਹੋ ਅਤੇ ਮੇਰੀ ਨਾਸ਼ੁਕਰੀ ਨਾ ਕਰੋ ।੧੫੩।

(ਰਕੂਅ ੧੮)

يَا أَيُّهَا الَّذِينَ آمَنُوا اسْتَعِينُوا بِالصَّبْرِ وَالصَّلَاةِ ۚ إِنَّ اللَّهَ مَعَ الصَّابِرِينَ ﴿١٥٤﴾

ਹੇ ਸ਼ਰਧਾਲੂਓ ! ਸਬਰ ਤੇ ਅਰਦਾਸ ਦੁਆਰਾ (ਪ੍ਰਭੂ ਦੀ) ਮਦਦ ਮੰਗਦੇ ਰਹੋ । ਬੇਸ਼ੱਕ ਅੱਲਾਹ ਸਬਰ ਕਰਨ ਵਾਲਿਆਂ ਦੇ ਅੰਗ-ਸੰਗ ਹੁੰਦਾ ਹੈ ।੧੫੪।

---

[1]ਇਸ ਥਾਂ ਆਮ ਮੁਸਲਮਾਨਾਂ ਦਾ ਵਰਣਨ ਹੈ, ਜੋ ਲੜਾਈ ਦੀ ਹਦ ਤੋਂ ਬਾਹਰ ਸਨ ਤੇ ਓਹਨਾਂ ਨੂੰ ਇਹ ਕਿਹਾ ਗਿਆ ਹੈ ਕਿ ਜੋ ਮੁਸਲਮਾਨ ਧਰਮ ਯੁੱਧ ਵਿਚ ਫਸ ਗਏ ਹਨ, ਓਹਨਾਂ ਦਾ ਕੰਮ ਇਹ ਹੈ ਕਿ ਓਹ ਜਿੱਥੋਂ ਵੀ ਧਰਮ ਯੁੱਧ ਲਈ ਨਿਕਲਣ ਕਾਬੇ ਦੀ ਫ਼ਤਹ ਨੂੰ ਆਪਣਾ ਮੁਖ-ਮੰਤਵ ਬਣਾਉਣ ਤੇ ਓਹ ਮੁਸਲਮਾਨ ਜੋ ਧਰਮ ਯੁੱਧ ਦੀ ਹਦ ਤੋਂ ਬਾਹਰ ਹਨ, ਓਹਨਾਂ ਦਾ ਇਹ ਪਰਮ ਧਰਮ ਹੈ ਕਿ ਓਹ ਕਾਬੇ ਵਲ ਮੂੰਹ ਕਰ ਕੇ ਨਿਮਾਜ਼ ਪੜ੍ਹਨ ਤੇ ਸਦਾ ਹੀ ਆਪਣਾ ਸਾਰਾ ਧਿਆਨ ਤੇ ਅਰਦਾਸਾਂ ਇਸ ਬਾਰੇ ਜਾਰੀ ਰੱਖਣ ਕਿ ਪ੍ਰਭੂ ਕਾਬੇ ਨੂੰ ਸਾਡੇ ਹਵਾਲੇ ਕਰ ਦੇਵੇ ।

[2]ਅਰਥਾਤ ਜੇ ਤੁਸੀਂ ਮੱਕੇ ਨੂੰ ਫ਼ਤਹ ਨਹੀਂ ਕਰੋਗੇ, ਤਾਂ ਵੈਰੀ ਦਾ ਤੁਹਾਡੇ ਸਿਰ ਇਹ ਦੋਸ਼ ਰਹੇਗਾ, ਪਰ ਜੇ ਹਜ਼ਰਤ ਮੁਹੰਮਦ" ਸਾਹਿਬ ਜੀ ਮਹਾਰਾਜ ਆਪਣੀਆਂ ਲੜਾਈਆਂ ਦਾ ਰੁਖ ਕਾਬੇ ਦੀ ਫ਼ਤਹ ਵਲ ਰੱਖਣਗੇ, ਤਾਂ ਦੂਜੇ ਮੁਸਲਮਾਨ ਵੀ ਨਿਮਾਜ਼ਾਂ ਤੇ ਅਰਦਾਸਾਂ ਵਿਚ ਇਸ ਦਾ ਖ਼ਿਆਲ ਰੱਖਣਗੇ, ਤਾਂ ਕਾਬਾ ਫ਼ਤਹ ਹੋ ਜਾਵੇਗਾ ਅਤੇ ਇਨਕਾਰੀਆਂ ਤੇ ਯਹੂਦੀਆਂ ਦਾ ਮੁਸਲਮਾਨਾਂ ਦੇ ਸਿਰ ਕੋਈ ਦੋਸ਼ ਨਹੀਂ ਰਹੇਗਾ ।

وَلَا تَقُولُوا لِمَنْ يُقْتَلُ فِي سَبِيلِ اللّٰهِ اَمْوَاتٌ ؕ بَلْ اَحْيَآءٌ وَّ لٰكِنْ لَّا تَشْعُرُوْنَ ﴿۱۵۴﴾

ਅਤੇ ਜੋ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਗਏ ਹਨ, ਓਹਨਾਂ ਨੂੰ ਮੁਰਦੇ ਨਾ ਕਹੋ; ਓਹ (ਮੁਰਦੇ) ਨਹੀਂ; ਸਗੋਂ ਜੀਉਂਦੇ ਹਨ । ਪਰ ਤੁਸੀਂ (ਓਹਨਾਂ ਦਾ ਜੀਵਨ) ਸਮਝ ਨਹੀਂ ਸਕਦੇ ।੧੫੪।

وَلَنَبْلُوَنَّكُمْ بِشَيْءٍ مِّنَ الْخَوْفِ وَالْجُوْعِ وَنَقْصٍ مِّنَ الْاَمْوَالِ وَالْاَنْفُسِ وَالثَّمَرٰتِ ؕ وَبَشِّرِ الصّٰبِرِيْنَ ﴿۱۵۵﴾

ਅਸੀਂ ਸਹਿਮ, ਭੁਖ, ਧਨ, ਜਾਨਾਂ ਤੇ ਫਲਾਂ ਦੇ ਘਾਟੇ (ਦੁਆਰਾ) ਤੁਹਾਡੀ ਪਰਖ ਕਰਦੇ ਰਹਾਂਗੇ । (ਹੇ ਰਸੂਲ !) ਤੂੰ (ਓਹਨਾਂ) ਸਬਰ ਕਰਨ ਵਾਲਿਆਂ ਨੂੰ ਖ਼ੁਸ਼ਖ਼ਬਰੀ ਸੁਣਾ ਦੇ ।੧੫੬।

الَّذِيْنَ اِذَآ اَصَابَتْهُمْ مُّصِيْبَةٌ ۙ قَالُوْٓا اِنَّا لِلّٰهِ وَاِنَّآ اِلَيْهِ رٰجِعُوْنَ ﴿۱۵۶﴾

ਜਿਨ੍ਹਾਂ ਉੱਤੇ ਜਦ (ਵੀ) ਕੋਈ ਬਿਪਤਾ ਆਉਂਦੀ ਹੈ, ਤਾਂ (ਘਬਰਾਉਂਦੇ ਨਹੀਂ; ਸਗੋਂ ਵਡੇ ਧੀਰਜ ਨਾਲ ਇਹ) ਕਹਿੰਦੇ ਹਨ ਕਿ ਅਸੀਂ (ਤਾਂ) ਅੱਲਾਹ ਦੇ ਹੀ ਹਾਂ ਤੇ ਅਸੀਂ ਉਸੇ ਦੇ ਹਜ਼ੂਰ ਪਰਤ ਕੇ ਜਾਣਾ ਹੈ ।੧੫੭।

اُولٰٓئِكَ عَلَيْهِمْ صَلَوٰتٌ مِّنْ رَّبِّهِمْ وَرَحْمَةٌ ۟ وَاُولٰٓئِكَ هُمُ الْمُهْتَدُوْنَ ﴿۱۵۷﴾

ਓਹਨਾਂ ਹੀ ਲੋਕਾਂ ਨੂੰ ਸਾਜਨਹਾਰ ਤੇ ਪਾਲਨਹਾਰ ਦੀਆਂ ਬਰਕਤਾਂ ਤੇ (ਮਿਹਰਾਂ ਪ੍ਰਾਪਤ) ਹੁੰਦੀਆਂ ਹਨ ਅਤੇ ਉਹੋ ਹੀ ਸੁਮਾਰਗ ਤੇ ਚਲ ਰਹੇ ਹਨ ।੧੫੮।

اِنَّ الصَّفَا وَالْمَرْوَةَ مِنْ شَعَآئِرِ اللّٰهِ ۚ فَمَنْ حَجَّ الْبَيْتَ اَوِ اعْتَمَرَ فَلَا جُنَاحَ عَلَيْهِ اَنْ يَّطَّوَّفَ بِهِمَا ؕ وَمَنْ تَطَوَّعَ خَيْرًا ۙ فَاِنَّ اللّٰهَ شَاكِرٌ عَلِيْمٌ ﴿۱۵۸﴾

"ਸਫ਼ਾ" ਤੇ "ਮਰਵਾ"[1] ਬੇਸ਼ੱਕ ਅੱਲਾਹ ਦੇ ਚਮਤਕਾਰਾਂ ਵਿੱਚੋਂ ਹਨ । ਸੋ ਜੋ ਪ੍ਰਾਣੀ ਇਸ ਘਰ (ਕਾਬੇ) ਦਾ "ਹੱਜ" ਜਾਂ "ਉਮਰਾ"[2] ਕਰੇ, ਤਾਂ ਏਹਨਾਂ ਦੇ ਵਿਚਕਾਰ[3] ਤੇਜ਼ੀ ਨਾਲ ਚਲਣ ਦਾ ਕੋਈ ਦੋਸ਼ ਨਹੀਂ[4] ਅਤੇ ਜੋ ਪ੍ਰਾਣੀ ਵੀ ਆਪਣੀ ਮਰਜ਼ੀ ਨਾਲ ਕੋਈ ਸ਼ੁਭ ਕਰਮ ਕਰਦਾ ਹੈ, ਉਸ ਨੂੰ (ਪਤਾ ਹੋਣਾ) ਚਾਹੀਦਾ ਹੈ ਕਿ ਅੱਲਾਹ (ਸਾਰੇ ਸ਼ੁਭ ਕਰਮਾਂ ਦਾ) ਕਦਰਦਾਨ ਹੈ ਤੇ ਵੱਡਾ ਜਾਣਨਹਾਰ ਹੈ ।੧੫੯।

---

[1]"ਸਫ਼ਾ" ਤੇ "ਮਰਵਾ" ਮੱਕੇ ਦੀਆਂ ਦੋ ਪਹਾੜੀਆਂ ਹਨ ।

[2]ਹੱਜ ਮੱਕੇ ਦੀ ਉਸ ਯਾਤ੍ਰਾ ਨੂੰ ਕਹਿੰਦੇ ਹਨ, ਜੋ ਨੀਅਤ ਸਮੇਂ ਨੀਅਤ ਨੇਮਾਂ ਅਨੁਸਾਰ ਮੁਸਲਮਾਨ ਮਿਲ ਕੇ ਕਰਦੇ ਹਨ । ਇਹ ਯਾਤ੍ਰਾ ਹਰੇਕ ਧਨਾਢ ਮੁਸਲਮਾਨ ਲਈ ਆਪਣੇ ਜੀਵਨ ਵਿਚ ਇਕ ਵਾਰ ਫ਼ਰਜ਼ ਹੈ ਤੇ ਉਮਰਾ ਮੱਕੇ ਦੀ ਉਸ ਯਾਤ੍ਰਾ ਦਾ ਨਾਂ ਹੈ, ਜੋ ਹਰੇਕ ਮੁਸਲਮਾਨ ਆਪਣੀ ਇੱਛਾ ਅਨੁਸਾਰ ਜਦ ਚਾਹੇ ਕਰੇ; ਇਹ ਫ਼ਰਜ਼ ਨਹੀਂ ਹੈ ।

[3]"ਬਿਹਿਮਾ" ਦਾ ਭਾਵ ਏਥੇ "ਫ਼ੀਹਿਮਾ" ਹੈ, ਅਰਥਾਤ ਏਹਨਾਂ ਦੋਹਾਂ ਪਹਾੜੀਆਂ ਦੇ ਵਿਚਾਲੇ ਓਹਨਾਂ ਨਿਯਮਾਂ ਅਨੁਸਾਰ ਇਧਰੋਂ ਓਧਰ ਜਾਵੇ, ਜੋ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੀ ਸੁੰਨਤ ਤੋਂ ਸਿਧ ਹੋ ।

[4]ਮਦੀਨੇ ਦੇ ਵਸਨੀਕ ਇਸ ਥਾਂ ਪਰਕਰਮਾਂ ਕਰਨੀ ਜਾਂ ਫਿਰਨਾ ਅਯੋਗ ਸਮਝਦੇ ਸਨ, ਇਸ ਲਈ ਇਹ ਕਿਹਾ ਗਿਆ ਹੈ ਕਿ ਇਸ ਵਿਚ ਕੋਈ ਦੋਸ਼ ਨਹੀਂ ਹੈ ।

إِنَّ الَّذِينَ يَكْتُمُونَ مَا أَنْزَلْنَا مِنَ الْبَيِّنَٰتِ وَالْهُدَىٰ
مِنْ بَعْدِ مَا بَيَّنَّٰهُ لِلنَّاسِ فِي الْكِتَٰبِ أُولَٰٓئِكَ يَلْعَنُهُمُ
اللَّهُ وَيَلْعَنُهُمُ اللَّٰعِنُونَ ۝١٦٠

ਜੇਹੜੇ ਲੋਕ ਇਸ (ਬਾਣੀ) ਨੂੰ—ਜੋ ਅਸੀਂ ਸਪਸ਼ਟ ਚਮਤਕਾਰਾਂ ਤੇ ਸੁਮਾਰਗ ਨਾਲ ਭਰਪੂਰ ਉਤਾਰੀ ਹੈ ਸਾਡੇ ਇਸ ਨੂੰ ਪੁਸਤਕ ਵਿਚ ਵਿਸਥਾਰ ਨਾਲ ਵਰਣਨ ਕਰਨ ਦੇ ਮਗਰੋਂ ਵੀ — ਲੁਕਾਉਂਦੇ ਹਨ, ਓਹਨਾਂ ਤੇ ਅੱਲਾਹ ਦੀ ਫਿਟਕਾਰ ਹੈ ਅਤੇ (ਦੂਜੇ) ਫਿਟਕਾਰਾਂ ਪਾਉਣ ਵਾਲੇ (ਵੀ) ਫਿਟਕਾਰਾਂ ਪਾਉਂਦੇ ਹਨ ।੧੬੦।

إِلَّا الَّذِينَ تَابُوا وَأَصْلَحُوا وَبَيَّنُوا فَأُولَٰٓئِكَ أَتُوبُ
عَلَيْهِمْ وَأَنَا التَّوَّابُ الرَّحِيمُ ۝١٦١

ਹਾਂ, ਜਿਨ੍ਹਾਂ ਨੇ ਪਸਚਾਤਾਪ ਕਰ ਕੇ ਆਪਣਾ ਸੁਧਾਰ ਕਰ ਲਿਆ ਹੈ ਤੇ (ਰੱਬੀ ਹੁਕਮ) ਵਿਸਥਾਰ ਨਾਲ ਵਰਣਨ ਕਰ ਦਿੱਤੇ ਹਨ, ਓਹਨਾਂ ਵਲ—ਮੈਂ ਆਪਣੀ ਮਿਹਰ ਦੀ ਨਜ਼ਰ ਕਰਾਂਗਾ ਅਤੇ ਮੈਂ (ਪ੍ਰਭੂ ਆਪਣੇ ਭਗਤ ਜਨਾਂ ਲਈ) ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹਾਂ ।੧੬੧।

إِنَّ الَّذِينَ كَفَرُوا وَمَاتُوا وَهُمْ كُفَّارٌ أُولَٰٓئِكَ
عَلَيْهِمْ لَعْنَةُ اللَّهِ وَالْمَلَٰٓئِكَةِ وَالنَّاسِ أَجْمَعِينَ ۝١٦٢

ਜਿਨ੍ਹਾਂ ਲੋਕਾਂ ਨੇ ਇਨਕਾਰ ਕਰ ਦਿੱਤਾ ਹੈ ਤੇ ਇਨਕਾਰੀ ਹੋਣ ਦੀ ਹਾਲਤ ਵਿਚ ਹੀ ਮਰ ਗਏ ਹਨ, ਬੇਸ਼ੱਕ ਓਹਨਾਂ ਤੇ ਅੱਲਾਹ, ਫ਼ਰਿਸ਼ਤਿਆਂ ਤੇ ਸਾਰੇ ਲੋਕਾਂ ਦੀ ਫਿਟਕਾਰ ਹੈ ।੧੬੨।

خَٰلِدِينَ فِيهَا لَا يُخَفَّفُ عَنْهُمُ الْعَذَابُ وَلَا
هُمْ يُنْظَرُونَ ۝١٦٣

ਓਹ ਇਸੇ ਵਿਚ (ਹੀ ਪਏ) ਰਹਿਣਗੇ । ਨਾ (ਤਾਂ) ਓਹਨਾਂ ਤੋਂ ਕਸ਼ਟ ਹੌਲਾ ਕੀਤਾ ਜਾਵੇਗਾ ਤੇ ਨਾ ਹੀ ਓਹਨਾਂ ਨੂੰ ਕੋਈ ਢਿਲ ਦਿੱਤੀ ਜਾਵੇਗੀ ।੧੬੩।

وَإِلَٰهُكُمْ إِلَٰهٌ وَاحِدٌ لَا إِلَٰهَ إِلَّا هُوَ الرَّحْمَٰنُ الرَّحِيمُ ۝١٦٤ ع

ਅਤੇ ਤੁਹਾਡਾ ਇਸ਼ਟ (ਆਪਣੇ ਆਪ ਵਿਚ) ਇੱਕੋ ਇਕ ਹੀ ਇਸ਼ਟ ਹੈ । ਉਸ ਤੋਂ ਛੁੱਟ ਹੋਰ ਕੋਈ (ਵੀ) ਇਸ਼ਟ ਨਹੀਂ । (ਉਹੋ) ਅਤਿ ਦਿਆਲੂ ਤੇ ਕਿਰਪਾਲੂ ਹੈ ।੧੬੪। (ਰਕੂਅ ੧੯)

إِنَّ فِي خَلْقِ السَّمَٰوَٰتِ وَالْأَرْضِ وَاخْتِلَٰفِ الَّيْلِ وَ
النَّهَارِ وَالْفُلْكِ الَّتِي تَجْرِي فِي الْبَحْرِ بِمَا يَنْفَعُ
النَّاسَ وَمَا أَنْزَلَ اللَّهُ مِنَ السَّمَآءِ مِنْ مَآءٍ فَأَحْيَا
بِهِ الْأَرْضَ بَعْدَ مَوْتِهَا وَبَثَّ فِيهَا مِنْ كُلِّ دَآبَّةٍ
وَتَصْرِيفِ الرِّيَٰحِ وَالسَّحَابِ الْمُسَخَّرِ بَيْنَ السَّمَآءِ
وَالْأَرْضِ لَآيَٰتٍ لِقَوْمٍ يَعْقِلُونَ ۝١٦٥

ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਰਚਨਾ ਵਿਚ ਅਤੇ ਰਾਤ ਦਿਨ ਦੇ ਅੱਗੇ ਪਿੱਛੇ ਆਉਣ ਵਿਚ ਅਤੇ ਓਹਨਾਂ ਬੇੜੀਆਂ ਵਿਚ—ਜੋ ਮਨੁੱਖਾਂ ਦੀਆਂ ਲਾਭ-ਦਾਇਕ ਚੀਜ਼ਾਂ ਲੈ ਕੇ ਸਮੁੰਦਰ ਵਿਚ ਚਲਦੀਆਂ ਹਨ,—ਉਸ ਵਰਖਾ ਵਿਚ—ਜਿਸ ਨੂੰ ਅੱਲਾਹ ਬੱਦਲਾਂ ਤੋਂ ਵਰ੍ਹਾਉਂਦਾ ਹੈ ਤੇ ਉਸ ਰਾਹੀਂ ਧਰਤੀ ਨੂੰ ਮੁੜ ਸੁਰਜੀਤ ਕਰਦਾ ਹੈ ਤੇ ਉਸ ਵਿਚ ਹਰੇਕ ਪ੍ਰਕਾਰ ਦੇ ਜੀਅ ਜੰਤ ਸਾਜਦਾ ਹੈ ਅਤੇ ਹਵਾਵਾਂ ਨੂੰ ਇਧਰ ਓਧਰ ਚੱਕਰ ਦੇਣ ਵਿਚ, ਅਰਥਾਤ ਓਹਨਾਂ ਬੱਦਲਾਂ ਵਿਚ—ਜੋ ਅਕਾਸ਼ ਤੇ ਪ੍ਰਿਥਵੀ ਵਿਚਾਲੇ ਕੰਮ ਕਰਦੇ ਹਨ—(ਬੇਸ਼ੱਕ) ਬੁਧੀਵਾਨਾਂ ਲਈ ਕਈ (ਪ੍ਰਕਾਰ ਦੇ) ਚਮਤਕਾਰ ਹਨ ।੧੬੫।

وَمِنَ النَّاسِ مَنْ يَتَّخِذُ مِنْ دُوْنِ اللّٰهِ اَنْدَادًا يُّحِبُّوْنَهُمْ كَحُبِّ اللّٰهِ ؕ وَالَّذِيْنَ اٰمَنُوْٓا اَشَدُّ حُبًّا لِّلّٰهِ ؕ وَلَوْ يَرَى الَّذِيْنَ ظَلَمُوْٓا اِذْ يَرَوْنَ الْعَذَابَ ۙ اَنَّ الْقُوَّةَ لِلّٰهِ جَمِيْعًا ۙ وَّاَنَّ اللّٰهَ شَدِيْدُ الْعَذَابِ ﴿۱۶۵﴾

ਕਈ ਲੋਕ ਅੱਲਾਹ ਤੋਂ ਛੁੱਟ ਦੂਜੀਆਂ ਚੀਜ਼ਾਂ ਨੂੰ ਉਸ ਦੀ ਬਰਾਬਰੀ ਦਿੰਦੇ ਹਨ ਤੇ ਓਹ ਓਹਨਾਂ ਨਾਲ ਅੱਲਾਹ ਜਿਹਾ ਹੀ ਪ੍ਰੇਮ ਕਰਦੇ ਹਨ, ਪਰ ਜੋ ਸ਼ਰਧਾਲੂ ਹਨ, ਓਹਨਾਂ ਨੂੰ ਸਭ ਤੋਂ ਵਧੀਕ ਅੱਲਾਹ ਨਾਲ (ਹੀ) ਪਿਆਰ ਹੈ । ਜੋ ਲੋਕ ਇਹ ਜ਼ੁਲਮ ਕਮਾ ਰਹੇ ਹਨ, ਜੇ ਓਹ (ਉਸ ਘੜੀ ਨੂੰ) ਜਦੋਂ ਉਸ ਕਸ਼ਟ ਨੂੰ ਸਾਹਮਣੇ ਵੇਖਣਗੇ ਜੋ (ਕਿਸੇ ਤਰ੍ਹਾਂ) ਹੁਣ ਵੇਖ ਲੈਣ, ਤਾਂ ਓਹਨਾਂ ਨੂੰ ਇਹ ਗਿਆਨ ਹੋ ਜਾਵੇ ਕਿ ਸਾਰਾ ਬਲ ਅੱਲਾਹ ਨੂੰ ਹੀ ਪ੍ਰਾਪਤ ਹੈ, ਅਰਥਾਤ ਅੱਲਾਹ ਵੱਡਾ ਕਸ਼ਟ ਦੇਣਹਾਰ ਹੈ ।੧੬੬।

اِذْ تَبَرَّاَ الَّذِيْنَ اتُّبِعُوْا مِنَ الَّذِيْنَ اتَّبَعُوْا وَرَاَوُا الْعَذَابَ وَتَقَطَّعَتْ بِهِمُ الْاَسْبَابُ ﴿۱۶۶﴾

(ਹਾਂ, ਜੇ ਓਹ ਲੋਕ ਉਸ ਸਮੇਂ ਨੂੰ ਵੇਖ ਲੈਣ) ਕਿ ਜਦ ਓਹ ਲੋਕ, ਜਿਨ੍ਹਾਂ ਦੀ ਆਗਿਆਕਾਰੀ ਕੀਤੀ ਜਾਂਦੀ ਸੀ—ਓਹਨਾਂ ਲੋਕਾਂ ਤੋਂ ਜੋ ਆਗਿਆਕਾਰੀ ਸਨ—ਅੱਡ ਹੋ ਜਾਣਗੇ ਤੇ ਕਸ਼ਟ ਨੂੰ (ਆਪਣੀਆਂ ਅੱਖਾਂ ਨਾਲ) ਵੇਖ ਲੈਣਗੇ ਅਤੇ ਓਹਨਾਂ (ਦੇ ਸ਼ਿਰਕ ਦੇ ਕਾਰਣ ਓਹਨਾਂ) ਤੇ (ਮੁਕਤੀ ਦੇ) ਸਾਰੇ ਰਾਹ ਬੰਦ ਹੋ ਜਾਣਗੇ ।੧੬੭।

وَقَالَ الَّذِيْنَ اتَّبَعُوْا لَوْ اَنَّ لَنَا كَرَّةً فَنَتَبَرَّاَ مِنْهُمْ كَمَا تَبَرَّءُوْا مِنَّا ؕ كَذٰلِكَ يُرِيْهِمُ اللّٰهُ اَعْمَالَهُمْ حَسَرٰتٍ عَلَيْهِمْ ؕ وَمَا هُمْ بِخٰرِجِيْنَ مِنَ النَّارِ ﴿۱۶۷﴾ ع

ਅਤੇ ਜੋ ਲੋਕ (ਇਨਕਾਰੀ ਸਰਦਾਰਾਂ ਦੇ) ਆਗਿਆ-ਕਾਰੀ ਸਨ, ਇਹ ਕਹਿਣਗੇ ਕਿ ਕਾਸ਼ ਸਾਨੂੰ ਇਕ ਵਾਰ ਫੇਰ (ਮਾਤਲੋਕ ਵਿਚ) ਪਰਤਾਇਆ ਜਾਵੇ, ਤਾਂ ਅਸੀਂ (ਵੀ) ਏਹਨਾਂ (ਇਨਕਾਰੀ ਸਰਦਾਰਾਂ) ਤੋਂ ਜ਼ਰੂਰ ਅੱਡ ਹੋ ਜਾਈਏ, ਜਿਸ ਤਰ੍ਹਾਂ ਕਿ (ਅੱਜ) ਇਹ ਸਾਡਾ ਸਾਥ ਛੱਡ ਗਏ ਹਨ । ਅੱਲਾਹ ਓਹਨਾਂ ਨੂੰ ਇਹ ਦੱਸੇਗਾ[1] ਕਿ ਓਹਨਾਂ ਦੀਆਂ ਕਰਣੀਆਂ (ਦਾ ਫਲ ਕੁਝ) ਸਧਰਾਂ (ਤੇ ਆਸਾਂ ਹੀ) ਹਨ, ਜੋ ਓਹਨਾਂ ਉੱਤੇ ਬਿਪਤਾ ਬਣ ਕੇ ਪੈਣਗੀਆਂ ਅਤੇ ਓਹ ਨਰਕ-ਕੁੰਡ ਦੀ ਅੱਗ ਵਿੱਚੋਂ ਕਦੇ ਵੀ ਨਹੀਂ ਨਿਕਲ ਸਕਣਗੇ । ੧੬੮। (ਰਕੂਅ ੨੦)

[1] "ਅਰਾ" ਕਈ ਵਾਰ "ਆਅਲਮੁ" ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ, ਅਰਥਾਤ ਦੱਸੇਗਾ, ਜਾਣੂੰ ਕਰੇਗਾ; ਅਸੀਂ ਅਰਥਾਂ ਵਿਚ ਇਸੇ ਹੀ ਭਾਵ ਨੂੰ ਮੁਖ ਰੱਖਿਆ ਹੈ ।

يَاأَيُّهَا النَّاسُ كُلُوا مِمَّا فِي الْأَرْضِ حَلَالًا طَيِّبًا وَلَا تَتَّبِعُوا خُطُوَاتِ الشَّيْطَانِ إِنَّهُ لَكُمْ عَدُوٌّ مُبِينٌ ⑯

ਹੇ ਲੋਕੋ ! ਜੋ ਕੁਝ ਧਰਤੀ ਵਿਚ ਹੈ, ਉਸ ਵਿੱਚੋਂ ਹਲਾਲ ਤੇ ਸਾਫ਼ ਸੁਥਰੀਆਂ ਚੀਜ਼ਾਂ ਛੱਕੋ ਤੇ ਸ਼ੈਤਾਨ ਦੇ ਪਿਛਲਗ[1] ਨਾ ਬਣੋ । ਬੇਸ਼ੱਕ ਉਹ ਤੁਹਾਡਾ ਸਪਸ਼ਟ ਵੈਰੀ ਹੈ ।੧੬੯।

إِنَّمَا يَأْمُرُكُمْ بِالسُّوءِ وَالْفَحْشَاءِ وَأَنْ تَقُولُوا عَلَى اللَّهِ مَا لَا تَعْلَمُونَ ⑰

ਉਹ (ਸ਼ੈਤਾਨ) ਤੁਹਾਨੂੰ ਕੇਵਲ ਕੁਕਰਮੀ ਤੇ ਵਿਭਚਾਰ ਅਤੇ ਉਸ (ਗੱਲ) ਦੀ—ਕਿ ਤੁਸੀਂ ਅੱਲਾਹ ਬਾਰੇ ਕੋਲੋਂ ਘੜ ਕੇ[2] ਉਹ ਗੱਲ ਕਹੋ, ਜਿਸ ਦਾ ਤੁਹਾਨੂੰ ਕੋਈ ਥਹੁ ਪਤਾ ਨਹੀਂ, ਪ੍ਰੇਰਨਾ ਦਿੰਦਾ ਹੈ ।੧੭੦।

وَإِذَا قِيلَ لَهُمُ اتَّبِعُوا مَا أَنْزَلَ اللَّهُ قَالُوا بَلْ نَتَّبِعُ مَا أَلْفَيْنَا عَلَيْهِ آبَاءَنَا أَوَلَوْ كَانَ آبَاؤُهُمْ لَا يَعْقِلُونَ شَيْئًا وَلَا يَهْتَدُونَ ⑱

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਇਸ (ਬਾਣੀ) ਦੀ, ਜੋ ਅੱਲਾਹ ਨੇ ਉਤਾਰੀ ਹੈ, ਪੈਰਵੀ ਕਰੋ, ਤਾਂ ਓਹ ਇਹ ਕਹਿੰਦੇ ਹਨ ਕਿ (ਨਹੀਂ) ਅਸੀਂ ਤਾਂ ਉਸ ਦੇ ਪਿੱਛੇ ਚੱਲਾਂਗੇ, ਜਿਸ ਤੇ ਸਾਡੇ ਪਿਉ-ਦਾਦੇ ਚਲਦੇ ਸਨ । ਭਲਾ[3], ਜੇ ਓਹਨਾਂ ਦੇ ਪਿਉ-ਦਾਦੇ ਮੂਰਖ ਹੋਣ ਤੇ ਸੁਮਾਰਗ ਤੇ ਨਾ ਚਲਦੇ ਹੋਣ, ਤਾਂ ਫੇਰ ਵੀ (ਓਹ ਅਜੇਹਾ ਹੀ ਕਰਨਗੇ?)।੧੭੧।

وَمَثَلُ الَّذِينَ كَفَرُوا كَمَثَلِ الَّذِي يَنْعِقُ بِمَا لَا يَسْمَعُ إِلَّا دُعَاءً وَنِدَاءً صُمٌّ بُكْمٌ عُمْيٌ فَهُمْ لَا يَعْقِلُونَ ⑲

ਅਤੇ ਇਨਕਾਰੀਆਂ ਦਾ ਹਾਲ, ਤਾਂ ਉਸ ਜਿਹਾ ਹੈ, ਜੋ ਉਸ ਚੀਜ਼ ਨੂੰ ਹਾਕਾਂ ਮਾਰਦਾ[4] ਹੈ, ਜੋ ਅਵਾਜ਼ ਤੋਂ ਛੁੱਟ ਕੁਝ ਵੀ ਨਹੀਂ ਸੁਣਦੀ । (ਏਹ ਲੋਕ) ਬੋਲੇ, ਗੁੰਗੇ ਤੇ ਅੰਨ੍ਹੇ ਹਨ,[5] ਇਸੇ ਲਈ ਸਮਝਦੇ ਨਹੀਂ ।੧੭੨।

---

[1]"ਲਾ ਤੱਤਬਿਊ ਖੁਤੁਵਾਤਿੱਸੈਤਾਨ" ਦੇ ਅੱਖਰੀ ਅਰਥ ਤਾਂ ਇਹ ਹਨ ਕਿ ਸੈਤਾਨ ਦੇ ਪੂਰਣਿਆਂ ਤੇ ਨਾ ਚੱਲੋ । ਪਰ ਚੂੰਕਿ ਇਹ ਅਰਬੀ ਦਾ ਇਕ ਮੁਹਾਵਰਾ ਹੈ; ਇਸ ਲਈ ਇਸ ਦੇ ਅਰਥ ਵੀ ਮੁਹਾਵਰੇ ਨੂੰ ਮੁਖ ਰੱਖ ਕੇ ਹੀ ਕੀਤੇ ਗਏ ਹਨ, ਜੋ ਇਹ ਹਨ ਕਿ ਸ਼ੈਤਾਨ ਦੇ ਪਿਛਲਗ ਨਾ ਬਣੋ ।

[2]"ਕਾਲਾ ਅਲੈਹਿ" ਦਾ ਅਰਥ ਜਾਣ ਬੁਝ ਕੇ ਕਿਸੇ ਬਾਰੇ ਝੂਠ ਬੋਲਣਾ ਹੈ । (ਅਕਰਬੁਲ ਮਵਾਰਦ)

[3]ਕੁਰਾਨ ਸ਼ਰੀਫ਼ ਦੇ ਅਸਲ ਅੱਖਰ "ਆਵਾਲੋ" ਹਨ; ਚੂੰਕਿ ਅਰਬੀ ਭਾਸ਼ਾ ਵਿਚ ਪ੍ਰਸ਼ਨ ਦਾ ਪਦ ਹਰ ਹਾਲਤ ਵਿਚ ਪਹਿਲਾਂ ਆਉਂਦਾ ਹੈ ਉਰਦੂ ਆਦਿ ਵਿਚ ਮਗਰੋਂ । ਇਸ ਦਾ ਅਰਥ ਇਹ ਹੋਵੇਗਾ ਕਿ—"ਅਤੇ ਕੀ ਜੇ" ਪਰ ਇਹ ਤਿੰਨੇ ਅੱਖਰ ਇਕ ਥਾਂ ਇਕੱਠੇ ਵਰਤਣੇ ਠੀਕ ਨਹੀਂ ਸਨ, ਇਸ ਲਈ ਅਸੀਂ "ਭਲਾ" ਲਫ਼ਜ਼ ਦੀ ਵਰਤੋਂ ਕੀਤੀ ਹੈ ।

[4]"ਯੱਨਇਕੁ" ਦਾ ਅਰਥ ਅਸਲ ਵਿਚ ਪਸ਼ੂ ਨੂੰ ਹਾਕ ਮਾਰਨਾ ਹੋਇਆ ਕਰਦਾ ਹੈ, ਪਸ਼ੂ ਆਵਾਜ਼ ਸੁਣ ਕੇ ਆਪਣੇ ਮਾਲਕ ਦੇ ਪਿੱਛੇ ਲਗਦਾ ਹੈ । ਪਰ ਉਸ ਦੇ ਕਥਨ ਦਾ ਭਾਵ ਨਹੀਂ ਸਮਝਦਾ । ਪ੍ਰਭੂ ਨੇ ਇਸ ਥਾਂ ਇਹ ਦੱਸਿਆ ਹੈ ਕਿ ਏਹੋ ਹਾਲ ਇਨਕਾਰੀਆਂ ਦਾ ਹੈ। ਏਹ ਲੋਕ ਇਕ ਦੂਜੇ ਦੇ ਪਿੱਛੇ ਭੇਡ-ਚਾਲ ਦੇ ਤੌਰ ਤੇ ਲਗਦੇ ਹਨ, ਇਹ ਸੋਚ-ਵਿਚਾਰ ਨਹੀਂ ਕਰਦੇ ਕਿ ਕਹਿਣ ਵਾਲਾ ਕੀ ਕਹਿੰਦਾ ਹੈ ? ਤੇ ਸੁਣਨ ਵਾਲਾ ਕੀ ਸੁਣਦਾ ਹੈ ? ਇਸ ਦੇ ਉਲਟ ਇਸਲਾਮ ਵਲ ਸੱਦਾ ਦੇਣ ਵਾਲਾ ਰਸੂਲ ਯੋਗ ਗੱਲ ਸਮਝਾ ਕੇ ਕਹਿੰਦਾ ਹੈ । ਉਸ ਦੇ ਸੰਗਾਲੀ ਸੋਚ-ਸਮਝ ਕੇ ਉਸ ਤੇ ਵਰਤੋਂ ਕਰਦੇ ਹਨ । ਨਾ ਇਹ ਕਿ ਕੇਵਲ ਪਸ਼ੂਆਂ ਵਾਂਗ ਅਵਾਜ਼ ਸੁਣਦੇ ਹਨ ਤੇ ਉਸ ਦੇ ਭਾਵ ਤੋਂ ਉੱਕੇ ਹੀ ਬੇਖ਼ਬਰ ਹੁੰਦੇ ਹਨ ।

[5]ਅਰਥਾਤ—ਤਅੱਸਬ ਤੇ ਪੱਖਪਾਤ ਨੇ ਸਾਰੇ ਹੀ ਅੰਗ ਬੇਕਾਰ ਕਰ ਦਿੱਤੇ ਹਨ; ਇਸ ਲਈ ਕੁਝ ਵੀ ਨਹੀਂ ਸਮਝਦੇ ।

يٰۤاَيُّهَا الَّذِيْنَ اٰمَنُوْا كُلُوْا مِنْ طَيِّبٰتِ مَا رَزَقْنٰكُمْ وَاشْكُرُوْا لِلّٰهِ اِنْ كُنْتُمْ اِيَّاهُ تَعْبُدُوْنَ ﴿١٧٣﴾

ਹੇ ਸ਼ਰਧਾਲੂਓ ! ਸਾਡੀਆਂ ਦਿੱਤੀਆਂ ਸਾਫ਼-ਸੁਥਰੀਆਂ ਚੀਜ਼ਾਂ ਛੱਕਿਆ ਕਰੋ । ਜੇ ਤੁਸੀਂ (ਸੱਚਮੁਚ) ਅੱਲਾਹ ਦੀ ਬੰਦਗੀ ਕਰਦੇ ਹੋ, ਤਾਂ ਉਸ ਦਾ ਧੰਨਵਾਦ (ਵੀ) ਕੀਤਾ ਕਰੋ[1] ।੧੭੩।

اِنَّمَا حَرَّمَ عَلَيْكُمُ الْمَيْتَةَ وَالدَّمَ وَلَحْمَ الْخِنْزِيْرِ وَمَاۤ اُهِلَّ بِهٖ لِغَيْرِ اللّٰهِ ۚ فَمَنِ اضْطُرَّ غَيْرَ بَاغٍ وَّلَا عَادٍ فَلَاۤ اِثْمَ عَلَيْهِ ۗ اِنَّ اللّٰهَ غَفُوْرٌ رَّحِيْمٌ ﴿١٧٤﴾

ਉਸ ਨੇ ਤੁਹਾਡੇ ਲਈ ਕੇਵਲ ਮੁਰਦਾਰ, ਰਤ, ਸੂਰ ਦਾ ਮਾਸ ਤੇ ਓਹ ਚੀਜ਼ਾਂ ਜਿਨ੍ਹਾਂ ਤੇ ਅੱਲਾਹ ਤੋਂ ਛੁੱਟ (ਕਿਸੇ ਹੋਰ ਦੇਵੀ-ਦੇਵਤੇ ਆਦਿ ਦਾ) ਨਾਂ ਲਿਆ ਗਿਆ ਹੋਵੇ[2], ਹਰਾਮ ਕੀਤੀਆਂ ਹਨ । ਪਰ[3] ਜੇ ਕੋਈ ਪ੍ਰਾਣੀ (ਕਿਸੇ ਸਮੇਂ ਏਹਨਾਂ ਚੀਜ਼ਾਂ ਨੂੰ ਵਰਤੋਂ ਵਿਚ ਲਿਆਉਣ ਤੇ) ਮਜਬੂਰ ਹੋ ਜਾਵੇ ਅਤੇ ਉਹ ਮਨਮੁਖ ਤੇ ਹੱਦੋਂ ਵਧਣ ਵਾਲਾ ਨਾ ਹੋਵੇ, ਉਸ ਦੇ ਸਿਰ ਕੋਈ ਦੋਸ਼ ਨਹੀਂ ਹੋਵੇਗਾ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੭੪।

اِنَّ الَّذِيْنَ يَكْتُمُوْنَ مَاۤ اَنْزَلَ اللّٰهُ مِنَ الْكِتٰبِ وَيَشْتَرُوْنَ بِهٖ ثَمَنًا قَلِيْلًا ۙ اُولٰٓئِكَ مَا يَاْكُلُوْنَ فِيْ بُطُوْنِهِمْ اِلَّا النَّارَ وَلَا يُكَلِّمُهُمُ اللّٰهُ يَوْمَ الْقِيٰمَةِ وَلَا يُزَكِّيْهِمْ ۚ وَلَهُمْ عَذَابٌ اَلِيْمٌ ﴿١٧٥﴾

ਜੋ ਲੋਕ ਇਸ (ਸਿੱਖਿਆ) ਨੂੰ ਜੋ ਅੱਲਾਹ ਨੇ ਰੱਬੀ ਪੁਸਤਕ (ਰਾਹੀਂ) ਉਤਾਰੀ ਹੈ, ਲੁਕਾਉਂਦੇ ਹਨ ਤੇ ਇਸ ਦੇ ਵਟਾਂਦਰੇ ਵਿਚ ਥੋੜ੍ਹੇ ਜੇਹੇ ਪੈਸੇ ਉਗਰਾਹੁੰਦੇ ਹਨ,[4] ਨਿਰਸੰਦੇਹ ਓਹ ਆਪਣੇ ਢਿਡ ਕੇਵਲ ਅੱਗ ਨਾਲ ਹੀ ਭਰਦੇ ਹਨ । ਕਿਆਮਤ ਦੇ ਦਿਹਾੜੇ ਅੱਲਾਹ ਓਹਨਾਂ ਨਾਲ ਗੱਲ ਨਹੀਂ ਕਰੇਗਾ ਤੇ ਨਾ ਹੀ ਓਹਨਾਂ ਨੂੰ ਨਿਰਮਲ ਕਰਾਰ ਦੇਵੇਗਾ ਅਤੇ ਓਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ ।੧੭੫।

---

[1]ਅਸਲ ਇਬਾਰਤ ਵਿਚ ਇਬਾਦਤ ਨਾਲ ਪੜਨਾਂਵ ਦੀ ਵਰਤੋਂ ਕੀਤੀ ਗਈ ਹੈ ਤੇ ਧੰਨਵਾਦ ਨਾਲ ਅੱਲਾਹ ਦਾ ਪਦ ਵਰਤਿਆ ਗਿਆ ਹੈ, ਪਰ ਟੀਕਾ ਕਰਨ ਸਮੇਂ ਅਸੀਂ ਇਬਾਦਤ ਨਾਲ ਅੱਲਾਹ ਤੇ ਧੰਨਵਾਦ ਨਾਲ ਪੜਨਾਂਵ ਦੀ ਵਰਤੋਂ ਕੀਤੀ ਹੈ; ਕਿਉਂ ਜੁ ਅਰਥਾਂ ਵਿਚ ਏਹੋ ਯੋਗ ਸੀ ।

[2]"ਉਹਿੱਲਾ" ਦਾ ਅਰਥ ਉੱਚੀ ਆਵਾਜ ਨਾਲ ਕੁਝ ਆਖਣਾ ਹੈ । ਮੁਹਾਵਰੇ ਵਿਚ ਕਿਸੇ ਪਸ਼ੂ ਜਾਂ ਕਿਸੇ ਹੋਰ ਪਦਾਰਥ ਸੰਬੰਧੀ ਅੱਲਾਹ ਜਾਂ ਕਿਸੇ ਦੇਵੀ-ਦੇਵਤੇ ਦੇ ਨਾਂ ਤੇ ਭੇਟ ਕਰਨ ਲਈ ਬੋਲਿਆ ਜਾਂਦਾ ਹੈ; ਜਿਹਾ ਕਿ ਕਿਸੇ ਚੀਜ ਬਾਰੇ ਇਹ ਕਿਹਾ ਜਾਏ ਕਿ ਇਹ ਅਮਕੇ ਦੇਵੀ-ਦੇਵਤੇ ਦੀ ਹੈ, ਜਾਂ ਪ੍ਰਭੂ ਦੀ ਭੇਟ ਹੈ; ਜਾਂ ਹਲਾਲ ਕਰਨ ਸਮੇਂ ਅੱਲਾਹ ਦਾ ਜਾਂ ਕਿਸੇ ਦੇਵੀ-ਦੇਵਤੇ ਦਾ ਨਾਂ ਲਿਆ ਗਿਆ ਹੋਵੇ । ਪ੍ਰਭੂ ਨੇ ਫ਼ਰਮਾਇਆ ਹੈ ਕਿ ਅਜੇਹੀਆਂ ਚੀਜ਼ਾਂ ਦੀ ਵਰਤੋਂ ਹਰਾਮ ਹੈ; ਭਾਵੇਂ ਓਹ ਪ੍ਰਭੂ ਤੋਂ ਛੁੱਟ ਕਿਸੇ ਹੋਰ ਦੀ ਭੇਟ ਹੋਣ ਤੇ ਭਾਵੇਂ ਹਲਾਲ ਕਰਨ ਸਮੇਂ ਕਿਸੇ ਦੇਵੀ-ਦੇਵਤੇ ਦਾ ਨਾ ਲਿਆ ਗਿਆ ਹੋਵੇ; ਦੋਹਾਂ ਵਿਚ ਕੋਈ ਫ਼ਰਕ ਨਹੀਂ ਹੈ ।

[3]'ਫ਼ਾ' ਦਾ ਅਰਥ ਇਸ ਥਾਂ "ਪਰ" ਕੀਤਾ ਗਿਆ ਹੈ; ਕਿਉਂਕਿ ਇਸ ਦਾ ਭਾਵ ਵੀ ਸਿੱਟਾ ਹੀ ਹੈ, ਜੋ "ਫ਼ਾ" ਦਾ ਭਾਵ ਹੈ ।

[4]ਥੋੜ੍ਹੇ ਜੇਹੇ ਪੈਸੇ ਉਗਰਾਹੁਣ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਬਹੁਤੀ ਮਾਇਆ ਇਕੱਤਰ ਕਰਨੀ ਚਾਹੀਦੀ ਹੈ; ਸਗੋਂ ਇਸ ਦਾ ਮੰਤਵ ਇਹ ਹੈ ਕਿ ਸੰਸਾਰੀ ਮੱਲ ਕਿੰਨਾਂ ਵੀ ਵਧੇਰੇ ਕਿਉਂ ਨਾ ਹੋਵੇ, ਇਸ ਅਪਰਾਧ ਤੇ ਹਾਣ ਦੇ ਵਟਾਂਦਰੇ ਵਿਚ ਤੁਛ ਹੈ ।

أُولَٰئِكَ الَّذِينَ اشْتَرَوُا الضَّلَٰلَةَ بِالْهُدَىٰ وَالْعَذَابَ
بِالْمَغْفِرَةِ ۚ فَمَا أَصْبَرَهُمْ عَلَى النَّارِ ﴿۱۷۵﴾

ਏਹਨਾਂ ਹੀ ਲੋਕਾਂ ਨੇ ਸੁਮਾਰਗ ਨੂੰ ਛੱਡ ਕੇ ਕੁਮਾਰਗ ਤੇ ਬਖ਼ਸ਼ਿਸ਼ ਨੂੰ ਛੱਡ ਕੇ ਕਸ਼ਟ ਪ੍ਰਵਾਨ ਕੀਤਾ ਹੈ। ਸੋ ਅੱਗ (ਦੇ ਕਸ਼ਟ) ਤੇ ਏਹਨਾਂ ਦੀ ਸਹਿਨਸ਼ੀਲਤਾ (ਵੱਡੇ) ਅਚੰਭੇ ਵਾਲੀ ਹੈ ।੧੭੬।

ذَٰلِكَ بِأَنَّ اللَّهَ نَزَّلَ الْكِتَٰبَ بِالْحَقِّ ۗ وَإِنَّ الَّذِينَ اخْتَلَفُوا
فِي الْكِتَٰبِ لَفِي شِقَاقٍ بَعِيدٍ ﴿۱۷۶﴾ ع

ਇਹ (ਕਸ਼ਟ) ਇਸ ਕਰਕੇ ਹੋਵੇਗਾ ਕਿ ਅੱਲਾਹ ਨੇ ਇਕ ਸੱਚਾਈ ਭਰੀ ਪੁਸਤਕ ਉਤਾਰੀ ਹੈ, ਜੋ ਲੋਕ ਇਸ ਪੁਸਤਕ ਬਾਰੇ ਮਤਿਭੇਦ ਕਰਦੇ ਹਨ, ਬੇਸ਼ੱਕ ਉਹ ਵੱਡੇ ਪੱਖਪਾਤ ਵਿਚ (ਫਸੇ ਹੋਏ) ਹਨ[1] ।੧੭੭।

(ਰਕੂਅ ੨੧)

لَيْسَ الْبِرَّ أَنْ تُوَلُّوا وُجُوهَكُمْ قِبَلَ الْمَشْرِقِ وَ
الْمَغْرِبِ وَلَٰكِنَّ الْبِرَّ مَنْ آمَنَ بِاللَّهِ وَالْيَوْمِ الْآخِرِ
وَالْمَلَٰئِكَةِ وَالْكِتَٰبِ وَالنَّبِيِّينَ ۚ وَآتَى الْمَالَ عَلَىٰ
حُبِّهِ ذَوِي الْقُرْبَىٰ وَالْيَتَٰمَىٰ وَالْمَسَٰكِينَ وَابْنَ السَّبِيلِ
وَالسَّائِلِينَ وَفِي الرِّقَابِ ۚ وَأَقَامَ الصَّلَوٰةَ وَآتَى
الزَّكَوٰةَ ۚ وَالْمُوفُونَ بِعَهْدِهِمْ إِذَا عَٰهَدُوا ۖ وَالصَّٰبِرِينَ
فِي الْبَأْسَاءِ وَالضَّرَّاءِ وَحِينَ الْبَأْسِ ۗ أُولَٰئِكَ الَّذِينَ
صَدَقُوا ۖ وَأُولَٰئِكَ هُمُ الْمُتَّقُونَ ﴿۱۷۷﴾

ਤੁਹਾਡਾ ਕੇਵਲ ਚੜ੍ਹਦੇ ਜਾਂ ਲਹਿੰਦੇ ਵਲ ਮੂੰਹ ਕਰ ਲੈਣਾ ਕੋਈ ਵੱਡੀ ਨੇਕੀ ਨਹੀਂ, ਸਗੋਂ ਪੂਰਨ[2] ਭਲਾ ਪੁਰਖ ਉਹ ਹੈ, ਜੋ ਅੱਲਾਹ, ਕਿਆਮਤ, ਫ਼ਰਿਸ਼ਤਿਆਂ, (ਰੱਬੀ) ਪੁਸਤਕ ਤੇ (ਸਾਰੇ) ਨਬੀਆਂ ਨੂੰ ਮੰਨਦਾ ਹੈ ਅਤੇ ਕੇਵਲ ਉਸ (ਪ੍ਰਭੂ) ਦੇ ਪਿਆਰ ਕਰਕੇ ਆਪਣੇ ਸਾਰੇ ਸਾਕ-ਸੰਬੰਧੀਆਂ, ਅਨਾਥਾਂ, ਨਿਰਧਨਾਂ, ਮੁਸਾਫ਼ਰਾਂ, ਮੰਗਤਿਆਂ ਤੇ ਗ਼ੁਲਾਮਾਂ (ਦੀ ਆਜ਼ਾਦੀ) ਲਈ ਆਪਣਾ ਧਨ-ਪਦਾਰਥ ਅਰਪਣ ਕਰਦਾ ਹੈ ਅਤੇ ਨਿਮਾਜ਼ ਪੜ੍ਹਦਾ ਰਹਿੰਦਾ ਹੈ ਤੇ ਜ਼ਕਾਤ ਦਿੰਦਾ ਰਹਿੰਦਾ ਹੈ ਅਤੇ ਜਦ ਕਦੇ ਕੋਈ ਪ੍ਰਣ ਕਰਦਾ ਹੈ, ਤਾਂ ਉਸ ਨੂੰ ਪੂਰਾ ਕਰਦਾ ਹੈ ਅਤੇ ਨੰਗ-ਭੁਖ, ਰੋਗ ਤੇ ਯੁੱਧ ਸਮੇਂ ਧੀਰਜ ਤੋਂ ਕੰਮ ਲੈਂਦਾ ਹੈ। ਏਹੋ ਜੇਹੇ ਲੋਕ ਹੀ ਸਚਿਆਰ ਹਨ ਤੇ ਏਹੋ ਹੀ ਪੂਰਨ ਸੰਜਮੀ ਹਨ ।੧੭੮।

---

[1] ਮੂਲ ਪਾਠ ਦੇ ਭਾਵ ਵਿਚ "ਫਸੇ ਹੋਏ" ਸ਼ਾਮਲ ਹੈ, ਪਰ ਕੁਰਾਨ ਸ਼ਰੀਫ਼ ਦੇ ਆਦਰ ਨੂੰ ਮੁਖ ਰੱਖ ਕੇ ਅਸੀਂ "ਫਸੇ ਹੋਏ" ਪਦ ਬ੍ਰੈਕਟ ਵਿਚ ਦੇ ਦਿੱਤੇ ਹਨ। ਨਹੀਂ ਤਾਂ ਅਰਬੀ ਬੋਲੀ ਵਿਚ "ਫਸੇ ਹੋਏ" ਤੇ "ਪਏ ਹੋਏ" ਵੀ ਹੁੰਦੇ ਹਨ।

[2] "ਵਲਾਕਿੱਨਲ ਬਿੱਰ" ਵਿਚ "ਬਿੱਰੁਨ" ਧਾਤੂ ਹੈ ਤੇ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਇਸ ਦਾ ਭਾਵ "ਬਾਰੁਨ" ਅਰਥਾਤ ਭਲੇ ਦਾ ਵੀ ਹੋ ਸਕਦਾ ਹੈ; ਇਸੇ ਲਈ ਅਸੀਂ ਏਥੇ ਏਹੋ ਟੀਕਾ ਕੀਤਾ ਹੈ।

يَٰٓأَيُّهَا ٱلَّذِينَ ءَامَنُوا۟ كُتِبَ عَلَيْكُمُ ٱلْقِصَاصُ فِى ٱلْقَتْلَى ۖ ٱلْحُرُّ بِٱلْحُرِّ وَٱلْعَبْدُ بِٱلْعَبْدِ وَٱلْأُنثَىٰ بِٱلْأُنثَىٰ ۚ فَمَنْ عُفِىَ لَهُۥ مِنْ أَخِيهِ شَىْءٌ فَٱتِّبَاعٌۢ بِٱلْمَعْرُوفِ وَأَدَآءٌ إِلَيْهِ بِإِحْسَٰنٍ ۗ ذَٰلِكَ تَخْفِيفٌ مِّن رَّبِّكُمْ وَرَحْمَةٌ ۗ فَمَنِ ٱعْتَدَىٰ بَعْدَ ذَٰلِكَ فَلَهُۥ عَذَابٌ أَلِيمٌ ١٧٨

ਹੇ ਸ਼ਰਧਾਲੂਓ ! ਤੁਹਾਡੇ ਉੱਤੇ ਮਾਰੇ ਜਾਣ ਵਾਲਿਆਂ ਦਾ ਬਰਾਬਰ ਦਾ ਵਟਾਂਦਰਾ ਫ਼ਰਜ਼ ਕੀਤਾ ਗਿਆ ਹੈ। ਜੇ (ਕਾਤਲ) ਆਜ਼ਾਦ (ਪੁਰਖ) ਹੋਵੇ, ਤਾਂ ਉਸੇ ਆਜ਼ਾਦ (ਕਾਤਲ ਨੂੰ) ਜੇ ਗੁਲਾਮ (ਕਾਤਲ) ਹੋਵੇ, ਤਾਂ ਉਸੇ ਗੁਲਾਮ (ਕਾਤਲ ਨੂੰ) ਜੇ ਇਸਤਰੀ (ਕਾਤਲ) ਹੋਵੇ, ਤਾਂ ਉਸੇ ਇਸਤਰੀ (ਕਾਤਲ ਨੂੰ)[1] (ਵਟਾਂਦਰੇ ਵਿਚ ਕਤਲ ਕੀਤਾ ਜਾਵੇਗਾ)। ਪਰ ਜਿਸ (ਕਾਤਲ) ਨੂੰ ਉਸ ਦੇ ਭਾਈ ਵੱਲੋਂ (ਕੁਝ) ਹਰਜਾਨਾ ਮਾਫ਼ ਕਰ ਦਿੱਤਾ ਜਾਵੇ, ਤਾਂ (ਕਤਲ ਹੋਣ ਵਾਲੇ ਦੇ ਵਾਰਸ ਬਾਕੀ ਹਰਜਾਨੇ ਨੂੰ ਕੇਵਲ) ਯੋਗ ਢੰਗ ਨਾਲ (ਹੀ) ਵਸੂਲ ਕਰ ਸਕਦੇ ਹਨ ਤੇ (ਕਾਤਲ ਲਈ) ਸੋਹਣੇ ਢੰਗ ਨਾਲ (ਬਾਕੀ ਹਰਜਾਨਾ) ਉਸ ਨੂੰ ਅਦਾ ਕਰ ਦੇਣਾ ਉਚਿਤ ਹੈ। ਇਹ ਤੁਹਾਡੇ ਸਾਜਣਹਾਰ ਤੇ ਪਾਲਣਹਾਰ ਵੱਲੋਂ ਛੋਟ ਤੇ ਮਿਹਰ ਹੈ। ਸੋ ਜਿਹੜਾ ਪ੍ਰਾਣੀ ਇਸ (ਹੁਕਮ) ਦੇ ਮਗਰੋਂ ਵੀ ਵਧੀਕੀ ਕਰੇਗਾ, ਉਸ ਲਈ ਘੋਰ ਕਸ਼ਟ (ਨੀਅਤ) ਹੈ ।੧੭੯।

وَلَكُمْ فِى ٱلْقِصَاصِ حَيَوٰةٌ يَٰٓأُو۟لِى ٱلْأَلْبَٰبِ لَعَلَّكُمْ تَتَّقُونَ ١٧٩

ਹੇ ਬੁਧੀਵਾਨੋ ! ਤੁਹਾਡੇ ਲਈ (ਇਸ) ਵਟਾਂਦਰਾ ਲੈਣ ਵਿਚ ਜੀਵਨ (ਦਾ ਸਾਧਨ) ਹੈ[2] (ਅਤੇ ਇਹ ਹੁਕਮ ਇਸ ਲਈ ਵੀ ਹੈ) ਕਿ ਤੁਸੀਂ ਸੰਜਮੀ ਬਣ ਜਾਓ ।੧੮੦।

كُتِبَ عَلَيْكُمْ إِذَا حَضَرَ أَحَدَكُمُ ٱلْمَوْتُ إِن تَرَكَ

ਜਦ ਤੁਹਾਡੇ ਵਿੱਚੋਂ ਕਿਸੇ ਦਾ ਕਾਲ ਸਮਾਂ ਆ ਜਾਵੇ, ਤਾਂ ਜੇ ਉਸ (ਮਰਨ ਵਾਲੇ) ਦਾ ਚੋਖਾ ਧਨ-ਪਦਾਰਥ[3] ਹੋਵੇ,

---

[1]ਇਸ ਦਾ ਭਾਵ ਇਹ ਹੈ ਕਿ ਜੇ ਕੋਈ ਆਜ਼ਾਦ ਮਰਦ ਕਿਸੇ ਨੂੰ ਕਤਲ ਕਰ ਦੇਵੇ, ਤਾਂ ਕਤਲ ਹੋਣ ਵਾਲਾ ਮਰਦ ਭਾਵੇਂ ਗੁਲਾਮ ਮਰਦ ਹੋਵੇ ਤੇ ਭਾਵੇਂ ਗੁਲਾਮ ਤੀਵੀਂ ਜਾਂ ਆਜ਼ਾਦ ਮਰਦ ਹੋਵੇ, ਜਾਂ ਆਜ਼ਾਦ ਤੀਵੀਂ, ਉਸੇ ਆਜ਼ਾਦ ਕਾਤਲ ਨੂੰ ਕਤਲ ਕਰ ਕੇ ਬਦਲਾ ਲਿਆ ਜਾਏਗਾ। ਇਸੇ ਤਰ੍ਹਾਂ ਜੇ ਕੋਈ ਕਾਤਲ ਗੁਲਾਮ ਹੋਵੇ, ਤਾਂ ਉਸੇ ਕਾਤਲ ਗੁਲਾਮ ਤੋਂ ਬਦਲਾ ਲਿਆ ਜਾਏਗਾ, ਅਰਥਾਤ ਜੇ ਕਾਤਲ ਤੀਵੀਂ ਹੋਵੇ, ਤਾਂ ਉਸੇ ਕਾਤਲ ਤੀਵੀਂ ਤੋਂ, ਭਾਵੇਂ ਉਹ ਆਜ਼ਾਦ ਹੋਵੇ ਤੇ ਭਾਵੇਂ ਗੁਲਾਮ, ਬਦਲਾ ਲਿਆ ਜਾਏਗਾ।

[2]ਅਰਥਾਤ ਇਸ ਵਟਾਂਦਰੇ ਦੇ ਹੁਕਮ ਨਾਲ ਅਯੋਗ ਕਤਲ ਤੇ ਖ਼ੂਨ ਖ਼ਰਾਬਾ ਘਟ ਜਾਏਗਾ ਤੇ ਲੋਕਾਂ ਦਾ ਸੁਧਾਰ ਹੋ ਜਾਵੇਗਾ।

[3]"ਖ਼ੈਰੁਨ" ਪਦ ਦਾ ਅਰਥ ਧਨ-ਪਦਾਰਥ ਵੀ ਹੈ ਤੇ ਬਹੁਤ ਸਾਰਾ ਧਨ-ਪਦਾਰਥ ਵੀ ਹੈ। ਇਸ ਥਾਂ ਮੂਲ ਪਾਠ ਦੇ ਅਗੇਤਰ ਤੇ ਪਿਛੇਤਰ ਤੋਂ ਇਹ ਸਿਧ ਹੁੰਦਾ ਹੈ ਕਿ ਇਸ ਦਾ ਭਾਵ ਚੋਖਾ ਧਨ-ਪਦਾਰਥ ਹੀ ਹੈ।

(ਉਸ ਦੇ) ਮਾਪਿਆਂ[1] ਤੇ ਨੇੜੇ ਦੇ ਸਾਕ-ਸੰਬੰਧੀਆਂ ਲਈ ਯਥਾ-ਯੋਗ ਵਸੀਅਤ ਕਰ ਜਾਣਾ ਫ਼ਰਜ਼ ਹੈ; (ਇਹ ਗੱਲ) ਸੰਜਮੀਆਂ ਲਈ ਅਤਿ ਜ਼ਰੂਰੀ ਹੈ ।੧੮੧।

خَيْرًا ۖ ۚ الْوَصِيَّةُ لِلْوَالِدَيْنِ وَالْأَقْرَبِينَ بِالْمَعْرُوفِ ۖ حَقًّا عَلَى الْمُتَّقِينَ ﴿١٨١﴾

[1]ਇਸ ਥਾਂ ਮਾਪਿਆਂ ਤੇ ਨੇੜੇ ਦੇ ਸੰਬੰਧੀਆਂ ਬਾਰੇ ਵਸੀਅਤ ਕਰਨਾ ਕਿਹਾ ਹੈ; ਹਾਲਾਂਕਿ ਸੰਤਾਨ ਦਿਲੀ ਸੰਬੰਧ ਦੇ ਲਿਹਾਜ਼ ਨਾਲ ਖ਼ਾਸ ਮਹੱਤਤਾ ਰੱਖਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਇਹ ਧਨ-ਪਦਾਰਥ ਦੀ ਵੰਡ ਦੀ ਵਸੀਅਤ ਨਹੀਂ; ਨਹੀਂ ਤਾਂ ਸੰਤਾਨ ਦਾ ਵਰਣਨ ਜ਼ਰੂਰ ਹੋ ਜਾਂਦਾ; ਸਗੋਂ ਇਸ ਵਸੀਅਤ ਦਾ ਭਾਵ ਸਾਧਾਰਨ ਪੱਕਿਆਈ ਹੈ ਕਿ ਰੱਬੀ ਹੁਕਮ ਦੇ ਆਧਾਰ ਤੇ ਜਾਇਦਾਦ ਦੀਆਂ ਵੰਡੀਆਂ ਪਾ ਲਈਆਂ ਜਾਣ। ਜੇ ਧਨ ਦਾ ਕੋਈ ਹਿੱਸਾ ਦਾਨ-ਪੁੰਨ ਕਰਨਾ ਹੋਵੇ, ਤਾਂ ਉਸ ਨੂੰ ਸਪਸ਼ਟ ਕਰ ਦਿੱਤਾ ਜਾਏ। ਇਸ ਆਇਤ ਬਾਰੇ ਭਾਸ਼ਕਾਰਾਂ ਨੇ ਬਥੇਰਾ ਕੁਝ ਲਿਖਿਆ ਹੈ। ਵਧੇਰੇ ਭਾਸ਼ਕਾਰ ਤਾਂ ਇਸ ਨੂੰ ਮਨਸੂਖ਼ ਸਮਝਦੇ ਹਨ; ਕਿਉਂ ਜੁ ਓਹਨਾਂ ਦੇ ਵੀਚਾਰ ਅਨੁਸਾਰ ਇਸ ਵਿਚ ਵਸੀਅਤ ਜ਼ਰੂਰੀ ਦੱਸੀ ਗਈ ਹੈ ਤੇ ਵਰਾਸਤ ਦੀ ਵੰਡ ਦੇ ਹੁਕਮਾਂ ਦੇ ਉਤਰਣ ਮਗਰੋਂ ਸਾਕਾਂ-ਸੰਬੰਧੀਆਂ ਦੇ ਨਾਂ ਵਸੀਅਤ ਕਰਨੀ ਯੋਗ ਨਹੀਂ। ਪਰ ਜਿਨ੍ਹਾਂ ਨੇ ਇਹ ਯੋਗ ਕਰਾਰ ਦਿੱਤੀ ਹੈ, ਓਹਨਾਂ ਦੇ ਵੀਚਾਰ ਅਨੁਸਾਰ ਵੀ ਜ਼ਰੂਰੀ ਨਹੀਂ। ਪਰ ਇਹ ਟਪਲਾ ਇਸ ਕਰਕੇ ਲੱਗਾ ਹੈ ਕਿ ਵਸੀਅਤ ਦੇ ਅਰਥ ਧਨ-ਪਦਾਰਥ ਦੀ ਵੰਡ ਦਾ ਉਪਦੇਸ਼ ਸਮਝ ਲਏ ਗਏ ਹਨ; ਹਾਲਾਂਕਿ ਇਸ ਦੇ ਇਹ ਅਰਥ ਨਹੀਂ ਹਨ; ਜਿਹਾ ਕਿ ਇਸ ਟਿਪਣੀ ਦੇ ਅਰੰਭ ਵਿਚ ਹੀ ਦੱਸਿਆ ਜਾ ਚੁਕਾ ਹੈ। ਸਗੋਂ ਇਸ ਆਇਤ ਵਿਚ ਕੇਵਲ ਇਹ ਕਿਹਾ ਗਿਆ ਹੈ ਕਿ ਕਈ ਹਾਲਤਾਂ ਵਿਚ (ਜਿਨ੍ਹਾਂ ਦਾ ਵਰਣਨ ਅੱਗੇ ਚਲ ਕੇ ਕੀਤਾ ਜਾਵੇਗਾ) ਇਹ ਜ਼ਰੂਰੀ ਹੈ ਕਿ ਬਹੁਤ ਸਾਰਾ ਧਨ-ਪਦਾਰਥ ਰੱਖਣ ਵਾਲਾ ਪ੍ਰਾਣੀ ਆਪਣੇ ਮਾਪਿਆਂ ਤੇ ਸਾਕ-ਸੰਬੰਧੀਆਂ ਬਾਰੇ ਵਸੀਅਤ ਕਰ ਜਾਵੇ ਅਤੇ ਇਹ ਹੁਕਮ ਵਰਾਸਤ ਬਾਰੇ ਦਿੱਤੇ ਗਏ ਹੁਕਮਾਂ ਨਾਲ ਕਿਸੇ ਹਾਲਤ ਵਿਚ ਵੀ ਮਨਸੂਖ਼ ਨਹੀਂ ਹੁੰਦਾ। ਉਹ ਅਵਸਥਾ ਜਿਸ ਵਿਚ ਅਜੇਹੀ ਵਸੀਅਤ ਕਰਨੀ ਜ਼ਰੂਰੀ ਕਰਾਰ ਦਿੱਤੀ ਗਈ ਹੈ, ਦੋ ਹਾਲਤਾਂ ਵਿਚ ਹੋ ਸਕਦੀ ਹੈ; ਇਕ ਤਾਂ ਇਹ ਜੋ ਇਸੇ ਆਇਤ ਵਿਚ ਵਰਣਨ ਹੈ ਕਿ ਧਨ-ਪਦਾਰਥ ਵਧੇਰੇ ਹੋਵੇ। ਦੂਜਾ ਇਸ ਦੇ ਅਗੇਤਰ ਤੇ ਪਿਛੇਤਰ ਤੋਂ ਇਹ ਸਿਧ ਹੁੰਦਾ ਹੈ, ਜੋ ਇਹ ਹੈ ਕਿ ਇਸ ਆਇਤ ਤੋਂ ਪਹਿਲਾਂ ''ਵਲਾਤਕੂਲੂ ਲਿਮਨ ਯੁਕਤਲੁ ਫ਼ੀ ਸਬੀਲਿੱਲਾਹਿ'' ਤੇ ''ਹੀਨਲ ਬਾਅਸਿ'' ਦੀਆਂ ਆਇਤਾਂ ਤੋਂ ਪ੍ਰਗਟ ਹੁੰਦਾ ਹੈ ਕਿ ਇੱਥੇ ਧਰਮ ਯੁੱਧ ਦਾ ਵਰਣਨ ਹੈ ਤੇ ਇਸ ਆਇਤ ਤੋਂ ਮਗਰੋਂ ਵੀ ''ਵਕਾਤਿਲੂ ਫ਼ੀ ਸਬੀਲਿੱਲਾਹ ਅੱਲਾਜ਼ੀਨਾ ਯੁਕਾਤਿਲੂਨਾਕੁਮ'' ਦੀ ਆਇਤ ਤੇ ਹੋਰ ਦੂਜੀਆਂ ਆਇਤਾਂ ਵੀ ਜੰਗ ਬਾਰੇ ਹੀ ਹਨ। ਸੋ ਇਸ ਥਾਂ ਜੰਗ ਬਾਰੇ ਤੇ ਉਸ ਨਾਲ ਮਿਲਦੀ ਜੁਲਦੀ ਅਵਸਥਾ ਬਾਰੇ ਹੁਕਮ ਹਨ ਅਤੇ ਚੂੰਕਿ ਜੰਗ ਵਿਚ ਆਮ ਤੌਰ ਤੇ ਜਵਾਨ ਗਭਰੂ ਹੀ ਹਿੱਸਾ ਲਿਆ ਕਰਦੇ ਹਨ; ਜਿਨ੍ਹਾਂ ਦੇ ਘਰ ਜਾਂ ਤਾਂ ਸੰਤਾਨ ਹੁੰਦੀ ਹੀ ਨਹੀਂ, ਤੇ ਜਾਂ ਛੋਟੀ ਆਯੂ ਦੀ ਹੁੰਦੀ ਹੈ; ਇਸ ਲਈ ਮਾਪਿਆਂ ਤੇ ਨੇੜੇ ਦੇ ਸਾਕ-ਸੰਬੰਧੀਆਂ ਬਾਰੇ ਵਸੀਅਤ ਕਰਨ ਦਾ ਹੁਕਮ ਦਿੱਤਾ ਗਿਆ ਹੈ ਅਤੇ ਸੰਤਾਨ ਦਾ ਵਰਣਨ ਨਹੀਂ ਕੀਤਾ ਗਿਆ, ਅਤੇ ਇਹ ਫ਼ਰਮਾਇਆ ਗਿਆ ਹੈ ਕਿ ਜਦ ਮਨੁੱਖ ਕਿਸੇ ਖ਼ਤਰੇ ਦੇ ਟਿਕਾਣੇ ਵਲ ਜਾ ਰਿਹਾ ਹੋਵੇ, ਤੇ ਉਸ ਕੋਲ ਚੋਖਾ ਧਨ-ਪਦਾਰਥ ਵੀ ਹੋਵੇ, ਤਾਂ ਉਸ ਨੂੰ ਆਪਣੇ ਸਾਕਾਂ-ਸੰਬੰਧੀਆਂ ਬਾਰੇ ਵਸੀਅਤ ਕਰ ਦੇਣੀ ਚਾਹੀਦੀ ਹੈ ਕਿ ਮੇਰੇ ਮਗਰੋਂ ਇਸ ਤਰ੍ਹਾਂ ਧਨ-ਪਦਾਰਥ ਵੰਡ ਦਿੱਤਾ ਜਾਵੇ।

ਹੁਣ ਰਿਹਾ ਇਹ ਪ੍ਰਸ਼ਨ ਕਿ ''ਮਾਅਰੂਫ਼'' ਕੀ ਹੈ? ਸੋ ਇਕ ਤਾਂ ਵਰਾਸਤ ਦੀ ਵੰਡ ਦੇ ਹੁਕਮ ਜ਼ਰੂਰੀ ਹਨ, ਓਹਨਾਂ ਤੇ ਵਰਤੋਂ ਕਰਨ ਦੀ ਵਸੀਅਤ ਹੋਣੀ ਚਾਹੀਦੀ ਹੈ ਅਤੇ ਦੂਜੇ ਕਈ ਹੱਕ ਅਜੇਹੇ ਵੀ ਹਨ, ਜੋ ਵੰਡ ਦੇ ਹੁਕਮ ਤੋਂ ਬਾਹਰ ਹਨ, ਜਿਨ੍ਹਾਂ ਨੂੰ ਨੇਮਾਂ ਵਿਚ ਤਾਂ ਵਰਣਨ ਨਹੀਂ ਕੀਤਾ ਗਿਆ, ਪਰ ਧਾਰਮਕ ਤੇ ਸਦਾਚਾਰਕ ਤੌਰ ਤੇ ਓਹਨਾਂ ਨੂੰ ਯੋਗ ਸਮਝਿਆ ਗਿਆ ਹੈ ਤੇ ਓਹਨਾਂ ਲਈ ਸ਼ਰੀਅਤ ਵਿਚ ਤੀਜੇ ਹਿੱਸੇ ਤਕ ਵਸੀਅਤ ਕਰਨ ਦੀ ਖੁਲ੍ਹ ਦਿੱਤੀ ਗਈ ਹੈ। ਸੋ ਇਸ ਥਾਂ ਉਸ ਪਾਸੇ ਧਿਆਨ ਦੁਆਇਆ ਗਿਆ ਹੈ।

ਜੇ ਮੁਸਲਮਾਨ ਇਸ ਆਇਤ ਨੂੰ ਸਮਝਦੇ ਤੇ ਜਾਣਦੇ ਕਿ ਖ਼ਤਰੇ ਦੀ ਹਾਲਤ ਵਿਚ ਵਸੀਅਤ ਜ਼ਰੂਰੀ ਹੈ, ਤਾਂ ਅੱਜ ਸਾਡੇ ਦੇਸ਼ ਵਿਚ ਵਿਰਸੇ ਦਾ ਮਸਲਾ ਉਹ ਸ਼ਕਲ ਧਾਰਨ ਨਾ ਕਰਦਾ, ਜੋ ਅੱਜ ਕਲ੍ਹ ਇਸ ਨੇ ਧਾਰਨ ਕੀਤੀ ਹੋਈ ਹੈ; ਕਿਉਂਕਿ ਰਸਮਾਂ ਤੇ ਰਿਵਾਜਾਂ ਨੂੰ ਨੇਮ ਬਣਾ ਲੈਣਾ ਵੀ ਖ਼ਤਰੇ ਦੀ ਹਾਲਤ ਹੈ ਤੇ ਅਜਿਹੀ ਹਾਲਤ ਵਿਚ ਹਰੇਕ ਪ੍ਰਾਣੀ ਦਾ ਫ਼ਰਜ਼ ਹੈ ਕਿ ਉਹ ਵਸੀਅਤ ਕਰੇ ਕਿ ਉਸ ਦੇ ਮਰਨ ਮਗਰੋਂ ਉਸ ਦੇ ਧਨ-ਪਦਾਰਥ ਦੀਆਂ ਵੰਡੀਆਂ ਸ਼ਰੀਅਤ ਦੇ ਹੁਕਮ ਅਨੁਸਾਰ ਪਾ ਲਈਆਂ ਜਾਣ।

فَمَنْ بَدَّلَهُ بَعْدَ مَا سَمِعَهُ فَإِنَّمَا إِثْمُهُ عَلَى الَّذِينَ يُبَدِّلُونَهُ ۚ إِنَّ اللَّهَ سَمِيعٌ عَلِيمٌ

ਪਰ ਜੋ ਪ੍ਰਾਣੀ[1] ਇਸ (ਵਸੀਅਤ) ਨੂੰ ਸੁਣਨ ਮਗਰੋਂ ਬਦਲ ਦੇਵੇਗਾ, ਤਾਂ ਇਸ ਦਾ ਦੋਸ਼ ਕੇਵਲ ਉਸੇ ਦੇ ਸਿਰ ਹੀ ਹੋਵੇਗਾ, ਜੋ ਇਸ ਨੂੰ ਬਦਲੇਗਾ। ਬੇਸ਼ੱਕ ਅੱਲਾਹ (ਵੱਡਾ) ਸੁਣਨਹਾਰ ਤੇ ਜਾਣਨਹਾਰ ਹੈ ।੧੮੨।

فَمَنْ خَافَ مِن مُّوصٍ جَنَفًا أَوْ إِثْمًا فَأَصْلَحَ بَيْنَهُمْ فَلَا إِثْمَ عَلَيْهِ ۚ إِنَّ اللَّهَ غَفُورٌ رَّحِيمٌ ع ٢٢

ਸੋ ਜੇ ਕੋਈ ਪ੍ਰਾਣੀ ਕਿਸੇ ਵਸੀਅਤ ਕਰਨ ਵਾਲੇ ਵੱਲੋਂ ਪਖਪਾਤ ਜਾਂ ਪਾਪ (ਹੋਣ ਦੀ ਸੰਭਾਵਨਾ) ਦੇ ਭਉ ਦੇ ਕਾਰਣ ਓਹਨਾਂ ਦਾ ਆਪਸ ਵਿਚ ਮੇਲ-ਜੋਲ ਕਰਾ ਦੇਵੇ[2], ਤਾਂ ਉਸ ਦੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੮੩। (ਰਕੂਅ ੨੨)

يَا أَيُّهَا الَّذِينَ آمَنُوا كُتِبَ عَلَيْكُمُ الصِّيَامُ كَمَا كُتِبَ عَلَى الَّذِينَ مِن قَبْلِكُمْ لَعَلَّكُمْ تَتَّقُونَ

ਹੇ ਸ਼ਰਧਾਲੂਓ ! ਤੁਹਾਡੇ ਤੇ (ਵੀ) ਰੋਜ਼ੇ ਰੱਖਣਾ (ਉਸੇ ਤਰ੍ਹਾਂ) ਫ਼ਰਜ਼ ਕੀਤੇ ਗਏ ਹਨ, ਜਿਸ ਤਰ੍ਹਾਂ ਕਿ ਓਹਨਾਂ ਲੋਕਾਂ ਤੇ ਫ਼ਰਜ਼ ਕੀਤੇ ਗਏ ਸਨ, ਜੋ ਤੁਹਾਥੋਂ ਪਹਿਲਾਂ ਬੀਤ ਚੁੱਕੇ ਹਨ; ਤਾਂ ਜੁ ਤੁਸੀਂ (ਆਤਮਕ ਤੇ ਸਦਾਚਾਰਕ ਊਣਤਾਈਆਂ ਤੋਂ ਬਚ ਕੇ) ਸੰਜਮੀ ਬਣ ਜਾਓ ।੧੮੪।

---

[1]"ਮਿੰਮਨ ਬੱਦਾਲਾਹੂ" ਦੇ ਅੱਖਰਾਂ ਤੋਂ ਇਹ ਪਤਾ ਲਗਦਾ ਹੈ ਕਿ ਕੁਰਾਨ ਸ਼ਰੀਫ਼ ਦੇ ਕਿਸੇ ਹੁਕਮ ਵਲ ਇਸ਼ਾਰਾ ਹੈ ਤੇ ਉਹ ਹੁਕਮ ਵਰਾਸਤ ਦਾ ਹੀ ਹੋ ਸਕਦਾ ਹੈ। ਨਹੀਂ ਤਾਂ ਇਸ ਦਾ ਕੀ ਭਾਵ ਹੈ ਕਿ ਬਦਲਣ ਦਾ ਦੋਸ਼ ਬਦਲਣ ਵਾਲਿਆਂ ਦੇ ਸਿਰ ਹੋਵੇਗਾ; ਵਸੀਅਤ ਕਰਨ ਵਾਲੇ ਦੇ ਸਿਰ ਨਹੀਂ ਹੋਵੇਗਾ, ਕਿਉਂਕਿ ਜੇ ਇਸ ਵਸੀਅਤ ਦਾ ਵੇਰਵਾ ਸ਼ਰੀਅਤ ਦੇ ਅਨੁਕੂਲ ਨਹੀਂ; ਸਗੋਂ ਵਸੀਅਤ ਕਰਨ ਵਾਲੇ ਦੀ ਇੱਛਾ ਤੇ ਨਿਰਭਰ ਹੈ, ਤਾਂ ਉਸ ਦੇ ਵਰਣਨ ਨਾ ਕਰਨ ਨਾਲ ਮਰਨ ਵਾਲੇ ਦੇ ਸਿਰ ਕੋਈ ਦੋਸ਼ ਕਿਉਂ ਹੋਵੇ ? ਉਸ ਦੇ ਦੋਸ਼ੀ ਹੋਣ ਦਾ ਵੀਚਾਰ ਤਦੇ ਹੀ ਕੀਤਾ ਜਾ ਸਕਦਾ ਹੈ, ਜਦ ਕਿ ਸ਼ਰੀਅਤ ਦੇ ਕਿਸੇ ਹੁਕਮ ਦੀ ਉਲੰਘਣਾ ਹੋ ਰਹੀ ਹੋਵੇ ਅਤੇ ਉਹ ਇਸੇ ਤਰ੍ਹਾਂ ਹੀ ਹੋ ਸਕਦੀ ਹੈ ਕਿ ਇਸ ਆਇਤ ਵਿਚ ਵਰਾਸਤ ਬਾਰੇ ਦਿੱਤੇ ਗਏ ਹੁਕਮ ਵੀ ਸ਼ਾਮਲ ਸਮਝੇ ਜਾਣ ਅਤੇ ਇਸ ਦਾ ਇਹ ਭਾਵ ਲਿਆ ਜਾਏ ਕਿ ਮਰਨ ਵਾਲਾ ਇਹ ਵਸੀਅਤ ਕਰ ਜਾਏ ਕਿ ਇਸਲਾਮੀ ਹੁਕਮਾਂ ਦੀ ਪਾਲਣਾ ਕੀਤੀ ਜਾਏ। ਇਸ ਤਰ੍ਹਾਂ ਉਹ ਹਰੇਕ ਦੋਸ਼ ਤੋਂ ਬਚ ਜਾਵੇਗਾ ਤੇ ਹੁਕਮ ਬਦਲਣ ਵਾਲੇ ਵਾਰਸ ਦੋਸ਼ੀ ਸਿਧ ਹੋਣਗੇ। ਜੇ ਅੱਜ ਵੀ ਸਾਰੇ ਮੁਸਲਮਾਨ ਇਸ ਤੇ ਵਰਤੋਂ ਕਰਦੇ, ਤਾਂ ਭਾਵੇਂ ਓਹ ਇਸਤਰੀਆਂ ਨੂੰ ਵਿਰਸਾ ਦੇਣ ਵਿਚ ਸਫਲ ਨਾ ਹੁੰਦੇ, ਪਰ ਦੋਸ਼ ਤੋਂ ਜ਼ਰੂਰ ਬਚ ਜਾਂਦੇ।

[2]ਅਰਥਾਤ ਵਸੀਅਤ ਕਰਨ ਵਾਲੇ ਤੇ ਉਸ ਦੇ ਓਹਨਾਂ ਸੰਬੰਧੀਆਂ ਦੇ ਵਿਚਕਾਰ—ਜਿਨ੍ਹਾਂ ਨੂੰ ਹਾਣ ਪੁਚਾਉਣ ਜਾਂ ਅੱਖੋਂ ਉਹਲੇ ਕਰਨ ਦੀ ਇੱਛਾ ਹੋਵੇ, ਜਾਂ ਓਹਨਾਂ ਲੋਕਾਂ ਨੂੰ—ਜਿਨ੍ਹਾਂ ਦੇ ਹੱਕ ਵਿਚ ਵਸੀਅਤ ਕੀਤੀ ਜਾ ਰਹੀ ਹੋਵੇ, ਪਰਸਪਰ ਸਮਝੌਤੇ ਦੁਆਰਾ ਓਹਨਾਂ ਨੂੰ ਰਾਜ਼ੀ ਕਰ ਦੇਵੇ ਕਿ ਬਾਵਜੂਦ ਵਸੀਅਤ ਦੇ ਓਹ ਇਕ ਦੂਜੇ ਦਾ ਹੱਕ ਜ਼ਰੂਰ ਅਦਾ ਕਰ ਦੇਣਗੇ। ਕਈ ਵਾਰ ਸ਼ਰੀਅਤ ਦੇ ਹੁਕਮ ਤੇ ਵਰਤੋਂ ਕਰਨ ਦੇ ਬਾਵਜੂਦ ਵਸੀਅਤ ਕੀਤਿਆਂ ਕਈ ਹਾਣ ਪੁੱਜਣ ਦੀ ਸੰਭਾਵਨਾ ਹੋ ਜਾਂਦੀ ਹੈ; ਜਿਹਾ ਕਿ ਜੇ ਕੋਈ ਪ੍ਰਾਣੀ ੧/੩ ਦੀ ਵਸੀਅਤ ਕਰ ਦੇਵੇ, ਪਰ ਬਾਕੀ ਵਾਰਸ ਇੰਨੇ ਹੋਣ ਕਿ ਬਾਕੀ ਦੇ ਧਨ-ਪਦਾਰਥ ਵਿੱਚੋਂ ਓਹਨਾਂ ਨੂੰ ਬਹੁਤ ਘਟ ਹਿੱਸਾ ਮਿਲਦਾ ਹੋਵੇ, ਤਾਂ ਅਜੇਹੀ ਸੂਰਤ ਵਿਚ ਜੇ ਸੁਧਾਰ ਕਰਾ ਦਿੱਤਾ ਜਾਏ, ਤਾਂ ਕੋਈ ਦੋਸ਼ ਨਹੀਂ, ਅਰਥਾਤ ਵਸੀਅਤ ਕਰਨ ਵਾਲੇ ਤੇ ਉਸ ਦੇ ਸੰਬੰਧੀਆਂ ਵਿਚ ਮੇਲ-ਜੋਲ ਕਰਾ ਦਿੱਤਾ ਜਾਏ।

أَيَّامًا مَّعْدُودَاتٍ ۚ فَمَن كَانَ مِنكُم مَّرِيضًا أَوْ عَلَىٰ
سَفَرٍ فَعِدَّةٌ مِّنْ أَيَّامٍ أُخَرَ ۚ وَعَلَى الَّذِينَ يُطِيقُونَهُ
فِدْيَةٌ طَعَامُ مِسْكِينٍ ۖ فَمَن تَطَوَّعَ خَيْرًا فَهُوَ خَيْرٌ
لَّهُ ۚ وَأَن تَصُومُوا خَيْرٌ لَّكُمْ ۖ إِن كُنتُمْ تَعْلَمُونَ ﴿١٨٤﴾

(ਸੋ ਤੁਸੀਂ) ਕੁਝ ਗਿਣਤੀ ਦੇ ਦਿਨ (ਜ਼ਰੂਰ ਰੋਜ਼ੇ ਰੱਖਿਆ ਕਰੋ) ਪਰ ਜੇ ਤੁਹਾਡੇ ਵਿੱਚੋਂ ਕੋਈ ਸੱਜਣ ਰੋਗੀ ਹੋਵੇ, ਜਾਂ ਸਫ਼ਰ ਤੇ ਗਿਆ ਹੋਵੇ, ਤਾਂ (ਉਸ ਨੇ) ਇਹ ਗਿਣਤੀ ਦੂਜੇ ਦਿਨਾਂ ਵਿਚ (ਪੂਰੀ ਕਰਨੀ) ਹੋਵੇਗੀ ਅਤੇ ਓਹਨਾਂ ਲੋਕਾਂ ਤੇ ਜੋ ਇਸ[1] (ਅਰਥਾਤ ਰੋਜ਼ਿਆਂ) ਦੀ ਸਮਰਥਾ ਨਾ ਰੱਖਦੇ ਹੋਣ, (ਓਹਨਾਂ ਲਈ ਵਟਾਂਦਰੇ ਵਜੋਂ) ਇਕ ਨਿਰਧਨ ਨੂੰ ਭੋਜਨ ਛਕਾਉਣਾ (ਆਪਣੀ ਤਾਕਤ ਅਨੁਸਾਰ) ਜ਼ਰੂਰੀ ਹੈ। ਅਤੇ ਜੋ ਪ੍ਰਾਣੀ ਪੂਰੀ ਆਗਿਆਕਾਰੀ ਨਾਲ ਕੋਈ ਭਲਾ ਕਰਮ ਕਰੇਗਾ, ਉਸ ਲਈ ਇਹ ਵੱਡਾ ਚੰਗਾ ਹੋਵੇਗਾ। ਜੇ ਤੁਸੀਂ ਗਿਆਨੀ ਹੋ, (ਤਾਂ ਸਮਝ ਸਕਦੇ ਹੋ ਕਿ) ਤੁਹਾਡਾ ਰੋਜ਼ੇ ਰੱਖਣਾ ਤੁਹਾਡੇ (ਆਪਣੇ) ਲਈ ਹੀ ਲਾਭਦਾਇਕ ਹੈ।੧੮੪।

---

[1] "ਵਅਲੱਲਾਜ਼ੀਨਾ ਯੁਤੀਕੂਨਾਹੂ" ਵਧੇਰੇ ਭਾਸ਼ਕਾਰਾਂ ਨੇ ਇਸ ਥਾਂ ਇਹ ਭਾਵ ਲਿਆ ਹੈ ਕਿ ਜੋ ਲੋਕ ਸਮਰਥਾ ਨਾ ਰਖਦੇ ਹੋਣ। ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਵੀ ਏਹੋ ਭਾਵ ਲਿਆ ਹੈ।

ਅਸਲ ਗੱਲ ਇਹ ਹੈ ਕਿ "ਯੁਤੀਕੂਨਾਹੂ" ਵਿਚ ਜੋ "ਹੂ" ਪੜਨਾਂਵ ਵਰਤਿਆ ਗਿਆ ਹੈ, ਨੂੰ ਜਿਸ ਵਾਸਤੇ ਵਰਤਿਆ ਗਿਆ ਹੈ, ਉਹ ਨੀਅਤ ਨਾ ਹੋਣ ਦੇ ਕਾਰਣ ਔਖਿਆਈ ਪੇਸ਼ ਆਉਂਦੀ ਹੈ। ਸ਼ਾਹ ਵਲੀ ਅੱਲਾਹ ਜੀ ਨੇ ਇਸ ਔਖਿਆਈ ਦਾ ਇਹ ਹੱਲ ਕੀਤਾ ਹੈ ਕਿ "ਯੁਤੀਕੂਨਾਹੂ" ਵਿਚ "ਹੂ" ਦਾ ਪੜਨਾਂਵ "ਫਿਦੀਆਤੁਨ ਤੁਆਮੁ ਮਿਸਕੀਨ" ਨਾਲ ਸੰਬੰਧਤ ਹੈ। ਇਸ ਤੇ ਇਹ ਇਤਰਾਜ਼ ਹੁੰਦਾ ਹੈ ਕਿ ਇਹ ਪੜਨਾਂਵ ਪਹਿਲੇ ਵਰਤਿਆ ਗਿਆ ਹੈ। ਦੂਜਾ ਇਤਰਾਜ਼ ਇਹ ਹੈ ਕਿ "ਫਿਦੀਆ" ਇਸਤ੍ਰੀ ਲਿੰਗ ਹੈ ਤੇ ਪੜਨਾਂਵ ਪੁਲਿੰਗ। ਇਸ ਦਾ ਉੱਤਰ ਉਹਨਾਂ ਨੇ ਇਹ ਦਿੱਤਾ ਹੈ ਕਿ "ਫਿਦੀਆ" ਪਦ "ਤੁਆਮੁ ਮਿਸਕੀਨ" ਦੀ ਥਾਂ ਵਰਤਿਆ ਗਿਆ ਹੈ ਤੇ ਉਹ ਪੁਲਿੰਗ ਹੈ; ਇਸ ਵਾਸਤੇ "ਫਿਦੀਆ" ਦਾ ਪੜਨਾਂਵ ਵੀ ਪੁਲਿੰਗ ਹੋ ਸਕਦਾ ਹੈ। ਇਸ ਅਨੁਸਾਰ ਇਸ ਆਇਤ ਦਾ ਅਰਥ ਇਹ ਹੋਵੇਗਾ ਕਿ ਓਹਨਾਂ ਲੋਕਾਂ ਲਈ ਜੋ ਰਮਜ਼ਾਨ ਦੇ ਵਟਾਂਦਰੇ ਦੀ ਸਤਾ ਰੱਖਦੇ ਹੋਣ, ਮਗਰੋਂ ਰੋਜ਼ੇ ਰੱਖਣ ਦੇ ਨਾਲ ਹੀ ਇਕ ਨਿਰਧਨ ਨੂੰ ਭੋਜਨ ਕਰਾਉਣਾ ਵੀ ਜ਼ਰੂਰੀ ਹੈ।

ਹਜ਼ਰਤ ਮਿਰਜ਼ਾ ਸਾਹਿਬ ਜੀ ਮਹਾਰਾਜ ਨੇ ਇਸ ਆਇਤ ਦੇ ਇਹ ਅਰਥ ਕੀਤੇ ਹਨ ਕਿ ਜੋ ਸਤਾ ਨਾ ਰੱਖਦੇ ਹੋਣ, ਤਾਂ ਇਸ ਦਾ ਕਾਰਣ ਇਹ ਹੈ ਕਿ ਬਾਬਿ ਅਫ਼ਆਲ ਦੀ ਇਕ ਖ਼ਾਸੀਅਤ ਇਹ ਹੈ ਕਿ ਉਹ ਸੱਖਣੇ ਦਾ ਭਾਵ ਵੀ ਪਰਗਟ ਕਰਦਾ ਹੈ। ਹਾਂ, ਜੇ ਉਸ ਦੀ ਵਰਤੋਂ ਕਰਨ ਵਾਲਾ ਕੋਈ ਬੋਲੀ ਤੇ ਸਮਰਥ ਹੋਵੇ ਅਤੇ ਇਹ ਪਤਾ ਲਗ ਜਾਏ ਕਿ ਇਸ ਥਾਂ ਇਸ ਕਰਮ ਦੇ ਸਾਧਾਰਨ ਅਰਥ ਨਹੀਂ ਹੋ ਸਕਦੇ। ਇਸ ਅਸਲੀਅਤ ਨੂੰ ਮੁਖ ਰੱਖ ਕੇ ਇਹ ਮੰਨਣਾ ਪਵੇਗਾ ਕਿ ਅਰਬਾਂ ਦੇ ਮੁਹਾਵਰੇ ਅਨੁਸਾਰ ਦੂਜਾ ਭਾਵ ਵੀ ਲਿਆ ਜਾ ਸਕਦਾ ਹੈ। ਨਹੀਂ ਤਾਂ ਜੇ ਦੂਜੇ ਅਰਥ ਨਾ ਲਏ ਜਾਣ, ਤਾਂ ਸਾਨੂੰ ਬੋਲੀ ਤੇ ਸਮਰਥ ਨੂੰ ਭੁਲਣਹਾਰ ਮੰਨਣਾ ਪਵੇਗਾ। ਪਰ ਇਹ ਅਯੋਗ ਗੱਲ ਹੈ ਕਿ ਇਕ ਅਨਪੜ੍ਹ ਸੱਜਣ ਦੇ ਟਾਕਰੇ ਤੇ ਅਸੀਂ ਬੋਲੀ ਤੇ ਸਮਰਥ ਵਿਅਕਤੀ ਦੀ ਭੁੱਲ ਮੰਨੀਏ। ਏਹੋ ਕਾਰਣ ਹੈ ਕਿ ਕਈ ਸੂਝਵਾਨਾਂ ਨੇ ਇਹ ਵਰਣਨ ਕੀਤਾ ਹੈ ਕਿ ਵਿਆਕਰਣ ਪ੍ਰਭੂ ਤੇ ਲਾਗੂ ਨਹੀਂ ਹੋ ਸਕਦੀ; ਸਗੋਂ ਪ੍ਰਭੂ ਵਿਆਕਰਣ ਤੋਂ ਪ੍ਰਬਲ ਹੈ; ਕਿਉਂ ਜੁ ਬੋਲੀਆਂ ਪ੍ਰਭੂ ਨੇ ਸਾਜੀਆਂ ਹਨ; ਨਾ ਕਿ ਬੋਲੀਆਂ ਨੇ ਪ੍ਰਭੂ ਨੂੰ ਹੋਂਦ ਵਿਚ ਆਂਦਾ ਹੈ। ਸੋ ਏਹਨਾਂ ਗੱਲਾਂ ਨੂੰ ਮੁਖ ਰੱਖਦਿਆਂ ਹੋਇਆਂ ਇਸ ਆਇਤ ਦਾ ਏਹੋ ਅਰਥ ਹੋਵੇਗਾ ਕਿ ਓਹ ਲੋਕ ਜੋ ਅਤਿ ਨਿਰਬਲ ਹਨ, ਓਹ ਰੋਜ਼ੇ ਨਾ ਰੱਖਣ; ਸੋ ਚੂੰਕਿ ਓਹਨਾਂ ਦਾ ਰੋਜ਼ਾ ਨਾ ਰੱਖਣਾ ਕੇਵਲ ਓਹਨਾਂ ਦੇ ਨਿਜੀ ਵਿਚਾਰ ਦੇ ਅਨੁਕੂਲ ਹੋਵੇਗਾ, ਕਿਸੇ ਪਰਗਟ ਰੋਗ ਦੇ ਸਿੱਟੇ ਵਿਚ ਨਹੀਂ ਹੋਵੇਗਾ; ਸਗੋਂ ਨਿਰਬਲਤਾ ਦੇ ਸਿੱਟੇ ਵਿਚ ਹੋਵੇਗਾ→

شَهْرُ رَمَضَانَ الَّذِیْٓ اُنْزِلَ فِيْهِ الْقُرْاٰنُ هُدًى
لِّلنَّاسِ وَبَيِّنٰتٍ مِّنَ الْهُدٰى وَالْفُرْقَانِ ۚ فَمَنْ شَهِدَ
مِنْكُمُ الشَّهْرَ فَلْيَصُمْهُ ۭ وَمَنْ كَانَ مَرِيْضًا اَوْ عَلٰى
سَفَرٍ فَعِدَّةٌ مِّنْ اَيَّامٍ اُخَرَ ۭ يُرِيْدُ اللّٰهُ بِكُمُ
الْيُسْرَ وَلَا يُرِيْدُ بِكُمُ الْعُسْرَ ۡ وَلِتُكْمِلُوا الْعِدَّةَ
وَلِتُكَبِّرُوا اللّٰهَ عَلٰى مَا هَدٰىكُمْ وَلَعَلَّكُمْ
تَشْكُرُوْنَ ۝١٨٦

ਰਮਜ਼ਾਨ ਦਾ ਮਹੀਨਾ, ਉਹ (ਮਹੀਨਾ) ਹੈ, ਜਿਸ ਵਿਚ ਕੁਰਾਨ ਸ਼ਰੀਫ਼ ਉਤਾਰਿਆ ਗਿਆ ਹੈ। (ਉਹ ਕੁਰਾਨ) ਜੋ ਸਾਰੀ ਮਨੁੱਖ ਜਾਤੀ ਲਈ ਸੁਮਾਰਗ ਤੇ ਸਪਸ਼ਟ ਦਲੀਲਾਂ[1] ਨਾਲ ਭਰਪੂਰ ਹੈ। (ਅਜੇਹੀਆਂ ਦਲੀਲਾਂ ਨਾਲ) ਜੋ ਸੁਮਾਰਗ ਦੱਸਣ ਵਾਲੀਆਂ ਹਨ, ਅਰਥਾਤ ਇਸ ਦੇ ਨਾਲ ਹੀ (ਕੁਰਾਨ ਸ਼ਰੀਫ਼ ਵਿਚ) ਸੱਚ ਝੂਠ ਦਾ ਨਿਤਾਰਾ ਕਰਨ ਵਾਲੇ ਰੱਬੀ ਚਮਤਕਾਰ ਵੀ ਹਨ; ਇਸ ਲਈ ਤੁਹਾਡੇ ਵਿੱਚੋਂ ਜੋ ਪ੍ਰਾਣੀ ਇਸ ਮਹੀਨੇ ਨੂੰ (ਇਸ ਹਾਲਤ ਵਿਚ) ਪ੍ਰਾਪਤ ਹੋਵੇ (ਕਿ ਨਾ ਉਹ ਰੋਗੀ ਹੋਵੇ ਤੇ ਨਾ ਮੁਸਾਫ਼ਰ) ਉਸ ਨੂੰ ਇਹ ਚਾਹੀਦਾ ਹੈ ਕਿ ਉਹ ਰੋਜ਼ੇ ਰੱਖੇ। ਪਰ ਜੋ ਸੱਜਣ ਰੋਗੀ[2] ਜਾਂ ਮੁਸਾਫ਼ਰ[3] ਹੋਵੇ, ਉਸ ਲਈ ਦੂਜੇ ਦਿਨਾਂ ਵਿਚ ਗਿਣਤੀ (ਪੂਰੀ ਕਰਨੀ ਯੋਗ) ਹੈ। ਅੱਲਾਹ ਤੁਹਾਡੇ ਵਾਸਤੇ ਸੌਖ ਚਾਹੁੰਦਾ ਹੈ ਤੇ ਔਖ ਨਹੀਂ ਚਾਹੁੰਦਾ, ਅਰਥਾਤ (ਉਸ ਨੇ ਇਹ ਹੁਕਮ ਇਸ ਲਈ ਦਿੱਤਾ ਹੈ ਕਿ ਤੁਸੀਂ ਕਿਸੇ ਔਖ ਵਿਚ ਨਾ ਫਸੋ ਤੇ) ਤੁਸੀਂ ਗਿਣਤੀ ਵੀ ਪੂਰੀ ਕਰ ਲਓ[4] ਅਤੇ ਇਸ ਗੱਲੇ ਅੱਲਾਹ ਦੀ ਵਡਿਆਈ ਵਰਣਨ ਕਰੋ ਕਿ ਉਸ ਨੇ ਤੁਹਾਨੂੰ ਸੁਮਾਰਗ ਵਲ ਲਾਇਆ ਹੈ; ਤਾਂ ਜੁ ਤੁਸੀਂ (ਉਸ ਦੇ) ਧਨਵਾਦੀ ਬਣੋ।੧੮੬।

←-ਅਤੇ ਨਿਜੀ ਵਿਚਾਰ ਵਿਚ ਭੁਲ ਵੀ ਹੋ ਸਕਦੀ ਹੈ; ਇਸ ਲਈ ਓਹਨਾਂ ਨੂੰ ਇਹ ਚਾਹੀਦਾ ਹੈ ਕਿ ਉਹ ਆਪਣੀ ਨਿਜੀ ਭੁਲ ਤੇ ਪੜਦਾ ਪਾਉਣ ਲਈ ਜੇ ਓਹਨਾਂ ਨੂੰ ਵਟਾਂਦਰਾ ਦੇਣ ਦੀ ਸਤਾ ਹੋਵੇ, ਤਾਂ ਰੋਗਤਾ ਦੇ ਬਹਾਨੇ ਰੋਜ਼ਾ ਨਾ ਛੱਡਣ; ਸਗੋਂ ਅਤਿ ਨਿਰਬਲਤਾ ਦੇ ਅਧਾਰ ਤੇ ਰੋਜ਼ਾ ਛੱਡਣ ਤੇ ਭੁਲ ਦੀ ਸੰਭਾਵਨਾ ਦਾ ਵਟਾਂਦਰਾ ਇਸ ਤਰ੍ਹਾਂ ਦੇਣ ਕਿ ਓਹਨੀਂ ਦਿਨੀਂ ਇਕ ਨਿਰਧਨ ਨੂੰ ਜ਼ਰੂਰ ਭੋਜਨ ਕਰਾ ਦਿਆ ਕਰਨ।

[1]"ਬੱਯਿਨਾਤਿਨ ਮਿਨਲ ਹੁਦਾ" ਦਾ ਭਾਵ ਇਹ ਹੈ ਕਿ ਸੰਸਾਰ ਵਿਚ ਫ਼ਲਾਸਫ਼ਰ, ਤੇ ਹੇਅਤਦਾਨ ਵੀ ਦਲੀਲਾਂ ਦਿੰਦੇ ਹਨ, ਪਰ ਓਹਨਾਂ ਦੇ ਸਿੱਟੇ ਵਿਚ ਜਾਂ ਤਾਂ ਓਹ ਕੁਮਾਰਗ ਨੂੰ ਸੱਚਾ ਸਿਧ ਕਰਨ ਦਾ ਜਤਨ ਕਰਦੇ ਹਨ, ਅਤੇ ਜਾਂ ਫਿਰ ਸੰਸਾਰੀ ਗੱਲਾਂ ਪੇਸ਼ ਕਰਦੇ ਹਨ, ਪਰ ਕੁਰਾਨ ਸ਼ਰੀਫ਼ ਅਜੇਹੀਆਂ ਦਲੀਲਾਂ ਨਾਲ ਭਰਪੂਰ ਹੈ, ਜੋ ਸੁਮਾਰਗ ਨਾਲ ਸੰਬੰਧਤ ਹਨ; ਓਹ ਬੇਅਰਥ ਤੇ ਨਿਰਮੂਲ ਗੱਲਾਂ ਇਸ ਵਿਚ ਨਹੀਂ ਹਨ।

[2]ਅਰਥਾਤ ਸਦਾ ਦਾ ਰੋਗੀ ਨਾ ਹੋਵੇ ਜਾਂ ਸਦਾ ਦੇ ਰੋਗੀ ਜੇਹਾ ਨਾ ਹੋਵੇ।

[3]ਅਰਥਾਤ ਜਦ ਉਹ ਅਰੋਗੀ ਹੋਵੇ। ਇਹ ਹੁਕਮ ਰੋਗੀ ਲਈ ਨਹੀਂ ਹੈ। ਸਫ਼ਰ ਵਿਚ ਹੋਵੇ, ਜਾਂ ਸਦਾ ਦਾ ਰੋਗੀ ਵੀ ਨਾ ਹੋਵੇ, ਤਾਂ ਉਸ ਲਈ ਦੂਜੇ ਦਿਨਾਂ ਵਿਚ ਗਿਣਤੀ ਪੂਰੀ ਕਰਨੀ ਜ਼ਰੂਰੀ ਹੈ।

[4]ਵੀਚਾਰਵਾਨਾਂ ਨੇ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਇਸ ਥਾਂ ਇਕ ਵਾਕ ਮਹਜ਼ੂਫ਼ (ਲੁਪਤ) ਕਰਾਰ ਦਿੱਤਾ ਹੈ। ਉਸ ਵਾਕ ਦਾ ਅਨੁਵਾਦ ਅਸੀਂ ਬਰੈਕਟਾਂ ਵਿਚ ਦੇ ਦਿੱਤਾ ਹੈ।

وَاِذَا سَاَلَكَ عِبَادِیْ عَنِّیْ فَاِنِّیْ قَرِیْبٌ اُجِیْبُ دَعْوَةَ الدَّاعِ اِذَا دَعَانِ فَلْیَسْتَجِیْبُوْا لِیْ وَلْیُؤْمِنُوْا بِیْ لَعَلَّهُمْ یَرْشُدُوْنَ ﴿۱۸۷﴾

ਅਤੇ (ਹੇ ਰਸੂਲ !) ਮੇਰੇ ਭਗਤ-ਜਨ ਜਦ ਤੇਰੇ ਪਾਸੋਂ ਮੇਰੇ ਬਾਰੇ ਪੁੱਛ ਕਰਨ, ਤਾਂ (ਤੂੰ ਓਹਨਾਂ ਨੂੰ ਇਹ ਉੱਤਰ ਦੇ ਕਿ) ਮੈਂ (ਓਹਨਾਂ ਦੇ) ਅੰਗ-ਸੰਗ (ਹੀ) ਹਾਂ । ਜਦ ਕੋਈ ਅਰਦਾਸੀਆ ਅਰਦਾਸ ਕਰਦਾ ਹੈ, ਤਾਂ ਮੈਂ ਉਸ ਦੀ ਅਰਦਾਸ ਪਰਵਾਨ ਕਰਦਾ ਹਾਂ । ਸੋ ਚਾਹੀਦਾ ਹੈ ਕਿ ਓਹ (ਅਰਦਾਸ ਕਰਨ ਵਾਲੇ ਵੀ) ਮੇਰੇ ਹੁਕਮ ਮੰਨਣ ਤੇ ਮੇਰੇ ਸ਼ਰਧਾਲੂ ਬਣਨ; ਤਾਂ ਜੁ ਸੁਮਾਰਗ ਪ੍ਰਾਪਤ ਕਰ ਸਕਣ ।੧੮੭।

اُحِلَّ لَكُمْ لَیْلَةَ الصِّیَامِ الرَّفَثُ اِلٰی نِسَآىِٕكُمْ هُنَّ لِبَاسٌ لَّكُمْ وَاَنْتُمْ لِبَاسٌ لَّهُنَّ عَلِمَ اللّٰهُ اَنَّكُمْ كُنْتُمْ تَخْتَانُوْنَ اَنْفُسَكُمْ فَتَابَ عَلَیْكُمْ وَعَفَا

ਤੁਹਾਨੂੰ ਰੋਜ਼ੇ ਰੱਖਣ ਦੀਆਂ ਰਾਤਾਂ ਵਿਚ ਆਪਣੀਆਂ ਪਤਨੀਆਂ ਪਾਸ[1] ਜਾਣ ਦੀ ਖੁਲ੍ਹ ਹੈ । ਓਹ ਤੁਹਾਡੇ ਵਾਸਤੇ ਇਕ (ਕਿਸਮ ਦੇ) ਬਸਤਰ ਹਨ[2] ਅਤੇ ਤੁਸੀ ਓਹਨਾਂ ਲਈ ਇਕ (ਕਿਸਮ ਦੇ) ਬਸਤਰ ਹੋ । ਅੱਲਾਹ ਨੂੰ (ਚੰਗੀ ਤਰ੍ਹਾਂ) ਪਤਾ ਹੈ ਕਿ ਤੁਸੀਂ ਆਪਣੇ ਆਪ ਦੇ ਹੱਕ ਮਾਰਦੇ ਸੀ;[3] ਇਸ ਲਈ ਉਸ ਨੇ ਤੁਹਾਡੇ ਤੇ ਮਿਹਰ ਦੀ ਨਜ਼ਰ ਕੀਤੀ ਹੈ ਤੇ ਤੁਹਾਡੀ (ਇਸ ਦਸ਼ਾ ਦਾ) ਸੁਧਾਰ[4] ਕਰ ਦਿੱਤਾ ਹੈ ।

---

[1]'ਰਫ਼ਾਸਾ' ਦੇ ਅਰਧ ਅਸਲ ਵਿਚ ਭੋਗ-ਬਿਲਾਸ ਦੇ ਵਰਣਨ ਦੇ ਹਨ । ਇਸ ਥਾਂ ਇਹ ਪਦ ਭੋਗ-ਬਿਲਾਸ ਦੇ ਅਰਥਾਂ ਵਿਚ ਵਰਤਿਆ ਗਿਆ ਹੈ । ਮੱਕੇ ਦੇ ਵਸਨੀਕ ਇਹ ਸਮਝਦੇ ਸਨ ਕਿ ਰੋਜ਼ਾ ਰੱਖਣ ਵਾਲੇ ਨੂੰ ਰਾਤ ਸਮੇਂ ਆਪਣੀ ਪਤਨੀ ਨਾਲ ਭੋਗ-ਬਿਲਾਸ ਕਰਨਾ ਯੋਗ ਨਹੀਂ । ਇਸ ਆਇਤ ਵਿਚ ਇਸ ਦਾ ਖੰਡਨ ਕੀਤਾ ਗਿਆ ਹੈ ।

[2]ਬਸਤਰ ਦਾ ਇਹ ਭਾਵ ਹੈ ਕਿ ਪਤੀ ਦੇ ਹੁੰਦਿਆਂ ਲੋਕ ਇਸਤਰੀ ਤੇ ਕੋਈ ਊਜ ਲਾਉਣੋਂ ਸੰਗਦੇ ਹਨ ਤੇ ਇਸੇ ਤਰ੍ਹਾਂ ਪਤਨੀ ਦੇ ਹੁੰਦਿਆਂ ਪਤੀ ਤੇ ਇਲਜ਼ਾਮ ਲਾਉਣੋਂ ਡਰਦੇ ਹਨ । ਸੋ ਓਹ ਇਕ ਦੂਜੇ ਦਾ ਪੜਦਾ ਹਨ ਤੇ ਇਕ ਦੂਜੇ ਦੀ ਪਤਿ ਦੀ ਰਾਖੀ ਕਰਦੇ ਹਨ ।

[3]ਕਈ ਭਾਸ਼ਕਾਰਾਂ ਨੇ ਇਹ ਲਿਖਿਆ ਹੈ ਕਿ ਇਸ ਦਾ ਭਾਵ ਇਹ ਹੈ ਕਿ ਕਈ ਮੁਸਲਮਾਨ ਇਹ ਜਾਣਦੇ ਹੋਏ ਵੀ ਕਿ ਰੋਜ਼ਿਆਂ ਦੀਆਂ ਰਾਤਾਂ ਵਿਚ ਤੀਵੀਆਂ ਪਾਸ ਜਾਣਾ ਯੋਗ ਨਹੀਂ, ਅਜੇਹਾ ਕਰ ਲੈਂਦੇ ਸਨ । ਸੋ ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਅਸੀਂ ਇਹ ਹੁਕਮ ਇਸ ਲਈ ਸਪਸ਼ਟ ਤੌਰ ਤੇ ਵਰਣਨ ਕਰ ਦਿੱਤਾ ਹੈ ਕਿ ਤੁਸੀਂ ਦੋਸ਼ੀ ਨਾ ਬਣ ਸਕੋ । ਪਰ ''ਤਖਤਾਨੂਨਾ ਅਨਫ਼ੁਸਾਕੁਮ'' ਦੇ ਅਰਥ ਆਪਣੇ ਆਪ ਦਾ ਹੱਕ ਮਾਰਨਾ ਵੀ ਹਨ ਤੇ ਏਹੋ ਅਰਥ ਅਸੀਂ ਇਸ ਥਾਂ ਲਿਖੇ ਹਨ; ਕਿਉਂ ਜੁ ਇਹ ਅਰਥ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਸਾਥੀਆਂ ਦੀ ਸ਼ਾਨ ਦੇ ਅਨੁਕੂਲ ਹਨ ਤੇ ਇਸ ਦਾ ਭਾਵ ਇਹ ਹੈ ਕਿ ਭਾਵੇਂ ਇਹ ਸ਼ਰੀਅਤ ਦਾ ਹੁਕਮ ਨਹੀਂ ਸੀ, ਪਰ ਫੇਰ ਵੀ ਤੁਸੀਂ ਆਪਣੇ ਆਪ ਨੂੰ ਕਸ਼ਟ ਵਿਚ ਫਸਾਉਣ ਦਾ ਜਤਨ ਕਰਦੇ ਸੀ । ਹੁਣ ਅਸੀਂ ਸ਼ਰੀਅਤ ਦਾ ਹੁਕਮ ਦਸ ਦਿੱਤਾ ਹੈ; ਤਾਂ ਜੁ ਤੁਸੀਂ ਅਜਾਈਂ ਕਸ਼ਟ ਵਿਚ ਨਾ ਫਸੋ ।

[4]''ਅਫ਼ਾ ਅੱਨਕਾ'' ਦੇ ਅਰਥ ''ਅਸਲਾਹਾ ਕੱਲਾਹੁ ਵਆਅੱਜ਼ਾਕਾ'' ਹਨ, ਅਰਥਾਤ ਅੱਲਾਹ ਤੇਰੇ ਕਾਰਜ ਰਾਸ ਕਰੇ ਅਤੇ ਤੈਨੂੰ ਆਦਰ ਦੇਵੇ । ਅਸੀਂ ਇਸੇ ਮੁਹਾਵਰੇ ਨੂੰ ਮੁਖ ਰੱਖ ਕੇ ''ਅਫ਼ਾਅਨਕੁਮ'' ਦੇ ਅਰਥ ਏਹ ਕੀਤੇ ਹਨ ਕਿ ਅੱਲਾਹ ਨੇ ਤੁਹਾਡੀ ਇਸ ਦਸ਼ਾ ਦਾ ਸੁਧਾਰ ਕਰ ਦਿੱਤਾ ਹੈ ।

عَنْكُمْ ۚ فَالْـٰٔنَ بَاشِرُوْهُنَّ وَابْتَغُوْا مَا كَتَبَ اللّٰهُ لَكُمْ ۪ وَكُلُوْا وَاشْرَبُوْا حَتّٰى يَتَبَيَّنَ لَكُمُ الْخَيْطُ الْاَبْيَضُ مِنَ الْخَيْطِ الْاَسْوَدِ مِنَ الْفَجْرِ ۪ ثُمَّ اَتِمُّوا الصِّيَامَ اِلَى الَّيْلِ ۚ وَلَا تُبَاشِرُوْهُنَّ وَاَنْتُمْ عٰكِفُوْنَ ۙ فِي الْمَسٰجِدِ ؕ تِلْكَ حُدُوْدُ اللّٰهِ فَلَا تَقْرَبُوْهَا ؕ كَذٰلِكَ يُبَيِّنُ اللّٰهُ اٰيٰتِهٖ لِلنَّاسِ لَعَلَّهُمْ يَتَّقُوْنَ ﴿۱۸۸﴾

ਸੋ ਹੁਣ ਤੁਸੀਂ (ਨਿਝਕ ਹੋ ਕੇ) ਓਹਨਾਂ ਕੋਲ ਜਾ ਸਕਦੇ ਹੋ ਤੇ ਜੋ ਕੁਝ ਅੱਲਾਹ ਨੇ ਤੁਹਾਡੇ ਲਈ (ਧੁਰੋਂ) ਨੀਅਤ ਕੀਤਾ ਹੈ, ਉਸ ਦੀ ਢੂੰਡ ਕਰੋ ਤੇ ਖਾਓ ਪੀਓ, ਇੱਥੋਂ ਤਕ ਕਿ ਤੁਹਾਨੂੰ ਸਵੇਰ ਦੀ ਚਿੱਟੀ ਧਾਰਾ, ਕਾਲੀ ਧਾਰਾ ਤੋਂ ਅੱਡਰੀ ਦਿਸ ਪਵੇ, (ਅਰਥਾਤ ਪਹੁ ਫੁਟ ਜਾਏ) ਇਸ ਤੋਂ ਮਗਰੋਂ (ਸਵੇਰ ਤੋਂ ਲੈ ਕੇ) ਰਾਤ ਤਕ ਰੋਜ਼ਾ ਪੂਰਨ ਕਰੋ ਅਤੇ ਜਦ ਤੁਸੀਂ ਮਸੀਤਾਂ ਵਿਚ "ਇਅਤਕਾਫ਼"[1] ਬੈਠੋ, ਤਾਂ ਓਹਨਾਂ (ਅਰਥਾਤ ਆਪਣੀਆਂ ਪਤਨੀਆਂ) ਦੇ ਲਾਗੇ ਨਾ ਜਾਓ। ਇਹ ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਹਨ; ਇਸ ਲਈ ਤੁਸੀਂ ਏਹਨਾਂ ਦੀ ਉਲੰਘਣਾ ਨਾ ਕਰੋ। ਅੱਲਾਹ ਇਸੇ ਤਰ੍ਹਾਂ ਹੀ ਲੋਕਾਂ ਲਈ ਆਪਣੇ ਹੁਕਮ ਵਰਣਨ ਕਰਦਾ ਹੈ; ਤਾਂ ਜੁ ਓਹ (ਤਬਾਹੀਆਂ ਤੋਂ) ਬਚ ਜਾਣ ।੧੮੮।

وَلَا تَاْكُلُوْٓا اَمْوَالَكُمْ بَيْنَكُمْ بِالْبَاطِلِ وَتُدْلُوْا بِهَآ اِلَى الْحُكَّامِ لِتَاْكُلُوْا فَرِيْقًا مِّنْ اَمْوَالِ النَّاسِ بِالْاِثْمِ وَاَنْتُمْ تَعْلَمُوْنَ ﴿۱۸۹﴾ ع ۲۳

ਅਤੇ ਤੁਸੀਂ ਆਪਣੇ (ਭਰਾਵਾਂ ਦੇ[2]) ਧਨ-ਪਦਾਰਥ ਆਪਸ ਵਿਚ (ਮਿਲ ਕੇ) ਵਿੰਗੇ ਟੇਡੇ (ਅਰਥਾਤ ਝੂਠ ਤੇ ਦਗ਼ੇ ਦੇ)ਢੰਗ ਨਾਲ ਖਾਣ ਦੇ ਜਤਨ ਨਾ ਕਰਨਾ ਤੇ ਨਾ ਉਸ (ਧਨ-ਪਦਾਰਥ) ਨੂੰ (ਇਸ ਲਈ) ਹਾਕਮਾਂ ਵਲ ਖਿੱਚ ਕੇ ਲੈ ਜਾਣਾ ਕਿ ਤੁਸੀਂ ਲੋਕਾਂ ਦੇ ਧਨ ਦਾ ਕੋਈ ਹਿੱਸਾ ਜਾਣਦੇ ਬੁਝਦੇ ਹੋਏ ਅਯੋਗ ਢੰਗ ਨਾਲ ਹਜ਼ਮ ਕਰ ਸਕੋ ।੧੮੯। (ਰਕੂਅ ੨੩)

---

[1]ਰੋਜ਼ਿਆਂ ਦੇ ਮਹੀਨੇ ਅੰਤਲੇ ਦਸ ਦਿਨ ਆਪਣਾ ਸਾਰਾ ਕਾਰ-ਵਿਹਾਰ ਛੱਡ ਕੇ ਕਿਸੇ ਮਸੀਤ ਵਿਚ ਈਸ਼ਵਰ ਦੀ ਭਗਤੀ ਕਰਨੀ ਤੇ ਇਕਾਂਤ ਵਿਚ ਸਮਾਂ ਬਿਤਾਉਣਾ "ਇਅਤਕਾਫ਼" ਕਹਾਉਂਦਾ ਹੈ। ਇਹ ਭਗਤੀ ਫ਼ਰਜ਼ ਨਹੀਂ। ਹਾਂ, ਸੁੰਨਤ ਜ਼ਰੂਰ ਹੈ ਤੇ ਹਰੇਕ ਮੁਸਲਮਾਨ ਦੀ ਆਪਣੀ ਮਰਜ਼ੀ ਅਤੇ ਇੱਛਾ ਤੇ ਨਿਰਭਰ ਰੱਖਦੀ ਹੈ। ਕਈ ਲੋਕ ਏਹਨੀਂ ਦਿਨੀਂ ਤੀਵੀਂ ਦੀ ਸ਼ਕਲ ਵੇਖਣਾ ਵੀ ਅਯੋਗ ਸਮਝਦੇ ਹਨ, ਪਰ ਇਹ ਠੀਕ ਨਹੀਂ ਹੈ।

[2]ਕੁਰਾਨ ਸ਼ਰੀਫ਼ ਕੌਮੀ ਜੀਵਨ ਤੇ ਵਧੇਰੇ ਜ਼ੋਰ ਦੇਣ ਲਈ ਸਰਬ ਸਾਧਾਰਨ ਮਨੁੱਖਾਂ, ਦੇਸ਼ ਵਾਸੀਆਂ, ਜਾਂ ਜਾਤੀ ਦੀਆਂ ਚੀਜ਼ਾਂ ਨੂੰ ਆਪਣੀਆਂ ਚੀਜ਼ਾਂ ਪਰਗਟ ਕਰਦਾ ਹੈ; ਤਾਂ ਜੁ ਇਹ ਦੱਸਿਆ ਜਾ ਸਕੇ ਕਿ ਜੋ ਪ੍ਰਾਣੀ ਆਪਣੀ ਜਾਤੀ ਦੇ ਲੋਕਾਂ ਦਾ ਹਾਣ ਕਰਦਾ ਹੈ, ਉਹ ਵਾਸਤਵ ਵਿਚ ਆਪਣਾ ਹੀ ਹਾਣ ਕਰਦਾ ਹੈ। ਇੱਥੇ ਵੀ ਆਪਣੇ ਧਨ-ਪਦਾਰਥ ਦਾ ਭਾਵ ਦੂਜੀ ਮਨੁੱਖ ਜਾਤੀ ਦਾ ਧਨ-ਪਦਾਰਥ ਹੈ; ਪਰ ਉਕਤ ਨਿਯਮ ਵਲ ਧਿਆਨ ਦੁਆਉਣ ਲਈ ਉਸ ਨੂੰ ਆਪਣਾ ਧਨ-ਪਦਾਰਥ ਕਿਹਾ ਹੈ। ਇਸੇ ਹੀ ਸੂਰਤ ਦੇ ੧੦ਵੇਂ ਰਕੂਅ ਵਿਚ ਇਹ ਆਇਤ ਹੈ :—

"ਵਇਜ਼ਾ ਅਖ਼ਜ਼ਨਾ ਮੀਸਾਕਾਕੁਮ ਲਾ ਤਸਫ਼ਿਕੂਨਾ ਦਿਮਾਅਕੁਮ ਵਲਾ ਤੁਖ਼ਰਿਜੂਨਾ ਅਨਫੁਸਾਕੁਮ ਮਿਨ ਦਿਯਾਰਿਕੁਮ" (ਆਇਤ ੮੫) →

يَسْئَلُونَكَ عَنِ الْأَهِلَّةِ قُلْ هِيَ مَوَاقِيتُ لِلنَّاسِ وَالْحَجِّ وَلَيْسَ الْبِرُّ بِأَنْ تَأْتُوا الْبُيُوتَ مِنْ ظُهُورِهَا وَلَكِنَّ الْبِرَّ مَنِ اتَّقَى وَأْتُوا الْبُيُوتَ مِنْ أَبْوَابِهَا وَاتَّقُوا اللَّهَ لَعَلَّكُمْ تُفْلِحُونَ ﴿١٩٠﴾

ਤੇਰੇ ਪਾਸੋਂ ਚੰਨਾਂ ਬਾਰੇ (ਲੋਕ) ਪੁਛਦੇ ਹਨ। ਤੂੰ (ਓਹਨਾਂ ਨੂੰ) ਇਹ ਆਖ ਕਿ ਏਹ ਲੋਕਾਂ (ਦੇ ਸਾਧਾਰਨ ਕਾਰ-ਵਿਹਾਰਾਂ) ਤੇ ਹੱਜ ਦਾ(ਸਮਾਂ ਪਤਾ ਕਰਨ ਦਾ) ਸਾਧਨ ਹਨ। ਇਹ ਕੋਈ ਚੰਗੀ ਗੱਲ ਨਹੀਂ ਕਿ ਤੁਸੀਂ ਆਪਣੇ ਘਰਾਂ ਵਿਚ ਪਿਛਲੇ ਪਾਸਿਓਂ ਆਓ[1], ਸਗੋਂ ਪੂਰਨ ਭਲਾ-ਪੁਰਖ ਉਹ ਹੈ, ਜੋ ਸੰਜਮੀ ਬਣਨ ਦਾ ਜਤਨ ਕਰਦਾ ਹੈ ਅਤੇ (ਤੁਸੀਂ) ਘਰਾਂ ਵਿਚ ਓਹਨਾਂ ਦੇ ਦਰਵਾਜ਼ਿਆਂ ਰਾਹੀਂ (ਹੀ) ਆਇਆ (ਜਾਇਆ) ਕਰੋ, ਅਰਥਾਤ ਅੱਲਾਹ ਤੋਂ ਡਰਦੇ ਰਿਹਾ ਕਰੋ; ਤਾਂ ਜੁ ਤੁਸੀਂ ਸਫਲ ਹੋ ਸਕੋ।੧੯੦।

وَقَاتِلُوا فِي سَبِيلِ اللَّهِ الَّذِينَ يُقَاتِلُونَكُمْ وَلَا تَعْتَدُوا إِنَّ اللَّهَ لَا يُحِبُّ الْمُعْتَدِينَ ﴿١٩١﴾

ਅਤੇ ਅੱਲਾਹ ਦੇ ਰਾਹ ਵਿਚ ਓਹਨਾਂ ਲੋਕਾਂ ਨਾਲ ਯੁੱਧ ਕਰੋ, ਜੋ ਤੁਹਾਡੇ ਨਾਲ ਯੁੱਧ ਕਰਦੇ ਹਨ ਅਤੇ (ਕਿਸੇ ਤੇ ਕੋਈ) ਵਧੀਕੀ ਨਾ ਕਰੋ; (ਇਹ ਯਾਦ ਰੱਖੋ ਕਿ) ਅੱਲਾਹ ਵਧੀਕੀ ਕਰਨ ਵਾਲਿਆਂ ਨੂੰ ਕਦੇ ਵੀ ਪਿਆਰ ਨਹੀਂ ਕਰਦਾ।੧੯੧।

وَاقْتُلُوهُمْ حَيْثُ ثَقِفْتُمُوهُمْ وَأَخْرِجُوهُمْ مِنْ حَيْثُ أَخْرَجُوكُمْ وَالْفِتْنَةُ أَشَدُّ مِنَ الْقَتْلِ وَلَا تُقَاتِلُوهُمْ عِنْدَ الْمَسْجِدِ الْحَرَامِ حَتَّى يُقَاتِلُوكُمْ

ਅਤੇ ਜਿੱਥੇ ਵੀ ਓਹਨਾਂ (ਅਜਾਈਂ ਲੜਨ ਵਾਲਿਆਂ) ਨੂੰ ਵੇਖੋ ਕਤਲ ਕਰ ਦਿਓ, ਅਰਥਾਤ ਤੁਸੀਂ (ਵੀ) ਓਹਨਾਂ ਨੂੰ ਉਥੋਂ ਕੱਢ ਦਿਓ, ਜਿੱਥੋਂ ਕਿ ਓਹਨਾਂ ਨੇ ਤੁਹਾਨੂੰ ਕੱਢਿਆ ਸੀ। ਇਹ ਕਲੇਸ਼ ਕਤਲ ਤੋਂ (ਵੀ) ਵਧੇਰੇ (ਹਾਨੀਕਾਰਕ) ਹੈ। ਤੁਸੀਂ ਓਹਨਾਂ ਨਾਲ ਕਾਬੇ ਦੇ ਆਲੇ ਦੁਆਲੇ (ਉਦੋਂ ਤਕ) ਨਾ ਲੜੋ, ਜਦ ਤਕ ਕਿ ਓਹ (ਆਪ) ਲੜਾਈ (ਦੀ ਪਹਿਲ) ਨਾ ਕਰਨ,[2]

---

←ਫੇਰ ਅੱਗੇ ਚਲ ਕੇ ਇਹ ਦਰਜ ਹੈ :—

"ਸੁੱਮਾ ਅਨਤੁਮ ਹਾਉਲਾਇ ਤਕਤੁਲੂਨਾ ਅਨਫ਼ੁਸਾਕੁਮ ਵਤੁਖਰਿਜੂਨਾ ਫ਼ਰੀਕਨ ਮਿਨਕੁਮ ਮਿਨ ਦਿਯਾਰਿ ਹਿਮ" (ਆਇਤ ੮੬)

ਜਿਸ ਤੋਂ ਸਾਫ਼ ਪਤਾ ਲਗਦਾ ਹੈ ਕਿ "ਅਨਫ਼ੁਸਾਕੁਮ" ਤੇ "ਦਿਮਾਆਕੁਮ" ਦਾ ਭਾਵ ਆਪਣੇ ਭਾਈਆਂ ਦੀਆਂ ਜਾਨਾਂ ਤੇ ਆਪਣੇ ਭਾਈਆਂ ਦੀ ਰਤ ਹੈ।

[1]ਅਰਬ ਦੇ ਹਾਜੀ ਜਦ ਹੱਜ ਨੂੰ ਜਾਂਦੇ ਸਨ, ਤਾਂ ਕਿਸੇ ਲੋੜ ਆ ਪੈਣ ਤੇ ਜੇ ਓਹ ਆਪਣੇ ਘਰਾਂ ਵਲ ਵਾਪਸ ਆਉਂਦੇ ਸਨ, ਤਾਂ ਕੰਧ ਟਪ ਕੇ ਅੰਦਰ ਵੜਦੇ ਸਨ। ਇਸ ਆਇਤ ਵਿਚ ਇਸ ਦਾ ਖੰਡਨ ਕੀਤਾ ਗਿਆ ਹੈ ਕਿ ਘਰ ਵਿਚ ਕੰਧ ਟਪ ਕੇ ਜਾਣਾ ਕੋਈ ਭਲਾਈ ਨਹੀਂ। ਭਲਾਈ ਤਾਂ ਇਕ ਆਤਮਕ ਗੱਲ ਹੈ। ਸੋ ਹਰੇਕ ਚੀਜ਼ ਦੀ ਪ੍ਰਾਪਤੀ ਲਈ ਯੋਗ ਸਾਧਨ ਧਾਰਨ ਕਰੋ।

[2]ਇਸ ਥਾਂ ਮੂਲ ਪਾਠ ਵਿਚ "ਨਾ" ਦਾ ਪਦ ਨਹੀਂ ਹੈ, ਪਰ ਇਹ ਪਦ ਹੱਤਾ ਦੇ ਵਿਚ ਹੀ ਲੁਪਤ ਹੈ। ਜੇ ਇਸ ਨੂੰ ਬਰੈਕਟਾਂ ਵਿਚ ਰੱਖਿਆ ਜਾਏ, ਤਾਂ ਭਾਵ ਉੱਕਾ ਹੀ ਉਲਟ ਹੋ ਜਾਂਦਾ ਹੈ; ਇਸੇ ਕਰਕੇ "ਨਾ" ਪਦ ਨੂੰ ਬਰੈਕਟਾਂ ਵਿਚ ਨਹੀਂ ਦਿੱਤਾ ਗਿਆ; ਸਗੋਂ ਪਰਗਟ ਕਰ ਦਿੱਤਾ ਗਿਆ ਹੈ।

فِيهِ فَإِن قَٰتَلُوكُمْ فَٱقْتُلُوهُمْ كَذَٰلِكَ جَزَآءُ ٱلْكَٰفِرِينَ ﴿١٩٢﴾

ਅਰਥਾਤ ਜੇ ਓਹ ਤੁਹਾਡੇ ਨਾਲ ਉਥੇ ਵੀ ਲੜਨ, ਤਾਂ ਤੁਸੀਂ ਵੀ ਓਹਨਾਂ ਨੂੰ ਕਤਲ ਕਰੋ, ਓਹਨਾਂ ਇਨਕਾਰੀਆਂ ਦਾ ਇਹੋ ਹੀ ਦੰਡ ਹੈ[1] ।੧੯੨।

فَإِنِ ٱنتَهَوْا۟ فَإِنَّ ٱللَّهَ غَفُورٌ رَّحِيمٌ ﴿١٩٣﴾

ਜੇ ਏਹ ਰੁਕ ਜਾਣ, ਤਾਂ ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੯੩।

وَقَٰتِلُوهُمْ حَتَّىٰ لَا تَكُونَ فِتْنَةٌ وَيَكُونَ ٱلدِّينُ لِلَّهِ فَإِنِ ٱنتَهَوْا۟ فَلَا عُدْوَٰنَ إِلَّا عَلَى ٱلظَّٰلِمِينَ ﴿١٩٤﴾

ਤੁਸੀਂ ਓਹਨਾਂ ਨਾਲ ਉਸ ਸਮੇਂ ਤਕ ਲੜਦੇ ਰਹੋ, ਕਿ ਕੋਈ ਕਲੇਸ਼ ਬਾਕੀ ਨਾ ਰਹੇ ਅਤੇ ਧਰਮ ਅੱਲਾਹ ਵਾਸਤੇ ਹੀ ਹੋ ਜਾਵੇ । ਸੋ ਜੇ ਏਹ ਰੁਕ ਜਾਣ, ਤਾਂ (ਯਾਦ ਰੱਖੋ ਕਿ) ਜ਼ਾਲਮਾਂ ਤੋਂ ਛੁੱਟ ਕਿਸੇ ਨੂੰ ਵੀ ਫੜਨਾ[2] (ਯੋਗ) ਨਹੀਂ ।੧੯੪।

ٱلشَّهْرُ ٱلْحَرَامُ بِٱلشَّهْرِ ٱلْحَرَامِ وَٱلْحُرُمَٰتُ قِصَاصٌ فَمَنِ ٱعْتَدَىٰ عَلَيْكُمْ فَٱعْتَدُوا۟ عَلَيْهِ بِمِثْلِ مَا ٱعْتَدَىٰ عَلَيْكُمْ وَٱتَّقُوا۟ ٱللَّهَ وَٱعْلَمُوٓا۟ أَنَّ ٱللَّهَ مَعَ ٱلْمُتَّقِينَ ﴿١٩٥﴾

ਸਤਿਕਾਰ ਯੋਗ ਮਹੀਨਾ ਸਤਿਕਾਰ ਯੋਗ ਮਹੀਨੇ ਦੇ ਵਟਾਂਦਰੇ ਵਿਚ ਹੈ ਤੇ ਸਾਰੀਆਂ (ਹੀ) ਸਤਿਕਾਰ ਯੋਗ ਚੀਜ਼ਾਂ (ਦੇ ਤ੍ਰਿਸਕਾਰ) ਦਾ ਬਦਲਾ ਲਿਆ ਜਾਂਦਾ ਹੈ; ਇਸ ਲਈ ਜੋ ਪ੍ਰਾਣੀ ਤੁਹਾਡੇ ਉੱਤੇ (ਕੋਈ) ਵਧੀਕੀ ਕਰੇ, ਤੁਸੀਂ ਵੀ ਉਸ ਤੋਂ (ਉਸ ਦੀ) ਵਧੀਕੀ ਦਾ—ਜਿੰਨੀ ਕਿ ਉਸ ਨੇ ਤੁਹਾਡੇ ਤੇ ਵਧੀਕੀ ਕੀਤੀ ਹੈ—ਬਦਲਾ ਲੈ ਸਕਦੇ ਹੋ । ਪਰ ਅੱਲਾਹ ਤੋਂ ਡਰਦੇ ਰਹੋ ਅਤੇ ਜਾਣ ਲਓ ਕਿ ਬੇਸ਼ੱਕ ਅੱਲਾਹ ਸੰਜਮੀਆਂ ਦੇ ਅੰਗ-ਸੰਗ ਹੈ ।੧੯੫।

وَأَنفِقُوا۟ فِى سَبِيلِ ٱللَّهِ وَلَا تُلْقُوا۟ بِأَيْدِيكُمْ إِلَى ٱلتَّهْلُكَةِ وَأَحْسِنُوٓا۟ إِنَّ ٱللَّهَ يُحِبُّ ٱلْمُحْسِنِينَ

ਅਤੇ ਅੱਲਾਹ ਦੇ ਰਾਹ ਵਿਚ (ਆਪਣਾ ਤਨ, ਮਨ ਤੇ ਧਨ) ਖ਼ਰਚ ਕਰਦੇ ਰਹੋ ਅਤੇ ਆਪਣੇ ਹੱਥੀਂ (ਆਪਣੇ ਆਪ ਦਾ) ਘਾਤ ਕਰਨ ਦਾ ਜਤਨ ਨਾ ਕਰੋ, ਅਰਥਾਤ ਪਰਉਪਕਾਰ ਕਰਦੇ ਰਹੋ; ਬੇਸ਼ੱਕ ਅੱਲਾਹ ਪਰਉਪਕਾਰੀਆਂ ਨਾਲ ਪਿਆਰ ਕਰਦਾ ਹੈ ।੧੯੬।

---

[1] ''ਕਜ਼ਾਲਿਕਾ'' ਦੇ ਅੱਖਰੀ ਅਰਥ ''ਇਸੇ ਤਰ੍ਹਾਂ'' ਹੈ, ਪਰ ਇੱਥੇ ''ਇਹੋ ਹੀ'' ਪਦ ਵਰਤੇ ਗਏ ਹਨ; ਕਿਉਂ ਜੁ ਏਹਨਾਂ ਦੁਆਰਾ ਹੀ ਭਾਵ ਸਪਸ਼ਟ ਹੁੰਦਾ ਸੀ ।

[2] ''ਉਦਵਾਨ'' ਦੇ ਅੱਖਰੀ ਅਰਥ ''ਜ਼ੁਲਮ'' ਹਨ । ਪਰ ''ਲਾ ਉਦਵਾਨ'' ਦੇ ਅਰਥ ਮੁਹਾਵਰੇ ਵਿਚ ਦੋਸ਼ ਤੇ ਫੜਨ ਦੇ ਵੀ ਹਨ; ਜਿਹਾ ਕਿ ਕਿਹਾ ਗਿਆ ਹੈ :—

''ਲਾ ਉਦਵਾਨਾ ਅਲੱਯਾ ਐ ਲਾ ਸਬੀਲਾ ਅਲੱਯਾ''

ਅਰਥਾਤ—ਮੇਰੇ ਤੇ ਕੋਈ ਦੋਸ਼ ਨਹੀਂ ਤੇ ਨਾ ਕੋਈ ਪਕੜ ਹੀ ਹੈ ।

وَأَتِمُّوا الْحَجَّ وَالْعُمْرَةَ لِلَّهِ فَإِنْ أُحْصِرْتُمْ فَمَا اسْتَيْسَرَ
مِنَ الْهَدْيِ وَلَا تَحْلِقُوا رُءُوسَكُمْ حَتَّىٰ يَبْلُغَ الْهَدْيُ
مَحِلَّهُ فَمَنْ كَانَ مِنْكُمْ مَرِيضًا أَوْ بِهِ أَذًى مِنْ رَأْسِهِ

ਅਤੇ "ਹੱਜ" ਤੇ "ਉਮਰਾ" (ਕੇਵਲ) ਅੱਲਾਹ (ਦੀ ਰਜ਼ਾ) ਲਈ (ਹੀ) ਪੂਰਨ ਕਰੋ। ਸੋ ਜੇ ਤੁਸੀਂ (ਕਿਸੇ ਕਾਰਣ ਹੱਜ ਜਾਂ ਉਮਰਾ ਕਰਨ ਤੋਂ) ਰੋਕ ਦਿੱਤੇ ਜਾਓ, ਤਾਂ ਜਿਹੜੀ ਕੁਰਬਾਨੀ ਤੁਹਾਨੂੰ ਸੌਖ ਨਾਲ ਪ੍ਰਾਪਤ ਹੋ ਸਕੇ, (ਹਲਾਲ ਕਰ ਦਿਓ), ਜਦ ਤਕ ਓਹ ਕੁਰਬਾਨੀ ਆਪਣੇ ਟਿਕਾਣੇ ਸਿਰ (ਨਾ) ਪੁੱਜ ਜਾਏ, ਤੁਸੀਂ ਆਪਣੇ ਸਿਰ ਨਾ ਮੁਨਾਓ[1]। ਜੇ ਤੁਹਾਡੇ ਵਿੱਚੋਂ ਕੋਈ ਰੋਗੀ ਹੋਵੇ, ਜਾਂ ਆਪਣੇ ਸਿਰ ਦੇ (ਰੋਗ ਦੇ[2]) ਕਾਰਣ ਉਸ ਨੂੰ ਕੋਈ ਕਸ਼ਟ ਪੁੱਜਣ ਦਾ ਤੌਖਲਾ ਹੋਵੇ, (ਤਾਂ ਉਹ ਸਿਰ ਮੁਨਾ ਦੇਵੇ), ਉਸ ਤੇ (ਇਸ ਕਾਰਣ) ਰੋਜ਼ੇ, ਦਾਨ ਪੁੰਨ ਤੇ ਕੁਰਬਾਨੀ ਜੇਹਾ ਕੋਈ ਵਟਾਂਦਰਾ[3] (ਜ਼ਰੂਰੀ) ਹੈ। ਫੇਰ ਜਦ ਤੁਸੀਂ ਅਮਨ ਵਿਚ ਆ ਜਾਓ,

---

[1]"ਹੱਤਾ ਯਬਲੁਗਲ ਹਦਯੁ ਮਹਿੱਲਾਹੂ" ਬਾਰੇ ਭਾਸ਼ਕਾਰਾਂ ਨੇ ਚੋਖਾ ਵੀਚਾਰ ਕੀਤਾ ਹੈ। "ਇਮਾਮ ਸ਼ਾਫ਼ੀ" ਤੇ "ਇਮਾਮ ਮਾਲਕ" ਦੇ ਵੀਚਾਰ ਅਨੁਸਾਰ ਤਾਂ (ਮਹਿੱਲਾਹੁ) ਉਹ ਅਸਥਾਨ ਹੈ, ਜਿੱਥੇ ਕਿ ਹਾਜੀ ਨੂੰ ਰੋਕ ਦਿੱਤਾ ਗਿਆ ਹੋਵੇ, ਤੇ "ਇਮਾਮ ਅਬੂ ਹਨੀਫ਼ਾ" ਦੇ ਵੀਚਾਰ ਅਨੁਸਾਰ "ਹਰਮ" (ਕਾਬਾ) ਹੈ। ਮੇਰੇ ਵੀਚਾਰ ਅਨੁਸਾਰ ਜੇ ਕਿਸੇ ਰੋਗ ਦੇ ਕਾਰਣ ਹਾਜੀ ਨੂੰ ਹੱਜ ਕਰਨ ਤੋਂ ਰੋਕਿਆ ਗਿਆ ਹੈ, ਤਾਂ ਕੁਰਬਾਨੀ ਦੇ "ਹਰਮ" ਪੁੱਜਣ ਤਕ ਸਿਰ ਨਾ ਮੁਨਾਏ ਅਤੇ ਜੇ ਕਿਸੇ ਵੈਰੀ ਦੇ ਕਾਰਣ ਹੱਜ ਕਰਨ ਤੋਂ ਰੋਕਿਆ ਗਿਆ ਹੋਵੇ, ਤਾਂ ਜਿੱਥੇ ਰੋਕ ਪਈ ਹੈ, ਉਥੇ ਕੁਰਬਾਨੀ ਕਰ ਦਿੱਤੀ ਜਾਏ।

ਯਾਦ ਰਹੇ ਕਿ ਕਈ ਸਿੱਖ ਵਿਦਵਾਨਾਂ ਨੇ ਕੁਰਾਨ ਸ਼ਰੀਫ਼ ਦੀ ਇਸ ਆਇਤ ਦੇ ਕੁਝ ਹਿੱਸੇ ਨੂੰ ਕੇਸ ਰੱਖਣ ਦੇ ਸਬੂਤ ਵਜੋਂ ਪੇਸ਼ ਕੀਤਾ ਹੈ; ਹਾਲਾਂਕਿ ਇਸ ਆਇਤ ਦਾ ਅਗੇਤਰ ਤੇ ਪਿਛੇਤਰ ਸਾਫ਼ ਸਿਧ ਕਰਦਾ ਹੈ, ਕਿ ਇਸ ਵਿਚ ਕੇਸ ਰੱਖਣ ਦਾ ਕੋਈ ਹੁਕਮ ਨਹੀਂ ਹੈ।

[2]"ਮਿਨ" "ਤਾਲੀਲ" ਵਾਸਤੇ ਆਉਂਦਾ ਹੈ; ਜਿਹਾ ਕਿ "ਮਿੱਮਾ ਖ਼ਤੀਆਤਿਹਿਮ ਉਗਰਿਕੂ" (ਨੂਹ ਰਕੂਅ ੨) ਇੱਥੇ ਵੀ ਏਹੋ ਅਰਥ ਯੋਗ ਹਨ।

[3]ਕੁਰਾਨ ਸ਼ਰੀਫ਼ ਨੇ ਤਿੰਨਾਂ ਕਿਸਮਾਂ ਦੇ ਵਟਾਂਦਰਿਆਂ ਦੀ ਕੋਈ ਹੱਦ ਵਰਣਨ ਨਹੀਂ ਕੀਤੀ। ਪਰ ਹਜ਼ਰਤ ਮੁਹੰਮਦ ਸਾਹਿਬ ਜੀ ਦੇ ਬਚਨ ਤੋਂ ਇਸ ਦੀ ਹੱਦ ਨੀਅਤ ਹੋ ਜਾਂਦੀ ਹੈ। ਆਪ ਨੇ ਇਕ ਵਾਰ "ਕਾਅਬ ਬਿਨ ਅੱਜ਼ਰਾ" ਨੂੰ ਇਹ ਕਿਹਾ ਸੀ ਕਿ ਸਿਰ ਮੁਨਾ ਦਿਓ ਅਤੇ ਛੇ ਨਿਰਧਨਾਂ ਨੂੰ ਭੋਜਨ ਛਕਾ ਦਿਓ; ਜਾਂ ਇਕ ਬਕਰਾ ਕੁਰਬਾਨੀ ਦੇ ਦਿਓ ਜਾਂ ਤਿੰਨ ਰੋਜ਼ੇ ਰਖ ਲਓ।

فَفِدْيَةٌ مِّنْ صِيَامٍ اَوْ صَدَقَةٍ اَوْ نُسُكٍ ۚ فَاِذَآ اَمِنْتُمْ
فَمَنْ تَمَتَّعَ بِالْعُمْرَةِ اِلَى الْحَجِّ فَمَا اسْتَيْسَرَ مِنَ
الْهَدْيِ ۚ فَمَنْ لَّمْ يَجِدْ فَصِيَامُ ثَلٰثَةِ اَيَّامٍ فِى الْحَجِّ
وَسَبْعَةٍ اِذَا رَجَعْتُمْ ۗ تِلْكَ عَشَرَةٌ كَامِلَةٌ ۗ ذٰلِكَ لِمَنْ
لَّمْ يَكُنْ اَهْلُهٗ حَاضِرِى الْمَسْجِدِ الْحَرَامِ ۚ وَاتَّقُوا اللّٰهَ
وَاعْلَمُوْٓا اَنَّ اللّٰهَ شَدِيْدُ الْعِقَابِ ﴿١٩٦﴾ ع

ਤਾਂ (ਉਸ ਸਮੇਂ) ਜੋ ਪ੍ਰਾਣੀ "ਉਮਰੇ" ਦਾ ਲਾਭ (ਅਜੇਹੇ) ਹੱਜ ਨਾਲ[1] (ਮਿਲਾ ਕੇ) ਪ੍ਰਾਪਤ ਕਰਨਾ ਚਾਹੇ, ਉਹ ਜਿਹੜੀ ਕੁਰਬਾਨੀ ਵੀ ਸੌਖ ਨਾਲ ਮਿਲ ਸਕੇ, (ਕਰ ਦੇਵੇ) ਅਤੇ ਜੋ ਕੋਈ ਪ੍ਰਾਣੀ (ਕਿਸੇ ਕੁਰਬਾਨੀ ਦੀ ਵੀ) ਸਮਰਥਾ ਨਾ ਰੱਖਦਾ ਹੋਵੇ, ਤਾਂ (ਉਸ ਲਈ) ਤਿੰਨ ਦਿਨਾਂ ਦੇ ਰੋਜ਼ੇ ਤਾਂ ਹੱਜ ਦੇ (ਦਿਨਾਂ) ਵਿਚ (ਉਚਿਤ) ਹਨ ਅਤੇ ਸੱਤ (ਰੋਜ਼ੇ) ਜਦ (ਹੇ ਮੁਸਲਮਾਨੋ !) ਤੁਸੀਂ (ਆਪਣੇ ਘਰਾਂ ਵਿਚ) ਵਾਪਸ (ਪੁੱਜ) ਜਾਓ। ਏਹ ਪੂਰੇ ਦਸ ਹੋਏ। ਇਹ (ਹੁਕਮ) ਉਸ ਪ੍ਰਾਣੀ ਲਈ ਹੈ, ਜਿਸ ਦੇ ਘਰ ਵਾਲੇ ਕਾਬੇ ਦੇ ਲਾਗੇ ਚਾਗੇ ਰਹਿਣ ਵਾਲੇ ਨਾ ਹੋਣ। ਤੁਸੀਂ ਅੱਲਾਹ ਤੋਂ ਡਰਦੇ ਰਹੋ ਤੇ ਸਮਝ ਜਾਓ ਕਿ ਅੱਲਾਹ ਦਾ ਦੰਡ ਵੱਡਾ ਕਰੜਾ (ਹੁੰਦਾ) ਹੈ ।੧੯੭। (ਰਕੂਅ ੨੪)

اَلْحَجُّ اَشْهُرٌ مَّعْلُوْمٰتٌ ۚ فَمَنْ فَرَضَ فِيْهِنَّ الْحَجَّ
فَلَا رَفَثَ وَلَا فُسُوْقَ ۙ وَلَا جِدَالَ فِى الْحَجِّ ۗ وَمَا
تَفْعَلُوْا مِنْ خَيْرٍ يَّعْلَمْهُ اللّٰهُ ۗ وَتَزَوَّدُوْا فَاِنَّ خَيْرَ
الزَّادِ التَّقْوٰى ۚ وَاتَّقُوْنِ يٰٓاُولِى الْاَلْبَابِ ﴿١٩٧﴾

ਹੱਜ ਦੇ ਮਹੀਨੇ ਤਾਂ (ਸਾਰੇ ਹੀ) ਜਾਣੂੰ ਹਨ। ਸੋ ਜਿਹੜਾ ਪ੍ਰਾਣੀ ਏਹਨਾਂ ਵਿਚ ਹੱਜ (ਕਰਨ) ਦਾ ਪੱਕਾ (ਇਰਾਦਾ) ਕਰ ਲਵੇ, (ਉਸ ਨੂੰ ਇਹ ਚੇਤੇ ਰਹੇ ਕਿ) ਹੱਜ (ਦੇ ਦਿਨਾਂ) ਵਿਚ ਕੋਈ ਕਾਮ ਦੀ ਗੱਲ, ਨਾ ਕੋਈ ਅਵੱਗਿਆ ਤੇ ਨਾ ਕਿਸੇ ਪ੍ਰਕਾਰ ਦਾ ਝਗੜਾ-ਬਖੇੜਾ ਕਰਨਾ (ਯੋਗ) ਹੈ, ਅਰਥਾਤ ਤੁਸੀਂ ਭਲਾਈ (ਦਾ) ਜੋ ਵੀ (ਕੰਮ) ਕਰੋਗੇ, ਅੱਲਾਹ (ਜ਼ਰੂਰ) ਉਸ (ਦੀ ਕਦਰ) ਨੂੰ ਪਛਾਣ ਲਵੇਗਾ ਅਤੇ ਰਸਤੇ ਦਾ ਖ਼ਰਚ (ਪੱਲੇ ਬੰਨ੍ਹ) ਲਿਆ ਕਰੋ ਤੇ (ਇਹ ਵੀ ਚੇਤੇ ਰੱਖੋ ਕਿ) ਰਸਤੇ ਦਾ ਚੰਗਾ ਖ਼ਰਚ ਚੰਗਿਆਈਆਂ ਹੀ ਹਨ। ਹੇ ਬੁਧੀਵਾਨੋ ! (ਸਦਾ) ਮੇਰੇ ਪਾਸੋਂ ਹੀ ਡਰਦੇ ਰਹੋ ।੧੯੮।

[1]"ਇਲੱਲ ਹੱਜਿ" "ਇਲਾ" ਦਾ ਅਰਥ ਕਦੇ "ਨਾਲ" ਵੀ ਹੋ ਜਾਂਦਾ ਹੈ। ਇਸ ਥਾਂ ਵੀ ਏਹੋ ਅਰਥ ਲਏ ਗਏ ਹਨ। ਵਧੇਰੇ ਕੂਫ਼ੀ ਤੇ ਬਸਰੇ ਵਾਸੀਆਂ ਦੀ ਇਕ ਸੰਗਤ ਕੁਰਾਨ ਸ਼ਰੀਫ਼ ਵਿਚ ਆਇਤ "ਮਨ ਅਨਸਾਰੀ ਇਲੱਲਾਹਿ" ਵਿਚ ਵੀ ਆਏ "ਇਲਾ" ਪਦ ਦਾ ਅਰਥ "ਨਾਲ" ਹੀ ਕਰਦੇ ਹਨ।

لَيْسَ عَلَيْكُمْ جُنَاحٌ اَنْ تَبْتَغُوْا فَضْلًا مِّنْ رَّبِّكُمْ فَاِذَآ اَفَضْتُمْ مِّنْ عَرَفٰتٍ فَاذْكُرُوا اللّٰهَ عِنْدَ الْمَشْعَرِ الْحَرَامِ وَاذْكُرُوْهُ كَمَا هَدٰىكُمْ وَاِنْ كُنْتُمْ مِّنْ قَبْلِهٖ لَمِنَ الضَّآلِّيْنَ ۝١٩٩

ਤੁਹਾਡੇ ਸਿਰ (ਇਸ ਦਾ) ਕੋਈ ਦੋਸ਼ ਨਹੀਂ ਹੋਵੇਗਾ ਕਿ ਜੇ ਤੁਸੀਂ (ਹੱਜ ਦੇ ਦਿਨਾਂ ਵਿਚ) ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਕੋਈ ਹੋਰ ਮਿਹਰ ਦੀ[1] ਪ੍ਰਾਪਤੀ ਦਾ ਜਤਨ ਕਰੋ। ਸੋ ਜਦ ਤੁਸੀਂ "ਅਰਫ਼ਾਤ" ਤੋਂ ਵਾਪਸ ਆਓ, ਤਾਂ "ਮਸ਼ਅਰੁੱਲ ਹਰਾਮ"[2] ਦੇ ਲਾਗੇ ਅੱਲਾਹ ਦਾ ਸਿਮਰਨ ਕਰੋ, ਅਰਥਾਤ ਜਿਸ ਤਰ੍ਹਾਂ ਉਸ ਨੇ ਤੁਹਾਨੂੰ ਉਪਦੇਸ਼ ਕੀਤਾ ਹੈ, ਉਸ (ਦੇ ਅਨੁਸਾਰ ਹੀ) ਉਸ ਦਾ ਸਿਮਰਨ ਕਰੋ, ਬੇਸ਼ੱਕ ਇਸ ਤੋਂ ਪਹਿਲਾਂ ਤੁਸੀਂ ਕੁਰਾਹੀਏ ਸੀ ।੧੯੯।

ثُمَّ اَفِيْضُوْا مِنْ حَيْثُ اَفَاضَ النَّاسُ وَاسْتَغْفِرُوا اللّٰهَ اِنَّ اللّٰهَ غَفُوْرٌ رَّحِيْمٌ ۝٢٠٠

ਅਤੇ ਜਿਧਰੋਂ[3] ਲੋਕ (ਵਾਪਸ) ਮੁੜਦੇ ਰਹੇ ਹਨ, ਤੁਸੀਂ ਵੀ ਉਧਰੋਂ ਹੀ (ਵਾਪਸ) ਮੁੜੋ[4] ਅਤੇ ਅੱਲਾਹ ਤੋਂ ਬਖ਼ਸ਼ਸ਼ ਮੰਗਦੇ ਰਹੋ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੨੦੦।

---

[1]ਕਈ ਲੋਕ ਕਹਿੰਦੇ ਹਨ ਕਿ "ਫ਼ਜ਼ਲ" ਤੋਂ ਮੁਰਾਦ ਇਸ ਥਾਂ ਵਿਉਪਾਰ ਹੈ, ਮੇਰੇ ਵਿਚਾਰ ਅਨੁਸਾਰ ਇਹ ਵੀ ਠੀਕ ਹੈ, ਪਰ "ਫ਼ਜ਼ਲ" ਤੋਂ ਕੇਵਲ ਵਿਉਪਾਰ ਮੁਰਾਦ ਲੈਣਾ ਇਕ ਵਿਸ਼ਾਲ ਲੇਖ ਨੂੰ ਸੀਮਤ ਕਰ ਦੇਣਾ ਹੈ। ਅਸਲ ਵਿਚ ਅੱਜ ਇਸਲਾਮ ਨੂੰ ਜਿਸ ਵੱਡੀ ਮੁਸੀਬਤ ਦਾ ਟਾਕਰਾ ਹੈ, ਉਹ ਇਹ ਹੈ ਕਿ ਦੁਨੀਆਂ ਵਿਚ ਚਾਰ ਚੁਫੇਰੇ ਅਧਰਮ ਦਾ ਅਧਿਕਾਰ ਹੈ, ਤੇ ਮੁਸਲਮਾਨ ਬੇਬਸੀ ਦਾ ਸ਼ਿਕਾਰ ਹਨ। ਓਹਨਾਂ ਦੇ ਹਿਰਦਿਆਂ ਵਿਚ ਇਹ ਅਨੁਭਵ ਪੈਦਾ ਹੀ ਨਹੀਂ ਹੁੰਦਾ ਕਿ ਓਹ ਇਸਲਾਮ ਦੇ ਫੈਲਾਓ ਲਈ ਉਸ ਉਤਸ਼ਾਹ ਤੋਂ ਕੰਮ ਲੈਣ ਜਿਸ ਉਤਸ਼ਾਹ ਤੋਂ ਪਹਿਲੀ ਸ਼ਤਾਬਦੀ ਦੇ ਮੁਸਲਮਾਨਾਂ ਨੇ ਕੰਮ ਲਿਆ ਸੀ ਅਤੇ ਇਸਲਾਮ ਦਾ ਥੋੜ੍ਹੇ ਸਮੇਂ ਵਿਚ ਹੀ ਸਾਰੀ ਜਾਣੂੰ ਦੁਨੀਆਂ ਤੇ ਅਧਿਕਾਰ ਜਮਾ ਦਿੱਤਾ ਸੀ। ਸੋ ਹੱਜ ਦੇ ਵਰਣਨ ਦੇ ਨਾਲ "ਵਬਤਾਗੂ ਮਿਨ ਫ਼ਜ਼ਲਿੱਲਾਹਿ" ਆਖ ਕੇ ਮੇਰੇ ਵਿਚਾਰ ਅਨੁਸਾਰ ਇਸ ਗੱਲ ਵਲ ਧਿਆਨ ਦੁਆਇਆ ਗਿਆ ਹੈ ਕਿ ਤੁਸੀਂ ਏਸ ਬਹੁ ਵੱਡੇ ਇਕੱਠ ਤੋਂ ਕਈ ਦੂਜੇ ਲਾਭ ਵੀ ਪ੍ਰਾਪਤ ਕਰਨ ਦੇ ਜਤਨ ਕਰੋ, ਅਤੇ ਅੱਲਾਹ ਦਾ ਉਹ ਫ਼ਜ਼ਲ ਲੱਭੋ ਜਿਸ ਦੇ ਬਦਲੇ ਵਿਚ ਮੁਸਲਮਾਨ ਖੁਆਰੀ ਦੇ ਮਹੱਲ ਚੋਂ ਨਿਕਲ ਕੇ ਉੱਨਤੀ ਦੇ ਮੀਨਾਰ ਤੇ ਅੱਪੜ ਜਾਣ ਅਤੇ ਇਸਲਾਮ ਦੇ ਫੈਲਾਓ ਲਈ ਭਿੰਨ ਭਿੰਨ ਦੇਸ਼ਾਂ ਵਿਚ ਅਸਰ ਰੱਖਣ ਵਾਲੀਆਂ ਤੇ ਪਤਿਵੰਤੀ ਵਿਅਕਤੀਆਂ ਦੇ ਨਾਲ ਮਿਲ ਕੇ ਅਜੇਹੀਆਂ ਵਿਉਂਤਾਂ ਸੋਚੋ, ਜਿਸ ਦੇ ਟਾਕਰੇ ਵਿਚ ਅੱਲਾਹ ਦਾ ਫ਼ਜ਼ਲ ਉਤਰਨਾ ਅਰੰਭ ਹੋ ਜਾਏ ਅਤੇ ਇਸਲਾਮ ਦਾ ਸਾਰੀ ਦੁਨੀਆਂ ਤੇ ਅਧਿਕਾਰ ਹੋ ਜਾਏ। (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਸੂਰਤ ਅਲ-ਬਕਰਾਤੁੰਨ)

[2]"ਮਸ਼ਅਰੁੱਲ ਹਰਾਮ" ਇਹ ਵੀ ਹੱਜ ਦਾ ਇਕ ਅਸਥਾਨ ਹੈ। ਜੋ "ਅਰਫ਼ਾਤ" ਤੇ "ਮਨਾ" ਨਾਂ ਦੇ ਅਸਥਾਨਾਂ ਵਿਚਾਲੇ ਵਿਦਮਾਨ ਹੈ। ਇਸ ਅਸਥਾਨ ਤੇ ਠਹਿਰਨਾ ਵੀ ਹੱਜ ਦੀ ਯਾਤ੍ਰਾ ਦਾ ਇਕ ਜ਼ਰੂਰੀ ਅੰਗ ਹੈ। "ਅਰਫ਼ਾਤ" ਤੋਂ ਵਾਪਸੀ ਸਮੇਂ ਹਾਜੀ ਉੱਥੇ ਰਾਤ ਬਤੀਤ ਕਰਦੇ ਹਨ।

[3]ਇਸ ਥਾਂ "ਅਤੇ" ਪਦ ਅਰਬੀ ਭਾਸ਼ਾ ਦੇ "ਸੁੰਮਾ" ਪਦ ਦਾ ਅਰਥ ਹੈ। ਇਸ ਦੇ ਆਮ ਤੌਰ ਤੇ "ਫੇਰ" ਅਰਥ ਹੁੰਦੇ ਹਨ। ਪਰ ਕਦੇ ਕਦੇ ਇਸ ਦਾ ਅਰਥ "ਅਤੇ" ਵੀ ਹੁੰਦਾ ਹੈ। ਇਸ ਥਾਂ ਏਹੋ ਅਰਥ ਵਧੇਰੇ ਢੁਕਦਾ ਹੈ।

[4]ਇਸ ਥਾਂ ਇਸਲਾਮ ਨੇ ਇਨਕਾਰੀਆਂ ਦੇ ਢੰਗ ਤੋਂ ਵੱਖਰਾ ਹੁਕਮ ਨਹੀਂ ਦਿੱਤਾ; ਸਗੋਂ ਓਹਨਾਂ ਇਨਕਾਰੀਆਂ ਦੇ ਇਸ ਢੰਗ ਨੂੰ ਹਜ਼ਰਤ ਇਬਰਾਹੀਮ ਦਾ ਪੂਰਣਾ ਕਰਾਰ ਦਿੱਤਾ ਹੈ ਤੇ ਇਸ ਨੂੰ ਜਾਰੀ ਰੱਖਿਆ ਹੈ, ਅਰਥਾਤ ਇਹ ਹੁਕਮ ਦਿੱਤਾ ਹੈ ਕਿ ਤੁਸੀਂ ਵੀ ਉਧਰੋਂ ਹੀ ਵਾਪਸ ਮੁੜੋ, ਜਿਧਰੋਂ ਕਿ ਪ੍ਰਾਚੀਨ ਕਾਲ ਤੋਂ ਲੋਕ ਮੁੜਦੇ ਚਲੇ ਆ ਰਹੇ ਹਨ। ਇਸ ਤੋਂ ਪਤਾ ਲਗਦਾ ਹੈ ਕਿ ਕੁਰਾਨ ਸ਼ਰੀਫ਼ ਤੋਂ→

فَإِذَا قَضَيْتُمْ مَّنَاسِكَكُمْ فَاذْكُرُوا اللَّهَ كَذِكْرِكُمْ آبَاءَكُمْ أَوْ أَشَدَّ ذِكْرًا ۗ فَمِنَ النَّاسِ مَن يَقُولُ رَبَّنَا آتِنَا فِي الدُّنْيَا وَمَا لَهُ فِي الْآخِرَةِ مِنْ خَلَاقٍ ۝

ਫੇਰ ਜਦ ਤੁਸੀਂ ਆਪਣੀਆਂ ਸਾਰੀਆਂ ਬੰਦਗੀਆਂ ਪੂਰੀਆਂ ਕਰ ਚੁੱਕੋ ਤਾਂ (ਬੀਤ ਚੁੱਕੇ ਸਮੇਂ ਵਿਚ) ਆਪਣੇ ਪਿਉ-ਦਾਦਿਆਂ ਨੂੰ ਯਾਦ ਕਰਨ ਵਾਂਗ ਅੱਲਾਹ ਨੂੰ ਯਾਦ ਕਰੋ। ਜਾਂ (ਜੇ ਹੋ ਸਕੇ ਤਾਂ ਉਸ ਤੋਂ ਵੀ) ਵਧੀਕ (ਦ੍ਰਿੜ੍ਹਤਾ ਨਾਲ) ਯਾਦ ਕਰੋ। ਕੁਝ ਲੋਕ ਅਜੇਹੇ ਹਨ, ਜੋ (ਇਹੋ) ਕਹਿੰਦੇ ਰਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਇਸ ਲੋਕ ਵਿਚ (ਸੁਖ-ਅਰਾਮ) ਬਖ਼ਸ਼। ਪਰ ਓਹਨਾਂ ਦਾ ਪਰਲੋਕ ਵਿਚ ਕੋਈ ਹਿੱਸਾ ਨਹੀਂ ਹੁੰਦਾ।੨੦੧।

وَمِنْهُم مَّن يَقُولُ رَبَّنَا آتِنَا فِي الدُّنْيَا حَسَنَةً وَفِي الْآخِرَةِ حَسَنَةً وَقِنَا عَذَابَ النَّارِ ۝

ਅਤੇ ਓਹਨਾਂ (ਲੋਕਾਂ) ਵਿੱਚੋਂ ਕਈ (ਅਜੇਹੇ ਵੀ ਹੁੰਦੇ) ਹਨ, ਜੋ ਇਹ ਆਖਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ (ਇਸ) ਲੋਕ ਦੇ ਜੀਵਨ ਵਿਚ ਵੀ ਸਫ਼ਲਤਾ[1] (ਬਖ਼ਸ਼) ਤੇ ਪਰਲੋਕ ਵਿਚ (ਵੀ) ਸਫਲ (ਕਰ) ਅਤੇ ਸਾਨੂੰ ਅੱਗ ਦੇ ਕਸ਼ਟ ਤੋਂ ਬਚਾ।੨੦੨।

أُولَٰئِكَ لَهُمْ نَصِيبٌ مِّمَّا كَسَبُوا ۚ وَاللَّهُ سَرِيعُ الْحِسَابِ ۝

ਏਹਨਾਂ (ਲੋਕਾਂ) ਲਈ ਹੀ ਏਹਨਾਂ ਦੀ (ਸ਼ੁਭ) ਕਰਣੀ ਦੇ ਕਾਰਣ (ਪੁੰਨ ਦਾ) ਵੱਡਾ ਹਿੱਸਾ ਨੀਅਤ ਹੈ ਅਤੇ ਅੱਲਾਹ ਛੇਤੀ ਹੀ ਲੇਖਾ ਚੁਕਾਉਣ ਵਾਲਾ ਹੈ[2]।੨੦੩।

---

✦-ਬਾਹਰ ਵੀ ਕਈ ਗੱਲਾਂ ਮੁਸਲਮਾਨਾਂ ਲਈ ਪੁਛਣੀਆਂ ਜ਼ਰੂਰੀ ਹਨ। ਪਰ ਹੈਰਾਨੀ ਹੈ ਕਿ ਇਸ ਆਇਤ ਵਿਚ ਤਾਂ ਪ੍ਰਭੂ ਮੁਸਲਮਾਨਾਂ ਨੂੰ ਇਹ ਹੁਕਮ ਦਿੰਦਾ ਹੈ ਕਿ ਇਨਕਾਰੀਆਂ ਤੋਂ ਵੀ ਕਈ ਮਸਲੇ ਪੁੱਛੇ ਜਾ ਸਕਦੇ ਹਨ, ਪਰ ਅਹਿਲ ਕੁਰਾਨ ਫ਼ਿਰਕੇ ਦੇ ਲੋਕ ਇਹ ਵੀਚਾਰ ਰੱਖਦੇ ਹਨ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਤੋਂ ਵੀ ਕੋਈ ਗੱਲ ਪੁੱਛਣ ਦੀ ਲੋੜ ਨਹੀਂ।

[1]"ਅੱਲਹਾਸਾਨਾਤੁ" ਦਾ ਅਰਥ ਸਫਲਤਾ ਤੇ ਕਾਮਯਾਬੀ ਵੀ ਹੈ। ਇਸੇ ਤਰ੍ਹਾਂ ਦਿਲ ਨੂੰ ਖ਼ੁਸ਼ ਕਰਨ ਵਾਲੇ ਪਦਾਰਥ ਨੂੰ ਵੀ ਕਹਿੰਦੇ ਹਨ।

[2]"ਹਿਸਾਬ" ਧਾਤੂ ਹੈ। ਇਸ ਦਾ ਅਰਥ ਲੇਖਾ ਲੈਣਾ ਵੀ ਹਨ ਤੇ ਲੇਖਾ ਦੇਣਾ ਵੀ ਹਨ। ਇਸ ਥਾਂ ਇਹ ਇਸ਼ਾਰਾ ਕੀਤਾ ਗਿਆ ਹੈ ਕਿ ਭਲੇ ਪੁਰਖਾਂ ਨੂੰ ਓਹਨਾਂ ਦੇ ਇਨਾਮ ਨਾਲ ਨਾਲ ਹੀ ਮਿਲਦੇ ਰਹਿਣਗੇ; ਕਿਉਂ ਜੁ ਪ੍ਰਭੂ ਇਹ ਨਹੀਂ ਚਾਹੁੰਦਾ ਕਿ ਕਿਆਮਤ ਤਕ ਓਹਨਾਂ ਦਾ ਫਲ ਰੋਕਿਆ ਜਾਏ। ਪਰਲੋਕ ਵਿਚ ਵੀ ਓਹਨਾਂ ਨੂੰ ਇਨਾਮ ਮਿਲੇਗਾ ਤੇ ਇਸ ਲੋਕ ਵਿਚ ਵੀ ਪ੍ਰਭੂ ਓਹਨਾਂ ਨੂੰ ਇਨਾਮ ਦੇਵੇਗਾ। ਜਾਣੋ "ਆਤਿਨਾ ਫ਼ਿੱਦੁਨਯਾ ਹਾਸਾਨਾਤਨ" ਦੀ ਅਰਦਾਸ ਵੀ ਪਰਵਾਨ ਹੋਵੇਗੀ ਤੇ "ਆਤਿਨਾ ਫਿਲਆਖਿਰਾਤਿ ਹਾਸਾਨਾਤਨ" ਦੀ ਅਰਦਾਸ ਵੀ।

وَاذْكُرُوا اللَّهَ فِي أَيَّامٍ مَّعْدُودَاتٍ ۚ فَمَن تَعَجَّلَ فِي يَوْمَيْنِ فَلَا إِثْمَ عَلَيْهِ وَمَن تَأَخَّرَ فَلَا إِثْمَ عَلَيْهِ ۚ لِمَنِ اتَّقَىٰ ۗ وَاتَّقُوا اللَّهَ وَاعْلَمُوا أَنَّكُمْ إِلَيْهِ تُحْشَرُونَ ﴿٢٠٤﴾

ਅਤੇ ਅੱਲਾਹ ਦਾ (ਏਹਨਾਂ) ਗਿਣਤੀ ਦੇ (ਨੀਅਤ) ਦਿਨਾਂ ਵਿਚ (ਵੀ) ਸਿਮਰਨ ਕੀਤਾ ਕਰੋ। ਪਰ ਜਿਹੜਾ ਪ੍ਰਾਣੀ ਛੇਤੀ ਕਰੇ (ਤੇ) ਦੋ ਦਿਨਾਂ ਵਿਚ[1] ਹੀ (ਪਰਤ ਆਏ), ਉਸ ਨੂੰ ਇਸ ਦਾ (ਕੋਈ) ਦੋਸ਼ ਨਹੀਂ (ਹੋਵੇਗਾ) ਅਤੇ ਜੇਹੜਾ ਪਿੱਛੇ ਰਹਿ ਜਾਏ, ਉਸ ਤੇ (ਵੀ) ਕੋਈ ਦੋਸ਼ ਨਹੀਂ (ਹੋਵੇਗਾ)। (ਇਹ ਬਚਨ) ਉਸ ਪ੍ਰਾਣੀ ਲਈ ਹੈ, ਜੋ ਸੰਜਮੀ ਹੈ ਅਤੇ ਤੁਸੀਂ ਅੱਲਾਹ ਤੋਂ ਹੀ ਡਰਦੇ ਰਹੋ, ਅਰਥਾਤ ਜਾਣ ਲਓ ਕਿ (ਇਕ ਦਿਨ) ਤੁਸਾਂ ਸਾਰਿਆਂ ਨੂੰ ਇਕੱਤਰ ਕਰ ਕੇ ਉਸ ਦੇ ਹਜ਼ੂਰ ਪੇਸ਼ ਕੀਤਾ ਜਾਵੇਗਾ।੨੦੪।

وَمِنَ النَّاسِ مَن يُعْجِبُكَ قَوْلُهُ فِي الْحَيَاةِ الدُّنْيَا وَيُشْهِدُ اللَّهَ عَلَىٰ مَا فِي قَلْبِهِ وَهُوَ أَلَدُّ الْخِصَامِ ﴿٢٠٥﴾

ਅਤੇ ਕਈ ਲੋਕ ਅਜੇਹੇ (ਵੀ ਹੁੰਦੇ) ਹਨ, ਜਿਨ੍ਹਾਂ ਦੀਆਂ ਗੱਲਾਂ (ਇਸ) ਲੋਕ ਦੇ ਜੀਵਨ ਬਾਰੇ ਤੈਨੂੰ (ਬਹੁਤ) ਚੰਗੀਆਂ ਭਾਸਦੀਆਂ ਹਨ, ਅਰਥਾਤ ਓਹ (ਗੱਲਾਂ ਕਰਨ ਸਮੇਂ) ਅੱਲਾਹ ਨੂੰ ਉਸ (ਪ੍ਰੇਮ) ਤੇ ਜੋ ਓਹਨਾਂ ਦੇ ਦਿਲਾਂ ਵਿਚ ਹੈ, ਗਵਾਹ ਪੇਸ਼ ਕਰਦੇ ਹਨ, ਪਰ (ਅਸਲ ਵਿਚ) ਓਹ ਸਾਰੇ ਝਗੜਾਲੂਆਂ ਤੋਂ ਵੱਡੇ ਝਗੜਾਲੂ (ਭਾਸਦੇ) ਹਨ।੨੦੫।

وَإِذَا تَوَلَّىٰ سَعَىٰ فِي الْأَرْضِ لِيُفْسِدَ فِيهَا وَيُهْلِكَ الْحَرْثَ وَالنَّسْلَ ۗ وَاللَّهُ لَا يُحِبُّ الْفَسَادَ ﴿٢٠٦﴾

ਅਤੇ ਜਦ ਓਹਨਾਂ ਨੂੰ ਪ੍ਰਭੁਤਾ ਮਿਲ ਜਾਂਦੀ ਹੈ, ਤਾਂ ਓਹ ਫ਼ਸਾਦ ਮਚਾਉਣ, ਖੇਤੀ ਬਾੜੀ ਨਸ਼ਟ ਕਰਨ ਤੇ ਜਨਤਾ ਨੂੰ ਬਰਬਾਦ ਕਰਨ ਲਈ (ਸਾਰੇ) ਦੇਸ ਵਿਚ ਨਸਦੇ ਫਿਰਦੇ ਹਨ; ਹਾਲਾਂਕਿ ਅੱਲਾਹ ਫ਼ਸਾਦ ਨੂੰ ਪਸੰਦ ਨਹੀਂ ਕਰਦਾ।੨੦੬।

وَإِذَا قِيلَ لَهُ اتَّقِ اللَّهَ أَخَذَتْهُ الْعِزَّةُ بِالْإِثْمِ ۚ فَحَسْبُهُ جَهَنَّمُ ۚ وَلَبِئْسَ الْمِهَادُ ﴿٢٠٧﴾

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਅੱਲਾਹ ਤੋਂ ਡਰਦੇ ਰਹੋ, ਤਾਂ ਆਪਣੀ ਪ੍ਰਭੁਤਾ (ਦਾ ਅਭਿਮਾਨ) ਓਹਨਾਂ ਨੂੰ ਪਾਪਾਂ ਦੀ ਪ੍ਰੇਰਨਾ ਦਿੰਦਾ ਹੈ। ਸੋ ਇਸ (ਤਰ੍ਹਾਂ ਦੇ ਲੋਕਾਂ) ਵਾਸਤੇ ਨਰਕ ਚੋਖਾ ਹੈ ਅਤੇ ਬੇਸ਼ੱਕ ਉਹ ਬਹੁਤ ਭੈੜਾ ਟਿਕਾਣਾ ਹੈ[2]।੨੦੭।

[1]"ਮੁਜ਼ਦਲਫ਼ਾ" ਤੋਂ ਵਾਪਸ ਆਉਣ ਮਗਰੋਂ "ਮਨਾ" ਵਿਚ ਤਿੰਨ ਦਿਨ ਰਹਿਣ ਦਾ ਹੁਕਮ ਹੈ। ਪਰ ਇਹ ਖੁਲ੍ਹ ਹੈ ਕਿ ਜੇ ਕੋਈ ਸੱਜਣ ਦੋ ਦਿਨਾਂ ਮਗਰੋਂ ਪਰਤ ਆਉਣਾ ਚਾਹੇ, ਤਾਂ ਪਰਤ ਆਏ। ਇਸ ਥਾਂ ਇਸੇ ਦਾ ਵਰਣਨ ਹੈ। ਇਹ ਜ਼ਰੂਰੀ ਨਹੀਂ ਕਿ ਜੇ ਤਿੰਨ ਦਿਨ ਰਹੇ ਤਾਂ ਫੇਰ ਚੌਥਾ ਦਿਨ ਵੀ ਉਸ ਨੂੰ ਰਹਿਣਾ ਪਵੇਗਾ; ਸਗੋਂ ਇਹ ਭਾਵ ਹੈ ਕਿ ਕੇਵਲ ਦੋ ਦਿਨਾਂ ਵਿਚ ਵੀ ਪਰਤ ਸਕਦਾ ਹੈ, ਤੇ ਤੀਜੇ ਦਿਨ ਵੀ।

[2]"ਅਲਮਿਹਾਦੁ" = "ਅਲਮਕਾਨੁ ਅਲਮੁਮਾਹਾਦੁ ਅਲਮੁਅੱਤਾਉ"
ਅਰਥਾਤ—ਉਹ ਟਿਕਾਣਾ ਜੋ ਚੰਗੀ ਤਰ੍ਹਾਂ ਤਿਆਰ ਕੀਤਾ ਗਿਆ ਹੋਵੇ।

وَمِنَ النَّاسِ مَنْ يَّشْرِيْ نَفْسَهُ ابْتِغَاۤءَ مَرْضَاتِ اللّٰهِ ۗ وَاللّٰهُ رَءُوْفٌۢ بِالْعِبَادِ ﴿٢٠٨﴾

ਅਤੇ ਕਈ ਲੋਕ[1] ਅਜੇਹੇ (ਵੀ) ਹੁੰਦੇ ਹਨ, ਜੋ ਅੱਲਾਹ ਦੀ ਰਜ਼ਾ ਨੂੰ ਪ੍ਰਾਪਤ ਕਰਨ ਲਈ ਆਪਣਾ ਤਨ-ਮਨ ਨਿਛਾਵਰ ਕਰ ਦਿੰਦੇ ਹਨ, ਅਤੇ ਅੱਲਾਹ ਆਪਣੇ (ਅਜੇਹੇ ਪ੍ਰੇਮੀ) ਬੰਦਿਆਂ ਤੇ ਵੱਡਾ ਮਿਹਰਬਾਨ ਹੈ ।੨੦੮।

يٰۤاَيُّهَا الَّذِيْنَ اٰمَنُوا ادْخُلُوْا فِى السِّلْمِ كَاۤفَّةً ۖ وَّلَا تَتَّبِعُوْا خُطُوٰتِ الشَّيْطٰنِ ۗ اِنَّهٗ لَكُمْ عَدُوٌّ مُّبِيْنٌ ﴿٢٠٩﴾

ਹੇ ਸ਼ਰਧਾਲੂਓ ! ਤੁਸੀਂ ਸਾਰੇ ਹੀ ਆਗਿਆਕਾਰੀਆਂ ਦੇ ਪਿੜ ਵਿਚ ਆ ਜਾਓ ਤੇ ਸ਼ੈਤਾਨ ਦੇ ਪਿਛਲਗ ਨਾ ਬਣੋ। ਬੇਸ਼ੱਕ ਉਹ ਤੁਹਾਡਾ ਸਪਸ਼ਟ ਵੈਰੀ ਹੈ ।੨੦੯।

فَاِنْ زَلَلْتُمْ مِّنْۢ بَعْدِ مَا جَاۤءَتْكُمُ الْبَيِّنٰتُ فَاعْلَمُوْۤا اَنَّ اللّٰهَ عَزِيْزٌ حَكِيْمٌ ﴿٢١٠﴾

ਅਤੇ ਜੇ ਤੁਸੀਂ ਸਪਸ਼ਟ ਚਮਤਕਾਰ ਵੇਖਣ ਦੇ ਮਗਰੋਂ ਡੋਲ ਗਏ, ਤਾਂ ਜਾਣ ਲਓ ਕਿ ਅੱਲਾਹ ਨਿਰਸੰਦੇਹ ਬਲਵਾਨ ਤੇ ਯੁਕਤੀਮਾਨ ਹੈ ।੨੧੦।

هَلْ يَنْظُرُوْنَ اِلَّاۤ اَنْ يَّاْتِيَهُمُ اللّٰهُ فِىْ ظُلَلٍ مِّنَ الْغَمَامِ وَالْمَلٰۤئِكَةُ وَقُضِىَ الْاَمْرُ ۗ وَاِلَى اللّٰهِ تُرْجَعُ الْاُمُوْرُ ﴿٢١١﴾ ع

٢٥ ع ٩

ਉਹ (ਲੋਕ) ਇਸ ਤੋਂ ਛੁੱਟ ਕਿਹੜੀ ਗੱਲ ਦੀ ਉਡੀਕ ਵਿਚ ਹਨ ਕਿ ਅੱਲਾਹ ਓਹਨਾਂ ਵਲ ਬੱਦਲਾਂ ਦੇ ਪਰਛਾਵਿਆਂ ਵਿੱਚੋਂ ਆਏ ਤੇ (ਉਸ ਦੇ) ਫ਼ਰਿਸ਼ਤੇ (ਵੀ ਆਉਣ) ਅਤੇ ਸਾਰੀ ਗੱਲ ਦਾ ਨਿਪਟਾਰਾ ਕਰ ਦਿੱਤਾ ਜਾਵੇ, ਅਰਥਾਤ ਸਾਰੀਆਂ ਗੱਲਾਂ ਪ੍ਰਭੂ ਦੇ ਹਜ਼ੂਰ ਹੀ ਪੇਸ਼ ਹੁੰਦੀਆਂ ਹਨ ।੨੧੧।(ਰਕੂਅ ੨੫)

سَلْ بَنِىْۤ اِسْرَاۤءِيْلَ كَمْ اٰتَيْنٰهُمْ مِّنْ اٰيَةٍۢ بَيِّنَةٍ ۗ وَمَنْ يُّبَدِّلْ نِعْمَةَ اللّٰهِ مِنْۢ بَعْدِ مَا جَاۤءَتْهُ فَاِنَّ اللّٰهَ شَدِيْدُ الْعِقَابِ ﴿٢١٢﴾

(ਰਤਾ) ਇਸਰਾਈਲ ਕੁਲ ਦੇ ਲੋਕਾਂ ਤੋਂ ਪੁੱਛੋ, (ਕਿ) ਅਸੀਂ ਓਹਨਾਂ ਨੂੰ ਕਿੰਨੇ[2] ਸਪਸ਼ਟ ਚਮਤਕਾਰ ਵਿਖਾਏ ਸਨ ? ਅਤੇ ਜੋ ਪ੍ਰਾਣੀ ਅੱਲਾਹ ਦੀ (ਕਿਸੇ) ਮਿਹਰ ਨੂੰ—ਉਸ ਦੇ ਪ੍ਰਾਪਤ ਹੋ ਜਾਣ ਮਗਰੋਂ (ਅਤੇ ਜਦ ਉਹ ਉਸ ਦੀ ਅਸਲੀਅਤ ਤੋਂ ਗਿਆਤ ਹੋ ਚੁੱਕਾ ਹੋਵੇ)—ਬਦਲ ਦੇਵੇ, ਤਾਂ (ਯਾਦ ਰੱਖੋ ਕਿ) ਬੇਸ਼ੱਕ ਅੱਲਾਹ (ਵੀ) ਕਰੜਾ ਦੰਡ ਦੇਣ ਵਾਲਾ ਹੈ[3] ।੨੧੨।

---

[1]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਮਨ" ਪਦ ਹੈ; ਜੋ ਇਕਵਚਨ ਤੇ ਬਹੁਵਚਨ ਦੋਹਾਂ ਲਈ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਅਰਥਾਂ ਵਿਚ ਬਹੁਵਚਨ ਨੂੰ ਹੀ ਮੁਖ ਰੱਖਿਆ ਹੈ; ਭਾਵੇਂ ਪੜਨਾਂਵ ਇਕਵਚਨ ਦੇ ਹੀ ਕਿਉਂ ਨਾ ਹੋਣ; ਕਿਉਂ ਜੁ "ਮਨ" ਪਦ ਨਾਲ ਇਕਵਚਨ ਪੜਨਾਂਵ ਵੀ ਵਰਤਿਆ ਜਾਂਦਾ ਹੈ ।

[2]"ਕਮ" ਦਾ ਭਾਵ ਗਿਣਤੀ ਦਾ ਵਧੇਰੇ ਹੋਣਾ ਹੈ, ਅਰਥਾਤ ਓਹਨਾਂ ਤੋਂ ਪੁੱਛੋ, ਤਾਂ ਓਹ ਆਪ ਇਸ ਦੇ ਇਕਰਾਰੀ ਹੋਣਗੇ ਕਿ ਅੱਲਾਹ ਨੇ ਸਾਨੂੰ ਕਈ ਸਪਸ਼ਟ ਚਮਤਕਾਰ ਦੱਸੇ ਸਨ ।

[3]ਇਸ ਦਾ ਇਹ ਭਾਵ ਨਹੀਂ ਕਿ ਉਹ ਦੰਡ ਦੇਣ ਵਿਚ ਕਰੜਾ ਹੈ; ਸਗੋਂ ਇਹ ਹੈ ਕਿ ਉਸ ਦਾ ਦੰਡ ਮਨੁੱਖ ਲਈ ਵੱਡਾ ਕਰੜਾ ਹੋਵੇਗਾ ।

زُيِّنَ لِلَّذِيْنَ كَفَرُوا الْحَيٰوةُ الدُّنْيَا وَيَسْخَرُوْنَ مِنَ
الَّذِيْنَ اٰمَنُوْا ۘ وَالَّذِيْنَ اتَّقَوْا فَوْقَهُمْ يَوْمَ الْقِيٰمَةِ ؕ
وَاللّٰهُ يَرْزُقُ مَنْ يَّشَآءُ بِغَيْرِ حِسَابٍ ﴿٢١٣﴾

ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹਨਾਂ ਨੂੰ ਇਸ ਮਾਤਲੋਕ ਦਾ ਜੀਵਨ ਸੁਹਾਵਣਾ ਕਰ ਕੇ ਦੱਸਿਆ ਗਿਆ ਹੈ ਅਤੇ ਓਹ ਸ਼ਰਧਾਲੂਆਂ ਦਾ ਮਖ਼ੌਲ ਉਡਾਉਂਦੇ ਹਨ। ਪਰ (ਇਸ ਦੇ ਟਾਕਰੇ ਤੇ) ਸੰਜਮੀ ਓਹਨਾਂ (ਇਨਕਾਰੀਆਂ) ਉੱਤੇ ਕਿਆਮਤ ਦੇ ਦਿਹਾੜੇ ਪ੍ਰਬਲ ਹੋਣਗੇ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ, ਬੇਹਿਸਾਬੀ ਰੋਜ਼ੀ ਦਿੰਦਾ ਹੈ।੨੧੩।

كَانَ النَّاسُ اُمَّةً وَّاحِدَةً ۫ فَبَعَثَ اللّٰهُ النَّبِيّٖنَ
مُبَشِّرِيْنَ وَمُنْذِرِيْنَ ۪ وَاَنْزَلَ مَعَهُمُ الْكِتٰبَ بِالْحَقِّ
لِيَحْكُمَ بَيْنَ النَّاسِ فِيْمَا اخْتَلَفُوْا فِيْهِ ؕ وَمَا اخْتَلَفَ
فِيْهِ اِلَّا الَّذِيْنَ اُوْتُوْهُ مِنْۢ بَعْدِ مَا جَآءَتْهُمُ الْبَيِّنٰتُ
بَغْيًاۢ بَيْنَهُمْ ۚ فَهَدَى اللّٰهُ الَّذِيْنَ اٰمَنُوْا لِمَا اخْتَلَفُوْا
فِيْهِ مِنَ الْحَقِّ بِاِذْنِهٖ ؕ وَاللّٰهُ يَهْدِيْ مَنْ يَّشَآءُ
اِلٰى صِرَاطٍ مُّسْتَقِيْمٍ ﴿٢١٤﴾

ਸਾਰੇ ਹੀ ਲੋਕ ਇੱਕੋ (ਵੀਚਾਰ ਰੱਖਦੇ) ਸਨ[1]। ਫੇਰ ਅੱਲਾਹ ਨੇ (ਕਈ) ਨਬੀਆਂ ਨੂੰ ਖ਼ੁਸ਼ਖ਼ਬਰੀਆਂ ਤੇ ਡਰਾਵੇ ਦੇਣ ਵਾਸਤੇ ਭੇਜਿਆ ਸੀ ਅਤੇ ਓਹਨਾਂ ਨਾਲ ਸੱਚਾਈ ਭਰੀ ਪੁਸਤਕ ਵੀ ਉਤਾਰੀ ਸੀ; ਤਾਂ ਜੁ ਉਹ (ਪ੍ਰਭੂ) ਲੋਕਾਂ ਦੇ ਵਿਚਾਲੇ ਓਹਨਾਂ ਗੱਲਾਂ ਦਾ—ਜਿਨ੍ਹਾਂ ਬਾਰੇ ਕਿ ਓਹਨਾਂ ਨੇ ਮਤਿਭੇਦ ਕੀਤਾ ਸੀ—ਨਿਪਟਾਰਾ ਕਰੇ। ਪਰ (ਹੋਇਆ ਇਹ ਕਿ) ਕੇਵਲ ਓਹਨਾਂ ਲੋਕਾਂ ਨੇ ਹੀ—ਜਿਨ੍ਹਾਂ ਨੂੰ ਉਹ ਪੁਸਤਕ ਦਿੱਤੀ ਗਈ ਸੀ, ਇਸ ਦੇ ਮਗਰੋਂ ਕਿ ਓਹਨਾਂ ਵਲ ਸਪਸ਼ਟ ਚਮਤਕਾਰ ਵੀ ਆ ਚੁੱਕੇ ਸਨ, ਆਪਸ ਵਿਚਲੀ ਜ਼ਿੱਦ (ਤੇ ਫ਼ਸਾਦ) ਦੇ ਕਾਰਣ ਇਸ (ਪੁਸਤਕ) ਬਾਰੇ ਮਤਿਭੇਦ ਕੀਤਾ ਸੀ, (ਜਿਸ ਤੇ) ਅੱਲਾਹ ਨੇ ਸ਼ਰਧਾਲੂਆਂ ਦੀ ਆਪਣੇ (ਖ਼ਾਸ) ਹੁਕਮ ਨਾਲ ਇਸ ਸੱਚਾਈ ਵਲ—ਜਿਸ ਬਾਰੇ ਕਿ ਓਹਨਾਂ (ਇਨਕਾਰੀਆਂ) ਨੇ ਮਤਿਭੇਦ ਕੀਤਾ ਸੀ—ਅਗਵਾਈ ਕੀਤੀ ਸੀ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ ਸੁਮਾਰਗ ਵਲ ਲਾ ਦਿੰਦਾ ਹੈ[2] ।੨੧੪।

---

[1]"ਉੱਮਾਤਨ ਵਾਹਿਦਾਤਨ" ਦਾ ਪਦ ਕੁਰਾਨ ਸ਼ਰੀਫ਼ ਵਿਚ ਅੱਠ ਵਾਰ ਅੱਡੋ ਅੱਡ ਥਾਵਾਂ ਤੇ ਵਰਤਿਆ ਗਿਆ ਹੈ, ਜਿਨ੍ਹਾਂ ਵਿੱਚੋਂ ਤਿੰਨ ਥਾਂ ਸੂਰਤ ਯੂਨਸ ਰ: ੨, ਸੂਰਤ ਅੰਬੀਆ ਰ: ੬, ਤੇ ਸੂਰਤ ਮੋਮਿਨੂਨ ਰ: ੪ ਵਿਚ ਤਾਂ ਜਿਣਸੀ ਏਕਤਾ ਤੇ ਕੌਮੀ ਏਕਤਾ ਦਾ ਭਾਵ ਰੱਖਦਾ ਹੈ ਅਤੇ ਪੰਜ ਥਾਈਂ ਅਰਥਾਤ ਸੂਰਤ ਮਾਇਦਾ ਰ: ੭, ਸੂਰਤ ਨਹਲ ਰ: ੧੩, ਸੂਰਤ ਸੂਰਾ ਰ: ੧, ਸੂਰਤ ਜ਼ੁਖ਼ਰਫ਼ ਰ: ੩, ਤੇ ਸੂਰਤ ਬਕਰ ਰ: ੨੬ ਵਿਚ ਵੀਚਾਰਾਂ ਦੀ ਏਕਤਾ ਦਾ ਭਾਵ ਹੈ। ਇਸ ਆਇਤ ਦਾ ਇਹ ਭਾਵ ਹੈ ਕਿ ਆਦਮ ਦੇ ਸਮੇਂ ਤੋਂ ਮਨੁੱਖ ਜਾਤੀ ਦਾ ਇੱਕੋ ਮਤਿ ਸੀ, ਪਰ ਜਿਉਂ ਜਿਉਂ ਨਬੀ ਆਏ, ਓਹਨਾਂ ਦੀ ਵਿਰੋਧਤਾ ਦੇ ਕਾਰਣ ਲੋਕਾਂ ਦੇ ਅੱਡ ਅੱਡ ਵੀਚਾਰ ਹੋ ਗਏ; ਹਾਲਾਂਕਿ ਨਬੀ ਵੀਚਾਰਾਂ ਦੀ ਏਕਤਾ ਲਈ ਆਏ ਸਨ।

[2]ਇਸ ਆਇਤ ਵਿਚ ਇਕ ਅਜੀਬ ਗੱਲ ਵਰਣਨ ਕੀਤੀ ਗਈ ਹੈ ਕਿ ਨਬੀ ਤਾਂ ਮਤਿਭੇਦ ਮਿਟਾਉਣ ਲਈ ਆਉਂਦਾ ਹੈ, ਪਰ ਲੋਕ ਆਪਣੇ ਮਤਿਭੇਦ ਛੱਡ ਕੇ ਉਸ ਦੇ ਪਿੱਛੇ ਪੈ ਜਾਂਦੇ ਹਨ ਤੇ ਉਹੋ ਜਾਤੀ ਉਸ ਦੀ ਵਧੇਰੇ ਵਿਰੋਧਤਾ ਕਰਦੀ ਹੈ, ਜੋ ਅਕਾਸ਼ ਬਾਣੀ ਵਿਚ→

أَمْ حَسِبْتُمْ أَن تَدْخُلُوا الْجَنَّةَ وَلَمَّا يَأْتِكُم مَّثَلُ الَّذِينَ خَلَوْا مِن قَبْلِكُم مَّسَّتْهُمُ الْبَأْسَاءُ وَالضَّرَّاءُ وَزُلْزِلُوا حَتَّىٰ يَقُولَ الرَّسُولُ وَالَّذِينَ آمَنُوا مَعَهُ مَتَىٰ نَصْرُ اللَّهِ ۗ أَلَا إِنَّ نَصْرَ اللَّهِ قَرِيبٌ ﴿٢١٤﴾

ਕੀ ਤੁਸੀਂ ਇਹ ਸਮਝਦੇ ਹੋ ਕਿ ਇਸ ਦੇ ਹੁੰਦਿਆਂ[1] ਹੋਇਆਂ ਕਿ ਤੁਹਾਡੇ ਸਿਰ ਅਜੇ ਓਹਨਾਂ ਲੋਕਾਂ ਜੇਹੀ (ਬਿਪਤਾ ਦੀ) ਦਸ਼ਾ ਨਹੀਂ ਆਈ, ਜੋ ਤੁਹਾਥੋਂ ਪਹਿਲਾਂ ਹੋ ਚੁੱਕੇ ਹਨ, ਤੁਸੀਂ ਸਵਰਗਗਾਮੀ ਹੋ ਜਾਉਗੇ ? ਓਹਨਾਂ ਨੂੰ ਤੰਗੀ (ਵੀ) ਪੁੱਜੀ ਸੀ ਤੇ ਕਸ਼ਟ (ਵੀ ਪੁੱਜੇ ਸਨ) ਅਤੇ ਓਹਨਾਂ ਨੂੰ ਚੰਗੀ ਤਰ੍ਹਾਂ ਭੈਭੀਤ (ਵੀ) ਕੀਤਾ ਗਿਆ ਸੀ; ਇੱਥੋਂ ਤਕ ਕਿ (ਉਸ ਸਮੇਂ ਦਾ) ਰਸੂਲ ਤੇ ਉਸ ਦੇ ਸ਼ਰਧਾਲੂ ਸਾਥੀ ਕਹਿ ਉਠੇ ਸਨ ਕਿ ਅੱਲਾਹ ਦੀ ਸਹਾਇਤਾ ਕਦ ਆਵੇਗੀ?[2] ਸੁਣੋ ! ਅੱਲਾਹ ਦੀ ਸਹਾਇਤਾ ਨਿਰਸੰਦੇਹ ਬਹੁਤ ਹੀ ਨੇੜੇ ਹੈ ।੨੧੫।

---

←ਪਹਿਲਾ ਸੰਬੋਧਨ ਕੀਤੀ ਗਈ ਹੁੰਦੀ ਹੈ, ਅਰਥਾਤ ਜਿਨ੍ਹਾ ਵਲ ਉਹ ਨਬੀ ਆਇਆ ਹੁੰਦਾ ਹੈ। ਦੂਜੀਆਂ ਜਾਤੀਆ ਤਾਂ ਉਸ ਦੀ ਸਿੱਖਿਆ ਨੂੰ ਇਕ ਇਲਮੀ ਵਿਸ਼ਾ ਸਮਝ ਕੇ ਉਸ ਨਾਲ ਕੁਝ ਦਿਲਚਸਪੀ ਵੀ ਪਰਗਟ ਕਰਦੀਆ ਹਨ ਅਤੇ ਉਸ ਤੇ ਸੋਚ ਵੀਚਾਰ ਵੀ ਕਰਦੀਆ ਹਨ, ਅਰ ਕਈ ਹਿੱਸਿਆਂ ਵਿਚ ਉਸ ਦੀ ਸਲਾਹੁਤਾ ਵੀ ਕਰਦੀਆ ਹਨ, ਪਰ ਜਿਨ੍ਹਾਂ ਵਲ ਉਹ ਪੁਸਤਕ ਉਤਰੀ ਹੁੰਦੀ ਹੈ, ਜਾਂ ਜਿਹੜੇ ਲੋਕ ਪਹਿਲਾਂ ਸੰਬੋਧਨ ਕੀਤੇ ਗਏ ਹੁੰਦੇ ਹਨ, ਓਹ ਵਿਰੋਧਤਾ ਵਿਚ ਇੰਨੇ ਵਧ ਜਾਂਦੇ ਹਨ ਕਿ ਓਹਨਾਂ ਨੂੰ ਉਸ ਵਿੱਚੋਂ ਕੋਈ ਖ਼ੂਬੀ ਹੀ ਨਹੀਂ ਦਿੱਸਦੀ। ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਕਿੰਨੇ ਸ਼ੋਕ ਦੀ ਗੱਲ ਹੈ ਕਿ ਜਿਨ੍ਹਾਂ ਦੇ ਭਲੇ ਲਈ ਉਹ ਪੁਸਤਕ ਉਤਾਰੀ ਜਾਂਦੀ ਹੈ, ਉਹੋ ਹੀ ਸਭ ਤੋਂ ਵਧੀਕ ਉਸ ਦੇ ਵਿਰੋਧੀ ਹੋ ਜਾਂਦੇ ਹਨ। ਇਸ ਵਿਚ ਇਹ ਵੀ ਵਰਣਨ ਹੈ ਕਿ ਜਦ ਕਿਸੇ ਜਾਤੀ ਦੀ ਬਹੁ ਸੰਮਤੀ ਵਿਰੋਧੀ ਹੋ ਜਾਂਦੀ ਹੈ, ਤਾਂ ਓਹ ਲੋਕ ਜੋ ਸ਼ਰਧਾਲੂ ਹੁੰਦੇ ਹਨ, ਲੋਕਾਂ ਦੀ ਵਿਰੋਧਤਾ ਦਾ ਖ਼ਾਸ ਤੌਰ ਤੇ ਨਿਸ਼ਾਨਾ ਬਣ ਜਾਂਦੇ ਹਨ; ਤੇ ਵੱਡੇ ਕਸ਼ਟ ਓਹਨਾਂ ਤੇ ਆ ਜਾਂਦੇ ਹਨ, ਜਿਸ ਕਰਕੇ ਪ੍ਰਭੂ ਓਹਨਾਂ ਨੂੰ ਓਹ ਸਾਰੇ ਇਨਾਮ ਦੇ ਦਿੰਦਾ ਹੈ, ਜੋ ਰੱਬੀ-ਪੁਸਤਕ ਵਿਚ ਸਾਰੀ ਜਾਤੀ ਲਈ ਨੀਅਤ ਹੁੰਦੇ ਹਨ; ਇਸ ਗੱਲ ਦੀ ਪੁਸ਼ਟੀ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੀ ਇਕ ਹਦੀਸ ਤੋਂ ਵੀ ਹੋ ਜਾਂਦੀ ਹੈ; ਜਿਹਾ ਕਿ ਲਿਖਿਆ ਹੈ ਕਿ ਹਰੇਕ ਮਨੁੱਖ ਦਾ ਇਕ ਘਰ ਨਰਕ ਵਿਚ ਹੁੰਦਾ ਹੈ ਤੇ ਇਕ ਘਰ ਸਵਰਗ ਵਿਚ। ਜਿਹੜੇ ਲੋਕ ਦੂਜੇ ਤੇ ਜ਼ੁਲਮ ਕਰਦੇ ਹਨ, ਓਹਨਾਂ ਦਾ ਸਵਰਗ ਦਾ ਘਰ ਪ੍ਰਭੂ ਮਜ਼ਲੂਮ ਦੇ ਹਵਾਲੇ ਕਰ ਦਿੰਦਾ ਹੈ ਅਤੇ ਉਸ ਦੇ ਵਟਾਂਦਰੇ ਵਿਚ ਮਜ਼ਲੂਮ ਦਾ ਨਰਕ ਦਾ ਘਰ ਜ਼ਾਲਮ ਨੂੰ ਦੇ ਦਿੱਤਾ ਜਾਂਦਾ ਹੈ। ਇਨਕਾਰੀ ਚੂੰਕਿ ਅਜਾਈਂ ਹੀ ਰੱਬੀ-ਪੁਸਤਕ ਦੀ ਵਿਰੋਧਤਾ ਕਰਦੇ ਹਨ ਤੇ ਸ਼ਰਧਾਲੂਆਂ ਨੂੰ ਵੱਡੇ ਦੁਖ ਦਿੰਦੇ ਹਨ; ਇਸ ਲਈ ਪ੍ਰਭੂ ਨੇ ਇਹ ਹੁਕਮ ਦਿੱਤਾ ਹੈ ਕਿ ਸਾਰੀ ਜਾਤੀ ਦੇ ਇਨਾਮ ਮੁਠੀ ਭਰ ਮੁਸਲਮਾਨਾਂ ਨੂੰ ਦੇ ਦਿੱਤੇ ਜਾਣਗੇ ਅਤੇ ਬਾਕੀ ਦੀ ਸਾਰੀ ਜਾਤੀ ਓਹਨਾ ਤੋਂ ਕੋਰੀ ਰੱਖੀ ਜਾਵੇਗੀ।

[1]"ਵਲੱਮਾ ਯਾਅਤਿਕੁਮ" ਇਹ ਵਰਤਮਾਨ ਕਾਲ ਦਾ ਵਾਕ ਹੈ ਤੇ ਪੰਜਾਬੀ ਵਿਚ ਇਸ ਦਾ ਅਰਥ "ਇਸ ਦੇ ਹੁੰਦਿਆ ਹੋਇਆਂ" ਜਾਂ "ਹੋ ਕੇ" ਜਾਂ "ਬਣ ਕੇ" ਦੇ ਪਦ ਵਧਾ ਕੇ ਹੀ ਕੀਤਾ ਜਾ ਸਕਦਾ ਹੈ। ਸੋ ਅਸੀਂ ਇਸ ਥਾਂ "ਇਸ ਦੇ ਹੁੰਦਿਆ ਹੋਇਆ" ਦੇ ਪਦ ਵਧਾ ਦਿੱਤੇ ਹਨ।

[2]ਇਸ ਥਾਂ ਪ੍ਰਭੂ ਨੇ ਨਬੀਆਂ ਤੇ ਓਹਨਾਂ ਦੇ ਸ਼ਰਧਾਲੂਆ ਤੇ ਔਕੜਾਂ ਆਉਣ ਦਾ ਕਾਰਣ ਵਰਣਨ ਕੀਤਾ ਹੈ ਅਤੇ ਇਹ ਦੱਸਿਆ ਹੈ ਕਿ ਜੇ ਅਸੀਂ ਚਾਹੁੰਦੇ, ਤਾਂ ਓਹਨਾਂ ਤੇ ਕੋਈ ਵੀ ਔਕੜ ਨਾ ਆਉਂਦੀ, ਪਰ ਅਸੀਂ ਅਜੇਹਾ ਨਹੀਂ ਕੀਤਾ; ਸਗੋਂ ਵਿਰੋਧੀਆ ਦੇ ਕਸ਼ਟ ਰੱਬ ਦੇ ਰਸੂਲਾਂ ਤੇ ਓਹਨਾਂ ਦੇ ਸ਼ਰਧਾਲੂਆਂ ਨੂੰ ਲਗਾਤਾਰ ਪੁੱਜਦੇ ਰਹੇ। ਇਸ ਤੋਂ ਸਾਡਾ ਮੰਤਵ ਇਹ ਸੀ ਕਿ ਓਹਨਾ ਦੇ ਦਿਲਾ ਨੂੰ ਅਰਦਾਸਾ ਦੀ ਵਧ ਤੋਂ ਵਧ ਪ੍ਰੇਰਨਾ ਮਿਲਦੀ ਰਹੇ ਤੇ ਓਹ ਮੁੜ ਮੁੜ ਸਾਡੀ ਹਜ਼ੂਰੀ ਝੁਕਦੇ ਰਹਿਣ, ਤਾਂ ਜੁ ਇਕ ਪਾਸੇ ਓਹਨਾਂ ਦੇ ਮਨਾ ਵਿਚ ਪ੍ਰਭੂ ਦਾ→

يَسْـَٔلُوْنَكَ مَاذَا يُنْفِقُوْنَ ۗ قُلْ مَآ اَنْفَقْتُمْ مِّنْ خَيْرٍ فَلِلْوَالِدَيْنِ وَالْاَقْرَبِيْنَ وَالْيَتٰمٰى وَالْمَسٰكِيْنِ وَابْنِ السَّبِيْلِ ۗ وَمَا تَفْعَلُوْا مِنْ خَيْرٍ فَاِنَّ اللّٰهَ بِهٖ عَلِيْمٌ ۝٢١٦

ਓਹ ਤੇਰੇ ਪਾਸੋਂ ਇਹ ਪੁੱਛਦੇ ਹਨ ਕਿ ਅਸੀਂ ਦਾਨ-ਪੁੰਨ ਕੀ ਕਰੀਏ ? ਤੂੰ ਓਹਨਾਂ ਨੂੰ ਇਹ ਆਖ (ਕਿ) ਤੁਸੀਂ ਜੋ ਚੰਗਾ ਧਨ[1] ਵੀ ਅਰਪਣ ਕਰੋਗੇ, ਉਹ ਤੁਹਾਡੇ ਮਾਪਿਆਂ, ਨੇੜੇ ਦੇ ਸੰਬੰਧੀਆਂ, ਅਨਾਥਾਂ, ਨਿਰਧਨਾਂ ਤੇ ਮੁਸਾਫ਼ਰਾਂ ਦਾ (ਪਹਿਲਾ) ਹੱਕ ਹੈ। ਤੁਸੀਂ ਜਿਹੜਾ ਵੀ ਸ਼ੁਭ ਕਰਮ ਕਰਦੇ ਹੋ, ਬੇਸ਼ੱਕ ਅੱਲਾਹ ਉਸ ਦਾ ਜਾਣਨਹਾਰ ਹੈ।੨੧੬।

←ਪ੍ਰੇਮ ਵਧੇ ਤੇ ਦੂਜੇ ਪਾਸੇ ਜਦ ਪ੍ਰਭੂ ਦੀ ਸਹਾਇਤਾ ਅਚਾਨਕ ਆਵੇ, ਤਾਂ ਓਹਨਾਂ ਦੀ ਸ਼ਰਧਾ ਵਿਚ ਹੋਰ ਵਾਧਾ ਹੋਵੇ, ਅਤੇ ਇਨਕਾਰੀਆਂ ਵਿੱਚੋਂ ਜੋ ਵੀਚਾਰਵਾਨ ਹਨ, ਓਹਨਾਂ ਨੂੰ ਸੁਮਾਰਗ ਪ੍ਰਾਪਤ ਹੋ ਸਕੇ। ਸੋ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ ਜਦ ਇਹ ਮਨੋਰਥ ਸਿਧ ਹੋ ਜਾਂਦਾ ਹੈ, ਤਾਂ ਅੱਲਾਹ ਆਖ ਦਿੰਦਾ ਹੈ ਕਿ ਲਓ ਹੁਣ ਸਾਡੀ ਸਹਾਇਤਾ ਆ ਗਈ ਹੈ।

ਇਸ ਆਇਤ ਤੋਂ ਇਹ ਵੀ ਸਿਧ ਹੋ ਜਾਂਦਾ ਹੈ ਕਿ ਮੈਂ ਪਹਿਲੀ ਆਇਤ ਦੇ ਜੋ ਅਰਥ ਕੀਤੇ ਹਨ, ਉਸ ਵਿਚ ਇਹ ਵਰਣਨ ਹੈ ਕਿ ਜਦ ਕਿਸੇ ਜਾਤੀ ਦਾ ਵਧੇਰੇ ਹਿੱਸਾ ਮਤਿਭੇਦ ਕਰਦਾ ਹੈ, ਤਾਂ ਸ਼ਰਧਾਲੂ ਵੱਡੀਆਂ ਔਕੁੜਾਂ ਵਿਚ ਫਸ ਜਾਂਦੇ ਹਨ ਤੇ ਇਸ ਕਰਕੇ ਪ੍ਰਭੂ ਸਾਰੇ ਕੌਮੀ ਇਨਾਮ ਓਹਨਾਂ ਨੂੰ ਸੌਂਪ ਦਿੰਦਾ ਹੈ। ਉਹ ਅਰਥ ਕੁਰਾਨ ਸ਼ਰੀਫ਼ ਦੇ ਅਗੇਤਰ ਦੇ ਲਿਹਾਜ਼ ਨਾਲ ਠੀਕ ਹਨ; ਕਿਉਂ ਜੁ ਮਗਰਲੀ ਆਇਤ ਵਿਚ ਸ਼ਰਧਾਲੂਆਂ ਦੀਆਂ ਔਕੁੜਾਂ ਦਾ ਹੀ ਵਰਣਨ ਹੈ। ਜੇ ਪਹਿਲੀ ਆਇਤ ਦਾ ਉਹ ਭਾਵ ਨਾ ਲਿਆ ਜਾਏ, ਜੋ ਮੈਂ ਵਰਣਨ ਕੀਤਾ ਹੈ, ਤਾਂ ਇਹ ਦੂਜੀ ਆਇਤ ਉੱਕੀ ਹੀ ਬੇਜੋੜ ਹੋ ਜਾਏਗੀ ਤੇ ਪਹਿਲੀ ਆਇਤ ਨਾਲ ਇਸ ਦਾ ਕੋਈ ਸੰਬੰਧ ਨਹੀਂ ਰਹੇਗਾ। ਮੈਂ ਇਸ ਆਇਤ ਵਿਚ ਆਏ ਪਦ "ਹੱਤਾ" ਦੇ ਅਰਥ "ਤਾਂ ਜੁ" ਕੀਤੇ ਹਨ, ਜਿਸ ਵਾਸਤੇ ਅਰਬੀ ਭਾਸ਼ਾ ਵਿਚ "ਕੈ" ਪਦ ਹੈ। ਇਹ ਅਰਥ ਵਿਆਕਰਣ ਦੀਆਂ ਪੁਸਤਕਾਂ ਵਿਚ ਤੇ ਕੁਰਾਨ ਸ਼ਰੀਫ਼ ਤੋਂ ਸਿਧ ਹੁੰਦੇ ਹਨ।

"ਮਗ਼ਨੀ ਅਲ ਲਬੀਬ" ਵਿਚ ਲਿਖਿਆ ਹੈ ਕਿ "ਵਮੁਰਾ ਦਿਫ਼ਾਤੁ ਕੈ ਅੱਤਾਲੀਲਿੱਯਾਤਿ"

ਅਰਥਾਤ—"ਹੱਤਾ" ਦੇ ਅਰਥ ਉਸ "ਕੈ" ਦੇ ਵੀ ਹੋ ਜਾਂਦੇ ਹਨ, ਜੋ ਕਿਸੇ ਦਾ ਕਾਰਣ ਵਰਣਨ ਕਰਨ ਲਈ ਵਰਤਿਆ ਜਾਂਦਾ ਹੈ, ਅਰਥਾਤ ਇਸ "ਹੱਤਾ" ਤੋਂ ਪਹਿਲੇ ਜੋ ਗੱਲ ਵਰਣਨ ਹੁੰਦੀ ਹੈ, ਉਹ ਮਗਰੋਂ ਆਉਣ ਵਾਲੀ ਚੀਜ਼ ਵਾਸਤੇ ਕਾਰਣ ਦੇ ਤੌਰ ਤੇ ਹੁੰਦੀ ਹੈ। ਕੁਰਾਨ ਸ਼ਰੀਫ਼ ਵਿਚ ਦੂਜੀ ਥਾਂ ਵੀ "ਹੱਤਾ" ਏਹਨਾਂ ਅਰਥਾਂ ਵਿਚ ਆਇਆ ਹੈ; ਜਿਹਾ ਕਿ ਕਪਟੀਆਂ ਬਾਰੇ ਲਿਖਿਆ ਹੈ :—

"ਹੁਮੁੱਲਾਜ਼ੀਨਾ ਯਕੂਲੂਨਾ ਲਾ ਤੁਨਫ਼ਿਕੂ ਅਲਾ ਮਨ ਇੰਦਾ ਰਸੂਲਿੱਲਾਹਿ ਹੱਤਾ ਯੁਨਫ਼ੱਜ਼ੂ"

ਅਰਥਾਤ—ਜੋ ਲੋਕ ਰੱਬ ਦੇ ਰਸੂਲ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਆਲੇ ਦੁਆਲੇ ਇਕੱਤਰ ਹੋਏ ਹਨ, ਓਹਨਾਂ ਤੇ ਕੁਝ ਖ਼ਰਚ ਨਾ ਕਰੋ; ਤਾਂ ਜੁ ਓਹ ਨੱਸ ਜਾਣ।

ਵਿਆਕਰਣ ਵਿਚ ਇਸ ਦੀ ਉਦਾਹਰਣ ਇਹ ਹੈ :— "ਅਸਲਿਮ ਹੱਤਾ ਤਦਖ਼ੁਲੱਲ ਜੱਨਾਹ"

ਅਰਥਾਤ—ਆਗਿਆਕਾਰੀ ਬਣ, ਤਾਂ ਜੁ ਤੂੰ ਸਵਰਗ ਪ੍ਰਾਪਤ ਕਰ ਸਕੇਂ।

[1]ਸ਼ੰਕਾਵਾਦੀ ਸ਼ੰਕਾ ਕਰਦੇ ਹਨ ਕਿ ਪ੍ਰਸ਼ਨ ਕੁਝ ਹੈ ਤੇ ਉੱਤਰ ਕੁਝ ਹੋਰ ਹੀ ਦਿੱਤਾ ਗਿਆ ਹੈ। ਪੁੱਛਿਆ ਤਾਂ ਇਹ ਸੀ ਕਿ ਦਾਨ-ਪੁੰਨ ਕੀ ਕਰੀਏ ? ਅਤੇ ਉੱਤਰ ਇਹ ਦਿੱਤਾ ਗਿਆ ਹੈ ਕਿ ਜੋ ਕੁਝ ਵੀ ਦਾਨ-ਪੁੰਨ ਕਰੋ, ਉਹ ਅਮਕੀ ਅਮਕੀ ਵਿਅਕਤੀ ਨੂੰ ਦਿਓ। ਇਸ ਦਾ ਉੱਤਰ ਇਹ ਹੈ ਕਿ ਇਹ ਸ਼ੰਕਾ ਬਿਨਾਂ ਸੋਚੇ ਵੀਚਾਰੇ ਹੈ। ਪ੍ਰਸ਼ਨ ਦਾ ਉੱਤਰ ਇਸ ਆਇਤ ਵਿਚ ਹੀ ਮੌਜੂਦ ਹੈ; ਜਿਹਾ ਕਿ ਜੋ ਚੰਗਾ ਧਨ-ਪਦਾਰਥ ਤੁਸੀਂ ਅਰਪਣ ਕਰੋ। ਇਸ ਵਿਚ ਪ੍ਰਸ਼ਨ ਦਾ ਉੱਤਰ ਆ ਗਿਆ। ਇਕ ਤਾਂ ਇਹ ਕਿ ਇਸ ਦਾਨ-ਪੁੰਨ ਦੀ ਕੋਈ ਹੱਦ ਨੀਅਤ ਨਹੀਂ ਕੀਤੀ ਜਾ ਸਕਦੀ, ਜਿੰਨੀ ਕਿਸੇ ਦੀ ਸਮਰਥਾ ਹੋਵੇ, ਖ਼ਰਚ ਕਰੇ। ਦੂਜੇ ਇਹ ਕਿ ਇਸ ਗੱਲ ਦਾ ਵੀ ਖ਼ਿਆਲ ਰਹੇ ਕਿ ਤੁਸੀਂ ਜੋ ਕੁਝ ਵੀ ਦਾਨ-ਪੁੰਨ ਕਰੋ, ਉਹ ਪਵਿੱਤਰ ਹੋਵੇ। ਜੋ ਲੋਕ ਹਰਾਮ ਦੀ ਕਮਾਈ ਕਰਦੇ ਹਨ ਤੇ ਫੇਰ ਉਸ ਵਿੱਚੋਂ ਦਾਨ-ਪੁੰਨ ਕਰ ਕੇ ਇਹ ਸਮਝਦੇ ਹਨ ਕਿ ਅਸੀਂ ਆਪਣੇ ਪਾਪਾਂ ਦੀ ਨਵਿਰਤੀ ਕਰ ਦਿੱਤੀ ਹੈ, ਓਹ ਵੱਡੀ ਭੁੱਲ ਵਿਚ ਹਨ। ਪ੍ਰਭੂ ਅਜੇਹੇ ਦਾਨ-ਪੁੰਨ ਨੂੰ ਉੱਕਾ ਹੀ ਪਰਵਾਨ→

كُتِبَ عَلَيْكُمُ الْقِتَالُ وَهُوَ كُرْهٌ لَّكُمْ ۚ وَعَسَىٰ أَن

ਤੁਹਾਡੇ ਲਈ (ਧਰਮ) ਯੁੱਧ ਕਰਨਾ ਫ਼ਰਜ਼ ਕੀਤਾ ਗਿਆ ਹੈ (ਅਤੇ ਇਸ ਦਸ਼ਾ ਵਿਚ ਫ਼ਰਜ਼ ਕੀਤਾ ਗਿਆ ਹੈ, ਕਿ) ਉਹ ਤੁਹਾਨੂੰ ਪਸੰਦ ਨਹੀਂ।

---

←ਨਹੀਂ ਕਰਦਾ। ਉਹ ਤਾਂ ਚੰਗੇ ਤੇ ਪਵਿੱਤਰ ਦਾਨ-ਪੁੰਨ ਨੂੰ ਹੀ ਪਰਵਾਨ ਕਰਦਾ ਹੈ। ਤੀਜੇ ਇਹ ਕਿ ਕੇਵਲ ਹਲਾਲ ਹੀ ਨਹੀਂ; ਸਗੋਂ ਪਵਿੱਤਰ ਵੀ ਹੋਵੇ, ਅਰਥਾਤ ਜਿਸ ਨੂੰ ਉਹ ਦਾਨ-ਪੁੰਨ ਦਿੱਤਾ ਜਾਵੇ, ਉਹ ਉਸ ਨੂੰ ਭੈੜਾ ਨਾ ਸਮਝੇ। ਹੋ ਸਕਦਾ ਹੈ ਕਿ ਕੋਈ ਸੱਜਣ ਇਹ ਕਹੇ ਕਿ "ਖ਼ੈਰ" ਦਾ ਅਰਥ ਧਨ ਤਾਂ ਹੈ, ਪਰ ਚੰਗਾ ਧਨ ਕਿਵੇਂ ਸਮਝ ਲਿਆ ਗਿਆ ਹੈ ? ਇਸ ਦਾ ਉੱਤਰ ਇਹ ਹੈ ਕਿ ਖ਼ੈਰ ਦਾ ਅਰਥ ਅਸਲ ਵਿਚ ਚੰਗੀ ਚੀਜ਼ ਹੈ ਅਤੇ ਧਨ ਨੂੰ ਇਸੇ ਕਰਕੇ ਖ਼ੈਰ ਕਿਹਾ ਜਾਂਦਾ ਹੈ ਜੇ ਉਹ ਹਲਾਲ ਢੰਗ ਨਾਲ ਪ੍ਰਾਪਤ ਕੀਤਾ ਗਿਆ ਹੋਵੇ। ਇਸ ਬਾਰੇ ਮੁਫ਼ਰਦਾਤਿ ਰਾਗ਼ਬ ਵਿਚ ਇਹ ਲਿਖਿਆ ਮਿਲਦਾ ਹੈ :—

"ਵਕਾਲਾ ਬਾਅਜ਼ਲ ਉਲਾਮਾਇ ਲਾ ਯੁਕਾਲੁ ਲਿੱਲਮਾਲਿ ਖ਼ੈਰੁਨ ਹੱਤਾ ਯਕੂਨਾ ਕਸੀਰਨ ਵਮਿਨ ਮਕਾਨਿਨ ਤੱਯਿਬਿਨ"

ਅਰਥਾਤ—ਧਨ ਨੂੰ ਇਸੇ ਕਰਕੇ "ਖ਼ੈਰ" ਕਿਹਾ ਜਾਂਦਾ ਹੈ ਕਿ ਉਹ ਬਹੁਤਾ ਹੋਵੇ, ਅਤੇ ਪਵਿੱਤਰ ਤੇ ਹਲਾਲ ਸਾਧਨਾ ਨਾਲ ਪ੍ਰਾਪਤ ਕੀਤਾ ਗਿਆ ਹੋਵੇ। ਸੋ ਗੱਲ ਕੀ, "ਖ਼ੈਰ" ਕਹਿ ਕੇ ਨਿਰਸੰਦੇਹ ਕੁਰਾਨ ਸ਼ਰੀਫ਼ ਨੇ ਇਸੇ ਪਾਸੇ ਹੀ ਇਸ਼ਾਰਾ ਕੀਤਾ ਹੈ ਕਿ ਹਲਾਲ ਤੇ ਪਵਿੱਤਰ ਧਨ ਵਿੱਚੋਂ ਹੀ ਰੱਬ ਦੇ ਰਾਹ ਵਿਚ ਦਾਨ-ਪੁੰਨ ਕਰੋ। ਜੇ ਇਹ ਕਿਹਾ ਜਾਏ ਕਿ ਜੇ ਕੋਈ ਪ੍ਰਾਣੀ ਹਰਾਮ ਦੀ ਕਮਾਈ ਕਰਦਾ ਹੋਵੇ, ਪਰ ਦਾਨ-ਪੁੰਨ ਪਵਿੱਤਰ ਧਨ ਵਿੱਚੋਂ ਕਰੇ, ਤਾਂ ਕੀ ਇਹ ਇਸ ਹੁਕਮ ਦੇ ਅਨੁਕੂਲ ਹੋਵੇਗਾ ? ਤਾਂ ਇਸ ਦਾ ਉੱਤਰ ਇਹ ਹੈ ਕਿ ਥੋੜ੍ਹੀ ਜੇਹੀ ਗੰਦਗੀ ਵੀ ਬਹੁਤੀ ਪਵਿੱਤਰ ਚੀਜ਼ ਨੂੰ ਗੰਦੀ ਕਰ ਦਿੰਦੀ ਹੈ। ਸੋ ਜੇ ਕੋਈ ਪ੍ਰਾਣੀ ਵਢੀ ਖੋਰੀ ਜਾਂ ਚੋਰੀ ਕਰਦਾ ਹੈ, ਅਰਥਾਤ ਧੱਕੇ ਨਾਲ ਕਿਸੇ ਦਾ ਧਨ-ਪਦਾਰਥ ਲੈ ਲੈਂਦਾ ਹੈ, ਤਾਂ ਭਾਵੇਂ ਉਸ ਦਾ ਧਨ ਥੋੜ੍ਹਾ ਹੋਵੇ, ਉਸ ਦਾ ਸਾਰਾ ਧਨ ਹੀ ਗੰਦਾ ਹੋ ਜਾਵੇਗਾ ਅਤੇ ਇਸ ਤਰ੍ਹਾਂ ਉਹ ਇਸ ਹੁਕਮ ਨੂੰ ਪੂਰਾ ਨਹੀਂ ਕਰ ਸਕਦਾ। ਗੱਲ ਕੀ, ਇਸ ਆਇਤ ਵਿਚ ਪ੍ਰਸ਼ਨ ਦਾ ਪੂਰਨ ਉੱਤਰ ਵਿਦਮਾਨ ਹੈ; ਸਗੋਂ ਇਸ ਤੋਂ ਵਧੀਕ ਇਹ ਵੀ ਦੱਸਿਆ ਗਿਆ ਹੈ ਕਿ ਦਾਨ-ਪੁੰਨ ਦਾ ਧਨ ਕਿਨ੍ਹਾਂ ਕਿਨ੍ਹਾਂ ਨੂੰ ਦਿੱਤਾ ਜਾਵੇ ? ਇਸ ਤਰ੍ਹਾਂ ਇਸ ਪਾਸੇ ਅਗਵਾਈ ਕੀਤੀ ਗਈ ਹੈ ਕਿ ਦਾਨ-ਪੁੰਨ ਕਰਨਾ ਇੰਨਾ ਔਖਾ ਨਹੀਂ, ਜਿੰਨਾ ਕਿ ਠੀਕ ਥਾਂ ਤੇ ਖ਼ਰਚ ਕਰਨਾ ਕਠਨ ਹੈ। ਸੋ ਦਾਨ-ਪੁੰਨ ਕਰੋ ਤੇ ਜ਼ਰੂਰ ਕਰੋ। ਪਰ ਇਹ ਧਿਆਨ ਰਹੇ ਕਿ ਇਸ ਦਾਨ-ਪੁੰਨ ਦਾ ਧਨ ਠੀਕ ਤੇ ਯੋਗ ਸੱਜਣਾਂ ਨੂੰ ਦਿੱਤਾ ਜਾ ਰਿਹਾ ਹੈ ਤੇ ਅਸਲ ਹੱਕਦਾਰ ਇਸ ਤੋਂ ਵਾਂਝੇ ਨਹੀਂ ਰੱਖੇ ਜਾ ਰਹੇ।

ਕੁਰਾਨ ਸ਼ਰੀਫ਼ ਵਿਚ ਇਹ ਕਿੰਨੀ ਖ਼ੂਬੀ ਹੈ ਕਿ ਇਸ ਵਿਚ ਸੰਖੇਪ ਅੱਖਰਾਂ ਦੁਆਰਾ ਵੱਡੇ ਵੱਡੇ ਕਠਨ ਤੇ ਮਹਾਨ ਵਿਸ਼ਿਆਂ ਦਾ ਵਰਣਨ ਕਰ ਦਿੱਤਾ ਜਾਂਦਾ ਹੈ। ਇੱਥੇ ਵੀ ਵੇਖ ਲਓ ਕਿ ਕਿੰਨੇ ਸੰਖੇਪ ਅੱਖਰਾਂ ਦੁਆਰਾ ਪ੍ਰਸ਼ਨ ਦਾ ਉੱਤਰ ਦਿੱਤਾ ਗਿਆ ਹੈ ਤੇ ਇਹ ਵੀ ਦੱਸ ਦਿੱਤਾ ਗਿਆ ਹੈ ਕਿ ਹਲਾਲ ਤੇ ਪਵਿੱਤਰ ਧਨ ਵਿੱਚੋਂ ਦਾਨ-ਪੁੰਨ ਕਰੋ। (ਯਾਦ ਰਹੇ ਕਿ ਇਸ ਪਵਿੱਤਰ ਪਦ ਵਿਚ ਹਲਾਲ ਦਾ ਭਾਵ ਵੀ ਮੌਜੂਦ ਹੈ।) ਅਤੇ ਇਹ ਵੀ ਕਿ ਉਹ ਹਲਾਲ ਧਨ ਯੋਗ ਵੀ ਹੋਵੇ। ਇਹ ਨਹੀਂ ਕਿ ਟੁੱਟਾ ਹੋਇਆ ਪੁਰਾਣਾ ਛਿੱਤਰ—ਜੋ ਕਿਸੇ ਕੰਮ ਨਹੀਂ ਆ ਸਕਦਾ—ਦਾਨ ਕੀਤਾ ਜਾਵੇ। ਬੇਸ਼ੱਕ ਇਹ ਉਸ ਦਾ ਮਾਲ ਹੈ। ਬੇਸ਼ੱਕ ਉਸ ਦਾ ਦਾਨ ਕਰਨਾ ਯੋਗ ਹੈ, ਪਰ ਉਹ ਪਵਿੱਤਰ ਨਹੀਂ ਕਹਾ ਸਕਦਾ; ਕਿਉਂ ਕਿ ਜਿਸ ਨੂੰ ਦਿੱਤਾ ਗਿਆ ਹੈ, ਉਸ ਦੀ ਵਰਤੋਂ ਵਿਚ ਨਹੀਂ ਆ ਸਕਦਾ। ਜਾਂ ਇਕ ਭੁੱਖਾ ਖਾਣ ਲਈ ਰੋਟੀ ਮੰਗੇ, ਤੇ ਘਰ ਵਿਚ ਰੋਟੀ ਪੱਕੀ ਹੋਈ ਹੋਵੇ, ਪਰ ਉਸ ਨੂੰ ਰੋਟੀ ਦੀ ਥਾਂ ਆਟਾ ਦੇ ਦਿੱਤਾ ਜਾਵੇ। ਇਹ ਧਨ ਵੀ ਹੈ ਤੇ ਹਲਾਲ ਵੀ ਹੈ, ਪਰ ਭੁੱਖੇ ਦੀ ਲੋੜ ਨੂੰ ਪੂਰਾ ਨਹੀਂ ਕਰ ਸਕਦਾ। ਪਵਿੱਤਰਤਾ ਤਾਂ ਇਸ ਵਿਚ ਹੈ ਕਿ ਆਪ ਥੋੜ੍ਹੀ ਰੋਟੀ ਖਾਓ ਤੇ ਉਸ ਭੁੱਖੇ ਨੂੰ ਪੱਕੀ ਹੋਈ ਰੋਟੀ ਦੇ ਦਿਓ, ਜਿਸ ਨੂੰ ਉਹ ਉਸੇ ਵੇਲੇ ਖਾ ਕੇ ਆਪਣੀ ਭੁੱਖ ਦੂਰ ਕਰ ਸਕੇ। ਇਹ ਸਭ ਕੁਝ ਦੱਸ ਕੇ ਨਾਲ ਹੀ ਇਹ ਵੀ ਕਿਹਾ ਹੈ ਕਿ ਅਮਕੀ ਅਮਕੀ ਥਾਂ ਦਾਨ-ਪੁੰਨ ਕਰਨਾ ਯੋਗ ਹੈ। ਅੱਲਾਹ ! ਅੱਲਾਹ ! ਇਹ ਕੇਹਾ ਚਮਤਕਾਰ ਹੈ। ਕੁਰਾਨ ਸ਼ਰੀਫ਼ ਵਿਚ ਅਜੇਹੀਆਂ ਹੋਰ ਵੀ ਕਈ ਉਦਾਹਰਣਾਂ ਮਿਲਦੀਆਂ ਹਨ ਕਿ ਪ੍ਰਸ਼ਨ ਦਾ ਉੱਤਰ ਦੇ ਕੇ ਹੋਰ ਗੱਲਾਂ ਵੀ ਦੱਸ ਦਿੱਤੀਆਂ ਜਾਂਦੀਆਂ ਹਨ। ਹਜ਼ਰਤ ਮੁਹੰਮਦ ਸਾਹਿਬ ਜੀ ਦਾ ਵੀ ਏਹੋ ਸੁਭਾਉ ਸੀ। ਇਕ ਵਾਰ ਕਿਸੇ ਨੇ ਆਪ ਤੋਂ ਇਹ ਪੁੱਛਿਆ ਸੀ ਕਿ ਸਮੁੰਦਰ ਦੇ ਪਾਣੀ ਬਾਰੇ ਆਪ ਦਾ ਕੀ ਵੀਚਾਰ ਹੈ ? ਆਪ ਨੇ ਇਹ ਫ਼ਰਮਾਇਆ :—

"ਹੁਵੱਤਾਹੂਰੁ ਮਾਉਹੂ ਵਲਹਿੱਲੁ ਮੈਤਾਤੁਹੂ"

ਅਰਥਾਤ—ਉਸ ਦਾ ਪਾਣੀ ਪਵਿੱਤਰ ਹੈ ਤੇ ਉਸ ਦਾ ਮੁਰਦਾ ਹਲਾਲ ਹੈ।→

تَكْرَهُوْا شَيْـًٔا وَّهُوَ خَيْرٌ لَّكُمْ ۚ وَعَسٰٓى اَنْ تُحِبُّوْا
شَيْـًٔا وَّهُوَ شَرٌّ لَّكُمْ ۗ وَاللّٰهُ يَعْلَمُ وَاَنْتُمْ لَا تَعْلَمُوْنَ ﴿٢١٦﴾ ع

ਇਹ ਸੰਭਵ ਹੈ ਕਿ ਤੁਸੀਂ ਕਿਸੇ ਚੀਜ਼ ਨੂੰ ਪਸੰਦ ਨਾ ਕਰੋ, ਪਰ (ਵਾਸਤਵ ਵਿਚ) ਉਹ ਤੁਹਾਡੇ ਲਈ ਚੰਗੀ ਹੋਵੇ ਅਤੇ (ਇਹ ਵੀ) ਸੰਭਵ ਹੈ ਕਿ ਤੁਸੀਂ ਕੋਈ ਚੀਜ਼ ਪਸੰਦ ਕਰੋ, ਪਰ ਉਹ ਤੁਹਾਡੇ ਲਈ ਦੂਜੀ ਚੀਜ਼ ਦੇ ਟਾਕਰੇ ਤੋਂ[1] (ਬਹੁਤ) ਭੈੜੀ ਹੋਵੇ। ਅੱਲਾਹ ਜਾਣਨਹਾਰ ਹੈ ਤੇ ਤੁਹਾਨੂੰ ਕੋਈ ਥਹੁ-ਪਤਾ ਨਹੀਂ।੨੧੭। (ਰਕੂਅ ੨੬)

يَسْـَٔلُوْنَكَ عَنِ الشَّهْرِ الْحَرَامِ قِتَالٍ فِيْهِ ۗ قُلْ قِتَالٌ
فِيْهِ كَبِيْرٌ ۗ وَصَدٌّ عَنْ سَبِيْلِ اللّٰهِ وَكُفْرٌۢ بِهٖ وَ
الْمَسْجِدِ الْحَرَامِ ۗ وَاِخْرَاجُ اَهْلِهٖ مِنْهُ اَكْبَرُ عِنْدَ
اللّٰهِ ۚ وَالْفِتْنَةُ اَكْبَرُ مِنَ الْقَتْلِ ۗ وَلَا يَزَالُوْنَ

ਏਹ (ਲੋਕ) ਤੇਰੇ ਪਾਸੋਂ ਸਤਿਕਾਰ ਵਾਲੇ ਮਹੀਨੇ ਬਾਰੇ ਅਤੇ ਉਸ ਵਿਚ ਯੁੱਧ ਕਰਨ ਬਾਰੇ ਪੁੱਛਦੇ ਹਨ। ਤੂੰ ਏਹਨਾਂ ਨੂੰ ਇਹ ਆਖ (ਕਿ) ਉਸ ਵਿਚ ਯੁੱਧ ਛੇੜਨਾ ਵੱਡੀ (ਭੈੜੀ) ਗੱਲ ਹੈ ਅਤੇ ਅੱਲਾਹ ਦੇ ਰਾਹ ਤੋਂ ਰੋਕਣਾ, ਉਸ (ਅੱਲਾਹ) ਤੋਂ ਤੇ ਸਤਿਕਾਰ ਯੋਗ ਮਸੀਤ ਤੋਂ ਇਨਕਾਰ[2] ਕਰਨਾ ਹੈ। ਪਰ ਉਸ ਦੇ ਵਸਨੀਕਾਂ ਨੂੰ ਉੱਥੋਂ ਕੱਢ ਦੇਣਾ ਅੱਲਾਹ ਦੇ ਨਜ਼ਦੀਕ (ਹੋਰ ਵੀ) ਭੈੜੀ ਗੱਲ ਹੈ ਅਤੇ ਕਲੇਸ਼ (ਫ਼ਿਤਨਾ ਫ਼ਸਾਦ) ਤਾਂ ਕਤਲ ਤੋਂ ਵੀ ਵੱਡਾ (ਅਪਰਾਧ) ਹੈ।

---

←ਅਰਥਾਤ—ਸਮੁੰਦਰੀ ਜਾਨਵਰਾਂ ਲਈ ਹਲਾਲ ਕਰਨ ਦੀ ਕੋਈ ਸ਼ਰਤ ਨਹੀਂ; ਜਿਵੇਂ ਕਿ ਮੱਛੀ ਹੈ।

ਹੁਣ ਵੀਚਾਰੋ ਕਿ ਪ੍ਰਸ਼ਨ ਦਾ ਉੱਤਰ ਵੀ ਦਿੱਤਾ ਗਿਆ ਹੈ ਤੇ ਵਾਧੂ ਮਸਲਾ ਵੀ ਦੱਸ ਦਿੱਤਾ ਗਿਆ ਹੈ।

ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਕੀ ਦਾਨ-ਪੁੰਨ ਕਰਨ ਦੇ ਅੱਖਰਾਂ ਵਿਚ ਦਾਨ-ਪੁੰਨ ਦੀਆਂ ਕਿਸਮਾਂ ਪੁੱਛਣ ਦਾ ਭਾਵ ਵੀ ਲਿਆ ਜਾ ਸਕਦਾ ਹੈ, ਅਰਥਾਤ ਅਸੀਂ ਇਹ ਦਾਨ-ਪੁੰਨ ਕਿਵੇਂ ਕਰੀਏ ? ਤੇ ਕਿਨ੍ਹਾਂ ਕਿਨ੍ਹਾਂ ਲੋਕਾਂ ਨੂੰ ਇਸ ਦੇ ਅਧਿਕਾਰੀ ਸਮਝੀਏ ? ਅਤੇ ਸ਼ਾਇਦ ਇਸ ਥਾਂ ਏਹੋ ਭਾਵ ਹੈ; ਕਿਉਂ ਜੁ "ਕਮੀਅਤ" ਬਾਰੇ ਪ੍ਰਸ਼ਨ ਅੱਗੇ ਆਉਂਦਾ ਹੈ। "ਮਾਜ਼ਾ" ਦੁਆਰਾ ਪ੍ਰਸ਼ਨ ਕਦੇ ਤਾਂ ਉਸ ਚੀਜ਼ ਬਾਰੇ ਕੀਤਾ ਜਾਂਦਾ ਹੈ ਤੇ ਕਦੇ ਉਸ ਦੇ ਗੁਣਾਂ ਜਾਂ ਸਿਫ਼ਤਾਂ ਬਾਰੇ। ਵਿਆਕਰਣ ਦੇ ਗਿਆਤਾ ਲਿਖਦੇ ਹਨ ਕਿ ਗੁਣਾਂ ਬਾਰੇ ਪ੍ਰਸ਼ਨ ਸਦਾ ਸੂਝਵਾਨਾਂ ਬਾਰੇ ਕੀਤਾ ਜਾਂਦਾ ਹੈ, ਪਰ ਇਹ ਹੱਦ ਬੰਦੀ ਅਕਾਰਣ ਹੀ ਭਾਸਦੀ ਹੈ।

ਮੇਰੇ ਵੀਚਾਰ ਅਨੁਸਾਰ ਇਸ ਥਾਂ ਪੁੱਛਣ ਵਾਲਾ ਇਹ ਨਹੀਂ ਪੁੱਛ ਰਿਹਾ ਕਿ ਦਾਨ-ਪੁੰਨ ਕਾਹਦਾ ਕੀਤਾ ਜਾਵੇ; ਸਗੋਂ ਦਾਨ-ਪੁੰਨ ਦੇ ਗੁਣਾਂ ਬਾਰੇ ਪੁੱਛ ਰਿਹਾ ਹੈ ਕਿ ਉਸ ਦੇ ਕੀ ਗੁਣ ਹੋਣ ? ਸੋ ਪ੍ਰਭੂ ਨੇ ਉੱਤਰ ਦਿੱਤਾ ਹੈ ਕਿ ਉਹ ਹਲਾਲ ਤੇ ਪਵਿੱਤਰ ਧਨ ਹੋਣਾ ਚਾਹੀਦਾ ਹੈ ਅਤੇ ਇਸ ਦੇ ਨਾਲ ਹੀ ਇਹ ਵੀ ਦੱਸ ਦਿੱਤਾ ਹੈ ਕਿ ਉਸ ਦੀ ਕੋਈ ਹੱਦ ਬੰਦੀ ਨਹੀਂ ਕੀਤੀ ਜਾ ਸਕਦੀ; ਸਗੋਂ ਹਰੇਕ ਪ੍ਰਾਣੀ ਆਪਣੇ ਵਿਤ ਤੇ ਸਮਰਥਾ ਅਨੁਸਾਰ ਦਾਨ-ਪੁੰਨ ਕਰ ਸਕਦਾ ਹੈ।

[1]"ਸ਼ੱਰੁਨ" ਦਾ ਪਦ ਟਾਕਰੇ ਵਿਚ ਬੁਰਾ ਹੋਣ ਦਾ ਭਾਵ ਪ੍ਰਗਟ ਕਰਦਾ ਹੈ। ਪਰ ਦੂਜੀਆਂ ਬੋਲੀਆਂ ਵਿਚ ਇਸ ਭਾਵ ਨੂੰ ਪਰਗਟ ਕਰਨ ਵਾਲਾ ਕੋਈ ਪਦ ਨਹੀਂ; ਇਸ ਲਈ ਅਰਥਾਂ ਵਿਚ "ਦੂਜੀ ਚੀਜ਼" ਦੇ ਅੱਖਰ ਵਧਾ ਦਿੱਤੇ ਗਏ ਹਨ, ਤਾਂ ਜੁ ਟਾਕਰੇ ਦਾ ਭਾਵ ਪਰਗਟ ਹੋ ਜਾਵੇ।

[2]ਅਰਥਾਤ ਏਹਨਾਂ ਦੋਹਾਂ ਦੀ ਪਵਿੱਤਰਤਾ ਨੂੰ ਗੁਆਉਣ ਦਾ ਜਤਨ ਕਰਨਾ।

يُقَاتِلُونَكُمْ حَتَّىٰ يَرُدُّوكُمْ عَن دِينِكُمْ إِنِ اسْتَطَاعُوا ۚ وَمَن يَرْتَدِدْ مِنكُمْ عَن دِينِهِ فَيَمُتْ وَهُوَ كَافِرٌ فَأُولَٰئِكَ حَبِطَتْ أَعْمَالُهُمْ فِي الدُّنْيَا وَالْآخِرَةِ ۖ وَأُولَٰئِكَ أَصْحَابُ النَّارِ ۖ هُمْ فِيهَا خَالِدُونَ ﴿٢١٧﴾

ਏਹ ਲੋਕ—ਜੇ ਏਹਨਾਂ ਦਾ ਵਸ ਚੱਲੇ—ਤਾਂ ਤੁਹਾਡੇ ਨਾਲ (ਅੱਠੇ ਪਹਿਰ) ਲੜਦੇ ਹੀ ਰਹਿਣ; ਤਾਂ ਜੁ ਤੁਹਾਨੂੰ ਤੁਹਾਡੇ ਧਰਮ ਤੋਂ ਬੇਮੁਖ ਕਰ ਦੇਣ ਅਤੇ ਤੁਹਾਡੇ ਵਿੱਚੋਂ ਜੋ (ਵੀ) ਆਪਣੇ ਧਰਮ ਤੋਂ ਬੇਮੁਖ ਹੋ ਜਾਏ ਤੇ ਫੇਰ ਉਹ ਉਸੇ (ਬੇਮੁਖਤਾ ਦੀ) ਦਸ਼ਾ ਵਿਚ ਹੀ ਮਰ (ਵੀ) ਜਾਏ, ਤਾਂ (ਉਹ ਇਹ ਚੇਤੇ ਰੱਖੇ ਕਿ) ਅਜੇਹੇ ਲੋਕਾਂ ਦੀ ਕਮਾਈ ਇਸ ਲੋਕ ਵਿਚ (ਵੀ) ਤੇ ਪਰਲੋਕ ਵਿਚ (ਵੀ) ਅਜਾਈਂ ਹੀ ਜਾਵੇਗੀ, ਅਰਥਾਤ ਅਜੇਹੇ ਲੋਕ ਨਰਕ (ਦੀ ਅੱਗ ਵਿਚ ਪੈਣ) ਵਾਲੇ ਹੋਣਗੇ ਤੇ ਉਸ ਵਿਚ (ਲੰਮੇ ਸਮੇਂ ਤਕ) ਰਹਿਣਗੇ ।੨੧੮।

إِنَّ الَّذِينَ آمَنُوا وَالَّذِينَ هَاجَرُوا وَجَاهَدُوا فِي سَبِيلِ اللَّهِ أُولَٰئِكَ يَرْجُونَ رَحْمَتَ اللَّهِ ۚ وَاللَّهُ غَفُورٌ رَّحِيمٌ ﴿٢١٨﴾

ਜੋ ਲੋਕ ਸ਼ਰਧਾਲੂ ਹਨ, ਤੇ ਜਿਨ੍ਹਾਂ ਨੇ ਹਿਜਰਤ ਕੀਤੀ ਹੈ ਅਤੇ ਅੱਲਾਹ ਦੇ ਰਾਹ ਵਿਚ ਯੁੱਧ (ਵੀ) ਕੀਤਾ ਹੈ, ਬੇਸ਼ੱਕ ਅਜੇਹੇ ਲੋਕ (ਹੀ) ਅੱਲਾਹ ਦੀ ਮਿਹਰ ਦੇ ਆਸਵਾਨ ਹਨ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੨੧੯।

يَسْأَلُونَكَ عَنِ الْخَمْرِ وَالْمَيْسِرِ ۖ قُلْ فِيهِمَا إِثْمٌ كَبِيرٌ وَمَنَافِعُ لِلنَّاسِ وَإِثْمُهُمَا أَكْبَرُ مِن نَّفْعِهِمَا ۗ وَ

ਓਹ ਤੇਰੇ ਪਾਸੋਂ ਸ਼ਰਾਬ ਤੇ ਜੂਏ ਬਾਰੇ ਪੁੱਛਦੇ ਹਨ । ਤੂੰ ਓਹਨਾਂ ਨੂੰ ਇਹ ਆਖ ਕਿ ਏਹਨਾਂ (ਕੰਮਾਂ) ਵਿਚ ਵੱਡਾ ਪਾਪ (ਤੇ ਹਾਣ) ਹੈ[1], ਤੇ ਲੋਕਾਂ ਲਈ (ਕੁਝ) ਲਾਭ ਵੀ (ਹਨ), ਪਰ ਓਹਨਾਂ ਦਾ ਪਾਪ (ਤੇ ਹਾਣ) ਓਹਨਾਂ ਦੇ ਲਾਭ ਤੋਂ ਕਿਤੇ ਵਧੀਕ ਹੈ,

---

[1]''ਇਸਮੁਨ'' ਦਾ ਅਰਥ ਪਾਪ ਹੈ ਤੇ ਕਦੇ ਕਦੇ ਇਹ ਪਦ ਪਾਪ ਦੇ ਦੰਡ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਲਿਖਿਆ ਹੈ :—

"ਵਮਨ ਯਫ਼ਅਲ ਜ਼ਾਲਿਕਾ ਯਲਕਾ ਅਸਾਮਨ"(ਫ਼ੁਰਕਾਨ ਰਕੂਅ ੬)

ਅਰਥਾਤ—ਆਪਣੇ ਪਾਪਾਂ ਦਾ ਦੰਡ ਭੋਗੇਗਾ । ਏਹਨਾ ਅਰਥਾਂ ਨੂੰ ਮੁਖ ਰੱਖ ਕੇ ਅਸੀਂ ਇਸ ਥਾਂ ਇਸ ਦੇ ਅਰਥ ਪਾਪ ਤੇ ਹਾਣ ਦੇ ਕੀਤੇ ਹਨ ਤੇ ''ਹਾਣ'' ਪਦ ਨੂੰ ਬਰੈਕਟਾਂ ਵਿਚ ਲਿਖ ਦਿੱਤਾ ਹੈ ।

ਇਸੇ ਤਰ੍ਹਾਂ ''ਇਸਮੁਨ'' ਦਾ ਅਰਥ ਭਲਾਈਆਂ ਤੋਂ ਰੋਕਣਾ ਵੀ ਹੈ । ਸੋ ਇਸ ਤਰ੍ਹਾਂ ਇਸ ਦੇ ਇਹ ਅਰਥ ਵੀ ਹੋ ਸਕਦੇ ਹਨ ਕਿ ਏਹਨਾਂ ਕੁਕਰਮਾਂ ਦੇ ਸਿੱਟੇ ਵਿਚ ਭਲਾਈਆਂ ਤੋਂ ਮਹਿਰੂਮੀ ਏਹਨਾਂ ਦੇ ਲਾਭ ਤੋਂ ਵਧੇਰੇ ਹੈ । ਏਹ ਅਰਥ ਉਲਥੇ ਦੇ ਲਿਹਾਜ਼ ਨਾਲ ਔਖੇ ਹਨ, ਪਰ ਵਿਆਖਿਆ ਨੂੰ ਮੁਖ ਰੱਖਿਆਂ ਵੱਡੇ ਸੋਹਣੇ ਤੇ ਢੁਕਵੇਂ ਹਨ; ਕਿਉਂਕਿ ਅਸਲੀਅਤ ਏਹੋ ਹੈ ਕਿ ਸ਼ਰਾਬ ਤੇ ਜੂਏ ਤੋਂ ਇਸ ਲਈ ਰੋਕਿਆ ਗਿਆ ਹੈ ਕਿ ਇਹ ਭਲੇ ਕੰਮਾਂ ਤੋਂ ਰੋਕਦੇ ਹਨ । ਸ਼ਰਾਬ ਪੀਣ ਵਾਲਾ ਮਨੁੱਖ ਨਿਮਾਜ਼ ਤੇ ਬੰਦਗੀ ਆਦਿ ਆਤਮਕ ਕੰਮਾਂ ਤੋਂ ਅਤੇ ਸੋਚ-ਵੀਚਾਰ ਤੋਂ ਕੋਰਾ ਰਹਿੰਦਾ ਹੈ ਤੇ ਭੈੜੀਆਂ ਗੱਲਾਂ ਵਲ ਵਧੇਰੇ ਧਿਆਨ ਦਿੰਦਾ ਹੈ । ਉਸ ਵਿਚ ਬਹਾਦੁਰੀ ਦੀ ਥਾਂ ਅਭਿਮਾਨ ਤੇ ਘੁਮੰਡ→

يَسْـَٔلُوْنَكَ مَا ذَا يُنْفِقُوْنَ هٗ قُلِ الْعَفْوَ كَذٰلِكَ يُبَيِّنُ اللّٰهُ لَكُمُ الْاٰيٰتِ لَعَلَّكُمْ تَتَفَكَّرُوْنَ ۝

ਅਤੇ ਓਹ ਲੋਕ ਤੇਰੇ ਪਾਸੋਂ (ਇਹ ਵੀ) ਪੁੱਛਦੇ ਹਨ ਕਿ ਅਸੀਂ ਕੀ ਦਾਨ-ਪੁੰਨ ਕਰੀਏ। ਤੂੰ ਓਹਨਾਂ ਨੂੰ ਇਹ ਆਖ ਕਿ (ਉੱਨਾ ਕਰੋ) ਜਿੰਨਾ ਤੁਹਾਨੂੰ ਕਿਸੇ ਔਕੁੜ[1] ਵਿਚ ਨਾ ਫਸਾਵੇ। ਇਸੇ ਤਰ੍ਹਾਂ ਹੀ ਅੱਲਾਹ ਆਪਣੇ ਹੁਕਮ ਤੁਹਾਡੇ ਲਈ ਵਰਣਨ ਕਰਦਾ ਹੈ; ਤਾਂ ਜੁ ਤੁਸੀਂ ਸੋਚ-ਵਿਚਾਰ ਤੋਂ ਕੰਮ ਲੈ ਸਕੋ।੨੨੦।

←ਪੈਦਾ ਹੋ ਜਾਂਦਾ ਹੈ, ਅਰਥਾਤ ਉਹ ਬਹਾਦੁਰੀ ਨਹੀਂ ਰਹਿੰਦੀ, ਜੋ ਸੋਚ-ਸਮਝ ਨਾਲ ਸੰਬੰਧਤ ਹੁੰਦੀ ਹੈ; ਸਗੋਂ ਸਿੱਟੇ ਤੋਂ ਬੇਪਰਵਾਹ ਹੋ ਕੇ ਜਾਨ ਨੂੰ ਅਜਾਈਂ ਗੁਆ ਦੇਣ ਦੀ ਭਾਵਨਾ ਉਤਪੰਨ ਹੋ ਜਾਂਦੀ ਹੈ। ਏਹੋ ਹਾਲ ਜੂਏ ਦਾ ਹੈ। ਇਸ ਵਿਚ ਫਸਿਆ ਮਨੁੱਖ ਕਈ ਵਾਰ ਆਪਣੀ ਹੱਕ-ਹਲਾਲ ਦੀ ਪਵਿੱਤਰ ਕਮਾਈ ਵੀ ਅਜਾਈਂ ਗੁਆ ਦਿੰਦਾ ਹੈ ਤੇ ਭਲਾਈਆਂ ਤੋਂ ਦੂਰ ਹੋ ਜਾਂਦਾ ਹੈ। ਜੇ ਉਹ ਕਿਸੇ ਵੇਲੇ ਜਿੱਤਦਾ ਵੀ ਹੈ ਤਾਂ ਹਜ਼ਾਰਾਂ ਘਰਾਂ ਦੀ ਬਰਬਾਦੀ ਦਾ ਕਾਰਣ ਬਣ ਕੇ ਰੁਪਈਆ ਕਮਾਉਂਦਾ ਹੈ। ਫੇਰ ਜੂਏਬਾਜ਼ ਨੂੰ ਰੁਪਈਆ ਲੁਟਾਉਣ ਦੀ ਆਦਤ ਵੀ ਪੈ ਜਾਂਦੀ ਹੈ। ਸ਼ਾਇਦ ਹੀ ਕੋਈ ਜੁਆਰੀਆ ਅਜਿਹਾ ਹੋਵੇਗਾ, ਜੋ ਆਪਣੇ ਰੁਪਈਏ ਨੂੰ ਸੰਭਾਲ ਕੇ ਰੱਖਦਾ ਹੋਵੇ, ਆਮ ਤੌਰ ਤੇ ਜੁਆਰੀਏ ਵੱਡੀ ਬੇਪਰਵਾਹੀ ਨਾਲ ਆਪਣਾ ਧਨ ਲੁਟਾ ਦਿੰਦੇ ਹਨ। ਇਕ ਪਾਸੇ ਤਾਂ ਦੂਜੇ ਲੋਕਾਂ ਨੂੰ ਤਬਾਹ ਕਰਦੇ ਅਤੇ ਦੂਜੇ ਪਾਸੇ, ਆਪਣੇ ਧਨ ਤੋਂ ਕੋਈ ਲਾਭ ਪ੍ਰਾਪਤ ਨਹੀਂ ਕਰਦੇ; ਕਿਉਂ ਜੁ ਓਹਨਾਂ ਨੂੰ ਰੁਪਈਆ ਕਮਾਉਣ ਵਿਚ ਕੋਈ ਘਾਲ ਨਹੀਂ ਘਾਲਣੀ ਪੈਂਦੀ। ਇਸ ਤੋਂ ਛੁੱਟ ਜੂਆ ਓਹਨਾਂ ਦੀ ਮਤ ਭੀ ਮਾਰ ਦਿੰਦਾ ਹੈ। ਜੁਆਰੀਏ ਅਜੇਹੀਆਂ ਚੀਜ਼ਾਂ ਨੂੰ ਨਸ਼ਟ ਕਰਨ ਲਈ ਤਿਆਰ ਹੋ ਜਾਂਦੇ ਹਨ, ਜਿਨ੍ਹਾਂ ਨੂੰ ਕੋਈ ਦੂਜਾ ਸਿਆਣਾ ਨਸ਼ਟ ਕਰਨ ਲਈ ਤਿਆਰ ਨਹੀਂ ਹੋ ਸਕਦਾ।

[1]"ਅਫ਼ਵ" ਪਦ ਦੇ ਤਿੰਨ ਅਰਥ ਹਨ। (੧) ਸਭ ਤੋਂ ਚੰਗੀ ਤੇ ਪਵਿੱਤਰ ਚੀਜ਼; (੨) ਜੋ ਆਪਣੇ ਲੁੜੀਂਦੇ ਤੇ ਜ਼ਰੂਰੀ ਖ਼ਰਚਾਂ ਤੋਂ ਬਚ ਜਾਏ; ਤੇ ਭੇਟਾ ਕਰਨ ਵਾਲੇ ਨੂੰ ਉਸ ਦੇ ਭੇਟ ਕਰਨ ਵਿਚ ਕੋਈ ਕਸ਼ਟ ਨਾ ਪੁੱਜੇ। (੩) ਕਿਸੇ ਨੂੰ ਬਿਨਾਂ ਮੰਗਿਆਂ ਹੀ ਦੇਣਾ।

ਇਸ ਤੋਂ ਪਹਿਲਾਂ ਵੀ ਅਜਿਹਾ ਪ੍ਰਸ਼ਨ ਕੀਤਾ ਗਿਆ ਸੀ, ਜਿਸ ਦਾ ਇਹ ਉੱਤਰ ਦਿੱਤਾ ਗਿਆ ਸੀ ਕਿ ਤੁਸੀਂ ਜੋ ਵੀ ਹਲਾਲ ਤੇ ਯੋਗ ਧਨ ਖ਼ਰਚ ਕਰੋਗੇ, ਉਹੋ ਠੀਕ ਹੋਵੇਗਾ। ਉੱਥੇ ਦਾਨ-ਪੁੰਨ ਦੀਆਂ ਕਿਸਮਾਂ ਬਾਰੇ ਪ੍ਰਸ਼ਨ ਕੀਤਾ ਗਿਆ ਸੀ ਤੇ ਇੱਥੇ ਉਸ ਦੀ ਹੱਦ ਪੁੱਛੀ ਗਈ ਹੈ ਕਿ ਕਿੰਨਾ ਦਾਨ-ਪੁੰਨ ਕੀਤਾ ਜਾਏ ਸੋ ਇਸ ਦੇ ਉੱਤਰ ਵਿਚ "ਅਫ਼ਵ" ਪਦ ਦੀ ਵਰਤੋਂ ਕੀਤੀ ਗਈ ਹੈ, ਜੋ ਦੋ ਭਾਵ ਰੱਖਦਾ ਹੈ ਤੇ ਇੱਥੇ ਵੀ ਉਹ ਦੋਵੇਂ ਭਾਵ ਹਨ, ਅਰਥਾਤ ਜਿਨ੍ਹਾਂ ਲੋਕਾਂ ਦੀ ਸ਼ਰਧਾ ਵਿਚ ਅਜੇ ਕੁਝ ਘਾਟ ਹੈ, ਓਹਨਾਂ ਲਈ ਇਹ ਹੁਕਮ ਹੈ ਕਿ ਇੰਨਾ ਦਾਨ-ਪੁੰਨ ਕਰੋ ਕਿ ਜਿਸ ਨਾਲ ਤੁਹਾਡੀ ਸ਼ਰਧਾ ਨਾ ਡੋਲ ਸਕੇ ਅਤੇ ਤੁਸੀਂ ਕਿਸੇ ਔਕੁੜ ਵਿਚ ਨਾ ਫਸ ਸਕੋ। ਇਸ ਥਾਂ ਔਕੁੜ ਵਿਚ ਫਸਣ ਦਾ ਇਹ ਭਾਵ ਹੀ ਹੋ ਸਕਦਾ ਹੈ ਕਿ ਇੰਨਾਂ ਧਨ ਦਾਨ-ਪੁੰਨ ਵਿਚ ਖ਼ਰਚ ਨਾ ਕੀਤਾ ਜਾਏ, ਕਿ ਮਗਰੋਂ ਆਪਣੀਆਂ ਲੋੜਾਂ ਪੂਰੀਆਂ ਕਰਨ ਲਈ ਦੂਜਿਆਂ ਅੱਗੇ ਹੱਥ ਅੱਡਣੇ ਪੈ ਜਾਣ ਤੇ ਜਾਂ ਤੁਹਾਡੀ ਸ਼ਰਧਾ ਨੂੰ ਕੋਈ ਸੱਟ ਵੱਜ ਜਾਏ। ਕਈ ਲੋਕਾਂ ਦੀ ਸ਼ਰਧਾ ਵਿਚ ਕੁਝ ਘਾਟ ਹੁੰਦੀ ਹੈ। ਓਹ ਜੋਸ਼ ਵਿਚ ਆ ਕੇ ਬਹੁਤ ਸਾਰਾ ਦਾਨ-ਪੁੰਨ ਕਰ ਦਿੰਦੇ ਹਨ, ਪਰ ਚੂੰਕਿ ਓਹਨਾਂ ਨੂੰ ਰੱਬ ਤੇ ਭਰੋਸਾ ਕਰਨ ਦੀ ਉੱਚੀ ਪਦਵੀ ਪ੍ਰਾਪਤ ਨਹੀਂ ਹੁੰਦੀ; ਇਸ ਲਈ ਜਦ ਓਹਨਾਂ ਨੂੰ ਔਕੁੜ ਪੇਸ਼ ਆਉਂਦੀ ਹੈ, ਤਾਂ ਆਪਣੇ ਸੱਜਣਾਂ ਮਿੱਤਰਾਂ ਤੋਂ ਮੰਗਣਾ ਸ਼ੁਰੂ ਕਰ ਦਿੰਦੇ ਹਨ। ਜੇ ਓਹਨਾਂ ਦੀ ਲੋੜ ਪੂਰੀ ਨਾ ਹੋਵੇ, ਤਾਂ ਸ਼ਿਕਾਇਤਾਂ ਕਰਨੀਆਂ ਅਰੰਭ ਕਰ ਦਿੰਦੇ ਹਨ ਕਿ ਸਾਡੀ ਲੋੜ ਸਮੇਂ ਸਹਾਇਤਾ ਨਹੀਂ ਕੀਤੀ ਗਈ।

ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਜਿਸ ਨੇ ਕਲ੍ਹ ਨੂੰ ਇਸ ਤਰ੍ਹਾਂ ਦੂਜਿਆਂ ਅੱਗੇ ਹੱਥ ਅੱਡਣੇ ਹਨ, ਉਸ ਨੂੰ ਇਹ ਚਾਹੀਦਾ ਹੈ ਕਿ ਉਹ ਅੱਜ ਇੰਨਾ ਦਾਨ-ਪੁੰਨ ਕਰੇ, ਜੋ ਕਲ੍ਹ ਨੂੰ ਉਸ ਲਈ ਕਿਸੇ ਔਕੁੜ ਦਾ ਕਾਰਣ ਨਾ ਬਣੇ।

ਦੂਜਾ ਧੜਾ ਰੱਬ ਤੇ ਭਰੋਸਾ ਕਰਨ ਵਾਲੇ ਲੋਕਾਂ ਦਾ ਹੈ। ਓਹਨਾਂ ਬਾਰੇ ਇਹ ਹੁਕਮ ਹੈ ਕਿ ਆਪਣੇ ਧਨ ਦਾ ਚੰਗੇ ਤੋਂ ਚੰਗਾ ਹਿੱਸਾ ਰੱਬ ਦੇ ਰਾਹ ਵਿਚ ਖ਼ਰਚ ਕਰੋ। ਓਹਨਾਂ ਦੀ ਸ਼ਰਧਾ ਚੂੰਕਿ ਦ੍ਰਿੜ੍ਹ ਹੁੰਦੀ ਹੈ, ਓਹਨਾਂ ਨੂੰ ਦੂਜੇ ਸ਼ਰਧਾਲੂਆਂ ਤੋਂ ਅੱਡਰਾ ਹੁਕਮ ਹੈ। ਇਹ ਕੁਰਾਨ ਸ਼ਰੀਫ਼ ਦਾ ਵੱਡਾ ਚਮਤਕਾਰ ਹੈ ਕਿ ਦੋਹਾਂ ਤਰ੍ਹਾਂ ਦੇ ਲੋਕਾਂ ਦਾ ਹੁਕਮ ਇੱਕੋ ਹੀ ਪਦ ਵਿਚ ਵਰਣਨ ਕਰ ਦਿੱਤਾ ਗਿਆ ਹੈ। ਹਦੀਸਾਂ ਤੋਂ ਅਜੇਹੇ ਲੋਕਾਂ ਦੀ ਹੋਂਦ ਸਿਧ ਹੈ। ਇਕ ਵਾਰ ਯੁੱਧ ਵਾਸਤੇ ਰੁਪਈਏ ਦੀ ਲੋੜ ਸੀ। ਹਜ਼ਰਤ ਮੁਹੰਮਦ ਸਾਹਿਬ ਜੀ ਨੇ ਚੰਦੇ ਦਾ ਐਲਾਨ ਕੀਤਾ। ਹਜ਼ਰਤ ਅਬੂ ਬਕਰ ਜੀ ਨੇ ਆਪਣਾ ਸਾਰਾ ਧਨ-ਪਦਾਰਥ ਆਪ ਦੀ ਭੇਟ ਕਰ ਦਿੱਤਾ। ਆਪ ਵੱਡੇ ਖ਼ੁਸ਼ ਹੋਏ ਤੇ ਦੂਜਿਆਂ ਅੱਗੇ ਵੀ→

فِي الدُّنْيَا وَالْآخِرَةِ ۗ وَيَسْأَلُونَكَ عَنِ الْيَتَامَىٰ ۖ قُلْ إِصْلَاحٌ لَّهُمْ خَيْرٌ ۖ وَإِن تُخَالِطُوهُمْ فَإِخْوَانُكُمْ ۚ وَاللَّهُ يَعْلَمُ الْمُفْسِدَ مِنَ الْمُصْلِحِ ۚ وَلَوْ شَاءَ اللَّهُ لَأَعْنَتَكُمْ ۚ إِنَّ اللَّهَ عَزِيزٌ حَكِيمٌ ﴿٢٢١﴾

ਇਸ ਮਾਤਲੋਕ ਬਾਰੇ (ਵੀ) ਤੇ ਪਰਲੋਕ ਬਾਰੇ (ਵੀ) ਅਤੇ ਏਹ ਲੋਕ ਤੇਰੇ ਪਾਸੋਂ ਅਨਾਥਾਂ ਬਾਰੇ (ਵੀ) ਪੁੱਛਦੇ ਹਨ। (ਤੂੰ ਏਹਨਾਂ ਨੂੰ ਇਹ) ਆਖ ਕਿ ਓਹਨਾਂ ਦਾ ਸੁਧਾਰ ਕਰਨਾ ਬਹੁਤ ਹੀ ਚੰਗੀ ਗੱਲ ਹੈ ਅਤੇ ਜੇ ਤੁਸੀਂ ਓਹਨਾਂ ਨਾਲ ਮਿਲ ਜੁਲ ਕੇ ਰਹੋਗੇ, ਤਾਂ (ਇਸ ਵਿਚ ਕੋਈ ਭੈੜ ਨਹੀਂ ਹੋਵੇਗਾ; ਕਿਉਂਕਿ) ਓਹ ਵੀ (ਓੜਕ) ਤੁਹਾਡੇ (ਆਪਣੇ) ਭਾਈ (ਹੀ) ਹਨ। ਅੱਲਾਹ ਫ਼ਸਾਦੀਆਂ ਨੂੰ, ਸੁਧਾਰਕਾਂ[1] (ਦੇ ਟਾਕਰੇ ਤੇ) ਚੰਗੀ ਤਰ੍ਹਾਂ ਜਾਣਦਾ ਹੈ। ਜੇ ਉਹ ਯੋਗ ਸਮਝਦਾ, ਤਾਂ ਤੁਹਾਨੂੰ ਵੱਡੀ ਬਿਪਤਾ ਵਿਚ ਫਸਾ ਦਿੰਦਾ। ਬੇਸ਼ੱਕ ਅੱਲਾਹ ਬਲਵਾਨ ਤੇ ਯੁਕਤੀਮਾਨ ਹੈ।੨੨੧।

---

←ਇਸ ਦਾ ਵਰਣਨ ਕੀਤਾ। ਪਰ ਇਕ ਹੋਰ ਸੱਜਣ ਨੇ ਇਕ ਸਮੇਂ ਸੋਨੇ ਦਾ ਇਕ ਟੋਟਾ ਆਪ ਦੀ ਭੇਟ ਕੀਤਾ ਸੀ, ਆਪ ਨੇ ਉਸ ਦੀ ਗੱਲ ਦਾ ਉੱਤਰ ਨਹੀਂ ਦਿੱਤਾ ਸੀ। ਉਸ ਦੇ ਮੁੜ ਮੁੜ ਅਰਜ਼ੋਈ ਕਰਨ ਤੇ ਆਪ ਨੇ ਉਹ ਸੋਨੇ ਦਾ ਟੋਟਾ ਉਸ ਦੇ ਹੱਥੋਂ ਲੈ ਕੇ ਸੁੱਟ ਦਿੱਤਾ ਸੀ ਤੇ ਇਹ ਫ਼ਰਮਾਇਆ ਸੀ ਕਿ :—

"ਤੁਹਾਡੇ ਵਿੱਚੋਂ ਕਈ ਲੋਕ ਪਹਿਲਾਂ ਆਪਣਾ ਸਾਰਾ ਧਨ ਅਰਪਣ ਕਰ ਦਿੰਦੇ ਹਨ ਤੇ ਮਗਰੋਂ ਦੂਜਿਆਂ ਅੱਗੇ ਹੱਥ ਅੱਡਦੇ ਫਿਰਦੇ ਹਨ। ਦਾਨ-ਪੁੰਨ ਤਾਂ ਧਨਵਾਨ ਹੋਣ ਦੀ ਹਾਲਤ ਵਿਚ ਹੀ ਕਰਨਾ ਚਾਹੀਦਾ ਹੈ।"

ਆਪ ਦੇ ਏਹ ਦੋ ਅੱਡ ਅੱਡ ਵਰਤਾਉ ਦੋ ਵੱਖ ਵੱਖ ਕਿਸਮ ਦੇ ਲੋਕਾਂ ਨਾਲ ਸਨ। ਹਜ਼ਰਤ ਅਬੂ ਬਕਰ ਜੀ ਚੂੰਕਿ ਹੋਰ ਪਧਰ ਦੇ ਬੰਦੇ ਸਨ, ਓਹਨਾ ਨਾਲ ਆਪ ਨੇ ਹੋਰ ਢੰਗ ਦਾ ਵਰਤਾਉ ਕੀਤਾ। ਦੂਜਾ ਸੱਜਣ ਹੋਰ ਪਧਰ ਦਾ ਸੀ; ਇਸ ਲਈ ਉਸ ਨਾਲ ਹੋਰ ਵਰਤਾਉ ਕੀਤਾ, ਅਰਥਾਤ ਇਕ ਦਾ ਭੇਟ ਕੀਤਾ ਸਾਰਾ ਧਨ-ਪਦਾਰਥ ਪਰਵਾਨ ਕਰ ਲਿਆ ਤੇ ਵੱਡੀ ਖ਼ੁਸ਼ੀ ਪਰਗਟ ਕੀਤੀ, ਪਰ ਦੂਜੇ ਨੂੰ ਵਧੇਰੇ ਦਾਨ-ਪੁੰਨ ਕਰਨ ਤੋਂ ਰੋਕ ਦਿੱਤਾ ਤੇ ਇਸ ਦੀ ਭੇਦਤਾ ਵੀ ਪਰਗਟ ਕਰ ਦਿੱਤੀ ਕਿ ਇਸ ਪ੍ਰਾਣੀ ਤੋਂ ਇਹ ਤੌਖਲਾ ਸੀ ਕਿ ਜਦ ਉਸ ਨੂੰ ਲੋੜ ਪਵੇਗੀ, ਤਾਂ ਉਹ ਦੂਜਿਆਂ ਅੱਗੇ ਹੱਥ ਅੱਡਦਾ ਫਿਰੇਗਾ, ਪਰ ਹਜ਼ਰਤ ਅਬੂ ਬਕਰ ਜੀ ਬਾਰੇ ਆਪ ਨੂੰ ਇਹ ਪੂਰਨ ਭਰੋਸਾ ਸੀ ਕਿ ਉਹ, ਭਾਵੇਂ ਕੁਝ ਵੀ ਹੋਵੇ, ਸਹਿਣ ਸੀਲਤਾ ਤੋਂ ਕੰਮ ਲੈਣਗੇ ਅਤੇ ਕੇਵਲ ਆਪਣੇ ਪ੍ਰਭੂ ਤੇ ਹੀ ਭਰੋਸਾ ਕਰਨਗੇ।

ਕੁਰਾਨ ਸ਼ਰੀਫ਼ ਦੀ ਇਸ ਉਕਤ ਆਇਤ ਵਿਚ ਵੀ ਏਹਨਾਂ ਦੋ ਤਰ੍ਹਾਂ ਦੇ ਲੋਕਾਂ ਬਾਰੇ ਹੁਕਮ ਵਰਣਨ ਹਨ, ਪਰ ਕੇਵਲ ਇੱਕੋ ਪਦ ਰਾਹੀਂ, ਜੋ ਕੁਰਾਨ ਸ਼ਰੀਫ਼ ਦੀ ਭਾਵ ਪੂਰਤ ਬੋਲੀ ਦਾ ਪਰਗਟਾਵਾ ਹੈ।

ਇਸ ਤੋਂ ਛੁੱਟ ਇਸ ਆਇਤ ਦਾ ਤੀਜਾ ਭਾਵ ਇਹ ਵੀ ਹੈ ਕਿ ਇਕ ਸ਼ਰਧਾਲੂ ਨੂੰ ਉੱਨਤੀ ਕਰਦਿਆਂ ਕਰਦਿਆਂ ਇਸ ਟਿਕਾਣੇ ਤੇ ਪੁੱਜ ਜਾਣਾ ਚਾਹੀਦਾ ਹੈ ਕਿ ਲੋੜਵੰਦ ਨੂੰ ਦੂਜਿਆਂ ਅੱਗੇ ਹੱਥ ਨਾ ਅੱਡਣੇ ਪੈਣ। ਇਹ ਆਪ ਹੀ ਆਪਣੇ ਗਵਾਂਢੀਆਂ ਦੀਆਂ ਲੋੜਾਂ ਦਾ ਧਿਆਨ ਰੱਖੇ ਤੇ ਬਿਨਾ ਮੰਗਿਆਂ ਹੀ ਓਹਨਾਂ ਦੀਆਂ ਲੋੜਾਂ ਪੂਰੀਆਂ ਕਰਦਾ ਰਹੇ। "ਕੀ ਖ਼ਰਚ ਕਰੀਏ ?" ਦੇ ਉੱਤਰ ਵਿਚ ਜਾਣੋਂ ਇਹ ਦੱਸਿਆ ਗਿਆ ਹੈ ਕਿ ਕਿਸੇ ਦੇ ਮੰਗਣ ਤੇ ਦਿੱਤਾ, ਤਾਂ ਕੀ ਦਿੱਤਾ ? ਅਸਲ ਖ਼ਰਚ ਤਾਂ ਉਹੋ ਹੈ ਕਿ ਬਿਨਾਂ ਮੰਗਿਆਂ, ਖ਼ੁਸ਼ੀ ਖ਼ੁਸ਼ੀ ਭੇਟ ਕਰੋ। ਜਿਸ ਤਰ੍ਹਾਂ ਬਾਲਕ ਦੁਧ ਮੰਗੇ, ਜਾਂ ਨਾ ਮੰਗੇ ਮਾਤਾ ਆਪਣੇ ਆਪ ਹੀ ਉਸ ਦਾ ਧਿਆਨ ਰੱਖਦੀ ਹੈ। ਸੱਚੇ ਸ਼ਰਧਾਲੂ ਨੂੰ ਵੀ ਮਾਤਾ-ਪਿਤਾ ਸਮਾਨ ਹੋਣਾ ਚਾਹੀਦਾ ਹੈ।

[1] "ਯਾਲਾਮੁਲ ਮੁਫ਼ਸਿਦਾ ਮਿਨਲ ਮੁਸਲਿਹ" ਦੇ ਅੱਖਰ ਅਜੇਹੇ ਹਨ, ਕਿ ਮੇਰੇ ਵੀਚਾਰ ਅਨੁਸਾਰ ਏਹਨਾਂ ਦਾ ਅਜੇਹਾ ਉਲਥਾ ਕਰਨਾ—ਜੋ ਅੱਖਰੀ ਵੀ ਹੋਵੇ ਤੇ ਉਸ ਦੇ ਦੂਜੀਆਂ ਬੋਲੀਆਂ ਵਿਚ ਕੁਝ ਅਰਥ ਵੀ ਹੋ ਜਾਣ—ਅਸੰਭਵ ਹੈ। ਸੋ ਮੈਂ ਇਸ ਬਾਰੇ ਪੂਰੀ ਤਰ੍ਹਾਂ→

وَلَا تَنكِحُوا الْمُشْرِكَٰتِ حَتَّىٰ يُؤْمِنَّ ۚ وَلَأَمَةٌ مُّؤْمِنَةٌ
خَيْرٌ مِّن مُّشْرِكَةٍ وَلَوْ أَعْجَبَتْكُمْ ۗ وَلَا تُنكِحُوا الْمُشْرِكِينَ
حَتَّىٰ يُؤْمِنُوا ۚ وَلَعَبْدٌ مُّؤْمِنٌ خَيْرٌ مِّن مُّشْرِكٍ وَلَوْ
أَعْجَبَكُمْ ۗ أُولَٰئِكَ يَدْعُونَ إِلَى النَّارِ ۖ وَاللَّهُ يَدْعُوا

ਅਤੇ ਤੁਸੀਂ ਮੁਸ਼ਰਿਕ ਇਸਤਰੀਆਂ ਨਾਲ, ਜਦ ਤਕ ਕਿ ਓਹ ਸ਼ਰਧਾਲੂ ਨਾ ਬਣ ਜਾਣ, ਵਿਆਹ ਨਾ ਕਰਾਓ ਅਤੇ ਇਕ ਸ਼ਰਧਾਲੂ ਦਾਸੀ ਇਕ ਮੁਸ਼ਰਿਕ (ਆਜ਼ਾਦ) ਇਸਤਰੀ ਨਾਲੋਂ—ਭਾਵੇਂ ਉਹ ਤੁਹਾਨੂੰ (ਕਿੰਨੀ ਹੀ) ਚੰਗੀ ਲਗਦੀ ਹੋਵੇ—ਨਿਰਸੰਦੇਹ ਭਲੀ ਹੈ[1] ਅਰਥਾਤ ਤੁਸੀਂ ਮੁਸ਼ਰਿਕਾਂ ਨਾਲ, ਜਦ ਤਕ ਕਿ ਓਹ ਸ਼ਰਧਾਵਾਨ ਨਾ ਬਣ ਜਾਣ, (ਸ਼ਰਧਾਲੂ ਇਸਤਰੀਆਂ ਦਾ) ਵਿਆਹ ਨਾ ਕਰੋ । ਇਕ ਗ਼ੁਲਾਮ ਸ਼ਰਧਾਲੂ ਇਕ (ਆਜ਼ਾਦ) ਮੁਸ਼ਰਿਕ ਨਾਲੋਂ—ਭਾਵੇਂ ਉਹ ਤੁਹਾਨੂੰ (ਕਿੰਨਾ ਹੀ) ਚੰਗਾ ਲਗਦਾ ਹੋਵੇ—ਨਿਰਸੰਦੇਹ ਭਲਾ ਹੈ[2] । ਏਹ ਲੋਕ (ਤਾਂ) ਅੱਗ ਵਲ ਸੱਦਦੇ ਹਨ ਅਤੇ ਅੱਲਾਹ ਆਪਣੇ ਹੁਕਮ ਦੁਆਰਾ ਸਵਰਗ ਤੇ ਬਖ਼ਸ਼ਿਸ਼ ਵਲ ਸੱਦਦਾ ਹੈ,

---

← ਸਫ਼ਲ ਨਹੀਂ ਹੋ ਸਕਿਆ; ਕਿਉਂ ਜੁ ਦੂਜੀਆਂ ਬੋਲੀਆਂ ਦੇ ਮੁਹਾਵਰਿਆਂ ਦੀ ਅਰਥੀ ਭਾਸ਼ਾ ਦੇ ਮੁਹਾਵਰਿਆਂ ਦੇ ਟਾਕਰੇ ਤੇ ਚੋਖੀ ਵਿਲਖਣਤਾ ਹੈ, ਜੋ ਇਸ ਔਕੜ ਨੂੰ ਦੂਰ ਨਹੀਂ ਹੋਣ ਦਿੰਦੀ । ਮੌਲਵੀ ਨਜ਼ੀਰ ਅਹਿਮਦ ਨੇ ਇਸ ਆਇਤ ਦਾ ਉਲਥਾ "ਵਿਗਾੜਨ ਵਾਲੇ ਨੂੰ ਸੁਆਰਣ ਵਾਲੇ ਤੋਂ (ਅੱਡ) ਪਛਾਣਦਾ ਹੈ" ਕੀਤਾ ਹੈ । ਸ਼ਾਹ ਰਫ਼ੀਉੱਦੀਨ ਨੇ ਇਸ ਦਾ ਇਹ ਅਰਥ ਕੀਤਾ ਹੈ ਕਿ "ਅੱਲਾਹ ਜਾਣਦਾ ਹੈ, ਵਿਗਾੜਨ ਵਾਲੇ ਨੂੰ ਸੁਆਰਣ ਵਾਲੇ ਤੋਂ" ਭਾਵੇਂ ਏਹ ਅਰਥ ਅੱਖਰੀ ਲਿਹਾਜ਼ ਨਾਲ ਕਿੰਨੀ ਹੀ ਮਿਹਨਤ ਨਾਲ ਕੀਤੇ ਗਏ ਹਨ, ਪਰ ਇਸ ਵਿਚ ਕੋਈ ਸ਼ੱਕ ਨਹੀਂ ਕਿ ਏਹ ਅਸਲ ਭਾਵ ਨੂੰ ਚੰਗੀ ਤਰ੍ਹਾਂ ਪਰਗਟ ਨਹੀਂ ਕਰ ਸਕਦੇ । ਅਮਕੇ ਨੂੰ ਅਮਕੇ ਨਾਲੋਂ ਜਾਣਨਾ ਜਾਂ ਅਮਕੇ ਨੂੰ ਅਮਕੇ ਤੋਂ ਅੱਡ ਪਛਾਣਨਾ ਇਹ ਸਾਡੀਆਂ ਬੋਲੀਆਂ ਦਾ ਮੁਹਾਵਰਾ ਹੀ ਨਹੀਂ ਹੈ । ਏਹੋ ਕਾਰਣ ਹੈ ਕਿ ਏਹ ਅਰਥ ਆਇਤ ਦੇ ਅਸਲ ਭਾਵ ਨੂੰ ਪਾਠਕ ਅੱਗੇ ਚੰਗੀ ਤਰ੍ਹਾਂ ਪਰਗਟ ਨਹੀਂ ਕਰਦੇ । ਇਸੇ ਕਰਕੇ ਮੈਂ ਅੱਖਰੀ ਅਰਥਾਂ ਤੋਂ ਲਾਂਭੇ ਰਹਿ ਕੇ ਅਰਬੀ ਭਾਸ਼ਾ ਦੀ ਇਬਾਰਤ ਦੇ ਸਾਡੀ ਬੋਲੀ ਵਿਚ ਜੋ ਅਰਥ ਹੋ ਸਕਦੇ ਸਨ, ਓਹ ਲਿਖ ਦਿੱਤੇ ਹਨ, ਜੋ ਇਹ ਹਨ ਕਿ ਅੱਲਾਹ ਫ਼ਸਾਦੀਆਂ ਨੂੰ ਸੁਧਾਰਕਾਂ ਦੇ ਟਾਕਰੇ ਤੇ ਚੰਗੀ ਤਰ੍ਹਾਂ ਜਾਣਦਾ ਹੈ, ਜੋ ਅਰਥ ਕਿ "ਮਿਨ" ਦੇ ਪਦ ਤੋਂ ਪਰਗਟ ਹੁੰਦੇ ਹਨ ।

ਮੇਰੇ ਇਸ ਨੋਟ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਮੈਂ ਸ਼ਾਹ ਸਾਹਿਬ ਤੇ ਮੌਲਵੀ ਨਜ਼ੀਰ ਅਹਿਮਦ ਸਾਹਿਬ ਦੇ ਅਨੁਵਾਦਾਂ ਤੇ ਟੀਕਾ ਟਿਪਣੀ ਕਰ ਰਿਹਾ ਹਾਂ । ਸ਼ਾਹ ਸਾਹਿਬ ਨੂੰ ਇਸ ਪਾਸੇ ਪਹਿਲ ਕਰਨ ਦਾ ਮਾਣ ਪ੍ਰਾਪਤ ਹੈ ਤੇ ਵਰਤਮਾਨ ਕਾਲ ਦੇ ਸਾਰੇ ਅਨੁਵਾਦ ਉਹਨਾਂ ਦੇ ਅਨੁਵਾਦ ਦੇ ਸਹਾਰੇ ਹੀ ਤਿਆਰ ਹੋਏ ਹਨ ਅਤੇ ਮੌਲਵੀ ਨਜ਼ੀਰ ਅਹਿਮਦ ਜੀ ਪਹਿਲੇ ਵਿਦਵਾਨ ਹਨ, ਜਿਨ੍ਹਾਂ ਨੇ ਇਹ ਜਤਨ ਕੀਤਾ ਹੈ ਕਿ ਅਰਬੀ ਦੀ ਇਬਾਰਤ ਦਾ ਭਾਵ ਉਰਦੂ ਵਿਚ ਠੀਕ ਠੀਕ ਤੇ ਮੁਹਾਵਰੇ ਅਨੁਸਾਰ ਪਰਗਟ ਕੀਤਾ ਜਾਵੇ, ਜਿਸ ਨਾਲ ਕੁਰਾਨ ਸ਼ਰੀਫ਼ ਦਾ ਅਨੁਵਾਦ ਪੜ੍ਹਨ ਵਾਲਾ ਕੇਵਲ ਬਰਕਤ ਹੀ ਪ੍ਰਾਪਤ ਨਾ ਕਰੇ; ਸਗੋਂ ਕੁਝ ਭਾਵ ਵੀ ਸਮਝ ਸਕੇ । ਸ਼ਾਹ ਸਾਹਿਬ ਦੇ ਮਗਰੋਂ ਮੌਲਵੀ ਸਾਹਿਬ ਦੀ ਘਾਲ ਕਮਾਈ ਸਲਾਹੁਤਾ ਯੋਗ ਹੈ । ਜਿੱਥੋਂ ਤਕ ਉਰਦੂ ਮੁਹਾਵਰਿਆਂ ਦਾ ਸੰਬੰਧ ਹੈ, ਵਰਤਮਾਨ ਕਾਲ ਦੇ ਸਾਰੇ ਉਲਥੇ ਉਸੇ ਤਰ੍ਹਾਂ ਹੀ ਮੌਲਵੀ ਸਾਹਿਬ ਦੇ ਅਨੁਵਾਦ ਦੇ ਸਹਾਰੇ ਤਿਆਰ ਹੋਏ ਹਨ; ਜਿਵੇਂ ਕਿ ਸ਼ਾਹ ਸਾਹਿਬ ਦੇ ਅੱਖਰੀ ਅਨੁਵਾਦ ਦੇ ।

[1] ਕਿਉਂ ਜੁ ਉਹ ਮਨੁੱਖ ਦੇ ਸਰੀਰਕ ਤੇ ਆਤਮਕ ਸੁਖ ਦਾ ਵੱਡਾ ਧਿਆਨ ਰੱਖ ਸਕਦੀ ਹੈ ।

[2] ਕਿਉਂਕਿ ਗ਼ੁਲਾਮ ਨੂੰ ਤ੍ਰਿਸਕਾਰਨਾ ਇਸਲਾਮ ਧਰਮ ਦੀ ਸਿੱਖਿਆ ਅਨੁਸਾਰ ਯੋਗ ਨਹੀਂ ਤੇ ਜਦ ਉਹ ਮੁਸਲਮਾਨ ਵੀ ਹੋਵੇ, ਤਾਂ ਇਕ ਮੁਸਲਮਾਨ ਇਸਤਰੀ ਲਈ ਸਰੀਰਕ ਤੇ ਆਤਮਕ ਲਿਹਾਜ਼ ਨਾਲ ਲਾਭਦਾਇਕ ਹੋਵੇਗਾ ।

إِلَى الْجَنَّةِ وَالْمَغْفِرَةِ بِإِذْنِهِ ۖ وَيُبَيِّنُ آيَاتِهِ لِلنَّاسِ
لَعَلَّهُمْ يَتَذَكَّرُونَ ﴿٢٢٢﴾ ع

ਅਰਥਾਤ ਅੱਲਾਹ ਲੋਕਾਂ ਲਈ ਆਪਣੀ ਪਛਾਣ ਦੇ ਚਿੰਨ੍ਹ ਵੱਡੇ ਵਿਸਥਾਰ ਨਾਲ ਵਰਣਨ ਕਰਦਾ ਹੈ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ ।੨੨੨।

(ਰਕੂਅ ੨੭)

وَيَسْأَلُونَكَ عَنِ الْمَحِيضِ ۖ قُلْ هُوَ أَذًى لا فَاعْتَزِلُوا
النِّسَاءَ فِي الْمَحِيضِ ۖ وَلَا تَقْرَبُوهُنَّ حَتَّىٰ يَطْهُرْنَ ۖ
فَإِذَا تَطَهَّرْنَ فَأْتُوهُنَّ مِنْ حَيْثُ أَمَرَكُمُ اللَّهُ ۚ إِنَّ
اللَّهَ يُحِبُّ التَّوَّابِينَ وَيُحِبُّ الْمُتَطَهِّرِينَ ﴿٢٢٣﴾

ਅਤੇ ਏਹ ਲੋਕ ਤੇਰੇ ਪਾਸੋਂ ਰਿਤੂ ਦੇ (ਦਿਨਾਂ ਵਿਚ ਇਸਤਰੀਆਂ ਦੇ ਲਾਗੇ ਜਾਣ) ਬਾਰੇ ਵੀ ਪੁੱਛਦੇ ਹਨ । ਤੂੰ ਏਹਨਾਂ ਨੂੰ ਇਹ ਕਹਿ ਦੇ (ਕਿ) ਉਹ ਇਕ ਹਾਨੀਕਾਰਕ (ਗੱਲ) ਹੈ; ਇਸ ਲਈ ਤੁਸੀਂ ਰਿਤੂ (ਦੇ ਦਿਨਾਂ) ਵਿਚ ਇਸਤਰੀਆਂ ਤੋਂ ਅੱਡ ਰਿਹਾ ਕਰੋ, ਅਰਥਾਤ ਜਦ ਤਕ ਕਿ ਓਹ ਸਾਫ਼-ਸੁਥਰੀਆਂ[1] ਨਾ ਹੋ ਜਾਣ, ਤੁਸੀਂ ਓਹਨਾਂ ਦੇ ਲਾਗੇ ਨਾ ਜਾਓ; ਫੇਰ ਜਦ ਓਹ ਅਸ਼ਨਾਨ ਕਰ ਕੇ ਪਾਕ-ਸਾਫ਼ ਹੋ ਜਾਣ, ਤਾਂ ਜਿਧਰੋਂ ਤੁਹਾਨੂੰ ਅੱਲਾਹ ਨੇ ਹੁਕਮ ਦਿੱਤਾ ਹੈ ਓਹਨਾਂ ਵਲ ਆਓ । ਬੇਸ਼ੱਕ ਅੱਲਾਹ ਪਸਚਾਤਾਪ ਕਰਨ ਵਾਲਿਆਂ ਨੂੰ ਪਿਆਰਦਾ ਹੈ ਤੇ (ਆਪਣਾ ਤਨ-ਮਨ) ਸਾਫ਼ ਸੁਥਰਾ ਰੱਖਣ ਵਾਲਿਆਂ ਨੂੰ (ਵੀ ਨਿਰਸੰਦੇਹ) ਪਿਆਰਦਾ ਹੈ ।੨੨੩।

نِسَاؤُكُمْ حَرْثٌ لَكُمْ فَأْتُوا حَرْثَكُمْ أَنَّىٰ شِئْتُمْ ۖ وَ
قَدِّمُوا لِأَنْفُسِكُمْ ۚ وَاتَّقُوا اللَّهَ وَاعْلَمُوا أَنَّكُمْ مُلَاقُوهُ ۗ
وَبَشِّرِ الْمُؤْمِنِينَ ﴿٢٢٤﴾

ਤੁਹਾਡੀਆਂ ਪਤਨੀਆਂ ਤੁਹਾਡੇ ਲਈ (ਇਕ ਤਰ੍ਹਾਂ ਦੀਆਂ) ਖੇਤੀਆਂ ਹਨ; ਇਸ ਲਈ ਤੁਸੀਂ ਜਿਵੇਂ ਚਾਹੋ, ਆਪਣੀਆਂ ਖੇਤੀਆਂ ਵਲ ਆਓ ਅਤੇ ਆਪਣੇ ਲਈ (ਕੁਝ[2]) ਅੱਗੇ ਭੇਜੋ, ਅਰਥਾਤ ਤੁਸੀਂ ਅੱਲਾਹ ਤੋਂ ਡਰਦੇ ਰਹੋ ਅਤੇ ਜਾਣ ਲਓ ਕਿ ਤੁਸੀਂ ਉਸ ਦੀ ਹਜ਼ੂਰੀ ਪੇਸ਼ ਹੋਵੋਗੇ ਅਤੇ ਤੂੰ ਸ਼ਰਧਾਲੂਆਂ ਨੂੰ (ਉਸ ਦਿਨ ਬਾਰੇ) ਖ਼ੁਸ਼ੀਆਂ ਭਰੀਆਂ ਖ਼ਬਰਾਂ ਸੁਣਾ ।੨੨੪।

---

[1] "ਯੱਤਹੁਰਨਾ" ਦੇ ਮਗਰੋਂ "ਤਾਤਾਹਰਨਾ" ਦੇ ਪਦ ਦੀ ਵਰਤੋਂ ਕਰਨ ਦਾ ਭਾਵ ਇਹ ਹੈ ਕਿ ਓਹ ਇਸਨਾਨ ਕਰ ਕੇ ਸਾਫ਼-ਸੁਥਰੀਆਂ ਹੋ ਜਾਣ ।

[2] ਕੁਰਾਨ ਸ਼ਰੀਫ਼ ਵਿਚ ਦੋ ਪਦ ਹਨ, "ਲਿਅਨਫ਼ੁਸਿਕੁਮ" ਅਰਥਾਤ "ਅਨਫ਼ੁਸਿ" ਤੇ "ਕੁਮ" ਸਾਰੇ ਉਲਥਾਕਾਰ ਆਮ ਤੌਰ ਤੇ "ਅਨਫ਼ੁਸਿ" ਦਾ ਅਰਥ "ਜਾਨ" ਕਰ ਦਿੰਦੇ ਹਨ । ਪਰ ਉਰਦੂ ਆਦਿ ਬੋਲੀਆਂ ਵਿਚ ਇਸ ਸਮੇਂ "ਜਾਨ" ਪਦ ਦੀ ਵਰਤੋਂ ਨਹੀਂ ਕੀਤੀ ਜਾਂਦੀ । ਇਹ ਤਾਂ ਕਿਹਾ ਜਾਂਦਾ ਹੈ ਕਿ ਆਪਣੀ ਜਾਨ ਤੇ ਜ਼ੁਲਮ ਨਾ ਕਰੋ; ਆਪਣੀ ਜਾਨ ਨੂੰ ਕੁਝ ਸੁਖ ਦਿਓ, ਪਰ ਇਹ ਨਹੀਂ ਕਹਿੰਦੇ ਕਿ ਆਪਣੀ ਜਾਨ ਨੂੰ ਵੀ ਕੁਝ ਦਿਓ । ਇਸੇ ਤਰ੍ਹਾਂ ਇਹ ਵੀ ਨਹੀਂ ਕਿਹਾ ਜਾਂਦਾ ਕਿ ਆਪਣੀ ਜਾਨ ਲਈ ਕੁਝ ਅੱਗੇ ਭੇਜੋ । ਹਾਂ, ਇਹ ਕਿਹਾ ਜਾਂਦਾ ਹੈ ਕਿ ਆਪਣੇ ਭਵਿਖਤ ਦਾ ਵੀ ਕੋਈ ਫ਼ਿਕਰ ਕਰੋ, ਆਪਣੇ ਪਰਲੋਕ ਦੇ ਜੀਵਨ ਦਾ ਵੀ ਕੁਝ ਪ੍ਰਬੰਧ ਕਰੋ । ਪਰ ਇਹ →

وَلَا تَجْعَلُوا اللّٰهَ عُرْضَةً لِّاَيْمَانِكُمْ اَنْ تَبَرُّوْا وَتَتَّقُوْا وَتُصْلِحُوْا بَيْنَ النَّاسِ ۭ وَاللّٰهُ سَمِيْعٌ عَلِيْمٌ

ਅਤੇ ਤੁਸੀਂ ਚੰਗਾ ਵਰਤਾਉ ਕਰਨ, ਰੱਬ ਤੋਂ ਡਰਨ ਤੇ ਲੋਕਾਂ ਵਿਚਾਲੇ ਸੁਧਾਰ ਕਰਨ (ਦੇ ਮਾਮਲਿਆਂ) ਵਿਚ ਅੱਲਾਹ ਨੂੰ ਆਪਣੀਆਂ ਕਸਮਾਂ[1] ਦਾ ਨਿਸ਼ਾਨਾ ਨਾ ਬਣਾਓ ਅਤੇ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੨੫।

←ਮੁਹਾਵਰਾ ਚੂੰਕਿ ਭਾਵ ਨੂੰ ਤਾਂ ਪਰਗਟ ਕਰਦਾ ਹੈ, ਪਰ ਅਸਲ ਪਦਾਂ ਤੋਂ ਦੂਰ ਚਲਾ ਜਾਂਦਾ ਹੈ; ਇਸ ਲਈ ਮੈਂ ਦਰਮਿਆਨੀ ਰਾਹ ਫੜ ਕੇ "ਆਪਣੇ ਲਈ (ਕੁਝ) ਅੱਗੇ ਭੇਜੋ" ਅਰਥ ਕੀਤੇ ਹਨ, ਜੋ ਇੰਨੇ ਚੰਗੇ ਤਾਂ ਨਹੀਂ, ਪਰ ਅਸ਼ੁਧ ਵੀ ਨਹੀਂ ਕਹੇ ਜਾ ਸਕਦੇ ਤੇ ਭਾਵ ਪਰਗਟ ਕਰ ਦਿੰਦੇ ਹਨ ।

"ਆਪਣੇ ਲਈ ਅੱਗੇ ਭੇਜੋ" ਦਾ ਇਕ ਭਾਵ ਤਾਂ ਇਹ ਹੈ ਕਿ ਚੂੰਕਿ ਓਹ ਤੁਹਾਡੀਆਂ ਇਕ ਤਰ੍ਹਾਂ ਦੀਆ ਖੇਤੀਆਂ ਹਨ; ਇਸ ਲਈ ਓਹਨਾਂ ਨਾਲ ਅਜੇਹਾ ਵਰਤਾਉ ਕਰੋ ਕਿ ਜਿਸ ਦਾ ਕੋਈ ਚੰਗਾ ਸਿੱਟਾ ਨਿਕਲੇ, ਅਰਥਾਤ ਸੰਤਾਨ ਉਤਪੰਨ ਹੋਵੇ । ਦੂਜੇ ਇਹ ਕਿ ਖੇਤੀ ਲਾਭ ਪ੍ਰਾਪਤ ਕਰਨ ਲਈ ਹੁੰਦੀ ਹੈ । ਸੋ ਤੁਸੀਂ ਓਹਨਾਂ ਨਾਲ ਅਜੇਹੇ ਢੰਗ ਨਾਲ ਰਹਿਣ-ਸਹਿਣ ਕਰੋ ਕਿ ਜਿਸ ਦੇ ਸਿੱਟੇ ਵਿਚ ਪ੍ਰਭੂ ਤੁਹਾਡੇ ਤੇ ਖ਼ੁਸ਼ ਹੋ ਜਾਵੇ ਤੇ ਤੁਹਾਡੇ ਲਈ ਇਨਾਮਾਂ ਦੀ ਇਕ ਫ਼ਸਲ ਤਿਆਰ ਹੋ ਜਾਏ ।

[1]"ਉਰਜ਼ਾਤਨ" ਦੇ ਅਰਥ ਮਹੱਲ (ਅਸਥਾਨ) ਹਨ; ਜਿਹਾ ਕਿ ਕਿਹਾ ਜਾਂਦਾ ਹੈ ਕਿ "ਅਲਮਰਆਤੁ ਉਰਜ਼ਾਤੁਨ ਲਿੱਜ਼ਵਾਜਿ" ਅਰਥਾਤ ਇਸਤਰੀ ਵਿਆਹ ਦਾ ਮਹੱਲ (ਅਸਥਾਨ) ਹੈ । "ਜਆਲਾਹੂ ਉਰਜ਼ਾਤਨ ਲਿੱਲਬਲਾਇ" ਅਮਕੇ ਪ੍ਰਾਣੀ ਨੂੰ ਮੁਸੀਬਤਾਂ ਦਾ ਘਰ ਬਣਾ ਦਿਤਾ ਹੈ । "ਉਰਜ਼ਾਤਨ" ਦੇ ਅਰਥ ਨਿਸ਼ਾਨੇ ਦੇ ਵੀ ਹੁੰਦੇ ਹਨ,ਅਰਥਾਤ ਜਿਸ ਚੀਜ਼ ਨੂੰ ਗਡ ਕੇ ਉਸ ਤੇ ਕੋਈ ਚੀਜ਼ ਸੁਟੀ ਜਾਏ । ਇਸੇ ਤਰ੍ਹਾਂ "ਉਰਜ਼ਾਤਨ" ਉਸ ਚੀਜ਼ ਨੂੰ ਵੀ ਕਹਿੰਦੇ ਹਨ, ਜੋ ਸਾਮ੍ਹਣੇ ਕਰ ਦਿੱਤੀ ਜਾਏ, ਅਰਥਾਤ ਜਿਸ ਨੂੰ ਲੋੜ ਪੂਰੀ ਕਰਨ ਦਾ ਕਾਰਣ ਬਣਾਇਆ ਜਾਏ; ਜਿਹਾ ਕਿ ਕਹਿੰਦੇ ਹਨ ਕਿ—

"ਅਲਬਈਰੁ ਉਰਜ਼ਾਤੁਨ ਲਿੱਸਫ਼ਾਰਿ"

ਅਰਥਾਤ—ਸਫ਼ਰ ਦੀ ਮੁਸੀਬਤ ਪੇਸ਼ ਆਵੇ, ਤਾਂ ਡਾਚੀ ਨੂੰ ਅੱਗੇ ਕਰ ਦਿੱਤਾ ਜਾਂਦਾ ਹੈ, ਅਰਥਾਤ ਉਸ ਰਾਹੀਂ ਸਫ਼ਰ ਦੀ ਔਕੁੜ ਨੂੰ ਦੂਰ ਕੀਤਾ ਜਾਂਦਾ ਹੈ । ਸੋ "ਉਰਜ਼ਾਤਨ" ਉਹ ਹੈ, ਜੋ ਦੋ ਚੀਜ਼ਾਂ ਦੇ ਵਿਚਾਲੇ ਰੋਕ ਬਣ ਜਾਏ । "ਉਰਜ਼ਾਤਨ" ਘੋਲ ਦੇ ਦਾਅ-ਪੇਚ ਨੂੰ ਵੀ ਆਖਦੇ ਹਨ ।

"ਐਮਾਨ" ਪਦ "ਯਮੀਨ" ਦਾ ਬਹੁਵਚਨ ਹੈ । ਇਸ ਦਾ ਅਰਥ (੧) ਸੱਜਾ ਪਾਸਾ, ਜਾਂ ਸਰੀਰ ਦਾ ਸੱਜਾ ਹਿੱਸਾ ਹਨ । (੨) ਕਸਮ (ਸੁਗੰਧ) (੩) ਬਰਕਤ ਤੇ (੪) ਬਲ ਵੀ ਇਸ ਦੇ ਅਰਥ ਹਨ । ਮੁਹਾਵਰੇ ਵਿਚ ਉਸ ਚੀਜ਼ ਨੂੰ ਵੀ "ਐਮਾਨ" ਕਹਿੰਦੇ ਹਨ, ਜਿਸ ਬਾਰੇ ਕਸਮ ਖਾਧੀ ਜਾਏ । ਇਕ ਵਾਰ ਹਜ਼ਰਤ ਮੁਹੰਮਦ ਸਾਹਿਬ ਜੀ ਨੇ ਅਬਦੁਲ ਰਹਿਮਾਨ ਬਿਨ ਸੁਮਰਾ ਨੂੰ ਇਹ ਫ਼ਰਮਾਇਆ ਸੀ ਕਿ :—

"ਇਜ਼ਾ ਹਲੱਫ਼ਤਾ ਅਲਾ ਯਮੀਨਿਨ ਫ਼ਾਰਐਤਾ ਖ਼ੈਰਨ ਮਿਨਹਾ ਫ਼ਾਅਤਿੱਲਾਜ਼ੀ ਹੁਵਾ ਖ਼ੈਰੁਨ ਵਕੱਫ਼ਿਰ ਅਨ ਯਮੀਨਿਕਾ"

ਅਰਥਾਤ—ਜਦ ਤੂੰ ਕਿਸੇ ਚੀਜ਼ ਬਾਰੇ (ਇਸ ਲਈ "ਯਮੀਨ" ਪਦ ਦੀ ਵਰਤੋਂ ਕੀਤੀ ਹੈ) ਕਸਮ ਖਾਵੇਂ ਤੇ ਫੇਰ ਤੈਨੂੰ ਉਸ ਤੋਂ ਕੋਈ ਚੰਗਾ ਕੰਮ ਸੁਝ ਜਾਏ, ਤਾਂ ਤੂੰ ਆਪਣੀ ਕਸਮ ਦਾ ਵਟਾਂਦਰਾ ਦੇ ਕੇ ਉਹ ਕੰਮ ਕਰਨ ਲਗ ਪਓ ।

"ਅਨ ਤਬੱਰੂ ਵਾ ਤੱਤਾਕੂ" ਅੱਲਾਮਾ "ਜ਼ਮਖ਼ਸ਼ਰੀ" ਨੇ ਇਸ ਨੂੰ "ਐਮਾਨ" ਦਾ "ਅਤਫ਼ਿ ਬਿਆਨ" ਤੇ ਅੱਲਾਮਾ ਅਬੂ ਹਯਾਨ ਨੇ ਵਟਾਂਦਰਾ ਪਰਗਟ ਕੀਤਾ ਹੈ । ਏਹਨਾਂ ਦੋਹਾਂ ਹਾਲਤਾਂ ਵਿਚ ਏਹ ਅਰਥ ਹੁੰਦੇ ਹਨ ਕਿ ਓਹਨਾਂ ਚੀਜ਼ਾਂ ਲਈ ਜਿਨ੍ਹਾਂ ਬਾਰੇ ਤੁਸੀਂ ਕਸਮਾਂ ਖਾਂਦੇ ਹੋ, ਅਰਥਾਤ ਭਲਾਈ ਕਰਨ, ਅੱਲਾਹ ਤੋਂ ਡਰਨ ਤੇ ਲੋਕਾਂ ਦਾ ਸੁਧਾਰ ਕਰਨ ਲਈ ਅੱਲਾਹ ਨੂੰ ਰੋਕ ਦਾ ਕਾਰਣ ਨਾ ਬਣਾਓ । ਕਈਆਂ ਨੇ ਇਸ ਦੇ ਅਰਥ ਏਹ ਕੀਤੇ ਹਨ ਕਿ ਇਸ ਡਰ ਨਾਲ ਕਿ ਭਲਾਈ ਕਰਨੀ, ਅੱਲਾਹ ਤੋਂ ਡਰਨਾ, ਤੇ ਲੋਕਾਂ ਦਾ ਸੁਧਾਰ ਕਰਨਾ ਪਵੇਗਾ, ਅੱਲਾਹ ਦੀਆਂ ਕਸਮਾਂ ਨਾ ਖਾਇਆ ਕਰੋ । ਕੂਫ਼ੀਆਂ ਨੇ ਇਸ ਦਾ ਇਹ ਭਾਵ ਲਿਆ ਹੈ ਕਿ ਅੱਲਾਹ ਨੂੰ ਆਪਣੀਆਂ ਕਸਮਾਂ ਦਾ ਨਿਸ਼ਾਨਾ ਨਾ ਬਣਾਓ, ਤਾਂ ਜੁ ਤੁਹਾਨੂੰ ਭਲਾਈ, ਅੱਲਾਹ ਤੋਂ ਡਰਨਾ ਤੇ ਲੋਕਾਂ ਦਾ ਸੁਧਾਰ ਨਾ ਕਰਨਾ ਪੈ ਜਾਏ । ਓਹਨਾਂ ਦੇ ਵੀਚਾਰ ਅਨੁਸਾਰ→

لَا يُؤَاخِذُكُمُ اللّٰهُ بِاللَّغْوِ فِيْٓ اَيْمَانِكُمْ وَلٰكِنْ يُّؤَاخِذُكُمْ

ਅੱਲਾਹ ਤੁਹਾਡੀਆਂ ਕਸਮਾਂ (ਵਿੱਚੋਂ) ਨਿਕੰਮੀਆਂ[1] (ਕਸਮਾਂ) ਬਾਰੇ ਤੁਹਾਥੋਂ ਕੋਈ ਪੁੱਛਗਿਛ ਨਹੀਂ ਕਰੇਗਾ। ਹਾਂ, ਜੋ (ਪਾਪ) ਤੁਹਾਡੇ ਦਿਲਾਂ ਨੇ (ਜਾਣ ਬੁਝ ਕੇ ਤੇ ਸੋਚ ਸਮਝ ਕੇ) ਕਮਾਏ ਹਨ, ਓਹਨਾਂ ਬਾਰੇ ਤੁਹਾਥੋਂ ਜ਼ਰੂਰ ਪੁੱਛਗਿਛ ਕੀਤੀ ਜਾਏਗੀ,

---

←ਅਜੇਹੀਆਂ ਇਬਾਰਤਾਂ ਵਿਚ "ਲਾ" ਦਾ ਅੱਖਰ ਲੁਪਤ ਸਮਝਣਾ ਯੋਗ ਹੈ। ਇਕ ਪ੍ਰਸਿਧ ਵਿਦਵਾਨ ਜੋ ਵਿਆਕਰਣ ਦੇ ਵੱਡੇ ਗਿਆਤਾ ਸਨ, ਦਾ ਕਥਨ ਹੈ ਕਿ "ਅਨ ਤਬੱਰੂ" ਤੋਂ ਮਗਰੋਂ ਨਵਾਂ ਵਾਕ ਸ਼ੁਰੂ ਹੁੰਦਾ ਹੈ ਤੇ ਉਹ "ਮੁਬਤਦਾ" ਹੈ, ਜਿਸ ਦੀ ਖ਼ਬਰ "ਮਹਜ਼ੂਫ" (ਲੁਪਤ) ਹੈ ਅਤੇ ਪੂਰੀ ਇਬਾਰਤ ਇਸ ਤਰ੍ਹਾਂ ਹੈ—ਤੁਹਾਡਾ ਭਲਾਈ ਕਰਨਾ, ਰੱਬ ਤੋਂ ਡਰਨਾ, ਤੇ ਲੋਕਾਂ ਦਾ ਸੁਧਾਰ ਕਰਨਾ ਵਧੇਰੇ ਚੰਗਾ ਹੈ। ਕਈਆ ਨੇ "ਅਨ ਤਬੱਰੂ" ਤੋਂ ਪਹਿਲਾਂ "ਫ਼ੀ" ਪਦ "ਮਹਜ਼ੂਫ" (ਲੁਪਤ) ਕਰਾਰ ਦਿੱਤਾ ਹੈ। ਇਸ ਲਿਹਾਜ਼ ਨਾਲ ਇਸ ਦੇ ਏਹ ਅਰਥ ਬਣਦੇ ਹਨ ਕਿ ਅੱਲਾਹ ਨੂੰ—ਭਲਾਈ ਕਰਨ, ਅੱਲਾਹ ਤੋਂ ਡਰਨ, ਤੇ ਲੋਕਾਂ ਦਾ ਸੁਧਾਰ ਕਰਨ ਦੇ ਮਾਮਲਿਆਂ ਵਿਚ ਰੋਕ ਨਾ ਬਣਾਓ; ਜਿਹਾ ਕਿ ਇਹ ਨਾ ਕਹੋ ਕਿ ਅਸੀਂ ਅੱਲਾਹ ਦੀ ਕਸਮ ਖਾਧੀ ਹੋਈ ਹੈ ਕਿ ਕਿਸੇ ਨੂੰ ਕਰਜ਼ਾ ਨਹੀਂ ਦੇਣਾ, ਨਹੀਂ ਤਾਂ ਤੁਹਾਨੂੰ ਜ਼ਰੂਰ ਕਰਜ਼ਾ ਦੇ ਦਿੰਦੇ।

ਮੇਰੇ ਵੀਚਾਰ ਅਨੁਸਾਰ ਇਹ ਵੀ ਹੋ ਸਕਦਾ ਹੈ ਕਿ "ਅਨ" ਤੋਂ ਪਹਿਲਾਂ "ਲਾ" ਨੂੰ ਮਹਜ਼ੂਫ (ਲੁਪਤ) ਸਮਝ ਲਿਆ ਜਾਏ; ਕਿਉਂ ਜੁ ਇਹ ਅਰਬੀ ਭਾਸ਼ਾ ਦਾ ਆਮ ਨੇਮ ਹੈ। ਇਸ ਤਰ੍ਹਾਂ ਇਸ ਦੇ ਏਹ ਅਰਥ ਹੋਣਗੇ ਕਿ ਪ੍ਰਭੂ ਨੂੰ ਆਪਣੀਆਂ ਕਸਮਾਂ ਦਾ ਨਿਸ਼ਾਨਾ ਨਾ ਬਣਾਓ; ਤਾਂ ਜੁ ਤੁਸੀਂ ਭਲਾਈ ਕਰਨ ਵਾਲੇ, ਅੱਲਾਹ ਤੋਂ ਡਰਨ ਵਾਲੇ ਤੇ ਲੋਕਾਂ ਦਾ ਸੁਧਾਰ ਕਰਨ ਵਾਲੇ ਬਣ ਜਾਓ। ਅਰਥਾਤ ਜੇ ਚੰਗੀਆਂ ਗੱਲਾਂ ਨਾ ਕਰਨ ਦੀ ਕਸਮ ਖਾ ਲਓਗੇ ਤਾਂ ਏਹਨਾਂ ਖ਼ੂਬੀਆਂ ਤੋਂ ਕੋਰੇ ਰਹਿ ਜਾਓਗੇ; ਇਸ ਲਈ ਭਲਾਈ, ਅੱਲਾਹ ਤੋਂ ਡਰਨ ਤੇ ਲੋਕਾਂ ਦਾ ਸੁਧਾਰ ਕਰਨ ਲਈ ਇਸ ਨਿਕੰਮੇ ਢੰਗ ਤੋਂ ਬਚਦੇ ਰਹੋ। ਅਸਲ ਵਿਚ ਏਹ ਸਾਰੇ ਅਰਥ ਮਿਲਦੇ-ਜੁਲਦੇ ਹੀ ਹਨ। ਕੇਵਲ ਮੂਲ ਪਾਠ ਦੀ ਔਕੜ ਨੂੰ ਅੱਡ ਅੱਡ ਢੰਗਾਂ ਨਾਲ ਦੂਰ ਕਰਨ ਦਾ ਜਤਨ ਕੀਤਾ ਗਿਆ ਹੈ। ਜਿਸ ਗੱਲ ਤੇ ਸਾਰੇ ਵਿਦਵਾਨ ਸਹਿਮਤ ਹਨ, ਉਹ ਇਹ ਹੈ ਕਿ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਨਾ ਕਰੋ ਕਿ ਪ੍ਰਭੂ ਨੂੰ ਆਪਣੀਆਂ ਕਸਮਾਂ ਦਾ ਨਿਸ਼ਾਨਾ ਬਣਾ ਲਓ, ਅਰਥਾਤ ਥੋੜ੍ਹੀ ਜੇਹੀ ਗੱਲ ਹੋਈ, ਤਾਂ ਕਸਮ ਖਾ ਲਈ। ਇਹ ਪ੍ਰਭੂ ਦੇ ਆਦਰ ਤੇ ਸਤਿਕਾਰ ਦੇ ਉਲਟ ਹੈ, ਅਤੇ ਜੋ ਪ੍ਰਾਣੀ ਆਪਣਾ ਸੁਭਾਉ ਇਸ ਤਰ੍ਹਾਂ ਦਾ ਬਣਾ ਲੈਂਦਾ ਹੈ, ਉਹ ਆਮ ਤੌਰ ਤੇ ਭਲਾਈਆਂ ਬਾਰੇ ਵੀ ਕਸਮਾਂ ਖਾ ਲੈਂਦਾ ਹੈ ਕਿ ਮੈਂ ਅਜਿਹਾ ਨਹੀਂ ਕਰਾਂਗਾ ਅਤੇ ਇਸ ਤਰ੍ਹਾਂ ਜਾਂ ਤਾਂ ਬੇਅਦਬ ਹੋ ਜਾਂਦਾ ਹੈ ਤੇ ਜਾਂ ਫੇਰ ਭਲਾਈ ਤੋਂ ਉੱਕਾ ਹੀ ਕੋਰਾ ਹੋ ਜਾਂਦਾ ਹੈ, ਅਰਥਾਤ ਕਈ ਭਲੇ ਕੰਮਾਂ ਬਾਰੇ ਕਸਮਾਂ ਖਾ ਕੇ ਰੱਬ ਨੂੰ ਓਹਨਾਂ ਬਾਰੇ ਰੋਕ ਬਣਾ ਲੈਂਦਾ ਹੈ। ਏਹਨਾਂ ਅਰਥਾਂ ਦੇ ਹੁੰਦਿਆਂ ਦਾਉ-ਪੇਚ ਵਾਲੇ ਅਰਥ ਚੰਗੇ ਢੁਕਦੇ ਹਨ; ਭਾਵ ਇਹ ਹੈ ਕਿ ਕਈ ਲੋਕ ਦਾਨ-ਪੁੰਨ ਤੋਂ ਬਚਣ ਲਈ ਚਾਲਾਂ ਚਲਦੇ ਹਨ ਤੇ ਦਾਉ ਖੇਡਦੇ ਹਨ ਅਤੇ ਕਈ ਅੱਲਾਹ ਦੀ ਕਸਮ ਨੂੰ ਜਾਨ ਬਚਾਉਣ ਦਾ ਸਾਧਨ ਬਣਾ ਲੈਂਦੇ ਹਨ। ਗੱਲ ਕੀ ਅਜੇਹੇ ਲੋਕ ਦੂਜਿਆ ਤੋਂ ਬਚਣ ਲਈ ਤੇ ਓਹਨਾਂ ਨੂੰ ਪਛਾੜਨ ਲਈ ਜੋ ਦਾਉ ਖੇਡਦੇ ਹਨ, ਉਹਨਾਂ ਵਿਚ ਇਕ ਅੱਲਾਹ ਦੀ ਕਸਮ ਵੀ ਸ਼ਾਮਲ ਹੁੰਦੀ ਹੈ। ਇਸ ਬਾਰੇ ਇਹ ਉਪਦੇਸ਼ ਕੀਤਾ ਗਿਆ ਹੈ ਕਿ ਅਜੇਹੇ ਹੋਛੇ ਢੰਗਾਂ ਨਾਲ ਅੱਲਾਹ ਦੇ ਨਾਂ ਦੀ ਵਰਤੋਂ ਨਾ ਕੀਤਾ ਕਰੋ। ਮੇਰੇ ਵੀਚਾਰ ਮੁਜਬ ਇਸ ਦੀ ਸਭ ਤੋਂ ਚੰਗੀ ਵਿਆਖਿਆ ਅੱਲਾਮਾ ਅਬੂ ਹਯਾਨ ਨੇ ਕੀਤੀ ਹੈ ਕਿ ਅੱਲਾਹ ਨੂੰ ਆਪਣੇ ਉਪਕਾਰ ਤੇ ਭਲਾਈ ਆਦਿ ਅੱਗੇ ਰੋਕ ਬਣਾ ਕੇ ਖੜਾ ਨਾ ਕੀਤਾ ਕਰੋ।

[1]ਨਿਕੰਮੀਆਂ ਕਸਮਾਂ ਦਾ ਭਾਵ ਓਹ ਕਸਮਾਂ ਹਨ, ਜੋ ਮਨੁੱਖ ਦਾ ਸੁਭਾਉ ਬਣ ਜਾਣ ਦੇ ਕਾਰਣ ਖਾਧੀਆਂ ਜਾਣ; ਜਿਹਾ ਕਿ ਕਈਆਂ ਨੂੰ ਐਵੇਂ ਹੀ ਗੱਲ ਗੱਲ ਤੇ ਕਸਮਾਂ ਖਾਣ ਦੀ ਵਾਦੀ ਪਈ ਹੁੰਦੀ ਹੈ; ਜਾਂ ਉਹ ਕਸਮ ਜਿਸ ਦੇ ਖਾਣ ਵਾਲਾ ਯਕੀਨ ਰੱਖਦਾ ਹੈ ਕਿ ਉਹ ਠੀਕ ਹੈ, ਪਰ ਉਸ ਦਾ ਯਕੀਨ ਇਕ ਭੁੱਲ ਹੋਵੇ, ਜਾਂ ਵੱਡੇ ਕਰੋਧ ਤੇ ਗੁੱਸੇ ਵਿਚ ਕੋਈ ਕਸਮ ਖਾ ਲਈ ਜਾਵੇ ਜਦ ਕਿ ਪ੍ਰਾਣੀ ਦੀ ਮਤਿ ਟਿਕਾਣੇ ਨਹੀਂ ਹੁੰਦੀ, ਜਾਂ ਕਿਸੇ ਹਰਾਮ ਚੀਜ਼ ਦੇ ਵਰਤਣ, ਜਾਂ ਫਰਜ਼ ਤੇ ਜ਼ਰੂਰੀ ਕਰਮ ਦੇ ਛੱਡ ਦੇਣ ਬਾਰੇ ਕਿਸੇ ਵਕਤੀ ਜੋਸ਼ ਦੇ ਅਧੀਨ ਤੇ ਕਸਮਾਂ ਖਾ ਲਈਆਂ ਜਾਣ। ਏਹ ਸਾਰੀਆਂ ਕਸਮਾਂ ਨਿਕੰਮੀਆਂ ਹਨ। ਏਹਨਾ ਦੇ ਤੋੜਨ ਦਾ ਕੋਈ ਵਟਾਦਰਾ ਨਹੀਂ ਹੈ ਸਗੋਂ ਏਹਨਾਂ ਬਾਰੇ ਪਸਚਾਤਾਪ ਕਰਨ ਤੇ ਖਿਮਾ ਮੰਗਣ ਦਾ ਹੁਕਮ ਹੈ; ਕਿਉਂਕਿ "ਹੁਮ ਅਨਿਲ ਲਗ਼ਵਿ ਮੋਰਿਜ਼ੂਨ" ਅਜੇਹੀਆਂ ਕਸਮਾਂ ਦੇ ਵਿਰੁਧ ਹਨ। ਸੋ ਏਹਨਾ ਦੇ ਖਾਣ ਵਾਲਾ ਮੂਰਖ ਜਾਂ ਪਾਪੀ ਹੈ, ਉਸ ਨੂੰ ਆਪਣੇ ਇਸ ਪਾਪ ਦਾ ਪਸਚਾਤਾਪ ਕਰਨਾ ਤੇ ਸ਼ਰਮਿੰਦਾ ਹੋਣਾ ਚਾਹੀਦਾ ਹੈ; ਨਾ→

بِمَا كَسَبَتْ قُلُوبُكُمْ وَاللّٰهُ غَفُورٌ حَلِيمٌ ﴿٢٢٥﴾

ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਧੀਰਜਵਾਨ ਹੈ[1] ।੨੨੬।

لِلَّذِينَ يُؤْلُونَ مِن نِّسَآئِهِمْ تَرَبُّصُ أَرْبَعَةِ أَشْهُرٍ فَإِن فَآءُو فَإِنَّ اللّٰهَ غَفُورٌ رَّحِيمٌ ﴿٢٢٦﴾

ਜੋ ਲੋਕ ਆਪਣੀਆਂ ਧਰਮ-ਪਤਨੀਆਂ ਬਾਰੇ ਕਸਮਾਂ ਖਾ[2] (ਕੇ ਓਹਨਾਂ ਤੋਂ ਅੱਡ ਹੋ) ਜਾਂਦੇ ਹਨ; ਓਹਨਾਂ ਲਈ (ਕੇਵਲ) ਚਾਰ ਮਹੀਨੇ ਤਕ ਉਡੀਕ ਕਰਨਾ (ਯੋਗ) ਹੈ । ਫੇਰ ਜੇ (ਓਹ ਇਸ ਸਮੇਂ ਵਿਚ ਪਰਸਪਰ ਮੇਲ-ਜੋਲ ਵਲ) ਪਰਤ[3] ਆਉਣ, ਤਾਂ ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੨੨੭।

وَإِنْ عَزَمُوا الطَّلَاقَ فَإِنَّ اللّٰهَ سَمِيعٌ عَلِيمٌ ﴿٢٢٧﴾

ਅਤੇ ਜੇ ਓਹ ਤਲਾਕ ਦੇਣ ਦਾ ਫ਼ੈਸਲਾ ਕਰ ਲੈਣ, ਤਾਂ ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੨੮।

---

←ਇਹ ਕਿ ਏਹਨਾਂ ਦੇ ਤੋੜਨ ਤੇ ਕਿਸੇ ਵਟਾਂਦਰੇ ਦੀ ਲੋੜ ਹੈ । ਇਸੇ ਹੀ ਭਾਵ ਨੂੰ ਪਰਗਟ ਕਰਨ ਲਈ "ਲਾ ਯੁਆਖ਼ਿਜ਼ੁਕੁਮ" ਦੇ ਪਦ ਵਰਤੇ ਗਏ ਹਨ; ਅਰਥਾਤ ਜੇ ਵਕਤੀ ਜੋਸ਼ ਦੇ ਅਧੀਨ ਅਜੇਹੀਆਂ ਕਸਮਾਂ ਖਾਧੀਆਂ ਜਾਣ, ਤਾਂ ਪਾਪ ਨਹੀਂ ਹੋਵੇਗਾ । ਹਾਂ, ਜੇ ਜਾਣ ਬੁਝ ਕੇ ਤੇ ਸੋਚ ਸਮਝ ਕੇ ਅਜੇਹੀਆਂ ਕਸਮਾਂ ਖਾਧੀਆਂ ਜਾਣ, ਤਾਂ ਉਸ ਨੂੰ ਪਾਪ ਵੀ ਹੋਵੇਗਾ ।

[1]"ਹਲੀਮੁਨ" ਪਦ "ਹਿਲਮ" ਤੋਂ ਬਣਿਆ ਹੈ, ਤੇ ਇਸ ਦਾ ਅਰਥ ਸਬਰ ਕਰਨ ਵਾਲਾ ਵੀ ਹੁੰਦਾ ਹੈ ਅਤੇ ਇਸੇ ਤਰ੍ਹਾਂ ਇਸ ਦਾ ਦੂਜਾ ਅਰਥ ਧੀਰਜਵਾਨ ਵੀ ਹੈ, ਅਰਥਾਤ ਜਿਸ ਵਿਚ ਕਰੋਧ ਨਾ ਹੋਵੇ ਤੇ ਐਵੇਂ ਜੋਸ਼ ਵਿਚ ਆ ਕੇ ਅੰਨ੍ਹੇਵਾਹ ਕੋਈ ਕੰਮ ਨਾ ਕਰਦਾ ਹੋਵੇ । ਕਈ ਵਾਰ ਇਹ "ਹਿਲਮ" ਪਦ ਅਗਿਆਨਤਾ ਤੇ ਮੂਰਖਤਾ ਦੇ ਉਲਟ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਗਿਆਨ ਤੇ ਸੋਚ ਸਮਝ ਦੇ ਅਰਥਾਂ ਵਿਚ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ । ਇਸੇ ਤਰ੍ਹਾਂ ਇਸ ਦੇ ਅਰਥ "ਅਕਲ" ਦੇ ਵੀ ਹਨ ।

[2]ਕਸਮ ਖਾਣਾ, ਇਹ ਪਦ "ਅਲਾ" ਤੋਂ ਬਣਿਆ ਹੈ । ਇਸ ਦੇ ਅਰਥ ਕਿਸੇ ਕੰਮ ਵਿਚ ਘਾਟ ਜਾਂ ਢਿਲ ਕਰਨ ਦੇ ਹਨ ਅਤੇ ਕੁਰਾਨ ਸ਼ਰੀਫ਼ ਦੇ ਮੁਹਾਵਰੇ ਅਨੁਸਾਰ ਉਸ ਕਸਮ ਨੂੰ ਵੀ ਕਹਿੰਦੇ ਹਨ, ਜੋ ਇਸ ਗੱਲ ਤੇ ਖਾਧੀ ਜਾਏ ਕਿ ਪਤੀ ਆਪਣੀ ਪਤਨੀ ਨਾਲ ਕੋਈ ਸੰਬੰਧ ਨਹੀਂ ਰੱਖੇਗਾ; ਚੂੰਕਿ ਇਸ ਕਸਮ ਵਿਚ ਇਸਤਰੀ ਦਾ ਹੱਕ ਮਾਰਿਆ ਜਾਂਦਾ ਹੈ, ਇਸ ਲਈ ਇਸ ਨੂੰ "ਈਲਾਅਨ" ਕਿਹਾ ਗਿਆ ਹੈ ।

[3]"ਫ਼ਾਆ ਯਫ਼ੀਉ ਫ਼ੈਅਨ"=ਮੁੜ ਆਇਆ, "ਰਾਜਆ ਇਲੈਹਿ" ਇਸ ਗੱਲ ਵਲ ਪਰਤ ਆਇਆ । ਚੇਤੇ ਰਹੇ ਕਿ "ਫ਼ਾਆ" ਪਦ ਭਲੇ ਕੰਮਾਂ ਵਲ ਪਰਤ ਆਉਣ ਬਾਰੇ ਵਰਤਿਆ ਜਾਂਦਾ ਹੈ । ਅਸਲ ਵਿਚ ਮਿਲਵਰਤਣ ਤੇ ਇਕ ਦੂਜੇ ਦੀ ਸਹਾਇਤਾ ਲਈ ਮਿਲ ਕੇ ਕੰਮ ਕਰਨ ਨੂੰ "ਫ਼ਾਆ" ਕਹਿੰਦੇ ਹਨ । ਪਰਛਾਵੇਂ ਨੂੰ ਵੀ "ਫ਼ੈਉਨ" ਕਹਿੰਦੇ ਹਨ; ਕਿਉਂ ਜੁ ਉਹ ਸੂਰਜ ਦੇ ਨਾਲ ਨਾਲ ਇਧਰ ਉਧਰ ਹੁੰਦਾ ਰਹਿੰਦਾ ਹੈ । "ਫ਼ਾਆ" ਆਮ ਤੌਰ ਤੇ ਚੰਗੇ ਅਰਥਾਂ ਵਿਚ ਵਰਤਿਆ ਜਾਂਦਾ ਹੈ ।

ਅਰਬ ਵਿਚ ਇਹ ਰਿਵਾਜ ਸੀ ਕਿ ਕਈ ਲੋਕ ਆਪਣੀਆਂ ਧਰਮ-ਪਤਨੀਆਂ ਨੂੰ ਤਲਾਕ ਤਾਂ ਨਹੀਂ ਦਿੰਦੇ ਸਨ, ਪਰ ਇਹ ਕਸਮ ਖਾ ਲੈਂਦੇ ਸਨ ਕਿ ਅਸੀਂ ਅੱਗੇ ਤੋਂ ਓਹਨਾਂ ਨਾਲ ਕੋਈ ਸੰਬੰਧ ਨਹੀਂ ਰੱਖਾਂਗੇ । ਇਸ ਢੰਗ ਨਾਲ ਓਹ ਆਪਣੇ ਵੀਚਾਰ ਅਨੁਸਾਰ ਆਪਣੀ ਪਤਨੀ ਬਾਰੇ ਸਾਰੀਆਂ ਜ਼ਿੰਮੇਵਾਰੀਆਂ ਤੋਂ ਆਜ਼ਾਦ ਹੋ ਜਾਂਦੇ ਸਨ; ਕਿਉਂਕਿ ਓਹਨਾਂ ਦੇ ਵੀਚਾਰ ਅਨੁਸਾਰ ਕਸਮ ਦੀ ਜ਼ਿੰਮੇਵਾਰੀ ਪ੍ਰਭੂ ਵੱਲੋਂ ਆਉਂਦੀ ਸੀ ਤੇ ਇਹ ਬੰਦਿਆਂ ਦੀ ਜ਼ਿੰਮੇਵਾਰੀ ਤੋਂ ਉੱਤਮ ਹੈ, ਸੋ ਜਦ ਰੱਬ ਦੀ ਕਸਮ ਰੋਕ ਬਣ ਗਈ, ਤਾਂ ਓਹਨਾ ਦੇ ਵੀਚਾਰ ਅਨੁਸਾਰ ਇਸਤਰੀ ਦੇ ਹੱਕ ਪੂਰੇ ਨਾ ਕਰਨਾ ਕੋਈ ਦੋਸ਼ ਜਾਂ ਪਾਪ ਨਹੀਂ । ਇਹ ਭੈੜਾ ਵੀਚਾਰ ਅਜੇ ਵੀ ਜਗ ਵਿਚ ਵਿਦਮਾਨ ਹੈ । ਮੁਸਲਮਾਨਾਂ ਵਿਚ ਵੀ ਅਜੇਹੇ ਕਈ ਲੋਕ ਹਨ, ਜੋ ਇਹ ਪ੍ਰਣ ਕਰ ਲੈਂਦੇ ਹਨ ਕਿ ਅਸੀਂ ਆਪਣੀਆਂ ਪਤਨੀਆਂ ਨਾਲ ਕੋਈ ਸੰਬੰਧ ਨਹੀਂ ਰੱਖਾਂਗੇ, ਪਰ ਤਲਾਕ ਵੀ ਨਹੀਂ ਦਿਆਂਗੇ । ਪ੍ਰਭੂ ਇਸ ਬਾਰੇ ਇਹ ਫ਼ਰਮਾਉਂਦਾ ਹੈ ਕਿ ਜੇ ਕੋਈ ਪ੍ਰਾਣੀ ਅਜਿਹਾ ਕਰ ਬੈਠੇ, ਤਾਂ ਉਸ ਨੂੰ ਯਾਦ ਰੱਖਣਾ→

وَالْمُطَلَّقٰتُ يَتَرَبَّصْنَ بِاَنْفُسِهِنَّ ثَلٰثَةَ قُرُوْۤءٍ ۚ وَ
لَا يَحِلُّ لَهُنَّ اَنْ يَّكْتُمْنَ مَا خَلَقَ اللّٰهُ فِيْۤ اَرْحَامِهِنَّ
اِنْ كُنَّ يُؤْمِنَّ بِاللّٰهِ وَالْيَوْمِ الْاٰخِرِ ۚ وَبُعُوْلَتُهُنَّ اَحَقُّ
بِرَدِّهِنَّ فِيْ ذٰلِكَ اِنْ اَرَادُوْۤا اِصْلَاحًا ۚ وَلَهُنَّ مِثْلُ

ਅਤੇ ਜਿਨ੍ਹਾਂ ਤੀਵੀਆਂ ਨੂੰ ਤਲਾਕ ਮਿਲ ਜਾਏ, ਓਹ ਤਿੰਨ (ਵਾਰ) ਰਿਤੂ[1] (ਆਉਣ) ਤਕ ਆਪਣੇ ਆਪ ਨੂੰ ਰੋਕੀ ਰੱਖਣ ਅਤੇ ਜੇ ਓਹਨਾਂ ਨੂੰ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਵਿਸ਼ਵਾਸ ਹੈ, ਤਾਂ (ਓਹਨਾਂ ਨੂੰ ਚੇਤੇ ਰਹੇ ਕਿ) ਜੋ ਕੁਝ ਅੱਲਾਹ ਨੇ ਓਹਨਾਂ ਦੇ ਗਰਭਾਂ ਵਿਚ ਉਤਪੰਨ ਕੀਤਾ ਹੈ, ਓਹਨਾਂ ਵਾਸਤੇ ਉਸ ਦਾ ਲੁਕਾਉਣਾ ਯੋਗ ਨਹੀਂ। ਜੇ ਓਹਨਾਂ ਦੇ ਪਤੀ ਪਰਸਪਰ ਮੇਲ-ਜੋਲ ਦੀ ਇੱਛਾ ਕਰ ਲੈਣ, ਤਾਂ ਓਹ ਇਸ (ਸਮੇਂ) ਦੇ ਅੰਦਰ (ਅੰਦਰ) ਓਹਨਾਂ (ਨੂੰ ਮੁੜ ਆਪਣੇ ਘਰ ਵਸਾਉਣ) ਦੇ ਵਧੇਰੇ ਅਧਿਕਾਰੀ ਹਨ; ਜਿਵੇਂ ਏਹਨਾਂ (ਤੀਵੀਆਂ) ਤੇ ਕੁਝ (ਜ਼ਿੰਮੇਵਾਰੀਆਂ) ਹਨ, (ਤਿਵੇਂ) ਮਰਯਾਦਾ ਅਨੁਸਾਰ[2] ਓਹਨਾਂ ਨੂੰ ਵੀ ਕੁਝ (ਹੱਕ) ਪ੍ਰਾਪਤ ਹਨ।

---

←ਚਾਹੀਦਾ ਹੈ ਕਿ ਉਸ ਨੂੰ ਚਾਰ ਮਹੀਨੇ ਤਕ ਢਿਲ ਦਿੱਤੀ ਜਾਂਦੀ ਹੈ। ਇਸ ਸਮੇਂ ਵਿਚ ਉਹ ਮੇਲ ਜੋਲ ਕਰ ਲਏ, ਤਾਂ ਚੰਗੀ ਗੱਲ ਹੈ। ਨਹੀਂ ਤਾ ਜਿਹਾ ਕਿ ਅਗਲੀ ਆਇਤ ਵਿਚ ਵਰਣਨ ਹੈ, ਫੇਰ ਕਾਜ਼ੀ ਤਲਾਕ ਦਾ ਫ਼ੈਸਲਾ ਦੇ ਦੇਵੇਗਾ। ਇਸ ਆਇਤ ਵਿਚ ਤੀਵੀਂ ਨੂੰ ਵਿਚਕਾਰ ਲਟਕਾਏ ਰੱਖਣ ਦੇ ਵਿਰੁਧ ਫ਼ੈਸਲਾ ਦਿੱਤਾ ਗਿਆ ਹੈ। ਮਰਦ ਵਧ ਤੋਂ ਵਧ ਚਾਰ ਮਹੀਨੇ ਤਕ ਆਪਣੀ ਤੀਵੀਂ ਤੋਂ ਅੱਡ ਰਹਿਣ ਦਾ ਪ੍ਰਣ ਕਰ ਸਕਦਾ ਹੈ। ਇਹ ਨਹੀਂ ਕਿ ਜਦ ਚਾਹੇ ਅੱਡ ਹੋ ਜਾਏ। ਚਾਰ ਮਹੀਨੇ ਬੀਤਣ ਮਗਰੋਂ ਮਰਦ ਨੂੰ ਜਾਂ ਤਾਂ ਤੀਵੀਂ ਨਾਲ ਮੇਲ-ਜੋਲ ਕਰਨਾ ਹੋਵੇਗਾ ਤੇ ਜਾਂ ਤਲਾਕ ਦੇਣੀ ਹੋਵੇਗੀ; ਕਿਉਂਕਿ ਜਿਹਾ ਕਿ ਅਗਲੀ ਆਇਤ ਤੋਂ ਪਰਗਟ ਹੁੰਦਾ ਹੈ ਕਿ ਮੇਲ-ਜੋਲ ਨਾ ਕਰਨ ਦੀ ਹਾਲਤ ਵਿਚ ਕੇਵਲ ਤਲਾਕ ਦੇਣ ਦਾ ਰਾਹ ਹੀ ਬਾਕੀ ਰਹਿ ਜਾਂਦਾ ਹੈ। ਵਿਦਵਾਨਾਂ ਦਾ ਇਸ ਆਇਤ ਵਿਚ ਵਰਣਨ ਹੁਕਮਾਂ ਦੀ ਵਿਆਖਿਆ ਬਾਰੇ ਕੁਝ ਮਤਿਭੇਦ ਵੀ ਹੈ। ਕਈ ਇਹ ਕਹਿੰਦੇ ਹਨ ਕਿ ਜੇ ਮੁੱਦਤ ਬੀਤ ਜਾਏ, ਤੇ ਮਰਦ ਮੇਲ-ਜੋਲ ਨਾ ਕਰੇ, ਅਰਥਾਤ ਮਰਦ ਆਪਣੀ ਤੀਵੀਂ ਨੂੰ ਨਾ ਤਾਂ ਘਰ ਵਸਾਏ ਤੇ ਨਾ ਜ਼ਬਾਨ ਨਾਲ ਹੀ ਆਪਣੇ ਪ੍ਰਣ ਨੂੰ ਵਾਪਸ ਲਏ, ਤਾਂ ਅਜਿਹੀ ਹਾਲਤ ਵਿਚ ਕਾਜ਼ੀ ਦੋਹਾਂ ਨੂੰ ਅੱਡ ਅੱਡ ਕਰ ਦੇਵੇਗਾ। (ਇਹ "ਇਮਾਮ ਮਾਲਕ" ਦਾ ਕਥਨ ਹੈ।) "ਇਮਾਮ ਅਬੂ ਹਨੀਫ਼ਾ" ਦਾ ਇਹ ਵੀਚਾਰ ਹੈ ਕਿ ਚਾਰ ਮਹੀਨੇ ਬੀਤਣ ਤੋਂ ਪਹਿਲਾਂ ਮੇਲ-ਜੋਲ ਜ਼ਰੂਰੀ ਹੈ, ਨਹੀਂ ਤਾਂ ਚਾਰ ਮਹੀਨੇ ਬੀਤਣ ਤੇ ਤਲਾਕ ਹੋ ਜਾਏਗੀ। ਉੱਤਮ ਕਥਨ ਏਹੋ ਹੈ, ਪਰ "ਇਮਾਮ ਮਾਲਕ" ਦਾ ਕਥਨ ਗੰਭੀਰ ਹੈ। "ਇਮਾਮ ਸ਼ਾਫ਼ੀ" ਤੇ "ਇਮਾਮ ਹੰਬਲ" ਦੇ ਵੀਚਾਰ ਅਨੁਸਾਰ ਚਾਰ ਮਹੀਨੇ ਬੀਤਣ ਤੇ ਜੇ ਕੋਈ ਪ੍ਰਾਣੀ ਨਾ ਮੇਲ-ਜੋਲ ਕਰੇ, ਨਾ ਤਲਾਕ ਦੇਵੇ, ਤਾਂ ਉਸ ਨੂੰ ਕਾਜ਼ੀ ਮਜਬੂਰ ਕਰੇਗਾ ਕਿ ਉਹ ਜਾਂ ਤਾਂ ਮੇਲ-ਜੋਲ ਕਰੇ, ਤੇ ਜਾਂ ਤਲਾਕ ਦੇਵੇ। ਇਹ ਗੱਲ ਵੀ ਇਮਾਮ ਮਾਲਕ ਦੇ ਕਥਨ ਨਾਲ ਵਧੇਰੇ ਮੇਲ ਖਾਂਦੀ ਹੈ। ਜੇ ਮਰਦ ਦੋਹਾਂ ਗੱਲਾਂ ਵਿੱਚੋਂ ਕੋਈ ਵੀ ਨਾ ਕਰੇਗਾ, ਤਾਂ ਕਾਜ਼ੀ ਉਸ ਵੱਲੋਂ ਤਲਾਕ ਦੁਆ ਦੇਵੇਗਾ। ਇਕ ਹੋਰ ਵਿਦਵਾਨ ਇਮਾਮ "ਨਖ਼ਈ" ਦਾ ਕਥਨ ਹੈ ਕਿ ਇਹ ਮੇਲ-ਜੋਲ ਅੰਦਰੋਂ ਅੰਦਰੀ ਯੋਗ ਨਹੀਂ ਹੋਵੇਗਾ; ਤੇ ਨਾ ਇਸ਼ਾਰਿਆਂ ਨਾਲ ਹੀ ਠੀਕ ਹੋਵੇਗਾ; ਸਗੋਂ ਐਲਾਨੀਆ ਹੋਵੇ ਤੇ ਗਵਾਹਾਂ ਦੀ ਮੌਜੂਦਗੀ ਵੀ ਇਸ ਲਈ ਜ਼ਰੂਰੀ ਹੈ। ਗੱਲ ਕੀ, ਕੁਰਾਨ ਸ਼ਰੀਫ਼ ਤੀਵੀਂ ਨੂੰ ਵਿਚਾਲੇ ਲਟਕਾਈ ਰੱਖਣ ਤੋਂ ਰੋਕਦਾ ਹੈ ਤੇ ਜੇ ਪ੍ਰਾਣੀ ਅਜਿਹਾ ਕਰੇ, ਉਸ ਨੂੰ ਮਜਬੂਰ ਕਰਦਾ ਹੈ ਕਿ ਸੁਲਹ ਕਰੇ ਜਾਂ ਤਲਾਕ ਦੇਵੇ।

[1]ਹਜ਼ਰਤ ਅਬੂ ਬਕਰ, ਉਮਰ, ਉਸਮਾਨ, ਅਲੀ, ਇਬਨਿ ਮਸਊਦ ਤੇ ਇਮਾਮ ਅਬੂ ਹਨੀਫ਼ਾ ਨੇ "ਕੁਰਊਨ" ਦੇ ਅਰਥ ਰਿਤੂ ਦੇ ਕੀਤੇ ਹਨ। ਪਰ ਜ਼ੈਦ ਬਿਨ ਸਾਬਤ, ਹਜ਼ਰਤ ਆਇਸ਼ਾ, ਇਬਨਿ ਉਮਰ ਤੇ ਇਮਾਮ ਮਾਲਕ ਤੇ ਇਮਾਮ ਸ਼ਾਫ਼ੀ ਨੇ ਇਸ ਦੇ ਅਰਥ "ਤੁਹਰ" (ਪਵਿੱਤਰਤਾ) ਕੀਤੇ ਹਨ।

[2]"ਬਿਲਮਾਅਰੂਫ਼ਿ" ਦਾ ਅਰਥ ਇੱਥੇ "ਮਰਯਾਦਾ ਅਨੁਸਾਰ" ਕੀਤਾ ਗਿਆ ਹੈ। ਕਈ ਥਾਈਂ ਅਸੀਂ ਇਸੇ ਹੀ ਪਦ ਦਾ ਅਰਥ→

الَّذِي عَلَيْهِنَّ بِالْمَعْرُوفِ ۖ وَلِلرِّجَالِ عَلَيْهِنَّ دَرَجَةٌ ۗ
وَاللَّهُ عَزِيزٌ حَكِيمٌ ﴿٢٢٩﴾ ع ٢٨ ١٢

الطَّلَاقُ مَرَّتَانِ ۖ فَإِمْسَاكٌ بِمَعْرُوفٍ أَوْ تَسْرِيحٌ بِإِحْسَانٍ ۗ
وَلَا يَحِلُّ لَكُمْ أَنْ تَأْخُذُوا مِمَّا آتَيْتُمُوهُنَّ شَيْئًا إِلَّا
أَنْ يَخَافَا أَلَّا يُقِيمَا حُدُودَ اللَّهِ ۖ فَإِنْ خِفْتُمْ أَلَّا يُقِيمَا

ਹਾਂ[1], ਮਰਦਾਂ ਨੂੰ ਇਕ ਢੰਗ ਨਾਲ ਏਹਨਾਂ ਉੱਤੇ ਪ੍ਰਧਾਨਤਾ ਪ੍ਰਾਪਤ ਹੈ ਅਤੇ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੨੨੯। (ਰਕੂਅ ੨੮)

ਅਜਿਹੀ ਤਲਾਕ[2] (ਜਿਸ ਵਿਚ ਮੁੜ ਮੇਲ-ਜੋਲ ਹੋ ਸਕੇ) ਦੋ ਵਾਰ (ਹੀ ਦਿੱਤੀ ਜਾ ਸਕਦੀ) ਹੈ। ਫੇਰ (ਜਾਂ ਤਾਂ) ਯੋਗ ਢੰਗ ਨਾਲ ਰੋਕ ਲੈਣਾ ਪਵੇਗਾ ਤੇ ਜਾਂ ਸੋਹਣੀ ਤਰ੍ਹਾਂ (ਸੁਚੱਜੇ ਵਰਤਾਉ ਨਾਲ) ਅੱਡ ਕਰ ਦੇਣਾ ਪਵੇਗਾ ਅਤੇ ਤੁਹਾਡੇ ਲਈ ਉਸ (ਧਨ-ਪਦਾਰਥ) ਦਾ, ਜੋ ਤੁਸੀਂ ਓਹਨਾਂ ਨੂੰ ਪਹਿਲਾਂ ਦੇ ਚੁੱਕੇ ਹੋ, ਕੋਈ ਹਿੱਸਾ ਵੀ (ਵਾਪਸ) ਲੈਣਾ ਠੀਕ ਨਹੀਂ। ਛੁੱਟ ਇਸ ਦੇ ਕਿ ਓਹਨਾਂ (ਦੋਹਾਂ) ਨੂੰ ਇਹ ਡਰ ਹੋਵੇ ਕਿ ਓਹ ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਨੂੰ ਕਾਇਮ ਨਹੀਂ ਰੱਖ ਸਕਣਗੇ।

---

←"ਯੋਗ ਢੰਗ" ਜਾਂ "ਯਥਾਯੋਗ" ਕੀਤਾ ਹੈ। ਇਹ ਭੇਦਤਾ ਉਲਥੇ ਵਿਚ ਵਿਸ਼ੇ ਦੀ ਵਿਆਖਿਆ ਨੂੰ ਮੁਖ ਰੱਖ ਕੇ ਕੀਤੀ ਗਈ ਹੈ। ਹਾਂ, ਇਹ ਚੇਤੇ ਰਹੇ ਕਿ "ਰਿਵਾਜ ਅਨੁਸਾਰ" ਵਿਚ ਰਿਵਾਜ ਦਾ ਜੋ ਪਦ ਹੈ, ਉਸ ਦੇ ਅਸਲ ਅਰਥ ਤਾਂ "ਕਾਨੂੰਨ" ਜਾਂ "ਰਿਵਾਜ" ਹੀ ਹਨ। ਪਰ ਕਦੇ ਕਦੇ ਇਹ (ਰਿਵਾਜ) ਪਦ, ਦੂਜੀਆਂ ਬੋਲੀਆਂ ਵਿਚ Common sence ਅਰਥਾਤ ਸਾਧਾਰਨ ਬੁਧੀ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਅਤੇ ਇਸ ਦਾ ਭਾਵ ਇਹ ਹੁੰਦਾ ਹੈ ਕਿ ਪਤਿਵੰਤਿਆਂ ਤੇ ਸੂਝਵਾਨਾਂ ਦੀ ਏਹੋ ਹੀ ਮਰਯਾਦਾ ਹੈ, ਜਿਸ ਦੇ ਦੂਜੇ ਅਰਥ ਇਹ ਹਨ ਕਿ ਅਕਲ ਜਾਂ ਬੁਧੀ ਦੀ ਏਹੋ ਮੰਗ ਹੈ। ਇਸ ਥਾਂ "ਬਿਲਮਾਅਰੂਫਿ" ਦੇ ਚੂੰਕਿ ਏਹੋ ਅਰਥ ਹਨ; ਇਸ ਲਈ ਅਸੀਂ "ਮਰਯਾਦਾ ਅਨੁਸਾਰ" ਦੇ ਅੱਖਰਾਂ ਵਿਚ ਉਲਥਾ ਕੀਤਾ ਹੈ।

[1]ਇਸ ਥਾਂ "ਵਾਉ" ਹੈ ਤੇ "ਵਾਉ" ਦੇ ਅਰਥ ਆਮ ਤੌਰ ਤੇ "ਅਤੇ" ਹੁੰਦੇ ਹਨ, ਪਰ ਪੰਜਾਬੀ ਦੇ ਨੇਮਾਂ ਅਨੁਸਾਰ "ਅਤੇ" ਪਦ ਉਸੇ ਸਮੇਂ ਵਰਤਿਆ ਜਾ ਸਕਦਾ ਸੀ ਕਿ ਜੇ ਇਸ ਥਾਂ ਮਰਦਾਂ ਦੇ ਹੱਕਾਂ ਦਾ ਵਰਣਨ ਕੀਤਾ ਗਿਆ ਹੁੰਦਾ, ਪਰ ਜਿਹਾ ਕਿ ਸਪਸ਼ਟ ਹੈ ਕਿ ਇਸ ਥਾਂ ਤੀਵੀਆਂ ਦੇ ਹੱਕਾਂ ਦਾ ਵਰਣਨ ਹੈ; ਇਸ ਲਈ ਇੱਥੇ "ਵਾਉ" ਦਾ ਅਰਥ "ਅਤੇ" ਕਰਨਾ ਠੀਕ ਨਹੀਂ, ਇਸ ਤਰ੍ਹਾਂ ਇਸ ਆਇਤ ਦਾ ਭਾਵ ਉੱਕਾ ਹੀ ਬਦਲ ਜਾਵੇਗਾ ਤੇ ਇਸ ਦਾ ਜ਼ੋਰ ਤੀਵੀਆਂ ਦੇ ਹੱਕਾਂ ਤੋਂ ਹਟ ਕੇ ਮਰਦਾਂ ਦੇ ਹੱਕਾਂ ਵਲ ਚਲਾ ਜਾਵੇਗਾ; ਹਾਲਾਂਕਿ ਇਸ ਇਬਾਰਤ ਤੋਂ ਸਾਫ ਸਪਸ਼ਟ ਹੈ ਕਿ ਇਸ ਥਾਂ ਤੀਵੀਆਂ ਦਾ ਧਿਆਨ ਇਸ ਪਾਸੇ ਦੁਆਇਆ ਜਾ ਰਿਹਾ ਹੈ ਕਿ ਅਸੀਂ ਤੁਹਾਡੇ ਹੱਕਾਂ ਦੀ ਰਾਖੀ ਕਰ ਦਿੱਤੀ ਹੈ ਤੇ ਜਿਸ ਤਰ੍ਹਾਂ ਮਰਦਾਂ ਨੂੰ ਤੁਹਾਡੇ ਤੇ ਕੁਝ ਅਧਿਕਾਰ ਦਿੱਤੇ ਹਨ, ਉਸੇ ਤਰ੍ਹਾਂ ਤੁਹਾਨੂੰ ਵੀ ਮਰਦਾਂ ਤੇ ਕੁਝ ਅਧਿਕਾਰ ਪ੍ਰਾਪਤ ਹਨ। ਹਾਂ, ਇਹ ਗੱਲ ਜ਼ਰੂਰੀ ਹੈ ਕਿ ਕਈ ਗੱਲਾਂ ਵਿਚ ਮਰਦਾਂ ਨੂੰ ਅੰਤਲੇ ਫੈਸਲੇ ਦਾ ਅਧਿਕਾਰ ਪ੍ਰਾਪਤ ਹੈ। ਸੋ, ਇਸ ਭਾਵ ਨੂੰ ਪਰਗਟ ਕਰਨ ਲਈ "ਹਾਂ" ਪਦ ਦੁਆਰਾ "ਵਾਉ" ਦਾ ਅਰਥ ਕੀਤਾ ਗਿਆ ਹੈ।

[2]ਇਸ ਸਮੇਂ ਦੇ ਵਿਦਵਾਨ ਆਮ ਤੌਰ ਤੇ ਇਹ ਸਮਝਦੇ ਹਨ ਕਿ ਜਿਸ ਨੇ ਤਿੰਨ ਵਾਰ ਤਲਾਕ ਕਹਿ ਦਿੱਤੀ, ਉਸ ਦੀ ਤਲਾਕ ਪੱਕੀ ਹੋ ਜਾਂਦੀ ਹੈ, ਅਰਥਾਤ ਉਸ ਦੀ ਪਤਨੀ ਉਦੋਂ ਤਕ ਉਸ ਨਾਲ ਵਿਆਹ ਨਹੀਂ ਕਰ ਸਕਦੀ, ਜਦੋਂ ਤਕ ਉਹ ਕਿਸੇ ਹੋਰ ਪੁਰਖ ਨਾਲ ਨਿਕਾਹ ਨਾ ਕਰ ਲਏ। ਪਰ ਇਹ ਵੱਡੀ ਭੁੱਲ ਹੈ; ਕਿਉਂਕਿ ਕੁਰਾਨ ਸ਼ਰੀਫ ਵਿਚ ਸਪਸ਼ਟ ਤੌਰ ਤੇ ਇਹ ਕਿਹਾ ਗਿਆ ਹੈ ਕਿ "ਅੱਤਲਾਕੁ ਮੱਰਾਤਾਨਿ" ਅਰਥਾਤ ਜਿਸ ਤਲਾਕ ਦਾ ਅਸੀਂ ਵਰਣਨ ਕੀਤਾ ਹੈ, ਉਹ ਪੱਕੀ ਨਹੀਂ; ਉਹ ਦੋ ਵਾਰ ਦਿੱਤੀ ਜਾ ਸਕਦੀ ਹੈ ਅਤੇ ਜਿਸ ਤਲਾਕ ਦਾ ਉੱਤੇ ਵਰਣਨ ਕੀਤਾ ਗਿਆ ਹੈ, ਉਹ ਇਹ ਹੈ ਕਿ ਪਹਿਲਾਂ ਤਲਾਕ ਦੇਵੇ, ਫੇਰ ਜਾਂ ਤਾਂ ਤਲਾਕ ਵਾਪਸ ਲੈ ਲਏ ਤੇ ਮੇਲ-ਜੋਲ ਕਰ ਲਏ, ਜਾਂ ਮੁੱਦਤ ਬੀਤਣ ਦੇਵੇ, ਤੇ ਨਿਕਾਹ ਕਰੇ ਫੇਰ ਅਣਬਣ ਹੋ ਜਾਣ ਤੇ ਮੁੜ ਤਲਾਕ ਦੇਵੇ। ਸੋ ਅਜਿਹੀ ਤਲਾਕ ਦਾ ਦੋ-→

حُدُوْدَ اللّٰهِ ۙ فَلَا جُنَاحَ عَلَيْهِمَا فِيْمَا افْتَدَتْ بِهٖ ۭ تِلْكَ
حُدُوْدُ اللّٰهِ فَلَا تَعْتَدُوْهَا ۚ وَمَنْ يَّتَعَدَّ حُدُوْدَ اللّٰهِ
فَاُولٰٓئِكَ هُمُ الظّٰلِمُوْنَ ﴿٢٣٠﴾

ਸੋ ਜੇ ਤੁਹਾਨੂੰ[1]-[2] ਇਹ ਸਹਿਮ ਹੋਵੇ ਕਿ ਓਹ (ਦੋਵੇਂ) ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਨੂੰ ਕਾਇਮ ਨਹੀਂ ਰੱਖ ਸਕਣਗੇ, ਤਾਂ ਉਹ (ਤੀਵੀਂ) ਜੋ ਕੁਝ ਹਰਜਾਨੇ ਵਜੋਂ ਦੇ ਦੇਵੇ, ਉਸ ਬਾਰੇ ਓਹਨਾਂ (ਦੋਹਾਂ ਵਿੱਚੋਂ ਕਿਸੇ) ਦੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਏਹ ਅੱਲਾਹ ਦੀਆਂ (ਥਾਪੀਆਂ ਹੋਈਆਂ) ਹੱਦਾਂ ਹਨ; ਇਸ ਲਈ ਤੁਸੀਂ ਏਹਨਾਂ ਦੀ ਉਲੰਘਣਾ ਕਰਨ ਦਾ ਜਤਨ ਨਾ ਕਰੋ। ਜੋ ਲੋਕ ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਦੀ ਉਲੰਘਣਾ ਕਰਨਗੇ, ਤਾਂ (ਸਮਝ ਲਓ ਕਿ) ਉਹੋ ਹੀ ਵੱਡੇ ਜ਼ਾਲਮ ਹਨ।੨੩੦।

فَاِنْ طَلَّقَهَا فَلَا تَحِلُّ لَهٗ مِنْۢ بَعْدُ حَتّٰى تَنْكِحَ زَوْجًا
غَيْرَهٗ ۭ فَاِنْ طَلَّقَهَا فَلَا جُنَاحَ عَلَيْهِمَآ اَنْ يَّتَرَاجَعَآ
اِنْ ظَنَّآ اَنْ يُّقِيْمَا حُدُوْدَ اللّٰهِ ۭ وَتِلْكَ حُدُوْدُ اللّٰهِ
يُبَيِّنُهَا لِقَوْمٍ يَّعْلَمُوْنَ ﴿٢٣١﴾

ਫੇਰ ਜੇ (ਉਕਤ ਵਰਣਨ ਕੀਤੀਆਂ ਦੋ ਤਲਾਕਾਂ ਦੀ ਮੁੱਦਤ ਗੁਜ਼ਰ ਜਾਣ ਦੇ ਮਗਰੋਂ ਵੀ ਪਤੀ ਉਸ ਨੂੰ ਤੀਜੀ) ਤਲਾਕ ਦੇ ਦੇਵੇ, ਤਾਂ ਉਹ ਤੀਵੀਂ ਉਸ ਲਈ ਯੋਗ ਨਹੀਂ ਹੋਵੇਗੀ, ਜਦ ਤਕ ਕਿ ਉਹ ਉਸ ਤੋਂ ਛੁੱਟ ਕਿਸੇ (ਹੋਰ) ਪੁਰਖ ਨਾਲ ਵਿਆਹੀ ਨਾ ਜਾਏ। ਫੇਰ ਜੇ ਉਹ (ਵੀ) ਉਸ ਨੂੰ ਤਲਾਕ ਦੇ ਦੇਵੇ, ਤਾਂ ਮੁੜ ਏਹਨਾਂ ਦੋਹਾਂ ਨੂੰ—ਇਸ ਸ਼ਰਤ ਤੇ ਕਿ ਏਹਨਾਂ ਨੂੰ ਇਹ ਨਿਸਚਾ ਹੈ ਕਿ ਅੱਲਾਹ ਦੀਆਂ (ਥਾਪੀਆਂ ਹੋਈਆਂ) ਹੱਦਾਂ ਨੂੰ ਕਾਇਮ ਰੱਖ ਸਕਣਗੇ, (ਮੁੜ) ਆਪਸ ਵਿਚ (ਪਤੀ ਪਤਨੀ ਦਾ) ਸੰਬੰਧ ਸਥਾਪਨ ਕਰਨ ਦਾ ਕੋਈ ਦੋਸ਼ ਨਹੀਂ ਹੋਵੇਗਾ। ਏਹ ਅੱਲਾਹ ਦੀਆਂ (ਥਾਪੀਆਂ ਹੋਈਆਂ) ਹੱਦਾਂ ਹਨ, ਜਿਨ੍ਹਾਂ ਨੂੰ ਉਹ ਗਿਆਨਵਾਨਾਂ ਲਈ ਵਿਸਥਾਰ ਨਾਲ ਵਰਣਨ ਕਰਦਾ ਹੈ।੨੩੧।

← ਵਾਰ ਹੋਣਾ ਤਾਂ ਪੱਕੀ ਤਰ੍ਹਾਂ ਸਿਧ ਹੈ। ਇੱਕੋ ਵਾਰ ਤਿੰਨ ਜਾਂ ਤਿੰਨ ਤੋਂ ਵਧੀਕ ਵਾਰ ਤਲਾਕ ਕਹਿ ਦੇਣ ਨੂੰ ਪੱਕੀ ਤਲਾਕ ਸਮਝ ਲੈਣਾ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਉੱਕਾ ਹੀ ਉਲਟ ਹੈ। ਉਹੋ ਤਲਾਕ ਪੱਕੀ ਹੁੰਦੀ ਹੈ, ਕਿ ਤਿੰਨ ਵਾਰ ਉਕਤ ਢੰਗ ਅਨੁਸਾਰ ਤਲਾਕ ਦਿੱਤੀ ਜਾਏ ਤੇ ਤਿੰਨ ਇੱਦਤਾਂ ਬੀਤ ਜਾਣ। ਇਸ ਸੂਰਤ ਵਿਚ ਮੁੜ ਨਿਕਾਹ ਜਾਇਜ਼ ਨਹੀਂ ਹੋਵੇਗਾ, ਜਦ ਤਕ ਕਿ ਉਹ ਤੀਵੀਂ ਕਿਸੇ ਹੋਰ ਪੁਰਖ ਨਾਲ ਮੁੜ ਨਿਕਾਹ ਨਾ ਕਰ ਲਏ ਤੇ ਉਸ ਤੋਂ ਵੀ ਉਸ ਨੂੰ ਤਲਾਕ ਨਾ ਮਿਲ ਜਾਏ। ਪਰ ਸਾਡੇ ਦੇਸ ਵਿਚ ਇਹ ਤਲਾਕ ਇਕ ਮਖ਼ੌਲ ਜਿਹਾ ਬਣ ਗਈ ਹੈ ਤੇ ਇਸ ਦਾ ਇਲਾਜ "ਹਲਾਲਾ" ਜਿਹੀ ਗੰਦੀ ਰੀਤ ਦੁਆਰਾ ਕੀਤਾ ਗਿਆ ਹੈ।

[1]ਤੁਹਾਨੂੰ ਅਰਥਾਤ ਸਮੂਹ ਮੁਸਲਮਾਨਾਂ ਜਾਂ ਇਸਲਾਮ ਤੇ ਵਿਸ਼ਵਾਸ ਰੱਖਣ ਵਾਲੀ ਹਕੂਮਤ ਨੂੰ।

[2]"ਇਨ ਖ਼ਿਫ਼ਤੁਮ" ਵਿਚ ਦੱਸਿਆ ਹੈ ਕਿ ਜੇ ਕਰ ਮਹਿਕਮਾ ਕਜ਼ਾ (ਇਸਲਾਮੀ ਨੇਮਾਂ ਅਨੁਸਾਰ ਫ਼ੈਸਲਾ ਕਰਨ ਵਾਲੀ ਸੰਸਥਾ)→

وَإِذَا طَلَّقْتُمُ النِّسَاءَ فَبَلَغْنَ أَجَلَهُنَّ فَأَمْسِكُوهُنَّ
بِمَعْرُوفٍ أَوْ سَرِّحُوهُنَّ بِمَعْرُوفٍ ۚ وَلَا تُمْسِكُوهُنَّ
ضِرَارًا لِّتَعْتَدُوا ۚ وَمَن يَفْعَلْ ذَٰلِكَ فَقَدْ ظَلَمَ نَفْسَهُ ۚ
وَلَا تَتَّخِذُوا آيَاتِ اللَّهِ هُزُوًا ۚ وَاذْكُرُوا نِعْمَتَ اللَّهِ عَلَيْكُمْ
وَمَا أَنزَلَ عَلَيْكُم مِّنَ الْكِتَابِ وَالْحِكْمَةِ يَعِظُكُم
بِهِ ۚ وَاتَّقُوا اللَّهَ وَاعْلَمُوا أَنَّ اللَّهَ بِكُلِّ شَيْءٍ عَلِيمٌ ﴿٢٣٢﴾ ع ٢٩ ع ١٣

ਅਤੇ ਜਦ ਤੁਸੀਂ (ਆਪਣੀਆਂ) ਤੀਵੀਆਂ ਨੂੰ ਤਲਾਕ ਦੇ ਦਿਓ ਤੇ ਓਹ ਆਪਣੀ ਨੀਅਤ ਮੁੱਦਤ (ਦੀ ਅੰਤਲੀ ਹੱਦ) ਨੂੰ ਪ੍ਰਾਪਤ ਹੋ ਜਾਣ[1], ਤਾਂ ਜਾਂ ਫੇਰ ਓਹਨਾਂ ਨੂੰ ਯੋਗ ਢੰਗ ਨਾਲ ਰੋਕ ਲਓ[2] ਤੇ ਜਾਂ ਫੇਰ ਸੋਹਣੀ ਤਰ੍ਹਾਂ ਅੱਡ ਕਰ ਦਿਓ, ਅਤੇ ਓਹਨਾਂ ਨੂੰ ਦੁਖ ਦੇਣ ਲਈ (ਇਸ ਖ਼ਿਆਲ ਨਾਲ) ਕਿ (ਫੇਰ ਮਗਰੋਂ) ਓਹਨਾਂ ਉੱਤੇ ਵਧੀਕੀਆਂ ਕਰ ਸਕੋ, ਕਦੇ ਨਾ ਰੋਕੋ। ਜੋ ਪ੍ਰਾਣੀ ਅਜਿਹਾ ਕਰੇਗਾ, (ਜਾਣ ਲਓ ਕਿ) ਉਸ ਨੇ ਆਪਣੇ ਆਪ ਨਾਲ (ਹੀ) ਜ਼ੁਲਮ ਕਮਾਇਆ ਹੈ। ਤੁਸੀਂ ਅੱਲਾਹ ਦੇ ਹੁਕਮਾਂ ਦਾ ਮਖ਼ੌਲ ਨਾ ਉਡਾਓ। ਤੁਹਾਡੇ ਤੇ ਅੱਲਾਹ ਨੇ ਜੋ ਉਪਕਾਰ ਕੀਤਾ ਹੈ, (ਉਸ ਨੂੰ ਸਦਾ) ਚੇਤੇ ਰੱਖੋ ਅਤੇ (ਉਸ ਨੂੰ ਵੀ ਚੇਤੇ ਰੱਖੋ) ਜੋ ਉਸ ਨੇ ਤੁਹਾਡੇ ਲਈ ਉਤਾਰਿਆ ਹੈ, ਅਰਥਾਤ ਪੁਸਤਕ ਤੇ ਯੁਕਤੀਆਂ (ਨੂੰ) ਕਿ ਉਹ ਏਹਨਾਂ ਰਾਹੀਂ ਤੁਹਾਨੂੰ ਉਪਦੇਸ਼ ਕਰਦਾ ਹੈ ਅਤੇ ਅੱਲਾਹ ਤੋਂ ਡਰਦੇ ਰਹੋ, ਅਰਥਾਤ ਇਹ ਜਾਣ ਲਓ ਕਿ ਅੱਲਾਹ ਹਰੇਕ ਗੱਲ ਦਾ ਜਾਣਨਹਾਰ ਹੈ।੨੩੨।

(ਰਕੂਅ ੨੯)

---

←ਇਸ ਗੱਲ ਦਾ ਫ਼ੈਸਲਾ ਕਰੇ ਕਿ ਇਸਤਰੀ ਆਪਣੇ ਪਤੀ ਕੋਲ ਰਹਿਣ ਲਈ ਰਾਜ਼ੀ ਨਹੀਂ ਅਤੇ ਉਸ ਦੀ ਨਰਾਜ਼ਗੀ ਦੇ ਕਾਰਣ ਮਰਦ ਵੀ ਇਨਸਾਫ਼ ਨਾ ਕਰ ਸਕੇਗਾ, ਤਾਂ ਇਸਤਰੀ ਜੇ ਕਰ ਕੁਝ ਦੇਣਾ ਚਾਹੇ ਤਾਂ ਪਤੀ ਨੂੰ ਆਗਿਆ ਹੈ ਕਿ ਕੁਝ ਧਨ ਲੈ ਕੇ ਉਸ ਨੂੰ ਤਲਾਕ ਦੇ ਦੇਵੇ। ਪਰੰਤੂ ਉਹ ਕੇਵਲ ਓੱਨਾ ਹੀ ਧਨ ਲੈ ਸਕਦਾ ਹੈ ਜਿੰਨਾ ਉਸ ਨੇ ਆਪਣੇ ਆਪ ਦਿੱਤਾ ਹੋਵੇ, ਹੋਰ ਕੁਝ ਨਹੀਂ।

[1]"ਬਾਲਾਗ਼ਲ ਆਜਾਲਾ" ਦੇ ਅਰਥ ਹਨ—ਇਕ ਇਹ ਕਿ ਮੁੱਦਤ ਦੇ ਅੰਤ ਲਾਗੇ ਪੁੱਜ ਗਿਆ ਅਤੇ ਇਹ ਵੀ ਕਿ ਮੁੱਦਤ ਪੂਰੀ ਕਰ ਲਈ। ਇਸ ਥਾਂ ਪਹਿਲਾ ਭਾਵ ਹੀ ਲਿਆ ਗਿਆ ਹੈ। ਹਸਪਾਨੀਆ ਦੇ ਪ੍ਰਸਿਧ ਭਾਸ਼ਕਾਰ ਅੱਲਾਮਾ ਕਰਤਬੀ ਲਿਖਦੇ ਹਨ ਕਿ ਇਸ ਆਇਤ ਦੇ ਕੀਤੇ ਗਏ ਪਹਿਲੇ ਅਰਥਾਂ ਨਾਲ ਸਾਰੇ ਵਿਦਵਾਨ ਸਹਿਮਤ ਹਨ, ਕਿਸੇ ਨੇ ਵੀ ਏਹਨਾਂ ਨਾਲ ਕੋਈ ਮਤਿਭੇਦ ਪਰਗਟ ਨਹੀਂ ਕੀਤਾ। ਅਰਬੀ ਦਾ ਇਹ ਪ੍ਰਸਿਧ ਮੁਹਾਵਰਾ ਹੈ ਕਿ ਜਦ ਕੋਈ ਮੁਸਾਫ਼ਰ ਨਗਰ ਦੇ ਲਾਗੇ ਪੁੱਜਦਾ ਹੈ, ਤਾਂ ਇਹ ਆਖਦਾ ਹੈ—"ਬਲੱਗਨੱਲ ਬਾਲਾਦਾ" ਅਸੀਂ ਨਗਰ ਪੁੱਜ ਗਏ। ਦੂਜੀਆਂ ਬੋਲੀਆਂ ਵਿਚ ਵੀ ਇਸ ਦੀ ਵਰਤੋਂ ਕੀਤੀ ਜਾਂਦੀ ਹੈ।

[2]ਓਹਨਾਂ ਨੂੰ ਰੋਕ ਲਓ ਦਾ ਭਾਵ ਇਹ ਹੈ ਕਿ ਓਹਨਾਂ ਨਾਲ ਮੇਲ-ਜੋਲ ਕਰ ਲਓ ਤੇ ਤਲਾਕ ਵਾਪਸ ਲੈ ਲਓ। ਪਰ ਇਹ ਫ਼ਰਮਾਇਆ ਹੈ ਕਿ ਇਹ ਮੇਲ-ਜੋਲ ਯੋਗ ਢੰਗ ਨਾਲ ਹੋਣਾ ਚਾਹੀਦਾ ਹੈ। ਇਹ ਨਾ ਹੋਵੇ ਕਿ ਤੀਵੀਂ ਦੀ ਬਦਨਾਮੀ ਹੋ ਜਾਏ। ਜਾਂ ਫੇਰ ਓਹਨਾਂ ਨੂੰ ਤਲਾਕ ਦੇ ਦਿਓ। ਪਰ ਤਲਾਕ ਦੇਣ ਸਮੇਂ ਵੀ ਇਹ ਖ਼ਿਆਲ ਰੱਖੋ ਕਿ ਓਹਨਾਂ ਨਾਲ ਸੋਹਣਾ ਵਰਤਾਉ ਕੀਤਾ ਜਾਏ; ਓਹਨਾਂ ਨੂੰ ਹੀਣਾ ਜਾਂ ਬਦਨਾਮ ਕਰਨ ਦਾ ਜਤਨ ਨਾ ਕੀਤਾ ਜਾਏ।

وَاِذَا طَلَّقْتُمُ النِّسَاۗءَ فَبَلَغْنَ اَجَلَهُنَّ فَلَا تَعْضُلُوْهُنَّ اَنْ يَّنْكِحْنَ اَزْوَاجَهُنَّ اِذَا تَرَاضَوْا بَيْنَهُمْ بِالْمَعْرُوْفِ ۭ ذٰلِكَ يُوْعَظُ بِهٖ مَنْ كَانَ مِنْكُمْ يُؤْمِنُ بِاللّٰهِ وَالْيَوْمِ الْاٰخِرِ ۭ ذٰلِكُمْ اَزْكٰى لَكُمْ وَاَطْهَرُ ۭ وَاللّٰهُ يَعْلَمُ وَاَنْتُمْ لَا تَعْلَمُوْنَ ۝

ਅਤੇ ਜਦ ਤੁਸੀਂ (ਆਪਣੀਆਂ) ਤੀਵੀਆਂ ਨੂੰ ਤਲਾਕ ਦੇ ਦਿਓ ਤੇ ਓਹ ਆਪਣਾ ਨੀਅਤ ਸਮਾਂ ਪੂਰਾ ਕਰ ਲੈਣ[1], ਤਾਂ ਤੁਸੀਂ[2] ਓਹਨਾਂ ਨੂੰ ਜਦ ਕਿ ਓਹ ਯੋਗ ਢੰਗ ਨਾਲ ਆਪਸ ਵਿਚ ਰਾਜ਼ੀ ਹੋ ਜਾਣ, ਤਾਂ ਆਪਣੇ ਪਤੀਆਂ ਨਾਲ ਨਿਕਾਹ ਕਰਨ ਤੋਂ ਨਾ ਰੋਕੋ । ਇਹ (ਉਹ ਗੱਲ) ਹੈ, ਕਿ ਜਿਸ ਦੀ ਤੁਹਾਡੇ ਵਿੱਚੋਂ ਹਰੇਕ ਉਸ ਪ੍ਰਾਣੀ ਨੂੰ—ਜੋ ਅੱਲਾਹ ਤੇ ਅਤੇ ਕਿਆਮਤ ਦੇ ਦਿਹਾੜੇ ਤੇ ਵਿਸ਼ਵਾਸ ਰੱਖਦਾ ਹੈ—ਪ੍ਰੇਰਨਾ ਦਿੱਤੀ ਜਾਂਦੀ ਹੈ ਅਤੇ (ਜਾਣ ਲਓ ਕਿ) ਇਹ ਗੱਲ ਤੁਹਾਡੇ ਲਈ ਵਧੇਰੇ ਬਰਕਤ ਵਾਲੀ ਤੇ ਸਭ ਤੋਂ ਪਵਿੱਤਰ ਹੈ,[3] ਅਤੇ ਅੱਲਾਹ ਵੱਡਾ ਜਾਣਨਹਾਰ ਹੈ, ਪਰ ਤੁਹਾਨੂੰ ਕੋਈ ਥਹੁ-ਪਤਾ ਨਹੀਂ ।੨੩੩।

وَالْوَالِدٰتُ يُرْضِعْنَ اَوْلَادَهُنَّ حَوْلَيْنِ كَامِلَيْنِ لِمَنْ اَرَادَ اَنْ يُّتِمَّ الرَّضَاعَةَ ۭ وَعَلَى الْمَوْلُوْدِ لَهٗ رِزْقُهُنَّ وَكِسْوَتُهُنَّ بِالْمَعْرُوْفِ ۭ لَا تُكَلَّفُ نَفْسٌ اِلَّا وُسْعَهَا ۚ لَا تُضَاۗرَّ وَالِدَةٌۢ بِوَلَدِھَا وَلَا مَوْلُوْدٌ

ਅਤੇ ਮਾਵਾਂ (ਆਪਣੇ ਬਾਲਕਾਂ ਨੂੰ) ਪੂਰੇ ਦੋ ਸਾਲ ਤਕ ਦੁਧ ਪਿਆਉਣ । (ਇਹ ਸਿੱਖਿਆ) ਓਹਨਾਂ ਲਈ (ਹੈ), ਜੋ ਦੁਧ ਪਿਆਉਣ (ਦੇ ਕੰਮ) ਨੂੰ (ਉਸ ਦੇ ਨੀਅਤ ਸਮੇਂ ਤਕ) ਪੂਰਾ ਕਰਨਾ ਚਾਹੁਣ, ਅਤੇ ਜਿਸ ਦਾ ਬਾਲਕ ਹੈ, ਉਸ ਦੇ ਜ਼ਿੰਮੇ ਮਰਯਾਦਾ ਅਨੁਸਾਰ[4]

---

[1]ਇਸ ਥਾਂ "ਬਲੱਗਨਾ" ਦਾ ਅਰਥ ਮੁੱਦਤ ਨੂੰ ਪੂਰਾ ਕਰ ਲੈਣਾ ਹੈ, ਨਾ ਕਿ ਮੁੱਦਤ ਦੇ ਅੰਤ ਲਾਗੇ ਪੁੱਜਣਾ । (ਵੇਖੋ ਨੋਟ ਆਇਤ ੨੩੨)

[2]ਇਸ ਦਾ ਇਹ ਭਾਵ ਹੈ ਕਿ ਉਸ ਮਰਦ ਜਾਂ ਤੀਵੀਂ ਦੇ ਸਾਕ-ਸੰਬੰਧੀ ਕੋਈ ਰੋਕ ਪਾਉਣ ਦਾ ਜਤਨ ਨਾ ਕਰਨ । ਕੇਵਲ ਜ਼ੋਰ ਦੇਣ ਵਾਸਤੇ "ਅਨ ਪੁਰਖ" ਨੂੰ "ਮਧਮ ਪੁਰਖ" ਦੇ ਰੂਪ ਵਿਚ ਵਰਣਨ ਕੀਤਾ ਗਿਆ ਹੈ ਤੇ "ਤੁਸੀਂ" ਪਦ ਦੀ ਵਰਤੋਂ ਕੀਤੀ ਗਈ ਹੈ ।

[3]"ਅਜ਼ਕਾ" ਪਦ "ਜ਼ਕਾ" ਤੋਂ ਬਣਿਆ ਹੈ ਤੇ "ਜ਼ਕਾ" ਦੇ ਅਰਥ ਵਧਣ ਫੁਲਣ ਤੇ ਬਰਕਤ ਵਾਲਾ ਹਨ । ਸੋ "ਅਜ਼ਕਾ" ਦੇ ਅਰਥ ਇਹ ਹੋਏ ਕਿ ਵਧੇਰੇ ਵਧਣ ਫੁਲਣ ਵਾਲੀ ਤੇ ਬਰਕਤ ਪਾਉਣ ਵਾਲੀ ।

[4]ਇੱਥੇ "ਬਿਲ ਮਾਅਰੂਫ਼ਿ" ਦਾ ਭਾਵ ਬਾਲਕ ਦੇ ਪਿਤਾ ਦੀ ਸਮਰਥਾ ਹੈ, ਅਰਥਾਤ ਅਮੀਰ ਆਪਣੀ ਸਮਰਥਾ ਅਨੁਸਾਰ ਤੇ ਗ਼ਰੀਬ ਆਪਣੀ ਸਮਰਥਾ ਅਨੁਸਾਰ ਦੇਵੇ । ਇਸ ਥਾਂ ਸਰਬ ਸਾਧਾਰਨ ਦੁਧ ਪਿਆਉਣ ਵਾਲੀਆਂ ਤੀਵੀਆਂ ਦਾ ਵਰਣਨ ਨਹੀਂ ਹੈ; ਸਗੋਂ ਮਾਵਾਂ ਦਾ ਹੈ ਅਤੇ ਇਹ ਤਲਾਕ ਦੇ ਵਰਣਨ ਮਗਰੋਂ ਦੱਸਿਆ ਗਿਆ ਹੈ ਕਿ ਜੇ ਦੁਧ ਪਿਆਉਣ ਵਾਲੀ ਤੀਵੀਂ ਨੂੰ ਤਲਾਕ ਦਿੱਤੀ ਜਾਏ, ਤਾਂ ਬਾਲਕ ਦੇ ਵਾਸਤੇ ਤੀਵੀਂ ਲਈ ਇਹ ਜ਼ਰੂਰੀ ਹੈ ਕਿ ਉਹ ਬਾਲਕ ਨੂੰ ਨੀਅਤ ਸਮੇਂ ਤਕ ਦੁਧ ਪਿਆਏ ਤੇ ਉਸ ਦੇ ਵਟਾਂਦਰੇ ਵਿਚ ਪਤੀ ਤੇ ਫ਼ਰਜ਼ ਹੋਵੇਗਾ ਕਿ ਉਹ ਇਕ ਸਾਧਾਰਨ ਮਜ਼ਦੂਰ ਤੀਵੀਂ ਸਮਾਨ ਨਹੀਂ; ਸਗੋਂ ਆਪਣੀ ਸਮਰਥਾ ਅਨੁਸਾਰ ਉਸ ਨੂੰ ਖ਼ਰਚ ਦਿੰਦਾ ਰਹੇ; ਕਿਉਂ ਜੁ ਇਹ ਗੱਲ ਤੀਵੀਂ ਦੇ ਭਾਵਾਂ ਨੂੰ ਠੇਸ ਪੁਚਾਉਣ ਵਾਲੀ ਹੋਵੇਗੀ ਕਿ ਇਕ ਪਾਸੇ ਤਾਂ ਉਸ ਨੂੰ ਮਜਬੂਰ ਕੀਤਾ ਜਾਏ ਕਿ ਉਹ ਤਲਾਕ ਦੇ ਮਗਰੋਂ ਵੀ ਬਾਲਕ ਨੂੰ ਦੁਧ ਪਿਆਉਂਦੀ ਰਹੇ ਤੇ ਦੂਜੇ ਪਾਸੇ ਉਸ ਨੂੰ ਅਜਿਹੀ ਹਾਲਤ ਵਿਚ ਰੱਖਿਆ ਜਾਏ, ਕਿ ਜੋ ਪਹਿਲੀ ਅਵਸਥਾ ਨਾਲੋਂ ਵੀ ਭੈੜੀ ਹੋਵੇ ਤੇ ਉਸ ਲਈ ਹੀਣਤਾ ਦਾ ਕਾਰਣ ਹੋਵੇ ।

لَهٗ بِوَلَدِهٖ وَعَلَى الْوَارِثِ مِثْلُ ذٰلِكَ فَاِنْ اَرَادَا
فِصَالًا عَنْ تَرَاضٍ مِّنْهُمَا وَتَشَاوُرٍ فَلَا جُنَاحَ عَلَيْهِمَا
وَاِنْ اَرَدْتُّمْ اَنْ تَسْتَرْضِعُوْٓا اَوْلَادَكُمْ فَلَا جُنَاحَ
عَلَيْكُمْ اِذَا سَلَّمْتُمْ مَّآ اٰتَيْتُمْ بِالْمَعْرُوْفِ وَاتَّقُوا
اللّٰهَ وَاعْلَمُوْٓا اَنَّ اللّٰهَ بِمَا تَعْمَلُوْنَ بَصِيْرٌ ﴿٢٣٤﴾

ਓਹਨਾਂ (ਦੁਧ ਪਿਆਉਣ ਵਾਲੀਆਂ ਤੀਵੀਆਂ) ਦਾ ਰੋਟੀ-ਕਪੜਾ ਹੈ[1] । ਕਿਸੇ ਪ੍ਰਾਣੀ[2] ਤੇ ਉਸ ਦੀ ਸਮਰਥਾ ਤੋਂ ਵਧੀਕ ਜ਼ਿੰਮੇਵਾਰੀ ਨਹੀਂ ਪਾਈ ਜਾ ਸਕਦੀ। ਕਿਸੇ ਮਾਂ ਨੂੰ[3] ਆਪਣੇ ਬਾਲਕ ਦੁਆਰਾ ਦੁਖ ਨਾ ਦਿੱਤਾ ਜਾਏ ਅਤੇ ਨਾ ਪਿਤਾ ਨੂੰ ਬਾਲਕ ਦੇ ਕਾਰਣ (ਸਤਾਇਆ ਜਾਏ) ਅਤੇ ਵਾਰਸ ਲਈ ਵੀ ਅਜਿਹਾ ਕਰਨਾ ਹੀ ਜ਼ਰੂਰੀ ਹੈ। ਜੇ ਓਹ ਦੋਵੇਂ ਆਪਸ ਵਿਚ ਰਾਜ਼ੀ ਹੋ ਕੇ[4] ਤੇ ਪਰਸਪਰ ਸਲਾਹ-ਮਸ਼ਵਰਾ ਕਰਕੇ ਦੁਧ ਛੁਡਾਉਣਾ ਚਾਹੁਣ, ਤਾਂ (ਇਸ ਦਾ) ਓਹਨਾਂ ਦੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਜੇ ਤੁਸੀਂ ਆਪਣੇ ਬਾਲਕਾਂ ਨੂੰ (ਕਿਸੇ ਹੋਰ ਇਸਤਰੀ ਤੋਂ) ਦੁਧ ਪਿਆਉਣਾ ਚਾਹੋ, ਤਾਂ ਤੁਹਾਡੇ ਸਿਰ (ਇਸ ਦਾ ਵੀ) ਕੋਈ ਦੋਸ਼ ਨਹੀਂ ਹੋਵੇਗਾ, ਜਦ ਕਿ ਤੁਸੀਂ ਉਹ (ਵਟਾਂਦਰਾ) ਜੋ ਤੁਸੀਂ ਦੇਣਾ ਪਰਵਾਨ ਕਰ ਲਓ[5], ਯੋਗ ਢੰਗ ਨਾਲ ਦਿੰਦੇ ਰਹੋ ਅਤੇ ਅੱਲਾਹ ਤੋਂ ਡਰਦੇ ਰਹੋ ਤੇ ਇਹ ਜਾਣ ਲਓ ਕਿ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਦਾ ਵੇਖਣਹਾਰ ਹੈ।੨੩੪।

---

[1]ਰੋਟੀ-ਕਪੜੇ ਦਾ ਭਾਵ ਸਾਰੇ ਖ਼ਰਚ ਹਨ; ਨਾ ਕਿ ਕੇਵਲ ਰੋਟੀ-ਕਪੜਾ। ਇਹ ਸਾਰੀਆਂ ਲੋੜਾਂ ਪੂਰੀਆਂ ਕਰਨ ਬਾਰੇ ਇਕ ਮੁਹਾਵਰਾ ਹੈ।

[2]ਅਰਥਾਤ ਮਰਦਾਂ ਤੋਂ ਇਹ ਮੰਗ ਕਰਨੀ ਕਿ ਉਹ ਆਪਣੀ ਸਮਰਥਾ ਤੋਂ ਵਧ ਖ਼ਰਚ ਕਰਨ ਇਹ ਵੀ ਅਯੋਗ ਹੈ ਅਤੇ ਤੀਵੀਂ ਤੋਂ ਇਹ ਮੰਗ ਕਰਨਾ ਕਿ ਉਹ ਤਲਾਕ ਦੇ ਮਗਰੋਂ ਵੀ ਇਕ ਨੌਕਰ ਵਾਂਗ ਇਕ ਨੀਅਤ ਸਮੇਂ ਤਕ ਘਰ ਵਿਚ ਰਹੇ, ਅਯੋਗ ਹੈ।

[3]ਅਰਥਾਤ ਉਸ ਬਾਲਕ ਨੂੰ ਇਕ ਦੂਜੇ ਤੇ ਭਾਰ ਪਾਉਣ ਦਾ ਕਾਰਣ ਨਾ ਬਣਾਓ। ਇਹ ਹੁਕਮ ਵੱਡਾ ਕੋਮਲ ਹੈ। ਕਈ ਮੂਰਖ ਅਜੇਹਾ ਕਰਦੇ ਹਨ, ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਜਾਂ ਤਾਂ ਬਾਲਕ ਮਰ ਜਾਂਦੇ ਹਨ, ਜਾਂ ਓਹਨਾਂ ਦੀ ਪਾਲਣਾ ਠੀਕ ਨਹੀਂ ਹੁੰਦੀ, ਅਜੇਹੀਆਂ ਗੱਲਾਂ ਵਾਸਤਵ ਵਿਚ ਸੰਤਾਨ ਦਾ ਘਾਤ ਕਰਨ ਵਾਲੀਆਂ ਹਨ ਅਤੇ ਕੁਰਾਨ ਸ਼ਰੀਫ਼ ਨੇ ਇਸ ਤੋਂ ਰੋਕ ਕੇ ਆਉਣ ਵਾਲੀਆਂ ਸੰਤਾਨਾਂ ਤੇ ਵੱਡਾ ਉਪਕਾਰ ਕੀਤਾ ਹੈ।

[4]ਇਸ ਆਇਤ ਤੋਂ ਪਤਾ ਲਗਦਾ ਹੈ ਕਿ ਬਾਲਕ ਨੂੰ ਦੁਧ ਪਿਆਉਣ ਜਾਂ ਛੁਡਾਉਣ ਦਾ ਫ਼ੈਸਲਾ ਕਰਨਾ ਕੁਰਾਨ ਸ਼ਰੀਫ਼ ਨੇ ਨਾ ਤਾਂ ਮਰਦ ਦੇ ਅਧਿਕਾਰ ਵਿਚ ਰੱਖਿਆ ਹੈ ਤੇ ਨਾ ਤੀਵੀਂ ਦੇ; ਸਗੋਂ ਦੋਹਾਂ ਨੂੰ ਸਾਂਝਾ ਅਧਿਕਾਰ ਦਿੱਤਾ ਹੈ। ਸ਼ਾਇਦ ਇਹ ਸਾਰੇ ਜਗ ਦੀਆਂ ਸ਼ਰੀਅਤਾਂ ਵਿਚ ਪਹਿਲੀ ਉਦਾਹਰਣ ਹੈ ਕਿ ਇਸ ਤਰ੍ਹਾਂ ਘਰੋਗੀ ਮਾਮਲਿਆਂ ਵਿਚ ਪਤੀ ਤੇ ਪਤਨੀ ਨੂੰ ਇਕ ਅਸਥਾਨ ਤੇ ਖੜਾ ਕਰ ਕੇ ਬਰਾਬਰਤਾ ਦੇ ਅਧਿਕਾਰ ਦਿੱਤੇ ਗਏ ਹਨ। ਹਾਂ, ਇਹ ਸ਼ਰਤ ਜ਼ਰੂਰ ਹੈ ਕਿ ਦੁਧ ਪਿਆਉਣ ਦਾ ਜੋ ਸਮਾਂ ਕੁਰਾਨ ਸ਼ਰੀਫ਼ ਨੇ ਨੀਅਤ ਕੀਤਾ ਹੈ, ਉਸ ਤੋਂ ਵਧੀਕ ਦੁਧ ਪਿਆਉਣ ਤੇ ਨਾ ਤਾਂ ਮਰਦ ਮਜਬੂਰ ਕਰ ਸਕਦਾ ਹੈ ਤੇ ਨਾ ਤੀਵੀਂ ਹੀ ਜ਼ੋਰ ਦੇ ਸਕਦੀ ਹੈ। ਜਦ ਤਲਾਕ ਦੇ ਦੇਣ ਦੇ ਮਗਰੋਂ ਵੀ ਮਰਦ ਨੂੰ ਤੀਵੀਂ ਦੇ ਮਨੋਭਾਵਾਂ ਦਾ ਇੰਨਾ ਖ਼ਿਆਲ ਰੱਖਣ ਤੇ ਮਜਬੂਰ ਕੀਤਾ ਗਿਆ ਹੈ ਤਾਂ ਸਪਸ਼ਟ ਹੈ ਕਿ ਜੋ ਤੀਵੀਂ ਨਿਕਾਹ ਵਿਚ ਹੈ, ਤਾਂ ਏਹਨਾਂ ਮਾਮਲਿਆਂ ਬਾਰੇ ਉਸ ਦੇ ਮਨੋਭਾਵਾਂ ਦਾ ਧਿਆਨ ਰੱਖਣਾ ਇਸਲਾਮ ਵਿਚ ਕਿੰਨਾ ਕੁ ਜ਼ਰੂਰੀ ਨਹੀਂ ਹੋਵੇਗਾ?

[5]ਮੂਲ ਪਾਠ ਵਿਚ ਇਸ ਥਾਂ "ਆਤੈਤੁਮ" ਦੇ ਅੱਖਰ ਵਰਤੇ ਗਏ ਹਨ, ਜਿਸ ਦਾ ਅਰਥ ਦੇ ਦਿੱਤਾ ਹੈ, ਦੇ ਚੁੱਕੇ ਹੋ, ਹੈ। ਪਰ ਜੇ→

وَالَّذِيْنَ يُتَوَفَّوْنَ مِنْكُمْ وَيَذَرُوْنَ اَزْوَاجًا يَّتَرَبَّصْنَ
بِاَنْفُسِهِنَّ اَرْبَعَةَ اَشْهُرٍ وَّعَشْرًا ۚ فَاِذَا بَلَغْنَ اَجَلَهُنَّ
فَلَا جُنَاحَ عَلَيْكُمْ فِيْمَا فَعَلْنَ فِيْٓ اَنْفُسِهِنَّ بِالْمَعْرُوْفِ ۭ
وَاللّٰهُ بِمَا تَعْمَلُوْنَ خَبِيْرٌ ۝٢٣٥

ਅਤੇ ਤੁਹਾਡੇ ਵਿੱਚੋਂ ਜੇਹੜੇ (ਲੋਕ) ਮਰ ਜਾਣ ਤੇ ਓਹ (ਆਪਣੇ ਪਿੱਛੇ) ਆਪਣੀਆਂ ਤੀਵੀਆਂ ਛੱਡ ਜਾਣ, (ਤਾਂ ਓਹਨਾਂ ਦੀਆਂ ਤੀਵੀਆਂ) ਆਪਣੇ ਆਪ ਨੂੰ ਚਾਰ ਮਹੀਨੇ (ਤੇ) ਦਸ (ਦਿਨ) ਤਕ ਰੋਕੀ ਰੱਖਣ। ਸੋ ਜਦ ਓਹ ਆਪਣਾ ਨੀਅਤ ਸਮਾਂ ਪੂਰਾ ਕਰ ਲੈਣ, ਤਾਂ ਓਹ ਆਪਣੇ ਬਾਰੇ ਯੋਗ ਢੰਗ ਨਾਲ ਜੋ ਕੁਝ (ਵੀ) ਕਰਨ, ਉਸ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਤੁਸੀਂ ਜੋ ਕੁਝ ਵੀ ਕਰਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ।੨੩੫।

وَلَا جُنَاحَ عَلَيْكُمْ فِيْمَا عَرَّضْتُمْ بِهٖ مِنْ خِطْبَةِ النِّسَاۗءِ
اَوْ اَكْنَنْتُمْ فِيْٓ اَنْفُسِكُمْ ۭ عَلِمَ اللّٰهُ اَنَّكُمْ سَتَذْكُرُوْنَهُنَّ
وَلٰكِنْ لَّا تُوَاعِدُوْھُنَّ سِرًّا اِلَّآ اَنْ تَقُوْلُوْا قَوْلًا
مَّعْرُوْفًا ڛ وَلَا تَعْزِمُوْا عُقْدَةَ النِّكَاحِ حَتّٰى يَبْلُغَ

ਅਤੇ ਤੀਵੀਆਂ ਨੂੰ ਨਿਕਾਹ ਬਾਰੇ ਤੁਸੀਂ ਜੋ ਗੱਲ ਵੀ ਇਸ਼ਾਰੇ ਨਾਲ ਕਹੋ, ਜਾਂ ਆਪਣੇ ਮਨਾਂ ਵਿਚ ਰੱਖੋ, ਉਸ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਅੱਲਾਹ ਚੰਗੀ ਤਰ੍ਹਾਂ ਜਾਣਦਾ ਹੈ ਕਿ ਤੁਹਾਨੂੰ ਜ਼ਰੂਰ ਓਹਨਾਂ ਦਾ ਧਿਆਨ ਆਵੇਗਾ, ਪਰ ਤੁਸੀਂ ਓਹਨਾਂ ਨਾਲ ਕੋਈ ਗੁਪਤ ਗੰਢ-ਤੁਪ ਨਹੀਂ ਕਰ ਸਕਦੇ। ਹਾਂ, ਇਹ (ਖੁਲ੍ਹ) ਹੈ ਕਿ ਤੁਸੀਂ ਓਹਨਾਂ ਨੂੰ ਸੋਹਣੇ ਢੰਗ ਨਾਲ ਕੋਈ ਯੋਗ ਗੱਲ[1] ਕਹਿ ਦਿਓ ਅਤੇ ਜਦ ਤਕ (ਨੀਅਤ ਸਮੇਂ ਦਾ) ਹੁਕਮ ਆਪਣੀ ਹੱਦ ਨੂੰ (ਨਾ) ਪੁੱਜ ਜਾਏ, ਤੁਸੀਂ (ਉਦੋਂ ਤਕ) ਨਿਕਾਹ ਕਰਨ ਦਾ ਪੱਕਾ ਇਰਾਦਾ ਨਾ ਕਰੋ,

---

←ਇਸ ਦਾ ਇਹ ਅਰਥ ਕੀਤਾ ਜਾਏ, ਤਾਂ ਉਲਥਾ ਇਹ ਹੋਵੇਗਾ ਕਿ ਜਦ ਤੁਸੀਂ ਦੇ ਦਿਓ, ਜੋ ਕੁਝ ਕਿ ਤੁਸੀਂ ਦੇ ਚੁੱਕੇ ਹੋ ਅਤੇ ਇਹ ਗੱਲ ਸਪਸ਼ਟ ਹੈ ਕਿ ਕੁਰਾਨ ਸ਼ਰੀਫ਼ ਦਾ ਇਹ ਭਾਵ ਨਹੀਂ ਹੋ ਸਕਦਾ। ਸੋ ਇਸ ਦਾ ਅਰਥ ਕਰਨ ਸਮੇਂ ਇਕ ਹੋਰ ਨਿਯਮ ਮੁਖ ਰੱਖਣਾ ਪਵੇਗਾ, ਜੋ ਇਹ ਹੈ ਕਿ ਭੂਤਕਾਲ ਦੀ ਕਿਰਿਆ ਪੱਕੇ ਫ਼ੈਸਲੇ ਨੂੰ ਪਰਗਟ ਕਰਨ ਲਈ ਵਰਤੀ ਜਾਂਦੀ ਹੈ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਦੂਜੀਆਂ ਕਈ ਥਾਵਾਂ ਤੇ ਵੀ ਇਹ ਮੁਹਾਵਰਾ ਵਰਤਿਆ ਗਿਆ ਹੈ, ਜਿਹਾ ਕਿ "ਇਜ਼ਾ ਕੁਮਤੁਮ ਇਲੱਸਲਾਤਿ ਫ਼ਗਸਿਲੂ ਵੁਜੂਹਾ ਕੁਮ" ਅਰਥਾਤ ਜਦ ਤੁਸੀਂ ਨਿਮਾਜ਼ ਲਈ ਖੜੇ ਹੋਵੋ, ਤਾਂ ਆਪਣੇ ਮੂੰਹ ਤੇ ਹੱਥਾਂ ਨੂੰ ਕੂਹਣੀਆਂ ਤਕ ਧੋ ਲਿਆ ਕਰੋ; ਹਾਲਾਂਕਿ ਵੁਜ਼ੂ ਨਿਮਾਜ਼ ਲਈ ਖੜਾ ਹੋਣ ਤੋਂ ਪਹਿਲਾਂ ਕੀਤਾ ਜਾਂਦਾ ਹੈ; ਨਾ ਕਿ ਮਗਰੋਂ। ਸੋ ਇੱਥੇ ਵੀ ਏਹੋ ਭਾਵ ਹੈ ਕਿ ਨਿਮਾਜ਼ ਦਾ ਪੱਕਾ ਇਰਾਦਾ ਕਰਨ ਤੇ ਵੁਜ਼ੂ ਕਰ ਲਿਆ ਕਰੋ। ਇਹੋ ਭਾਵ ਉਕਤ ਆਇਤ ਦਾ ਹੈ ਕਿ ਜਦ ਤੁਸੀਂ ਦੁਧ ਪਿਆਉਣ ਦਾ ਆਪਸ ਵਿਚ ਪੱਕਾ ਫ਼ੈਸਲਾ ਕਰੋ, ਤਾਂ ਉਸ ਦਾ ਵਟਾਂਦਰਾ ਵੀ ਨੀਅਤ ਕਰ ਲਓ ਤੇ ਉਹ ਸਮੇਂ ਸਿਰ ਦਿੰਦੇ ਰਹੋ।

[1]ਅਰਥਾਤ ਜੇ ਤੁਹਾਡੇ ਮਨਾਂ ਵਿਚ ਵਿਧਵਾ-ਇਸਤਰੀਆਂ ਨਾਲ ਵਿਆਹ ਕਰਨ ਦਾ ਵੀਚਾਰ ਹੋਵੇ, ਤਾਂ ਤੁਸੀਂ ਉਸ ਨੂੰ ਨੀਅਤ ਸਮਾਂ ਬੀਤਣ ਤੋਂ ਪਹਿਲਾਂ ਪਰਗਟ ਨਾ ਕਰੋ। ਹਾਂ, ਜੇ ਕਿਸੇ ਇਸ਼ਾਰੇ ਨਾਲ ਇਸ ਪਾਸੇ ਧਿਆਨ ਦੁਆ ਦਿੱਤਾ ਜਾਏ, ਤਾਂ ਅਯੋਗ ਨਹੀਂ ਹੋਵੇਗਾ।

الْكِتٰبُ اَجَلَهٗ ۭ وَاعْلَمُوْٓا اَنَّ اللّٰهَ يَعْلَمُ مَا فِيْٓ اَنْفُسِكُمْ
ع ٣٠ فَاحْذَرُوْهُ ۚ وَاعْلَمُوْٓا اَنَّ اللّٰهَ غَفُوْرٌ حَلِيْمٌ ﴿٢٣٥﴾

ਅਤੇ ਜਾਣ ਲਓ ਕਿ ਜੋ ਕੁਝ (ਵੀ) ਤੁਹਾਡੇ ਮਨਾਂ ਵਿਚ ਹੈ, ਅੱਲਾਹ ਉਸ ਦਾ ਜਾਣਨਹਾਰ ਹੈ। ਸੋ ਤੁਸੀਂ ਇਸ (ਗੱਲ) ਤੋਂ ਡਰਦੇ ਰਹੋ ਅਤੇ ਜਾਣ ਲਓ ਕਿ ਅੱਲਾਹ ਵੱਡਾ ਬ਼ਖਸ਼ਣਹਾਰ ਤੇ ਧੀਰਜਵਾਨ ਹੈ।੨੩੬।

(ਰਕੂਅ ੩੦)

لَا جُنَاحَ عَلَيْكُمْ اِنْ طَلَّقْتُمُ النِّسَآءَ مَا لَمْ تَمَسُّوْهُنَّ
اَوْ تَفْرِضُوْا لَهُنَّ فَرِيْضَةً ۚۖ وَّمَتِّعُوْهُنَّ عَلَى الْمُوْسِعِ
قَدَرُهٗ وَعَلَى الْمُقْتِرِ قَدَرُهٗ ۚ مَتَاعًۢا بِالْمَعْرُوْفِ ۚ حَقًّا
عَلَى الْمُحْسِنِيْنَ ﴿٢٣٦﴾

ਜੇ ਤੁਸੀਂ ਤੀਵੀਆਂ ਨੂੰ ਅਜਿਹੀ ਦਸ਼ਾ ਵਿਚ ਵੀ ਤਲਾਕ ਦੇ ਦਿਓ ਜਦ ਕਿ ਤੁਸੀਂ ਅਜੇ ਓਹਨਾਂ ਨੂੰ ਛੋਹਿਆ[1] ਤਕ ਵੀ ਨਹੀਂ ਤੇ ਨਾ ਓਹਨਾਂ ਦਾ ਕੋਈ ਮਹਿਰ[2] (ਹੀ) ਨੀਅਤ ਕੀਤਾ ਹੈ, ਤਾਂ ਇਸ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਅਤੇ ਤੁਹਾਨੂੰ ਇਹ ਚਾਹੀਦਾ ਹੈ ਕਿ ਅਜਿਹੀ ਦਸ਼ਾ ਵਿਚ ਤੁਸੀਂ ਓਹਨਾਂ (ਤੀਵੀਆਂ) ਨੂੰ ਸੋਹਣੇ ਢੰਗ ਨਾਲ ਕੁਝ ਮਾਲ-ਮਤਾ ਵੀ ਦੇ ਦਿਓ[3]। (ਇਹ ਗੱਲ) ਧਨਵਾਨ ਲਈ ਉਸ ਦੀ ਸਮਰਥਾ ਅਨੁਸਾਰ (ਵੱਡੀ ਜ਼ਰੂਰੀ) ਹੈ ਅਤੇ ਨਿਰਧਨ[4] ਲਈ ਉਸ ਦੀ ਸਮਰਥਾ ਮੂਜਬ (ਜ਼ਰੂਰੀ) ਹੈ। ਅਸੀਂ ਪਰਉਪਕਾਰੀਆਂ ਲਈ (ਅਜਿਹਾ ਕਰਨਾ ਵੱਡਾ) ਜ਼ਰੂਰੀ (ਕਰਾਰ ਦਿੱਤਾ) ਹੈ।੨੩੭।

---

[1]ਸਪਸ਼ਟ ਹੈ ਕਿ ਇਹ ਇਕ ਨਿਕੰਮੀਜਿਹੀ ਗੱਲ ਭਾਸਦੀ ਹੈ ਕਿ ਜੋ ਪ੍ਰਾਣੀ ਤੀਵੀਂ ਨੂੰ ਛੋਹਣ ਤੋਂ ਪਹਿਲਾਂ ਹੀ ਤਲਾਕ ਦੇਵੇਗਾ, ਉਹ ਨਿਕਾਹ ਹੀ ਕਿਉਂ ਕਰੇਗਾ, ਪਰ ਕਈ ਵਾਰ ਅਜੇਹੀਆਂ ਮਜਬੂਰੀਆਂ ਪੇਸ਼ ਆ ਜਾਂਦੀਆਂ ਹਨ, ਜਿਹਾ ਕਿ ਨਿਕਾਹ ਦੇ ਮਗਰੋਂ ਹੀ ਅਜੇਹੇ ਗਵਾਹ ਮਿਲ ਜਾਣ, ਜੋ ਅਜੇਹੀਆਂ ਗਵਾਹੀਆਂ ਦੇਣ ਕਿ ਜਿਨ੍ਹਾਂ ਨਾਲ ਨਿਕਾਹ ਦਾ ਹਰਾਮ ਹੋਣਾ ਸਿਧ ਹੋ ਜਾਏ, ਜਾਂ ਘਟ ਤੋਂ ਘਟ ਨਿਕਾਹ ਤੋਂ ਘ੍ਰਿਣਾ ਪੈਦਾ ਹੋ ਜਾਏ; ਜਿਹਾ ਕਿ ਕੋਈ ਅਜਿਹੀ ਅਧੂਰੀ ਗਵਾਹੀ ਮਿਲ ਜਾਏ ਕਿ ਉਹ ਤੀਵੀਂ ਆਪਣੇ ਪਤੀ ਦੀ ਦੁਧ-ਭੈਣ ਹੈ, ਸੋ ਭਾਵੇਂ ਉਹ ਗਵਾਹੀ ਅਧੂਰੀ ਹੀ ਹੋਵੇ, ਪਰ ਪਤੀ ਦੇ ਮਨ ਵਿਚ ਘ੍ਰਿਣਾ ਤਾਂ ਪੈਦਾ ਹੋ ਜਾਵੇਗੀ ਅਤੇ ਇਸ ਕਿਸਮ ਦੀਆਂ ਗਵਾਹੀਆਂ ਆਮ ਤੌਰ ਤੇ ਨਿਕਾਹ ਦੇ ਮਗਰੋਂ ਮਿਲ ਜਾਇਆ ਕਰਦੀਆਂ ਹਨ, ਜਾਂ ਘਰਾਣੇ ਦੇ ਵੱਡੇ ਲੋਕ—ਜਿਨ੍ਹਾਂ ਨੂੰ ਪਹਿਲੇ ਹਾਲ-ਚਾਲ ਦਾ ਪਤਾ ਨਹੀਂ ਸੀ—ਇਹ ਫ਼ੈਸਲਾ ਦੇ ਦੇਣ ਕਿ ਸਾਡੇ ਆਪਸ ਵਿਚ ਅਜੇਹੇ ਸੰਬੰਧ ਹਨ, ਕਿ ਤੁਸੀਂ ਦੋਵੇਂ ਆਪਸ ਵਿਚ ਨਿਭਾ ਨਹੀਂ ਕਰ ਸਕੋਗੇ। ਅਜੇਹੀਆਂ ਹਾਲਤਾਂ ਵਿਚ ਤੀਵੀਂ ਨੂੰ ਛੋਹਣ ਤੋਂ ਪਹਿਲਾਂ ਤਲਾਕ ਦੇਣੀ ਪੈ ਜਾਂਦੀ ਹੈ।

[2]ਮਹਿਰ ਨੀਅਤ ਕਰਨ ਤੋਂ ਬਿਨਾਂ ਇਸਲਾਮ ਨੇ ਨਿਕਾਹ ਅਯੋਗ ਕਰਾਰ ਦਿੱਤਾ ਹੈ। ਪਰ ਇਸ ਤੋਂ ਇਹ ਪਤਾ ਲਗਦਾ ਹੈ ਕਿ ਸ਼ਾਇਦ ਇਹ ਵੀ ਯੋਗ ਹੈ। ਵਿਦਵਾਨਾਂ ਨੇ ਇਸ ਦੇ ਅਰਥ ਏਹ ਕੀਤੇ ਹਨ ਕਿ ਰੁਪਈਏ ਦੀ ਹੱਦ ਭਾਵੇਂ ਨਾ ਹੋਵੇ, ਪਰ ਇਹ ਜ਼ਰੂਰ ਸਮਝਿਆ ਜਾਵੇਗਾ ਕਿ ਮਹਿਰ ਨੀਅਤ ਹੈ। ਉਸ ਦੀ ਹੱਦਬੰਦੀ ਉਸ ਘਰਾਣੇ ਦੇ ਦੂਜੇ ਲੋਕਾਂ ਦੇ ਮਹਿਰਾਂ ਨੂੰ ਵੇਖ ਕੇ ਕੀਤੀ ਜਾਵੇਗੀ।

[3]"ਮਤਾਅਨ" ਪਦ "ਮੱਤਿਊਹੁੱਨਾ" ਦਾ ਧਾਤੂ ਹੈ ਅਤੇ ਇਹ ਤਾਕੀਦ ਲਈ ਵਰਤਿਆ ਜਾਂਦਾ ਹੈ। ਜੋ ਕਦੇ "ਥੋੜ੍ਹੇ" ਦੇ ਤੇ ਕਦੇ "ਬਹੁਤੇ" ਦਾ ਭਾਵ ਪਰਗਟ ਕਰਦਾ ਹੈ ਅਤੇ ਕਦੇ ਅਜਿਹਾ ਧਾਤੂ ਕੇਵਲ ਗ਼ੈਰ ਨੀਅਤ ਚੀਜ਼ ਦਾ ਪਰਗਟਾਵਾ ਕਰਦਾ ਹੈ ਅਤੇ "ਕੁਝ" ਦਾ ਅਰਥ ਦਿੰਦਾ ਹੈ। ਇਸ ਥਾਂ ਏਹੋ ਅਰਥ ਠੀਕ ਢੁਕਦੇ ਹਨ।

[4]ਜੇ ਇਸ ਵਟਾਂਦਰੇ ਬਾਰੇ ਕੋਈ ਮਤਿਭੇਦ ਹੋ ਜਾਵੇ, ਤਾਂ ਕੁਰਾਨ ਸ਼ਰੀਫ਼ ਨੇ ਅਸੂਲੀ ਤੌਰ ਤੇ ਦੱਸ ਦਿੱਤਾ ਹੈ ਕਿ ਝਗੜੇ ਦੀ ਹਾਲਤ ਵਿਚ ਆਪਣੇ ਹਾਕਮਾਂ ਵਲ ਜਾਓ। ਸੋ ਮਤਿਭੇਦ ਹੋ ਜਾਣ ਦੀ ਹਾਲਤ ਵਿਚ ਕਾਜ਼ੀ ਤੋਂ ਫ਼ੈਸਲਾ ਲੈਣਾ ਚਾਹੀਦਾ ਹੈ। ਉਹ ਫ਼ੈਸਲਾ ਦੇਵੇਗਾ ਕਿ ਪਤੀ ਨੇ ਆਪਣੀ ਸਮਰਥਾ ਦੇ ਅਨੁਸਾਰ ਤੀਵੀਂ ਦਾ ਨੁਕਸਾਨ ਪੂਰਾ ਕੀਤਾ ਹੈ ਕਿ ਨਹੀਂ।

وَاِنْ طَلَّقْتُمُوْهُنَّ مِنْ قَبْلِ اَنْ تَمَسُّوْهُنَّ وَ قَدْ فَرَضْتُمْ لَهُنَّ فَرِيْضَةً فَنِصْفُ مَا فَرَضْتُمْ اِلَّآ اَنْ يَّعْفُوْنَ اَوْ يَعْفُوَا الَّذِىْ بِيَدِهٖ عُقْدَةُ النِّكَاحِ ؕ وَ اَنْ تَعْفُوْٓا اَقْرَبُ لِلتَّقْوٰى ؕ وَلَا تَنْسَوُا الْفَضْلَ بَيْنَكُمْ ؕ اِنَّ اللّٰهَ بِمَا تَعْمَلُوْنَ بَصِيْرٌ ﴿٢٣٨﴾

ਅਰਥਾਤ ਜੇ ਤੁਸੀਂ ਓਹਨਾਂ ਨੂੰ ਅਜੇ ਛੋਹਿਆ ਨਹੀਂ, ਪਰ ਮਹਿਰ ਨੀਅਤ (ਕਰ ਦਿੱਤਾ) ਹੋਇਆ ਹੈ, ਤਲਾਕ ਦੇ ਦਿਓ, ਤਾਂ ਇਸ ਹਾਲਤ (ਵਿਚ) ਤੁਸੀਂ ਜੋ (ਮਹਿਰ) ਨੀਅਤ ਕੀਤਾ ਹੋਇਆ ਹੈ ਉਸ ਦਾ ਅੱਧ (ਓਹਨਾਂ ਨੂੰ ਦੇਣਾ) ਜ਼ਰੂਰੀ ਹੋਵੇਗਾ। ਛੁੱਟ ਇਸ ਦੇ ਕਿ ਉਹ (ਤੀਵੀਆਂ ਆਪ ਆਪਣੀ ਇੱਛਾ ਨਾਲ) ਮਾਫ਼ ਕਰ ਦੇਣ, ਜਾਂ ਉਹ (ਪ੍ਰਾਣੀ) ਮਾਫ਼ ਕਰ ਦੇਵੇ, ਜਿਸ ਦੇ ਹੱਥ ਨਿਕਾਹ (ਦਾ) ਬੰਨ੍ਹਣਾ ਸੀ[1] ਅਤੇ ਤੁਹਾਡਾ ਮਾਫ਼ ਕਰ ਦੇਣਾ ਸੰਜਮਤਾ ਦੇ ਵਧੇਰੇ ਨੇੜੇ ਹੈ ਅਤੇ ਤੁਸੀਂ ਆਪਸ ਵਿਚ (ਅਜਿਹਾ ਕੋਈ ਮਾਮਲਾ ਕਰਨ ਸਮੇਂ) ਪਰਉਪਕਾਰ ਦਾ ਤਿਆਗ ਨਾ ਕੀਤਾ ਕਰੋ (ਅਤੇ ਇਹ ਗੱਲ ਸਦਾ ਯਾਦ ਰੱਖੋ ਕਿ) ਤੁਸੀਂ ਜੋ ਕੁਝ ਵੀ ਕਰਦੇ ਹੋ, ਅੱਲਾਹ ਨਿਰਸੰਦੇਹ ਉਸ ਦਾ ਵੇਖਣਹਾਰ ਹੈ।੨੩੮।

حٰفِظُوْا عَلَى الصَّلَوٰتِ وَ الصَّلٰوةِ الْوُسْطٰى ۚ وَقُوْمُوْا لِلّٰهِ قٰنِتِيْنَ ﴿٢٣٩﴾

ਅਤੇ ਤੁਸੀਂ ਸਾਰੇ ਹੀ (ਆਪਣੀਆਂ) ਨਿਮਾਜ਼ਾਂ ਦਾ ਤੇ (ਖ਼ਾਸ ਕਰਕੇ) ਦਰਮਿਆਨੀ ਨਿਮਾਜ਼ ਦਾ[2] ਵੱਡਾ ਧਿਆਨ ਰੱਖਿਆ ਕਰੋ ਅਤੇ ਅੱਲਾਹ ਦੇ ਆਗਿਆਕਾਰੀ ਬਣਨ ਤੇ ਸਦਾ ਤਤਪਰ ਰਹੋ।੨੩੯।

---

[1]ਅਰਥਾਤ ਉਸ ਤੀਵੀਂ ਦਾ ਪਤੀ। ਕਈ ਵਿਦਵਾਨਾਂ ਦੇ ਵਿਚਾਰ ਅਨੁਸਾਰ ਤੀਵੀਂ ਦਾ ਵਕੀਲ ਹੈ। "ਇੱਲਾ ਅੰਯਾਅਫ਼ੂਨਾ" ਦਾ ਭਾਵ ਇਹ ਹੈ ਕਿ ਜਾਂ ਤਾਂ ਤੀਵੀਆਂ ਤਲਾਕ ਸਮੇਂ ਆਪਣਾ ਅੱਧਾ ਮਹਿਰ ਆਪਣੇ ਪਤੀਆਂ ਨੂੰ ਮਾਫ਼ ਕਰ ਦੇਣ, ਜਾਂ ਓਹਨਾਂ ਦੇ ਵਕੀਲ ਮਾਫ਼ ਕਰ ਦੇਣ ਅਤੇ "ਯਾਅਫ਼ੂ ਵੱਲਾਜ਼ੀ ਬਿਯਦਿਹੀ ਉਕਦਾਤੁਨ ਨਿਕਾਹਿ" ਤੋਂ ਜੇ ਪਤੀ ਭਾਵ ਲਿਆ ਜਾਏ, ਤਾਂ ਇਸ ਆਇਤ ਦਾ ਇਹ ਅਰਥ ਹੋਵੇਗਾ ਕਿ ਪਤੀ ਅੱਧੇ ਮਹਿਰ ਦੀ ਥਾਂ ਪੂਰਾ ਮਹਿਰ ਦੇ ਦੇਵੇ। ਜਾਣੋ ਇਸ ਥਾਂ ਪੂਰਾ ਮਹਿਰ ਦੇਣ ਦਾ ਨਾਂ ਵੀ "ਅਫ਼ਵ" ਰੱਖਿਆ ਗਿਆ ਹੈ, ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਹੀ ਇਕ ਥਾਂ ਇਹ ਵਰਣਨ ਹੈ :— "ਯਸਅਲੂਨਾਕਾ ਮਾਜ਼ਾ ਯੁਨਫ਼ਿਕੂਨਾ ਕੁਲਿਲ ਅਫ਼ਵ" ਅਰਥਾਤ—ਲੋਕ ਤੈਥੋਂ ਇਹ ਪੁਛਦੇ ਹਨ ਕਿ ਕੀ ਖ਼ਰਚ ਕਰੀਏ ? ਤੂੰ ਓਹਨਾਂ ਨੂੰ ਇਹ ਆਖ ਕਿ ਜੋ ਤੁਹਾਡੇ ਖ਼ਰਚ ਵਿੱਚੋਂ ਬਚ ਜਾਏ ! ਸੋ "ਅਫ਼ਵ" ਦਾ ਅਰਥ ਵਾਧੂ ਵੀ ਹੈ ਤੇ "ਯਾਅਫ਼ੂ" ਦਾ ਏਹੋ ਹੀ ਭਾਵ ਹੈ।

[2]"ਹਾਫ਼ਾਜ਼ਾ ਅਲੈਹਿ" ਦਾ ਅਰਥ ਇਹ ਹੈ ਕਿ ਉਸ ਨੂੰ ਲਗਾਤਾਰ ਕਰੀ ਜਾਣਾ। "ਰਾਕਾਬਾਹੂ" ਉਸ ਦੀ ਨਿਗਰਾਨੀ ਕਰਨੀ ਉਸ ਦਾ ਧਿਆਨ ਰੱਖਣਾ ; ਸੋ ਇਸ ਦਾ ਭਾਵ ਇਹ ਹੈ ਕਿ ਤੁਸੀਂ ਆਪਣੀਆਂ ਨਿਮਾਜ਼ਾਂ ਦਾ ਧਿਆਨ ਰੱਖਿਆ ਕਰੋ ਤੇ ਓਹਨਾਂ ਦੀ ਨਿਗਰਾਨੀ ਕੀਤਾ ਕਰੋ। ਇਸ ਦਾ ਸਿੱਟਾ ਇਹ ਨਿਕਲੇਗਾ ਕਿ ਨਿਮਾਜ਼ਾਂ ਤੁਹਾਡੀ ਨਿਗਰਾਨੀ ਕੀਤਾ ਕਰਨਗੀਆਂ ਤੇ ਤੁਸੀਂ ਇਸ ਤਰ੍ਹਾਂ ਸਾਰੇ ਪਾਪਾਂ ਤੇ ਭੁੱਲਾਂ ਤੋਂ ਰਹਿਤ ਹੋ ਜਾਉਗੇ। ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਇਸ ਵਿਸ਼ੇ ਬਾਰੇ ਇਹ ਕਿਹਾ ਗਿਆ ਹੈ ਕਿ—

"ਇੰਨੱਸਲਾਤਾ ਤਨਹਾ ਅਨਿਲ ਫ਼ਾਹਸ਼ਾਇ ਵਲਮੁਨਕਰਿ"

ਅਰਥਾਤ—ਨਿਮਾਜ਼ ਮਨੁੱਖ ਨੂੰ ਕੁਕਰਮੀਆਂ ਤੇ ਭੈੜੀਆਂ ਗੱਲਾਂ ਤੋਂ ਰੋਕਦੀ ਹੈ। ਜਾਣੋ, ਇਹ ਉਹ ਰਾਖੀ ਹੈ ਜੋ ਨਿਮਾਜ਼ ਪ੍ਰਾਣੀ ਦੀ ਕਰਦੀ ਹੈ। ਇਸੇ ਤਰ੍ਹਾਂ ਇਸ ਰਾਹੀਂ ਇਹ ਰਾਖੀ ਵੀ ਹੁੰਦੀ ਹੈ ਕਿ ਪ੍ਰਭੂ ਨਿਮਾਜ਼ਾਂ ਪੜ੍ਹਦੇ ਰਹਿਣ ਵਾਲੇ ਪ੍ਰਾਣੀ ਦਾ ਮਿੱਤਰ ਤੇ ਸਹਾਇਕ→

فَإِنْ خِفْتُمْ فَرِجَالًا أَوْ رُكْبَانًا ۖ فَإِذَا أَمِنتُمْ فَاذْكُرُوا
اللَّهَ كَمَا عَلَّمَكُم مَّا لَمْ تَكُونُوا تَعْلَمُونَ ﴿٢٣٩﴾

ਜੇ ਤੁਹਾਨੂੰ ਕੋਈ ਸਹਿਮ ਹੋਵੇ ਤਾਂ ਪੈਦਲ ਜਾਂ ਸਵਾਰ ਹੋਣ ਦੀ ਹਾਲਤ ਵਿਚ ਹੀ (ਨਿਮਾਜ਼ ਪੜ੍ਹ ਲਿਆ ਕਰੋ)। ਸੋ ਜਦ ਤੁਹਾਨੂੰ ਅਮਨ ਪ੍ਰਾਪਤ ਹੋ ਜਾਏ, ਤਾਂ ਅੱਲਾਹ ਦਾ ਸਿਮਰਨ ਕਰਦੇ ਰਹੋ; ਕਿਉਂਕਿ[1] ਉਸ ਨੇ ਤੁਹਾਨੂੰ (ਉਹ ਕੁਝ) ਸਿਖਾਇਆ ਹੈ, ਜੋ ਤੁਸੀਂ (ਪਹਿਲਾਂ) ਨਹੀਂ ਜਾਣਦੇ ਸੀ ।੨੪੦।

وَالَّذِينَ يُتَوَفَّوْنَ مِنكُمْ وَيَذَرُونَ أَزْوَاجًا وَصِيَّةً
لِّأَزْوَاجِهِم مَّتَاعًا إِلَى الْحَوْلِ غَيْرَ إِخْرَاجٍ ۚ فَإِنْ
خَرَجْنَ فَلَا جُنَاحَ عَلَيْكُمْ فِي مَا فَعَلْنَ فِي أَنفُسِهِنَّ
مِن مَّعْرُوفٍ ۗ وَاللَّهُ عَزِيزٌ حَكِيمٌ ﴿٢٤٠﴾

ਅਤੇ ਤੁਹਾਡੇ ਵਿੱਚੋਂ ਜੋ ਲੋਕ ਮਰ ਜਾਣ ਤੇ ਆਪਣੀਆਂ ਤੀਵੀਆਂ ਪਿੱਛੇ ਛੱਡ ਜਾਣ, ਓਹ ਆਪਣੀਆਂ ਤੀਵੀਆਂ ਦੇ ਹੱਕ ਵਿਚ ਇਕ ਸਾਲ ਤਕ ਲਾਭ ਪੁਚਾਉਣ ਅਰਥਾਤ ਓਹਨਾਂ ਨੂੰ (ਘਰੋਂ) ਨਾ ਕਢਣ ਦੀ ਵਸੀਅਤ[2] ਕਰ ਜਾਣ, ਪਰ ਜੇ ਓਹ (ਆਪਣੇ ਆਪ ਹੀ) ਚਲੀਆਂ ਜਾਣ, ਤਾਂ ਓਹ ਆਪਣੇ ਬਾਰੇ ਜੋ ਯੋਗ ਸਮਝਣ,[3] ਕਰ ਸਕਦੀਆਂ ਹਨ। ਤੁਹਾਡੇ ਸਿਰ ਉਸ ਦਾ ਕੋਈ ਦੋਸ਼ ਨਹੀਂ ਹੋਵੇਗਾ ਅਤੇ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੨੪੧।

---

←ਬਣ ਜਾਂਦਾ ਹੈ। ਇਸ ਤੋਂ ਛੁੱਟ ਇਸਲਾਮੀ ਨਿਮਾਜ਼ ਦੇ ਹੋਰ ਵੀ ਕਈ ਲਾਭ ਹਨ; ਅਸਲ ਵਿਚ "ਹਾਫ਼ਿਜ਼ੂ" ਦੇ ਪਦ ਵਿਚ ਇਹ ਦੱਸਿਆ ਗਿਆ ਹੈ ਕਿ ਇਸਲਾਮੀ ਇਬਾਦਤ ਦੂਜੇ ਧਰਮਾਂ ਦੇ ਜਪ-ਤਪ ਵਾਂਗ ਇਕ ਤਰਫ਼ੀ ਨਹੀਂ ਹੈ; ਸਗੋਂ ਇਸ ਦੇ ਲਾਭਦਾਇਕ ਸਿੱਟੇ ਇਸ ਲੋਕ ਵਿਚ ਵੀ ਮਨੁੱਖ ਨੂੰ ਮਿਲਦੇ ਹਨ ਤੇ ਪਰਲੋਕ ਵਿਚ ਵੀ ਮਿਲਣਗੇ।

[1] "ਕਮਾ ਅੱਲਾਮਾ ਕੁਮ"—"ਕਾਫ਼" ਦੇ ਸਾਧਾਰਨ ਅਰਥ "ਜੇਹੇ" ਹੁੰਦੇ ਹਨ। ਪਰ ਇਸ ਦੇ ਦੂਜੇ ਅਰਥ "ਇਸ ਲਈ ਕਿ" ਜਾਂ "ਕਿਉਂਕਿ" ਵੀ ਹੋਇਆ ਕਰਦੇ ਹਨ। ਇਸ ਥਾਂ ਏਹੋ ਅਰਥ ਵਧੇਰੇ ਢੁਕਦੇ ਸਨ; ਇਸੇ ਲਈ ਅਸੀਂ ਇਸ ਥਾਂ "ਕਿਉਂਕਿ" ਪਦ ਦੀ ਵਰਤੋਂ ਕੀਤੀ ਹੈ।

[2] "ਵਸੀਯਾਤਨ" ਧਾਤੂ ਹੈ। ਇਸ ਤੋਂ ਪਹਿਲਾਂ "ਯੂਸੂਨਾ" ਪਦ ਲੁਪਤ ਸਮਝਿਆ ਜਾਵੇਗਾ, ਅਰਥਾਤ ਓਹ ਵਸੀਅਤ ਕਰ ਜਾਣ। "ਮਤਾਅਨ" ਦੂਜਾ ਧਾਤੂ ਹੈ। ਇਸ ਦੇ ਪਹਿਲਾਂ ਵੀ "ਇੰਨਾ ਮੱਤਿਊਹੁੰਨਾ" ਲੁਪਤ ਹੈ ਅਤੇ ਇਸ ਦੇ ਏਹ ਅਰਥ ਹਨ ਕਿ ਇਹ ਵਸੀਅਤ ਕਰ ਜਾਣ ਕਿ ਓਹਨਾ ਦੇ ਚਲਾਣੇ ਮਗਰੋਂ ਜਿਨ੍ਹਾਂ ਦੇ ਹੱਥ ਵਿਚ ਵਸੀਅਤ ਹੋਵੇਗੀ, ਓਹਨਾਂ ਨੂੰ ਇਕ ਸਾਲ ਤਕ ਲਾਭ ਪੁਚਾਉਣ। ਇਸ ਦੇ ਮਗਰੋਂ "ਗ਼ੈਰਾ ਇਖਰਾਜਿਨ" ਦੇ ਪਦ ਵਰਤੇ ਗਏ ਹਨ, ਜੋ "ਮਤਾਅਨ" ਦਾ ਵਟਾਂਦਰਾ ਹਨ। ਸੋ ਇਸ ਦੇ ਏਹ ਅਰਥ ਹਨ ਕਿ ਲਾਭ ਪੁਚਾਉਣ ਦਾ ਭਾਵ ਇਹ ਹੈ ਕਿ ਓਹਨਾਂ ਨੂੰ ਘਰੋਂ ਨਾ ਕਢਿਆ ਜਾਏ, ਸਗੋਂ ਇਸ ਦੇ ਹੁੰਦਿਆਂ ਕਿ ਉਹ ਘਰ ਕਿਸੇ ਹੋਰ ਵਾਰਸ ਦੇ ਹਿੱਸੇ ਆਇਆ ਹੋਵੇ, ਤੀਵੀਆਂ ਨੂੰ ਇਕ ਸਾਲ ਤਕ ਉਸ ਵਿਚ ਰਹਿਣ ਦਾ ਅਧਿਕਾਰ ਹੈ। ਇਸ ਦਾ ਇਹ ਭਾਵ ਨਹੀਂ ਕਿ ਉਹ ਤੀਵੀਂ ਆਪਣੀ ਇੱਛਾ ਨਾਲ ਵੀ ਨਹੀਂ ਜਾ ਸਕਦੀ। ਤੀਵੀਂ ਆਪਣਾ ਨੀਅਤ ਸਮਾਂ—ਚਾਰ ਮਹੀਨੇ ਤੇ ਦਸ ਦਿਨ—ਬੀਤਣ ਮਗਰੋਂ ਜੇ ਆਪਣੀ ਇੱਛਾ ਨਾਲ ਆਪਣੇ ਲਾਭ ਲਈ ਜਾਣਾ ਚਾਹੇ, ਤਾਂ ਜਾ ਸਕਦੀ ਹੈ। ਸਾਲ ਦੀ ਸ਼ਰਤ ਤਾਂ ਕੇਵਲ ਤੀਵੀਂ ਦੇ ਸੁਖ ਤੇ ਲਾਭ ਲਈ ਲਾਈ ਗਈ ਹੈ ਅਤੇ ਇਸ ਤਰ੍ਹਾਂ ਵਾਰਸਾਂ ਨੂੰ ਪਾਬੰਦ ਕੀਤਾ ਗਿਆ ਹੈ ਕਿ ਤੀਵੀਂ ਤੇ ਕੇਵਲ ਨੀਅਤ ਸਮੇਂ ਤਕ ਕਿ ਘਰ ਵਿਚ ਰਹਿਣ ਦੀ ਪਾਬੰਦੀ ਹੈ। ਇਸ ਦੇ ਮਗਰੋਂ ਇਸ ਹੁਕਮ ਦਾ ਲਾਭ ਉਠਾਉਣਾ ਜਾਂ ਨਾ ਉਠਾਉਣਾ ਉਸ ਦੀ ਮਰਜ਼ੀ ਤੇ ਹੈ। ਸ਼ੋਕ ਕਿ ਮੁਸਲਮਾਨਾਂ ਨੇ ਇਸ ਨੂੰ ਭੁਲਾ ਦਿੱਤਾ ਤੇ ਇਕ ਘਰੇਲੂ ਜੀਵਨ ਦੀ ਭਲਾਈ ਤੋਂ ਕੋਰੇ ਹੋ ਗਏ।

[3] "ਮਾਅਰੂਫ਼" ਦਾ ਅਰਥ, ਕਾਨੂੰਨ, ਸੁਭਾਉ, ਜਾਂ ਕੌਮੀ ਰਿਵਾਜ ਤੇ ਮਰਯਾਦਾ ਹੈ, ਅਰਥਾਤ ਜਿਸ ਦਾ ਲੋਕਾਂ ਨੂੰ ਪਤਾ ਹੈ। ਇਸ ਥਾਂ→

وَلِلْمُطَلَّقٰتِ مَتَاعٌۢ بِالْمَعْرُوْفِؕ حَقًّا عَلَى الْمُتَّقِيْنَ ﴿٢٤٢﴾

ਅਤੇ ਜਿਨ੍ਹਾਂ ਤੀਵੀਆਂ ਨੂੰ ਤਲਾਕ ਦੇ ਦਿੱਤੀ ਜਾਏ, ਓਹਨਾਂ ਨੂੰ ਵੀ (ਯਥਾਯੋਗ ਕੁਝ[1]) ਮਾਲ-ਮਤਾ[2] ਦੇਣਾ ਜ਼ਰੂਰੀ ਹੈ। ਇਹ ਗੱਲ (ਅਸੀਂ) ਸੰਜਮੀਆਂ ਲਈ ਜ਼ਰੂਰੀ (ਕਰ ਦਿੱਤੀ) ਹੈ ।੨੪੨।

كَذٰلِكَ يُبَيِّنُ اللّٰهُ لَكُمْ اٰيٰتِهٖ لَعَلَّكُمْ تَعْقِلُوْنَ ﴿٢٤٣﴾ ع

ਇਸੇ ਤਰ੍ਹਾਂ[3] ਅੱਲਾਹ ਆਪਣੇ ਹੁਕਮ[4] ਤੁਹਾਡੇ (ਭਲੇ) ਲਈ ਵਿਸਥਾਰ ਨਾਲ ਵਰਣਨ ਕਰਦਾ ਹੈ; ਤਾਂ ਜੁ ਤੁਸੀਂ ਸਮਝ ਸਕੋ ।੨੪੩। (ਰਕੂਅ ੩੧)

---

←ਇਸ ਦੇ ਅਰਥ "ਯੋਗ" ਤੇ "ਚੰਗਾ" ਹਨ। ਭਾਵ ਇਹ ਹੈ ਕਿ "ਇੱਦਤ" ਬੀਤਣ ਮਗਰੋਂ ਭਾਵੇਂ ਤੀਵੀਆਂ ਪੁਨਰ ਵਿਆਹ ਕਰਨ ਤੇ ਭਾਵੇਂ ਆਪਣੇ ਮਾਪਿਆਂ ਜਾਂ ਦੂਜੇ ਸਾਕਾਂ-ਸੰਬੰਧੀਆਂ ਦੇ ਘਰੀਂ ਚਲੀਆਂ ਜਾਣ ਜਾਂ ਕੋਈ ਨੌਕਰੀ ਆਦਿ ਕਰ ਲੈਣ, ਤੁਹਾਡੇ ਸਿਰ ਇਸ ਦਾ ਕੋਈ ਦੋਸ਼ ਨਹੀਂ ਹੋਵੇਗਾ ਅਤੇ ਇਸ ਹੁਕਮ ਅਨੁਸਾਰ ਤੁਹਾਨੂੰ ਰੋਕ ਨਹੀਂ ਪਾਉਣੀ ਚਾਹੀਦੀ।

[1]"ਮਾਅਰੂਫ" ਪਦ ਕੁਰਾਨ ਸ਼ਰੀਫ ਵਿਚ ਕਈ ਥਾਂ ਵਰਤਿਆ ਗਿਆ ਹੈ। ਇਹ "ਆਰਾਫਾ" ਧਾਤੂ ਤੋਂ ਬਣਿਆ ਹੈ। ਇਸ ਦੇ ਅਰਥ "ਪਛਾਣਿਆ ਹੋਇਆ" ਹਨ। ਮੁਫਰਦਾਤਿ ਰਾਗ਼ਬ ਵਿਚ ਇਹ ਲਿਖਿਆ ਹੈ ਕਿ—

"ਅਲਮਾਅਰੂਫ਼ ਇਸਮੁਨ ਲਿਕੁੱਲਿ ਫਿਅਲਿਨ ਯੁਅਰਾਫ਼ੁ ਬਿਲਅਕਲਿ ਅਵਿੱਸ਼ੱਰਇ ਹੁਸਨੁਹੂ"

ਅਰਥਾਤ—"ਮਾਅਰੂਫ" ਹਰ ਉਸ ਕਰਮ ਨੂੰ ਕਹਿੰਦੇ ਹਨ, ਜਿਸ ਦੀ ਖ਼ੂਬੀ ਅਕਲ ਤੇ ਵੀਚਾਰ ਨਾਲ ਪਛਾਣੀ ਜਾਏ। ਸੋ ਜਦ ਵੀਚਾਰ ਦੇ ਲਿਹਾਜ਼ ਨਾਲ "ਮਾਅਰੂਫ" ਹੋਵੇ, ਤਾਂ ਉਹ ਕਾਨੂੰਨ ਦੇ ਅਨੁਸਾਰ ਕਰਮ ਹੋਵੇਗਾ ਅਤੇ ਜਦ ਸਾਧਾਰਨ ਅਕਲ ਦੇ ਨਾਲ ਇਸ ਦੇ ਗੁਣ ਪਛਾਣੇ ਜਾਣ, ਤਾਂ ਉਸ ਨੂੰ ਰਿਵਾਜ ਦੇ ਅਨੁਸਾਰ ਕਿਹਾ ਜਾਏਗਾ; ਕਿਉਂਕਿ ਇਹ ਇਕ ਮੰਨੀ ਪ੍ਰਮੰਨੀ ਗੱਲ ਹੈ ਕਿ ਜਿਸ ਗੱਲ ਦੀ ਖ਼ੂਬੀ ਹਰੇਕ ਮਨੁੱਖ ਪਛਾਣਦਾ ਹੈ, ਉਸ ਦਾ ਰਿਵਾਜ ਮਨੁੱਖ ਜਾਤੀ ਵਿਚ ਹੁੰਦਾ ਹੈ ਤੇ ਜਦ ਕਿਸੇ ਗੱਲ ਦੀ ਖ਼ੂਬੀ ਕਿਸੇ ਖ਼ਾਸ ਪ੍ਰਾਣੀ ਦੀ ਅਕਲ ਨਾਲ ਪਛਾਣੀ ਜਾਏਗੀ, ਤਾਂ ਉਸ ਨੂੰ ਯਥਾਯੋਗ, ਕਹਾਂਗੇ; ਕਿਉਂਕਿ ਪ੍ਰਾਣੀਆਂ ਨਾਲ ਓਹਨਾਂ ਹੀ ਭਲਾਈਆਂ ਦਾ ਸੰਬੰਧ ਹੁੰਦਾ ਹੈ, ਜੋ ਖ਼ਾਸ ਓਹਨਾਂ ਦੀ ਨਿਜੀ ਦਸ਼ਾ ਦੇ ਅਨੁਕੂਲ ਹੋਣ।

[2]ਤਲਾਕ ਨੂੰ ਪ੍ਰਾਪਤ ਹੋਈਆਂ ਤੀਵੀਆਂ ਨਾਲ ਚੰਗਾ ਵਰਤਾਉ ਕਰਨ ਨੂੰ ਫੇਰ ਦੁਹਰਾਇਆ ਗਿਆ ਹੈ। ਇਸ ਦਾ ਕਾਰਣ ਇਹ ਹੈ ਕਿ ਜਿਸ ਨੂੰ ਤਲਾਕ ਦੇ ਦਿੱਤੀ ਜਾਏ, ਉਸ ਨਾਲ ਗੁੱਸਾ ਹੁੰਦਾ ਹੈ; ਇਸ ਲਈ ਉਸ ਨਾਲ ਚੰਗਾ ਵਰਤਾਉ ਕਰਨ ਵਲ ਖ਼ਾਸ ਤੌਰ ਤੇ ਧਿਆਨ ਦੁਆਉਣ ਦੀ ਵੱਡੀ ਲੋੜ ਹੈ। ਮੁਸਲਮਾਨਾਂ ਤੇ ਹੈਰਾਨੀ ਆਉਂਦੀ ਹੈ ਕਿ ਅੱਲਾਹ ਤਾਂ ਓਹਨਾਂ ਨੂੰ ਤਲਾਕ ਨੂੰ ਪ੍ਰਾਪਤ ਹੋਈਆਂ ਤੀਵੀਆਂ ਨਾਲ ਮਹਿਰ ਦੇਣ ਤੋਂ ਛੁੱਟ ਚੰਗਾ ਵਰਤਾਉ ਕਰਨ ਦਾ ਉਪਦੇਸ਼ ਕਰਦਾ ਹੈ, ਪਰ ਓਹ ਮੁਸਲਮਾਨ ਤੀਵੀਆਂ ਦੇ ਮਹਿਰ ਤਕ ਵੀ ਹੜਪ ਕਰ ਜਾਂਦੇ ਹਨ। ਜੇ ਇਸ ਹੁਕਮ ਤੇ ਵਰਤੋਂ ਕੀਤੀ ਜਾਏ, ਤਾਂ ਸਾਰੇ ਝਗੜੇ ਤੇ ਫ਼ਸਾਦ ਮੁਕ ਜਾਣ ਅਤੇ ਤਲਾਕ ਜੋ ਕੇਵਲ ਮਜਬੂਰੀ ਦੀ ਹਾਲਤ ਵਿਚ ਹੀ ਯੋਗ ਹੈ, ਉਸ ਖਿੱਚੋਤਾਣ ਦਾ ਕਾਰਣ ਨਾ ਬਣੇ, ਜਿਸ ਤਰ੍ਹਾਂ ਕਿ ਹੁਣ ਵਰਤਮਾਨ ਦਸ਼ਾ ਵਿਚ ਹੋ ਰਿਹਾ ਹੈ। ਸਗੋਂ ਦੋਵੇਂ ਧੜੇ ਇਹ ਸਮਝਣ ਕਿ ਮਜਬੂਰੀ ਦੀ ਹਾਲਤ ਵਿਚ ਓਹ ਅੱਡ ਅੱਡ ਹੋਏ ਹਨ। ਨਹੀਂ ਤਾਂ ਆਪਸ ਵਿਚ ਕੋਈ ਝਗੜਾ ਜਾਂ ਬਖੇੜਾ ਨਹੀਂ ਹੈ। ਇਸ ਹੁਕਮ ਦੁਆਰਾ ਇਸ ਪਾਸੇ ਵੀ ਇਸ਼ਾਰਾ ਹੋ ਸਕਦਾ ਹੈ ਕਿ ਭਾਵੇਂ ਵਿਧਵਾ ਤੀਵੀਂ ਨੂੰ ਇਕ ਸਾਲ ਤਕ ਘਰ ਤੋਂ ਲਾਭ ਉਠਾਉਣ ਦਾ ਹੁਕਮ ਦਿੱਤਾ ਗਿਆ ਹੈ, ਪਰ ਮੁਸਲਮਾਨ ਮਰਦ ਲਈ ਏਹੋ ਯੋਗ ਹੈ ਕਿ ਤਲਾਕ ਨੂੰ ਪ੍ਰਾਪਤ ਹੋਈ ਤੀਵੀਂ ਨੂੰ ਵੀ ਜੇ ਲੋੜ ਹੋਵੇ, ਤਾਂ ਉਪਕਾਰ ਕਰ ਕੇ ਕੁਝ ਹੋਰ ਸਮਾਂ ਘਰ ਤੋਂ ਲਾਭ ਉਠਾਉਣ ਦਾ ਸਮਾ ਦੇ ਦੇਵੇ ਤੇ ਏਹ ਅਰਥ ਠੀਕ ਹਨ; ਕਿਉਂਕਿ "ਮਤਾਉਨ" ਦੇ ਅਰਥ ਕੇਵਲ ਮਾਲ-ਮਤਾ ਦੇਣ ਦੇ ਹੀ ਨਹੀਂ ਹਨ; ਸਗੋਂ ਲਾਭ ਪੁਚਾਉਣ ਦੇ ਵੀ ਹੁੰਦੇ ਹਨ।

[3]ਅਰਥਾਤ ਸ਼ਰੀਅਤ ਦੇ ਵੇਰਵੇ ਵਿਚ ਹਰ ਥਾਂ ਇਹ ਗੱਲ ਮੁਖ ਰੱਖੀ ਗਈ ਹੈ ਕਿ ਸਾਰੀਆਂ ਹੀ ਜ਼ਰੂਰੀ ਤੇ ਲੁੜੀਂਦੀਆਂ ਗੱਲਾਂ ਇਸ ਵਿਚ ਆ ਜਾਣ ਅਤੇ ਓਹਨਾਂ ਨੂੰ ਅਜੇਹੇ ਢੰਗ ਨਾਲ ਵਰਣਨ ਕਰ ਦਿੱਤਾ ਜਾਏ ਕਿ ਮਨੁੱਖ ਜਾਤੀ ਕੁਕਰਮੀਆਂ ਤੇ ਊਣਤਾਈਆਂ ਤੋਂ ਬਚ ਜਾਏ।

[4]ਆਇਤ ਦੇ ਅਰਥ ਚਿੰਨ੍ਹ ਦੇ ਹੁੰਦੇ ਹਨ। ਪਰ ਕੁਰਾਨ ਸ਼ਰੀਫ ਵਿਚ ਕਿਤੇ ਅੱਲਾਹ ਨੇ ਆਪਣੇ ਵਲ ਧਿਆਨ ਦੁਆਉਣ ਵਾਲੀਆਂ →

أَلَمْ تَرَ إِلَى الَّذِينَ خَرَجُوا مِن دِيَارِهِمْ وَهُمْ أُلُوفٌ حَذَرَ الْمَوْتِ فَقَالَ لَهُمُ اللَّهُ مُوتُوا ثُمَّ أَحْيَاهُمْ إِنَّ اللَّهَ لَذُو فَضْلٍ عَلَى النَّاسِ وَلَٰكِنَّ أَكْثَرَ النَّاسِ لَا يَشْكُرُونَ ﴿٢٤٤﴾

ਕੀ ਤੁਹਾਨੂੰ ਓਹਨਾਂ ਲੋਕਾਂ ਦੀ ਖ਼ਬਰ ਨਹੀਂ ਪੁੱਜੀ, ਜੋ ਮੌਤ ਤੋਂ ਬਚਣ ਲਈ ਜਦ ਕਿ ਓਹ ਹਜ਼ਾਰਾਂ (ਦੀ ਗਿਣਤੀ ਵਿਚ) ਆਪਣੇ ਘਰਾਂ ਤੋਂ ਨਿਕਲੇ[1] ਸਨ ? ਇਸ ਤੇ ਅੱਲਾਹ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਤੁਸੀਂ (ਸਾਰੇ ਹੀ) ਮਰ ਜਾਓ[2]। ਇਸ ਦੇ ਮਗਰੋਂ ਉਸ ਨੇ ਓਹਨਾਂ ਨੂੰ ਮੁੜ ਸੁਰਜੀਤ ਕੀਤਾ ਸੀ ! ਬੇਸ਼ੱਕ ਅੱਲਾਹ ਲੋਕਾਂ ਤੇ (ਵੱਡੀ) ਮਿਹਰ ਕਰਦਾ ਹੈ, ਪਰ ਵਧੇਰੇ ਲੋਕ (ਉਸ ਦਾ) ਧੰਨਵਾਦ ਨਹੀਂ ਕਰਦੇ ।੨੪੪।

وَقَاتِلُوا فِي سَبِيلِ اللَّهِ وَاعْلَمُوا أَنَّ اللَّهَ سَمِيعٌ عَلِيمٌ ﴿٢٤٥﴾

ਅਤੇ ਤੁਸੀਂ ਅੱਲਾਹ ਦੇ ਰਾਹ ਵਿਚ ਯੁੱਧ ਕਰੋ ਅਤੇ ਇਹ ਜਾਣ ਲਓ ਕਿ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੪੫।

مَّن ذَا الَّذِي يُقْرِضُ اللَّهَ قَرْضًا حَسَنًا فَيُضَاعِفَهُ لَهُ أَضْعَافًا كَثِيرَةً وَاللَّهُ يَقْبِضُ وَيَبْسُطُ وَإِلَيْهِ تُرْجَعُونَ ﴿٢٤٦﴾

ਕੌਣ ਹੈ, ਜੋ ਅੱਲਾਹ ਨੂੰ (ਆਪਣੇ ਧਨ ਦਾ) ਚੰਗਾ ਹਿੱਸਾ[3] ਕਟ ਕੇ ਅਰਪਣ ਕਰਦਾ ਹੈ; ਤਾਂ ਜੁ ਉਹ ਉਸ ਨੂੰ ਉਸ ਦੇ ਵਾਸਤੇ ਬਹੁਤ ਵਧਾ ਦੇਵੇ, ਅਰਥਾਤ ਅੱਲਾਹ (ਦਾ ਇਹ ਵੀ ਸੁਭਾਉ ਹੈ ਕਿ ਉਹ ਬੰਦੇ ਦਾ ਧਨ) ਲੈਂਦਾ ਹੈ ਅਤੇ ਵਧਾਉਂਦਾ ਹੈ। ਅੰਤ ਤੁਸੀਂ ਉਸੇ ਦੀ ਹਜ਼ੂਰੀ ਪਰਤਣਾ ਹੈ ।੨੪੬।

←ਗੱਲਾਂ ਨੂੰ, ਕਿਤੇ ਸ਼ਰਧਾ ਵਲ ਅਗਵਾਈ ਕਰਨ ਵਾਲੀਆਂ ਗੱਲਾਂ ਨੂੰ, ਕਿਤੇ ਕਸ਼ਟ ਤੋਂ ਬਚਾਉਣ ਵਾਲੀਆਂ ਗੱਲਾਂ ਨੂੰ, ਤੇ ਕਿਤੇ ਘਰੇਲੂ ਜੀਵਨ ਦਾ ਸਿੱਧਾ ਰਸਤਾ ਦੱਸਣ ਵਾਲੀਆਂ ਗੱਲਾਂ ਨੂੰ ਆਇਤ ਕਿਹਾ ਹੈ। ਹਰ ਥਾਂ ਇਸ ਦਾ ਅਰਥ ਨਿਸ਼ਾਨ (ਚਮਤਕਾਰ) ਕਰਨਾ ਅਸੰਭਵ ਹੈ। ਸੋ ਇਸ ਥਾਂ ਜੋ ਅਸਲ ਭਾਵ ਹੈ, ਅਰਥਾਤ ਓਹ ਹੁਕਮ ਜੋ ਘਰੇਲੂ ਜੀਵਨ ਵਲ ਅਗਵਾਈ ਕਰਦੇ ਹਨ—ਇਹੋ ਅਰਥ ਕੀਤੇ ਗਏ ਹਨ।

[1] "ਅੱਲਾਜ਼ੀਨਾ ਖ਼ਾਰਾਜੂ ਮਿਨ ਦਿਯਾਰਿਹਿਮ" ਦਾ ਭਾਵ ਇਸਰਾਈਲ ਕੁਲ ਦੇ ਲੋਕ ਹਨ, ਜੋ "ਫਿਰਾਊਨ" ਤੋਂ ਭੈਭੀਤ ਹੋ ਕੇ "ਮਿਸਰ" ਤੋਂ ਨਿਕਲ ਆਏ ਸਨ। "ਵਹੁਮ ਉਲੂਫ਼ਨ" ਵਿਚ ਇਹ ਦੱਸਿਆ ਹੈ ਕਿ ਓਹ ਹਜ਼ਾਰਾਂ ਦੀ ਗਿਣਤੀ ਵਿਚ ਸਨ। ਇਸ ਤੋਂ ਬਾਈਬਲ ਦੇ ਇਸ ਕਥਨ ਦਾ ਖੰਡਨ ਹੋ ਜਾਂਦਾ ਹੈ ਕਿ ਇਸਰਾਈਲ ਕੁਲ ਦੇ ਲੋਕਾਂ ਦੀ ਗਿਣਤੀ ਜੋ ਮਿਸਰ ਤੋਂ ਨਿਕਲੇ ਸਨ, ਛੇ ਲੱਖ ਤਿੰਨ ਹਜ਼ਾਰ ਪੰਜ ਸੋ ਪੰਜਾਹ ਸੀ। ਕਿਉਂਕਿ ਛੇ ਲੱਖ ਦਾ ਕਾਫ਼ਲਾ (ਜੱਥਾ) ਵਧੇਰੇ ਸਾਮਾਨ ਤੋਂ ਬਿਨਾਂ ਜੰਗਲ ਵਿਚ ਸੈਂਕੜੇ ਮੀਲ ਨਹੀਂ ਲੰਘ ਸਕਦਾ।

[2] ਮਰ ਜਾਓ ਦਾ ਇਹ ਭਾਵ ਹੈ ਕਿ ਤੁਹਾਡੀ ਮਨਮੁਖਤਾ ਦੇ ਕਾਰਣ ਤੁਹਾਥੋਂ ਜੋੜੂ ਸ਼ਕਤੀ ਵਾਪਸ ਲੈ ਲਈ ਗਈ ਹੈ। ਪਰ ਮਗਰੋਂ ਅੱਲਾਹ ਨੇ ਓਹਨਾਂ ਨੂੰ ਮਾਫ਼ ਕਰ ਦਿੱਤਾ ਸੀ ਤੇ ਓਹਨਾਂ ਨੂੰ ਪ੍ਰਬਲ ਹੋਣ ਦੀ ਸਮਰਥਾ ਦੇ ਦਿੱਤੀ ਸੀ।

[3] "ਯੁਕਰਿਜ਼ੁ ਅਕਰਾਜ਼ਾ" ਤੋਂ ਬਣਿਆ ਹੈ। ਇਸ ਦਾ ਅਰਥ ਕਰਜ਼ ਦੇਣਾ ਵੀ ਹੈ ਤੇ ਕੱਟ ਕੇ ਅੱਡ ਕਰ ਦੇਣਾ ਵੀ ਹੈ ਅਤੇ "ਕਰਜ਼" ਦੇ ਅਰਥ ਕੱਟ ਦੇਣ ਦੇ ਵੀ ਹਨ ਅਤੇ ਕਰਜ਼ ਦੇ ਵੀ ਹਨ। ਇਹ ਵੀ ਸੰਭਵ ਹੈ ਕਿ ਇਹ ਪਦ ਏਹਨਾਂ ਅਰਥਾਂ ਵਿਚ ਵੀ ਵਰਤਿਆ ਗਿਆ ਹੋਵੇ ਕਿ ਉਹ ਚੀਜ਼ ਜੋ ਕੱਟ ਕੇ ਅੱਡ ਕਰ ਦਿੱਤੀ ਜਾਏ। ਇਸ ਥਾਂ ਚੂੰਕਿ ਅੱਲਾਹ ਬਾਰੇ ਇਹ ਪਦ ਵਰਤਿਆ ਗਿਆ ਹੈ; ਇਸ ਲਈ ਮੈਂ ਇਸ ਦੇ ਅੰਤਲੇ ਅਰਥ ਵਧੇਰੇ ਠੀਕ ਸਮਝਦਾ ਹਾਂ। (ਏਹਨਾਂ ਅਰਥਾਂ ਦੀ ਪੁਸ਼ਟੀ ਲਈ ਵੇਖੋ ਮੁਫ਼ਰਦਾਤਿ ਰਾਗਬ)

اَلَمْ تَرَ اِلَى الْمَلَاِ مِنْۢ بَنِیْۤ اِسْرَآءِیْلَ مِنْۢ بَعْدِ
مُوْسٰی ۘ اِذْ قَالُوْا لِنَبِیٍّ لَّهُمُ ابْعَثْ لَنَا مَلِكًا نُّقَاتِلْ
فِیْ سَبِیْلِ اللّٰهِ ؕ قَالَ هَلْ عَسَیْتُمْ اِنْ كُتِبَ عَلَیْكُمُ
الْقِتَالُ اَلَّا تُقَاتِلُوْا ؕ قَالُوْا وَمَا لَنَاۤ اَلَّا نُقَاتِلَ فِیْ
سَبِیْلِ اللّٰهِ وَقَدْ اُخْرِجْنَا مِنْ دِیَارِنَا وَاَبْنَآىِٕنَا ؕ
فَلَمَّا كُتِبَ عَلَیْهِمُ الْقِتَالُ تَوَلَّوْا اِلَّا قَلِیْلًا مِّنْهُمْ ؕ
وَاللّٰهُ عَلِیْمٌۢ بِالظّٰلِمِیْنَ ﴿٢٤٦﴾

ਕੀ ਤੈਨੂੰ ਇਸਰਾਈਲ ਕੁਲ ਦੇ ਓਹਨਾਂ ਸਿਰਕਢ ਲੋਕਾਂ ਦਾ ਹਾਲ ਮਲੂਮ ਨਹੀਂ ਹੋਇਆ, ਜੋ ਮੂਸਾ ਦੇ ਮਗਰੋਂ (ਹੋਏ) ਹਨ ? ਜਦ ਓਹਨਾਂ ਨੇ ਆਪਣੇ ਇਕ ਨਬੀ[1] ਨੂੰ ਇਹ ਕਿਹਾ ਸੀ ਕਿ ਸਾਡੇ ਲਈ (ਕਿਸੇ ਨੂੰ) ਪਾਤਸ਼ਾਹ ਬਣਾ ਦਿਓ; ਤਾਂ ਜੁ ਅਸੀਂ (ਉਸ ਦੇ ਅਧੀਨ ਰਹਿ ਕੇ) ਅੱਲਾਹ ਦੇ ਰਾਹ ਵਿਚ ਯੁੱਧ ਕਰ ਸਕੀਏ। ਉਸ ਨੇ ਇਹ ਕਿਹਾ ਸੀ ਕਿ (ਕਿਤੇ) ਇਹ ਨਾ ਹੋਵੇ[2] ਕਿ ਤੁਹਾਡੇ ਲਈ ਯੁੱਧ ਕਰਨਾ ਫ਼ਰਜ਼ ਕੀਤਾਂ ਜਾਵੇ ਤੇ ਤੁਸੀਂ ਯੁੱਧ ਨਾ ਕਰੋ। ਇਸ ਤੇ ਓਹਨਾਂ ਨੇ ਇਹ ਕਿਹਾ ਸੀ ਕਿ (ਅਜਿਹਾ ਨਹੀਂ ਹੋਵੇਗਾ) ਸਾਨੂੰ ਕੀ ਹੋ ਗਿਆ ਹੈ ਕਿ ਅਸੀਂ ਅੱਲਾਹ ਦੇ ਰਾਹ ਵਿਚ ਯੁੱਧ ਨਹੀਂ ਕਰਾਂਗੇ ? ਹਾਲਾਂਕਿ ਸਾਨੂੰ ਆਪਣੇ ਘਰਾਂ ਤੋਂ ਬੇਘਰ ਕੀਤਾ ਗਿਆ ਹੈ ਤੇ ਆਪਣੇ ਬਾਲਕਾਂ ਤੋਂ (ਅੱਡ ਕੀਤਾ ਗਿਆ ਹੈ), ਪਰ ਜਦ ਓਹਨਾਂ ਤੇ ਯੁੱਧ ਕਰਨਾ ਫ਼ਰਜ਼ ਕੀਤਾ ਗਿਆ, ਤਾਂ ਓਹਨਾਂ ਵਿੱਚੋਂ ਥੋੜ੍ਹੇ[3] (ਜੇਹੇ) ਜੱਥੇ ਤੋਂ ਛੁੱਟ (ਬਾਕੀ) ਸਾਰੇ ਹੀ[4] ਪਿਠ ਵਿਖਾ ਗਏ। ਅੱਲਾਹ ਏਹਨਾਂ ਜ਼ਾਲਮਾਂ ਦਾ ਜਾਣਨਹਾਰ ਹੈ।੨੪੭।

---

[1]ਇਸ ਬਾਰੇ ਵੇਖੋ ਪੁਰਾਣਾ ਅਹਿਦਨਾਮਾ ਕਾਜ਼ੀਓ ਬਾਬ ੬ ਆਇਤ ੭ ਤੇ ੮।

[2]"ਅਸੈਤੁਮ" ਦੇ ਅਰਥ "ਤੁਸੀਂ ਨੇੜੇ ਹੋ ਜਾਓ", ਹਨ ਤੇ "ਹਲ ਅਸੈਤੁਮ" ਦੇ ਏਹ ਅਰਥ ਹੋਏ ਕਿ "ਕੀ ਤੁਸੀਂ ਇਸ ਗੱਲ ਦੇ ਨੇੜੇ ਹੋ" ? ਪਰ ਚੂੰਕਿ ਦੂਜੀਆਂ ਬੋਲੀਆਂ ਵਿਚ ਇਸ ਪਦ ਦੇ ਭਾਵ ਨੂੰ ਪੂਰੀ ਤਰ੍ਹਾਂ ਪਰਗਟ ਕਰਨ ਵਾਲਾ ਕੋਈ ਪਦ ਨਹੀਂ; ਇਸ ਲਈ ਇਸ ਦਾ ਅਰਥ "ਕਿਤੇ ਇਹ ਨਾ ਹੋਵੇ" ਕੀਤਾ ਗਿਆ ਹੈ।

[3]ਮੂਲ ਪਾਠ ਵਿਚ "ਕਲੀਲ" ਪਦ ਹੈ। ਪਰ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਇਸ ਥਾਂ ਸੰਗਤ, ਜਮਾਤ, ਜੱਥਾ ਆਦਿ ਪਦ "ਲੁਪਤ" ਹੈ। ਜੇ ਅਰਥਾਂ ਵਿਚ ਕੇਵਲ "ਥੋੜ੍ਹੇ" ਪਦ ਨੂੰ ਹੀ ਵਰਤਿਆ ਜਾਏ, ਤਾਂ ਭਾਵ ਸਪਸ਼ਟ ਨਹੀਂ ਹੋਵੇਗਾ; ਇਸ ਲਈ ਇਸ ਥਾਂ ਜੱਥਾ ਪਦ ਬਰੇਕਟਾਂ ਵਿਚ ਨਹੀਂ ਦਿੱਤਾ ਗਿਆ; ਸਗੋਂ ਅਸਲ ਇਬਾਰਤ ਦੇ ਨਾਲ ਹੀ ਰੱਖਿਆ ਗਿਆ ਹੈ।

[4]"ਇਸਤਸਨਾ" ਵਿਚ ਸਾਰੇ ਪਦ ਵਾਕ ਦੇ ਪਹਿਲੇ ਹਿੱਸੇ ਵਿਚ ਜ਼ਰੂਰ ਹੁੰਦਾ ਹੈ। ਇਸ ਥਾਂ ਉਸ ਦੇ ਪਰਗਟ ਕੀਤੇ ਬਿਨਾਂ ਭਾਵ ਸਪਸ਼ਟ ਨਹੀਂ ਹੁੰਦਾ।

وَقَالَ لَهُمْ نَبِيُّهُمْ إِنَّ اللّٰهَ قَدْ بَعَثَ لَكُمْ طَالُوْتَ مَلِكًا ۚ قَالُوْٓا اَنّٰى يَكُوْنُ لَهُ الْمُلْكُ عَلَيْنَا وَنَحْنُ اَحَقُّ بِالْمُلْكِ مِنْهُ وَلَمْ يُؤْتَ سَعَةً مِّنَ الْمَالِ ۚ قَالَ إِنَّ اللّٰهَ اصْطَفٰهُ عَلَيْكُمْ وَزَادَهٗ بَسْطَةً فِى الْعِلْمِ وَالْجِسْمِ ۖ وَاللّٰهُ يُؤْتِىْ مُلْكَهٗ مَنْ يَّشَآءُ ۚ وَاللّٰهُ وَاسِعٌ عَلِيْمٌ ﴿٢٤٨﴾

ਅਤੇ ਓਹਨਾਂ ਦੇ ਨਬੀ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਅੱਲਾਹ ਨੇ ਤੁਹਾਡੇ ਲਈ "ਤਾਲੂਤ"[1] (ਅਰਥਾਤ ਜਦਊਨ) ਨੂੰ ਪਾਤਸ਼ਾਹ (ਬਣਾਇਆ ਹੈ ਤੇ ਇਸ ਕੰਮ ਲਈ) ਨੀਅਤ ਕੀਤਾ ਹੈ। ਓਹਨਾਂ ਨੇ ਇਹ ਕਿਹਾ ਸੀ ਕਿ ਉਸ ਨੂੰ ਸਾਡੇ ਤੇ ਰਾਜ (ਕਰਨ ਦਾ ਅਧਿਕਾਰ) ਕਿਵੇਂ ਮਿਲ ਸਕਦਾ ਹੈ?[2] ਜਦ ਕਿ ਅਸੀਂ ਆਪ ਉਸ ਤੋਂ ਵਧੀਕ ਰਾਜ ਕਰਨ ਦੇ ਅਧਿਕਾਰੀ ਹਾਂ? ਫੇਰ ਉਹ (ਕੋਈ) ਵੱਡਾ ਧਨਾਢ[3] ਵੀ ਨਹੀਂ ਹੈ। ਉਸ ਨੇ ਇਹ ਕਿਹਾ ਸੀ ਕਿ ਬੇਸ਼ੱਕ ਅੱਲਾਹ ਨੇ ਉਸ ਨੂੰ ਤੁਹਾਡੇ ਤੇ ਵਿਸ਼ੇਸ਼ਤਾ ਦਿੱਤੀ ਹੈ ਅਰਥਾਤ ਉਸ ਨੂੰ ਵਿਦਵਤਾ ਤੇ ਸਰੀਰਕ ਲਿਹਾਜ਼ ਨਾਲ ਵਡਿਆਇਆ ਹੈ, ਅਰਥਾਤ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਉਸ ਨੂੰ ਆਪਣਾ ਮੁਲਕ[4] ਬਖ਼ਸ਼ ਦਿੰਦਾ ਹੈ। ਅੱਲਾਹ ਵੱਡਾ ਦਾਤਾਰ ਤੇ ਜਾਣਨਹਾਰ ਹੈ।੨੪੮।

وَقَالَ لَهُمْ نَبِيُّهُمْ إِنَّ اٰيَةَ مُلْكِهٖٓ اَنْ يَّاْتِيَكُمُ

ਅਤੇ ਓਹਨਾਂ ਦੇ ਨਬੀ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਉਸ ਦੇ ਰਾਜ ਕਮਾਉਣ ਦੀ ਇਕ ਇਹ (ਵੀ) ਯੁਕਤੀ ਹੈ ਕਿ ਤੁਹਾਨੂੰ (ਇਕ ਅਜਿਹਾ) ਤਾਬੂਤ[5] ਮਿਲੇਗਾ

---

[1]ਤਾਲੂਤ ਦਾ ਭਾਵ ਜਦਊਨ ਪਾਤਸਾਹ ਹੈ, ਇਹ ਇਕ ਗੁਣਵਾਚਕ ਨਾਂ ਹੈ, ਜੋ ਤਾਲੇ ਤੋਂ ਬਣਿਆ ਹੈ। ਇਸ ਦੇ ਅਰਥ ਲੰਮਾ ਤੇ ਮਜ਼ਬੂਤ ਹਨ ਅਤੇ ਜਦਊਨ ਦੇ ਅਰਥ ਇਬਰਾਨੀ ਬੋਲੀ ਵਿਚ ਆਪਣੇ ਧਾਤੂ ਦੇ ਲਿਹਾਜ਼ ਨਾਲ ਡੇਗਣ ਜਾਂ ਵੱਢਣ ਦੇ ਹਨ ਅਤੇ ਜਦਊਨ ਉਸ ਬੰਦੇ ਨੂੰ ਕਿਹਾ ਜਾਂਦਾ ਹੈ, ਜੋ ਆਪਣੇ ਵਿਰੋਧੀ ਨੂੰ ਵਢ ਦੇਵੇ ਤੇ ਧਰਤੀ ਤੇ ਡੇਗ ਦੇਵੇ। ਬਾਈਬਲ ਵਿਚ ਵੀ ਜਦਊਨ ਨੂੰ ਇਕ ਬਹਾਦੁਰ ਪਹਿਲਵਾਨ ਦੇ ਨਾਂ ਨਾਲ ਯਾਦ ਕੀਤਾ ਗਿਆ ਹੈ। (ਵੇਖੋ ਕਾਜ਼ੀਉ ਬਾਬ ੬ ਆਇਤ ੧੨) ਸੋ ਤਾਲੂਤ ਤੇ ਜਦਊਨ ਦੋਵੇਂ ਹੀ ਇਕੋ ਭਾਵ ਦੇ ਪਦ ਹਨ।

[2]ਹੋਰ ਅਰਥਾਂ ਤੋਂ ਛੁੱਟ ਮੁਲਕ ਦੇ ਅਰਥ ਰਾਜ ਤੇ ਪ੍ਰਭੁਤਾ ਦੇ ਵੀ ਹਨ ਅਤੇ "ਅੱਨਾ" ਦੇ ਏਹ ਅਰਥ ਹਨ—ਕਿਸ ਤਰ੍ਹਾਂ, ਕਿਵੇਂ, ਜਿੱਥੇ ਤੇ ਕਿੱਥੇ ਇਸ ਹਾਲਤ ਵਿਚ ਇਹ ਕਿਰਿਆਵਾਂ ਨੂੰ ਜਜ਼ਮ ਦਿੰਦਾ ਹੈ। ਇਸ ਤੋਂ ਛੁੱਟ ਇਸ ਦਾ ਅਰਥ "ਕਦ" ਵੀ ਹੈ। ਸੋ ਇਸ ਤਰ੍ਹਾਂ ਇਸ ਆਇਤ ਦੇ ਏਹ ਅਰਥ ਹੋਏ ਕਿ "ਇਸ ਨੂੰ ਸਾਡੇ ਤੇ ਰਾਜ ਕਮਾਉਣ ਦਾ ਅਧਿਕਾਰ ਕਿਵੇਂ ਮਿਲ ਸਕਦਾ ਹੈ?" ਜਾਂ ਇਹ ਕਿ "ਇਸ ਨੂੰ ਸਾਡੇ ਤੇ ਰਾਜ ਕਰਨ ਦਾ ਅਧਿਕਾਰ ਕਦ ਮਿਲਿਆ ਹੈ?" ਜਾਂ "ਉਸ ਨੂੰ ਸਾਡੇ ਤੇ ਹਕੂਮਤ ਕਰਨ ਦਾ ਅਧਿਕਾਰ ਕਿੱਥੋਂ ਮਿਲਿਆ ਹੈ?"

[3]ਇਸ ਦਾ ਠੀਕ ਅਰਥ ਵੱਡਾ ਧਨਾਢ ਹਨ।

[4]ਆਪਣਾ ਮੁਲਕ ਕਹਿ ਕੇ ਇਸ ਪਾਸੇ ਸੈਨਤ ਕੀਤੀ ਹੈ ਕਿ ਜਦ ਹਕੂਮਤ ਅੱਲਾਹ ਦੀ ਹੀ ਹੈ, ਤਾਂ ਇਸ ਦਾ ਪੂਰਣ ਅਧਿਕਾਰੀ ਉਹੋ ਹੀ ਹੈ, ਜਿਸ ਨੂੰ ਕਿ ਉਹ ਯੋਗ ਸਮਝੇ ਪਾਤਸ਼ਾਹ ਬਣਾ ਦੇਵੇ।

[5]ਤਾਬੂਤ ਦੇ ਅੱਖਰੀ ਅਰਥ ਸੰਦੂਕ ਜਾ ਬੇੜੀ ਹਨ। ਪਰ ਅਲੰਕਾਰਕ ਢੰਗ ਨਾਲ ਇਸ ਨੂੰ ਦਿਲ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ; ਜਿਹਾ ਕਿ ਮੁਫ਼ਰਦਾਤਿ ਰਾਗ਼ਬ ਦਾ ਕਥਨ ਹੈ :— →

التَّابُوتُ فِيهِ سَكِينَةٌ مِّن رَّبِّكُمْ وَبَقِيَّةٌ مِّمَّا
تَرَكَ آلُ مُوسَىٰ وَآلُ هَارُونَ تَحْمِلُهُ الْمَلَائِكَةُ إِنَّ
فِي ذَٰلِكَ لَآيَةً لَّكُمْ إِن كُنتُم مُّؤْمِنِينَ ۝

ਜਿਸ ਵਿਚ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਤਸੱਲੀ (ਹੋਵੇਗੀ) ਅਤੇ ਉਸ ਚੀਜ਼ ਦਾ ਬਾਕੀ ਹਿੱਸਾ ਹੋਵੇਗਾ, ਜੋ ਮੂਸਾ ਦੇ ਸੰਚਾਲੀਆਂ ਤੇ ਹਾਰੂਨ ਦੇ ਸੰਚਾਲੀਆਂ ਨੇ (ਆਪਣੇ ਪਿੱਛੇ) ਛੱਡੀ ਹੈ। ਉਸ ਨੂੰ ਫ਼ਰਿਸ਼ਤਿਆਂ ਨੇ ਚੁੱਕਿਆ ਹੋਇਆ ਹੋਵੇਗਾ। ਜੇ ਤੁਸੀਂ ਸ਼ਰਧਾਲੂ ਹੋ, ਤਾਂ ਇਸ (ਗੱਲ) ਵਿਚ ਤੁਹਾਡੇ ਲਈ ਨਿਰਸੰਦੇਹ ਇਕ (ਵੱਡਾ) ਚਮਤਕਾਰ ਹੈ।੨੪੯। (ਰਕੂਅ ੩੨)

---

←"ਕੋਲਾ ਇਬਾਰਾਤੁਨ ਅਨਿਲ ਕਲਬਿ ਵੱਸਾਕੀਨਾਤਿ ਵਅੱਮਾ ਫੀਹਿ ਮਿਨਲਇਲਮਿ"

ਅਰਥਾਤ—ਕਦੇ ਕਦੇ ਤਾਬੂਤ ਅਲੰਕਾਰਕ ਢੰਗ ਨਾਲ ਦਿਲ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ।

ਕੁਰਾਨ ਸ਼ਰੀਫ਼ ਦੇ ਮੂਲ ਪਾਠ ਤੋਂ ਇਹ ਗੱਲ ਸਾਫ਼ ਸਿਧ ਹੁੰਦੀ ਹੈ ਕਿ ਇਸ ਥਾਂ ਤਾਬੂਤ ਦਾ ਭਾਵ ਦਿਲ ਹੀ ਹੈ; ਕਿਉਂਕਿ ਇਹ ਕਿਹਾ ਗਿਆ ਹੈ ਕਿ ਇਸ ਤਾਬੂਤ ਵਿਚ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਲਈ ਤਸੱਲੀ ਹੈ। ਇਹ ਸਪਸ਼ਟ ਹੈ ਕਿ ਤਸੱਲੀ ਦਿਲਾਂ ਵਿਚ ਹੀ ਹੁੰਦੀ ਹੈ; ਸੰਦੂਕਾਂ ਵਿਚ ਨਹੀਂ।

ਇਸ ਦੇ ਨਾਲ ਹੀ ਇਸ ਤਾਬੂਤ ਬਾਰੇ ਇਹ ਵੀ ਕਿਹਾ ਗਿਆ ਹੈ ਕਿ :— "ਤਾਹਮਿਲੁਹੁੱਲ ਮਲਾਇਕਾ"

ਅਰਥਾਤ—ਉਸ ਨੂੰ ਫ਼ਰਿਸ਼ਤਿਆਂ ਨੇ ਚੁੱਕਿਆ ਹੋਇਆ ਹੈ।

ਜੇ ਤਾਬੂਤ ਦਾ ਭਾਵ ਕੋਈ ਸੰਦੂਕ ਸੀ, ਤਾਂ ਇਹ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਉੱਕਾ ਹੀ ਉਲਟ ਹੋਵੇਗਾ; ਕਿਉਂਕਿ ਅੱਲਾਹ ਦਾ ਫ਼ਰਮਾਨ ਹੈ ਕਿ :—

"ਵਿਰੋਧੀ ਲੋਕਾਂ ਨੂੰ ਅੱਲਾਹ ਦੇ ਮਾਰਗ ਤੇ ਸ਼ਰਧਾ ਧਾਰਨ ਕਰਨ ਤੋਂ ਕੇਵਲ ਇਹ ਗੱਲ ਰੋਕਦੀ ਹੈ ਕਿ ਅੱਲਾਹ ਨੇ ਮਨੁੱਖ ਨੂੰ ਰਸੂਲ ਕਿਉਂ ਬਣਾਇਆ ਹੈ ? ਤੂੰ ਇਹ ਕਹਿ ਦੇ ਕਿ ਜੇ ਧਰਤੀ ਤੇ ਫ਼ਰਿਸ਼ਤੇ ਤੁਰਦੇ ਫਿਰਦੇ ਹੁੰਦੇ, ਤਾਂ ਅਸੀਂ ਫ਼ਰਿਸ਼ਤਿਆਂ ਨੂੰ ਹੀ ਰਸੂਲ ਬਣਾ ਕੇ ਭੇਜਿਆ ਕਰਦੇ।"

ਇਸ ਤੋਂ ਸਾਫ਼ ਸਿਧ ਹੋ ਜਾਂਦਾ ਹੈ ਕਿ ਫ਼ਰਿਸ਼ਤੇ ਲੋਕਾਂ ਵਿਚ ਮਨੁੱਖਾਂ ਵਾਂਗ ਤੁਰਦੇ ਫਿਰਦੇ ਨਹੀਂ।

ਗੱਲ ਕੀ, ਸੰਦੂਕ ਮੰਨਣ ਦੀ ਸੂਰਤ ਵਿਚ ਇਹ ਹੀ ਮੰਨਣਾ ਪਵੇਗਾ ਕਿ ਫ਼ਰਿਸ਼ਤੇ ਉਸ ਨੂੰ ਚੁਕ ਕੇ ਨਾਲ ਨਾਲ ਲਈ ਫਿਰਦੇ ਸਨ ਤੇ ਇਹ ਗੱਲ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਉਲਟ ਹੈ। ਇਸ ਲਈ ਏਹੋ ਮੰਨਣਾ ਪਵੇਗਾ ਕਿ ਤਾਬੂਤ ਦਾ ਭਾਵ ਇਸ ਥਾਂ ਦਿਲ ਹੀ ਹੈ, ਜਿਸ ਨੂੰ ਫ਼ਰਿਸ਼ਤੇ ਚੁੱਕਦੇ ਹਨ ਤੇ ਲੋਕਾਂ ਨੂੰ ਹੱਲਾ ਸ਼ੇਰੀ ਦੇ ਕੇ ਓਹਨਾਂ ਦੀ ਹਿੰਮਤ ਵਧਾਉਂਦੇ ਸਨ; ਕਿਉਂਕਿ "ਹਮਾਲਾਹੂ ਅਲਾ ਕਜ਼ਾ" ਦੇ ਅਰਥ ਹੱਲਾ ਸ਼ੇਰੀ ਦੇਣਾ ਤੇ ਹਿੰਮਤ ਵਧਾਉਣਾ ਵੀ ਹਨ। ਸੋ ਇਸ ਦਾ ਇਹ ਭਾਵ ਹੋਇਆ ਕਿ ਤਾਲੂਤ ਦੇ ਪਿੱਛੇ ਲਗਣ ਵਾਲਿਆਂ ਨੂੰ ਫ਼ਰਿਸ਼ਤੇ ਵੱਡੀਆਂ ਕੁਰਬਾਨੀਆਂ ਕਰਨ ਦੀ ਪ੍ਰੇਰਨਾ ਦਿੰਦੇ ਸਨ ਤੇ ਜਿੱਤ ਦੀ ਤਸੱਲੀ ਦੁਆਉਂਦੇ ਸਨ।

ਹੁਣ "ਬਕੀਯਾਤੁ ਆਲਿ ਮੂਸਾ ਵ ਹਾਰੂਨਾ" ਦਾ ਭਾਵ ਬਾਕੀ ਰਹਿ ਜਾਂਦਾ ਹੈ। "ਬਕੀਯਾਤੁ" ਕਿਸੇ ਚੰਗੀ ਚੀਜ਼ ਨੂੰ ਕਹਿੰਦੇ ਹਨ; ਜਿਹਾ ਕਿ ਲਿਖਿਆ ਹੈ ਕਿ :—

"ਫ਼ੁਲਾਨੁਨ ਬਕੀਯਾਤੁ ਕੌਮਿਹੀ ਹੁਵਾ ਮਿਨ ਖ਼ਿਯਾਰਿਹਿਮ"

ਅਰਥਾਤ—ਅਮਕਾ ਸੱਜਣ ਆਪਣੀ ਜਾਤੀ ਦੇ ਭਲੇ ਤੇ ਚੰਗੇ ਲੋਕਾਂ ਵਿੱਚੋਂ ਹੈ।

ਅਤੇ ਕੁਰਾਨ ਸ਼ਰੀਫ਼ ਵਿਚ ਹੀ ਇਕ ਥਾਂ ਇਹ ਹੈ :—

"ਵੱਲਬਾਕਿਯਾਤੁੱਸਾਲਿਹਾਤੁ ਖ਼ੈਰੁਨ ਇੰਦਾ ਰੱਬਿਕਾ ਸਵਾਬਨ (ਕਹਫ਼ ਰ: ੧੯)

ਅਰਥਾਤ—ਸਾਰੇ ਚੰਗੇ ਤੇ ਭਲੇ ਕੰਮ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪੁੰਨ ਪ੍ਰਾਪਤ ਕਰਨ ਲਈ ਸਭ ਤੋਂ ਚੰਗੇ ਹਨ। ਸੋ ਇਸ ਲਿਹਾਜ਼ ਨਾਲ "ਬਕੀਯਾਤੁਨ ਮਿੰਮਾ ਤਰਾਕਾ ਆਲੁ ਮੂਸਾ ਵ ਆਲੁ ਹਾਰੂਨਾ" ਦਾ ਭਾਵ ਓਹ ਉੱਚੇ ਗੁਣ ਹਨ, ਜੋ ਹਜ਼ਰਤ ਮੂਸਾ ਤੇ ਹਜ਼ਰਤ→

ਫੇਰ ਜਦ "ਤਾਲੂਤ" ਆਪਣੀਆਂ ਫ਼ੌਜਾਂ ਲੈ ਕੇ ਨਿਕਲਿਆ[1] ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਬੇਸ਼ੱਕ ਅੱਲਾਹ ਇਕ ਨਦੀ[2] ਦੁਆਰਾ ਨਿਰਸੰਦੇਹ ਤੁਹਾਡੀ ਪਰਖ ਕਰੇਗਾ।

فَلَمَّا فَصَلَ طَالُوتُ بِالْجُنُودِ قَالَ إِنَّ اللَّهَ مُبْتَلِيكُمْ

---

←"ਹਾਰੂਨ" ਦੇ ਸੰਚਾਲੀਆਂ ਤੇ ਨਿਕਟਵਰਤੀਆਂ ਤੋਂ ਪਰਗਟ ਹੁੰਦੇ ਸਨ। ਜਿਸ ਦਾ ਭਾਵ ਇਹ ਹੈ ਕਿ :—

ਤੁਹਾਡੇ ਦਿਲ ਉਹਨਾਂ ਉਚ ਗੁਣਾਂ ਦੇ ਵਾਰਸ ਹੋਣਗੇ, ਜੋ "ਮੂਸਾ" ਤੇ "ਹਾਰੂਨ" ਦੇ ਸੰਚਾਲੀਆਂ ਨੇ ਪਿੱਛੇ ਛੱਡੇ ਹਨ।

ਇਹ ਉਸੇ ਤਰ੍ਹਾਂ ਹੀ ਹੈ, ਜਿਸ ਤਰ੍ਹਾਂ ਕਿ ਹਜ਼ਰਤ "ਜ਼ਿਕਰੀਆ" ਨੇ ਇਹ ਅਰਦਾਸ ਕੀਤੀ ਸੀ ਕਿ :—

"ਹੇ ਪ੍ਰਭੂ ! ਮੈਨੂੰ ਸਪੁੱਤਰ ਬਖ਼ਸ਼, ਜੋ ਮੇਰਾ ਤੇ "ਯਾਕੂਬ" ਦੇ ਸੰਚਾਲੀਆਂ ਦਾ ਵਾਰਸ ਹੋਵੇ।"

ਭਾਵ ਇਹ ਹੈ ਕਿ ਓਹਨਾਂ ਦੇ ਗੁਣ ਤੇ ਖ਼ੂਬੀਆਂ ਗ੍ਰਹਿਣ ਕਰਨ ਵਾਲਾ ਹੋਵੇ। ਇਹ ਨਹੀਂ ਕਿ ਓਹਨਾਂ ਦੇ ਧਨ-ਪਦਾਰਥ ਦਾ ਵਾਰਸ ਹੋਵੇ; ਕਿਉਂਕਿ ਉਸ ਸਮੇਂ ਹਜ਼ਰਤ "ਯਾਕੂਬ" ਨੂੰ ਚਲਾਣਾ ਕੀਤਿਆਂ ਇਕ ਸੌ ਪੁਸ਼ਤਾਂ ਬੀਤ ਚੁੱਕੀਆਂ ਸਨ। ਸੋ ਗੱਲ ਕੀ "ਬਕੀਯਾਤੁ ਆਲੁ ਮੂਸਾ ਵ ਆਲੁ ਹਾਰੂਨਾ" ਦਾ ਭਾਵ ਇਹ ਹੈ ਕਿ ਤਾਲੂਤ ਦੇ ਸਾਥੀਆਂ ਵਿਚ ਉਹ ਉੱਚੇ ਗੁਣ ਪ੍ਰਭੂ ਭਰ ਦੇਵੇਗਾ, ਜੋ ਹਜ਼ਰਤ "ਮੂਸਾ" ਤੇ ਹਜ਼ਰਤ "ਹਾਰੂਨ" ਦੇ ਸੰਚਾਲੀਆਂ ਵਿਚ ਸਨ।

ਸੋ ਗੱਲ ਕੀ, ਉਸ ਸਮੇਂ ਦੇ ਨਬੀ ਨੇ "ਤਾਲੂਤ" ਤੇ ਇਤਰਾਜ਼ ਕਰਨ ਵਾਲਿਆਂ ਨੂੰ ਇਹ ਉੱਤਰ ਦਿੱਤਾ ਸੀ ਕਿ ਗੁਪਤ ਸ਼ਕਤੀ ਨੂੰ ਅੱਲਾਹ ਹੀ ਚੰਗੀ ਤਰ੍ਹਾਂ ਜਾਣਦਾ ਹੈ। ਜਦ ਉਸ ਨੇ "ਤਾਲੂਤ" ਨੂੰ ਰਾਜ ਕਰਨ ਲਈ ਚੁਣਿਆ ਹੈ, ਤਾਂ ਬੇਸ਼ੱਕ ਉਹ ਤੁਹਾਥੋਂ ਉੱਤਮ ਹੈ ਤੇ ਰਾਜ ਦਾ ਅਧਿਕਾਰੀ ਹੈ। ਇਸ ਤੋਂ ਛੁੱਟ ਹਕੂਮਤ ਪੈਸੇ ਨਾਲ ਨਹੀਂ ਕੀਤੀ ਜਾਂਦੀ; ਸਗੋਂ ਵਿਦਵਤਾ, ਸਿਆਣਪ ਤੇ ਕੁਰਬਾਨੀ ਦੇ ਬਲ ਨਾਲ ਕੀਤੀ ਜਾਂਦੀ ਹੈ। ਸੋ ਏਹਨਾਂ ਦੋਹਾਂ ਗੱਲਾਂ ਵਿਚ ਉਹ ਤੁਹਾਥੋਂ ਅੱਗੇ ਅਤੇ ਵਧੇਰੇ ਗਿਆਨੀ ਹੈ ਅਤੇ ਅੱਲਾਹ ਦੀ ਰਾਹ ਵਿਚ ਆਪਣਾ ਤਨ-ਮਨ ਨਿਛਾਵਰ ਕਰਨ ਲਈ ਤਿਆਰ ਹੈ। ਇੱਥੇ ਸਰੀਰ ਦੇ ਬਲਵਾਨ ਹੋਣ ਦਾ ਭਾਵ ਮੋਟਾ ਤਾਜ਼ਾ ਹੋਣਾ ਨਹੀਂ, ਸਗੋਂ ਸਹਿਨਸ਼ੀਲਤਾ ਤੇ ਕੁਰਬਾਨੀ ਦਾ ਬਲ ਹੋਣਾ ਹੈ।

ਸ਼ੰਕਾ ਕਰਨ ਵਾਲਿਆਂ ਨੂੰ ਇਹ ਸ਼ੱਕ ਹੋ ਸਕਦਾ ਸੀ ਕਿ ਕੀ ਸੱਚਮੁਚ ਅਜਿਹੇ ਸੱਜਣ ਨੂੰ ਅੱਲਾਹ ਨੇ ਚੁਣ ਲਿਆ ਹੈ, ਸੋ ਇਸ ਦਾ ਉੱਤਰ ਇਹ ਦਿੱਤਾ ਗਿਆ ਹੈ ਕਿ ਇਸ ਦੇ ਨਾਲ ਰਲਣ ਵਾਲਿਆਂ ਨੂੰ ਵੱਡੇ ਉੱਤਮ ਦਿਲ ਦਿੱਤੇ ਜਾਣਗੇ ਤੇ ਇਸ ਦੇ ਨਾਲ ਹੀ ਓਹਨਾਂ ਦੇ ਦਿਲਾਂ ਵਿਚ ਪ੍ਰਭੂ ਦੀ ਮਦਦ ਦੀ ਤਸੱਲੀ ਵੀ ਭਰੀ ਹੋਈ ਹੋਵੇਗੀ ਅਤੇ ਓਹਨਾਂ ਨੂੰ ਓਹ ਸਾਰੇ ਉੱਚੇ ਗੁਣ ਪ੍ਰਾਪਤ ਹੋਣਗੇ ਜੋ ਹਜ਼ਰਤ "ਮੂਸਾ" ਤੇ ਹਜ਼ਰਤ "ਹਾਰੂਨ" ਦੇ ਸੰਚਾਲੀਆਂ ਨੂੰ ਪ੍ਰਾਪਤ ਸਨ।

[1]"ਫ਼ਸਾਲੱਰਾਜੁਲੁ ਅਨਿਲ ਬਲਦਾਤਿ" ਦਾ ਅਰਥ ਇਹ ਹੈ :—"ਖ਼ਾਰਾਜਾ ਮਿਨਹੁ" ਅਰਥਾਤ ਸ਼ਹਿਰ ਤੋਂ ਨਿਕਲਿਆ।

[2]ਨਹਿਰ ਦਾ ਅਰਥ ਨਦੀ ਕੀਤਾ ਗਿਆ ਹੈ। ਪਰ ਜਦ ਇਸ ਦੀ ਬਣਤਰ "ਹਾਆ" ਦੀ ਜਬਰ ਨਾਲ ਹੋਵੇ, ਤਾਂ ਇਸ ਦੇ ਦੋ ਅਰਥ ਹੋਇਆ ਕਰਦੇ ਹਨ— (੧) ਨਦੀ, (੨) ਖੁਲ੍ਹ ਡੁਲ੍ਹ ਵਿਸਥਾਰ; ਜਿਹਾ ਕਿ ਕਿਹਾ ਜਾਂਦਾ ਹੈ ਕਿ "ਨਾਹਾਰਾ ਨਾਹਿਰੁਨ" ਅਰਥਾਤ ਬਹੁਤ ਪਾਣੀ ਵਾਲੀ ਨਦੀ।

ਇਸ ਆਇਤ ਦੇ ਏਹ ਦੋਵੇਂ ਅਰਥ ਕੀਤੇ ਜਾ ਸਕਦੇ ਹਨ। ਜੇ ਖੁਲ੍ਹ ਡੁਲ੍ਹ ਤੇ ਵਿਸਥਾਰ ਦੇ ਅਰਥ ਲਏ ਜਾਣ, ਤਾਂ ਇਸ ਦਾ ਇਹ ਭਾਵ ਹੋਵੇਗਾ ਕਿ ਪ੍ਰਭੂ ਨੇ ਬਾਦਸ਼ਾਹ ਦੁਆਰਾ ਫ਼ੌਜੀਆਂ ਨੂੰ ਇਹ ਇਤਲਾਹ ਦਿੱਤੀ ਸੀ ਕਿ ਤੁਹਾਡੀ ਪਰਖ ਮਾਇਆ ਦੁਆਰਾ ਕੀਤੀ ਜਾਏਗੀ। ਜੇ ਤੁਸੀਂ ਮਾਇਆ ਦੇ ਪਿੱਛੇ ਲਗ ਗਏ, ਤਾਂ ਪ੍ਰਭੂ ਦਾ ਕੰਮ ਨਹੀਂ ਕਰ ਸਕੋਗੇ। ਹਾਂ, ਜੇ ਤੁਸੀਂ ਮਾਇਆ ਦੇ ਜਾਲ ਵਿਚ ਨਾ ਫਸੇ, ਤਾਂ ਤੁਸੀਂ ਸਫਲਤਾ ਨੂੰ ਪ੍ਰਾਪਤ ਹੋ ਜਾਉਗੇ। ਅਸੀਂ ਪਿਛਲੀ ਟੂਕ ਵਿਚ ਇਹ ਦਸ ਆਏ ਹਾਂ ਕਿ ਤਾਲੂਤ ਦਾ ਭਾਵ ਜਦਊਨ ਹੈ ਤੇ ਇਹ ਇਕ ਗੁਣਵਾਚਕ ਨਾਂ ਹੈ। ਪੁਰਾਣੇ ਅਹਿਦਨਾਮੇ ਦੀ ਪੁਸਤਕ ਕਾਜ਼ੀਉ ਬਾਬ ੭, ਆਇਤ ੫ ਤੇ ੭ ਤੋਂ ਪਤਾ ਲਗਦਾ ਹੈ ਕਿ ਜਦਊਨ ਦੇ ਸਾਥੀਆਂ ਦੀ ਇਕ ਨਦੀ ਰਾਹੀਂ ਪਰਖ ਕੀਤੀ ਗਈ ਸੀ। ਸੋ ਇਸ ਦਾ ਇਹ ਭਾਵ ਸਮਝਣਾ ਹੀ ਠੀਕ ਹੋਵੇਗਾ ਕਿ ਜਦਊਨ ਦੇ ਸਾਥੀਆਂ ਦੀ ਇਕ ਨਹਿਰ ਰਾਹੀਂ ਪਰਖ ਕੀਤੀ ਗਈ ਸੀ; ਕਿਉਂਕਿ ਜੰਗ ਦੀਆਂ ਲੋੜਾਂ ਨੂੰ ਮੁਖ ਰੱਖਿਆਂ ਇਹ ਪਰਖ ਵੱਡੀ ਕੋਮਲ ਤੇ ਸ਼ਾਨਦਾਰ ਹੈ। ਜੰਗ ਵਿਚ→

بِنَهَرٍ ۚ فَمَنْ شَرِبَ مِنْهُ فَلَيْسَ مِنِّي ۚ وَمَنْ لَّمْ يَطْعَمْهُ فَإِنَّهُ مِنِّي إِلَّا مَنِ اغْتَرَفَ غُرْفَةً بِيَدِهِ ۚ فَشَرِبُوا مِنْهُ إِلَّا قَلِيلًا مِّنْهُمْ ۚ فَلَمَّا جَاوَزَهُ هُوَ وَالَّذِينَ آمَنُوا مَعَهُ ۙ قَالُوا لَا طَاقَةَ لَنَا الْيَوْمَ بِجَالُوتَ وَجُنُودِهِ ۚ قَالَ الَّذِينَ يَظُنُّونَ أَنَّهُم مُّلَاقُو اللَّهِ ۙ كَم مِّن فِئَةٍ قَلِيلَةٍ غَلَبَتْ فِئَةً كَثِيرَةً بِإِذْنِ اللَّهِ ۗ وَاللَّهُ مَعَ الصَّابِرِينَ ﴿٢٤٩﴾

ਸੋ ਜਿਹੜਾ ਉਸ (ਨਦੀ) ਦਾ ਪਾਣੀ (ਢਿਡ ਭਰ ਕੇ) ਪੀਵੇਗਾ, ਉਸ ਦਾ ਮੇਰੇ ਨਾਲ (ਕੋਈ) ਵਾਸਤਾ ਨਹੀਂ (ਰਹੇਗਾ,) ਅਤੇ ਜਿਹੜਾ ਉਸ ਵਿੱਚੋਂ (ਢਿਡ ਭਰ ਕੇ) ਨਹੀਂ ਪੀਵੇਗਾ, ਉਹ ਬੇਸ਼ੱਕ ਮੇਰੇ ਨਾਲ ਸੰਬੰਧਤ ਰਹੇਗਾ। ਇਸ ਤੋਂ ਛੁੱਟ ਕਿ ਜਿਹੜਾ (ਕੇਵਲ) ਆਪਣੇ ਹੱਥਾਂ ਨਾਲ ਇਕ ਅਧ ਬੁਕ ਹੀ (ਪੀਵੇਗਾ, ਉਸ ਤੇ ਇਸ ਦਾ ਕੋਈ ਦੋਸ਼ ਨਹੀਂ ਹੋਵੇਗਾ।) ਪਰ (ਹੋਇਆ ਇਹ ਕਿ) ਓਹਨਾਂ ਵਿੱਚੋਂ ਬਹੁਤ ਹੀ ਥੋੜ੍ਹੇ ਲੋਕਾਂ ਤੋਂ ਛੁੱਟ (ਬਾਕੀ ਸਾਰਿਆਂ ਨੇ) ਉਸ (ਨਦੀ) ਵਿੱਚੋਂ (ਢਿਡ ਭਰ ਕੇ ਪਾਣੀ) ਪੀ ਲਿਆ ਸੀ। ਸੋ ਜਦ ਉਹ ਆਪ ਤੇ ਓਹ ਲੋਕ ਜੋ ਉਸ ਦੇ ਨਾਲ ਸ਼ਰਧਾਲੂ ਸਨ, ਉਸ ਨਦੀ ਤੋਂ ਪਾਰ ਲੰਘ ਗਏ ਸਨ, (ਤਾਂ) ਉਸ ਨੇ (ਆਪਣੇ ਸਾਥੀਆਂ ਨੂੰ) ਇਹ ਕਿਹਾ ਸੀ ਕਿ ਅੱਜ ਅਸੀਂ "ਜਾਲੂਤ" ਤੇ ਉਸ ਦੀਆਂ ਫ਼ੌਜਾਂ ਦੇ ਟਾਕਰੇ ਦਾ ਬਲ ਉੱਕਾ ਨਹੀਂ ਰੱਖਦੇ। (ਪਰ) ਓਹਨਾਂ ਲੋਕਾਂ ਨੇ ਜਿਨ੍ਹਾਂ ਨੂੰ ਇਹ ਨਿਸਚਾ ਸੀ ਕਿ ਓਹਨਾਂ ਨੇ ਇਕ ਦਿਨ ਅੱਲਾਹ ਦੇ ਹਜ਼ੂਰ ਪੇਸ਼ ਹੋਣਾ ਹੈ, ਇਹ ਕਿਹਾ ਸੀ ਕਿ ਅੱਲਾਹ ਦੇ ਹੁਕਮ ਨਾਲ (ਕਈ ਵਾਰ) ਛੋਟੇ ਜੱਥੇ ਵੀ ਵੱਡੇ ਜੱਥਿਆਂ ਤੇ ਭਾਰੂ ਹੋ ਜਾਇਆ ਕਰਦੇ ਹਨ, ਅਰਥਾਤ ਅੱਲਾਹ ਸਬਰ ਕਰਨ ਵਾਲਿਆਂ ਦੇ ਅੰਗ ਸੰਗ (ਹੁੰਦਾ) ਹੈ। (ਸੋ ਸਾਨੂੰ ਭੈਭੀਤ ਹੋਣ ਦੀ ਕੋਈ ਲੋੜ ਨਹੀਂ) ।੨੫੦।

وَلَمَّا بَرَزُوا لِجَالُوتَ وَجُنُودِهِ قَالُوا رَبَّنَا أَفْرِغْ عَلَيْنَا صَبْرًا وَثَبِّتْ أَقْدَامَنَا وَانصُرْنَا عَلَى الْقَوْمِ الْكَافِرِينَ ﴿٢٥٠﴾

ਅਤੇ ਜਦ ਓਹ "ਜਾਲੂਤ" ਤੇ ਉਸ ਦੀਆਂ ਫ਼ੌਜਾਂ (ਦੇ ਟਾਕਰੇ) ਵਾਸਤੇ (ਰਣਭੂਮੀ ਵਿਚ) ਨਿਤਰੇ ਸਨ, ਤਾਂ ਓਹਨਾਂ ਨੇ ਇਹ ਅਰਜੋਈ ਕੀਤੀ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਧੀਰਜ ਬਖ਼ਸ਼ ਤੇ (ਰਣਭੂਮੀ ਵਿਚ) ਸਾਡੇ ਪੈਰ ਪੱਕੇ ਰੱਖ ਅਤੇ (ਇਹਨਾਂ) ਇਨਕਾਰੀਆਂ ਦੇ ਟਾਕਰੇ ਤੇ ਸਾਡੀ ਸਹਾਇਤਾ ਕਰ ।੨੫੧।

←ਫੁਰਤੀ ਤੇ ਜਲਦਬਾਜ਼ੀ ਦੀ ਲੋੜ ਹੁੰਦੀ ਹੈ ਤੇ ਢਿਡ ਦਾ ਪਾਣੀ ਨਾਲ ਭਰ ਲੈਣਾ ਮਨੁੱਖ ਦੀ ਫੁਰਤੀ ਵਿਚ ਰੋਕ ਦਾ ਕਾਰਣ ਬਣਦਾ ਹੈ। ਸੋ ਅੱਲਾਹ ਨੇ ਇਹ ਹੁਕਮ ਦਿੱਤਾ ਸੀ ਕਿ ਆਪਣੇ ਢਿਡ ਹੋਲੇ ਰੱਖਣਾ ਤੇ ਪਾਣੀ ਘੱਟ ਪੀਣਾ; ਤਾਂ ਜੁ ਤੁਸੀਂ ਯੁੱਧ ਵਿਚ ਵੱਡੀ ਫੁਰਤੀ ਨਾਲ ਕੰਮ ਕਰ ਸਕੋ। →

فَهَزَمُوْهُمْ بِاِذْنِ اللّٰهِ ۙ وَ قَتَلَ دَاوٗدُ جَالُوْتَ وَ
اٰتٰىهُ اللّٰهُ الْمُلْكَ وَ الْحِكْمَةَ وَعَلَّمَهٗ مِمَّا يَشَآءُ ؕ وَ
لَوْلَا دَفْعُ اللّٰهِ النَّاسَ بَعْضَهُمْ بِبَعْضٍ ۙ لَّفَسَدَتِ
الْاَرْضُ وَلٰكِنَّ اللّٰهَ ذُوْ فَضْلٍ عَلَى الْعٰلَمِيْنَ ﴿۲۵۲﴾

ਸੋ (ਓਹ ਰਣਭੂਮੀ ਵਿਚ ਨਿਤਰ ਪਏ ਸਨ ਤੇ) ਓਹਨਾਂ ਨੇ ਅੱਲਾਹ ਦੀ ਮਰਜ਼ੀ ਅਨੁਸਾਰ ਓਹਨਾਂ (ਵੈਰੀਆਂ) ਨੂੰ ਹਰਾ ਦਿੱਤਾ ਸੀ, ਅਰਥਾਤ ਦਾਊਦ ਨੇ ਜਾਲੂਤ ਨੂੰ ਮਾਰ ਦਿੱਤਾ ਸੀ[1] ਅਤੇ ਅੱਲਾਹ ਨੇ ਉਸ ਨੂੰ ਰਾਜ ਤੇ ਨੀਤੀ (ਵਿਚ ਨਿਪੁੰਨਤਾ) ਬਖ਼ਸ਼ੀ ਸੀ ਅਤੇ ਜੋ ਕੁਝ ਉਸ (ਅਰਥਾਤ ਅੱਲਾਹ) ਨੂੰ ਮਨਜ਼ੂਰ ਸੀ, ਉਸ ਨੇ ਉਸ ਦਾ ਗਿਆਨ ਉਸ (ਦਾਊਦ) ਨੂੰ ਬਖ਼ਸ਼ ਦਿੱਤਾ ਸੀ। ਜੇ ਅੱਲਾਹ ਇਸ ਤਰ੍ਹਾਂ ਮਨੁੱਖਾਂ ਨੂੰ ਸ਼ਰਾਰਤਾਂ ਕਰਨ ਤੋਂ ਨਾ ਰੋਕਦਾ, ਅਰਥਾਤ ਇਕ ਧੜੇ ਨੂੰ ਦੂਜੇ ਧੜੇ ਦੁਆਰਾ ਨਾ ਵਰਜਦਾ, ਤਾਂ ਧਰਤੀ ਤੇ ਹੇਠਲੀ ਉੱਤੇ ਆ ਜਾਂਦੀ। ਪਰ ਅੱਲਾਹ ਸਾਰੇ ਜਹਾਨਾਂ ਤੇ ਵੱਡੀ ਮਿਹਰ ਕਰਦਾ ਹੈ, ਤੇ ਇਸ ਲਈ ਅਜਿਹੇ ਉਪੱਦਰ ਨੂੰ ਰੋਕ ਦਿੰਦਾ ਹੈ।੨੫੨।

تِلْكَ اٰيٰتُ اللّٰهِ نَتْلُوْهَا عَلَيْكَ بِالْحَقِّ ؕ وَاِنَّكَ لَمِنَ
الْمُرْسَلِيْنَ ﴿۲۵۳﴾

ਏਹ ਅੱਲਾਹ ਦੀਆਂ ਆਇਤਾਂ ਹਨ, ਜੋ ਅਸੀਂ ਤੈਨੂੰ ਪੜ੍ਹ ਪੜ੍ਹ ਕੇ ਸੁਣਾਉਂਦੇ ਹਾਂ। ਇਸ ਲਈ ਕਿ ਤੂੰ ਸੱਚਾਈ ਤੇ (ਕਾਇਮ) ਹੈਂ ਅਤੇ ਬੇਸ਼ੱਕ ਤੂੰ (ਅੱਲਾਹ ਦੇ) ਰਸੂਲਾਂ ਵਿੱਚੋਂ ਹੈਂ।੨੫੩।

---

←ਪਰ ਵਧੇਰੇ ਲੋਕਾਂ ਨੇ ਇਸ ਮਨੋਰਥ ਨੂੰ ਨਹੀਂ ਸਮਝਿਆ ਸੀ ਤੇ ਖ਼ੂਬ ਢਿਡ ਭਰ ਕੇ ਪਾਣੀ ਪੀ ਲਿਆ ਸੀ ਤੇ ਬਹੁਤ ਥੋੜ੍ਹੇ ਜੇਹੇ ਲੋਕਾਂ ਨੇ, ਜੋ ਬਾਈਬਲ ਦੇ ਕਥਨ ਮੁਜਬ ਕੇਵਲ ਤਿੰਨ ਸੌ ਹੀ ਸਨ, ਜੰਗੀ ਲੋੜਾਂ ਨੂੰ ਮੁਖ ਰੱਖਦਿਆਂ ਹੋਇਆਂ ਥੋੜ੍ਹੇ ਜੇਹੇ ਘੁਟ ਹੀ ਪਾਣੀ ਦੇ ਪੀਤੇ ਸਨ; ਤਾਂ ਜੁ ਲੜਾਈ ਸਮੇਂ ਓਹ ਚੰਗੀ ਤਰ੍ਹਾਂ ਕਰਤਵ ਵਿਖਾ ਸਕਣ। ਪ੍ਰਭੂ ਨੇ ਓਹਨਾਂ ਦੀਆਂ ਕੁਰਬਾਨੀਆਂ ਦਾ ਵਟਾਂਦਰਾ ਦੇਣ ਤੇ ਓਹਨਾਂ ਦੇ ਪ੍ਰੇਮ ਦੀ ਕਦਰ ਕਰਨ ਲਈ ਇਹ ਫ਼ੈਸਲਾ ਦਿੱਤਾ ਸੀ ਕਿ ਕੇਵਲ ਓਹਨਾਂ ਦੇ ਹੱਥੋਂ ਹੀ ਜਿੱਤ ਹੋਵੇਗੀ ਅਤੇ ਇਹ ਹੁਕਮ ਦਿੱਤਾ ਸੀ ਕਿ ਏਹਨਾਂ ਤਿੰਨ ਸੌ ਫ਼ੌਜੀਆਂ ਨੂੰ ਹੀ ਜੰਗ ਵਿਚ ਸ਼ਾਮਲ ਕੀਤਾ ਜਾਏ, ਬਾਕੀ ਦੇ ਲੋਕਾਂ ਨੂੰ ਨਹੀਂ। ਸੋ ਏਹਨਾਂ ਤਿੰਨ ਸੌ ਫ਼ੌਜੀਆਂ ਨੂੰ ਤਾਲੂਤ ਜਾਂ ਜਦਊਨ ਨੇ ਜੰਗ ਵਿਚ ਸ਼ਾਮਲ ਕੀਤਾ ਸੀ ਤੇ ਪ੍ਰਭੂ ਨੇ ਏਹਨਾਂ ਨੂੰ ਹੀ ਜਿੱਤ ਦਿੱਤੀ ਸੀ।

[1]ਅਸੀਂ ਪਿੱਛੇ ਇਹ ਵਰਣਨ ਕਰ ਚੁੱਕੇ ਹਾਂ ਕਿ ਪਹਿਲੀਆਂ ਆਇਤਾਂ ਵਿਚ ਜਦਊਨ ਦਾ ਸਾਕਾ ਵਰਣਨ ਸੀ। ਹੁਣ ਏਹਨਾ ਆਇਤਾ ਵਿਚ ਹਜ਼ਰਤ ਦਾਊਦ ਜੀ ਦਾ ਪ੍ਰਸੰਗ ਵਰਣਨ ਕੀਤਾ ਗਿਆ ਹੈ, ਇਸ ਦਾ ਕਾਰਣ ਇਹ ਹੈ ਕਿ ਹਜ਼ਰਤ ਦਾਊਦ ਜੀ ਦਾ ਪ੍ਰਸੰਗ ਜਦਊਨ ਦੇ ਸਾਕੇ ਨਾਲ ਮਿਲਦਾ ਜੁਲਦਾ ਹੀ ਹੈ। ਜਦਊਨ ਦੇ ਸਮੇਂ ਫਲਸਤੀਨੀਆਂ ਨੇ ਇਸਰਾਈਲ ਕੁਲ ਦੇ ਲੋਕਾਂ ਨੂੰ ਫ਼ਲਸਤੀਨ ਤੋਂ ਕੱਢਣ ਦਾ ਜਤਨ ਕੀਤਾ ਸੀ, ਪਰ ਓਹ ਓਹਨਾਂ ਦਾ ਮੁਢਲਾ ਜਤਨ ਸੀ, ਜੋ ਹਜ਼ਰਤ ਦਾਊਦ ਦੇ ਸਮੇਂ ਆ ਕੇ ਸਮਾਪਤ ਹੋਇਆ ਸੀ। ਸੋ ਇਸ ਪ੍ਰਸੰਗ ਨੂੰ ਵਿਸ਼ੇ ਨਾਲ ਮੇਲ ਖਾਣ ਕਰਕੇ ਇਸ ਦੇ ਨਾਲ ਹੀ ਵਰਣਨ ਕਰ ਦਿੱਤਾ ਗਿਆ ਹੈ। ਨਹੀਂ ਤਾਂ, ਜਦਊਨ ਦਾ ਸਾਕਾ ਪਹਿਲਾ ਹੈ ਤੇ ਇਹ ਦਾਊਦ ਦਾ ਪ੍ਰਸੰਗ ਅੱਡਰਾ ਹੈ, ਅਰਥਾਤ ਏਹਨਾਂ ਦੋਹਾਂ ਵਿਚ ਦੋ ਸੌ ਸਾਲ ਦੀ ਵਿਥ ਹੈ। ਹੁਣ ਇਕ ਇਹ ਪ੍ਰਸ਼ਨ ਬਾਕੀ ਰਹਿ ਜਾਂਦਾ ਹੈ ਕਿ ਬਾਈਬਲ ਅਨੁਸਾਰ ਦਾਊਦ ਨੇ ਜਾਲੂਤ ਨੂੰ ਕਤਲ ਕੀਤਾ ਸੀ। ਪਰ ਕੁਰਾਨ ਸ਼ਰੀਫ਼ ਵਿਚ ਜਦਊਨ ਦੇ ਪ੍ਰਸੰਗ ਵਿਚ ਵੀ ਜਾਲੂਤ ਦਾ ਹੀ ਵਰਣਨ ਕੀਤਾ ਗਿਆ ਹੈ। ਇਸ ਬਾਰੇ ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਜਾਲੂਤ ਵੀ ਇਕ ਗੁਣਵਾਚਕ ਨਾਂ ਹੈ। ਇਬਰਾਨੀ ਭਾਸ਼ਾ ਅਨੁਸਾਰ ਵੀ ਤੇ ਅਰਬੀ ਭਾਸ਼ਾ ਮੁਜਬ ਵੀ ਜਾਲੂਤ ਉਸ ਨੂੰ ਕਹਿੰਦੇ ਹਨ, ਜੋ ਦੇਸ ਵਿਚ ਫ਼ਸਾਦ ਮਚਾਉਂਦਾ ਫਿਰੇ, ਤੇ ਲੁੱਟ-ਮਾਰ ਕਰਦਾ ਰਹੇ ਅਤੇ ਸਥਾਈ ਹਕੂਮਤਾ ਦੇ ਵਿਰੁਧ ਉੱਠਣ ਵਾਲੇ ਲੋਕ ਏਦਾ ਹੀ ਮਾਰ-ਧਾੜ ਕੀਤਾ ਕਰਦੇ ਹਨ। ਸੋ ਨਾਂ ਦੇ ਅਰਥਾਂ ਦੇ ਲਿਹਾਜ਼ ਨਾਲ ਜਦਊਨ ਦੇ ਵੈਰੀ ਨੂੰ ਵੀ ਜਾਲੂਤ ਕਿਹਾ ਗਿਆ ਹੈ ਤੇ ਦਾਊਦ ਦੇ ਦੁਸ਼ਮਣ ਨੂੰ ਵੀ ਜਾਲੂਤ ਦੇ ਨਾਂ ਨਾਲ ਹੀ ਯਾਦ ਕੀਤਾ ਗਿਆ ਹੈ ਅਤੇ ਇਹ ਨਾਂ ਗੁਣਵਾਚਕ ਨਾਂ ਦੇ ਤੌਰ ਤੇ ਵਰਤਿਆ ਗਿਆ ਹੈ, ਨਾ ਕਿ ਜਾਤੀ ਨਾਂ ਦੇ ਲਿਹਾਜ਼ ਨਾਲ; ਜਦਊਨ ਦਾ ਵੈਰੀ ਵੀ ਇਕ ਧਾੜਵੀ ਤੇ ਡਾਕੂ ਸੀ, ਜੋ ਦੇਸ ਵਿਚ ਮਾਰ-ਧਾੜ ਕਰਦਾ ਫਿਰਦਾ ਸੀ, ਉਹ ਵੀ ਜਾਲੂਤ ਕਹਾ ਸਕਦਾ ਸੀ। ਇਸੇ ਤਰ੍ਹਾਂ ਹਜ਼ਰਤ ਦਾਊਦ ਜੀ ਨੇ ਦੇਸ ਵਿਚ ਸ਼ਾਂਤੀ ਦੀ ਸਥਾਪਨਾ ਕਰਨ ਲਈ ਜਿਸ ਵੈਰੀ ਦਾ ਟਾਕਰਾ ਕੀਤਾ ਸੀ, ਉਹ ਵੀ ਇਕ ਧਾੜਵੀ ਸੀ ਤੇ ਉਸ ਨੂੰ ਵੀ ਜਾਲੂਤ ਕਿਹਾ ਜਾ ਸਕਦਾ ਸੀ। ਸੋ ਇਸੇ ਲਿਹਾਜ਼ ਨਾਲ ਹੀ ਦੋਹਾਂ ਦੇ ਵੈਰੀਆਂ ਨੂੰ ਜਾਲੂਤ ਕਿਹਾ ਗਿਆ ਹੈ।

تِلْكَ الرُّسُلُ فَضَّلْنَا بَعْضَهُمْ عَلٰى بَعْضٍ مِّنْهُمْ
مَّنْ كَلَّمَ اللّٰهُ وَرَفَعَ بَعْضَهُمْ دَرَجٰتٍ ۭ وَاٰتَيْنَا
عِيْسَى ابْنَ مَرْيَمَ الْبَيِّنٰتِ وَاَيَّدْنٰهُ بِرُوْحِ الْقُدُسِ ۭ
وَلَوْ شَاۗءَ اللّٰهُ مَا اقْتَتَلَ الَّذِيْنَ مِنْۢ بَعْدِهِمْ مِّنْۢ
بَعْدِ مَا جَاۗءَتْهُمُ الْبَيِّنٰتُ وَلٰكِنِ اخْتَلَفُوْا فَمِنْهُمْ مَّنْ
اٰمَنَ وَمِنْهُمْ مَّنْ كَفَرَ ۭ وَلَوْ شَاۗءَ اللّٰهُ مَا اقْتَتَلُوْا ۣ
وَلٰكِنَّ اللّٰهَ يَفْعَلُ مَا يُرِيْدُ ۝ ع ٣٣

ਏਹ (ਉਕਤ ਵਰਣਨ ਕੀਤੇ) ਓਹ ਰਸੂਲ ਹਨ, ਜਿਨ੍ਹਾਂ ਵਿੱਚੋਂ ਅਸੀਂ ਕਈਆਂ ਨੂੰ ਕਈਆਂ ਤੇ ਵਡਿਆਈ ਬਖ਼ਸ਼ੀ ਸੀ। ਏਹਨਾਂ ਵਿੱਚੋਂ ਕਈਆਂ ਨਾਲ ਤਾਂ ਅੱਲਾਹ ਨੇ ਬਚਨ-ਬਿਲਾਸ ਵੀ ਕੀਤੇ ਸਨ[1] ਅਤੇ ਕਈਆਂ ਦੇ ਦਰਜੇ (ਹੀ) ਵੱਡੇ ਕੀਤੇ ਸਨ ਅਤੇ ਮਰੀਅਮ ਦੇ ਪੁੱਤਰ ਈਸਾ ਨੂੰ ਅਸੀਂ ਸਪਸ਼ਟ ਚਮਤਕਾਰ ਦਿੱਤੇ ਸਨ ਅਤੇ "ਰੂਹੁਲਕੁਦਸ" ਦੁਆਰਾ ਉਸ ਨੂੰ ਸ਼ਕਤੀ ਬਖ਼ਸ਼ੀ ਸੀ। ਜੇ ਅੱਲਾਹ ਚਾਹੁੰਦਾ, ਤਾਂ ਜੇਹੜੇ ਲੋਕ ਓਹਨਾਂ ਤੋਂ ਮਗਰੋਂ (ਆਏ) ਸਨ, ਓਹ ਸਪਸ਼ਟ ਚਮਤਕਾਰਾਂ ਦੇ ਆਉਣ ਮਗਰੋਂ ਆਪਸ ਵਿਚ (ਕੋਈ) ਝਗੜਾ (ਬਖੇੜਾ) ਨਾ ਕਰਦੇ। ਪਰ (ਹੈਰਾਨੀ ਹੈ ਕਿ) ਓਹਨਾਂ ਨੇ (ਇਸ ਦੇ ਹੁੰਦਿਆਂ ਹੋਇਆਂ) ਮਤਿਭੇਦ ਕੀਤਾ ਸੀ। ਸੋ ਓਹਨਾਂ ਵਿੱਚੋਂ ਕਈਆਂ ਨੇ ਸ਼ਰਧਾ[2] (ਵੀ) ਧਾਰਨ ਕਰ ਲਈ ਸੀ ਤੇ ਕਈਆਂ ਨੇ ਇਨਕਾਰ ਕਰ ਦਿੱਤਾ ਸੀ ਅਤੇ ਜੇ ਅੱਲਾਹ ਚਾਹੁੰਦਾ, ਤਾਂ ਓਹ (ਲੋਕ) ਆਪਸ ਵਿਚ ਕੋਈ ਝਗੜਾ-ਬਖੇੜਾ ਨਾ ਕਰ ਸਕਦੇ, ਪਰੰਤੂ ਅੱਲਾਹ ਜੋ ਚਾਹੁੰਦਾ ਹੈ ਉਹੀ ਕਰਦਾ ਹੈ।੨੫੪। (ਰਕੂਅ ੩੩)

يٰٓاَيُّهَا الَّذِيْنَ اٰمَنُوْٓا اَنْفِقُوْا مِمَّا رَزَقْنٰكُمْ مِّنْ قَبْلِ

ਹੇ ਸ਼ਰਧਾਲੂਓ! ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਵਿੱਚੋਂ—ਉਸ ਦਿਨ ਦੇ ਆਉਣ ਤੋਂ ਪਹਿਲਾਂ—ਜਦ ਕਿ ਨਾ ਕਿਸੇ ਕਿਸਮ ਦਾ ਲੈਣ-ਦੇਣ ਹੋ ਸਕੇਗਾ,

[1]ਇਸ ਥਾਂ ਬਚਨ-ਬਿਲਾਸ ਦਾ ਭਾਵ ਅਸਲ ਵਿਚ ਸ਼ਰੀਅਤ ਹੈ, ਅਰਥਾਤ ਕਈ ਨਬੀ ਸ਼ਰੀਅਤ ਲੈ ਕੇ ਆਏ ਸਨ ਤੇ ਕਈਆਂ ਦੇ ਦਰਜੇ ਹੀ ਵੱਡੇ ਸਨ; ਤੇ ਓਹਨਾਂ ਨੂੰ ਕੋਈ ਨਵੀਂ ਸ਼ਰੀਅਤ ਨਹੀਂ ਦਿੱਤੀ ਗਈ ਸੀ। ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਕਈ ਨਬੀ ਨਵੀਂ ਸ਼ਰੀਅਤ ਲੈ ਕੇ ਆਏ ਸਨ ਤੇ ਕਈਆਂ ਨੂੰ ਕੇਵਲ ਸਤਿਕਾਰ ਵਜੋਂ ਹੀ ਰਸੂਲ ਕਿਹਾ ਗਿਆ ਸੀ, ਓਹ ਕੋਈ ਨਵੀਂ ਸ਼ਰੀਅਤ ਨਹੀਂ ਲਿਆਏ ਸਨ।

(ਅ) ਇਸ ਦਾ ਦੂਜਾ ਅਰਥ ਇਹ ਹੈ ਕਿ ਕਈਆਂ ਦਾ ਭਾਵ ਕੇਵਲ ਇਕ ਨਬੀ ਹੈ ਤੇ ਏਹਨਾਂ ਅਰਥਾਂ ਅਨੁਸਾਰ "ਰਾਫ਼ਆ ਬਾਅਜ਼ਾਹੁਮ" ਦਾ ਭਾਵ ਸਾਡੇ ਨਬੀ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਹਨ, ਜਿਨ੍ਹਾਂ ਨੂੰ ਅੱਲਾਹ ਦੇ ਗੁਣਾਂ ਵਿਚ ਰੰਗੇ ਜਾ ਕੇ ਓਹਨਾਂ ਦੇ ਪ੍ਰਗਟਾਵੇ ਦੀ ਵੱਡੀ ਸ਼ਕਤੀ ਬਖ਼ਸ਼ੀ ਗਈ ਸੀ।

[2]ਇਸ ਥਾਂ "ਆਮਾਨਾ" ਪਦ ਇਕਵਚਨ ਹੈ। ਪਰ ਕਈ ਵਾਰ "ਮਨ" ਚੂੰਕਿ ਬਹੁਵਚਨ ਲਈ ਵੀ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਇੱਥੇ ਬਹੁਵਚਨ ਦੇ ਅਰਥ ਕੀਤੇ ਹਨ; ਕਿਉਂ ਜੁ ਓਹ ਵਧੇਰੇ ਠੀਕ ਢੁਕਦੇ ਹਨ।

اَنْ يَّأْتِيَ يَوْمٌ لَّا بَيْعٌ فِيْهِ وَلَا خُلَّةٌ وَّلَا شَفَاعَةٌ ۗ وَالْكٰفِرُوْنَ هُمُ الظّٰلِمُوْنَ ﴿٢٥٤﴾

ਅਤੇ ਨਾ ਕੋਈ ਮਿੱਤਰਤਾ ਜਾਂ ਸਫ਼ਾਰਸ਼ (ਹੀ ਲਾਭਦਾਇਕ) ਹੋ ਸਕੇਗੀ—(ਪ੍ਰਭੂ ਦੇ ਲੇਖੇ ਜੋ ਕੁਝ ਹੋ ਸਕੇ)—ਖ਼ਰਚ ਕਰ ਲਓ ਅਤੇ ਇਸ ਹੁਕਮ ਤੋਂ ਬੇਮੁਖ ਹੋਣ ਵਾਲੇ (ਆਪ ਹੀ ਆਪਣੇ ਆਪ ਉੱਤੇ) ਜ਼ੁਲਮ ਕਰ ਰਹੇ ਹਨ ।੨੫੫।

اَللّٰهُ لَآ اِلٰهَ اِلَّا هُوَ ۚ اَلْحَيُّ الْقَيُّوْمُ ۚ لَا تَاْخُذُهٗ سِنَةٌ وَّلَا نَوْمٌ ۗ لَهٗ مَا فِي السَّمٰوٰتِ وَمَا فِي الْاَرْضِ ۗ مَنْ

ਅੱਲਾਹ ਉਹ ਹੈ, ਜਿਸ ਤੋਂ ਛੁੱਟ (ਹੋਰ) ਕੋਈ ਵੀ ਇਸ਼ਟ ਨਹੀਂ । ਉਹ ਸਦਾ ਸਲਾਮਤਿ[1], (ਆਪਣੇ ਆਪ ਵਿਚ) ਅਚਲ (ਤੇ ਸਭ ਦਾ) ਅਧਾਰ ਹੈ । ਉਸ ਨੂੰ ਨਾ ਤਾਂ ਕਦੇ ਊਂਘ ਆਉਂਦੀ[2] ਹੈ ਤੇ ਨਾ (ਉਸ ਨੂੰ) ਨੀਂਦ (ਦੀ ਮੁਹਤਾਜੀ ਹੈ) ।

---

[1]"ਅੱਲਹੱਯੁ" ਪੂਰਨ ਜੀਵਨ ਵਾਲਾ, ਸਦਾ ਸਲਾਮਤਿ । ਪ੍ਰਭੂ ਲਈ ਜਦ ਇਹ ਪਦ ਵਰਤਿਆ ਜਾਂਦਾ ਹੈ, ਤਾਂ ਇਸ ਦਾ ਅਲਫ਼, ਲਾਮ, ਪੂਰਨਤਾ ਦੇ ਅਰਥ ਦਿੰਦਾ ਹੈ, ਅਰਥਾਤ ਇਸ ਦੇ ਏਹ ਅਰਥ ਹੁੰਦੇ ਹਨ ਕਿ ਪ੍ਰਭੂ ਪੂਰਨ ਜੀਵਨ ਵਾਲਾ ਤੇ ਸਦਾ ਸਲਾਮਤਿ ਹੈ, ਅਰਥਾਤ ਅਜਿਹਾ ਜੀਵਨ ਜੋ ਆਪਣੇ ਸਦਾ ਰਹਿਣ ਵਾਸਤੇ ਕਿਸੇ ਦਾ ਮੁਹਤਾਜ ਨਾ ਹੋਵੇ, ਜਿਸ ਨੂੰ ਕਿਸੇ ਹੋਰ ਨੇ ਜੀਵਨ ਨਾ ਦਿੱਤਾ ਹੋਵੇ, ਸਗੋਂ ਉਹ ਆਪਣੇ ਆਪ ਹੀ ਅਜ਼ਲੀ ਅਬਦੀ ਤੌਰ ਤੇ ਜ਼ਿੰਦਾ ਤੇ ਸਦਾ ਸਲਾਮਤਿ ਹੋਵੇ ।

"ਅੱਲਕੱਯੂਮ" ਪਦ "ਕਾਮਾ" ਧਾਤੂ ਤੋਂ ਬਣਿਆ ਹੈ । ਇਸ ਦੇ ਅਰਥ ਖੜਾ ਹੋਣ ਦੇ ਹਨ, ਇਸੇ ਤੋਂ "ਕੱਯਿਮੁਨ" ਪਦ ਬਣਿਆ ਹੈ, ਜਿਸ ਦਾ ਅਰਥ ਨਿਗਰਾਨ ਜਾਂ ਰਾਖੀ ਕਰਨ ਵਾਲਾ ਹੈ ਅਤੇ "ਕੱਯਿਮੁਨ" ਸਿੱਧੇ ਨੂੰ ਵੀ ਕਹਿੰਦੇ ਹਨ "ਅਮਰੁਨ ਕੱਯਿਮੁਨ" ਅਜਿਹਾ ਹੁਕਮ—ਜਿਸ ਵਿਚ ਕੋਈ ਟੇਢ ਨਹੀਂ; ਸਗੋਂ ਠੀਕ ਤੇ ਸਿੱਧਾ ਹੈ "ਅਲੱਕੱਯੂਮੁ" ਤੇ "ਅੱਲਕਿਯਾਮੁ" ਦਾ ਅਰਥ ਇਹ ਹੈ, ਜੋ ਆਪਣੇ ਆਪ ਹੀ ਅਸਥਿਰ ਹੈ ਅਤੇ ਉਸ ਦਾ ਕੋਈ ਆਦਿ ਨਹੀਂ ਤੇ ਅਨਾਦੀ ਹੈ । "ਅੱਲਕੱਯੂਮ" ਕੇਵਲ ਉਸੇ ਨੂੰ ਹੀ ਨਹੀਂ ਕਹਿੰਦੇ ਹਨ, ਜੋ ਆਪਣੇ ਆਪ ਹੀ ਅਸਥਿਰ ਹੋਵੇ; ਸਗੋਂ ਇਸ ਦੇ ਅਰਥ ਦੂਜੇ ਨੂੰ ਕਾਇਮ ਰੱਖਣਾ ਤੇ ਉਸ ਦੀ ਰਾਖੀ ਕਰਨਾ ਵੀ ਹੈ । ਮੁਫ਼ਰਦਾਤ ਵਿਚ ਲਿਖਿਆ ਹੈ ਕਿ—

"ਅੱਲਕਾਇਮੁ ਅੱਲਹਾਫ਼ਿਜ਼ੁ ਬਿਕੁੱਲਿ ਸ਼ੈਇਨ ਵਲਮੁਅਤੀ ਲਹੁ ਮਾ ਬਿਹੀ ਕਿਵਾਮੁਹੂ"

ਅਰਥਾਤ ਜੋ ਆਪਣੇ ਆਪ ਅਸਥਿਰ ਹੈ ਤੇ ਹਰੇਕ ਚੀਜ਼ ਦਾ ਨਿਗਰਾਨ ਹੈ ਅਤੇ ਉਸ ਚੀਜ ਨੂੰ ਬਲ ਵੀ ਦਿੰਦਾ ਹੈ, ਜਿਸ ਨਾਲ ਕਿ ਉਹ ਕਾਇਮ ਰਹਿੰਦੀ ਹੈ ।

ਗੱਲ ਕੀ, ਚੀਜ਼ਾਂ ਵਿਚ ਓਹ ਕਰਤਵ ਪੈਦਾ ਕਰਨੇ, ਜਿਨ੍ਹਾਂ ਨਾਲ ਓਹਨਾਂ ਦੇ ਅੱਡ ਅੱਡ ਪ੍ਰਮਾਣੂ ਜੁੜੇ ਰਹਿੰਦੇ ਹਨ ਤੇ ਆਪਣੇ ਜ਼ਿੰਮੇ ਲਗੇ ਸਾਰੇ ਕਾਰਜਾਂ ਨੂੰ ਸਿਧ ਕਰਦੇ ਹਨ, ਏਹ "ਕੱਯੂਮੁ" ਨਾਲ ਹੀ ਸੰਬੰਧਤ ਹਨ ਅਤੇ ਅੱਲਾਹ "ਅੱਲਕੱਯੂਮੁ" ਹੈ; ਨਾ ਕੇਵਲ ਇਸ ਲਈ ਕਿ ਉਹ ਆਪ ਹੀ ਅਸਥਿਰ ਹੈ; ਸਗੋਂ ਇਸ ਲਈ ਵੀ ਕਿ ਦੂਜੀਆਂ ਸਾਰੀਆਂ ਚੀਜ਼ਾਂ ਵੀ ਉਸ ਦੀ ਪੈਦਾ ਕੀਤੀ ਸ਼ਕਤੀ ਨਾਲ ਹੀ ਕਾਇਮ ਹਨ । "ਅੱਲਕੱਯੂਮੁ" ਦਾ ਗੁਣ ਬ੍ਰਹਿਮੰਡ ਦੀ ਮਿਕਨਾਤੀਸੀ ਕਸ਼ਸ਼ ਤੇ ਪ੍ਰਮਾਣੂਆਂ ਦੇ ਇਕ ਦੂਜੇ ਨਾਲ ਸੰਬੰਧ ਤੇ ਇਕ ਦੂਜੇ ਦੇ ਆਲੇ ਦੁਆਲੇ ਚੱਕਰ ਲਾਉਣ ਆਦਿ ਗੱਲਾਂ ਤੇ ਵੀ ਚਾਨਣਾ ਪਾਉਂਦਾ ਹੈ ।

[2]ਦੂਜੀਆਂ ਕਈ ਬੋਲੀਆਂ ਵਿਚ ਇਸ ਸਮੇਂ "ਅਤਫ਼" ਦੀ ਵਰਤੋਂ ਨਹੀਂ ਕੀਤੀ ਜਾਂਦੀ; ਇਸ ਲਈ ਨੀਂਦ ਤੋਂ ਮਗਰੋਂ ਇਕ ਹੋਰ ਵਾਕ ਰੱਖ ਕੇ ਅਰਥਾਂ ਨੂੰ ਠੀਕ ਕੀਤਾ ਗਿਆ ਹੈ ।

ذَا الَّذِي يَشْفَعُ عِنْدَهُ إِلَّا بِإِذْنِهِ يَعْلَمُ مَا بَيْنَ
أَيْدِيهِمْ وَمَا خَلْفَهُمْ وَلَا يُحِيطُونَ بِشَيْءٍ مِنْ
عِلْمِهِ إِلَّا بِمَا شَاءَ وَسِعَ كُرْسِيُّهُ السَّمٰوٰتِ وَالْأَرْضَ
وَلَا يَئُودُهُ حِفْظُهُمَا وَهُوَ الْعَلِيُّ الْعَظِيمُ ﴿٢٥٥﴾

ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਉਹ ਸਭ ਕੁਝ) ਉਸੇ ਦਾ ਹੀ ਹੈ। ਕੌਣ ਹੈ ? ਜੋ ਉਸ ਦੀ ਆਗਿਆ ਤੋਂ ਬਿਨਾਂ ਉਸ ਦੀ ਹਜ਼ੂਰੀ ਵਿਚ ਕਿਸੇ ਦੀ (ਕੋਈ) ਸਫ਼ਾਰਸ਼ ਕਰ ਸਕੇ ? ਜੋ ਕੁਝ (ਓਹਨਾਂ ਦੇ) ਸਾਮ੍ਹਣੇ ਹੈ ਤੇ ਜੋ ਕੁਝ (ਓਹਨਾਂ ਤੋਂ) ਉਹਲੇ ਹੈ, ਉਹ (ਸਭ ਦਾ) ਜਾਣਨਹਾਰ ਹੈ ਅਤੇ ਓਹ ਉਸ ਦੀ ਇੱਛਾ ਤੋਂ ਛੁੱਟ ਉਸ ਦੇ ਗਿਆਨ ਦੇ ਕਿਸੇ ਹਿੱਸੇ ਨੂੰ (ਵੀ) ਪ੍ਰਾਪਤ ਨਹੀਂ ਕਰ ਸਕਦੇ। ਉਸ ਦਾ ਗਿਆਨ[1] ਸਾਰੇ ਅਕਾਸ਼ਾਂ ਤੇ (ਵੀ) ਤੇ ਪਤਾਲਾਂ ਤੇ (ਵੀ) ਭਾਰੂ ਹੈ ਅਤੇ ਓਹਨਾਂ ਦੀ ਰਾਖੀ ਉਸ ਨੂੰ ਥਕਾਉਂਦੀ ਨਹੀਂ[2], ਅਰਥਾਤ[3] ਉਹ ਅਗਮ ਤੇ ਅਗੋਚਰ ਹੈ।੨੫੬।

لَا إِكْرَاهَ فِي الدِّينِ قَدْ تَبَيَّنَ الرُّشْدُ مِنَ الْغَيِّ

ਧਰਮ ਬਾਰੇ (ਕਿਸੇ ਤੇ) ਕੋਈ ਧੱਕਾ ਕਰਨਾ (ਯੋਗ) ਨਹੀਂ ਹੈ; (ਕਿਉਂਕਿ) ਸੁਮਾਰਗ[4] ਤੇ ਕੁਮਾਰਗ[5] ਦਾ (ਪਰਸਪਰ) ਭਿੰਨ-ਭੇਤ[6] ਚੰਗੀ ਤਰ੍ਹਾਂ ਪਰਗਟ[7] ਕਰ ਦਿੱਤਾ ਗਿਆ ਹੈ।

---

[1]"ਅੱਲਕੁਰਸੀਯੁ" ਪਦ "ਕਿਰਸੁਨ" ਤੋਂ ਬਣਿਆ ਹੈ। ਇਸ ਦੇ ਅਰਥ ਅੱਡ ਅੱਡ ਪ੍ਰਮਾਣੂਆਂ ਦਾ ਕੱਠਾ ਹੋਣਾ ਹਨ; ਜਿਹਾ ਕਿ ਆਖਦੇ ਹਨ ਕਿ— "ਕਰੱਸਤੁ ਬਿਨਾਅਨ"

ਅਰਥਾਤ— ਮੈਂ ਇਮਾਰਤ ਬਣਾਈ, ਅਰਥਾਤ ਇੱਟਾਂ ਤੇ ਇੱਟਾਂ ਰੱਖੀਆਂ। ਇਸ ਤੋਂ ਛੁੱਟ "ਕਿਰਸੁਨ" ਗਿਆਨ ਨੂੰ ਵੀ ਕਿਹਾ ਜਾਂਦਾ ਹੈ ਅਤੇ ਹਕੂਮਤ ਨੂੰ ਵੀ। ਇਸ ਪਦ ਦੇ ਧਾਤੂ ਤੋਂ ਪਤਾ ਲਗਦਾ ਹੈ ਕਿ ਅਸਲ ਵਿਚ ਇਸ ਦਾ ਅਰਥ ਇਕੱਤਰ ਕਰਨਾ ਤੇ ਕੱਠਾ ਕਰਨਾ ਹੈ, ਚੂੰਕਿ ਗਿਆਨ ਵੀ ਖਿੰਡੀ ਪੁੰਡੀ ਵਾਕਫ਼ੀ ਨੂੰ ਇਕ ਥਾਂ ਇਕੱਤਰ ਕਰ ਦਿੰਦਾ ਹੈ ਅਤੇ ਹਕੂਮਤ ਵੀ ਦੇਸ ਦੀਆਂ ਖਿੰਡੀਆਂ ਪੁੰਡੀਆਂ ਸ਼ਕਤੀਆਂ ਤੇ ਚੀਜ਼ਾਂ ਨੂੰ ਇਕ ਥਾਂ ਇਕੱਤਰ ਕਰ ਦਿੰਦੀ ਹੈ; ਇਸ ਲਈ ਉਸ ਨੂੰ ਵੀ ਕੁਰਸੀ ਆਖਦੇ ਹਨ।

[2]"ਆਦਾਹੂ ਯਊਦੂਹੂ ਔਦਨ"=ਇਸ ਦੇ ਅਰਥ ਏਹ ਹਨ ਕਿ ਉਸ ਨੂੰ ਥਕਾ ਦਿੱਤਾ, ਉਸਨੂੰ ਭਾਰ ਮਲੂੰਮ ਹੋਇਆ।

[3]"ਅਲੀਯੁ"=ਅਲੀ ਦਾ ਅਰਥ ਉੱਚੀ ਸ਼ਾਨ ਵਾਲਾ ਤੇ ਅਗਮ ਹਨ। ਇਸ ਦਾ ਧਾਤੂ "ਅਲਾ-ਯਾਅਲੂ-ਉਲੁਵੱਨ" ਵੀ ਹੈ ਅਤੇ "ਅਲਿਯਾ-ਯਾਅਲਾ-ਅਲਾਅਨ" ਵੀ ਹੈ। ਪਰ ਖੋਜੀ ਵਿਦਵਾਨਾਂ ਦੇ ਵੀਚਾਰ ਅਨੁਸਾਰ "ਅਲਾ ਯਾਅਲੂ" ਤੋਂ "ਆਲੀ" ਪਦ ਕਰਤਾ ਦੇ ਤੌਰ ਤੇ ਵਰਤਿਆ ਜਾਂਦਾ ਹੈ। ਕੁਰਾਨ ਸ਼ਰੀਫ਼ ਵਿਚ ਇਕ ਥਾਂ ਲਿਖਿਆ ਹੈ— "ਇੱਨਾ ਫ਼ਿਰਔਨਾ ਅਲਾ ਫ਼ਿਲਅਰਜ਼ਿ" (ਕਸੱਸ ਰ: ੧)

ਅਰਥਾਤ—"ਫ਼ਿਰਾਊਨ" ਨੇ ਧਰਤੀ ਤੇ ਵਡੀ ਸਰਕਸ਼ੀ ਤੋਂ ਕੰਮ ਲਿਆ ਸੀ।

ਪਰ "ਅਲਿਯਾ"—"ਯਾਅਲਾ" ਕੇਵਲ ਚੰਗੇ ਅਰਥਾਂ ਵਿਚ ਹੀ ਵਰਤਿਆ ਜਾਂਦਾ ਹੈ, ਅਰਥਾਤ "ਅਲੀਯੁਨ" ਜੋ ਪ੍ਰਭੂ ਦਾ ਇਕ ਗੁਣਵਾਚਕ ਨਾਂ ਹੈ, ਉਹ ਇਸੇ ਹੀ ਧਾਤੂ ਤੋਂ ਬਣਿਆ ਹੈ। ਸੋ ਇਸ ਦੇ ਸਦਾ ਹੀ ਚੰਗੇ ਅਰਥ ਹੁੰਦੇ ਹਨ; ਜਦ ਕਿ ਆਲੀ ਪਦ ਭੈੜੇ ਅਰਥਾਂ ਵਿਚ ਵੀ ਵਰਤਿਆ ਜਾ ਸਕਦਾ ਹੈ।

[4]"ਰੁਸ਼ਦੁਨ" ਦਾ ਅਰਥ ਸੱਚਾਈ ਤੇ ਦ੍ਰਿੜ੍ਹਤਾ ਨਾਲ ਡਟੇ ਰਹਿਣਾ ਹੈ ਅਤੇ "ਗ਼ੱਯੁਨ" ਦਾ ਉਲਟ ਹੈ।

[5]"ਅੱਲਗੱਯੁ"="ਅੱਜ਼ਲਾਲਾਤੁ" ਕੁਮਾਰਗ "ਅੱਲਹਲਾਕਾਤੁ" ਤਬਾਹੀ, ਬਰਬਾਦੀ; "ਅਲਖ਼ੈਬਾਤੁ"=ਨਾਕਾਮੀ ਤੇ ਨਾਮੁਰਾਦੀ।

[6]"ਮਿਨ" ਪਦ ਦੇ ਕਈ ਅਰਥ ਹਨ। ਏਹਨਾਂ ਵਿੱਚੋਂ ਇਕ ਅਰਥ ਪਰਸਪਰ ਭਿੰਨ-ਭੇਦ ਵੀ ਹੈ, ਅਰਥਾਤ ਜਦ ਦੋ ਚੀਜ਼ਾਂ ਵਿਚ ਭੇਦ ਹੋਵੇ ਤੇ ਓਹ ਇਕ ਦੂਜੇ ਨਾਲੋਂ ਅੱਡ ਅੱਡ ਹੋਣ, ਤਾਂ ਇਸ ਭੇਦਤਾ ਨੂੰ ਪਰਗਟ ਕਰਨ ਲਈ "ਮਿਨ" ਪਦ ਦੀ ਵਰਤੋਂ ਕਰ ਕੇ ਵਿਸ਼ੇ ਤੇ ਭਾਵ ਨੂੰ ਸਪਸ਼ਟ ਕਰ ਦਿੱਤਾ ਜਾਂਦਾ ਹੈ।

[7]"ਤਬੱਯਾਨਾ"=ਇਹ ਪਦ ਤਕਰਾਰ ਤੇ ਅਤਿ ਕਥਨੀ ਦੇ ਅਰਥ ਵੀ ਦਿੰਦਾ ਹੈ; ਇਸੇ ਲਈ ਅਸੀਂ ਇਸ ਦੇ ਅਰਥ ਕਰਨ ਲਗਿਆਂ→

فَمَنْ يَّكْفُرْ بِالطَّاغُوْتِ وَيُؤْمِنْ بِاللّٰهِ فَقَدِ اسْتَمْسَكَ بِالْعُرْوَةِ الْوُثْقٰى لَا انْفِصَامَ لَهَا ؕ وَاللّٰهُ سَمِيْعٌ عَلِيْمٌ ﴿۲۵۷﴾

ਸੋ (ਸਮਝ ਲਓ ਕਿ) ਜੋ ਪ੍ਰਾਣੀ (ਆਪਣੀ ਇੱਛਾ ਨਾਲ) ਭਲਾਈ ਤੋਂ ਰੋਕਣ ਵਾਲੇ ਦੀ[1] ਗੱਲ ਮੰਨਣ ਤੋਂ ਇਨਕਾਰ ਕਰ ਦੇਵੇਗਾ ਅਤੇ ਅੱਲਾਹ ਤੇ ਸ਼ਰਧਾ ਧਾਰਨ ਕਰੇਗਾ, ਉਸ ਨੇ (ਇਕ) ਅਤਿ ਪੱਕੀ[2], ਕਦੇ ਨਾ ਟੁੱਟਣ ਵਾਲੀ ਤੇ ਭਰੋਸੇ ਯੋਗ ਚੀਜ਼ ਨੂੰ ਪੱਕਿਆਈ ਨਾਲ ਫੜ ਲਿਆ ਹੈ ਅਤੇ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੫੭।

اَللّٰهُ وَلِيُّ الَّذِيْنَ اٰمَنُوْا يُخْرِجُهُمْ مِّنَ الظُّلُمٰتِ اِلَى النُّوْرِ ؕ وَالَّذِيْنَ كَفَرُوْٓا اَوْلِيٰٓـُٔهُمُ الطَّاغُوْتُ يُخْرِجُوْنَهُمْ مِّنَ النُّوْرِ اِلَى الظُّلُمٰتِ ؕ اُولٰٓئِكَ اَصْحٰبُ النَّارِ ۚ هُمْ فِيْهَا خٰلِدُوْنَ ﴿۲۵۸﴾ ع ۳۴

ਅੱਲਾਹ ਸ਼ਰਧਾਲੂਆਂ ਦਾ ਮਿੱਤਰ ਹੈ । ਓਹ ਓਹਨਾਂ ਨੂੰ ਅੰਧਕਾਰ ਵਿੱਚੋਂ ਕੱਢ ਕੇ ਚਾਨਣੇ[3] ਵਲ ਲਿਆਉਂਦਾ ਹੈ । ਪਰ ਇਨਕਾਰੀਆਂ ਦੇ ਮਿੱਤਰ ਓਹਨਾਂ ਨੂੰ ਭਲਾਈ ਤੋਂ ਰੋਕਣ ਵਾਲੇ (ਲੋਕ) ਹਨ । ਓਹ ਓਹਨਾਂ ਨੂੰ ਚਾਨਣੇ ਵਿੱਚੋਂ ਕੱਢ ਕੇ ਅੰਧਕਾਰ ਵਿਚ ਫਸਾਉਂਦੇ ਹਨ । ਓਹ ਲੋਕ (ਨਰਕ ਦੀ) ਅੱਗ ਦੇ ਭਾਗੀ ਹਨ ਤੇ ਉਸੇ ਵਿਚ ਹੀ ਰਹਿਣਗੇ ।੨੫੮। (ਰਕੂਅ ੩੪)

←ਚੰਗੀ ਤਰ੍ਹਾਂ ਦਾ ਪਦ ਵਧਾ ਦਿੱਤਾ ਹੈ । ਨਹੀਂ ਤਾਂ ਕੇਵਲ ਪਰਗਟ ਹੋਣ ਦਾ ਭਾਵ ਦਸਣ ਵਾਸਤੇ "ਬਾਨਾ" ਦਾ ਪਦ ਵਰਤਿਆ ਜਾਂਦਾ ਹੈ ।

[1]"ਅੱਤਾਗ਼ੂਤ"=ਹੱਦ ਤੋਂ ਵਧਣ ਵਾਲਾ; ਹਰ ਉਹ ਪ੍ਰਾਣੀ ਜੋ ਕੁਮਾਰਗ ਦਾ ਮੋਢੀ ਹੋਵੇ; ਸ਼ੈਤਾਨ, ਭਲਾਈ ਤੋਂ ਰੋਕਣ ਵਾਲ਼ਾ । ਇਸ ਤੋਂ ਹਰੇਕ ਕਾਹਨ, ਝੂਠੇ ਇਸ਼ਟ, ਜਾਦੂਗਰ, ਬਾਗੀ ਜਿੰਨ ਤੇ ਹਰੇਕ ਭਲਾਈ ਤੋਂ ਰੋਕਣ ਵਾਲੇ ਨੂੰ ਵੀ "ਤਾਗ਼ੂਤ" ਆਖਦੇ ਹਨ ।

[2]"ਅੱਲਉਰਵਤੁ"=ਇਹ ਪਦ "ਅਰਾ ਯਾਅਰੂ ਅਰਵਨ" ਤੋਂ ਬਣਿਆ ਹੈ । ਇਸ ਦੇ ਪਹਿਲੇ ਅਰਥ ਕਿਸੇ ਪ੍ਰਾਣੀ ਵੱਲੋਂ ਉਸ ਦਾ ਕਿਰਤਗਯ ਹੋਣ ਲਈ ਜਾਣ ਦੇ ਹਨ । "ਉਰਵਾਹ" ਪਦ ਏਹਨਾਂ ਹੀ ਅਰਥਾਂ ਤੇ ਨਿਰਭਰ ਹੈ । ਜਾਣੋ, ਜੋ ਚੀਜ਼ ਦੂਜੀ ਚੀਜ਼ ਨਾਲ ਚੰਬੜ ਜਾਏ; ਕਿਉਂ ਜੁ ਕਿਰਤਗਯ ਹੋਣ ਦਾ ਚਾਹਵਾਨ ਅਜਿਹਾ ਹੀ ਕੀਤਾ ਕਰਦਾ ਹੈ, ਉਹ ਵੀ "ਉਰਵਾਹ" ਹੀ ਹੈ । ਇਸੇ ਹੀ ਭਾਵ ਨੂੰ ਮੁਖ ਰੱਖ ਕੇ ਭਾਂਡੇ ਦੇ ਦਸਤੇ ਤੇ ਬਟਨ ਦੇ ਕਾਜ ਨੂੰ "ਉਰਵਾਹ" ਕਹਿੰਦੇ ਹਨ; ਕਿਉਂ ਜੁ ਉਸ ਰਾਹੀਂ ਭਾਂਡਾ ਫੜਿਆ ਜਾਂਦਾ ਹੈ ਤੇ ਬਟਨ ਮੇਟਿਆ ਜਾਂਦਾ ਹੈ । ਸੋ "ਉਰਵਾਹ" ਹਰੇਕ ਉਹ ਚੀਜ਼ ਹੈ, ਜਿਸ ਤੇ ਭਰੋਸਾ ਕੀਤਾ ਜਾਏ, ਜਾਂ ਜਿਸ ਦਾ ਆਸਰਾ ਲਿਆ ਜਾਏ । "ਉਰਵਾਹ" ਇਕ ਪਾਸੇ ਨੂੰ ਵੀ ਕਹਿੰਦੇ ਹਨ । ਕਈ ਵਿਦਵਾਨਾਂ ਦਾ ਕਥਨ ਹੈ ਕਿ ਚੂੰਕਿ ਭਾਂਡੇ ਦਾ ਦਸਤਾ ਇਕ ਪਾਸੇ ਹੁੰਦਾ ਹੈ; ਇਸ ਲਈ ਉਸ ਨੂੰ "ਉਰਵਾਹ" ਕਹਿੰਦੇ ਹਨ । ਅਸੀਂ "ਉਰਵਾਹ" ਦੇ ਅਰਥ ਭਰੋਸੇ ਯੋਗ ਕੀਤੇ ਹਨ ਅਤੇ "ਵੁਸਕਾ" ਦਾ ਅਰਥ ਪੱਕੀ ਤਰ੍ਹਾਂ ਦ੍ਰਿੜ੍ਹਤਾ ਨਾਲ ਹੈ । ਸੋ "ਅੱਲਉਰਵਾਤੁੱਲ ਵੁਸਕਾ" ਦੇ ਅਰਥ "ਅਤਿ ਪੱਕੀ ਤੇ ਭਰੋਸੇ ਯੋਗ ਚੀਜ਼" ਹਨ ।

[3]"ਅਖ਼ਰਾਜਾ" ਦਾ ਅਰਥ ਕੱਢਣ ਦੇ ਹਨ, ਪਰ ਜਦ ਇਸ ਨਾਲ "ਮਿਨ" ਤੇ "ਇਲਾ" ਵਿੱਚੋਂ ਕੋਈ ਪਦ ਵਰਤਿਆ ਜਾਏ, ਤਾਂ ਇਸ ਦੇ ਅਰਥ ਇਕ ਹਾਲਤ ਵਿੱਚੋਂ ਕੱਢ ਕੇ ਦੂਜੀ ਹਾਲਤ ਵਿਚ ਲੈ ਜਾਣਾ ਹੁੰਦੇ ਹਨ ।

اَلَمْ تَرَ اِلَى الَّذِىْ حَآجَّ اِبْرٰهٖمَ فِىْ رَبِّهٖٓ اَنْ اٰتٰىهُ
اللّٰهُ الْمُلْكَ ۘ اِذْ قَالَ اِبْرٰهٖمُ رَبِّىَ الَّذِىْ يُحْىٖ وَيُمِيْتُ ۙ
قَالَ اَنَا اُحْىٖ وَاُمِيْتُ ؕ قَالَ اِبْرٰهٖمُ فَاِنَّ اللّٰهَ يَاْتِىْ
بِالشَّمْسِ مِنَ الْمَشْرِقِ فَاْتِ بِهَا مِنَ الْمَغْرِبِ
فَبُهِتَ الَّذِىْ كَفَرَ ؕ وَاللّٰهُ لَا يَهْدِى الْقَوْمَ الظّٰلِمِيْنَ ۚ ﴿۲۵۹﴾

ਕੀ ਤੈਨੂੰ ਉਸ ਵਿਅਕਤੀ ਦਾ ਪਤਾ ਨਹੀਂ, ਜੋ ਇਸ (ਘੁਮੰਡ) ਸਦਕਾ ਕਿ ਅੱਲਾਹ ਨੇ ਉਸ ਨੂੰ ਰਾਜ-ਭਾਗ[1] ਦਿੱਤਾ ਹੋਇਆ ਸੀ, "ਇਬਰਾਹੀਮ" ਨਾਲ ਉਸ ਦੇ ਸਾਜਨਹਾਰ ਤੇ ਪਾਲਨਹਾਰ ਬਾਰੇ ਵਾਦ-ਵਿਵਾਦ[2] ਕਰਨ ਲਗ ਪਿਆ ਸੀ। (ਇਹ ਉਦੋਂ ਹੋਇਆ ਸੀ) ਜਦ ਕਿ "ਇਬਰਾਹੀਮ" ਨੇ (ਉਸ ਨੂੰ) ਇਹ ਕਿਹਾ ਸੀ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਤਾਂ ਜਿਵਾਲਨ-ਹਾਰ ਤੇ ਮਾਰਨਹਾਰ ਹੈ। (ਇਸ ਤੇ) ਉਸ ਨੇ (ਵੱਡੇ ਘੁਮੰਡ ਨਾਲ) ਇਹ ਕਿਹਾ ਸੀ ਕਿ ਮੈਂ ਵੀ ਜਿਵਾਲਨਹਾਰ ਤੇ ਮਾਰਨਹਾਰ ਹਾਂ। "ਇਬਰਾਹੀਮ" ਨੇ ਇਹ ਕਿਹਾ ਸੀ ਕਿ (ਜੇ ਇਹ ਗੱਲ ਠੀਕ ਹੈ), ਤਾਂ ਅੱਲਾਹ (ਤਾਂ) ਸੂਰਜ ਪੂਰਬ ਵੱਲੋਂ ਚੜ੍ਹਾਉਂਦਾ ਹੈ, ਤੂੰ ਇਸ ਨੂੰ ਪੱਛਮ ਵੱਲੋਂ ਚੜ੍ਹਾ (ਕੇ ਦੱਸ)। ਇਸ ਤੇ ਉਹ (ਇਨਕਾਰੀ) ਉੱਕਾ ਹੀ ਨਿਰੁੱਤਰ ਹੋ[3] ਗਿਆ ਸੀ ਅਤੇ (ਇਹ ਹੋਣਾ ਹੀ ਸੀ ਕਿਉਂਕਿ) ਅੱਲਾਹ ਜ਼ਾਲਮਾਂ ਨੂੰ ਸੁਮਾਰਗ ਨਹੀਂ ਦੱਸਦਾ।੨੫੯।

---

[1] "ਅਨ ਅਤਾਉੱਲਾਹੁਲ ਮੁਲਕਾ" ਵਿਚ ਆਏ "ਹੋ" ਪਦ ਨੂੰ ਵਾਦ-ਵਿਵਾਦ ਕਰਨ ਵਾਲੇ ਨਾਲ ਸੰਬੰਧਤ ਕੀਤਾ ਗਿਆ ਹੈ, ਪਰ ਇਹ ਵੀ ਹੋ ਸਕਦਾ ਹੈ ਕਿ ਇਸ ਦਾ ਸੰਬੰਧ "ਇਬਰਾਹੀਮ" ਨਾਲ ਹੋਵੇ। ਇਸ ਤਰ੍ਹਾਂ ਇਸ ਦੇ ਅਰਥ ਏਹ ਹੋਣਗੇ ਕਿ ਉਹ "ਇਬਰਾਹੀਮ" ਨਾਲ ਈਰਖਾ ਦੇ ਕਾਰਣ ਵਾਦ-ਵਿਵਾਦ ਕਰਨ ਲਗ ਪਿਆ ਸੀ ਕਿ "ਇਬਰਾਹੀਮ" ਨੂੰ ਪ੍ਰਭੂ ਨੇ ਆਤਮਕ ਮੰਡਲ ਦਾ ਪਾਤਸ਼ਾਹ ਕਿਉਂ ਬਣਾਇਆ ਹੈ?

[2] "ਹਾਜਾਹੂ=ਖ਼ਾਸਮਾਹੂ" ਉਸ ਨਾਲ ਝਗੜਾ ਕਰਨ ਲਗ ਪਿਆ; ਵਾਦ-ਵਿਵਾਦ ਕਰਨ ਲਗ ਪਿਆ। "ਹੁੱਜਾਤੁਨ" ਦੇ ਅਸਲ ਅਰਥ ਉਹ ਦਲੀਲ ਹਨ, ਜਿਸ ਨਾਲ ਇਕ ਪ੍ਰਾਣੀ ਦੂਜੇ ਨੂੰ ਜਿੱਤ ਲਵੇ। ਪਰ ਕਈ ਵਾਰ ਇਸ ਦੇ ਅਰਥ ਨਿਰੋਲ ਵੀਚਾਰ ਦੇ ਵੀ ਹੋ ਜਾਂਦੇ ਹਨ।

[3] ਕਈ ਭਾਸ਼ਕਾਰ ਆਖਦੇ ਹਨ ਕਿ ਹਜ਼ਰਤ "ਇਬਰਾਹੀਮ" ਨੇ ਆਪਣੀ ਨਿਰਬਲਤਾ ਨੂੰ ਵੇਖ ਕੇ ਵੀਚਾਰ ਦਾ ਪਾਸਾ ਬਦਲ ਲਿਆ ਸੀ, ਪਰ ਇਹ ਗੱਲ ਠੀਕ ਨਹੀਂ ਹੈ। ਅਸਲ ਗੱਲ ਇਹ ਹੈ ਕਿ ਹਜ਼ਰਤ "ਇਬਰਾਹੀਮ" ਦੀ ਜਾਤੀ ਤਾਰਿਆਂ ਦੀ ਪੂਜਾ ਕੀਤਾ ਕਰਦੀ ਸੀ। ਓਹ ਇਹ ਜਾਣਦੇ ਸਨ ਕਿ ਸਾਰੇ ਬ੍ਰਹਿਮੰਡ ਦਾ ਮਰਨ-ਜੀਵਨ ਸੂਰਜ ਨਾਲ ਸੰਬੰਧਤ ਹੈ। ਜਦ ਵੀਚਾਰ ਕਰਨ ਵਾਲਿਆਂ ਨੇ ਵਿਤੰਡਾਵਾਦ ਤੋਂ ਕੰਮ ਲਿਆ, ਤਾਂ ਹਜ਼ਰਤ "ਇਬਰਾਹੀਮ" ਨੇ ਇਹ ਕਿਹਾ ਕਿ ਤੇਰੇ ਅਧਿਕਾਰ ਵਾਲਾ ਮਰਨ-ਜੀਵਨ ਮੇਰਾ ਭਾਵ ਨਹੀਂ। ਮੇਰਾ ਭਾਵ ਇਹ ਹੈ ਕਿ ਸੰਸਾਰ ਵਿਚ ਮਰਨ-ਜੀਵਨ ਦਾ ਜੋ ਸਿਲਸਿਲਾ ਜਾਰੀ ਹੈ, ਇਹ ਪ੍ਰਭੂ ਦੇ ਅਧਿਕਾਰ ਵਿਚ ਹੈ। ਇਸ ਬਾਰੇ ਤੇਰਾ ਵੀਚਾਰ ਇਹ ਹੈ ਕਿ ਉਹ ਸੂਰਜ ਨਾਲ ਸੰਬੰਧਤ ਹੈ ਤੇ ਉਸੇ ਦੇ ਅਧਿਕਾਰ ਵਿਚ ਹੈ। ਸੋ ਜੇ ਸੱਚਮੁਚ ਤੂੰ ਉਹੋ ਪ੍ਰਭੂ ਹੈਂ, ਜਿਸ ਦੇ ਅਧਿਕਾਰ ਵਿਚ ਮਰਨ-ਜੀਵਨ ਹੈ, ਤਾਂ ਤੂੰ ਸੂਰਜ ਨੂੰ ਪੂਰਬ ਦੀ ਥਾਂ ਪੱਛਮ ਵੱਲੋਂ ਚੜ੍ਹਾ ਕੇ ਦੱਸ। ਇਹ ਇਕ ਅਜਿਹੀ ਦਲੀਲ ਸੀ, ਜਿਸ ਨਾਲ ਓਹਨਾਂ ਦਾ ਵੈਰੀ ਨਿਰੁੱਤਰ ਹੋ ਗਿਆ ਸੀ। ਜੇ ਉਹ ਇਹ ਕਹਿੰਦਾ ਕਿ ਪ੍ਰਭੂ ਸੂਰਜ ਨੂੰ ਪੂਰਬ ਤੋਂ ਨਹੀਂ ਚੜ੍ਹਾਉਂਦਾ; ਮੈਂ ਚੜ੍ਹਾਉਂਦਾ ਹਾਂ; ਤਾਂ ਉਸ ਦੀ ਸਾਰੀ ਜਾਤੀ ਉਸ ਦੇ ਵਿਰੁਧ ਹੋ ਜਾਂਦੀ ਤੇ ਇਹ ਕਹਿੰਦੀ ਕਿ ਤੂੰ ਸੂਰਜ ਦੇਵਤਾ ਤੋਂ ਵੀ ਵੱਡਾ ਬਣਦਾ ਹੈਂ? ਇਸੇ ਲਈ ਉਹ ਚੁਪ ਹੋ ਗਿਆ ਸੀ।

اَوْ كَالَّذِیْ مَرَّ عَلٰی قَرْیَةٍ وَّ هِیَ خَاوِیَةٌ عَلٰی
عُرُوْشِهَا ۚ قَالَ اَنّٰی یُحْیٖ هٰذِهِ اللّٰهُ بَعْدَ مَوْتِهَا ۚ
فَاَمَاتَهُ اللّٰهُ مِائَةَ عَامٍ ثُمَّ بَعَثَهٗ ؕ قَالَ كَمْ لَبِثْتَ ؕ
قَالَ لَبِثْتُ یَوْمًا اَوْ بَعْضَ یَوْمٍ ؕ قَالَ بَلْ لَّبِثْتَ

ਅਤੇ (ਕੀ[1] ਤੂੰ) ਉਸ ਜਿਹਾ[2] (ਕੋਈ ਪ੍ਰਾਣੀ ਵੇਖਿਆ ਹੈ), ਜੋ ਇਕ ਅਜਿਹੀ ਨਗਰੀ ਦੇ ਲਾਗਿਓਂ ਲੰਘਿਆ ਸੀ[3], ਜਿਸ ਦਾ ਇਹ ਹਾਲ ਸੀ ਕਿ ਉਹ ਆਪਣੀਆਂ ਛੱਤਾਂ ਦੇ ਭਾਰ ਡਿੱਗੀ ਹੋਈ ਸੀ[4]; (ਉਸ ਨੂੰ ਵੇਖ ਕੇ) ਉਸ ਨੇ ਇਹ ਕਿਹਾ ਸੀ ਕਿ ਅੱਲਾਹ ਇਸ ਨੂੰ ਇਸ ਦੇ ਉਜਾੜੇ ਮਗਰੋਂ (ਮੁੜ) ਕਦ ਵਸਾਏਗਾ ? ਇਸ ਤੇ ਅੱਲਾਹ ਨੇ ਉਸ ਨੂੰ (ਸੁਪਨੇ ਦੁਆਰਾ ਸੌ ਸਾਲ ਤਕ) ਮਾਰੀ ਰੱਖਿਆ ਸੀ। ਫੇਰ ਉਸ ਨੂੰ ਉਠਾਇਆ ਸੀ (ਤੇ) ਇਹ ਪੁੱਛਿਆ ਸੀ ਕਿ (ਹੇ ਮੇਰੇ ਭਗਤ ਜਨ !) ਤੂੰ (ਇਸ ਹਾਲ ਵਿਚ) ਕਿੰਨਾ ਚਿਰ ਰਿਹਾ ਹੈਂ ?

---

[1]ਇੱਥੇ ਆਇਤ ਵਿਚ "ਔ" ਪਦ ਵਰਤਿਆ ਗਿਆ ਹੈ, ਜਿਸ ਦੇ ਸਾਧਾਰਨ ਅਰਥ ਤਾਂ "ਜਾਂ" ਦੇ ਹਨ, ਪਰ ਕਦੇ ਕਦੇ ਇਹ ਪਦ "ਅਤੇ" ਦੇ ਅਰਥ ਵੀ ਦੇ ਦਿੰਦਾ ਹੈ।

[2]"ਕੱਲਾਜ਼ੀ" ਪਦ ਵਿਚ "ਕਾਫ਼" ਦਾ ਅਰਥ ਅਸੀਂ "ਜਿਹਾ" ਕੀਤਾ ਹੈ, ਪਰ ਆਮ ਤੌਰ ਤੇ ਇਸ ਦਾ ਅਰਥ "ਤਰ੍ਹਾਂ" ਕੀਤਾ ਜਾਂਦਾ ਹੈ। ਇਸ ਗੱਲ ਨੂੰ ਮੁਖ ਰੱਖ ਕੇ ਇਸ ਥਾਂ ਇਹ ਟੀਕਾ ਹੋਣਾ ਚਾਹੀਦਾ ਸੀ ਕਿ "ਉਸ ਪ੍ਰਾਣੀ ਦੀ ਤਰ੍ਹਾਂ" ਪਰ ਅਸੀਂ ਏਹ ਅਰਥ ਕੀਤੇ ਹਨ—"ਉਸ ਜਿਹਾ" ਅਤੇ ਏਹ ਅਰਥ ਵੀ ਯੋਗ ਹਨ, ਜਿਹਾ ਕਿ ਅੱਲਾਮਾ ਬਿਨ ਹਸ਼ਾਮ ਦਾ ਕਥਨ ਹੈ :—

"ਵਅੱਮਲ ਕਾਫ਼ੁਲ ਇਸਮਿੱਯਾ ਤੁੱਲਜ਼ਾਰਾਤੁ ਫ਼ਮੁਰਾਦਿਫ਼ਾਤੁਨ ਲਿਮਿਸਲਿਨ"

ਅਰਥਾਤ—ਇਕ ਕਾਫ਼ ਅਜਿਹਾ ਵੀ ਹੁੰਦਾ ਹੈ, ਜਿਸ ਦਾ ਅਰਥ "ਜਿਹਾ" ਜਾਂ "ਵਰਗਾ" ਹੁੰਦਾ ਹੈ।

[3]ਪਹਿਲਾਂ ਹਜ਼ਰਤ "ਇਬਰਾਹੀਮ" ਜੀ ਦੀ ਇਕ ਵੀਚਾਰ ਚਰਚਾ ਦਾ ਵਰਣਨ ਹੈ ਤੇ ਮਗਰੋਂ ਇਕ ਮੁਰਦਾ ਨਗਰੀ ਦਾ ਪ੍ਰਸੰਗ ਆ ਗਿਆ ਹੈ। ਇਹ ਇਸ ਗੱਲ ਨੂੰ ਸਿਧ ਕਰਦਾ ਹੈ ਕਿ ਜੋ ਦਲੀਲ ਮੈਂ ਪਹਿਲਾਂ ਲਿਖ ਆਇਆ ਹਾਂ, ਉਹੋ ਠੀਕ ਹੈ, ਅਰਥਾਤ ਹਜ਼ਰਤ "ਇਬਰਾਹੀਮ" ਜੀ ਨੇ ਆਪਣੇ ਵਿਰੋਧੀ ਅੱਗੇ ਜਿਸ ਮਰਨ-ਜੀਵਨ ਦਾ ਵਰਣਨ ਕੀਤਾ ਸੀ, ਉਸ ਦਾ ਭਾਵ ਕਿਸੇ ਇਕ ਵਿਅਕਤੀ ਦਾ ਮਰਨ-ਜੀਵਨ ਨਹੀਂ ਸੀ; ਸਗੋਂ ਸਾਰੀ ਜਾਤੀ ਦਾ ਮਰਨ-ਜੀਵਨ ਸੀ; ਕਿਉਂਕਿ ਜੋ ਉਦਾਹਰਣ ਹੁਣ ਦਿੱਤੀ ਗਈ ਹੈ, ਉਸ ਵਿਚ ਕੌਮੀ ਜੀਵਨ-ਮਰਨ ਦਾ ਵਰਣਨ ਹੈ, ਕਿਸੇ ਇਕ ਵਿਅਕਤੀ ਦੇ ਮਰਨ-ਜੀਵਨ ਨਾਲ ਉਸ ਦਾ ਕੋਈ ਸੰਬੰਧ ਨਹੀਂ।

[4]"ਖ਼ਾਵਿਯਾਤੁਨ" ਪਦ "ਖ਼ਵਾ ਯਖ਼ਵੀ ਖ਼ਵਾਉਨ" ਤੋਂ ਬਣਿਆ ਹੈ; ਜਿਹਾ ਕਿ ਕਿਹਾ ਜਾਂਦਾ ਹੈ ਕਿ—

"ਖ਼ਵੱਲ ਬੈਤੁ : ਸਾਕਾਤਾ ਵ ਤਹੱਦਾਮਾ"

ਅਰਥਾਤ—ਘਰ ਡਿਗ ਪਿਆ ਅਤੇ "ਫ਼ਾਰਾਗ਼ਾ ਵ ਖ਼ਲਾ" ਦਾ ਅਰਥ ਹੈ ਘਰ ਖ਼ਾਲੀ ਹੋ ਗਿਆ। ਸੋ ਇਸ ਦੇ ਏਹ ਅਰਥ ਹੋਣਗੇ ਕਿ ਉਹ ਨਗਰੀ ਆਪਣੀਆਂ ਛੱਤਾਂ ਦੇ ਭਾਰ ਡਿੱਗੀ ਹੋਈ ਸੀ, ਅਰਥਾਤ ਪਹਿਲਾਂ ਉਸ ਦੀਆਂ ਛੱਤਾਂ ਡਿੱਗੀਆਂ ਸਨ ਤੇ ਫੇਰ ਓਹਨਾਂ ਤੇ ਕੰਧਾਂ ਵੀ ਆਣ ਪਈਆਂ ਸਨ। ਕਈ ਵਿਦਵਾਨਾਂ ਨੇ ਇਸ ਦੇ ਅਰਥ ਖ਼ਾਲੀ ਹੋ ਗਿਆ ਵੀ ਕੀਤੇ ਹਨ ਤੇ "ਉਰੂਸ਼ਿਹਾ" ਤੋਂ ਪਹਿਲਾਂ ਇਕ ਹੋਰ "ਸਾਕਿਤ" "ਲੁਪਤ" ਕੱਢਿਆ ਹੈ, ਅਰਥਾਤ ਉਹ ਨਗਰੀ ਖ਼ਾਲੀ ਹੋ ਗਈ ਸੀ ਤੇ ਆਪਣੀਆਂ ਛੱਤਾਂ ਦੇ ਭਾਰ ਡਿੱਗ ਪਈ ਸੀ। ਏਹ ਦੋਵੇਂ ਅਰਥ ਠੀਕ ਹਨ ਤੇ ਉਸ ਨਗਰੀ ਦਾ ਲੰਮਾ ਉਜਾੜਾ ਪਰਗਟ ਕਰਨ ਲਈ ਹੀ ਏਹ ਪਦ ਵਰਤੇ ਗਏ ਹਨ; ਕਿਉਂਕਿ ਜੇ ਘਰ ਵਸੋਂ ਤੋਂ ਖ਼ਾਲੀ ਹੋ ਜਾਣ, ਆਮ ਤੌਰ ਤੇ ਪਹਿਲਾਂ ਓਹਨਾਂ ਦੀਆਂ ਛੱਤਾਂ ਹੀ ਡਿਗਦੀਆਂ ਹਨ; ਕਿਉਂਕਿ ਛੱਤਾਂ ਵਿਚ ਲੱਕੜ-ਕਾਠ ਹੁੰਦੀ ਹੈ ਤੇ ਲੱਕੜ-ਕਾਠ ਨੂੰ ਘੁਣ ਲਗ ਜਾਂਦਾ ਹੈ। ਜਦ ਛੱਤਾਂ ਡਿਗ ਪੈਂਦੀਆਂ ਹਨ, ਤਾਂ ਮੀਂਹ ਹਨੇਰੀ ਨਾਲ ਨੰਗੀਆਂ ਕੰਧਾਂ ਵੀ ਆ ਪੈਂਦੀਆਂ ਹਨ ਅਤੇ ਇਸ ਤਰ੍ਹਾਂ ਓਹ ਛੱਤਾਂ ਤੇ ਡਿਗ ਪੈਂਦੀਆਂ ਹਨ। ਇਸ ਦਸ਼ਾ ਨੂੰ ਪਰਗਟ ਕਰਨ ਲਈ "ਖ਼ਾਵਿਯਾਤੁਨ ਅਲਾ ਉਰੂਸ਼ਿਹਾ" ਦੇ ਪਦ ਵਰਤੇ ਗਏ ਹਨ; ਕਿਉਂਕਿ ਜੋ ਘਰ ਭੁੰਚਾਲ ਆਦਿ ਦੇ ਹਾਦਸਿਆਂ ਨਾਲ ਡਿਗਦੇ ਹਨ, ਓਹਨਾਂ ਦੀਆਂ ਕੰਧਾਂ ਪਹਿਲਾਂ ਡਿਗਦੀਆਂ ਹਨ ਤੇ ਮਗਰੋਂ ਛੱਤਾਂ ਓਹਨਾਂ ਤੇ ਆ ਪੈਂਦੀਆਂ ਹਨ। ਸੋ ਏਹਨਾਂ ਅੱਖਰਾਂ ਦੁਆਰਾ ਸਾਡੀ ਇਸ ਪਾਸੇ ਅਗਵਾਈ ਕੀਤੀ ਗਈ ਹੈ ਕਿ ਉਸ ਨਗਰੀ ਦੇ ਉਜਾੜ ਦੇ ਕਾਰਣ ਭੁੰਚਾਲ ਆਦਿ ਨਹੀਂ ਸਨ; ਸਗੋਂ ਉਸ ਦੇ ਵਸਨੀਕਾਂ ਦਾ ਉਸ ਨਗਰੀ ਨੂੰ ਛੱਡ ਕੇ ਚਲਾ ਜਾਣਾ ਸੀ।

مِائَةَ عَامٍ فَانْظُرْ إِلَىٰ طَعَامِكَ وَشَرَابِكَ لَمْ يَتَسَنَّهْ وَانْظُرْ إِلَىٰ حِمَارِكَ وَلِنَجْعَلَكَ آيَةً لِلنَّاسِ

ਉਸ ਨੇ ਇਹ ਕਿਹਾ ਸੀ ਕਿ ਮੈਂ (ਇਸ ਦਸ਼ਾ ਵਿਚ) ਇਕ ਦਿਨ ਜਾਂ ਦਿਨ ਦਾ ਕੁਝ ਹਿੱਸਾ ਰਿਹਾ ਹਾਂ। (ਤਦ ਪ੍ਰਭੂ ਨੇ) ਉਸ ਨੂੰ ਇਹ ਕਿਹਾ ਸੀ ਕਿ (ਇਹ ਵੀ ਠੀਕ ਹੈ[1]) ਤੂੰ (ਇਸ ਦਸ਼ਾ) ਵਿਚ ਸੌ ਸਾਲ[2] ਤਕ ਰਿਹਾ ਹੈਂ। ਹੁਣ ਤੂੰ ਆਪਣੇ ਖਾਣ-ਪੀਣ (ਦੇ ਸਾਮਾਨ) ਵਲ ਵੇਖ ਕਿ ਉਹ ਤ੍ਰਕਿਆ ਨਹੀਂ; (ਜਿਉਂ ਦਾ ਤਿਉਂ ਹੈ) ਅਤੇ ਆਪਣੇ ਖੋਤੇ ਵਲ (ਵੀ) ਵੇਖ (ਤੇ ਏਹਨਾਂ ਦੋਹਾਂ ਦਾ ਸਲਾਮਤ ਰਹਿਣਾ ਵੇਖ ਕੇ) ਸਮਝ ਲੈ ਕਿ ਤੇਰਾ ਵੀਚਾਰ ਵੀ ਆਪਣੀ ਥਾਂ ਠੀਕ ਹੈ (ਤੇ ਸਾਡਾ ਵੀ) ਅਤੇ (ਇਹ ਅਸੀਂ ਇਸ ਲਈ ਕੀਤਾ ਹੈ) ਕਿ ਤੈਨੂੰ ਲੋਕਾਂ ਲਈ ਇਕ ਨਮੂਨਾ ਬਣਾਈਏ।

---

[1] "ਬਲ" ਪਦ ਗੱਲ ਨੂੰ ਦੂਜੇ ਪਾਸੇ ਫੇਰ ਕੇ ਲੈ ਜਾਣ ਦੇ ਅਰਥ ਵੀ ਦਿੰਦਾ ਹੈ। ਇਹ ਦੋ ਤਰ੍ਹਾਂ ਦਾ ਹੁੰਦਾ ਹੈ। ਇਕ ਇਨਕਾਰ ਦੀ ਹਾਲਤ ਵਿਚ; ਜਿਹਾ ਕਿ ਕੁਰਾਨ ਸ਼ਰੀਫ਼ ਦਾ ਹੀ ਕਥਨ ਹੈ:—

"ਵਕਾਲੁੱਤਾਖ਼ਾਜ਼ੱਰਾਹਮਾਨੁ ਵਲਾਦਨ ਸੁੱਬਹਾਨਾਹੂ ਬਲ ਇਬਾਦੁੱਮੁਕਰਾਮੂਨ" (ਅੰਬਿਆ ਰ: ੨)

ਅਰਥਾਤ—ਪਹਿਲੀ ਗੱਲ ਗ਼ਲਤ ਹੈ, ਅਸਲੀਅਤ ਇਹ ਹੈ ਕਿ ਜਿਨ੍ਹਾਂ ਨੂੰ ਅੱਲਾਹ ਦੇ ਪੁੱਤਰ ਕਹਿੰਦੇ ਹਨ, ਓਹ ਪ੍ਰਭੂ ਦੇ ਪਤਿਵੰਤੇ ਬੰਦੇ ਹਨ।

ਦੂਜੀ ਕਿਸਮ ਇਸ ਦੀ ਇਹ ਹੈ ਕਿ ਕੇਵਲ ਵਿਸ਼ੇ ਨੂੰ ਹੀ ਦੂਜੇ ਪਾਸੇ ਫੇਰ ਦਿੱਤਾ ਜਾਂਦਾ ਹੈ; "ਬਲ" ਤੋਂ ਪਹਿਲੇ ਵਾਕ ਦਾ ਖੰਡਨ ਮੁੱਖ ਨਹੀਂ ਹੁੰਦਾ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਹੀ ਲਿਖਿਆ ਹੈ—

"ਕਦ ਅਫ਼ਲਾਹਾ ਮਨ ਤਜ਼ੱਕਾ ਵ ਜ਼ਾਕਾਰੱਸਮਾ ਰੱਬਿਹੀ ਫ਼ਸੱਲਾ ਬਲ ਤੋਸਿਰੂਨੱਲ ਹਯਾ ਤੱਦੁਨਯਾ" (ਸੂਰਤ ਆਲਾ)

ਇਸ ਆਇਤ ਵਿਚ "ਬਲ" ਤੋਂ ਪਹਿਲੀ ਗੱਲ ਵੀ ਠੀਕ ਹੈ ਤੇ ਪਿਛਲੀ ਵੀ। ਸੋ ਇਸ ਥਾਂ ਇਹ ਭਾਵ ਹੈ ਕਿ ਉਕਤ ਵਰਣਨ ਕੀਤੇ ਲੋਕਾਂ ਦਾ ਇਹ ਹਾਲ ਹੈ ਕਿ ਓਹ ਮਾਇਆ ਦੇ ਪਿੱਛੇ ਲੱਗੇ ਹੋਏ ਹਨ।

ਮੇਰੇ ਵੀਚਾਰ ਅਨੁਸਾਰ ਇਸ ਆਇਤ ਦੀ, ਜਿਸ ਬਾਰੇ ਮੈਂ ਵੀਚਾਰ ਕਰ ਰਿਹਾ ਹਾਂ—ਏਹੋ ਹੀ ਵਿਆਖਿਆ ਹੈ, ਅਰਥਾਤ ਇਸ ਵਿਚ ਵਰਤੇ ਗਏ ਪਦ "ਬਲ" ਦਾ ਭਾਵ ਉਸ ਪ੍ਰਾਣੀ ਦੇ ਵੀਚਾਰ ਦਾ —ਕਿ ਉਹ ਦਿਨ ਜਾਂ ਦਿਨ ਦਾ ਕੁਝ ਹਿੱਸਾ ਹੀ ਇਸ ਦਸ਼ਾ ਵਿਚ ਰਿਹਾ ਹੈ, ਖੰਡਨ ਨਹੀਂ; ਸਗੋਂ ਇਸ ਤੋਂ ਛੁੱਟ ਇਕ ਹੋਰ ਵਿਸ਼ੇ ਵਲ ਅਗਵਾਈ ਕੀਤੀ ਗਈ ਹੈ ਤੇ ਇਹ ਦੱਸਿਆ ਗਿਆ ਹੈ ਕਿ ਇਸ ਘਟਨਾ ਨੂੰ ਇਕ ਹੋਰ ਦ੍ਰਿਸ਼ਟੀ ਕੋਣ ਨਾਲ ਵੇਖੋ, ਤਾਂ ਤੁਸੀਂ ਸੌ ਸਾਲ ਇਸ ਦਸ਼ਾ ਵਿਚ ਬਿਤਾਏ ਹਨ, ਪਰ ਚੂੰਕਿ ਨਬੀ ਦਾ ਕਥਨ ਵੀ ਆਪਣੀ ਥਾਂ ਠੀਕ ਸੀ; ਇਸ ਲਈ ਇਸ ਖ਼ਿਆਲ ਨਾਲ ਵੀ ਕਿ ਨਬੀ ਪ੍ਰਭੂ ਦੇ ਵੀਚਾਰ ਨੂੰ ਪਹਿਲ ਦੇ ਕੇ ਆਪਣੇ ਵੀਚਾਰ ਨੂੰ ਗ਼ਲਤ ਨਾ ਸਮਝ ਲਏ, ਪ੍ਰਭੂ ਨੇ ਨਾਲ ਹੀ ਇਹ ਵੀ ਦੱਸ ਦਿੱਤਾ ਹੈ ਕਿ ਅਸੀਂ ਆਪਣੇ ਵੀਚਾਰ ਦਾ ਖੰਡਨ ਨਹੀਂ ਕਰਦੇ, ਉਹ ਵੀ ਆਪਣੀ ਥਾਂ ਠੀਕ ਹੈ, ਪਰ ਵੇਖੋ ਕਿ ਤੁਹਾਡਾ ਖਾਣਾ ਪੀਣਾ ਚੰਗੀ ਹਾਲਤ ਵਿਚ ਹੈ, ਤ੍ਰਕਿਆ ਨਹੀਂ ਤੇ ਤੁਹਾਡਾ ਖੋਤਾ ਵੀ ਨਵਾਂ-ਨਰੋਆ ਹੈ ਤੇ ਆਪਣੀ ਥਾਂ ਤੇ ਖੜਾ ਹੈ, ਜਿਸ ਤੋਂ ਸਿਧ ਹੁੰਦਾ ਹੈ ਕਿ ਤੁਹਾਡਾ ਵੀਚਾਰ ਵੀ ਕਿ ਤੁਸੀਂ ਕੇਵਲ ਕੁਝ ਘੰਟੇ ਹੀ ਇਸ ਦਸ਼ਾ ਵਿਚ ਰਹੇ ਹੋ, ਆਪਣੀ ਥਾਂ ਠੀਕ ਹੈ।

[2] ਇਸ ਨਗਰੀ ਤੋਂ ਭਾਵ "ਯੋਰੋਸ਼ਲਿਮ" ਹੈ, ਜਿਸ ਨੂੰ ਬਖ਼ਤ ਨਸਰ ਨੇ ਨਸ਼ਟ ਕਰ ਦਿੱਤਾ ਸੀ ਤੇ ਉਹ ਪ੍ਰਾਣੀ ਜੋ "ਯੋਰੋਸ਼ਲਿਮ" ਦੇ ਲਾਗਿਓਂ ਲੰਘਿਆ ਸੀ, "ਹਜ਼ਕੀਅਲ" ਨਬੀ ਸੀ। ਪ੍ਰਭੂ ਨੇ ਉਸ ਨੂੰ ਕਸ਼ਫ਼ ਦੁਆਰਾ ਇਹ ਪਰਗਟ ਕਰ ਦਿੱਤਾ ਸੀ ਕਿ ਸੌ ਸਾਲ ਤਕ ਇਹ ਨਗਰ ਮੁੜ ਆਬਾਦ ਹੋ ਜਾਏਗਾ। (ਹਜ਼ਕੀਅਲ ਦੇ ਇਸ ਕਸ਼ਫ਼ ਲਈ ਵੇਖੋ ਪੁਰਾਣਾ ਅਹਿਦਨਾਮਾ ਹਜ਼ਕੀਅਲ ਬਾਬ ੩੭)

وَانْظُرْ إِلَى الْعِظَامِ كَيْفَ نُنْشِزُهَا ثُمَّ نَكْسُوهَا لَحْمًا ۚ فَلَمَّا تَبَيَّنَ لَهُ ۙ قَالَ أَعْلَمُ أَنَّ اللَّهَ عَلَىٰ كُلِّ شَيْءٍ قَدِيرٌ ﴿٢٦٠﴾

ਤੂੰ ਹੱਡੀਆਂ ਵਲ ਵੇਖ ਕਿ ਅਸੀਂ ਏਹਨਾਂ ਨੂੰ ਕਿਵੇਂ ਆਪੋ ਆਪਣੇ ਟਿਕਾਣੇ ਤੇ ਰੱਖ ਕੇ ਜੋੜਦੇ ਹਾਂ। ਫੇਰ ਏਹਨਾਂ ਉੱਤੇ ਮਾਸ ਲਪੇਟਦੇ ਹਾਂ। ਸੋ ਜਦ ਉਸ ਤੇ (ਸੱਚ) ਚੰਗੀ ਤਰ੍ਹਾਂ ਪਰਗਟ ਹੋ ਗਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਮੈਂ ਜਾਣਦਾ ਹਾਂ ਕਿ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੨੬੦।

وَإِذْ قَالَ إِبْرَاهِيمُ رَبِّ أَرِنِي كَيْفَ تُحْيِي الْمَوْتَىٰ ۖ قَالَ أَوَلَمْ تُؤْمِنْ ۖ قَالَ بَلَىٰ وَلَٰكِنْ لِيَطْمَئِنَّ قَلْبِي ۖ قَالَ فَخُذْ أَرْبَعَةً مِنَ الطَّيْرِ فَصُرْهُنَّ إِلَيْكَ ثُمَّ اجْعَلْ عَلَىٰ كُلِّ جَبَلٍ مِنْهُنَّ جُزْءًا ثُمَّ ادْعُهُنَّ يَأْتِينَكَ

ਅਤੇ (ਉਸ ਪ੍ਰਸੰਗ ਨੂੰ ਵੀ ਯਾਦ ਕਰੋ) ਜਦ ਕਿ "ਇਬਰਾਹੀਮ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਨੂੰ ਇਹ ਦੱਸ ਕਿ ਤੂੰ ਮੁਰਦੇ ਕਿਵੇਂ ਸੁਰਜੀਤ ਕਰੇਂਗਾ? (ਇਸ ਤੇ ਪ੍ਰਭੂ ਨੇ ਇਹ) ਫ਼ਰਮਾਇਆ ਸੀ ਕਿ ਕੀ ਤੈਨੂੰ ਇਸ ਤੇ ਵਿਸ਼ਵਾਸ ਨਹੀਂ? (ਇਬਰਾਹੀਮ ਨੇ) ਇਹ ਕਿਹਾ ਸੀ ਕਿ ਕਿਉਂ ਨਹੀਂ; (ਵਿਸ਼ਵਾਸ ਤਾਂ ਹੈ), ਪਰ ਮੈਂ ਆਪਣੇ ਮਨ ਦੀ ਤਸੱਲੀ ਲਈ (ਇਹ ਪੁੱਛ ਕੀਤੀ ਹੈ) ਇਸ ਤੇ (ਪ੍ਰਭੂ ਨੇ ਇਹ) ਫ਼ਰਮਾਇਆ ਸੀ ਕਿ ਚੰਗਾ ਹੁਣ ਤੂੰ ਚਾਰ ਪੰਛੀ (ਫੜ) ਲੈ ਤੇ ਓਹਨਾਂ ਨੂੰ ਆਪਣੇ ਨਾਲ ਗਿਝਾ ਲੈ[1]। ਫੇਰ ਹਰੇਕ ਪਹਾੜ ਤੇ ਓਹਨਾਂ ਵਿੱਚੋਂ ਇਕ (ਇਕ) ਭਾਗ[2] ਨੂੰ ਰੱਖ ਦੇ ਅਤੇ ਓਹਨਾਂ ਨੂੰ (ਆਪਣੇ ਵਲ) ਸੱਦ।

---

[1]ਕਈ ਵਿਦਵਾਨਾਂ ਨੇ "ਸੁਰਹੁੰਨਾ" ਦਾ ਅਰਥ ਜਾਨੋਂ ਮਾਰਨਾ ਕੀਤਾ ਹੈ, ਪਰ ਕੁਰਾਨ ਸ਼ਰੀਫ਼ ਵਿਚ "ਸੁਰਹੁੰਨਾ ਇਲੈਕਾ" ਦੇ ਪਦ ਵਰਤੇ ਗਏ ਹਨ ਅਤੇ ਇਹ ਕਹਿਣਾ ਕਿ ਫੇਰ ਓਹਨਾਂ ਨੂੰ ਆਪਣੇ ਵਲ ਕਤਲ ਕਰ, ਬੇਅਰਥ ਹੈ। ਅਸਲ ਵਿਚ ਇਸ ਪਦ ਦਾ ਅਰਥ ਗਿਝਾਉਣਾ ਵੀ ਹੈ ਤੇ ਉਹੋ ਅਰਥ ਇਸ ਥਾਂ ਠੀਕ ਹੈ।

[2]ਭਾਗ "ਜੁਜ਼ਅਨ" ਦਾ ਅਰਥ ਹੈ। ਇਸ ਦਾ ਭਾਵ ਇਹ ਹੈ ਕਿ ਪਹਾੜ ਦੀਆਂ ਚਾਰ ਚੋਟੀਆਂ ਤੇ ਚਾਰੇ ਪੰਛੀ ਅੱਡ ਅੱਡ ਬਿਠਾ ਦਿਓ। "ਜੁਜ਼ਅਨ" ਦਾ ਭਾਵ ਇਕ ਪੰਛੀ ਦੇ ਟੋਟੇ ਨਹੀਂ ਹਨ; ਸਗੋਂ ਇਸ ਦਾ ਭਾਵ ਚੋਹਾਂ ਪੰਛੀਆਂ ਦਾ ਇਕ ਭਾਗ ਹੈ, ਜੋ ਇਕ ਪੰਛੀ ਹੈ। ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਇਹ ਲਿਖਿਆ ਹੈ ਕਿ —

"ਇੱਨਾ ਜਹੰਨਮਾ ਲਮੌਇਦੁਹੁੱਮ ਅਜਮਾਈਨਾ ਲਹਾ ਸੱਬਅਤੁ ਅਬਵਾਬਿਨ ਲਿਕੁੱਲਿ ਬਾਖਿਨ ਮਿਨਹੁੱਮ ਜੁਜ਼ਉੱਮੱਕਸੂਮੁੰਨ"

(ਅਲ—ਹਜਰ ਰ: ੩)

ਅਰਥਾਤ—ਸਾਰੇ ਇਨਕਾਰੀਆਂ ਲਈ ਨੀਅਤ ਟਿਕਾਣਾ ਨਰਕ ਹੈ। ਇਸ ਦੇ ਸਤ ਦਰਵਾਜ਼ੇ ਹੋਣਗੇ ਤੇ ਹਰੇਕ ਦਰਵਾਜ਼ੇ ਲਈ ਇਨਕਾਰੀਆਂ ਦਾ ਇਕ ਭਾਗ ਨੀਅਤ ਹੋਵੇਗਾ।

ਇਸ ਥਾਂ ਵੀ "ਜੁਜ਼ਅਨ" ਪਦ ਦੀ ਵਰਤੋਂ ਕੀਤੀ ਗਈ ਹੈ, ਪਰ ਕੋਈ ਵੀ ਵਿਦਵਾਨ ਇਸ ਦਾ ਇਹ ਭਾਵ ਨਹੀਂ ਲੈਂਦਾ ਕਿ ਇਨਕਾਰੀਆਂ ਦਾ ਕੀਮਾ ਬਣਾ ਦਿੱਤਾ ਜਾਏਗਾ ਤੇ ਓਹਨਾਂ ਦੇ ਕੀਮੇ ਦਾ ਥੋੜ੍ਹਾ ਥੋੜ੍ਹਾ ਭਾਗ ਸਾਰੇ ਦਰਵਾਜ਼ਿਆਂ ਵਿਚ ਸੁੱਟ ਦਿੱਤਾ ਜਾਵੇਗਾ; ਸਗੋਂ ਸਾਰੇ ਭਾਸ਼ਕਾਰ ਇਸ ਗੱਲੇ ਸਹਿਮਤ ਹਨ ਕਿ ਇਸ ਦਾ ਭਾਵ ਇਹ ਹੈ ਕਿ ਕੁਝ ਇਨਕਾਰੀ ਇਕ ਦਰਵਾਜ਼ੇ ਥਾਣੀਂ ਜਾਣਗੇ, ਕੁਝ ਦੂਜੇ→

سَعْيًا ۚ وَاعْلَمْ أَنَّ اللّٰهَ عَزِيزٌ حَكِيمٌ ﴿٢٦٠﴾ ع

ਓਹ ਤੇਰੇ ਵਲ ਤੇਜ਼ੀ[1] ਨਾਲ ਉਡਦੇ ਆਉਣਗੇ। ਸੋ (ਤੂੰ) ਜਾਣ ਲੈ ਕਿ ਬੇਸ਼ੱਕ ਅੱਲਾਹ ਹੀ ਬਲਵਾਨ ਤੇ ਯੁਕਤੀਮਾਨ ਹੈ।੨੬੧। (ਰਕੂਅ ੩੫)

مَثَلُ الَّذِينَ يُنْفِقُونَ أَمْوَالَهُمْ فِي سَبِيلِ اللّٰهِ كَمَثَلِ حَبَّةٍ أَنْبَتَتْ سَبْعَ سَنَابِلَ فِي كُلِّ سُنْبُلَةٍ مِائَةُ حَبَّةٍ ۗ وَاللّٰهُ يُضَاعِفُ لِمَنْ يَشَاءُ ۗ وَاللّٰهُ وَاسِعٌ عَلِيمٌ ﴿٢٦١﴾

ਜੋ ਲੋਕ ਆਪਣੇ ਧਨ ਅੱਲਾਹ ਦੇ ਰਾਹ ਵਿਚ ਖ਼ਰਚ ਕਰਦੇ ਹਨ, ਓਹਨਾਂ (ਦੇ ਇਸ ਕਰਮ) ਦੀ ਹਾਲਤ ਉਸ ਦਾਣੇ ਵਰਗੀ ਹੈ, ਜਿਸ ਤੋਂ ਸੱਤ ਸਿੱਟੇ ਉੱਗਦੇ ਹਨ ਅਤੇ ਹਰੇਕ ਸਿੱਟੇ ਵਿੱਚੋਂ ਸੌ (ਸੌ) ਦਾਣਾ ਉੱਗਦਾ ਹੈ, ਅਰਥਾਤ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਇਸ ਤੋਂ (ਵੀ) ਵਧ (ਚੜ੍ਹ) ਕੇ ਦਿੰਦਾ ਹੈ ਅਤੇ ਅੱਲਾਹ ਵੱਡੀ ਖੁਲ੍ਹ-ਡੁਲ੍ਹ ਵਾਲਾ ਤੇ ਜਾਣਨਹਾਰ ਹੈ।੨੬੨।

الَّذِينَ يُنْفِقُونَ أَمْوَالَهُمْ فِي سَبِيلِ اللّٰهِ ثُمَّ لَا يُتْبِعُونَ مَا أَنْفَقُوا مَنًّا وَلَا أَذًى ۙ لَهُمْ أَجْرُهُمْ عِنْدَ رَبِّهِمْ ۚ وَلَا خَوْفٌ عَلَيْهِمْ وَلَا هُمْ يَحْزَنُونَ ﴿٢٦٢﴾

ਜੋ ਲੋਕ ਆਪਣਾ ਧਨ-ਪਦਾਰਥ ਅੱਲਾਹ ਦੇ ਰਾਹ ਵਿਚ ਖ਼ਰਚ ਕਰਦੇ ਹਨ ਅਤੇ ਇਸ ਖ਼ਰਚ ਕਰਨ ਮਗਰੋਂ ਕੋਈ ਇਹਸਾਨ ਨਹੀਂ ਜਤਾਉਂਦੇ ਤੇ ਨਾ ਕਿਸੇ ਤਰ੍ਹਾਂ ਦਾ ਕੋਈ ਦੁਖ ਹੀ ਦਿੰਦੇ ਹਨ, ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਓਹਨਾਂ (ਦੀ ਇਸ ਸ਼ੁਭ ਕਰਣੀ) ਦਾ ਵੱਡਾ ਫਲ (ਸੁਰੱਖਿਅਤ) ਹੈ, ਅਰਥਾਤ ਓਹਨਾਂ ਨੂੰ ਕੋਈ ਸਹਿਮ ਨਹੀਂ ਹੋਵੇਗਾ ਤੇ ਨਾ ਉਹ ਚਿੰਤਾਤੁਰ ਹੀ ਹੋਣਗੇ।੨੬੩।

قَوْلٌ مَعْرُوفٌ وَمَغْفِرَةٌ خَيْرٌ مِنْ صَدَقَةٍ يَتْبَعُهَا أَذًى ۗ وَاللّٰهُ غَنِيٌّ حَلِيمٌ ﴿٢٦٣﴾

(ਕਿਸੇ ਨੂੰ) ਭਲੀ ਗੱਲ (ਕਹਿਣੀ) ਤੇ (ਕਿਸੇ ਦਾ ਦੋਸ਼) ਮਾਫ਼ ਕਰ ਦੇਣਾ, ਉਸ ਪੁੰਨ-ਦਾਨ ਤੋਂ ਵਧੇਰੇ ਚੰਗਾ ਹੈ, ਜਿਸ ਦੇ ਮਗਰੋਂ ਦੁਖ (ਦੇਣਾ ਸ਼ੁਰੂ ਕਰ) ਦਿੱਤਾ ਜਾਵੇ ਅਤੇ ਅੱਲਾਹ ਵੱਡਾ ਬੇਪਰਵਾਹ ਤੇ ਧੀਰਜਵਾਨ ਹੈ।੨੬੪।

←ਥਾਣੀਂ ਤੇ ਕੁਝ ਤੀਜੇ ਥਾਣੀਂ। ਇਸੇ ਤਰ੍ਹਾਂ ਸਾਰੇ ਦਰਵਾਜ਼ਿਆ ਥਾਣੀਂ ਲੰਘ ਕੇ ਆਪਣਾ ਆਪਣਾ ਦੰਡ ਭੁਗਤਣਗੇ। ਏਹਨਾਂ ਹੀ ਅਰਥਾਂ ਵਿਚ "ਜੁਜ਼ਅਨ" ਦਾ ਪਦ ਇਸ ਆਇਤ ਵਿਚ ਵਰਤਿਆ ਗਿਆ ਹੈ, ਜਿਸ ਦਾ ਭਾਵ ਇਹ ਹੈ ਕਿ ਹਰੇਕ ਪੰਛੀ ਦਾ ਭਾਗ ਨਹੀਂ; ਸਗੋਂ ਚਾਰ ਦਾ ਭਾਗ ਤੇ ਉਹ ਇਕ ਪੰਛੀ ਹੈ; ਅਰਥਾਤ ਇਕ ਇਕ ਪੰਛੀ ਅੱਡ ਅੱਡ ਚੋਟੀ ਤੇ ਰੱਖ ਦਿਓ।

[1] "ਯਾਅਤੀਨਾਕਾ ਸਾਯਨ"—"ਸਾਯੁਨ" ਦਾ ਅਰਥ ਚਲਣ ਤੇ ਨੱਸਣ ਦੇ ਹੁੰਦੇ ਹਨ। ਪਰ ਮੁਹਾਵਰੇ ਵਿਚ ਇਸ ਦੇ ਅਰਥ ਵੱਡੇ ਜਤਨ ਨਾਲ ਕੰਮ ਕਰਨਾ ਹਨ, ਅਰਥਾਤ ਕਦੇ ਕਦੇ ਇਹ ਪਦ ਵੱਡੇ ਜਤਨ ਨਾਲ ਕੰਮ ਕਰਨ ਬਾਰੇ ਵੀ ਵਰਤਿਆ ਜਾਂਦਾ ਹੈ। ਭਾਵੇਂ ਉਹ ਕੰਮ ਚੰਗਾ ਹੋਵੇ ਤੇ ਭਾਵੇਂ ਮੰਦਾ; ਚੂੰਕਿ ਪੰਛੀ ਦੋੜਦਾ ਨਹੀਂ ਉਡਦਾ ਹੈ; ਇਸ ਲਈ ਅਸੀਂ "ਓਹ ਤੇਰੇ ਵਲ ਤੇਜ਼ੀ ਨਾਲ ਉੱਡਦੇ ਆ ਜਾਣਗੇ" ਅਰਥ ਕੀਤਾ ਹੈ। ਏਹਨਾ ਆਇਤਾਂ ਵਿਚ ਹਜ਼ਰਤ ਇਬਰਾਹੀਮ ਦੇ ਇਕ ਕਸ਼ਫ਼ ਦਾ ਵਰਣਨ ਹੈ ਅਤੇ ਚਾਰ ਪੰਛੀਆਂ ਦਾ ਇਹ ਭਾਵ ਹੈ ਕਿ ਹਜ਼ਰਤ ਇਬਰਾਹੀਮ ਦੀ ਬਸ ਚਾਰ ਵਾਰੀ ਉੱਨਤੀ ਕਰੇਗੀ ਤੇ ਚਾਰ ਵਾਰੀ ਹੀ ਅਧੋਗਤੀ ਨੂੰ ਪ੍ਰਾਪਤ ਹੋਵੇਗੀ।

يَاَيُّهَا الَّذِيْنَ اٰمَنُوْا لَا تُبْطِلُوْا صَدَقٰتِكُمْ بِالْمَنِّ وَالْاَذٰى كَالَّذِىْ يُنْفِقُ مَالَهٗ رِئَآءَ النَّاسِ وَلَا يُؤْمِنُ بِاللّٰهِ وَالْيَوْمِ الْاٰخِرِؕ فَمَثَلُهٗ كَمَثَلِ صَفْوَانٍ عَلَيْهِ تُرَابٌ فَاَصَابَهٗ وَابِلٌ فَتَرَكَهٗ صَلْدًا ؕ لَا يَقْدِرُوْنَ عَلٰى شَىْءٍ مِّمَّا كَسَبُوْا ؕ وَاللّٰهُ لَا يَهْدِى الْقَوْمَ الْكٰفِرِيْنَ ۝

ਹੇ ਸ਼ਰਧਾਲੂਓ ! ਤੁਸੀਂ ਆਪਣੇ ਪੁੰਨ-ਦਾਨ ਇਹਸਾਨ ਜਤਾ (ਜਤਾ) ਕੇ ਤੇ (ਦੂਜਿਆਂ ਨੂੰ) ਦੁਖ ਦੇ ਦੇ ਕੇ ਉਸ ਪ੍ਰਾਣੀ ਵਾਂਗ ਅਜਾਈਂ ਨਾ ਗੁਆਓ, ਜੋ ਲੋਕ-ਦਿਖਾਵੇ ਲਈ ਆਪਣਾ ਧਨ-ਪਦਾਰਥ ਖ਼ਰਚ ਕਰਦਾ ਹੈ ਅਤੇ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਵਿਸ਼ਵਾਸ ਨਹੀਂ ਰੱਖਦਾ, ਉਸ ਦਾ ਹਾਲ ਤਾਂ ਉਸ ਪੱਥਰ ਵਰਗਾ ਹੈ, ਜਿਸ ਤੇ ਕੁਝ ਮਿੱਟੀ (ਪਈ ਹੁੰਦੀ) ਹੈ ਤੇ ਮੋਹਲੇਧਾਰ ਵਰਖਾ[1] ਉਸ (ਮਿੱਟੀ) ਨੂੰ (ਰੋੜ੍ਹ ਕੇ) ਫੇਰ ਸਾਫ਼ ਪੱਥਰ (ਦਾ ਪੱਥਰ) ਹੀ ਕਰ ਦਿੰਦੀ ਹੈ। (ਏਹ ਲੋਕ) ਜੋ ਕੁਝ ਵੀ ਕਮਾਉਂਦੇ ਹਨ, ਉਸ ਦਾ ਕੋਈ ਭਾਗ ਵੀ ਏਹਨਾਂ ਦੇ ਹੱਥ ਨਹੀਂ ਆਉਂਦਾ, ਅਰਥਾਤ ਅੱਲਾਹ ਏਹੋ ਜੇਹੇ ਇਨਕਾਰੀਆਂ ਨੂੰ (ਸਫਲਤਾ ਦਾ) ਮਾਰਗ ਨਹੀਂ ਦੱਸਦਾ।੨੬੫।

وَمَثَلُ الَّذِيْنَ يُنْفِقُوْنَ اَمْوَالَهُمُ ابْتِغَآءَ مَرْضَاتِ اللّٰهِ وَتَثْبِيْتًا مِّنْ اَنْفُسِهِمْ كَمَثَلِ جَنَّةٍۢ بِرَبْوَةٍ اَصَابَهَا وَابِلٌ فَاٰتَتْ اُكُلَهَا ضِعْفَيْنِ ۚ فَاِنْ لَّمْ يُصِبْهَا وَابِلٌ فَطَلٌّ ؕ وَاللّٰهُ بِمَا تَعْمَلُوْنَ بَصِيْرٌ ۝

ਅਤੇ ਜੋ ਲੋਕ ਆਪਣਾ ਧਨ-ਪਦਾਰਥ ਅੱਲਾਹ ਦੀ ਪ੍ਰਸੰਨਤਾ ਪ੍ਰਾਪਤ ਕਰਨ ਲਈ ਅਤੇ ਆਪਣੇ ਆਪ ਨੂੰ ਤਕੜਾ ਕਰਨ ਲਈ ਖ਼ਰਚ ਕਰਦੇ ਹਨ, ਓਹਨਾਂ (ਦੇ ਇਸ ਖ਼ਰਚ) ਦਾ ਹਾਲ ਉਸ ਬਾਗ਼ ਜਿਹਾ ਹੈ, ਜੋ ਉੱਚੀ ਥਾਂ[2] ਤੇ ਹੁੰਦਾ ਹੈ (ਤੇ) ਉਸ ਉੱਤੇ ਮੋਹਲੇਧਾਰ ਮੀਂਹ ਵਰ੍ਹਦਾ ਹੈ, ਜਿਸ ਕਰਕੇ ਉਸ ਨੂੰ ਦੂਣਾ ਫਲ ਲਗਦਾ ਹੈ, ਅਰਥਾਤ (ਉਸ ਦਾ ਇਹ ਹਾਲ ਹੁੰਦਾ ਹੈ ਕਿ) ਜੇ ਉਸ ਤੇ ਮੋਹਲੇਧਾਰ ਮੀਂਹ ਨਾ ਵੀ ਵੱਸੇ, ਤਾਂ ਥੋੜ੍ਹੀ ਜਿਹੀ ਵਰਖਾ[3] (ਵੀ ਉਸ ਲਈ ਚੋਖੀ ਹੁੰਦੀ ਹੈ)। ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਦਾ ਵੇਖਣਹਾਰ ਹੈ।੨੬੬।

---

[1] "ਅੱਲਵਾਬਿਲੁ" = "ਅੱਲਮਾਤਾਰੁੱਸ਼ਦੀਦੁੱਜੱਖਮੁਲ ਕਤਰਿ" (ਅਕਰਬ) ਅਰਥਾਤ ਮੋਹਲੇਧਾਰ ਵਰਖਾ।

[2] ਇਹ ਪਦ ਅਸਲ ਵਿਚ ਵਰਤਮਾਨ ਕਾਲ ਦੀ ਕਿਰਿਆ ਹੈ, ਪਰ ਟੀਕਾ ਕਰਨ ਸਮੇਂ ਗੁਣ ਦੇ ਸਮਾਨ ਹੋ ਗਿਆ ਹੈ, ਇਸ ਤਰ੍ਹਾਂ ਭਾਵ ਵਿਚ ਕੋਈ ਫਰਕ ਨਹੀਂ ਪਿਆ ਤੇ ਨਾ ਮੂਲ ਪਾਠ ਦੀ ਵਰਤੋਂ ਵਿਚ ਕੋਈ ਫ਼ਰਕ ਪਿਆ ਹੈ।

[3] "ਅੱਤੱਲੁ=ਅਜਆਫ਼ੁੱਲ ਮਾਤਾਰਿ" (ਅਕਰਬ) ਅੱਤੱਲ ਅਤਿ ਥੋੜ੍ਹੀ ਵਰਖਾ ਨੂੰ ਕਹਿੰਦੇ ਹਨ।

اَيَوَدُّ اَحَدُكُمْ اَنْ تَكُوْنَ لَهٗ جَنَّةٌ مِّنْ نَّخِيْلٍ وَّاَعْنَابٍ تَجْرِيْ مِنْ تَحْتِهَا الْاَنْهٰرُ ۙ لَهٗ فِيْهَا مِنْ كُلِّ الثَّمَرٰتِ ۙ وَاَصَابَهُ الْكِبَرُ وَلَهٗ ذُرِّيَّةٌ ضُعَفَآءُ ۚ فَاَصَابَهَآ اِعْصَارٌ فِيْهِ نَارٌ فَاحْتَرَقَتْ ؕ كَذٰلِكَ يُبَيِّنُ اللّٰهُ لَكُمُ الْاٰيٰتِ لَعَلَّكُمْ تَتَفَكَّرُوْنَ ﴿٢٦٧﴾ ع

ਕੀ ਤੁਹਾਡੇ ਵਿੱਚੋਂ ਕੋਈ ਪ੍ਰਾਣੀ ਇਹ ਚਾਹੁੰਦਾ ਹੈ ਕਿ ਉਸ ਦਾ ਖਜੂਰਾਂ ਤੇ ਅੰਗੂਰਾਂ ਦਾ ਬਾਗ਼ ਹੋਵੇ, ਜਿਸ ਹੇਠ ਨਹਿਰਾਂ (ਵੀ) ਵਗਦੀਆਂ ਹੋਣ (ਅਤੇ) ਉਸ (ਬਾਗ਼) ਵਿੱਚੋਂ ਹਰ ਕਿਸਮ ਦੇ ਫਲ ਵੀ ਪ੍ਰਾਪਤ ਹੁੰਦੇ (ਰਹਿੰਦੇ) ਹੋਣ ਅਤੇ ਉਹ ਆਪ ਬ੍ਰਿਧ ਅਵਸਥਾ ਨੂੰ ਵੀ ਪੁੱਜ ਚੁੱਕਾ ਹੋਵੇ ਤੇ ਉਸ ਦੇ ਛੋਟੇ (ਛੋਟੇ) ਬਾਲਕ ਵੀ ਹੋਣ। ਫੇਰ ਉਸ ਬਾਗ਼ ਉੱਤੇ ਅਜਿਹੀ ਹਨੇਰੀ ਆ ਜਾਵੇ ਕਿ ਜਿਸ ਵਿਚ ਅੱਗ (ਵਰਗੀ ਗਰਮੀ) ਹੋਵੇ ਤੇ ਉਹ (ਬਾਗ਼) ਸੜ (ਕੇ ਸੁਆਹ ਹੋ) ਜਾਏ। (ਵੇਖੋ) ਅੱਲਾਹ ਤੁਹਾਡੇ (ਭਲੇ) ਲਈ ਆਪਣੇ ਹੁਕਮ ਇਸ ਤਰ੍ਹਾਂ ਵਰਣਨ ਕਰਦਾ ਹੈ; ਤਾਂ ਜੁ ਤੁਸੀਂ ਸੋਚ-ਵਿਚਾਰ (ਤੋਂ ਕੰਮ ਲਿਆ) ਕਰੋ।੨੬੭। (ਰਕੂਅ ੩੬)

يٰۤاَيُّهَا الَّذِيْنَ اٰمَنُوْۤا اَنْفِقُوْا مِنْ طَيِّبٰتِ مَا كَسَبْتُمْ وَمِمَّاۤ اَخْرَجْنَا لَكُمْ مِّنَ الْاَرْضِ ۪ وَلَا تَيَمَّمُوا الْخَبِيْثَ مِنْهُ تُنْفِقُوْنَ وَلَسْتُمْ بِاٰخِذِيْهِ اِلَّاۤ اَنْ تُغْمِضُوْا فِيْهِ ؕ وَاعْلَمُوْۤا اَنَّ اللّٰهَ غَنِيٌّ حَمِيْدٌ ﴿٢٦٨﴾

ਹੇ ਸ਼ਰਧਾਲੂਓ ! ਜੋ ਕੁਝ ਤੁਸੀਂ ਕਮਾਈ ਕਰਦੇ ਹੋ, ਉਸ ਵਿੱਚੋਂ ਪਵਿੱਤਰ ਚੀਜ਼ਾਂ ਅਤੇ ਜੋ ਕੁਝ ਅਸੀਂ ਤੁਹਾਡੇ ਲਈ ਧਰਤੀ ਵਿੱਚੋਂ ਉਤਪੰਨ ਕਰਦੇ ਹਾਂ, ਉਸ ਵਿੱਚੋਂ ਵੀ (ਪ੍ਰਭੂ ਦੇ ਰਾਹ ਵਿਚ ਯਥਾਯੋਗ) ਖ਼ਰਚ ਕਰਦੇ ਰਿਹਾ ਕਰੋ, ਅਰਥਾਤ ਨਿਕੰਮੀਆਂ ਚੀਜ਼ਾਂ (ਨੂੰ, ਜਾਂ) ਜਿਨ੍ਹਾਂ ਵਿੱਚੋਂ ਤੁਸੀਂ ਖ਼ਰਚ (ਤਾਂ) ਕਰਦੇ ਹੋ, ਪਰ ਤੁਸੀਂ ਆਪ —ਛੁੱਟ ਇਸ ਦੇ ਕਿ (ਉਸ ਦੇ ਪਰਵਾਨ ਕਰਨ ਸਮੇਂ) ਵੇਖ ਕੇ ਅਣਡਿੱਠ ਕਰੋ —ਉਸ ਨੂੰ ਕਦੇ ਵੀ ਪਰਵਾਨ ਨਹੀਂ ਕਰ ਸਕਦੇ (ਪੁੰਨ-ਦਾਨ ਲਈ) ਜਾਣ-ਬੁਝ ਕੇ ਕਦੇ ਨਾ ਚੁਣੋ। ਜਾਣ ਲਓ ਕਿ ਅੱਲਾਹ ਵੱਡਾ ਬੇਪਰਵਾਹ ਤੇ ਉਪਮਾਯੋਗ ਹੈ।੨੬੮।

اَلشَّيْطٰنُ يَعِدُكُمُ الْفَقْرَ وَيَاْمُرُكُمْ بِالْفَحْشَآءِ ۚ وَاللّٰهُ يَعِدُكُمْ مَّغْفِرَةً مِّنْهُ وَفَضْلًا ؕ وَاللّٰهُ وَاسِعٌ عَلِيْمٌ ﴿٢٦٩﴾

ਸ਼ੈਤਾਨ ਤੁਹਾਨੂੰ ਮੁਹਤਾਜੀ ਦੇ ਡਰਾਵੇ[1] ਅਤੇ ਦੁਰਾਚਾਰੀ ਦੀ ਪ੍ਰੇਰਨਾ ਦਿੰਦਾ ਹੈ। ਪਰ ਅੱਲਾਹ ਆਪਣੇ ਵੱਲੋਂ ਤੁਹਾਡੇ ਨਾਲ ਇਕ ਵੱਡੀ ਬਖ਼ਸ਼ਿਸ਼ ਤੇ ਵੱਡੀ ਮਿਹਰ ਦਾ ਇਕਰਾਰ ਕਰਦਾ ਹੈ, ਅਰਥਾਤ ਅੱਲਾਹ ਵੱਡੀ ਖੁਲ੍ਹ-ਡੁਲ੍ਹ ਦੇਣ ਵਾਲਾ ਤੇ ਵੱਡਾ ਜਾਣਨਹਾਰ ਹੈ।੨੬੯।

---

1."ਵਾਅਦਾ" ਚੰਗੀ ਤੇ ਭੈੜੀ ਗੱਲ ਦੋਹਾਂ ਵਾਸਤੇ ਵਰਤਿਆ ਜਾਂਦਾ ਹੈ। ਫ਼ਰਕ ਕੇਵਲ ਇਹ ਹੈ ਕਿ ਚੰਗੀ ਗੱਲ "ਕਰਮ" ਤੋਂ ਬਿਨਾਂ ਹੀ ਹੁੰਦੀ ਹੈ, ਅਰਥਾਤ ਉਸ ਵਾਕ ਦੇ "ਕਰਤਾ" ਤੇ "ਕਿਰਿਆ" ਦੇ ਨਾਲ "ਕਰਮ" ਕੋਈ ਨਹੀਂ ਹੁੰਦਾ ਅਤੇ ਭੈੜੀ ਗੱਲ ਲਈ "ਕਰਮ" ਜ਼ਰੂਰੀ ਹੁੰਦਾ ਹੈ। ਇਸ ਆਇਤ ਵਿਚ ਇਹ ਪਦ ਆਪਣੇ ਅੰਦਰ ਦੋਵੇਂ ਭਾਵ ਰੱਖਦਾ ਹੈ; ਇਸ ਲਈ ਅਸੀਂ ਇਕ ਥਾਂ ਇਸ ਦਾ ਅਰਥ "ਡਰਾਉਣਾ" ਤੇ ਦੂਜੀ ਥਾਂ "ਇਕਰਾਰ" ਕੀਤਾ ਹੈ।

يُّؤْتِي الْحِكْمَةَ مَنْ يَّشَاءُ ۚ وَمَنْ يُّؤْتَ الْحِكْمَةَ فَقَدْ
اُوْتِيَ خَيْرًا كَثِيْرًا ۗ وَمَا يَذَّكَّرُ اِلَّآ اُولُوا الْاَلْبَابِ ﴿٢٧٠﴾

ਉਹ ਜਿਸ ਨੂੰ ਯੋਗ ਸਮਝਦਾ ਹੈ, ਯੁਕਤੀਆਂ ਬਖ਼ਸ਼ ਦਿੰਦਾ ਹੈ ਅਤੇ ਜਿਸ ਨੂੰ ਯੁਕਤੀਆਂ ਬਖ਼ਸ਼ ਦਿੱਤੀਆਂ ਜਾਣ, (ਤਾਂ ਜਾਣੋਂ !) ਉਸ ਨੂੰ (ਇਕ) ਬਹੁਤ ਵੱਡੀ ਲਾਭਦਾਇਕ ਚੀਜ਼ ਮਿਲ ਗਈ ਹੈ। ਪਰ (ਚੇਤੇ ਰਹੇ ਕਿ) ਬੁਧੀਵਾਨਾਂ ਤੋਂ ਛੁੱਟ ਕੋਈ ਵੀ ਪ੍ਰਾਣੀ ਸਿਖਿਆ ਗ੍ਰਹਿਣ ਨਹੀਂ ਕਰ ਸਕਦਾ।੨੭੦।

وَمَآ اَنْفَقْتُمْ مِّنْ نَّفَقَةٍ اَوْ نَذَرْتُمْ مِّنْ نَّذْرٍ فَاِنَّ
اللّٰهَ يَعْلَمُهٗ ۗ وَمَا لِلظّٰلِمِيْنَ مِنْ اَنْصَارٍ ﴿٢٧١﴾

ਅਤੇ ਜੋ ਕੁਝ ਵੀ ਤੁਸੀਂ (ਪ੍ਰਭੂ ਲੇਖੇ) ਖ਼ਰਚ[1] ਕਰਦੇ ਹੋ, ਜਾਂ ਜੋ ਕੁਝ ਵੀ ਤੁਸੀਂ ਸੁਖਣਾ ਸੁਖਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ। (ਉਹ ਉਸ ਦਾ ਚੰਗਾ ਵਟਾਂਦਰਾ ਦੇਵੇਗਾ) ਪਰ ਜ਼ਾਲਮਾਂ ਦਾ ਕੋਈ ਵੀ ਸਹਾਇਕ ਨਹੀਂ ਹੋਵੇਗਾ।੨੭੧।

اِنْ تُبْدُوا الصَّدَقٰتِ فَنِعِمَّا هِيَ ۚ وَاِنْ تُخْفُوْهَا وَ
تُؤْتُوْهَا الْفُقَرَآءَ فَهُوَ خَيْرٌ لَّكُمْ ۚ وَيُكَفِّرُ عَنْكُمْ مِّنْ
سَيِّاٰتِكُمْ ۗ وَاللّٰهُ بِمَا تَعْمَلُوْنَ خَبِيْرٌ ﴿٢٧٢﴾

ਜੇ ਤੁਸੀਂ ਪਰਗਟ ਤੌਰ ਤੇ ਦਾਨ-ਪੁੰਨ ਕਰੋ, ਤਾਂ ਇਹ (ਵੀ) ਚੰਗਾ (ਢੰਗ)[2] ਹੈ ਅਤੇ ਜੇ ਤੁਸੀਂ (ਉਹ ਦਾਨ-ਪੁੰਨ) ਨਿਰਧਨਾਂ ਨੂੰ ਗੁਪਤ ਦਿਓ, ਤਾਂ ਇਹ ਤੁਹਾਡੇ (ਮਨਾਂ) ਲਈ ਵਧੇਰੇ ਚੰਗਾ ਹੈ, ਅਰਥਾਤ (ਇਸ ਤਰ੍ਹਾਂ ਪ੍ਰਭੂ) ਤੁਹਾਡੀਆਂ ਕਈ ਕੁਕਰਮੀਆਂ[3] ਤੁਹਾਥੋਂ ਦੂਰ ਕਰ ਦੇਵੇਗਾ; ਤੁਸੀਂ ਜੋ ਕੁਝ (ਵੀ) ਕਰਦੇ ਹੋ, ਅੱਲਾਹ ਉਸ ਤੋਂ ਖ਼ਬਰਦਾਰ ਹੈ।੨੭੨।

---

[1]ਮੂਲ ਪਾਠ ਵਿਚ "ਮਾ ਅੱਨਫ਼ਕਤੁਮ ਮਿੰਨ ਨਾਫ਼ਾਕਾਤਿਨ ਔ ਨਜ਼ੱਰਤੁਮ ਮਿੰਨ ਨਾਜ਼ਾਰਾਤਿਨ" ਹੈ। ਇਸ ਦੇ ਅੱਖਰੀ ਅਰਥ ਏਹ ਹਨ ਕਿ "ਜੋ ਖ਼ਰਚ ਵੀ ਤੁਸੀਂ ਖ਼ਰਚ ਕਰੋ ਤੇ ਜੋ ਸੁਖਣਾ ਵੀ ਤੁਸੀਂ ਸੁੱਖੋ" ਪਰ ਇਹ ਬੋਲੀ ਦੇ ਮੁਹਾਵਰੇ ਦਾ ਫ਼ਰਕ ਹੈ। ਸਾਡੀ ਬੋਲੀ ਵਿਚ ਜੋ ਭਾਵ "ਕਰੋ", ਜਾਂ "ਦਿਓ" ਦੇ ਪਦ ਪਰਗਟ ਕਰਦੇ ਹਨ, ਅਰਬੀ ਭਾਸ਼ਾ ਵਿਚ ਉਹ ਭਾਵ "ਨਾਂਵ" ਨੂੰ "ਕਿਰਿਆ" ਵਿਚ ਬਦਲ ਕੇ ਪਰਗਟ ਕੀਤਾ ਜਾਂਦਾ ਹੈ। ਹਾਂ, ਇਸ ਢੰਗ ਨਾਲ ਅਰਥਾਂ ਵਿਚ ਇਹ ਵਾਧਾ ਜ਼ਰੂਰ ਹੋ ਜਾਂਦਾ ਹੈ ਕਿ ਜਿਸ ਚੀਜ਼ ਨੂੰ ਖ਼ਰਚ ਕੀਤਾ ਜਾਏ, ਉਹ ਖ਼ਰਚ ਕਰਨ ਦੇ ਯੋਗ ਹੋਵੇ ਅਤੇ ਜਿਸ ਸੁਖਣਾ ਨੂੰ ਸੁੱਖਿਆ ਜਾਵੇ, ਉਹ ਵੀ ਸੁਖਣਾ ਪੇਸ਼ ਕਰਨ ਦੇ ਯੋਗ ਹੋਵੇ।

[2]"ਨਿਇੱਮਾ ਹਿਯਾ" ਅਸਲ ਵਿਚ "ਨਿਅਮਾ ਮਾ ਹਿਯਾ" ਹੈ, ਅਰਥਾਤ ਇਹ ਬਹੁਤ ਚੰਗੀ ਗੱਲ ਹੈ। ਸਾਡੀ ਬੋਲੀ ਵਿਚ ਇਉਂ ਕਹਿੰਦੇ ਹਨ ਕਿ "ਬਸ ਕੰਮ ਤਾਂ ਇਹ ਹੈ";

[3]"ਮਿਨ ਸੱਯਿਆਤਿਕੁਮ" = ਦੇ ਅਰਥ ਏਹ ਵੀ ਹਨ ਕਿ ਕੁਕਰਮੀਆਂ ਵਿੱਚੋਂ ਕਈਆਂ ਨੂੰ ਇਸ ਦੇ ਕਾਰਣ ਲੁਕਾ ਦੇਵੇਗਾ। ਮਿਟਾ ਦੇਵੇਗਾ ਅਤੇ "ਮਿਨ" ਵਾਧੂ ਦਾ ਭਾਵ ਪੱਕਿਆਈ ਵੀ ਹੁੰਦਾ ਹੈ। ਇਸ ਹਾਲਤ ਵਿਚ ਏਹ ਅਰਥ ਹਨ ਕਿ ਤੁਹਾਡੀਆਂ ਕੁਕਰਮੀਆਂ ਤੁਹਾਥੋਂ ਉੱਕੀਆਂ ਹੀ ਦੂਰ ਕਰ ਦੇਵੇਗਾ। ਇਕ ਪ੍ਰਸਿਧ ਵਿਦਵਾਨ ਨੇ ਇਸ ਥਾਂ ਏਹੋ ਅਰਥ ਕੀਤੇ ਹਨ।

لَيْسَ عَلَيْكَ هُدٰىهُمْ وَلٰكِنَّ اللّٰهَ يَهْدِيْ مَنْ يَّشَآءُ ؕ وَمَا تُنْفِقُوْا مِنْ خَيْرٍ فَلِاَنْفُسِكُمْ ؕ وَمَا تُنْفِقُوْنَ اِلَّا ابْتِغَآءَ وَجْهِ اللّٰهِ ؕ وَمَا تُنْفِقُوْا مِنْ خَيْرٍ يُّوَفَّ اِلَيْكُمْ وَاَنْتُمْ لَا تُظْلَمُوْنَ ۝

ਓਹਨਾਂ ਨੂੰ ਸੁਮਾਰਗ ਵਲ ਲਾਉਣਾ ਤੇਰੇ ਜ਼ਿੰਮੇ ਨਹੀਂ ਹੈ। ਹਾਂ, ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, (ਆਪ) ਸੁਮਾਰਗ ਵਲ ਲਾ ਦਿੰਦਾ ਹੈ ਅਤੇ ਜੋ ਚੰਗਾ ਧਨ-ਪਦਾਰਥ[1] ਤੁਸੀਂ (ਪ੍ਰਭੂ ਲੇਖੇ) ਖ਼ਰਚ ਕਰਦੇ ਹੋ ਅਤੇ ਅਸਲੀਅਤ ਇਹ ਹੈ ਕਿ ਅਜਿਹਾ ਖ਼ਰਚ ਤੁਸੀਂ ਕੇਵਲ ਅੱਲਾਹ ਦੀ ਰਜ਼ਾ ਦੀ ਪ੍ਰਾਪਤੀ ਲਈ ਕਰਦੇ ਹੋ। ਸੋ ਉਸ ਦਾ ਲਾਭ ਵੀ ਤੁਹਾਡੇ ਆਪਣੇ ਆਪ ਨੂੰ ਹੀ ਪੁੱਜੇਗਾ, ਅਰਥਾਤ ਤੁਸੀਂ ਜੋ ਵੀ ਚੰਗਾ ਧਨ ਖ਼ਰਚ ਕਰੋਗੇ, ਉਹ ਤੁਹਾਨੂੰ ਪੂਰਾ ਪੂਰਾ (ਮੋੜ) ਦਿੱਤਾ ਜਾਵੇਗਾ ਅਤੇ ਤੁਹਾਡੇ ਤੇ ਕੋਈ ਧੱਕਾ ਨਹੀਂ ਕੀਤਾ ਜਾਵੇਗਾ ।੨੭੩।

لِلْفُقَرَآءِ الَّذِيْنَ اُحْصِرُوْا فِيْ سَبِيْلِ اللّٰهِ لَا يَسْتَطِيْعُوْنَ ضَرْبًا فِي الْاَرْضِ يَحْسَبُهُمُ الْجَاهِلُ اَغْنِيَآءَ مِنَ التَّعَفُّفِ ۚ تَعْرِفُهُمْ بِسِيْمٰهُمْ ۚ لَا يَسْـَٔلُوْنَ النَّاسَ اِلْحَافًا ؕ وَمَا تُنْفِقُوْا مِنْ خَيْرٍ فَاِنَّ اللّٰهَ بِهٖ عَلِيْمٌ ۝ ع

ਏਹ (ਉਕਤ) ਦਾਨ-ਪੁੰਨ ਓਹਨਾਂ ਨਿਰਧਨਾਂ ਲਈ ਹੈ, ਜਿਨ੍ਹਾਂ ਨੂੰ ਅੱਲਾਹ ਦੇ ਰਾਹ ਵਿਚ (ਦੂਜੇ ਕੰਮਾਂ ਤੋਂ) ਰੋਕ ਦਿੱਤਾ[2] ਗਿਆ ਹੈ। ਓਹ ਦੇਸ ਵਿਚ (ਆਜ਼ਾਦੀ ਨਾਲ) ਤੁਰ ਫਿਰ (ਵੀ) ਨਹੀਂ ਸਕਦੇ। (ਇਕ) ਅਣਜਾਣ (ਪ੍ਰਾਣੀ) ਓਹਨਾਂ ਦੇ ਦੂਜਿਆਂ ਅੱਗੇ ਹੱਥ ਅੱਡਣ ਤੋਂ ਸੰਕੋਚ ਕਰਨ ਦੇ ਕਾਰਣ ਓਹਨਾਂ ਨੂੰ ਧਨਾਢ ਸਮਝਦਾ ਹੈ। ਤੁਸੀਂ ਓਹਨਾਂ ਨੂੰ ਓਹਨਾਂ ਦੇ ਚਿਹਰਿਆਂ ਤੋਂ ਪਛਾਣ ਸਕਦੇ ਹੋ। ਓਹ ਲੋਕਾਂ ਦੇ ਪਿੱਛੇ ਪੈ ਕੇ (ਭਿਖਿਆ) ਨਹੀਂ ਮੰਗਦੇ, ਅਤੇ ਤੁਸੀਂ ਜੋ ਵੀ ਚੰਗਾ ਧਨ-ਪਦਾਰਥ (ਪ੍ਰਭੂ ਦੇ ਲੇਖੇ) ਖ਼ਰਚ ਕਰਦੇ ਹੋ, ਬੇਸ਼ੱਕ ਅੱਲਾਹ ਉਸ ਦਾ ਜਾਨਣਹਾਰ ਹੈ ।੨੭੪। (ਰਕੂਅ ੩੭)

---

[1]"ਖ਼ੈਰ" = ਦਾ ਅਰਥ ਧਨ ਵੀ ਹੈ ਤੇ ਚੰਗੇ ਧਨ ਨੂੰ ਵੀ "ਖ਼ੈਰ" ਹੀ ਕਹਿੰਦੇ ਹਨ, ਅਰਥਾਤ ਜੋ ਚੰਗੇ ਢੰਗ ਨਾਲ ਕਮਾਇਆ ਗਿਆ ਹੋਵੇ।

[2]"ਆਹਸਾਰਾਹੂ = ਹਾਬਾਸਾਹੂ ਅਨਹੂ" ਅਰਥਾਤ ਉਸ ਨੂੰ ਕਿਸੇ ਕੰਮ ਤੋਂ ਰੋਕ ਦਿੱਤਾ ਗਿਆ। ਸੋ ਇਸ ਦਾ ਇਹ ਅਰਥ ਹੋਇਆ ਕਿ ਜਿਨ੍ਹਾਂ ਲੋਕਾਂ ਨੂੰ ਦੂਜੇ ਕੰਮਾਂ ਤੇ ਕਾਰ-ਵਿਹਾਰਾਂ ਤੋਂ ਰੋਕ ਦਿੱਤਾ ਗਿਆ ਹੈ ਤੇ ਓਹ ਕੇਵਲ ਪ੍ਰਭੂ ਦੇ ਦੀਨ ਦੀ ਸੇਵਾ ਕਰਦੇ ਹਨ। ਜਾਂ ਇਹ ਭਾਵ ਹੈ ਕਿ ਅੱਲਾਹ ਦੇ ਦੀਨ ਦੇ ਕੰਮਾਂ ਤੇ ਓਹਨਾਂ ਨੂੰ—ਓਹਨਾਂ ਦੇ ਨਿਜੀ ਕਾਰ-ਵਿਹਾਰ ਛੁਡਾ ਕੇ ਲਾ ਦਿੱਤਾ ਗਿਆ ਹੈ।

الَّذِيْنَ يُنْفِقُوْنَ اَمْوَالَهُمْ بِالَّيْلِ وَالنَّهَارِ سِرًّا وَّ عَلَانِيَةً فَلَهُمْ اَجْرُهُمْ عِنْدَ رَبِّهِمْ وَلَا خَوْفٌ عَلَيْهِمْ وَلَا هُمْ يَحْزَنُوْنَ ﴿۲۷۴﴾

ਜੋ ਲੋਕ ਆਪਣਾ ਧਨ-ਪਦਾਰਥ ਰਾਤ-ਦਿਨ ਗੁਪਤ (ਵੀ) ਤੇ ਪਰਗਟ (ਵੀ ਪ੍ਰਭੂ ਦੇ ਲੇਖੇ) ਖ਼ਰਚ ਕਰਦੇ ਹਨ, ਓਹਨਾਂ ਲਈ[1] ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਓਹਨਾਂ ਦਾ ਵੱਡਾ ਵਟਾਂਦਰਾ (ਸੁਰੱਖਿਤ) ਹੈ। ਓਹਨਾਂ ਨੂੰ ਨਾ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ।੨੭੫।

اَلَّذِيْنَ يَاْكُلُوْنَ الرِّبٰوا لَا يَقُوْمُوْنَ اِلَّا كَمَا يَقُوْمُ الَّذِيْ يَتَخَبَّطُهُ الشَّيْطٰنُ مِنَ الْمَسِّ ذٰلِكَ بِاَنَّهُمْ قَالُوْٓا اِنَّمَا الْبَيْعُ مِثْلُ الرِّبٰوا وَاَحَلَّ اللّٰهُ الْبَيْعَ وَحَرَّمَ الرِّبٰوا فَمَنْ جَآءَهٗ مَوْعِظَةٌ مِّنْ رَّبِّهٖ فَانْتَهٰى فَلَهٗ مَا سَلَفَ وَاَمْرُهٗٓ اِلَى اللّٰهِ وَمَنْ عَادَ فَاُولٰٓئِكَ اَصْحٰبُ النَّارِ هُمْ فِيْهَا خٰلِدُوْنَ ﴿۲۷۵﴾

ਜੋ ਲੋਕ ਵਿਆਜ ਲੈਂਦੇ ਹਨ, ਓਹ ਉਸੇ ਤਰ੍ਹਾਂ (ਹੀ) ਖੜੇ ਹੁੰਦੇ ਹਨ, ਜਿਸ ਤਰ੍ਹਾਂ ਕਿ ਉਹ ਪ੍ਰਾਣੀ ਖੜਾ ਹੁੰਦਾ ਹੈ, ਜਿਸ ਤੇ ਸ਼ੈਤਾਨ[2] (ਅਰਥਾਤ ਪਾਗਲਪਣੇ) ਦਾ ਵੱਡਾ ਹੱਲਾ ਹੁੰਦਾ ਹੈ। ਇਹ (ਗੱਲ) ਇਸ ਕਰਕੇ ਹੈ ਕਿ ਓਹ ਇਹ ਕਹਿੰਦੇ ਰਹਿੰਦੇ ਹਨ ਕਿ ਲੈਣ-ਦੇਣ ਵੀ ਤਾਂ ਵਿਆਜ ਜਿਹਾ (ਹੀ) ਹੈ। ਪਰ ਅੱਲਾਹ ਨੇ ਵੇਚਣ ਤੇ ਖਰੀਦਣ ਦੇ (ਲੈਣ-ਦੇਣ) ਨੂੰ ਯੋਗ ਕਰਾਰ ਦਿੱਤਾ ਹੈ ਤੇ ਵਿਆਜ ਨੂੰ ਹਰਾਮ ਕਿਹਾ ਹੈ। ਸੋ (ਇਹ ਯਾਦ ਰੱਖੋ ਕਿ) ਜਿਸ ਪ੍ਰਾਣੀ ਦੇ ਕੋਲ ਉਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਸਿਖਿਆ (ਦੀ ਗੱਲ) ਆਵੇ ਤੇ ਉਹ ਉਸ ਨੂੰ ਸੁਣ ਕੇ ਉਸ ਦੀ ਅਵੱਗਿਆ (ਕਰਨ) ਤੋਂ ਰੁਕ ਜਾਏ, ਤਾਂ ਜੋ (ਵਿਆਜ ਦਾ ਲੈਣ-ਦੇਣ ਉਹ ਇਸ ਤੋਂ) ਪਹਿਲਾਂ ਕਰ ਚੁੱਕਾ ਹੈ, ਉਹ ਲਾਭ ਉਸੇ ਦਾ ਹੈ, ਉਸ ਦਾ ਮਾਮਲਾ ਅੱਲਾਹ ਦੇ ਹਵਾਲੇ ਹੋਵੇਗਾ। ਪਰ ਜੋ (ਲੋਕ) ਮੁੜ (ਉਹੋ ਹੀ ਵਿਆਜ ਲੈਣ ਦਾ ਕਾਰ-ਵਿਹਾਰ) ਕਰਨਗੇ, ਓਹ (ਜ਼ਰੂਰ) ਨਰਕ ਦੇ ਭਾਗੀ ਬਣਨਗੇ ਤੇ ਉਸ ਵਿਚ (ਲੰਮੇ ਸਮੇਂ ਤਕ) ਪਏ ਰਹਿਣਗੇ।੨੭੬।

---

[1]ਮੂਲ ਪਾਠ ਵਿਚ ਇਸ ਥਾਂ "ਫ਼ਾਅ" ਵੀ ਹੈ, ਪਰ ਇਸ ਦਾ ਅਰਥ ਜਜ਼ਾ, "ਸ਼ਰਤ ਦੀ ਤਾਕੀਦ" ਹੈ, ਇਸੇ ਨੂੰ ਟੀਕੇ ਵਿਚ ਮੁਖ ਰੱਖਿਆ ਗਿਆ ਹੈ।

[2]"ਤਖ਼ੱਬਾਤਾ ਹੁੱਸ਼ੈਤਾਨੁ=ਮੱਸਾਹੂ ਬਿਅਜ਼ਨ"

ਅਰਥਾਤ—ਸ਼ੈਤਾਨ ਨੇ ਉਸ ਨੂੰ ਵੱਡਾ ਦੁਖ ਦਿੱਤਾ। ਇਸੇ ਤਰ੍ਹਾਂ ਇਹ ਕਿਹਾ ਜਾਂਦਾ ਹੈ ਕਿ "ਤਖ਼ੱਬਾਤਾਹੂ=ਜ਼ਰਬਾਹੂ ਸ਼ਦੀਦਨ" (ਅਕਰਬ) ਉਸ ਨੂੰ ਵੱਡਾ ਮਾਰਿਆ ਅਤੇ "ਅੱਲਮੱਸੁ=ਅਲਜਨੂਨੁ" (ਅਕਰਬ) ਅਰਥਾਤ "ਮੱਸ" ਦਾ ਅਰਥ ਪਾਗਲਪੁਣਾ ਹੈ ਤੇ "ਮਿਨ" ਬਿਆਨੀਆ ਹੈ। ਸੋ ਇਸ ਦੇ ਅਰਥ ਏਹ ਹੋਏ ਕਿ ਜਿਸ ਤੇ ਸ਼ੈਤਾਨ,ਅਥਵਾ ਪਾਗਲਪਣੇ ਨੇ ਵੱਡਾ ਹੱਲਾ ਕੀਤਾ ਹੈ।

يَمْحَقُ اللّٰهُ الرِّبٰوا وَيُرْبِي الصَّدَقٰتِ ۗ وَاللّٰهُ لَا يُحِبُّ كُلَّ كَفَّارٍ اَثِيْمٍ ﴿٢٧٧﴾

ਅੱਲਾਹ ਵਿਆਜ ਨੂੰ ਮਿਟਾਉਂਦਾ[1] ਤੇ ਪੁੰਨ-ਦਾਨ ਨੂੰ ਵਧਾਉਂਦਾ ਹੈ। ਅੱਲਾਹ ਹਰੇਕ ਵੱਡੇ ਇਨਕਾਰੀ (ਤੇ) ਵੱਡੇ ਪਾਪੀ ਨੂੰ ਪਸੰਦ ਨਹੀਂ ਕਰਦਾ ।੨੭੭।

اِنَّ الَّذِيْنَ اٰمَنُوْا وَعَمِلُوا الصّٰلِحٰتِ وَاَقَامُوا الصَّلٰوةَ وَاٰتَوُا الزَّكٰوةَ لَهُمْ اَجْرُهُمْ عِنْدَ رَبِّهِمْ ۚ وَلَا خَوْفٌ عَلَيْهِمْ وَلَا هُمْ يَحْزَنُوْنَ ﴿٢٧٨﴾

ਜੋ ਲੋਕ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਅਰਥਾਤ ਨਿਮਾਜ਼ ਪੜ੍ਹਦੇ ਰਹਿੰਦੇ ਹਨ ਤੇ ਜ਼ਕਾਤ ਦਿੰਦੇ ਰਹਿੰਦੇ ਹਨ, ਓਹਨਾਂ ਵਾਸਤੇ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਵੱਡਾ (ਸੋਹਣਾ) ਵਟਾਂਦਰਾ (ਰਾਖਵਾਂ) ਹੈ। ਓਹਨਾਂ ਨੂੰ ਨਾ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ (ਹੀ) ਹੋਣਗੇ ।੨੭੮।

يٰۤاَيُّهَا الَّذِيْنَ اٰمَنُوا اتَّقُوا اللّٰهَ وَذَرُوْا مَا بَقِيَ مِنَ الرِّبٰوۤا اِنْ كُنْتُمْ مُّؤْمِنِيْنَ ﴿٢٧٩﴾

ਹੇ ਸ਼ਰਧਾਲੂਓ ! ਅੱਲਾਹ ਤੋਂ (ਸਦਾ) ਡਰਦੇ ਰਹੋ। ਜੇ ਤੁਸੀਂ (ਸੱਚਮੁਚ ਹੀ) ਸ਼ਰਧਾਲੂ ਹੋ, ਤਾਂ ਵਿਆਜ (ਦੇ ਲੇਖੇ) ਵਿੱਚੋਂ ਜੋ ਕੁਝ ਬਾਕੀ ਰਹਿ ਗਿਆ ਹੈ, ਉਹ (ਹੁਣ) ਛੱਡ ਦਿਓ ।੨੭੯।

فَاِنْ لَّمْ تَفْعَلُوْا فَاْذَنُوْا بِحَرْبٍ مِّنَ اللّٰهِ وَرَسُوْلِهٖ ۚ وَاِنْ تُبْتُمْ فَلَكُمْ رُءُوْسُ اَمْوَالِكُمْ ۚ لَا تَظْلِمُوْنَ وَلَا تُظْلَمُوْنَ ﴿٢٨٠﴾

ਅਰਥਾਤ ਜੇ ਤੁਸੀਂ **ਅਜਿਹਾ** ਨਹੀਂ ਕਰੋਗੇ, ਤਾਂ ਅੱਲਾਹ ਤੇ ਉਸ ਦੇ ਰਸੂਲ ਵੱਲੋਂ (ਹੋਣ ਵਾਲੇ) ਯੁੱਧ ਦਾ ਨਿਸਚਾ ਕਰ ਲਓ। ਪਰ ਜੇ ਤੁਸੀਂ ਵਿਆਜ ਦਾ ਤਿਆਗ ਕਰ ਦਿਓਗੇ, ਤਾਂ (ਇਹ ਕੋਈ ਵੱਡਾ ਹਾਣ ਨਹੀਂ ਹੋਵੇਗਾ; ਕਿਉਂਕਿ) ਤੁਹਾਡਾ ਮੂਲ-ਧਨ[2] ਤੁਹਾਡੇ ਲਈ (ਵਸੂਲ ਕਰਨਾ ਯੋਗ) ਹੋਵੇਗਾ। ਇਸ ਤਰ੍ਹਾਂ ਤੁਸੀਂ (ਕਿਸੇ ਤੇ) ਧੱਕਾ ਨਹੀਂ ਕਰੋਗੇ ਤੇ ਨਾ ਤੁਹਾਡੇ ਉੱਤੇ (ਹੀ) ਕੋਈ ਧੱਕਾ ਹੋਵੇਗਾ ।੨੮੦।

---

[1]ਇਸ ਤੇ ਇਹ ਸ਼ੰਕਾ ਕੀਤੀ ਜਾਂਦੀ ਹੈ ਕਿ ਈਸਾਈ, ਯਹੂਦੀ ਤੇ ਹਿੰਦੂ ਆਦਿ ਜਾਤੀਆਂ ਜੋ ਵਿਆਜ ਲੈਂਦੀਆਂ ਹਨ, ਓਹਨਾਂ ਦਾ ਕਾਰ-ਵਿਹਾਰ ਵੱਡੀ ਉੱਨਤੀ ਕਰ ਰਿਹਾ ਹੈ ਤੇ ਮੁਸਲਮਾਨਾਂ ਦਾ ਕਾਰ-ਵਿਹਾਰ ਦਿਨੋ ਦਿਨ ਘਟ ਰਿਹਾ ਹੈ। ਇਸ ਦਾ ਉੱਤਰ ਇਹ ਹੈ ਕਿ ਇਹ ਸਭ ਕੁਝ ਇਕ ਪੇਸ਼ਗੋਈ ਦੇ ਅਧਾਰ ਤੇ ਹੋ ਰਿਹਾ ਹੈ, ਜਿਸ ਵਿਚ ਇਹ ਦੱਸਿਆ ਗਿਆ ਸੀ ਕਿ ਓੜਕ ਇਕ ਸਮਾਂ ਅਜਿਹਾ ਆਵੇਗਾ ਜਦ ਵਿਆਜ ਦਾ ਲੈਣ-ਦੇਣ ਕਰਨ ਵਾਲੀਆਂ ਜਾਤੀਆਂ ਨੂੰ ਅੱਲਾਹ ਨਸ਼ਟ ਕਰ ਦੇਵੇਗਾ ਤੇ ਵਿਆਜ ਨਾ ਲੈਣ ਵਾਲੇ ਉਸ ਤਬਾਹੀ ਤੋਂ ਬਚ ਜਾਣਗੇ; ਸੋ ਜਰਮਨੀ ਵਿਚ ਵਿਆਜ ਦੇ ਵਿਰੁਧ ਲਹਿਰ ਵੱਡੀ ਜ਼ੋਰਾਂ ਤੇ ਹੈ ਤੇ ਇਸੇ ਤਰ੍ਹਾਂ ਹੋਰ ਕਈ ਦੇਸਾਂ ਵਿਚ ਵੀ ਇਸ ਦੇ ਵਿਰੁਧ ਆਵਾਜ਼ ਉਠ ਰਹੀ ਹੈ।

[2]ਮੂਲ ਪਾਠ ਵਿਚ "ਰੁਊਸੁ ਅਮਵਾਲਿਕੁਮ" ਬਹੁਵਚਨ ਹੈ, ਅਰਥਾਤ ਮੂਲ-ਧਨ, ਪਰ ਉਰਦੂ ਆਦਿ ਬੋਲੀਆਂ ਵਿਚ ਇਹ ਪਦ ਬਹੁਵਚਨ ਨਹੀਂ ਵਰਤਿਆ ਜਾਂਦਾ; ਇਸ ਲਈ ਇਸ ਦਾ ਟੀਕਾ ਇਕਵਚਨ ਵਿਚ ਕੀਤਾ ਗਿਆ ਹੈ। ਜੇ ਅਸੀਂ ਅੱਖਰੀ ਅਰਥ ਕਰਦੇ, ਤਾਂ ਇਸ ਦਾ ਟੀਕਾ ਇਉਂ ਹੁੰਦਾ ਤੁਹਾਡੇ ਮੂਲ ਧਨ ਜੋ ਤੁਸੀਂ ਉਧਾਰ ਦਿੱਤੇ ਹੋਏ ਹਨ, ਓਹ ਤੁਹਾਡੇ ਲਈ ਹਨ।

وَإِنْ كَانَ ذُو عُسْرَةٍ فَنَظِرَةٌ إِلَىٰ مَيْسَرَةٍ ۚ وَأَنْ تَصَدَّقُوا خَيْرٌ لَكُمْ ۖ إِنْ كُنْتُمْ تَعْلَمُونَ ﴿٢٨١﴾

ਅਤੇ (ਜੇ ਕੋਈ ਉਧਾਰ ਲੈਣ ਵਾਲਾ) ਭੁੱਖਾ-ਨੰਗਾ ਹੋਵੇ[1] ਤਾਂ ਉਸ ਨੂੰ ਸੌਖ (ਹੋਣ) ਤਕ ਢਿਲ ਦੇਈ ਰੱਖੋ। ਜੇ ਤੁਸੀਂ ਸੂਝ-ਬੂਝ ਰੱਖਦੇ ਹੋ, ਤਾਂ ਜਾਣ ਲਓ ਕਿ ਤੁਹਾਡਾ (ਉਸ ਨੂੰ ਮੂਲ-ਧਨ ਵੀ) ਪੁੰਨ-ਦਾਨ (ਦੇ ਤੌਰ ਤੇ) ਦੇ ਦੇਣਾ ਸਭ ਤੋਂ ਚੰਗਾ (ਕੰਮ) ਹੈ।੨੮੧।

وَاتَّقُوا يَوْمًا تُرْجَعُونَ فِيهِ إِلَى اللَّهِ ۖ ثُمَّ تُوَفَّىٰ كُلُّ نَفْسٍ مَا كَسَبَتْ وَهُمْ لَا يُظْلَمُونَ ﴿٢٨٢﴾ ع

ਅਤੇ ਉਸ ਦਿਨ ਤੋਂ ਡਰਦੇ ਰਹੋ, ਜਦ ਤੁਹਾਨੂੰ ਅੱਲਾਹ ਦੇ ਹਜ਼ੂਰ ਪੇਸ਼ ਕੀਤਾ ਜਾਏਗਾ। ਫੇਰ ਹਰੇਕ ਪ੍ਰਾਣੀ ਨੂੰ—ਜੋ ਕੁਝ ਉਸ ਨੇ ਕਮਾਇਆ ਹੋਵੇਗਾ, ਪੂਰਾ (ਪੂਰਾ) ਦੇ ਦਿੱਤਾ ਜਾਏਗਾ ਅਤੇ ਓਹਨਾਂ ਉੱਤੇ (ਕੋਈ) ਧੱਕਾ ਨਹੀਂ ਕੀਤਾ ਜਾਏਗਾ।੨੮੨। (ਰਕੂਅ ੩੮)

يَا أَيُّهَا الَّذِينَ آمَنُوا إِذَا تَدَايَنْتُمْ بِدَيْنٍ إِلَىٰ أَجَلٍ مُسَمًّى فَاكْتُبُوهُ ۚ وَلْيَكْتُبْ بَيْنَكُمْ كَاتِبٌ بِالْعَدْلِ ۚ وَلَا يَأْبَ كَاتِبٌ أَنْ يَكْتُبَ كَمَا عَلَّمَهُ اللَّهُ ۚ فَلْيَكْتُبْ

ਹੇ ਸ਼ਰਧਾਲੂਓ! ਜਦ ਤੁਸੀਂ ਇਕ ਦੂਜੇ ਤੋਂ ਕਿਸੇ ਨੀਅਤ ਸਮੇਂ[2] ਤਕ ਉਧਾਰ ਲਓ, ਤਾਂ ਉਸ ਨੂੰ ਲਿਖ ਲਿਆ ਕਰੋ ਅਤੇ ਚਾਹੀਦਾ ਹੈ ਕਿ ਕੋਈ ਲਿਖਾਰੀ ਤੁਹਾਡੇ ਵਿਚਾਲੇ[3] (ਨੀਅਤ ਇਕਰਾਰਨਾਮੇ ਨੂੰ) ਨਿਆਂ ਪੂਰਬਕ ਢੰਗ ਨਾਲ ਲਿਖੇ ਅਤੇ ਕੋਈ ਲਿਖਾਰੀ ਲਿਖਣ ਤੋਂ ਨਾਂਹ-ਨੁੱਕਰ ਨਾ ਕਰੇ; ਕਿਉਂ ਜੁ ਅੱਲਾਹ ਨੇ ਉਸ ਨੂੰ (ਲਿਖਣਾ) ਸਿਖਾਇਆ ਹੈ।

---

[1] "ਕਾਨਾ" ਦੋ ਕਿਸਮ ਦਾ ਹੁੰਦਾ ਹੈ, ਪੂਰਨ ਤੇ ਅਧੂਰਾ। ਇਸ ਥਾਂ "ਕਾਨਾ" ਪੂਰਨ ਹੈ, ਭਾਵ ਇਹ ਹੈ ਕਿ ਜੇ ਕੋਈ ਭੁੱਖਾ-ਨੰਗਾ ਹੋਵੇ ਤੇ ਇਹ ਕਹੇ ਕਿ ਮੈਂ ਇੱਕੋ ਵਾਰ ਕਰਜ ਨਹੀਂ ਦੇ ਸਕਦਾ, ਤਾ ਮੂਲ-ਧਨ ਦੀ ਵਸੂਲੀ ਵਿਚ ਵੀ ਢਿਲ ਦੇ ਦੇਣੀ ਚਾਹੀਦੀ ਹੈ।

[2] "ਇਲਾ ਆਜਾਲਿੱਨ ਮੁਸੱਮਾ" = ਇਸ ਵਿਚ "ਇਲਾ" ਤਾਂ ਲਾਮ ਦੇ ਅਰਥਾਂ ਵਿਚ ਹੈ ਤੇ ਇਸ ਦਾ ਟੀਕਾ ਇਹ ਹੈ ਕਿ ਨੀਅਤ ਸਮੇਂ ਲਈ ਉਧਾਰ ਲਿਆ ਕਰੋ ਅਤੇ ਅਰਬੀ ਭਾਸ਼ਾ ਵਿਚ "ਇਲਾ" ਏਹਨਾਂ ਅਰਥਾਂ ਵਿਚ ਵਰਤਿਆ ਜਾਦਾ ਹੈ; ਜਿਹਾ ਕਿ ਕੁਰਾਨ ਸਰੀਫ ਵਿਚ ਲਿਖਿਆ ਹੈ ਕਿ "ਵੱਲ ਅਮਰੁ ਇਲੈਕਾ" ਅਰਥਾਤ ਹੁਕਮ ਦੇਣ ਦਾ ਅਧਿਕਾਰ ਤੈਨੂੰ ਹੈ। ਜਾਂ ਇਉਂ ਕਹਿੰਦੇ ਹਨ "ਆਹਮਾਦੁ ਇਲੈਕੱਲਾਹਾ" ਤੇਰੇ ਲਈ ਅੱਲਾਹ ਦੀ ਉਪਮਾ ਕਰਦਾ ਹਾਂ; ਅਰਥਾਤ ਇਹ ਵੀ ਹੋ ਸਕਦਾ ਹੈ ਕਿ "ਇਲਾ" ਪਦ "ਮਾਆ" ਦੇ ਅਰਥ ਦਿੰਦਾ ਹੋਵੇ। ਏਹ ਅਰਥ ਅਰਬੀ ਭਾਸ਼ਾ ਵਿਚ ਵਰਤੇ ਜਾਦੇ ਹਨ। ਕੁਰਾਨ ਸਰੀਫ ਵਿਚ ਵੀ ਲਿਖਿਆ ਹੈ, ਕਿ "ਮਨ ਅਨਸਾਰੀ ਇਲੱਲਾਹਿ" ਅਰਥਾਤ ਕਿਹੜਾ ਅੱਲਾਹ ਦੇ ਨਾਲ ਰਲ ਕੇ ਮੇਰੀ ਸਹਾਇਤਾ ਕਰਦਾ ਹੈ। ਜਿਸ "ਇਲਾ" ਦੀ ਇਹ ਸਰਤ ਹੁੰਦੀ ਹੈ ਕਿ ਇਹ ਦੋ ਖ਼ਬਰਾਂ ਦੇ ਵਿਚਕਾਰ ਜੋੜ ਪਰਗਟ ਕਰਦਾ ਹੋਵੇ। ਨਹੀਂ ਤਾਂ, ਇਹ "ਮਾਆ" ਦੇ ਅਰਥ ਨਹੀਂ ਦਿੰਦਾ। ਇਸ ਆਇਤ ਵਿਚ ਇਹ ਸਰਤ ਮੌਜੂਦ ਹੈ; ਕਿਉਂਕਿ ਇਹ ਕਿਹਾ ਗਿਆ ਹੈ ਕਿ ਉਧਾਰ ਨੀਅਤ ਸਮੇਂ ਨਾਲ ਲਿਆ ਕਰੋ, ਅਰਥਾਤ ਉਧਾਰ ਵੀ ਲਓ ਤੇ ਸਮਾ ਵੀ ਨੀਅਤ ਕਰ ਲਓ ਕਿ ਅਮਕੇ ਸਮੇਂ ਤਕ ਰੁਪਈਆ ਮੋੜ ਦਿੱਤਾ ਜਾਵੇਗਾ। ਮੈਂ ਇਸ ਟੀਕੇ ਵਿਚ ਅਰਥਾਂ ਦੇ ਸੌਖ ਲਈ ਪਹਿਲੇ ਅਰਥ ਹੀ ਲਏ ਹਨ। ਨਹੀਂ ਤਾਂ ਵਧੇਰੇ ਢੁਕਵੇਂ ਤੇ ਠੀਕ ਦੂਜੇ ਅਰਥ ਹੀ ਹਨ; ਭਾਵੇਂ ਦੋਵੇਂ ਹੀ ਠੀਕ ਹਨ।

[3] "ਤੁਹਾਡੇ ਵਿਚਾਲੇ" ਇਸ ਦੇ ਏਹ ਅਰਥ ਵੀ ਹੋ ਸਕਦੇ ਹਨ ਕਿ ਜੋ ਇਕਰਾਰਨਾਮਾ ਤੁਹਾਡੇ ਵਿਚਾਲੇ ਹੋਇਆ ਹੈ, ਉਹ ਲਿਖ ਲਓ ਅਤੇ ਇਸ ਦਾ ਇਹ ਭਾਵ ਵੀ ਹੈ ਕਿ ਲਿਖਾਰੀ ਤੁਹਾਡੇ ਆਪਣੇ ਬੰਦਿਆਂ ਵਿੱਚੋਂ ਹੀ ਹੋਵੇ, ਅਰਥਾਤ ਇਹ ਵੀ ਕਿ ਉਹ ਦੋਹਾਂ ਧਿਰਾਂ ਦੀ ਮੌਜੂਦਗੀ ਵਿਚ ਓਹਨਾ ਦੇ ਸਾਹਮਣੇ ਬੈਠ ਕੇ ਲਿਖੇ।

وَلْيُمْلِلِ الَّذِىْ عَلَيْهِ الْحَقُّ وَلْيَتَّقِ اللّٰهَ رَبَّهٗ وَلَا
يَبْخَسْ مِنْهُ شَيْئًا ؕ فَاِنْ كَانَ الَّذِىْ عَلَيْهِ الْحَقُّ سَفِيْهًا
اَوْ ضَعِيْفًا اَوْ لَا يَسْتَطِيْعُ اَنْ يُّمِلَّ هُوَ فَلْيُمْلِلْ
وَلِيُّهٗ بِالْعَدْلِ ؕ وَاسْتَشْهِدُوْا شَهِيْدَيْنِ مِنْ رِّجَالِكُمْ ۚ
فَاِنْ لَّمْ يَكُوْنَا رَجُلَيْنِ فَرَجُلٌ وَّامْرَاَتٰنِ مِمَّنْ تَرْضَوْنَ
مِنَ الشُّهَدَآءِ اَنْ تَضِلَّ اِحْدٰىهُمَا فَتُذَكِّرَ اِحْدٰىهُمَا
الْاُخْرٰى ؕ وَلَا يَاْبَ الشُّهَدَآءُ اِذَا مَا دُعُوْا ؕ وَلَا تَسْـَٔمُوْٓا
اَنْ تَكْتُبُوْهُ صَغِيْرًا اَوْ كَبِيْرًا اِلٰٓى اَجَلِهٖ ؕ ذٰلِكُمْ اَقْسَطُ

ਸੋ ਇਹ ਚਾਹੀਦਾ ਹੈ ਕਿ ਉਹ (ਜ਼ਰੂਰ) ਲਿਖੇ ਅਤੇ (ਲਿਖਤ) ਉਹ ਲਿਖਵਾਏ ਜਿਸ ਦੇ ਜ਼ਿੰਮੇ ਹੱਕ ਹੋਵੇ ਅਤੇ (ਇਹ ਵੀ) ਚਾਹੀਦਾ ਹੈ ਕਿ ਉਹ (ਲਿਖਾਉਣ ਸਮੇਂ) ਆਪਣੇ ਅੱਲਾਹ ਤੋਂ, ਜੋ ਉਸ ਦਾ ਸਾਜਨਹਾਰ ਤੇ ਪਾਲਨਹਾਰ ਹੈ, ਡਰਦਾ ਰਹੇ, ਅਰਥਾਤ ਉਸ ਵਿੱਚੋਂ ਕੁਝ ਵੀ (ਵਧ) ਘਟ ਨਾ ਕਰੇ ਅਤੇ ਜੇ ਉਹ ਪ੍ਰਾਣੀ ਜਿਸ ਦੇ ਜ਼ਿੰਮੇ ਹੱਕ ਹੈ, ਅਣਜਾਣ ਹੋਵੇ, ਜਾਂ ਨਿਰਬਲ ਹੋਵੇ, ਜਾਂ (ਆਪ) ਲਿਖਵਾਉਣ ਦੀ ਯੋਗਤਾ ਨਾ ਰੱਖਦਾ ਹੋਵੇ, ਤਾਂ ਚਾਹੀਦਾ ਹੈ ਕਿ (ਉਸ ਦੇ ਥਾਂ) ਉਸ ਦਾ ਕਾਰ-ਮੁਖ਼ਤਾਰ ਨਿਆਂ ਪੂਰਬਕ (ਲਿਖਤ) ਲਿਖਵਾਏ। (ਇਸ ਸਮੇਂ) ਤੁਸੀਂ ਆਪਣੇ ਆਦਮੀਆਂ ਵਿੱਚੋਂ ਦੋ ਮਰਦ ਗਵਾਹ ਬਣਾ ਲਿਆ ਕਰੋ। ਹਾਂ, ਜੇ ਦੋ (ਗਵਾਹ) ਮਰਦ ਨਾ ਹੋਣ, ਤਾਂ (ਮੌਕੇ ਦੇ) ਗਵਾਹਾਂ[1] ਵਿੱਚੋਂ ਜਿਨ੍ਹਾਂ ਨੂੰ (ਤੁਸੀਂ ਗਵਾਹ ਦੇ ਤੌਰ ਤੇ) ਪਸੰਦ ਕਰਦੇ ਹੋ, ਓਹਨਾਂ ਵਿੱਚੋਂ ਇਕ ਮਰਦ ਤੇ ਦੋ ਤੀਵੀਆਂ (ਗਵਾਹ ਬਣਾ ਲਿਆ ਕਰੋ ਦੋ ਤੀਵੀਆਂ ਦੀ ਸ਼ਰਤ ਇਸ ਲਈ ਲਾਈ ਗਈ ਹੈ) ਕਿ (ਹਰ) ਇਕ ਦੇ ਭੁੱਲ ਜਾਣ ਤੇ ਦੋਹਾਂ ਵਿੱਚੋਂ (ਹਰ) ਇਕ ਦੂਜੀ ਨੂੰ (ਗੱਲ) ਚੇਤੇ ਕਰਾ ਦੇਵੇ ਅਤੇ ਜਦ ਗਵਾਹਾਂ ਨੂੰ (ਗਵਾਹੀ ਲਈ) ਸੱਦਿਆ ਜਾਏ, ਤਾਂ ਓਹ ਇਨਕਾਰ ਨਾ ਕੀਤਾ ਕਰਨ। ਭਾਵੇਂ ਛੋਟਾ (ਲੈਣ-ਦੇਣ) ਹੋਵੇ ਤੇ ਭਾਵੇਂ ਵੱਡਾ; ਤੁਸੀਂ ਉਸ ਨੂੰ ਸਣੇ ਉਸ ਦੇ ਨੀਅਤ ਸਮੇਂ ਦੇ ਲਿਖਣ ਤੋਂ ਸੰਕੋਚ ਨਾ ਕਰੋ।

---

[1]ਇਹ ਆਇਤ ਟੀਕੇ ਦੇ ਲਿਹਾਜ਼ ਨਾਲ ਵੱਡੀ ਔਖੀ ਹੈ। ਇਸ ਵਿਚ "ਸੁਹਾਦਾਅ" ਪਦ ਮੌਕੇ ਤੇ ਮੌਜੂਦ ਹੋਣ ਵਾਲਿਆਂ ਲਈ ਵਰਤਿਆ ਗਿਆ ਹੈ ਅਤੇ ਇੱਕੋ ਹੀ ਵਾਕ ਵਿਚ ਦੋ ਅਰਥਾਂ ਵਿਚ ਆਏ ਗਵਾਹ ਦੇ ਪਦ ਨੇ ਟੀਕੇ ਵਿਚ ਔਕੜ ਪੈਦਾ ਕਰ ਦਿੱਤੀ ਹੈ। ਭਾਵ ਇਹ ਹੈ ਕਿ ਜਿਸ ਵੇਲੇ ਲਿਖਤ ਲਿਖੀ ਜਾ ਰਹੀ ਹੋਵੇ, ਜੇ ਲਿਖਣ ਵਾਲੇ ਤੋਂ ਛੁੱਟ ਜੇ ਦੋ ਮਰਦ ਜਾਂ ਤੀਵੀਆਂ ਉੱਥੇ ਮੌਜੂਦ ਹੋਣ, ਓਹਨਾਂ ਵਿੱਚੋਂ ਉਹ ਦੋ ਮਰਦਾਂ ਨੂੰ ਗਵਾਹ ਬਣਾਉਣਾ ਨਾ ਚਾਹੁੰਦਾ ਹੋਵੇ; ਸਗੋਂ ਕਿਸੇ ਤੀਵੀਂ ਨੂੰ ਵੀ ਸ਼ਾਮਲ ਕਰਨਾ ਚਾਹੁੰਦਾ ਹੋਵੇ, ਤਾਂ ਇਸ ਸੂਰਤ ਵਿਚ ਜੋ ਲੋਕ ਮੌਕੇ ਤੇ ਹੋਣ, ਓਹਨਾਂ ਵਿੱਚੋਂ ਦੋਹਾਂ ਧੜਿਆਂ ਦੇ ਭਰੋਸੇ ਯੋਗ ਲੋਕਾਂ ਵਿੱਚੋਂ ਇਕ ਮਰਦ ਤੇ ਦੋ ਤੀਵੀਆਂ ਦੀ ਗਵਾਹੀ ਪੁਆਈ ਜਾਏ।

عِنۡدَ اللّٰهِ وَاَقۡوَمُ لِلشَّهَادَةِ وَاَدۡنٰۤى اَلَّا تَرۡتَابُوۡۤا اِلَّاۤ اَنۡ تَكُوۡنَ تِجَارَةً حَاضِرَةً تُدِيۡرُوۡنَهَا بَيۡنَكُمۡ فَلَيۡسَ عَلَيۡكُمۡ جُنَاحٌ اَلَّا تَكۡتُبُوۡهَا ‌ؕ وَاَشۡهِدُوۡۤا اِذَا تَبَايَعۡتُمۡ وَلَا يُضَآرَّ كَاتِبٌ وَّلَا شَهِيۡدٌ ؕ وَاِنۡ تَفۡعَلُوۡا فَاِنَّهٗ فُسُوۡقٌ بِكُمۡ ‌ؕ وَاتَّقُوا اللّٰهَ ‌ؕ وَيُعَلِّمُكُمُ اللّٰهُ ‌ؕ وَاللّٰهُ بِكُلِّ شَىۡءٍ عَلِيۡمٌ ۝

ਇਹ ਗੱਲ ਅੱਲਾਹ ਦੇ ਨਜ਼ਦੀਕ ਵਧੇਰੇ ਇਨਸਾਫ਼ ਵਾਲੀ (ਹੈ) ਤੇ ਗਵਾਹੀ ਨੂੰ ਵਧੇਰੇ ਠੀਕ ਰੱਖਣ ਵਾਲੀ ਹੈ। ਇਸ ਤੋਂ ਛੁੱਟ (ਤੁਹਾਡੇ ਲਈ ਇਸ ਗੱਲ ਨੂੰ) ਵਧੇਰੇ ਨੇੜੇ (ਕਰ ਦੇਣ ਵਾਲੀ) ਹੈ ਕਿ ਤੁਸੀਂ ਕਿਸੇ ਸ਼ੱਕੇ ਵਿਚ ਨਾ ਪੈ ਸਕੋ। (ਸੋ ਲੈਣ-ਦੇਣ ਦਾ ਲਿਖਤ ਵਿਚ ਲਿਆਉਣਾ ਜ਼ਰੂਰੀ ਹੈ) ਛੁੱਟ ਇਸ ਦੇ ਕਿ ਤੁਸੀਂ ਹੱਥੋਂ-ਹੱਥੀ[1] ਵਪਾਰ ਕਰਦੇ ਹੋਵੋ, ਜਿਸ ਨੂੰ ਤੁਸੀਂ ਆਪਸ ਵਿਚ (ਧਨ ਤੇ ਸਾਮਾਨ) ਲੈ ਦੇ ਕੇ ਉਸ ਸਮੇਂ ਲੇਖਾ ਚੁਕਾ ਦਿੰਦੇ ਹੋ। ਇਸ ਸੂਰਤ ਵਿਚ ਇਸ (ਲੈਣ-ਦੇਣ) ਨੂੰ ਲਿਖਤ ਵਿਚ ਨਾ ਲਿਆਉਣ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ[2], ਅਤੇ ਜਦ ਤੁਸੀਂ ਆਪਸ ਵਿਚ ਕੋਈ ਲੈਣ-ਦੇਣ[3] ਕਰੋ, ਤਾਂ ਗਵਾਹ ਬਣਾ ਲਿਆ ਕਰੋ। (ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ) ਨਾ ਤਾਂ ਲਿਖਾਰੀ ਨੂੰ (ਕੋਈ) ਦੁਖ ਦਿੱਤਾ ਜਾਏ ਤੇ ਨਾ ਗਵਾਹ ਨੂੰ (ਹੀ ਸਤਾਇਆ ਜਾਏ) ਜੇ ਤੁਸੀਂ ਅਜਿਹਾ ਕਰੋਗੇ, ਤਾਂ ਇਸ (ਗੱਲ) ਤੋਂ ਤੁਹਾਡੀ ਅਵੱਗਿਆ (ਪਰਗਟ) ਹੋਵੇਗੀ ਅਤੇ (ਇਹ ਚਾਹੀਦਾ ਹੈ ਕਿ) ਤੁਸੀਂ ਅੱਲਾਹ ਤੋਂ (ਸਦਾ) ਡਰਦੇ ਰਹੋ ਅਤੇ ਜੇ ਤੁਸੀਂ ਅਜਿਹਾ ਕਰੋਗੇ, (ਤਾਂ) ਅੱਲਾਹ ਤੁਹਾਨੂੰ ਗਿਆਨ ਬਖ਼ਸ਼ੇਗਾ ਅਤੇ ਅੱਲਾਹ ਹੀ ਹਰੇਕ ਚੀਜ਼ ਦਾ ਜਾਣਨਹਾਰ ਹੈ।੨੮੩।

---

[1]"ਹਾਜ਼ਿਰਾਤਨ" ਦਾ ਅਰਥ "ਹੱਥੋਂ-ਹੱਥੀ" ਕੀਤਾ ਗਿਆ ਹੈ, ਅਰਥਾਤ ਜਦ ਸਾਮਾਨ ਤੇ ਉਸੇ ਵੇਲੇ ਕਬਜ਼ਾ ਕਰ ਲਿਆ ਜਾਏ ਤੇ ਮੁੱਲ ਨਕਦ ਦੇ ਦਿੱਤਾ ਜਾਏ।

[2]ਇਸ ਵਿਚ ਇਹ ਅਗਵਾਈ ਕੀਤੀ ਗਈ ਹੈ ਕਿ ਇਸ ਸੂਰਤ ਵਿਚ ਵੀ ਲਿਖਣਾ ਚੰਗਾ ਹੈ; ਜਿਹਾ ਕਿ ਅੰਗਰੇਜ਼ੀ ਦੁਕਾਨਦਾਰ ਕੈਸ਼-ਮੀਮੋ ਦਿੰਦੇ ਹਨ; ਇਸ ਨਾਲ ਝਗੜੇ ਬਹੁਤ ਘਟ ਜਾਂਦੇ ਹਨ।

[3]ਇਹ ਗੱਲ ਵੱਡੇ ਵੱਡੇ ਸੌਦਿਆਂ ਬਾਰੇ ਹੈ ਕਿ ਉਹ ਵੀ ਲਿਖਤ ਵਿਚ ਲੈ ਆਉਣੇ ਚਾਹੀਦੇ ਹਨ ਤੇ ਉਹਨਾਂ ਬਾਰੇ ਵੀ ਗਵਾਹ ਰੱਖਣੇ ਚਾਹੀਦੇ ਹਨ; ਤਾਂ ਜੁ ਬਖੇੜੇ ਨਾ ਪੈ ਸਕਣ।

وَإِنْ كُنْتُمْ عَلَىٰ سَفَرٍ وَلَمْ تَجِدُوا كَاتِبًا فَرِهَانٌ مَقْبُوضَةٌ ۖ فَإِنْ أَمِنَ بَعْضُكُمْ بَعْضًا فَلْيُؤَدِّ الَّذِي اؤْتُمِنَ أَمَانَتَهُ وَلْيَتَّقِ اللَّهَ رَبَّهُ ۗ وَلَا تَكْتُمُوا الشَّهَادَةَ ۚ وَمَنْ يَكْتُمْهَا فَإِنَّهُ آثِمٌ قَلْبُهُ ۗ وَاللَّهُ بِمَا تَعْمَلُونَ عَلِيمٌ ﴿٢٨٣﴾ ع

ਅਤੇ ਜੇ ਤੁਸੀਂ ਕਿਸੇ ਸਫ਼ਰ ਤੇ ਹੋਵੋ ਅਤੇ ਤੁਹਾਨੂੰ ਕੋਈ ਲਿਖਾਰੀ ਨਾ ਮਿਲ ਸਕੇ, ਤਾਂ (ਇਸ ਦੇ ਕਾਇਮ ਮੁਕਾਮ) ਰਹਿਨ ਬਾ-ਕਬਜ਼ਾ ਹੈ । ਸੋ ਜੇ ਤੁਹਾਡੇ ਵਿੱਚੋਂ ਕੋਈ ਪ੍ਰਾਣੀ ਕਿਸੇ (ਦੂਜੇ) ਨੂੰ ਅਮਾਨਤਦਾਰ ਬਣਾਏ, (ਤੇ ਉਸ ਨੂੰ ਕੁਝ ਰਕਮ ਅਮਾਨਤ ਵਜੋਂ ਦੇਵੇ), ਤਾਂ ਜਿਸ ਨੂੰ ਅਮਾਨਤਦਾਰ ਸਮਝਿਆ ਗਿਆ ਹੈ; ਉਸ ਲਈ ਇਹ ਯੋਗ ਹੈ ਕਿ ਉਸ (ਅਮਾਨਤ ਰੱਖਣ ਵਾਲੇ) ਦੀ ਅਮਾਨਤ ਨੂੰ (ਮੰਗਣ ਤੇ) ਵਾਪਸ ਕਰ ਦੇਵੇ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਲਾਹ ਤੋਂ (ਸਦਾ) ਡਰਦਾ ਰਹੇ । ਤੁਸੀਂ ਗਵਾਹੀ ਨੂੰ (ਕਦੇ) ਨਾ ਲੁਕਾਓ । ਜੋ ਉਸ ਨੂੰ ਲੁਕਾਏਗਾ, ਨਿਰਸੰਦੇਹ ਉਸ ਦੇ ਮਨ ਵਿਚ ਖੋਟ ਹੈ ਅਤੇ (ਯਾਦ ਰੱਖੋ ਕਿ) ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ ।੨੮੪। (ਰਕੂਅ ੩੯)

لِلَّهِ مَا فِي السَّمَاوَاتِ وَمَا فِي الْأَرْضِ ۗ وَإِنْ تُبْدُوا مَا فِي أَنْفُسِكُمْ أَوْ تُخْفُوهُ يُحَاسِبْكُمْ بِهِ اللَّهُ ۖ فَيَغْفِرُ لِمَنْ يَشَاءُ وَيُعَذِّبُ مَنْ يَشَاءُ ۗ وَاللَّهُ عَلَىٰ كُلِّ شَيْءٍ قَدِيرٌ ﴿٢٨٤﴾

ਜੋ ਕੁਝ (ਵੀ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਅੱਲਾਹ ਦਾ ਹੀ ਹੈ ਅਤੇ ਜੋ ਕੁਝ ਤੁਹਾਡੇ ਮਨਾਂ ਵਿਚ ਹੈ, ਭਾਵੇਂ ਤੁਸੀਂ ਉਸ ਨੂੰ ਪਰਗਟ ਕਰਦੇ ਹੋ ਤੇ ਭਾਵੇਂ ਲੁਕਾਉਂਦੇ ਹੋ[1], ਅੱਲਾਹ ਤੁਹਾਥੋਂ ਉਸ ਦਾ ਲੇਖਾ ਲਏਗਾ । ਫੇਰ ਜਿਸ ਨੂੰ ਉਹ ਚਾਹੇਗਾ, ਬਖ਼ਸ਼ ਦੇਵੇਗਾ ਅਤੇ ਜਿਸ ਨੂੰ ਚਾਹੇਗਾ ਕਸ਼ਟ ਦੇਵੇਗਾ ਅਤੇ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੨੮੫।

آمَنَ الرَّسُولُ بِمَا أُنْزِلَ إِلَيْهِ مِنْ رَبِّهِ وَالْمُؤْمِنُونَ ۚ كُلٌّ آمَنَ بِاللَّهِ وَمَلَائِكَتِهِ وَ

ਜੋ ਕੁਝ ਵੀ ਇਸ ਰਸੂਲ ਉੱਤੇ ਇਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰਿਆ ਗਿਆ ਹੈ, ਉਸ ਤੇ ਇਹ (ਆਪ ਵੀ) ਸ਼ਰਧਾ ਰੱਖਦਾ ਹੈ ਤੇ (ਦੂਜੇ) ਸ਼ਰਧਾਲੂ ਵੀ (ਸ਼ਰਧਾ ਰੱਖਦੇ ਹਨ),

[1]"ਤੁਖ਼ਫ਼ੂਹੁ" = ਅਸੀਂ ਇਸ ਦਾ ਟੀਕਾ "ਲੁਕਾਉਂਦੇ ਹੋ", ਕੀਤਾ ਹੈ, ਤਾਂ ਜੁ ਇਸ ਕਰਮ ਦੀ ਨੀਅਤ ਜੋ ਕੁਰਾਨ ਸ਼ਰੀਫ਼ ਦੇ ਮੂਲ ਪਾਠ ਤੋਂ ਪਰਗਟ ਹੁੰਦੀ ਹੈ, ਸਪਸ਼ਟ ਹੋ ਜਾਏ ।

كُتُبِهٖ وَ رُسُلِهٖ لَانُفَرِّقُ بَيْنَ اَحَدٍ مِّنْ رُّسُلِهٖ وَقَالُوْا سَمِعْنَا وَ اَطَعْنَا غُفْرَانَكَ رَبَّنَا وَاِلَيْكَ الْمَصِيْرُ ۝

ਏਹ ਸਾਰੇ (ਦੇ ਸਾਰੇ) ਅੱਲਾਹ, ਉਸ ਦੇ ਫ਼ਰਿਸ਼ਤਿਆਂ, ਉਸ ਦੀਆਂ (ਸਭ ਧਰਮ) ਪੁਸਤਕਾਂ, ਉਸ ਦੇ (ਸਰਬਤ) ਰਸੂਲਾਂ ਤੇ ਸ਼ਰਧਾ ਰੱਖਦੇ ਹਨ (ਅਤੇ ਇਹ ਕਹਿੰਦੇ ਹਨ ਕਿ) ਅਸੀਂ ਉਸ ਦੇ ਰਸੂਲਾਂ ਵਿੱਚੋਂ ਕਿਸੇ ਇਕ (ਦੂਜੇ) ਵਿਚ ਵੀ (ਕੋਈ) ਵਿਤਕਰਾ ਨਹੀਂ ਕਰਦੇ ਅਤੇ (ਇਹ ਵੀ) ਕਹਿੰਦੇ ਹਨ ਕਿ ਅਸੀਂ (ਅੱਲਾਹ ਦਾ ਹੁਕਮ) ਸੁਣ ਲਿਆ ਹੈ ਤੇ ਅਸੀਂ (ਤਨੋਂ ਮਨੋਂ) ਉਸ ਦੇ ਆਗਿਆਕਾਰੀ ਬਣ ਚੁੱਕੇ ਹਾਂ। (ਏਹ ਲੋਕ ਸਦਾ ਏਹ ਅਰਦਾਸਾਂ ਕਰਦੇ ਹਨ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਅਸੀਂ ਤੇਰੀ ਬਖ਼ਸ਼ਿਸ਼ ਮੰਗਦੇ ਹਾਂ[1]। (ਅਸੀਂ) ਤੇਰੀ ਹਜ਼ੂਰੀ ਹੀ ਪਰਤਣਾ ਹੈ।੨੮੬।

لَا يُكَلِّفُ اللّٰهُ نَفْسًا اِلَّا وُسْعَهَا لَهَا مَا كَسَبَتْ وَ عَلَيْهَا مَا اكْتَسَبَتْ رَبَّنَا لَا تُؤَاخِذْنَآ اِنْ نَّسِيْنَآ اَوْ اَخْطَاْنَا رَبَّنَا وَلَا تَحْمِلْ عَلَيْنَآ اِصْرًا كَمَا حَمَلْتَهٗ عَلَى الَّذِيْنَ

ਅੱਲਾਹ ਕਿਸੇ (ਵੀ) ਪ੍ਰਾਣੀ ਦੇ ਸਿਰ, ਛੁੱਟ ਉਸ (ਜ਼ਿੰਮੇਵਾਰੀ) ਦੇ ਜਿਸ ਦੀ (ਉਸ ਨੂੰ ਯੋਗਤਾ ਤੇ) ਸਮਰਥਾ ਹੋਵੇ, ਕੋਈ ਜ਼ਿੰਮੇਵਾਰੀ ਨਹੀਂ ਪਾਉਂਦਾ, ਜੇ ਉਸ ਨੇ (ਕੋਈ ਚੰਗਾ) ਕੰਮ ਕੀਤਾ ਹੈ, (ਉਹ ਵੀ) ਉਸ ਲਈ (ਲਾਭਦਾਇਕ) ਹੋਵੇਗਾ ਅਤੇ ਜੇ ਉਸ ਨੇ (ਮਾੜਾ) ਕੰਮ ਕੀਤਾ ਹੈ, ਤਾਂ ਉਸ (ਦਾ ਭਾਰ ਵੀ ਉਸੇ) ਦੇ ਸਿਰ ਹੋਵੇਗਾ (ਅਤੇ ਓਹ ਇਹ ਵੀ ਕਹਿੰਦੇ ਹਨ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਜੇ ਕਦੇ ਅਸੀਂ ਕੋਈ ਭੁੱਲ ਚੁਕ ਕਰ ਬੈਠੀਏ, ਜਾਂ ਸਾਥੋਂ ਕੋਈ ਅਪਰਾਧ ਹੋ ਜਾਵੇ, ਤਾਂ ਸਾਨੂੰ ਦੰਡ ਨਾ[2] ਦੇਣਾ। ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡੇ ਸਿਰ (ਉਸ ਤਰ੍ਹਾਂ ਦੀ) ਜ਼ਿੰਮੇਵਾਰੀ[3] ਨਾ ਪਾਉਣਾ, ਜਿਸ ਤਰ੍ਹਾਂ ਤੂੰ ਓਹਨਾਂ ਲੋਕਾਂ ਤੇ ਪਾਈ ਸੀ—ਜੋ ਸਾਥੋਂ ਪਹਿਲਾਂ ਬੀਤ ਚੁੱਕੇ ਹਨ।

---

[1]"ਮੰਗਣ" ਦਾ ਪਦ ਮੂਲ ਪਾਠ ਵਿਚ ਲੁਪਤ ਹੈ। ਪਰ ਟੀਕੇ ਵਿਚ ਉਸ ਨੂੰ ਪਰਗਟ ਕਰਨਾ ਜ਼ਰੂਰੀ ਸੀ; ਇਸ ਲਈ ਉਸ ਨੂੰ ਬਰੈਕਟਾਂ ਤੋਂ ਬਾਹਰ ਲਿਖਣਾ ਪਿਆ ਹੈ।

[2]"ਆਖ਼ਜ਼ਾ" = ਜਦ ਭੁੱਲ ਚੁਕ ਜਾਂ ਅਪਰਾਧ ਬਾਰੇ ਆਏ, ਤਾਂ ਇਸ ਦਾ ਅਰਥ "ਆਕਾਬਾਹੂ" ਹੁੰਦਾ ਹੈ, ਅਰਥਾਤ ਉਸ ਨੂੰ ਉਸ ਦੇ ਅਪਰਾਧ ਦਾ ਦੰਡ ਦਿੱਤਾ। ਇਸੇ ਲਈ ਅਸੀਂ ਇੱਥੇ ਫੜਨ ਦੀ ਥਾਂ ਦੰਡ ਦੇਣਾ ਹੀ ਅਰਥ ਕੀਤਾ ਹੈ।

[3]"ਇਸਰੁਨ" ਦਾ ਅਰਥ, ਬਚਨ, ਇਕਰਾਰ, ਤੇ ਭਾਰ, ਹੈ ਅਤੇ "ਅੱਲਜ਼ੰਬੁ" ਗੁਨਾਹ ਨੂੰ ਕਹਿੰਦੇ ਹਨ ਅਤੇ ਉਸ ਕੰਮ ਨੂੰ ਵੀ "ਅੱਲਜ਼ੰਬੁ" ਕਿਹਾ ਜਾਂਦਾ ਹੈ, ਜੋ ਮਨੁੱਖ ਨੂੰ ਭਲਾਈ ਕਰਨ ਤੋਂ ਰੋਕ ਦੇਵੇ; ਜਿਹਾ ਕਿ ਕੁਰਾਨ ਸ਼ਰੀਫ਼ ਦਾ ਕਥਨ ਹੈ :— →

مِنْ قَبْلِنَا ۚ رَبَّنَا وَلَا تُحَمِّلْنَا مَا لَا طَاقَةَ لَنَا بِهٖ ۚ وَاعْفُ عَنَّا ۗ وَاغْفِرْ لَنَا ۗ وَارْحَمْنَا ۗ اَنْتَ مَوْلٰىنَا فَانْصُرْنَا عَلَى الْقَوْمِ الْكٰفِرِيْنَ ﴿٢٨٦﴾ ع

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਇਸੇ ਤਰ੍ਹਾਂ ਸਾਥੋਂ (ਉਹ ਭਾਰ) ਨਾ ਚੁਕਵਾਉਣਾ.[1] ਜਿਸ (ਦੇ ਚੁੱਕਣ) ਦੀ ਸਾਨੂੰ ਸਮਰਥਾ ਨਹੀਂ। ਸਾਨੂੰ ਖਿਮਾ ਕਰਨਾ, ਸਾਨੂੰ ਬਖ਼ਸ਼ ਦੇਣਾ ਅਤੇ ਸਾਡੇ ਤੇ ਮਿਹਰ ਕਰਨਾ; (ਕਿਉਂਕਿ) ਤੂੰ ਹੀ ਸਾਡਾ ਮਾਲਕ ਹੈਂ। ਸੋ ਇਨਕਾਰੀਆਂ ਦੇ ਟੋਲੇ[2] ਵਿਰੁਧ ਸਾਡੀ ਸਹਾਇਤਾ ਕਰਨਾ ।੨੮੬। (ਰਕੂਅ ੪੦)

←"ਵਾਯਾਜ਼ਾਉ ਅਨਹੁਮ ਇਸਰਾਹੁਮ" (ਇਅਰਾਫ਼ ਰ: ੧੯)

ਅਰਥਾਤ—ਓਹਨਾਂ ਦੇ ਉਹ ਭਾਰ (ਜਿਹੜੇ ਓਹਨਾਂ ਤੇ ਲੱਦੇ ਹੋਏ ਸਨ) ਅਤੇ ਉਹ ਜ਼ੰਜੀਰ ਜੋ ਓਹਨਾਂ ਦੇ ਗਲ੍ਹਾਂ ਵਿਚ ਪਾਏ ਹੋਏ ਸਨ ਓਹਨਾਂ ਤੋਂ ਉਤਾਰਦਾ ਹੈ।

ਇਸ ਤੋਂ ਛੁੱਟ "ਇਸਰੁਨ" ਉਸ ਪੱਕੇ ਇਕਰਾਰ ਨੂੰ ਵੀ ਆਖਦੇ ਹਨ, ਜੋ ਬਚਨ ਭੰਗ ਕਰਨ ਵਾਲੇ ਨੂੰ ਪੁੰਨ ਤੇ ਭਲਾਈਆਂ ਤੋਂ ਰੋਕ ਦੇਵੇ। ਇਸ ਆਇਤ ਦਾ ਇਹ ਭਾਵ ਨਹੀਂ ਕਿ ਪਹਿਲੇ ਲੋਕਾਂ ਤੇ ਵਧੇਰੇ ਭਾਰ ਪਾਇਆ ਗਿਆ ਸੀ; ਸਾਡੇ ਤੇ ਘੱਟ ਪਾਉਣਾ; ਸਗੋਂ ਇਹ ਭਾਵ ਹੈ ਕਿ ਜਿਸ ਤਰ੍ਹਾਂ ਓਹਨਾਂ ਉੱਤੇ ਰੱਬੀ ਹੁਕਮ ਭੰਗ ਕਰਨ ਦੀ ਜ਼ਿੰਮੇਵਾਰੀ ਪਾਈ ਗਈ ਸੀ ਤੇ ਓਹ ਭਲਾਈ ਦੇ ਕੰਮ ਕਰਨੋਂ ਹਟ ਗਏ ਸਨ, ਉਸ ਤਰ੍ਹਾਂ ਦੀ ਜ਼ਿੰਮੇਵਾਰੀ ਸਾਡੇ ਤੇ ਨਾ ਪਾਈ ਜਾਏ, ਅਰਥਾਤ ਅਸੀਂ ਬਚਨ ਭੰਗ ਕਰਨ ਵਾਲੇ ਬਣ ਕੇ ਭਲੇ ਕੰਮਾਂ ਤੋਂ ਕੋਰੇ ਨਾ ਰਹਿ ਜਾਈਏ।

ਸੋ ਗੱਲ ਕੀ, ਇਹ ਅਰਦਾਸ ਇਸ ਗੱਲ ਲਈ ਨਹੀਂ ਕਿ ਸਾਥੋਂ ਮਿਹਨਤ ਦਾ ਕੰਮ ਨਾ ਲਿਆ ਜਾਏ; ਸਗੋਂ ਇਹ ਅਰਦਾਸ ਹੈ ਕਿ ਸਾਨੂੰ ਬਲ ਬਖ਼ਸ਼ ਕਿ ਅਸੀਂ ਪਹਿਲੀਆਂ ਜਾਤੀਆਂ ਵਾਂਗ ਬਚਨ ਭੰਗ ਕਰਨ ਵਾਲੇ ਨਾ ਬਣੀਏ ਤੇ ਤੇਰੇ ਵੱਲੋਂ ਸਾਨੂੰ ਬਚਨ ਭੰਗ ਕਰਨ ਦਾ ਦੰਡ ਨਾ ਮਿਲੇ। ਅਸਲ ਵਿਚ ਇਸ ਅਰਦਾਸ ਵਿਚ ਇਸਲਾਮ ਦੇ ਸਦਾ ਕਾਇਮ ਰਹਿਣ ਦੀ ਅਰਦਾਸ ਹੈ ਅਤੇ ਮੁਸਲਮਾਨਾਂ ਦਾ ਧਿਆਨ ਇਸ ਪਾਸੇ ਦੁਆਇਆ ਗਿਆ ਹੈ ਕਿ ਓਹ ਸਦਾ ਇਹ ਅਰਦਾਸ ਕਰਦੇ ਰਹਿਣ ਕਿ ਮੁਸਲਮਾਨ ਕੌਮੀ ਤੌਰ ਤੇ ਕਦੇ ਵੀ ਪ੍ਰਭੂ ਨੂੰ ਗੁੱਸੇ ਕਰਨ ਵਾਲੇ ਨਾ ਬਣਨ, ਅਰਥਾਤ ਅੱਲਾਹ ਓਹਨਾਂ ਨੂੰ ਸਦਾ ਭਲਾਈਆਂ ਕਰਨ ਦਾ ਬਲ ਦਿੰਦਾ ਰਹੇ ਅਤੇ ਓਹਨਾਂ ਵਿਚ ਅਜੇਹੇ ਰੱਬੀ-ਜੋਤਿ ਭੇਜਦਾ ਰਹੇ, ਜੋ ਇਸਲਾਮ ਨੂੰ ਜ਼ਿੰਦਾ ਰੱਖਣ ਅਤੇ ਪਹਿਲੀਆਂ ਜਾਤੀਆਂ ਵਾਂਗ ਓਹਨਾਂ ਤੇ ਪ੍ਰਭੂ ਦੇ ਇਨਾਮਾਂ ਦਾ ਸਿਲਸਿਲਾ ਨਾ ਟੁੱਟ ਸਕੇ।

[1]"ਹੱਮਾਲਾਹੁ—ਜਆਲਾਹੂ ਯਾਹਮਿਲੁਹੂ"— ਉਸ ਤੋਂ ਭਾਰ ਚੁਕਵਾਇਆ। ਇਸ ਦਾ ਭਾਵ ਵੀ ਦੰਡ ਹੀ ਹੈ, ਅਰਥਾਤ ਸਾਨੂੰ ਅਜਿਹਾ ਦੰਡ ਨਾ ਮਿਲੇ ਕਿ ਅਸੀਂ ਕੁਚਲੇ ਹੀ ਜਾਈਏ ਤੇ ਫੇਰ ਮੁੜ ਉੱਠਣ ਦੀ ਸਤਾ ਹੀ ਨਾ ਰਹੇ; ਸੋ ਇਸ ਦੇ ਅੱਗੇ ਖਿਮਾ ਕਰ—ਦਾ ਪਦ ਇਸੇ ਭਾਵ ਨੂੰ ਸਪਸ਼ਟ ਕਰ ਰਿਹਾ ਹੈ।

[2]"ਕੌਮੁਨ" ਦਾ ਅਰਥ ਲੋਕਾਂ ਦਾ ਇਕ ਟੋਲਾ ਤੇ ਸੰਗਤ ਹੈ। ਰਿਸ਼ਤੇਦਾਰਾਂ, ਸਾਕਾਂ-ਸੰਬੰਧੀਆਂ ਲਈ ਵੀ ਇਹ ਪਦ ਵਰਤਿਆ ਜਾਂਦਾ ਹੈ। ਸੋ ਕੌਮ ਦਾ ਅਰਥ ਜ਼ਰੂਰ ਹਰ ਥਾਂ ਜਾਤੀ ਜਾਂ ਕੌਮ ਨਹੀਂ ਹੁੰਦਾ; ਸਗੋਂ ਹਰੇਕ ਉਸ ਟੋਲੇ ਜਾਂ ਸਮੂਹ ਨੂੰ ਕੌਮ ਕਿਹਾ ਜਾਂਦਾ ਹੈ, ਜੋ ਇਕ ਮਨੋਰਥ ਵਾਸਤੇ ਇਕੱਤਰ ਹੋਣ; ਚੂੰਕਿ ਇਨਕਾਰੀ ਮੁਸਲਮਾਨਾਂ ਦੇ ਵਿਰੁਧ ਇਕੱਤਰ ਹੋਏ ਸਨ; ਇਸ ਲਈ ਓਹ ਇਕ ਟੋਲਾ ਕਹਾਉਣ ਦੇ ਅਧਿਕਾਰੀ ਸਨ। ਕੌਮ ਦਾ ਅਰਥ ਵੈਰੀ ਵੀ ਹੈ। ਇਸ ਅਰਥ ਅਨੁਸਾਰ ਇਸ ਆਇਤ ਦਾ ਇਹ ਭਾਵ ਹੋਵੇਗਾ ਕਿ ਇਨਕਾਰੀ ਵੈਰੀਆਂ ਦੇ ਟਾਕਰੇ ਤੇ ਸਾਡੀ ਸਹਾਇਤਾ ਕਰਨਾ। ਏਹ ਅਰਥ ਵਧੇਰੇ ਸੋਹਣੇ ਤੇ ਢੁਕਵੇਂ ਹਨ; ਚੂੰਕਿ ਸਰਬ ਸਾਧਾਰਨ ਲੋਕ ਏਹਨਾਂ ਅਰਥਾਂ ਤੋਂ ਜਾਣੂੰ ਨਹੀਂ ਹਨ; ਇਸ ਲਈ ਮੈਂ ਇਸ ਦੇ ਪ੍ਰਚਲਤ ਅਰਥ ਹੀ ਕੀਤੇ ਹਨ; ਤਾਂ ਜੁ ਇਹ ਅਨੁਵਾਦ ਲੋਕਾਂ ਨੂੰ ਓਪਰਾ ਨਾ ਭਾਸੇ।



# (੩) ਸੂਰਤ ਆਲਿ ਇਮਰਾਨ

{ ਇਹ ਸੂਰਤ ਹਿਜਰਤ ਤੋਂ ਮਗਰੋਂ, ਮਦੀਨੇ ਉਤਰੀ ਸੀ
ਇਸ ਦੀਆਂ ਬਿਸਮਿੱਲਾ ਸਣੇ ੨੦੧ ਆਇਤਾਂ ਤੇ ੨੦ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓ ②

ਅਲਫ਼, ਲਾਮ, ਮੀਮ[1] ।੨।

اللّٰهُ لَآ اِلٰهَ اِلَّا هُوَ الْحَيُّ الْقَيُّوْمُ ③

ਅੱਲਾਹ (ਉਹ ਹੈ ਕਿ ਉਸ) ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ; ਉਹ ਸਦਾ ਸਲਾਮਤਿ ਤੇ ਅਨਾਦੀ ਹੈ। (ਆਪਣੇ ਆਪ ਵਿਚ) ਅਸਥਿਰ ਹੈ ਤੇ (ਸਾਰੀਆਂ ਚੀਜ਼ਾਂ) ਦਾ ਅਧਾਰ ਹੈ ।੩।

نَزَّلَ عَلَيْكَ الْكِتٰبَ بِالْحَقِّ مُصَدِّقًا لِّمَا بَيْنَ يَدَيْهِ وَاَنْزَلَ التَّوْرٰىةَ وَالْاِنْجِيْلَ ④
مِنْ قَبْلُ هُدًى لِّلنَّاسِ وَاَنْزَلَ الْفُرْقَانَ ۗ
اِنَّ الَّذِيْنَ كَفَرُوْا بِاٰيٰتِ اللّٰهِ لَهُمْ عَذَابٌ شَدِيْدٌ ۗ
وَاللّٰهُ عَزِيْزٌ ذُو انْتِقَامٍ ⑤

ਉਸੇ ਨੇ ਤੇਰੇ ਤੇ ਇਹ ਸਤਵਾਦੀ ਪੁਸਤਕ ਉਤਾਰੀ ਹੈ, ਜੋ ਉਸ (ਅਕਾਸ਼ ਬਾਣੀ) ਦੀ—ਜੋ ਇਸ (ਪੁਸਤਕ) ਤੋਂ ਪਹਿਲਾਂ (ਉਤਰੀ) ਸੀ—ਪੁਸ਼ਟੀ ਕਰਦੀ ਹੈ। ਉਸ ਨੇ ਇਸ ਤੋਂ ਪਹਿਲਾਂ, ਲੋਕਾਂ ਨੂੰ ਸੁਮਾਰਗ ਦੱਸਣ ਲਈ, ਤੌਰੈਤ ਤੇ ਅੰਜੀਲ (ਵੀ) ਉਤਾਰੀ ਸੀ ਅਤੇ (ਇਸ ਤੋਂ ਛੁੱਟ) ਉਸੇ ਨੇ ਹੀ (ਸੱਚ ਝੂਠ ਦਾ) ਨਿਤਾਰਾ ਕਰਨ ਵਾਲੇ ਚਿੰਨ੍ਹ ਵੀ ਉਤਾਰੇ ਹਨ। ਜੋ ਲੋਕ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦੇ ਹਨ, ਓਹਨਾਂ ਲਈ ਵੱਡਾ ਕਰੜਾ ਕਸ਼ਟ (ਨੀਅਤ) ਹੈ ਅਤੇ ਅੱਲਾਹ ਹੀ ਬਲਵਾਨ ਤੇ ਦੰਡ ਦੇਵਣਹਾਰ ਹੈ ।੪-੫।

اِنَّ اللّٰهَ لَا يَخْفٰى عَلَيْهِ شَيْءٌ فِي الْاَرْضِ وَلَا فِي السَّمَآءِ ⑥

ਅਤੇ (ਸਾਰੇ) ਅਕਾਸ਼ਾਂ ਤੇ ਪਤਾਲਾਂ ਵਿਚ ਕੋਈ ਵੀ ਚੀਜ਼ ਅੱਲਾਹ ਤੋਂ ਉਹਲੇ ਨਹੀਂ ਹੈ ।੬।

---

[1]ਅਲਫ਼, ਲਾਮ, ਮੀਮ ਦੇ ਅਰਥਾਂ ਲਈ ਸੂਰਤ ਬਕਰ ਦੀ ਆਇਤ ੨ ਦੀ ਟੂਕ ਵੇਖੋ।

هُوَ الَّذِي يُصَوِّرُكُمْ فِي الْأَرْحَامِ كَيْفَ يَشَاءُ ۚ لَا إِلَٰهَ إِلَّا هُوَ الْعَزِيزُ الْحَكِيمُ ⑥

ਉਹੋ ਹੀ ਤੁਹਾਨੂੰ ਮਾਤਾ ਦੇ ਗਰਭ ਵਿਚ ਜੇਹੋ ਜੇਹੀ ਯੋਗ ਸਮਝਦਾ ਹੈ, ਸ਼ਕਲ-ਸੂਰਤ ਦਿੰਦਾ ਹੈ। ਉਸ ਤੋਂ ਛੁੱਟ ਕੋਈ ਇਸ਼ਟ ਨਹੀਂ। ਉਹ ਬਲਵਾਨ ਤੇ ਯੁਕਤੀਮਾਨ ਹੈ।੭।

هُوَ الَّذِي أَنْزَلَ عَلَيْكَ الْكِتَابَ مِنْهُ آيَاتٌ مُحْكَمَاتٌ هُنَّ أُمُّ الْكِتَابِ وَأُخَرُ مُتَشَابِهَاتٌ ۖ فَأَمَّا الَّذِينَ فِي قُلُوبِهِمْ زَيْغٌ فَيَتَّبِعُونَ مَا تَشَابَهَ مِنْهُ ابْتِغَاءَ الْفِتْنَةِ وَابْتِغَاءَ تَأْوِيلِهِ ۗ وَمَا يَعْلَمُ تَأْوِيلَهُ إِلَّا اللَّهُ ۗ وَالرَّاسِخُونَ فِي الْعِلْمِ يَقُولُونَ آمَنَّا بِهِ كُلٌّ مِنْ عِنْدِ رَبِّنَا ۗ وَمَا يَذَّكَّرُ إِلَّا أُولُو الْأَلْبَابِ ⑦

ਉਸੇ ਨੇ ਹੀ ਤੇਰੇ ਤੇ ਇਹ ਪੁਸਤਕ ਉਤਾਰੀ ਹੈ, ਜਿਸ ਦੀਆਂ ਕਈ ਆਇਤਾਂ ਤਾਂ ਪੱਕੀਆਂ[1] ਹਨ, ਜੋ ਇਸ ਪੁਸਤਕ ਦਾ ਮੂਲ ਹਨ ਤੇ ਕਈ ਅਲੰਕਾਰਕ[2] ਹਨ। ਸੋ ਜਿਨ੍ਹਾਂ ਲੋਕਾਂ ਦੇ ਦਿਲ ਟੇਢੇ ਹਨ, ਓਹ ਤਾਂ ਕਲੇਸ਼ (ਪਾਉਣ) ਦੇ ਵੀਚਾਰ ਨਾਲ ਤੇ ਇਸ (ਪੁਸਤਕ) ਨੂੰ (ਇਸ ਦੀ ਅਸਲੀਅਤ) ਤੋਂ ਮੋੜਾ ਦੇਣ ਲਈ ਓਹਨਾਂ (ਆਇਤਾਂ) ਦੇ ਪਿੱਛੇ ਪੈ ਜਾਂਦੇ ਹਨ, ਜੋ ਇਸ (ਪੁਸਤਕ) ਵਿਚ ਅਲੰਕਾਰਕ[3] ਹਨ; ਹਾਲਾਂਕਿ ਓਹਨਾਂ ਦੀ ਵਿਆਖਿਆ—ਅੱਲਾਹ ਤੋਂ ਛੁੱਟ ਤੇ ਗਿਆਨਵਾਨਾਂ ਤੋਂ ਬਿਨਾਂ—ਜੋ ਇਹ ਕਹਿੰਦੇ ਹਨ ਕਿ ਸਾਨੂੰ ਇਸ (ਬਾਣੀ) ਤੇ (ਪੂਰਨ) ਸ਼ਰਧਾ ਹੈ, (ਅਰਥਾਤ ਜੋ ਇਹ ਵੀ ਆਖਦੇ ਹਨ ਕਿ ਇਹ ਸਭ) ਸਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੀ ਹੈ—ਹੋਰ ਕੋਈ ਵੀ ਨਹੀਂ ਜਾਣਦਾ ਅਤੇ ਬੁਧੀਵਾਨਾਂ ਤੋਂ ਛੁੱਟ (ਹੋਰ) ਕੋਈ ਵੀ ਸਿਖਿਆ ਗ੍ਰਹਿਣ ਨਹੀਂ ਕਰਦਾ।੮।

رَبَّنَا لَا تُزِغْ قُلُوبَنَا بَعْدَ إِذْ هَدَيْتَنَا وَهَبْ لَنَا مِنْ لَدُنْكَ رَحْمَةً ۚ إِنَّكَ أَنْتَ الْوَهَّابُ ⑧

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਤੂੰ ਸਾਨੂੰ (ਇਸ) ਸੁਮਾਰਗ ਵਲ ਲਾਈ ਰੱਖਣ ਤੋਂ ਮਗਰੋਂ ਸਾਡੇ ਦਿਲ ਟੇਢੇ ਨਾ ਕਰੀਂ, ਅਰਥਾਤ ਸਾਨੂੰ ਆਪਣੀ ਹਜ਼ੂਰੀਓਂ ਮਿਹਰ (ਦੇ ਸਾਧਨ) ਬਖ਼ਸ਼ੀਂ। ਬੇਸ਼ੱਕ ਤੂੰ ਹੀ ਵੱਡਾ ਦਾਤਾਰ ਹੈਂ।੯।

[1] "ਮੁਹਕਾਮਾਤੁਨ"—ਇਸ ਦਾ ਭਾਵ ਓਹ ਆਇਤਾਂ ਹਨ, ਜਿਨ੍ਹਾਂ ਵਿਚ ਕੁਰਾਨ ਸ਼ਰੀਫ਼ ਦੀ ਖ਼ਾਸ ਸਿਖਿਆ ਤੇ ਸਿੱਧਾਂਤਾਂ ਦਾ ਵਰਣਨ ਹੈ।

[2] "ਮੁਤਾਸ਼ਾਬਿਹਾਤ" ਦਾ ਭਾਵ ਓਹ ਆਇਤਾਂ ਹਨ, ਜਿਨ੍ਹਾਂ ਵਿਚ ਓਹ ਸਿਖਿਆ ਵਰਣਨ ਹੈ, ਜੋ ਪਹਿਲੀਆਂ ਧਰਮ ਪੁਸਤਕਾਂ ਵਿਚ ਵੀ ਵਰਣਨ ਹੈ।

[3] ਅਰਥਾਤ ਜੋ ਆਇਤਾਂ ਪਹਿਲੀਆਂ ਪੁਸਤਕਾਂ ਵਿਚ ਮਿਲਦੀਆਂ ਹਨ, ਓਹ ਓਹਨਾਂ ਨੂੰ ਵਿਗਾੜ ਕੇ ਪਹਿਲੀਆਂ ਜਾਤੀਆਂ ਦੀਆਂ ਰਵਾਇਤਾਂ ਦੇ ਅਧੀਨ ਕਰ ਦਿੰਦੇ ਹਨ ਤੇ ਇਸ ਤਰ੍ਹਾਂ ਕੁਰਾਨ ਸ਼ਰੀਫ਼ ਦੀ ਖ਼ੂਬੀ ਨੂੰ ਲੁਕਾ ਦਿੰਦੇ ਹਨ।

رَبَّنَآ اِنَّكَ جَامِعُ النَّاسِ لِيَوْمٍ لَّا رَيْبَ فِيْهِ ۭ اِنَّ اللّٰهَ لَا يُخْلِفُ الْمِيْعَادَ ﴿١٠﴾ ع

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਤੂੰ ਸਾਰਿਆਂ ਨੂੰ ਹੀ ਉਸ ਦਿਨ—ਜਿਸ (ਦੇ ਆਉਣ) ਵਿਚ ਕੋਈ ਸ਼ੱਕ ਨਹੀਂ—ਇਕੱਤਰ ਕਰੇਂਗਾ। ਬੇਸ਼ੱਕ ਅੱਲਾਹ ਆਪਣਾ ਬਚਨ ਭੰਗ ਨਹੀਂ ਕਰਦਾ ।੧੦। (ਰਕੂਅ ੧)

اِنَّ الَّذِيْنَ كَفَرُوْا لَنْ تُغْنِيَ عَنْهُمْ اَمْوَالُهُمْ وَلَآ اَوْلَادُھُمْ مِّنَ اللّٰهِ شَيْـــًٔا ۭ وَاُولٰۗىِٕكَ ھُمْ وَقُوْدُ النَّارِ ﴿١١﴾

ਜੋ ਲੋਕ ਇਨਕਾਰੀ ਹਨ, ਓਹਨਾਂ ਦੇ ਧਨ-ਪਦਾਰਥ ਤੇ ਸੰਤਾਨਾਂ ਅੱਲਾਹ ਦੇ ਟਾਕਰੇ ਤੇ (ਓਹਨਾਂ ਦੇ) ਕਿਸੇ ਕੰਮ ਵੀ ਨਹੀਂ ਆਉਣਗੀਆਂ ਅਤੇ ਏਹੋ ਲੋਕ ਹੀ ਨਰਕ ਦਾ ਬਾਲਣ ਹਨ ।੧੧।

كَدَاْبِ اٰلِ فِرْعَوْنَ ۙ وَالَّذِيْنَ مِنْ قَبْلِهِمْ ۭ كَذَّبُوْا بِاٰيٰتِنَا ۚ فَاَخَذَھُمُ اللّٰهُ بِذُنُوْبِهِمْ ۭ وَاللّٰهُ شَدِيْدُ الْعِقَابِ ﴿١٢﴾

(ਏਹਨਾਂ ਦੀ ਰਹਿਤ ਬਹਿਤ) ਫ਼ਿਰਾਊਨ ਦੇ ਸਾਥੀਆਂ ਤੇ ਓਹਨਾਂ ਲੋਕਾਂ ਦੀ ਰਹਿਣੀ-ਬਹਿਣੀ ਜਿਹੀ (ਹੈ), ਜੋ ਏਹਨਾਂ ਤੋਂ ਪਹਿਲਾਂ ਬੀਤ ਚੁੱਕੇ ਹਨ। ਓਹਨਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਸੀ। ਇਸ ਤੇ ਅੱਲਾਹ ਨੇ ਓਹਨਾ ਦੇ ਅਪਰਾਧਾਂ ਦੇ ਬਦਲੇ ਵਿਚ ਓਹਨਾਂ ਨੂੰ ਫੜ ਲਿਆ ਸੀ ਅਤੇ ਅੱਲਾਹ ਦਾ ਕਸ਼ਟ ਵੱਡਾ ਕਰੜਾ (ਹੁੰਦਾ) ਹੈ ।੧੨।

قُلْ لِّلَّذِيْنَ كَفَرُوْا سَتُغْلَبُوْنَ وَتُحْشَرُوْنَ اِلٰى جَهَنَّمَ ۭ وَبِئْسَ الْمِهَادُ ﴿١٣﴾

ਜੋ ਲੋਕ ਇਨਕਾਰੀ ਹਨ, ਤੂੰ ਓਹਨਾਂ ਨੂੰ ਇਹ ਆਖ ਕਿ ਤੁਹਾਨੂੰ ਜ਼ਰੂਰ ਅਧੀਨ ਕੀਤਾ ਜਾਵੇਗਾ ਅਤੇ (ਤੁਹਾਨੂੰ ਸਾਰਿਆਂ ਨੂੰ) ਇਕੱਤਰ ਕਰ ਕੇ ਨਰਕ ਵਲ ਧੱਕਿਆ ਜਾਏਗਾ। ਉਹ ਬਹੁਤ ਹੀ ਭੈੜਾ ਟਿਕਾਣਾ ਹੈ ।੧੩।

قَدْ كَانَ لَكُمْ اٰيَةٌ فِيْ فِئَتَيْنِ الْتَقَتَا ۭ فِئَةٌ تُقَاتِلُ فِيْ سَبِيْلِ اللّٰهِ وَاُخْرٰى كَافِرَةٌ يَّرَوْنَھُمْ مِّثْلَيْهِمْ رَاْيَ الْعَيْنِ ۭ وَاللّٰهُ يُـؤَيِّدُ بِنَصْرِهٖ مَنْ يَّشَاۗءُ ۭ اِنَّ فِيْ ذٰلِكَ لَعِبْرَةً لِّاُولِي الْاَبْصَارِ ﴿١٤﴾

ਓਹਨਾਂ ਦੋ ਧੜਿਆਂ ਵਿਚ—ਜੋ ਇਕ ਦੂਜੇ ਨਾਲ ਲੜਦੇ ਸਨ,—ਤੁਹਾਡੇ ਲਈ ਨਿਰਸੰਦੇਹ ਇਕ ਚਮਤਕਾਰ ਹੈ। (ਓਹਨਾਂ ਵਿੱਚੋਂ) ਇਕ ਧੜਾ ਤਾਂ ਅੱਲਾਹ ਦੇ ਰਾਹ ਵਿਚ ਜੰਗ ਕਰਦਾ ਸੀ ਤੇ ਦੂਜਾ (ਧੜਾ) ਇਨਕਾਰੀਆਂ ਦਾ ਸੀ। ਓਹ (ਸ਼ਰਧਾਲੂ) ਏਹਨਾਂ (ਇਨਕਾਰੀਆਂ) ਨੂੰ ਆਪਣੀ ਅੱਖੀਂ ਆਪਣੇ ਨਾਲੋਂ ਦੂਣੇ ਵੇਖ ਰਹੇ ਸਨ, ਪਰ ਅੱਲਾਹ, ਜਿਸ ਨੂੰ ਯੋਗ ਸਮਝਦਾ ਹੈ, ਆਪਣੀ ਸਹਾਇਤਾ ਨਾਲ ਬਲ ਬਖ਼ਸ਼ ਦਿੰਦਾ ਹੈ। ਇਸ (ਗੱਲ) ਵਿਚ (ਗਿਆਨ) ਨੇਤਰ (ਰੱਖਣ) ਵਾਲਿਆਂ ਲਈ ਨਿਰਸੰਦੇਹ ਵੱਡੀ ਸਿੱਖਿਆ ਹੈ ।੧੪।

زُيِّنَ لِلنَّاسِ حُبُّ الشَّهَوٰتِ مِنَ النِّسَآءِ وَالْبَنِيْنَ وَالْقَنَاطِيْرِ الْمُقَنْطَرَةِ مِنَ الذَّهَبِ وَالْفِضَّةِ وَالْخَيْلِ الْمُسَوَّمَةِ وَالْاَنْعَامِ وَالْحَرْثِ ذٰلِكَ مَتَاعُ الْحَيٰوةِ الدُّنْيَا وَاللّٰهُ عِنْدَهٗ حُسْنُ الْمَاٰبِ ﴿١٥﴾

ਲੋਕਾਂ ਨੂੰ (ਆਮ ਤੌਰ ਤੇ) ਮਨ ਭਾਉਂਦੀਆਂ ਚੀਜ਼ਾਂ —ਇਸਤਰੀਆਂ, ਪੁੱਤਰਾਂ ਤੇ ਸੋਨੇ-ਚਾਂਦੀ ਦੇ ਰਾਖਵੇਂ ਖ਼ਜ਼ਾਨਿਆਂ ਅਤੇ ਸੋਹਣੇ (ਸੋਹਣੇ) ਘੋੜਿਆਂ ਤੇ ਪਸ਼ੂਆਂ ਤੇ ਖੇਤੀ ਦਾ ਪ੍ਰੇਮ ਮਨਮੋਹਣਾ ਭਾਸਦਾ ਹੈ। ਇਹ ਸਭ (ਇਸ) ਮਾਤਲੋਕ ਦੇ ਜੀਵਨ ਦੇ ਸਾਧਨ ਹਨ ਅਤੇ ਅੱਲਾਹ (ਤਾਂ) ਉਹ ਹੈ, ਜਿਸ ਦੇ ਕੋਲ ਬਹੁਤ ਸੋਹਣਾ ਟਿਕਾਣਾ ਹੈ।੧੫।

قُلْ اَؤُنَبِّئُكُمْ بِخَيْرٍ مِّنْ ذٰلِكُمْ لِلَّذِيْنَ اتَّقَوْا عِنْدَ رَبِّهِمْ جَنّٰتٌ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا وَاَزْوَاجٌ مُّطَهَّرَةٌ وَّرِضْوَانٌ مِّنَ اللّٰهِ وَاللّٰهُ بَصِيْرٌۢ بِالْعِبَادِ ﴿١٦﴾

ਤੂੰ (ਓਹਨਾਂ ਨੂੰ) ਇਹ ਆਖ ਕਿ ਕੀ ਮੈਂ ਤੁਹਾਨੂੰ ਇਸ ਤੋਂ (ਵੀ) ਚੰਗੀ ਚੀਜ਼ ਦੱਸਾਂ ? ਜੋ ਲੋਕ ਸੰਜਮੀ ਹਨ, ਓਹਨਾਂ ਲਈ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਅਜੇਹੇ ਸਵਰਗ ਹਨ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹਨ, (ਓਹ) ਓਹਨਾਂ ਵਿਚ (ਸਦਾ) ਰਹਿਣਗੇ ਅਤੇ (ਓਹਨਾਂ ਲਈ) ਪਵਿੱਤਰ ਪਤਨੀਆਂ ਤੇ ਅੱਲਾਹ ਦੀ ਰਜ਼ਾ (ਨੀਅਤ) ਹੋਵੇਗੀ, ਅਰਥਾਤ ਅੱਲਾਹ ਆਪਣੇ ਭਗਤ-ਜਨਾਂ ਦਾ ਵੇਖਣਹਾਰ ਹੈ।੧੬।

اَلَّذِيْنَ يَقُوْلُوْنَ رَبَّنَآ اِنَّنَآ اٰمَنَّا فَاغْفِرْ لَنَا ذُنُوْبَنَا وَقِنَا عَذَابَ النَّارِ ﴿١٧﴾

ਜੋ (ਲੋਕ) ਇਹ ਕਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਅਸੀਂ (ਤੇਰੇ) ਸ਼ਰਧਾਲੂ ਹਾਂ; ਇਸ ਲਈ ਤੂੰ ਸਾਡੇ (ਸਾਰੇ) ਅਪਰਾਧ ਮਾਫ਼ ਕਰ ਦੇ ਤੇ ਸਾਨੂੰ (ਨਰਕ ਦੀ) ਅੱਗ ਤੋਂ ਬਚਾ ਲੈ।੧੭।

اَلصّٰبِرِيْنَ وَالصّٰدِقِيْنَ وَالْقٰنِتِيْنَ وَالْمُنْفِقِيْنَ وَالْمُسْتَغْفِرِيْنَ بِالْاَسْحَارِ ﴿١٨﴾

ਜੋ ਸਬਰ ਕਰਦੇ ਹਨ, ਸੱਚ ਬੋਲਦੇ ਹਨ, ਆਗਿਆ-ਕਾਰੀ ਹਨ, (ਪ੍ਰਭੂ ਦੇ ਲੇਖੇ ਆਪਣੇ ਧਨ-ਪਦਾਰਥ) ਖ਼ਰਚ ਕਰਦੇ ਹਨ ਅਤੇ ਰਾਤਾਂ ਦੇ ਪਿਛਲੇ ਹਿੱਸੇ (ਅੰਮ੍ਰਿਤ ਵੇਲੇ) ਵਿਚ ਪਸਚਾਤਾਪ ਕਰਦੇ ਹਨ।੧੮।

شَهِدَ اللّٰهُ اَنَّهٗ لَآ اِلٰهَ اِلَّا هُوَ وَالْمَلٰٓئِكَةُ وَاُولُوا الْعِلْمِ قَآئِمًۢا بِالْقِسْطِ لَآ اِلٰهَ اِلَّا هُوَ الْعَزِيْزُ الْحَكِيْمُ ﴿١٩﴾

ਅੱਲਾਹ ਨਿਆਂਇ ਅਨੁਸਾਰ ਇਹ ਗਵਾਹੀ ਦਿੰਦਾ ਹੈ ਕਿ ਅਸਲੀਅਤ ਏਹੋ ਹੀ ਹੈ ਕਿ ਉਸ (ਅੱਲਾਹ) ਤੋਂ ਛੁੱਟ ਹੋਰ ਕੋਈ (ਵੀ) ਇਸ਼ਟ ਨਹੀਂ ਹੈ। (ਸਾਰੇ) ਫ਼ਰਿਸ਼ਤੇ, ਗਿਆਨੀ ਵੀ (ਇਹੋ ਹੀ ਗਵਾਹੀ ਦਿੰਦੇ ਹਨ ਕਿ) ਉਸ ਤੋਂ ਛੁੱਟ ਹੋਰ ਕੋਈ (ਵੀ) ਇਸ਼ਟ ਨਹੀਂ ਹੈ। ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੧੯।

إِنَّ الدِّينَ عِندَ اللَّهِ الْإِسْلَامُ ۗ وَمَا اخْتَلَفَ الَّذِينَ أُوتُوا الْكِتَابَ إِلَّا مِن بَعْدِ مَا جَاءَهُمُ الْعِلْمُ بَغْيًا بَيْنَهُمْ ۗ وَمَن يَكْفُرْ بِآيَاتِ اللَّهِ فَإِنَّ اللَّهَ سَرِيعُ الْحِسَابِ ﴿٢٠﴾

ਬੇਸ਼ੱਕ ਅੱਲਾਹ ਦੇ ਨਜ਼ਦੀਕ ਅਸਲ (ਸੱਚਾ) ਧਰਮ ਪੂਰਨ ਆਗਿਆਕਾਰੀ (ਇਸਲਾਮ) ਹੀ ਹੈ ਅਤੇ ਕੇਵਲ ਓਹ ਲੋਕ ਹੀ—ਜਿਨ੍ਹਾਂ ਨੂੰ ਪੁਸਤਕ ਦਿੱਤੀ ਗਈ ਸੀ—(ਇਸ) ਗਿਆਨ ਦੇ ਪਰਗਟ ਹੋ ਜਾਣ ਦੇ ਬਾਦ ਵੀ, ਪਰਸਪਰ ਵਿਰੋਧ ਦੇ ਕਾਰਣ, ਮਤਿਭੇਦ ਕਰਦੇ ਹਨ ਅਤੇ ਜੋ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦਾ ਹੈ, (ਉਹ ਯਾਦ ਰੱਖੇ ਕਿ) ਅੱਲਾਹ ਛੇਤੀ ਹੀ ਲੇਖਾ ਲੈਣ ਵਾਲਾ ਹੈ ।੨੦।

فَإِنْ حَاجُّوكَ فَقُلْ أَسْلَمْتُ وَجْهِيَ لِلَّهِ وَمَنِ اتَّبَعَنِ ۗ وَقُل لِّلَّذِينَ أُوتُوا الْكِتَابَ وَالْأُمِّيِّينَ أَأَسْلَمْتُمْ ۚ فَإِنْ أَسْلَمُوا فَقَدِ اهْتَدَوا ۖ وَّإِن تَوَلَّوْا فَإِنَّمَا عَلَيْكَ الْبَلَاغُ ۗ وَاللَّهُ بَصِيرٌ بِالْعِبَادِ ﴿٢١﴾ ع

ਹੁਣ ਜੇ ਏਹ ਲੋਕ ਤੇਰੇ ਨਾਲ ਵਾਦ-ਵਿਵਾਦ ਕਰਨ, ਤਾਂ ਤੂੰ (ਏਹਨਾਂ ਨੂੰ) ਇਹ ਆਖ ਕਿ ਮੈਂ ਤੇ ਮੇਰੇ ਅਨੁਸਾਰੀਆਂ ਨੇ ਆਪਣੇ ਆਪ ਨੂੰ ਅੱਲਾਹ ਦੀ ਆਗਿਆਕਾਰੀ ਲਈ ਅਰਪਣ ਕਰ ਦਿੱਤਾ ਹੋਇਆ ਹੈ। ਜਿਨ੍ਹਾਂ ਲੋਕਾਂ ਨੂੰ ਪੁਸਤਕ ਦਿੱਤੀ ਗਈ ਸੀ, (ਓਹਨਾਂ ਨੂੰ) ਤੇ (ਓਹਨਾਂ ਸਾਰੇ) ਅਨਪੜ੍ਹਾਂ ਨੂੰ ਇਹ ਕਹਿ ਦੇ ਕਿ ਕੀ ਤੁਸੀਂ (ਵੀ) ਆਗਿਆਕਾਰੀ ਬਣਨ ਲਈ ਤਿਆਰ ਹੋ ? ਜੇ ਓਹ ਵੀ ਆਗਿਆਕਾਰੀ ਬਣ ਜਾਣ, ਤਾਂ (ਸਮਝ ਲਓ ਕਿ) ਓਹ ਵੀ ਸੁਮਾਰਗ ਵਲ ਲਗ ਗਏ ਤੇ ਜੇ ਓਹ ਮੂੰਹ ਮੋੜ ਲੈਣ, ਤਾਂ ਤੇਰੇ ਜ਼ਿੰਮੇ ਤਾਂ ਕੇਵਲ (ਇਹ ਉਪਦੇਸ਼ ਓਹਨਾਂ ਤਕ) ਪੁਚਾ ਦੇਣਾ (ਹੀ) ਹੈ। ਅੱਲਾਹ ਆਪਣੇ ਭਗਤ-ਜਨਾਂ ਦਾ ਵੇਖਣਹਾਰ ਹੈ ।੨੧। (ਰਕੂਅ ੨)

إِنَّ الَّذِينَ يَكْفُرُونَ بِآيَاتِ اللَّهِ وَيَقْتُلُونَ النَّبِيِّينَ بِغَيْرِ حَقٍّ وَيَقْتُلُونَ الَّذِينَ يَأْمُرُونَ بِالْقِسْطِ مِنَ النَّاسِ فَبَشِّرْهُم بِعَذَابٍ أَلِيمٍ ﴿٢٢﴾

ਜੋ ਲੋਕ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦੇ ਹਨ ਤੇ ਅਜਾਈਂ ਹੀ (ਉਸ ਦੇ) ਨਬੀਆਂ ਦਾ ਘਾਤ ਕਰਨ ਦੇ ਚਾਹਵਾਨ ਹਨ, ਅਰਥਾਤ ਨਿਆਂਇ-ਕਾਰੀ ਦਾ ਉਪਦੇਸ਼ ਕਰਨ ਵਾਲੇ ਲੋਕਾਂ ਨੂੰ (ਵੀ) ਮਾਰ ਦੇਣਾ ਚਾਹੁੰਦੇ ਹਨ, ਤੂੰ[1] ਉਹਨਾਂ ਨੂੰ ਘੋਰ ਕਸ਼ਟ ਦੀ ਖ਼ਬਰ ਸੁਣਾ ਦੇ ।੨੨।

[1]ਮੂਲ ਪਾਠ ਵਿਚ ਇਸ ਥਾਂ "ਫ਼ਾਅ" ਹੈ, ਜਿਸ ਦਾ ਅਰਥ "ਬਸ" ਜਾਂ "ਸੋ" ਹੈ। ਟੀਕੇ ਵਿਚ ਇਸ ਦੇ ਬਿਨਾਂ ਵੀ ਵਾਕ ਪੂਰਨ ਹੋ ਜਾਂਦਾ ਹੈ; ਇਸ ਲਈ ਅਸੀਂ ਇਸ ਦਾ ਅਰਥ "ਬਸ" ਛੱਡ ਦਿੱਤਾ ਹੈ।

أُولَٰئِكَ الَّذِينَ حَبِطَتْ أَعْمَالُهُمْ فِي الدُّنْيَا وَالْآخِرَةِ
وَمَا لَهُم مِّن نَّاصِرِينَ ﴿٢٣﴾

ਏਹ ਓਹ ਲੋਕ ਹਨ, ਜਿਨ੍ਹਾਂ ਦੀਆਂ ਸਾਰੀਆਂ ਕਰਣੀਆਂ ਇਸ ਲੋਕ ਵਿਚ (ਵੀ) ਤੇ ਪਰਲੋਕ ਵਿਚ (ਵੀ) ਅਜਾਈਂ ਹੀ ਜਾਣਗੀਆਂ ਅਤੇ ਏਹਨਾਂ ਦਾ ਕੋਈ ਵੀ ਸਹਾਇਕ ਨਹੀਂ ਹੋਵੇਗਾ ।੨੩।

أَلَمْ تَرَ إِلَى الَّذِينَ أُوتُوا نَصِيبًا مِّنَ الْكِتَابِ يُدْعَوْنَ
إِلَىٰ كِتَابِ اللَّهِ لِيَحْكُمَ بَيْنَهُمْ ثُمَّ يَتَوَلَّىٰ فَرِيقٌ مِّنْهُمْ وَ
هُم مُّعْرِضُونَ ﴿٢٤﴾

ਕੀ ਤੈਨੂੰ ਓਹਨਾਂ ਲੋਕਾਂ ਦਾ ਪਤਾ ਨਹੀਂ, ਜਿਨ੍ਹਾਂ ਨੂੰ ਸ਼ਰੀਅਤ ਦਾ ਇਕ ਭਾਗ ਦਿੱਤਾ ਗਿਆ ਸੀ । (ਜਦ) ਓਹਨਾਂ ਨੂੰ ਅੱਲਾਹ ਦੀ ਇਸ ਪੁਸਤਕ ਵਲ ਸੱਦਿਆ ਜਾਂਦਾ ਹੈ, ਤਾਂ ਜੁ ਉਹ ਓਹਨਾਂ ਦੇ ਵਿਚਾਲੇ ਨਿਪਟਾਰਾ ਕਰ ਦੇਵੇ, ਤਾਂ ਓਹਨਾਂ ਵਿੱਚੋਂ ਕਈ ਲੋਕ (ਇਸ ਤੋਂ) ਬਚਣ ਲਈ ਮੂੰਹ ਮੋੜ ਲੈਂਦੇ ਹਨ ।੨੪।

ذَٰلِكَ بِأَنَّهُمْ قَالُوا لَن تَمَسَّنَا النَّارُ إِلَّا أَيَّامًا مَّعْدُودَاتٍ
وَغَرَّهُمْ فِي دِينِهِم مَّا كَانُوا يَفْتَرُونَ ﴿٢٥﴾

(ਓਹਨਾਂ ਦਾ) ਇਹ ਬਚਾਉ ਇਸ ਲਈ ਹੈ ਕਿ ਓਹ ਇਹ ਕਹਿੰਦੇ ਹਨ ਕਿ ਓਹਨਾਂ ਨੂੰ (ਨਰਕ ਦੀ) ਅੱਗ ਕੁਝ (ਗਿਣਤੀ ਦੇ) ਦਿਨਾਂ ਤੋਂ ਛੁੱਟ ਨਹੀਂ ਛੋਹੇਗੀ । ਓਹ ਜੋ ਕੁਝ ਕੂੜ ਬੋਲਦੇ ਹਨ, ਉਸ ਨੇ ਓਹਨਾਂ ਨੂੰ (ਓਹਨਾਂ ਦੇ) ਧਰਮ (ਦੇ ਮਾਮਲੇ) ਵਿਚ ਟਪਲਾ ਦਿੱਤਾ (ਹੋਇਆ) ਹੈ ।੨੫।

فَكَيْفَ إِذَا جَمَعْنَاهُمْ لِيَوْمٍ لَّا رَيْبَ فِيهِ وَوُفِّيَتْ
كُلُّ نَفْسٍ مَّا كَسَبَتْ وَهُمْ لَا يُظْلَمُونَ ﴿٢٦﴾

ਜਦ ਅਸੀਂ ਉਸ ਦਿਨ—ਜਿਸ (ਦੇ ਆਉਣ) ਵਿਚ ਕੋਈ ਸ਼ੱਕ ਨਹੀਂ—ਓਹਨਾਂ (ਸਾਰਿਆਂ) ਨੂੰ ਇਕੱਤਰ ਕਰਾਂਗੇ, ਤਾਂ ਓਹਨਾਂ ਦਾ ਕੀ ਹਾਲ ਹੋਵੇਗਾ ? ਅਤੇ ਹਰੇਕ ਪ੍ਰਾਣੀ ਨੇ ਜੋ ਕੁਝ ਵੀ ਕਮਾਇਆ ਹੋਵੇਗਾ, ਉਹ (ਉਸ ਦਿਨ) ਉਸ ਨੂੰ ਪੂਰਾ ਪੂਰਾ ਦੇ ਦਿੱਤਾ ਜਾਏਗਾ ਤੇ ਓਹਨਾਂ ਤੇ (ਕੋਈ) ਧੱਕਾ ਨਹੀਂ ਕੀਤਾ ਜਾਏਗਾ ।੨੬।

قُلِ اللَّهُمَّ مَالِكَ الْمُلْكِ تُؤْتِي الْمُلْكَ مَن تَشَاءُ وَتَنزِعُ
الْمُلْكَ مِمَّن تَشَاءُ وَتُعِزُّ مَن تَشَاءُ وَتُذِلُّ مَن
تَشَاءُ ۖ بِيَدِكَ الْخَيْرُ ۖ إِنَّكَ عَلَىٰ كُلِّ شَيْءٍ قَدِيرٌ ﴿٢٧﴾

ਤੂੰ ਇਹ ਆਖ ਕਿ ਹੇ ਅੱਲਾਹ ! ਤੂੰ ਸਾਰੀਆਂ ਪਾਤਸ਼ਾਹੀਆਂ ਦਾ ਮਾਲਕ ਹੈਂ । ਤੂੰ ਜਿਸ ਨੂੰ ਯੋਗ ਸਮਝਦਾ ਹੈਂ, ਪਾਤਸ਼ਾਹੀ ਦੇ ਦਿੰਦਾ ਹੈਂ ਤੇ ਜਿਸ ਤੋਂ ਚਾਹੁੰਦਾ ਹੈਂ, ਖਸ ਲੈਂਦਾ ਹੈਂ । ਜਿਸ ਨੂੰ ਯੋਗ ਸਮਝਦਾ ਹੈਂ, ਪ੍ਰਭੁਤਾ ਦੇ ਦਿੰਦਾ ਹੈਂ ਤੇ ਜਿਸ ਨੂੰ ਚਾਹੁੰਦਾ ਹੈਂ, ਹੀਣਾ ਕਰ ਦਿੰਦਾ ਹੈਂ । ਸਭ ਭਲਾਈ ਤੇਰੇ ਹੀ ਹੱਥ ਹੈ । ਬੇਸ਼ੱਕ ਤੂੰ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈਂ ।੨੭।

تُولِجُ الَّيْلَ فِي النَّهَارِ وَتُولِجُ النَّهَارَ فِي الَّيْلِ وَتُخْرِجُ الْحَيَّ مِنَ الْمَيِّتِ وَتُخْرِجُ الْمَيِّتَ مِنَ الْحَيِّ وَتَرْزُقُ مَن تَشَاءُ بِغَيْرِ حِسَابٍ ﴿٢٨﴾

ਤੂੰ ਰਾਤ ਨੂੰ ਦਿਨ ਵਿਚ ਤੇ ਦਿਨ ਨੂੰ ਰਾਤ ਵਿਚ ਬਦਲਦਾ ਰਹਿੰਦਾ ਹੈਂ ਅਤੇ ਨਿਰਜੀਵਾਂ ਵਿੱਚੋਂ ਸੁਰਜੀਵ ਤੇ ਸੁਰਜੀਵਾਂ ਵਿੱਚੋਂ ਨਿਰਜੀਵ ਉਤਪੰਨ ਕਰਦਾ ਰਹਿੰਦਾ ਹੈਂ। ਤੂੰ ਜਿਸ ਨੂੰ ਚਾਹੁੰਦਾ ਹੈਂ, ਬੇਹਿਸਾਬਾ ਰਿਜ਼ਕ ਦਿੰਦਾ ਹੈਂ ।੨੮।

لَا يَتَّخِذِ الْمُؤْمِنُونَ الْكَافِرِينَ أَوْلِيَاءَ مِن دُونِ الْمُؤْمِنِينَ ۖ وَمَن يَفْعَلْ ذَٰلِكَ فَلَيْسَ مِنَ اللَّهِ فِي شَيْءٍ إِلَّا أَن تَتَّقُوا مِنْهُمْ تُقَاةً ۗ وَيُحَذِّرُكُمُ اللَّهُ نَفْسَهُ ۗ وَإِلَى اللَّهِ الْمَصِيرُ ﴿٢٩﴾

ਸਰਧਾਲੂ, ਸਰਧਾਲੂਆਂ ਨੂੰ ਛੱਡ ਕੇ ਇਨਕਾਰੀਆਂ ਨੂੰ (ਆਪਣੇ) ਮਿੱਤਰ ਨਾ ਬਣਾਉਣ। ਸਗੋਂ ਓਹਨਾਂ ਤੋਂ ਪੂਰੀ ਤਰ੍ਹਾਂ ਬਚ ਕੇ ਰਹਿਣਾ ਹੀ ਤੁਹਾਡੇ ਲਈ ਯੋਗ ਹੈ ਅਤੇ (ਤੁਹਾਡੇ ਵਿੱਚੋਂ) ਜਿਹੜਾ ਵੀ ਅਜਿਹਾ ਕਰੇਗਾ, ਉਸ ਦਾ ਅੱਲਾਹ ਨਾਲ ਕਿਸੇ ਗੱਲ ਵਿਚ ਵੀ (ਕੋਈ ਸੰਬੰਧ) ਨਹੀਂ ਰਹੇਗਾ, ਅਰਥਾਤ ਅੱਲਾਹ ਤੁਹਾਨੂੰ ਆਪਣੇ ਕਸ਼ਟ ਤੋਂ ਡਰਾਉਂਦਾ ਹੈ। ਤੁਸੀਂ ਸਾਰਿਆਂ ਨੇ ਹੀ (ਇਕ ਨਾ ਇਕ ਦਿਨ) ਅੱਲਾਹ ਦੇ ਹਜ਼ੂਰ ਪਰਤਣਾ ਹੈ ।੨੯।

قُلْ إِن تُخْفُوا مَا فِي صُدُورِكُمْ أَوْ تُبْدُوهُ يَعْلَمْهُ اللَّهُ ۗ وَيَعْلَمُ مَا فِي السَّمَاوَاتِ وَمَا فِي الْأَرْضِ ۗ وَاللَّهُ عَلَىٰ كُلِّ شَيْءٍ قَدِيرٌ ﴿٣٠﴾

ਤੂੰ ਓਹਨਾਂ ਨੂੰ ਇਹ ਆਖ (ਕਿ) ਜੋ (ਕੁਝ) ਤੁਹਾਡੇ ਮਨਾਂ ਵਿਚ ਹੈ, ਭਾਵੇਂ ਤੁਸੀਂ ਉਸ ਨੂੰ ਲੁਕਾਓ ਤੇ ਭਾਵੇਂ ਪਰਗਟ ਕਰੋ, ਅੱਲਾਹ (ਹਰ ਹਾਲਤ ਵਿਚ) ਉਸ ਨੂੰ ਜਾਣ ਲਏਗਾ,[1] ਅਰਥਾਤ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਸ ਦਾ ਵੀ ਜਾਣਨ-ਹਾਰ ਹੈ ਅਤੇ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੩੦।

يَوْمَ تَجِدُ كُلُّ نَفْسٍ مَّا عَمِلَتْ مِنْ خَيْرٍ مُّحْضَرًا وَمَا عَمِلَتْ مِن سُوءٍ تَوَدُّ لَوْ أَنَّ بَيْنَهَا وَبَيْنَهُ

(ਉਸ ਦਿਨ ਤੋਂ ਡਰਦੇ ਰਹੋ) ਜਿਸ ਦਿਨ ਕਿ ਹਰੇਕ ਪ੍ਰਾਣੀ, ਜੋ ਭਲਾਈ ਉਸ ਨੇ ਕੀਤੀ ਹੋਵੇਗੀ, ਆਪਣੇ ਸਾਮ੍ਹਣੇ ਵੇਖ ਲਏਗਾ ਅਤੇ ਜੋ ਕੁਕਰਮੀ ਉਸ ਨੇ ਕੀਤੀ ਹੋਵੇਗੀ, ਉਹ ਵੀ (ਵੇਖ ਲਏਗਾ) ਉਹ ਇਹ ਇੱਛਾ ਕਰੇਗਾ ਕਿ ਕਾਸ਼, ਇਸ (ਕੁਕਰਮੀ) ਤੇ ਉਸ ਦੇ ਵਿਚਾਲੇ ਚੋਖੀ ਵਿਥ ਹੁੰਦੀ।

---

[1]ਵੀਚਾਰਵਾਨਾਂ ਨੇ ਅੱਲਾਹ ਦੇ ਗਿਆਨ ਨੂੰ ਦੋ ਤਰ੍ਹਾਂ ਪਰਗਟ ਕੀਤਾ ਹੈ। ਇਕ ਤਾਂ ਅਨਾਦੀ ਹੈ, ਜੋ ਕਦੇ ਨਹੀਂ ਬਦਲਦਾ ਤੇ ਦੂਜਾ ਘਟਨਾਵਾਂ ਨਾਲ ਸੰਬੰਧਤ ਹੈ, ਅਰਥਾਤ ਜਦ ਕੋਈ ਘਟਨਾ ਹੋ ਜਾਂਦੀ ਹੈ, ਤਾਂ ਉਸ ਨੂੰ ਉਸ ਦਾ ਵੀ ਪਤਾ ਲਗ ਜਾਂਦਾ ਹੈ ਕਿ ਇਹ ਘਟਨਾ ਹੋ ਗਈ ਹੈ। ਇਸੇ ਪਾਸੇ ਇਸ ਆਇਤ ਵਿਚ ਇਸ਼ਾਰਾ ਕੀਤਾ ਗਿਆ ਹੈ। ਇਸ ਦਾ ਇਹ ਭਾਵ ਨਹੀਂ ਕਿ ਅੱਲਾਹ ਨੂੰ ਪਹਿਲਾਂ ਪਤਾ ਨਹੀਂ ਸੀ, ਪਰ ਮਗਰੋਂ ਓਹਨਾਂ ਗੱਲਾਂ ਦਾ ਪਤਾ ਲਗ ਗਿਆ।

أَمَدًا بَعِيدًا ۗ وَيُحَذِّرُكُمُ اللّٰهُ نَفْسَهٗ ۗ وَاللّٰهُ رَءُوْفٌ بِالْعِبَادِ ﴿٣١﴾ ع

ਅਤੇ ਅੱਲਾਹ ਤੁਹਾਨੂੰ ਆਪਣੇ ਕਸ਼ਟ ਤੋਂ ਡਰਾਉਂਦਾ ਹੈ, ਅਰਥਾਤ ਅੱਲਾਹ ਆਪਣੇ ਭਗਤ-ਜਨਾਂ ਉੱਤੇ ਵੱਡਾ ਮਿਹਰਬਾਨ ਹੈ ।੩੧। (ਰਕੂਅ ੩)

قُلْ اِنْ كُنْتُمْ تُحِبُّوْنَ اللّٰهَ فَاتَّبِعُوْنِيْ يُحْبِبْكُمُ اللّٰهُ وَيَغْفِرْ لَكُمْ ذُنُوْبَكُمْ ۗ وَاللّٰهُ غَفُوْرٌ رَّحِيْمٌ ﴿٣٢﴾

ਤੂੰ ਇਹ ਆਖ ਕਿ (ਹੇ ਲੋਕੋ !) ਜੇ ਤੁਹਾਨੂੰ ਅੱਲਾਹ ਦਾ ਪ੍ਰੇਮ ਹੈ, ਤਾਂ ਮੇਰੇ ਪੂਰਣਿਆਂ ਤੇ ਚੱਲੋ । (ਇਸ ਤਰ੍ਹਾਂ) ਉਹ (ਵੀ) ਤੁਹਾਡੇ ਨਾਲ ਪਿਆਰ ਕਰੇਗਾ ਤੇ ਤੁਹਾਡੇ ਸਾਰੇ ਦੋਸ਼ ਮਾਫ਼ ਕਰ ਦੇਵੇਗਾ, ਅਰਥਾਤ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੩੨।

قُلْ اَطِيْعُوا اللّٰهَ وَالرَّسُوْلَ ۚ فَاِنْ تَوَلَّوْا فَاِنَّ اللّٰهَ لَا يُحِبُّ الْكٰفِرِيْنَ ﴿٣٣﴾

ਤੂੰ ਇਹ ਆਖ (ਕਿ) ਅੱਲਾਹ ਤੇ ਇਸ ਰਸੂਲ ਦੀ ਆਗਿਆ ਦਾ ਪਾਲਣ ਕਰਦੇ ਰਹੋ । ਜੇ ਓਹ ਇਸ ਤੋਂ ਬੇਮੁਖ ਹੋ ਜਾਣ, ਤਾਂ (ਯਾਦ ਰੱਖੋ ਕਿ) ਅੱਲਾਹ ਇਨਕਾਰੀਆਂ ਨਾਲ ਕਦੇ ਵੀ ਪ੍ਰੇਮ ਨਹੀਂ ਕਰਦਾ ।੩੩।

اِنَّ اللّٰهَ اصْطَفٰٓى اٰدَمَ وَنُوْحًا وَّاٰلَ اِبْرٰهِيْمَ وَاٰلَ عِمْرٰنَ عَلَى الْعٰلَمِيْنَ ﴿٣٤﴾

ਅੱਲਾਹ ਨੇ "ਆਦਮ", "ਨੂਹ," "ਇਬਰਾਹੀਮ" (ਤੇ ਉਸ) ਦੀ ਬੰਸ ਨੂੰ ਅਤੇ "ਇਮਰਾਨ" ਦੇ ਘਰਾਣੇ ਨੂੰ ਨਿਰਸੰਦੇਹ ਸਾਰੇ ਜਹਾਨਾਂ[1] ਤੇ ਵਡਿਆਈ ਦਿੱਤੀ ਸੀ ।੩੪।

ذُرِّيَّةًۢ بَعْضُهَا مِنْۢ بَعْضٍ ۗ وَاللّٰهُ سَمِيْعٌ عَلِيْمٌ ﴿٣٥﴾

ਉਸ ਨੇ ਹਰੇਕ ਅਜਿਹੀ ਬੰਸ ਨੂੰ[2] (ਵਡਿਆਇਆ ਸੀ), ਜੋ ਇਕ ਦੂਜੇ ਨਾਲ ਮਿਲਦੀ-ਜੁਲਦੀ ਸੀ ਅਤੇ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੩੫।

---

[1]ਸਾਰੇ ਜਹਾਨਾਂ ਦਾ ਇਹ ਭਾਵ ਨਹੀਂ ਕਿ ਅਗਲੇ ਪਿਛਲੇ ਸਾਰੇ ਲੋਕਾਂ ਤੇ ਵਡਿਆਈ ਦਿੱਤੀ ਗਈ ਸੀ; ਸਗੋਂ ਇਸ ਦਾ ਭਾਵ ਓਹ ਲੋਕ ਹਨ, ਜੋ ਉਸ ਸਮੇਂ ਹੋਏ ਸਨ ਤੇ ਓਹਨਾ ਨਾਲ ਸੰਬੰਧ ਰੱਖਦੇ ਸਨ । ਨਹੀਂ ਤਾਂ, ਜੇ "ਆਦਮ" ਨੂੰ ਸਾਰੇ ਜਹਾਨਾਂ ਤੇ ਵਡਿਆਈ ਮਿਲੀ ਸੀ, ਤਾਂ "ਨੂਹ" ਦੀ ਵਡਿਆਈ ਨਹੀਂ ਰਹਿੰਦੀ । ਜੇ "ਨੂਹ" ਨੂੰ ਵਡਿਆਈ ਮਿਲੀ ਸੀ, ਤਾਂ "ਇਬਰਾਹੀਮ" ਦੀ ਵਡਿਆਈ ਨਹੀਂ ਰਹਿੰਦੀ, ਅਰਥਾਤ ਜੇ "ਇਬਰਾਹੀਮ" ਨੂੰ ਵਡਿਆਈ ਮਿਲੀ ਸੀ, ਤਾਂ "ਇਮਰਾਨ" ਦੀ ਸੰਤਾਨ ਦੀ ਵਡਿਆਈ ਨਹੀਂ ਰਹਿੰਦੀ ।

[2]ਇਸ ਥਾਂ "ਜ਼ੁੱਰੀਯਤ" ਦਾ ਭਾਵ ਇਹ ਨਹੀਂ ਕਿ ਓਹਨਾਂ ਦੀ ਬਿੰਦੀ ਸੰਤਾਨ ਵਿੱਚੋਂ ਸਨ; ਸਗੋਂ ਇਹ ਭਾਵ ਹੈ ਕਿ ਆਤਮਕ ਤੌਰ ਤੇ ਉਹ ਇਕ ਦੂਜੇ ਨਾਲ ਮੇਲ ਰੱਖਦੇ ਸਨ ।

اِذْ قَالَتِ امْرَاَتُ عِمْرٰنَ رَبِّ اِنِّیْ نَذَرْتُ لَكَ مَا فِیْ بَطْنِیْ مُحَرَّرًا فَتَقَبَّلْ مِنِّیْ ۚ اِنَّكَ اَنْتَ السَّمِیْعُ الْعَلِیْمُ ﴿٣٦﴾

(ਯਾਦ ਕਰੋ) ਜਦ ਕਿ ਇਮਰਾਨ ਦੀ (ਬੰਸ ਦੀ) ਤੀਵੀਂ[1] ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜੋ ਕੁਝ ਮੇਰੇ ਗਰਭ ਵਿਚ ਹੈ, ਮੈਂ (ਉਸ ਨੂੰ) ਜਨਮ ਦੇ ਕੇ—ਤੇਰੀ ਭੇਟ ਕਰ ਦਿਆਂਗੀ। ਸੋ ਤੂੰ (ਉਸ ਨੂੰ) ਮੇਰੇ ਵੱਲੋਂ—ਜਿਵੇਂ ਹੋ ਸਕੇ—ਪਰਵਾਨ ਕਰ[2]। ਬੇਸ਼ੱਕ ਤੂੰ ਹੀ ਵੱਡਾ ਸੁਣਨਹਾਰ ਤੇ ਜਾਣਨਹਾਰ ਹੈਂ ।੩੬।

فَلَمَّا وَضَعَتْهَا قَالَتْ رَبِّ اِنِّیْ وَضَعْتُهَاۤ اُنْثٰی ؕ وَاللّٰهُ اَعْلَمُ بِمَا وَضَعَتْ ؕ وَ لَیْسَ الذَّكَرُ كَالْاُنْثٰی ۚ وَاِنِّیْ سَمَّیْتُهَا مَرْیَمَ وَاِنِّیْۤ اُعِیْذُهَا بِكَ وَ ذُرِّیَّتَهَا مِنَ الشَّیْطٰنِ الرَّجِیْمِ ﴿٣٧﴾

ਸੋ ਜਦ ਉਸ ਨੇ ਉਸ ਨੂੰ ਜਣਿਆ ਸੀ, ਤਾਂ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਤਾਂ ਇਕ ਧੀ ਜਨਮੀ ਹੈ ਅਤੇ ਜੋ ਕੁਝ ਉਸ ਨੇ ਜਣਿਆ ਸੀ, ਅੱਲਾਹ ਉਸ ਦਾ (ਸਭ ਤੋਂ) ਵਧੀਕ ਜਾਣਨਹਾਰ ਸੀ ਅਤੇ (ਉਸ ਦਾ ਖ਼ਿਆਲੀ) ਪੁੱਤਰ[3] (ਇਸ) ਧੀ ਵਰਗਾ ਨਹੀਂ (ਹੋ ਸਕਦਾ) ਸੀ ਅਤੇ ਉਸ ਨੇ ਇਹ ਵੀ ਕਿਹਾ ਸੀ ਕਿ ਮੈਂ ਤਾਂ ਇਸ ਦਾ ਨਾਂ "ਮਰੀਅਮ" ਰੱਖਿਆ ਹੈ ਅਤੇ ਮੈਂ ਇਸ ਨੂੰ ਤੇ ਇਸ ਦੀ ਸੰਤਾਨ ਨੂੰ ਧਿੱਕਾਰੇ ਹੋਏ ਸ਼ੈਤਾਨ ਦੇ ਹੱਲੇ ਤੋਂ ਤੇਰੀ ਓਟ ਵਿਚ ਦਿੰਦੀ ਹਾਂ[4] ।੩੭।

---

[1]ਇਕ ਤੀਵੀਂ ਦੀ ਥਾਂ ਕੇਵਲ ਤੀਵੀਂ ਇਸ ਲਈ ਕਿਹਾ ਗਿਆ ਹੈ ਕਿ ਜਾਣੋ ਉਸ ਕਬੀਲੇ ਦੀ ਪੂਰਣ ਸੁਸ਼ੀਲ ਤੇ ਸਤਿਵੰਤੀ ਕੱਲਮ-ਕੱਲੀ ਤੀਵੀਂ ਉਹੋ ਸੀ।

[2]ਇਸ ਆਇਤ ਵਿਚ ਵਰਣਨ "ਤਕੱਬਾਲੁ" ਪਦ ਤੋਂ ਪਰਗਟ ਹੁੰਦਾ ਹੈ ਕਿ ਮਸੀਹ ਪੂਰਨ ਵਿਅਕਤੀ ਨਹੀਂ ਸੀ। ਓਹਨਾਂ ਦੀ ਨਾਨੀ ਨੇ "ਮਸੀਹ" ਦੀ ਮਾ ਬਾਰੇ ਇਹ ਕਿਹਾ ਸੀ ਕਿ ਜਿਵੇਂ ਹੋ ਸਕੇ ਅੱਖਾਂ ਮੀਟ ਕੇ ਉਸ ਨੂੰ ਪਰਵਾਨ ਕਰ ਲਓ। ਚੂੰਕਿ ਅਸਲ ਮਤਲੂਬ ਤਾਂ "ਮਰੀਅਮ ਦਾ ਪੁੱਤਰ" ਹੀ ਸੀ; ਇਸ ਲਈ ਉਸ ਦਾ ਇਹ ਵਾਕ ਵਾਸਤਵ ਵਿਚ ਹਜ਼ਰਤ "ਈਸਾ" ਜੀ ਬਾਰੇ ਹੀ ਹੈ। ਪਰ ਸ਼ੱਕ ਕਿ ਮੁਸਲਮਾਨਾਂ ਨੇ, ਜੋ ਇਸ ਭਾਵ ਨੂੰ ਨਹੀਂ ਸਮਝਦੇ, ਕਈ ਗੱਲਾਂ ਵਿਚ ਹਜ਼ਰਤ ਈਸਾ ਨੂੰ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਤੇ ਵੀ ਵਿਸ਼ੇਸ਼ਤਾ ਦੇ ਦਿੱਤੀ।

[3]ਮੂਲ ਪਾਠ ਵਿਚ "ਅੱਜ਼ਾਕਾਰੁ" ਪਦ ਹੈ ਅਤੇ "ਅੱਲ" ਕਦੇ ਕਦੇ ਖ਼ਿਆਲੀ ਚੀਜ਼ ਬਾਰੇ ਵੀ ਵਰਤਿਆ ਜਾਂਦਾ ਹੈ। ਸੋ ਇਹ ਟੀਕਾ ਅੱਖਰ ਅੱਖਰ ਠੀਕ ਹੈ।

[4]ਇਸ ਅਰਦਾਸ ਤੋਂ ਪਰਗਟ ਹੁੰਦਾ ਹੈ ਕਿ ਕਿਸੇ ਕਸ਼ਫ ਦੁਆਰਾ "ਮਰੀਅਮ" ਦੀ ਮਾਂ ਨੂੰ ਇਹ ਦੱਸਿਆ ਗਿਆ ਸੀ ਕਿ ਉਸ ਉੱਤੇ ਅਤੇ ਉਸ ਦੀ ਸੰਤਾਨ ਉੱਤੇ ਕਦੇ ਸ਼ੈਤਾਨ ਹੱਲਾ ਬੋਲੇਗਾ। ਵੀਚਾਰਵਾਨ ਵੀਚਾਰ ਕਰ ਲੈਣ।

فَتَقَبَّلَهَا رَبُّهَا بِقَبُولٍ حَسَنٍ وَأَنْبَتَهَا نَبَاتًا حَسَنًا وَكَفَّلَهَا زَكَرِيَّا كُلَّمَا دَخَلَ عَلَيْهَا زَكَرِيَّا الْمِحْرَابَ وَجَدَ عِنْدَهَا رِزْقًا قَالَ يَا مَرْيَمُ أَنَّى لَكِ هَذَا قَالَتْ هُوَ مِنْ عِنْدِ اللَّهِ إِنَّ اللَّهَ يَرْزُقُ مَنْ يَشَاءُ بِغَيْرِ حِسَابٍ ﴿٣٨﴾

ਤਾਂ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਨੂੰ ਵੱਡੀ ਚੰਗੀ ਤਰ੍ਹਾਂ, ਪਰਵਾਨ ਕਰ ਲਿਆ ਸੀ ਅਤੇ ਉਸ ਨੂੰ ਵੱਡੀ ਸੋਹਣੀ ਤਰ੍ਹਾਂ ਵਧਾਇਆ ਸੀ, ਅਰਥਾਤ "ਜ਼ਿਕਰੀਆ" ਨੇ ਉਸ ਦੀ ਪਾਲਣਾ ਕੀਤੀ ਸੀ। ਜਦ ਕਦੇ "ਜ਼ਿਕਰੀਆ" ਘਰ ਦੇ ਚੰਗੇ ਤੇ ਪਵਿੱਤਰ ਹਿੱਸੇ[1] ਵਿਚ ਜਾਂਦਾ ਸੀ, (ਤਾਂ) ਉਸ ਦੇ ਕੋਲ ਕੋਈ (ਨਾ ਕੋਈ) ਖਾਣਾ (ਪਿਆ) ਵੇਖਦਾ ਸੀ। (ਸੋ ਇਕ ਦਿਨ) ਉਸ ਨੇ (ਅਜਿਹਾ ਖਾਣਾ ਵੇਖ ਕੇ ਇਹ) ਕਿਹਾ ਸੀ ਕਿ ਹੇ "ਮਰੀਅਮ"! ਇਹ ਤੇਰੇ ਲਈ ਕਿੱਥੋਂ ਆਇਆ ਹੈ? ਤਾਂ ਉਸ ਨੇ ਇਹ ਕਿਹਾ ਸੀ ਕਿ ਅੱਲਾਹ ਦੀ ਹਜ਼ੂਰੀਓਂ! ਬੇਸ਼ੱਕ ਅੱਲਾਹ ਜਿਸ ਨੂੰ ਚਾਹੁੰਦਾ ਹੈ, ਬੇਹਿਸਾਬਾ ਰਿਜ਼ਕ ਦਿੰਦਾ ਹੈ।੩੮।

هُنَالِكَ دَعَا زَكَرِيَّا رَبَّهُ قَالَ رَبِّ هَبْ لِي مِنْ لَدُنْكَ ذُرِّيَّةً طَيِّبَةً إِنَّكَ سَمِيعُ الدُّعَاءِ ﴿٣٩﴾

ਤਾਂ "ਜ਼ਿਕਰੀਆ" ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਇਹ ਅਰਜੋਈ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਤੂੰ ਮੈਨੂੰ (ਵੀ) ਆਪਣੀ ਹਜ਼ੂਰੀਓਂ ਪਵਿੱਤਰ ਸੰਤਾਨ ਬਖ਼ਸ਼। ਬੇਸ਼ੱਕ ਤੂੰ ਬਹੁਤ ਅਰਦਾਸਾਂ ਪਰਵਾਨ ਕਰਨਹਾਰ ਹੈਂ।੩੯।

فَنَادَتْهُ الْمَلَائِكَةُ وَهُوَ قَائِمٌ يُصَلِّي فِي الْمِحْرَابِ أَنَّ اللَّهَ يُبَشِّرُكَ بِيَحْيَى مُصَدِّقًا بِكَلِمَةٍ مِنَ اللَّهِ وَسَيِّدًا وَحَصُورًا وَنَبِيًّا مِنَ الصَّالِحِينَ ﴿٤٠﴾

ਇਸ ਤੇ ਫ਼ਰਿਸ਼ਤਿਆਂ ਨੇ—ਜਦ ਉਹ ਘਰ ਦੇ ਚੰਗੇ ਤੇ (ਪਵਿੱਤਰ) ਹਿੱਸੇ[2] ਵਿਚ (ਇਕ ਦਿਨ) ਨਿਮਾਜ਼ ਪੜ੍ਹ ਰਿਹਾ ਸੀ,—ਉਸ ਨੂੰ ਇਹ ਅਵਾਜ਼ ਦਿੱਤੀ ਸੀ ਕਿ ਅੱਲਾਹ ਤੈਨੂੰ "ਯਹਯਾ" (ਨਾਂ ਦੇ ਪੁੱਤਰ) ਦੀ ਖ਼ੁਸ਼ਖ਼ਬਰੀ ਦਿੰਦਾ ਹੈ, ਜੋ ਅੱਲਾਹ ਦੀ ਇਕ ਖ਼ਾਸ ਗੱਲ ਦੀ ਪੁਸ਼ਟੀ ਕਰੇਗਾ ਅਤੇ ਸਰਦਾਰ, (ਪਾਪਾਂ ਤੋਂ) ਬਚ ਕੇ ਰਹਿਣ ਵਾਲਾ ਤੇ ਭਲੇ ਲੋਕਾਂ ਵਿੱਚੋਂ (ਉਨਤੀ ਕਰ ਕੇ) ਨਬੀ ਹੋਵੇਗਾ।੪੦।

---

[1] "ਚੰਗਾ ਹਿੱਸਾ" ਇਹ ਅਰਥ "ਮਿਹਰਾਬ" ਦਾ ਹੈ। ਜੋ ਕੋਸ਼ ਦੇ ਅਨੁਸਾਰ ਹੈ। ਅਰਥਾਂ ਦੇ ਲਿਹਾਜ਼ ਨਾਲ ਇਸ ਦਾ ਇਹ ਭਾਵ ਹੈ ਕਿ "ਮਰੀਅਮ" ਨੂੰ ਉਸ ਦੇ ਵਕਫ਼ ਹੋਣ ਦੇ ਕਾਰਣ ਤੇ "ਜ਼ਕਰੀਆ" ਦੀ ਮੁਹੱਬਤ ਦੇ ਕਾਰਣ ਘਰ ਦੇ ਚੰਗੇ ਹਿੱਸੇ ਵਿਚ ਰੱਖਿਆ ਗਿਆ ਸੀ।

[2] ਇਹ "ਮਿਹਰਾਬ" ਦਾ ਅਰਥ ਹੈ। ਇਸ ਦਾ ਭਾਵ ਇਹ ਹੈ ਕਿ ਘਰ ਦਾ ਪਾਕ ਤੇ ਚੰਗਾ ਹਿੱਸਾ।

قَالَ رَبِّ اَنّٰى يَكُوْنُ لِيْ غُلٰمٌ وَّقَدْ بَلَغَنِيَ الْكِبَرُ وَامْرَاَتِيْ عَاقِرٌ ۭ قَالَ كَذٰلِكَ اللّٰهُ يَفْعَلُ مَا يَشَاۗءُ ۝

(ਇਸ ਤੇ) ਉਸ ਨੇ (ਵੱਡੀ ਹੈਰਾਨੀ ਨਾਲ ਇਹ) ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ (ਮੇਰੇ ਜੀਵਨ ਵਿਚ ਵੱਡੀ ਲੰਮੀ ਆਯੂ ਭੋਗਣ ਵਾਲਾ), ਸਪੁੱਤਰ ਕਿਵੇਂ ਮਿਲ ਸਕਦਾ ਹੈ ? ਜਦ ਕਿ ਮੈਂ ਆਪ (ਚੋਖਾ) ਬ੍ਰਿਧ (ਹੋ ਚੁੱਕਾ) ਹਾਂ ਤੇ ਮੇਰੀ ਪਤਨੀ ਵੀ ਬਾਂਝ ਹੈ[1] । (ਇਸ ਤੇ ਉਹਨਾਂ ਫ਼ਰਿਸ਼ਤਿਆਂ ਨੇ) ਇਹ ਕਿਹਾ ਸੀ ਕਿ ਅੱਲਾਹ ਅਜਿਹਾ ਹੀ (ਸਮਰਥ) ਹੈ, ਉਹ ਜੋ ਚਾਹੁੰਦਾ ਹੈ, ਕਰਦਾ ਹੈ ।੪੧।

قَالَ رَبِّ اجْعَلْ لِّيْٓ اٰيَةً ۭ قَالَ اٰيَتُكَ اَلَّا تُكَلِّمَ النَّاسَ ثَلٰثَةَ اَيَّامٍ اِلَّا رَمْزًا ۭ وَاذْكُرْ رَّبَّكَ كَثِيْرًا وَّسَبِّحْ بِالْعَشِيِّ وَالْاِبْكَارِ ۝ ع

ਫੇਰ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੇਰੇ ਲਈ ਕੋਈ ਹੁਕਮ ਦੇ । (ਪ੍ਰਭੂ ਨੇ ਇਹ) ਫ਼ਰਮਾਇਆ ਸੀ ਕਿ ਤੇਰੇ ਲਈ ਇਹ ਹੁਕਮ ਹੈ ਕਿ ਤੂੰ ਤਿੰਨ ਦਿਨ ਤਕ ਲੋਕਾਂ ਨਾਲ ਸੈਣਤਾਂ ਤੋਂ ਛੁੱਟ ਕੋਈ ਗੱਲ-ਕਥ ਨਾ ਕਰੀਂ, ਅਰਥਾਤ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਬਹੁਤ ਸਿਮਰਨ ਕਰਦਾ ਰਹੀਂ ਤੇ ਸਵੇਰ ਸ਼ਾਮ ਉਸੇ ਨੂੰ ਚਿਤਾਰਦਾ ਰਹੀਂ ।੪੨। (ਰਕੂਅ ੪)

وَاِذْ قَالَتِ الْمَلٰۗىِٕكَةُ يٰمَرْيَمُ اِنَّ اللّٰهَ اصْطَفٰىكِ وَطَهَّرَكِ وَاصْطَفٰىكِ عَلٰي نِسَاۗءِ الْعٰلَمِيْنَ ۝

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਫ਼ਰਿਸ਼ਤਿਆਂ ਨੇ ਇਹ ਕਿਹਾ ਸੀ ਕਿ ਹੇ "ਮਰੀਅਮ"! ਅੱਲਾਹ ਨੇ ਤੈਨੂੰ ਵਡਿਆਇਆ ਹੈ ਤੇ ਪਵਿੱਤਰ ਕੀਤਾ ਹੈ, ਅਰਥਾਤ (ਆਪਣੇ ਸਮੇਂ ਦੀਆਂ) ਸਾਰੇ ਜਹਾਨ ਦੀਆਂ ਤੀਵੀਆਂ ਦੇ ਟਾਕਰੇ ਤੇ ਤੈਨੂੰ ਚੁਣ ਲਿਆ ਹੈ ।੪੩।

يٰمَرْيَمُ اقْنُتِيْ لِرَبِّكِ وَاسْجُدِيْ وَارْكَعِيْ مَعَ الرّٰكِعِيْنَ ۝

ਹੇ "ਮਰੀਅਮ"! ਤੂੰ ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੀ ਆਗਿਆਕਾਰ ਬਣ ਤੇ ਮੱਥਾ ਟੇਕ, ਅਰਥਾਤ ਕੇਵਲ ਪ੍ਰਭੂ ਦੀ ਹੀ ਭਗਤੀ[2] ਕਰਨ ਵਾਲਿਆਂ ਨਾਲ ਰਲ ਕੇ ਭਗਤੀ ਕਰ ।੪੪।

---

[1]ਅਰਥਾਤ ਬਾਂਝ ਹੋਣਾ ਪੁੱਤਰ ਨੂੰ ਜਨਮ ਦੇਣ ਦੇ ਵਿਰੁਧ ਹੈ ਅਤੇ ਬ੍ਰਿਧ ਹੋਣਾ ਆਪਣੇ ਜੀਵਨ ਵਿਚ ਜੁਆਨ ਪੁੱਤਰ ਵੇਖਣ ਦੇ ਉਲਟ ਹੈ ।

[2]ਅਰਬੀ ਭਾਸ਼ਾ ਵਿਚ "ਰਾਕਆ" ਦਾ ਅਰਥ ਤੌਹੀਦ ਦੇ ਮੁਤਾਬਕ ਭਗਤੀ ਕਰਨਾ ਹੈ; ਇਸ ਲਈ ਇਹ ਟੀਕਾ ਕੀਤਾ ਗਿਆ ਹੈ ਕਿ "ਕੇਵਲ ਪ੍ਰਭੂ ਦੀ ਹੀ ਭਗਤੀ ਕਰ" ।

ذٰلِكَ مِنْ اَنْۢبَآءِ الْغَيْبِ نُوْحِيْهِ اِلَيْكَ ؕ وَ مَا كُنْتَ لَدَيْهِمْ اِذْ يُلْقُوْنَ اَقْلَامَهُمْ اَيُّهُمْ يَكْفُلُ مَرْيَمَ وَ مَا كُنْتَ لَدَيْهِمْ اِذْ يَخْتَصِمُوْنَ ﴿۴۴﴾

ਇਹ ਗੁਪਤ ਖਬਰਾਂ[1] ਵਿੱਚੋਂ (ਇਕ ਖਬਰ) ਹੈ, ਜੋ ਅਸੀਂ ਤੇਰੇ ਤੇ ਅਕਾਸ਼ ਬਾਣੀ (ਦੁਆਰਾ ਪਰਗਟ) ਕਰਦੇ ਹਾਂ। ਜਦ ਓਹ (ਗੁਣੇ ਪਾਉਣ ਲਈ) ਆਪਣੇ ਤੀਰ ਸੁਟਦੇ ਸਨ ਕਿ ਓਹਨਾਂ ਵਿੱਚੋਂ ਕਿਹੜਾ "ਮਰੀਅਮ" ਦੀ (ਪਾਲਣ-ਪੋਸਣ ਤੇ) ਰਾਖੀ ਕਰੇ, ਤਾਂ ਤੂੰ ਓਹਨਾਂ ਦੇ ਕੋਲ ਨਹੀਂ ਸੀ, ਅਰਥਾਤ ਨਾ ਤੂੰ (ਉਸ ਸਮੇਂ ਹੀ) ਓਹਨਾਂ ਦੇ ਲਾਗੇ ਸੈਂ, ਜਦ ਕਿ ਓਹ ਆਪਸ ਵਿਚ ਝਗੜਾ ਕਰਦੇ ਸਨ।੪੫।

اِذْ قَالَتِ الْمَلٰٓئِكَةُ يٰمَرْيَمُ اِنَّ اللّٰهَ يُبَشِّرُكِ بِكَلِمَةٍ مِّنْهُ ۖۗ اسْمُهُ الْمَسِيْحُ عِيْسَى ابْنُ مَرْيَمَ وَجِيْهًا فِي الدُّنْيَا وَ الْاٰخِرَةِ وَ مِنَ الْمُقَرَّبِيْنَ ﴿۴۵﴾

(ਫੇਰ ਉਹ ਸਮਾਂ ਯਾਦ ਕਰੋ ਕਿ) ਜਦ ਫ਼ਰਿਸ਼ਤਿਆਂ ਨੇ ਇਹ ਕਿਹਾ ਸੀ ਕਿ ਹੇ "ਮਰੀਅਮ"! ਅੱਲਾਹ ਤੈਨੂੰ ਆਪਣੇ ਇਕ ਬਚਨ ਦੁਆਰਾ (ਸਪੁੱਤਰ ਦੀ) ਖ਼ੁਸ਼ਖ਼ਬਰੀ ਦਿੰਦਾ ਹੈ। ਉਸ ਦਾ ਨਾਂ "ਮਰੀਅਮ ਦਾ ਪੁੱਤਰ ਈਸਾ ਮਸੀਹ" ਹੋਵੇਗਾ, ਜੋ (ਲੋਕ) ਤੇ ਪਰਲੋਕ ਵਿਚ ਪਤਿਵੰਤਾ ਹੋਵੇਗਾ, ਅਰਥਾਤ ਪ੍ਰਭੂ ਦੇ ਨਿਕਟ-ਵਰਤੀਆਂ ਵਿੱਚੋਂ ਹੋਵੇਗਾ।੪੬।

وَ يُكَلِّمُ النَّاسَ فِي الْمَهْدِ وَ كَهْلًا وَّ مِنَ الصّٰلِحِيْنَ ﴿۴۶﴾

ਅਤੇ ਉਹ ਪੰਘੂੜੇ ਵਿਚ (ਅਰਥਾਤ ਬਚਪਨ ਸਮੇਂ) ਵੀ ਲੋਕਾਂ ਨਾਲ ਗੱਲਾਂ ਕਰੇਗਾ ਤੇ ਅਧੇੜ ਉਮਰ ਹੋਣ ਦੀ ਦਸ਼ਾ ਵਿਚ (ਵੀ), ਅਰਥਾਤ ਉਹ ਭਲੇ ਪੁਰਖਾਂ ਵਿਚੋਂ ਹੋਵੇਗਾ।੪੭।

قَالَتْ رَبِّ اَنّٰى يَكُوْنُ لِيْ وَلَدٌ وَّ لَمْ يَمْسَسْنِيْ بَشَرٌ ؕ قَالَ كَذٰلِكِ اللّٰهُ يَخْلُقُ مَا يَشَآءُ ؕ اِذَا قَضٰٓى اَمْرًا فَاِنَّمَا

ਇਸ ਤੇ ਉਸ ("ਮਰੀਅਮ") ਨੇ (ਵੱਡੇ ਅਚੰਭੇ ਨਾਲ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨ-ਹਾਰ! ਮੇਰੀ ਕੁੱਖ ਵਿੱਚੋਂ ਬਾਲਕ ਕਿਵੇਂ ਜਨਮੇਗਾ, ਜਦ ਕਿ (ਅਜੇ ਤੱਕ) ਮੈਨੂੰ ਕਿਸੇ (ਵੀ) ਮਰਦ ਨੇ ਛੋਹਿਆ ਹੀ ਨਹੀਂ? (ਇਸ ਤੇ ਓਹਨਾਂ ਫ਼ਰਿਸ਼ਤਿਆਂ ਨੇ) ਇਹ ਕਿਹਾ ਸੀ ਕਿ ਅੱਲਾਹ (ਦਾ ਕੰਮ) ਅਜਿਹਾ ਹੀ (ਹੁੰਦਾ) ਹੈ, ਉਹ ਜੋ ਚਾਹੁੰਦਾ ਹੈ ਪੈਦਾ ਕਰਦਾ ਹੈ।

[1]ਅਰਥਾਤ ਇਹ ਗੱਲਾਂ ਬਾਈਬਲ ਵਿਚ ਵਰਣਨ ਨਿਰਮੂਲ ਗੱਲਾਂ ਦੇ ਉਲਟ ਹਨ ਤੇ ਗੁਪਤ ਗਿਆਨ ਦੇ ਭੰਡਾਰ ਪ੍ਰਭੂ ਨੇ ਤੇਰੇ ਤੇ ਪਰਗਟ ਕੀਤੀਆਂ ਹਨ।

يَقُولُ لَهٗ كُنْ فَيَكُوْنُ ۝

(ਅਰਥਾਤ) ਜਦ ਉਹ ਕਿਸੇ ਗੱਲ ਦਾ ਫ਼ੈਸਲਾ ਕਰ ਲੈਂਦਾ ਹੈ, ਤਾਂ ਉਸ ਬਾਰੇ ਕੇਵਲ ਏਹੋ ਹੀ ਕਹਿੰਦਾ ਹੈ ਕਿ ਹੋਂਦ ਵਿਚ ਆ ਜਾ, ਤਾਂ ਉਹ ਹੋਂਦ ਵਿਚ ਆ ਜਾਂਦੀ ਹੈ ।੪੮।

وَيُعَلِّمُهُ الْكِتٰبَ وَالْحِكْمَةَ وَالتَّوْرٰىةَ وَالْاِنْجِيْلَ ۝

ਅਤੇ (ਇਹ ਵੀ ਖ਼ੁਸ਼ਖ਼ਬਰੀ ਦਿੱਤੀ ਸੀ ਕਿ ਅੱਲਾਹ) ਉਸ ਨੂੰ ਪੁਸਤਕ ਤੇ ਯੁਕਤੀ (ਦੀਆਂ ਗੱਲਾਂ) ਅਤੇ ਤੌਰੈਤ ਤੇ ਅੰਜੀਲ ਵੀ ਸਿਖਾਏਗਾ ।੪੯।

وَرَسُوْلًا اِلٰى بَنِيْٓ اِسْرَآءِيْلَ ۙ اَنِّيْ قَدْ جِئْتُكُمْ بِاٰيَةٍ مِّنْ رَّبِّكُمْ ۙ اَنِّيْٓ اَخْلُقُ لَكُمْ مِّنَ الطِّيْنِ كَهَيْـَٔةِ الطَّيْرِ فَاَنْفُخُ فِيْهِ فَيَكُوْنُ طَيْرًاۢ بِاِذْنِ اللّٰهِ ۚ وَاُبْرِئُ الْاَكْمَهَ وَالْاَبْرَصَ وَاُحْيِ الْمَوْتٰى بِاِذْنِ اللّٰهِ ۚ وَ

ਅਰਥਾਤ ਉਸ ਨੂੰ ਇਸਰਾਈਲ ਕੁੱਲ ਦੇ ਲੋਕਾਂ ਵਲ ਰਸੂਲ (ਬਣਾ ਕੇ ਇਹ ਉਪਦੇਸ਼ ਦੇਣ ਲਈ ਭੇਜੇਗਾ) ਕਿ ਮੈਂ ਤੁਹਾਡੇ ਵਾਸਤੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਚਮਤਕਾਰ ਲੈ ਕੇ ਆਇਆ ਹਾਂ ਅਤੇ (ਉਹ ਇਹ ਹੈ ਕਿ) ਮੈਂ ਤੁਹਾਡੇ ਭਲੇ ਲਈ ਕੁਝ ਮਿੱਟੀ (ਨਿਮਰਤਾ) ਦਾ ਸੁਭਾਉ ਰੱਖਣ ਵਾਲਿਆਂ ਤੋਂ ਪੰਛੀਆਂ (ਦੇ ਪੈਦਾ ਕਰਨ) ਵਾਂਗ (ਰਚਨਾ) ਕਰਾਂਗਾ[1] ਫੇਰ ਮੈਂ ਓਹਨਾਂ ਵਿਚ ਇਕ ਨਵੀਂ ਰੂਹ ਫੂਕਾਂਗਾ, ਜਿਸ ਤੇ ਓਹ ਅੱਲਾਹ ਦੇ ਹੁਕਮ ਨਾਲ ਉਡਾਰੀਆਂ ਲਾਉਣ ਲਗ ਪੈਣਗੇ ਅਤੇ ਮੈਂ ਅੱਲਾਹ ਦੇ ਹੁਕਮ ਨਾਲ ਅੰਨ੍ਹਿਆਂ ਤੇ ਕੋੜ੍ਹਿਆਂ ਨੂੰ ਚੰਗਾ ਕਰਾਂਗਾ; ਅਤੇ ਮੁਰਦਿਆਂ ਨੂੰ ਜੀਅ-ਦਾਨ ਦਿਆਂਗਾ[2] ।

---

[1]ਅਰਥਾਤ ਜਿਵੇਂ ਪੰਛੀ ਆਂਡਿਆਂ ਨੂੰ ਆਪਣੇ ਪਰਾਂ ਹੇਠ ਲੈ ਕੇ ਸੇਕਦਾ ਤੇ ਬੱਚੇ ਕੱਢਦਾ ਹੈ। ਮੈਂ ਵੀ ਉਸੇ ਤਰ੍ਹਾਂ ਮਨੁੱਖਾਂ ਵਿੱਚੋਂ ਆਤਮਕ-ਗਿਆਨ ਰੱਖਣ ਵਾਲੇ ਲੋਕਾਂ ਨੂੰ ਆਪਣੇ ਪ੍ਰਭਾਵ ਹੇਠ ਲੈ ਕੇ ਇਕ ਦਿਨ ਇਸ ਯੋਗ ਬਣਾ ਦੇਵਾਂਗਾ ਕਿ ਓਹ ਅੱਲਾਹ ਵਲ ਆਤਮਕ ਉਡਾਰੀਆਂ ਲਾਉਣ ਲਗ ਪੈਣਗੇ। ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਮੈਂ ਸਾਜਨਹਾਰ ਬਣ ਜਾਵਾਂਗਾ ਤੇ ਨਾ ਇਹ ਭਾਵ ਹੈ ਕਿ ਸੁਰਜੀਵ ਪੰਛੀਆਂ ਦੀ ਸਾਜਨਾ ਕਰਾਂਗਾ ।

[2]ਯਹੂਦੀਆਂ ਨੂੰ ਇਹ ਹੁਕਮ ਸੀ ਕਿ ਓਹ ਅੰਨ੍ਹਿਆਂ ਤੇ ਕੋੜ੍ਹਿਆਂ ਨੂੰ ਅਪਵਿੱਤਰ ਸਮਝਣ (ਅਹਬਾਰ ਬਾਬ ੧੨ ਆਇਤ ੨੧) "ਮਸੀਹ" ਰਾਹੀਂ ਅੱਲਾਹ ਨੇ ਇਸ ਜ਼ੁਲਮ ਨੂੰ ਦੂਰ ਕਰਵਾ ਦਿੱਤਾ ਸੀ। ਇਹੋ ਗੱਲ ਇਸ ਥਾਂ ਵਰਣਨ ਕੀਤੀ ਗਈ ਹੈ। ਪਰ ਲੋਕਾਂ ਨੇ ਭੁੱਲ ਨਾਲ ਇਹ ਸਮਝ ਲਿਆ ਸੀ ਕਿ ਜਮਾਂਦਰੂ ਅੰਨ੍ਹਿਆਂ ਤੇ ਕੋੜ੍ਹਿਆਂ ਨੂੰ ਉਹ ਚੰਗਾ ਕਰਦੇ ਸਨ; ਹਾਲਾਂਕਿ ਜਮਾਂਦਰੂ ਅੰਨ੍ਹੇ ਦੇ ਪਦ ਕੁਰਾਨ ਸ਼ਰੀਫ਼ ਵਿਚ ਕਿਤੇ ਵੀ ਨਹੀਂ ਤੇ ਮੋਤਿਆਬਿੰਦ ਦੇ ਰੋਗੀਆਂ ਤੇ ਕੋੜ੍ਹਿਆਂ ਨੂੰ ਆਮ ਤੌਰ ਤੇ ਡਾਕਟਰ ਤੇ ਹਕੀਮ ਚੰਗਾ ਕਰਦੇ ਰਹਿੰਦੇ ਹਨ। ਪਰ ਬਦਕਿਸਮਤੀ ਨਾਲ "ਮਸੀਹ" ਬਾਰੇ ਜੋ ਆਇਤਾਂ ਆਉਂਦੀਆਂ ਹਨ, ਮੁਸਲਮਾਨ ਓਹਨਾਂ ਦਾ ਉਹ ਟੀਕਾ ਕਰਦੇ ਹਨ, ਜਿਸ ਨਾਲ "ਮਸੀਹ" ਦੀ ਖ਼ੁਦਾਈ ਸਿਧ ਹੁੰਦੀ ਹੈ ।

أُنَبِّئُكُمْ بِمَا تَأْكُلُونَ وَمَا تَدَّخِرُونَ فِي بُيُوتِكُمْ إِنَّ فِي ذَٰلِكَ لَآيَةً لَكُمْ إِنْ كُنْتُمْ مُؤْمِنِينَ ﴿٥٠﴾

ਅਤੇ ਜੋ ਕੁਝ ਤੁਸੀਂ ਖਾਓਗੇ ਤੇ ਜੋ ਕੁਝ ਤੁਸੀਂ ਆਪਣੇ ਘਰੀਂ ਇਕੱਤਰ ਕਰੋਗੇ[1], ਉਸ ਦਾ ਤੁਹਾਨੂੰ ਪਤਾ ਦਿਆਂਗਾ (ਅਤੇ) ਜੇ ਤੁਸੀਂ ਸ਼ਰਧਾਲੂ ਹੋ, ਤਾਂ ਇਸ ਵਿਚ ਤੁਹਾਡੇ ਲਈ ਇਕ ਚਮਤਕਾਰ ਹੋਵੇਗਾ ।੫੦।

وَمُصَدِّقًا لِمَا بَيْنَ يَدَيَّ مِنَ التَّوْرَاةِ وَلِأُحِلَّ لَكُمْ بَعْضَ الَّذِي حُرِّمَ عَلَيْكُمْ وَجِئْتُكُمْ بِآيَةٍ مِنْ رَبِّكُمْ فَاتَّقُوا اللَّهَ وَأَطِيعُونِ ﴿٥١﴾

ਅਤੇ ਮੈਂ ਉਸ (ਅਕਾਸ਼ ਬਾਣੀ) ਦੀ, ਜੋ ਮੈਥੋਂ ਪਹਿਲਾਂ (ਆ ਚੁੱਕੀ) ਹੈ, ਅਰਥਾਤ ਤੌਰੇਤ, ਨੂੰ ਪੂਰਨ ਕਰਨ ਵਾਸਤੇ ਆਇਆ ਹਾਂ ਅਤੇ ਇਸ ਲਈ (ਆਇਆ ਹਾਂ) ਕਿ ਕਈ ਅਜੇਹੀਆਂ ਚੀਜ਼ਾਂ ਨੂੰ ਜੋ ਤੁਹਾਡੇ ਲਈ ਹਰਾਮ ਕਰਾਰ ਦਿੱਤੀਆਂ ਗਈਆਂ ਸਨ[2], ਤੁਹਾਡੇ ਲਈ ਹਲਾਲ ਕਰ ਦਿਆਂ ਅਤੇ ਮੈਂ ਤੁਹਾਡੇ ਪਾਸ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਚਮਤਕਾਰ ਲੈ ਕੇ ਆਇਆ ਹਾਂ; ਇਸ ਲਈ ਤੁਸੀਂ ਅੱਲਾਹ ਤੋਂ (ਸਦਾ) ਡਰਦੇ ਰਹੋ ਤੇ ਮੇਰੀ ਆਗਿਆ-ਕਾਰੀ ਕਰਦੇ ਰਹੋ ।੫੧।

إِنَّ اللَّهَ رَبِّي وَرَبُّكُمْ فَاعْبُدُوهُ ۗ هَٰذَا صِرَاطٌ مُسْتَقِيمٌ ﴿٥٢﴾

ਬੇਸ਼ੱਕ ਅੱਲਾਹ ਮੇਰਾ ਵੀ ਸਾਜਨਹਾਰ ਤੇ ਪਾਲਨਹਾਰ (ਹੈ) ਅਤੇ ਤੁਹਾਡਾ (ਵੀ) ਸਾਜਨਹਾਰ ਤੇ ਪਾਲਨਹਾਰ ਹੈ । ਸੋ ਤੁਸੀਂ ਉਸੇ ਦੀ ਹੀ ਪੂਜਾ ਕਰਦੇ ਰਹੋ । ਏਹੋ ਹੀ ਸਿਧਾ ਮਾਰਗ ਹੈ ।੫੨।

فَلَمَّا أَحَسَّ عِيسَىٰ مِنْهُمُ الْكُفْرَ قَالَ مَنْ أَنْصَارِي إِلَى اللَّهِ ۖ قَالَ الْحَوَارِيُّونَ نَحْنُ أَنْصَارُ اللَّهِ آمَنَّا بِاللَّهِ وَاشْهَدْ بِأَنَّا مُسْلِمُونَ ﴿٥٣﴾

ਫੇਰ ਜਦ "ਈਸਾ" ਨੇ ਓਹਨਾਂ ਵੱਲੋਂ ਇਨਕਾਰ ਵੇਖਿਆ ਸੀ, ਤਾਂ ਇਹ ਕਿਹਾ ਸੀ ਕਿ ਅੱਲਾਹ ਦੇ ਵਾਸਤੇ ਕਿਹੜੇ (ਲੋਕ) ਮੇਰੇ ਸਹਾਇਕ ਬਣਦੇ ਹਨ । ਉਸ ਦੇ "ਹਵਾਰੀਆਂ" ਨੇ ਇਹ ਕਿਹਾ ਸੀ ਕਿ ਅਸੀਂ ਅੱਲਾਹ ਦੇ (ਮਾਰਗ ਦੇ) ਸਹਾਇਕ ਹਾਂ । ਅਸੀਂ ਅੱਲਾਹ ਤੇ ਸ਼ਰਧਾ ਰੱਖਦੇ ਹਾਂ । ਤੂੰ ਗਵਾਹ ਰਹੀਂ ਕਿ ਅਸੀਂ ਆਗਿਆਕਾਰ ਹਾਂ ।੫੩।

---

[1]ਅਰਥਾਤ ਤੁਹਾਨੂੰ ਓਹਨਾਂ ਭਲੀਆਂ ਗੱਲਾਂ ਦਾ ਗਿਆਨ ਦਿਆਂਗਾ, ਜਿਨ੍ਹਾਂ ਤੇ ਵਰਤੋਂ ਕਰਨ ਨਾਲ ਮਨੁੱਖ ਅੱਲਾਹ ਦਾ ਨਿਕਟ-ਵਰਤੀ ਬਣ ਜਾਂਦਾ ਹੈ ।

[2]ਅਰਥਾਤ ਤੁਹਾਡੀਆਂ ਸ਼ਰਾਰਤਾਂ ਦੇ ਕਾਰਣ ਜੋ ਅਕਾਸ਼ ਬਾਣੀ ਦਾ ਸਿਲਸਿਲਾ ਬੰਦ ਕਰ ਦਿੱਤਾ ਗਿਆ ਸੀ । ਹੁਣ ਮੇਰੇ ਰਾਹੀਂ ਉਸ ਨੂੰ ਮੁੜ ਖੋਲ੍ਹ ਦਿੱਤਾ ਜਾਵੇਗਾ ।

رَبَّنَآ اٰمَنَّا بِمَآ اَنۡزَلۡتَ وَاتَّبَعۡنَا الرَّسُوۡلَ فَاكۡتُبۡنَا مَعَ الشّٰهِدِيۡنَ ۝٥٤

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਜੋ ਕੁਝ ਤੂੰ ਉਤਾਰਿਆ ਹੈ, ਅਸੀਂ ਉਸ ਤੇ ਸ਼ਰਧਾ ਧਾਰਨ ਕਰ ਲਈ ਹੈ ਅਤੇ ਅਸੀਂ ਇਸ ਰਸੂਲ ਦੇ ਅਨੁਸਾਰੀ ਹਾਂ; ਇਸ ਲਈ ਤੂੰ ਸਾਨੂੰ ਗਵਾਹਾਂ ਵਿਚ ਲਿਖ ਲੈ ।੫੪।

وَمَكَرُوۡا وَمَكَرَ اللّٰهُ ؕ وَاللّٰهُ خَيۡرُ الۡمٰكِرِيۡنَ ۝٥٥ ع

ਅਤੇ ਓਹਨਾਂ (ਅਰਥਾਤ ਮਸੀਹ ਦੇ ਵੈਰੀਆਂ) ਨੇ ਵੀ ਗੋਂਦਾਂ ਗੁੰਦੀਆਂ ਸਨ ਤੇ ਅੱਲਾਹ ਨੇ ਵੀ ਵਿਉਂਤਾਂ ਕੀਤੀਆਂ ਸਨ, ਅਰਥਾਤ ਅੱਲਾਹ ਸਾਰੇ ਗੋਂਦਾਂ ਗੁੰਦਣ ਵਾਲਿਆਂ ਤੋਂ ਚੰਗੀਆਂ (ਵਿਉਂਤਾਂ ਕਰਨ ਵਾਲਾ) ਹੈ ।੫੫। (ਰਕੂਅ ੫)

اِذۡ قَالَ اللّٰهُ يٰعِيۡسٰۤى اِنِّىۡ مُتَوَفِّيۡكَ وَرَافِعُكَ اِلَىَّ وَمُطَهِّرُكَ مِنَ الَّذِيۡنَ كَفَرُوۡا وَجَاعِلُ الَّذِيۡنَ اتَّبَعُوۡكَ فَوۡقَ الَّذِيۡنَ كَفَرُوۡۤا اِلٰى يَوۡمِ الۡقِيٰمَةِ‌ ۚ ثُمَّ اِلَىَّ مَرۡجِعُكُمۡ فَاَحۡكُمُ بَيۡنَكُمۡ فِيۡمَا كُنۡتُمۡ فِيۡهِ تَخۡتَلِفُوۡنَ ۝٥٦

(ਉਹ ਸਮਾਂ ਵੀ ਯਾਦ ਕਰੋ) ਜਦ ਕਿ ਅੱਲਾਹ ਨੇ ਇਹ ਕਿਹਾ ਸੀ ਕਿ ਹੇ "ਈਸਾ" ! ਮੈਂ ਤੈਨੂੰ (ਪੂਰੀ ਆਯੂ ਭੁਗਾ ਕੇ) ਮੌਤ ਦਿਆਂਗਾ ਤੇ ਤੈਨੂੰ ਆਪਣੀ ਹਜ਼ੂਰੀ ਵਿਚ ਆਦਰ ਬਖ਼ਸ਼ਾਂਗਾ[1] । ਤੈਨੂੰ ਇਨਕਾਰੀਆਂ (ਦੀਆਂ ਸਾਰੀਆਂ ਊਜਾਂ) ਤੋਂ ਬਰੀ ਕਰਾਂਗਾ ਅਤੇ ਜੋ ਲੋਕ ਤੇਰੇ ਅਨੁਸਾਰੀ ਹਨ, ਓਹਨਾਂ ਨੂੰ ਤੇਰੇ ਇਨਕਾਰੀਆਂ ਤੇ ਕਿਆਮਤ ਤਕ ਪ੍ਰਬਲ ਕਰਾਂਗਾ । ਫੇਰ ਤੁਸੀਂ ਮੇਰੀ ਹਜ਼ੂਰੀ ਹੀ ਪਰਤੋਗੇ । ਤਦ ਮੈਂ ਓਹਨਾਂ ਸਾਰੀਆਂ ਗੱਲਾਂ ਦਾ—ਜਿਨ੍ਹਾਂ ਬਾਰੇ ਤੁਸੀਂ ਵਾਦ-ਵਿਵਾਦ ਕਰਦੇ ਸੀ—ਤੁਹਾਡੇ ਵਿਚਾਲੇ ਫ਼ੈਸਲਾ ਦਿਆਂਗਾ ।੫੬।

فَاَمَّا الَّذِيۡنَ كَفَرُوۡا فَاُعَذِّبُهُمۡ عَذَابًا شَدِيۡدًا فِى الدُّنۡيَا وَالۡاٰخِرَةِ وَمَا لَهُمۡ مِّنۡ نّٰصِرِيۡنَ ۝٥٧

ਸੋ ਜਿਹੜੇ ਲੋਕ ਇਨਕਾਰੀ ਹਨ, ਓਹਨਾਂ ਨੂੰ ਤਾਂ ਮੈਂ (ਇਸ) ਲੋਕ (ਵਿਚ ਵੀ) ਤੇ ਪਰਲੋਕ ਵਿਚ (ਵੀ) ਕਰੜਾ ਕਸ਼ਟ ਦਿਆਂਗਾ ਤੇ ਓਹਨਾਂ ਦਾ ਕੋਈ ਵੀ[2] ਸਹਾਇਕ ਨਹੀਂ ਹੋਵੇਗਾ ।੫੭।

[1]ਅਰਬੀ ਕੋਸ਼ਾਂ ਵਿਚ "ਰਾਫ਼ਆ" ਦਾ ਅਰਥ ਆਦਰ ਤੇ ਸਤਿਕਾਰ ਬਖ਼ਸ਼ਣਾ ਵੀ ਹੈ ।

[2]"ਕੋਈ ਵੀ" ਪਦ "ਨਾਸਿਰੀਨ" ਦੇ ਵਿਚ ਹੀ ਸ਼ਾਮਲ ਹੈਨ, ਇਸ ਲਈ ਟੀਕੇ ਵਿਚ ਲਿਖ ਦਿੱਤੇ ਗਏ ਹਨ ।

وَاَمَّا الَّذِيْنَ اٰمَنُوْا وَعَمِلُوا الصّٰلِحٰتِ فَيُوَفِّيْهِمْ اُجُوْرَهُمْ ۗ وَاللّٰهُ لَا يُحِبُّ الظّٰلِمِيْنَ ﴿۵۷﴾

ਅਤੇ ਜੋ ਲੋਕ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਉਹ ਓਹਨਾਂ ਨੂੰ ਓਹਨਾਂ (ਦੇ ਕਰਮਾਂ) ਦਾ ਪੂਰਾ ਪੂਰਾ ਫਲ ਦੇਵੇਗਾ ਅਤੇ ਅੱਲਾਹ ਜ਼ਾਲਮਾਂ ਨਾਲ ਪ੍ਰੇਮ ਨਹੀਂ ਕਰਦਾ ।੫੮।

ذٰلِكَ نَتْلُوْهُ عَلَيْكَ مِنَ الْاٰيٰتِ وَالذِّكْرِ الْحَكِيْمِ ﴿۵۸﴾

ਇਹ ਆਇਤਾਂ ਤੇ ਯੁਕਤੀਆਂ ਭਰੀ ਸਿਖਿਆ ਅਸੀਂ ਤੈਨੂੰ ਪੜ੍ਹ ਕੇ ਸੁਣਾਉਂਦੇ ਹਾਂ ।੫੯।

اِنَّ مَثَلَ عِيْسٰى عِنْدَ اللّٰهِ كَمَثَلِ اٰدَمَ ۗ خَلَقَهٗ مِنْ تُرَابٍ ثُمَّ قَالَ لَهٗ كُنْ فَيَكُوْنُ ﴿۵۹﴾

(ਯਾਦ ਰੱਖੋ ਕਿ) "ਈਸਾ" ਦਾ ਹਾਲ ਅੱਲਾਹ ਦੇ ਨਜ਼ਦੀਕ ਨਿਰਸੰਦੇਹ "ਆਦਮ" ਦੇ ਹਾਲ ਜਿਹਾ ਹੈ । ਉਸ (ਆਦਮ) ਨੂੰ ਉਸ ਨੇ[1] ਸੁਕੀ ਮਿੱਟੀ[2] ਤੋਂ ਸਾਜਿਆ ਸੀ । ਸੋ ਉਸ ਨੂੰ ਇਹ ਕਿਹਾ ਸੀ ਕਿ ਤੂੰ ਹੋਂਦ ਵਿਚ ਆ ਜਾ, ਤਾਂ ਉਹ ਹੋਂਦ ਵਿਚ ਆਉਣ ਲਗ ਪਿਆ ਸੀ ।੬੦।

اَلْحَقُّ مِنْ رَّبِّكَ فَلَا تَكُنْ مِّنَ الْمُمْتَرِيْنَ ﴿۶۰﴾

ਇਹ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ (ਅਟੱਲ) ਸੱਚਾਈ ਹੈ; ਇਸ ਲਈ ਤੂੰ ਸ਼ੱਕ ਕਰਨ ਵਾਲਿਆਂ ਵਿੱਚੋਂ ਨਾ ਬਣ ।੬੧।

فَمَنْ حَآجَّكَ فِيْهِ مِنْ بَعْدِ مَا جَآءَكَ مِنَ الْعِلْمِ فَقُلْ تَعَالَوْا نَدْعُ اَبْنَآءَنَا وَاَبْنَآءَكُمْ وَنِسَآءَنَا وَ

ਹੁਣ ਜੇ ਕੋਈ (ਪ੍ਰਾਣੀ) ਤੇਰੇ ਵਲ (ਇਹ) ਗਿਆਨ ਆ ਜਾਣ ਦੇ ਮਗਰੋਂ ਤੇਰੇ ਨਾਲ ਇਸ ਬਾਰੇ ਵਾਦ-ਵਿਵਾਦ ਕਰੇ, ਤਾਂ ਤੂੰ (ਉਸ ਨੂੰ) ਇਹ ਆਖ (ਕਿ) ਆਓ ! ਅਸੀਂ ਆਪਣੇ ਪੁੱਤਰਾਂ ਨੂੰ ਸੱਦਦੇ ਹਾਂ,

---

[1]ਇਸ ਤੋਂ ਸਾਫ਼ ਸਿਧ ਹੈ ਕਿ ਕੁਰਾਨ ਸ਼ਰੀਫ਼ ਦੇ ਵੀਚਾਰ ਅਨੁਸਾਰ ਹਜ਼ਰਤ "ਈਸਾ" ਵੀ ਮਿੱਟੀ ਤੋਂ ਹੀ ਸਾਜੇ ਗਏ ਸਨ । ਉਹਨਾਂ ਨੂੰ ਇਸ ਬਾਰੇ ਕੋਈ ਅਨੋਖੀ ਵਿਸ਼ੇਸ਼ਤਾ ਪ੍ਰਾਪਤ ਨਹੀਂ ਸੀ । ਜਿੰਨੇ ਵੀ ਪ੍ਰਾਣੀ ਮਾਤਾ-ਪਿਤਾ ਦੁਆਰਾ ਪੈਦਾ ਹੁੰਦੇ ਹਨ, ਕੁਰਾਨ ਸ਼ਰੀਫ਼ ਦੇ ਮੁਹਾਵਰੇ ਅਨੁਸਾਰ ਓਹ ਸਾਰੇ ਮਿੱਟੀ ਤੋਂ ਹੀ ਸਾਜੇ ਜਾਂਦੇ ਹਨ । ਇਹ ਮੁਹਾਵਰਾ ਗੁਰੂ ਗ੍ਰੰਥ ਸਾਹਿਬ ਵਿਚ ਵੀ ਵਰਤਿਆ ਗਿਆ ਹੈ; ਜਿਹਾ ਕਿ— ਮਾਟੀ ਕੇ ਹਮ ਪੂਤਰੇ ਮਾਣਸ ਰੱਖਿਆ ਨਾਉ ।

[2]ਸ਼ੈਤਾਨ ਦੇ ਵਰਣਨ ਵਿਚ ਤੇ ਦੂਜੀਆਂ ਕਈ ਆਇਤਾਂ ਵਿਚ "ਆਦਮ" ਦੀ ਪੈਦਾਇਸ਼ "ਤੀਨ" ਤੋਂ ਦੱਸੀ ਗਈ ਹੈ, ਅਰਥਾਤ ਅਜਿਹੀ ਮਿੱਟੀ, ਜਿਸ ਵਿਚ ਅਕਾਸ਼ ਬਾਣੀ ਦਾ ਪਾਣੀ ਮਿਲਿਆ ਹੋਇਆ ਸੀ, ਪਰ ਏਹਨਾਂ ਆਇਤਾਂ ਵਿਚ "ਆਦਮ" ਤੇ "ਈਸਾ" ਦੋਹਾਂ ਦੀ ਸਾਜਨਾ "ਤੁਰਾਬ" ਤੋਂ ਹੋਈ ਦੱਸੀ ਗਈ ਹੈ, ਅਰਥਾਤ ਉਸ ਮਿੱਟੀ ਤੋਂ ਜਿਸ ਵਿਚ ਅਕਾਸ਼ ਬਾਣੀ ਦੀ ਮਿਲਾਵਟ ਨਹੀਂ ਸੀ । ਏਹਨਾਂ ਦੋਹਾਂ ਗੱਲਾਂ ਵਿਚ ਕੋਈ ਮਤਿਭੇਦ ਨਹੀਂ; ਕਿਉਂਕਿ "ਆਦਮ" ਦਾ ਭਾਵ ਇੱਥੇ ਕੇਵਲ ਖ਼ਾਸ "ਆਦਮ" ਨਹੀਂ ਤੇ ਨਾ "ਈਸਾ" ਦਾ ਭਾਵ ਹੀ ਇੱਥੇ ਖ਼ਾਸ "ਈਸਾ" ਹੈ; ਸਗੋਂ "ਆਦਮ" ਤੇ ਉਸ ਦੀ ਬੰਸ ਅਥਵਾ "ਈਸਾ" ਤੇ ਉਸ ਦੇ ਅਨੁਸਾਰੀ ਸਾਰੇ ਹੀ ਇਸ ਵਿਚ ਸ਼ਾਮਲ ਹਨ ਅਤੇ ਓਹਨਾਂ ਲੋਕਾਂ ਵਿੱਚੋਂ ਇਕ ਧੜਾ ਅਕਾਸ਼ ਬਾਣੀ ਨੂੰ ਅੱਖੋਂ ਉਹਲੇ ਕਰਨ ਵਾਲਾ ਸੀ । ਸੋ ਸੰਗਤ ਦੇ ਲਿਹਾਜ਼ ਨਾਲ ਦੋਹਾਂ ਦੀ ਸਾਜਨਾ "ਤੁਰਾਬ" ਤੋਂ ਪਰਗਟ ਕੀਤੀ ਗਈ ਹੈ ।

نِسَآءَكُمْ وَاَنْفُسَنَا وَاَنْفُسَكُمْ ثُمَّ نَبْتَهِلْ فَنَجْعَلْ لَّعْنَتَ اللّٰهِ عَلَى الْكٰذِبِيْنَ ﴿٦٢﴾

ਤੁਸੀਂ ਆਪਣੇ ਪੁੱਤਰਾਂ ਨੂੰ ਸੱਦੋ ! ਅਸੀਂ ਆਪਣੀਆਂ ਤੀਵੀਆਂ ਨੂੰ (ਸੱਦਦੇ ਹਾਂ,) ਤੁਸੀਂ ਆਪਣੀਆਂ ਤੀਵੀਆਂ ਨੂੰ ਸੱਦੋ । ਅਸੀਂ ਆਪ ਵੀ ਆਉਂਦੇ ਹਾਂ ਤੇ ਤੁਸੀਂ ਵੀ ਆ ਜਾਓ । ਫੇਰ ਅਸੀਂ (ਸਾਰੇ ਹੀ ਰਲ ਕੇ ਪ੍ਰਭੂ ਅੱਗੇ) ਵੱਡੀ ਨਿਰਮਤਾ ਨਾਲ ਇਹ ਅਰਜੋਈ ਕਰੀਏ ਤੇ ਝੂਠਿਆਂ ਉੱਤੇ ਅੱਲਾਹ ਦੀ ਫਿਟਕਾਰ ਪਾਈਏ ।੬੨।

اِنَّ هٰذَا لَهُوَ الْقَصَصُ الْحَقُّ ۚ وَمَا مِنْ اِلٰهٍ اِلَّا اللّٰهُ ۚ وَاِنَّ اللّٰهَ لَهُوَ الْعَزِيْزُ الْحَكِيْمُ ﴿٦٣﴾

ਬੇਸ਼ੱਕ ਏਹੋ ਹੀ ਸੱਚਾ ਕਥਨ[1] ਹੈ ਕਿ ਅੱਲਾਹ ਤੋਂ ਛੁੱਟ ਕੋਈ (ਵੀ) ਇਸ਼ਟ ਨਹੀਂ, ਅਰਥਾਤ ਬੇਸ਼ੱਕ ਅੱਲਾਹ ਹੀ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੬੩।

فَاِنْ تَوَلَّوْا فَاِنَّ اللّٰهَ عَلِيْمٌۢ بِالْمُفْسِدِيْنَ ﴿٦٤﴾ ع

ਫੇਰ ਜੇ ਓਹ ਬੇਮੁਖ ਹੋ ਜਾਣ, ਤਾਂ (ਯਾਦ ਰੱਖੋ ਕਿ) ਬੇਸ਼ੱਕ ਅੱਲਾਹ ਫ਼ਸਾਦੀਆਂ ਦਾ (ਚੰਗੀ ਤਰ੍ਹਾਂ) ਜਾਣਨਹਾਰ ਹੈ[2] ।੬੪। (ਰਕੂਅ ੬)

قُلْ يٰۤاَهْلَ الْكِتٰبِ تَعَالَوْا اِلٰى كَلِمَةٍ سَوَآءٍۢ بَيْنَنَا وَبَيْنَكُمْ اَلَّا نَعْبُدَ اِلَّا اللّٰهَ وَلَا نُشْرِكَ بِهٖ شَيْـًٔا وَّلَا يَتَّخِذَ بَعْضُنَا بَعْضًا اَرْبَابًا مِّنْ دُوْنِ اللّٰهِ ۚ فَاِنْ تَوَلَّوْا فَقُوْلُوا اشْهَدُوْا بِاَنَّا مُسْلِمُوْنَ ﴿٦٥﴾

ਤੂੰ ਇਹ ਆਖ (ਕਿ) ਹੇ ਪੁਸਤਕ ਦੇ ਅਨੁਸਾਰੀਓ ! (ਘੱਟੋ ਘੱਟ)[3] ਇਕ ਅਜਿਹੀ ਗੱਲ ਵਲ ਆ ਜਾਓ, ਜੋ ਤੁਹਾਡੇ ਤੇ ਸਾਡੇ ਵਿਚਾਲੇ ਇਕ ਸਮਾਨ ਹੈ (ਤੇ ਉਹ ਇਹ ਹੈ ਕਿ) ਅਸੀਂ (ਸਾਰੇ ਹੀ) ਅੱਲਾਹ ਤੋਂ ਛੁੱਟ ਕਿਸੇ ਹੋਰ ਦੀ ਪੂਜਾ ਨਾ ਕੀਤਾ ਕਰੀਏ ਅਤੇ ਹੋਰ ਕਿਸੇ ਵੀ ਵਿਅਕਤੀ ਨੂੰ ਉਸ ਦੀ ਬਰਾਬਰੀ ਨਾ ਦਿਆ ਕਰੀਏ ਤੇ ਨਾ ਹੀ ਅਸੀਂ ਅੱਲਾਹ ਨੂੰ ਛੱਡ ਕੇ ਆਪਸ ਵਿਚ ਇਕ ਦੂਜੇ ਨੂੰ ਸਾਜਨਹਾਰ ਤੇ ਪਾਲਨ-ਹਾਰ ਮਿਥਿਆ ਕਰੀਏ । ਸੋ ਜੇ ਓਹ ਇਸ ਤੋਂ ਵੀ ਮੂੰਹ ਮੋੜ ਲੈਣ, ਤਾਂ ਓਹਨਾਂ ਨੂੰ ਕਹਿ ਦਿਓ ਕਿ ਤੁਸੀਂ ਗਵਾਹ ਰਹਿਣਾ ਕਿ ਅਸੀਂ (ਅੱਲਾਹ ਦੇ) ਆਗਿਆਕਾਰੀ ਹਾਂ ।੬੫।

---

[1]ਅਰਬੀ ਬੋਲੀ ਵਿਚ ਇਕ "ਇੱਨਾ" ਦਾ ਅੱਖਰ ਹੈ ਤੇ ਦੂਜਾ "ਲਾਮ" ਹੈ । ਏਹ ਦੋਵੇਂ ਹੀ ਜ਼ੋਰ ਦੇਣ ਲਈ ਵਰਤੇ ਜਾਂਦੇ ਹਨ । ਅਸੀਂ ਇਕ ਦਾ ਅਰਥ "ਬੇਸ਼ੱਕ" ਕੀਤਾ ਹੈ ਤੇ ਦੂਜੇ ਦਾ "ਏਹੋ" । ਇਸ ਤਰ੍ਹਾਂ ਇਹ ਅਰਥ ਅੱਖਰੀ ਹੋ ਜਾਂਦੇ ਹਨ ।

[2]"ਚੰਗੀ ਤਰ੍ਹਾਂ ਜਾਣਨਹਾਰ" "ਅਲੀਮੁਨ" ਪਦ ਦਾ ਅਰਥ ਹੈ ।

[3]"ਘੱਟੋ ਘੱਟ" ਕਿਸੇ ਪਦ ਦਾ ਅਰਥ ਨਹੀਂ ਹੈ; ਸਗੋਂ ਇਬਾਰਤ ਦਾ ਭਾਵ ਪਰਗਟ ਕਰਨ ਲਈ ਹੈ; ਇਸੇ ਕਰਕੇ ਇਹ ਪਦ ਬਰੈਕਟਾਂ ਵਿਚ ਦਿੱਤੇ ਗਏ ਹਨ ।

يٰٓاَهْلَ الْكِتٰبِ لِمَ تُحَآجُّوْنَ فِيْٓ اِبْرٰهِيْمَ وَمَآ اُنْزِلَتِ التَّوْرٰىةُ وَالْاِنْجِيْلُ اِلَّا مِنْۢ بَعْدِهٖ ؕ اَفَلَا تَعْقِلُوْنَ ﴿٦٥﴾

ਹੇ ਪੁਸਤਕ ਦੇ ਅਨੁਸਾਰੀਓ ! ਤੁਸੀਂ "ਇਬਰਾਹੀਮ" ਬਾਰੇ ਵਾਦ-ਵਿਵਾਦ ਕਿਉਂ ਕਰਦੇ ਹੋ ? ਹਾਲਾਂਕਿ ਤੌਰੇਤ ਤੇ ਅੰਜੀਲ ਉਸ ਦੇ ਮਗਰੋਂ ਉਤਾਰੀ ਗਈ ਹੈ; ਸੋ ਤੁਸੀਂ ਕਿਉਂ ਨਹੀਂ ਸਮਝਦੇ ? ।੬੬।

هٰٓاَنْتُمْ هٰٓؤُلَآءِ حَاجَجْتُمْ فِيْمَا لَكُمْ بِهٖ عِلْمٌ فَلِمَ تُحَآجُّوْنَ فِيْمَا لَيْسَ لَكُمْ بِهٖ عِلْمٌ ؕ وَاللّٰهُ يَعْلَمُ وَاَنْتُمْ لَا تَعْلَمُوْنَ ﴿٦٦﴾

ਸੁਣੋ ! ਤੁਸੀਂ ਓਹ ਲੋਕ ਹੋ, ਜੋ ਓਹਨਾਂ ਗੱਲਾਂ ਬਾਰੇ ਵਾਦ-ਵਿਵਾਦ ਕਰਦੇ ਹੋ, ਜਿਨ੍ਹਾਂ ਦਾ ਤੁਹਾਨੂੰ ਗਿਆਨ ਸੀ । ਫੇਰ (ਹੁਣ) ਤੁਸੀਂ ਕਿਉਂ ਓਹਨਾਂ ਗੱਲਾਂ ਬਾਰੇ ਵਾਦ-ਵਿਵਾਦ ਕਰਦੇ ਹੋ, ਜਿਨ੍ਹਾਂ ਦਾ ਤੁਹਾਨੂੰ ਕੋਈ ਥਹੁ-ਪਤਾ (ਹੀ) ਨਹੀਂ; ਜਦ ਕਿ ਅੱਲਾਹ ਜਾਣਨਹਾਰ ਹੈ ਤੇ ਤੁਸੀਂ (ਉੱਕੇ ਹੀ) ਅਣਜਾਣ ਹੋ ।੬੭।

مَا كَانَ اِبْرٰهِيْمُ يَهُوْدِيًّا وَّلَا نَصْرَانِيًّا وَّلٰكِنْ كَانَ حَنِيْفًا مُّسْلِمًا ؕ وَمَا كَانَ مِنَ الْمُشْرِكِيْنَ ﴿٦٧﴾

ਨਾ (ਤਾਂ) "ਇਬਰਾਹੀਮ" ਯਹੂਦੀ ਸੀ ਤੇ ਨਾ ਈਸਾਈ; ਸਗੋਂ ਉਹ (ਸਦਾ ਪ੍ਰਭੂ ਦੀ ਹਜ਼ੂਰੀ) ਝੁਕਣ ਵਾਲਾ[1] ਤੇ (ਉਸ ਦਾ) ਆਗਿਆਕਾਰੀ ਸੀ, ਅਰਥਾਤ ਉਹ ਮੁਸ਼ਰਿਕਾਂ ਵਿੱਚੋਂ ਨਹੀਂ ਸੀ ।੬੮।

اِنَّ اَوْلَى النَّاسِ بِاِبْرٰهِيْمَ لَلَّذِيْنَ اتَّبَعُوْهُ وَهٰذَا النَّبِيُّ وَالَّذِيْنَ اٰمَنُوْا ؕ وَاللّٰهُ وَلِيُّ الْمُؤْمِنِيْنَ ﴿٦٨﴾

ਬੇਸ਼ੱਕ "ਇਬਰਾਹੀਮ" ਨਾਲ ਵਧੇਰੇ ਸੰਬੰਧ ਰੱਖਣ ਵਾਲੇ ਓਹ ਲੋਕ ਹਨ, ਜੋ ਉਸ ਦੇ ਪੂਰਣਿਆਂ ਤੇ ਚਲ ਰਹੇ ਹਨ, ਅਰਥਾਤ ਇਹ ਨਬੀ ਤੇ ਜੋ ਇਸ ਦੇ ਸ਼ਰਧਾਲੂ ਅਤੇ ਅੱਲਾਹ ਸ਼ਰਧਾਲੂਆਂ ਦਾ ਹੀ ਮਿੱਤਰ ਹੈ ।੬੯।

وَدَّتْ طَّآئِفَةٌ مِّنْ اَهْلِ الْكِتٰبِ لَوْ يُضِلُّوْنَكُمْ ؕ وَمَا يُضِلُّوْنَ اِلَّآ اَنْفُسَهُمْ وَمَا يَشْعُرُوْنَ ﴿٦٩﴾

ਤੇ ਪੁਸਤਕ ਦੇ ਅਨੁਸਾਰੀਆਂ ਵਿੱਚੋਂ ਇਕ ਧੜਾ ਇਹ ਆਸ ਰੱਖਦਾ ਹੈ ਕਿ ਕਾਸ਼, ਉਹ ਤੁਹਾਨੂੰ ਕੁਰਾਹੇ ਪਾ ਦੇਵੇ । ਪਰ ਓਹ ਆਪਣੇ ਆਪ ਨੂੰ ਹੀ ਕੁਰਾਹੇ ਪਾ ਰਹੇ ਹਨ, ਪਰ ਸਮਝਦੇ ਨਹੀਂ ।੭੦।

يٰٓاَهْلَ الْكِتٰبِ لِمَ تَكْفُرُوْنَ بِاٰيٰتِ اللّٰهِ وَاَنْتُمْ تَشْهَدُوْنَ ﴿٧٠﴾

ਹੇ ਪੁਸਤਕ ਦੇ ਅਨੁਸਾਰੀਓ ! ਤੁਸੀਂ ਵੇਖਦੇ ਹੋਏ ਅੱਲਾਹ ਦੀਆਂ ਆਇਤਾਂ ਤੋਂ ਕਿਉਂ ਇਨਕਾਰ ਕਰਦੇ ਹੋ ? ਹਾਲਾਂਕਿ ਤੁਸੀਂ ਗਵਾਹੀ ਦੇ ਚੁੱਕੇ ਹੋ ।੭੧।

---

[1] ਅਰਥਾਤ ਇੱਕੋ ਇਕ ਪ੍ਰਭੂ ਦੇ ਮੰਨਣ ਵਾਲਾ; ਜੋ "ਹਨੀਫ਼" ਪਦ ਦਾ ਅਰਥ ਹੈ ।

يَٰٓأَهۡلَ ٱلۡكِتَٰبِ لِمَ تَلۡبِسُونَ ٱلۡحَقَّ بِٱلۡبَٰطِلِ وَتَكۡتُمُونَ ٱلۡحَقَّ وَأَنتُمۡ تَعۡلَمُونَ ﴿٧٢﴾ ع ۸ ۱۵

ਹੇ ਪੁਸਤਕ ਦੇ ਅਨੁਸਾਰੀਓ ! ਤੁਸੀਂ ਜਾਣ ਬੁਝ ਕੇ ਸੱਚਾਈ ਨਾਲ ਕੂੜ ਕਿਉਂ ਰਲਾਉਂਦੇ ਹੋ ? ਅਤੇ ਸੱਚ ਨੂੰ ਕਿਉਂ ਲੁਕਾਉਂਦੇ ਹੋ ।੭੨। (ਰਕੂਅ ੭)

وَقَالَت طَّآئِفَةٌ مِّنۡ أَهۡلِ ٱلۡكِتَٰبِ ءَامِنُواْ بِٱلَّذِيٓ أُنزِلَ عَلَى ٱلَّذِينَ ءَامَنُواْ وَجۡهَ ٱلنَّهَارِ وَٱكۡفُرُوٓاْ ءَاخِرَهُۥ لَعَلَّهُمۡ يَرۡجِعُونَ ﴿٧٣﴾

ਅਤੇ ਪੁਸਤਕ ਦੇ ਅਨੁਸਾਰੀਆਂ ਵਿੱਚੋਂ ਇਕ ਧੜਾ ਇਹ ਕਹਿੰਦਾ ਹੈ[1] ਕਿ ਸ਼ਰਧਾਲੂਆਂ ਤੇ ਜੋ ਕੁਝ ਉਤਾਰਿਆ ਗਿਆ ਹੈ, ਉਸ ਨੂੰ ਦਿਨ ਦੇ ਮੁਢਲੇ ਹਿੱਸੇ ਵਿਚ ਤਾਂ ਮੰਨ ਲਓ ਤੇ ਪਿਛਲੇ ਹਿੱਸੇ ਵਿਚ (ਉਸ ਦਾ) ਇਨਕਾਰ ਕਰ ਦਿਓ । ਸ਼ਾਇਦ (ਇਸ ਤਰ੍ਹਾਂ) ਓਹ (ਸ਼ਰਧਾਲੂ) ਵੀ ਬੇਮੁਖ ਹੋ ਜਾਣ ।੭੩।

وَلَا تُؤۡمِنُوٓاْ إِلَّا لِمَن تَبِعَ دِينَكُمۡ قُلۡ إِنَّ ٱلۡهُدَىٰ هُدَى ٱللَّهِ أَن يُؤۡتَىٰٓ أَحَدٌ مِّثۡلَ مَآ أُوتِيتُمۡ أَوۡ يُحَآجُّوكُمۡ عِندَ رَبِّكُمۡۗ قُلۡ إِنَّ ٱلۡفَضۡلَ بِيَدِ ٱللَّهِ يُؤۡتِيهِ مَن يَشَآءُۗ وَٱللَّهُ وَٰسِعٌ عَلِيمٞ ﴿٧٤﴾

ਅਤੇ (ਓਹ ਇਹ ਵੀ ਕਹਿੰਦੇ ਹਨ ਕਿ) ਉਸ ਪ੍ਰਾਣੀ ਤੋਂ ਛੁੱਟ—ਜੋ ਤੁਹਾਡੇ ਧਰਮ ਦਾ ਅਨੁਸਾਰੀ ਹੈ, (ਹੋਰ ਕਿਸੇ ਦੀ ਕੋਈ ਵੀ ਗੱਲ) ਨਾ ਮੰਨੋ, ਤੂੰ ਓਹਨਾਂ ਨੂੰ ਇਹ ਆਖ ਕਿ ਅਸਲ ਮਾਰਗ, ਅਰਥਾਤ ਅੱਲਾਹ ਦਾ ਮਾਰਗ, ਤਾਂ ਇਹ ਹੈ ਕਿ ਕਿਸੇ ਨੂੰ ਉਹੋ ਕੁਝ ਮਿਲੇ, ਜੋ ਤੁਹਾਨੂੰ ਮਿਲਿਆ ਸੀ ਤੇ ਫੇਰ ਓਹ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਤੁਹਾਡੇ ਨਾਲ ਵਾਦ-ਵਿਵਾਦ ਕਰਨ[2] । (ਇਸ ਤੋਂ ਛੁੱਟ) ਤੂੰ ਓਹਨਾਂ ਨੂੰ ਇਹ ਆਖ ਕਿ ਬੇਸ਼ੱਕ ਮਿਹਰ ਤਾਂ ਅੱਲਾਹ ਦੇ ਹੀ ਹੱਥ ਹੈ, ਉਹ ਜਿਸ ਨੂੰ ਚਾਹੁੰਦਾ ਹੈ, ਆਪਣੀ ਮਿਹਰ ਦਾ ਪਾਤਰ ਬਣਾਉਂਦਾ ਹੈ, ਅਰਥਾਤ ਅੱਲਾਹ ਵੱਡੀ ਖੁਲ੍ਹ ਡੁਲ੍ਹ ਵਾਲਾ ਤੇ ਜਾਣਨਹਾਰ ਹੈ ।੭੪।

يَخۡتَصُّ بِرَحۡمَتِهِۦ مَن يَشَآءُۗ وَٱللَّهُ ذُو ٱلۡفَضۡلِ ٱلۡعَظِيمِ ﴿٧٥﴾

ਉਹ ਜਿਸ ਨੂੰ ਯੋਗ ਸਮਝਦਾ ਹੈ, (ਉਸ ਨੂੰ) ਆਪਣੀ ਮਿਹਰ ਲਈ ਚੁਣ ਲੈਂਦਾ ਹੈ ਅਤੇ ਅੱਲਾਹ ਵੱਡਾ ਕਿਰਪਾ-ਨਿਧਾਨ ਹੈ ।੭੫।

---

[1] ਇਸ ਥਾਂ ਵਰਤਮਾਨ ਕਾਲ ਦੀ ਕਿਰਿਆ ਸੀ, ਪਰ ਮੁਹਾਵਰੇ ਨੂੰ ਮੁਖ ਰੱਖ ਕੇ ਭੂਤ-ਕਾਲ ਵਿਚ ਵਰਣਨ ਕੀਤਾ ਗਿਆ ਹੈ ।

[2] ਜੇ ਸਾਡੀ ਭੁਲ ਹੈ, ਤਾਂ ਫਿਰ ਇਹ ਚਾਹੀਦਾ ਹੈ ਕਿ ਕੋਈ ਅਰਜ਼ੀ ਦਲੀਲ ਪੇਸ਼ ਕਰ ਕੇ ਉਸ ਨੂੰ ਸੋਧ ਲਿਆ ਜਾਏ ।

وَمِنْ اَهْلِ الْكِتٰبِ مَنْ اِنْ تَاْمَنْهُ بِقِنْطَارٍ يُّؤَدِّهٖٓ
اِلَيْكَ ۚ وَمِنْهُمْ مَّنْ اِنْ تَاْمَنْهُ بِدِيْنَارٍ لَّا يُؤَدِّهٖٓ
اِلَيْكَ اِلَّا مَا دُمْتَ عَلَيْهِ قَآئِمًا ۗ ذٰلِكَ بِاَنَّهُمْ قَالُوْا
لَيْسَ عَلَيْنَا فِى الْاُمِّيّٖنَ سَبِيْلٌ ۚ وَيَقُوْلُوْنَ عَلَى اللّٰهِ
الْكَذِبَ وَهُمْ يَعْلَمُوْنَ ۝٧٥

ਅਤੇ ਪੁਸਤਕ ਦੇ ਅਨੁਸਾਰੀਆਂ ਵਿੱਚੋਂ (ਕੋਈ ਤਾਂ) ਅਜਿਹਾ ਹੈ ਕਿ ਜੇ ਤੂੰ ਉਸ ਨੂੰ (ਧਨ-ਪਦਾਰਥ ਦਾ) ਇਕ ਢੇਰ[1] ਅਮਾਨਤ ਵਜੋਂ ਦੇ ਦੇਵੇਂ, ਤਾਂ ਉਹ ਤੈਨੂੰ (ਤੇਰੇ ਮੰਗਣ ਤੇ) ਪਰਤਾ ਦੇਵੇਗਾ, ਪਰ ਓਹਨਾਂ ਵਿੱਚੋਂ ਕੋਈ (ਅਜਿਹਾ ਵੀ) ਹੈ ਕਿ ਜੇ ਤੂੰ ਉਸ ਨੂੰ ਇਕ ਦਮੜਾ ਵੀ ਅਮਾਨਤ ਵਜੋਂ ਦੇਵੇਂ, ਤਾਂ ਵਾਪਸ ਨਹੀਂ ਮੋੜੇਗਾ, ਛੁੱਟ ਇਸ ਦੇ ਕਿ ਤੂੰ ਉਸ (ਦੇ ਸਿਰ) ਤੇ ਖੜਾ ਰਹੇਂ। ਇਹ (ਗੱਲ) ਇਸ ਲਈ ਹੈ ਕਿ ਓਹ ਇਹ ਕਹਿੰਦੇ ਹਨ ਕਿ ਸਾਡੇ ਤੇ ਅਨਪੜ੍ਹਾਂ ਬਾਰੇ ਕੋਈ ਜ਼ਿੰਮੇਵਾਰੀ ਨਹੀਂ ਅਤੇ ਓਹ ਅੱਲਾਹ ਬਾਰੇ ਜਾਣ ਬੁਝ ਕੇ ਝੂਠ ਬੋਲਦੇ ਹਨ ।੭੬।

بَلٰى مَنْ اَوْفٰى بِعَهْدِهٖ وَاتَّقٰى فَاِنَّ اللّٰهَ يُحِبُّ
الْمُتَّقِيْنَ ۝٧٦

ਇਉਂ ਨਹੀਂ[2], ਸਗੋਂ ਜਿਹੜਾ ਪ੍ਰਾਣੀ ਆਪਣਾ ਪ੍ਰਣ ਪੂਰਾ ਕਰੇ, ਅਰਥਾਤ ਅੱਲਾਹ ਤੋਂ ਡਰਦਾ ਰਹੇ, (ਉਹੋ ਸੰਜਮੀ ਹੈ) ਅਤੇ ਅੱਲਾਹ ਨਿਰਸੰਦੇਹ ਸੰਜਮੀਆਂ ਨਾਲ ਪ੍ਰੇਮ ਕਰਦਾ ਹੈ ।੭੭।

اِنَّ الَّذِيْنَ يَشْتَرُوْنَ بِعَهْدِ اللّٰهِ وَاَيْمَانِهِمْ ثَمَنًا
قَلِيْلًا اُولٰٓئِكَ لَا خَلَاقَ لَهُمْ فِى الْاٰخِرَةِ وَلَا يُكَلِّمُهُمُ
اللّٰهُ وَلَا يَنْظُرُ اِلَيْهِمْ يَوْمَ الْقِيٰمَةِ وَلَا يُزَكِّيْهِمْ ۠
وَلَهُمْ عَذَابٌ اَلِيْمٌ ۝٧٧

ਜੋ ਲੋਕ ਅੱਲਾਹ ਨਾਲ ਕੀਤੇ ਪ੍ਰਣ ਤੇ ਕਸਮਾਂ ਦੇ ਵਟਾਂਦਰੇ ਵਿਚ ਤੁੱਛ[3] ਮੁਲ ਲੈਂਦੇ ਹਨ, ਓਹਨਾਂ ਦਾ ਪਰਲੋਕ ਵਿਚ ਕੋਈ ਵੀ ਹਿੱਸਾ ਨਹੀਂ ਹੋਵੇਗਾ ਅਤੇ ਕਿਆਮਤ ਦੇ ਦਿਹਾੜੇ ਅੱਲਾਹ ਓਹਨਾਂ ਨਾਲ ਕੋਈ ਗੱਲ ਨਹੀਂ ਕਰੇਗਾ ਤੇ ਨਾ ਹੀ ਓਹਨਾਂ ਵਲ ਵੇਖੇਗਾ ਅਤੇ ਨਾ ਓਹਨਾਂ ਨੂੰ ਪਵਿੱਤਰ ਹੀ ਕਰੇਗਾ, ਅਰਥਾਤ ਓਹਨਾਂ ਲਈ ਘੋਰ ਕਸ਼ਟ (ਨੀਅਤ) ਹੈ ।੭੮।

---

[1]ਢੇਰ "ਕਿੰਨਤਾਰ" ਦਾ ਅਰਥ ਹੈ, ਪਰ ਦੂਜੀਆਂ ਬੋਲੀਆਂ ਵਿਚ ਕੇਵਲ ਢੇਰ ਨਹੀਂ ਕਹਿੰਦੇ; ਸਗੋਂ ਕਿਸ ਚੀਜ਼ ਦਾ ਢੇਰ ਆਖਦੇ ਹਨ; ਇਸ ਲਈ ਅਸੀਂ "ਧਨ-ਪਦਾਰਥ" ਦਾ ਪਦ ਬਰੇਕਟਾਂ ਵਿਚ ਦੇ ਦਿੱਤਾ ਹੈ; ਕਿਉਂ ਜੁ ਇਸ ਦੇ ਬਿਨਾਂ ਭਾਵ ਅਰਥ ਠੀਕ ਨਹੀਂ ਸੀ ਹੁੰਦਾ।

[2]ਅਰਥਾਤ ਓਹਨਾਂ ਦਾ ਇਹ ਕਥਨ ਕਿ ਅਨਪੜ੍ਹਾਂ ਦਾ ਮਾਲ ਖਾ ਜਾਣ ਬਾਰੇ ਓਹਨਾਂ ਤੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਵੇਗੀ, ਵੱਡੀ ਭੁਲ ਹੈ।

[3]ਅਰਥਾਤ ਸੰਸਾਰੀ ਧਨ-ਪਦਾਰਥ, ਜੋ ਧਰਮ ਦੇ ਟਾਕਰੇ ਤੇ ਤੁਛ ਹੈ। ਇਸ ਦਾ ਇਹ ਭਾਵ ਨਹੀਂ ਕਿ ਥੋੜ੍ਹਾ ਮੁਲ ਲੈਣਾ ਅਯੋਗ ਹੈ; ਧਰਮ ਨੂੰ ਵੇਚਣ ਲਈ ਬਹੁਤਾ ਧਨ ਲੈਣਾ ਚਾਹੀਦਾ ਹੈ।

وَاِنَّ مِنۡهُمۡ لَفَرِيۡقًا يَّلۡوٗنَ اَلۡسِنَتَهُمۡ بِالۡكِتٰبِ
لِتَحۡسَبُوۡهُ مِنَ الۡكِتٰبِ وَمَا هُوَ مِنَ الۡكِتٰبِ ۚ وَيَقُوۡلُوۡنَ
هُوَ مِنۡ عِنۡدِ اللّٰهِ وَمَا هُوَ مِنۡ عِنۡدِ اللّٰهِ ۚ وَيَقُوۡلُوۡنَ
عَلَى اللّٰهِ الۡكَذِبَ وَهُمۡ يَعۡلَمُوۡنَ ﴿۷۹﴾

ਅਤੇ ਓਹਨਾਂ ਵਿੱਚੋਂ ਇਕ ਧੜਾ ਬੇਸ਼ੱਕ (ਅਜਿਹਾ) ਹੈ, ਜੋ ਆਪਣੀਆਂ ਜ਼ਬਾਨਾਂ ਨੂੰ ਪੁਸਤਕ (ਤੌਰੇਤ) ਦੁਆਰਾ ਮੋੜਦਾ ਰਹਿੰਦਾ ਹੈ[1]; ਤਾਂ ਜੁ ਤੁਸੀਂ ਉਸ ਨੂੰ (ਜੋ ਉਹ ਕਹਿੰਦਾ ਹੈ) ਪੁਸਤਕ ਦਾ ਅੰਗ ਸਮਝ ਲਓ; ਹਾਲਾਂਕਿ ਉਹ ਪੁਸਤਕ ਵਿੱਚੋਂ ਨਹੀਂ ਹੁੰਦਾ। ਓਹ ਇਹ ਕਹਿੰਦੇ ਹਨ ਕਿ ਉਹ ਅੱਲਾਹ ਵੱਲੋਂ ਹੈ, ਪਰ ਉਹ ਅੱਲਾਹ ਵੱਲੋਂ ਨਹੀਂ ਹੁੰਦਾ, ਅਰਥਾਤ ਓਹ ਜਾਣ-ਬੁਝ ਕੇ ਅੱਲਾਹ ਉੱਤੇ ਕੂੜ ਬੋਲਦੇ ਹਨ ।੭੯।

مَا كَانَ لِبَشَرٍ اَنۡ يُّؤۡتِيَهُ اللّٰهُ الۡكِتٰبَ وَالۡحُكۡمَ وَ
النُّبُوَّةَ ثُمَّ يَقُوۡلَ لِلنَّاسِ كُوۡنُوۡا عِبَادًا لِّىۡ مِنۡ دُوۡنِ
اللّٰهِ وَلٰكِنۡ كُوۡنُوۡا رَبّٰنِيّٖنَ بِمَا كُنۡتُمۡ تُعَلِّمُوۡنَ الۡكِتٰبَ
وَبِمَا كُنۡتُمۡ تَدۡرُسُوۡنَ ۙ﴿۸۰﴾

ਕਿਸੇ (ਸੱਚੇ) ਮਨੁੱਖ ਲਈ ਇਹ ਯੋਗ ਨਹੀਂ ਕਿ ਅੱਲਾਹ ਤਾਂ ਉਸ ਨੂੰ ਪੁਸਤਕ ਤੇ ਯੁਕਤੀਆਂ, ਅਰਥਾਤ ਹਕੂਮਤ ਤੇ ਨਬੁੱਵਤ ਦੇਵੇ ਤੇ ਉਹ (ਲੋਕਾਂ ਨੂੰ ਇਹ) ਕਹੇ ਕਿ ਤੁਸੀਂ ਅੱਲਾਹ ਦਾ ਤਿਆਗ ਕਰਕੇ ਮੇਰੇ ਹੀ ਭਗਤ ਬਣ ਜਾਓ; ਸਗੋਂ (ਅਜਿਹਾ ਪ੍ਰਾਣੀ ਤਾਂ ਏਹੋ ਕਹਿੰਦਾ ਹੈ ਕਿ) ਤੁਸੀਂ ਪ੍ਰਭੂ ਦੇ ਹੀ (ਭਗਤ) ਹੋ ਜਾਓ; ਕਿਉਂਕਿ ਤੁਸੀਂ (ਪ੍ਰਭੂ ਦੀ) ਪੁਸਤਕ ਦੀ ਸਿਖਿਆ ਦਿੰਦੇ ਹੋ ਅਤੇ ਇਸ ਲਈ ਕਿ ਤੁਸੀਂ (ਇਸ ਨੂੰ) ਕੰਠ ਕਰਦੇ ਹੋ ।੮੦।

وَلَا يَاۡمُرَكُمۡ اَنۡ تَتَّخِذُوا الۡمَلٰٓئِكَةَ وَالنَّبِيّٖنَ اَرۡبَابًا ؕ
اَيَاۡمُرُكُمۡ بِالۡكُفۡرِ بَعۡدَ اِذۡ اَنۡتُمۡ مُّسۡلِمُوۡنَ ﴿۸۱﴾ ع ۸

ਅਤੇ (ਨਾ ਹੀ ਉਸ ਲਈ) ਇਹ (ਸੰਭਵ ਹੈ ਕਿ) ਤੁਹਾਨੂੰ ਇਹ ਉਪਦੇਸ਼ ਕਰੇ ਕਿ ਤੁਸੀਂ ਫ਼ਰਿਸ਼ਤਿਆਂ ਤੇ ਨਬੀਆਂ ਨੂੰ (ਆਪਣਾ) ਸਾਜਨਹਾਰ ਤੇ ਪਾਲਨਹਾਰ ਮਿਥ ਲਓ । ਕੀ ਤੁਹਾਡੇ ਮੁਸਲਮਾਨ (ਆਗਿਆਕਾਰੀ) ਹੋ ਜਾਣ ਦੇ ਬਾਦ ਉਹ ਤੁਹਾਨੂੰ ਇਨਕਾਰ ਦੀ ਪ੍ਰੇਰਨਾ ਦੇਵੇਗਾ[2] ? ।੮੧। (ਰਕੂਅ ੮)

---

[1]ਅਰਥਾਤ ਤੌਰੇਤ ਦੇ ਪਾਠ ਕਰਨ ਵਾਂਗ ਮਨੁਖੀ ਰਚਨਾ ਦੀਆਂ ਇਬਾਰਤਾਂ ਨੂੰ ਪੜ੍ਹਦਾ ਹੈ; ਤਾਂ ਜੁ ਲੋਕਾਂ ਨੂੰ ਇਹ ਟਪਲਾ ਲਗ ਜਾਏ ਕਿ ਤੌਰੇਤ ਪੜ੍ਹੀ ਜਾ ਰਹੀ ਹੈ ।

[2]ਅਰਬੀ ਭਾਸ਼ਾ ਵਿਚ "ਅਮਰ" ਪਦ ਦੇ ਕਈ ਅਰਥ ਹਨ । ਇਸ ਦੇ ਅਰਥ ਹੁਕਮ ਤੋਂ ਛੁੱਟ ਸਿਖਿਆ ਦੇਣਾ ਤੇ ਪ੍ਰੇਰਣਾ ਦੇਣਾ ਵੀ ਹਨ; ਇਸੇ ਲਈ ਅਸੀਂ ਇੱਥੇ ਇਸ ਦਾ ਅਰਥ "ਪ੍ਰੇਰਨਾ ਦੇਣਾ" ਕੀਤੇ ਹਨ ।

وَإِذْ أَخَذَ اللَّهُ مِيثَاقَ النَّبِيِّينَ لَمَا آتَيْتُكُمْ مِنْ
كِتَابٍ وَحِكْمَةٍ ثُمَّ جَاءَكُمْ رَسُولٌ مُصَدِّقٌ لِمَا
مَعَكُمْ لَتُؤْمِنُنَّ بِهِ وَلَتَنْصُرُنَّهُ قَالَ أَأَقْرَرْتُمْ
وَأَخَذْتُمْ عَلَىٰ ذَٰلِكُمْ إِصْرِي قَالُوا أَقْرَرْنَا قَالَ
فَاشْهَدُوا وَأَنَا مَعَكُمْ مِنَ الشَّاهِدِينَ ۝

ਅਤੇ (ਉਸ ਸਮੇਂ ਨੂੰ ਵੀ ਯਾਦ ਕਰੋ) ਜਦ ਕਿ ਅੱਲਾਹ ਨੇ (ਪੁਸਤਕ ਦੇ ਅਨੁਸਾਰੀਆਂ ਤੋਂ) ਸਾਰੇ ਨਬੀਆਂ[1] ਵਾਲਾ ਇਹ ਪੱਕਾ ਪ੍ਰਣ ਲਿਆ ਸੀ ਕਿ ਜੋ ਵੀ ਪੁਸਤਕ ਤੇ ਯੁਕਤੀਆਂ ਵਿੱਚੋਂ ਤੁਹਾਨੂੰ ਦਿੱਤਾ ਜਾਏ, ਫੇਰ ਤੁਹਾਡੇ ਕੋਲ ਕੋਈ (ਅਜਿਹਾ) ਰਸੂਲ ਆਵੇ, ਜੋ ਉਸ ਬਾਣੀ ਨੂੰ ਪੂਰਾ ਕਰਨ ਵਾਲਾ ਹੋਵੇ, ਜੋ ਤੁਹਾਡੇ ਕੋਲ ਹੈ, ਤਾਂ ਤੁਸੀਂ ਜ਼ਰੂਰ[2] ਹੀ ਉਸ ਦੇ ਸ਼ਰਧਾਲੂ ਬਣ ਜਾਣਾ ਤੇ ਜ਼ਰੂਰ ਹੀ ਉਸ ਦੀ ਸਹਾਇਤਾ ਕਰਨੀ (ਅਤੇ) ਇਹ ਵੀ ਕਿਹਾ ਸੀ ਕਿ ਕੀ ਤੁਸੀਂ ਇਸ ਦਾ ਇਕਰਾਰ ਕਰਦੇ ਹੋ ? ਤੇ ਇਸ ਬਾਰੇ ਮੇਰੀ (ਵੱਲੋਂ) ਜ਼ਿੰਮੇਵਾਰੀ ਪਰਵਾਨ ਕਰਦੇ ਹੋ ? ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਹਾਂ, ਅਸੀਂ ਇਕਰਾਰ ਕਰਦੇ ਹਾਂ। (ਇਸ ਤੇ ਉਸ ਨੇ ਇਹ) ਕਿਹਾ ਸੀ ਕਿ ਹੁਣ ਤੁਸੀਂ ਗਵਾਹ ਰਹੋ, ਤੇ ਮੈਂ ਵੀ ਤੁਹਾਡੇ ਨਾਲ ਗਵਾਹਾਂ ਵਿੱਚੋਂ (ਇਕ ਗਵਾਹ) ਹਾਂ ।੮੨।

فَمَنْ تَوَلَّىٰ بَعْدَ ذَٰلِكَ فَأُولَٰئِكَ هُمُ الْفَاسِقُونَ ۝

ਹੁਣ ਜਿਹੜੇ (ਪ੍ਰਾਣੀ) ਇਸ (ਪ੍ਰਣ) ਦੇ ਮਗਰੋਂ ਬੇਮੁਖ ਹੋਣਗੇ, ਓਹ ਮਨਮੁਖ ਹੋਣਗੇ ।੮੩।

أَفَغَيْرَ دِينِ اللَّهِ يَبْغُونَ وَلَهُ أَسْلَمَ مَنْ فِي السَّمَاوَاتِ
وَالْأَرْضِ طَوْعًا وَكَرْهًا وَإِلَيْهِ يُرْجَعُونَ ۝

ਸੋ ਕੀ ਓਹ ਅੱਲਾਹ ਦੇ ਮਾਰਗ ਤੋਂ ਛੁੱਟ (ਕੋਈ ਹੋਰ ਮਾਰਗ) ਪਸੰਦ ਕਰਦੇ ਹਨ; ਹਾਲਾਂਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ (ਕੁਝ ਵੀ) ਹੈ, ਪ੍ਰਸੰਨਤਾ ਨਾਲ ਜਾਂ ਅਪ੍ਰਸੰਨਤਾ ਨਾਲ ਉਸੇ ਦਾ ਹੀ ਆਗਿਆਕਾਰੀ ਹੈ ਅਤੇ (ਹਰੇਕ ਨੇ) ਉਸੇ ਦੇ ਹੀ ਹਜ਼ੂਰ ਪੇਸ਼ ਹੋਣਾ ਹੈ ।੮੪।

---

[1] "ਸਾਰੇ ਨਬੀਆਂ ਵਾਲਾ" ਦਾ ਭਾਵ ਇਹ ਹੈ ਕਿ ਜੋ ਪ੍ਰਣ ਸਾਰੇ ਨਬੀ ਆਪਣੇ ਅਨੁਸਾਰੀਆਂ ਤੋਂ ਲੈਂਦੇ ਚਲੇ ਆਏ ਹਨ।

[2] ਅਸੀਂ ਪਿੱਛੇ ਦਸ ਆਏ ਹਾਂ ਕਿ ਦੋ ਤਾਕੀਦਾਂ ਦੇ ਸਮੇਂ, ਜਿਹਾ ਕਿ ਇੱਥੇ ਹਨ, ਇਕ ਤਾਕੀਦ ਦਾ ਅਰਥ "ਜ਼ਰੂਰ" ਦੇ ਪਦ ਨਾਲ ਤੇ ਦੂਜੀ ਦਾ "ਹੀ" ਪਦ ਨਾਲ ਕੀਤੇ ਗਏ ਹਨ। ਇਸ ਤਰ੍ਹਾਂ ਇਹ ਸਾਰਾ ਅੱਖਰੀ ਟੀਕਾ ਹੋ ਜਾਂਦਾ ਹੈ ਤੇ ਕੋਈ ਅੱਖਰ ਅਰਥਾਂ ਤੋਂ ਬਾਹਰ ਨਹੀਂ ਰਹਿੰਦਾ।

قُلْ اٰمَنَّا بِاللّٰهِ وَمَآ اُنْزِلَ عَلَيْنَا وَمَآ اُنْزِلَ عَلٰٓى اِبْرٰهِيْمَ وَاِسْمٰعِيْلَ وَاِسْحٰقَ وَيَعْقُوْبَ وَالْاَسْبَاطِ وَمَآ اُوْتِيَ مُوْسٰى وَعِيْسٰى وَالنَّبِيُّوْنَ مِنْ رَّبِّهِمْ لَا نُفَرِّقُ بَيْنَ اَحَدٍ مِّنْهُمْ وَنَحْنُ لَهٗ مُسْلِمُوْنَ ﴿۸۴﴾

ਤੂੰ ਇਹ ਆਖ (ਕਿ) ਅਸੀਂ ਅੱਲਾਹ (ਉੱਤੇ) ਤੇ ਜੋ ਕੁਝ ਸਾਡੇ ਲਈ ਉਤਾਰਿਆ ਗਿਆ ਹੈ, (ਉਸ ਉੱਤੇ), ਅਰਥਾਤ ਜੋ ਕੁਝ "ਇਬਰਾਹੀਮ", ਇਸਮਾਈਲ," "ਇਸਹਾਕ", "ਯਾਕੂਬ" ਤੇ (ਉਸ ਦੀ) ਸੰਤਾਨ ਵਲ ਭੇਜਿਆ ਗਿਆ ਸੀ ਅਤੇ ਜੋ ਕੁਝ ਮੂਸਾ ਤੇ ਈਸਾ ਨੂੰ ਦਿੱਤਾ ਗਿਆ ਸੀ ਅਤੇ (ਇਸੇ ਤਰ੍ਹਾਂ) ਜੋ ਕੁਝ (ਬਾਕੀ) ਸਾਰੇ ਨਬੀਆਂ ਨੂੰ, ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵਲੋਂ ਦਿੱਤਾ ਗਿਆ ਸੀ, ਸ਼ਰਧਾ ਧਾਰਨ ਕਰਦੇ ਹਾਂ, ਅਰਥਾਤ ਅਸੀਂ ਓਹਨਾਂ ਵਿੱਚੋਂ ਕਿਸੇ ਇਕ ਨੂੰ ਦੂਜੇ ਨਾਲੋਂ ਅੱਡ ਨਹੀਂ ਸਮਝਦੇ ਅਰਥਾਤ ਅਸੀਂ (ਉਸ ਅੱਲਾਹ ਦੇ) ਆਗਿਆਕਾਰੀ (ਮੁਸਲਮਾਨ) ਹਾਂ ।੮੫।

وَمَنْ يَّبْتَغِ غَيْرَ الْاِسْلَامِ دِيْنًا فَلَنْ يُّقْبَلَ مِنْهُ ۚ وَهُوَ فِي الْاٰخِرَةِ مِنَ الْخٰسِرِيْنَ ﴿۸۵﴾

ਅਤੇ ਜਿਹੜਾ ਪ੍ਰਾਣੀ ਇਸਲਾਮ ਦਾ ਤਿਆਗ ਕਰ ਕੇ ਕੋਈ (ਹੋਰ) ਧਰਮ ਧਾਰਨ ਕਰੇਗਾ, (ਉਹ ਯਾਦ ਰੱਖੇ ਕਿ) ਉਹ ਉਸ ਤੋਂ ਕਦੇ ਵੀ ਪਰਵਾਨ ਨਹੀਂ ਕੀਤਾ ਜਾਏਗਾ ਤੇ (ਅੰਤ) ਉਹ ਪਰਲੋਕ ਵਿਚ (ਵੀ) ਘਾਟਾ ਪਾਉਣ ਵਾਲਿਆਂ ਨਾਲ ਜਾ ਰਲੇਗਾ ।੮੬।

كَيْفَ يَهْدِي اللّٰهُ قَوْمًا كَفَرُوْا بَعْدَ اِيْمَانِهِمْ وَشَهِدُوْٓا اَنَّ الرَّسُوْلَ حَقٌّ وَّجَآءَهُمُ الْبَيِّنٰتُ ۚ وَاللّٰهُ لَا يَهْدِي الْقَوْمَ الظّٰلِمِيْنَ ﴿۸۶﴾

ਜੋ ਲੋਕ ਸ਼ਰਧਾ ਧਾਰਨ ਕਰਨ ਮਗਰੋਂ (ਮੁੜ) ਇਨਕਾਰੀ ਹੋ ਗਏ ਹਨ ਅਤੇ ਇਹ ਗਵਾਹੀ ਦੇ ਚੁੱਕੇ ਹਨ ਕਿ (ਇਹ) ਰਸੂਲ ਸੱਚਾ ਹੈ ਅਤੇ ਓਹਨਾਂ ਵਲ ਦਲੀਲਾਂ ਵੀ ਆ ਚੁੱਕੀਆਂ ਹਨ, ਓਹਨਾਂ ਨੂੰ ਅੱਲਾਹ ਸੁਮਾਰਗ ਵਲ ਕਿਵੇਂ ਲਾਵੇ ? ਅੱਲਾਹ ਤਾਂ (ਅਜੇਹੇ) ਜ਼ਾਲਮਾਂ ਨੂੰ (ਕਦੇ ਵੀ) ਸੁਮਾਰਗ ਵਲ ਨਹੀਂ ਲਾਇਆ ਕਰਦਾ ।੮੭।

اُولٰٓئِكَ جَزَآؤُهُمْ اَنَّ عَلَيْهِمْ لَعْنَةَ اللّٰهِ وَالْمَلٰٓئِكَةِ وَالنَّاسِ اَجْمَعِيْنَ ﴿۸۷﴾

ਏਹ ਲੋਕ ਅਜੇਹੇ ਹਨ ਕਿ ਜਿਨ੍ਹਾਂ ਦਾ ਇਹ ਦੰਡ ਹੈ, ਕਿ ਏਹਨਾਂ ਉੱਤੇ ਅੱਲਾਹ, ਫ਼ਰਿਸ਼ਤਿਆਂ, ਤੇ ਲੋਕਾਂ— ਸਭ ਦੀ ਫਿਟਕਾਰ ਹੈ ।੮੮।

خٰلِدِيْنَ فِيْهَا ۚ لَا يُخَفَّفُ عَنْهُمُ الْعَذَابُ وَلَا هُمْ يُنْظَرُوْنَ ﴿۸۸﴾

ਏਹ ਉਸੇ (ਹੀ ਫਿਟਕਾਰ) ਵਿਚ ਪਏ ਰਹਿਣਗੇ । ਨਾ (ਤਾਂ) ਏਹਨਾਂ ਤੋਂ ਉਹ ਕਸ਼ਟ ਹੌਲਾ ਕੀਤਾ ਜਾਵੇਗਾ ਤੇ ਨਾ ਏਹਨਾਂ ਨੂੰ ਕੋਈ ਢਿੱਲ ਹੀ ਦਿੱਤੀ ਜਾਵੇਗੀ ।੮੯।

إِلَّا الَّذِينَ تَابُوا مِنْ بَعْدِ ذٰلِكَ وَأَصْلَحُوا فَإِنَّ
اللّٰهَ غَفُورٌ رَّحِيمٌ ﴿٩٠﴾

ਛੁੱਟ ਓਹਨਾਂ ਲੋਕਾਂ ਦੇ, ਜੋ ਇਸ ਤੋਂ ਮਗਰੋਂ ਪਸਚਾਤਾਪ ਕਰ ਕੇ ਆਪਣਾ ਸੁਧਾਰ ਕਰ ਲੈਣ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾਨਿਧਾਨ ਹੈ ।੯੦।

إِنَّ الَّذِينَ كَفَرُوا بَعْدَ إِيمَانِهِمْ ثُمَّ ازْدَادُوا كُفْرًا
لَّنْ تُقْبَلَ تَوْبَتُهُمْ وَأُولٰئِكَ هُمُ الضَّالُّونَ ﴿٩١﴾

ਜੇਹੜੇ ਲੋਕ ਸ਼ਰਧਾਲੂ ਬਣ ਜਾਣ ਮਗਰੋਂ ਇਨਕਾਰੀ ਹੋ ਗਏ ਹਨ ਤੇ ਫੇਰ ਓਹ ਉਸ ਇਨਕਾਰ ਵਿਚ ਹੋਰ ਵੀ (ਅੱਗੇ) ਵਧ ਗਏ ਹਨ, ਓਹਨਾਂ ਦਾ ਪਸਚਾਤਾਪ ਕਦੇ ਵੀ ਪਰਵਾਨ ਨਹੀਂ ਚੜ੍ਹੇਗਾ ਅਤੇ ਉਹੋ ਹੀ ਲੋਕ ਕੁਰਾਹੀਏ ਹਨ ।੯੧।

إِنَّ الَّذِينَ كَفَرُوا وَمَاتُوا وَهُمْ كُفَّارٌ فَلَنْ يُّقْبَلَ
مِنْ أَحَدِهِمْ مِّلْءُ الْأَرْضِ ذَهَبًا وَّلَوِ افْتَدٰى بِهٖ
أُولٰئِكَ لَهُمْ عَذَابٌ أَلِيمٌ وَّمَا لَهُمْ مِّنْ نّٰصِرِينَ ﴿٩٢﴾ ع

ਜੋ ਲੋਕ ਇਨਕਾਰੀ ਹੋ ਗਏ ਹਨ ਤੇ ਉਸ ਇਨਕਾਰ ਦੀ ਹਾਲਤ ਵਿਚ ਹੀ ਮਰ ਗਏ ਹਨ, ਓਹਨਾਂ ਵਿੱਚੋਂ ਕਿਸੇ ਤੋਂ ਸਾਰੀ ਧਰਤੀ ਦੇ ਬਰਾਬਰ (ਵੀ) ਸੋਨਾ ਵਟਾਂਦਰੇ ਵਿਚ ਕਦੇ ਪਰਵਾਨ ਨਹੀਂ ਕੀਤਾ ਜਾਵੇਗਾ । ਓਹਨਾਂ ਲੋਕਾਂ ਲਈ ਘੋਰ ਕਸ਼ਟ (ਨੀਅਤ) ਹੈ, ਅਰਥਾਤ ਓਹਨਾਂ ਦਾ ਕੋਈ ਵੀ ਸਹਾਇਕ ਨਹੀਂ ਹੋਵੇਗਾ ।੯੨। (ਰਕੂਅ ੯)

لَنْ تَنَالُوا الْبِرَّ حَتّٰى تُنْفِقُوْا مِمَّا تُحِبُّوْنَ ۬ وَمَا تُنْفِقُوْا مِنْ شَیْءٍ فَاِنَّ اللّٰهَ بِهٖ عَلِیْمٌ ﴿٩٢﴾

ਤੁਸੀਂ ਪੂਰਨ ਭਲਾਈ ਕਦੇ ਵੀ ਪ੍ਰਾਪਤ ਨਹੀਂ ਕਰ ਸਕਦੇ, ਜਦ ਤਕ ਕਿ ਆਪਣੀਆਂ ਪਿਆਰੀਆਂ ਚੀਜ਼ਾਂ ਵਿੱਚੋਂ (ਅੱਲਾਹ ਦੇ ਰਾਹ ਵਿਚ) ਖ਼ਰਚ ਨਾ ਕਰਦੇ ਰਹੋ ਅਤੇ ਤੁਸੀਂ ਜਿਹੜੀ ਚੀਜ਼ ਵੀ ਖ਼ਰਚ ਕਰੋਗੇ, ਅੱਲਾਹ ਉਸ ਦਾ ਜਾਣਨਹਾਰ ਹੈ ।੯੩।

كُلُّ الطَّعَامِ كَانَ حِلًّا لِّبَنِیْۤ اِسْرَآءِیْلَ اِلَّا مَا حَرَّمَ اِسْرَآءِیْلُ عَلٰی نَفْسِهٖ مِنْ قَبْلِ اَنْ تُنَزَّلَ التَّوْرٰىةُ ؕ قُلْ فَاْتُوْا بِالتَّوْرٰىةِ فَاتْلُوْهَاۤ اِنْ كُنْتُمْ صٰدِقِیْنَ ﴿٩٣﴾

ਸਾਰੇ ਦਾ ਸਾਰਾ ਖਾਣਾ-ਪੀਣਾ, ਛੁੱਟ ਉਸ ਹਿੱਸੇ ਦੇ ਕਿ ਜੋ ਇਸਰਾਈਲ[1] (ਅਰਥਾਤ ਹਜ਼ਰਤ "ਯਾਕੂਬ") ਨੇ ਤੌਰੈਤ ਦੇ ਉਤਾਰੇ ਜਾਣ ਤੋਂ ਪਹਿਲਾਂ ਆਪਣੇ ਉੱਤੇ ਹਰਾਮ ਕਰ ਲਿਆ ਸੀ, ਇਸਰਾਈਲ ਕੁਲ ਦੇ ਲੋਕਾਂ[2] ਲਈ ਹਲਾਲ ਸੀ । ਤੂੰ ਓਹਨਾਂ ਨੂੰ ਇਹ ਆਖ ਕਿ ਜੇ ਤੁਸੀਂ ਸੱਚੇ ਹੋ, ਤਾਂ ਤੌਰੈਤ ਲੈ ਆਓ ਤੇ ਉਸ ਨੂੰ ਪੜ੍ਹ ਕੇ ਵੇਖ ਲਓ ।੯੪।

فَمَنِ افْتَرٰی عَلَی اللّٰهِ الْكَذِبَ مِنْۢ بَعْدِ ذٰلِكَ فَاُولٰٓئِكَ هُمُ الظّٰلِمُوْنَ ﴿٩٤﴾

ਹੁਣ ਜਿਹੜੇ ਲੋਕ ਇਸ ਦੇ ਮਗਰੋਂ (ਵੀ) ਅੱਲਾਹ ਬਾਰੇ ਕੂੜ ਬੋਲਦੇ ਹਨ, ਓਹ ਵੱਡੇ ਜ਼ਾਲਮ ਹਨ ।੯੫।

قُلْ صَدَقَ اللّٰهُ ۫ فَاتَّبِعُوْا مِلَّةَ اِبْرٰهِیْمَ حَنِیْفًا ؕ وَمَا كَانَ مِنَ الْمُشْرِكِیْنَ ﴿٩٥﴾

ਤੂੰ ਇਹ ਆਖ ਕਿ ਅੱਲਾਹ ਨੇ ਸੱਚ ਕਿਹਾ ਹੈ ਕਿ ਤੁਸੀਂ ਇਬਰਾਹੀਮ ਦੇ ਧਰਮ ਦੀ, ਜੋ ਪ੍ਰਭੂ ਅੱਗੇ ਹੀ ਝੁਕਿਆ ਰਹਿੰਦਾ ਸੀ, ਪੈਰਵੀ ਕਰੋ । ਉਹ (ਇਬਰਾਹੀਮ) ਮੁਸ਼ਰਿਕਾਂ ਵਿੱਚੋਂ ਨਹੀਂ ਸੀ ।੯੬।

اِنَّ اَوَّلَ بَیْتٍ وُّضِعَ لِلنَّاسِ لَلَّذِیْ بِبَكَّةَ مُبٰرَكًا وَّهُدًی لِّلْعٰلَمِیْنَ ﴿٩٦﴾

ਸਭ ਤੋਂ ਪਹਿਲਾ[3] ਅਸਥਾਨ—ਜੋ ਸਾਰੇ ਲੋਕਾਂ ਦੇ (ਭਲੇ) ਲਈ ਬਣਾਇਆ ਗਿਆ ਸੀ—ਉਹ ਹੈ ਜੋ ਮੱਕੇ[4] (ਵਿਚ) ਹੈ । ਉਹ ਸਾਰੇ ਜਹਾਨਾਂ ਵਾਸਤੇ ਬਰਕਤ ਵਾਲਾ (ਅਸਥਾਨ) ਤੇ ਸੁਮਾਰਗ (ਦਾ ਕਾਰਣ) ਹੈ ।੯੭।

---

[1] ਹਜ਼ਰਤ "ਯਾਕੂਬ" ਦਾ ਇਕ ਕਸ਼ਫ਼ੀ ਨਾਂ ਇਸਰਾਈਲ ਸੀ । ਇਸ ਦਾ ਅਰਥ ਪ੍ਰਭੂ ਦਾ ਪਹਿਲਵਾਨ ਹੈ । (ਪੈਦਾਇਸ਼ ਬਾਬ ੩੨ ਆਇਤ ੨੮ ।)

[2] ਕਈ ਚੀਜ਼ਾਂ ਤੋਂ ਓਹਨਾਂ ਦੀ ਬੀਮਾਰੀ ਦੇ ਕਾਰਣ ਓਹਨਾਂ ਨੂੰ ਰੋਕਿਆ ਗਿਆ ਸੀ, ਪਰ ਇਸਰਾਈਲ ਕੁਲ ਦੇ ਲੋਕਾਂ ਨੇ ਓਹਨਾਂ ਨੂੰ ਉੱਕਾ ਹੀ ਹਰਾਮ ਸਮਝ ਲਿਆ ਸੀ । (ਪੈਦਾਇਸ਼ ਬਾਬ ੩੨)

[3] ਇਸ ਆਇਤ ਵਿਚ ਇਹ ਦਾਅਵਾ ਕੀਤਾ ਗਿਆ ਹੈ ਕਿ ਸਾਰੇ ਜਹਾਨਾਂ ਦੀ ਅਗਵਾਈ ਕਰਨ ਵਾਲਾ ਸਭ ਤੋਂ ਪਹਿਲਾ ਧਰਮ ਇਸਲਾਮ ਹੈ, ਜੋ ਮੱਕੇ ਤੋਂ ਪਰਗਟ ਹੋਇਆ ਹੈ ਅਤੇ ਈਸਾਈਅਤ ਦਾ ਇਹ ਦਾਅਵਾ ਕਿ ਉਹ ਸਾਰੇ ਲੋਕਾਂ ਵਾਸਤੇ ਹੈ, ਠੀਕ ਨਹੀਂ ਹੈ ।

[4] ਇਸ ਆਇਤ ਵਿਚ "ਬੱਕਾ" ਪਦ ਹੈ, ਜੋ ਅਰਬੀ ਮੁਹਾਵਰੇ ਅਨੁਸਾਰ ਮੱਕਾ ਹੀ ਹੈ; ਕਿਉਂਕਿ ਅਰਬੀ ਵਿਚ ਕਈ ਥਾਈਂ "ਮੀਮ" ਦੀ ਥਾਂ "ਬਾ" ਦੀ ਵਰਤੋਂ ਕੀਤੀ ਜਾਂਦੀ ਹੈ; ਜਿਹਾ ਕਿ "ਲਾਜ਼ਿਬ" ਦੀ ਥਾਂ "ਲਾਜ਼ਿਮ" । ਬੱਕਾ ਮੱਕੇ ਦੀ ਵਾਦੀ ਦਾ ਨਾਂ ਹੈ ਤੇ ਇਸ ਦਾ ਇਹ ਨਾਂ ਉੱਥੋਂ ਦੇ ਲੋਕਾਂ ਵਿਚ ਪ੍ਰਚਲਤ ਹੋ ਗਿਆ ਹੈ ।→

فِيهِ اٰيٰتٌۢ بَيِّنٰتٌ مَّقَامُ اِبْرٰهِيْمَ ۚ وَمَنْ دَخَلَهٗ كَانَ اٰمِنًا ؕ وَلِلّٰهِ عَلَى النَّاسِ حِجُّ الْبَيْتِ مَنِ اسْتَطَاعَ اِلَيْهِ سَبِيْلًا ؕ وَمَنْ كَفَرَ فَاِنَّ اللّٰهَ غَنِيٌّ عَنِ الْعٰلَمِيْنَ ﴿٩٨﴾

ਉਸ ਵਿਚ (ਕਈ) ਸਪਸ਼ਟ ਚਮਤਕਾਰ ਹਨ। (ਉਹ) ਇਬਰਾਹੀਮ ਦਾ ਨਿਵਾਸ ਅਸਥਾਨ ਹੈ ਅਤੇ ਜਿਹੜਾ ਵੀ ਪ੍ਰਾਣੀ ਉੱਥੇ ਜਾਂਦਾ ਹੈ, ਉਹ ਸ਼ਾਂਤੀ ਪ੍ਰਾਪਤ ਕਰਦਾ ਹੈ, ਅਤੇ ਅੱਲਾਹ ਨੇ ਓਹਨਾਂ ਲੋਕਾਂ ਤੇ—ਜੋ ਉੱਥੇ ਪੁੱਜਣ ਦੀ ਸਮਰਥਾ ਰੱਖਦੇ ਹਨ—ਇਹ ਫ਼ਰਜ਼ ਕਰ ਦਿੱਤਾ ਹੈ ਕਿ ਓਹ ਇਸ ਘਰ ਦਾ ਹੱਜ ਕੀਤਾ ਕਰਨ ਅਤੇ ਜੋ ਇਸ ਦਾ ਇਨਕਾਰ ਕਰੇਗਾ, ਉਹ ਇਹ ਯਾਦ ਰੱਖੇ ਕਿ ਅੱਲਾਹ ਸਾਰੇ ਜਹਾਨਾਂ ਤੋਂ ਬੇਪਰਵਾਹ ਹੈ।੯੮।

قُلْ يٰۤاَهْلَ الْكِتٰبِ لِمَ تَكْفُرُوْنَ بِاٰيٰتِ اللّٰهِ ۖ وَاللّٰهُ شَهِيْدٌ عَلٰى مَا تَعْمَلُوْنَ ﴿٩٩﴾

ਤੂੰ ਇਹ ਆਖ ਕਿ ਹੇ ਪੁਸਤਕ ਦੇ ਅਨੁਸਾਰੀਓ! ਤੁਸੀਂ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਿਉਂ ਕਰਦੇ ਹੋ? ਹਾਲਾਂਕਿ (ਉਹ) ਅੱਲਾਹ ਤਾਂ ਤੁਹਾਡੀਆਂ ਕਰਨੀਆਂ ਦਾ ਨਿਗਰਾਨ ਹੈ।੯੯।

قُلْ يٰۤاَهْلَ الْكِتٰبِ لِمَ تَصُدُّوْنَ عَنْ سَبِيْلِ اللّٰهِ مَنْ اٰمَنَ تَبْغُوْنَهَا عِوَجًا وَّاَنْتُمْ شُهَدَآءُ ؕ وَمَا اللّٰهُ بِغَافِلٍ عَمَّا تَعْمَلُوْنَ ۝

(ਇਸ ਤੋਂ ਛੁੱਟ) ਤੂੰ ਓਹਨਾਂ ਨੂੰ ਇਹ ਵੀ ਆਖ (ਕਿ) ਹੇ ਪੁਸਤਕ ਦੇ ਅਨੁਸਾਰੀਓ ! ਜੋ ਸ਼ਰਧਾ ਧਾਰਨ ਕਰਦਾ ਹੈ, ਤੁਸੀਂ (ਉਸ ਨੂੰ) ਅੱਲਾਹ ਦੇ ਮਾਰਗ ਤੋਂ ਕਿਉਂ ਰੋਕਦੇ ਹੋ? ਤੁਸੀਂ ਇਸ (ਮਾਰਗ) ਨੂੰ ਵਿੰਗੇ ਟੇਢੇ ਢੰਗ ਨਾਲ ਧਾਰਨ ਕਰਨਾ ਚਾਹੁੰਦੇ ਹੋ; ਹਾਲਾਂਕਿ ਤੁਸੀਂ (ਇਸ ਦੇ) ਗਵਾਹ ਹੋ। ਬੇਸ਼ੱਕ ਤੁਸੀਂ ਜੋ ਕੂੜ (ਵੀ) ਕਰਦੇ ਹੋ, ਅੱਲਾਹ ਉਸ ਤੋਂ ਅਗਿਆਤ ਨਹੀਂ।੧੦੦।

يٰۤاَيُّهَا الَّذِيْنَ اٰمَنُوْۤا اِنْ تُطِيْعُوْا فَرِيْقًا مِّنَ الَّذِيْنَ اُوْتُوا الْكِتٰبَ يَرُدُّوْكُمْ بَعْدَ اِيْمَانِكُمْ كٰفِرِيْنَ ۝

ਹੇ ਸ਼ਰਧਾਲੂਓ ! ਜੇ ਤੁਸੀਂ ਓਹਨਾਂ ਲੋਕਾਂ ਵਿੱਚੋਂ — ਜਿਨ੍ਹਾਂ ਨੂੰ ਪੁਸਤਕ ਦਿੱਤੀ ਗਈ ਸੀ—ਕਿਸੇ ਧੜੇ ਦੇ ਪਿਛਲਗ ਬਣੋਗੇ, ਤਾਂ ਉਹ ਤੁਹਾਨੂੰ ਸ਼ਰਧਾ ਧਾਰਨ ਕਰਨ ਤੋਂ ਮਗਰੋਂ ਮੁੜ ਇਨਕਾਰੀ ਬਣਾ ਦੇਵੇਗਾ।੧੦੧।

---

←ਚੇਤੇ ਰਹੇ ਕਿ ਗੁਰੂ ਗ੍ਰੰਥ ਸਾਹਿਬ ਵਿਚ "ਮ" ਕਈ ਵਾਰ "ਬ" ਵਿਚ ਬਦਲ ਜਾਂਦਾ ਹੈ; ਜਿਹਾ ਕਿ ਇਕ ਥਾ "ਅੰਮ੍ਰਿਤਸਰ" ਪਦ ਨੂੰ "ਅੰਬ੍ਰਿਤਸਰ" ਲਿਖਿਆ ਗਿਆ ਹੈ :—

ਬਿਖਿਆ ਮਲੁ ਜਾਇ ਅੰਬ੍ਰਿਤਸਰਿ ਨਾਵਹੁ
ਗੁਰ ਸਰ ਸੰਤੋਖ ਪਾਇਆ [ਮਾਰੂ ਮ: ੧ ਪੰਨਾ ੧੦੪੩]

ਇਸ ਵਾਕ ਵਿਚ ਅੰਮ੍ਰਿਤਸਰ ਦੀ ਥਾਂ ਅੰਬ੍ਰਿਤਸਰ ਲਿਖਿਆ ਗਿਆ ਹੈ।

وَكَيْفَ تَكْفُرُوْنَ وَاَنْتُمْ تُتْلٰى عَلَيْكُمْ اٰيٰتُ اللّٰهِ وَفِيْكُمْ رَسُوْلُهٗ ۭ وَمَنْ يَّعْتَصِمْ بِاللّٰهِ فَقَدْ هُدِيَ اِلٰى صِرَاطٍ مُّسْتَقِيْمٍ ۝١٠٢ ع

ਅਤੇ ਤੁਸੀਂ (ਇਸ ਤੋਂ) ਕਿਵੇਂ ਇਨਕਾਰ ਕਰ ਸਕਦੇ ਹੋ ? ਜਦ ਕਿ ਤੁਸੀਂ ਓਹ ਲੋਕ ਹੋ, ਜਿਨ੍ਹਾਂ ਨੂੰ ਅੱਲਾਹ ਦੀਆਂ ਆਇਤਾਂ ਪੜ੍ਹ (ਪੜ੍ਹ) ਕੇ ਸੁਣਾਈਆਂ ਜਾਂਦੀਆਂ ਹਨ, ਅਰਥਾਤ ਤੁਹਾਡੇ ਵਿਚ ਉਸ ਦਾ ਰਸੂਲ (ਮੌਜੂਦ) ਹੈ ਅਤੇ ਜਿਸ ਪ੍ਰਾਣੀ ਨੇ ਅੱਲਾਹ ਦੀ ਓਟ ਲਈ ਹੈ, (ਜਾਣ ਲਓ ਕਿ) ਉਸ ਨੂੰ ਸਿੱਧੇ ਮਾਰਗ ਵਲ ਲਾ ਦਿੱਤਾ ਗਿਆ ਹੈ ।੧੦੨।

(ਰਕੂਅ ੧੦)

يٰٓاَيُّهَا الَّذِيْنَ اٰمَنُوا اتَّقُوا اللّٰهَ حَقَّ تُقٰتِهٖ وَلَا تَمُوْتُنَّ اِلَّا وَاَنْتُمْ مُّسْلِمُوْنَ ۝١٠٣

ਹੇ ਸ਼ਰਧਾਲੂਓ ! ਤੁਸੀਂ ਅੱਲਾਹ ਦਾ ਡਰ ਉਸ ਦੀਆਂ ਸਾਰੀਆਂ ਸ਼ਰਤਾਂ ਅਨੁਸਾਰ ਧਾਰਨ ਕਰੋ ਅਤੇ ਤੁਹਾਡੇ ਤੇ ਕੇਵਲ ਉਸ ਹਾਲਤ ਵਿਚ ਮੌਤ ਆਵੇ ਕਿ ਤੁਸੀਂ ਪੂਰਨ ਆਗਿਆਕਾਰੀ ਹੋ ।੧੦੩।

وَاعْتَصِمُوْا بِحَبْلِ اللّٰهِ جَمِيْعًا وَّلَا تَفَرَّقُوْا ۠ وَاذْكُرُوْا نِعْمَتَ اللّٰهِ عَلَيْكُمْ اِذْ كُنْتُمْ اَعْدَاۗءً فَاَلَّفَ بَيْنَ قُلُوْبِكُمْ فَاَصْبَحْتُمْ بِنِعْمَتِهٖٓ اِخْوَانًا ۚ وَكُنْتُمْ عَلٰي شَفَا حُفْرَةٍ مِّنَ النَّارِ فَاَنْقَذَكُمْ مِّنْهَا ۭ كَذٰلِكَ يُبَيِّنُ اللّٰهُ لَكُمْ اٰيٰتِهٖ لَعَلَّكُمْ تَهْتَدُوْنَ ۝١٠٤

ਅਤੇ ਤੁਸੀਂ ਸਾਰੇ ਹੀ (ਰਲ ਕੇ) ਅੱਲਾਹ ਦੀ ਡੋਰੀ ਨੂੰ ਪੱਕਿਆਈ ਨਾਲ ਫੜ ਲਓ ਤੇ ਆਪਸ ਵਿਚ (ਕਦੇ ਵੀ) ਨਾ ਪਾਟਣਾ । ਅੱਲਾਹ ਦਾ ਇਹ (ਵੱਡਾ) ਉਪਕਾਰ, ਜੋ (ਉਸ ਨੇ) ਤੁਹਾਡੇ ਤੇ (ਕੀਤਾ) ਹੈ, ਸਦਾ ਯਾਦ ਰੱਖਣਾ ਕਿ ਤੁਸੀਂ (ਇਕ ਦੂਜੇ ਦੇ) ਵੈਰੀ ਸੀ, ਉਸਨੇ ਤੁਹਾਡੇ ਦਿਲਾਂ ਵਿਚ (ਪਰਸਪਰ) ਪ੍ਰੇਮ ਭਰ ਦਿੱਤਾ ਹੈ । ਤੁਸੀਂ ਉਸ ਦੇ (ਇਸ) ਉਪਕਾਰ ਦੇ ਕਾਰਣ (ਸਾਰੇ ਹੀ ਆਪਸ ਵਿਚ) ਭਰਾ ਭਰਾ ਬਣ ਗਏ ਹੋ, ਅਰਥਾਤ ਤੁਸੀਂ ਅੱਗ ਦੇ ਇਕ ਟੋਏ ਦੇ ਕੰਢੇ (ਪੁੱਜੇ ਹੋਏ) ਸਾਓ. ਪਰ ਉਸ ਨੇ ਤੁਹਾਨੂੰ ਉਸ (ਅੱਗ ਵਿਚ ਡਿੱਗਣ) ਤੋਂ ਬਚਾ ਲਿਆ ਹੈ । ਇਸੇ ਤਰ੍ਹਾਂ ਅੱਲਾਹ ਤੁਹਾਡੇ ਲਈ ਆਪਣੀਆਂ ਆਇਤਾਂ ਵਰਣਨ ਕਰਦਾ ਹੈ; ਤਾਂ ਜੁ ਤੁਸੀਂ ਸੁਮਾਰਗ ਪ੍ਰਾਪਤ ਕਰ ਸਕੋ ।੧੦੪।

وَلْتَكُنْ مِّنْكُمْ اُمَّةٌ يَّدْعُوْنَ اِلَى الْخَيْرِ وَيَاْمُرُوْنَ بِالْمَعْرُوْفِ وَيَنْهَوْنَ عَنِ الْمُنْكَرِ ۭ وَاُولٰۗىِٕكَ هُمُ الْمُفْلِحُوْنَ ۝١٠٥

ਅਤੇ ਤੁਹਾਡੇ ਵਿੱਚੋਂ ਇਕ ਸੰਗਤ ਅਜਿਹੀ ਹੋਣੀ ਚਾਹੀਦੀ ਹੈ, ਜਿਸ ਦਾ ਕੰਮ ਇਹ ਹੋਵੇ ਕਿ ਉਹ (ਲੋਕਾਂ ਨੂੰ) ਭਲਾਈ ਵਲ ਸੱਦਾ ਦੇਵੇ, ਅਰਥਾਤ ਭਲਾਈ ਦੀ ਪ੍ਰੇਰਨਾ ਦਿੰਦੀ ਰਹੇ ਅਤੇ ਬੁਰਾਈ ਤੋਂ ਰੋਕਦੀ ਰਹੇ ਅਤੇ ਏਹੋ ਲੋਕ ਹੀ ਸਫਲ ਹੋਣਗੇ ।੧੦੫।

وَلَا تَكُونُوا كَالَّذِينَ تَفَرَّقُوا وَاخْتَلَفُوا مِنْ بَعْدِ مَا جَاءَهُمُ الْبَيِّنٰتُ ۚ وَأُولٰٓئِكَ لَهُمْ عَذَابٌ عَظِيمٌ ۝١٠٥

ਅਰਥਾਤ ਤੁਸੀਂ ਓਹਨਾਂ ਲੋਕਾਂ ਵਰਗੇ ਨਾ ਬਣੋ, ਜੋ ਸਪਸ਼ਟ ਚਮਤਕਾਰ ਆ ਜਾਣ ਦੇ ਮਗਰੋਂ ਵੀ ਆਪਸ ਵਿਚ ਪਾਟ ਗਏ ਸਨ ਅਤੇ ਓਹਨਾਂ ਨੇ (ਆਪਸ ਵਿਚ ਚੋਖਾ) ਮਤਿਭੇਦ ਕਰ ਲਿਆ ਸੀ। ਓਹਨਾਂ ਲੋਕਾਂ ਵਾਸਤੇ ਹੀ (ਉਸ ਦਿਨ) ਵੱਡਾ ਕਸ਼ਟ (ਨੀਅਤ) ਹੈ ।੧੦੬।

يَوْمَ تَبْيَضُّ وُجُوهٌ وَتَسْوَدُّ وُجُوهٌ ۚ فَأَمَّا الَّذِينَ اسْوَدَّتْ وُجُوهُهُمْ أَكَفَرْتُمْ بَعْدَ إِيمَانِكُمْ فَذُوقُوا الْعَذَابَ بِمَا كُنْتُمْ تَكْفُرُونَ ۝١٠٦

ਜਿਸ ਦਿਨ ਕਿ ਕਈ ਮੁਖ ਉਜਲੇ ਹੋਣਗੇ ਤੇ ਕਈ ਮੂੰਹ ਕਾਲੇ ਹੋਣਗੇ। ਸੋ ਜਿਨ੍ਹਾਂ ਦੇ ਮੂੰਹ ਕਾਲੇ ਹੋਣਗੇ (ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਕੀ (ਇਹ ਠੀਕ ਨਹੀਂ ਕਿ) ਤੁਸੀਂ ਸ਼ਰਧਾ ਧਾਰਨ ਕਰਨ ਮਗਰੋਂ ਇਨਕਾਰੀ ਹੋ ਗਏ ਸਾਓ ? ਇਸ ਲਈ ਹੁਣ ਆਪਣੇ ਇਨਕਾਰੀ ਹੋਣ ਦੇ ਕਾਰਣ ਇਸ ਕਸ਼ਟ (ਦੇ ਸੁਆਦ) ਨੂੰ ਚੱਖੋ ।੧੦੭।

وَأَمَّا الَّذِينَ ابْيَضَّتْ وُجُوهُهُمْ فَفِي رَحْمَةِ اللَّهِ ۖ هُمْ فِيهَا خٰلِدُونَ ۝١٠٧

ਅਤੇ ਜਿਨ੍ਹਾਂ ਲੋਕਾਂ ਦੇ ਮੁਖ ਉਜਲੇ ਹੋਣਗੇ, ਓਹ ਅੱਲਾਹ ਦੀ ਮਿਹਰ (ਸਵਰਗ) ਦੇ ਪਾਤਰ ਹੋਣਗੇ ਅਤੇ ਉਸ ਵਿਚ (ਸਦਾ ਹੀ) ਰਹਿਣਗੇ ।੧੦੮।

تِلْكَ آيٰتُ اللَّهِ نَتْلُوهَا عَلَيْكَ بِالْحَقِّ ۗ وَمَا اللَّهُ يُرِيدُ ظُلْمًا لِلْعٰلَمِينَ ۝١٠٨

ਏਹ ਅੱਲਾਹ ਦੀਆ ਆਇਤਾਂ ਹਨ, ਜੋ ਸੱਚਾਈ ਨਾਲ ਭਰਪੂਰ ਹਨ (ਅਤੇ) ਜੋ ਅਸੀਂ ਤੈਨੂੰ ਪੜ੍ਹ (ਪੜ੍ਹ) ਕੇ ਸੁਣਾਉਂਦੇ ਹਾਂ। ਅੱਲਾਹ ਸਾਰੇ ਹੀ ਜਹਾਨਾਂ ਤੇ ਕੋਈ ਧੱਕਾ ਨਹੀਂ ਕਰਨਾ ਚਾਹੁੰਦਾ ।੧੦੯।

وَلِلَّهِ مَا فِي السَّمٰوٰتِ وَمَا فِي الْأَرْضِ ۚ وَإِلَى اللَّهِ تُرْجَعُ الْأُمُورُ ۝١٠٩ ع

ਅਤੇ ਜੋ ਕੁਝ (ਸਾਰੇ) ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਅੱਲਾਹ ਦਾ ਹੀ ਹੈ ਅਤੇ ਸਭ ਕੁਝ ਅੱਲਾਹ ਦੇ ਹਜ਼ੂਰ ਮੁੜ ਪੇਸ਼ ਹੋਵੇਗਾ ।੧੧੦। (ਰਕੂਅ ੧੧)

كُنْتُمْ خَيْرَ أُمَّةٍ أُخْرِجَتْ لِلنَّاسِ تَأْمُرُونَ بِالْمَعْرُوفِ وَتَنْهَوْنَ عَنِ الْمُنْكَرِ وَتُؤْمِنُونَ بِاللَّهِ ۗ وَلَوْ آمَنَ

ਤੁਸੀਂ (ਸਭ ਤੋਂ) ਚੰਗੀ ਸੰਗਤ ਹੋ, ਜਿਸ ਨੂੰ ਲੋਕਾਂ[1] (ਦੇ ਲਾਭ) ਲਈ ਸਾਜਿਆ ਗਿਆ ਹੈ ਤੁਸੀਂ ਲੋਕਾਂ ਨੂੰ ਭਲਾਈ ਦੀ ਪ੍ਰੇਰਨਾ ਦਿੰਦੇ ਹੋ ਤੇ ਬੁਰਾਈ ਤੋਂ ਮੋੜਦੇ ਹੋ ਅਤੇ ਅੱਲਾਹ ਤੇ ਸ਼ਰਧਾ ਰੱਖਦੇ ਹੋ।

[1]ਮੁਸਲਮਾਨਾਂ ਦੇ ਸਭ ਤੋਂ ਚੰਗੇ ਹੋਣ ਦਾ ਕਾਰਣ ਇਹ ਹੈ ਕਿ ਓਹਨਾਂ ਨੂੰ ਆਪਣੇ ਨਿਜੀ ਲਾਭ ਲਈ ਨਹੀਂ; ਸਗੋਂ ਲੋਕ-ਭਲਾਈ ਲਈ ਸਾਜਿਆ ਗਿਆ ਹੈ। ਜੇ ਸਾਰੇ ਮੁਸਲਮਾਨ ਇਸ ਦਾ ਭੇਤ ਸਮਝ ਲੈਂਦੇ, ਤਾਂ ਅੱਜ ਇਸ ਤਰ੍ਹਾਂ ਹੀਣੇ ਨਾ ਹੋ ਜਾਂਦੇ।

اَهْلُ الْكِتٰبِ لَكَانَ خَيْرًا لَّهُمْ مِنْهُمُ الْمُؤْمِنُوْنَ وَ
اَكْثَرُهُمُ الْفٰسِقُوْنَ ﴿١١٠﴾

ਜੇ ਪੁਸਤਕ ਦੇ ਅਨੁਸਾਰੀ ਵੀ (ਤੁਹਾਡੇ ਵਾਂਗ) ਸ਼ਰਧਾਲੂ ਬਣ ਜਾਂਦੇ, ਤਾਂ ਇਹ ਓਹਨਾਂ ਲਈ (ਵੱਡਾ) ਚੰਗਾ ਹੁੰਦਾ। ਓਹਨਾਂ ਵਿੱਚੋਂ ਕੁਝ (ਲੋਕ) ਸ਼ਰਧਾਲੂ ਵੀ ਹਨ, ਪਰ ਵਧੇਰੇ ਮਨਮੁਖ ਹੀ ਹਨ।੧੧੧।

لَنْ يَّضُرُّوْكُمْ اِلَّآ اَذًى وَاِنْ يُّقَاتِلُوْكُمْ يُوَلُّوْكُمُ
الْاَدْبَارَ ثُمَّ لَا يُنْصَرُوْنَ ﴿١١١﴾

ਏਹ ਲੋਕ ਤੁਹਾਨੂੰ ਥੋੜ੍ਹਾ ਜੇਹਾ ਦੁਖ ਦੇਣ ਤੋਂ ਛੁੱਟ ਹੋਰ ਕੋਈ ਹਾਣ ਨਹੀਂ ਪੁਚਾ ਸਕਦੇ। ਜੇ ਓਹ ਤੁਹਾਡੇ ਨਾਲ ਯੁਧ ਕਰਨਗੇ, ਤਾਂ ਤਹਾਨੂੰ ਪਿੱਠ ਵਿਖਾ ਕੇ ਹੀ ਨਸ ਜਾਣਗੇ। ਫੇਰ ਓਹਨਾਂ ਨੂੰ ਕਿਧਰੋਂ ਵੀ ਕੋਈ ਸਹਾਇਤਾ ਨਹੀਂ ਮਿਲ ਸਕੇਗੀ।੧੧੨।

ضُرِبَتْ عَلَيْهِمُ الذِّلَّةُ اَيْنَ مَا ثُقِفُوْٓا اِلَّا بِحَبْلٍ مِّنَ اللّٰهِ
وَحَبْلٍ مِّنَ النَّاسِ وَبَآءُوْ بِغَضَبٍ مِّنَ اللّٰهِ وَضُرِبَتْ
عَلَيْهِمُ الْمَسْكَنَةُ ذٰلِكَ بِاَنَّهُمْ كَانُوْا يَكْفُرُوْنَ بِاٰيٰتِ اللّٰهِ وَيَقْتُلُوْنَ
الْاَنْبِيَآءَ بِغَيْرِ حَقٍّ ذٰلِكَ بِمَا عَصَوْا وَّكَانُوْا يَعْتَدُوْنَ ﴿١١٢﴾

ਅੱਲਾਹ ਦੇ ਕਿਸੇ ਬਚਨ, ਜਾਂ ਲੋਕਾਂ ਦੇ ਕਿਸੇ ਬਚਨ ਦੀ ਓਟ ਲੈਣ ਤੋਂ ਛੁੱਟ ਓਹ ਜਿੱਥੇ ਵੀ ਹੋਣਗੇ, (ਉਸ ਨਿਰਾਦਰ ਤੋਂ ਬਚ ਨਹੀਂ ਸਕਣਗੇ।) ਓਹ ਅੱਲਾਹ ਦੀ ਕਰੋਪੀ ਦੇ ਭਾਗੀ ਬਣ ਗਏ ਹਨ ਅਤੇ ਬੇਬਸੀ (ਦੀ ਹਾਲਤ) ਓਹਨਾਂ ਲਈ ਜ਼ਰੂਰੀ ਕਰ ਦਿੱਤੀ ਗਈ ਹੈ। ਇਹ ਇਸ ਲਈ (ਕੀਤਾ ਗਿਆ ਹੈ) ਕਿ ਓਹ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਦੇ ਸਨ, ਅਰਥਾਤ ਨਬੀਆਂ ਦਾ ਅਜਾਈਂ ਘਾਤ[1] ਕਰਨ ਦੇ ਜਤਨ ਕਰਦੇ ਸਨ ਅਤੇ ਇਹ ਗੱਲ ਓਹਨਾਂ ਦੇ ਬੇਮੁਖ ਹੋਣ ਤੇ ਹੱਦੋਂ ਟੱਪਣ ਦੇ ਕਾਰਣ ਓਹਨਾਂ ਵਿਚ ਪਾਈ ਜਾਂਦੀ ਸੀ।੧੧੩।

لَيْسُوْا سَوَآءً مِنْ اَهْلِ الْكِتٰبِ اُمَّةٌ قَآئِمَةٌ يَّتْلُوْنَ
اٰيٰتِ اللّٰهِ اٰنَآءَ الَّيْلِ وَهُمْ يَسْجُدُوْنَ ﴿١١٣﴾

ਓਹ ਸਾਰੇ ਹੀ ਇੱਕੋ ਜੇਹੇ ਨਹੀਂ ਸਨ, ਪੁਸਤਕ ਦੇ ਅਨੁਸਾਰੀਆਂ ਵਿੱਚੋਂ (ਹੀ) ਇਕ ਧੜਾ ਅਜਿਹਾ (ਵੀ) ਹੈ, ਜੋ (ਆਪਣੇ ਬਚਨ ਦੀ) ਪਾਲਣਾ ਕਰ ਰਿਹਾ ਹੈ। ਓਹ ਰਾਤ ਸਮੇਂ ਅੱਲਾਹ ਦੀਆਂ ਆਇਤਾਂ ਪੜ੍ਹਦੇ ਤੇ ਮੱਥੇ (ਵੀ) ਟੇਕਦੇ ਹਨ।੧੧੪।

---

[1]ਕੁਰਾਨ ਸ਼ਰੀਫ਼ ਵਿਚ "ਯੱਕਤੁਲੂਨੱਲ ਅੰਬਿਯਾਅ" ਦੇ ਪਦ ਆਏ ਹਨ ਤੇ ਇਸਰਾਈਲ ਕੁਲ ਦੇ ਲੋਕਾਂ ਨੇ ਸਾਰੇ ਨਬੀਆਂ ਨੂੰ ਕਤਲ ਨਹੀਂ ਕੀਤਾ ਸੀ; ਪਰ ਚੂੰਕਿ ਕਤਲ ਦਾ ਪਦ ਘਾਤ ਕਰਨ ਦੇ ਜਤਨ ਲਈ ਵੀ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਕਤਲ ਕਰਨ ਦੀ ਥਾਂ ਪ੍ਰਸੰਗ ਅਨੁਸਾਰ "ਘਾਤ ਕਰਨ ਦੇ ਜਤਨ ਕਰਦੇ ਸਨ" ਅਰਥ ਕੀਤਾ ਹੈ।

يُؤْمِنُونَ بِاللهِ وَالْيَوْمِ الْاٰخِرِ وَيَأْمُرُونَ بِالْمَعْرُوفِ وَيَنْهَوْنَ عَنِ الْمُنْكَرِ وَيُسَارِعُوْنَ فِي الْخَيْرٰتِ وَاُولٰٓئِكَ مِنَ الصّٰلِحِيْنَ﴿١١٤﴾

ਓਹ ਅੱਲਾਹ (ਤੇ) ਕਿਆਮਤ ਦੇ ਦਿਹਾੜੇ ਉੱਤੇ ਵਿਸ਼ਵਾਸ ਰੱਖਦੇ ਹਨ ਅਤੇ (ਲੋਕਾਂ ਨੂੰ) ਭਲਾਈ ਦੀ ਪ੍ਰੇਰਨਾ ਦਿੰਦੇ ਹਨ ਤੇ ਬੁਰਾਈ ਤੋਂ ਰੋਕਦੇ ਹਨ ਅਤੇ ਭਲੇ ਕੰਮਾਂ ਵਿਚ (ਇਕ ਦੂਜੇ ਤੋਂ) ਅੱਗੇ ਵਧਣ ਦਾ ਜਤਨ ਕਰਦੇ ਹਨ । ਇਹੋ ਲੋਕ ਭਲੇ ਪੁਰਖਾਂ ਵਿੱਚੋਂ ਹਨ ।੧੧੫।

وَمَا يَفْعَلُوْا مِنْ خَيْرٍ فَلَنْ يُّكْفَرُوْهُ وَاللهُ عَلِيْمٌ بِالْمُتَّقِيْنَ﴿١١٥﴾

ਓਹ ਜੋ ਵੀ ਭਲਾਈ ਕਰਨਗੇ, ਉਸ ਦੀ ਨਿਕਦਰੀ ਨਹੀਂ ਕੀਤੀ ਜਾਵੇਗੀ । ਅੱਲਾਹ (ਸਾਰੇ ਹੀ) ਸੰਜਮੀਆਂ ਦਾ ਜਾਣਨਹਾਰ ਹੈ ।੧੧੬।

اِنَّ الَّذِيْنَ كَفَرُوْا لَنْ تُغْنِيَ عَنْهُمْ اَمْوَالُهُمْ وَلَآ اَوْلَادُهُمْ مِّنَ اللهِ شَيْـًٔا وَاُولٰٓئِكَ اَصْحٰبُ النَّارِ هُمْ فِيْهَا خٰلِدُوْنَ﴿١١٦﴾

ਜੋ ਲੋਕ ਇਨਕਾਰੀ ਹਨ, ਓਹਨਾਂ ਨੂੰ ਨਾ (ਤਾਂ) ਓਹਨਾਂ ਦੇ ਧਨ-ਪਦਾਰਥ ਤੇ ਨਾ ਓਹਨਾਂ ਦੀਆਂ ਸੰਤਾਨਾਂ ਅੱਲਾਹ ਦੇ ਦੰਡ ਤੋਂ ਬਚਾ ਸਕਣਗੀਆਂ । ਓਹ (ਲੋਕ) ਨਰਕ ਦੀ ਅੱਗ ਦੇ ਭਾਗੀ ਹੋਣਗੇ ਤੇ ਉਸ ਵਿਚ (ਲੰਮੇ ਸਮੇਂ ਤਕ) ਰਹਿਣਗੇ ।੧੧੭।

مَثَلُ مَا يُنْفِقُوْنَ فِيْ هٰذِهِ الْحَيٰوةِ الدُّنْيَا كَمَثَلِ رِيْحٍ فِيْهَا صِرٌّ اَصَابَتْ حَرْثَ قَوْمٍ ظَلَمُوْٓا اَنْفُسَهُمْ فَاَهْلَكَتْهُ وَمَا ظَلَمَهُمُ اللهُ وَلٰكِنْ اَنْفُسَهُمْ يَظْلِمُوْنَ﴿١١٧﴾

ਓਹ (ਲੋਕ) ਜੋ ਕੁਝ ਇਸ ਲੋਕ ਦੇ ਜੀਵਨ ਬਾਰੇ ਖਰਚ ਕਰਦੇ ਹਨ, ਓਹ ਉਸ ਹਵਾ ਸਮਾਨ ਹੈ[1], ਜਿਸ ਵਿਚ ਡਾਢੀ ਠੰਢ ਹੁੰਦੀ ਹੈ (ਤੇ) ਉਹ (ਇਕ) ਅਜਿਹੀ ਜਾਤੀ ਦੇ ਖੇਤਾਂ ਤੇ ਚਲਦੀ ਹੈ—ਜਿਸ ਨੇ ਆਪਣੇ ਆਪ ਤੇ ਵੱਡਾ ਜ਼ੁਲਮ ਕੀਤਾ ਹੈ—ਸੋ ਉਹ ਉਸ ਨੂੰ (ਉੱਕਾ ਹੀ) ਨਸ਼ਟ ਕਰ ਦਿੰਦੀ ਹੈ । ਅੱਲਾਹ ਓਹਨਾਂ (ਲੋਕਾਂ) ਤੇ ਕੋਈ ਧੱਕਾ ਨਹੀਂ ਕਰਦਾ । ਹਾਂ, ਓਹ ਆਪ ਹੀ ਆਪਣੇ ਆਪ ਨਾਲ ਧੱਕਾ ਕਰ ਰਹੇ ਹਨ ।੧੧੮।

---

[1]ਇਸ ਦਾ ਭਾਵ ਇਹ ਹੈ ਕਿ ਦਾਨ-ਪੁੰਨ ਤਾਂ ਮਨੁੱਖ ਇਸ ਲਈ ਕਰਦਾ ਹੈ ਕਿ ਉਹ ਉੱਨਤੀ ਕਰੇ, ਪਰ ਚੂੰਕਿ ਇਹ ਲੋਕ ਕਪਟ ਤੇ ਛਲ ਨਾਲ ਕੇਵਲ ਲੋਕ-ਦਿਖਾਵੇ ਲਈ ਦਾਨ-ਪੁੰਨ ਕਰਦੇ ਹਨ, ਓਹਨਾਂ ਦੇ ਖ਼ਰਚ ਕਰਨ ਨਾਲ ਅਜਿਹਾ ਹੀ ਸਿੱਟਾ ਨਿਕਲਦਾ ਹੈ, ਜਿਹਾ ਕਿ ਉੱਤਰ ਵੱਲੋਂ ਚੱਲੀ ਡਾਢੀ ਠੰਢੀ ਹਵਾ ਹੁੰਦੀ ਹੈ, ਜੋ ਖੇਤੀਆਂ ਨੂੰ ਨਸ਼ਟ ਕਰ ਦਿੰਦੀ ਹੈ । ਇਸੇ ਤਰ੍ਹਾਂ ਓਹ ਦਾਨ-ਪੁੰਨ ਵੀ ਓਹਨਾਂ ਦੇ ਕਰਮਾਂ ਦੇ ਸਿੱਟੇ ਨੂੰ ਨਸ਼ਟ ਕਰ ਦਿੰਦਾ ਹੈ ।

يَاأَيُّهَا الَّذِينَ آمَنُوا لَا تَتَّخِذُوا بِطَانَةً مِّن دُونِكُمْ لَا يَأْلُونَكُمْ خَبَالًا وَدُّوا مَا عَنِتُّمْ قَدْ بَدَتِ الْبَغْضَاءُ مِنْ أَفْوَاهِهِمْ وَمَا تُخْفِي صُدُورُهُمْ أَكْبَرُ قَدْ بَيَّنَّا لَكُمُ الْآيَاتِ إِن كُنتُمْ تَعْقِلُونَ ﴿١١٩﴾

ਹੇ ਸ਼ਰਧਾਲੂਓ ! ਤੁਸੀਂ ਆਪਣੇ ਲੋਕਾਂ ਦਾ ਤਿਆਗ ਕਰਕੇ (ਦੂਜਿਆਂ ਨੂੰ) ਆਪਣੇ ਭੇਤੀ ਤੇ ਮਿੱਤਰ ਨਾ ਬਣਾਓ; ਕਿਉਂਕਿ ਓਹ ਤੁਹਾਡੇ ਨਾਲ ਭੈੜਾ ਵਰਤਾਉ ਕਰਨ ਵਿਚ ਕੋਈ ਘਾਟ ਨਹੀਂ ਕਰਦੇ, ਅਰਥਾਤ ਤੁਹਾਡੇ ਕਿਸੇ ਔਕੜ ਵਿਚ ਫਸਣ ਨੂੰ ਪਸੰਦ ਕਰਦੇ ਹਨ। (ਓਹਨਾਂ ਦਾ) ਇਹ ਵੈਰ ਓਹਨਾਂ ਦੇ ਆਪਣੇ ਮੂੰਹੋਂ ਹੀ ਪਰਗਟ ਹੋ ਚੁੱਕਾ ਹੈ ਜੋ ਕੁਝ ਓਹਨਾਂ ਦੇ ਦਿਲ ਵਿਚ ਹੈ, ਉਹ (ਇਸ ਤੋਂ ਵੀ) ਵਧੇਰੇ ਹੈ। ਜੇ ਤੁਸੀਂ ਬੁਧੀਵਾਨ ਹੋ, ਤਾਂ ਅਸੀਂ ਤੁਹਾਡੇ ਲਈ ਆਪਣੀਆਂ ਆਇਤਾਂ ਵੱਡੇ ਵਿਸਥਾਰ ਨਾਲ ਵਰਣਨ ਕਰ ਦਿੱਤੀਆਂ ਹਨ ।੧੧੯।

هَاأَنتُمْ أُولَاءِ تُحِبُّونَهُمْ وَلَا يُحِبُّونَكُمْ وَتُؤْمِنُونَ بِالْكِتَابِ كُلِّهِ وَإِذَا لَقُوكُمْ قَالُوا آمَنَّا وَإِذَا خَلَوْا عَضُّوا عَلَيْكُمُ الْأَنَامِلَ مِنَ الْغَيْظِ قُلْ مُوتُوا بِغَيْظِكُمْ إِنَّ اللَّهَ عَلِيمٌ بِذَاتِ الصُّدُورِ ﴿١٢٠﴾

ਸੁਣੋ ! ਤੁਸੀਂ ਓਹ ਲੋਕ ਹੋ, ਜਿਨ੍ਹਾਂ ਨੂੰ ਓਹਨਾਂ ਨਾਲ ਵੱਡਾ ਪ੍ਰੇਮ ਹੈ। ਪਰ ਓਹਨਾਂ ਨੂੰ ਤੁਹਾਡਾ (ਕੋਈ) ਪ੍ਰੇਮ ਨਹੀਂ। ਤੁਸੀਂ ਸਭ (ਦੀ ਸਭ) ਪੁਸਤਕ ਤੇ ਸ਼ਰਧਾ ਰੱਖਦੇ ਹੋ, ਪਰ ਜਦ ਓਹ ਤੁਹਾਨੂੰ ਮਿਲਦੇ ਹਨ, ਤਾਂ ਇਹ ਕਹਿੰਦੇ ਹਨ ਕਿ ਅਸੀਂ (ਵੀ ਤੁਹਾਡੇ ਵਾਂਗ) ਸ਼ਰਧਾਲੂ ਹਾਂ। ਜਦ ਓਹ (ਤੁਹਾਥੋਂ) ਅੱਡ ਹੁੰਦੇ ਹਨ, ਤਾਂ ਤੁਹਾਡੇ ਵਿਰੁਧ ਕਰੋਧ ਨਾਲ ਉਂਗਲਾਂ ਟੁਕਦੇ ਹਨ। ਤੂੰ (ਓਹਨਾਂ ਨੂੰ) ਇਹ ਆਖ ਕਿ ਤੁਸੀਂ ਆਪਣੇ ਕਰੋਧ ਵਿਚ ਹੀ ਮਰਦੇ ਰਹੋ। ਅੱਲਾਹ ਘਟ ਘਟ ਦਾ ਜਾਣਨਹਾਰ ਹੈ ।੧੨੦।

إِن تَمْسَسْكُمْ حَسَنَةٌ تَسُؤْهُمْ وَإِن تُصِبْكُمْ سَيِّئَةٌ يَفْرَحُوا بِهَا وَإِن تَصْبِرُوا وَتَتَّقُوا لَا يَضُرُّكُمْ كَيْدُهُمْ شَيْئًا إِنَّ اللَّهَ بِمَا يَعْمَلُونَ مُحِيطٌ ﴿١٢١﴾ ع ١٢

ਜੇ ਤੁਹਾਨੂੰ ਕੋਈ ਸਫਲਤਾ ਪ੍ਰਾਪਤ ਹੁੰਦੀ ਹੈ, ਤਾਂ ਓਹਨਾਂ ਨੂੰ ਵੱਡਾ ਦੁਖ ਪੁੱਜਦਾ ਹੈ। ਜੇ ਤੁਹਾਨੂੰ ਕੋਈ ਕਸ਼ਟ ਪੁੱਜਦਾ ਹੈ, ਤਾਂ ਓਹ ਵੱਡੇ ਖੁਸ਼ ਹੁੰਦੇ ਹਨ। ਜੇ ਤੁਸੀਂ ਸਬਰ ਕਰੋਗੇ, ਤੇ ਅੱਲਾਹ ਤੋਂ ਡਰਦੇ ਰਹੋਗੇ, ਤਾਂ ਓਹਨਾਂ ਦੀ (ਵਿਰੋਧੀ) ਵਿਉਂਤ ਤੁਹਾਡਾ ਕੁਝ (ਵੀ) ਨਹੀਂ ਵਿਗਾੜ ਸਕੇਗੀ। ਜੋ ਕੁਝ ਓਹ ਕਰਦੇ ਹਨ, ਬੇਸ਼ੱਕ ਅੱਲਾਹ ਉਸ ਦਾ ਖੰਡਨਹਾਰ[1] ਹੈ ।੧੨੧। (ਰਕੂਅ ੧੨)

---

[1] "ਅਹਾਤਾ" ਦਾ ਅਰਥ ਉੱਕਾ ਹੀ ਨਸ਼ਟ ਕਰ ਦੇਣਾ, ਅਰਥਾਤ ਟੋਟੇ ਟੋਟੇ ਕਰ ਦੇਣਾ ਵੀ ਹੁੰਦੇ ਹਨ।

وَاِذْ غَدَوْتَ مِنْ اَهْلِكَ تُبَوِّئُ الْمُؤْمِنِيْنَ مَقَاعِدَ لِلْقِتَالِ ۗ وَاللّٰهُ سَمِيْعٌ عَلِيْمٌ ﴿١٢٢﴾

ਅਤੇ (ਉਹ ਸਮਾਂ ਯਾਦ ਕਰ) ਜਦ ਕਿ ਤੂੰ ਸਵੇਰੇ-ਸਵੇਰੇ ਇਸ ਲਈ ਆਪਣੇ ਪਰਵਾਰ ਤੋਂ ਨਿਕਲ ਗਿਆ ਸੀ ਕਿ ਸ਼ਰਧਾਲੂਆਂ ਨੂੰ ਯੁਧ ਦੇ ਮੋਰਚਿਆਂ ਵਿਚ ਬਿਠਾ ਦਿੱਤਾ ਜਾਏ[1] । ਅੱਲਾਹ ਹੀ (ਤੇਰੀਆਂ ਅਰਦਾਸਾਂ ਦਾ ਵਧੇਰੇ) ਸੁਣਨਹਾਰ ਤੇ ਜਾਣਨਹਾਰ ਹੈ ।੧੨੨।

اِذْ هَمَّتْ طَّآئِفَتٰنِ مِنْكُمْ اَنْ تَفْشَلَا ۙ وَاللّٰهُ وَلِيُّهُمَا ۗ وَعَلَى اللّٰهِ فَلْيَتَوَكَّلِ الْمُؤْمِنُوْنَ ﴿١٢٣﴾

(ਫਿਰ ਉਹ ਸਮਾਂ ਵੀ ਯਾਦ ਕਰ) ਜਦ ਕਿ (ਇਸ ਦਸ਼ਾ ਨੂੰ ਵੇਖ ਕੇ) ਤੁਹਾਡੇ ਵਿੱਚੋਂ ਦੋ ਧੜਿਆਂ[2] ਨੇ ਕਾਇਰਤਾ ਦੱਸਣ ਦੀ ਇੱਛਾ (ਪਰਗਟ) ਕੀਤੀ ਸੀ; ਹਾਲਾਂਕਿ ਅੱਲਾਹ ਓਹਨਾਂ ਦਾ ਮਿੱਤਰ ਸੀ । ਸ਼ਰਧਾਲੂਆਂ ਨੂੰ ਤਾਂ (ਕੇਵਲ) ਅੱਲਾਹ ਤੇ ਹੀ ਭਰੋਸਾ ਰੱਖਣਾ ਚਾਹੀਦਾ ਹੈ ।੧੨੩।

وَلَقَدْ نَصَرَكُمُ اللّٰهُ بِبَدْرٍ وَّاَنْتُمْ اَذِلَّةٌ ۚ فَاتَّقُوا اللّٰهَ لَعَلَّكُمْ تَشْكُرُوْنَ ﴿١٢٤﴾

ਅਤੇ ਇਸ ਤੋਂ ਪਹਿਲਾਂ "ਬਦਰ" (ਦੀ ਲੜਾਈ) ਵਿਚ ਜਦ ਕਿ ਤੁਸੀਂ ਤੁਛ ਸਾਓ—ਬੇਸ਼ੱਕ ਅੱਲਾਹ ਤੁਹਾਡੀ ਸਹਾਇਤਾ ਕਰ ਚੁੱਕਾ ਹੈ । ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ; ਤਾਂ ਜੁ ਤੁਸੀਂ ਧੰਨਵਾਦੀ ਬਣ ਜਾਓ ।੧੨੪।

اِذْ تَقُوْلُ لِلْمُؤْمِنِيْنَ اَلَنْ يَّكْفِيَكُمْ اَنْ يُّمِدَّكُمْ رَبُّكُمْ بِثَلٰثَةِ اٰلٰفٍ مِّنَ الْمَلٰٓئِكَةِ مُنْزَلِيْنَ ﴿١٢٥﴾

(ਉਹ ਸਮਾਂ ਵੀ ਯਾਦ ਕਰ ਜਦ ਕਿ) ਤੂੰ ਸ਼ਰਧਾਲੂਆਂ ਨੂੰ ਇਹ ਕਹਿ ਰਿਹਾ ਸੈਂ ਕਿ ਕੀ ਤੁਹਾਡੇ ਲਈ ਇਹ (ਗੱਲ) ਕਾਫ਼ੀ ਨਹੀਂ ਹੋਵੇਗੀ ਕਿ ਤੁਹਾਡਾ ਸਾਜਨ-ਹਾਰ ਤੇ ਪਾਲਨਹਾਰ (ਅਰਸ਼ਾਂ ਤੋਂ) ਉਤਰਣ ਵਾਲੇ ਤਿੰਨ ਹਜ਼ਾਰ ਫ਼ਰਿਸ਼ਤਿਆਂ ਰਾਹੀਂ ਤੁਹਾਡੀ ਸਹਾਇਤਾ ਕਰੇ ।੧੨੫।

بَلٰٓى ۙ اِنْ تَصْبِرُوْا وَتَتَّقُوْا وَيَاْتُوْكُمْ مِّنْ فَوْرِهِمْ هٰذَا يُمْدِدْكُمْ رَبُّكُمْ بِخَمْسَةِ اٰلٰفٍ مِّنَ الْمَلٰٓئِكَةِ مُسَوِّمِيْنَ ﴿١٢٦﴾

ਕਿਉਂ (ਕਾਫ਼ੀ) ਨਹੀਂ ਹੋਵੇਗੀ ? ਜੇ ਤੁਸੀਂ ਸਬਰ ਕਰੋਗੇ ਤੇ ਪ੍ਰਭੂ ਤੋਂ ਡਰਦੇ ਰਹੋਗੇ, ਅਰਥਾਤ ਓਹ (ਇਨਕਾਰੀ) ਹੁਣੇ ਹੀ ਹੱਲਾ ਬੋਲ ਦੇਣ, ਤਾਂ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਪੰਜ ਹਜ਼ਾਰ[3] ਵੱਡਾ ਕਰੜਾ ਹੱਲਾ ਬੋਲਣ ਵਾਲੇ ਫ਼ਰਿਸ਼ਤਿਆਂ ਰਾਹੀਂ ਤੁਹਾਡੀ ਸਹਾਇਤਾ ਕਰੇਗਾ ।੧੨੬।

---

[1]ਏਹਨਾਂ ਆਇਤਾਂ ਵਿਚ "ਉਹਦ" ਦੀ ਜੰਗ ਦਾ ਵਰਣਨ ਹੈ ।

[2]ਏਹ ਦੋ ਧੜੇ "ਖ਼ਜ਼ਰਜ" ਕਬੀਲੇ ਵਿਚੋਂ ਬਨੂ ਮੁਸੱਲਮਾ ਤੇ "ਔਸ" ਵਿੱਚੋਂ ਬਨੂ ਹਾਰਸਾ ਸਨ ।

[3]"ਸੱਵਮਾ" ਦਾ ਅਰਥ ਹੱਲਾ ਬੋਲਣ ਦੇ ਹੁੰਦੇ ਹਨ । ਸੋ "ਮੁਸੱਵਿਮੀਨਾ" ਦਾ ਭਾਵ ਕਰੜਾ ਹੱਲਾ ਬੋਲਣਾ ਹੀ ਹੋਣਗੇ ।

وَمَا جَعَلَهُ اللّٰهُ اِلَّا بُشْرٰى لَكُمْ وَلِتَطْمَئِنَّ قُلُوْبُكُمْ بِهٖ ۗ وَمَا النَّصْرُ اِلَّا مِنْ عِنْدِ اللّٰهِ الْعَزِيْزِ الْحَكِيْمِ ﴿۱۲۷﴾ لِيَقْطَعَ طَرَفًا مِّنَ الَّذِيْنَ كَفَرُوْٓا اَوْ يَكْبِتَهُمْ فَيَنْقَلِبُوْا خَآئِبِيْنَ ﴿۱۲۸﴾

ਅਰਥਾਤ ਅੱਲਾਹ ਨੇ ਇਹ ਗੱਲ ਕੇਵਲ ਤੁਹਾਡੇ ਲਈ ਖ਼ੁਸ਼ਖ਼ਬਰੀ ਦੇ ਤੌਰ[1] ਤੇ—ਤਾਂ ਜੁ ਤੁਹਾਡੇ ਮਨ ਇਸ ਨਾਲ ਸੰਤੁਸ਼ਟ ਹੋ ਜਾਣ,—ਨੀਅਤ ਕੀਤੀ ਹੈ ਅਤੇ[2] ਇਸ ਲਈ (ਵੀ ਨੀਅਤ ਕੀਤੀ ਹੈ) ਕਿ ਉਹ (ਅੱਲਾਹ) ਇਨਕਾਰੀਆਂ ਦਾ ਇਕ ਹਿੱਸਾ ਅੱਡ ਕਰ ਦੇਵੇ, ਜਾਂ ਓਹਨਾਂ ਨੂੰ ਹੀਣਾ ਕਰ ਦੇਵੇ, ਤਾਂ ਜੁ ਓਹ ਨਿਹਫਲ ਵਾਪਸ ਪਰਤ ਜਾਣ। ਨਹੀਂ ਤਾਂ, ਸਹਾਇਤਾ ਤਾਂ (ਕੇਵਲ ਉਸ) ਅੱਲਾਹ ਵੱਲੋਂ ਹੀ (ਆਇਆ ਕਰਦੀ) ਹੈ, ਜੋ ਵੱਡਾ ਬਲਵਾਨ ਤੇ ਯੁਕਤੀਮਾਨ ਹੈ। ੧੨੭-੧੨੮।

لَيْسَ لَكَ مِنَ الْاَمْرِ شَيْءٌ اَوْ يَتُوْبَ عَلَيْهِمْ اَوْ يُعَذِّبَهُمْ فَاِنَّهُمْ ظٰلِمُوْنَ ﴿۱۲۹﴾

ਤੇਰੀ ਇਸ ਮਾਮਲੇ ਵਿਚ ਕੋਈ (ਪਹੁੰਚ) ਨਹੀਂ। (ਇਹ ਸਭ ਪ੍ਰਭੂ ਦੇ ਹੀ ਹੱਥ ਹੈ।) ਭਾਵੇਂ ਤੂੰ ਓਹਨਾਂ ਤੇ ਮਿਹਰ ਕਰੇਂ ਤੇ ਭਾਵੇਂ ਤੂੰ ਓਹਨਾਂ ਨੂੰ ਕਸ਼ਟ ਦੇਵੇਂ, (ਉਹ ਤਾਂ ਕਸ਼ਟ ਦੇ ਹੀ ਭਾਗੀ ਹਨ); ਕਿਉਂਕਿ ਓਹ ਜ਼ਾਲਮ ਹਨ।੧੨੯।

وَلِلّٰهِ مَا فِى السَّمٰوٰتِ وَمَا فِى الْاَرْضِ ۗ يَغْفِرُ لِمَنْ يَّشَآءُ وَيُعَذِّبُ مَنْ يَّشَآءُ ۗ وَاللّٰهُ غَفُوْرٌ رَّحِيْمٌ ﴿۱۳۰﴾ ع ۱۳

ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਅੱਲਾਹ ਦਾ ਹੀ ਹੈ, ਉਹ ਜਿਸ ਨੂੰ ਚਾਹੁੰਦਾ ਹੈ, ਬਖ਼ਸ਼ ਦਿੰਦਾ ਹੈ ਤੇ ਜਿਸ ਨੂੰ ਚਾਹੁੰਦਾ ਹੈ ਦੰਡ ਦਿੰਦਾ ਹੈ, ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੩੦। (ਰਕੂਅ ੧੩)

يٰٓاَيُّهَا الَّذِيْنَ اٰمَنُوْا لَا تَاْكُلُوا الرِّبٰوٓا اَضْعَافًا مُّضٰعَفَةً ۖ وَّاتَّقُوا اللّٰهَ لَعَلَّكُمْ تُفْلِحُوْنَ ﴿۱۳۱﴾

ਹੇ ਸ਼ਰਧਾਲੂਓ! ਤੁਸੀਂ (ਆਪਣੇ ਧਨ ਦਾ) ਵਿਆਜ ਜੋ (ਧਨ ਨੂੰ) ਬੇਹੱਦ ਵਧਾਉਂਦਾ ਹੈ, ਨਾ ਖਾਓ[3] ਅਤੇ ਅੱਲਾਹ ਤੋਂ (ਸਦਾ) ਡਰਦੇ ਰਹੋ; ਤਾਂ ਜੁ ਤੁਸੀਂ ਸਫਲ ਹੋ ਸਕੋ।੧੩੧।

---

[1]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਫ਼ਰਿਸ਼ਤਿਆਂ ਦਾ ਵਰਣਨ ਕੇਵਲ ਇਸ ਲਈ ਕੀਤਾ ਗਿਆ ਹੈ ਕਿ ਸੁਪਨੇ ਜਾਂ ਕਸ਼ਫ਼ ਵਿਚ ਖ਼ੁਸ਼ਖ਼ਬਰੀ ਮਿਲਣ ਨਾਲ ਮਨੁੱਖ ਦੀ ਹਿੰਮਤ ਵਧਦੀ ਹੈ। ਨਹੀਂ ਤਾਂ ਅਸਲ ਭਾਵ ਇਹੋ ਸੀ ਕਿ ਪ੍ਰਭੂ ਸਹਾਇਤਾ ਕਰੇਗਾ।

[2]ਇਹ ਆਇਤ ੧੨੮ ਦੇ ਪਹਿਲੇ ਹਿੱਸੇ ਦਾ ਅਰਥ ਹੈ, ਜੋ ਵਿਆਖਿਆ ਵਾਸਤੇ ਪਹਿਲਾਂ ਕੀਤਾ ਗਿਆ ਹੈ।

[3]ਚੂੰਕਿ ਵਿਆਜ ਰੁਪਈਏ ਨੂੰ ਵੱਡੇ ਸੌਖ ਨਾਲ (ਅੰਨ੍ਹੇਵਾਹ) ਵਧਾ ਦਿੰਦਾ ਹੈ; ਇਸ ਲਈ ਇਹ ਫ਼ਰਮਾਇਆ ਹੈ ਕਿ ਤੁਸੀਂ ਵਿਆਜ ਨਾ ਲਿਆ ਕਰੋ, ਜੋ ਬਿਨਾਂ ਘਾਲ-ਕਮਾਈ ਦੇ ਹੀ ਧਨ ਵਿਚ ਵਾਧੇ ਦਾ ਕਾਰਣ ਬਣਦਾ ਹੈ।

وَاتَّقُوا النَّارَ الَّتِيٓ أُعِدَّتْ لِلْكٰفِرِيْنَ ﴿١٣٢﴾

ਅਤੇ ਉਸ ਅੱਗ ਤੋਂ ਵੀ ਸਦਾ ਡਰਦੇ ਰਹੋ ਜੋ ਇਨਕਾਰੀਆਂ ਲਈ ਤਿਆਰ ਕੀਤੀ ਗਈ ਹੈ ।੧੩੨।

وَاَطِيْعُوا اللّٰهَ وَالرَّسُوْلَ لَعَلَّكُمْ تُرْحَمُوْنَ ﴿١٣٣﴾

ਅਤੇ ਅੱਲਾਹ ਤੇ ਇਸ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹੋ, ਤਾਂ ਜੁ ਤੁਹਾਡੇ ਤੇ ਮਿਹਰ ਕੀਤੀ ਜਾਵੇ ।੧੩੩।

وَسَارِعُوْٓا اِلٰى مَغْفِرَةٍ مِّنْ رَّبِّكُمْ وَجَنَّةٍ عَرْضُهَا السَّمٰوٰتُ وَالْاَرْضُ ۙ اُعِدَّتْ لِلْمُتَّقِيْنَ ﴿١٣٤﴾

ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਰਣ ਵਾਲੀ ਬਖ਼ਸ਼ਿਸ਼ (ਵਲ), ਅਰਥਾਤ ਉਸ ਸਵਰਗ ਵਲ—ਜਿਸ ਦਾ ਮੁੱਲ ਸਾਰੇ ਅਕਾਸ਼ ਤੇ ਪਤਾਲ ਹਨ—ਛੇਤੀ ਵਧੋ—ਉਹ ਸੰਜਮੀਆਂ ਲਈ ਤਿਆਰ ਕੀਤਾ ਗਿਆ ਹੈ ।੧੩੪।

الَّذِيْنَ يُنْفِقُوْنَ فِي السَّرَّآءِ وَالضَّرَّآءِ وَالْكٰظِمِيْنَ الْغَيْظَ وَالْعَافِيْنَ عَنِ النَّاسِ ۗ وَاللّٰهُ يُحِبُّ الْمُحْسِنِيْنَ ﴿١٣٥﴾

(ਓਹਨਾਂ ਸੰਜਮੀਆਂ ਲਈ) ਜੋ ਖ਼ੁਸ਼ਹਾਲੀ (ਵਿਚ ਵੀ) ਤੇ ਭੁੱਖ-ਨੰਗ ਵਿਚ (ਵੀ) (ਪ੍ਰਭੂ ਲੇਖੇ) ਖ਼ਰਚ ਕਰਦੇ ਰਹਿੰਦੇ ਹਨ ਅਤੇ ਆਪਣੇ ਕਰੋਧ ਨੂੰ ਦਬਾਉਂਦੇ ਰਹਿੰਦੇ ਹਨ ਤੇ ਲੋਕਾਂ ਦੀਆਂ ਭੁੱਲਾਂ ਨੂੰ ਮਾਫ਼ ਕਰਦੇ ਰਹਿੰਦੇ ਹਨ । ਅੱਲਾਹ (ਅਜੇਹੇ) ਪਰਉਪਕਾਰੀਆਂ ਨਾਲ (ਹੀ) ਪਿਆਰ ਕਰਦਾ ਹੈ ।੧੩੫।

وَالَّذِيْنَ اِذَا فَعَلُوْا فَاحِشَةً اَوْ ظَلَمُوْٓا اَنْفُسَهُمْ ذَكَرُوا اللّٰهَ فَاسْتَغْفَرُوْا لِذُنُوْبِهِمْ ۠ وَمَنْ يَّغْفِرُ الذُّنُوْبَ اِلَّا اللّٰهُ ۠ وَلَمْ يُصِرُّوْا عَلٰى مَا فَعَلُوْا وَهُمْ يَعْلَمُوْنَ ﴿١٣٦﴾

ਹਾਂ, (ਓਹਨਾਂ ਲੋਕਾਂ ਲਈ ਵੀ) ਜੋ ਕਿਸੇ ਭੈੜਾ ਕਰਮ ਕਰਨ ਸਮੇਂ, ਜਾਂ ਆਪਣੇ ਆਪ ਤੇ ਜ਼ੁਲਮ ਕਰਨ ਸਮੇਂ ਅੱਲਾਹ ਨੂੰ ਯਾਦ ਕਰਦੇ ਹਨ ਤੇ ਫੇਰ ਆਪਣੇ ਦੋਸ਼ਾਂ ਦੀ ਮਾਫ਼ੀ ਮੰਗਦੇ ਹਨ । ਅੱਲਾਹ ਤੋਂ ਛੁੱਟ ਕਿਹੜਾ ਓਹਨਾਂ ਦੇ ਦੋਸ਼ ਮਾਫ਼ ਕਰ ਸਕਦਾ ਹੈ ? ਜੋ ਕੁਝ ਓਹ ਕਮਾਈ ਕਰਦੇ ਹਨ, ਉਸ ਉੱਤੇ ਜਾਣ ਬੁਝ ਕੇ ਹੱਠ ਨਹੀਂ ਕਰਦੇ ।੧੩੬।

اُولٰٓئِكَ جَزَآؤُهُمْ مَّغْفِرَةٌ مِّنْ رَّبِّهِمْ وَجَنّٰتٌ تَجْرِيْ

ਏਹ ਲੋਕ ਅਜੇਹੇ ਹਨ ਕਿ ਜਿਨ੍ਹਾਂ ਦਾ ਫਲ ਏਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਉਤਰਣ ਵਾਲੀ) ਬਖ਼ਸ਼ਿਸ਼, ਅਰਥਾਤ ਅਜੇਹੇ ਸਵਰਗ ਹਨ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ[1] ।

[1]ਹੇਠਾਂ ਨਹਿਰਾਂ ਵਗਦੀਆਂ ਹੋਣਗੀਆਂ ਦਾ ਇਹ ਭਾਵ ਹੈ ਕਿ ਓਹ ਨਹਿਰਾਂ ਓਹਨਾਂ ਸਵਰਗਾਂ ਨਾਲ ਸੰਬੰਧਤ ਹੋਣਗੀਆਂ ਤੇ ਸਵਰਗਗਾਮੀ ਓਹਨਾਂ ਦੇ ਮਾਲਕ ਹੋਣਗੇ ।

مِنْ تَحْتِهَا الْأَنْهٰرُ خٰلِدِيْنَ فِيْهَا ۚ وَنِعْمَ اَجْرُ الْعٰمِلِيْنَ ﴿١٣٦﴾

ਏਹ ਓਹਨਾਂ ਵਿਚ ਸਦਾ ਹੀ ਰਹਿਣਗੇ, ਅਰਥਾਤ (ਭਲੇ) ਕੰਮ ਕਰਨ ਵਾਲਿਆਂ ਦਾ (ਇਹ) ਕੇਹਾ ਚੰਗਾ ਵਟਾਂਦਰਾ ਹੈ।੧੩੭।

قَدْ خَلَتْ مِنْ قَبْلِكُمْ سُنَنٌ ۙ فَسِيْرُوْا فِي الْاَرْضِ فَانْظُرُوْا كَيْفَ كَانَ عَاقِبَةُ الْمُكَذِّبِيْنَ ﴿١٣٧﴾

ਤੁਹਾਥੋਂ ਪਹਿਲਾਂ ਵੀ ਕਈ ਨਿਯਮਾਵਲੀਆਂ ਹੋ ਚੁੱਕੀਆਂ ਹਨ। (ਓਹਨਾਂ ਦੇ ਸਿੱਟੇ ਵੇਖਣੇ ਹੋਣ), ਤਾਂ ਸੰਸਾਰ ਦਾ ਰਟਨ ਕਰੋ। ਸੋ ਵੇਖੋ ਕਿ (ਓਹਨਾਂ ਨਿਯਮਾਵਲੀਆਂ ਦੇ) ਨਿੰਦਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਹੈ।੧੩੮।

هٰذَا بَيَانٌ لِّلنَّاسِ وَهُدًى وَّمَوْعِظَةٌ لِّلْمُتَّقِيْنَ ﴿١٣٨﴾

ਇਹ (ਵਿਸਥਾਰ) ਲੋਕਾਂ ਲਈ ਵੱਡੀ ਵਿਆਖਿਆ ਕਰਨ ਵਾਲਾ ਹੈ। ਪਰ ਸੰਜਮੀਆਂ ਵਾਸਤੇ ਸੁਮਾਰਗ ਤੇ ਉਪਦੇਸ਼ ਹੈ।੧੩੯।

وَلَا تَهِنُوْا وَلَا تَحْزَنُوْا وَاَنْتُمُ الْاَعْلَوْنَ اِنْ كُنْتُمْ مُّؤْمِنِيْنَ ﴿١٣٩﴾

ਤੁਸੀਂ ਕਾਇਰ ਨਾ ਬਣੋ, ਤੇ ਨਾ ਕੋਈ ਚਿੰਤਾ ਹੀ ਕਰੋ। ਜੇ ਤੁਸੀਂ (ਸੱਚੇ) ਸ਼ਰਧਾਲੂ ਹੋ ਤਾਂ ਤੁਸੀਂ ਹੀ ਪ੍ਰਬਲ ਰਹੋਗੇ।੧੪੦।

اِنْ يَّمْسَسْكُمْ قَرْحٌ فَقَدْ مَسَّ الْقَوْمَ قَرْحٌ مِّثْلُهٗ ۚ وَتِلْكَ الْاَيَّامُ نُدَاوِلُهَا بَيْنَ النَّاسِ ۚ وَلِيَعْلَمَ اللّٰهُ الَّذِيْنَ اٰمَنُوْا وَيَتَّخِذَ مِنْكُمْ شُهَدَآءَ ۗ وَاللّٰهُ لَا يُحِبُّ الظّٰلِمِيْنَ ﴿١٤٠﴾

ਜੇ ਤੁਹਾਨੂੰ ਕੋਈ ਫੱਟ ਲੱਗੇ ਹਨ, ਤਾਂ ਓਹਨਾਂ ਲੋਕਾਂ ਨੂੰ ਵੀ ਅਜੇਹੇ ਫੱਟ ਲਗ ਚੁੱਕੇ ਹਨ ਅਤੇ ਇਹ (ਜਿੱਤ ਦੇ) ਦਿਨ ਅਜੇਹੇ ਹਨ ਕਿ ਅਸੀਂ ਏਹਨਾਂ ਨੂੰ ਲੋਕਾਂ ਵਿਚ ਚੱਕਰ ਦਿੰਦੇ ਰਹਿੰਦੇ ਹਾਂ; (ਤਾਂ ਜੁ ਓਹ ਸਿਖਿਆ ਪ੍ਰਾਪਤ ਕਰ ਸਕਣ) ਅਤੇ ਅੱਲਾਹ ਓਹਨਾਂ ਲੋਕਾਂ ਨੂੰ ਪਰਗਟ ਕਰ ਦੇਵੇ, ਜੋ ਸ਼ਰਧਾਲੂ ਹਨ ਅਤੇ ਤੁਹਾਡੇ ਵਿੱਚੋਂ ਕਈਆਂ ਨੂੰ ਸ਼ਹੀਦ ਬਣਾਵੇ ਅਤੇ ਅੱਲਾਹ ਜ਼ਾਲਮਾਂ ਨਾਲ ਪ੍ਰੇਮ ਨਹੀਂ ਕਰਦਾ।੧੪੧।

وَلِيُمَحِّصَ اللّٰهُ الَّذِيْنَ اٰمَنُوْا وَيَمْحَقَ الْكٰفِرِيْنَ ﴿١٤١﴾

ਅਤੇ ਜੋ ਸ਼ਰਧਾਲੂ ਹਨ, ਓਹਨਾਂ ਨੂੰ ਅੱਲਾਹ ਪਾਕ-ਸਾਫ਼ ਕਰ ਦੇਵੇ ਅਤੇ ਇਨਕਾਰੀਆਂ ਨੂੰ ਨਸ਼ਟ ਕਰ ਦੇਵੇ।੧੪੨।

اَمْ حَسِبْتُمْ اَنْ تَدْخُلُوا الْجَنَّةَ وَلَمَّا يَعْلَمِ اللّٰهُ الَّذِيْنَ جٰهَدُوْا مِنْكُمْ وَيَعْلَمَ الصّٰبِرِيْنَ ﴿١٤٢﴾

ਕੀ ਤੁਸੀਂ (ਇਹ) ਸਮਝ ਲਿਆ ਹੈ ਕਿ ਤੁਸੀਂ ਸਵਰਗਗਾਮੀ ਬਣ ਜਾਓਗੇ; ਹਾਲਾਂਕਿ ਅਜੇ ਅੱਲਾਹ ਨੇ ਤੁਹਾਡੇ ਵਿੱਚੋਂ ਓਹਨਾਂ ਲੋਕਾਂ ਨੂੰ, ਜੋ ਵੱਡੇ ਯੋਧੇ ਤੇ ਸੰਤੋਖੀ ਹਨ, ਪਰਗਟ ਨਹੀਂ ਕੀਤਾ।੧੪੩।

وَلَقَدْ كُنْتُمْ تَمَنَّوْنَ الْمَوْتَ مِنْ قَبْلِ اَنْ تَلْقَوْهُ
فَقَدْ رَاَيْتُمُوْهُ وَاَنْتُمْ تَنْظُرُوْنَ ﴿١٤٣﴾ ع

ਅਤੇ ਤੁਸੀਂ (ਲੋਕ) ਤਾਂ ਇਸ ਲੜ-ਮਰਨ[1] ਦੀ ਇੱਛਾ ਇਸ ਸਮੇਂ ਦੇ ਆਉਣ ਤੋਂ ਪਹਿਲਾਂ ਹੀ ਕੀਤਾ ਕਰਦੇ ਸਾਓ । ਸੋ (ਹੁਣ) ਤੁਸੀਂ ਇਸ ਨੂੰ ਇਸ ਹਾਲਤ ਵਿਚ ਵੇਖ ਰਹੇ ਹੋ ਕਿ ਇਸ ਦੀ ਸਾਰੀ ਭਲਾਈ-ਬੁਰਾਈ ਤੁਹਾਡੇ ਤੇ ਪਰਗਟ ਹੋ ਚੁੱਕੀ ਹੈ । (ਫੇਰ ਹੁਣ ਕਈ ਲੋਕ ਕੀ ਸੋਚਾਂ ਸੋਚ ਰਹੇ ਹਨ ?) ।੧੪੪। (ਰਕੂਅ ੧੪)

وَمَا مُحَمَّدٌ اِلَّا رَسُوْلٌ ۚ قَدْ خَلَتْ مِنْ قَبْلِهِ الرُّسُلُ ؕ
اَفَا۟ئِنْ مَّاتَ اَوْ قُتِلَ انْقَلَبْتُمْ عَلٰٓى اَعْقَابِكُمْ ؕ وَمَنْ
يَّنْقَلِبْ عَلٰى عَقِبَيْهِ فَلَنْ يَّضُرَّ اللّٰهَ شَيْـًٔا ؕ وَسَيَجْزِى
اللّٰهُ الشّٰكِرِيْنَ ﴿١٤٤﴾

ਅਤੇ "ਮੁਹੰਮਦ" (ਅੱਲਾਹ ਦਾ) ਕੇਵਲ ਇਕ ਰਸੂਲ ਹੈ । ਇਸ ਤੋਂ ਪਹਿਲਾਂ ਅਨੇਕਾਂ ਰਸੂਲ ਮਰ ਚੁੱਕੇ ਹਨ । ਸੋ ਜੇ ਇਹ ਮਰ ਜਾਏ, ਜਾਂ ਮਾਰਿਆ ਜਾਏ ਤਾਂ ਕੀ ਤੁਸੀਂ ਇਸਲਾਮ ਤੋਂ ਬੇਮੁਖ ਹੋ ਜਾਉਗੇ ? ਅਤੇ ਜਿਹੜਾ (ਪ੍ਰਾਣੀ) ਬੇਮੁਖ ਹੋ ਜਾਏਗਾ, ਉਹ ਅੱਲਾਹ ਦਾ ਕੁਝ ਵੀ ਨਹੀਂ ਵਿਗਾੜ ਸਕੇਗਾ ਅਤੇ ਅੱਲਾਹ ਧੰਨਵਾਦੀ ਹੋਣ ਵਾਲਿਆਂ ਨੂੰ ਜ਼ਰੂਰ (ਚੰਗਾ) ਫਲ ਦੇਵੇਗਾ ।੧੪੫।

وَمَا كَانَ لِنَفْسٍ اَنْ تَمُوْتَ اِلَّا بِاِذْنِ اللّٰهِ كِتٰبًا
مُّؤَجَّلًا ؕ وَمَنْ يُّرِدْ ثَوَابَ الدُّنْيَا نُؤْتِهٖ مِنْهَا ۚ
وَمَنْ يُّرِدْ ثَوَابَ الْاٰخِرَةِ نُؤْتِهٖ مِنْهَا ؕ وَسَنَجْزِى
الشّٰكِرِيْنَ ﴿١٤٥﴾

ਅਤੇ ਅੱਲਾਹ ਦੀ ਆਗਿਆ ਤੋਂ ਬਿਨਾਂ ਕੋਈ ਪ੍ਰਾਣੀ ਮਰ ਨਹੀਂ ਸਕਦਾ; (ਕਿਉਂਕਿ ਅੱਲਾਹ ਨੇ) ਇਕ ਨੀਅਤ ਸਮੇਂ ਦਾ ਫ਼ੈਸਲਾ (ਕੀਤਾ ਹੋਇਆ) ਹੈ । ਜੋ ਪ੍ਰਾਣੀ ਇਸ ਲੋਕ ਦੇ ਵਟਾਂਦਰੇ ਦਾ ਚਾਹਵਾਨ ਹੈ, ਅਸੀਂ ਉਸ ਨੂੰ ਇਸ ਵਿੱਚੋਂ ਦੇ ਦਿਆਂਗੇ ਤੇ ਜੋ ਪ੍ਰਾਣੀ ਪਰਲੋਕ ਦਾ ਵਟਾਂਦਰਾ ਚਾਹੁੰਦਾ ਹੈ, ਅਸੀਂ ਉਸ ਨੂੰ ਉਸ ਵਿੱਚੋਂ ਹੀ ਦੇ ਦਿਆਂਗੇ । (ਅਸੀਂ) ਧੰਨਵਾਦੀ ਹੋਣ ਵਾਲਿਆਂ ਨੂੰ ਜ਼ਰੂਰ ਸੋਹਣਾ ਵਟਾਂਦਰਾ ਦਿਆਂਗੇ ।੧੪੬।

وَكَاَيِّنْ مِّنْ نَّبِىٍّ قٰتَلَ ۙ مَعَهٗ رِبِّيُّوْنَ كَثِيْرٌ ۚ فَمَا

ਅਤੇ ਬਹੁਤ ਸਾਰੇ ਨਬੀ ਅਜੇਹੇ ਵੀ ਬੀਤੇ ਹਨ, ਜਿਨ੍ਹਾਂ ਦੇ ਨਾਲ ਰਲ ਕੇ (ਉਹਨਾਂ ਦੀ) ਸੰਗਤ[2],

---

[1]ਅਰਥਾਤ ਧਰਮ ਯੁੱਧ ਤੇ ਸ਼ਹੀਦੀ ।

[2]ਕੰਸ਼ ਵਿਚ ਇਸ ਦਾ ਅਰਥ ਬਹੁਤ ਸਾਰੇ ਲੋਕ ਪਰਗਟ ਕੀਤਾ ਗਿਆ ਹੈ ।

وهنوا لما اصابهم في سبيل الله وما ضعفوا وما استكانوا والله يحب الصبرين ١٤٦

ਨੇ ਯੁੱਧ ਕੀਤੇ ਹਨ। ਫੇਰ ਨਾ ਤਾਂ ਓਹ ਇਸ (ਔਕੜ) ਦੇ ਕਾਰਣ—ਜੋ ਓਹਨਾਂ ਨੂੰ ਅੱਲਾਹ ਦੇ ਰਾਹ ਵਿਚ ਪੁੱਜੀ ਸੀ—ਦਰਿੱਦਰੀ ਹੋ ਗਏ ਸਨ ਤੇ ਨਾ ਓਹਨਾਂ ਨੇ ਕਾਇਰਤਾ ਹੀ ਦੱਸੀ ਸੀ ਅਤੇ ਨਾ ਹੀ ਓਹਨਾਂ ਨੇ (ਵੈਰੀਆਂ ਦੇ ਸਾਹਮਣੇ) ਹੀਣਾ ਹੋਣਾ ਮੰਨਿਆ ਸੀ। ਅੱਲਾਹ ਸਬਰ ਕਰਨ ਵਾਲਿਆਂ ਨਾਲ (ਵੱਡਾ) ਪ੍ਰੇਮ ਕਰਦਾ ਹੈ।੧੪੭।

وما كان قولهم الا ان قالوا ربنا اغفر لنا ذنوبنا واسرافنا في امرنا وثبت اقدامنا وانصرنا على القوم الكفرين ١٤٧

ਅਤੇ ਇਸ ਗੱਲ ਤੋਂ ਛੁੱਟ ਓਹਨਾਂ ਨੇ (ਹੋਰ) ਕੁਝ (ਵੀ) ਨਹੀਂ ਕਿਹਾ ਸੀ ਕਿ (ਹੇ) ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡੇ ਸਾਰੇ ਅਪਰਾਧ ਅਤੇ ਸਾਡੇ ਆਪਣੇ ਕਰਮਾਂ ਵਿਚ ਸਾਡੀਆਂ ਸਾਰੀਆਂ ਵਧੀਕੀਆਂ[1] ਮਾਫ਼ ਕਰ ਅਤੇ ਸਾਡੇ ਪੈਰ ਪੱਕੇ ਕਰ, ਅਰਥਾਤ ਇਨਕਾਰੀ ਜਾਤੀ ਦੇ ਟਾਕਰੇ ਤੇ ਸਾਡੀ ਸਹਾਇਤਾ ਕਰ।੧੪੮।

فاتهم الله ثواب الدنيا وحسن ثواب الاخرة والله يحب المحسنين ١٤٨ ع

ਇਸ ਤੇ ਅੱਲਾਹ ਨੇ ਓਹਨਾਂ ਨੂੰ ਇਸ ਲੋਕ ਦਾ ਵਟਾਂਦਰਾ ਵੀ ਤੇ ਪਰਲੋਕ ਦਾ ਚੰਗਾ ਵਟਾਂਦਰਾ (ਵੀ) ਦਿੱਤਾ ਸੀ, ਅਰਥਾਤ ਅੱਲਾਹ ਪਰਉਪਕਾਰੀਆਂ ਨਾਲ ਪ੍ਰੇਮ ਕਰਦਾ ਹੈ।੧੪੯। (ਰਕੂਅ ੧੫)

يايها الذين امنوا ان تطيعوا الذين كفروا يردوكم على اعقابكم فتنقلبوا خسرين ١٤٩

ਹੇ ਸ਼ਰਧਾਲੂਓ ! ਜੇ ਤੁਸੀਂ ਏਹਨਾਂ ਇਨਕਾਰੀਆਂ ਦੇ ਪੂਰਣਿਆਂ ਤੇ ਚੱਲੋਗੇ, ਤਾਂ ਏਹ ਤੁਹਾਨੂੰ ਬੇਮੁਖ ਬਣਾ ਦੇਣਗੇ। ਇਸ ਤਰ੍ਹਾਂ ਤੁਸੀਂ ਘਾਟਾ ਉਠਾਉਣ ਵਾਲਿਆਂ ਵਿੱਚੋਂ ਹੋ ਜਾਉਗੇ।੧੫੦।

بل الله مولكم وهو خير النصرين ١٥٠

(ਪਰ ਤੁਸੀਂ ਘਾਟਾ ਉਠਾਉਣ ਵਾਲੇ ਨਹੀਂ), ਸਗੋਂ ਅੱਲਾਹ ਤੁਹਾਡਾ ਸਹਾਈ ਹੈ ਤੇ ਉਹ ਸਾਰੇ ਸਹਾਇਕਾਂ ਤੋਂ ਚੰਗਾ (ਸਹਾਇਕ) ਹੈ। ੧੫੧।

---

[1]ਮੂਲ ਪਾਠ ਵਿਚ ਇਸ ਥਾਂ "ਇਸਰਾਫ਼" ਪਦ ਹੈ, ਪਰ ਚੂੰਕਿ ਇਹ ਧਾਤੂ ਹੈ, ਜੋ ਇਕਵਚਨ ਤੇ ਬਹੁਵਚਨ ਦੋਹੀਂ ਥਾਈਂ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਇਸ ਦਾ ਅਰਥ ਬਹੁਵਚਨ ਕੀਤਾ ਹੈ, ਅਰਥਾਤ "ਵਧੀਕੀਆਂ"।

سَنُلْقِيْ فِيْ قُلُوْبِ الَّذِيْنَ كَفَرُوا الرُّعْبَ بِمَآ اَشْرَكُوْا
بِاللّٰهِ مَا لَمْ يُنَزِّلْ بِهٖ سُلْطٰنًا ۚ وَمَاْوٰىهُمُ النَّارُ ۚ
وَ بِئْسَ مَثْوَى الظّٰلِمِيْنَ ﴿١٥٢﴾

ਜੋ ਲੋਕ ਇਨਕਾਰੀ ਹਨ, ਅਸੀਂ ਓਹਨਾਂ ਦੇ ਦਿਲਾਂ ਨੂੰ—ਇਸ ਕਰਕੇ ਕਿ ਓਹਨਾਂ ਨੇ ਉਸ ਚੀਜ਼ ਨੂੰ ਅੱਲਾਹ ਦੀ ਬਰਾਬਰੀ ਦੇ ਦਿੱਤੀ ਹੈ, ਜਿਸ ਦੀ ਉਸ ਨੇ ਕੋਈ ਦਲੀਲ ਨਹੀਂ ਉਤਾਰੀ—ਬੇਸ਼ੱਕ ਭੈਭੀਤ ਕਰ ਦਿਆਂਗੇ ਅਤੇ ਓਹਨਾਂ ਦਾ ਟਿਕਾਣਾ (ਨਰਕ ਦੀ) ਅੱਗ ਹੈ ਤੇ ਜ਼ਾਲਮਾਂ ਦਾ ਟਿਕਾਣਾ ਕੇਹਾ ਹੀ ਭੈੜਾ ਹੈ ।੧੫੨।

وَلَقَدْ صَدَقَكُمُ اللّٰهُ وَعْدَهٗٓ اِذْ تَحُسُّوْنَهُمْ بِاِذْنِهٖ ۚ
حَتّٰٓى اِذَا فَشِلْتُمْ وَتَنَازَعْتُمْ فِى الْاَمْرِ وَعَصَيْتُمْ مِّنْۢ
بَعْدِ مَآ اَرٰىكُمْ مَّا تُحِبُّوْنَ ۭ مِنْكُمْ مَّنْ يُّرِيْدُ الدُّنْيَا
وَمِنْكُمْ مَّنْ يُّرِيْدُ الْاٰخِرَةَ ۚ ثُمَّ صَرَفَكُمْ عَنْهُمْ
لِيَبْتَلِيَكُمْ ۚ وَلَقَدْ عَفَا عَنْكُمْ ۭ وَاللّٰهُ ذُوْ فَضْلٍ
عَلَى الْمُؤْمِنِيْنَ ﴿١٥٣﴾

ਅਤੇ ਅੱਲਾਹ ਨੇ (ਉਸ ਸਮੇਂ) ਜਦ ਕਿ ਤੁਸੀਂ ਓਹਨਾਂ ਨੂੰ ਉਸ ਦੇ ਹੁਕਮ ਨਾਲ ਮਾਰ ਮਾਰ ਕੇ ਨਸ਼ਟ ਕਰ ਰਹੇ ਸਾਓ—ਤੁਹਾਡੇ ਨਾਲ ਕੀਤਾ ਆਪਣਾ ਬਚਨ ਪੂਰਾ ਕਰ ਦਿੱਤਾ ਸੀ । ਇੱਥੋਂ ਤਕ ਕਿ ਜਦ ਤੁਸੀਂ ਆਪ ਹੀ ਸੁਸਤੀ ਕੀਤੀ ਸੀ ਤੇ (ਪ੍ਰਭੂ ਦੇ ਰਸੂਲ ਦੇ) ਹੁਕਮ ਬਾਰੇ ਆਪਸ ਵਿਚ ਝਗੜਾ ਕੀਤਾ ਸੀ ਅਤੇ ਉਸ ਤੋਂ ਮਗਰੋਂ ਜੋ ਕੁਝ ਤੁਸੀਂ ਚਾਹੁੰਦੇ ਸਾਓ, ਉਸ ਨੇ ਤੁਹਾਨੂੰ ਵਿਖਾ ਦਿੱਤਾ ਸੀ, ਆਗਿਆ ਦਾ ਉਲੰਘਣ ਕੀਤਾ ਸੀ, (ਤਾਂ ਉਸ ਨੇ ਆਪਣੀ ਸਹਾਇਤਾ ਰੋਕ ਲਈ ਸੀ) ਤੁਹਾਡੇ ਵਿੱਚੋਂ ਕੁਝ ਉਸ ਸਮੇਂ ਮਾਇਆ ਦੇ ਤੇ ਕੁਝ ਪਰਲੋਕ ਦੇ ਚਾਹਵਾਨ ਸਨ । ਫੇਰ ਉਸ ਨੇ ਤੁਹਾਡੀ ਪਰਖ ਕਰਨ ਲਈ ਓਹਨਾਂ (ਵੈਰੀਆਂ) ਦੇ ਹੱਲੇ ਤੋਂ ਤੁਹਾਨੂੰ ਬਚਾ ਲਿਆ ਸੀ[1] । ਉਸ ਨੇ ਤੁਹਾਨੂੰ ਨਿਰਸੰਦੇਹ ਮਾਫ਼ ਕਰ ਦਿੱਤਾ ਸੀ, ਅਤੇ ਅੱਲਾਹ ਸ਼ਰਧਾਲੂਆਂ ਤੇ (ਸਦਾ) ਵੱਡੀ ਮਿਹਰ ਕਰਦਾ ਹੈ ।੧੫੩।

اِذْ تُصْعِدُوْنَ وَلَا تَلْوٗنَ عَلٰٓى اَحَدٍ وَّالرَّسُوْلُ
يَدْعُوْكُمْ فِيْٓ اُخْرٰىكُمْ فَاَثَابَكُمْ غَمًّۢا بِغَمٍّ لِّكَيْلَا

ਅਤੇ ਜਦ ਤੁਸੀਂ ਨੱਸੇ ਜਾ ਰਹੇ ਸਾਓ ਤੇ ਕਿਸੇ ਵਲ ਪਰਤ ਕੇ (ਵੀ) ਨਹੀਂ ਵੇਖਦੇ ਸਾਓ । ਪਰ ਰਸੂਲ ਤੁਹਾਡੀ ਸਭ ਤੋਂ ਪਿਛਲੀ ਪਾਲ ਵਿਚ (ਖੜਾ) ਤੁਹਾਨੂੰ ਸਦ ਰਿਹਾ ਸੀ ।

[1]"ਸਾਰਾਫ਼ਾ" ਦਾ ਅਸਲ ਅਰਥ ਤਾਂ ਫਿਰਾਉਣਾ ਹੈ, ਪਰ ਚੂੰਕਿ ਇਸ ਦੇ ਮਗਰੋਂ "ਅਨ" ਆਇਆ ਹੈ, ਜਿਸ ਦਾ ਭਾਵ ਵੈਰੀ ਦੇ ਹੱਲੇ ਤੋਂ ਬਚਾਉਣਾ ਹੁੰਦਾ ਹੈ; ਇਸ ਲਈ ਅਸੀਂ ਇਸ ਦਾ ਟੀਕਾ ਇਹ ਕੀਤਾ ਹੈ ਕਿ "ਤੁਹਾਨੂੰ ਵੈਰੀਆਂ ਦੇ ਹੱਲੇ ਤੋਂ ਬਚਾ ਲਿਆ ਸੀ ।"

تَحْزَنُوا عَلٰى مَا فَاتَكُمْ وَلَا مَآ اَصَابَكُمْ وَاللّٰهُ خَبِيْرٌ بِمَا تَعْمَلُوْنَ

ਇਸ ਤੇ ਉਸ ਨੇ ਤੁਹਾਨੂੰ ਇਕ ਦੁਖ ਦੇ[1] ਵਟਾਂਦਰੇ ਵਿਚ ਇਕ ਹੋਰ ਦੁਖ ਦੇ ਦਿੱਤਾ ਸੀ, ਤਾਂ ਜੁ—ਜੋ ਕੁਝ ਤੁਹਾਥੋਂ ਜਾਂਦਾ ਰਿਹਾ ਹੈ ਅਤੇ ਜੋ (ਦੁਖ) ਤੁਹਾਨੂੰ ਪੁੱਜਾ ਹੈ, ਉਸ ਦੀ ਚਿੰਤਾ ਨਾ ਰਹੇ ਅਤੇ ਜੋ ਕੁਝ ਵੀ ਤੁਸੀ ਕਰਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ।੧੫੪।

ثُمَّ اَنْزَلَ عَلَيْكُمْ مِّنْۢ بَعْدِ الْغَمِّ اَمَنَةً نُّعَاسًا يَّغْشٰى طَآئِفَةً مِّنْكُمْ وَطَآئِفَةٌ قَدْ اَهَمَّتْهُمْ اَنْفُسُهُمْ يَظُنُّوْنَ بِاللّٰهِ غَيْرَ الْحَقِّ ظَنَّ الْجَاهِلِيَّةِ يَقُوْلُوْنَ هَلْ لَّنَا مِنَ الْاَمْرِ مِنْ شَيْءٍ قُلْ اِنَّ الْاَمْرَ كُلَّهٗ لِلّٰهِ يُخْفُوْنَ فِيْٓ اَنْفُسِهِمْ مَّا لَا يُبْدُوْنَ لَكَ يَقُوْلُوْنَ لَوْ كَانَ لَنَا مِنَ الْاَمْرِ شَيْءٌ مَّا قُتِلْنَا هٰهُنَا قُلْ لَّوْ كُنْتُمْ فِيْ بُيُوْتِكُمْ لَبَرَزَ الَّذِيْنَ كُتِبَ عَلَيْهِمُ الْقَتْلُ

ਫੇਰ ਉਸ ਨੇ ਇਸ ਦੁਖ ਦੇ ਬਾਦ ਤੁਹਾਡੇ ਉੱਤੇ ਸ਼ਾਂਤੀ (ਦੀ ਹਾਲਤ), ਅਰਥਾਤ ਨੀਂਦ ਉਤਾਰੀ ਸੀ, ਜੋ ਤੁਹਾਡੇ ਵਿੱਚੋਂ ਇਕ ਧੜੇ ਉੱਤੇ ਆ ਗਈ ਸੀ, ਪਰ ਇਕ ਧੜਾ ਅਜਿਹਾ ਸੀ, ਕਿ ਓਹਨਾਂ ਨੂੰ ਓਹਨਾਂ ਦੀਆਂ ਜਾਨਾਂ ਨੇ ਵੱਡਾ ਚਿੰਤਾਤੁਰ[2] ਕੀਤਾ ਹੋਇਆ ਸੀ। ਓਹ ਅੱਲਾਹ ਬਾਰੇ ਅਗਿਆਨਤਾ ਦੇ ਭਰਮਾਂ ਵਾਂਗ ਝੂਠੇ ਭਰਮ ਕਰ ਰਹੇ ਸਨ। ਓਹ ਇਹ ਕਹਿ ਰਹੇ ਸਨ ਕਿ ਕੀ ਰਾਜ-ਭਾਗ ਵਿਚ ਸਾਡਾ ਵੀ ਕੁਝ ਹਿੱਸਾ (ਹੋ ਸਕਦਾ) ਹੈ ? ਤੂੰ ਓਹਨਾਂ ਨੂੰ ਇਹ ਆਖ (ਕਿ) ਸਾਰੇ ਦਾ ਸਾਰਾ ਰਾਜ-ਭਾਗ ਅੱਲਾਹ ਦਾ ਹੀ ਹੈ। ਓਹ (ਕਪਟੀ) ਆਪਣੇ ਮਨਾਂ ਵਿਚ ਉਹ ਕੁਝ ਲੁਕਾਉਂਦੇ ਸਨ, ਜਿਸ ਨੂੰ ਓਹ ਤੇਰੇ ਅੱਗੇ ਪਰਗਟ ਨਹੀਂ ਕਰਦੇ ਸਨ। ਓਹ ਇਹ ਕਹਿੰਦੇ ਸਨ ਕਿ ਜੇ ਸਾਡਾ (ਵੀ) ਰਾਜ-ਭਾਗ ਵਿਚ ਕੁਝ ਹਿੱਸਾ ਹੁੰਦਾ, ਤਾਂ ਅਸੀਂ ਇੱਥੇ (ਇਉਂ) ਨਾ ਮਾਰੇ ਜਾਂਦੇ ? ਤੂੰ ਓਹਨਾਂ ਨੂੰ ਇਹ ਆਖ (ਕਿ) ਜੇ ਤੁਸੀਂ ਆਪਣੇ ਘਰਾਂ ਵਿਚ (ਵੀ) ਰਹਿੰਦੇ, ਤਾਂ ਵੀ ਜਿਨ੍ਹਾਂ ਲੋਕਾਂ ਤੇ ਲੜਾਈ ਫ਼ਰਜ਼ ਕੀਤੀ ਗਈ ਸੀ,

---

[1] "ਫ਼ਅਸਾਬਾਕੁਮ ਗ਼ੱਮਨ ਬਿਗ਼ੱਮਿਨ" ਇਸ ਦਾ ਭਾਵ ਇਹ ਹੈ ਕਿ ਜੋ ਦੁਖ ਤੁਹਾਨੂੰ ਹਜ਼ਰਤ "ਮੁਹੰਮਦ" ਸਾਹਿਬ ਦੀ ਆਗਿਆ ਭੰਗ ਕਰਨ ਕਰਕੇ ਉਹਦ ਪਹਾੜੀ ਤੋਂ ਹਟਣ ਦਾ ਪੁੱਜਾ ਸੀ। ਉਸ ਦਾ ਉਸੇ ਵੇਲੇ ਦੰਡ ਤੁਹਾਡੀ ਹਾਰ ਦੀ ਸਕਲ ਵਿਚ ਦੇ ਦਿੱਤਾ ਸੀ; ਤਾਂ ਜੁ ਆਗਿਆ ਭੰਗ ਕਰਨ ਦਾ ਦੁਖ ਹੋਲਾ ਹੋ ਜਾਏ ਕਿ ਪ੍ਰਭੂ ਨੇ ਉਸੇ ਵੇਲੇ ਦੰਡ ਦੇ ਕੇ ਬਖ਼ਸ਼ ਦਿੱਤਾ ਹੈ। ਵਧੇਰੇ ਭਾਸ਼ਕਾਰ ਇਹ ਕਹਿੰਦੇ ਹਨ ਕਿ ਪਹਿਲੇ ਦੁਖ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੂੰ ਹਾਰ ਦਾ ਦੁਖ ਹੈ ਤੇ ਦੂਜੇ ਦੁਖ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਇਸ ਲੜਾਈ ਵਿਚ ਫੱਟੜ ਹੋਣਾ ਹੈ। ਪਰ ਇਸ ਦਾ ਇਹ ਭਾਵ ਲੈਣਾ ਠੀਕ ਨਹੀਂ ਹੈ; ਕਿਉਂ ਜੁ ਇਸ ਤਰ੍ਹਾਂ ਤਾਂ ਇਹ ਸਿਧ ਹੋਵੇਗਾ ਕਿ ਮੁਸਲਮਾਨਾਂ ਦੀ ਭੁਲ ਦੀ ਸਜ਼ਾ ਹਜ਼ਰਤ "ਮੁਹੰਮਦ" ਸਾਹਿਬ ਜੀ ਨੂੰ ਮਿਲੀ ਸੀ।

[2] ਅਰਥਾਤ ਓਹਨਾਂ ਨੂੰ ਆਪਣੀਆਂ ਜਾਨਾਂ ਦੀ ਚਿੰਤਾ ਸੀ, ਇਸਲਾਮ ਦੇ ਆਦਰ ਦਾ ਖ਼ਿਆਲ ਨਹੀਂ ਸੀ।

إِلَىٰ مَضَاجِعِهِمْ ۖ وَلِيَبْتَلِيَ اللَّهُ مَا فِي صُدُورِكُمْ وَلِيُمَحِّصَ مَا فِي قُلُوبِكُمْ ۗ وَاللَّهُ عَلِيمٌ بِذَاتِ الصُّدُورِ ﴿١٥٤﴾

ਓਹ ਆਪਣੇ (ਕਤਲ ਹੋ ਕੇ) ਲੰਮੇ ਪੈਣ ਦੇ ਟਿਕਾਣਿਆਂ ਵਲ ਜ਼ਰੂਰ ਆ ਜਾਂਦੇ; (ਤਾਂ ਜੁ ਅੱਲਾਹ ਆਪਣਾ ਹੁਕਮ ਪੂਰਾ ਕਰ ਦਿੰਦਾ), ਅਰਥਾਤ ਜੋ ਕੁਝ ਤੁਹਾਡੇ ਮਨਾਂ ਵਿਚ ਹੈ, ਅੱਲਾਹ ਉਸ ਦੀ ਪਰਖ ਕਰਦਾ ਹੈ ਤੇ ਜੋ ਕੁਝ ਤੁਹਾਡੇ ਦਿਲਾਂ ਵਿਚ ਹੈ, ਉਸ ਨੂੰ ਪਾਕ (ਸਾਫ਼) ਕਰਦਾ ਹੈ। ਬੇਸ਼ੱਕ ਅੱਲਾਹ ਘਟ ਘਟ ਦਾ ਜਾਣਨ-ਹਾਰ ਹੈ ।੧੫੪।

إِنَّ الَّذِينَ تَوَلَّوْا مِنكُمْ يَوْمَ الْتَقَى الْجَمْعَانِ إِنَّمَا اسْتَزَلَّهُمُ الشَّيْطَانُ بِبَعْضِ مَا كَسَبُوا ۖ وَلَقَدْ عَفَا اللَّهُ عَنْهُمْ ۗ إِنَّ اللَّهَ غَفُورٌ حَلِيمٌ ﴿١٥٥﴾ ع ١٦

ਜਿਸ ਦਿਨ ਦੋਵੇਂ ਫ਼ੌਜਾਂ ਇਕ ਦੂਜੇ ਦੇ ਟਾਕਰੇ ਤੇ ਖੜੀਆਂ ਹੋਈਆਂ ਸਨ, ਤਾਂ ਉਸ ਦਿਨ ਤੁਹਾਡੇ ਵਿੱਚੋਂ ਜਿਨ੍ਹਾਂ ਨੇ ਮੂੰਹ ਮੋੜ ਲਿਆ ਸੀ, ਓਹਨਾਂ ਨੂੰ ਕੇਵਲ ਓਹਨਾਂ ਦੀਆਂ ਕਈ ਕਰਣੀਆਂ ਦੇ ਕਾਰਣ ਸ਼ੈਤਾਨ ਨੇ ਡੋਗਣਾ ਚਾਹਿਆ ਸੀ ਅਤੇ ਅੱਲਾਹ ਹੁਣ ਓਹਨਾਂ ਨੂੰ ਮਾਫ਼ ਕਰ ਚੁੱਕਾ ਹੈ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣ-ਹਾਰ ਤੇ ਧੀਰਜਵਾਨ ਹੈ ।੧੫੬। (ਰਕੂਅ ੧੬)

يَا أَيُّهَا الَّذِينَ آمَنُوا لَا تَكُونُوا كَالَّذِينَ كَفَرُوا وَقَالُوا لِإِخْوَانِهِمْ إِذَا ضَرَبُوا فِي الْأَرْضِ أَوْ كَانُوا غُزًّى لَّوْ كَانُوا عِندَنَا مَا مَاتُوا وَمَا قُتِلُوا لِيَجْعَلَ اللَّهُ ذَٰلِكَ حَسْرَةً فِي قُلُوبِهِمْ ۗ وَاللَّهُ يُحْيِي وَيُمِيتُ ۗ وَاللَّهُ بِمَا تَعْمَلُونَ بَصِيرٌ ﴿١٥٦﴾

ਹੇ ਸ਼ਰਧਾਲੂਓ ! ਤੁਸੀਂ ਓਹਨਾਂ ਲੋਕਾਂ ਵਾਂਗ ਨਾ ਬਣੋ, ਜੋ ਇਨਕਾਰੀ ਹੋ ਗਏ ਹਨ, ਅਰਥਾਤ ਜੋ ਆਪਣੇ ਭਰਾਵਾਂ ਬਾਰੇ—ਜਦ ਓਹ ਦੇਸ ਦੀ (ਲੜਾਈ ਲਈ) ਯਾਤਰਾ ਕਰਨ, ਜਾਂ ਯੁੱਧ ਕਰਨ ਲਈ (ਘਰੋਂ) ਨਿਕਲਦੇ ਹਨ, ਤਾਂ—ਇਹ ਕਹਿੰਦੇ ਹਨ ਕਿ ਜੇ ਓਹ ਸਾਡੇ ਕੋਲ ਹੀ ਰਹਿੰਦੇ, ਤਾਂ (ਇਸ ਤਰ੍ਹਾਂ) ਨਾ ਮਰਦੇ ਤੇ ਨਾ ਮਾਰੇ ਹੀ ਜਾਂਦੇ; ਤਾਂ ਜੁ ਅੱਲਾਹ (ਓਹਨਾਂ ਦੇ) ਇਸ (ਕਥਨ) ਨੂੰ ਓਹਨਾਂ ਦੇ ਮਨਾਂ ਵਿਚ ਸਧਰ[1] ਦਾ ਕਾਰਣ ਬਣਾ ਦੇਵੇ ਅਤੇ ਅੱਲਾਹ ਹੀ ਜਿਵਾਲਣ-ਹਾਰ ਤੇ ਮਾਰਣਹਾਰ ਹੈ ਅਤੇ ਜੋ ਕੁਝ ਤੁਸੀਂ ਕਰਦੇ ਹੋ ਅੱਲਾਹ ਉਸ ਦਾ ਵੇਖਣਹਾਰ ਹੈ ।੧੫੭।

[1]ਅਰਥਾਤ ਇਨਕਾਰੀਆਂ ਦੇ ਉਕਤ ਕਥਨ ਦਾ ਇਹ ਭਾਵ ਹੈ ਕਿ ਇਹ ਗੱਲ ਸੁਣ ਕੇ ਮੁਸਲਮਾਨ ਦਰਿੱਦਰੀ ਬਣ ਜਾਣ। ਸੋ ਜੇ ਤੁਹਾਡੇ ਤੇ ਓਹਨਾਂ ਦੇ ਇਸ ਕਥਨ ਦਾ ਕੋਈ ਪ੍ਰਭਾਵ ਨਹੀਂ ਪਏਗਾ, ਤਾਂ ਓਹ ਆਪ ਹੀ ਨਿਰਾਸ ਹੋ ਜਾਣਗੇ ਅਤੇ ਓਹਨਾਂ ਦੀ ਆਪਣੀ ਗੱਲ ਹੀ ਓਹਨਾਂ ਦੇ ਮਨਾਂ ਦੀ ਹਸਰਤ ਦਾ ਕਾਰਣ ਬਣ ਜਾਏਗੀ ਤੇ ਇਸ ਤਰ੍ਹਾਂ ਓਹ ਆਪਣੇ ਜਾਲ ਵਿਚ ਆਪ ਹੀ ਫਸ ਜਾਣਗੇ।

وَلَئِن قُتِلْتُمْ فِي سَبِيلِ اللَّهِ أَوْ مُتُّمْ لَمَغْفِرَةٌ مِّنَ اللَّهِ وَرَحْمَةٌ خَيْرٌ مِّمَّا يَجْمَعُونَ ١٥٨

ਅਤੇ ਜੇ ਤੁਸੀਂ ਅੱਲਾਹ ਦੇ ਰਾਹ ਵਿਚ ਮਾਰੇ ਜਾਓ, ਜਾਂ ਮਰ ਜਾਓ, ਤਾਂ ਬੇਸ਼ੱਕ ਅੱਲਾਹ ਵੱਲੋਂ (ਤੁਹਾਡੇ ਵਲ ਆਉਣ ਵਾਲੀ) ਬਖ਼ਸ਼ਿਸ਼ ਤੇ ਮਿਹਰ—ਉਸ ਤੋਂ—ਜੋ ਓਹ ਇਕੱਤਰ ਕਰਦੇ ਹਨ—ਬਹੁਤ ਹੀ ਚੰਗੀ ਹੋਵੇਗੀ ।੧੫੮।

وَلَئِن مُّتُّمْ أَوْ قُتِلْتُمْ لَإِلَى اللَّهِ تُحْشَرُونَ ١٥٩

ਅਰਥਾਤ ਜੇ ਤੁਸੀਂ ਮਰ ਜਾਓ ਜਾਂ ਮਾਰੇ ਜਾਓ, ਤਾਂ ਬੇਸ਼ੱਕ ਤੁਹਾਨੂੰ ਅੱਲਾਹ ਦੇ ਹਜ਼ੂਰ (ਹੀ) ਪਰਤਾ ਕੇ ਇਕੱਤਰ ਕੀਤਾ ਜਾਵੇਗਾ ।੧੫੯।

فَبِمَا رَحْمَةٍ مِّنَ اللَّهِ لِنتَ لَهُمْ ۖ وَلَوْ كُنتَ فَظًّا غَلِيظَ الْقَلْبِ لَانفَضُّوا مِنْ حَوْلِكَ ۖ فَاعْفُ عَنْهُمْ وَاسْتَغْفِرْ لَهُمْ وَشَاوِرْهُمْ فِي الْأَمْرِ ۖ فَإِذَا عَزَمْتَ فَتَوَكَّلْ عَلَى اللَّهِ ۚ إِنَّ اللَّهَ يُحِبُّ الْمُتَوَكِّلِينَ ١٦٠

ਅਤੇ ਤੂੰ ਇਸ ਮਹਾਨ ਵੱਡੀ ਮਿਹਰ ਦੇ ਕਾਰਣ (ਹੀ), ਜੋ ਅੱਲਾਹ ਨੇ (ਤੇਰੇ ਉੱਤੇ) ਕੀਤੀ ਹੈ, ਓਹਨਾਂ (ਮੁਸਲਮਾਨਾਂ) ਲਈ ਵੱਡਾ ਮੋਮਦਿਲ ਹੈਂ। ਜੇ ਤੂੰ ਮੰਦ-ਕਰਮੀ ਜਾਂ ਕਠੋਰ-ਚਿਤ ਹੁੰਦਾ, ਤਾਂ ਏਹ ਸਾਰੇ ਲੋਕ ਤੇਰੇ ਆਲੇ ਦੁਆਲਿਓਂ ਖਿੰਡ-ਫੁਟ ਜਾਂਦੇ। ਸੋ ਤੂੰ ਏਹਨਾਂ ਨੂੰ ਮਾਫ਼ ਕਰ ਤੇ ਏਹਨਾਂ ਲਈ (ਪ੍ਰਭੂ ਤੋਂ) ਬਖ਼ਸ਼ਿਸ਼ ਮੰਗ ਅਤੇ ਰਾਜ-ਭਾਗ (ਦੇ ਮਾਮਲਿਆਂ) ਵਿਚ ਏਹਨਾਂ ਨਾਲ ਸਲਾਹ-ਮਸ਼ਵਰਾ (ਕਰ ਲਿਆ) ਕਰ। ਪਰ ਜਦ ਤੂੰ (ਕਿਸੇ ਗੱਲ ਦਾ) ਪੱਕਾ ਫ਼ੈਸਲਾ ਕਰ ਲਵੇਂ, ਤਾਂ ਅੱਲਾਹ ਉੱਤੇ ਭਰੋਸਾ ਕੀਤਾ ਕਰ। ਬੇਸ਼ੱਕ ਅੱਲਾਹ ਭਰੋਸਾ ਕਰਨ ਵਾਲਿਆਂ ਨਾਲ ਪ੍ਰੇਮ ਕਰਦਾ ਹੈ ।੧੬੦।

إِن يَنصُرْكُمُ اللَّهُ فَلَا غَالِبَ لَكُمْ ۖ وَإِن يَخْذُلْكُمْ فَمَن ذَا الَّذِي يَنصُرُكُم مِّن بَعْدِهِ ۗ وَعَلَى اللَّهِ فَلْيَتَوَكَّلِ الْمُؤْمِنُونَ ١٦١

ਜੇ ਅੱਲਾਹ ਤੁਹਾਡੀ ਸਹਾਇਤਾ ਕਰੇ, ਤਾਂ ਤੁਹਾਡੇ ਉੱਤੇ ਕੋਈ ਵੀ ਪ੍ਰਬਲ ਨਹੀਂ (ਹੋ ਸਕਦਾ)। ਜੇ ਉਹ ਤੁਹਾਡੀ ਸਹਾਇਤਾ ਕਰਨੀ ਛੱਡ ਦੇਵੇ, ਤਾਂ ਉਸ ਤੋਂ ਛੁੱਟ ਹੋਰ ਕੌਣ ਤੁਹਾਡਾ ਸਹਾਇਕ ਹੋ ਸਕਦਾ ਹੈ ? ਸੋ ਸ਼ਰਧਾਲੂਆਂ ਨੂੰ ਤਾਂ (ਕੇਵਲ) ਅੱਲਾਹ ਉੱਤੇ (ਹੀ) ਭਰੋਸਾ ਕਰਨਾ ਚਾਹੀਦਾ ਹੈ ।੧੬੧।

وَمَا كَانَ لِنَبِيٍّ أَنْ يَغُلَّ ۚ وَمَنْ يَغْلُلْ يَأْتِ بِمَا
غَلَّ يَوْمَ الْقِيَامَةِ ۚ ثُمَّ تُوَفَّىٰ كُلُّ نَفْسٍ مَا كَسَبَتْ
وَهُمْ لَا يُظْلَمُونَ ﴿١٦٢﴾

ਅਤੇ ਕਿਸੇ ਨਬੀ ਦੀ ਇਹ ਸ਼ਾਨ ਨਹੀਂ ਕਿ ਉਹ ਖ਼ਿਆਨਤ ਕਰੇ, ਜਿਹੜਾ ਪ੍ਰਾਣੀ ਖ਼ਿਆਨਤ ਕਰੇਗਾ, ਉਹ ਆਪਣੀ ਖ਼ਿਆਨਤ ਨਾਲ ਪ੍ਰਾਪਤ ਕੀਤਾ (ਸਾਰਾ ਧਨ-ਪਦਾਰਥ) ਕਿਆਮਤ ਦੇ ਦਿਹਾੜੇ ਆਪ ਹੀ ਪਰਗਟ ਕਰ ਦੇਵੇਗਾ। ਸੋ ਹਰੇਕ ਪ੍ਰਾਣੀ ਨੂੰ—ਜੋ ਕੁਝ ਉਸ ਨੇ ਕਮਾਇਆ ਹੋਵੇਗਾ, ਪੂਰਾ ਪੂਰਾ ਦਿੱਤਾ ਜਾਵੇਗਾ, ਤੇ ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕੀਤਾ ਜਾਵੇਗਾ।੧੬੨।

أَفَمَنِ اتَّبَعَ رِضْوَانَ اللَّهِ كَمَنْ بَاءَ بِسَخَطٍ مِنَ اللَّهِ
وَمَأْوَاهُ جَهَنَّمُ ۚ وَبِئْسَ الْمَصِيرُ ﴿١٦٣﴾

ਕੀ ਉਹ ਪ੍ਰਾਣੀ, ਜੋ ਅੱਲਾਹ ਦੀ ਰਜ਼ਾ ਤੇ ਚਲਦਾ ਹੈ, ਉਸ ਪ੍ਰਾਣੀ ਜੇਹਾ ਹੋ ਸਕਦਾ ਹੈ, ਜੋ ਅੱਲਾਹ ਦੀ ਕਰੋਪੀ ਦਾ ਭਾਗੀ ਬਣ ਕੇ ਪਰਤਿਆ ਹੋਵੇ ? ਅਰਥਾਤ ਉਸ ਦਾ ਟਿਕਾਣਾ ਨਰਕ ਹੋਵੇ ਅਤੇ ਉਹ ਟਿਕਾਣਾ (ਰਹਿਣ ਦੇ ਲਿਹਾਜ਼ ਨਾਲ) ਬਹੁਤ ਹੀ ਭੈੜਾ ਹੈ।੧੬੩।

هُمْ دَرَجَاتٌ عِنْدَ اللَّهِ ۗ وَاللَّهُ بَصِيرٌ بِمَا يَعْمَلُونَ ﴿١٦٤﴾

ਓਹ (ਲੋਕ) ਅੱਲਾਹ ਦੇ ਨਜ਼ਦੀਕ ਅੱਡ ਅੱਡ ਪਦਵੀਆਂ ਵਾਲੇ ਹਨ ਅਤੇ ਜੋ ਕੁਝ ਓਹ ਕਰਦੇ ਹਨ, ਅੱਲਾਹ ਉਸ ਦਾ ਵੇਖਣਹਾਰ ਹੈ।੧੬੪।

لَقَدْ مَنَّ اللَّهُ عَلَى الْمُؤْمِنِينَ إِذْ بَعَثَ فِيهِمْ رَسُولًا
مِنْ أَنْفُسِهِمْ يَتْلُو عَلَيْهِمْ آيَاتِهِ وَيُزَكِّيهِمْ وَ
يُعَلِّمُهُمُ الْكِتَابَ وَالْحِكْمَةَ وَإِنْ كَانُوا مِنْ قَبْلُ
لَفِي ضَلَالٍ مُبِينٍ ﴿١٦٥﴾

ਬੇਸ਼ੱਕ ਅੱਲਾਹ ਨੇ ਸ਼ਰਧਾਲੂਆਂ ਵਿੱਚੋਂ ਇਕ ਅਜਿਹਾ ਰਸੂਲ ਭੇਜ ਕੇ—ਜੋ ਓਹਨਾਂ ਨੂੰ ਉਸਦੀਆਂ ਆਇਤਾਂ ਪੜ੍ਹ (ਪੜ੍ਹ) ਕੇ ਸੁਣਾਉਂਦਾ ਹੈ ਤੇ ਓਹਨਾਂ ਨੂੰ ਪਾਕ-ਸਾਫ਼ ਕਰਦਾ ਹੈ, ਅਰਥਾਤ ਓਹਨਾਂ ਨੂੰ ਪੁਸਤਕ ਤੇ ਯੁਕਤੀਆਂ ਸਿਖਾਉਂਦਾ ਹੈ—ਬੇਸ਼ੱਕ (ਓਹਨਾਂ ਤੇ) ਵੱਡਾ ਉਪਕਾਰ ਕੀਤਾ ਹੈ। ਓਹ ਇਸ ਤੋਂ ਪਹਿਲਾਂ ਨਿਰਸੰਦੇਹ ਸਪਸ਼ਟ ਕੁਰਾਹੀਏ ਸਨ।੧੬੫।

أَوَلَمَّا أَصَابَتْكُمْ مُصِيبَةٌ قَدْ أَصَبْتُمْ مِثْلَيْهَا
قُلْتُمْ أَنَّىٰ هَٰذَا ۖ قُلْ هُوَ مِنْ عِنْدِ أَنْفُسِكُمْ ۗ إِنَّ
اللَّهَ عَلَىٰ كُلِّ شَيْءٍ قَدِيرٌ ﴿١٦٦﴾

ਅਤੇ ਕੀ (ਇਹ ਸੱਚ ਨਹੀਂ ਹੈ ਕਿ) ਜਦ (ਵੀ) ਤੁਹਾਨੂੰ ਕੋਈ ਅਜਿਹੀ ਔਕੁੜ ਪੁੱਜੀ ਸੀ, ਜਿਸ ਤੋਂ ਦੂਣੀ ਤੁਸੀਂ (ਆਪ) ਓਹਨਾਂ ਨੂੰ ਪੁਚਾ ਚੁੱਕੇ ਸਾਓ, ਤਾਂ ਤੁਸੀਂ ਇਹ ਆਖਿਆ ਸੀ ਕਿ ਇਹ ਕਿੱਥੋਂ (ਆ ਗਈ) ਹੈ ? ਤੂੰ (ਓਹਨਾਂ ਨੂੰ) ਇਹ ਆਖ ਕਿ ਇਹ ਤੁਹਾਡੇ ਆਪਣੇ ਵੱਲੋਂ ਹੀ ਆਈ ਹੈ। ਬੇਸ਼ੱਕ ਅੱਲਾਹ ਹਰ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੧੬੬।

وَمَآ اَصَابَكُمْ يَوْمَ الْتَقَى الْجَمْعٰنِ فَبِاِذْنِ اللّٰهِ
وَلِيَعْلَمَ الْمُؤْمِنِيْنَ ﴿١٦٧﴾

ਅਤੇ ਜਿਸ ਦਿਨ ਦੋ ਧੜੇ ਇਕ ਦੂਜੇ ਦੇ ਟਾਕਰੇ ਤੇ ਆਏ ਸਨ, ਤਾਂ ਜੋ ਦੁਖ ਤੁਹਾਨੂੰ ਪੁੱਜਾ ਸੀ (ਉਹ) ਅੱਲਾਹ ਦੇ ਹੁਕਮ ਨਾਲ (ਹੀ ਪੁੱਜਾ) ਸੀ ਅਤੇ (ਉਹ) ਇਸ ਲਈ ਵੀ (ਪੁੱਜਾ ਸੀ) ਕਿ ਉਹ ਸ਼ਰਧਾਲੂਆਂ ਤੇ ਕਪਟੀਆਂ ਨੂੰ ਪਰਗਟ ਕਰ ਦੇਵੇ ।੧੬੭।

وَلِيَعْلَمَ الَّذِيْنَ نَافَقُوْا ۚ وَقِيْلَ لَهُمْ تَعَالَوْا
قَاتِلُوْا فِيْ سَبِيْلِ اللّٰهِ اَوِ ادْفَعُوْا ۗ قَالُوْا لَوْ نَعْلَمُ قِتَالًا
لَّا اتَّبَعْنٰكُمْ ۗ هُمْ لِلْكُفْرِ يَوْمَئِذٍ اَقْرَبُ مِنْهُمْ لِلْاِيْمَانِ ۚ
يَقُوْلُوْنَ بِاَفْوَاهِهِمْ مَّا لَيْسَ فِيْ قُلُوْبِهِمْ ۗ وَاللّٰهُ
اَعْلَمُ بِمَا يَكْتُمُوْنَ ﴿١٦٨﴾

ਓਹਨਾਂ (ਕਪਟੀਆਂ) ਨੂੰ ਇਹ ਕਿਹਾ ਗਿਆ ਸੀ ਕਿ ਆਓ ! ਅੱਲਾਹ ਦੇ ਰਾਹ ਵਿਚ ਯੁੱਧ ਕਰੋ ਤੇ (ਵੈਰੀ ਦੇ ਹੱਲੇ ਨੂੰ) ਰੋਕੋ । (ਜਿਸ ਤੇ) ਓਹਨਾਂ ਨੇ ਇਹ ਕਿਹਾ ਸੀ ਕਿ ਜੇ ਅਸੀਂ ਲੜਾਈ ਕਰਨੀ ਜਾਣਦੇ ਹੁੰਦੇ, ਤਾਂ ਜ਼ਰੂਰ ਤੁਹਾਡੇ ਨਾਲ ਚਲਦੇ । ਓਹ (ਲੋਕ) ਉਸ ਦਿਨ ਸ਼ਰਧਾ ਨਾਲੋਂ ਇਨਕਾਰ ਦੇ ਵਧੇਰੇ ਨੇੜੇ ਸਨ । ਓਹ ਆਪਣੇ ਮੂੰਹੋਂ ਜੋ ਕੁਝ ਕਹਿੰਦੇ ਸਨ, ਉਹ ਓਹਨਾਂ ਦੇ ਮਨਾਂ ਵਿਚ ਨਹੀਂ ਸੀ, ਅਰਥਾਤ ਓਹ ਜੋ ਕੁਝ ਲੁਕਾਉਂਦੇ ਸਨ, ਅੱਲਾਹ ਉਸ ਦਾ ਸਭ ਤੋਂ ਵਧੀਕ ਜਾਣਨਹਾਰ ਹੈ ।੧੬੮।

اَلَّذِيْنَ قَالُوْا لِاِخْوَانِهِمْ وَقَعَدُوْا لَوْ اَطَاعُوْنَا مَا
قُتِلُوْا ۗ قُلْ فَادْرَءُوْا عَنْ اَنْفُسِكُمُ الْمَوْتَ اِنْ كُنْتُمْ
صٰدِقِيْنَ ﴿١٦٩﴾

(ਏਹ ਓਹ ਲੋਕ ਹਨ) ਜਿਨ੍ਹਾਂ ਨੇ ਆਪਣੇ ਭਰਾਵਾਂ ਬਾਰੇ—ਅਜਿਹੀ ਦਸ਼ਾ ਵਿਚ ਜਦ ਕਿ ਓਹ ਆਪ (ਪਿੱਛੇ) ਬੈਠ ਗਏ ਸਨ—ਇਹ ਕਿਹਾ ਸੀ ਕਿ ਜੇ ਓਹ ਸਾਡਾ ਕਿਹਾ ਮੰਨ ਲੈਂਦੇ, ਤਾਂ ਮਾਰੇ ਨਾ ਜਾਂਦੇ । ਤੂੰ (ਓਹਨਾਂ ਨੂੰ) ਇਹ ਆਖ ਕਿ ਜੇ ਤੁਸੀਂ ਸੱਚੇ ਹੋ, ਤਾਂ (ਹੁਣ) ਆਪਣੇ ਆਪ ਨੂੰ ਮੌਤ ਤੋਂ ਬਚਾ (ਕੇ ਵਿਖਾ) ਦਿਓ ।੧੬੯।

وَلَا تَحْسَبَنَّ الَّذِيْنَ قُتِلُوْا فِيْ سَبِيْلِ اللّٰهِ اَمْوَاتًا ۗ بَلْ
اَحْيَآءٌ عِنْدَ رَبِّهِمْ يُرْزَقُوْنَ ﴿١٧٠﴾

ਜੋ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਗਏ ਹਨ, ਤੁਸੀਂ ਓਹਨਾਂ ਨੂੰ ਕਦੇ ਵੀ ਮੁਰਦੇ ਨਾ ਸਮਝੋ, ਓਹ ਤਾਂ ਆਪਣੇ ਸਾਜਨਹਾਰ ਦੇ ਹਜ਼ੂਰ ਜੀਉਂਦੇ ਹਨ, (ਅਤੇ) ਓਹਨਾਂ ਨੂੰ ਰੋਜ਼ੀ ਵੀ ਦਿੱਤੀ ਜਾਂਦੀ ਹੈ ।੧੭੦।

فَرِحِيْنَ بِمَآ اٰتٰىهُمُ اللّٰهُ مِنْ فَضْلِهٖ ۙ وَيَسْتَبْشِرُوْنَ بِالَّذِيْنَ لَمْ يَلْحَقُوْا بِهِمْ مِّنْ خَلْفِهِمْ ۙ اَلَّا خَوْفٌ عَلَيْهِمْ وَلَا هُمْ يَحْزَنُوْنَ ﴿۱۷۱﴾

ਓਹ ਇਸ ਤੇ, ਜੋ ਅੱਲਾਹ ਨੇ ਓਹਨਾਂ ਨੂੰ ਆਪਣੀ ਮਿਹਰ ਨਾਲ ਦਿੱਤਾ ਹੈ, ਵੱਡੇ ਖ਼ੁਸ਼ ਹਨ ਅਤੇ ਓਹਨਾਂ ਲੋਕਾਂ ਬਾਰੇ (ਵੀ), ਜੋ ਅਜੇ ਓਹਨਾਂ ਦੇ ਮਗਰੋਂ (ਆ ਕੇ) ਓਹਨਾਂ ਨੂੰ ਮਿਲੇ ਨਹੀਂ, ਖ਼ੁਸ਼ ਹਨ; (ਕਿਉਂਕਿ) ਓਹਨਾਂ ਨੂੰ (ਤੇ ਓਹਨਾਂ ਦੇ ਹਮ-ਮਜ਼ਹਬਾਂ ਨੂੰ) ਨਾ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ ।੧੭੧।

يَسْتَبْشِرُوْنَ بِنِعْمَةٍ مِّنَ اللّٰهِ وَفَضْلٍ ۙ وَّاَنَّ اللّٰهَ لَا يُضِيْعُ اَجْرَ الْمُؤْمِنِيْنَ ﴿۱۷۲﴾ ع

(ਹਾਂ) ਉਸ ਵੱਡੀ ਕਿਰਪਾ ਤੇ, ਜੋ ਅੱਲਾਹ ਵੱਲੋਂ (ਓਹਨਾਂ ਨੂੰ ਮਿਲੀ) ਹੋਈ ਹੈ ਅਤੇ (ਉਸ ਦੀ) ਮਿਹਰ ਉੱਤੇ, ਅਰਥਾਤ ਇਸ ਗੱਲ ਤੇ ਕਿ ਅੱਲਾਹ ਸਰਧਾਲੂਆਂ (ਦੀਆਂ ਸ਼ੁਭ ਕਰਣੀਆਂ) ਦਾ ਫਲ ਅਜਾਈਂ ਨਹੀਂ ਗੁਆਉਂਦਾ, ਵੱਡੇ ਖ਼ੁਸ਼ ਹੋ ਰਹੇ ਹਨ ।੧੭੨। (ਰਕੂਅ ੧੭)

اَلَّذِيْنَ اسْتَجَابُوْا لِلّٰهِ وَالرَّسُوْلِ مِنْۢ بَعْدِ مَآ اَصَابَهُمُ الْقَرْحُ ۛ لِلَّذِيْنَ اَحْسَنُوْا مِنْهُمْ وَاتَّقَوْا اَجْرٌ عَظِيْمٌ ﴿۱۷۳﴾

ਜਿਨ੍ਹਾਂ ਲੋਕਾਂ ਨੇ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਆਪਣੇ ਫੱਟੜ ਹੋਣ ਦੇ ਮਗਰੋਂ (ਵੀ) ਮੰਨੀ ਹੈ, ਓਹਨਾਂ ਵਿੱਚੋਂ ਓਹਨਾਂ ਲਈ ਜਿਨ੍ਹਾਂ ਨੇ ਆਪਣਾ ਫ਼ਰਜ਼ ਚੰਗੀ ਤਰ੍ਹਾਂ ਪੂਰਾ ਕਰ ਦਿੱਤਾ ਹੈ ਤੇ ਸੰਜਮਤਾ ਧਾਰਨ ਕਰ ਲਈ ਹੈ, ਵੱਡਾ ਵਟਾਂਦਰਾ ਹੈ ।੧੭੩।

اَلَّذِيْنَ قَالَ لَهُمُ النَّاسُ اِنَّ النَّاسَ قَدْ جَمَعُوْا لَكُمْ فَاخْشَوْهُمْ فَزَادَهُمْ اِيْمَانًا ۖ وَّقَالُوْا حَسْبُنَا اللّٰهُ وَنِعْمَ الْوَكِيْلُ ﴿۱۷۴﴾

(ਏਹ) ਓਹ (ਲੋਕ ਹਨ), ਜਿਨ੍ਹਾਂ ਨੂੰ ਵੈਰੀਆਂ[1] ਨੇ ਇਹ ਕਿਹਾ ਸੀ ਕਿ ਲੋਕਾਂ ਨੇ ਤੁਹਾਡੇ ਵਿਰੁਧ ਇਸ ਲਈ (ਦਲ) ਇਕੱਤਰ ਕੀਤੇ ਹਨ ਕਿ ਤੁਸੀਂ ਓਹਨਾਂ ਤੋਂ ਭੈ-ਭੀਤ ਹੋ ਜਾਓ, ਤਾਂ ਇਸ (ਗੱਲ) ਨੇ ਓਹਨਾਂ ਦੀ ਸ਼ਰਧਾ ਹੋਰ ਵੀ ਵਧਾ ਦਿੱਤੀ ਸੀ, ਅਰਥਾਤ ਓਹਨਾਂ ਨੇ ਇਹ ਕਿਹਾ ਸੀ ਕਿ ਸਾਡੇ ਲਈ ਅੱਲਾਹ ਹੀ ਕਾਫ਼ੀ ਹੈ । ਉਹ ਕੇਹਾ ਹੀ ਚੰਗਾ ਕਾਰਜ ਸਾਧਕ ਹੈ ।੧੭੪।

---

[1]ਮੂਲ ਪਾਠ ਵਿਚ "ਅੱਨਾਸ" ਪਦ ਹੈ, ਜਿਸ ਦਾ ਅਰਥ ਬਹੁਤ ਸਾਰੇ ਲੋਕ ਹਨ । ਪਰ ਇਸ ਦਾ ਭਾਵ ਓਹ ਆਦਮੀ ਹਨ, ਜੋ ਮੁਸਲਮਾਨਾਂ ਦੇ ਵੈਰੀ ਸਨ; ਇਸੇ ਲਈ ਅਸੀਂ ਟੀਕੇ ਵਿਚ "ਵੈਰੀਆਂ" ਪਦ ਦੀ ਵਰਤੋਂ ਕੀਤੀ ਹੈ ।

فَانْقَلَبُوْا بِنِعْمَةٍ مِّنَ اللّٰهِ وَفَضْلٍ لَّمْ يَمْسَسْهُمْ سُوْٓءٌ وَّاتَّبَعُوْا رِضْوَانَ اللّٰهِ ۗ وَاللّٰهُ ذُوْ فَضْلٍ عَظِيْمٍ ﴿١٧٤﴾

ਸੋ ਉਹ ਅੱਲਾਹ ਵੱਲੋਂ ਬਿਨਾਂ ਕਿਸੇ ਹਾਣ ਦੇ ਵੱਡੀ ਕਿਰਪਾ ਤੇ ਵੱਡੀ ਮਿਹਰ ਲੈ ਕੇ ਪਰਤੇ ਸਨ ਅਤੇ ਉਹ ਅੱਲਾਹ ਦੀ ਰਜ਼ਾ ਪਿੱਛੇ ਚਲ ਪਏ ਸਨ। ਅੱਲਾਹ ਵੱਡਾ ਮਿਹਰਬਾਨ ਹੈ।੧੭੫।

اِنَّمَا ذٰلِكُمُ الشَّيْطٰنُ يُخَوِّفُ اَوْلِيَآءَهٗ ۖ فَلَا تَخَافُوْهُمْ وَخَافُوْنِ اِنْ كُنْتُمْ مُّؤْمِنِيْنَ ﴿١٧٥﴾

ਇਹ (ਡਰਾਉਣ ਵਾਲਾ) ਕੇਵਲ (ਇਕ) ਸ਼ੈਤਾਨ ਹੈ, ਜੋ ਆਪਣੇ ਮਿੱਤਰਾਂ ਨੂੰ ਭੈ-ਭੀਤ ਕਰਦਾ ਰਹਿੰਦਾ ਹੈ। ਜੇ ਤੁਸੀਂ ਸ਼ਰਧਾਲੂ ਹੋ, ਤਾਂ ਏਹਨਾਂ (ਸ਼ੈਤਾਨਾਂ) ਤੋਂ ਭੈ-ਭੀਤ ਨਾ ਹੋਵੋ ਅਤੇ (ਕੇਵਲ) ਮੇਰੇ ਤੋਂ ਡਰੋ।੧੭੬।

وَلَا يَحْزُنْكَ الَّذِيْنَ يُسَارِعُوْنَ فِي الْكُفْرِ ۚ اِنَّهُمْ لَنْ يَّضُرُّوا اللّٰهَ شَيْـًٔا ۗ يُرِيْدُ اللّٰهُ اَلَّا يَجْعَلَ لَهُمْ حَظًّا فِي الْاٰخِرَةِ ۚ وَلَهُمْ عَذَابٌ عَظِيْمٌ ﴿١٧٦﴾

ਅਤੇ ਜੋ ਲੋਕ ਇਨਕਾਰ ਵਿਚ ਛੇਤੀ (ਛੇਤੀ) ਅੱਗੇ ਵਧ ਰਹੇ ਹਨ, ਉਹ ਤੈਨੂੰ ਚਿੰਤਾਤੁਰ ਨਾ ਕਰਨ। ਉਹ ਅੱਲਾਹ ਨੂੰ ਕਦੇ ਵੀ ਕੋਈ ਹਾਣ ਨਹੀਂ ਪੁਚਾ ਸਕਦੇ। ਅੱਲਾਹ ਚਾਹੁੰਦਾ ਹੈ ਕਿ ਪਰਲੋਕ ਵਿਚ ਓਹਨਾਂ ਦਾ ਕੋਈ ਹਿੱਸਾ ਨਾ ਰੱਖੇ ਅਤੇ ਓਹਨਾਂ ਲਈ ਵੱਡਾ ਕਸ਼ਟ (ਨੀਅਤ) ਹੈ।੧੭੭।

اِنَّ الَّذِيْنَ اشْتَرَوُا الْكُفْرَ بِالْاِيْمَانِ لَنْ يَّضُرُّوا اللّٰهَ شَيْـًٔا ۚ وَلَهُمْ عَذَابٌ اَلِيْمٌ ﴿١٧٧﴾

ਜਿਨ੍ਹਾਂ ਲੋਕਾਂ ਨੇ ਸ਼ਰਧਾ ਦਾ ਤਿਆਗ ਕਰ ਕੇ ਇਨਕਾਰ ਨੂੰ ਅਪਣਾਇਆ ਹੈ, ਉਹ ਅੱਲਾਹ ਨੂੰ ਕਦੇ ਵੀ ਕੋਈ ਹਾਣ ਨਹੀਂ ਪੁਚਾ ਸਕਦੇ ਅਤੇ ਓਹਨਾਂ ਨੂੰ ਘੋਰ ਕਸਟ ਪੁੱਜੇਗਾ।੧੭੮।

وَلَا يَحْسَبَنَّ الَّذِيْنَ كَفَرُوْٓا اَنَّمَا نُمْلِيْ لَهُمْ خَيْرٌ لِّاَنْفُسِهِمْ ۗ اِنَّمَا نُمْلِيْ لَهُمْ لِيَزْدَادُوْٓا اِثْمًا ۚ وَلَهُمْ عَذَابٌ مُّهِيْنٌ ﴿١٧٨﴾

ਅਤੇ ਜੋ ਲੋਕ ਇਨਕਾਰੀ ਹਨ, ਉਹ ਇਹ ਕਦੇ ਨਾ ਸਮਝ ਲੈਣ ਕਿ ਸਾਡਾ ਓਹਨਾਂ ਨੂੰ ਢਿਲ ਦੇਣਾ, ਓਹਨਾਂ ਦੇ ਭਲੇ ਲਈ ਹੈ। ਜੇ ਅਸੀਂ ਓਹਨਾਂ ਨੂੰ ਢਿਲ ਦੇ ਰਹੇ ਹਾਂ, (ਤਾਂ) ਇਸ ਦਾ ਸਿੱਟਾ ਕੇਵਲ (ਓਹਨਾਂ ਦਾ) ਪਾਪਾਂ ਵਿਚ ਵਧ ਜਾਣਾ ਹੀ ਹੋਵੇਗਾ ਅਤੇ ਓਹਨਾਂ ਲਈ ਨਿਰਾਦਰ ਭਰਿਆ ਕਸ਼ਟ (ਨੀਅਤ) ਹੈ।੧੭੯।

مَا كَانَ اللّٰهُ لِيَذَرَ الْمُؤْمِنِيْنَ عَلٰى مَآ اَنْتُمْ عَلَيْهِ حَتّٰى يَمِيْزَ الْخَبِيْثَ مِنَ الطَّيِّبِ ۗ وَمَا كَانَ اللّٰهُ لِيُطْلِعَكُمْ

(ਇਹ) ਸੰਭਵ (ਹੀ) ਨਹੀਂ ਸੀ ਕਿ ਤੁਸੀਂ (ਲੋਕ) ਜਿਸ ਹਾਲ ਵਿਚ ਹੋ, ਅੱਲਾਹ ਉਸ ਵਿਚ—ਜਦ ਤਕ ਕਿ ਉਹ (ਅੱਲਾਹ) ਕੁਚੀਲ ਤੇ ਸੁਸ਼ੀਲ ਨੂੰ ਅੱਡ ਨਾ ਕਰ ਦਿੰਦਾ—ਤੁਹਾਡੇ (ਜੇਹੇ) ਸ਼ਰਧਾਲੂਆਂ ਨੂੰ ਛੱਡ ਦਿੰਦਾ।

عَلَى الْغَيْبِ وَلٰكِنَّ اللّٰهَ يَجْتَبِيْ مِنْ رُّسُلِهٖ مَنْ يَّشَآءُ ۪
فَاٰمِنُوْا بِاللّٰهِ وَرُسُلِهٖ ۚ وَاِنْ تُؤْمِنُوْا وَتَتَّقُوْا فَلَكُمْ اَجْرٌ
عَظِيْمٌ ﴿١٨٠﴾

ਅਤੇ ਅੱਲਾਹ ਤੁਹਾਨੂੰ ਗੁਪਤ ਗੱਲਾਂ ਤੋਂ ਕਦੇ ਵੀ ਜਾਣੂੰ ਨਹੀਂ ਕਰ ਸਕਦਾ ਸੀ। (ਹਾਂ) ਅੱਲਾਹ ਆਪਣੇ ਰਸੂਲਾਂ ਵਿੱਚੋਂ ਜਿਸ ਨੂੰ ਚਾਹੁੰਦਾ ਹੈ, ਚੁਣ ਲੈਂਦਾ ਹੈ; ਸੋ ਤੁਸੀਂ ਅੱਲਾਹ (ਤੇ) ਉਸ ਦੇ ਰਸੂਲਾਂ ਤੇ ਸ਼ਰਧਾ ਧਾਰਨ ਕਰ ਲਓ। ਜੇ ਤੁਸੀਂ ਸ਼ਰਧਾ ਧਾਰਨ ਕਰੋਗੇ ਤੇ ਸੰਜਮੀ ਬਣੋਗੇ, ਤਾਂ ਤੁਹਾਨੂੰ ਇਸ ਦਾ ਵੱਡਾ ਵਟਾਂਦਰਾ ਮਿਲੇਗਾ।੧੮੦।

وَلَا يَحْسَبَنَّ الَّذِيْنَ يَبْخَلُوْنَ بِمَآ اٰتٰىهُمُ اللّٰهُ مِنْ فَضْلِهٖ
هُوَ خَيْرًا لَّهُمْ ۭ بَلْ هُوَ شَرٌّ لَّهُمْ ۭ سَيُطَوَّقُوْنَ مَا بَخِلُوْا بِهٖ
يَوْمَ الْقِيٰمَةِ ۭ وَلِلّٰهِ مِيْرَاثُ السَّمٰوٰتِ وَالْاَرْضِ ۭ وَاللّٰهُ بِمَا
تَعْمَلُوْنَ خَبِيْرٌ ﴿١٨١﴾ ع ١٨ ٩

ਅਤੇ ਜੋ ਲੋਕ ਉਸ (ਧਨ-ਪਦਾਰਥ ਦੇ ਅਰਪਣ ਕਰਨ) ਬਾਰੇ—ਜੋ ਅੱਲਾਹ ਨੇ ਓਹਨਾਂ ਨੂੰ ਦਿੱਤਾ ਹੈ, ਕੰਜੂਸੀ ਕਰਦੇ ਹਨ, ਓਹ ਆਪਣੇ ਲਈ (ਇਸ ਨੂੰ) ਕਦੇ ਵੀ ਚੰਗਾ ਨਾ ਸਮਝਣ। ਇਹ ਓਹਨਾਂ ਲਈ (ਚੰਗਾ ਨਹੀਂ); ਸਗੋਂ ਵੱਡਾ ਭੈੜਾ ਹੈ। ਜਿਸ ਧਨ ਬਾਰੇ ਓਹ ਕੰਜੂਸੀ ਕਰਦੇ ਹਨ, ਬੇਸ਼ੱਕ ਓਹ ਕਿਆਮਤ ਦੇ ਦਿਹਾੜੇ ਓਹਨਾਂ ਦੇ ਗੱਲ ਦਾ ਸੰਗਲ ਬਣਾਇਆ ਜਾਏਗਾ ਅਤੇ (ਸਾਰੇ) ਅਕਾਸ਼ਾਂ ਤੇ ਪਤਾਲਾਂ ਦਾ ਮਾਲਕ ਅੱਲਾਹ ਹੀ ਹੈ। ਜੋ (ਕੁਝ) ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਖ਼ਬਰਦਾਰ ਹੈ।੧੮੧। (ਰਕੂਅ ੧੮)

لَقَدْ سَمِعَ اللّٰهُ قَوْلَ الَّذِيْنَ قَالُوْٓا اِنَّ اللّٰهَ فَقِيْرٌ وَّ
نَحْنُ اَغْنِيَآءُ ۘ سَنَكْتُبُ مَا قَالُوْا وَقَتْلَهُمُ الْاَنْۢبِيَآءَ
بِغَيْرِ حَقٍّ ۙ وَّنَقُوْلُ ذُوْقُوْا عَذَابَ الْحَرِيْقِ ﴿١٨٢﴾

ਜਿਨ੍ਹਾਂ ਲੋਕਾਂ ਨੇ ਇਹ ਕਿਹਾ ਹੈ ਕਿ ਅੱਲਾਹ[1] (ਤਾਂ) ਕੰਗਾਲ ਹੈ ਤੇ ਅਸੀਂ ਧਨਾਢ ਹਾਂ। ਓਹਨਾਂ ਦੀ (ਇਸ) ਗੱਲ ਨੂੰ ਨਿਰਸੰਦੇਹ ਅੱਲਾਹ ਨੇ ਸੁਣ ਲਿਆ ਹੈ। ਅਸੀਂ ਓਹਨਾਂ ਦੀ ਇਹ ਗੱਲ ਤੇ ਓਹਨਾਂ ਦਾ ਅਜਾਈਂ ਹੀ ਨਬੀਆਂ ਨੂੰ ਕਤਲ ਕਰਨ ਦੇ ਜਤਨ ਕਰਨਾ, ਨਿਰਸੰਦੇਹ ਲਿਖ ਰੱਖਾਂਗੇ। ਅਸੀਂ (ਓਹਨਾਂ ਨੂੰ) ਇਹ ਕਹਾਂਗੇ ਕਿ (ਅੱਗ ਵਿਚ) ਸੜਨ ਦੇ ਕਸ਼ਟ (ਦਾ ਸੁਆਦ) ਚੱਖੋ।੧੮੨।

[1]ਯਹੂਦੀ ਮੁਸਲਮਾਨਾਂ ਵਿਚ ਚੰਦੇ ਦੀ ਤਹਿਰੀਕ ਸੁਣ ਕੇ ਇਹ ਕਿਹਾ ਕਰਦੇ ਸਨ ਕਿ ਪਤਾ ਲੱਗਾ ਕਿ ਅਸੀਂ ਧਨਾਢ ਹਾਂ ਅਤੇ ਅੱਲਾਹ ਕੰਗਾਲ ਹੈ। ਇਸ ਦਾ ਉੱਤਰ ਇਹ ਦਿੱਤਾ ਗਿਆ ਹੈ ਕਿ ਉਹ ਦਿਨ ਦੂਰ ਨਹੀਂ, ਜਦ ਤੁਹਾਡੇ ਧਨ-ਪਦਾਰਥ ਤੁਹਾਥੋਂ ਖੁਸ ਜਾਣਗੇ। ਸੋ ਇਤਿਹਾਸ ਸਾਖੀ ਹੈ ਕਿ ਮਦੀਨੇ ਤੇ ਉਸ ਦੇ ਆਲੇ ਦੁਆਲੇ ਦੇ ਸਾਰੇ ਯਹੂਦੀ ਆਪਣੇ ਧਨ-ਪਦਾਰਥ ਛੱਡ ਕੇ ਨਸ ਗਏ ਸਨ।

ذٰلِكَ بِمَا قَدَّمَتْ اَيْدِيْكُمْ وَاَنَّ اللّٰهَ لَيْسَ بِظَلَّامٍ لِّلْعَبِيْدِ ﴿١٨٣﴾

ਇਹ (ਕਸ਼ਟ) ਜੋ ਕੁਝ ਤੁਸੀਂ ਆਪਣੇ ਹੱਥੀਂ ਭੇਜਿਆ ਹੈ, ਉਸੇ ਕਰਕੇ ਹੋਵੇਗਾ ਅਤੇ (ਅਸਲੀਅਤ ਇਹੋ ਹੈ ਕਿ) ਅੱਲਾਹ ਆਪਣੇ ਬੰਦਿਆਂ ਉੱਤੇ ਜ਼ੁਲਮ ਨਹੀਂ ਕਰਦਾ ।੧੮੩।

اَلَّذِيْنَ قَالُوْٓا اِنَّ اللّٰهَ عَهِدَ اِلَيْنَآ اَلَّا نُؤْمِنَ لِرَسُوْلٍ حَتّٰى يَاْتِيَنَا بِقُرْبَانٍ تَاْكُلُهُ النَّارُ ۭ قُلْ قَدْ جَاۗءَكُمْ رُسُلٌ مِّنْ قَبْلِيْ بِالْبَيِّنٰتِ وَبِالَّذِيْ قُلْتُمْ فَلِمَ قَتَلْتُمُوْھُمْ اِنْ كُنْتُمْ صٰدِقِيْنَ ﴿١٨٤﴾

ਜਿਨ੍ਹਾਂ ਲੋਕਾਂ ਨੇ ਇਹ ਕਿਹਾ ਹੈ ਕਿ ਅੱਲਾਹ ਨੇ ਸਾਨੂੰ ਪੱਕਾ ਹੁਕਮ ਦਿੱਤਾ ਹੋਇਆ ਹੈ ਕਿ ਅਸੀਂ (ਉਸ ਸਮੇਂ ਤਕ) ਕਿਸੇ ਰਸੂਲ ਦੀ ਕੋਈ ਗੱਲ ਨਾ ਮੰਨੀਏ, ਜਦ ਤਕ ਕਿ ਉਹ ਅਜਿਹੀ ਕੁਰਬਾਨੀ (ਦਾ ਹੁਕਮ) ਨਾ ਦੇਵੇ, ਜਿਸ ਨੂੰ ਅੱਗ ਖਾ[1] ਜਾਂਦੀ ਹੋਵੇ । ਤੂੰ (ਉਹਨਾਂ ਨੂੰ) ਇਹ ਆਖ ਕਿ ਮੈਥੋਂ ਪਹਿਲਾਂ ਤੁਹਾਡੇ ਵਲ ਕਈ ਰਸੂਲ ਸਪਸ਼ਟ ਆਇਤਾਂ ਲੈ ਕੇ ਆ ਚੁੱਕੇ ਹਨ ਅਤੇ ਉਹ (ਚੀਜ਼) ਵੀ, ਜੋ ਤੁਸੀਂ ਵਰਣਨ ਕਰਦੇ ਹੋ, ਸੋ ਜੇ ਤੁਸੀਂ ਸੱਚੇ ਹੋ, ਤਾਂ ਤੁਸੀਂ ਉਹਨਾਂ ਦਾ ਘਾਤ ਕਰਨ ਤੇ ਕਿਉਂ ਤੁਲ ਗਏ ਸੀ ।੧੮੪।

فَاِنْ كَذَّبُوْكَ فَقَدْ كُذِّبَ رُسُلٌ مِّنْ قَبْلِكَ جَاۗءُوْ بِالْبَيِّنٰتِ وَالزُّبُرِ وَالْكِتٰبِ الْمُنِيْرِ ﴿١٨٥﴾

ਸੋ ਜੇ ਉਹ ਤੇਰੀ ਨਿੰਦਾ ਕਰਦੇ ਹਨ, ਤਾਂ (ਕੀ ਹੋਇਆ) ਤੈਥੋਂ ਪਹਿਲਾਂ ਕਈ ਰਸੂਲਾਂ ਨੂੰ—ਜੋ ਸਪਸ਼ਟ ਚਮਤਕਾਰ, ਲਿਖਤਾਂ ਤੇ ਚਾਨਣਾ ਦੇਣ ਵਾਲੀ ਸ਼ਰੀਅਤ ਲੈ ਕੇ ਆਏ ਸਨ—ਨਿੰਦਿਆ ਗਿਆ ਹੈ ।੧੮੫।

كُلُّ نَفْسٍ ذَاۗىِٕقَةُ الْمَوْتِ ۭ وَاِنَّمَا تُوَفَّوْنَ اُجُوْرَكُمْ يَوْمَ الْقِيٰمَةِ ۭ فَمَنْ زُحْزِحَ عَنِ النَّارِ وَاُدْخِلَ الْجَنَّةَ فَقَدْ فَازَ ۭ وَمَا الْحَيٰوةُ الدُّنْيَآ اِلَّا مَتَاعُ الْغُرُوْرِ ﴿١٨٦﴾

ਹਰੇਕ ਪ੍ਰਾਣੀ ਮੌਤ ਦਾ ਸੁਆਦ ਚੱਖੇਗਾ । ਤੁਹਾਨੂੰ ਕੇਵਲ ਕਿਆਮਤ ਦੇ ਦਿਹਾੜੇ (ਹੀ) ਤੁਹਾਡੇ (ਕਰਮਾਂ ਦੇ) ਪੂਰੇ (ਪੂਰੇ) ਵਟਾਂਦਰੇ[2] ਦਿੱਤੇ ਜਾਣਗੇ । ਸੋ ਜਿਸ ਨੂੰ ਨਰਕ ਦੀ ਅੱਗ ਤੋਂ ਦੂਰ ਰੱਖਿਆ ਜਾਏਗਾ ਤੇ ਸਵਰਗ ਦਾ ਵਾਸਾ ਦਿੱਤਾ ਜਾਏਗਾ, ਉਹ ਸਫਲ ਹੋ ਜਾਏਗਾ ਅਤੇ ਮਾਤਲੋਕ ਦੇ ਜੀਵਨ (ਦੇ ਸਾਧਨ) ਤਾਂ ਕੇਵਲ ਧੋਖਾ ਹੀ ਹਨ ।੧੮੬।

---

[1]ਇਸ ਦਾ ਇਹ ਭਾਵ ਨਹੀਂ ਕਿ ਅੱਗ ਕਿਤੋਂ ਬਾਹਰੋਂ ਆ ਕੇ ਉਸ ਕੁਰਬਾਨੀ ਨੂੰ ਭਸਮ ਕਰ ਦਿੰਦੀ ਸੀ; ਸਗੋਂ ਇਹ ਭਾਵ ਹੈ ਕਿ ਉਹ ਕੁਰਬਾਨੀ ਜੋ ਅੱਗ ਵਿਚ ਸਾੜੀ ਜਾਂਦੀ ਸੀ ਤੇ ਉਸ ਨੂੰ ''ਸੋਖ਼ਤਨੀ'' ਕਿਹਾ ਜਾਂਦਾ ਸੀ; ਅਜਿਹੀ ਕੁਰਬਾਨੀ ਦਾ ਰਿਵਾਜ ਹਿੰਦੂਆਂ, ਈਰਾਨੀਆਂ, ਤੇ ਯਹੂਦੀਆ ਵਿਚ ਬਹੁਤ ਸੀ । ਹਿੰਦੂਆਂ ਦੇ ਯਗ ਇਸੇ ਦਾ ਹੀ ਇਕ ਰੂਪ ਹਨ ।

[2]ਸੰਸਾਰ ਵਿਚ ਵਟਾਂਦਰਾ ਮਿਲਦਾ ਹੈ, ਪਰ ਉਹ ਪੂਰਾ ਨਹੀਂ ਹੁੰਦਾ । ਕ੍ਰਿਪਾਲੂ ਦੀ ਸ਼ਾਨ ਦੇ ਮੁਤਾਬਕ ਵਟਾਂਦਰਾ, ਜੋ ਪ੍ਰਭੂ ਦੀ ਕਿਰਪਾਲਤਾ ਤੇ ਦਿਆਲਤਾ ਦਾ ਇਕ ਸਪਸ਼ਟ ਸਬੂਤ ਹੈ, ਕਿਆਮਤ ਦੇ ਦਿਹਾੜੇ ਹੀ ਮਿਲ ਸਕਦਾ ਹੈ ।

لَتُبْلَوُنَّ فِيْٓ اَمْوَالِكُمْ وَاَنْفُسِكُمْ وَلَتَسْمَعُنَّ مِنَ الَّذِيْنَ اُوْتُوا الْكِتٰبَ مِنْ قَبْلِكُمْ وَمِنَ الَّذِيْنَ اَشْرَكُوْٓا اَذًى كَثِيْرًا ؕ وَاِنْ تَصْبِرُوْا وَتَتَّقُوْا فَاِنَّ ذٰلِكَ مِنْ عَزْمِ الْاُمُوْرِ ﴿۱۸۷﴾

ਤੁਹਾਨੂੰ ਤੁਹਾਡੇ ਧਨ ਅਤੇ ਤੁਹਾਡੀਆਂ ਜਾਨਾਂ ਬਾਰੇ ਜ਼ਰੂਰ ਪਰਖਿਆ ਜਾਏਗਾ। ਤੁਸੀਂ ਜ਼ਰੂਰ ਓਹਨਾਂ ਲੋਕਾਂ ਤੋਂ—ਜਿਨ੍ਹਾਂ ਨੂੰ ਤੁਹਾਥੋਂ ਪਹਿਲਾਂ ਪੁਸਤਕ ਦਿੱਤੀ ਗਈ ਸੀ—ਤੇ ਮੁਸ਼ਰਿਕਾਂ ਤੋਂ (ਵੀ)—ਬਹੁਤ ਦੁਖ (ਦੇਣ ਵਾਲੀਆਂ ਗੱਲਾਂ) ਸੁਣੋਗੇ ਅਤੇ ਜੇ ਤੁਸੀਂ ਸਬਰ ਕਰੋਗੇ ਤੇ ਸੰਜਮਤਾ ਧਾਰਨ ਕਰੋਗੇ ਤਾਂ ਬੇਸ਼ੱਕ ਇਹ ਵੱਡੀ ਹਿੰਮਤ ਦੇ ਕੰਮਾਂ ਵਿੱਚੋਂ ਹੈ।੧੮੭।

وَاِذْ اَخَذَ اللّٰهُ مِيْثَاقَ الَّذِيْنَ اُوْتُوا الْكِتٰبَ لَتُبَيِّنُنَّهٗ لِلنَّاسِ وَلَا تَكْتُمُوْنَهٗ ؗ فَنَبَذُوْهُ وَرَآءَ ظُهُوْرِهِمْ وَاشْتَرَوْا بِهٖ ثَمَنًا قَلِيْلًا ؕ فَبِئْسَ مَا يَشْتَرُوْنَ ﴿۱۸۸﴾

(ਉਹ ਸਮਾ ਯਾਦ ਕਰੋ) ਜਦ (ਕਿ) ਅੱਲਾਹ ਨੇ—ਓਹਨਾਂ ਤੋਂ, ਜਿਨ੍ਹਾਂ ਨੂੰ ਪੁਸਤਕ ਦਿੱਤੀ ਗਈ ਸੀ, ਇਹ ਪ੍ਰਣ ਲਿਆ ਸੀ ਕਿ ਤੁਸੀਂ ਜ਼ਰੂਰ ਲੋਕਾਂ ਅੱਗੇ ਇਸ (ਪੁਸਤਕ ਦਾ) ਪਰਗਟਾਵਾ ਕਰੋਗੇ ਅਤੇ ਉਸ ਨੂੰ ਲੁਕਾਉਣ ਦਾ ਜਤਨ ਨਹੀਂ ਕਰੋਗੇ। ਪਰ ਓਹਨਾਂ ਨੇ ਇਸ ਪ੍ਰਣ ਨੂੰ ਆਪਣੀਆਂ ਪਿੱਠਾਂ ਪਿੱਛੇ ਸੁੱਟ ਦਿੱਤਾ ਸੀ—ਅਰਥਾਤ ਤੁਛ ਮੁਲ[1] ਲੈ ਕੇ ਇਸ ਦਾ ਤਿਆਗ ਕਰ ਦਿੱਤਾ ਸੀ। ਸੋ ਜੋ ਕੁਝ ਓਹ ਲੈਂਦੇ ਹਨ, ਉਹ ਕੇਹਾ ਹੀ ਭੈੜਾ (ਵਟਾਂਦਰਾ) ਹੈ।੧੮੮।

لَا تَحْسَبَنَّ الَّذِيْنَ يَفْرَحُوْنَ بِمَآ اَتَوْا وَّيُحِبُّوْنَ اَنْ يُّحْمَدُوْا بِمَا لَمْ يَفْعَلُوْا فَلَا تَحْسَبَنَّهُمْ بِمَفَازَةٍ مِّنَ الْعَذَابِ ۚ وَلَهُمْ عَذَابٌ اَلِيْمٌ ﴿۱۸۹﴾

ਤੂੰ ਓਹਨਾਂ ਲੋਕਾਂ ਨੂੰ—ਜੋ ਆਪਣੇ ਕੀਤੇ ਤੇ ਆਕੜਦੇ ਹਨ ਅਤੇ ਜੋ (ਕੰਮ) ਓਹਨਾਂ ਨੇ ਨਹੀਂ ਕੀਤਾ, ਉਸ ਬਾਰੇ (ਵੀ ਇਹ) ਇੱਛਾ ਕਰਦੇ ਹਨ ਕਿ ਓਹਨਾਂ ਦੀ ਸਰਾਹਨਾ ਕੀਤੀ ਜਾਏ—ਇਹ ਬਿਲਕੁਲ ਨਾ ਸਮਝ, ਕਿ ਓਹ ਕਸ਼ਟ ਤੋਂ ਬਚ ਜਾਣਗੇ[2]। (ਓਹ ਜ਼ਰੂਰ ਫੜੇ ਜਾਣਗੇ) ਤੇ ਓਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ।੧੮੯।

وَلِلّٰهِ مُلْكُ السَّمٰوٰتِ وَالْاَرْضِ ؕ وَاللّٰهُ عَلٰى كُلِّ شَىْءٍ قَدِيْرٌ ﴿۱۹۰﴾ ع ١٩ / ١٠

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਅੱਲਾਹ ਦੀ ਹੀ ਹੈ, ਅਰਥਾਤ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੧੯੦। (ਰਕੂਅ ੧੯)

[1]ਇਸ ਆਇਤ ਦੀ ਵਿਆਖਿਆ ਲਈ ਵੇਖੋ ਸੂਰਤ ਬਕਰ ਦੀ ਆਇਤ ੧੭੫ ਦੀ ਟੂਕ।

[2]ਕੁਰਾਨ ਸ਼ਰੀਫ ਵਿਚ "ਲਾਤਾਹਸਾਬੰਨਾ" ਅਰਥਾਤ "ਬਿਲਕੁਲ ਨਾ ਸਮਝ" ਦੇ ਪਦ ਦੋ ਵਾਰ ਆਏ ਹਨ। ਜਿਸ ਦਾ ਭਾਵ ਪੱਕਿਆਈ ਕਰਨਾ ਹੈ; ਇਸੇ ਲਿਈ ਅਸੀਂ "ਬਿਲਕੁਲ" ਪਦ ਤੋਂ ਪੱਕਿਆਈ ਕਰਨ ਦਾ ਅਰਥ ਅਦਾ ਕਰ ਦਿੱਤਾ ਹੈ।

اِنَّ فِيْ خَلْقِ السَّمٰوٰتِ وَالْاَرْضِ وَاخْتِلَافِ الَّيْلِ
وَالنَّهَارِ لَاٰيٰتٍ لِّاُولِي الْاَلْبَابِ ﴿١٩١﴾

ਬੇਸ਼ੱਕ ਸਾਰੇ ਆਕਾਸ਼ਾਂ ਤੇ ਪਤਾਲਾਂ ਦੀ ਸਾਜਨਾ ਵਿਚ, ਅਰਥਾਤ ਰਾਤ ਤੇ ਦਿਨ ਦੇ ਅੱਗੇ ਪਿੱਛੇ ਆਉਣ ਵਿਚ, ਸੂਝਵਾਨਾਂ ਲਈ ਨਿਰਸੰਦੇਹ ਕਈ ਚਮਤਕਾਰ (ਮੌਜੂਦ) ਹਨ ।੧੯੧।

الَّذِيْنَ يَذْكُرُوْنَ اللّٰهَ قِيٰمًا وَّقُعُوْدًا وَّعَلٰى جُنُوْبِهِمْ
وَيَتَفَكَّرُوْنَ فِيْ خَلْقِ السَّمٰوٰتِ وَالْاَرْضِ ۚ رَبَّنَا مَا
خَلَقْتَ هٰذَا بَاطِلًا ۚ سُبْحٰنَكَ فَقِنَا عَذَابَ النَّارِ ﴿١٩٢﴾

ਜੋ (ਸੂਝਵਾਨ) ਉਠਦੇ ਬਹਿੰਦੇ ਤੇ ਲੇਟਦੇ ਅੱਲਾਹ ਦਾ ਸਿਮਰਨ ਕਰਦੇ (ਰਹਿੰਦੇ) ਹਨ ਅਤੇ ਅਕਾਸ਼ਾਂ ਤੇ ਪਤਾਲਾਂ ਦੀ ਸਾਜਨਾ ਬਾਰੇ ਸੋਚ-ਵਿਚਾਰ ਕਰਦੇ ਰਹਿੰਦੇ ਹਨ (ਅਤੇ ਇਹ ਕਹਿੰਦੇ ਰਹਿੰਦੇ ਹਨ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਇਸ (ਸਾਰੇ ਬ੍ਰਹਿਮੰਡ) ਦੀ ਸਾਜਨਾ ਅਜਾਈਂ ਨਹੀਂ ਕੀਤੀ । ਤੂੰ (ਅਜਿਹੇ ਅਜਾਈਂ ਕੰਮ ਕਰਨ ਤੋਂ) ਪਾਕ ਹੈਂ । ਸੋ ਤੂੰ ਸਾਨੂੰ (ਨਰਕ ਦੀ) ਅੱਗ (ਦੇ ਕਸ਼ਟ) ਤੋਂ ਬਚਾ । (ਤੇ ਸਾਡੇ ਜੀਵਨ ਨੂੰ ਅਜਾਈਂ ਜਾਣ ਤੋਂ ਬਚਾ ਲੈ) ।੧੯੨।

رَبَّنَآ اِنَّكَ مَنْ تُدْخِلِ النَّارَ فَقَدْ اَخْزَيْتَهٗ ۭ وَمَا
لِلظّٰلِمِيْنَ مِنْ اَنْصَارٍ ﴿١٩٣﴾

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਜਿਸ ਨੂੰ ਤੂੰ (ਨਰਕ ਦੀ) ਅੱਗ ਵਿਚ ਸੁੱਟੇਂਗਾ, ਉਸ ਨੂੰ ਵੱਡਾ ਹੀਣਾ ਕਰੇਂਗਾ, ਅਰਥਾਤ ਜ਼ਾਲਮਾਂ ਦਾ ਕੋਈ (ਵੀ) ਸਹਾਇਕ ਨਹੀਂ ਹੋਵੇਗਾ ।੧੯੩।

رَبَّنَآ اِنَّنَا سَمِعْنَا مُنَادِيًا يُّنَادِيْ لِلْاِيْمَانِ اَنْ اٰمِنُوْا
بِرَبِّكُمْ فَاٰمَنَّا ۖ رَبَّنَا فَاغْفِرْ لَنَا ذُنُوْبَنَا وَكَفِّرْ عَنَّا
سَيِّاٰتِنَا وَتَوَفَّنَا مَعَ الْاَبْرَارِ ﴿١٩٤﴾

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਅਸੀਂ ਇਕ ਅਜਿਹੇ ਢੰਡੋਰਚੀ ਦੀ ਅਵਾਜ਼ ਸੁਣੀ ਹੈ, ਜੋ ਸਰਧਾ ਦਾ ਢੰਡੋਰਾ ਦੇ ਰਿਹਾ ਸੀ, ਅਰਥਾਤ (ਉਹ ਇਹ ਕਹਿ ਰਿਹਾ ਸੀ ਕਿ) ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਸ਼ਰਧਾ ਧਾਰਨ ਕਰ ਲਓ । ਸੋ ਅਸੀਂ ਸ਼ਰਧਾ ਧਾਰਨ ਕਰ ਲਈ ਹੈ । ਸੋ ਹੇ ਸਾਡੇ ਸਾਜਨ-ਹਾਰ ਤੇ ਪਾਲਨਹਾਰ ! ਸਾਡੇ ਸਾਰੇ ਔਗੁਣ ਬਖ਼ਸ਼ ਦੇ । ਸਾਡੀਆਂ ਸਾਰੀਆਂ ਬੁਰਾਈਆਂ ਸਾਥੋਂ ਦੂਰ ਕਰ ਦੇ ਅਤੇ ਸਾਨੂੰ ਭਲੇ ਪੁਰਖਾਂ ਨਾਲ (ਮਿਲਾ ਕੇ) ਮੌਤ ਦੇ ।੧੯੪।

رَبَّنَا وَاٰتِنَا مَا وَعَدْتَّنَا عَلٰى رُسُلِكَ وَلَا تُخْزِنَا يَوْمَ الْقِيٰمَةِ ؕ اِنَّكَ لَا تُخْلِفُ الْمِيْعَادَ ﴿١٩٥﴾

ਅਤੇ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਉਹ (ਕੁਝ) ਦੇ, ਜਿਸ ਦਾ ਕਿ ਤੂੰ ਆਪਣੇ ਰਸੂਲਾਂ ਰਾਹੀਂ ਸਾਨੂੰ ਬਚਨ ਦਿੱਤਾ ਹੈ ਅਤੇ ਕਿਆਮਤ ਦੇ ਦਿਹਾੜੇ ਸਾਨੂੰ ਹੀਣਾ ਨਾ ਕਰੀਂ। ਬੇਸ਼ੱਕ ਤੂੰ ਆਪਣੇ ਪ੍ਰਣ ਦੇ ਵਿਰੁਧ ਕਦੇ ਨਹੀਂ ਕਰਦਾ।੧੯੫।

فَاسْتَجَابَ لَهُمْ رَبُّهُمْ اَنِّيْ لَاۤ اُضِيْعُ عَمَلَ عَامِلٍ مِّنْكُمْ مِّنْ ذَكَرٍ اَوْ اُنْثٰى ۚ بَعْضُكُمْ مِّنْ بَعْضٍ ۚ فَالَّذِيْنَ هَاجَرُوْا وَاُخْرِجُوْا مِنْ دِيَارِهِمْ وَاُوْذُوْا فِيْ سَبِيْلِيْ وَقٰتَلُوْا وَقُتِلُوْا لَاُكَفِّرَنَّ عَنْهُمْ سَيِّاٰتِهِمْ وَلَاُدْخِلَنَّهُمْ جَنّٰتٍ تَجْرِيْ مِنْ تَحْتِهَا الْاَنْهٰرُ ۚ ثَوَابًا مِّنْ عِنْدِ اللّٰهِ ؕ وَاللّٰهُ عِنْدَهٗ حُسْنُ الثَّوَابِ ﴿١٩٦﴾

ਸੋ ਉਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ (ਇਹ ਕਹਿੰਦਿਆਂ ਹੋਇਆਂ) ਉਹਨਾਂ ਦੀ (ਇਹ ਅਰਜ਼ੋਈ) ਸੁਣ ਲਈ ਸੀ ਕਿ ਮੈਂ ਤੁਹਾਡੇ ਵਿੱਚੋਂ ਕਿਸੇ ਵੀ ਸ਼ੁਭ-ਕਰਮੀ ਤੀਵੀਂ ਜਾਂ ਮਰਦ ਦੀ ਘਾਲਣਾ ਅਜਾਈਂ ਨਹੀਂ ਗੁਆਵਾਂਗਾ। ਤੁਸੀਂ ਇਕ ਦੂਜੇ ਨਾਲ (ਸੰਬੰਧਤ) ਹੋ। ਸੋ ਜਿਨ੍ਹਾਂ ਨੇ ਹਿਜਰਤ ਕੀਤੀ ਹੈ, ਅਰਥਾਤ ਜਿਨ੍ਹਾਂ ਨੂੰ ਘਰੋਂ ਬੇਘਰ ਕੀਤਾ ਗਿਆ ਹੈ ਤੇ ਮੇਰੇ ਰਾਹ ਵਿਚ ਦੁਖ ਦਿੱਤਾ ਗਿਆ ਹੈ ਅਤੇ ਜਿਨ੍ਹਾਂ ਨੇ ਯੁੱਧ ਕੀਤਾ ਹੈ ਤੇ ਮਾਰੇ ਗਏ ਹਨ। ਮੈਂ ਨਿਰਸੰਦੇਹ ਉਹਨਾਂ ਦੀਆਂ ਸਾਰੀਆਂ ਬੁਰਾਈਆਂ (ਦਾ ਪ੍ਰਭਾਵ) ਉਹਨਾਂ ਤੋਂ ਦੂਰ ਕਰ ਦਿਆਂਗਾ। ਬੇਸ਼ੱਕ ਮੈਂ ਉਹਨਾਂ ਨੂੰ ਅਜੇਹੇ ਸਵਰਗ ਦਿਆਂਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਇਹ (ਇਨਾਮ) ਉਹਨਾਂ ਨੂੰ ਅੱਲਾਹ ਵੱਲੋਂ ਵਟਾਂਦਰੇ ਦੇ ਰੂਪ ਵਜੋਂ ਦਿੱਤਾ ਜਾਏਗਾ ਅਤੇ ਅੱਲਾਹ ਤਾਂ ਉਹ ਹੈ, ਕਿ ਜਿਸ ਦੇ ਕੋਲ ਚੰਗੇ ਤੋਂ ਚੰਗੇ ਵਟਾਂਦਰੇ ਹਨ।੧੯੬।

لَا يَغُرَّنَّكَ تَقَلُّبُ الَّذِيْنَ كَفَرُوْا فِي الْبِلَادِ ؕ ﴿١٩٧﴾

ਜੋ ਲੋਕ ਇਨਕਾਰੀ ਹਨ, ਉਹਨਾਂ ਦਾ ਦੇਸ ਵਿਚ ਆਜ਼ਾਦੀ ਨਾਲ ਫਿਰਨਾ ਤੈਨੂੰ ਕਿਸੇ ਟਪਲੇ ਵਿਚ ਨਾ ਪਾਵੇ।੧੯੭।

مَتَاعٌ قَلِيْلٌ ۟ ثُمَّ مَاْوٰىهُمْ جَهَنَّمُ ؕ وَبِئْسَ الْمِهَادُ ﴿١٩٨﴾

ਉਹਨਾਂ ਲਈ ਆਰਜ਼ੀ[1] ਲਾਭ ਹੈ, ਜਿਸ ਦੇ ਮਗਰੋਂ ਉਹਨਾਂ ਦਾ ਟਿਕਾਣਾ ਨਰਕ (ਵਿਚ) ਹੋਵੇਗਾ ਤੇ ਉਹ ਬਹੁਤ ਹੀ ਭੈੜਾ ਟਿਕਾਣਾ ਹੈ।੧੯੮।

---

[1]ਕੁਰਾਨ ਸਰੀਫ਼ ਦੇ ਮੂਲ ਪਾਠ ਵਿਚ "ਕਲੀਲ" ਪਦ ਹੈ ਜਿਸ ਦਾ ਅਰਥ ਤੁਛ ਹੈ, ਪਰ ਇਸ ਦਾ ਭਾਵ ਪੂਰੀ ਤਰ੍ਹਾਂ ਆਰਜ਼ੀ ਪਦ ਨਾਲ ਪਰਗਟ ਹੁੰਦਾ ਸੀ; ਇਸੇ ਲਈ ਅਸੀਂ ਇਸ ਦੀ ਵਰਤੋਂ ਕੀਤੀ ਹੈ।

لٰكِنِ الَّذِيْنَ اتَّقَوْا رَبَّهُمْ لَهُمْ جَنّٰتٌ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا نُزُلًا مِّنْ عِنْدِ اللّٰهِ ؕ وَمَا عِنْدَ اللّٰهِ خَيْرٌ لِّلْاَبْرَارِ ﴿۱۹۸﴾

ਪਰ ਜੋ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਸਦਾ ਡਰਦੇ ਰਹਿੰਦੇ ਹਨ, ਓਹਨਾਂ ਲਈ ਅਜੇਹੇ ਸਵਰਗ ਹਨ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹਨ। ਓਹ ਓਹਨਾਂ ਵਿਚ ਹੀ ਰਹਿਣਗੇ। (ਇਹ) ਅੱਲਾਹ ਵੱਲੋਂ ਪ੍ਰਾਹੁਣਾਚਾਰੀ ਦੇ ਤੌਰ ਤੇ ਹੋਵੇਗਾ ਅਤੇ ਜੋ (ਕੁਝ) ਅੱਲਾਹ ਦੇ ਕੋਲ ਹੈ, ਉਹ ਭਲੇ ਪੁਰਖਾਂ ਲਈ ਹੋਰ ਵੀ ਚੰਗਾ ਹੈ।੧੯੯।

وَاِنَّ مِنْ اَهْلِ الْكِتٰبِ لَمَنْ يُّؤْمِنُ بِاللّٰهِ وَمَاۤ اُنْزِلَ اِلَيْكُمْ وَمَاۤ اُنْزِلَ اِلَيْهِمْ خٰشِعِيْنَ لِلّٰهِ ۙ لَا يَشْتَرُوْنَ بِاٰيٰتِ اللّٰهِ ثَمَنًا قَلِيْلًا ؕ اُولٰٓئِكَ لَهُمْ اَجْرُهُمْ عِنْدَ رَبِّهِمْ ؕ اِنَّ اللّٰهَ سَرِيْعُ الْحِسَابِ ﴿۲۰۰﴾

ਅਤੇ ਪੁਸਤਕ ਦੇ ਅਨੁਸਾਰੀਆਂ ਵਿੱਚੋਂ ਕਈ ਲੋਕ ਬੇਸ਼ੱਕ ਅਜੇਹੇ (ਵੀ) ਹਨ, ਜੋ ਅੱਲਾਹ (ਉੱਤੇ) ਤੇ ਜੋ (ਕੁਝ) ਤੁਹਾਡੇ ਤੇ ਉਤਾਰਿਆ ਗਿਆ ਹੈ। (ਉਸ ਤੇ) ਅਤੇ ਜੋ (ਕੁਝ) ਓਹਨਾਂ ਤੇ ਉਤਾਰਿਆ ਗਿਆ ਸੀ, ਉਸ ਤੇ ਸ਼ਰਧਾ ਰੱਖਦੇ ਹਨ। ਇਸ ਦੇ ਨਾਲ ਹੀ (ਓਹ) ਅੱਲਾਹ ਅੱਗੇ ਵੱਡੀ ਨਿਮਰਤਾ (ਵੀ) ਧਾਰਦੇ ਹਨ। (ਅਤੇ) ਅੱਲਾਹ ਦੀਆਂ ਆਇਤਾਂ ਦੇ ਵਟਾਂਦਰੇ ਵਿਚ ਤੁਛ ਮੁਲ ਵੀ ਨਹੀਂ ਲੈਂਦੇ[1]। ਓਹਨਾਂ ਲੋਕਾਂ (ਦੀਆਂ ਕਰਣੀਆਂ) ਦਾ ਵਟਾਂਦਰਾ, ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਓਹਨਾਂ ਲਈ (ਰਾਖਵਾਂ) ਹੈ। ਬੇਸ਼ੱਕ ਅੱਲਾਹ ਛੇਤੀ ਹੀ ਲੇਖਾ ਲੈਣ ਵਾਲਾ ਹੈ।੨੦੦।

يٰۤاَيُّهَا الَّذِيْنَ اٰمَنُوا اصْبِرُوْا وَصَابِرُوْا وَرَابِطُوْا ۟ وَاتَّقُوا اللّٰهَ لَعَلَّكُمْ تُفْلِحُوْنَ ﴿۲۰۱﴾ ع

ਹੇ ਸ਼ਰਧਾਲੂਓ! ਧੀਰਜ ਤੋਂ ਕੰਮ ਲਓ ਅਤੇ (ਵੈਰੀ ਤੋਂ) ਵਧ ਕੇ ਧੀਰਜ ਦਿਖਾਓ ਅਤੇ ਆਪਣੀਆਂ ਸਰਹੱਦਾਂ ਦੀ ਰਾਖੀ ਕਰਦੇ ਰਹੋ; ਅਰਥਾਤ ਅੱਲਾਹ ਤੋਂ ਸਦਾ ਡਰਦੇ ਰਹੋ; ਤਾਂ ਜੁ ਤੁਸੀਂ ਸਫਲ ਹੋ ਸਕੋ।੨੦੧। (ਰਕੂਅ ੨੦)

[1]ਅਰਥਾਤ ਧਰਮ ਦੇ ਵਟਾਂਦਰੇ ਵਿਚ ਸੰਸਾਰ ਦੇ ਤੁਛ ਧਨ-ਪਦਾਰਥ ਪਰਵਾਨ ਨਹੀਂ ਕਰਦੇ।




# (੪) ਸੂਰਤ ਅਲ-ਨਿਸਾ

{ ਇਹ ਸੂਰਤ ਹਿਜਰਤ ਤੋਂ ਮਗਰੋਂ—ਮਦੀਨੇ—ਉਤਰੀ ਸੀ।
ਇਸ ਦੀਆ ਬਿਸਮਿੱਲਾ ਸਮੇਤ ੧੭੭ ਆਇਤਾਂ ਤੇ ੨੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰۤاَيُّهَا النَّاسُ اتَّقُوْا رَبَّكُمُ الَّذِيْ خَلَقَكُمْ مِّنْ نَّفْسٍ وَّاحِدَةٍ وَّخَلَقَ مِنْهَا زَوْجَهَا وَبَثَّ مِنْهُمَا رِجَالًا كَثِيْرًا وَّنِسَآءً ۚ وَاتَّقُوا اللّٰهَ الَّذِيْ تَسَآءَلُوْنَ بِهٖ وَالْاَرْحَامَ ؕ اِنَّ اللّٰهَ كَانَ عَلَيْكُمْ رَقِيْبًا ②

ਹੇ ਲੋਕੋ ! ਤੁਸੀਂ ਆਪਣੇ (ਉਸ) ਸਾਜਨਹਾਰ ਤੇ ਪਾਲਨਹਾਰ ਤੋਂ ਹੀ ਸਦਾ ਡਰਦੇ ਰਹੋ, ਜਿਸ ਨੇ ਤੁਹਾਨੂੰ ਇੱਕੋ (ਹੀ) ਜਿੰਦ ਤੋਂ ਪੈਦਾ ਕੀਤਾ ਹੈ ਅਤੇ ਉਸੇ (ਦੀ ਜਿੰਦ) ਤੋਂ (ਹੀ) ਉਸ ਦਾ ਜੋੜਾ ਸਾਜਿਆ ਹੈ ਅਤੇ ਓਹਨਾਂ ਦੋਹਾਂ ਵਿੱਚੋਂ ਹੀ ਬਹੁਤ ਸਾਰੇ ਮਰਦ ਤੇ ਤੀਵੀਆਂ (ਪੈਦਾ ਕਰ ਕੇ ਸਾਰੇ ਜਗ ਵਿਚ) ਪਸਾਰ ਦਿੱਤੇ ਹਨ, ਅਰਥਾਤ (ਉਸ) ਅੱਲਾਹ ਤੋਂ (ਇਸ ਲਈ ਵੀ) ਡਰਦੇ ਰਹੋ ਕਿ ਉਸ ਰਾਹੀਂ ਤੁਸੀਂ ਆਪਸ ਵਿਚ[1] (ਰਿਸ਼ਤੇ) ਮੰਗਦੇ ਹੋ ਖ਼ਾਸ ਕਰਕੇ ਰਿਸ਼ਤੇਦਾਰੀਆਂ (ਦੇ ਮਾਮਲੇ) ਵਿਚ (ਅੱਲਾਹ ਤੋਂ ਸਦਾ ਹੀ ਡਰਦੇ ਰਹੋ।) ਬੇਸ਼ੱਕ ਅੱਲਾਹ ਤੁਹਾਡਾ ਨਿਗਰਾਨ ਹੈ ।੨।

وَاٰتُوا الْيَتٰمٰۤى اَمْوَالَهُمْ وَلَا تَتَبَدَّلُوا الْخَبِيْثَ بِالطَّيِّبِ ۪ وَلَا تَاْكُلُوْۤا اَمْوَالَهُمْ اِلٰۤى اَمْوَالِكُمْ ؕ اِنَّهٗ كَانَ حُوْبًا كَبِيْرًا ③

ਅਤੇ ਅਨਾਥਾਂ ਨੂੰ ਓਹਨਾਂ ਦੇ ਧਨ-ਪਦਾਰਥ ਦੇ ਦਿਓ ਅਤੇ ਪਵਿੱਤਰ (ਧਨ-ਪਦਾਰਥ) ਦੇ ਵਟਾਂਦਰੇ ਵਿਚ ਅਪਵਿੱਤਰ (ਧਨ-ਪਦਾਰਥ) ਨਾ ਲਓ ਅਤੇ ਓਹਨਾਂ (ਅਨਾਥਾਂ) ਦੇ ਧਨ-ਪਦਾਰਥ ਆਪਣੇ ਧਨ-ਪਦਾਰਥਾਂ ਨਾਲ (ਰਲਾ ਕੇ) ਨਾ ਖਾਓ। ਬੇਸ਼ੱਕ ਇਹ ਬੱਜਰ ਪਾਪ ਹੈ ।੩।

[1]ਅਰਥਾਤ ਤੁਸੀਂ ਅੱਲਾਹ ਦੇ ਨਾਂ ਦਾ ਵਾਸਤਾ ਦੇ ਕੇ ਆਪਣੀਆਂ ਲੋੜਾਂ ਪੂਰੀਆਂ ਕਰਨ ਦੀ ਇੱਛਾ ਦਾ ਪਰਗਟਾਵਾ ਕਰਦੇ ਹੋ।

وَإِنْ خِفْتُمْ أَلَّا تُقْسِطُوا فِي الْيَتٰمٰى فَانْكِحُوا مَا طَابَ
لَكُمْ مِنَ النِّسَاءِ مَثْنٰى وَثُلٰثَ وَرُبٰعَ ۚ فَإِنْ خِفْتُمْ
أَلَّا تَعْدِلُوا فَوَاحِدَةً أَوْ مَا مَلَكَتْ أَيْمَانُكُمْ ۚ ذٰلِكَ
أَدْنٰى أَلَّا تَعُولُوا ﴿٣﴾

ਅਤੇ ਜੇ ਤੁਹਾਨੂੰ (ਇਹ) ਸਹਿਮ ਹੋਵੇ ਕਿ ਤੁਸੀਂ ਅਨਾਥਾਂ ਬਾਰੇ ਨਿਆਂ ਨਹੀਂ ਕਰ ਸਕੋਗੇ, ਤਾਂ ਜੋ (ਢੰਗ) ਤੁਹਾਨੂੰ ਪਸੰਦ ਹੋਵੇ ਕਰ ਲਓ, ਅਰਥਾਤ (ਗੈਰ ਯਤੀਮ) ਤੀਵੀਆਂ ਵਿੱਚੋਂ ਦੋ-ਦੋ (ਨਾਲ), ਜਾਂ ਤਿੰਨਾਂ-ਤਿੰਨਾਂ (ਨਾਲ) ਜਾਂ ਚਾਰ-ਚਾਰ ਨਾਲ ਵਿਆਹ ਕਰਾ ਲਓ। ਪਰ ਜੇ ਤੁਹਾਨੂੰ ਇਹ ਸਹਿਮ ਹੋਵੇ ਕਿ ਤੁਸੀਂ ਨਿਆਂ[1] ਨਹੀਂ ਕਰ ਸਕੋਗੇ, ਤਾਂ ਇੱਕੋ (ਤੀਵੀਂ) ਨਾਲ (ਹੀ ਵਿਆਹ ਕਰ ਲਓ।) ਜਾਂ ਓਹਨਾਂ (ਦਾਸੀਆਂ) ਨਾਲ ਜੋ ਤੁਹਾਡੇ ਹੱਥਾਂ ਵਿਚ ਹਨ, ਵਿਆਹ ਕਰ ਲਓ। (ਇਹ ਢੰਗ ਇਸ ਗੱਲ ਦੇ) ਵਧੇਰੇ ਨੇੜੇ ਹੈ ਕਿ ਤੁਸੀਂ ਜ਼ਾਲਮ[2] ਨਾ ਬਣ ਜਾਓ।੪।

وَآتُوا النِّسَاءَ صَدُقٰتِهِنَّ نِحْلَةً ۚ فَإِنْ طِبْنَ لَكُمْ
عَنْ شَيْءٍ مِنْهُ نَفْسًا فَكُلُوهُ هَنِيئًا مَرِيئًا ﴿٤﴾

ਅਤੇ ਤੀਵੀਆਂ ਨੂੰ ਓਹਨਾਂ ਦੇ "ਮਹਿਰ" ਦਿਲੀ-ਖ਼ੁਸ਼ੀ ਨਾਲ ਦੇ ਦਿਆ ਕਰੋ। ਫੇਰ ਜੇ ਓਹ ਆਪਣੀ ਇੱਛਾ ਤੇ ਖ਼ੁਸ਼ੀ ਨਾਲ ਉਸ ਵਿੱਚੋਂ ਤੁਹਾਨੂੰ ਕੁਝ ਦੇ ਦੇਣ, ਤਾਂ ਇਹ ਜਾਣਦਿਆਂ ਹੋਇਆਂ ਕਿ ਉਹ ਤੁਹਾਡੇ ਵਾਸਤੇ ਸੁਆਦ ਤੇ ਸਿੱਟੇ ਦੇ ਲਿਹਾਜ਼ ਨਾਲ ਚੰਗਾ ਹੈ, ਤੁਸੀਂ ਉਸ ਨੂੰ ਬੇਸ਼ੱਕ ਵਰਤ ਲਓ।੫।

وَلَا تُؤْتُوا السُّفَهَاءَ أَمْوَالَكُمُ الَّتِي جَعَلَ اللَّهُ لَكُمْ
قِيٰمًا وَارْزُقُوهُمْ فِيهَا وَاكْسُوهُمْ وَقُولُوا لَهُمْ
قَوْلًا مَعْرُوفًا ﴿٥﴾

ਅਤੇ ਮੂਰਖਾਂ ਨੂੰ ਆਪਣੇ ਧਨ-ਪਦਾਰਥ—ਜਿਨ੍ਹਾਂ ਨੂੰ ਅੱਲਾਹ ਨੇ ਤੁਹਾਡੇ ਲਈ ਸਹਾਰਾ ਬਣਾਇਆ ਹੈ—ਨਾ ਦਿਓ ਅਤੇ ਓਹਨਾਂ ਵਿੱਚੋਂ ਓਹਨਾਂ ਨੂੰ ਰੋਟੀ-ਕਪੜਾ ਦਿਓ, ਅਰਥਾਤ ਓਹਨਾਂ ਨੂੰ ਯੋਗ ਤੇ ਚੰਗੀਆਂ ਗੱਲਾਂ ਕਹੋ।੬।

---

[1]ਅਰਥਾਤ ਅਨਾਥ ਤੀਵੀਆਂ ਨਾਲ ਇਕ ਤੋਂ ਵਧੀਕ ਵਿਆਹ ਕਰਾਉਣੇ ਚੰਗੇ ਨਹੀਂ ਹਨ; ਕਿਉਂਕਿ ਇਸ ਤਰ੍ਹਾਂ ਅਨਿਆਂ ਦਾ ਵੱਡਾ ਡਰ ਹੈ। ਹਾਂ, ਓਹਨਾਂ ਤੋਂ ਛੁੱਟ ਦੂਜੀਆਂ ਤੀਵੀਆਂ ਵਿੱਚੋਂ ਦੋ-ਦੋ, ਤਿੰਨ-ਤਿੰਨ ਤੇ ਚਾਰ-ਚਾਰ ਨਾਲ ਵਿਆਹ ਕਰ ਸਕਦੇ ਹੋ; ਕਿਉਂ ਜੁ ਓਹਨਾ ਦੇ "ਵਲੀ" ਓਹਨਾ ਦੇ ਹੱਕਾਂ ਦੀ ਰਾਖੀ ਕਰਨ ਵਾਲੇ ਤੇ ਮੰਗ ਕਰਨ ਵਾਲੇ ਮੌਜੂਦ ਹੁੰਦੇ ਹਨ।

[2]ਇਸ ਢੰਗ ਤੇ ਵਰਤੋਂ ਕਰਨ ਨਾਲ ਤੁਸੀਂ ਜ਼ੁਲਮ ਤੇ ਪਾਪ ਦੇ ਤੌਖਲੇ ਤੋਂ ਬਹੁਤ ਹੱਦ ਤਕ ਬਚ ਜਾਓਗੇ।

وَابْتَلُوا الْيَتٰمٰى حَتّٰى إِذَا بَلَغُوا النِّكَاحَ فَإِنْ اٰنَسْتُمْ
مِّنْهُمْ رُشْدًا فَادْفَعُوا إِلَيْهِمْ أَمْوَالَهُمْ وَلَا تَأْكُلُوهَا
إِسْرَافًا وَبِدَارًا أَنْ يَكْبَرُوا وَمَنْ كَانَ غَنِيًّا فَلْيَسْتَعْفِفْ
وَمَنْ كَانَ فَقِيرًا فَلْيَأْكُلْ بِالْمَعْرُوفِ فَإِذَا دَفَعْتُمْ
إِلَيْهِمْ أَمْوَالَهُمْ فَأَشْهِدُوا عَلَيْهِمْ وَكَفٰى بِاللّٰهِ حَسِيبًا ٧

ਅਤੇ ਅਨਾਥਾਂ ਦੀ ਪਰਖ ਉਸ ਸਮੇਂ ਤਕ ਕਿ ਓਹ ਵਿਆਹ (ਦੀ ਅਵਸਥਾ) ਨੂੰ ਪੁੱਜ ਜਾਣ, ਕਰਦੇ ਰਹੋ। ਸੋ ਜੇ ਤੁਸੀਂ ਓਹਨਾਂ ਵਿਚ ਸਿਆਣਪ ਦੇ (ਚਿੰਨ੍ਹ) ਵੇਖੋ, ਤਾਂ ਓਹਨਾਂ ਨੂੰ ਓਹਨਾਂ ਦੇ ਧਨ-ਪਦਾਰਥ ਪਰਤਾ ਦਿਓ ਅਤੇ ਓਹਨਾਂ ਦੇ ਜੁਆਨ ਹੋ ਜਾਣ (ਦੇ ਡਰ) ਨਾਲ ਓਹਨਾਂ (ਦੇ ਧਨ-ਪਦਾਰਥ) ਨੂੰ ਅਯੋਗ ਢੰਗ ਨਾਲ ਛੇਤੀ (ਛੇਤੀ) ਖਾਣ ਦਾ ਜਤਨ ਨਾ ਕਰੋ ਅਤੇ ਜਿਹੜਾ ਪ੍ਰਾਣੀ ਧਨਾਢ ਹੈ, ਉਸ ਨੂੰ ਚਾਹੀਦਾ ਹੈ ਕਿ ਉਹ ਆਪ ਇਸ ਧਨ-ਪਦਾਰਥ ਦੇ ਵਰਤਣ ਤੋਂ ਉੱਕਾ ਹੀ ਸੰਕੋਚ ਕਰੇ, ਪਰ ਜੋ ਨਿਰਧਨ ਹੈ, ਉਹ ਯੋਗ ਢੰਗ ਨਾਲ (ਇਸ ਧਨ ਵਿੱਚੋਂ) ਆਪ ਵੀ ਖਾ ਸਕਦਾ ਹੈ। ਫੇਰ ਜਦ ਤੁਸੀਂ ਓਹਨਾਂ ਦੇ ਧਨ-ਪਦਾਰਥ ਓਹਨਾਂ ਨੂੰ ਪਰਤਾ ਦਿਓ, ਤਾਂ ਓਹਨਾਂ (ਅਨਾਥਾਂ) ਦੇ ਸਾਮ੍ਹਣੇ ਦੋ ਗਵਾਹ ਨੀਅਤ ਕਰ ਲਓ ਅਤੇ ਅੱਲਾਹ ਲੇਖਾ ਲੈਣ ਦੇ ਲਿਹਾਜ਼ ਨਾਲ (ਕੱਲਾ ਹੀ) ਕਾਫ਼ੀ (ਸਮਰਥ) ਹੈ ।੭।

لِلرِّجَالِ نَصِيبٌ مِّمَّا تَرَكَ الْوَالِدٰنِ وَالْأَقْرَبُونَ وَلِلنِّسَاءِ نَصِيبٌ مِّمَّا
تَرَكَ الْوَالِدٰنِ وَالْأَقْرَبُونَ مِمَّا قَلَّ مِنْهُ أَوْ كَثُرَ نَصِيبًا مَّفْرُوضًا ٨

ਅਤੇ ਮਰਦਾਂ ਦਾ (ਵੀ) ਤੇ ਤੀਵੀਆਂ ਦਾ (ਵੀ), ਉਸ (ਧਨ-ਪਦਾਰਥ) ਵਿੱਚੋਂ ਜੋ ਓਹਨਾਂ ਦੇ ਮਾਪੇ ਤੇ ਨੇੜੇ ਦੇ ਸੰਬੰਧੀ ਛੱਡ ਜਾਣ, ਇਕ ਹਿੱਸਾ (ਨੀਅਤ) ਹੈ। ਭਾਵੇਂ ਉਸ (ਤਰਕੇ) ਵਿੱਚੋਂ ਥੋੜ੍ਹਾ ਬਚਿਆ ਹੋਵੇ ਤੇ ਭਾਵੇਂ ਬਹੁਤਾ। ਇਹ ਇਕ ਨੀਅਤ ਹਿੱਸਾ ਹੈ, ਜੋ (ਪ੍ਰਭੂ ਵੱਲੋਂ) ਨੀਅਤ ਕੀਤਾ ਗਿਆ ਹੈ ।੮।

وَإِذَا حَضَرَ الْقِسْمَةَ أُولُوا الْقُرْبٰى وَالْيَتٰمٰى وَالْمَسٰكِينُ
فَارْزُقُوهُمْ مِّنْهُ وَقُولُوا لَهُمْ قَوْلًا مَّعْرُوفًا ٩

ਅਤੇ ਜਦ (ਤਰਕੇ ਦੀ) ਵੰਡ ਸਮੇਂ (ਦੂਜੇ) ਰਿਸ਼ਤੇਦਾਰ ਅਤੇ ਅਨਾਥ ਤੇ ਨਿਰਧਨ (ਵੀ) ਆ ਜਾਣ, ਤਾਂ ਓਹਨਾਂ ਨੂੰ ਵੀ (ਕੁਝ) ਦੇ ਦਿਓ ਅਤੇ ਓਹਨਾਂ ਨੂੰ ਯੋਗ (ਤੇ ਚੰਗੀਆਂ) ਗੱਲਾਂ ਕਹੋ ।੯।

وَلْيَخْشَ الَّذِينَ لَوْ تَرَكُوا مِنْ خَلْفِهِمْ ذُرِّيَّةً ضِعَافًا
خَافُوا عَلَيْهِمْ فَلْيَتَّقُوا اللَّهَ وَلْيَقُولُوا قَوْلًا سَدِيدًا ۝

ਅਤੇ ਜਿਨ੍ਹਾਂ ਲੋਕਾਂ ਨੂੰ ਇਹ ਸਹਿਮ ਹੋਵੇ ਕਿ ਓਹ ਆਪਣੇ ਪਿੱਛੇ ਨਿਰਬਲ ਸੰਤਾਨ ਛੱਡ ਕੇ ਜਾ ਰਹੇ ਹਨ, ਉਸ ਦਾ ਕੀ ਬਣੇਗਾ ? ਓਹਨਾਂ ਨੂੰ (ਦੂਜੇ ਅਨਾਥਾਂ ਬਾਰੇ ਵੀ) ਅੱਲਾਹ ਦੇ ਡਰ ਤੋਂ ਕੰਮ ਲੈਣਾ ਚਾਹੀਦਾ ਹੈ ਤੇ ਚਾਹੀਦਾ ਹੈ ਕਿ ਓਹ ਸਾਫ਼ ਤੇ ਨਿਰਛਲ[1] ਗੱਲਾਂ ਕਰਨ ।੧੦।

إِنَّ الَّذِينَ يَأْكُلُونَ أَمْوَالَ الْيَتَامَىٰ ظُلْمًا إِنَّمَا يَأْكُلُونَ
فِي بُطُونِهِمْ نَارًا ۖ وَسَيَصْلَوْنَ سَعِيرًا ۝ ع

ਜੋ ਲੋਕ ਧੱਕੇ (ਜਾਂ ਛਲ-ਕਪਟ) ਨਾਲ ਅਨਾਥਾਂ ਦਾ ਧਨ-ਪਦਾਰਥ ਖਾ ਜਾਂਦੇ ਹਨ, ਬੇਸ਼ੱਕ ਓਹ ਆਪਣੇ ਢਿੱਡਾਂ ਵਿਚ ਕੇਵਲ ਅੱਗ ਹੀ ਭਰਦੇ ਹਨ ਅਤੇ ਬੇਸ਼ੱਕ ਓਹ (ਨਰਕ ਦੀ) ਭੜਕਦੀ ਅੱਗ ਵਿਚ ਸੁੱਟੇ ਜਾਣਗੇ ।੧੧। (ਰਕੂਅ ੧)

يُوصِيكُمُ اللَّهُ فِي أَوْلَادِكُمْ ۖ لِلذَّكَرِ مِثْلُ حَظِّ الْأُنْثَيَيْنِ
فَإِنْ كُنَّ نِسَاءً فَوْقَ اثْنَتَيْنِ فَلَهُنَّ ثُلُثَا مَا تَرَكَ ۖ
وَإِنْ كَانَتْ وَاحِدَةً فَلَهَا النِّصْفُ ۚ وَلِأَبَوَيْهِ لِكُلِّ
وَاحِدٍ مِنْهُمَا السُّدُسُ مِمَّا تَرَكَ إِنْ كَانَ لَهُ وَلَدٌ ۚ
فَإِنْ لَمْ يَكُنْ لَهُ وَلَدٌ وَوَرِثَهُ أَبَوَاهُ فَلِأُمِّهِ الثُّلُثُ ۚ
فَإِنْ كَانَ لَهُ إِخْوَةٌ فَلِأُمِّهِ السُّدُسُ ۚ مِنْ بَعْدِ وَصِيَّةٍ

ਅੱਲਾਹ ਤੁਹਾਡੀ ਸੰਤਾਨ ਬਾਰੇ ਤੁਹਾਨੂੰ ਇਹ ਹੁਕਮ ਦਿੰਦਾ ਹੈ ਕਿ (ਇਕ) ਮਰਦ ਦਾ (ਹਿੱਸਾ) ਦੋ ਤੀਵੀਆਂ ਦੇ ਬਰਾਬਰ ਹੈ ਅਤੇ ਜੇ (ਸੰਤਾਨ) ਤੀਵੀਆਂ (ਹੀ ਤੀਵੀਆਂ) ਹੋਣ, ਜੋ ਦੋ ਤੋਂ ਵਧੇਰੇ ਹੋਣ, ਤਾਂ ਓਹਨਾਂ ਲਈ (ਵੀ) ਜੋ ਕੁਝ ਉਸ (ਮ੍ਰਿਤਕ) ਨੇ ਛੱਡਿਆ ਹੈ (ਉਸ ਦਾ) ਦੋ-ਤਿਹਾਈ (ਹਿੱਸਾ) ਨੀਅਤ ਹੈ ਅਤੇ ਜੇ ਇੱਕੋ (ਹੀ ਤੀਵੀਂ) ਹੋਵੇ, ਤਾਂ ਉਸ ਲਈ (ਤਰਕੇ ਦਾ) ਅੱਧਾ ਹਿੱਸਾ ਹੈ ਅਤੇ ਜੇ ਉਸ (ਮ੍ਰਿਤਕ) ਦੀ ਸੰਤਾਨ ਹੋਵੇ, ਤਾਂ ਉਸ ਦੇ ਮਾਪਿਆਂ ਲਈ (ਅਰਥਾਤ) ਓਹਨਾਂ ਵਿੱਚੋਂ ਹਰੇਕ ਲਈ ਉਸ ਦੇ ਛੱਡੇ ਹੋਏ ਧਨ-ਪਦਾਰਥ ਵਿੱਚੋਂ ਛੇਵਾਂ ਹਿੱਸਾ (ਨੀਅਤ) ਹੈ ਅਤੇ ਜੇ ਉਸ ਦੀ ਸੰਤਾਨ ਨਾ ਹੋਵੇ, ਤਾਂ ਉਸ ਦੇ ਮਾਪੇ (ਹੀ) ਉਸ ਦੇ ਵਾਰਸ ਹੋਣ, ਤਾਂ ਉਸ ਦੀ ਮਾਤਾ ਦਾ ਤੀਜਾ ਹਿੱਸਾ (ਨੀਅਤ) ਹੈ, ਪਰ ਜੇ ਉਸ ਦੇ (ਭੈਣ)-ਭਰਾ,(ਵੀ) ਹੋਣ, ਤਾਂ ਉਸ ਦੀ ਮਾਤਾ ਦਾ ਛੇਵਾਂ ਹਿੱਸਾ (ਨੀਅਤ) ਹੈ । ਇਹ ਸਾਰੇ ਹਿੱਸੇ ਉਸ ਦੀ ਵਸੀਹਤ ਤੇ (ਉਸ ਦੇ) ਜ਼ਿੰਮੇ ਕਰਜ਼ੇ (ਦੇ ਅਦਾ ਕਰਨ) ਮਗਰੋਂ (ਹੀ ਦਿੱਤੇ ਜਾ ਸਕਦੇ ਹਨ) ।

[1] "ਸਦੀਦ" ਦਾ ਅਰਥ ਕੇਵਲ ਸੱਚ ਬੋਲਣਾ ਹੀ ਨਹੀਂ ਹੈ; ਸਗੋਂ ਇਸ ਦਾ ਇਹ ਭਾਵ ਹੈ ਕਿ ਕੋਈ ਧੋਖਾ ਜਾਂ ਲੁਕਾ ਨਾ ਕੀਤਾ ਗਿਆ ਹੋਵੇ, ਸਪਸ਼ਟ ਗੱਲ ਕਹੀ ਗਈ ਹੋਵੇ ।

يُوصِي بِهَآ أَوْ دَيْنٍۗ ءَابَآؤُكُمْ وَأَبْنَآؤُكُمْ لَا تَدْرُونَ
أَيُّهُمْ أَقْرَبُ لَكُمْ نَفْعًاۚ فَرِيضَةً مِّنَ ٱللَّهِۗ إِنَّ ٱللَّهَ كَانَ
عَلِيمًا حَكِيمًا ۝١٢

ਤੁਹਾਨੂੰ ਇਹ ਪਤਾ ਨਹੀਂ ਕਿ ਤੁਹਾਡੇ ਪਿਉ (ਦਾਦਿਆਂ) ਤੇ ਤੁਹਾਡੇ ਧੀਆਂ ਪੁੱਤਰਾਂ ਵਿੱਚੋਂ ਕਿਹੜਾ (ਤੁਹਾਡੇ ਲਈ) ਵਧੇਰੇ ਲਾਭਦਾਇਕ ਹੈ। ਇਹ ਅੱਲਾਹ ਵੱਲੋਂ ਇਕ ਹੱਦਬੰਦੀ ਹੈ। ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੧੨।

وَلَكُمْ نِصْفُ مَا تَرَكَ أَزْوَٰجُكُمْ إِن لَّمْ يَكُن لَّهُنَّ
وَلَدٌۚ فَإِن كَانَ لَهُنَّ وَلَدٌ فَلَكُمُ ٱلرُّبُعُ مِمَّا تَرَكْنَ
مِنۢ بَعْدِ وَصِيَّةٍ يُوصِينَ بِهَآ أَوْ دَيْنٍۚ وَلَهُنَّ ٱلرُّبُعُ
مِمَّا تَرَكْتُمْ إِن لَّمْ يَكُن لَّكُمْ وَلَدٌۚ فَإِن كَانَ لَكُمْ وَلَدٌ
فَلَهُنَّ ٱلثُّمُنُ مِمَّا تَرَكْتُمۚ مِّنۢ بَعْدِ وَصِيَّةٍ تُوصُونَ
بِهَآ أَوْ دَيْنٍۗ وَإِن كَانَ رَجُلٌ يُورَثُ كَلَٰلَةً أَوِ ٱمْرَأَةٌ
وَلَهُۥٓ أَخٌ أَوْ أُخْتٌ فَلِكُلِّ وَٰحِدٍ مِّنْهُمَا ٱلسُّدُسُۚ فَإِن

ਅਤੇ ਤੁਹਾਡੀਆਂ ਤੀਵੀਆਂ ਜੋ ਕੁਝ (ਆਪਣੇ ਪਿੱਛੇ) ਛੱਡ ਜਾਣ, ਜੇ ਓਹਨਾਂ ਦੀ ਕੋਈ ਸੰਤਾਨ ਨਾ ਹੋਵੇ, ਤਾਂ ਓਹਨਾਂ (ਦੇ ਤਰਕੇ) ਦਾ ਅੱਧਾ (ਹਿੱਸਾ) ਤੁਹਾਡਾ ਹੈ, ਪਰ ਜੇ ਓਹਨਾਂ ਦੀ ਸੰਤਾਨ (ਮੌਜੂਦ) ਹੋਵੇ, ਤਾਂ ਜੋ ਕੁਝ ਓਹਨਾਂ ਨੇ ਆਪਣੇ ਪਿੱਛੇ ਛੱਡਿਆ ਹੈ, ਉਸ ਦਾ ਚੋਥਾ (ਹਿੱਸਾ) ਤੁਹਾਡਾ ਹੈ। (ਇਹ ਵੰਡੀਆਂ) ਓਹਨਾਂ ਦੀ ਵਸੀਹਤ ਤੇ (ਓਹਨਾਂ ਦੇ ਜ਼ਿੰਮੇ) ਕਰਜ਼ੇ ਅਦਾ ਕਰ ਦੇਣ ਦੇ ਮਗਰੋਂ (ਬਾਕੀ ਬਚਦੇ ਧਨ-ਪਦਾਰਥ ਵਿੱਚੋਂ) ਹੋਣਗੀਆਂ। ਜੇ ਤੁਹਾਡੀ ਸੰਤਾਨ ਨਾ ਹੋਵੇ, ਤਾਂ ਜੋ ਕੁਝ ਆਪਣੇ ਪਿੱਛੇ ਛੱਡ ਜਾਓ, ਉਸ ਵਿੱਚੋਂ ਚੋਥਾ (ਹਿੱਸਾ) ਓਹਨਾਂ (ਤੀਵੀਆਂ) ਦਾ ਹੈ। ਜੇ ਤੁਹਾਡੇ ਘਰ ਸੰਤਾਨ ਹੋਵੇ, ਤਾਂ ਜੋ ਕੁਝ ਤੁਸੀਂ ਆਪਣੇ ਪਿੱਛੇ ਛੱਡ ਜਾਓ, ਉਸ ਵਿੱਚੋਂ ਅੱਠਵਾਂ (ਹਿੱਸਾ) ਓਹਨਾਂ (ਤੀਵੀਆਂ) ਦਾ ਹੈ। (ਏਹ ਸਾਰੇ ਹਿੱਸੇ) ਵਸੀਹਤ ਤੇ (ਤੁਹਾਡੇ) ਕਰਜ਼ੇ (ਦੀ ਅਦਾਇਗੀ) ਦੇ ਮਗਰੋਂ ਹੋਣਗੇ। ਜਿਸ ਮਰਦ ਜਾਂ ਤੀਵੀਂ ਦਾ ਪਿੱਛੇ ਛੱਡਿਆ ਧਨ-ਪਦਾਰਥ ਵੰਡਿਆ ਜਾਏ, ਜੇ ਉਸ ਦੇ ਮਾਪੇ[1] ਨਾ ਹੋਣ ਤੇ ਨਾ ਕੋਈ ਸੰਤਾਨ ਹੀ ਹੋਵੇ, ਪਰ ਉਸ ਦਾ ਕੋਈ ਭਾਈ ਜਾਂ ਭੈਣ ਹੋਵੇ, ਤਾਂ ਓਹਨਾਂ ਵਿੱਚੋਂ ਹਰ ਇਕ ਦਾ ਛੇਵਾਂ (ਹਿੱਸਾ) ਹੋਵੇਗਾ। ਜੇ ਓਹ ਇਕ ਤੋਂ ਵਧੀਕ ਹੋਣ, ਤਾਂ ਓਹ (ਸਾਰੇ ਹੀ) ਤੀਜੇ (ਹਿੱਸੇ) ਦੇ ਮਾਲਕ ਹੋਣਗੇ।

[1]"ਕਲਾਲਾ" ਦੇ ਜਿਨ੍ਹਾਂ ਭੈਣ-ਭਰਾਵਾਂ ਦੇ ਵਾਰਸ ਹੋਣ ਦੀ ਸੂਰਤ ਵਰਣਨ ਕੀਤੀ ਗਈ ਹੈ, ਓਹ ਉਸ ਦੀ ਮਾਤਾ ਵੱਲੋਂ—ਭੈਣ-ਭਰਾ ਹਨ।

كَانُوْٓا اَكْثَرَ مِنْ ذٰلِكَ فَهُمْ شُرَكَآءُ فِي الثُّلُثِ مِنْۢ
بَعْدِ وَصِيَّةٍ يُّوْصٰى بِهَآ اَوْ دَيْنٍ غَيْرَ مُضَآرٍّ ۚ وَصِيَّةً
مِّنَ اللّٰهِ ۗ وَاللّٰهُ عَلِيْمٌ حَلِيْمٌ ﴿١٢﴾

(ਇਹ ਹਿੱਸੇ ਵੀ) ਵਸੀਹਤ ਤੇ (ਮ੍ਰਿਤਕ ਦੇ ਜ਼ਿੰਮੇ) ਕਰਜ਼ੇ (ਦੀ ਅਦਾਇਗੀ) ਤੋਂ ਮਗਰੋਂ (ਬਚੇ ਹੋਏ ਧਨ-ਪਦਾਰਥ ਦੇ ਲਿਹਾਜ਼ ਨਾਲ ਹੋਣਗੇ ।) (ਇਸ ਵੰਡ ਵਿਚ) ਕਿਸੇ ਨੂੰ ਹਾਣ ਪੁਚਾਉਣ ਦੀ ਇੱਛਾ ਨਹੀਂ ਹੋਣੀ ਚਾਹੀਦੀ ਅਤੇ (ਇਹ) ਅੱਲਾਹ ਵੱਲੋਂ (ਤੁਹਾਨੂੰ) ਹੁਕਮ (ਦਿੱਤਾ ਜਾਂਦਾ) ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਧੀਰਜਵਾਨ ਹੈ ।੧੩।

تِلْكَ حُدُوْدُ اللّٰهِ ۗ وَمَنْ يُّطِعِ اللّٰهَ وَرَسُوْلَهٗ يُدْخِلْهُ
جَنّٰتٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا ۗ وَ
ذٰلِكَ الْفَوْزُ الْعَظِيْمُ ﴿١٣﴾

ਏਹ ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਹਨ ਅਤੇ ਜੋ (ਲੋਕ) ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਹਨ, ਓਹਨਾਂ ਨੂੰ ਉਹ (ਪ੍ਰਭੂ) ਓਹਨਾਂ ਸਵਰਗਾਂ ਵਿਚ ਦਾਖ਼ਲ ਕਰੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ, (ਅਤੇ) ਓਹਨਾਂ ਵਿਚ ਹੀ ਓਹ (ਲੰਮੇ ਸਮੇਂ ਤਕ) ਰਹਿਣਗੇ । ਏਹੋ ਹੀ ਵੱਡੀ ਸਫਲਤਾ ਹੈ ।੧੪।

وَمَنْ يَّعْصِ اللّٰهَ وَرَسُوْلَهٗ وَيَتَعَدَّ حُدُوْدَهٗ يُدْخِلْهُ
نَارًا خَالِدًا فِيْهَا ۠ وَلَهٗ عَذَابٌ مُّهِيْنٌ ﴿١٤﴾ ع

ਅਤੇ ਜੋ ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲ ਦੀ ਅਵੱਗਿਆ ਕਰੇਗਾ ਤੇ ਉਸ ਦੀਆਂ (ਨੀਅਤ) ਕੀਤੀਆਂ ਹੱਦਾਂ ਤੋਂ ਅੱਗੇ ਵਧਣ ਦਾ ਜਤਨ ਕਰੇਗਾ, ਉਸ ਨੂੰ ਉਹ (ਨਰਕ ਦੀ) ਅੱਗ ਵਿਚ ਸੁੱਟੇਗਾ, ਜਿਸ ਵਿਚ ਉਹ ਵੱਡੇ ਲੰਮੇ ਸਮੇਂ ਤਕ ਰਹੇਗਾ[1], ਅਰਥਾਤ ਉਸ ਲਈ ਨਿਰਾਦਰ ਭਰਿਆ ਕਸ਼ਟ ਨੀਅਤ ਹੈ ।੧੫। (ਰਕੂਅ ੨)

وَالّٰتِيْ يَاْتِيْنَ الْفَاحِشَةَ مِنْ نِّسَآئِكُمْ فَاسْتَشْهِدُوْا
عَلَيْهِنَّ اَرْبَعَةً مِّنْكُمْ ۚ فَاِنْ شَهِدُوْا فَاَمْسِكُوْهُنَّ

ਅਤੇ ਤੁਹਾਡੀਆਂ ਤੀਵੀਆਂ ਵਿੱਚੋਂ ਕੋਈ(ਤੀਵੀਂ) ਕਿਸੇ ਪ੍ਰਸਿੱਧ[2] ਅਯੋਗ ਕੁਕਰਮੀ ਦੇ ਲਾਗੇ ਜਾਏ, ਉਸ ਬਾਰੇ ਤੁਸੀਂ ਆਪਣੇ (ਰਿਸ਼ਤੇਦਾਰਾਂ ਜਾਂ ਗਵਾਂਢੀਆਂ) ਵਿਚੋਂ ਚਾਰ ਗਵਾਹ ਮੰਗਿਆ ਕਰੋ ।

---

[1]ਸਵਰਗ ਲਈ ਵੀ "ਖ਼ਲੂਦ" ਦਾ ਪਦ ਆਉਂਦਾ ਹੈ, ਅਰਥਾਤ ਇਹ ਕਿ ਸਵਰਗਗਾਮੀ ਇਕ ਲੰਮੇ ਸਮੇਂ ਤਕ ਉਸ ਵਿਚ ਰਹਿਣਗੇ ਅਤੇ ਨਰਕ ਲਈ ਵੀ "ਖ਼ਲੂਦ" ਪਦ ਦੀ ਵਰਤੋਂ ਕੀਤੀ ਗਈ ਹੈ । ਪਰ ਕੁਰਾਨ ਸ਼ਰੀਫ਼ ਵਿਚ ਦੂਜੀਆਂ ਥਾਵਾਂ ਤੇ ਇਹ ਗੱਲ ਸਪਸ਼ਟ ਕਰ ਦਿੱਤੀ ਗਈ ਹੈ ਕਿ ਸਵਰਗਗਾਮੀ ਸਵਰਗ ਵਿਚ ਸਦਾ ਹੀ ਰਹਿਣਗੇ । ਪਰ ਨਰਕ ਦਾ ਕਸ਼ਟ ਇਕ ਸਮੇਂ ਸਮਾਪਤ ਹੋ ਜਾਏਗਾ; ਇਸ ਲਈ ਇਸ ਗੱਲ ਨੂੰ ਮੁਖ ਰੱਖ ਕੇ ਲੰਮੇ ਸਮੇਂ ਦਾ ਭਾਵ ਸਮਝ ਲੈਣਾ ਚਾਹੀਦਾ ਹੈ ।

[2]ਇਸ ਆਇਤ ਤੇ ਅਗਲੀ ਆਇਤ ਵਿਚ ਪ੍ਰਸਿਧ ਅਯੋਗ ਕੁਕਰਮੀ ਦੀ ਸਜ਼ਾ ਨੀਅਤ ਕੀਤੀ ਗਈ ਹੈ । ਤੀਵੀਂ ਲਈ ਇਹ ਕਿ→

فِي الْبُيُوْتِ حَتّٰى يَتَوَفّٰهُنَّ الْمَوْتُ اَوْ يَجْعَلَ اللّٰهُ لَهُنَّ سَبِيْلًا ﴿١٦﴾

ਸੋ ਜੇ ਓਹ (ਚਾਰ ਗਵਾਹ) ਇਸ ਦੀ ਗਵਾਹੀ ਦੇ ਦੇਣ, ਤਾਂ ਤੁਸੀਂ (ਓਹਨਾਂ ਨੂੰ ਆਪਣੇ) ਘਰਾਂ ਵਿਚ ਰੋਕੀ ਰੱਖੋ, ਇੱਥੋਂ ਤਕ ਕਿ ਓਹਨਾਂ ਤੇ ਮੌਤ ਆ ਜਾਏ, ਜਾਂ ਅੱਲਾਹ ਓਹਨਾਂ ਲਈ ਕੋਈ ਹੋਰ (ਰਾਹ) ਕਢ ਦੇਵੇ ।੧੬।

وَالَّذٰنِ يَاْتِيٰنِهَا مِنْكُمْ فَاٰذُوْهُمَا ۚ فَاِنْ تَابَا وَاَصْلَحَا فَاَعْرِضُوْا عَنْهُمَا ۗ اِنَّ اللّٰهَ كَانَ تَوَّابًا رَّحِيْمًا ﴿١٧﴾

ਅਤੇ ਤੁਹਾਡੇ ਵਿੱਚੋਂ ਜੇਹੜੇ ਦੋ ਮਰਦ ਕਿਸੇ ਅਯੋਗ[1] ਕੁਕਰਮੀ ਦੇ ਲਾਗੇ ਜਾਣ, ਤਾਂ ਤੁਸੀਂ ਓਹਨਾਂ ਨੂੰ ਦੰਡ ਦਿਓ । ਸੋ ਜੇ ਓਹ ਦੋਵੇਂ ਹੀ ਪਸਚਾਤਾਪ ਕਰਕੇ ਆਪਣਾ ਸੁਧਾਰ ਕਰ ਲੈਣ, ਤਾਂ ਓਹਨਾਂ ਨੂੰ ਮਾਫ਼ ਕਰ ਦਿਓ । ਬੇਸ਼ੱਕ ਅੱਲਾਹ ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹੈ ।੧੭।

اِنَّمَا التَّوْبَةُ عَلَى اللّٰهِ لِلَّذِيْنَ يَعْمَلُوْنَ السُّوْٓءَ بِجَهَالَةٍ ثُمَّ يَتُوْبُوْنَ مِنْ قَرِيْبٍ فَاُولٰٓئِكَ يَتُوْبُ اللّٰهُ عَلَيْهِمْ ۗ وَكَانَ اللّٰهُ عَلِيْمًا حَكِيْمًا ﴿١٨﴾

ਪਸਚਾਤਾਪ (ਦਾ ਪਰਵਾਨ ਕਰਨਾ) ਅੱਲਾਹ ਉੱਤੇ ਕੇਵਲ ਓਹਨਾਂ (ਲੋਕਾਂ) ਲਈ (ਜ਼ਰੂਰੀ) ਹੈ, ਜੋ ਆਪਣੀ ਅਗਿਆਨਤਾ ਦੇ ਕਾਰਣ ਕੋਈ ਕੁਕਰਮੀ ਕਰ ਬੈਠਦੇ ਹਨ ਤੇ ਫੇਰ ਛੇਤੀ (ਹੀ) ਪਸਚਾਤਾਪ ਕਰਦੇ ਹਨ । ਏਹਨਾਂ ਲੋਕਾਂ ਉੱਤੇ ਹੀ ਅੱਲਾਹ ਮਿਹਰ ਦੀ ਨਜ਼ਰ ਕਰਦਾ ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੮।

وَلَيْسَتِ التَّوْبَةُ لِلَّذِيْنَ يَعْمَلُوْنَ السَّيِّاٰتِ ۚ حَتّٰٓى اِذَا حَضَرَ اَحَدَهُمُ الْمَوْتُ قَالَ اِنِّيْ تُبْتُ الْئٰنَ وَلَا

ਅਤੇ ਪਸਚਾਤਾਪ (ਦੇ ਪਰਵਾਨ ਹੋਣ ਦਾ ਹੱਕ) ਓਹਨਾਂ ਲੋਕਾਂ ਵਾਸਤੇ ਨਹੀਂ ਹੈ, ਜੋ ਕੁਕਰਮੀਆਂ ਕਰਦੇ (ਹੀ ਚਲੇ ਜਾਂਦੇ) ਹਨ । ਇੱਥੋਂ ਤਕ ਕਿ ਜਦ ਓਹਨਾਂ ਵਿੱਚੋਂ ਕਿਸੇ ਦੇ ਸਾਮ੍ਹਣੇ ਮੌਤ (ਦੀ ਘੜੀ) ਆ ਜਾਂਦੀ ਹੈ, ਤਾਂ ਉਹ ਇਹ ਕਹਿੰਦਾ ਹੈ,

---

←ਘਰਾਣੇ ਦੇ ਚਾਰ ਗਵਾਹਾ ਦੀ ਗਵਾਹੀ ਤੇ ਉਸ ਨੂੰ ਘਰੋਂ ਆਜ਼ਾਦ ਨਿਕਲਣ ਤੋਂ ਰੋਕ ਦਿੱਤਾ ਜਾਏ ਅਤੇ ਮਰਦਾਂ ਲਈ ਇਹ ਕਿ ਘਰੇਲੂ ਪਕੜ ਓਹਨਾਂ ਨੂੰ ਕੀਤੀ ਜਾਏ, ਇਸ ਵਿਚ ਵਿਭਚਾਰ ਦਾ ਕੋਈ ਵਰਣਨ ਨਹੀਂ ਹੈ; ਕਿਉਂ ਕਿ ਉਸ (ਵਿਭਚਾਰ) ਦਾ ਵਰਣਨ ਸੂਰਤ ਨੂਰ ਵਿਚ ਕੀਤਾ ਗਿਆ ਹੈ ਤੇ ਉਥੇ ਇਸ ਦਾ ਦੰਡ ਵੀ ਦਸ ਦਿੱਤਾ ਗਿਆ ਹੈ । ਚੂੰਕਿ ਸੂਰਤ ਨੂਰ ਵਿਚ ਵਰਣਨ ਕੀਤਾ ਦੰਡ ਤੇ .ਇਸ ਵਿਚ ਵਰਣਿਤ ਦੰਡ ਅੱਡ ਅੱਡ ਹਨ; ਇਸ ਲਈ ਪਤਾ ਲਗਦਾ ਹੈ ਕਿ ਇਸ ਆਇਤ ਵਿਚ ਵਰਣਿਤ ਜਿਨ੍ਹਾਂ ਗੱਲਾਂ ਦਾ ਦੰਡ ਦੱਸਿਆ ਗਿਆ ਹੈ, ਓਹ ਅਯੋਗ ਕਰਮ ਦੁਰਾਚਾਰ ਨਾਲ ਸੰਬੰਧਤ ਹਨ ।

[1]ਕਈ ਭਾਸ਼ਕਾਰਾਂ ਦਾ ਇਹ ਕਥਨ ਹੈ ਕਿ ਇਸ ਦਾ ਭਾਵ ਵਿਭਚਾਰ ਹੈ, ਪਰ ਕੁਰਾਨ ਸਰੀਫ ਦੇ ਪਦ ਪਰਗਟ ਕਰਦੇ ਹਨ ਕਿ ਓਹ ਕੋਈ ਅਯੋਗ ਕਰਮ ਕਰਨ ਅਤੇ ਇਸ ਦੇ ਪਿਛੇਤਰ ਤੇ ਅਗੇਤਰ ਤੋਂ ਪਰਗਟ ਹੁੰਦਾ ਹੈ ਕਿ ਇਸ ਦਾ ਭਾਵ ਝਗੜਾ-ਬਖੇੜਾ ਹੈ; ਵਿਭਚਾਰ ਨਹੀਂ ਹੈ ।

الَّذِينَ يَمُوتُونَ وَهُمْ كُفَّارٌ ۚ أُولَٰئِكَ أَعْتَدْنَا لَهُمْ عَذَابًا أَلِيمًا ﴿١٩﴾

ਕਿ ਮੈਂ ਹੁਣ ਨਿਰਸੰਦੇਹ ਪਸਚਾਤਾਪ ਕਰ ਲਿਆ ਹੈ ਅਤੇ ਨਾ ਓਹਨਾਂ ਲੋਕਾਂ ਵਾਸਤੇ ਹੈ, ਜੋ ਇਨਕਾਰ ਦੀ ਹਾਲਤ ਵਿਚ (ਹੀ) ਮਰ ਜਾਂਦੇ ਹਨ। ਏਹ ਲੋਕ ਅਜੇਹੇ ਹਨ, ਕਿ ਅਸੀਂ ਏਹਨਾਂ ਲਈ ਘੋਰ ਕਸ਼ਟ ਤਿਆਰ ਕਰ ਰੱਖਿਆ ਹੈ।੧੯।

يَا أَيُّهَا الَّذِينَ آمَنُوا لَا يَحِلُّ لَكُمْ أَنْ تَرِثُوا النِّسَاءَ كَرْهًا ۖ وَلَا تَعْضُلُوهُنَّ لِتَذْهَبُوا بِبَعْضِ مَا آتَيْتُمُوهُنَّ إِلَّا أَنْ يَأْتِينَ بِفَاحِشَةٍ مُبَيِّنَةٍ ۚ وَعَاشِرُوهُنَّ بِالْمَعْرُوفِ ۚ فَإِنْ كَرِهْتُمُوهُنَّ فَعَسَىٰ أَنْ تَكْرَهُوا شَيْئًا وَيَجْعَلَ اللَّهُ فِيهِ خَيْرًا كَثِيرًا ﴿٢٠﴾

ਹੇ ਸ਼ਰਧਾਲੂਓ ! ਤੁਹਾਡੇ ਲਈ (ਇਹ) ਯੋਗ ਨਹੀਂ ਹੈ ਕਿ ਤੁਸੀਂ ਧੱਕੇ ਨਾਲ ਤੀਵੀਆਂ ਦੇ ਮਾਲਕ ਬਣ ਜਾਓ ਅਤੇ ਤੁਸੀਂ ਇਸ ਕਰਕੇ ਓਹਨਾਂ ਨੂੰ ਤੰਗ ਨਾ ਕਰੋ, ਕਿ ਜੋ (ਕੁਝ) ਤੁਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਕੁਝ (ਖੋਹ ਕੇ) ਲੈ ਜਾਓ[1] ਹਾਂ, ਜੇ ਓਹ ਕੋਈ ਸਪਸ਼ਟ ਕੁਕਰਮ ਕਰ ਬੈਠਣ, (ਤਾਂ ਉਸ ਬਾਰੇ ਹੁਕਮ ਉੱਤੇ ਵਰਣਨ ਕੀਤਾ ਜਾ ਚੁੱਕਾ ਹੈ) ਅਤੇ ਓਹਨਾਂ ਨਾਲ ਚੰਗਾ ਵਰਤਾਉ ਕਰਦੇ ਰਿਹਾ ਕਰੋ। ਜੇ ਤੁਸੀਂ ਓਹਨਾਂ ਨੂੰ ਪਸੰਦ ਨਾ ਕਰੋ, ਤਾਂ (ਯਾਦ ਰੱਖੋ ਕਿ ਇਹ) ਸੰਭਵ ਹੈ ਕਿ ਤੁਸੀਂ ਇਕ ਚੀਜ਼ ਨੂੰ ਪਸੰਦ ਨਾ ਕਰੋ, ਪਰ ਅੱਲਾਹ ਉਸੇ ਵਿੱਚੋਂ ਹੀ ਵੱਡੀ ਭਲਾਈ (ਦਾ ਸਾਧਨ) ਪੈਦਾ ਕਰ ਦੇਵੇ।੨੦।

وَإِنْ أَرَدْتُمُ اسْتِبْدَالَ زَوْجٍ مَكَانَ زَوْجٍ وَآتَيْتُمْ إِحْدَاهُنَّ قِنْطَارًا فَلَا تَأْخُذُوا مِنْهُ شَيْئًا ۚ أَتَأْخُذُونَهُ بُهْتَانًا وَإِثْمًا مُبِينًا ﴿٢١﴾

ਜੇ ਤੁਸੀਂ (ਇਕ) ਤੀਵੀਂ ਦੀ ਥਾਂ (ਦੂਜੀ) ਤੀਵੀਂ ਦਾ ਵਟਾਂਦਰਾ ਕਰਨਾ ਚਾਹੋ, ਤਾਂ ਤੁਸੀਂ ਓਹਨਾਂ ਵਿੱਚੋਂ ਇਕ ਨੂੰ (ਧਨ-ਪਦਾਰਥ ਦਾ) ਢੇਰ ਦੇ ਚੁੱਕੇ ਹੋ, ਤਾਂ (ਵੀ) ਉਸ (ਧਨ-ਪਦਾਰਥ) ਵਿੱਚੋਂ ਕੁਝ (ਵਾਪਸ) ਨਾ ਲਓ। ਕੀ ਤੁਸੀਂ ਉਸ ਨੂੰ ਕਿਸੇ ਝੂਠੀ ਊਜ ਜਾਂ ਸਪਸ਼ਟ ਪਾਪ ਰਾਹੀਂ ਲੈ ਲਉਗੇ ?।੨੧।

وَكَيْفَ تَأْخُذُونَهُ وَقَدْ أَفْضَىٰ بَعْضُكُمْ إِلَىٰ بَعْضٍ وَأَخَذْنَ مِنْكُمْ مِيثَاقًا غَلِيظًا ﴿٢٢﴾

ਅਤੇ ਤੁਸੀਂ ਉਸ ਧਨ-ਪਦਾਰਥ ਨੂੰ ਕਿਵੇਂ ਲੈ ਸਕਦੇ ਹੋ, ਜਦ ਕਿ ਤੁਸੀਂ ਆਪਸ ਵਿਚ ਮੇਲ ਜੋਲ ਕਰ ਚੁੱਕੇ ਹੋ ਅਤੇ ਉਹ ਤੀਵੀਂ ਤੁਹਾਥੋਂ ਇਕ ਪੱਕਾ ਪ੍ਰਣ ਵੀ ਲੈ ਚੁੱਕੀ ਹੈ ?।੨੨।

---

[1]ਅਰਥਾਤ ਪਹਿਲੀ ਆਇਤ ਅਨੁਸਾਰ ਓਹਨਾਂ ਨੂੰ ਘਰੋਂ ਬਾਹਰ ਨਿਕਲਣ ਤੋਂ ਰੋਕਿਆ ਜਾ ਸਕਦਾ ਹੈ। ਓਹਨਾ ਦਾ ਧਨ-ਪਦਾਰਥ ਖੋਹਣ ਲਈ ਅਜਿਹਾ ਨਾ ਕੀਤਾ ਜਾਏ। ਇਸ ਆਇਤ ਵਿਚ ਜੋ "ਇੱਲਾ" ਪਦ ਹੈ, ਇਸ ਦਾ ਇਹ ਭਾਵ ਨਹੀਂ ਕਿ ਜੇ ਓਹ ਅਯੋਗ ਕੁਕਰਮ ਕਰ ਬੈਠਣ, ਤਾਂ ਤੁਸੀਂ ਓਹਨਾਂ ਦਾ ਧਨ-ਪਦਾਰਥ ਖੋਹ ਸਕਦੇ ਹੋ। ਹਾਂ, ਘਰਾਂ ਵਿਚ ਰੋਕ ਸਕਦੇ ਹੋ। ਧਨ-ਪਦਾਰਥ ਨਹੀਂ ਖੋਹ ਸਕਦੇ। ਭਾਵ ਇਹ ਹੈ ਕਿ ਪਹਿਲੀ ਆਇਤ ਅਨੁਸਾਰ ਜੇ ਓਹ ਕੋਈ ਦੁਰਾਚਾਰ ਕਰ ਬੈਠਣ, ਤਾਂ ਓਹਨਾ ਨੂੰ ਘਰਾਂ ਤੋਂ ਬਾਹਰ ਜਾਣ ਤੋਂ ਰੋਕ ਸਕਦੇ ਹੋ।

وَلَا تَنْكِحُوْا مَا نَكَحَ اٰبَآؤُكُمْ مِّنَ النِّسَآءِ اِلَّا مَا قَدْ سَلَفَ ۭ اِنَّهٗ كَانَ فَاحِشَةً وَّمَقْتًا ۭ وَسَآءَ سَبِيْلًا ﴿٢٣﴾

ਅਤੇ ਜਿਨ੍ਹਾਂ ਤੀਵੀਆਂ ਨੂੰ ਤੁਹਾਡੇ ਪਿਉ-ਦਾਦੇ ਆਪਣੇ ਨਿਕਾਹ ਵਿਚ ਲਿਆ ਚੁੱਕੇ ਹਨ, (ਓਹਨਾਂ ਵਿੱਚੋਂ) ਕਿਸੇ (ਤੀਵੀਂ) ਨਾਲ ਵਿਆਹ ਨਾ ਕਰਾਓ। ਪਰ ਜੋ (ਪਹਿਲਾਂ) ਬੀਤ ਗਿਆ, (ਸੋ ਬੀਤ ਗਿਆ)। ਬੇਸ਼ੱਕ ਇਹ (ਕਰਮ) ਗੰਦਾ ਤੇ ਗੁੱਸਾ ਦੁਆਉਣ ਵਾਲਾ ਸੀ, ਅਰਥਾਤ ਇਹ ਬਹੁਤ ਹੀ ਭੈੜੀ ਰਸਮ ਸੀ।੨੩। (ਰਕੂਅ ੩)

حُرِّمَتْ عَلَيْكُمْ اُمَّهٰتُكُمْ وَبَنٰتُكُمْ وَاَخَوٰتُكُمْ وَعَمّٰتُكُمْ وَخٰلٰتُكُمْ وَبَنٰتُ الْاَخِ وَبَنٰتُ الْاُخْتِ وَاُمَّهٰتُكُمُ الّٰتِيْٓ اَرْضَعْنَكُمْ وَاَخَوٰتُكُمْ مِّنَ الرَّضَاعَةِ وَاُمَّهٰتُ نِسَآئِكُمْ وَرَبَآئِبُكُمُ الّٰتِيْ فِيْ حُجُوْرِكُمْ مِّنْ نِّسَآئِكُمُ الّٰتِيْ دَخَلْتُمْ بِهِنَّ ۡ فَاِنْ لَّمْ تَكُوْنُوْا دَخَلْتُمْ بِهِنَّ فَلَا جُنَاحَ عَلَيْكُمْ ۡ وَحَلَآئِلُ اَبْنَآئِكُمُ الَّذِيْنَ مِنْ اَصْلَابِكُمْ ۙ وَاَنْ تَجْمَعُوْا بَيْنَ الْاُخْتَيْنِ اِلَّا مَا قَدْ سَلَفَ ۭ اِنَّ اللّٰهَ كَانَ غَفُوْرًا رَّحِيْمًا ﴿٢٤﴾

ਤੁਹਾਡੀਆਂ ਮਾਵਾਂ, ਤੁਹਾਡੀਆਂ ਧੀਆਂ, ਤੁਹਾਡੀਆਂ ਭੈਣਾਂ, ਤੁਹਾਡੀਆਂ ਫੁਫੀਆਂ, ਤੁਹਾਡੀਆਂ ਮਾਸੀਆਂ, (ਤੁਹਾਡੀਆਂ) ਭਤੀਜੀਆਂ, (ਤੁਹਾਡੀਆਂ) ਭਣੇਵੀਆਂ, (ਤੁਹਾਡੀਆਂ) ਦੁਧ-ਮਾਵਾਂ—ਜਿਨ੍ਹਾਂ ਨੇ ਤੁਹਾਨੂੰ ਦੁਧ ਪਿਆਇਆ ਹੈ—ਤੁਹਾਡੀਆਂ ਦੁਧ-ਭੈਣਾਂ, ਤੁਹਾਡੀਆਂ ਸੱਸਾਂ, ਤੁਹਾਡੀਆਂ ਓਹ ਮਤਰੇਈਆਂ ਧੀਆਂ—ਜੋ ਤੁਹਾਡੀਆਂ ਓਹਨਾਂ ਪਤਨੀਆਂ ਵਿੱਚੋਂ ਹਨ, ਜਿਨ੍ਹਾਂ ਨਾਲ ਤੁਸੀਂ ਮੇਲ-ਜੋਲ ਕਰ ਚੁੱਕੇ ਹੋ ਤੇ ਓਹ ਤੁਹਾਡੇ ਘਰਾਂ ਵਿਚ ਪਲਦੀਆਂ ਹਨ, ਤੁਹਾਡੇ ਤੇ ਹਰਾਮ ਕੀਤੀਆਂ ਗਈਆਂ ਹਨ। ਪਰ ਜੇ ਤੁਸੀਂ ਓਹਨਾਂ ਦੀਆਂ (ਮਾਵਾਂ) ਨਾਲ ਮੇਲ ਜੋਲ ਨਾ ਕੀਤਾ ਹੋਵੇ, ਤਾਂ (ਓਹਨਾਂ ਦੀਆਂ ਧੀਆਂ ਨਾਲ ਨਿਕਾਹ ਕਰਨ ਦਾ) ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਅਤੇ ਇਸੇ ਤਰ੍ਹਾਂ ਤੁਹਾਡੇ ਓਹਨਾਂ ਸਪੁੱਤਰਾਂ ਦੀਆਂ ਤੀਵੀਆਂ, ਜੋ ਤੁਹਾਡੀ ਬਿੰਦ ਤੋਂ ਹਨ, (ਤੁਹਾਡੇ ਤੇ ਹਰਾਮ ਕੀਤੀਆਂ ਗਈਆਂ ਹਨ), ਅਰਥਾਤ (ਇਹ ਵੀ ਤੁਹਾਡੇ ਤੇ ਹਰਾਮ ਕੀਤਾ ਗਿਆ ਹੈ) ਕਿ ਤੁਸੀਂ ਦੋ ਸਕੀਆਂ ਭੈਣਾਂ ਨੂੰ (ਆਪਣੇ ਨਿਕਾਹ ਵਿਚ) ਇਕੱਠੀਆਂ ਕਰ ਲਓ। ਹਾਂ ਜੋ (ਪਹਿਲਾਂ) ਬੀਤ ਗਿਆ, (ਸੋ ਬੀਤ ਗਿਆ।) ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੨੪।

وَّالْمُحْصَنٰتُ مِنَ النِّسَآءِ اِلَّا مَا مَلَكَتْ اَيْمَانُكُمْ ۚ كِتٰبَ اللّٰهِ عَلَيْكُمْ ۚ وَاُحِلَّ لَكُمْ مَّا وَرَآءَ ذٰلِكُمْ اَنْ تَبْتَغُوْا بِاَمْوَالِكُمْ مُّحْصِنِيْنَ غَيْرَ مُسٰفِحِيْنَ ؕ فَمَا اسْتَمْتَعْتُمْ بِهٖ مِنْهُنَّ فَاٰتُوْهُنَّ اُجُوْرَهُنَّ فَرِيْضَةً ؕ وَلَا جُنَاحَ عَلَيْكُمْ فِيْمَا تَرٰضَيْتُمْ بِهٖ مِنْ بَعْدِ الْفَرِيْضَةِ ؕ اِنَّ اللّٰهَ كَانَ عَلِيْمًا حَكِيْمًا ﴿۲۴﴾

ਅਤੇ (ਪਹਿਲਾਂ ਤੋਂ) ਵਿਆਹੀਆਂ ਹੋਈਆਂ ਤੀਵੀਆਂ (ਵੀ ਤੁਹਾਡੇ ਉੱਤੇ ਹਰਾਮ ਹਨ।) ਛੁੱਟ ਓਹਨਾਂ ਤੀਵੀਆਂ ਦੇ, ਜੋ ਤੁਹਾਡੀ ਮਲਕੀਅਤ[1] ਵਿਚ ਆ ਜਾਣ। ਇਹ ਅੱਲਾਹ ਨੇ ਤੁਹਾਡੇ ਉੱਤੇ ਫ਼ਰਜ਼ ਕਰ ਦਿੱਤਾ ਹੈ ਅਤੇ ਜੋ ਏਹਨਾਂ (ਉਕਤ ਵਰਣਨ ਕੀਤੀਆਂ ਤੀਵੀਆਂ) ਤੋਂ ਬਿਨਾਂ ਹਨ, ਓਹ ਤੁਹਾਡੇ ਵਾਸਤੇ (ਨਿਕਾਹ ਤੋਂ ਬਾਦ) ਹਲਾਲ ਹਨ। (ਅਰਥਾਤ ਇਸ ਤਰ੍ਹਾਂ ਕਿ) ਤੁਸੀਂ ਆਪਣੇ ਧਨ-ਪਦਾਰਥ ਰਾਹੀਂ (ਓਹਨਾਂ ਦੀ) ਚਾਹਨਾ ਕਰੋ ਅਤੇ ਇਸ ਸ਼ਰਤ ਤੇ ਕਿ ਤੁਸੀਂ ਵਿਆਹ ਕਰਨ ਵਾਲੇ ਹੋ, ਵਿਭਚਾਰ ਕਰਨ ਵਾਲੇ ਨਹੀਂ[2]। ਇਸ ਤੋਂ ਛੁੱਟ ਇਕ (ਸ਼ਰਤ ਇਹ ਵੀ ਹੈ ਕਿ) ਜੇ ਤੁਸੀਂ ਓਹਨਾਂ ਤੋਂ ਲਾਭ ਪ੍ਰਾਪਤ ਕੀਤਾ ਹੈ, ਤਾਂ ਤੁਸੀਂ ਓਹਨਾਂ ਨੂੰ ਓਹਨਾਂ ਦੇ ਨੀਅਤ ਮਹਿਰ ਦੇ ਦਿਓ, ਅਰਥਾਤ (ਮਹਿਰ) ਨੀਅਤ ਹੋ ਜਾਣ ਦੇ ਮਗਰੋਂ ਜਿਸ (ਵਾਧੇ ਘਾਟੇ) ਤੇ ਤੁਸੀਂ ਪਰਸਪਰ ਰਾਜ਼ੀ ਹੋ ਜਾਓ, ਉਸ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੨੫।

وَمَنْ لَّمْ يَسْتَطِعْ مِنْكُمْ طَوْلًا اَنْ يَّنْكِحَ الْمُحْصَنٰتِ الْمُؤْمِنٰتِ فَمِنْ مَّا مَلَكَتْ اَيْمَانُكُمْ مِّنْ فَتَيٰتِكُمُ الْمُؤْمِنٰتِ ؕ وَاللّٰهُ اَعْلَمُ بِاِيْمَانِكُمْ ؕ بَعْضُكُمْ مِّنْ

ਅਤੇ ਤੁਹਾਡੇ ਵਿੱਚੋਂ ਜਿਹੜਾ (ਪ੍ਰਾਣੀ) ਆਜ਼ਾਦ ਸ਼ਰਧਾਲੂ ਤੀਵੀਆਂ ਨਾਲ ਵਿਆਹ ਕਰਨ ਦੇ ਉੱਕਾ ਹੀ ਸਮਰਥ ਨਾ ਹੋਵੇ। (ਉਹ) ਤੁਹਾਡੀਆਂ ਮਲਕੀਅਤ (ਤੀਵੀਆਂ), ਅਰਥਾਤ ਤੁਹਾਡੀਆਂ ਸ਼ਰਧਾਲੂ ਦਾਸੀਆਂ ਵਿੱਚੋਂ ਕਿਸੇ ਨਾਲ ਨਿਕਾਹ ਕਰ ਸਕਦਾ ਹੈ ਅਤੇ ਅੱਲਾਹ ਤੁਹਾਡੀ ਸ਼ਰਧਾ ਦਾ ਸਭ ਤੋਂ ਵਧੀਕ ਜਾਣਨਹਾਰ ਹੈ।

---

[1]ਇਸ ਦਾ ਭਾਵ ਇਹ ਹੈ ਕਿ ਓਹ ਤੀਵੀਆਂ ਜਿਨ੍ਹਾਂ ਨਾਲ ਨਿਕਾਹ ਯੋਗ ਹੈ, ਓਹ ਤਾਂ ਨਿਕਾਹ ਤੋਂ ਮਗਰੋਂ ਹੀ ਹਲਾਲ ਹੋਣਗੀਆਂ ਤੇ ਪਹਿਲੀ ਸੂਚੀ ਵਾਲੀਆਂ ਤੀਵੀਆਂ ਤਾਂ ਨਿਕਾਹ ਦੇ ਮਗਰੋਂ ਵੀ ਹਲਾਲ ਨਹੀਂ ਹੋ ਸਕਦੀਆਂ; ਕਿਉਂ ਜੁ ਓਹਨਾਂ ਨਾਲ ਨਿਕਾਹ ਕਿਸੇ ਹਾਲਤ ਵਿਚ ਵੀ ਜਾਇਜ਼ ਨਹੀਂ ਹੋ ਸਕਦਾ। ਹਾਂ, ਜੰਗੀ ਕੈਦਣ ਤੀਵੀਆਂ ਨਿਕਾਹ ਮਗਰੋਂ ਹਲਾਲ ਹੋ ਸਕਦੀਆਂ ਹਨ ਅਤੇ ਜਦ ਤਕ ਓਹਨਾਂ ਨੂੰ ਕੈਦੀ ਆਜ਼ਾਦ ਨਾ ਕਰਵਾਏ, ਤਾਂ ਓਹਨਾਂ ਦੀ ਆਗਿਆ ਪ੍ਰਾਪਤ ਕਰਨ ਦੀ ਲੋੜ ਨਹੀਂ। ਕੌਮੀ ਆਚਰਣ ਨੂੰ ਠੀਕ ਰੱਖਣ ਲਈ ਹਕੂਮਤ ਆਪ ਹੀ ਓਹਨਾਂ ਦਾ ਕੈਦੀ ਵਲੀ ਨੀਅਤ ਕਰ ਕੇ ਓਹਨਾਂ ਦਾ ਨਿਕਾਹ ਕਰ ਸਕਦੀ ਹੈ।

[2]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਸ਼ਰਧਾਲੂ ਵਿਭਚਾਰ ਕਰੇਗਾ; ਸਗੋਂ ਇਹ ਭਾਵ ਹੈ ਕਿ ਅਸੀਂ ਸ਼ਰਧਾਲੂਆਂ ਤੋਂ ਇਹੋ ਆਸ ਕਰਦੇ ਹਾਂ ਕਿ ਉਹ ਵਿਆਹ ਸਮੇਂ ਸੰਜਮਤਾ ਦੀਆਂ ਸਾਰੀਆਂ ਸ਼ਰਤਾਂ ਨੂੰ ਮੁਖ ਰੱਖੇਗਾ ਤੇ ਵਿਭਚਾਰ ਦੇ ਲਾਗੇ ਵੀ ਨਹੀਂ ਜਾਏਗਾ।

بَعْضٍ فَانْكِحُوْهُنَّ بِاِذْنِ اَهْلِهِنَّ وَاٰتُوْهُنَّ اُجُوْرَهُنَّ بِالْمَعْرُوْفِ مُحْصَنٰتٍ غَيْرَ مُسٰفِحٰتٍ وَّلَا مُتَّخِذٰتِ اَخْدَانٍ فَاِذَآ اُحْصِنَّ فَاِنْ اَتَيْنَ بِفَاحِشَةٍ فَعَلَيْهِنَّ نِصْفُ مَا عَلَى الْمُحْصَنٰتِ مِنَ الْعَذَابِ ذٰلِكَ لِمَنْ خَشِيَ الْعَنَتَ مِنْكُمْ وَاَنْ تَصْبِرُوْا خَيْرٌ لَّكُمْ وَاللّٰهُ غَفُوْرٌ رَّحِيْمٌ ۝ ع

ਤੁਸੀਂ ਇਕ ਦੂਜੇ ਨਾਲ (ਸੰਬੰਧ ਰੱਖਦੇ) ਹੋ । ਸੋ ਓਹਨਾਂ ਨਾਲ ਓਹਨਾਂ ਦੇ ਮਾਲਕਾਂ ਦੀ ਆਗਿਆ ਨਾਲ ਨਿਕਾਹ ਕਰੋ ਅਤੇ ਓਹਨਾਂ ਦੇ ਮਹਿਰ[1] ਓਹਨਾਂ ਨੂੰ—ਜਦ ਕਿ ਓਹ ਸਤਿਵੰਤੀਆਂ ਹੋਣ, ਵਿਭਚਾਰਣਾਂ ਨਾ ਹੋਣ, ਅਰਥਾਤ ਲੁਕ ਛਿਪ ਕੇ ਮਿੱਤਰ ਬਣਾਉਣ ਵਾਲੀਆਂ ਨਾ ਹੋਣ—ਮਰਯਾਦਾ ਅਨੁਸਾਰ ਦੇ ਦਿਓ । ਸੋ ਜਦ ਓਹਨਾਂ ਨਾਲ ਨਿਕਾਹ ਕਰ ਲਓ, ਤਾਂ ਫੇਰ ਜੇ ਓਹ ਕਿਸੇ ਕਿਸਮ ਦਾ ਕੋਈ ਕੁਕਰਮ ਕਰਨ, ਤਾਂ ਓਹਨਾਂ ਦਾ ਦੰਡ ਆਜ਼ਾਦ ਤੀਵੀਆਂ ਨਾਲੋਂ ਅੱਧਾ ਹੋਵੇਗਾ । ਇਹ (ਆਗਿਆ)[2] ਉਸ ਲਈ ਹੈ, ਜੋ ਤੁਹਾਡੇ ਵਿੱਚੋਂ ਪਾਪ ਤੋਂ ਡਰਦਾ ਹੈ ਅਤੇ ਤੁਹਾਡਾ ਸੰਤੋਖ ਧਾਰਨਾ ਤੁਹਾਡੇ ਲਈ ਵਧੇਰੇ ਚੰਗਾ ਹੈ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੨੬। (ਰਕੂਅ ੪)

يُرِيْدُ اللّٰهُ لِيُبَيِّنَ لَكُمْ وَيَهْدِيَكُمْ سُنَنَ الَّذِيْنَ مِنْ قَبْلِكُمْ وَيَتُوْبَ عَلَيْكُمْ وَاللّٰهُ عَلِيْمٌ حَكِيْمٌ ۝

ਅੱਲਾਹ ਇਹ ਚਾਹੁੰਦਾ ਹੈ ਕਿ ਜੋ ਲੋਕ ਤੁਹਾਥੋਂ ਪਹਿਲਾਂ (ਬੀਤ ਚੁੱਕੇ) ਹਨ, ਓਹਨਾਂ ਦੀ ਮਰਯਾਦਾ ਤੁਹਾਡੇ ਅੱਗੇ ਵਰਣਨ ਕਰ ਦੇਵੇ ਅਤੇ (ਓਹਨਾਂ ਵਲ) ਤੁਹਾਡੀ ਅਗਵਾਈ ਕਰੇ, ਅਰਥਾਤ ਤੁਹਾਡੇ ਉੱਤੇ ਮਿਹਰ ਦੀ ਨਜ਼ਰ ਕਰੇ ਅਤੇ ਅੱਲਾਹ ਵੱਡਾ ਜਾਣੀਜਾਣ ਤੇ ਯੁਕਤੀਮਾਨ ਹੈ ।੨੭।

وَاللّٰهُ يُرِيْدُ اَنْ يَّتُوْبَ عَلَيْكُمْ وَيُرِيْدُ الَّذِيْنَ يَتَّبِعُوْنَ الشَّهَوٰتِ اَنْ تَمِيْلُوْا مَيْلًا عَظِيْمًا ۝

ਅਤੇ ਅੱਲਾਹ ਤਾਂ ਇਹ ਚਾਹੁੰਦਾ ਹੈ ਕਿ ਉਹ ਤੁਹਾਡੇ ਤੇ ਮਿਹਰ ਕਰੇ, ਪਰ ਜੋ ਲੋਕ ਆਪਣੀਆਂ ਮਨੋ-ਕਾਮਨਾਵਾਂ ਦੇ ਪਿਛਲਗ ਹਨ, ਓਹ ਇਹ ਚਾਹੁੰਦੇ ਹਨ ਕਿ ਤੁਸੀਂ (ਕੁਕਰਮਾਂ ਵਲ) ਉੱਕੇ ਹੀ ਝੁਕ[3] ਜਾਓ ।੨੮।

---

[1]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਜੇ ਓਹ ਸਤਿਵੰਤੀਆਂ ਨਾ ਹੋਣ, ਤਾਂ ਓਹਨਾਂ ਨੂੰ ਮਹਿਰ ਨਾ ਦਿਓ; ਸਗੋਂ ਇਸ ਦਾ ਇਹ ਭਾਵ ਹੈ ਕਿ ਅਜੇਹੀਆਂ ਹੀ ਦਾਸੀਆਂ ਨਾਲ ਨਿਕਾਹ ਕਰੋ, ਜਿਨ੍ਹਾਂ ਦਾ ਸਤਿਵੰਤੀਆਂ ਹੋਣਾ ਤੁਹਾਡੇ ਤੇ ਸਪਸ਼ਟ ਹੋ ਜਾਏ । ਫੇਰ ਓਹਨਾਂ ਦੇ ਮਹਿਰ ਆਜ਼ਾਦ ਤੀਵੀਆਂ ਵਾਂਗ ਦੇ ਦਿੱਤੇ ਜਾਣ ।

[2]ਅਰਥਾਤ ਦਾਸੀਆਂ ਨਾਲ ਸ਼ਾਦੀ ਕਰਨਾ ਮਜਬੂਰੀ ਦੀ ਹਾਲਤ ਵਿਚ ਹੀ ਜਾਇਜ਼ ਹੈ; ਕਿਉਂਕਿ ਓਹ ਅਨਮਤੀ ਤੇ ਅਨ-ਜਾਤੀ ਨਾਲ ਸੰਬੰਧ ਰੱਖਣ ਵਾਲੀਆਂ ਤੀਵੀਆਂ ਹੁੰਦੀਆਂ ਹਨ । ਚੰਗੀ ਗੱਲ ਇਹੋ ਹੀ ਹੈ ਕਿ ਆਪਣੇ ਹਮ-ਮਜ਼ਹਬ ਤੇ ਹਮ-ਕੌਮ ਆਜ਼ਾਦ ਤੀਵੀਂ ਨਾਲ ਵਿਆਹ ਕਰਾਇਆ ਜਾਏ ।

[3]ਮੂਲ ਪਾਠ ਵਿਚ "ਅਜ਼ੀਮ" ਪਦ ਹੈ, ਪਰ ਇਸ ਦਾ ਢੁਕਵਾਂ ਅਰਥ "ਉੱਕਾ ਹੀ ਝੁਕ ਜਾਓ" ਹੈ; ਇਸ ਲਈ ਅਸੀਂ ਟੀਕੇ ਵਿਚ ਇਹੋ ਅਰਥ ਲਿਖਿਆ ਹੈ ।

يُرِيدُ اللَّهُ أَنْ يُخَفِّفَ عَنْكُمْ ۚ وَخُلِقَ الْإِنْسَانُ ضَعِيفًا ۝

ਅੱਲਾਹ ਇਹ ਚਾਹੁੰਦਾ ਹੈ ਕਿ ਤੁਹਾਥੋਂ (ਭਾਰ) ਹੌਲਾ ਕਰੇ; (ਕਿਉਂ ਜੁ ਹਰੇਕ) ਮਨੁਖ ਨੂੰ ਨਿਰਬਲ ਪੈਦਾ ਕੀਤਾ ਗਿਆ ਹੈ ।੨੯।

يَا أَيُّهَا الَّذِينَ آمَنُوا لَا تَأْكُلُوا أَمْوَالَكُمْ بَيْنَكُمْ بِالْبَاطِلِ إِلَّا أَنْ تَكُونَ تِجَارَةً عَنْ تَرَاضٍ مِنْكُمْ ۚ وَلَا تَقْتُلُوا أَنْفُسَكُمْ ۚ إِنَّ اللَّهَ كَانَ بِكُمْ رَحِيمًا ۝

ਹੇ ਸ਼ਰਧਾਲੂਓ ! ਤੁਸੀਂ ਆਪਸ ਵਿਚ ਅਯੋਗ ਢੰਗ ਨਾਲ ਆਪਣਾ ਧਨ-ਪਦਾਰਥ ਨਾ ਖਾਇਆ ਕਰੋ । ਹਾਂ, ਇਹ ਯੋਗ ਹੈ ਕਿ (ਧਨ ਦਾ ਹਿੱਸਾ) ਪਰਸਪਰ ਰਜ਼ਾਮੰਦੀ ਨਾਲ ਵਣਜ-ਵਪਾਰ ਰਾਹੀਂ ਹੋਵੇ ਅਤੇ ਤੁਸੀਂ ਆਪਣੇ ਹੱਥੀਂ ਆਪਣਾ ਘਾਤ ਨਾ ਕਰੋ । ਬੇਸ਼ੱਕ ਅੱਲਾਹ ਤੁਹਾਡੇ ਉੱਤੇ (ਵੱਡਾ) ਮਿਹਰਬਾਨ ਹੈ ।੩੦।

وَمَنْ يَفْعَلْ ذَٰلِكَ عُدْوَانًا وَظُلْمًا فَسَوْفَ نُصْلِيهِ نَارًا ۚ وَكَانَ ذَٰلِكَ عَلَى اللَّهِ يَسِيرًا ۝

ਅਤੇ ਜੋ (ਪ੍ਰਾਣੀ ਵੀ) ਇਹ ਵਧੀਕੀ (ਅਰਥਾਤ ਦੂਜੇ ਦਾ ਧਨ-ਪਦਾਰਥ ਖਾਣਾ) ਧੱਕੇ ਨਾਲ ਕਰੇਗਾ, ਉਸ ਨੂੰ ਅਸੀਂ ਜ਼ਰੂਰ (ਨਰਕ ਦੀ) ਅੱਗ ਵਿਚ ਸੁੱਟਾਂਗੇ । ਇਹ (ਗੱਲ) ਅੱਲਾਹ ਲਈ ਵੱਡੀ ਸੌਖੀ ਹੈ ।੩੧।

إِنْ تَجْتَنِبُوا كَبَائِرَ مَا تُنْهَوْنَ عَنْهُ نُكَفِّرْ عَنْكُمْ سَيِّئَاتِكُمْ وَنُدْخِلْكُمْ مُدْخَلًا كَرِيمًا ۝

ਜਿਨ੍ਹਾਂ (ਗੱਲਾਂ) ਤੋਂ ਤੁਹਾਨੂੰ ਰੋਕਿਆ ਜਾ ਰਿਹਾ ਹੈ, ਜੇ ਤੁਸੀਂ ਓਹਨਾਂ ਵਿੱਚੋਂ ਵੱਡੀਆਂ (ਵੱਡੀਆਂ ਗੱਲਾਂ) ਤੋਂ ਦੂਰ ਰਹੋ, ਤਾਂ ਅਸੀਂ ਤੁਹਾਥੋਂ ਤੁਹਾਡੀਆਂ ਸਾਰੀਆਂ ਊਣਤਾਈਆਂ ਦੂਰ ਕਰ ਦਿਆਂਗੇ ਅਤੇ ਤੁਹਾਨੂੰ ਸਤਿਕਾਰ-ਭਰਿਆ ਟਿਕਾਣਾ ਦਿਆਂਗੇ ।੩੨।

وَلَا تَتَمَنَّوْا مَا فَضَّلَ اللَّهُ بِهِ بَعْضَكُمْ عَلَىٰ بَعْضٍ ۚ لِلرِّجَالِ نَصِيبٌ مِمَّا اكْتَسَبُوا ۖ وَلِلنِّسَاءِ نَصِيبٌ مِمَّا اكْتَسَبْنَ ۚ وَاسْأَلُوا اللَّهَ مِنْ فَضْلِهِ ۗ إِنَّ اللَّهَ كَانَ بِكُلِّ شَيْءٍ عَلِيمًا ۝

ਅਤੇ (ਜਿਸ ਚੀਜ਼ ਦੁਆਰਾ) ਅੱਲਾਹ ਨੇ ਤੁਹਾਡੇ ਵਿੱਚੋਂ ਕਈਆਂ ਨੂੰ ਕਈਆਂ ਤੇ ਵਡਿਆਈ ਦਿੱਤੀ ਹੈ, ਉਸ ਦੀ ਤੁਸੀਂ ਆਪ ਇੱਛਾ ਨਾ ਕਰੋ । ਜੋ ਕੁਝ ਮਰਦ ਕਮਾਈ ਕਰਦੇ ਹਨ, ਉਸ ਵਿਚ ਓਹਨਾਂ ਦਾ ਹਿੱਸਾ ਹੈ ਅਤੇ ਜੋ ਕੁਝ ਤੀਵੀਆਂ ਨੇ ਕਮਾਇਆ ਹੈ, ਉਸ ਵਿਚ ਓਹਨਾਂ ਦਾ ਹਿੱਸਾ ਹੈ ਅਤੇ ਤੁਸੀਂ ਅੱਲਾਹ ਕੋਲੋਂ (ਹੀ) ਉਸ ਦੀ ਮਿਹਰ ਦਾ ਹਿੱਸਾ ਮੰਗਦੇ ਰਹੋ । ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ ।੩੩।

وَلِكُلٍّ جَعَلْنَا مَوَالِيَ مِمَّا تَرَكَ الْوَالِدَانِ وَالْأَقْرَبُونَ ۚ
وَالَّذِينَ عَقَدَتْ أَيْمَانُكُمْ فَآتُوهُمْ نَصِيبَهُمْ ۚ إِنَّ
اللَّهَ كَانَ عَلَىٰ كُلِّ شَيْءٍ شَهِيدًا ﴿٣٣﴾ ع

ਅਤੇ ਹਰੇਕ (ਪ੍ਰਾਣੀ) ਲਈ ਅਸੀਂ ਉਸ ਦੇ ਪਿੱਛੇ ਰਹਿ ਗਏ ਧਨ-ਪਦਾਰਥ ਬਾਰੇ ਵੀ ਵਾਰਸ ਨੀਅਤ ਕਰ ਦਿੱਤੇ ਹਨ। (ਓਹ ਵਾਰਸ) ਮਾਤਾ, ਪਿਤਾ ਤੇ ਨੇੜੇ ਦੇ ਸੰਬੰਧੀ (ਹਨ) ਅਤੇ ਓਹ ਵੀ ਹਨ, ਜਿਨ੍ਹਾਂ ਨਾਲ ਤੁਸੀਂ ਪੱਕੇ ਇਕਰਾਰ[1] ਕੀਤੇ ਹੋਏ ਹਨ, ਅਰਥਾਤ (ਪਤਨੀਆਂ ਜਾਂ ਪਤੀ) ਸੋ ਓਹਨਾਂ ਨੂੰ ਵੀ ਓਹਨਾਂ ਦਾ ਨੀਅਤ ਹਿੱਸਾ ਦੇ ਦਿਓ। ਬੇਸ਼ੱਕ ਅੱਲਾਹ ਹਰੇਕ ਗੱਲ ਦਾ ਨਿਗਰਾਨ ਹੈ।੩੪। (ਰਕੂਅ ੫)

الرِّجَالُ قَوَّامُونَ عَلَى النِّسَاءِ بِمَا فَضَّلَ اللَّهُ بَعْضَهُمْ
عَلَىٰ بَعْضٍ وَبِمَا أَنْفَقُوا مِنْ أَمْوَالِهِمْ ۚ فَالصَّالِحَاتُ
قَانِتَاتٌ حَافِظَاتٌ لِلْغَيْبِ بِمَا حَفِظَ اللَّهُ ۚ وَاللَّاتِي تَخَافُونَ
نُشُوزَهُنَّ فَعِظُوهُنَّ وَاهْجُرُوهُنَّ فِي الْمَضَاجِعِ
وَاضْرِبُوهُنَّ ۖ فَإِنْ أَطَعْنَكُمْ فَلَا تَبْغُوا عَلَيْهِنَّ
سَبِيلًا ۗ إِنَّ اللَّهَ كَانَ عَلِيًّا كَبِيرًا ﴿٣٤﴾

ਮਰਦ ਤੀਵੀਆਂ ਉੱਤੇ ਉਸ ਵਿਸ਼ੇਸ਼ਤਾ ਦੇ ਕਾਰਣ, ਜੋ ਅੱਲਾਹ ਨੇ ਓਹਨਾਂ ਵਿੱਚੋਂ ਕਈਆਂ ਨੂੰ ਦੂਜਿਆਂ ਉੱਤੇ ਦਿੱਤੀ ਹੈ ਅਤੇ ਇਸ ਕਰਕੇ (ਵੀ) ਕਿ ਓਹ ਆਪਣਾ ਧਨ (ਤੀਵੀਆਂ ਤੇ)ਖ਼ਰਚ ਕਰ ਚੁੱਕੇ ਹਨ— ਨਿਗਰਾਨ (ਨੀਅਤ ਕੀਤੇ ਗਏ) ਹਨ। ਸੋ ਸਤਿਵੰਤੀਆਂ ਤੇ ਆਗਿਆਕਾਰ ਤੀਵੀਆਂ ਅੱਲਾਹ ਦੀ ਸਹਾਇਤਾ ਨਾਲ ਭੇਤ ਦੀਆਂ ਗੱਲਾਂ ਦੀਆਂ ਰਖਵਾਲੀਆਂ ਹੁੰਦੀਆਂ ਹਨ ਅਤੇ ਜਿਨ੍ਹਾਂ ਦੀ ਅਵੱਗਿਆ[2] ਦਾ ਤੁਹਾਨੂੰ ਸਹਿਮ ਹੋਵੇ, ਓਹਨਾਂ ਨੂੰ (ਤੁਸੀਂ) ਸਮਝਾਉਣ ਦਾ ਜਤਨ ਕਰੋ, ਅਰਥਾਤ ਓਹਨਾਂ ਨੂੰ ਰਾਤ ਨੂੰ ਅੱਡ ਸੁਆਓ ਤੇ ਓਹਨਾਂ ਨੂੰ ਮਾਰੋ। ਫੇਰ ਜੇ ਓਹ ਤੁਹਾਡੀਆਂ ਆਗਿਆਕਾਰ ਬਣ ਜਾਣ, ਤਾਂ ਓਹਨਾਂ ਦੇ ਵਿਰੁਧ ਕੋਈ ਬਹਾਨਾ ਨਾ ਲੱਭੋ। ਬੇਸ਼ੱਕ ਅੱਲਾਹ ਅਗਮ ਤੇ ਅਗੋਚਰ ਹੈ।੩੫।

---

[1]ਇਸ ਆਇਤ ਬਾਰੇ ਭਾਸ਼ਕਾਰਾਂ ਦਾ ਇਹ ਵੀਚਾਰ ਹੈ ਕਿ "ਆਕਾਦੱਤ ਐਮਾਨੁਕੁਮ" ਵਿਚ ਓਹਨਾਂ ਸੱਜਣਾਂ ਮਿੱਤਰਾਂ ਵਲ ਇਸ਼ਾਰਾ ਕੀਤਾ ਗਿਆ ਹੈ, ਜਿਨ੍ਹਾਂ ਨੂੰ ਆਪਣੇ ਸਾਥੀ ਤੇ ਸਾਂਝੀਵਾਲ ਬਣਾਇਆ ਗਿਆ ਹੋਵੇ, ਅਰਥਾਤ ਕਸਮਾਂ ਚੁੱਕ ਕੇ ਆਪਣੇ ਭਰਾ ਭਾਈ ਬਣਾਇਆ ਹੋਵੇ। ਓਹ ਪਹਿਲਾਂ ਵਾਰਸ ਹੁੰਦੇ ਸਨ। ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੇ ਓਹਨਾਂ ਨੂੰ ਵਿਰਸੇ ਤੋਂ ਅੱਡ ਕਰ ਦਿੱਤਾ ਹੈ, ਪਰ ਇੱਥੇ ਇਹ ਭਾਵ ਠੀਕ ਨਹੀਂ ਢੁਕਦਾ; ਕਿਉਂਕਿ ਇਸ ਆਇਤ ਵਿਚ "ਆਕਾਦੱਤ ਐਮਾਨੁਕੁਮ" ਵਾਲਿਆਂ ਨੂੰ ਵਾਰਸ ਨੀਅਤ ਕੀਤਾ ਹੈ। ਸੋ ਮਨਸੂਖੀ ਦਾ ਸੁਆਲ ਹੀ ਨਹੀਂ। ਜੇ ਭਾਸ਼ਕਾਰਾਂ ਦੀ ਗੱਲ ਠੀਕ ਮੰਨੀ ਜਾਏ, ਤਾਂ ਫਿਰ ਇਸ ਦਾ ਇਹ ਭਾਵ ਹੋਵੇਗਾ ਕਿ ਇਸ ਆਇਤ ਦੁਆਰਾ ਓਹਨਾਂ ਨੂੰ ਵਾਰਸ ਨੀਅਤ ਕੀਤਾ ਗਿਆ ਸੀ, ਪਰ ਹਦੀਸ ਨੇ ਓਹਨਾਂ ਨੂੰ ਗ਼ੈਰ-ਵਾਰਸ ਕਰਾਰ ਦੇ ਦਿੱਤਾ, ਅਰਥਾਤ ਹਦੀਸ ਨੇ ਕੁਰਾਨ ਸ਼ਰੀਫ਼ ਦੇ ਇਕ ਹੁਕਮ ਨੂੰ ਮਨਸੂਖ ਕਰ ਦਿੱਤਾ ਅਤੇ ਇਹ ਗੱਲ ਕਈ ਹੋਰ ਵਿਦਵਾਨਾਂ ਦੇ ਵੀਚਾਰ ਅਨੁਸਾਰ ਵੀ ਠੀਕ ਨਹੀਂ। ਸੋ ਉਹੋ ਅਰਥ ਠੀਕ ਹਨ, ਜੋ ਅਸੀਂ ਕੀਤੇ ਹਨ। "ਆਕਾਦਤ ਐਮਾਨੁਕੁਮ" ਦਾ ਭਾਵ ਪਤਨੀਆਂ ਜਾਂ ਪਤੀ ਹਨ ਤੇ ਓਹਨਾਂ ਦਾ ਵਾਰਸ ਹੋਣਾ ਕੁਰਾਨ ਸ਼ਰੀਫ਼ ਤੋਂ ਸਿਧ ਹੈ ਤੇ ਹੁਣ ਤਕ ਵਾਰਸ ਚਲੇ ਆ ਰਹੇ ਹਨ। ਏਹਨਾਂ ਅਰਥਾਂ ਅਨੁਸਾਰ ਨਾ ਕੋਈ ਨਾਸਖ ਰਹਿੰਦਾ ਹੈ ਤੇ ਨਾ ਮਨਸੂਖ।

[2]ਅਵੱਗਿਆ ਦਾ ਭਾਵ ਇਸ ਥਾਂ ਵਿਭਚਾਰ ਨਹੀਂ ਹੈ; ਸਗੋਂ ਇਸ ਤੋਂ ਛੋਟੇ ਦੋਸ਼ ਹਨ, ਜਿਨ੍ਹਾਂ ਨਾਲ ਗਵਾਂਢੀਆਂ ਵਿਚ ਮਨੁੱਖ ਦੀ ਬੇਪਤੀ ਹੁੰਦੀ ਹੋਵੇ, ਇਸ ਲਈ ਇਸ ਦੀਅਜਿਹੀ ਸਜ਼ਾ ਨੀਅਤ ਕਰ ਦਿੱਤੀ ਹੈ ਕਿ ਜਿਸ ਨਾਲ ਤੀਵੀਂ ਆਪਣੇ ਮਹੱਲੇ ਵਿਚ ਨਾ ਫਿਰ ਸਕੇ। ਹਾਂ, ਜੇ ਇਸ ਮਾਮਲੇ ਵਿਚ ਮਰਦ ਕੋਈ ਵਧੀਕੀ ਕਰੇ, ਤਾਂ ਤੀਵੀਂ ਨੂੰ ਕਾਜ਼ੀ ਕੋਲ ਸ਼ਕਾਇਤ ਕਰਨ ਦੀ ਖੁਲ੍ਹ ਪ੍ਰਾਪਤ ਹੈ।

وَاِنْ خِفْتُمْ شِقَاقَ بَيْنِهِمَا فَابْعَثُوْا حَكَمًا مِّنْ
اَهْلِهٖ وَحَكَمًا مِّنْ اَهْلِهَا ۚ اِنْ يُّرِيْدَآ اِصْلَاحًا يُّوَفِّقِ
اللّٰهُ بَيْنَهُمَا ۗ اِنَّ اللّٰهَ كَانَ عَلِيْمًا خَبِيْرًا ﴿٣٥﴾

ਅਤੇ ਜੇ ਤੁਹਾਨੂੰ ਓਹਨਾਂ ਦੋਹਾਂ (ਅਰਥਾਤ ਪਤੀ-ਪਤਨੀ) ਦੇ ਪਰਸਪਰ (ਮੇਲ ਜੋਲ ਵਿਚ (ਕਿਸੇ) ਵਿਤਕਰੇ ਦੇ ਪੈਣ ਦਾ ਸਹਿਮ ਹੋਵੇ, ਤਾਂ ਇਕ ਪੰਚ ਉਸ (ਪਤੀ) ਦੇ ਸੰਬੰਧੀਆਂ ਵਿੱਚੋਂ ਤੇ ਇਕ ਪੰਚ ਉਸ (ਤੀਵੀਂ) ਦੇ ਰਿਸ਼ਤੇਦਾਰਾਂ ਵਿਚੋਂ ਮੁਕਰਰ ਕਰ ਦਿਓ । ਫੇਰ ਜੇ ਓਹ ਦੋਵੇਂ (ਪੰਚ) ਸੁਲਾਹ ਕਰਾਉਣਾ ਚਾਹੁਣ, ਤਾਂ ਅੱਲਾਹ ਓਹਨਾਂ ਦੋਹਾਂ (ਪਤੀ-ਪਤਨੀ) ਵਿਚਾਲੇ ਪ੍ਰੇਮ-ਭਾਵ ਪੈਦਾ ਕਰ ਦੇਵੇਗਾ । ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਸੂਝਵਾਨ ਹੈ ।੩੫।

وَاعْبُدُوا اللّٰهَ وَلَا تُشْرِكُوْا بِهٖ شَيْـًٔا وَّبِالْوَالِدَيْنِ
اِحْسَانًا وَّبِذِى الْقُرْبٰى وَالْيَتٰمٰى وَالْمَسٰكِيْنِ وَالْجَارِ
ذِى الْقُرْبٰى وَالْجَارِ الْجُنُبِ وَالصَّاحِبِ بِالْجَنْۢبِ
وَابْنِ السَّبِيْلِ ۙ وَمَا مَلَكَتْ اَيْمَانُكُمْ ۗ اِنَّ اللّٰهَ لَا يُحِبُّ
مَنْ كَانَ مُخْتَالًا فَخُوْرَا ۙ ﴿٣٦﴾

ਅਤੇ ਤੁਸੀਂ (ਕੇਵਲ) ਅੱਲਾਹ ਦੀ ਹੀ ਬੰਦਗੀ ਕਰੋ ਤੇ ਕਿਸੇ (ਹੋਰ) ਚੀਜ਼ ਨੂੰ ਉਸ ਦੀ ਬਰਾਬਰੀ ਨਾ ਦਿਓ ਅਤੇ ਮਾਪਿਆਂ ਦੀ ਨਿਸ਼ਕਾਮ ਸੇਵਾ ਕਰਦੇ ਰਹੋ ਅਤੇ ਸਾਕਾਂ-ਸੰਬੰਧੀਆਂ, ਅਨਾਥਾਂ ਤੇ ਕੰਗਾਲਾਂ ਨਾਲ ਅਤੇ (ਇਸੇ ਤਰ੍ਹਾਂ) ਸੰਬੰਧੀ ਗਵਾਂਢੀਆਂ ਤੇ ਓਪਰੇ ਗਵਾਂਢੀਆਂ, ਨਾਲ (ਬੈਠਣ) ਵਾਲੇ ਲੋਕਾਂ ਅਤੇ ਮੁਸਾਫ਼ਰਾਂ ਅਤੇ ਜਿਨ੍ਹਾਂ ਦੇ ਤੁਸੀਂ ਮਾਲਕ ਹੋ (ਓਹਨਾਂ ਦੇ ਨਾਲ ਵੀ ਹਿਤ ਵਾਲਾ ਵਰਤਾਉ ਕਰਦੇ ਰਿਹਾ ਕਰੋ ।) ਬੇਸ਼ੱਕ ਅੱਲਾਹ ਹੰਕਾਰੀਆਂ ਤੇ ਅਭਿਮਾਨੀਆਂ ਨੂੰ ਪਸੰਦ ਨਹੀਂ ਕਰਦਾ ।੩੭।

اِلَّذِيْنَ يَبْخَلُوْنَ وَيَاْمُرُوْنَ النَّاسَ بِالْبُخْلِ وَيَكْتُمُوْنَ
مَآ اٰتٰهُمُ اللّٰهُ مِنْ فَضْلِهٖ ۗ وَاَعْتَدْنَا لِلْكٰفِرِيْنَ عَذَابًا
مُّهِيْنًا ۚ ﴿٣٧﴾

ਜੋ (ਆਪ ਵੀ) ਕੰਜੂਸੀ ਕਰਦੇ ਹਨ ਤੇ (ਦੂਜੇ) ਲੋਕਾਂ ਨੂੰ ਵੀ ਕੰਜੂਸੀ ਵਲ ਪ੍ਰੇਰਦੇ ਹਨ ਅਤੇ ਜੋ ਕੁਝ ਅੱਲਾਹ ਨੇ ਆਪਣੀ ਮਿਹਰ ਨਾਲ ਓਹਨਾਂ ਨੂੰ ਦਿੱਤਾ ਹੈ, ਉਸ ਨੂੰ ਲੁਕਾਉਂਦੇ ਹਨ । ਅਸੀਂ (ਅਜੇਹੇ) ਇਨਕਾਰੀਆਂ ਲਈ ਹੀਣਤਾ ਭਰਿਆਂ ਕਸ਼ਟ ਤਿਆਰ ਕੀਤਾ ਹੈ ।੩੮।

وَالَّذِيْنَ يُنْفِقُوْنَ اَمْوَالَهُمْ رِئَآءَ النَّاسِ وَلَا يُؤْمِنُوْنَ

ਅਤੇ ਜੋ ਲੋਕ ਆਪਣੇ ਧਨ-ਪਦਾਰਥ ਲੋਕ-ਦਿਖਾਵੇ ਲਈ ਖ਼ਰਚ ਕਰਦੇ ਹਨ ਅਤੇ ਨਾ ਅੱਲਾਹ ਉੱਤੇ ਤੇ ਨਾ ਕਿਆਮਤ ਦੇ ਦਿਹਾੜੇ ਉੱਤੇ ਸ਼ਰਧਾ ਰੱਖਦੇ ਹਨ,

بِاللّٰهِ وَلَا بِالْيَوْمِ الْاٰخِرِ ۗ وَمَنْ يَّكُنِ الشَّيْطٰنُ لَهٗ قَرِيْنًا فَسَآءَ قَرِيْنًا ﴿٣٨﴾

(ਓਹਨਾਂ ਦਾ ਅੰਤ[1] ਵੱਡਾ ਭਿਆਨਕ ਹੋਵੇਗਾ) ਅਤੇ ਜਿਸ ਪ੍ਰਾਣੀ ਦਾ ਸਾਥੀ ਸ਼ੈਤਾਨ ਹੈ, (ਉਹ ਯਾਦ ਰੱਖੇ ਕਿ) ਉਹ ਬਹੁਤ ਭੈੜਾ ਸਾਥੀ ਹੈ ।੩੯।

وَمَاذَا عَلَيْهِمْ لَوْ اٰمَنُوْا بِاللّٰهِ وَالْيَوْمِ الْاٰخِرِ وَاَنْفَقُوْا مِمَّا رَزَقَهُمُ اللّٰهُ ۗ وَكَانَ اللّٰهُ بِهِمْ عَلِيْمًا ﴿٣٩﴾

ਅਤੇ ਓਹਨਾਂ ਉੱਤੇ ਕੀ (ਬਿਪਤਾ ਆਉਣੀ) ਸੀ ? ਜੇ ਓਹ ਅੱਲਾਹ ਤੇ ਕਿਆਮਤ ਦੇ ਦਿਹਾੜੇ ਉੱਤੇ ਸ਼ਰਧਾ ਧਾਰਨ ਕਰ ਲੈਂਦੇ, ਅਰਥਾਤ ਜੋ (ਕੁਝ) ਅੱਲਾਹ ਨੇ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ (ਪ੍ਰਭੂ-ਦੇ-ਰਾਹ) ਵਿਚ ਖ਼ਰਚ ਕਰਦੇ ਰਹਿੰਦੇ ਅਤੇ ਅੱਲਾਹ ਓਹਨਾਂ ਦਾ ਜਾਣਨਹਾਰ ਹੈ ।੪੦।

اِنَّ اللّٰهَ لَا يَظْلِمُ مِثْقَالَ ذَرَّةٍ ۚ وَاِنْ تَكُ حَسَنَةً يُّضٰعِفْهَا وَيُؤْتِ مِنْ لَّدُنْهُ اَجْرًا عَظِيْمًا ﴿٤٠﴾

ਅੱਲਾਹ ਕਦੇ ਕਿਸੇ ਨਾਲ ਰਾਈ ਭਰ ਵੀ ਧੱਕਾ ਨਹੀਂ ਕਰੇਗਾ । ਜੇ (ਕਿਸੇ ਦੀ) ਕੋਈ ਭਲਾਈ ਹੋਵੇਗੀ, ਤਾਂ ਉਸ ਨੂੰ ਵਧਾ ਦੇਵੇਗਾ ਅਤੇ ਆਪਣੇ ਕੋਲੋਂ (ਵੀ) ਵੱਡਾ ਵਟਾਂਦਰਾ ਦੇਵੇਗਾ ।੪੧।

فَكَيْفَ اِذَا جِئْنَا مِنْ كُلِّ اُمَّةٍ ۭ بِشَهِيْدٍ وَّجِئْنَا بِكَ عَلٰى هٰٓؤُلَاۗءِ شَهِيْدًا ﴿٤١﴾

ਅਤੇ (ਉਸ ਸਮੇਂ) ਓਹਨਾਂ ਦਾ ਕੀ ਹਾਲ ਹੋਵੇਗਾ ? ਜਦ ਕਿ ਅਸੀਂ ਹਰੇਕ ਸੰਗਤ ਵਿੱਚੋਂ ਇਕ ਗਵਾਹ ਲਿਆਵਾਂਗੇ ਤੇ ਤੈਨੂੰ ਓਹਨਾਂ ਲੋਕਾਂ ਬਾਰੇ ਗਵਾਹ (ਦੇ ਤੌਰ ਤੇ) ਖੜਾ ਕਰਾਂਗੇ ।੪੨।

يَوْمَىِٕذٍ يَّوَدُّ الَّذِيْنَ كَفَرُوْا وَعَصَوُا الرَّسُوْلَ لَوْ تُسَوّٰى بِهِمُ الْاَرْضُ ۭ وَلَا يَكْتُمُوْنَ اللّٰهَ حَدِيْثًا ﴿٤٢﴾ ع

ਉਸ ਸਮੇਂ, ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ ਤੇ ਇਸ ਰਸੂਲ ਦੀ ਅਵੱਗਿਆ ਕੀਤੀ ਹੈ, ਓਹ ਇਹ ਇੱਛਾ ਕਰਨਗੇ ਕਿ ਕਾਸ਼, ਓਹਨਾਂ ਨੂੰ ਧਰਤੀ[2] ਵਿਹਲ ਦੇਵੇ, ਤਾਂ ਓਹ ਉਸ ਵਿਚ ਸਮਾ ਜਾਣ, ਅਰਥਾਤ ਓਹ ਅੱਲਾਹ ਤੋਂ ਕੋਈ ਗੱਲ ਵੀ ਨਾ ਲੁਕਾ ਸਕਣਗੇ ।੪੩। (ਰਕੂਅ ੬)

---

[1]ਇਹ ਭਿਆਨਕ ਅੰਤ ਮੂਲ ਪਾਠ ਵਿਚ ਕਈ ਥਾਂ ਲੁਪਤ ਰੱਖਿਆ ਜਾਂਦਾ ਹੈ, ਜਿਸ ਨੂੰ ਇਬਾਰਤ ਵਿੱਚੋਂ ਕੱਢ ਦਿੱਤਾ ਜਾਂਦਾ ਹੈ । ਅਜਿਹਾ ਹੀ ਇਸ ਥਾਂ ਹੈ, ਅਸੀਂ ਉਸ ਨੂੰ ਟੀਕੇ ਵਿਚ ਪਰਗਟ ਕਰ ਦਿੱਤਾ ਹੈ ।

[2]ਮੂਲ ਪਾਠ ਵਿਚ "ਓਹਨਾਂ ਨੂੰ ਧਰਤੀ ਦੇ ਬਰਾਬਰ ਕਰ ਦਿੱਤਾ ਜਾਂਦਾ ਹੈ" ਵਰਣਨ ਹੈ । ਪਰ ਮੁਹਾਵਰੇ ਅਨੁਸਾਰ ਇਸ ਦਾ ਏਹੋ ਭਾਵ ਹੈ, ਜੋ ਅਸੀਂ ਲਿਖ ਦਿੱਤਾ ਹੈ ।

يٰۤاَيُّهَا الَّذِيْنَ اٰمَنُوْا لَا تَقْرَبُوا الصَّلٰوةَ وَ اَنْتُمْ سُكٰرٰى
حَتّٰى تَعْلَمُوْا مَا تَقُوْلُوْنَ وَ لَا جُنُبًا اِلَّا عَابِرِيْ سَبِيْلٍ
حَتّٰى تَغْتَسِلُوْا وَ اِنْ كُنْتُمْ مَّرْضٰۤى اَوْ عَلٰى سَفَرٍ اَوْ جَآءَ
اَحَدٌ مِّنْكُمْ مِّنَ الْغَآئِطِ اَوْ لٰمَسْتُمُ النِّسَآءَ فَلَمْ تَجِدُوْا
مَآءً فَتَيَمَّمُوْا صَعِيْدًا طَيِّبًا فَامْسَحُوْا بِوُجُوْهِكُمْ وَ
اَيْدِيْكُمْ اِنَّ اللّٰهَ كَانَ عَفُوًّا غَفُوْرًا ﴿۴۳﴾

ਹੇ ਸ਼ਰਧਾਲੂਓ ! ਤੁਹਾਡੀ ਸੁਰਤ ਟਿਕਾਣੇ ਨਾ ਹੋਵੇ, ਤਾਂ ਨਿਮਾਜ਼ ਦੇ ਲਾਗੇ ਨਾ ਜਾਇਆ ਕਰੋ, ਜਦ ਤਕ ਕਿ ਤੁਸੀਂ ਜੋ (ਕੁਝ) ਆਖਦੇ ਹੋ, ਉਸ ਨੂੰ ਸਮਝਣ (ਨਾ) ਲਗ ਪਿਆ ਕਰੋ ਤੇ ਨਾ ਹੀ ਅਪਵਿੱਤਰ ਹੋਣ ਦੀ ਹਾਲਤ ਵਿਚ (ਨਿਮਾਜ਼ ਪੜ੍ਹਿਆ ਕਰੋ), ਜਦ ਤਕ ਕਿ ਤੁਸੀਂ ਅਸ਼ਨਾਨ (ਨਾ) ਕਰ ਲਿਆ ਕਰੋ। ਛੁੱਟ ਇਸ ਦੇ ਕਿ ਤੁਸੀਂ ਸਫ਼ਰ ਵਿਚ ਹੋਵੋ, ਅਤੇ ਜੇ ਤੁਸੀਂ ਰੋਗੀ ਹੋਵੋ, ਜਾਂ ਸਫ਼ਰ ਵਿਚ ਹੋਵੋ (ਤੇ ਤੁਹਾਨੂੰ ਅਸ਼ਨਾਨ ਕਰਨ ਦੀ ਲੋੜ ਹੈ) ਤਾਂ "ਤਯੱਮਮ" ਕਰ ਲਿਆ ਕਰੋ। ਜਾਂ ਤੁਹਾਡੇ ਵਿੱਚੋਂ ਕੋਈ ਜੰਗਲ-ਪਾਣੀ ਹੋ ਕੇ ਆਇਆ ਹੋਵੇ, (ਤੇ ਤੁਹਾਨੂੰ ਪਾਣੀ ਨਾ ਮਿਲਦਾ ਹੋਵੇ) ਅਤੇ ਤੁਸੀਂ[1] ਆਪਣੀਆਂ ਤੀਵੀਆਂ ਨਾਲ ਭੋਗ-ਬਿਲਾਸ ਵੀ ਕਰ ਚੁੱਕੇ ਹੋ[2] ਤੇ ਤੁਹਾਨੂੰ ਪਾਣੀ ਨਾ ਮਿਲਦਾ ਹੋਵੇ[3], ਤਾਂ ਪਵਿੱਤਰ ਮਿੱਟੀ ਨਾਲ "ਤਯੱਮਮ" ਕਰ ਲਿਆ ਕਰੋ। (ਅਰਥਾਤ) ਫੇਰ ਤੁਸੀਂ (ਓਹਨਾਂ ਮਿੱਟੀ ਵਾਲੇ ਹੱਥਾਂ ਨੂੰ) ਆਪਣੇ ਮੂੰਹਾਂ ਤੇ ਹੱਥਾਂ ਤੇ ਫੇਰ ਲਿਆ ਕਰੋ। ਬੇਸ਼ੱਕ ਅੱਲਾਹ ਵੱਡਾ ਮਾਫ਼ ਕਰਨ ਵਾਲਾ ਤੇ ਬਖ਼ਸ਼ਣਹਾਰ ਹੈ ।੪੪।

اَلَمْ تَرَ اِلَى الَّذِيْنَ اُوْتُوْا نَصِيْبًا مِّنَ الْكِتٰبِ يَشْتَرُوْنَ
الضَّلٰلَةَ وَ يُرِيْدُوْنَ اَنْ تَضِلُّوا السَّبِيْلَ ﴿۴۴﴾

ਕੀ ਤੈਨੂੰ ਓਹਨਾਂ ਲੋਕਾਂ ਦਾ ਪਤਾ ਨਹੀਂ, ਜਿਨ੍ਹਾਂ ਨੂੰ (ਅੱਲਾਹ ਦੀ) ਪੁਸਤਕ ਦਾ ਕੁਝ ਹਿੱਸਾ ਦਿੱਤਾ ਗਿਆ ਸੀ ਕਿ ਓਹ ਕੁਰਾਹੇ ਜਾ ਰਹੇ ਹਨ ਅਤੇ ਇਹ ਚਾਹੁੰਦੇ ਹਨ ਕਿ ਤੁਸੀਂ (ਵੀ) ਸਿੱਧੇ ਮਾਰਗ ਤੋਂ ਭਟਕ ਜਾਓ ? ।੪੫।

[1]"ਔ" ਦਾ ਅਰਥ ਅਰਬੀ ਭਾਸ਼ਾ ਵਿਚ ਕਦੇ "ਜਾਂ" ਹੁੰਦਾ ਹੈ ਤੇ ਕਦੇ "ਅਤੇ"। ਇਸ ਥਾਂ ਅਸੀਂ ਇਸ ਦਾ ਅਰਥ "ਅਤੇ" ਹੀ ਕੀਤਾ ਹੈ; ਕਿਉਂਕਿ ਇਸੇ ਤਰ੍ਹਾਂ ਹੀ ਆਇਤ ਦਾ ਭਾਵ ਸਪਸ਼ਟ ਹੁੰਦਾ ਹੈ।

[2]ਇਹ ਪਦ ਅਸਲ ਵਿਚ "ਜੁਨੁਬਨ" ਦਾ ਹੀ ਭਾਵ ਰੱਖਦਾ ਹੈ। ਪਰ ਚੂੰਕਿ "ਜੁਨੁਬਨ" ਦਾ ਭਾਵ ਦੂਰ ਹੋ ਗਿਆ ਸੀ; ਇਸ ਲਈ ਅਸੀਂ ਇਸ ਭਾਵ ਨੂੰ ਪਰਗਟ ਕਰਨ ਲਈ "ਔਲਾਮੱਸਤੁ ਮੁੱਨਿਸਾਆ" ਦਾ ਪਦ ਵਰਤੋਂ ਵਿਚ ਲਿਆਂਦਾ ਹੈ।

[3]"ਫ਼ਾਲੱਮਤਜਿਦੂ ਮਾਅਨ" ਅਸਲ ਵਿਚ "ਔਜਾਆ ਆਹਾਦੁੰਨਮਿਨਕੁਮ ਮਿਨੱਲਗ਼ਾਇਤਿ" ਦੀ ਖ਼ਬਰ ਵੀ ਹੈ ਅਤੇ "ਔਲਾਮਸਤੁ-ਮੁੱਨਿਸਾਆ" ਦੀ ਵੀ, ਇਸ ਲਈ ਅਸੀਂ ਇਸ ਨੂੰ ਦੋਹਾਂ ਦੇ ਨਾਲ ਜੋੜ ਦਿੱਤਾ ਹੈ, ਤਾਂ ਜੁ ਅਰਥ ਠੀਕ ਰਹੇ।

وَاللّٰهُ اَعْلَمُ بِاَعْدَآىِٕكُمْ ۗ وَكَفٰى بِاللّٰهِ وَلِيًّا ۙ وَّكَفٰى بِاللّٰهِ نَصِيْرًا ﴿٤٥﴾

ਅਤੇ ਅੱਲਾਹ ਤੁਹਾਡੇ ਵੈਰੀਆਂ ਨੂੰ (ਤੁਹਾਥੋਂ) ਵਧ ਕੇ ਜਾਣਦਾ ਹੈ ਅਤੇ ਅੱਲਾਹ ਮਿੱਤਰਤਾ ਵਿਚ ਚੋਖਾ ਹੈ ਅਤੇ ਸਹਾਇਕ ਹੋਣ ਦੇ ਲਿਹਾਜ ਨਾਲ ਵੀ ਚੋਖਾ (ਸਮਰਥ) ਹੈ ।੪੬।

مِنَ الَّذِيْنَ هَادُوْا يُحَرِّفُوْنَ الْكَلِمَ عَنْ مَّوَاضِعِهٖ وَيَقُوْلُوْنَ سَمِعْنَا وَعَصَيْنَا وَاسْمَعْ غَيْرَ مُسْمَعٍ وَّ رَاعِنَا لَيًّا بِاَلْسِنَتِهِمْ وَطَعْنًا فِى الدِّيْنِ ۗ وَلَوْ اَنَّهُمْ قَالُوْا سَمِعْنَا وَاَطَعْنَا وَاسْمَعْ وَانْظُرْنَا لَكَانَ خَيْرًا لَّهُمْ وَاَقْوَمَ ۙ وَلٰكِنْ لَّعَنَهُمُ اللّٰهُ بِكُفْرِهِمْ فَلَا يُؤْمِنُوْنَ اِلَّا قَلِيْلًا ﴿٤٦﴾

ਜੋ ਲੋਕ ਯਹੂਦੀ ਹਨ, ਓਹਨਾਂ ਵਿੱਚੋਂ ਕਈ (ਪ੍ਰਭੂ ਦੀਆਂ) ਗੱਲਾਂ ਨੂੰ ਓਹਨਾਂ ਦੇ ਅਸਲ ਟਿਕਾਣੇ ਤੋਂ ਅਦਲ ਬਦਲ ਕਰ ਦਿੰਦੇ ਹਨ ਅਤੇ ਓਹ ਇਹ ਵੀ ਕਹਿੰਦੇ ਹਨ ਕਿ ਅਸੀਂ ਸੁਣਿਆ ਸੀ ਤੇ ਇਸ ਦੇ ਹੁੰਦਿਆਂ ਅਸੀਂ ਅਵੱਗਿਆ ਕੀਤੀ ਸੀ (ਤੇ ਇਹ ਵੀ ਕਹਿੰਦੇ ਹਨ ਕਿ) ਤੂੰ ਸਾਡੀਆਂ ਗੱਲਾਂ ਸੁਣ । ( ਪ੍ਰਭੂ ਦੀ ਬਾਣੀ ) ਤੈਨੂੰ ਕਦੇ ਵੀ ਨਹੀਂ ਸੁਣਾਈ ਜਾਏ ਅਤੇ ਸਾਡਾ ਲਿਹਾਜ਼ ਕਰ । (ਇਹ ਗੱਲ) ਓਹ ਆਪਣੇ ਮੂਹੋਂ ਝੂਠ[1] ਬੋਲਦੇ ਹੋਏ ਤੇ ਧਰਮ ਨੂੰ ਮਿਹਣੇ ਦਿੰਦੇ ਹੋਏ (ਕਹਿੰਦੇ ਹਨ)। ਜੇ ਓਹ ਇਹ ਕਹਿੰਦੇ ਕਿ ਅਸੀਂ ਸੁਣਿਆ ਤੇ ਮੰਨਿਆ ਹੈ ਤੇ ਨਾਲੇ (ਇਹ ਵੀ ਕਹਿੰਦੇ ਕਿ) ਸੁਣ ਅਤੇ ਸਾਡੇ ਉੱਤੇ (ਮਿਹਰ ਦੀ) ਨਜ਼ਰ ਕਰ, ਤਾਂ ਓਹਨਾਂ ਲਈ ਇਹ ਵਧੇਰੇ ਚੰਗਾ ਸੀ। (ਪਰ ਓਹ ਇਸ ਤੋਂ ਨਾ ਕੇਵਲ ਕੋਰੇ ਹੀ ਰਹੇ;) ਸਗੋਂ ਅੱਲਾਹ ਨੇ ਓਹਨਾਂ ਦੇ ਇਨਕਾਰ ਦੇ ਕਾਰਣ ਓਹਨਾਂ ਤੇ ਫ਼ਿਟਕਾਰ ਪਾ ਦਿੱਤੀ ਹੈ, ਸੋ ਓਹ ਉੱਕਾ ਹੀ ਸ਼ਰਧਾ ਧਾਰਨ ਨਹੀਂ[2] ਕਰਦੇ ਹਨ ।੪੭।

---

[1]ਅਰਥਾਤ ਮੂੰਹ ਤੋਂ ਤਾਂ "ਰਾਇਨਾ" ਕਹਿ ਦਿੰਦੇ ਹਨ, ਪਰ ਓਹਨਾਂ ਦੇ ਦਿਲ ਇਸ ਨਾਲ ਸਹਿਮਤ ਨਹੀਂ ਹੁੰਦੇ । ਦਿਲੋਂ ਓਹ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੂੰ ਹੀਣਾ ਹੀ ਸਮਝਦੇ ਹਨ ਅਤੇ ਇਹ ਵੀਚਾਰ ਰੱਖਦੇ ਹਨ ਕਿ ਇਸ ਤੋਂ ਸਾਨੂੰ ਕੋਈ ਛੋਟ ਮੰਗਣ ਦੀ ਲੋੜ ਨਹੀਂ ।

[2]ਮੂਲ ਪਾਠ ਵਿਚ "ਫ਼ਲਾ ਯੋਮਿਨੂਨਾ ਇੱਲਾ ਕਲੀਲਾ" ਹੈ । ਇਸ ਦਾ ਅੱਖਰੀ ਅਰਥ ਇਹ ਹੈ ਕਿ ਓਹ ਕੇਵਲ ਥੋੜ੍ਹੇ ਹੀ ਸ਼ਰਧਾ ਧਾਰਨ ਕਰਦੇ ਹਨ । ਪਰ ਮੁਹਾਵਰੇ ਵਿਚ ਇਸ ਦਾ ਅਰਥ ਉੱਕਾ ਹੀ ਸ਼ਰਧਾ ਧਾਰਨ ਨਹੀਂ ਕਰਦੇ ਹਨ; ਸੋ ਅਸੀਂ ਮੁਹਾਵਰੇ ਨੂੰ ਹੀ ਮੁਖ ਰੱਖ ਕੇ ਅਰਥ ਕਰ ਦਿੱਤਾ ਹੈ ।

يَايُّهَا الَّذِينَ اُوتُوا الْكِتٰبَ اٰمِنُوا بِمَا نَزَّلْنَا مُصَدِّقًا لِّمَا مَعَكُمْ مِّنْ قَبْلِ اَنْ نَّطْمِسَ وُجُوْهًا فَنَرُدَّهَا عَلٰى اَدْبَارِهَا اَوْ نَلْعَنَهُمْ كَمَا لَعَنَّا اَصْحٰبَ السَّبْتِ وَكَانَ اَمْرُ اللّٰهِ مَفْعُوْلًا ﴿٤٧﴾

ਹੇ ਓਹ ਲੋਕੋ ! ਜਿਨ੍ਹਾਂ ਨੂੰ (ਰੱਬੀ) ਪੁਸਤਕ ਦਿੱਤੀ ਗਈ ਸੀ। ਓਹ ਇਸ (ਪੁਸਤਕ) ਤੇ, ਜਿਸ ਨੂੰ ਅਸੀਂ ਹੁਣ ਉਤਾਰਿਆ ਹੈ, (ਅਰਥਾਤ) ਜੋ ਉਸ (ਰੱਬੀ ਬਾਣੀ) ਨੂੰ ਪੂਰਾ ਕਰਨ ਵਾਲੀ ਹੈ, ਜੋ ਤੁਹਾਡੇ ਕੋਲ (ਪਹਿਲਾਂ ਤੋਂ ਮੌਜੂਦ) ਹੈ, ਇਸ ਤੋਂ ਪਹਿਲਾਂ ਸ਼ਰਧਾ ਧਾਰਨ ਕਰ ਲਓ ਕਿ ਅਸੀਂ ਤੁਹਾਡੇ ਵਿੱਚੋਂ ਵੱਡੇ[1] ਆਦਮੀਆਂ ਨੂੰ ਨਸ਼ਟ ਕਰ ਦੇਈਏ ਤੇ ਓਹਨਾਂ ਨੂੰ ਪਿੱਛੇ ਮੋੜ ਦੇਈਏ;[2] ਜਾਂ ਜਿਸ ਤਰ੍ਹਾਂ ਅਸੀਂ "ਸਬਤ" ਵਾਲਿਆਂ ਤੇ ਫਿਟਕਾਰ ਪਾਈ ਸੀ[3], ਉਸੇ ਤਰ੍ਹਾਂ ਅਸੀਂ ਓਹਨਾਂ ਤੇ (ਵੀ) ਫਿਟਕਾਰ ਪਾਈਏ ਅਤੇ ਅੱਲਾਹ ਦੀ ਗੱਲ (ਜ਼ਰੂਰ ਪੂਰੀ) ਹੋ ਕੇ ਰਹੇਗੀ ।੪੮।

اِنَّ اللّٰهَ لَا يَغْفِرُ اَنْ يُّشْرَكَ بِهٖ وَيَغْفِرُ مَا دُوْنَ ذٰلِكَ لِمَنْ يَّشَآءُ ۚ وَمَنْ يُّشْرِكْ بِاللّٰهِ فَقَدِ افْتَرٰٓى اِثْمًا عَظِيْمًا ﴿٤٨﴾

ਅੱਲਾਹ ਇਹ ਗੱਲ ਕਦੇ ਵੀ ਮਾਫ਼ ਨਹੀਂ ਕਰੇਗਾ ਕਿ (ਕਿਸੇ ਨੂੰ) ਉਸ ਦੀ ਬਰਾਬਰੀ ਦਿੱਤੀ ਜਾਏ। (ਹਾਂ) ਜੋ ਪਾਪ ਇਸ ਤੋਂ ਛੋਟੇ ਹਨ, ਓਹਨਾਂ ਨੂੰ—ਜਿਸ ਬਾਰੇ ਉਹ ਚਾਹੇਗਾ—ਬਖ਼ਸ਼ ਦੇਵੇਗਾ। ਜਿਸ ਨੇ ਵੀ ਕਿਸੇ ਨੂੰ ਅੱਲਾਹ ਦੀ ਬਰਾਬਰੀ ਦਿੱਤੀ ਹੈ, (ਜਾਣ ਲਓ ਕਿ) ਉਸ ਨੇ ਬਹੁਤ ਹੀ ਵੱਡੀ ਕੁਕਰਮੀ (ਦੀ ਗੱਲ) ਘੜੀ ਹੈ ।੪੯।

اَلَمْ تَرَ اِلَى الَّذِيْنَ يُزَكُّوْنَ اَنْفُسَهُمْ ۭ بَلِ اللّٰهُ يُزَكِّيْ مَنْ يَّشَآءُ وَلَا يُظْلَمُوْنَ فَتِيْلًا ﴿٤٩﴾

ਕੀ ਤੈਨੂੰ ਓਹਨਾਂ ਲੋਕਾਂ ਦਾ ਪਤਾ ਨਹੀਂ, ਜੋ ਆਪਣੇ ਆਪ ਨੂੰ ਨਿਰਮਲ ਸਮਝਿਆ ਕਰਦੇ ਸਨ ? (ਓਹਨਾਂ ਨੂੰ ਇਸ ਦਾ ਕੋਈ ਅਧਿਕਾਰ ਨਹੀਂ ਸੀ); ਹਾਂ, ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਨਿਰਮਲ ਕਰਾਰ ਦੇ ਦਿੰਦਾ ਹੈ, ਅਰਥਾਤ (ਓਹਨਾਂ ਤੇ) ਖਜੂਰ ਦੀ ਗਿਟਕ ਦੀ ਲਕੀਰ ਜਿੰਨ੍ਹਾ ਵੀ ਧੱਕਾ ਨਹੀਂ ਕੀਤਾ ਜਾਵੇਗਾ ।੫੦।

---

[1] 'ਵਜਹੁ' ਪਦ ਦਾ ਅਰਥ ਕੌਮ ਦਾ ਸਰਦਾਰ ਜਾਂ ਆਗੂ ਹੈ ਅਤੇ "ਤਮਸ" ਦਾ ਅਰਥ ਨਸ਼ਟ ਕਰਨਾ ਹੈ। ਕੁਰਾਨ ਸ਼ਰੀਫ਼ ਵਿਚ "ਤਨਵੀਨ" ਨੂੰ ਹੀ ਕਾਫ਼ੀ ਸਮਝਿਆ ਗਿਆ ਹੈ; ਇਸ ਲਈ ਅਰਥ ਕਰਨ ਲੱਗਿਆਂ "ਤੁਹਾਡੇ ਵਿੱਚੋਂ" ਦੇ ਪਦ ਵਧਾ ਦਿੱਤੇ ਹਨ।

[2] ਅਰਥਾਤ ਭਿਆਨਕ ਹਾਰ ਦੇਣ, ਜਿਸ ਨਾਲ ਓਹਨਾ ਦਾ ਜੋਸ਼ ਠੰਡਾ ਹੋ ਜਾਏ ।

[3] ਇਸ ਫਿਟਕਾਰ ਦਾ ਵਿਸਥਾਰ ਪੂਰਬਕ ਵਰਣਨ, ਜਿਸ ਦਾ ਵਰਣਨ ਇਸ ਆਇਤ ਵਿਚ ਕੀਤਾ ਗਿਆ ਹੈ, ਸੂਰਤ ਅਲ-ਇਅਰਾਫ਼ ਦੀ ਆਇਤ ੧੬੪ ਤੋਂ ੧੬੭ ਵਿਚ ਹੈ।

انْظُرْ كَيْفَ يَفْتَرُوْنَ عَلَى اللّٰهِ الْكَذِبَ ۭ وَكَفٰى بِهٖٓ اِثْمًا مُّبِيْنًا ﴿٥١﴾

ਵੇਖ ! ਓਹ ਲੋਕ ਅੱਲਾਹ ਉੱਤੇ ਕਿਵੇਂ ਕੂੜ ਘੜਦੇ ਹਨ । ਇਹ (ਗੱਲ) ਸਪਸ਼ਟ ਪਾਪ ਹੈ ।੫੧। (ਰਕੂਅ ੭)

اَلَمْ تَرَ اِلَى الَّذِيْنَ اُوْتُوْا نَصِيْبًا مِّنَ الْكِتٰبِ يُؤْمِنُوْنَ بِالْجِبْتِ وَالطَّاغُوْتِ وَيَقُوْلُوْنَ لِلَّذِيْنَ كَفَرُوْا هٰٓؤُلَاۗءِ اَهْدٰى مِنَ الَّذِيْنَ اٰمَنُوْا سَبِيْلًا ﴿٥٢﴾

ਕੀ ਤੈਨੂੰ ਓਹਨਾਂ ਲੋਕਾਂ ਦਾ ਪਤਾ ਨਹੀਂ; ਜਿਨ੍ਹਾਂ ਨੂੰ (ਰੱਬੀ) ਪੁਸਤਕ ਦਾ ਕੁਝ ਹਿੱਸਾ ਦਿੱਤਾ ਗਿਆ ਸੀ (ਕਿ) ਓਹ ਨਿਕੰਮੀਆਂ[1] (ਗੱਲਾਂ) ਤੇ ਹੱਦੋਂ ਟੱਪਣ ਵਾਲਿਆਂ ਦੇ ਸ਼ਰਧਾਲੂ ਸਨ, ਅਰਥਾਤ ਓਹ ਇਨਕਾਰੀਆਂ ਬਾਰੇ ਇਹ ਕਹਿੰਦੇ ਸਨ ਕਿ ਓਹ ਸ਼ਰਧਾਲੂਆਂ ਨਾਲੋਂ ਵਧੇਰੇ ਸੁਮਾਰਗ ਤੇ (ਚਲ ਰਹੇ) ਹਨ ।੫੨।

اُولٰۗىِٕكَ الَّذِيْنَ لَعَنَھُمُ اللّٰهُ ۭ وَمَنْ يَّلْعَنِ اللّٰهُ فَلَنْ تَجِدَ لَهٗ نَصِيْرًا ﴿٥٣﴾

ਇਹ ਓਹ ਲੋਕ ਹਨ, ਜਿਨ੍ਹਾਂ ਤੇ ਅੱਲਾਹ ਨੇ ਫਿਟਕਾਰ ਪਾਈ ਹੈ ਅਤੇ ਜਿਸ ਤੇ ਅੱਲਾਹ ਫਿਟਕਾਰ ਪਾ ਦੇਵੇ, ਤੈਨੂੰ ਉਸ ਦਾ ਕੋਈ ਵੀ ਸਹਾਇਕ ਨਹੀਂ ਮਿਲੇਗਾ ।੫੩।

اَمْ لَھُمْ نَصِيْبٌ مِّنَ الْمُلْكِ فَاِذًا لَّا يُؤْتُوْنَ النَّاسَ نَقِيْرًا ﴿٥٤﴾

ਕੀ ਓਹਨਾਂ ਦਾ ਰਾਜ-ਭਾਗ ਵਿਚ ਕੋਈ ਹਿੱਸਾ ਹੈ ? ਤਦ ਤਾਂ ਓਹ ਲੋਕਾਂ ਨੂੰ ਖਜੂਰ ਦੀ ਗਿਟਕ ਦੀ ਲਕੀਰ ਦੇ ਬਰਾਬਰ ਵੀ ਕੁਝ ਪੱਲੇ ਨਹੀਂ ਪਾਉਣਗੇ ।੫੪।

اَمْ يَحْسُدُوْنَ النَّاسَ عَلٰي مَآ اٰتٰىھُمُ اللّٰهُ مِنْ فَضْلِهٖ ۚ فَقَدْ اٰتَيْنَآ اٰلَ اِبْرٰهِيْمَ الْكِتٰبَ وَالْحِكْمَةَ وَاٰتَيْنٰھُمْ مُّلْكًا عَظِيْمًا ﴿٥٥﴾

ਜਾਂ ਜੋ (ਕੁਝ) ਅੱਲਾਹ ਨੇ ਆਪਣੀ ਮਿਹਰ ਨਾਲ ਲੋਕਾਂ ਨੂੰ ਦਿੱਤਾ ਹੈ, (ਕੀ) ਓਹ ਉਸ ਦੇ ਕਾਰਣ ਓਹਨਾਂ ਨਾਲ ਈਰਖਾ ਕਰਦੇ ਹਨ ? (ਜੇ ਇਹ ਗੱਲ ਹੈ) ਤਾਂ ਅਸੀਂ "ਇਬਰਾਹੀਮ" ਦੀ ਬੰਸ ਨੂੰ (ਵੀ) ਪੁਸਤਕ[2] ਤੇ ਯੁਕਤੀਆਂ ਦਿੱਤੀਆਂ ਸਨ । (ਇਸ ਤੋਂ ਛੁੱਟ) ਅਸੀਂ ਓਹਨਾਂ ਨੂੰ ਵੱਡਾ ਰਾਜ-ਭਾਗ ਵੀ ਦਿੱਤਾ ਸੀ ।੫੫।

---

[1]ਮੂਲ ਪਾਠ ਵਿਚ "ਜਿਬਤਿ" ਪਦ ਹੈ ਅਤੇ ਕੋਸ਼ ਵਿਚ ਲਿਖਿਆ ਹੈ ਕਿ "ਜਿਬਤਿ" ਉਹ ਚੀਜ਼ ਹੁੰਦੀ ਹੈ ਜਿਸ ਦਾ ਕੋਈ ਲਾਭ ਨਾ ਹੋਵੇ, ਅਰਥਾਤ ਜੋ ਨਿਕੰਮੀ ਤੇ ਨਿਰਮੂਲ ਹੋਵੇ ।

[2]ਅਰਥਾਤ ਯਹੂਦੀਆਂ ਨੇ ਉਸ ਸਮੇਂ ਗੁੱਸਾ ਕਿਉਂ ਨਾ ਮਨਾਇਆ ਸੀ ?

فَمِنْهُمْ مَّنْ اٰمَنَ بِهٖ وَمِنْهُمْ مَّنْ صَدَّ عَنْهُ ۭ وَكَفٰى بِجَهَنَّمَ سَعِيْرًا ﴿٥٦﴾

ਫੇਰ ਓਹਨਾਂ ਵਿੱਚੋਂ ਕਈਆਂ ਨੇ ਇਸ (ਨਵੀਂ ਪੁਸਤਕ) ਤੇ ਸ਼ਰਧਾ ਧਾਰਨ ਕਰ ਲਈ ਸੀ ਅਤੇ ਕਈ ਓਹਨਾਂ ਵਿੱਚੋਂ ਉੱਕੇ ਹੀ ਰੁਕ ਗਏ ਸਨ ਅਤੇ ਨਰਕ ਭੜਕਣ[1] ਲਈ ਚੋਖਾ ਹੈ[2] ।੫੬।

اِنَّ الَّذِيْنَ كَفَرُوْا بِاٰيٰتِنَا سَوْفَ نُصْلِيْهِمْ نَارًا ۭ كُلَّمَا نَضِجَتْ جُلُوْدُهُمْ بَدَّلْنٰهُمْ جُلُوْدًا غَيْرَهَا لِيَذُوْقُوا الْعَذَابَ ۭ اِنَّ اللّٰهَ كَانَ عَزِيْزًا حَكِيْمًا ﴿٥٧﴾

ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਤੋਂ ਇਨਕਾਰ ਕੀਤਾ ਹੈ। ਅਸੀਂ ਛੇਤੀ ਹੀ ਓਹਨਾਂ ਨੂੰ ਅਗਨ ਕੁੰਡ ਵਿਚ ਸੁੱਟਾਂਗੇ। ਜਦ ਵੀ ਓਹਨਾਂ ਦੀਆਂ ਖਲੜੀਆਂ ਗਲ (ਸੜ) ਜਾਣਗੀਆਂ, ਅਸੀਂ ਓਹਨਾਂ ਨੂੰ ਨਵੀਆਂ ਖਲੜੀਆਂ ਦੇ ਦਿਆਂਗੇ; (ਅਤੇ ਅਸੀਂ ਇਹ) ਇਸ ਲਈ (ਕਰਾਂਗੇ) ਕਿ ਓਹ ਕਸ਼ਟ (ਦਾ ਸੁਆਦ) ਚੱਖਦੇ ਰਹਿਣ। ਬੇਸ਼ੱਕ ਅੱਲਾਹ ਬਲਵਾਨ ਤੇ ਯੁਕਤੀਮਾਨ ਹੈ ।੫੭।

وَالَّذِيْنَ اٰمَنُوْا وَعَمِلُوا الصّٰلِحٰتِ سَنُدْخِلُهُمْ جَنّٰتٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَآ اَبَدًا ۭ لَهُمْ فِيْهَآ اَزْوَاجٌ مُّطَهَّرَةٌ ۡ وَّنُدْخِلُهُمْ ظِلًّا ظَلِيْلًا ﴿٥٨﴾

ਜੋ ਲੋਕ ਸ਼ਰਧਾਲੂ ਹਨ ਤੇ ਯਥਾਯੋਗ ਸ਼ੁਭ ਕਰਮ ਕਰਦੇ ਹਨ, ਓਹਨਾਂ ਨੂੰ ਅਸੀਂ ਜ਼ਰੂਰ ਓਹ ਸਵਰਗ ਦਿਆਂਗੇ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਓਹ ਓਹਨਾਂ ਵਿਚ ਸਦਾ ਹੀ ਰਹਿਣਗੇ। ਓਹਨਾਂ ਵਾਸਤੇ ਓਹਨਾਂ ਵਿਚ ਪਵਿੱਤਰ ਤੀਵੀਆਂ ਵੀ ਹੋਣਗੀਆਂ, ਅਰਥਾਤ ਓਹ ਠੰਢੀਆਂ ਛਾਵਾਂ ਮਾਣਨਗੇ ।੫੮।

اِنَّ اللّٰهَ يَاْمُرُكُمْ اَنْ تُؤَدُّوا الْاَمٰنٰتِ اِلٰٓى اَهْلِهَا ۙ وَ

ਬੇਸ਼ੱਕ ਅੱਲਾਹ ਤੁਹਾਨੂੰ ਇਸ ਗੱਲ ਦਾ ਹੁਕਮ ਦਿੰਦਾ ਹੈ ਕਿ ਤੁਸੀਂ ਅਮਾਨਤਾਂ[3] ਨੂੰ ਓਹਨਾਂ ਦੇ ਅਧਿਕਾਰੀਆਂ ਦੇ ਹਵਾਲੇ ਕੀਤਾ ਕਰੋ।

---

[1] "ਸਈਰ" ਪਦ "ਸਾਅਰ" ਤੋਂ ਹੈ, ਇਸ ਦਾ ਅਸਲ ਅਰਥ ਭੜਕਣਾ ਹੈ।

[2] ਮੂਲ ਪਾਠ ਵਿਚ "ਕਫ਼ਾ" ਪਦ ਹੈ। ਪਰ ਪੰਜਾਬੀ ਵਿਚ ਇਸ ਸਮੇਂ ਚੋਖਾ ਜਾਂ ਕਾਫ਼ੀ ਪਦ ਵਰਤਿਆ ਨਹੀਂ ਜਾਂਦਾ। ਜੇ ਪੰਜਾਬੀ ਵਿਚ ਕਾਫ਼ੀ ਪਦ ਵਰਤੀਏ, ਤਾਂ ਇਸ ਦਾ ਭਾਵ ਇਹ ਹੁੰਦਾ ਹੈ, ਕਿ ਮੇਰੀਆਂ ਲੋੜਾਂ ਪੂਰੀਆਂ ਕਰਦਾ ਹੈ। ਨਰਕ ਲੋੜਾਂ ਪੂਰੀਆਂ ਨਹੀਂ ਕਰਦਾ; ਇਸ ਲਈ ਅਸੀਂ ਇਸ ਦਾ ਇਹ ਅਰਥ ਕੀਤਾ ਹੈ ਕਿ "ਨਰਕ ਭੜਕਨ ਲਈ ਚੋਖਾ ਹੈ"।

[3] ਇਸ ਥਾਂ ਹਕੂਮਤ ਦਾ ਵਰਣਨ ਹੈ ਤੇ ਇਸ ਆਇਤ ਦਾ ਭਾਵ ਇਹ ਹੈ ਕਿ ਜਦ ਹਾਕਮਾਂ ਦੀ ਚੋਣ ਕਰੋ, ਤਾਂ ਓਹਨਾਂ ਦੀ ਯੋਗਤਾ ਮੁਖ ਰੱਖਿਆ ਕਰੋ। ਪਖਪਾਤ ਤੋਂ ਕੰਮ ਨਾ ਲਿਆ ਕਰੋ ਅਤੇ ਆਇਤ ਦੇ ਦੂਜੇ ਹਿੱਸੇ ਵਿਚ ਓਹਨਾਂ ਚੁਣੇ ਹੋਏ ਹਾਕਮਾਂ ਨੂੰ ਸੰਬੋਧਨ ਕਰ ਕੇ ਇਹ ਕਿਹਾ ਗਿਆ ਹੈ ਕਿ ਹੇ ਹਾਕਮੋ ! ਜਦ ਤੁਸੀਂ ਚੁਣੇ ਜਾਓ, ਤਾਂ ਸਦਾ ਹੀ ਅਦਲ ਤੇ ਇਨਸਾਫ਼ ਨੂੰ ਮੁਖ ਰੱਖਿਆ ਕਰੋ. ਅਰਥਾਤ ਤੁਸੀਂ ਵੀ ਪਖਪਾਤ ਤੋਂ ਕੋਈ ਕੰਮ ਨਾ ਲਿਆ ਕਰੋ। ਭਾਵੇਂ ਕੋਈ ਪ੍ਰਾਣੀ ਤੁਹਾਡੀ ਵਿਰੋਧੀ ਪਾਰਟੀ ਨਾਲ ਹੀ ਕਿਉਂ ਨਾ ਸੰਬੰਧਤ ਹੋਵੇ, ਤੁਸੀਂ ਉਸ ਦੇ ਹੱਕਾਂ ਦੀ ਵੀ ਪੂਰੀ ਪੂਰੀ ਰਾਖੀ ਕੀਤਾ ਕਰੋ।

إِذَا حَكَمْتُمْ بَيْنَ النَّاسِ أَنْ تَحْكُمُوا بِالْعَدْلِ إِنَّ اللّٰهَ
نِعِمَّا يَعِظُكُمْ بِهٖ إِنَّ اللّٰهَ كَانَ سَمِيعًا بَصِيرًا ﴿٥٩﴾

ਜਦ ਤੁਸੀਂ ਲੋਕਾਂ ਦੇ ਵਿਚਾਲੇ (ਕੋਈ) ਫ਼ੈਸਲਾ ਦੇਣ ਲੱਗੋ, ਤਾਂ ਨਿਆਂ ਪੂਰਬਕ ਫ਼ੈਸਲਾ ਦਿਆ ਕਰੋ। ਅੱਲਾਹ ਤੁਹਾਨੂੰ ਜਿਸ ਗੱਲ ਦਾ ਉਪਦੇਸ਼ ਕਰਦਾ ਹੈ, ਉਹ ਬੇਸ਼ੱਕ ਬਹੁਤ (ਹੀ) ਚੰਗੀ (ਗੱਲ) ਹੈ। ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ।੫੯।

يَا أَيُّهَا الَّذِينَ آمَنُوا أَطِيعُوا اللّٰهَ وَأَطِيعُوا الرَّسُولَ وَ
أُولِي الْأَمْرِ مِنْكُمْ فَإِنْ تَنَازَعْتُمْ فِي شَيْءٍ فَرُدُّوهُ
إِلَى اللّٰهِ وَالرَّسُولِ إِنْ كُنْتُمْ تُؤْمِنُونَ بِاللّٰهِ وَالْيَوْمِ
الْآخِرِ ذٰلِكَ خَيْرٌ وَأَحْسَنُ تَأْوِيلًا ﴿٦٠﴾ ع

ਹੇ ਸ਼ਰਧਾਲੂਓ! ਅੱਲਾਹ ਤੇ (ਉਸ ਦੇ) ਰਸੂਲ ਦੀ ਅਤੇ ਆਪਣੇ (ਸਮੇਂ ਦੇ) ਹਾਕਮਾਂ ਦੀ ਆਗਿਆ ਦਾ ਪਾਲਨ ਕਰਦੇ ਰਹੋ। ਸੋ ਜੇ ਕਿਸੇ ਗੱਲ ਵਿਚ ਤੁਹਾਡਾ (ਹਾਕਮਾਂ) ਨਾਲ ਕੋਈ ਮਤਿਭੇਦ ਹੋ ਜਾਏ, ਤਾਂ ਜੇ ਤੁਸੀਂ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਰੱਖਦੇ ਹੋ, ਤਾਂ ਉਹ (ਮਤਿਭੇਦ) ਅੱਲਾਹ ਤੇ (ਉਸ ਦੇ) ਰਸੂਲ ਵਲ ਲੈ ਜਾਓ। (ਤੇ ਓਹਨਾਂ ਦੇ ਹੁਕਮ ਦੇ ਚਾਨਣੇ ਵਿਚ ਸਾਰੇ ਮਾਮਲੇ ਨਜਿੱਠੋ।) ਇਹ (ਗੱਲ) ਤੁਹਾਡੇ ਲਈ ਵਧੇਰੇ ਭਲੀ ਤੇ ਸਿੱਟੇ ਦੇ ਲਿਹਾਜ਼ ਨਾਲ ਚੰਗੀ ਹੈ।੬੦। (ਰਕੂਅ ੮)

أَلَمْ تَرَ إِلَى الَّذِينَ يَزْعُمُونَ أَنَّهُمْ آمَنُوا بِمَا أُنْزِلَ
إِلَيْكَ وَمَا أُنْزِلَ مِنْ قَبْلِكَ يُرِيدُونَ أَنْ يَتَحَاكَمُوا
إِلَى الطَّاغُوتِ وَقَدْ أُمِرُوا أَنْ يَكْفُرُوا بِهٖ وَيُرِيدُ
الشَّيْطٰنُ أَنْ يُضِلَّهُمْ ضَلَالًا بَعِيدًا ﴿٦١﴾

ਕੀ ਤੂੰ ਓਹਨਾਂ ਲੋਕਾਂ ਦਾ ਹਾਲ ਨਹੀਂ ਵੇਖਿਆ, ਜੋ ਇਹ ਦਾਅਵਾ ਕਰਦੇ ਹਨ ਕਿ ਜੋ (ਕੁਝ) ਤੇਰੇ ਉੱਤੇ ਉਤਾਰਿਆ ਗਿਆ ਹੈ ਅਤੇ ਜੋ (ਕੁਝ) ਤੈਥੋਂ ਪਹਿਲਾਂ ਉਤਾਰਿਆ ਗਿਆ ਸੀ, ਓਹ ਉਸ ਤੇ ਸ਼ਰਧਾ ਰੱਖਦੇ ਹਨ, ਅਰਥਾਤ ਬਾਵਜੂਦ ਇਸ ਦੇ ਕਿ ਓਹਨਾਂ ਨੂੰ ਇਹ ਹੁਕਮ ਦਿੱਤਾ ਗਿਆ ਸੀ ਕਿ ਓਹ ਬਾਗੀਆਂ[1] ਤੋਂ ਫ਼ੈਸਲੇ ਨਾ ਕਰਾਉਣ ਤੇ ਨਾ ਹੀ ਓਹਨਾਂ ਦੇ ਆਖੇ ਲੱਗਣ। ਪਰ ਓਹ ਇਹ ਚਾਹੁੰਦੇ ਹਨ ਕਿ ਓਹਨਾਂ ਤੋਂ ਹੀ ਫ਼ੈਸਲਾ ਕਰਾਉਣ; ਕਿਉਂਕਿ ਸ਼ੈਤਾਨ ਇਹ ਚਾਹੁੰਦਾ ਹੈ ਕਿ ਓਹਨਾਂ ਨੂੰ ਪਰਲੇ ਦਰਜੇ ਦੇ ਕੁਰਾਹੀਏ ਬਣਾ ਦੇਵੇ।੬੧।

---

[1]ਇਹ ਆਇਤ ਓਹਨਾਂ ਕਪਟੀਆਂ ਬਾਰੇ ਹੈ, ਜੋ ਹਜ਼ਰਤ "ਮੁਹੰਮਦ" ਸਾਹਿਬ ਤੋਂ ਫ਼ੈਸਲਾ ਕਰਾਉਣ ਦੀ ਥਾਂ ਦੂਜੇ ਲੋਕਾਂ ਦੇ ਫ਼ੈਸਲੇ ਪਸੰਦ ਕਰਦੇ ਸਨ।

وَاِذَا قِيۡلَ لَهُمۡ تَعَالَوۡا اِلٰى مَاۤ اَنۡزَلَ اللّٰهُ وَاِلَى الرَّسُوۡلِ رَاَيۡتَ الۡمُنٰفِقِيۡنَ يَصُدُّوۡنَ عَنۡكَ صُدُوۡدًا ﴿۶۲﴾

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੋ ਕੁਝ ਅੱਲਾਹ ਨੇ ਉਤਾਰਿਆ ਹੈ, ਉਸ ਵਲ,ਅਰਥਾਤ (ਅੱਲਾਹ ਦੇ) ਰਸੂਲ ਵਲ ਆਓ । ਤਾਂ ਤੂੰ ਕਪਟੀਆਂ ਨੂੰ ਵੇਖਦਾ ਹੈਂ ਕਿ ਓਹ ਤੇਰੇ ਪਾਸੋਂ ਉੱਕੇ ਹੀ ਪਿੱਛੇ ਹੱਟ ਜਾਂਦੇ ਹਨ ।੬੨।

فَكَيۡفَ اِذَاۤ اَصَابَتۡهُمۡ مُّصِيۡبَةٌ ۢ بِمَا قَدَّمَتۡ اَيۡدِيۡهِمۡ ثُمَّ جَآءُوۡكَ يَحۡلِفُوۡنَ ۖ بِاللّٰهِ اِنۡ اَرَدۡنَاۤ اِلَّاۤ اِحۡسَانًا وَّتَوۡفِيۡقًا ﴿۶۳﴾

ਫੇਰ ਇਹ ਕਿਉਂ[1] (ਹੁੰਦਾ ਹੈ ਕਿ) ਜਦ ਓਹਨਾਂ ਉੱਤੇ ਓਹਨਾਂ ਦੀਆਂ ਆਪਣੀਆਂ ਕਰਤੂਤਾਂ ਦੇ ਸਿੱਟੇ ਵਿਚ ਕੋਈ ਬਿਪਤਾ ਆਉਂਦੀ ਹੈ, ਤਾਂ ਓਹ (ਘਬਰਾ ਜਾਂਦੇ ਹਨ ਅਤੇ) ਤੇਰੇ ਪਾਸ ਅੱਲਾਹ ਦੀਆਂ ਕਸਮਾਂ ਖਾਂਦੇ ਹੋਏ ਆਉਂਦੇ ਹਨ ਕਿ ਅਸੀਂ ਤਾਂ ਕੇਵਲ ਚੰਗਾ ਵਰਤਾਉ ਤੇ ਮੇਲ ਜੋਲ ਕਰਾਉਣ ਦੀ ਇੱਛਾ ਕੀਤੀ ਸੀ ।੬੩।

اُولٰٓٮِٕكَ الَّذِيۡنَ يَعۡلَمُ اللّٰهُ مَا فِىۡ قُلُوۡبِهِمۡ فَاَعۡرِضۡ عَنۡهُمۡ وَعِظۡهُمۡ وَقُلْ لَّهُمۡ فِىۡۤ اَنۡفُسِهِمۡ قَوۡلًاۢ بَلِيۡغًا ﴿۶۴﴾

ਏਹਨਾਂ ਲੋਕਾਂ ਦੇ ਮਨਾਂ ਵਿਚ ਜੋ (ਕੁਝ) ਹੈ, ਅੱਲਾਹ ਉਸ ਦਾ ਜਾਣਨਹਾਰ ਹੈ । ਸੋ ਤੂੰ ਏਹਨਾਂ ਤੋਂ ਲਾਂਭੇ ਹੀ ਰਹੁ । ਹਾਂ, ਏਹਨਾਂ ਨੂੰ ਉਪਦੇਸ਼ ਕਰਦਾ ਰਹੁ, ਅਰਥਾਤ ਏਹਨਾਂ ਨੂੰ ਏਹਨਾਂ ਦੇ ਮਨ ਉੱਤੇ ਪ੍ਰਭਾਵ ਪਾਉਣ ਵਾਲੀਆਂ ਗੱਲਾਂ ਆਖਦਾ ਰਹੁ ।੬੪।

وَمَاۤ اَرۡسَلۡنَا مِنۡ رَّسُوۡلٍ اِلَّا لِيُطَاعَ بِاِذۡنِ اللّٰهِ ؕ وَلَوۡ اَنَّهُمۡ اِذۡ ظَّلَمُوۡۤا اَنۡفُسَهُمۡ جَآءُوۡكَ فَاسۡتَغۡفَرُوا اللّٰهَ وَاسۡتَغۡفَرَ لَهُمُ الرَّسُوۡلُ لَوَجَدُوا اللّٰهَ تَوَّابًا رَّحِيۡمًا ﴿۶۵﴾

ਅਤੇ ਅਸੀਂ ਕੋਈ (ਵੀ) ਰਸੂਲ, ਛੁੱਟ ਇਸ ਦੇ ਕਿ ਅੱਲਾਹ ਦੇ ਹੁਕਮ ਨਾਲ ਉਸ ਦੀ ਆਗਿਆ ਦਾ ਪਾਲਨ ਕੀਤਾ ਜਾਏ, ਨਹੀਂ ਭੇਜਿਆ ਸੀ, ਜਦ ਓਹਨਾਂ ਨੇ ਆਪਣੇ ਆਪ ਉੱਤੇ ਜ਼ੁਲਮ ਕੀਤਾ ਸੀ, ਤਾਂ ਜੇ (ਉਸ ਸਮੇਂ) ਓਹ ਤੇਰੇ ਕੋਲ ਆਉਂਦੇ ਅਤੇ (ਓਹ ਆਪ ਵੀ) ਅੱਲਾਹ ਤੋਂ ਮਾਫ਼ੀ ਮੰਗਦੇ ਤੇ ਰਸੂਲ (ਵੀ) ਓਹਨਾਂ ਲਈ ਬਖ਼ਸ਼ਿਸ਼ ਮੰਗਦਾ, ਤਾਂ ਓਹ ਜ਼ਰੂਰ ਅੱਲਾਹ ਨੂੰ ਮਿਹਰਬਾਨ ਤੇ ਕਿਰਪਾ-ਨਿਧਾਨ ਵੇਖਦੇ ।੬੫।

---

[1] ਮੂਲ ਪਾਠ ਵਿਚ "ਕੈਫ਼" ਪਦ ਹੈ । ਇਸ ਦਾ ਅਰਥ "ਕਿਸ ਤਰ੍ਹਾਂ" ਹੈ, ਪਰ ਪੰਜਾਬੀ ਵਿਚ ਚੂੰਕਿ ਅਜੇਹੇ ਸਮੇਂ "ਕਿਉਂ" ਪਦ ਦੀ ਵਰਤੋਂ ਕੀਤੀ ਜਾਂਦੀ ਹੈ; ਇਸ ਲਈ ਅਸੀਂ ਟੀਕੇ ਵਿਚ "ਕਿਉਂ" ਪਦ ਲਿਖ ਦਿੱਤਾ ਹੈ; ਤਾਂ ਜੁ ਭਾਵ ਸਪਸ਼ਟ ਹੋ ਜਾਏ ।

فَلَا وَرَبِّكَ لَا يُؤْمِنُونَ حَتّٰى يُحَكِّمُوكَ فِيمَا شَجَرَ بَيْنَهُمْ ثُمَّ لَا يَجِدُوا فِي أَنْفُسِهِمْ حَرَجًا مِمَّا قَضَيْتَ وَيُسَلِّمُوا تَسْلِيمًا ﴿٦٥﴾

ਸੋ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ਹੈ ਕਿ ਜਦ ਤਕ ਓਹ (ਹਰੇਕ) ਉਸ ਗੱਲ ਵਿਚ, ਜਿਸ ਬਾਰੇ ਓਹਨਾਂ ਵਿਚ ਮਤਿਭੇਦ ਹੋ ਜਾਏ, ਤੈਨੂੰ ਫ਼ੈਸਲਾ ਕਰਨ ਵਾਲਾ ਨਾ ਮੰਨਣ, (ਅਤੇ) ਫੇਰ ਤੂੰ ਜੋ ਫ਼ੈਸਲਾ ਕਰੇਂ, ਉਸ ਨੂੰ ਖਿੜੇ ਮੱਥੇ ਨਾ ਝੱਲਣ, ਅਰਥਾਤ ਪੂਰਨ ਤੌਰ ਤੇ ਤੇਰੇ ਆਗਿਆਕਾਰੀ ਨਾ ਬਣ ਜਾਣ, ਓਹ ਕਦੇ ਵੀ ਸ਼ਰਧਾਲੂ ਨਹੀਂ ਬਣ ਸਕਦੇ ।੬੬।

وَلَوْ أَنَّا كَتَبْنَا عَلَيْهِمْ أَنِ اقْتُلُوا أَنْفُسَكُمْ أَوِ اخْرُجُوا مِنْ دِيَارِكُمْ مَا فَعَلُوهُ إِلَّا قَلِيلٌ مِنْهُمْ وَلَوْ أَنَّهُمْ فَعَلُوا مَا يُوعَظُونَ بِهِ لَكَانَ خَيْرًا لَهُمْ وَأَشَدَّ تَثْبِيتًا ﴿٦٦﴾

ਅਤੇ ਜੇ ਅਸੀਂ ਓਹਨਾਂ ਨੂੰ ਇਹ ਹੁਕਮ ਦਿੰਦੇ ਕਿ ਤੁਸੀਂ ਆਪਣਾ ਘਾਤ ਕਰੋ[1], ਜਾਂ ਇਹ ਕਿ ਆਪਣੇ ਘਰ-ਘਾਟ ਤਿਆਗ ਦਿਓ,[2] ਤਾਂ ਓਹਨਾਂ ਵਿੱਚੋਂ ਕੁਝ ਲੋਕਾਂ ਤੋਂ ਛੁੱਟ, (ਬਾਕੀ) ਸਾਰੇ ਹੀ ਇਹ ਕੰਮ ਨਾ ਕਰਦੇ, ਅਰਥਾਤ ਜੋ ਓਹ ਜਿਸ (ਕੰਮ) ਦਾ ਓਹਨਾਂ ਨੂੰ ਉਪਦੇਸ਼ ਕੀਤਾ ਗਿਆ ਸੀ, ਕਰ ਲੈਂਦੇ, ਤਾਂ ਓਹਨਾਂ ਲਈ ਵਧੇਰੇ ਚੰਗਾ ਤੇ ਪੱਕਿਆਈ ਦਾ ਕਾਰਣ ਹੁੰਦਾ ।੬੭।

وَإِذًا لَآتَيْنَاهُمْ مِنْ لَدُنَّا أَجْرًا عَظِيمًا ﴿٦٧﴾

وَلَهَدَيْنَاهُمْ صِرَاطًا مُسْتَقِيمًا ﴿٦٨﴾

ਅਤੇ ਇਸ ਸੂਰਤ ਵਿਚ ਅਸੀਂ ਓਹਨਾਂ ਨੂੰ ਨਿਰਸੰਦੇਹ ਆਪਣੇ ਕੋਲੋਂ (ਬਹੁਤ) ਵੱਡਾ ਵਟਾਂਦਰਾ ਦਿੰਦੇ ।੬੮। ਅਤੇ (ਇਸ ਤੋਂ ਛੁੱਟ) ਅਸੀਂ ਓਹਨਾਂ ਨੂੰ ਜ਼ਰੂਰ ਸੁਮਾਰਗ ਵਲ (ਵੀ) ਲਾ ਦਿੰਦੇ ।੬੯।

وَمَنْ يُطِعِ اللّٰهَ وَالرَّسُولَ فَأُولٰٓئِكَ مَعَ الَّذِينَ أَنْعَمَ اللّٰهُ عَلَيْهِمْ مِنَ النَّبِيِّينَ وَالصِّدِّيقِينَ وَالشُّهَدَاءِ وَالصَّالِحِينَ وَحَسُنَ أُولٰٓئِكَ رَفِيقًا ﴿٦٩﴾

ਅਤੇ ਜਿਹੜੇ (ਪ੍ਰਾਣੀ ਵੀ) ਅੱਲਾਹ ਤੇ (ਅੱਲਾਹ ਦੇ) ਇਸ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹਿਣਗੇ, ਓਹ ਓਹਨਾਂ ਲੋਕਾਂ ਨਾਲ ਮਿਲ ਜਾਣਗੇ,[3] ਜਿਨ੍ਹਾਂ ਉੱਤੇ ਅੱਲਾਹ ਨੇ ਮਿਹਰ ਕੀਤੀ ਸੀ; ਅਰਥਾਤ "ਨਬੀਆਂ", "ਸਿੱਦੀਕਾਂ", "ਸ਼ਹੀਦਾਂ" ਤੇ "ਭਲੇ-ਪੁਰਖਾਂ" (ਨਾਲ) ਅਤੇ ਏਹ ਲੋਕ (ਵੱਡੇ) ਚੰਗੇ ਸਾਥੀ ਹਨ ।੭੦।

---

[1]ਅਰਥਾਤ ਵੱਡੇ ਵੱਡੇ ਜਪ-ਤਪ ਕਰ ਕੇ ਆਪਣੇ ਮਨ ਦੀਆਂ ਸਾਰੀਆਂ ਕਾਮਨਾਵਾਂ ਤੇ ਵਾਸ਼ਨਾਵਾਂ ਨੂੰ ਮਾਰ ਦਿਓ ।

[2]ਇਸ ਦਾ ਭਾਵ ਧਰਮ ਯੁਧ ਲਈ ਘਰ ਤਿਆਗਣਾ ਹੈ; ਐਵੇਂ ਬੇਅਰਥ ਨਹੀਂ ।

[3]ਮੂਲ ਪਾਠ ਵਿਚ "ਮਾਆ" ਪਦ ਹੈ, ਜਿਸ ਦੇ ਅਰਥ "ਨਾਲ" ਦੇ ਹਨ,: ਪਰ ਕਈ ਵਾਰ ਇਹ ਪਦ "ਮਿਨ" ਦੇ ਅਰਥਾਂ ਵਿਚ ਵੀ→

ਇਹ ਅੱਲਾਹ ਵੱਲੋਂ ਮਿਹਰ ਹੈ ਅਤੇ ਅੱਲਾਹ ਵੱਡਾ ਜਾਣਨਹਾਰ ਹੈ ।੭੧। (ਰਕੂਅ ੯)

ذٰلِكَ الْفَضْلُ مِنَ اللّٰهِ ۚ وَكَفٰى بِاللّٰهِ عَلِيْمًا ۝ ع

ਹੇ ਸ਼ਰਧਾਲੂਓ ! ਆਪਣੇ ਬਚਾਉ (ਦੇ ਸਾਧਨ ਹਰ ਸਮੇਂ) ਧਾਰਨ ਕਰਦੇ ਰਹੋ । (ਭਾਵੇਂ) ਤੁਸੀਂ ਥੋਹੜੇ ਥੋਹੜੇ ਹੋ ਕੇ ਘਰੋਂ ਨਿਕਲਿਆ ਕਰੋ ਤੇ ਭਾਵੇਂ ਬਹੁਤੇ ਬਹੁਤੇ । (ਬਚਾਉ ਦੇ ਸਾਧਨ ਸਦਾ ਆਪਣੇ ਨਾਲ ਰੱਖਿਆ ਕਰੋ ।) ।੭੨।

يٰٓاَيُّهَا الَّذِيْنَ اٰمَنُوْا خُذُوْا حِذْرَكُمْ فَانْفِرُوْا ثُبَاتٍ اَوِ انْفِرُوْا جَمِيْعًا ۝

ਅਤੇ ਤੁਹਾਡੇ ਵਿੱਚੋਂ ਕੁਝ ਲੋਕ ਅਜੇਹੇ ਵੀ ਹਨ, ਜੋ (ਹਰ ਲੋੜ ਸਮੇਂ) ਜ਼ਰੂਰ ਪਿੱਛੇ ਰਹਿੰਦੇ ਹਨ । ਸੋ ਜੇ ਤੁਹਾਨੂੰ ਕੋਈ ਔਕੁੜ ਆ ਬਣਦੀ ਹੈ, ਤਾਂ ਓਹ ਇਹ (ਪਿੱਛੇ ਰਹਿਣ ਵਾਲੇ) ਕਹਿੰਦੇ ਹਨ ਕਿ ਅੱਲਾਹ ਨੇ ਸਾਡੇ ਉੱਤੇ ਵੱਡਾ ਉਪਕਾਰ ਕੀਤਾ ਹੈ ਕਿ ਅਸੀਂ ਓਹਨਾਂ ਦੇ ਨਾਲ ਨਹੀਂ (ਗਏ) ਸੀ ।੭੩।

وَاِنَّ مِنْكُمْ لَمَنْ لَّيُبَطِّئَنَّ ۚ فَاِنْ اَصَابَتْكُمْ مُّصِيْبَةٌ قَالَ قَدْ اَنْعَمَ اللّٰهُ عَلَيَّ اِذْ لَمْ اَكُنْ مَّعَهُمْ شَهِيْدًا ۝

ਅਤੇ ਜੇ ਅੱਲਾਹ ਵੱਲੋਂ ਤੁਹਾਨੂੰ ਕੋਈ ਲਾਭ ਪੁੱਜਦਾ ਹੈ, ਤਾਂ ਉਸ ਸਮੇਂ ਓਹ ਇਹ ਜ਼ਰੂਰ ਕਹਿੰਦੇ ਹਨ ਕਿ ਸ਼ੋਕ ਅਸੀਂ (ਵੀ) ਓਹਨਾਂ ਦੇ ਨਾਲ ਹੁੰਦੇ, ਤਾਂ ਜੁ (ਵੱਡੀ) ਸਫਲਤਾ ਪ੍ਰਾਪਤ ਕਰਦੇ । ਜਾਣੋ, ਓਹਨਾਂ ਦਾ ਤੇ ਤੁਹਾਡਾ ਕੋਈ ਮਿੱਤਰਤਾ ਵਾਲਾ ਸੰਬੰਧ ਹੀ ਨਹੀਂ ਸੀ ।੭੪।

وَلَئِنْ اَصَابَكُمْ فَضْلٌ مِّنَ اللّٰهِ لَيَقُوْلَنَّ كَاَنْ لَّمْ تَكُنْۢ بَيْنَكُمْ وَبَيْنَهٗ مَوَدَّةٌ يّٰلَيْتَنِيْ كُنْتُ مَعَهُمْ فَاَفُوْزَ فَوْزًا عَظِيْمًا ۝

ਸੋ ਜੇਹੜੇ ਲੋਕ ਇਸ ਮਾਤ ਲੋਕ ਦੇ ਜੀਵਨ ਉੱਤੇ ਪਰਲੋਕ ਨੂੰ ਵਿਸ਼ੇਸ਼ਤਾ ਦਿੰਦੇ ਹਨ, ਓਹਨਾਂ ਨੂੰ ਅੱਲਾਹ ਦੇ ਰਾਹ ਵਿਚ ਯੁੱਧ ਕਰਨਾ ਚਾਹੀਦਾ ਹੈ ਅਤੇ ਜਿਹੜਾ ਪ੍ਰਾਣੀ ਅੱਲਾਹ ਦੇ ਰਾਹ ਵਿਚ ਯੁੱਧ ਕਰਦਾ ਹੋਇਆ ਮਾਰਿਆ ਜਾਏ, ਜਾਂ ਜਿੱਤ ਪ੍ਰਾਪਤ ਕਰ ਲਏ,ਅਸੀਂ ਉਸ ਨੂੰ ਛੇਤੀ ਹੀ ਵੱਡਾ ਫਲ ਦਿਆਂਗੇ ।੭੫।

فَلْيُقَاتِلْ فِيْ سَبِيْلِ اللّٰهِ الَّذِيْنَ يَشْرُوْنَ الْحَيٰوةَ الدُّنْيَا بِالْاٰخِرَةِ ۗ وَمَنْ يُّقَاتِلْ فِيْ سَبِيْلِ اللّٰهِ فَيُقْتَلْ اَوْ يَغْلِبْ فَسَوْفَ نُؤْتِيْهِ اَجْرًا عَظِيْمًا ۝

---

← ਵਰਤਿਆ ਜਾਂਦਾ ਹੈ ਅਤੇ ਏਹੋ ਅਰਥ ਅਸੀਂ ਇੱਥੇ ਲਿਖੇ ਹਨ । ਨਹੀਂ ਤਾਂ "ਤਵੱਫ਼ਨਾ ਮਅੱਲਅਬਰਾਰ" ਵਾਲੀ ਆਇਤ ਦੇ ਏਹ ਅਰਥ ਕਰਨੇ ਪੈਣਗੇ ਕਿ ਜਦ ਕੋਈ ਭਲਾ ਪੁਰਖ ਚਲਾਣਾ ਕਰ ਜਾਏ, ਤਾਂ ਨਾਲ ਹੀ ਸਾਡੇ ਵੀ ਪ੍ਰਾਣ ਨਿਕਲ ਜਾਣ । ਇਹ ਅਰਥ ਸਪਸ਼ਟ ਤੌਰ ਤੇ ਗ਼ਲਤ ਹਨ । ਇਸ ਤਰ੍ਹਾਂ ਤਾਂ ਇਹ ਅਰਥ ਹੀ ਨਿਮੂਲ ਬਣ ਜਾਣਗੇ । ਇਸ ਦਾ ਭਾਵ ਤਾਂ ਇਹ ਹੈ ਕਿ ਅਸੀਂ ਵੀ ਭਲੇ ਪੁਰਖ ਬਣ ਕੇ ਮਰੀਏ, ਭਾਵ ਸਾਡਾ ਅੰਤ ਵੀ ਭਲੇ ਪੁਰਖਾਂ ਵਾਂਗ ਹੋਵੇ ।

وَ مَا لَكُمْ لَا تُقَاتِلُوْنَ فِيْ سَبِيْلِ اللّٰهِ وَالْمُسْتَضْعَفِيْنَ مِنَ الرِّجَالِ وَالنِّسَآءِ وَالْوِلْدَانِ الَّذِيْنَ يَقُوْلُوْنَ رَبَّنَآ اَخْرِجْنَا مِنْ هٰذِهِ الْقَرْيَةِ الظَّالِمِ اَهْلُهَا ۚ وَاجْعَلْ لَّنَا مِنْ لَّدُنْكَ وَلِيًّا ۚ وَّاجْعَلْ لَّنَا مِنْ لَّدُنْكَ نَصِيْرًا ۝

ਅਰਥਾਤ ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅੱਲਾਹ ਦੇ ਰਾਹ ਵਿਚ ਅਤੇ ਓਹਨਾਂ ਨਿਰਬਲ ਮਰਦਾਂ, ਤੀਵੀਆਂ ਤੇ ਬਾਲਕਾਂ (ਦੀ ਆਜ਼ਾਦੀ[1]) ਵਾਸਤੇ ਯੁੱਧ ਨਹੀਂ ਕਰਦੇ, ਜੋ ਇਹ ਕਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਇਸ ਨਗਰੀ ਵਿੱਚੋਂ—ਜਿਸ ਦੇ ਵਸਨੀਕ ਵੱਡੇ ਜ਼ਾਲਮ ਹਨ—ਕੱਢ ? ਅਰਥਾਤ ਆਪਣੀ ਹਜ਼ੂਰੀਓਂ ਸਾਡਾ ਕੋਈ ਮਿੱਤਰ ਬਣਾ (ਕੇ ਭੇਜ), ਅਰਥਾਤ ਆਪਣੀ ਹਜ਼ੂਰੀਓਂ (ਕਿਸੇ ਨੂੰ) ਸਾਡਾ ਸਹਾਇਕ ਬਣਾ (ਕੇ ਖੜਾ ਕਰ) ।੭੬।

اَلَّذِيْنَ اٰمَنُوْا يُقَاتِلُوْنَ فِيْ سَبِيْلِ اللّٰهِ ۚ وَالَّذِيْنَ كَفَرُوْا يُقَاتِلُوْنَ فِيْ سَبِيْلِ الطَّاغُوْتِ فَقَاتِلُوْٓا اَوْلِيَآءَ الشَّيْطٰنِ ۚ اِنَّ كَيْدَ الشَّيْطٰنِ كَانَ ضَعِيْفًا ۝ ع

ਜੋ ਲੋਕ ਸ਼ਰਧਾਲੂ ਹਨ, ਓਹ ਅੱਲਾਹ ਦੇ ਰਾਹ ਵਿਚ ਯੁੱਧ ਕਰਦੇ ਹਨ ਅਤੇ ਜੋ ਇਨਕਾਰੀ ਹਨ, ਓਹ ਸ਼ੈਤਾਨ ਦੇ ਰਾਹ ਵਿਚ ਲੜਦੇ ਹਨ; ਇਸ ਲਈ ਤੁਸੀਂ ਸ਼ੈਤਾਨ ਦੇ ਮਿੱਤਰਾਂ ਨਾਲ ਯੁੱਧ ਕਰੋ । ਬੇਸ਼ੱਕ ਸ਼ੈਤਾਨ ਦੇ ਚਲਿੱਤਰ ਵੱਡੇ ਕਮਜ਼ੋਰ (ਹੁੰਦੇ) ਹਨ ।੭੭।(ਰਕੂਅ ੧੦)

اَلَمْ تَرَ اِلَى الَّذِيْنَ قِيْلَ لَهُمْ كُفُّوْٓا اَيْدِيَكُمْ وَاَقِيْمُوا الصَّلٰوةَ وَاٰتُوا الزَّكٰوةَ ۚ فَلَمَّا كُتِبَ عَلَيْهِمُ الْقِتَالُ اِذَا فَرِيْقٌ مِّنْهُمْ يَخْشَوْنَ النَّاسَ كَخَشْيَةِ اللّٰهِ اَوْ اَشَدَّ خَشْيَةً ۚ وَقَالُوْا رَبَّنَا لِمَ كَتَبْتَ عَلَيْنَا الْقِتَالَ ۚ لَوْلَآ اَخَّرْتَنَآ اِلٰٓى اَجَلٍ قَرِيْبٍ ۗ قُلْ مَتَاعُ

ਕੀ ਤੈਨੂੰ ਓਹਨਾਂ ਲੋਕਾਂ ਦਾ ਪਤਾ ਨਹੀਂ, ਜਿਨ੍ਹਾਂ ਨੂੰ ਇਹ ਕਿਹਾ ਗਿਆ ਸੀ ਕਿ ਤੁਸੀਂ ਆਪਣੇ ਹੱਥਾਂ ਨੂੰ ਰੋਕ ਕੇ ਰੱਖੋ ਅਤੇ ਨਿਮਾਜ਼ ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ । ਪਰ (ਓਹ ਯੁੱਧ ਦੇ ਚਾਹਵਾਨ ਸਨ), ਜਦ ਓਹਨਾਂ ਤੇ ਯੁੱਧ ਫ਼ਰਜ਼ ਕੀਤਾ ਗਿਆ ਸੀ, ਤਾਂ ਇਕ ਦਮ ਓਹਨਾਂ ਵਿੱਚੋਂ ਕਈ ਬੰਦੇ ਲੋਕਾਂ ਕੋਲੋਂ ਉਸੇ ਤਰ੍ਹਾਂ ਡਰਨ ਲਗ ਪਏ ਸਨ, ਜਿਸ ਤਰ੍ਹਾਂ ਕਿ ਅੱਲਾਹ ਤੋਂ ਡਰਨਾ ਚਾਹੀਦਾ ਹੈ; ਸਗੋਂ ਉਸ ਤੋਂ ਵੀ ਵਧੀਕ (ਭੈ-ਭੀਤ ਹੋ ਗਏ ਸਨ) ਅਰਥਾਤ ਇਹ ਕਹਿਣ ਲਗ ਪਏ ਸਨ ਕਿ ਹੇ ਸਾਜਨਹਾਰ ਤੇ ਪਾਲਨਹਾਰ ! ਤੂੰ ਸਾਡੇ ਉੱਤੇ ਯੁਧ ਕਰਨਾ ਕਿਉਂ ਫ਼ਰਜ਼ ਕੀਤਾ ਹੈ ? ਤੂੰ ਸਾਨੂੰ ਕੁਝ (ਹੋਰ ਸਮਾਂ) ਢਿਲ ਕਿਉਂ ਨਹੀਂ ਦਿੱਤੀ ? ਤੂੰ ਓਹਨਾਂ ਨੂੰ ਇਹ ਆਖ ਕਿ ਮਾਤ ਲੋਕ ਦਾ ਲਾਭ ਤੁਛ ਹੈ ।

[1]ਅਰਥਾਤ ਓਹਨਾਂ ਨੂੰ ਆਜ਼ਾਦ ਕਰਾਉਣ ਵਾਸਤੇ ਜੋ ਇਨਕਾਰੀਆਂ ਦੇ ਜ਼ੁਲਮਾਂ ਦਾ ਸ਼ਿਕਾਰ ਹੋ ਰਹੇ ਹਨ ।

الدُّنْيَا قَلِيْلٌ ۚ وَالْاٰخِرَةُ خَيْرٌ لِّمَنِ اتَّقٰى ۟ وَلَا تُظْلَمُوْنَ فَتِيْلًا ۝

ਅਤੇ ਜੋ ਪ੍ਰਾਣੀ ਸੰਜਮਤਾ ਧਾਰਨ ਕਰਦਾ ਹੈ, ਉਸ ਲਈ ਪਰਲੋਕ ਦਾ (ਜੀਵਨ) ਵਧੇਰੇ ਚੰਗਾ ਹੈ ਅਤੇ ਤੁਹਾਡੇ ਉੱਤੇ ਖਜੂਰ ਦੀ ਗਿਟਕ ਦੀ ਲਕੀਰ ਜਿੰਨਾਂ ਵੀ ਧੱਕਾ ਨਹੀਂ ਕੀਤਾ ਜਾਏਗਾ ।੭੮।

اَيْنَ مَا تَكُوْنُوْا يُدْرِكْكُّمُ الْمَوْتُ وَلَوْ كُنْتُمْ فِيْ بُرُوْجٍ مُّشَيَّدَةٍ ۭ وَاِنْ تُصِبْهُمْ حَسَنَةٌ يَّقُوْلُوْا هٰذِهٖ مِنْ عِنْدِ اللّٰهِ ۚ وَاِنْ تُصِبْهُمْ سَيِّئَةٌ يَّقُوْلُوْا هٰذِهٖ مِنْ عِنْدِكَ ۭ قُلْ كُلٌّ مِّنْ عِنْدِ اللّٰهِ ۭ فَمَالِ هٰٓؤُلَاۗءِ الْقَوْمِ لَا يَكَادُوْنَ يَفْقَهُوْنَ حَدِيْثًا ۝

ਤੁਸੀਂ ਜਿੱਥੇ ਕਿਤੇ ਹੋਵੋਗੇ, ਕਾਲ ਤੁਹਾਨੂੰ ਆ ਗ੍ਰਸੇਗਾ; ਭਾਵੇਂ ਤੁਸੀਂ ਪੱਕੇ ਕੋਟਾਂ ਵਿਚ (ਹੀ ਕਿਉਂ ਨਾ) ਹੋਵੋ ? ਜੇ ਓਹਨਾਂ (ਉਕਤ ਵਰਣਨ ਕੀਤੇ ਲੋਕਾਂ) ਨੂੰ ਕੋਈ ਲਾਭ ਪੁੱਜਦਾ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਇਹ ਅੱਲਾਹ ਵੱਲੋਂ ਹੈ, ਪਰ ਜੇ ਕੋਈ ਹਾਣ ਪੁੱਜਦਾ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਇਹ ਤੇਰੇ ਵੱਲੋਂ ਹੈ । ਤੂੰ ਓਹਨਾਂ ਨੂੰ ਇਹ ਆਖ (ਕਿ) ਸਭ (ਕੁਝ) ਅੱਲਾਹ ਵੱਲੋਂ (ਹੀ) ਹੈ । ਸੋ ਏਹਨਾਂ ਨੂੰ ਕੀ ਹੋ ਗਿਆ ਹੈ ਕਿ ਕਿਸੇ ਗੱਲ ਨੂੰ ਸਮਝਣ ਦੇ ਲਾਗੇ ਵੀ ਨਹੀਂ ਢੁਕਦੇ ?੭੯।

مَآ اَصَابَكَ مِنْ حَسَنَةٍ فَمِنَ اللّٰهِ ۡ وَمَآ اَصَابَكَ مِنْ سَيِّئَةٍ فَمِنْ نَّفْسِكَ ۭ وَاَرْسَلْنٰكَ لِلنَّاسِ رَسُوْلًا ۭ وَكَفٰى بِاللّٰهِ شَهِيْدًا ۝

ਜੋ ਵੀ ਲਾਭ ਤੈਨੂੰ ਪੁੱਜਦਾ ਹੈ, ਉਹ ਅੱਲਾਹ ਵੱਲੋਂ ਹੀ ਹੈ ਅਤੇ ਤੇਰਾ ਜੋ ਹਾਣ ਹੁੰਦਾ ਹੈ, ਉਹ ਤੇਰੇ ਆਪਣੇ ਵੱਲੋਂ ਹੀ ਹੈ[1] । ਅਸੀਂ ਤੈਨੂੰ ਲੋਕਾਂ ਲਈ ਰਸੂਲ ਬਣਾ ਕੇ ਭੇਜਿਆ ਹੈ ਅਤੇ ਅੱਲਾਹ ਚੋਖਾ ਗਵਾਹ ਹੈ ।੮੦।

---

[1]ਕਪਟੀਆਂ ਦਾ ਇਹ ਸੁਭਾਉ ਹੁੰਦਾ ਹੈ ਕਿ ਜਦ ਸਫਲਤਾ ਪ੍ਰਾਪਤ ਹੋਵੇ, ਤਾਂ ਉਸ ਨੂੰ ਅੱਲਾਹ ਵਲ ਮਨਸੂਬ ਕਰ ਦਿੰਦੇ ਹਨ ਤੇ ਇਹ ਕਹਿੰਦੇ ਹਨ ਕਿ ਇਹ ਅਰਸ਼ੀ ਸਿਲਸਿਲਾ ਹੈ, ਇਸ ਨੇ ਤਾਂ ਇਸ ਤਰ੍ਹਾਂ ਉਨਤੀ ਕਰਨੀ ਹੀ ਸੀ, ਪਰ ਜਦ ਕਦੇ ਕੋਈ ਦੁਖ ਪੁੱਜਦਾ ਹੈ, ਤਾਂ ਇਹ ਆਖਣ ਲਗ ਪੈਂਦੇ ਹਨ ਕਿ ਰਸੂਲ ਜਾਂ ਉਸ ਦੇ ਖਲੀਫ਼ਾ (ਉੱਤਰ-ਅਧਿਕਾਰੀ) ਤੋਂ ਕੋਈ ਭੁੱਲ ਹੋ ਗਈ ਸੀ, ਇਹ ਦੁਖ ਉਸ ਦਾ ਸਿੱਟਾ ਹੈ । ਅੱਲਾਹ ਇਹ ਫ਼ਰਮਾਉਂਦਾ ਹੈ ਕਿ ਜਿਸ ਦ੍ਰਿਸ਼ਟੀ ਕੋਣ ਨਾਲ ਤੁਸੀਂ ਸਫ਼ਲਤਾ ਨੂੰ ਅੱਲਾਹ ਵਲ ਮਨਸੂਬ ਕਰਦੇ ਹੋ ਉਸ ਨਾਲ ਤਾਂ ਦੁਖ-ਸੁਖ ਦੋਵੇਂ ਹੀ ਅੱਲਾਹ ਵੱਲੋਂ ਸਮਝੇ ਜਾਣਗੇ, ਪਰ ਕੀ ਤੁਹਾਡਾ ਸੁਖ ਨੂੰ ਅੱਲਾਹ ਵੱਲੋਂ ਦੱਸਣਾ ਤੇ ਦੁਖ ਨੂੰ ਰਸੂਲ ਦੇ ਜ਼ਿੰਮੇ ਲਾਉਣਾ ਇਸ ਕਰਕੇ ਨਹੀਂ ਕਿ ਲੋਕਾਂ ਦੇ ਮਨਾਂ ਵਿਚੋਂ ਰਸੂਲ ਦਾ ਪਿਆਰ ਘਟੇ ਅਤੇ ਉਸ ਦੀ ਪ੍ਰਭੁਤਾ ਓਹਨਾਂ ਦੇ ਦਿਲਾਂ ਤੋਂ ਜਾਂਦੀ ਰਹੇ, ਪਰ ਅੱਲਾਹ ਨੇ ਇਹ ਫ਼ਰਮਾਇਆ ਹੈ ਕਿ ਇਸ ਤੋਂ ਛੁੱਟ ਇਕ ਹੋਰ ਦ੍ਰਿਸ਼ਟੀ ਕੋਣ ਵੀ ਹੈ, ਉਹ ਇਹ ਹੈ ਕਿ ਸਾਰੀਆਂ ਤਾਕਤਾਂ ਅੱਲਾਹ ਨੇ ਭਲਾਈ ਲਈ ਸਾਜੀਆਂ ਹਨ । ਸੋ ਜਦ ਕੋਈ ਪ੍ਰਾਣੀ ਓਹਨਾਂ ਦੀ ਗ਼ਲਤ ਵਰਤੋਂ ਕਰਦਾ ਹੈ, ਤਾਂ ਬਿਪਤਾ ਵਿਚ ਫਸ ਜਾਂਦਾ ਹੈ । ਇਸ ਲਿਹਾਜ਼ ਨਾਲ ਹਰੇਕ ਪ੍ਰਾਣੀ ਲਈ ਏਹੋ ਹੀ ਯੋਗ ਹੈ ਕਿ ਉਹ ਸੁਖ ਨੂੰ ਅੱਲਾਹ ਵੱਲੋਂ ਸਮਝੇ ਤੇ ਦੁਖ ਨੂੰ ਆਪਣੀ ਕਿਸੇ ਭੁੱਲ ਦਾ ਸਿੱਟਾ । ਇਹ ਨਹੀਂ ਕਿ ਉਸ ਨੂੰ ਆਪਣੇ ਇਮਾਮ ਦੇ ਮੱਥੇ ਮੜ੍ਹ ਦੇਵੇ । ਬੇਸ਼ੱਕ ਇਹ ਕਹੇ ਕਿ ਇਹ ਮੇਰੇ ਆਪਣੇ ਪਾਪ ਹੀ ਮੇਰੇ ਅੱਗੇ ਆਏ ਹਨ, ਪਰ ਕਿਸੇ ਦੂਜੇ ਦੇ ਮੱਥੇ ਮੜ੍ਹਨ ਦਾ ਜਤਨ ਨਾ ਕਰੇ ਚੂੰਕਿ ਇੱਥੇ ਇਕ ਆਮ ਨੇਮ ਵਰਣਨ ਕੀਤਾ ਗਿਆ ਹੈ; ਇਸ ਲਈ ਹਜ਼ਰਤ ਮੁਹੰਮਦ ਸਾਹਿਬ ਨੂੰ ਸੰਬੋਧਨ ਕਰ ਲਿਆ ਗਿਆ ਹੈ । ਨਹੀਂ ਤਾਂ, ਹਰੇਕ ਪ੍ਰਾਣੀ ਲਈ ਏਹੋ ਉਚਿਤ ਹੈ ਕਿ ਜੋ ਦੁਖ ਉਸ ਨੂੰ ਪੁੱਜੇ, ਓਹ ਉਸ ਨੂੰ ਦੂਜਿਆਂ ਦੇ ਮੱਥੇ ਮੜ੍ਹਨ ਦੀ ਥਾਂ ਆਪਣੀਆਂ ਭੁੱਲਾਂ ਚੁਕਾਂ ਦਾ ਹੀ ਸਿੱਟਾ ਸਮਝੇ ਤੇ ਸੁਖ ਨੂੰ ਅੱਲਾਹ ਦੀ ਮਿਹਰ ਤੇ ਕਿਰਪਾ ਦਾ ਸਿੱਟਾ ਸਮਝੇ । ਸੋ ਇਸ ਆਇਤ ਦਾ ਅਗੇਤਰ ਤੇ ਦੂਜੀ→

مَنْ يُطِعِ الرَّسُوْلَ فَقَدْ اَطَاعَ اللّٰهَ ۚ وَمَنْ تَوَلّٰى فَمَآ اَرْسَلْنٰكَ عَلَيْهِمْ حَفِيْظًا ﴿٨١﴾

ਜੋ (ਅੱਲਾਹ ਦੇ) ਰਸੂਲ ਦਾ ਆਗਿਆਕਾਰੀ ਹੈ. (ਉਹ ਸਮਝ ਲਏ) ਉਸ ਨੇ ਅੱਲਾਹ ਦੀ ਹੀ ਆਗਿਆ ਦਾ ਪਾਲਨ ਕੀਤਾ ਹੈ। ਜੋ ਬੇਮੁਖ ਹੋ ਗਏ ਹਨ, ਅਸੀਂ ਤੈਨੂੰ ਓਹਨਾਂ ਦਾ ਪਹਿਰੂਆ ਬਣਾ ਕੇ ਨਹੀਂ ਭੇਜਿਆ ।੮੧।

وَيَقُوْلُوْنَ طَاعَةٌ ۠ فَاِذَا بَرَزُوْا مِنْ عِنْدِكَ بَيَّتَ طَآئِفَةٌ مِّنْهُمْ غَيْرَ الَّذِىْ تَقُوْلُ ۭ وَاللّٰهُ يَكْتُبُ مَا يُبَيِّتُوْنَ ۚ فَاَعْرِضْ عَنْهُمْ وَتَوَكَّلْ عَلَى اللّٰهِ ۭ وَكَفٰى بِاللّٰهِ وَكِيْلًا ﴿٨٢﴾

ਅਤੇ ਓਹ ਇਹ ਕਹਿੰਦੇ ਹਨ (ਕਿ ਸਾਡਾ ਕੰਮ) ਆਗਿਆਕਾਰੀ ਹੋਣਾ (ਹੈ)। ਸੋ ਜਦ ਓਹ ਤੇਰੇ ਪਾਸੋਂ ਚਲੇ ਜਾਂਦੇ ਹਨ, ਤਾਂ ਓਹਨਾਂ ਵਿਚੋਂ ਇਕ ਧੜਾ ਤੇਰੇ ਆਖੇ ਦੇ ਵਿਰੁਧ ਗੋਂਦਾਂ ਗੁੰਦਣ ਲਗ ਪੈਂਦਾ ਹੈ ਅਤੇ ਜੋ ਗੋਂਦਾਂ ਓਹ ਗੁੰਦਦੇ ਹਨ, ਅੱਲਾਹ ਓਹਨਾਂ ਨੂੰ ਵੱਖਰਿਆਂ[1] ਰੱਖੀ ਜਾਂਦਾ ਹੈ; ਇਸ ਲਈ ਤੂੰ ਓਹਨਾਂ ਨੂੰ ਮੂੰਹ ਨਾ ਲਾ ਤੇ (ਕੇਵਲ) ਅੱਲਾਹ ਉੱਤੇ ਹੀ ਭਰੋਸਾ ਰੱਖ ਅਤੇ ਅੱਲਾਹ ਦੇ ਬਾਦ (ਤੈਨੂੰ) ਕਿਸੇ ਹੋਰ ਕਾਰਜ-ਸਾਧਕ ਦੀ ਲੋੜ ਨਹੀਂ ।੮੨।

اَفَلَا يَتَدَبَّرُوْنَ الْقُرْاٰنَ ۭ وَلَوْ كَانَ مِنْ عِنْدِ غَيْرِ اللّٰهِ لَوَجَدُوْا فِيْهِ اخْتِلَافًا كَثِيْرًا ﴿٨٣﴾

ਸੋ ਓਹ ਲੋਕ ਕੁਰਾਨ (ਸ਼ਰੀਫ) ਤੇ ਕਿਉਂ ਵੀਚਾਰ ਨਹੀਂ ਕਰਦੇ ? (ਇਹ ਕਿਉਂ ਨਹੀਂ ਸਮਝਦੇ) ਕਿ ਜੇ ਇਹ ਅੱਲਾਹ ਤੋਂ ਛੁੱਟ (ਕਿਸੇ ਹੋਰ ਵਿਅਕਤੀ ਵੱਲੋਂ) ਹੁੰਦਾ ਤਾਂ ਨਿਰਸੰਦੇਹ ਇਸ ਵਿਚ ਵੱਡਾ ਵਦਤੋਵਯਾਘਾਤ ਹੁੰਦਾ ।੮੩।

وَاِذَا جَآءَهُمْ اَمْرٌ مِّنَ الْاَمْنِ اَوِ الْخَوْفِ اَذَاعُوْا بِهٖ ۭ وَلَوْ رَدُّوْهُ اِلَى الرَّسُوْلِ وَاِلٰٓى اُولِى الْاَمْرِ مِنْهُمْ

ਅਤੇ ਜਦ ਕਦੇ ਵੀ ਓਹਨਾਂ ਵਲ ਕੋਈ ਸ਼ਾਂਤੀ ਜਾਂ ਸਹਿਮ ਦੀ ਗੱਲ ਪੁੱਜਦੀ ਹੈ. ਤਾਂ ਓਹ ਉਸ ਨੂੰ ਖੂਬ ਮਸ਼ਹੂਰ ਕਰ ਦਿੰਦੇ ਹਨ। ਸੋ ਜੇ ਓਹ ਉਸ ਨੂੰ ਅੱਲਾਹ ਵਲ ਜਾਂ ਆਪਣੇ ਹਾਕਮਾਂ ਵਲ ਲੈ ਜਾਂਦੇ,

← ਆਇਤ ਇਹ ਸਾਫ਼ ਦੱਸ ਰਹੀ ਹੈ ਕਿ ਅਸਲ ਵਿਚ ਇਸ ਥਾਂ ਰਸੂਲ ਨੂੰ ਹੀ ਸੰਬੋਧਨ ਨਹੀਂ ਕੀਤਾ ਗਿਆ, ਇਸੇ ਕਰਕੇ ਅਗਲੀ ਆਇਤ ਵਿਚ ਫੇਰ ਸਭ ਕੁਝ ਅੱਲਾਹ ਵਲ ਹੀ ਮਨਸੂਬ ਕਰ ਦਿੱਤਾ ਗਿਆ ਹੈ ਅਤੇ ਇਹ ਦੱਸ ਦਿੱਤਾ ਗਿਆ ਹੈ ਕਿ ਰਸੂਲ ਦੀ ਆਗਿਆਕਾਰੀ ਤਾਂ ਅੱਲਾਹ ਦੀ ਆਗਿਆ ਦਾ ਹੀ ਪਾਲਨ ਕਰਨਾ ਹੈ। ਸੋ ਉਸ ਦੀ ਆਗਿਆਕਾਰੀ ਵਿਚ ਜੇ ਕੋਈ ਦੁੱਖ ਪੁੱਜੇ, ਤਾਂ ਉਹ ਭਾਵੀ ਹੀ ਸਮਝੀ ਜਾਏ। ਜੇ ਉਸ ਦੀ ਕਿਸੇ ਅਵੱਗਿਆ ਦੇ ਕਾਰਨ ਜਾਂ ਇਸ ਕਰਕੇ ਕਿ ਉਸ ਨੇ ਤੁਹਾਡੀ ਕੋਈ ਗੱਲ ਮੰਨ ਲਈ ਸੀ, ਕੋਈ ਦੁੱਖ ਪੁੱਜਾ ਹੈ, ਤਾਂ ਉਸ ਨੂੰ ਉਸ ਦੇ ਮੱਥੇ ਕਿਉਂ ਮੜ੍ਹਦੇ ਹੋ ? ਉਹ ਤਾਂ ਤੁਹਾਡੇ ਆਪਣੇ ਹੀ ਜ਼ਿੰਮੇ ਲੱਗਣਾ ਚਾਹੀਦਾ ਹੈ ਅਤੇ ਇਹ ਗੱਲ ਵੀ ਸਦਾ ਮੁਖ ਰੱਖਣ ਵਾਲੀ ਹੈ ਕਿ ਜੇ ਕਦੇ ਕੋਈ ਦੁੱਖ ਪ੍ਰਭੂ ਦੀ ਰਜ਼ਾ ਦੇ ਅਧੀਨ ਪੁੱਜਦਾ ਹੈ, ਤਾਂ ਉਸ ਦਾ ਸਿੱਟਾ ਕਦੇ ਵੀ ਭੈੜਾ ਨਹੀਂ ਨਿਕਲਿਆ ਕਰਦਾ।

[1]ਅਰਥਾਤ ਓਹਨਾਂ ਦੀਆਂ ਏਹਨਾਂ ਗੋਂਦਾਂ ਦਾ ਲੇਖਾ ਰੱਖਦਾ ਜਾਂਦਾ ਹੈ ਤੇ ਸਮਾਂ ਆਉਣ ਤੇ ਓਹਨਾਂ ਦਾ ਦੰਡ ਗਿਣ ਗਿਣ ਕੇ ਦੇਵੇਗਾ।

لَعَلِمَهُ الَّذِينَ يَسْتَنْبِطُونَهُ مِنْهُمْ ۗ وَلَوْلَا فَضْلُ اللّٰهِ
عَلَيْكُمْ وَرَحْمَتُهُ لَاتَّبَعْتُمُ الشَّيْطٰنَ إِلَّا قَلِيلًا ﴿٨٣﴾

ਤਾਂ ਓਹਨਾਂ ਵਿਚੋਂ ਜੋ (ਲੋਕ)—ਇਸ (ਨੀਅਤ ਗੱਲ ਦੀ ਅਸਲੀਅਤ) ਦਾ ਪਤਾ ਲਾ ਲਿਆ ਕਰਦੇ ਹਨ—ਓਹ ਇਸ (ਦੀ ਅਸਲੀਅਤ) ਨੂੰ ਸਮਝ ਜਾਂਦੇ। ਜੇ ਤੁਹਾਡੇ ਉੱਤੇ ਅੱਲਾਹ ਦੀ ਮਿਹਰ ਤੇ ਉਸ ਦੀ ਕਿਰਪਾ ਨਾ ਹੁੰਦੀ, ਤਾਂ ਥੋਹੜੇ ਜੇਹੇ ਲੋਕਾਂ ਤੋਂ ਛੁਟ (ਬਾਕੀ ਸਾਰੇ ਹੀ) ਸ਼ੈਤਾਨ ਦੇ ਪਿਛਲਗ ਬਣ ਜਾਂਦੇ ।੮੩।

فَقَاتِلْ فِي سَبِيلِ اللّٰهِ ۚ لَا تُكَلَّفُ إِلَّا نَفْسَكَ وَ
حَرِّضِ الْمُؤْمِنِينَ ۚ عَسَى اللّٰهُ أَنْ يَكُفَّ بَأْسَ الَّذِينَ
كَفَرُوا ۚ وَاللّٰهُ أَشَدُّ بَأْسًا وَأَشَدُّ تَنْكِيلًا ﴿٨٤﴾

ਸੋ ਤੂੰ ਅੱਲਾਹ ਦੇ ਰਾਹ ਵਿਚ ਯੁਧ ਕਰਦਾ ਰਹੁ। ਤੈਨੂੰ ਆਪਣੇ ਆਪ ਤੋਂ ਬਿਨਾਂ (ਹੋਰ ਕਿਸੇ ਦਾ) ਜ਼ਿੰਮੇਵਾਰ ਨਹੀਂ ਬਣਾਇਆ ਗਿਆ ਅਤੇ (ਤੇਰਾ ਕੰਮ ਤਾਂ ਕੇਵਲ ਇਹ ਹੈ ਕਿ) ਤੂੰ ਸ਼ਰਧਾਲੂਆਂ ਨੂੰ ਇਸ ਦੀ ਪ੍ਰੇਰਨਾ ਦਿੰਦਾ ਰਹੁ। ਹੋ ਸਕਦਾ ਹੈ ਕਿ ਅੱਲਾਹ ਇਨਕਾਰੀਆਂ ਦੇ ਯੁਧ ਨੂੰ ਰੋਕ ਹੀ ਦੇਵੇ। ਅਤੇ ਅੱਲਾਹ ਦਾ ਯੁਧ (ਤਾਂ ਸਭ ਤੋਂ) ਵਧੀਕ ਕਰੜਾ (ਹੁੰਦਾ) ਅਤੇ ਉਸ ਦਾ ਦੰਡ (ਵੀ ਸਭ ਤੋਂ) ਵਧੀਕ ਕਰੜਾ ਹੁੰਦਾ ਹੈ ।੮੪।

مَنْ يَشْفَعْ شَفَاعَةً حَسَنَةً يَكُنْ لَهُ نَصِيبٌ مِنْهَا ۚ
وَمَنْ يَشْفَعْ شَفَاعَةً سَيِّئَةً يَكُنْ لَهُ كِفْلٌ مِنْهَا ۗ
وَكَانَ اللّٰهُ عَلٰى كُلِّ شَيْءٍ مُقِيتًا ﴿٨٥﴾

ਜੋ ਪ੍ਰਾਣੀ ਚੰਗੀ ਸਫ਼ਾਰਸ਼ ਕਰੇਗਾ, ਉਸ ਲਈ ਉਸ ਵਿਚੋਂ ਚੰਗਾ ਹਿੱਸਾ ਹੋਵੇਗਾ ਅਤੇ ਜੋ ਪ੍ਰਾਣੀ ਭੈੜੀ ਸਫ਼ਾਰਸ਼ ਕਰੇਗਾ, ਉਸ ਵਿੱਚੋਂ ਉਸ ਲਈ (ਉਹੋ ਜੇਹਾ) ਹਿੱਸਾ ਹੋਵੇਗਾ ਅਤੇ ਅੱਲਾਹ ਹਰੇਕ (ਇੱਛਤ) ਗੱਲ ਤੇ ਪੂਰਣ ਸਮਰਥ ਹੈ ।੮੫।

وَإِذَا حُيِّيتُمْ بِتَحِيَّةٍ فَحَيُّوا بِأَحْسَنَ مِنْهَا أَوْ رُدُّوهَا ۗ
إِنَّ اللّٰهَ كَانَ عَلٰى كُلِّ شَيْءٍ حَسِيبًا ﴿٨٦﴾

ਅਤੇ ਜਦ ਤੁਹਾਨੂੰ ਕੋਈ ਅਸੀਸ ਦਿੱਤੀ ਜਾਏ, ਤਾਂ ਤੁਸੀਂ ਉਸ ਤੋਂ ਚੰਗੀ ਅਸੀਸ ਦਿਆ ਕਰੋ, ਜਾਂ ਘੱਟੋ ਘਟ ਉਹੋ (ਅਸੀਸ) ਦੁਹਰਾ ਦਿਆ ਕਰੋ। ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਲੇਖਾ ਲਏਗਾ ।੮੬।

اَللّٰهُ لَآ اِلٰهَ اِلَّا هُوَ ۭ لَيَجْمَعَنَّكُمْ اِلٰى يَوْمِ الْقِيٰمَةِ لَا
رَيْبَ فِيْهِ ۭ وَمَنْ اَصْدَقُ مِنَ اللّٰهِ حَدِيْثًا ﴿٨٧﴾ ع

ਅਤੇ ਅੱਲਾਹ ਉਹ ਹੈ, ਜਿਸ ਤੋਂ ਛੁਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਬੇਸ਼ੱਕ ਉਹ ਤੁਹਾਨੂੰ ਕਿਆਮਤ[1] ਦੇ ਦਿਹਾੜੇ ਤਕ ਜਿਸ ਦੇ ਆਉਣ ਵਿਚ ਕੋਈ ਸੰਦੇਹ ਨਹੀਂ, ਇਕੱਤਰ ਕਰਦਾ ਰਹੇਗਾ ਅਤੇ ਅੱਲਾਹ ਤੋਂ ਵਧ ਕੇ ਹੋਰ ਕਿਸ ਦੀ ਗੱਲ ਸੱਚੀ ਹੋ ਸਕਦੀ ਹੈ ? ।੮੮। (ਰਕੂਅ ੧੧)

فَمَا لَكُمْ فِي الْمُنٰفِقِيْنَ فِئَتَيْنِ وَاللّٰهُ اَرْكَسَهُمْ
بِمَا كَسَبُوْا ۭ اَتُرِيْدُوْنَ اَنْ تَهْدُوْا مَنْ اَضَلَّ اللّٰهُ ۭ
وَمَنْ يُّضْلِلِ اللّٰهُ فَلَنْ تَجِدَ لَهٗ سَبِيْلًا ﴿٨٨﴾

ਸੋ ਤੁਹਾਨੂੰ ਕੀ (ਹੋ ਗਿਆ) ਹੈ (ਕਿ ਤੁਸੀਂ) ਕਪਟੀਆਂ ਬਾਰੇ ਦੋ ਧੜੇ (ਬਣ ਗਏ) ਹੋ ? ਹਾਲਾਂਕਿ ਜੋ ਕੁਝ ਓਹਨਾਂ ਨੇ ਕਮਾਇਆ ਹੈ, ਉਸ ਦੇ ਕਾਰਨ ਅੱਲਾਹ ਨੇ ਓਹਨਾਂ ਨੂੰ ਮੂੰਹ ਦੇ ਭਾਰ ਸੁੱਟ ਦਿੱਤਾ ਹੈ[2]। ਕੀ ਜਿਸ ਨੂੰ ਅੱਲਾਹ ਨੇ ਕੁਰਾਹੇ ਪਾ ਦਿੱਤਾ ਹੈ, ਤੁਸੀਂ ਉਸ ਨੂੰ ਸੁਮਾਰਗ ਵਲ ਲਾ ਸਕਦੇ ਹੋ ? ਅਰਥਾਤ ਜਿਸ ਨੂੰ ਅੱਲਾਹ ਕੁਰਾਹੇ ਪਾ ਦੇਵੇ, ਤੂੰ ਉਸ ਦੇ ਵਾਸਤੇ ਕੋਈ ਵੀ ਸੁਮਾਰਗ ਨਹੀਂ ਲੱਭੇਂਗਾ ।੮੯।

وَدُّوْا لَوْ تَكْفُرُوْنَ كَمَا كَفَرُوْا فَتَكُوْنُوْنَ سَوَآءً فَلَا
تَتَّخِذُوْا مِنْهُمْ اَوْلِيَآءَ حَتّٰى يُهَاجِرُوْا فِيْ سَبِيْلِ اللّٰهِ ۭ
فَاِنْ تَوَلَّوْا فَخُذُوْهُمْ وَاقْتُلُوْهُمْ حَيْثُ وَجَدْتُّمُوْهُمْ ۠
وَلَا تَتَّخِذُوْا مِنْهُمْ وَلِيًّا وَّلَا نَصِيْرًا ﴿٨٩﴾

ਓਹਨਾਂ ਦੀ ਇਹ ਇੱਛਾ ਹੈ[3] ਕਿ ਜਿਸ ਤਰ੍ਹਾਂ ਓਹ (ਆਪ) ਇਨਕਾਰੀ ਹੋ ਚੁੱਕੇ ਹਨ, ਕਾਸ਼ ਕਿ ਤੁਸੀਂ (ਵੀ ਉਸੇ ਤਰ੍ਹਾਂ ਹੀ) ਇਨਕਾਰੀ ਹੋ ਜਾਓ। ਅਰਥਾਤ (ਓਹ ਤੇ ਤੁਸੀਂ) ਇਕ ਸਮਾਨ ਹੋ ਜਾਓ। ਸੋ ਜਦ ਤਕ ਓਹ ਅੱਲਾਹ ਦੇ ਰਾਹ ਵਿਚ ਹਿਜਰਤ (ਨਾ) ਕਰਨ, ਤੁਸੀਂ ਓਹਨਾਂ ਵਿਚੋਂ (ਕਿਸੇ ਨੂੰ ਵੀ) ਆਪਣਾ ਮਿੱਤਰ ਨਾ ਬਣਾਓ। ਫੇਰ ਜੇ ਓਹ ਬੇਮੁਖ ਹੋ ਜਾਣ[4], ਤਾਂ ਤੁਸੀਂ ਓਹਨਾਂ ਨੂੰ ਫੜ ਲਓ, ਅਰਥਾਤ ਓਹ ਜਿੱਥੇ ਵੀ ਮਿਲਣ, ਓਹਨਾਂ ਨੂੰ ਕਤਲ ਕਰ ਦਿਓ ਅਤੇ ਓਹਨਾਂ ਵਿਚੋਂ ਕਿਸੇ ਨੂੰ ਵੀ ਆਪਣਾ ਮਿੱਤਰ ਤੇ ਸਹਾਇਕ ਨਾ ਬਣਾਓ ।੯੦।

---

[1]ਅਰਥਾਤ ''ਕਿਆਮਤ ਸੁਗਰਾ'' (ਛੋਟੀ ਕਿਆਮਤ) ਜੋ ਮੌਤ ਹੈ। ਇਸ ਦੇ ਮਗਰੋਂ ਰੂਹਾਂ ਨੂੰ ਮਹਿਫੂਜ਼ ਰੱਖੇਗਾ; ਇੱਥੋਂ ਤਕ ਕਿ ''ਕਿਆਮਤਕੁਬਰਾ'' ਵੱਡੀ ਕਿਆਮਤ (ਪਰਲੋ) ਦਾ ਦਿਨ ਆ ਜਾਏਗਾ।

[2]ਅਰਥਾਤ ਓਹਨਾਂ ਦੀ ਮਤ ਮਾਰ ਦਿੱਤੀ ਹੈ।

[3]ਇਹ ਓਹਨਾਂ ਕਪਟੀਆਂ ਦਾ ਵਰਣਨ ਹੈ, ਜੋ ਇਨਕਾਰੀਆਂ ਦੇ ਦੇਸ ਵਿਚ ਰਹਿੰਦੇ ਸਨ ਤੇ ਜਦ ਮੁਸਲਮਾਨਾਂ ਨੂੰ ਫਲਦਾ-ਫੁਲਦਾ ਵੇਖਦੇ ਸਨ, ਤਾ ਇਨਕਾਰੀਆਂ ਦੀ ਸਹਾਇਤਾ ਕਰਨ ਲਗ ਪੈਂਦੇ ਸਨ, ਤਾਂ ਜੁ ਮੁਸਲਮਾਨਾਂ ਨੂੰ ਇਹ ਕਹਿ ਕੇ ਇਹ ਟਪਲਾ ਦੇ ਸਕਣ ਕਿ ਓਹ ਦਿਲੋਂ ਮੁਸਲਮਾਨ ਹੀ ਹਨ ਅਤੇ ਇਨਕਾਰੀਆਂ ਨੂੰ ਆਪਣੀ ਸਹਾਇਤਾ ਦੁਆਰਾ ਧੋਖਾ ਦਿੰਦੇ ਹਨ।

[4]''ਫੇਰ ਜੇ ਓਹ ਬੇਮੁਖ ਹੋ ਜਾਣ'' ਦਾ ਇਹ ਭਾਵ ਹੈ ਕਿ ਰਸੂਲ ਦੀ ਆਗਿਆਕਾਰੀ ਬਾਰੇ ਦਿੱਤੇ ਗਏ ਸਾਡੇ ਹੁਕਮ ਤੋਂ ਮੂੰਹ ਮੋੜ ਲੈਣ।

اِلَّا الَّذِيْنَ يَصِلُوْنَ اِلٰى قَوْمٍ بَيْنَكُمْ وَبَيْنَهُمْ مِّيْثَاقٌ
اَوْ جَآءُوْكُمْ حَصِرَتْ صُدُوْرُهُمْ اَنْ يُّقَاتِلُوْكُمْ اَوْ
يُقَاتِلُوْا قَوْمَهُمْ ۗ وَلَوْ شَآءَ اللّٰهُ لَسَلَّطَهُمْ عَلَيْكُمْ
فَلَقٰتَلُوْكُمْ ۚ فَاِنِ اعْتَزَلُوْكُمْ فَلَمْ يُقَاتِلُوْكُمْ وَاَلْقَوْا
اِلَيْكُمُ السَّلَمَ ۙ فَمَا جَعَلَ اللّٰهُ لَكُمْ عَلَيْهِمْ سَبِيْلًا ﴿٩١﴾

ਛੁਟ ਓਹਨਾਂ ਲੋਕਾਂ ਦੇ, ਜੋ (ਜਾਂ ਤਾਂ) ਕਿਸੇ ਅਜੇਹੀ ਜਾਤੀ ਨਾਲ ਸੰਬੰਧ ਰੱਖਦੇ ਹੋਣ, ਜਿਨ੍ਹਾਂ ਦਾ ਤੁਹਾਡੇ ਨਾਲ ਕੋਈ ਸੰਧੀ-ਪੱਤਰ ਹੋ ਚੁੱਕਾ ਹੋਵੇ ਤੇ ਓਹ ਤੁਹਾਡੇ ਕੋਲ ਅਜੇਹੀ ਹਾਲਤ ਵਿਚ ਆਉਣ ਕਿ ਓਹ ਤੁਹਾਡੇ ਨਾਲ ਯੁਧ ਕਰਨ (ਦੇ), ਜਾਂ ਆਪਣੀ ਜਾਤੀ ਨਾਲ ਯੁਧ ਕਰਨ ਦੇ ਦਿਲੋਂ ਵਿਰੋਧੀ ਹੋਣ[1] ਅਤੇ ਜੇ ਅੱਲਾਹ ਯੋਗ ਸਮਝਦਾ, ਤਾਂ ਬੇਸ਼ੱਕ ਓਹਨਾਂ ਨੂੰ ਤੁਹਾਡੇ ਤੇ ਭਾਰੂ ਕਰ ਦਿੰਦਾ ਅਤੇ ਓਹ ਜ਼ਰੂਰ ਤੁਹਾਡੇ ਨਾਲ ਯੁਧ ਕਰਦੇ। ਸੋ ਜੇ ਓਹ ਤੁਹਾਥੋਂ ਅੱਡ ਹੋ ਜਾਣ ਤੇ ਤੁਹਾਡੇ ਨਾਲ ਯੁਧ ਨਾ ਕਰਨ, ਅਤੇ ਤੁਹਾਡੇ ਵਲ ਮੇਲ-ਮਿਲਾਪ ਦਾ (ਸੁਨੇਹਾ) ਭੇਜਣ, ਤਾਂ ਅੱਲਾਹ ਨੇ ਤੁਹਾਡੇ ਲਈ ਓਹਨਾਂ ਦੇ ਵਿਰੁਧ (ਵਧੀਕੀ ਦਾ) ਕੋਈ ਰਾਹ (ਬਾਕੀ) ਨਹੀਂ ਛੱਡਿਆ।੯੧।

سَتَجِدُوْنَ اٰخَرِيْنَ يُرِيْدُوْنَ اَنْ يَّاْمَنُوْكُمْ وَيَاْمَنُوْا
قَوْمَهُمْ ۗ كُلَّمَا رُدُّوْٓا اِلَى الْفِتْنَةِ اُرْكِسُوْا فِيْهَا ۚ فَاِنْ لَّمْ
يَعْتَزِلُوْكُمْ وَيُلْقُوْٓا اِلَيْكُمُ السَّلَمَ وَيَكُفُّوْٓا اَيْدِيَهُمْ
فَخُذُوْهُمْ وَاقْتُلُوْهُمْ حَيْثُ ثَقِفْتُمُوْهُمْ ۗ وَاُولٰٓئِكُمْ
ع ١٢ جَعَلْنَا لَكُمْ عَلَيْهِمْ سُلْطٰنًا مُّبِيْنًا ﴿٩٢﴾

ਅਤੇ ਤੁਹਾਨੂੰ ਜ਼ਰੂਰ (ਕੁਝ) ਲੋਕ[2] ਅਜੇਹੇ ਵੀ ਮਿਲਣਗੇ, ਜੋ ਇਹ ਚਾਹੁੰਦੇ ਹਨ ਕਿ ਓਹ ਤੁਹਾਡੇ ਵੱਲੋਂ (ਵੀ) ਸ਼ਾਂਤੀ ਨਾਲ ਰਹਿਣ ਤੇ ਆਪਣੀ ਜਾਤੀ ਵੱਲੋਂ (ਵੀ) ਅਮਨ ਵਿਚ ਰਹਿਣ। ਪਰ ਜਦ ਵੀ ਓਹਨਾਂ ਨੂੰ ਕਲੇਸ਼ ਵਲ ਮੋੜਿਆ ਜਾਂਦਾ ਹੈ, ਤਾਂ ਓਹ ਉਸ ਵਿਚ ਮੂੰਹ ਦੇ ਭਾਰ ਡਿੱਗ ਪੈਂਦੇ ਹਨ। ਸੋ ਜੇ ਓਹ ਵੀ ਅੱਡ ਨਾ ਹੋ ਜਾਣ ਤੇ ਤੁਹਾਡੇ ਵਲ ਮੇਲ-ਮਿਲਾਪ ਦਾ ਸੁਨੇਹਾ ਨਾ ਭੇਜਣ, ਅਰਥਾਤ ਆਪਣੇ ਹੱਥਾਂ ਨੂੰ ਰੋਕ (ਨਾ) ਲੈਣ, ਤਾਂ ਤੁਸੀਂ ਓਹਨਾਂ ਨੂੰ ਫੜ ਲਓ, ਅਰਥਾਤ ਜਿੱਥੇ (ਕਿਤੇ) ਵੀ ਓਹ ਮਿਲਣ ਓਹਨਾਂ ਨੂੰ ਕਤਲ ਕਰ ਦਿਓ, ਅਤੇ ਏਹ ਲੋਕ ਅਜੇਹੇ ਹੀ ਹਨ ਕਿ ਜਿਨ੍ਹਾਂ ਦੇ ਵਿਰੁਧ ਅਸੀਂ ਤੁਹਾਨੂੰ ਸਪਸ਼ਟ ਤੌਰ ਤੇ ਪ੍ਰਬਲ ਕੀਤਾ ਹੈ।੯੨। (ਰਕੂਅ ੧੨)

---

[1]ਅਰਥਾਤ ਇਕ ਪਾਸੇ ਤਾਂ ਓਹਨਾਂ ਨੇ ਸੰਧੀ-ਪੱਤ੍ਰ ਕੀਤਾ ਹੋਵੇ ਤੇ ਦੂਜੇ ਪਾਸੇ ਓਹ ਤੁਹਾਡੇ ਨਾਲ ਜੰਗ ਵੀ ਨਾ ਕਰਨ, ਅਰਥਾਤ ਸੰਧੀ-ਪੱਤ੍ਰ ਕਰਨ ਦੇ ਸਬਬ ਓਹ ਆਪਣੀ ਜਾਤੀ ਨਾਲ ਵੀ ਨਾ ਜੰਗ ਕਰਨ।

[2]ਉਪਰਲੀ ਆਇਤ ਵਿਚ ਸੰਧੀ-ਪੱਤ੍ਰ ਕਰਨ ਵਾਲਿਆਂ ਦਾ ਵਰਣਨ ਸੀ। ਇਸ ਆਇਤ ਵਿਚ ਕਪਟੀਆਂ ਦਾ ਵਰਣਨ ਹੈ। ਸੋ ਵਰਤਾਓ ਦੀ ਭੇਦਤਾ ਅੱਡ ਅੱਡ ਅਵਸਥਾ ਦੇ ਕਾਰਨ ਹੈ।

وَمَا كَانَ لِمُؤْمِنٍ اَنْ يَّقْتُلَ مُؤْمِنًا اِلَّا خَطَـًٔا ۚ وَمَنْ قَتَلَ مُؤْمِنًا خَطَـًٔا فَتَحْرِيْرُ رَقَبَةٍ مُّؤْمِنَةٍ وَّدِيَةٌ مُّسَلَّمَةٌ اِلٰٓى اَهْلِهٖٓ اِلَّآ اَنْ يَّصَّدَّقُوْا ۚ فَاِنْ كَانَ مِنْ قَوْمٍ عَدُوٍّ لَّكُمْ وَهُوَ مُؤْمِنٌ فَتَحْرِيْرُ رَقَبَةٍ مُّؤْمِنَةٍ ۚ وَاِنْ كَانَ مِنْ قَوْمٍۢ بَيْنَكُمْ وَبَيْنَهُمْ مِّيْثَاقٌ فَدِيَةٌ مُّسَلَّمَةٌ اِلٰٓى اَهْلِهٖ وَتَحْرِيْرُ رَقَبَةٍ مُّؤْمِنَةٍ ۚ فَمَنْ لَّمْ يَجِدْ فَصِيَامُ شَهْرَيْنِ مُتَتَابِعَيْنِ ۡ تَوْبَةً مِّنَ اللّٰهِ ۭ وَكَانَ اللّٰهُ عَلِيْمًا حَكِيْمًا ﴿٩٢﴾

ਅਤੇ ਕਿਸੇ ਸ਼ਰਧਾਲੂ ਲਈ ਇਹ ਯੋਗ ਨਹੀਂ ਕਿ ਓਹ ਕਿਸੇ ਸਰਧਾਲੂ ਦਾ ਘਾਤ ਕਰੇ। ਛੁੱਟ (ਇਸ ਦੇ ਕਿ) ਭੁੱਲ ਨਾਲ (ਅਜਿਹਾ ਹੋ ਜਾਏ), ਅਰਥਾਤ ਜਿਹੜਾ (ਸ਼ਰਧਾਲੂ) ਕਿਸੇ ਸ਼ਰਧਾਲੂ ਦਾ ਜਾਣ ਬੁਝ ਕੇ ਘਾਤ ਕਰੇਗਾ, ਤਾਂ (ਉਸ ਵਾਸਤੇ) ਇਕ ਸ਼ਰਧਾਲੂ (ਗੁਲਾਮ ਦਾ) ਆਜ਼ਾਦ ਕਰਨਾ ਤੇ ਉਸ ਖ਼ੂਨ ਦਾ ਹਰਜਾਨਾ ਭਰਨਾ (ਜ਼ਰੂਰੀ) ਹੋਵੇਗਾ; ਜੋ ਉਸ (ਕਤਲ ਹੋਣ ਵਾਲੇ) ਦੇ ਵਾਰਸਾਂ ਨੂੰ ਦਿੱਤਾ ਜਾਵੇਗਾ। ਛੁਟ ਇਸ ਦੇ ਕਿ ਓਹ ਇਸ ਨੂੰ ਮਾਫ਼ ਕਰ ਦੇਣ। ਜੇ ਉਹ (ਮਰਨ ਵਾਲਾ) ਤੁਹਾਡੀ ਕਿਸੇ ਦੁਸ਼ਮਣ ਜਾਤੀ ਵਿੱਚੋਂ ਹੋਵੇ, ਪਰ ਉਹ (ਆਪ) ਸ਼ਰਧਾਲੂ ਹੋਵੇ, ਤਾਂ (ਇਸ ਸੂਰਤ ਵਿਚ ਕੇਵਲ) ਇਕ ਸ਼ਰਧਾਲੂ (ਗੁਲਾਮ ਦਾ) ਆਜ਼ਾਦ ਕਰਨਾ ਹੀ (ਜ਼ਰੂਰੀ) ਹੈ ਅਤੇ ਜੇ ਉਹ (ਮਰਨ ਵਾਲਾ) ਕਿਸੇ ਅਜਿਹੀ ਜਾਤੀ ਵਿੱਚੋਂ ਹੈ, ਜਿਸ ਦਾ ਤੁਹਾਡੇ ਨਾਲ ਸੰਧੀ-ਪੱਤਰ ਹੋ ਚੁੱਕਾ ਹੈ, ਤਾਂ (ਮਾਰਨ ਵਾਲੇ ਲਈ) ਖ਼ੂਨ ਦਾ ਹਰਜਾਨਾ ਭਰਨਾ ਵੀ ਜ਼ਰੂਰੀ ਹੋਵੇਗਾ। ਜੋ ਉਸ ਦੇ ਵਾਰਸਾਂ ਨੂੰ ਦਿੱਤਾ ਜਾਵੇਗਾ ਅਤੇ ਇਸੇ ਤਰ੍ਹਾਂ ਇਕ ਸ਼ਰਧਾਲੂ (ਗੁਲਾਮ) ਆਜ਼ਾਦ ਕਰਨਾ ਵੀ ਜ਼ਰੂਰੀ ਹੋਵੇਗਾ ਅਤੇ ਜੋ (ਪ੍ਰਾਣੀ ਇਸ ਦੀ ਸਮਰਥਾ) ਨਾ ਰੱਖਦਾ ਹੋਵੇ, (ਉਸ ਲਈ) ਲਗਾਤਾਰ ਦੋ ਮਹੀਨੇ ਰੋਜ਼ੇ ਰੱਖਣੇ (ਜ਼ਰੂਰੀ) ਹੋਣਗੇ। ਇਹ (ਛੋਟ) ਅੱਲਾਹ ਵੱਲੋਂ ਮਿਹਰ ਦੀ ਨਜ਼ਰ ਵਜੋਂ ਹੈ, ਅਰਥਾਤ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੯੩।

وَمَنْ يَّقْتُلْ مُؤْمِنًا مُّتَعَمِّدًا فَجَزَآؤُهٗ جَهَنَّمُ خٰلِدًا فِيْهَا وَغَضِبَ اللّٰهُ عَلَيْهِ وَلَعَنَهٗ وَاَعَدَّ لَهٗ عَذَابًا عَظِيْمًا ﴿٩٣﴾

ਅਤੇ ਜੋ (ਪ੍ਰਾਣੀ) ਕਿਸੇ ਸ਼ਰਧਾਲੂ ਦਾ ਜਾਣ ਬੁਝ ਕੇ ਘਾਤ ਕਰੇਗਾ, ਤਾਂ ਉਸ ਦਾ ਦੰਡ ਨਰਕ ਹੋਵੇਗਾ। ਉਹ ਉਸ ਵਿਚ ਲੰਮੇ ਸਮੇਂ ਤਕ ਰਹੇਗਾ, ਅਰਥਾਤ ਉਸ ਉੱਤੇ ਅੱਲਾਹ ਦੀ ਕਰੋਪੀ ਹੋਵੇਗੀ ਅਤੇ ਉਹ ਪ੍ਰਭੂ ਉਸ ਨੂੰ (ਆਪਣੇ ਦਰਬਾਰ ਵਿੱਚੋਂ) ਕਢ ਦੇਵੇਗਾ ਤੇ ਉਸ ਵਾਸਤੇ (ਬਹੁਤ) ਵੱਡਾ ਕਸ਼ਟ ਤਿਆਰ ਕੀਤਾ ਜਾਵੇਗਾ।੯੪।

يٰۤاَيُّهَا الَّذِيْنَ اٰمَنُوْۤا اِذَا ضَرَبْتُمْ فِيْ سَبِيْلِ اللّٰهِ فَتَبَيَّنُوْا وَلَا تَقُوْلُوْا لِمَنْ اَلْقٰۤى اِلَيْكُمُ السَّلٰمَ لَسْتَ مُؤْمِنًا ۚ تَبْتَغُوْنَ عَرَضَ الْحَيٰوةِ الدُّنْيَا ۫ فَعِنْدَ اللّٰهِ مَغَانِمُ كَثِيْرَةٌ ؕ كَذٰلِكَ كُنْتُمْ مِّنْ قَبْلُ فَمَنَّ اللّٰهُ عَلَيْكُمْ فَتَبَيَّنُوْا ؕ اِنَّ اللّٰهَ كَانَ بِمَا تَعْمَلُوْنَ خَبِيْرًا ﴿٩٤﴾

ਹੇ ਸ਼ਰਧਾਲੂਓ ! ਜਦ ਤੁਸੀਂ ਅੱਲਾਹ ਦੇ ਰਾਹ ਵਿਚ ਸਫ਼ਰ ਕਰਨ ਲੱਗੋ, ਤਾਂ ਜਾਂਚ-ਪੜਤਾਲ ਕਰ ਲਿਆ ਕਰੋ। ਜਿਹੜਾ ਤੁਹਾਨੂੰ ਸਲਾਮ ਕਰੇ, ਉਸ ਨੂੰ (ਇਹ) ਨਾ ਕਿਹਾ ਕਰੋ ਕਿ ਤੂੰ ਸ਼ਰਧਾਲੂ ਨਹੀਂ। ਤੁਸੀਂ ਇਸ ਮਾਤ ਲੋਕ ਦੇ ਜੀਵਨ[1] ਦੇ ਸਾਧਨ ਢੂੰਡਦੇ ਹੋ। ਸੋ ਅੱਲਾਹ ਕੋਲ ਬਹੁਤ ਸਾਰੀਆਂ "ਗ਼ਨੀਮਤਾਂ" ਹਨ। ਪਹਿਲਾਂ ਤੁਸੀਂ ਵੀਅਜਿਹੇ ਹੀ ਸਾਓ। ਪਰ ਅੱਲਾਹ ਨੇ ਤੁਹਾਡੇ ਤੇ ਉਪਕਾਰ ਕੀਤਾ ਹੈ। ਸੋ ਤੁਹਾਡੇ ਲਈ ਇਹ ਜ਼ਰੂਰੀ ਹੈ ਕਿ ਜਾਂਚ-ਪੜਤਾਲ ਕਰ ਲਿਆ ਕਰੋ। ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਨਿਰਸੰਦੇਹ ਖਬਰਦਾਰ ਹੈ।੯੪।

لَا يَسْتَوِى الْقٰعِدُوْنَ مِنَ الْمُؤْمِنِيْنَ غَيْرُ اُولِى الضَّرَرِ وَالْمُجٰهِدُوْنَ فِيْ سَبِيْلِ اللّٰهِ بِاَمْوَالِهِمْ وَاَنْفُسِهِمْ ؕ فَضَّلَ اللّٰهُ الْمُجٰهِدِيْنَ بِاَمْوَالِهِمْ وَاَنْفُسِهِمْ عَلَى الْقٰعِدِيْنَ دَرَجَةً ؕ وَكُلًّا وَّعَدَ اللّٰهُ الْحُسْنٰى ؕ وَفَضَّلَ اللّٰهُ الْمُجٰهِدِيْنَ عَلَى الْقٰعِدِيْنَ اَجْرًا عَظِيْمًا ﴿٩٥﴾

ਸ਼ਰਧਾਲੂਆਂ ਵਿੱਚੋਂ ਅਜੇਹੇ (ਪਿੱਛੇ) ਬੈਠੇ ਰਹਿਣ ਵਾਲੇ, ਜਿਨ੍ਹਾਂ ਨੂੰ ਕੋਈ ਖੇਦ ਨਹੀਂ ਪੁੱਜਾ, ਅਤੇ ਆਪਣੇ ਤਨ, ਮਨ ਨਾਲ ਅੱਲਾਹ ਦੇ ਰਾਹ ਵਿਚ ਯੁਧ ਕਰਨ ਵਾਲੇ, ਇੱਕੋ ਜੇਹੇ ਨਹੀਂ (ਹੋ ਸਕਦੇ)। ਅੱਲਾਹ ਨੇ ਆਪਣੇ ਤਨ, ਮਨ ਨਾਲ ਯੁਧ ਕਰਨ ਵਾਲਿਆਂ ਨੂੰ (ਪਿੱਛੇ) ਬੈਠੇ ਰਹਿਣ ਵਾਲਿਆਂ ਉੱਤੇ ਦਰਜੇ ਵਿਚ ਵਿਸ਼ੇਸ਼ਤਾ ਦਿੱਤੀ ਹੈ, ਅਰਥਾਤ ਸਾਰਿਆਂ ਨਾਲ ਅੱਲਾਹ ਨੇ ਭਲਾਈ ਦਾ ਬਚਨ ਕੀਤਾ ਹੈ ਅਤੇ ਅੱਲਾਹ ਨੇ ਯੁਧ ਕਰਨ ਵਾਲਿਆਂ ਨੂੰ (ਪਿੱਛੇ) ਬੈਠੇ ਰਹਿਣ ਵਾਲਿਆਂ ਉੱਤੇ (ਬਹੁਤ) ਵੱਡੇ ਫਲ ਦਾ ਬਚਨ ਦੇ ਕੇ (ਜ਼ਰੂਰ) ਵਿਸ਼ੇਸ਼ਤਾ ਦਿੱਤੀ ਹੈ।੯੫।

دَرَجٰتٍ مِّنْهُ وَمَغْفِرَةً وَّرَحْمَةً ؕ وَكَانَ اللّٰهُ غَفُوْرًا رَّحِيْمًا ﴿٩٦﴾ ع ١٣

ਇਸ ਵਿਸ਼ੇਸ਼ਤਾ ਦਾ ਭਾਵ) ਉਸ ਪ੍ਰਭੂ ਵੱਲੋਂ ਬਹੁਤ ਸਾਰੇ ਦਰਜੇ, ਤੇ ਬਖਸ਼ਿਸ਼ ਦਾ ਪ੍ਰਾਪਤ ਹੋਣਾ ਹੈ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਰਹਿਮ ਕਰਨ ਵਾਲਾ ਹੈ।੯੬। (ਰਕੂਅ ੧੩)

---

[1]ਅਰਥਾਤ ਜੇ ਓਹਨਾਂ ਦੇ ਸਲਾਮ ਕਰਨ ਨੂੰ ਕਪਟ ਸਮਝੋਗੇ, ਤਾਂ ਇਸ ਦਾ ਇਹ ਭਾਵ ਹੋਵੇਗਾ ਕਿ ਤੁਸੀਂ ਪਰਲੋਕ ਉੱਤੇ ਇਸ ਮਾਤ ਲੋਕ ਨੂੰ ਵਿਸ਼ੇਸਤਾ ਦੇ ਰਹੇ ਹੋ, ਤੇ ਚਾਹੁੰਦੇ ਹੋ ਕਿ ਉਸ ਨੂੰ ਲੜਨ ਵਾਲਾ ਇਨਕਾਰੀ ਕਰਾਰ ਦੇ ਕੇ ਉਸਦੇ ਧਨ-ਪਦਾਰਥ ਤੇ ਕਬਜ਼ਾ ਕਰ ਲਓ।

إِنَّ الَّذِينَ تَوَفّٰهُمُ الْمَلٰٓئِكَةُ ظَالِمِيٓ أَنفُسِهِمْ قَالُوا
فِيمَ كُنتُمْ قَالُوا كُنَّا مُسْتَضْعَفِينَ فِي الْأَرْضِ قَالُوٓا
أَلَمْ تَكُنْ أَرْضُ اللّٰهِ وَاسِعَةً فَتُهَاجِرُوا فِيهَا فَأُولٰٓئِكَ
مَأْوٰىهُمْ جَهَنَّمُ وَسَآءَتْ مَصِيرًا ﴿٩٧﴾

ਜਿਨ੍ਹਾਂ ਲੋਕਾਂ ਨੂੰ ਜਮਦੂਤਾਂ ਨੇ ਇਸ ਹਾਲਤ ਵਿਚ ਮਾਰਿਆ ਹੈ ਕਿ ਓਹ ਆਪਣੇ ਆਪ ਉੱਤੇ ਜ਼ੁਲਮ ਕਰ ਰਹੇ ਸਨ[1], ਬੇਸ਼ੱਕ ਓਹ (ਏਹਨਾਂ ਨੂੰ) ਇਹ ਕਹਿਣਗੇ ਕਿ ਤੁਸੀਂ ਕਿਸ (ਖਿਆਲ) ਵਿਚ ਸਾਉ ? ਓਹ (ਹਿਜਰਤ ਤੋਂ ਸੰਕੋਚ ਕਰਨ ਵਾਲੇ ਉੱਤਰ ਵਿਚ) ਇਹ ਕਹਿਣਗੇ ਕਿ ਅਸੀਂ ਤਾਂ ਦੇਸ ਵਿਚ ਨਿਰਬਲ ਸਮਝੇ ਜਾਂਦੇ ਸੀ;(ਇਸ ਲਈ ਅਸੀਂ ਹਿਜਰਤ ਨਹੀਂ ਕੀਤੀ ।) ਓਹ (ਜਮਦੂਤ) ਇਹ ਕਹਿਣਗੇ ਕਿ ਕੀ ਅੱਲਾਹ ਦੀ ਧਰਤੀ ਵੱਡੀ ਵਿਸ਼ਾਲ ਨਹੀਂ ਸੀ ਕਿ ਤੁਸੀਂ ਉਸ ਵਿਚ (ਕਿਸੇ ਹੋਰ ਥਾਂ) ਹਿਜਰਤ ਕਰ ਜਾਂਦੇ ? ਸੋ ਓਹਨਾਂ ਦਾ ਟਿਕਾਣਾ ਨਰਕ ਹੋਵੇਗਾ ਤੇ ਉਹ ਰਹਿਣ ਲਈ ਬਹੁਤ ਹੀ ਭੈੜਾ ਟਿਕਾਣਾ ਹੈ ।੯੭।

إِلَّا الْمُسْتَضْعَفِينَ مِنَ الرِّجَالِ وَالنِّسَآءِ وَالْوِلْدَانِ لَا
يَسْتَطِيعُونَ حِيلَةً وَلَا يَهْتَدُونَ سَبِيلًا ﴿٩٨﴾

ਹਾਂ, ਓਹ ਲੋਕ, ਜੋ ਮਰਦਾਂ, ਤੀਵੀਆਂ, ਤੇ ਬੱਚਿਆਂ ਵਿਚੋਂ ਸੱਚਮੁਚ ਹੀ ਨਿਰਬਲ ਸਨ । (ਅਤੇ) ਓਹਨਾਂ ਨੂੰ ਕੋਈ ਵਿਓਂਤ ਵੀ ਨਹੀਂ ਸੁਝਦੀ ਸੀ ਤੇ ਨਾ ਕੋਈ (ਖਲਾਸੀ ਪਾਉਣ ਦਾ) ਰਾਹ ਹੀ ਲੱਭਦਾ ਸੀ ।੯੮।

فَأُولٰٓئِكَ عَسَى اللّٰهُ أَن يَعْفُوَ عَنْهُمْ وَكَانَ اللّٰهُ عَفُوًّا
غَفُورًا ﴿٩٩﴾

ਓਹਨਾਂ ਲੋਕਾਂ[2] ਬਾਰੇ ਅੱਲਾਹ ਦੀ ਬਖਸ਼ਿਸ਼ ਨੇੜੇ ਹੈ; ਕਿਉਂਕਿ ਅੱਲਾਹ ਹੀ ਵੱਡਾ ਮਾਫ਼ ਕਰਨ ਵਾਲਾ ਤੇ ਬਖਸ਼ਣਹਾਰ ਹੈ ।੧੦੦।

وَمَن يُهَاجِرْ فِي سَبِيلِ اللّٰهِ يَجِدْ فِي الْأَرْضِ مُرٰغَمًا
كَثِيرًا وَسَعَةً وَمَن يَخْرُجْ مِن بَيْتِهِ مُهَاجِرًا إِلَى
اللّٰهِ وَرَسُولِهِ ثُمَّ يُدْرِكْهُ الْمَوْتُ فَقَدْ وَقَعَ أَجْرُهُ

ਅਤੇ ਜਿਹੜਾ (ਪ੍ਰਾਣੀ ਵੀ) ਅੱਲਾਹ ਦੇ ਰਾਹ ਵਿਚ ਹਿਜਰਤ ਕਰੇਗਾ, ਉਸ ਨੂੰ ਦੇਸ ਵਿਚ ਰਾਖੀ ਦੀਆਂ ਸੋਹਣੀਆਂ (ਤੇ) ਚੰਗੀਆਂ[3] ਥਾਵਾਂ ਅਤੇ ਖੁਲ੍ਹ ਡੁਲ੍ਹ ਦੇ ਸਾਧਨ ਮਿਲਣਗੇ,

---

[1]ਅਰਥਾਤ ਇਨਕਾਰੀਆਂ ਦੇ ਦੇਸ ਵਿਚ ਰਹਿ ਕੇ ਦੁਖ ਉਠਾਉਂਦੇ ਸਨ, ਪਰ ਹਿਜਰਤ ਨਹੀਂ ਕਰਦੇ ਸਨ ।

[2]ਮੂਲ ਪਾਠ ਵਿਚ ਇੱਥੇ "ਫ਼ਾ" ਹੈ, ਪਰ ਇਸ ਦਾ ਅਰਥ ਕੀਤੇ ਬਿਨਾਂ ਵੀ ਕੰਮ ਚਲ ਜਾਂਦਾ ਹੈ । ਸੋ ਅਸੀਂ ਉਸ ਦਾ ਅਰਥ ਛੱਡ ਦਿੱਤਾ ਹੈ ।

[3]"ਮਰਾਗਾਮੁਨ" ਦਾ ਅਰਥ ਕਿਲਾ ਤੇ ਰਸਤਾ ਹੈ ।

عَلَى اللّٰهِ ۗ وَكَانَ اللّٰهُ غَفُوْرًا رَّحِيْمًا ﴿١٠٠﴾ ع

ਅਰਥਾਤ ਜੋ ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲ ਵਲ ਆਪਣੇ ਘਰ-ਘਾਟ ਤਿਆਗ ਕੇ ਤੇ ਹਿਜਰਤ ਕਰ ਕੇ ਨਿਕਲੇ, ਪਰ ਉਸ ਨੂੰ ਮੌਤ ਆ ਜਾਏ, ਤਾਂ (ਸਮਝ ਲਓ) ਉਸ ਨੂੰ ਅੱਲਾਹ ਵੱਡਾ ਵਟਾਂਦਰਾ ਦੇਵੇਗਾ ਅਤੇ ਅੱਲਾਹ ਵੱਡਾ ਬਖਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੦੧। (ਰਕੂਅ ੧੪)

وَاِذَا ضَرَبْتُمْ فِي الْاَرْضِ فَلَيْسَ عَلَيْكُمْ جُنَاحٌ اَنْ تَقْصُرُوْا مِنَ الصَّلٰوةِ ۖ اِنْ خِفْتُمْ اَنْ يَّفْتِنَكُمُ الَّذِيْنَ كَفَرُوْا ۗ اِنَّ الْكٰفِرِيْنَ كَانُوْا لَكُمْ عَدُوًّا مُّبِيْنًا ﴿١٠١﴾

ਅਤੇ ਜੇ ਤੁਹਾਨੂੰ ਇਹ ਸਹਿਮ ਹੋਵੇ ਕਿ ਇਨਕਾਰੀ ਤੁਹਾਨੂੰ ਕੋਈ ਦੁਖ ਨਾ ਦੇਣ, ਤਾਂ ਜਦ ਤੁਸੀਂ ਆਪਣੇ ਦੇਸ ਵਿਚ ਕਿਸੇ ਸਫ਼ਰ ਵਿਚ ਹੋਵੋ, ਤਾਂ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਕਿ ਤੁਸੀਂ ਨਿਮਾਜ਼ ਛੋਟੀ ਪੜ੍ਹ ਲਿਆ ਕਰੋ[1] । ਬੇਸ਼ੱਕ ਇਨਕਾਰੀ ਤੁਹਾਡੇ ਸਪਸ਼ਟ ਵੈਰੀ ਹਨ ।੧੦੨।

وَاِذَا كُنْتَ فِيْهِمْ فَاَقَمْتَ لَهُمُ الصَّلٰوةَ فَلْتَقُمْ طَآئِفَةٌ مِّنْهُمْ مَّعَكَ وَلْيَاْخُذُوْٓا اَسْلِحَتَهُمْ ۟ فَاِذَا سَجَدُوْا فَلْيَكُوْنُوْا مِنْ وَّرَآئِكُمْ ۠ وَلْتَاْتِ طَآئِفَةٌ اُخْرٰى لَمْ يُصَلُّوْا فَلْيُصَلُّوْا مَعَكَ وَلْيَاْخُذُوْا حِذْرَهُمْ وَاَسْلِحَتَهُمْ ۚ

ਅਤੇ ਜਦ ਤੂੰ ਆਪ ਓਹਨਾਂ ਵਿਚ ਹੋਵੇਂ ਤੇ ਤੂੰ ਓਹਨਾਂ ਨੂੰ ਨਿਮਾਜ਼ ਪੜ੍ਹਾਏਂ, ਤਾਂ ਓਹਨਾਂ ਵਿਚੋਂ ਇਕ ਸੰਗਤ (ਨੂੰ ਚਾਹੀਦਾ ਹੈ ਕਿ) ਤੇਰੇ ਨਾਲ ਖੜੀ ਹੋ ਜਾਇਆ ਕਰੇ ਅਤੇ ਓਹ ਆਪਣੇ ਸ਼ਸਤਰ (ਨਾਲ) ਰਖਿਆ ਕਰਨ । ਸੋ ਜਦ ਸਜਦਾ ਕਰ ਲਿਆ ਕਰਨ, ਤਾਂ ਓਹ ਤੁਹਾਡੇ ਪਿੱਛੇ (ਰਾਖੀ ਲਈ) ਖੜੇ ਹੋ ਜਾਣ ਤੇ ਦੂਜੀ ਸੰਗਤ ਜਿਸ ਨੇ ਨਿਮਾਜ਼ ਨਹੀਂ ਪੜ੍ਹੀ ਸੀ, (ਅੱਗੇ) ਆ ਜਾਇਆ ਕਰੇ ਤੇ ਤੇਰੇ ਨਾਲ ਰਲ ਕੇ ਨਿਮਾਜ਼ ਪੜ੍ਹ ਲਿਆ ਕਰੇ,

---

[1]ਇਸ ਆਇਤ ਦੀ ਵਿਆਖਿਆ ਬਾਰੇ ਭਾਸ਼ਕਾਰਾਂ ਨੂੰ ਇਹ ਟਪਲਾ ਲੱਗਾ ਹੈ ਕਿ ਇਸ ਥਾਂ ਸਫ਼ਰ ਵਿਚ ਦੋ ਰਕਾਤਾਂ ਨਿਮਾਜ਼ ਪੜ੍ਹਨ ਦਾ ਹੁਕਮ ਹੈ। ਪਰ ਹਜ਼ਰਤ ਆਇਸ਼ਾ ਜੀ ਦੀ ਇਕ ਹਦੀਸ ਹੈ ਕਿ ਪਹਿਲਾਂ ਦੋ ਫ਼ਰਜ਼ ਹੀ ਨੀਅਤ ਸਨ । ਇਸ ਤੋਂ ਮਗਰੋਂ ਸਫ਼ਰ ਵਿਚ ਦੋ ਰਹਿਣ ਦਿੱਤੇ ਗਏ ਤੇ ਘਰ ਵਿਚ ਰਹਿੰਦਿਆਂ ਚਾਰ ਕਰ ਦਿੱਤੇ ਗਏ (ਬੁਖਾਰੀ) ਸੋ 'ਤੱਕਸੁਰੂ ਮਿੰਨਸਲਾਤਿ'' ਦਾ ਭਾਵ ਇਹ ਨਹੀਂ ਹੋ ਸਕਦਾ ਕਿ ਸਫ਼ਰ ਵਿਚ ਦੋ ਰਕਾਤਾਂ ਪੜ੍ਹੀਆਂ ਜਾਇਆ ਕਰਨ; ਕਿਉਂਕਿ ਪਹਿਲਾਂ ਤਾਂ ਘਰ ਵਿਚ ਰਹਿੰਦਿਆਂ ਵੀ ਦੋ ਪੜ੍ਹੀਆਂ ਜਾਇਆ ਕਰਦੀਆਂ ਸਨ । ਸੋ ਇੱਥੇ ''ਕਸਰ'' ਦਾ ਭਾਵ ਇਹ ਹੈ ਕਿ ਛੇਤੀ ਛੇਤੀ ਨਿਮਾਜ਼ ਪੜ੍ਹ ਲਈ ਜਾਇਆ ਕਰੇ, ਅਰਥਾਤ ਰਕਾਤਾਂ ਦੀ ਗਿਣਤੀ ਨੂੰ ਘਟਾਉਣਾ, ਭਾਵ ਨਹੀਂ; ਸਗੋਂ ਸਮੇਂ ਦਾ ਘਟ ਕਰਨਾ ਹੈ; ਚੂੰਕਿ ਨਿਮਾਜ਼ ਨੂੰ ਹੌਲੇ ਹੌਲੇ ਤੇ ਸਹਿਜੇ ਮਹਿਜੇ ਸਵਾਰ ਕੇ ਪੜ੍ਹਨ ਦਾ ਹੁਕਮ ਹੈ, ਇਸ ਲਈ ਇਸ ਆਇਤ ਵਿਚ ਇਹ ਦਸਿਆ ਗਿਆ ਹੈ ਕਿ ਜੇ ਤੁਹਾਨੂੰ ਇਹ ਡਰ ਹੋਵੇ ਕਿ ਵੈਰੀ ਤੁਹਾਡੇ ਤੇ ਹੱਲਾ ਨਾ ਕਰ ਦੇਵੇ, ਤਾਂ ਤੁਸੀਂ ਬੇਸ਼ੱਕ ਛੇਤੀ ਛੇਤੀ ਨਿਮਾਜ਼ ਪੜ੍ਹ ਲਿਆ ਕਰੋ । ਇਸ ਤਰ੍ਹਾਂ ਛੇਤੀ ਪੜ੍ਹਨ ਨਾਲ ਤੁਹਾਡੀ ਨਿਮਾਜ਼ ਬੇਅਰਥ ਨਹੀਂ ਜਾਵੇਗੀ । ਸੋ ਇਹ ਹੁਕਮ ਦੋ ਰਕਾਤਾਂ ਦੇ ਪੜ੍ਹਨ ਬਾਰੇ ਨਹੀਂ ਹੈ । ਜੇ ਇਸ ਦਾ ਭਾਵ ਦੋ ਰਕਾਤਾਂ ਲਿਆ ਜਾਏ, ਤਾਂ ਇਹ ਆਇਤ ਉੱਕਾ ਹੀ ਬੇਅਰਥ ਹੋ ਜਾਏਗੀ; ਕਿਉਂਕਿ ਸਫ਼ਰ ਦੀ ਹਾਲਤ ਵਿਚ ਦੁਸ਼ਮਣ ਦੇ ਸਹਿਮ ਦੀ ਕੋਈ ਸ਼ਰਤ ਨਹੀਂ । ਜੇ ਪ੍ਰਾਣੀ ਸਫ਼ਰ ਵਿਚ ਹੋਵੇ, ਤਾਂ ਭਾਵੇਂ ਵੈਰੀ ਦਾ ਸਹਿਮ ਹੋਵੇ, ਭਾਵੇਂ ਨਾ ਹੋਵੇ, ਦੋ ਰਕਾਤਾਂ ਪੜ੍ਹਨੀਆਂ ਹੀ ਯੋਗ ਹਨ।

وَدَّ الَّذِينَ كَفَرُوا لَوْ تَغْفُلُونَ عَنْ أَسْلِحَتِكُمْ وَأَمْتِعَتِكُمْ
فَيَمِيلُونَ عَلَيْكُمْ مَيْلَةً وَاحِدَةً ۚ وَلَا جُنَاحَ عَلَيْكُمْ
إِنْ كَانَ بِكُمْ أَذًى مِنْ مَطَرٍ أَوْ كُنْتُمْ مَرْضَىٰ أَنْ تَضَعُوا
أَسْلِحَتَكُمْ ۖ وَخُذُوا حِذْرَكُمْ ۗ إِنَّ اللَّهَ أَعَدَّ لِلْكَافِرِينَ
عَذَابًا مُهِينًا ﴿١٠٣﴾

ਤੇ ਓਹ ਵੀ ਆਪਣੇ ਬਚਾਉ ਦੇ ਸਾਧਨ ਅਰਥਾਤ ਆਪਣੇ ਸ਼ਸਤਰ ਆਪਣੇ ਨਾਲ ਹੀ ਰੱਖਿਆ ਕਰੇ। ਇਨਕਾਰੀ ਇਹ ਚਾਹੁੰਦੇ ਹਨ ਕਿ ਕਾਸ਼, ਤੁਸੀਂ ਆਪਣੇ ਬਚਾਉ ਦੇ ਸਾਧਨਾਂ, ਅਰਥਾਤ ਆਪਣੇ ਸ਼ਸਤਰਾਂ ਤੋਂ ਬੇਪਰਵਾਹ ਹੋ ਜਾਓ, ਤੇ ਓਹ ਸਾਰੇ ਹੀ ਇੱਕੋ ਵਾਰ ਤੁਹਾਡੇ ਤੇ ਟੁੱਟ ਪੈਣ। ਜੇ ਵਰਖਾ ਦੇ ਕਾਰਨ ਤੁਹਾਨੂੰ ਕੋਈ ਔਖ ਹੋਵੇ, ਜਾਂ ਤੁਸੀਂ ਰੋਗੀ ਹੋਵੋ, ਤਾਂ ਆਪਣੇ ਸ਼ਸਤਰ ਉਤਾਰ ਦੇਣ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਪਰ ਫੇਰ ਵੀ ਤੁਸੀਂ ਬਚਾਉ ਦੇ ਸਾਧਨਾਂ ਦਾ ਧਿਆਨ ਰੱਖਿਆ ਕਰੋ। ਬੇਸ਼ੱਕ ਅੱਲਾਹ ਨੇ ਇਨਕਾਰੀਆਂ ਵਾਸਤੇ ਨਿਰਾਦਰ ਭਰਿਆ ਕਸ਼ਟ ਤਿਆਰ ਕੀਤਾ ਹੋਇਆ ਹੈ।੧੦੩।

فَإِذَا قَضَيْتُمُ الصَّلَاةَ فَاذْكُرُوا اللَّهَ قِيَامًا وَقُعُودًا وَعَلَىٰ
جُنُوبِكُمْ ۚ فَإِذَا اطْمَأْنَنْتُمْ فَأَقِيمُوا الصَّلَاةَ ۚ إِنَّ
الصَّلَاةَ كَانَتْ عَلَى الْمُؤْمِنِينَ كِتَابًا مَوْقُوتًا ﴿١٠٤﴾

ਅਤੇ ਜਦ ਤੁਸੀਂ ਨਿਮਾਜ਼ ਪੜ੍ਹ ਲਓ, ਤਾਂ ਉਠਦਿਆਂ, ਬੈਠਦਿਆਂ, ਤੇ ਸੌਂਦਿਆਂ ਵੀ ਅੱਲਾਹ ਦਾ ਸਿਮਰਨ ਕਰਦੇ ਰਹੋ। ਜਦ ਤੁਹਾਨੂੰ ਸ਼ਾਂਤੀ ਪ੍ਰਾਪਤ ਹੋ ਜਾਏ, ਤਾਂ (ਤੁਸੀਂ) ਨਿਮਾਜ਼ ਨੂੰ ਸੁਆਰ ਕੇ[1] ਪੜ੍ਹਿਆ ਕਰੋ। ਬੇਸ਼ੱਕ ਨਿਮਾਜ਼ ਸ਼ਰਧਾਲੂਆਂ ਲਈ ਨੀਅਤ ਸਮੇਂ ਤੇ ਫ਼ਰਜ਼ ਹੈ।੧੦੪।

وَلَا تَهِنُوا فِي ابْتِغَاءِ الْقَوْمِ ۖ إِنْ تَكُونُوا تَأْلَمُونَ
فَإِنَّهُمْ يَأْلَمُونَ كَمَا تَأْلَمُونَ ۖ وَتَرْجُونَ مِنَ اللَّهِ مَا
ع ١٥ ١٢ لَا يَرْجُونَ ۗ وَكَانَ اللَّهُ عَلِيمًا حَكِيمًا ﴿١٠٥﴾

ਅਤੇ ਤੁਸੀਂ (ਆਪਣੇ ਵੈਰੀਆਂ ਦੀ) ਜਾਤੀ ਦਾ ਪਿੱਛਾ ਕਰਨ ਵਿਚ ਕਦੇ ਵੀ ਕੋਈ ਢਿਲ ਨਾ ਕੀਤਾ ਕਰੋ। ਜੇ ਤੁਹਾਨੂੰ ਇਸ ਵਿਚ ਕੋਈ ਔਖ ਵਾਪਰਦੀ ਹੋਵੇ, ਤਾਂ ਤੁਹਾਡੇ ਵਾਂਗ ਹੀ ਓਹ ਵੀ ਔਖੇ ਹੀ ਹੁੰਦੇ ਹਨ। ਤੁਹਾਨੂੰ ਤਾਂ ਅੱਲਾਹ ਤੋਂ ਉਸ (ਮਿਹਰ) ਦੀ ਆਸ ਹੈ, ਜਿਸ ਦੀ ਕਿ ਓਹਨਾਂ ਨੂੰ ਕੋਈ ਆਸ ਨਹੀਂ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੧੦੫। (ਰਕੂਅ ੧੫)

---

[1]ਅਰਥਾਤ ਜੰਗ ਤੇ ਖਤਰੇ ਦੀ ਹਾਲਤ ਵਾਂਗ ਛੇਤੀ ਛੇਤੀ ਨਹੀਂ।

إِنَّا أَنزَلْنَا إِلَيْكَ الْكِتَابَ بِالْحَقِّ لِتَحْكُمَ بَيْنَ النَّاسِ
بِمَا أَرَاكَ اللَّهُ ۚ وَلَا تَكُن لِّلْخَائِنِينَ خَصِيمًا ﴿١٠٥﴾

ਬੇਸ਼ੱਕ ਅਸੀਂ ਤੇਰੇ ਤੇ ਇਹ ਸੱਚਾਈਆਂ ਭਰੀ ਪੁਸਤਕ ਉਤਾਰੀ ਹੈ; ਤਾਂ ਜੁ ਤੂੰ ਇਸ ਸੱਚਾਈ ਦੁਆਰਾ—ਜੋ ਅੱਲਾਹ ਨੇ ਤੈਨੂੰ ਦੱਸਿਆ ਹੈ—ਲੋਕਾਂ ਵਿਚਾਲੇ ਨਿਆਂ ਕਰੇਂ ਅਤੇ ਤੂੰ ਖਿਆਨਤ ਕਰਨ ਵਾਲਿਆਂ ਦਾ (ਕਦੇ) ਪੱਖ ਨਾ ਕਰੀਂ ।੧੦੬।

وَاسْتَغْفِرِ اللَّهَ ۖ إِنَّ اللَّهَ كَانَ غَفُورًا رَّحِيمًا ﴿١٠٦﴾

ਅਰਥਾਤ ਤੂੰ ਅੱਲਾਹ ਤੋਂ ਹੀ (ਉਸ ਦੀ) ਬਖਸ਼ਿਸ਼ ਮੰਗ । ਬੇਸ਼ੱਕ ਅੱਲਾਹ ਵੱਡਾ ਬਖਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੦੭।

وَلَا تُجَادِلْ عَنِ الَّذِينَ يَخْتَانُونَ أَنفُسَهُمْ ۚ إِنَّ اللَّهَ
لَا يُحِبُّ مَن كَانَ خَوَّانًا أَثِيمًا ﴿١٠٧﴾

ਅਤੇ ਤੂੰ ਓਹਨਾਂ ਲੋਕਾਂ ਦਾ—ਜੋ ਆਪਣੇ ਆਪ ਦੀ ਖਿਆਨਤ ਕਰ ਦੇ ਹਨ—ਪੱਖ ਨਾ ਕਰ । ਬੇਸ਼ੱਕ ਅੱਲਾਹ ਖਿਆਨਤ ਵਿਚ ਵਧਿਆਂ ਹੋਇਆਂ ਤੇ ਪਾਪੀਆਂ ਨਾਲ ਹਿੱਤ ਨਹੀਂ ਕਰਦਾ ।੧੦੮।

يَسْتَخْفُونَ مِنَ النَّاسِ وَلَا يَسْتَخْفُونَ مِنَ اللَّهِ
وَهُوَ مَعَهُمْ إِذْ يُبَيِّتُونَ مَا لَا يَرْضَىٰ مِنَ الْقَوْلِ ۚ
وَكَانَ اللَّهُ بِمَا يَعْمَلُونَ مُحِيطًا ﴿١٠٨﴾

ਓਹ ਲੋਕਾਂ ਤੋਂ ਤਾਂ ਲੁਕਾਉ ਕਰਦੇ ਹਨ, ਪਰ ਓਹ ਅੱਲਾਹ ਤੋਂ ਕੋਈ ਲੁਕਾਉ ਨਹੀਂ ਕਰ ਸਕਦੇ। ਜਦ ਓਹ ਰਾਤ ਸਮੇਂ ਅਜੇਹੀਆਂ ਗੋਂਦਾਂ ਗੁੰਦ ਰਹੇ ਹੁੰਦੇ ਹਨ, ਜੋ ਅੱਲਾਹ ਨੂੰ ਪਸੰਦ ਨਹੀਂ ਹਨ, (ਤਾਂ) ਉਹ (ਅੱਲਾਹ) ਓਹਨਾਂ ਦੇ ਲਾਗੇ ਹੀ ਹੁੰਦਾ ਹੈ। ਜੋ ਕੁਝ ਓਹ ਕਰ ਰਹੇ ਹਨ ਅੱਲਾਹ ਉਸ ਨੂੰ ਨਸ਼ਟ ਕਰਨ ਵਾਲਾ ਹੈ ।੧੦੯।

هَا أَنتُمْ هَٰؤُلَاءِ جَادَلْتُمْ عَنْهُمْ فِي الْحَيَاةِ الدُّنْيَا
فَمَن يُجَادِلُ اللَّهَ عَنْهُمْ يَوْمَ الْقِيَامَةِ أَم مَّن يَكُونُ
عَلَيْهِمْ وَكِيلًا ﴿١٠٩﴾

ਸੁਣੋ ! ਤੁਸੀਂ ਓਹ ਲੋਕ ਹੋ, ਜੋ ਇਸ ਮਾਤ ਲੋਕ ਦੇ ਜੀਵਨ ਵਿਚ ਓਹਨਾਂ ਦਾ ਪੱਖ ਕਰਦੇ ਹੋ, ਪਰ ਕਿਆਮਤ ਦੇ ਦਿਹਾੜੇ ਅੱਲਾਹ ਅੱਗੇ ਓਹਨਾਂ ਦਾ ਕੌਣ ਪੱਖ ਕਰ ਸਕੇਗਾ?।੧੧੦।

وَمَن يَعْمَلْ سُوءًا أَوْ يَظْلِمْ نَفْسَهُ ثُمَّ يَسْتَغْفِرِ اللَّهَ
يَجِدِ اللَّهَ غَفُورًا رَّحِيمًا ﴿١١٠﴾

ਅਤੇ ਜੋ ਪ੍ਰਾਣੀ ਕੋਈ ਕੁਕਰਮ ਕਰੇਗਾ, ਜਾਂ ਆਪਣੇ ਆਪ ਤੇ ਜ਼ੁਲਮ ਕਰੇਗਾ ਤੇ ਉਸ ਦੇ ਮਗਰੋਂ ਅੱਲਾਹ ਤੋਂ (ਆਪਣੇ ਪਾਪਾਂ ਦੀ) ਮਾਫ਼ੀ ਮੰਗੇਗਾ, ਤਾਂ ਉਹ ਵੇਖੇਗਾ ਕਿ ਅੱਲਾਹ ਵੱਡਾ ਬਖਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੧੧।

وَمَنْ يَّكْسِبْ اِثْمًا فَاِنَّمَا يَكْسِبُهٗ عَلٰى نَفْسِهٖ ۗ وَكَانَ اللّٰهُ عَلِيْمًا حَكِيْمًا ۝

ਅਤੇ ਜਿਹੜਾ ਪ੍ਰਾਣੀ ਕੋਈ ਕੁਕਰਮ ਕਰੇਗਾ[1], ਉਸ ਦਾ ਕੁਕਰਮ ਉਸੇ ਦੇ ਸਿਰ ਹੀ ਹੋਵੇਗਾ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੧੨।

وَمَنْ يَّكْسِبْ خَطِيْٓـئَةً اَوْ اِثْمًا ثُمَّ يَرْمِ بِهٖ بَرِيْٓـئًا فَقَدِ احْتَمَلَ بُهْتَانًا وَّاِثْمًا مُّبِيْنًا ۝ ع

ਅਤੇ ਜੇ ਕੋਈ (ਪ੍ਰਾਣੀ) ਕੋਈ ਭੁੱਲ ਜਾਂ ਪਾਪ (ਆਪ) ਕਰੇ ਤੇ ਫੇਰ ਉਸ ਦੀ ਊਜ ਕਿਸੇ ਨਿਰਦੋਸ਼ ਦੇ ਸਿਰ ਥਪ ਦੇਵੇ, ਤਾਂ ਨਿਰਸੰਦੇਹ ਉਹ (ਆਪਣੇ ਮੋਢਿਆਂ ਤੇ) ਝੂਠੀ ਊਜ ਤੇ ਸਪਸ਼ਟ ਪਾਪ ਦਾ ਭਾਰ ਚੁੱਕਦਾ ਹੈ ।੧੧੩। (ਰਕੂਅ ੧੬)

وَلَوْلَا فَضْلُ اللّٰهِ عَلَيْكَ وَرَحْمَتُهٗ لَهَمَّتْ طَّآئِفَةٌ مِّنْهُمْ اَنْ يُّضِلُّوْكَ ۗ وَمَا يُضِلُّوْنَ اِلَّآ اَنْفُسَهُمْ وَمَا يَضُرُّوْنَكَ مِنْ شَيْءٍ ۗ وَاَنْزَلَ اللّٰهُ عَلَيْكَ الْكِتٰبَ وَالْحِكْمَةَ وَعَلَّمَكَ مَا لَمْ تَكُنْ تَعْلَمُ ۗ وَكَانَ فَضْلُ اللّٰهِ عَلَيْكَ عَظِيْمًا ۝

ਅਤੇ ਜੇ ਤੇਰੇ ਉੱਤੇ ਅੱਲਾਹ ਦੀ ਮਿਹਰ ਤੇ ਕਿਰਪਾ ਨਾ ਹੁੰਦੀ, ਤਾਂ (ਓਹ ਵੈਰੀ ਆਪਣੀ ਭੈੜੀ ਇੱਛਾ ਵਿਚ ਸਫਲ ਹੋ ਜਾਂਦੇ । ਸੋ) ਓਹਨਾਂ ਵਿੱਚੋਂ ਇਕ ਧੜਾ (ਇਸ ਗੱਲ ਦੀ) ਪੱਕੀ ਇੱਛਾ ਕਰ ਚੁੱਕਾ ਸੀ ਕਿ ਉਹ ਤੈਨੂੰ ਕਿਸੇ ਨਾ ਕਿਸੇ ਤਰ੍ਹਾਂ ਨਸ਼ਟ ਕਰ ਦੇਵੇ, ਪਰ ਓਹ ਆਪਣੇ ਆਪ ਤੋਂ ਛੁਟ ਕਿਸੇ ਨੂੰ ਨਸ਼ਟ ਨਹੀਂ ਕਰ ਸਕਦੇ ਤੇ ਤੇਰਾ ਕੁਝ ਵੀ ਨਹੀਂ ਵਿਗਾੜ ਸਕਦੇ । ਅੱਲਾਹ ਨੇ ਤੇਰੇ ਉੱਤੇ ਪੁਸਤਕ ਤੇ ਯੁਕਤੀਆਂ ਉਤਾਰੀਆਂ ਹਨ, ਤੇ ਤੈਨੂੰ ਉਹ ਕੁਝ ਸਿਖਾਇਆ ਜੋ ਕੁਝ ਤੂੰ ਪਹਿਲਾਂ ਨਹੀਂ ਜਾਣਦਾ ਸੀ ਅਤੇ ਤੇਰੇ ਉੱਤੇ ਅੱਲਾਹ ਦੀ (ਬਹੁਤ) ਵੱਡੀ ਮਿਹਰ ਵੀ ਹੈ[2] ।੧੧੪।

---

[1]ਮੂਲ ਪਾਠ ਵਿਚ ਇਸ ਥਾਂ ''ਕਾਸਾਬਾ'' ਪਦ ਹੈ । ਇਸ ਦਾ ਅਰਥ ਕਮਾਈ ਕਰਨਾ ਹਨ, ਪਰ ਇਹ ਪਦ ਅਰਬੀ ਭਾਸ਼ਾ ਵਿਚ ਕਿਸੇ ਕਰਮ ਨੂੰ ਅਜੇਹੇ ਢੰਗ ਨਾਲ ਕਰਨ ਬਾਰੇ ਵਰਤਿਆ ਜਾਂਦਾ ਹੈ, ਜਿਸ ਨੂੰ ਆਪਣੀ ਮਰਜ਼ੀ ਤੇ ਇੱਛਾ ਨਾਲ ਕੀਤਾ ਜਾਏ । ਭਾਵੇਂ ਉਸ ਦੇ ਸਿੱਟੇ ਦੀ ਕੋਈ ਆਸ ਨਾ ਹੋਵੇ । ਪੰਜਾਬੀ ਵਿਚ ਇਸ ਦਾ ਅਰਥ ਕਮਾਉਣਾ ਕਰਨਾ ਠੀਕ ਨਹੀਂ ਢੁਕਦਾ; ਇਸ ਲਈ ਅਸੀਂ ਇਸ ਦਾ ਅਰਥ ''ਕਰੇਗਾ'' ਕੀਤਾ ਹੈ,. ਪਰ ਇਸ ਦਾ ਭਾਵਅਜਿਹੇ ਢੰਗ ਨਾਲ ਕੰਮ ਕਰਨਾ ਹੈ ਕਿ ਇੱਛਾ ਤੇ ਮਰਜ਼ੀ ਵੀ ਹੋਵੇ ਤੇ ਸਿੱਟੇ ਦੀ ਆਸ ਜਾਂ ਸਹਿਮ ਵੀ ਹੋਵੇ ।

[2]ਇਸ ਦੇ ਅੱਖਰੀ ਅਰਥ ਤਾਂ ਇਹ ਬਣਦੇ ਸਨ ਕਿ ''ਅੱਲਾਹ ਦੀ ਮਿਹਰ ਤੇਰੇ ਉੱਤੇ ਬਹੁਤ ਵੱਡੀ ਹੈ'' । ਪਰ ਇਹ ਕੁਝ ਢੁਕਵੇਂ ਅਰਥ ਨਹੀਂ ਸਨ; ਇਸ ਲਈ ਅਸੀਂ ਇਸ ਦੀ ਥਾਂ ਏਹ ਅਰਥ ਕਰ ਦਿੱਤੇ ਹਨ ਕਿ ''ਤੇਰੇ ਉੱਤੇ ਅੱਲਾਹ ਦੀ ਬਹੁਤ ਵੱਡੀ ਮਿਹਰ ਵੀ ਹੈ ।''

لَا خَيْرَ فِي كَثِيرٍ مِّن نَّجْوَاهُمْ إِلَّا مَنْ أَمَرَ بِصَدَقَةٍ أَوْ مَعْرُوفٍ أَوْ إِصْلَاحٍ بَيْنَ النَّاسِ ۚ وَمَن يَفْعَلْ ذَٰلِكَ ابْتِغَاءَ مَرْضَاتِ اللَّهِ فَسَوْفَ نُؤْتِيهِ أَجْرًا عَظِيمًا ﴿١١٤﴾

ਓਹਨਾਂ ਲੋਕਾਂ (ਦੇ ਓਹਨਾਂ ਥੋੜ੍ਹੇ ਜੇਹੇ ਸਲਾਹ-ਮਸ਼ਵਰਿਆਂ) ਨੂੰ ਛੱਡ ਕੇ ਜਿਨ੍ਹਾਂ ਵਿਚ ਓਹ ਲੋਕਾਂ ਨੂੰ ਦਾਨ-ਪੁੰਨ, ਭਲਾਈ, ਤੇ ਸੁਧਾਰ ਦੀ ਪ੍ਰੇਰਨਾ ਦਿੰਦੇ ਹਨ, ਬਾਕੀ ਸਾਰੇ ਸਲਾਹ-ਮਸ਼ਵਰਿਆਂ[1] ਵਿਚ ਕੋਈ ਵੀ ਭਲਾਈ ਨਹੀਂ (ਹੁੰਦੀ), ਪਰ ਜੋ ਪ੍ਰਾਣੀ ਅੱਲਾਹ ਦੀ ਰਜ਼ਾ ਪ੍ਰਾਪਤ ਕਰਨ ਲਈ ਅਜੇਹਾ (ਅਰਥਾਤ ਲੋਕਾਂ ਨੂੰ ਭਲਾਈ ਦੀ ਪ੍ਰੇਰਨਾ ਦੇਣ ਵਾਲੇ ਸਲਾਹ-ਮਸ਼ਵਰੇ) ਕਰਦਾ ਹੈ, ਅਸੀਂ ਉਸ ਨੂੰ ਛੇਤੀ (ਹੀ ਵੱਡਾ) ਵਟਾਂਦਰਾ ਦਿਆਂਗੇ ।੧੧੫।

وَمَن يُشَاقِقِ الرَّسُولَ مِن بَعْدِ مَا تَبَيَّنَ لَهُ الْهُدَىٰ وَيَتَّبِعْ غَيْرَ سَبِيلِ الْمُؤْمِنِينَ نُوَلِّهِ مَا تَوَلَّىٰ وَنُصْلِهِ جَهَنَّمَ ۖ وَسَاءَتْ مَصِيرًا ﴿١١٥﴾ ع

ਅਤੇ ਜਿਹੜਾ (ਵੀ) ਪ੍ਰਾਣੀ ਇਸ ਦੇ ਮਗਰੋਂ ਕਿ ਉਸ ਤੇ ਸੁਮਾਰਗ ਪਰਗਟ ਹੋ ਚੁੱਕਾ ਹੈ, ਇਸ ਰਸੂਲ ਦਾ ਵਿਰੋਧ ਕਰਦਾ ਰਹੇਗਾ, ਅਰਥਾਤ ਸ਼ਰਧਾਲੂਆਂ ਦੀ ਮਰਯਾਦਾ ਦੇ ਉਲਟ (ਕਿਸੇ ਹੋਰ ਢੰਗ ਨਾਲ) ਚੱਲੇਗਾ, ਅਸੀਂ ਉਸ ਨੂੰ ਉਸੇ ਹੀ ਚੀਜ਼ ਦੇ ਪਿੱਛੇ ਲਾ ਦਿਆਂਗੇ, ਜਿਸ ਦੇ ਪਿੱਛੇ ਉਹ[2] ਪਿਆ ਹੋਇਆ ਹੈ, ਅਰਥਾਤ ਉਸ ਨੂੰ ਨਰਕ ਵਿਚ ਵਾਸਾ ਦਿਆਂਗੇ ਅਤੇ ਉਹ ਡਾਢਾ ਭੈੜਾ ਟਿਕਾਣਾ ਹੈ ।੧੧੬।
(ਰਕੂਅ ੧੭)

إِنَّ اللَّهَ لَا يَغْفِرُ أَن يُشْرَكَ بِهِ وَيَغْفِرُ مَا دُونَ ذَٰلِكَ لِمَن يَشَاءُ ۚ وَمَن يُشْرِكْ بِاللَّهِ فَقَدْ ضَلَّ ضَلَالًا بَعِيدًا ﴿١١٦﴾

ਬੇਸ਼ੱਕ ਅੱਲਾਹ ਇਸ (ਪਾਪ) ਨੂੰ ਕਦੇ ਵੀ ਮਾਫ਼ ਨਹੀਂ ਕਰੇਗਾ ਕਿ ਉਸ ਦੀ (ਕਿਸੇ ਨੂੰ) ਬਰਾਬਰੀ ਦਿੱਤੀ ਜਾਏ । (ਹਾਂ) ਜੋ (ਪਾਪ) ਇਸ ਤੋਂ ਛੋਟੇ ਹਨ ਓਹਨਾਂ ਨੂੰ ਉਹ ਜਿਸ ਬਾਰੇ ਯੋਗ ਸਮਝੇਗਾ, ਮਾਫ਼ ਕਰ ਦੇਵੇਗਾ ਅਤੇ ਜੋ ਪ੍ਰਾਣੀ (ਕਿਸੇ ਨੂੰ) ਅੱਲਾਹ ਦੀ ਬਰਾਬਰੀ ਦਿੰਦਾ ਹੈ, ਤਾਂ (ਸਮਝ ਲਓ ਕਿ) ਉਹ (ਸਿੱਧੇ ਮਾਰਗ ਤੋਂ) ਬਹੁਤ ਦੂਰ ਚਲਾ ਗਿਆ ਹੈ ।੧੧੭।

---

[1]ਨਜਵਾ, ਨਾਜਾ, ਯੁਨਾਜੀ, ਮੁਨਾਜਾਤਨ ਤੋਂ ਨਾਂਵ ਹੈ, ਤੇ ਇਸ ਦਾ ਅਰਥ ਹੈ ਸਾਰਹੁ, ਉਸ ਨੇ ਗੁਪਤ ਮਸਵਰਾ ਕੀਤਾ । ਕਈਆਂ ਦੇ ਵਿਚਾਰ ਅਨੁਸਾਰ ਨਜਵਾ ਦਾ ਅਰਥ ਭੇਤ ਦੀ ਗੱਲ ਹੀ ਨਹੀਂ; ਸਗੋਂ ਕੋਈ ਗੱਲ-ਬਾਤ ਜੋ ਸੰਗਤ ਵਿਚ ਕੀਤੀ ਜਾਏ ਤੇ ਲੋਕ ਉਸ ਬਾਰੇ ਚਰਚਾ ਕਰਨ । ਇਹ ਕੋਸ਼ ਅਨੁਸਾਰ ਅਰਥ ਹਨ ।

[2]ਅਰਥਾਤ ਉਹ ਅੱਲਾਹ ਦੇ ਰਸੂਲ ਤੇ ਉਸ ਦੇ ਸਾਥੀਆਂ ਨੂੰ ਨਸ਼ਟ ਕਰਨਾ ਚਾਹੁੰਦਾ ਹੈ, ਅਸੀਂ ਉਹੋ ਤਬਾਹੀ ਉਸ ਦੇ ਭਾਗਾਂ ਵਿਚ ਲਿਖ ਦਿਆਂਗੇ ।

إِن يَدْعُونَ مِن دُونِهِۦٓ إِلَّآ إِنَٰثًا وَإِن يَدْعُونَ إِلَّا شَيْطَٰنًا مَّرِيدًا ﴿١١٧﴾

ਓਹ ਅੱਲਾਹ ਦਾ ਤਿਆਗ ਕਰ ਕੇ ਨਿਰਜੀਵ[1] ਚੀਜ਼ਾਂ (ਦੇਵੀ-ਦੇਵਤਿਆਂ ਦੀਆਂ ਮੂਰਤੀਆਂ) ਤੋਂ ਛੁਟ ਕਿਸੇ ਦੀ ਪੂਜਾ ਨਹੀਂ ਕਰਦੇ। ਸਗੋਂ[2] ਓਹ ਵਾਸਤਵ ਵਿਚ ਬਾਗ਼ੀ ਸ਼ੈਤਾਨ ਤੋਂ ਛੁਟ ਕਿਸੇ ਦੀ ਵੀ ਪੂਜਾ ਨਹੀਂ ਕਰਦੇ।੧੧੮।

لَّعَنَهُ ٱللَّهُ ۘ وَقَالَ لَأَتَّخِذَنَّ مِنْ عِبَادِكَ نَصِيبًا مَّفْرُوضًا ﴿١١٨﴾

(ਉਸ ਸ਼ੈਤਾਨ ਦੀ) ਜਿਸ ਨੂੰ ਅੱਲਾਹ ਨੇ (ਆਪਣੀ ਹਜ਼ੂਰੀਓਂ) ਧਿੱਕਾਰ ਦਿੱਤਾ ਹੈ, ਅਰਥਾਤ (ਜਿਸ ਨੇ) ਇਹ ਕਿਹਾ ਸੀ ਕਿ ਮੈਂ ਤੇਰੇ ਬੰਦਿਆਂ ਵਿੱਚੋਂ ਜ਼ਰੂਰ ਹੀ ਇਕ ਨੀਅਤ ਹਿੱਸਾ (ਆਪਣੇ ਵਸ ਕਰ) ਲਵਾਂਗਾ।੧੧੯।

وَلَأُضِلَّنَّهُمْ وَلَأُمَنِّيَنَّهُمْ وَلَءَامُرَنَّهُمْ فَلَيُبَتِّكُنَّ ءَاذَانَ ٱلْأَنْعَٰمِ وَلَءَامُرَنَّهُمْ فَلَيُغَيِّرُنَّ خَلْقَ ٱللَّهِ ۚ وَمَن يَتَّخِذِ ٱلشَّيْطَٰنَ وَلِيًّا مِّن دُونِ ٱللَّهِ فَقَدْ خَسِرَ خُسْرَانًا مُّبِينًا ﴿١١٩﴾

ਅਤੇ ਮੈਂ ਓਹਨਾਂ ਨੂੰ ਜ਼ਰੂਰ ਕੁਰਾਹੇ ਪਾਵਾਂਗਾ ਅਤੇ ਨਿਰਸੰਦੇਹ ਓਹਨਾਂ ਨੂੰ (ਝੂਠੀਆਂ) ਆਸਾਂ ਵੀ ਦੁਆਵਾਂਗਾ, ਅਰਥਾਤ ਓਹਨਾਂ ਤੇ ਜ਼ੋਰ ਦੇ ਕੇ ਇਹ ਇੱਛਾ ਕਰਾਂਗਾ ਕਿ ਓਹ ਪਸ਼ੂਆਂ ਦੇ ਕੰਨ ਕੱਟਿਆ ਕਰਨ ਅਤੇ ਇਹ ਇੱਛਾ ਕਰਾਂਗਾ ਕਿ ਓਹ ਅੱਲਾਹ ਦੀ ਰਚਨਾ ਵਿਚ ਵੀ ਅਦਲਾ ਬਦਲੀ ਕਰਨ[3]। ਜਿਹੜਾ (ਪ੍ਰਾਣੀ) ਅੱਲਾਹ ਤੋਂ ਛੁਟ ਸ਼ੈਤਾਨ ਨੂੰ ਆਪਣਾ ਮਿੱਤਰ ਬਣਾਉਂਦਾ ਹੈ, ਨਿਰਸੰਦੇਹ ਉਹ ਸਪਸ਼ਟ ਘਾਟੇ ਵਿਚ ਰਹੇਗਾ।੧੨੦।

يَعِدُهُمْ وَيُمَنِّيهِمْ ۖ وَمَا يَعِدُهُمُ ٱلشَّيْطَٰنُ إِلَّا غُرُورًا ﴿١٢٠﴾

ਉਹ (ਸ਼ੈਤਾਨ) ਓਹਨਾਂ ਨੂੰ ਵੱਡੇ ਲਾਰੇ ਦਿੰਦਾ ਹੈ ਤੇ ਓਹਨਾਂ ਨੂੰ ਵੱਡੀਆਂ ਆਸਾਂ ਦੁਆਉਂਦਾ ਹੈ ਅਤੇ ਸ਼ੈਤਾਨ ਓਹਨਾਂ ਨਾਲ ਛਲ-ਕਪਟ ਦੀਆਂ ਗੱਲਾਂ ਤੋਂ ਛੁਟ (ਹੋਰ ਕਿਸੇ ਗੱਲ ਦਾ) ਕੋਈ ਪੱਕਾ ਬਚਨ ਨਹੀਂ ਕਰਦਾ।੧੨੧।

---

[1]ਅਸੀਂ "ਇਨਾਸਨ" ਦਾ ਅਰਥ ਨਿਰਜੀਵ ਚੀਜ਼ਾਂ ਕੀਤਾ ਹੈ ਇਹ ਕੋਸ਼ ਅਨੁਸਾਰ ਠੀਕ ਹੈ।

[2]"ਵਾਓ" ਦਾ ਅਰਥ ਇਸ ਥਾਂ "ਸਗੋਂ" ਕੀਤਾ ਗਿਆ ਹੈ, ਕਿਉਂ ਜੁ ਇਹ ਅਰਬੀ ਤੇ ਪੰਜਾਬੀ ਦੇ ਮੁਹਾਵਰੇ ਅਨੁਸਾਰ ਠੀਕ ਤੇ ਢੁਕਵਾਂ ਹੈ।

[3]ਇਸ ਦਾ ਭਾਵ ਇਹ ਹੈ ਕਿ ਮਨੁੱਖੀ ਸੁਭਾਉ ਨੂੰ ਬਦਲ ਕੇ ਜੋ ਪ੍ਰਭੂ ਦੀ ਏਕਤਾ ਵਲ ਧਿਆਨ ਦੁਆਉਂਦਾ ਹੈ, ਸ਼ਿਰਕ ਦਾ ਰਿਵਾਜ ਸਥਾਪਨ ਕਰਨਾ ਚਾਹੁੰਦੇ ਹਨ।

أُولَٰٓئِكَ مَأْوَىٰهُمْ جَهَنَّمُ وَلَا يَجِدُونَ عَنْهَا مَحِيصًا ﴿١٢٢﴾

ਓਹਨਾਂ ਲੋਕਾਂ ਦਾ ਟਿਕਾਣਾ ਤਾਂ ਨਰਕ ਹੈ, ਅਰਥਾਤ ਓਹਨਾਂ ਨੂੰ ਉੱਥੋਂ ਨੱਸਣ ਦਾ ਕੋਈ ਰਾਹ ਨਹੀਂ ਲੱਭੇਗਾ ।੧੨੨।

وَالَّذِينَ ءَامَنُوا وَعَمِلُوا الصَّٰلِحَٰتِ سَنُدْخِلُهُمْ جَنَّٰتٍ تَجْرِى مِن تَحْتِهَا الْأَنْهَٰرُ خَٰلِدِينَ فِيهَآ أَبَدًا ۖ وَعْدَ اللَّهِ حَقًّا ۚ وَمَنْ أَصْدَقُ مِنَ اللَّهِ قِيلًا ﴿١٢٣﴾

ਅਤੇ ਜੇਹੜੇ ਲੋਕ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਅਸੀਂ ਓਹਨਾਂ ਨੂੰ ਜ਼ਰੂਰ ਹੀ ਅਜੇਹੇ ਸਵਰਗਾਂ ਵਿਚ ਨਿਵਾਸ ਦਿਆਂਗੇ ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ (ਅਤੇ ਓਹ) ਓਹਨਾਂ ਵਿਚ ਸਦਾ ਹੀ ਰਹਿਣਗੇ। (ਇਹ) ਅੱਲਾਹ ਦਾ ਸੱਚਾ ਬਚਨ ਹੈ, ਅਰਥਾਤ ਅੱਲਾਹ ਤੋਂ ਵਧ ਕੇ ਹੋਰ ਕਿਸ ਦੀ ਗੱਲ ਸੱਚੀ ਹੋ ਸਕਦੀ ਹੈ? ।੧੨੩।

لَّيْسَ بِأَمَانِيِّكُمْ وَلَآ أَمَانِىِّ أَهْلِ الْكِتَٰبِ ۗ مَن يَعْمَلْ سُوٓءًا يُجْزَ بِهِۦ وَلَا يَجِدْ لَهُۥ مِن دُونِ اللَّهِ وَلِيًّا وَلَا نَصِيرًا ﴿١٢٤﴾

ਨਾ ਤੁਹਾਡੀਆਂ ਆਸਾਂ—ਉਮੀਦਾਂ ਅਨੁਸਾਰ (ਹੋਵੇਗਾ) ਤੇ ਨਾ ਪੁਸਤਕ ਦੇ ਅਨੁਸਾਰੀਆਂ ਦੀਆਂ ਹੀ ਆਸਾਂ ਉਮੀਦਾਂ ਦੇ ਅਨੁਕੂਲ (ਹੋਵੇਗਾ)। ਸੋ ਜਿਹੜਾ (ਪ੍ਰਾਣੀ) ਕੋਈ ਕੁਕਰਮ ਕਰੇਗਾ, ਉਸ ਦੇ ਅਨੁਸਾਰ ਹੀ ਉਸ ਨੂੰ—ਵਟਾਂਦਰਾ ਦਿੱਤਾ ਜਾਇਗਾ, ਅਰਥਾਤ ਅੱਲਾਹ ਤੋਂ ਛੁੱਟ ਨਾ ਕੋਈ ਉਸ ਦਾ ਮਿੱਤਰ ਹੋਵੇਗਾ ਤੇ ਨਾ ਸਹਾਇਕ ।੧੨੪।

وَمَن يَعْمَلْ مِنَ الصَّٰلِحَٰتِ مِن ذَكَرٍ أَوْ أُنثَىٰ وَهُوَ مُؤْمِنٌ فَأُولَٰٓئِكَ يَدْخُلُونَ الْجَنَّةَ وَلَا يُظْلَمُونَ نَقِيرًا ﴿١٢٥﴾

ਅਤੇ ਜੋ ਲੋਕ ਭਾਵੇਂ ਮਰਦ ਹੋਣ ਤੇ ਭਾਵੇਂ ਤੀਵੀਆਂ ਸ਼ਰਧਾਲੂ ਹੋਣ ਦੀ ਹਾਲਤ ਵਿਚ ਯਥਾਯੋਗ ਸ਼ੁਭ ਕਰਮ ਕਰਨਗੇ, ਓਹ ਸਵਰਗ ਨੂੰ ਪ੍ਰਾਪਤ ਹੋਣਗੇ ਤੇ ਓਹਨਾਂ ਉੱਤੇ ਖਜੂਰ ਦੀ ਗਿਟਕ ਦੀ ਲਕੀਰ ਜਿੰਨਾ ਵੀ ਧੱਕਾ ਨਹੀਂ ਕੀਤਾ ਜਾਵੇਗਾ ।੧੨੫।

وَمَنْ أَحْسَنُ دِينًا مِّمَّنْ أَسْلَمَ وَجْهَهُۥ لِلَّهِ وَهُوَ مُحْسِنٌ وَاتَّبَعَ مِلَّةَ إِبْرَٰهِيمَ حَنِيفًا ۗ وَاتَّخَذَ اللَّهُ إِبْرَٰهِيمَ خَلِيلًا ﴿١٢٦﴾

ਅਤੇ ਉਸ (ਪ੍ਰਾਣੀ) ਤੋਂ ਵਧ ਕੇ ਕਿਸ ਦਾ ਧਰਮ ਚੰਗਾ ਹੋ ਸਕਦਾ ਹੈ, ਜਿਸ ਨੇ ਚੰਗੀ ਤਰ੍ਹਾਂ ਇਸ ਤੇ ਵਰਤੋਂ ਕਰਦਿਆਂ ਹੋਇਆਂ ਆਪਣਾ ਤਨ-ਮਨ ਅੱਲਾਹ ਦੇ ਹਵਾਲੇ ਕਰ ਦਿੱਤਾ ਹੋਵੇ? ਅਰਥਾਤ ਇਬਰਾਹੀਮ ਦੇ ਮਤਿ ਦਾ—ਜੋ ਸ਼ਾਂਤੀ ਪੁੰਜ ਸੀ[1] ਅਨੁਸਾਰੀ ਹੋ ਜਾਵੇ ਅਤੇ ਅੱਲਾਹ ਨੇ ਇਬਰਾਹੀਮ ਨੂੰ (ਆਪਣਾ) ਖਾਸ ਮਿੱਤਰ ਬਣਾਇਆ ਹੋਇਆ ਸੀ ।੧੨੬।

---

[1] "ਹਨੀਫ਼ਨ" ਹਜ਼ਰਤ ਇਬਰਾਹੀਮ ਦੀ ਅਵਸਥਾ ਹੈ, ਪਰ ਚੂੰਕਿ ਅਵਸਥਾ ਤੇ ਗੁਣ ਦਾ ਇੱਕੋ ਹੀ ਭਾਵ ਹੁੰਦਾ ਹੈ; ਇਸ ਲਈ ਅਸੀਂ ਗੁਣ ਦਾ ਅਰਥ ਕੀਤਾ ਹੈ।

وَلِلّٰهِ مَا فِي السَّمٰوٰتِ وَمَا فِي الْأَرْضِ ۚ وَكَانَ اللّٰهُ بِكُلِّ شَيْءٍ مُّحِيطًا ﴿١٢٦﴾ ع ١٨

ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ ਸਭ ਅੱਲਾਹ ਦਾ ਹੀ ਹੈ ਤੇ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ[1] ।੧੨੭। (ਰਕੂਅ ੧੮)

وَيَسْتَفْتُونَكَ فِي النِّسَاءِ ۖ قُلِ اللّٰهُ يُفْتِيكُمْ فِيهِنَّ ۙ وَمَا يُتْلَىٰ عَلَيْكُمْ فِي الْكِتٰبِ فِي يَتٰمَى النِّسَاءِ الّٰتِي لَا تُؤْتُونَهُنَّ مَا كُتِبَ لَهُنَّ وَتَرْغَبُونَ أَنْ تَنْكِحُوهُنَّ وَالْمُسْتَضْعَفِينَ مِنَ الْوِلْدَانِ ۙ وَأَنْ تَقُومُوا لِلْيَتٰمَىٰ بِالْقِسْطِ ۚ وَمَا تَفْعَلُوا مِنْ خَيْرٍ فَإِنَّ اللّٰهَ كَانَ بِهِ عَلِيمًا ﴿١٢٧﴾

ਅਤੇ ਜੋ ਲੋਕ ਤੇਰੇ ਪਾਸੋਂ (ਇਕ ਤੋਂ ਵਧੀਕ) ਤੀਵੀਆਂ (ਨਾਲ ਨਿਕਾਹ ਕਰਨ) ਬਾਰੇ (ਹੁਕਮ) ਪੁੱਛਦੇ ਹਨ, ਤੂੰ (ਓਹਨਾਂ ਨੂੰ) ਇਹ ਆਖ ਕਿ ਅੱਲਾਹ ਤੁਹਾਨੂੰ ਓਹਨਾਂ ਬਾਰੇ ਖੁਲ੍ਹ ਦੇ ਚੁੱਕਾ ਹੈ ਅਤੇ ਜੋ (ਹੁਕਮ ਇਸ) ਪੁਸਤਕ ਵਿਚ (ਦੂਜੀ ਥਾਂ)[2] ਤੁਹਾਨੂੰ ਪੜ੍ਹ ਕੇ ਸੁਣਾਇਆ ਗਿਆ ਹੈ, ਉਹ ਓਹਨਾਂ ਅਬਲਾ ਤੀਵੀਆਂ ਬਾਰੇ ਹੈ, ਜਿਨ੍ਹਾਂ ਨੂੰ ਤੁਸੀਂ ਓਹਨਾਂ ਦੇ ਨੀਅਤ ਮਹਿਰ[3] ਨਹੀਂ ਦਿੰਦੇ, ਪਰ ਓਹਨਾਂ ਨਾਲ ਨਿਕਾਹ ਕਰਨ ਦੇ ਚਾਹਵਾਨ ਹੋ। ਇਸ ਤੋਂ ਛੁਟ ਨਿਰਬਲ[4] ਬਾਲੜੀਆਂ ਬਾਰੇ[5] ਹੈ, ਅਰਥਾਤ (ਤੁਹਾਨੂੰ ਇਹ ਹੁਕਮ ਦਿੱਤਾ ਗਿਆ ਸੀ ਕਿ) ਅਨਾਥਾਂ ਨਾਲ ਨਿਆਂ ਪੂਰਬਕ ਵਰਤਾਉ ਕਰਦੇ ਰਹਿਣਾ ਅਤੇ ਜੋ ਭਲਾ ਕੰਮ ਤੁਸੀਂ ਕਰੋਗੇ, ਅੱਲਾਹ ਉਸ ਦਾ ਜਾਣਨ-ਹਾਰ ਹੈ ।੧੨੮।

وَإِنِ امْرَأَةٌ خَافَتْ مِنْ بَعْلِهَا نُشُوزًا أَوْ إِعْرَاضًا فَلَا جُنَاحَ عَلَيْهِمَا أَنْ يُصْلِحَا بَيْنَهُمَا صُلْحًا ۚ وَالصُّلْحُ

ਅਤੇ ਜੇ ਕਿਸੇ ਤੀਵੀਂ ਨੂੰ ਆਪਣੇ ਪਤੀ ਵਲੋਂ ਕਿਸੇ ਵਧੀਕੀ ਜਾਂ ਬੇਪਰਵਾਹੀ ਦਾ ਸਹਿਮ ਹੋਵੇ, ਤਾਂ ਓਹਨਾਂ ਦੋਹਾਂ ਦੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਕਿ ਓਹ ਆਪਸ ਵਿਚ (ਮੁੜ) ਮੇਲ-ਜੋਲ ਕਰ ਲੈਣ[6]; ਕਿਉਂਕਿ ਮੇਲ-ਜੋਲ (ਕਰਨਾ ਸਭ ਤੋਂ) ਚੰਗੀ ਗੱਲ ਹੈ,

[1] "ਮੁਹੀਤੁਨ" ਦਾ ਅਰਥ ਘੇਰਾ ਪਾਉਣ ਵਾਲਾ ਹਨ, ਪਰ ਇਸ ਥਾਂ ਇਸ ਦਾ ਭਾਵ ਪੂਰਣ ਗਿਆਨ ਹੈ; ਇਸ ਲਈ ਅਸੀਂ ਇਸ ਦਾ ਅਰਥ "ਵੱਡਾ ਜਾਣਨਹਾਰ" ਕੀਤਾ ਹੈ।

[2] ਅਰਥਾਤ ਸੂਰਤ ਨਿਸਾ ਆਇਤ ੪ ਵਿਚ ਵਰਣਨ ਹੁਕਮ।

[3] ਇਸ ਦਾ ਭਾਵ ਇਹ ਹੈ ਕਿ ਓਹਨਾਂ ਦੇ ਨੀਅਤ ਮਹਿਰ ਓਹਨਾਂ ਨੂੰ ਦੇ ਦਿੱਤੇ ਜਾਇਆ ਕਰਨ।

[4] ਨਿਰਬਲ ਬਾਲੜੀਆਂ ਦਾ ਭਾਵ ਅਨਾਥ ਲੜਕੀਆਂ ਹਨ; ਕਿਉਂ ਜੁ ਓਹ ਆਪਣਾ ਹੱਕ ਪ੍ਰਾਪਤ ਨਹੀਂ ਕਰ ਸਕਦੀਆਂ।

[5] ਮੂਲ ਪਾਠ ਵਿਚ ਇੱਥੇ "ਵਿਲਦਾਨ" ਪਦ ਹੈ, ਜੋ "ਵਾਲਾਦੁਨ" ਦਾ ਬਹੁ ਵਚਨ ਹੈ ਅਤੇ ਧੀਆਂ-ਪੁੱਤਰਾਂ ਦੋਹਾਂ ਲਈ ਵਰਤਿਆ ਜਾਂਦਾ ਹੈ, ਪਰ ਇਸ ਵਿਸ਼ੇ ਤੋਂ ਪਰਗਟ ਹੁੰਦਾ ਹੈ ਕਿ ਇੱਥੇ ਨਿਰਬਲ ਬਾਲੜੀਆਂ ਦਾ ਵਰਣਨ ਹੈ, ਕਿਉਂਕਿ ਓਹਨਾਂ ਨਾਲ ਹੀ ਨਿਕਾਹ ਦੀ ਸੰਭਾਵਨਾ ਕੀਤੀ ਜਾ ਸਕਦੀ ਹੈ।

[6] ਤੀਵੀਂ ਇਹ ਵੇਖ ਕੇ ਕਿ ਮਾਮਲਾ ਲੰਮਾ ਹੋ ਜਾਏਗਾ ਤੇ ਉਸ ਦਾ ਦੁਖ ਅਸਹਿ ਹੋ ਜਾਏਗਾ; ਇਸ ਲਈ ਇਹ ਵਧੇਰੇ ਚੰਗਾ ਹੈ ਕਿ ਉਹ ਆਪਣੇ ਹੱਕ ਵਿਚੋਂ ਕੁਝ ਛੱਡ ਦੇਵੇ। ਜੇ ਕਾਜ਼ੀ ਇਹ ਵੇਖੇ ਕਿ ਅਜਿਹਾ ਕਰਨ ਵਿਚ ਕੋਈ ਹਾਣ ਨਹੀਂ, ਤਾਂ ਉਹ ਇਸ ਦੀ ਆਗਿਆ ਦੇ ਸਕਦਾ ਹੈ।

خَيْرٌ ۗ وَأُحْضِرَتِ الْأَنفُسُ الشُّحَّ ۚ وَإِن تُحْسِنُوا وَتَتَّقُوا فَإِنَّ اللَّهَ كَانَ بِمَا تَعْمَلُونَ خَبِيرًا ﴿١٢٨﴾

ਅਤੇ (ਥੋੜ੍ਹੀ ਬਹੁਤੀ) ਕੰਜੂਸੀ[1] ਦਾ (ਖ਼ਿਆਲ) ਤਾਂ ਸਾਰੇ ਲੋਕਾਂ ਦੇ ਮਨਾਂ ਵਿਚ ਹੁੰਦਾ ਹੈ, ਅਰਥਾਤ ਜੇ ਤੁਸੀਂ ਉਪਕਾਰ ਕਰੋਗੇ, ਤੇ ਸੰਜਮੀ ਬਣ ਜਾਉਗੇ, ਤਾਂ (ਇਹ ਯਾਦ ਰੱਖੋ ਕਿ) ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਖ਼ਬਰਦਾਰ ਹੈ।੧੨੯।

وَلَن تَسْتَطِيعُوا أَن تَعْدِلُوا بَيْنَ النِّسَاءِ وَلَوْ حَرَصْتُمْ ۖ فَلَا تَمِيلُوا كُلَّ الْمَيْلِ فَتَذَرُوهَا كَالْمُعَلَّقَةِ ۚ وَإِن تُصْلِحُوا وَتَتَّقُوا فَإِنَّ اللَّهَ كَانَ غَفُورًا رَّحِيمًا ﴿١٢٩﴾

ਅਤੇ ਭਾਵੇਂ ਤੁਸੀਂ ਨਿਆਂ ਕਰਨ ਦਾ ਕਿੰਨਾ ਹੀ ਟਿੱਲ ਲਾਓ (ਪਰ) ਤੁਸੀਂ ਇਕ ਤੋਂ ਵਧੀਕ ਤੀਵੀਆਂ ਨਾਲ ਨਿਆਂ ਨਹੀਂ ਕਰ ਸਕਦੇ। ਸੋ ਤੁਸੀਂ ਉੱਕੇ ਹੀ ਇਕ (ਤੀਵੀਂ) ਵਲ ਨਾ ਝੁਕ[2] ਜਾਣਾ ਕਿ ਜਿਸ ਦਾ ਸਿੱਟਾ ਇਹ ਨਿਕਲੇ ਕਿ ਉਹ (ਦੂਜੀ ਤੀਵੀਂ) ਵਿਚਾਲੇ ਲਟਕਦੀ (ਚੀਜ਼) ਵਾਂਗ ਹੀ ਰਹਿ ਜਾਏ। ਜੇ ਤੁਸੀਂ ਆਪਸ ਵਿਚ ਪ੍ਰੇਮ-ਭਾਵਨਾ ਪੈਦਾ ਕਰੋਗੇ ਅਤੇ ਸੰਜਮੀ ਬਣ ਜਾਉਗੇ, ਤਾਂ ਯਾਦ ਰੱਖੋ ਕਿ ਬੇਸ਼ੱਕ ਅੱਲਾਹ ਵੱਡਾ ਬਖਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੩੦।

وَإِن يَتَفَرَّقَا يُغْنِ اللَّهُ كُلًّا مِّن سَعَتِهِ ۚ وَكَانَ اللَّهُ وَاسِعًا حَكِيمًا ﴿١٣٠﴾

ਅਤੇ ਜੇ ਓਹ ਦੋਵੇਂ ਹੀ ਇਕ ਦੂਜੇ ਤੋਂ ਅੱਡ ਹੋ ਜਾਣਗੇ, ਤਾਂ ਅੱਲਾਹ (ਓਹਨਾਂ ਵਿਚੋਂ) ਹਰੇਕ ਨੂੰ ਆਪਣੀ ਬੇਅੰਤਤਾ ਨਾਲ ਬੇਪਰਵਾਹ ਕਰ ਦੇਵੇਗਾ। ਅੱਲਾਹ ਵੱਡੀ ਖੁਲ੍ਹ ਡੁਲ੍ਹ ਵਾਲਾ ਤੇ ਯੁਕਤੀਮਾਨ ਹੈ।੧੩੧।

وَلِلَّهِ مَا فِي السَّمَاوَاتِ وَمَا فِي الْأَرْضِ ۗ وَلَقَدْ وَصَّيْنَا الَّذِينَ أُوتُوا الْكِتَابَ مِن قَبْلِكُمْ وَإِيَّاكُمْ أَنِ اتَّقُوا اللَّهَ

ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਅੱਲਾਹ ਦਾ ਹੀ ਹੈ ਅਤੇ ਜਿਨ੍ਹਾਂ ਲੋਕਾਂ ਨੂੰ ਤੁਹਾਥੋਂ ਪਹਿਲਾਂ ਪੁਸਤਕ ਦਿੱਤੀ ਗਈ ਸੀ, ਅਸੀਂ ਓਹਨਾਂ ਨੂੰ (ਵੀ) ਤੇ ਤੁਹਾਨੂੰ (ਵੀ) ਇਹ ਪੱਕਿਆਈ ਕੀਤੀ ਸੀ ਕਿ ਤੁਸੀਂ ਸਦਾ ਅੱਲਾਹ ਤੋਂ ਡਰਦੇ ਰਹਿਣਾ, ਅਰਥਾਤ ਜੇ ਤੁਸੀਂ ਇਨਕਾਰ ਕਰੋਗੇ,

[1]ਅਰਥਾਤ ਲੋਕਾਂ ਦਾ ਕੰਜੂਸੀ ਵਲ ਵਧੇਰੇ ਝੁਕਾਉ ਰਹਿੰਦਾ ਹੈ ਤੇ ਖਰਚ ਕਰਨ ਤੋਂ ਭਾਵੇਂ ਉਹ ਚੰਗਾ ਹੀ ਕਿਉਂ ਨਾ ਹੋਵੇ ਸੰਕੋਚ ਕਰਦੇ ਹਨ।

[2]ਇਸ ਥਾਂ ਜ਼ਾਹਰਾ ਬਰਾਬਰਤਾ ਦਾ ਸਲੂਕ ਨਾ ਕਰਨ ਦੀ ਹਾਲਤ ਵਿਚ ਇਕ ਤੋਂ ਵਧੀਕ ਤੀਵੀਆਂ ਨਾਲ ਵਿਆਹ ਕਰਨ ਤੋਂ ਰੋਕਿਆ ਗਿਆ ਹੈ; ਨਹੀਂ ਤਾਂ ਅੰਦਰੂਨੀ ਸਲੂਕ ਇਕੋ ਜੇਹਾ ਹੋ ਸਕਦਾ ਹੈ, ਤੇ ਉਸ ਬਾਰੇ ਕੋਈ ਮਨਾਹੀ ਵੀ ਨਹੀਂ।

وَإِنْ تَكْفُرُوا فَإِنَّ لِلّٰهِ مَا فِي السَّمٰوٰتِ وَمَا فِي الْأَرْضِ ۚ وَكَانَ اللّٰهُ غَنِيًّا حَمِيدًا ﴿١٣٢﴾

ਤਾਂ (ਯਾਦ ਰੱਖੋ ਕਿ) ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਅੱਲਾਹ ਦਾ ਹੀ ਹੈ, ਅਤੇ ਅੱਲਾਹ ਵੱਡਾ ਬੇਪਰਵਾਹ ਤੇ ਉਪਮਾਯੋਗ ਹੈ ।੧੩੨।

وَلِلّٰهِ مَا فِي السَّمٰوٰتِ وَمَا فِي الْأَرْضِ ۚ وَكَفٰى بِاللّٰهِ وَكِيلًا ﴿١٣٣﴾

ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਅੱਲਾਹ ਦਾ ਹੀ ਹੈ ਅਤੇ ਅੱਲਾਹ ਹਰ (ਲੋੜੀਂਦੀ ਤੇ) ਜ਼ਰੂਰੀ ਰਾਖੀ ਕਰਨ ਵਾਲਾ ਹੈ ।੧੩੩।

إِنْ يَشَأْ يُذْهِبْكُمْ أَيُّهَا النَّاسُ وَيَأْتِ بِاٰخَرِينَ ۚ وَكَانَ اللّٰهُ عَلٰى ذٰلِكَ قَدِيرًا ﴿١٣٤﴾

ਹੇ ਲੋਕੋ ! ਜੇ ਉਹ ਚਾਹੇ, ਤਾਂ ਤੁਸੀਂ ਸਾਰਿਆਂ ਨੂੰ ਹੀ ਚੁੱਕ ਲਏ, ਤੇ ਤੁਹਾਡੀ ਥਾਂ ਹੋਰ ਨਵੇਂ ਲੋਕ ਲੈ ਆਏ, ਅਰਥਾਤ ਅੱਲਾਹ ਇਸ ਗੱਲ ਤੇ ਪੂਰੀ ਤਰ੍ਹਾਂ ਸਮਰਥ ਹੈ ।੧੩੪।

مَنْ كَانَ يُرِيدُ ثَوَابَ الدُّنْيَا فَعِنْدَ اللّٰهِ ثَوَابُ الدُّنْيَا وَالْاٰخِرَةِ ۚ وَكَانَ اللّٰهُ سَمِيعًا بَصِيرًا ﴿١٣٥﴾ ع

ਜੋ ਪ੍ਰਾਣੀ ਇਸ ਮਾਤ ਲੋਕ ਦਾ ਫਲ ਚਾਹੁੰਦਾ ਹੈ, (ਉਸ ਨੂੰ ਚੇਤੇ ਰਹੇ ਕਿ) ਅੱਲਾਹ ਕੋਲ ਤਾਂ ਲੋਕ-ਪਰਲੋਕ ਦੇ (ਦੋਵੇਂ ਹੀ) ਫਲ ਹਨ ਅਤੇ ਅੱਲਾਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੧੩੫।
(ਰਕੂਅ ੧੯)

يٰٓأَيُّهَا الَّذِينَ اٰمَنُوا كُونُوا قَوّٰمِينَ بِالْقِسْطِ شُهَدَآءَ لِلّٰهِ وَلَوْ عَلٰٓى أَنْفُسِكُمْ أَوِ الْوٰلِدَيْنِ وَالْأَقْرَبِينَ ۚ إِنْ يَكُنْ غَنِيًّا أَوْ فَقِيرًا فَاللّٰهُ أَوْلٰى بِهِمَا ۖ فَلَا تَتَّبِعُوا الْهَوٰٓى أَنْ تَعْدِلُوا ۚ وَإِنْ تَلْوُٗا أَوْ تُعْرِضُوا فَإِنَّ اللّٰهَ كَانَ بِمَا تَعْمَلُونَ خَبِيرًا ﴿١٣٦﴾

ਹੇ ਸਰਧਾਲੂਓ ! ਤੁਸੀਂ ਪੂਰੀ ਤਰ੍ਹਾਂ ਨਿਆਂ ਤੇ ਦ੍ਰਿੜ੍ਹ ਰਹੋ ਤੇ ਅੱਲਾਹ ਵਾਸਤੇ ਸੱਚੀ ਗਵਾਹੀ ਦੇਣ ਵਾਲੇ ਵੀ ਬਣ ਜਾਓ[1] । ਭਾਵੇਂ (ਤੁਹਾਡੀ ਉਹ ਗਵਾਹੀ) ਤੁਹਾਡੇ ਆਪਣੇ (ਵਿਰੁਧ), ਜਾਂ ਤੁਹਾਡੇ ਮਾਪਿਆਂ ਤੇ ਨੇੜੇ ਦੇ ਸਾਕ-ਸਬੰਧੀਆਂ ਦੇ ਵਿਰੁਧ ਹੀ ਕਿਉਂ ਨਾ (ਜਾਂਦੀ) ਹੋਵੇ । ਭਾਵੇਂ ਉਹ ਪ੍ਰਾਣੀ (ਜਿਸ ਬਾਰੇ ਗਵਾਹੀ ਦਿੱਤੀ ਗਈ ਹੈ) ਧਨਾਢ ਹੈ, ਜਾਂ ਨਿਰਧਨ ਹੈ, ਤਾਂ (ਦੋਹਾਂ ਹਾਲਤਾਂ ਵਿਚ) ਅੱਲਾਹ ਓਹਨਾਂ ਦੋਹਾਂ ਦਾ (ਤੁਹਾਥੋਂ) ਵਧੇਰੇ ਸ਼ੁਭ ਚਿੰਤਕ ਹੈ; ਇਸ ਲਈ ਤੁਸੀਂ (ਕਿਸੇ ਨਿਕੰਮੀ) ਇੱਛਾ ਦੇ ਪਿੱਛੇ ਨਾ ਲੱਗਿਆ ਕਰੋ; ਤਾਂ ਜੁ ਨਿਆਂ ਕਰ ਸਕੋ । ਜੇ ਤੁਸੀਂ (ਕਿਸੇ ਗਵਾਹੀ ਨੂੰ) ਲੁਕਾਉਣ ਦਾ ਜਤਨ ਕਰੋਗੇ, ਜਾਂ (ਕਿਸੇ ਸੱਚੀ ਗੱਲ ਲਈ) ਵਲ੍ਹੇਟਵੀ ਗੱਲ ਕਰੋਗੇ, ਤਾਂ (ਜਾਣ ਲਓ) ਕਿ ਅੱਲਾਹ ਨਿਰਸੰਦੇਹ ਜੋ ਤੁਸੀਂ ਕਰਦੇ ਹੋ, ਉਸ ਤੋਂ ਖ਼ਬਰਦਾਰ ਹੈ ।੧੩੬।

[1]ਅਰਥਾਤ :—ਰੱਬ ਵਾਸਤੇ ਸੱਚੀ ਗਵਾਹੀ ਦਿਆ ਕਰੋ ।

يٰۤاَيُّهَا الَّذِيْنَ اٰمَنُوْۤا اٰمِنُوْا بِاللّٰهِ وَرَسُوْلِهٖ وَالْكِتٰبِ الَّذِيْ نَزَّلَ عَلٰى رَسُوْلِهٖ وَالْكِتٰبِ الَّذِيْۤ اَنْزَلَ مِنْ قَبْلُ ۗ وَمَنْ يَّكْفُرْ بِاللّٰهِ وَمَلٰٓئِكَتِهٖ وَكُتُبِهٖ وَرُسُلِهٖ وَالْيَوْمِ الْاٰخِرِ فَقَدْ ضَلَّ ضَلٰلًاۢ بَعِيْدًا ۝١٣٦

ਹੇ ਸ਼ਰਧਾਲੂਓ ! ਅੱਲਾਹ ਤੇ ਉਸ ਦੇ ਰਸੂਲ (ਉੱਤੇ), ਅਰਥਾਤ ਇਸ ਪੁਸਤਕ ਤੇ ਜੋ ਅਸੀਂ ਆਪਣੇ ਰਸੂਲ ਉੱਤੇ ਉਤਾਰੀ ਹੈ, ਅਤੇ ਉਸ ਪੁਸਤਕ ਉੱਤੇ ਜੋ ਉਸ ਨੇ (ਇਸ ਤੋਂ) ਪਹਿਲਾਂ ਉਤਾਰੀ ਸੀ, ਸ਼ਰਧਾ ਧਾਰਨ ਕਰ ਲਓ। ਜੋ ਪ੍ਰਾਣੀ ਅੱਲਾਹ, ਉਸ ਦੇ ਫ਼ਰਿਸ਼ਤਿਆਂ, ਉਸ ਦੀਆਂ ਪੁਸਤਕਾਂ, ਤੇ ਉਸ ਦੇ ਰਸੂਲਾਂ ਤੇ ਕਿਆਮਤ ਦੇ ਦਿਹਾੜੇ ਦਾ ਇਨਕਾਰ ਕਰਦਾ ਹੈ, (ਸਮਝ ਲਓ ਕਿ) ਉਹ ਪਰਲੇ ਦਰਜੇ ਦਾ ਕੁਰਾਹੀਆ ਹੈ।੧੩੭।

اِنَّ الَّذِيْنَ اٰمَنُوْا ثُمَّ كَفَرُوْا ثُمَّ اٰمَنُوْا ثُمَّ كَفَرُوْا ثُمَّ ازْدَادُوْا كُفْرًا لَّمْ يَكُنِ اللّٰهُ لِيَغْفِرَ لَهُمْ وَلَا لِيَهْدِيَهُمْ سَبِيْلًا ۝١٣٧

ਬੇਸ਼ੱਕ ਜਿਹੜੇ ਲੋਕ ਸ਼ਰਧਾ ਧਾਰਨ ਕਰ ਕੇ ਫੇਰ ਇਨਕਾਰ ਕਰ ਦਿੰਦੇ ਹਨ ਤੇ ਮੁੜ ਸ਼ਰਧਾ ਧਾਰਨ ਕਰਕੇ ਫੇਰ ਇਨਕਾਰ ਕਰ ਦਿੰਦੇ ਹਨ ਤੇ ਫੇਰ ਉਹ ਆਪਣੇ ਇਨਕਾਰ ਵਿਚ ਹੀ ਵਧਦੇ ਚਲੇ ਜਾਂਦੇ ਹਨ, ਅੱਲਾਹ ਉਹਨਾਂ ਨੂੰ ਕਦੇ ਵੀ ਮਾਫ਼ ਨਹੀਂ ਕਰੇਗਾ ਤੇ ਨਾ ਉਹਨਾਂ ਨੂੰ (ਮੁਕਤੀ ਦਾ) ਕੋਈ ਮਾਰਗ ਹੀ ਕਦੇ ਦੱਸੇਗਾ।੧੩੮।

بَشِّرِ الْمُنٰفِقِيْنَ بِاَنَّ لَهُمْ عَذَابًا اَلِيْمًا ۝١٣٨

ਤੂੰ ਸਾਰੇ ਕਪਟੀਆਂ ਨੂੰ (ਇਹ) ਖਬਰ ਸੁਣਾ ਦੇ ਕਿ ਉਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ।੧੩੯।

الَّذِيْنَ يَتَّخِذُوْنَ الْكٰفِرِيْنَ اَوْلِيَآءَ مِنْ دُوْنِ الْمُؤْمِنِيْنَ ۗ اَيَبْتَغُوْنَ عِنْدَهُمُ الْعِزَّةَ فَاِنَّ الْعِزَّةَ لِلّٰهِ جَمِيْعًا ۝١٣٩

ਜੋ ਲੋਕ ਸ਼ਰਧਾਲੂਆਂ ਦਾ ਤਿਆਗ ਕਰ ਕੇ ਇਨ-ਕਾਰੀਆਂ ਨੂੰ ਆਪਣੇ ਮਿੱਤਰ ਬਣਾਉਂਦੇ ਹਨ, ਕੀ ਉਹ ਉਹਨਾਂ ਤੋਂ ਆਪਣਾ ਸਤਿਕਾਰ ਕਰਵਾਉਣਾ ਚਾਹੁੰਦੇ ਹਨ ? (ਜੇ ਅਜਿਹੀ ਗੱਲ ਹੈ), ਤਾਂ ਉਹ ਇਹ ਯਾਦ ਰੱਖਣ ਕਿ ਬੇਸ਼ੱਕ ਸਾਰਾ ਸਤਿਕਾਰ ਅੱਲਾਹ ਦੇ ਹੱਥ ਹੀ ਹੈ।੧੪੦।

وَقَدْ نَزَّلَ عَلَيْكُمْ فِى الْكِتٰبِ اَنْ اِذَا سَمِعْتُمْ اٰيٰتِ اللّٰهِ يُكْفَرُ بِهَا وَيُسْتَهْزَاُ بِهَا فَلَا تَقْعُدُوْا مَعَهُمْ حَتّٰى يَخُوْضُوْا فِيْ حَدِيْثٍ غَيْرِهٖۤ ۖ اِنَّكُمْ اِذًا مِّثْلُهُمْ ۗ

ਅਤੇ ਉਸ ਨੇ ਇਸ ਪੁਸਤਕ ਰਾਹੀਂ ਤੁਹਾਡੇ ਲਈ ਇਹ (ਹੁਕਮ ਉਤਾਰਿਆ ਹੋਇਆ ਹੈ ਕਿ ਜਦ ਤੁਸੀਂ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕੀਤਾ ਜਾਣਾ ਸੁਣੋ, ਜਾਂ ਉਹਨਾਂ ਤੋਂ ਉਹਨਾਂ ਦਾ ਮਖੌਲ ਉਡਾਇਆ ਜਾਣਾ ਸੁਣੋ, ਤਾਂ ਉਹਨਾਂ (ਮਖੌਲ ਉਡਾਉਣ ਵਾਲਿਆਂ) ਦੇ ਲਾਗੇ (ਉਸ ਸਮੇਂ ਤਕ) ਨਾ ਬੈਠੋ, ਜਦ ਤਕ ਕਿ ਉਹ ਇਸ ਤੋਂ ਛੁਟ ਕਿਸੇ ਹੋਰ ਗੱਲ ਬਾਤ ਵਿਚ (ਨਾ) ਰੁਝ ਜਾਣ।

إِنَّ اللَّهَ جَامِعُ الْمُنٰفِقِينَ وَالْكٰفِرِينَ فِي جَهَنَّمَ
جَمِيعًا ﴿١٤٠﴾

(ਨਹੀਂ ਤਾਂ) ਤੁਸੀਂ ਓਹਨਾਂ (ਮਖੌਲ ਉਡਾਉਣ ਵਾਲਿਆਂ ਦੇ ਲਾਗੇ ਬੈਠਣ) ਦੇ ਕਾਰਨ (ਨਿਰਸੰਦੇਹ ਓਹਨਾਂ ਵਰਗੇ ਹੀ ਬਣ ਜਾਓਗੇ। ਬੇਸ਼ੱਕ ਅੱਲਾਹ ਸਾਰੇ ਹੀ ਕਪਟੀਆਂ ਤੇ ਇਨਕਾਰੀਆਂ ਨੂੰ ਨਰਕ ਵਿਚ ਇਕੱਤਰ ਕਰੇਗਾ।੧੪੧।

الَّذِينَ يَتَرَبَّصُونَ بِكُمْ فَإِنْ كَانَ لَكُمْ فَتْحٌ مِّنَ اللَّهِ
قَالُوا أَلَمْ نَكُنْ مَّعَكُمْ وَإِنْ كَانَ لِلْكٰفِرِينَ نَصِيبٌ
قَالُوا أَلَمْ نَسْتَحْوِذْ عَلَيْكُمْ وَنَمْنَعْكُمْ مِّنَ الْمُؤْمِنِينَ
فَاللَّهُ يَحْكُمُ بَيْنَكُمْ يَوْمَ الْقِيٰمَةِ وَلَنْ يَّجْعَلَ اللَّهُ
لِلْكٰفِرِينَ عَلَى الْمُؤْمِنِينَ سَبِيلًا ﴿١٤١﴾ ع ٢٠

(ਓਹ ਕਪਟੀ) ਜੋ ਤੁਹਾਡੇ ਬਾਰੇ ਤਬਾਹੀ ਦੇ ਉਡੀਕਵਾਨ ਰਹਿੰਦੇ ਹਨ, ਅਰਥਾਤ ਜੇ ਤੁਹਾਨੂੰ ਅੱਲਾਹ ਵਲੋਂ ਕੋਈ ਜਿੱਤ (ਪ੍ਰਾਪਤ) ਹੁੰਦੀ ਹੈ, ਤਾਂ (ਤੁਹਾਨੂੰ) ਇਹ ਆਖਦੇ ਹਨ ਕਿ ਕੀ ਅਸੀਂ ਤੁਹਾਡੇ ਨਾਲ ਨਹੀਂ ਸੀ ? ਅਤੇ ਜੇ ਇਨਕਾਰੀਆਂ ਦਾ ਕਦੇ ਪੱਲਾ ਭਾਰੀ ਹੋ ਜਾਂਦਾ ਹੈ, ਤਾਂ ਓਹਨਾਂ ਨੂੰ ਏਹ ਕਹਿੰਦੇ ਹਨ ਕਿ ਕੀ ਅਸੀਂ ਤੁਹਾਡੇ ਉੱਤੇ ਪ੍ਰਬਲ ਨਹੀਂ ਹੋ ਗਏ ਸੀ[1] ? ਅਤੇ ਅਸੀਂ ਤੁਹਾਨੂੰ ਸ਼ਰਧਾਲੂਆਂ ਹੱਥੋਂ ਬਚਾਇਆ ਨਹੀਂ ਸੀ ? ਸੋ ਅੱਲਾਹ ਕਿਆਮਤ ਦੇ ਦਿਹਾੜੇ ਤੁਹਾਡੇ ਵਿਚਾਲੇ ਫ਼ੈਸਲਾ ਕਰੇਗਾ, ਅਰਥਾਤ ਅੱਲਾਹ ਇਨਕਾਰੀਆਂ ਨੂੰ ਕਦੇ ਵੀ ਸ਼ਰਧਾਲੂਆਂ ਤੇ (ਸਦੀਵੀ) ਜਿੱਤ ਨਹੀਂ ਦੇਵੇਗਾ।੧੪੨। (ਰਕੂਅ ੨੦)

إِنَّ الْمُنٰفِقِينَ يُخٰدِعُونَ اللَّهَ وَهُوَ خَادِعُهُمْ وَإِذَا
قَامُوا إِلَى الصَّلٰوةِ قَامُوا كُسَالٰى يُرَاءُونَ النَّاسَ
وَلَا يَذْكُرُونَ اللَّهَ إِلَّا قَلِيلًا ﴿١٤٢﴾

ਬੇਸ਼ੱਕ ਕਪਟੀ ਅੱਲਾਹ ਨੂੰ ਧੋਖਾ ਦੇਣਾ ਚਾਹੁੰਦੇ ਹਨ ਅਤੇ ਉਹ (ਪ੍ਰਭੂ) ਓਹਨਾਂ ਨੂੰ ਓਹਨਾਂ ਦੇ ਇਸ ਧੋਖੇ ਦਾ (ਜ਼ਰੂਰ) ਦੰਡ ਦੇਵੇਗਾ, ਅਤੇ ਜਦ ਓਹ ਨਿਮਾਜ਼ ਪੜ੍ਹਨ ਲਈ ਖੜੇ ਹੁੰਦੇ ਹਨ, ਤਾਂ ਸੁਸਤੀ ਨਾਲ ਖੜੇ ਹੁੰਦੇ ਹਨ। ਓਹ ਲੋਕ-ਦਿਖਾਵਾ ਕਰਦੇ ਹਨ ਅਤੇ ਅੱਲਾਹ ਨੂੰ ਘੱਟ ਹੀ ਸਿਮਰਦੇ ਹਨ।੧੪੩।

---

[1]ਅਰਥਾਤ ਕੀ ਇਸ ਤੋਂ ਪਹਿਲਾਂ ਇਕ ਸਮੇਂ ਮੁਸਲਮਾਨ ਤੁਹਾਡੇ ਤੇ ਭਾਰੂ ਨਹੀਂ ਹੋਏ ਸਨ ? ਉਹ ਸਾਡੀ ਹੀ ਜਿੱਤ ਸੀ, ਪਰ ਅਸੀਂ ਓਹਨਾ ਅੱਗੇ ਤੁਹਾਡੀ ਸਫਾਰਸ਼ ਕਰ ਕੇ ਤੁਹਾਨੂੰ ਬਚਾ ਲਿਆ ਸੀ।

مُذَبْذَبِيْنَ بَيْنَ ذٰلِكَ ۖ لَآ اِلٰى هٰٓؤُلَآءِ وَلَآ اِلٰى هٰٓؤُلَآءِ ۚ وَمَنْ يُّضْلِلِ اللّٰهُ فَلَنْ تَجِدَ لَهٗ سَبِيْلًا ۝١٤٣

ਓਹਨਾਂ ਦੀ ਹਾਲਤ (ਪ੍ਰਭੂ-ਸਿਮਰਨ ਤੇ ਗਫ਼ਲਤ ਦੇ) ਵਿਚਾਲੇ ਵਿਚਾਲੇ ਹੀ ਹੁੰਦੀ ਹੈ। ਨਾ ਓਹ ਏਹਨਾਂ (ਸ਼ਰਧਾਲੂਆਂ) ਦੇ ਨਾਲ ਹਨ ਤੇ ਨਾ ਓਹਨਾਂ (ਇਨਕਾਰੀਆਂ) ਦੇ ਨਾਲ। ਅਰਥਾਤ ਅੱਲਾਹ ਜਿਸ ਨੂੰ ਨਸ਼ਟ ਕਰ ਦੇਵੇ[1], ਤੂੰ ਉਸ ਦੇ ਵਾਸਤੇ ਮੁਕਤੀ ਦਾ ਕੋਈ ਰਾਹ ਨਹੀਂ ਲਭ ਸਕਦਾ।੧੪੪।

يٰٓاَيُّهَا الَّذِيْنَ اٰمَنُوْا لَا تَتَّخِذُوا الْكٰفِرِيْنَ اَوْلِيَآءَ مِنْ دُوْنِ الْمُؤْمِنِيْنَ ۚ اَتُرِيْدُوْنَ اَنْ تَجْعَلُوْا لِلّٰهِ عَلَيْكُمْ سُلْطٰنًا مُّبِيْنًا ۝١٤٤

ਹੇ ਸ਼ਰਧਾਲੂਓ! ਤੁਸੀਂ ਸ਼ਰਧਾਲੂਆਂ ਦਾ ਤਿਆਗ ਕਰ ਕੇ ਇਨਕਾਰੀਆਂ ਨੂੰ ਆਪਣੇ ਮਿੱਤਰ ਨਾ ਬਣਾਓ। ਕੀ ਤੁਸੀਂ ਇਹ ਚਾਹੁੰਦੇ ਹੋ ਕਿ ਅੱਲਾਹ ਨੂੰ ਆਪਣੇ ਵਿਰੁਧ ਸਪਸ਼ਟ ਇਲਜ਼ਾਮ (ਦੇਣ) ਦਾ ਸਮਾਂ ਦੇ ਦਿਓ।੧੪੫।

اِنَّ الْمُنٰفِقِيْنَ فِى الدَّرْكِ الْاَسْفَلِ مِنَ النَّارِ ۚ وَلَنْ تَجِدَ لَهُمْ نَصِيْرًا ۝١٤٥

(ਸਾਰੇ ਹੀ) ਕਪਟੀ ਨਿਰਸੰਦੇਹ ਨਰਕ ਦੇ ਸਭ ਤੋਂ ਹੇਠਲੇ ਦਰਜੇ—ਰਸਾਤਲ—ਵਿਚ ਹੋਣਗੇ। ਤੈਨੂੰ ਓਹਨਾਂ ਦਾ (ਕਦੇ ਵੀ) ਕੋਈ ਸਹਾਇਕ ਨਹੀਂ ਮਿਲੇਗਾ।੧੪੬।

اِلَّا الَّذِيْنَ تَابُوْا وَاَصْلَحُوْا وَاعْتَصَمُوْا بِاللّٰهِ وَاَخْلَصُوْا دِيْنَهُمْ لِلّٰهِ فَاُولٰٓئِكَ مَعَ الْمُؤْمِنِيْنَ ۚ وَسَوْفَ يُؤْتِ اللّٰهُ الْمُؤْمِنِيْنَ اَجْرًا عَظِيْمًا ۝١٤٦

ਛੁਟ ਓਹਨਾਂ ਲੋਕਾਂ ਦੇ ਜਿਨ੍ਹਾਂ ਨੇ ਪਸਚਾਤਾਪ ਕਰ ਕੇ (ਆਪਣਾ) ਸੁਧਾਰ ਕਰ ਲਿਆ ਹੋਵੇਗਾ ਅਤੇ ਅੱਲਾਹ ਦੇ ਪੱਲੂ ਨੂੰ ਘੁੱਟ ਕੇ ਪੱਕਿਆਈ ਨਾਲ ਫੜ ਲਿਆ ਹੋਵੇਗਾ, ਅਰਥਾਤ ਆਪਣੇ ਸਾਰੇ ਜਪ-ਤਪ ਨੂੰ ਅੱਲਾਹ ਵਾਸਤੇ ਨਿਰੋਲ ਕਰ ਲਿਆ ਹੋਵੇਗਾ। ਸੋ ਏਹ ਲੋਕ ਵੀ ਸ਼ਰਧਾਲੂਆਂ ਦੇ ਸਾਥੀ ਹੋਣਗੇ ਅਤੇ ਅੱਲਾਹ ਸਾਰੇ ਹੀ ਸ਼ਰਧਾਲੂਆਂ ਨੂੰ ਜ਼ਰੂਰ ਵੱਡਾ ਵਟਾਂਦਰਾ ਦੇਵੇਗਾ।੧੪੭।

مَا يَفْعَلُ اللّٰهُ بِعَذَابِكُمْ اِنْ شَكَرْتُمْ وَاٰمَنْتُمْ ۚ وَكَانَ اللّٰهُ شَاكِرًا عَلِيْمًا ۝١٤٧

ਜੇ ਤੁਸੀਂ ਸ਼ੁਕਰ ਕਰੋਗੇ, ਤੇ ਸ਼ਰਧਾ ਧਾਰਨ ਕਰ ਲਓਗੇ, ਤਾਂ ਅੱਲਾਹ ਤੁਹਾਨੂੰ ਕਸ਼ਟ ਦੇ ਕੇ ਕੀ ਕਰੇਗਾ? ਅਤੇ ਅੱਲਾਹ ਤਾਂ ਵੱਡਾ ਕਦਰਦਾਨ ਤੇ ਜਾਣਨਹਾਰ ਹੈ।੧੪੮।

[1]ਮੂਲ ਪਾਠ ਵਿਚ ਇਸ ਥਾ ''ਅਜ਼ੱਲਾ'' ਪਦ ਹੈ। ਕੋਸ਼ਾਂ ਵਿਚ ਇਸ ਦਾ ਅਰਥ ਕੁਰਾਹੇ ਜਾਣ ਤੋਂ ਛੁਟ ਨਸ਼ਟ ਹੋਣਾ ਵੀ ਹੈ।

لَا يُحِبُّ اللّٰهُ الْجَهْرَ بِالسُّوْٓءِ مِنَ الْقَوْلِ اِلَّا
مَنْ ظُلِمَ ؕ وَ كَانَ اللّٰهُ سَمِيْعًا عَلِيْمًا ﴿۱۴۸﴾

ਅੱਲਾਹ (ਕਿਸੇ) ਭੈੜੀ ਗੱਲ ਨੂੰ (ਥਾਂ ਥਾਂ) ਪਰਗਟ ਕਰਨਾ ਪਸੰਦ ਨਹੀਂ ਕਰਦਾ। ਹਾਂ, ਜਿਸ ਤੇ (ਕੋਈ) ਜ਼ੁਲਮ ਕੀਤਾ ਗਿਆ ਹੋਵੇ, (ਉਹ ਉਸ ਜ਼ੁਲਮ ਦਾ ਪਰਗਟਾ ਕਰ ਸਕਦਾ ਹੈ) ਅਤੇ ਅੱਲਾਹ ਵੱਡਾ ਸੁਣਨਹਾਰ (ਤੇ) ਜਾਣਨਹਾਰ ਹੈ।੧੪੯।

اِنْ تُبْدُوْا خَيْرًا اَوْ تُخْفُوْهُ اَوْ تَعْفُوْا عَنْ سُوْٓءٍ
فَاِنَّ اللّٰهَ كَانَ عَفُوًّا قَدِيْرًا ﴿۱۴۹﴾

ਜੇ ਤੁਸੀਂ ਕਿਸੇ ਭਲਾਈ ਨੂੰ ਪਰਗਟ ਕਰੋ, ਜਾਂ ਉਸ ਨੂੰ ਲੁਕਾਉਣ ਦਾ ਜਤਨ ਕਰੋ, ਅਰਥਾਤ ਕਿਸੇ ਦੀ ਬੁਰਾਈ ਨੂੰ ਮਾਫ਼ ਕਰੋ, ਤਾਂ (ਜਾਣ ਲਓ ਕਿ) ਅੱਲਾਹ ਨਿਰਸੰਦੇਹ ਵੱਡਾ ਧੀਰਜਵਾਨ ਤੇ ਵੱਡੀ ਸਮਰਥਾ ਵਾਲਾ ਹੈ।੧੫੦।

اِنَّ الَّذِيْنَ يَكْفُرُوْنَ بِاللّٰهِ وَ رُسُلِهٖ وَ يُرِيْدُوْنَ اَنْ
يُّفَرِّقُوْا بَيْنَ اللّٰهِ وَ رُسُلِهٖ وَ يَقُوْلُوْنَ نُؤْمِنُ بِبَعْضٍ
وَّ نَكْفُرُ بِبَعْضٍ ۙ وَّ يُرِيْدُوْنَ اَنْ يَّتَّخِذُوْا بَيْنَ
ذٰلِكَ سَبِيْلًا ﴿۱۵۰﴾

ਜੋ ਲੋਕ ਅੱਲਾਹ ਤੇ ਉਸ ਦੇ ਰਸੂਲਾਂ ਦਾ ਇਨਕਾਰ ਕਰਦੇ ਹਨ, ਅਰਥਾਤ ਅੱਲਾਹ ਤੇ ਉਸ ਦੇ ਰਸੂਲਾਂ ਵਿਚਾਲੇ ਜੁਦਾਈ ਪਾਉਣਾ ਚਾਹੁੰਦੇ ਹਨ ਅਤੇ ਇਹ ਕਹਿੰਦੇ ਹਨ ਕਿ ਅਸੀਂ ਕਈਆਂ (ਰਸੂਲਾਂ) ਨੂੰ ਮੰਨਾਂਗੇ ਤੇ ਕਈਆਂ ਦਾ ਇਨਕਾਰ ਕਰ ਦਿਆਂਗੇ ਅਤੇ ਓਹ ਇਹ ਵੀ ਚਾਹੁੰਦੇ ਹਨ ਕਿ ਓਹ ਇਸ ਦੇ ਵਿਚਾਲੇ (ਵਿਚਾਲੇ) ਕੋਈ ਰਾਹ ਧਾਰਨ ਕਰ ਲੈਣ।੧੫੧।

اُولٰٓئِكَ هُمُ الْكٰفِرُوْنَ حَقًّا ۚ وَ اَعْتَدْنَا لِلْكٰفِرِيْنَ
عَذَابًا مُّهِيْنًا ﴿۱۵۱﴾

ਓਹ ਬੇਸ਼ੱਕ ਪੱਕੇ ਇਨਕਾਰੀ ਹਨ ਅਤੇ ਇਨਕਾਰੀਆਂ ਲਈ ਅਸੀਂ ਨਿਰਾਦਰ ਭਰਿਆ ਕਸ਼ਟ ਤਿਆਰ ਕੀਤਾ (ਹੋਇਆ) ਹੈ।੧੫੨।

وَ الَّذِيْنَ اٰمَنُوْا بِاللّٰهِ وَ رُسُلِهٖ وَ لَمْ يُفَرِّقُوْا بَيْنَ
اَحَدٍ مِّنْهُمْ اُولٰٓئِكَ سَوْفَ يُؤْتِيْهِمْ اُجُوْرَهُمْ ؕ وَ
ع كَانَ اللّٰهُ غَفُوْرًا رَّحِيْمًا ﴿۱۵۲﴾

ਅਤੇ ਜੋ ਲੋਕ ਅੱਲਾਹ ਤੇ ਉਸ ਦੇ(ਸਾਰੇ)[1] ਰਸੂਲਾਂ ਨੂੰ ਮੰਨਦੇ ਹਨ ਤੇ ਓਹ ਕਿਸੇ (ਰਸੂਲ) ਦੇ ਵਿਚਾਲੇ (ਵੀ) ਕੋਈ ਵਿਤਕਰਾ ਨਹੀਂ ਕਰਦੇ, ਓਹਨਾਂ ਨੂੰ ਪ੍ਰਭੂ ਛੇਤੀ ਹੀ ਓਹਨਾਂ ਦੇ ਕਰਮਾਂ ਦਾ ਵਟਾਂਦਰਾ ਦੇਵੇਗਾ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੫੩। (ਰਕੂਅ ੨੧)

---

[1]ਇਸ ਥਾਂ ਮੂਲ ਪਾਠ ਵਿਚ ਜੋ ਪਦ ਹੈ, ਉਹ ਬਹੁਵਚਨ ਦਾ ਹੈ, ਜਿਸ ਦਾ ਭਾਵ ਸਾਰੇ ਰਸੂਲ ਹੀ ਹਨ; ਇਸੇ ਲਈ ਅਸੀਂ ਅਰਥ ਕਰਨ ਲਗਿਆਂ "ਸਾਰੇ" ਪਦ ਦੀ ਵਰਤੋਂ ਕੀਤੀ ਹੈ। ਅਰਬੀ ਭਾਸ਼ਾ ਵਿਚ "ਸਾਰੇ" ਪਦ ਦਾ ਭਾਵ ਪਰਗਟ ਕਰਨ ਲਈ ਕੋਈ ਵਖਰਾ ਪਦ ਨਹੀਂ ਹੈ।

يَسْـَٔلُكَ اَهْلُ الْكِتٰبِ اَنْ تُنَزِّلَ عَلَيْهِمْ كِتٰبًا مِّنَ
السَّمَآءِ فَقَدْ سَاَلُوْا مُوْسٰٓى اَكْبَرَ مِنْ ذٰلِكَ فَقَالُوْٓا
اَرِنَا اللّٰهَ جَهْرَةً فَاَخَذَتْهُمُ الصّٰعِقَةُ بِظُلْمِهِمْ
ثُمَّ اتَّخَذُوا الْعِجْلَ مِنْۢ بَعْدِ مَا جَآءَتْهُمُ الْبَيِّنٰتُ
فَعَفَوْنَا عَنْ ذٰلِكَ وَاٰتَيْنَا مُوْسٰى سُلْطٰنًا
مُّبِيْنًا

ਪੁਸਤਕ ਦੇ (ਕਈ) ਅਨੁਸਾਰੀ[1] ਤੇਰੇ ਪਾਸੋਂ (ਇਹ) ਮੰਗ ਕਰਦੇ ਹਨ ਕਿ ਤੂੰ ਓਹਨਾਂ ਲਈ ਅਕਾਸ਼ ਤੋਂ ਇਕ ਪੁਸਤਕ ਉਤਾਰ। (ਤੂੰ ਇਸ ਤੇ ਹੈਰਾਨੀ ਪਰਗਟ ਨਾ ਕਰ। ਇਸ ਤੋਂ ਪਹਿਲਾਂ) ਓਹ "ਮੂਸਾ" ਤੋਂ ਇਸ ਤੋਂ ਵੀ ਵੱਡੀ ਮੰਗ ਕਰ ਚੁੱਕੇ ਹਨ। ਉਸ ਨੂੰ ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਸਾਨੂੰ ਅੱਲਾਹ ਦੇ ਪਰਤਖ ਦਰਸ਼ਨ ਕਰਾ ਦੇ, ਤਾਂ ਓਹਨਾਂ ਨੂੰ ਓਹਨਾਂ ਦੇ ਜ਼ੁਲਮ ਸਦਕਾ ਓਹਨਾਂ ਨੂੰ ਮਾਰੂ ਕਸ਼ਟ ਨੇ ਆ ਦਬੋਚਿਆ ਸੀ। ਫੇਰ ਓਹਨਾਂ ਨੇ ਸਪਸ਼ਟ ਚਮਤਕਾਰ ਆ ਜਾਣ ਦੇ ਬਾਦ (ਵੀ ਇਕ) ਵੱਛੇ ਨੂੰ (ਆਪਣਾ ਇਸ਼ਟ) ਮਿਥ ਲਿਆ ਸੀ। ਫੇਰ ਅਸੀਂ ਓਹਨਾਂ ਦਾ ਇਹ (ਦੋਸ਼) ਵੀ ਮਾਫ਼ ਕਰ ਦਿੱਤਾ ਸੀ। ਅਸੀਂ "ਮੂਸਾ" ਨੂੰ ਸਪਸ਼ਟ ਜਿੱਤ ਦਿੱਤੀ ਸੀ ।੧੫੪।

وَرَفَعْنَا فَوْقَهُمُ الطُّوْرَ بِمِيْثَاقِهِمْ وَقُلْنَا لَهُمُ
ادْخُلُوا الْبَابَ سُجَّدًا وَّقُلْنَا لَهُمْ لَا تَعْدُوْا فِى
السَّبْتِ وَاَخَذْنَا مِنْهُمْ مِّيْثَاقًا غَلِيْظًا

ਅਸੀਂ ਓਹਨਾਂ ਤੋਂ ਪੱਕਾ ਪ੍ਰਣ ਲੈਂਦਿਆਂ ਹੋਇਆਂ ਓਹਨਾਂ ਤੇ "ਤੂਰ"[2] ਨੂੰ ਉੱਚਾ ਕੀਤਾ ਸੀ। ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ ਇਸ ਦਰਵਾਜ਼ੇ ਵਿਚ ਪੂਰਨ ਆਗਿਆਕਾਰੀ ਕਰਦੇ ਹੋਏ ਦਾਖ਼ਲ ਹੋ ਜਾਓ ਅਤੇ ਅਸੀਂ ਓਹਨਾਂ ਨੂੰ (ਇਹ ਵੀ) ਕਿਹਾ ਸੀ ਕਿ "ਸਬਤ" (ਦੇ ਮਾਮਲੇ) ਵਿਚ ਕੋਈ ਵਧੀਕੀ ਨਾ ਕਰੋ, ਅਰਥਾਤ ਅਸੀਂ ਓਹਨਾਂ ਤੋਂ ਇਹ ਪੱਕਾ ਪ੍ਰਣ ਲਿਆ ਸੀ ।੧੫੫।

فَبِمَا نَقْضِهِمْ مِّيْثَاقَهُمْ وَكُفْرِهِمْ بِاٰيٰتِ اللّٰهِ
وَقَتْلِهِمُ الْاَنْۢبِيَآءَ بِغَيْرِ حَقٍّ وَّقَوْلِهِمْ قُلُوْبُنَا

ਫੇਰ ਓਹਨਾਂ ਦੇ ਆਪਣੇ ਪ੍ਰਣ ਤੋੜਨ ਦੇ (ਕਾਰਣ) ਅਤੇ ਅੱਲਾਹ ਦੀਆਂ ਆਇਤਾਂ ਦਾ ਇਨਕਾਰ ਕਰਨ ਦੇ (ਸਬੱਬ), ਅਰਥਾਤ ਓਹਨਾਂ ਦੇ ਨਬੀਆਂ ਦਾ ਅਜਾਈਂ ਘਾਤ[3] ਕਰਨ ਦਾ ਜਤਨ ਕਰਨ (ਬਦਲੇ)

[1] "ਪੁਸਤਕ ਦੇ ਅਨੁਸਾਰੀ" ਦਾ ਭਾਵ ਤਾਂ ਯਹੂਦੀ ਤੇ ਈਸਾਈ ਹਨ, ਪਰ ਇਸ ਥਾਂ ਕੇਵਲ ਯਹੂਦੀਆਂ ਬਾਰੇ ਹੀ ਇਹ ਪਦ ਵਰਤਿਆ ਗਿਆ ਹੈ; ਕਿਉਂਕਿ ਅੱਗੇ ਇਹ ਵਰਣਨ ਹੈ ਕਿ ਓਹਨਾਂ ਨੇ ਹਜ਼ਰਤ "ਮਰੀਅਮ" ਤੇ ਊਜਾਂ ਲਾਈਆਂ ਸਨ ਅਤੇ ਹਜ਼ਰਤ "ਈਸਾ" ਨੂੰ ਸੂਲੀ ਚਾੜ੍ਹ ਕੇ ਮਾਰਨ ਦਾ ਜਤਨ ਕੀਤਾ ਸੀ। ਇਹ ਕੰਮ ਯਹੂਦੀਆਂ ਦਾ ਸੀ, ਈਸਾਈਆਂ ਦਾ ਨਹੀਂ ਸੀ।

[2] ਅਰਥਾਤ ਓਹਨਾਂ ਨੂੰ "ਤੂਰ" ਪਹਾੜ ਦੇ ਲਾਗੇ ਲੈ ਗਏ ਸਾਂ ਤੇ ਓਹਨਾਂ ਨੂੰ ਸਾਮ੍ਹਣੇ ਉੱਚਾ ਪਹਾੜ ਦਿਸਦਾ ਸੀ। ਇਕ ਹਦੀਸ ਵਿਚ ਵਰਣਨ ਹੈ ਕਿ ਹਜ਼ਰਤ "ਅਬੂਬਕਰ" ਜੀ ਨੇ ਫ਼ਰਮਾਇਆ ਸੀ ਕਿ ਸਾਨੂੰ ਸਾਮ੍ਹਣੇ ਵੱਡੀ ਚਟਾਨ ਦਿੱਸੀ, ਜਿਸ ਦਾ ਪਰਛਾਵਾਂ ਸੀ।

[3] ਇਸ ਥਾਂ ਸਾਰੇ ਨਬੀਆਂ ਦੇ ਕਤਲ ਕਰਨ ਦਾ ਵਰਣਨ ਹੈ, ਪਰ ਸਾਰਾ ਇਤਿਹਾਸ ਇਸ ਗੱਲੋਂ ਸਹਿਮਤ ਹੈ ਕਿ ਸਾਰੇ ਨਬੀ ਕਤਲ→

غُلْفٌ ۚ بَلْ طَبَعَ اللّٰهُ عَلَيْهَا بِكُفْرِهِمْ فَلَا يُؤْمِنُوْنَ اِلَّا قَلِيْلًا ۝

ਅਤੇ ਓਹਨਾਂ ਦੇ ਇਹ (ਗੱਲ) ਕਹਿਣ ਕਰ ਕੇ ਕਿ ਓਹਨਾਂ ਦੇ ਦਿਲ ਪੜਦਿਆਂ ਵਿਚ ਹਨ, (ਪੜਦਿਆਂ ਵਿਚ) ਨਹੀਂ; ਸਗੋਂ ਅੱਲਾਹ ਨੇ ਓਹਨਾਂ ਦੇ ਇਨਕਾਰ ਕਰਨ ਕਰ ਕੇ ਓਹਨਾਂ (ਦੇ ਮਨਾਂ) ਤੇ ਮੁਹਰ ਲਾ ਦਿੱਤੀ ਹੈ; ਇਸ ਲਈ ਹੁਣ ਓਹ ਕਦੇ ਵੀ ਸ਼ਰਧਾ ਧਾਰਨ ਨਹੀਂ ਕਰਨਗੇ ।੧੫੬।

وَّبِكُفْرِهِمْ وَقَوْلِهِمْ عَلٰى مَرْيَمَ بُهْتَانًا عَظِيْمًا ۝

ਇਸ ਤੋਂ ਛੁੱਟ ਓਹਨਾਂ ਦੇ ਇਨਕਾਰ (ਦੇ ਕਾਰਣ) ਅਤੇ ਓਹਨਾਂ ਦੇ "ਮਰੀਅਮ"[1] ਤੇ (ਇਕ ਬਹੁਤ) ਵੱਡੀ ਊਜ ਲਾਉਣ ਕਰ ਕੇ ।੧੫੭।

وَّقَوْلِهِمْ اِنَّا قَتَلْنَا الْمَسِيْحَ عِيْسَى ابْنَ مَرْيَمَ رَسُوْلَ اللّٰهِ ۚ وَمَا قَتَلُوْهُ وَمَا صَلَبُوْهُ وَلٰكِنْ شُبِّهَ لَهُمْ ۚ وَاِنَّ الَّذِيْنَ اخْتَلَفُوْا فِيْهِ لَفِيْ شَكٍّ مِّنْهُ ۚ

ਅਤੇ ਓਹਨਾਂ ਦੇ ਇਹ (ਗੱਲ) ਕਹਿਣ ਕਰਕੇ ਕਿ (ਅਸੀਂ) ਨਿਰਸੰਦੇਹ "ਮਰੀਅਮ" ਦੇ ਪੁੱਤਰ "ਈਸਾ-ਮਸੀਹ" ਨੂੰ—ਜੋ ਅੱਲਾਹ ਦਾ ਰਸੂਲ (ਬਣਿਆ ਫਿਰਦਾ) ਸੀ—(ਸੂਲੀ ਚਾੜ੍ਹ ਕੇ) ਕਤਲ ਕਰ ਦਿੱਤਾ ਹੈ। (ਓਹਨਾਂ ਨੂੰ ਇਹ ਦੰਡ ਦਿੱਤਾ ਗਿਆ ਹੈ।) ਹਾਲਾਂਕਿ ਓਹਨਾਂ ਨੇ ਉਸਨੂੰ ਕਤਲ ਨਹੀਂ ਕੀਤਾ ਸੀ ਤੇ ਨਾ ਸੂਲੀ ਚਾੜ੍ਹ ਕੇ ਹੀ ਮਾਰਿਆ ਸੀ। ਹਾਂ, ਉਹ (ਮਸੀਹ) ਓਹਨਾਂ ਨੂੰ (ਸਲੀਬ ਚੜ੍ਹ ਕੇ ਮਰਨ ਵਾਲਿਆਂ ਸਮਾਨ[2]) ਜ਼ਰੂਰ ਭਾਸਿਆ ਸੀ। ਜੋ ਲੋਕ ਇਸ ਘਟਨਾ, (ਅਰਥਾਤ ਮਸੀਹ ਦੇ ਸੂਲੀ ਤੋਂ ਜ਼ਿੰਦਾ ਉਤਰ ਆਉਣ) ਬਾਰੇ ਮਤਿਭੇਦ ਕਰਦੇ ਹਨ, ਓਹ ਬੇਸ਼ੱਕ (ਉਸਦੇ ਜ਼ਿੰਦਾ ਉਤਾਰੇ ਜਾਣ ਕਰ ਕੇ) ਭਰਮ ਵਿਚ (ਫਸੇ ਹੋਏ) ਹਨ। ਓਹਨਾਂ ਨੂੰ ਇਸ ਬਾਰੇ ਕੋਈ ਵੀ (ਪੱਕਾ) ਪਤਾ ਨਹੀਂ।

←ਨਹੀਂ ਕੀਤੇ ਸਨ। ਸੋ ਇਸ ਥਾਂ ਕਤਲ ਕਰਨ ਦੇ ਜਤਨ ਕਰਨਾ ਭਾਵ ਹੈ। ਅਰਬੀ ਭਾਸ਼ਾ ਦਾ ਇਹ ਨੇਮ ਹੈ ਕਿ ਧਾਤੂ ਜਾਂ ਕਰਮ ਕਦੇ ਪੂਰਨ ਹੁੰਦਾ ਹੈ ਤੇ ਕਦੇ ਅਧੂਰਾ, ਪਰ ਦੋਹਾਂ ਲਈ ਇੱਕੋ ਹੀ ਪਦ ਦੀ ਵਰਤੋਂ ਕੀਤੀ ਜਾਂਦੀ ਹੈ। ਸੋ ਇਸ ਥਾਂ ਵੀ ਕਤਲ ਦਾ ਭਾਵ ਕਤਲ ਦਾ ਜਤਨ ਕਰਨਾ ਹੈ, ਜਾਂ ਅਜੇਹੇ ਕਸ਼ਟ ਦੇਣਾ ਹਨ, ਜਿਨ੍ਹਾਂ ਦਾ ਸਿੱਟਾ ਕਈ ਵਾਰ ਕਤਲ ਹੀ ਨਿਕਲਦਾ ਹੈ।

[1]ਵੇਖੋ ਆਇਤ ਨੰ: ੧੫੪ ਦੀ ਟੂਕ।

[2]ਗੱਲ ਕੀ, "ਈਸਾ" ਜੀ ਨੂੰ ਸੂਲੀ ਚਾੜ੍ਹਨ ਮਗਰੋਂ ਓਹਨਾਂ ਦੇ ਬੇਹੋਸ਼ ਹੋ ਜਾਣ ਕਰ ਕੇ ਕਈ ਲੋਕਾਂ ਨੇ ਇਹ ਵੀਚਾਰਿਆ ਕਿ ਉਹ ਸੂਲੀ ਤੇ ਮਰ ਗਏ ਹਨ। ਅਰਬੀ ਭਾਸ਼ਾ ਵਿਚ "ਸਾਲਾਬਾ" ਪਦ ਸੂਲੀ ਚਾੜ੍ਹਨ ਤੇ ਹੱਡੀਆਂ ਤੋੜਨ ਲਈ ਵਰਤਿਆ ਜਾਂਦਾ ਹੈ ਅਤੇ ਹਜ਼ਰਤ "ਈਸਾ" ਜੀ ਦੀਆਂ ਹੱਡੀਆ ਨਹੀਂ ਤੋੜੀਆਂ ਗਈਆਂ ਸਨ; ਇਸ ਲਈ ਮੂਲ ਪਾਠ ਵਿਚ "ਮਾ ਸਾਲਾਬੂਹੁ" ਦੇ ਪਦ ਵਰਤੇ ਗਏ ਹਨ।

مَا لَهُمْ بِهٖ مِنْ عِلْمٍ اِلَّا اتِّبَاعَ الظَّنِّ ۚ وَمَا قَتَلُوْهُ يَقِيْنًا ۝

ਹਾਂ, ਓਹ (ਕੇਵਲ ਇਕ) ਭਰਮ[1] ਦੇ ਪਿੱਛੇ ਲਗ ਰਹੇ ਹਨ, ਅਰਥਾਤ ਓਹਨਾਂ ਨੇ ਇਸ (ਘਟਨਾ ਦੀ ਅਸਲੀਅਤ) ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ ਤੇ ਜੋ ਸਮਝਿਆ ਹੈ[2], (ਉਹ ਉੱਕਾ ਹੀ ਗ਼ਲਤ ਹੈ) ।੧੫੮।

بَلْ رَّفَعَهُ اللّٰهُ اِلَيْهِ ۚ وَكَانَ اللّٰهُ عَزِيْزًا حَكِيْمًا ۝

ਸਗੋਂ ਅਸਲੀਅਤ ਇਹ ਹੈ ਕਿ ਅੱਲਾਹ ਨੇ ਉਸ ਨੂੰ ਆਪਣੀ ਹਜ਼ੂਰੀ ਵਿਚ ਵੱਡਾ ਮਾਣ (ਤੇ ਸਤਿਕਾਰ) ਦਿੱਤਾ ਸੀ, (ਅਰਥਾਤ ਉਹ ਸੂਲੀ[3] ਤੇ ਮਰਿਆ ਨਹੀਂ ਸੀ); ਕਿਉਂ ਜੁ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੧੫੯।

وَاِنْ مِّنْ اَهْلِ الْكِتٰبِ اِلَّا لَيُؤْمِنَنَّ بِهٖ قَبْلَ مَوْتِهٖ ۚ وَيَوْمَ الْقِيٰمَةِ يَكُوْنُ عَلَيْهِمْ شَهِيْدًا ۝

ਪੁਸਤਕ ਦੇ ਅਨੁਸਾਰੀਆਂ ਵਿੱਚੋਂ ਇਕ ਵੀ ਅਜਿਹਾ ਨਹੀਂ, ਜੋ ਇਸ (ਘਟਨਾ) ਨੂੰ ਆਪਣੇ ਮਰਨ[4] ਤੋਂ ਪਹਿਲਾਂ ਨਾ ਮੰਨਦਾ ਰਹੇ ਅਤੇ ਉਹ (ਮਸੀਹ) ਕਿਆਮਤ ਦੇ ਦਿਹਾੜੇ ਓਹਨਾਂ ਤੇ ਗਵਾਹ ਹੋਵੇਗਾ ।੧੬੦।

---

[1]ਅਸਲ ਵਿਚ ਸਾਰੀਆਂ ਹੀ ਗੱਲਾਂ "ਮਸੀਹ" ਦੇ ਸੂਲੀ ਤੇ ਮਰਨ ਦੇ ਵਿਰੁਧ ਸਨ, ਪਰ ਯਹੂਦੀਆਂ ਦੀ ਇਹ ਇੱਛਾ ਸੀ ਕਿ "ਈਸਾ" ਜੀ ਸੂਲੀ ਤੇ ਮਰ ਜਾਣ; ਇਸ ਲਈ ਓਹ ਆਪਣੇ ਭਰਮ ਵਿਚ ਫਸ ਕੇ "ਈਸਾ" ਜੀ ਦੇ ਸੂਲੀ ਤੇ ਮਰਨ ਦਾ ਯਕੀਨ ਕਰ ਰਹੇ ਹਨ ।

[2]"ਕਾਤਾਲੱਸ਼ੈਆ ਖ਼ੁਬਰਨ" ਦਾ ਅਰਥ ਹੈ "ਅਹਾਤਾ ਬਿਹੀ ਇਲਮਨ" ਕਿ ਕਿਸੇ ਚੀਜ਼ ਨੂੰ ਜਾਣਕਾਰੀ ਦੇ ਲਿਹਾਜ਼ ਨਾਲ ਚੰਗੀ ਤਰ੍ਹਾਂ ਸਮਝ ਲਿਆ, ਸੋ "ਮਾ ਕਾਤਾਲੂਹੁ ਯਕੀਨਨ" ਦਾ ਇਹ ਭਾਵ ਹੋਵੇਗਾ ਕਿ ਓਹਨਾਂ ਨੇ ਇਸ ਘਟਨਾ ਦੀ ਅਸਲੀਅਤ ਨੂੰ ਚੰਗੀ ਤਰ੍ਹਾਂ ਨਹੀਂ ਸਮਝਿਆ ਤੇ ਨਾ ਆਪਣੇ ਭਰਮ ਨੂੰ ਯਕੀਨ ਵਿਚ ਬਦਲਿਆ । ਇਸ ਤਰ੍ਹਾਂ ਇਸ ਆਇਤ ਦਾ ਇਹ ਭਾਵ ਹੋਵੇਗਾ ਕਿ ਇਹ ਪੱਕੀ ਗੱਲ ਹੈ ਕਿ ਯਹੂਦੀਆਂ ਨੇ ਹਜ਼ਰਤ "ਈਸਾ" ਨੂੰ ਕਤਲ ਨਹੀਂ ਕੀਤਾ ਸੀ ।

[3]ਤੌਰੇਤ ਦਾ ਇਹ ਕਥਨ ਹੈ ਕਿ ਜੋ ਸੂਲੀ ਤੇ ਚਾੜ੍ਹ ਕੇ ਮਾਰਿਆ ਜਾਏ, ਉਹ ਲਾਨਤੀ (ਫਿਟਕਾਰਿਆ ਹੋਇਆ) ਹੁੰਦਾ ਹੈ ।
(ਵੇਖੋ ਇਸਤਸਨਾ ਬਾਬ ੨੧, ਆਇਤ ੨੩)

[4]ਵਧੇਰੇ ਭਾਸ਼ਕਾਰ ਇਸ ਆਇਤ ਦੀ ਇਹ ਵਿਆਖਿਆ ਕਰਦੇ ਹਨ ਕਿ ਸਾਰੇ ਹੀ ਪੁਸਤਕ ਦੇ ਅਨੁਸਾਰੀ ਹਜ਼ਰਤ "ਈਸਾ" ਜੀ ਦੇ ਮਰਣ ਤੋਂ ਪਹਿਲਾਂ ਓਹਨਾਂ ਤੇ ਸ਼ਰਧਾ ਧਾਰਨ ਕਰ ਲੈਣਗੇ, ਪਰ ਵਾਸਤਵ ਵਿਚ ਇਸ ਆਇਤ ਦਾ ਇਹ ਭਾਵ ਠੀਕ ਨਹੀਂ ਹੈ; ਕਿਉਂ ਜੁ ਇਸ ਥਾ ਮੂਲ ਪਾਠ ਵਿਚ "ਇੰਮਿਨ ਆਹਲੱਲਕਿਤਾਬਿ" ਦੇ ਪਦ ਆਏ ਹਨ, ਜੋ ਇਹ ਪਰਗਟ ਕਰਦੇ ਹਨ ਕਿ ਪੁਸਤਕ ਦੇ ਅਨੁਸਾਰੀਆਂ ਦੇ ਹਰੇਕ ਪ੍ਰਾਣੀ ਲਈ ਸਰਧਾ ਧਾਰਨ ਕਰਨਾ ਜ਼ਰੂਰੀ ਹੈ; ਹਾਲਾਂਕਿ ਲੱਖਾਂ ਯਹੂਦੀ—ਅਜੇਹੇ ਹਨ—ਜੋ ਹਜ਼ਰਤ "ਈਸਾ" ਜੀ ਦੇ ਸਮੇਂ ਤੋਂ ਹੁਣ ਤਕ ਚਲਾਣਾ ਕਰ ਚੁੱਕੇ ਹਨ, ਪਰ ਓਹਨਾਂ ਨੇ ਹਜ਼ਰਤ "ਈਸਾ" ਤੇ ਸਰਧਾ ਧਾਰਨ ਨਹੀਂ ਕੀਤੀ ਸੀ । ਸੋ ਅਸੀਂ ਇਸੇ ਹੀ ਗੱਲ ਨੂੰ ਮੁਖ ਰੱਖ ਕੇ ਇਸ ਆਇਤ ਦਾ ਇਹ ਟੀਕਾ ਕੀਤਾ ਹੈ ਕਿ ਪੁਸਤਕ ਦੇ ਅਨੁਸਾਰੀਆਂ ਵਿੱਚੋਂ ਹਰੇਕ ਯਹੂਦੀ ਤੇ ਈਸਾਈ ਆਪਣੇ ਚਲਾਣੇ ਤੋਂ ਪਹਿਲਾਂ ਪਹਿਲਾਂ ਇਹ ਮੰਨਦਾ ਰਹੇਗਾ ਕਿ ਹਜ਼ਰਤ "ਈਸਾ" ਜੀ ਸੂਲੀ ਤੇ ਮਰ ਗਏ ਹਨ । ਯਹੂਦੀ ਇਸ ਲਈ ਕਿ ਓਹ "ਈਸਾ" ਜੀ ਨੂੰ ਫਿਟਕਾਰਿਆ ਹੋਇਆ ਸਿਧ ਕਰ ਸਕਣ ਤੇ ਈਸਾਈ ਇਸ ਲਈ ਕਿ ਓਹ ਆਪਣੇ "ਕੁਫ਼ਾਰੇ" ਦੇ ਨਿਸਚੇ ਦੀ ਨੀਂਹ ਇਸ ਤੇ ਰੱਖ ਸਕਣ । ਪਰ ਪ੍ਰਭੂ ਇਹ ਦਸਦਾ ਹੈ ਕਿ ਜਦ ਏਹਨਾਂ ਵਿੱਚੋਂ ਕੋਈ ਪ੍ਰਾਣੀ ਚਲਾਣਾ ਕਰ ਜਾਏਗਾ, ਤਾਂ ਉਸ ਤੇ ਇਹ ਅਸਲੀਅਤ ਪਰਗਟ ਹੋ ਜਾਏਗੀ ਕਿ "ਈਸਾ" ਜੀ ਸੂਲੀ ਤੇ ਨਹੀਂ ਮਰੇ ਸਨ; ਸਗੋਂ ਉਹ ਸੂਲੀ ਤੋਂ ਜਿੰਦਾ ਹੀ ਉਤਰ ਆਏ ਸਨ । ਸਾਡੇ ਇਹ ਅਰਥ ਇਸ ਲਈ ਵੀ ਠੀਕ→

فَبِظُلْمٍ مِّنَ الَّذِينَ هَادُوا حَرَّمْنَا عَلَيْهِمْ طَيِّبٰتٍ
أُحِلَّتْ لَهُمْ وَبِصَدِّهِمْ عَنْ سَبِيلِ اللّٰهِ كَثِيرًا ﴿١٦١﴾

ਸੋ ਅਸੀਂ (ਉਸ) ਜ਼ੁਲਮ ਦੇ ਕਾਰਣ, ਜੋ ਯਹੂਦੀਆਂ ਵੱਲੋਂ ਕੀਤਾ ਗਿਆ ਸੀ, ਓਹ ਪਵਿੱਤਰ ਚੀਜ਼ਾਂ—ਜੋ (ਪਹਿਲਾਂ) ਓਹਨਾਂ ਤੇ ਹਲਾਲ ਕੀਤੀਆਂ ਗਈਆਂ ਸਨ—ਓਹਨਾਂ ਤੇ ਹਰਾਮ[1] ਕਰ ਦਿੱਤੀਆਂ ਸਨ, ਅਰਥਾਤ ਅੱਲਾਹ ਦੇ ਰਾਹ ਤੋਂ ਬਹੁਤਿਆਂ ਨੂੰ ਰੋਕਣ ਕਰ ਕੇ (ਓਹਨਾਂ ਨੂੰ ਇਹ ਦੰਡ ਦਿੱਤਾ ਗਿਆ ਸੀ।) ।੧੬੧।

وَّأَخْذِهِمُ الرِّبٰوا وَقَدْ نُهُوا عَنْهُ وَأَكْلِهِمْ أَمْوَالَ
النَّاسِ بِالْبَاطِلِ ۚ وَأَعْتَدْنَا لِلْكٰفِرِينَ مِنْهُمْ
عَذَابًا أَلِيمًا ﴿١٦٢﴾

ਅਤੇ ਓਹਨਾਂ ਦੇ ਸੂਦੀ ਲੈਣ-ਦੇਣ ਦੇ ਕਾਰਣ; ਹਾਲਾਂਕਿ ਇਸ ਤੋਂ ਓਹਨਾਂ ਨੂੰ ਰੋਕਿਆ ਗਿਆ ਸੀ[2]। (ਇਸ ਤੋਂ ਛੁੱਟ) ਲੋਕਾਂ ਦੇ ਧਨ-ਪਦਾਰਥ ਅਯੋਗ ਢੰਗ ਨਾਲ ਖਾ ਜਾਣ ਕਰਕੇ (ਓਹਨਾਂ ਨੂੰ ਇਹ ਦੰਡ ਮਿਲਿਆ ਸੀ) ਅਤੇ ਅਸੀਂ ਓਹਨਾਂ ਵਿੱਚੋਂ (ਸਾਰੇ ਹੀ) ਇਨਕਾਰੀਆਂ ਵਾਸਤੇ ਘੋਰ ਕਸ਼ਟ ਤਿਆਰ ਕੀਤਾ ਹੋਇਆ ਹੈ ।੧੬੨।

لٰكِنِ الرّٰسِخُونَ فِي الْعِلْمِ مِنْهُمْ وَالْمُؤْمِنُونَ يُؤْمِنُونَ
بِمَا أُنْزِلَ إِلَيْكَ وَمَا أُنْزِلَ مِنْ قَبْلِكَ وَالْمُقِيمِينَ
الصَّلٰوةَ وَالْمُؤْتُونَ الزَّكٰوةَ وَالْمُؤْمِنُونَ بِاللّٰهِ وَ
الْيَوْمِ الْآخِرِ ۗ أُولٰٓئِكَ سَنُؤْتِيهِمْ أَجْرًا عَظِيمًا ﴿١٦٢﴾ ع ٢٢

ਪਰ ਓਹਨਾਂ ਯਹੂਦੀਆਂ ਵਿੱਚੋਂ ਗਿਆਨੀ ਜਨ ਤੇ ਸ਼ਰਧਾਲੂ ਇਸ (ਰੱਬੀ ਬਾਣੀ) ਨੂੰ, ਜੋ ਤੇਰੇ ਉੱਤੇ ਉਤਾਰੀ ਗਈ ਹੈ ਅਤੇ ਜੋ (ਕੁਝ) ਤੈਥੋਂ ਪਹਿਲਾਂ ਉਤਾਰਿਆ ਗਿਆ ਸੀ—(ਦਿਲੋਂ) ਮੰਨਦੇ ਹਨ ਅਤੇ (ਖ਼ਾਸ ਕਰ ਕੇ) ਨਿਮਾਜ਼ ਨੂੰ ਠੀਕ ਤਰ੍ਹਾਂ ਪੜ੍ਹਦੇ ਰਹਿੰਦੇ ਹਨ ਤੇ ਜ਼ਕਾਤ ਦਿੰਦੇ ਰਹਿੰਦੇ ਹਨ, ਅਰਥਾਤ ਅੱਲਾਹ ਉੱਤੇ ਅਤੇ ਕਿਆਮਤ ਦੇ ਦਿਹਾੜੇ ਉੱਤੇ ਪੂਰਨ ਵਿਸ਼ਵਾਸ ਰੱਖਦੇ ਹਨ। ਅਸੀਂ ਏਹਨਾਂ (ਸਾਰੇ ਲੋਕਾਂ) ਨੂੰ ਵੱਡਾ ਵਟਾਂਦਰਾ ਦਿਆਂਗੇ ।੧੬੩।

(ਰਕੂਅ ੨੨)

←-ਹਨ ਕਿ ਇਸ ਆਇਤ ਦਾ ਪਾਠਾਂਤ੍ਰ "ਕਬਲਾ ਮੌਤਿਹਿਮ" ਵੀ ਹੈ, ਜਿਸ ਤੋਂ ਪਰਗਟ ਹੁੰਦਾ ਹੈ ਕਿ "ਈਸਾ" ਦੇ ਮਰਣ ਤੋਂ ਪਹਿਲਾਂ ਯਹੂਦੀ ਤੇ ਈਸਾਈ ਅਜਿਹਾ ਵਿਸਵਾਸ਼ ਨਹੀਂ ਕਰਨਗੇ; ਸਗੋਂ ਹਰੇਕ ਯਹੂਦੀ ਤੇ ਈਸਾਈ ਆਪਣੇ ਚਲਾਣੇ ਤੋਂ ਪਹਿਲਾਂ ਅਜਿਹਾ ਸਮਝਦਾ ਰਹੇਗਾ ਕਿ "ਈਸਾ" ਜੀ ਸੂਲੀ ਤੇ ਮਰ ਗਏ ਸਨ। ਕਿਉਂਕਿ "ਹੁਮ" ਪਦ ਅਨਵਚਨ ਤੇ ਬਹੁਵਚਨ ਹੈ, ਇਹ ਹਜਰਤ "ਈਸਾ" ਜੀ ਲਈ ਨਹੀਂ ਵਰਤਿਆ ਜਾ ਸਕਦਾ।

[1]ਅਰਥਾਤ "ਮਸੀਹ" ਦੀ ਸਿੱਖਿਆ ਤੋਂ ਇਕਨਾਰ ਕਰਨ ਦੇ ਸਿੱਟੇ ਵਿਚ ਓਹਨਾਂ ਤੇ ਆਤਮਕ ਮੰਡਲ ਦਾ ਬੂਹਾ ਬੰਦ ਕਰ ਦਿੱਤਾ ਗਿਆ।

[2]ਖ਼ਰੂਜ ਬਾਬ ੨੨, ਆਇਤ ੨੫, ਤੇ ਅਹਿਬਾਰ ਬਾਬ ੨੫, ਆਇਤ ੩੬-੩੭ ਵਿਚ ਯਹੂਦੀਆਂ ਲਈ ਸੂਦ ਲੈਣਾ ਅਯੋਗ ਕਰਾਰ ਦਿੱਤਾ ਗਿਆ ਹੈ, ਪਰ ਇਸਤਮਨਾ ਬਾਬ ੨੩ ਆਇਤ ੨੦ ਵਿਚ ਯਹੂਦੀਆਂ ਤੋਂ ਛੁਟ ਦੂਜੇ ਲੋਕਾਂ ਤੋਂ ਇਸਰਾਈਲ ਕੁਲ ਦੇ ਲੋਕਾਂ ਨੂੰ ਸੂਦ ਲੈਣ ਦੀ ਆਗਿਆ ਦਿੱਤੀ ਗਈ ਹੈ। ਅਸਲ ਵਿਚ ਇਹ ਓਹ ਵਾਧੇ-ਘਾਟੇ ਹਨ, ਜੋ ਯਹੂਦੀਆਂ ਨੇ ਕੁਰਾਨ ਸਰੀਫ਼ ਦੇ ਕਥਨ ਅਨੁਸਾਰ ਆਪਣੇ ਵਣਜ ਨੂੰ ਮੁਖ ਰੱਖ ਕੇ ਆਪਣੀਆਂ ਪੁਸਤਕਾਂ ਵਿਚ ਕੀਤੇ ਸਨ। ਨਹੀਂ ਤਾਂ ਪ੍ਰਭੂ ਨੇ ਓਹਨਾਂ ਨੂੰ ਹਰ ਤਰ੍ਹਾਂ ਦੇ ਸੂਦੀ ਲੈਣ-ਦੇਣ ਤੋਂ ਰੋਕਿਆ ਹੋਇਆ ਸੀ। ਸੋ ਇਹ ਜੋ ਕੁਝ ਬਾਈਬਲ ਵਿਚ ਵਰਣਨ ਹੈ, ਉਹ ਯਹੂਦੀਆ ਵੱਲੋਂ ਕੀਤੇ ਗਏ ਵਾਧਿਆਂ ਘਾਟਿਆਂ ਦਾ ਸਿੱਟਾ ਹੈ।

اِنَّآ اَوْحَيْنَآ اِلَيْكَ كَمَآ اَوْحَيْنَآ اِلٰى نُوْحٍ وَّالنَّبِيّٖنَ مِنْۢ بَعْدِهٖ ۚ وَاَوْحَيْنَآ اِلٰٓى اِبْرٰهِيْمَ وَاِسْمٰعِيْلَ وَاِسْحٰقَ وَيَعْقُوْبَ وَالْاَسْبَاطِ وَعِيْسٰى وَاَيُّوْبَ وَيُوْنُسَ وَهٰرُوْنَ وَسُلَيْمٰنَ ۚ وَاٰتَيْنَا دَاوٗدَ زَبُوْرًا ﴿١٦٣﴾

ਬੇਸ਼ੱਕ ਅਸੀਂ ਤੇਰੇ ਉੱਤੇ (ਵੀ) ਉਸੇ ਤਰ੍ਹਾਂ (ਹੀ) ਅਕਾਸ਼ ਬਾਣੀ ਉਤਾਰੀ ਹੈ; ਜਿਸ ਤਰ੍ਹਾਂ ਕਿ ਅਸੀਂ "ਨੂਹ," ਤੇ ਉਸ ਤੋਂ ਮਗਰੋਂ (ਆਉਣ ਵਾਲੇ) ਸਾਰੇ ਨਬੀਆਂ ਤੇ ਅਕਾਸ਼ ਬਾਣੀ (ਉਤਾਰੀ) ਸੀ, ਅਰਥਾਤ ਤੇਰੇ ਤੇ (ਵੀ) ਅਸੀਂ ਅਕਾਸ਼ ਬਾਣੀ (ਉਤਾਰੀ ਹੈ), ਤੇ ਅਸੀਂ "ਇਬਰਾਹੀਮ," "ਇਸਮਾਈਲ," "ਇਸਹਾਕ," ਤੇ "ਯਾਕੂਬ" ਅਤੇ (ਉਸ ਦੀ) ਸੰਤਾਨ ਤੇ, ਅਰਥਾਤ "ਈਸਾ," "ਅੱਯੂਬ," "ਯੂਨਸ," "ਹਾਰੂਨ" ਤੇ "ਸੁਲੇਮਾਨ" ਤੇ (ਵੀ) ਅਕਾਸ਼ ਬਾਣੀ ਉਤਾਰੀ ਸੀ ਅਤੇ ਅਸੀਂ "ਦਾਊਦ" ਨੂੰ (ਵੀ) "ਜ਼ਬੂਰ" ਦਿੱਤੀ ਸੀ ।੧੬੪।

وَرُسُلًا قَدْ قَصَصْنٰهُمْ عَلَيْكَ مِنْ قَبْلُ وَرُسُلًا لَّمْ نَقْصُصْهُمْ عَلَيْكَ ۚ وَكَلَّمَ اللّٰهُ مُوْسٰى تَكْلِيْمًا ﴿١٦٤﴾

ਅਤੇ ਕਈ ਰਸੂਲ ਅਜੇਹੇ ਹਨ, ਜਿਨ੍ਹਾਂ ਦਾ ਬ੍ਰਿਤਾਂਤ ਅਸੀਂ (ਇਸ ਤੋਂ) ਪਹਿਲਾਂ ਤੇਰੇ ਅੱਗੇ ਵਰਣਨ ਕਰ ਚੁੱਕੇ ਹਾਂ ਅਤੇ ਕਈ ਰਸੂਲ ਅਜੇਹੇ ਹਨ, ਜਿਨ੍ਹਾਂ ਦਾ ਵਰਣਨ ਅਸੀਂ ਤੇਰੇ ਅੱਗੇ ਨਹੀਂ ਕੀਤਾ, ਅਰਥਾਤ ਅੱਲਾਹ ਨੇ "ਮੂਸਾ" ਨਾਲ ਵੀ ਚੰਗੀ ਤਰ੍ਹਾਂ ਬਚਨ-ਬਿਲਾਸ ਕੀਤਾ ਸੀ ।੧੬੫।

رُسُلًا مُّبَشِّرِيْنَ وَمُنْذِرِيْنَ لِئَلَّا يَكُوْنَ لِلنَّاسِ عَلَى اللّٰهِ حُجَّةٌۢ بَعْدَ الرُّسُلِ ۚ وَكَانَ اللّٰهُ عَزِيْزًا حَكِيْمًا ﴿١٦٥﴾

ਅਸੀਂ ਓਹਨਾਂ ਸਾਰੇ ਰਸੂਲਾਂ ਨੂੰ (ਜਿਨ੍ਹਾਂ ਦਾ ਵਰਣਨ "ਮੂਸਾ" ਨਾਲ ਕੀਤਾ ਗਿਆ ਹੈ) (ਸ਼ਰਧਾਲੂਆਂ ਨੂੰ) ਖ਼ੁਸ਼ਖ਼ਬਰੀਆਂ ਦੇਣ ਲਈ ਤੇ (ਇਨਕਾਰੀਆਂ ਨੂੰ) ਭੈਭੀਤ ਕਰਨ ਲਈ ਭੇਜਿਆ ਸੀ; ਤਾਂ ਜੁ ਓਹਨਾਂ ਰਸੂਲਾਂ ਦੇ (ਪਰਗਟ ਹੋਣ) ਮਗਰੋਂ ਲੋਕਾਂ ਨੂੰ ਅੱਲਾਹ ਉੱਤੇ ਦੋਸ਼ ਥਪਣ ਦਾ ਕੋਈ ਸਮਾਂ ਨਾ ਮਿਲ ਸਕੇ ਅਤੇ ਅੱਲਾਹ ਬਲਵਾਨ ਤੇ ਯੁਕਤੀਮਾਨ ਹੈ ।੧੬੬।

لٰكِنِ اللّٰهُ يَشْهَدُ بِمَآ اَنْزَلَ اِلَيْكَ اَنْزَلَهٗ بِعِلْمِهٖ ۚ وَالْمَلٰٓئِكَةُ يَشْهَدُوْنَ ۚ وَكَفٰى بِاللّٰهِ شَهِيْدًا ﴿١٦٦﴾

ਪਰ ਅੱਲਾਹ ਉਸ (ਬਾਣੀ) ਦੁਆਰਾ—ਜੋ ਉਸ ਨੇ ਤੇਰੇ ਉੱਤੇ ਉਤਾਰੀ ਹੈ—ਇਹ ਗਵਾਹੀ ਦਿੰਦਾ ਹੈ ਕਿ ਉਸ ਨੇ ਇਹ ਆਪਣੇ ਗਿਆਨ ਨਾਲ ਭਰਪੂਰ ਕਰ ਕੇ ਉਤਾਰੀ ਹੈ, ਅਰਥਾਤ ਉਸ ਦੇ ਸਾਰੇ ਫ਼ਰਿਸ਼ਤੇ (ਵੀ) ਇਹੋ ਗਵਾਹੀ ਦਿੰਦੇ ਹਨ ਅਤੇ ਅੱਲਾਹ ਕਾਫ਼ੀ ਗਵਾਹ ਹੈ ।੧੬੭।

إِنَّ الَّذِينَ كَفَرُوا وَصَدُّوا عَنْ سَبِيلِ اللَّهِ قَدْ ضَلُّوا ضَلَالًا بَعِيدًا ﴿١٦٧﴾

ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ ਤੇ (ਲੋਕਾਂ ਨੂੰ) ਅੱਲਾਹ ਦੇ ਮਾਰਗ ਤੋਂ ਰੋਕਦੇ ਹਨ, ਓਹ ਨਿਰ-ਸੰਦੇਹ ਵੱਡੇ ਕੁਰਾਹੀਏ ਹਨ ।੧੬੮।

إِنَّ الَّذِينَ كَفَرُوا وَظَلَمُوا لَمْ يَكُنِ اللَّهُ لِيَغْفِرَ لَهُمْ وَلَا لِيَهْدِيَهُمْ طَرِيقًا ﴿١٦٨﴾

ਬੇਸ਼ੱਕ ਜੋ ਲੋਕ ਇਨਕਾਰ ਕਰਦੇ ਹਨ ਤੇ ਜ਼ੁਲਮ ਕਮਾਉਂਦੇ ਹਨ, ਅੱਲਾਹ ਓਹਨਾਂ ਨੂੰ ਕਦੇ ਵੀ ਮਾਫ਼ ਨਹੀਂ ਕਰ ਸਕਦਾ ਤੇ ਨਾ ਓਹਨਾਂ ਨੂੰ ਨਰਕ ਤੋਂ ਛੁੱਟ ਕੋਈ ਹੋਰ ਮਾਰਗ ਹੀ ਦਸ ਸਕਦਾ ਹੈ ।੧੬੯।

إِلَّا طَرِيقَ جَهَنَّمَ خَالِدِينَ فِيهَا أَبَدًا وَكَانَ ذَٰلِكَ عَلَى اللَّهِ يَسِيرًا ﴿١٦٩﴾

ਓਹ ਉਸ (ਨਰਕ) ਵਿਚ ਇਕ ਵੱਡੇ (ਲੰਮੇ) ਸਮੇਂ ਤਕ ਰਹਿਣਗੇ, ਅਰਥਾਤ ਇਹ (ਗੱਲ) ਅੱਲਾਹ ਲਈ ਵੱਡੀ ਸੌਖੀ ਹੈ ।੧੭੦।

يَا أَيُّهَا النَّاسُ قَدْ جَاءَكُمُ الرَّسُولُ بِالْحَقِّ مِنْ رَبِّكُمْ فَآمِنُوا خَيْرًا لَكُمْ وَإِنْ تَكْفُرُوا فَإِنَّ لِلَّهِ مَا فِي السَّمَاوَاتِ وَالْأَرْضِ وَكَانَ اللَّهُ عَلِيمًا حَكِيمًا ﴿١٧٠﴾

ਹੇ ਲੋਕੋ ! ਇਹ[1] ਰਸੂਲ ਤੁਹਾਡੇ ਵੱਲ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਸੱਚਾਈ ਲੈ ਕੇ ਆਇਆ ਹੈ; ਇਸ ਲਈ ਤੁਸੀਂ (ਇਸ ਤੇ) ਸ਼ਰਧਾ ਧਾਰਨ ਕਰ ਲਓ । (ਇਹ) ਤੁਹਾਡੇ ਲਈ (ਵੱਡਾ) ਚੰਗਾ ਹੋਵੇਗਾ ਅਤੇ ਜੇ ਤੁਸੀਂ ਇਨਕਾਰ ਕਰੋਗੇ ਤਾਂ (ਯਾਦ ਰੱਖਣਾ ਕਿ) ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਬੇਸ਼ੱਕ ਉਹ ਅੱਲਾਹ ਦਾ ਹੀ ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੭੧।

يَا أَهْلَ الْكِتَابِ لَا تَغْلُوا فِي دِينِكُمْ وَلَا تَقُولُوا عَلَى اللَّهِ إِلَّا الْحَقَّ إِنَّمَا الْمَسِيحُ عِيسَى ابْنُ مَرْيَمَ رَسُولُ اللَّهِ وَكَلِمَتُهُ أَلْقَاهَا إِلَىٰ مَرْيَمَ وَرُوحٌ مِنْهُ

ਹੇ ਪੁਸਤਕ ਦੇ ਅਨੁਸਾਰੀਓ[2] ! ਤੁਸੀਂ ਆਪਣੇ ਧਰਮ (ਦੇ ਮਾਮਲੇ) ਵਿਚ ਅੰਧ ਵਿਸ਼ਵਾਸੀ ਨਾ ਬਣੋ, ਅਰਥਾਤ ਅੱਲਾਹ ਬਾਰੇ ਸੱਚੀ ਗੱਲ ਤੋਂ ਛੁੱਟ (ਕੁਝ) ਨਾ ਕਿਹਾ ਕਰੋ । "ਮਰੀਅਮ" ਦਾ ਪੁੱਤਰ "ਈਸਾ-ਮਸੀਹ" ਅੱਲਾਹ ਦਾ ਕੇਵਲ (ਇਕ) ਰਸੂਲ ਸੀ ਤੇ ਉਸ ਦੀ (ਇਕ) ਖ਼ੁਸ਼ਖ਼ਬਰੀ[3] ਸੀ, ਜੋ ਉਸ ਨੇ "ਮਰੀਅਮ" ਤੇ ਉਤਾਰੀ ਸੀ,

[1]ਇਹ "ਅੱਲ" ਪਦ ਦਾ ਅਰਥ ਹੈ ।

[2]ਇਸ ਪੁਸਤਕ ਦੇ ਅਨੁਸਾਰੀਆਂ ਦਾ ਭਾਵ ਈਸਾਈ ਹਨ, ਯਹੂਦੀ ਨਹੀਂ; ਕਿਉਂਕਿ ਇਹ ਸਿੱਧਾਂਤ—ਜਿਨ੍ਹਾਂ ਦਾ ਇਸ ਥਾਂ ਖੰਡਨ ਕੀਤਾ ਗਿਆ ਹੈ, ਈਸਾਈਆਂ ਦੇ ਹਨ ।

[3]"ਕਲਿਮਾ" ਦਾ ਅਰਥ ਖ਼ੁਸ਼ਖ਼ਬਰੀ ਹੈ ।

فَآمِنُوْا بِاللّٰهِ وَرُسُلِهٖ ۚ وَلَا تَقُوْلُوْا ثَلٰثَةٌ ۗ اِنْتَهُوْا
خَيْرًا لَّكُمْ ۗ اِنَّمَا اللّٰهُ اِلٰهٌ وَّاحِدٌ ۗ سُبْحٰنَهٗۤ اَنْ يَّكُوْنَ
لَهٗ وَلَدٌ ۘ لَهٗ مَا فِى السَّمٰوٰتِ وَمَا فِى الْاَرْضِ ۗ وَكَفٰى
بِاللّٰهِ وَكِيْلًا ﴿١٧٢﴾ ع ٢٣

ਅਤੇ ਉਸ ਵੱਲੋਂ ਇਕ ਮਿਹਰ ਸੀ; ਇਸ ਲਈ ਤੁਸੀਂ ਅੱਲਾਹ ਤੇ ਉਸ ਦੇ ਸਾਰੇ ਰਸੂਲਾਂ ਤੇ ਸ਼ਰਧਾ ਧਾਰਨ ਕਰੋ, ਅਰਥਾਤ ਇਹ (ਕਦੇ) ਨਾ ਕਹੋ ਕਿ (ਅੱਲਾਹ) ਤਿੰਨ ਹਨ। (ਇਸ ਗੱਲ ਤੋਂ) ਰੁਕ ਜਾਓ। (ਇਹ) ਤੁਹਾਡੇ ਲਈ ਚੰਗਾ ਹੋਵੇਗਾ। ਅੱਲਾਹ ਕੇਵਲ ਇੱਕੋ ਇਕ ਹੀ ਇਸ਼ਟ ਹੈ। ਉਹ (ਇਸ ਗੱਲ ਤੋਂ) ਪਾਕ ਹੈ ਕਿ ਉਸ ਦਾ ਕੋਈ ਧੀ-ਪੁੱਤਰ ਹੋਵੇ। ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਉਸੇ ਦਾ ਹੀ ਹੈ, ਅਰਥਾਤ ਅੱਲਾਹ ਵੱਡਾ ਕਾਰਜ ਸਾਧਕ ਹੈ।੧੭੨। (ਰਕੂਅ ੨੩)

لَنْ يَّسْتَنْكِفَ الْمَسِيْحُ اَنْ يَّكُوْنَ عَبْدًا لِّلّٰهِ وَلَا
الْمَلٰٓئِكَةُ الْمُقَرَّبُوْنَ ۗ وَمَنْ يَّسْتَنْكِفْ عَنْ عِبَادَتِهٖ وَ
يَسْتَكْبِرْ فَسَيَحْشُرُهُمْ اِلَيْهِ جَمِيْعًا ﴿١٧٣﴾

"ਮਸੀਹ" ਕਦੇ ਵੀ ਇਸ (ਗੱਲ) ਨੂੰ ਭੈੜਾ ਨਹੀਂ ਸਮਝੇਗਾ ਕਿ ਉਸ ਨੂੰ ਅੱਲਾਹ ਦਾ ਬੰਦਾ (ਸਮਝਿਆ ਜਾਏ) ਤੇ ਨਾ (ਹੀ) ਅੱਲਾਹ ਦੇ ਪਤਿਵੰਤੇ ਫ਼ਰਿਸ਼ਤੇ (ਇਸ ਤੇ ਬੁਰਾ ਮਨਾਉਣਗੇ) ਅਤੇ ਜੋ (ਲੋਕ) ਉਸ ਦੀ ਬੰਦਗੀ ਨੂੰ ਭੈੜਾ ਸਮਝਣਗੇ ਤੇ ਅਭਿਮਾਨ ਕਰਨਗੇ, ਉਹ (ਅੱਲਾਹ) ਓਹਨਾਂ ਸਾਰਿਆਂ ਨੂੰ ਜ਼ਰੂਰ ਆਪਣੇ ਹਜ਼ੂਰ ਇਕੱਤਰ ਕਰੇਗਾ।੧੭੩।

فَاَمَّا الَّذِيْنَ اٰمَنُوْا وَعَمِلُوا الصّٰلِحٰتِ فَيُوَفِّيْهِمْ اُجُوْرَهُمْ
وَيَزِيْدُهُمْ مِّنْ فَضْلِهٖ ۚ وَاَمَّا الَّذِيْنَ اسْتَنْكَفُوْا وَ
اسْتَكْبَرُوْا فَيُعَذِّبُهُمْ عَذَابًا اَلِيْمًا ۙ وَّلَا يَجِدُوْنَ
لَهُمْ مِّنْ دُوْنِ اللّٰهِ وَلِيًّا وَّلَا نَصِيْرًا ﴿١٧٤﴾

ਸੋ ਜਿਹੜੇ ਲੋਕ ਸ਼ਰਧਾਲੂ ਹਨ ਤੇ (ਸ਼ਰਧਾ ਦੇ ਯਥਾਯੋਗ) ਸ਼ੁਭ-ਕਰਮ ਕਰਦੇ ਹਨ, ਉਹ ਓਹਨਾਂ ਨੂੰ ਪੂਰੇ ਪੂਰੇ ਵਟਾਂਦਰੇ ਦੇਵੇਗਾ ਤੇ ਆਪਣੀ ਮਿਹਰ ਨਾਲ ਓਹਨਾਂ ਨੂੰ (ਹੋਰ ਵੀ) ਵਧੇਰੇ ਦੇਵੇਗਾ, ਪਰ ਜੋ ਲੋਕ (ਪ੍ਰਭੂ ਦੀ ਬੰਦਗੀ) ਭੈੜੀ ਸਮਝਦੇ ਹਨ ਤੇ ਅਭਿਮਾਨ ਕਰਦੇ ਹਨ, ਓਹਨਾਂ ਨੂੰ ਉਹ (ਪ੍ਰਭੂ) ਘੋਰ ਕਸ਼ਟ ਦੇਵੇਗਾ ਅਤੇ ਅੱਲਾਹ ਤੋਂ ਛੁੱਟ ਓਹਨਾਂ ਦਾ ਨਾ (ਕੋਈ) ਮਿੱਤਰ ਹੋਵੇਗਾ ਤੇ ਨਾ ਕੋਈ ਸਹਾਇਕ ਹੀ ਹੋਵੇਗਾ।੧੭੪।

يٰۤاَيُّهَا النَّاسُ قَدْ جَآءَكُمْ بُرْهَانٌ مِّنْ رَّبِّكُمْ وَ
اَنْزَلْنَاۤ اِلَيْكُمْ نُوْرًا مُّبِيْنًا ﴿١٧٥﴾

ਹੇ ਲੋਕੋ! ਤੁਹਾਡੇ ਵਲ ਤੁਹਾਡੇ ਸਾਜਣਹਾਰ ਤੇ ਪਾਲਣਹਾਰ ਵੱਲੋਂ ਇਕ ਸਪਸ਼ਟ ਦਲੀਲ ਆ ਚੁੱਕੀ ਹੈ। ਅਸੀਂ ਤੁਹਾਡੇ ਉੱਤੇ ਅਤਿ ਜਗਮਗ ਕਰਦਾ ਨੂਰ ਉਤਾਰਿਆ ਹੈ।੧੭੫।

فَاَمَّا الَّذِيْنَ اٰمَنُوْا بِاللّٰهِ وَاعْتَصَمُوْا بِهٖ فَسَيُدْخِلُهُمْ فِيْ رَحْمَةٍ مِّنْهُ وَفَضْلٍ ۙ وَّيَهْدِيْهِمْ اِلَيْهِ صِرَاطًا مُّسْتَقِيْمًا ۝١٧٦

ਸੋ ਜਿਨ੍ਹਾਂ ਲੋਕਾਂ ਨੇ ਅੱਲਾਹ ਤੇ ਸ਼ਰਧਾ ਧਾਰਨ ਕੀਤੀ ਹੈ ਤੇ ਉਸ ਦੁਆਰਾ (ਆਪਣਾ) ਬਚਾਉ ਕੀਤਾ ਹੈ, ਉਹ ਓਹਨਾਂ ਨੂੰ ਜ਼ਰੂਰ ਹੀ ਆਪਣੀ ਵੱਡੀ ਮਿਹਰ ਤੇ ਕਿਰਪਾ ਦਾ ਪਾਤਰ ਬਣਾਏਗਾ, ਅਰਥਾਤ ਓਹਨਾਂ ਨੂੰ ਆਪਣੇ ਮਿਲਣ ਦਾ ਸਿੱਧਾ ਮਾਰਗ ਦੱਸੇਗਾ ।੧੭੬।

يَسْتَفْتُوْنَكَ ۭ قُلِ اللّٰهُ يُفْتِيْكُمْ فِي الْكَلٰلَةِ ۭ اِنِ امْرُؤٌا هَلَكَ لَيْسَ لَهٗ وَلَدٌ وَّلَهٗٓ اُخْتٌ فَلَهَا نِصْفُ مَا تَرَكَ ۚ وَهُوَ يَرِثُهَآ اِنْ لَّمْ يَكُنْ لَّهَا وَلَدٌ ۭ فَاِنْ كَانَتَا اثْنَتَيْنِ فَلَهُمَا الثُّلُثٰنِ مِمَّا تَرَكَ ۭ وَاِنْ كَانُوْٓا اِخْوَةً رِّجَالًا وَّنِسَاۗءً فَلِلذَّكَرِ مِثْلُ حَظِّ الْاُنْثَيَيْنِ ۭ يُبَيِّنُ اللّٰهُ لَكُمْ اَنْ تَضِلُّوْا ۭ وَاللّٰهُ بِكُلِّ شَيْءٍ عَلِيْمٌ ۝١٧٧ ع ٢٤

ਓਹ ਤੇਰੇ ਪਾਸੋਂ (ਇਕ ਔਂਤਰੇ ਨਖਤਰੇ ਬਾਰੇ[1]) ਪੁੱਛਦੇ ਹਨ। ਤੂੰ (ਓਹਨਾਂ ਨੂੰ) ਇਹ ਆਖ ਕਿ ਅੱਲਾਹ ਤੁਹਾਨੂੰ (ਅਜਿਹੇ) ਔਂਤਰੇ ਨਖਤਰੇ ਬਾਰੇ ਇਹ ਹੁਕਮ ਦਿੰਦਾ ਹੈ ਕਿ ਜਦ ਕੋਈ ਅਜਿਹਾ ਪ੍ਰਾਣੀ ਮਰ ਜਾਏ, ਕਿ ਜਿਸ ਦੀ ਕੋਈ ਸੰਤਾਨ ਨਾ ਹੋਵੇ ਤੇ ਉਸ ਦੀ ਕੋਈ ਭੈਣ ਹੋਵੇ, ਤਾਂ ਜੋ ਕੁਝ (ਧਨ-ਪਦਾਰਥ) ਉਸ ਨੇ (ਆਪਣੇ) ਪਿੱਛੇ ਛੱਡਿਆ ਹੈ, ਉਸ ਦਾ ਅੱਧ ਉਸ (ਦੀ ਭੈਣ) ਦਾ ਹੋਵੇਗਾ, ਅਰਥਾਤ ਜੇ (ਉਹ ਭੈਣ ਮਰ ਜਾਏ ਤੇ) ਉਸ ਦੀ ਕੋਈ ਸੰਤਾਨ ਨਾ ਹੋਵੇ, ਤਾਂ ਉਹ (ਉਸ ਦਾ ਭਰਾ) ਉਸ (ਦੇ ਸਾਰੇ ਤਰਕੇ) ਦਾ ਵਾਰਸ ਹੋਵੇਗਾ। ਜੇ ਦੋ ਭੈਣਾਂ ਹੋਣ, ਤਾਂ ਜੋ ਕੁਝ ਉਸ (ਭਰਾ) ਨੇ (ਪਿੱਛੇ) ਛੱਡਿਆ ਹੈ, ਉਸ ਦਾ ਦੋ-ਤਿਹਾਈ ਓਹਨਾਂ (ਦੋਹਾਂ ਭੈਣਾਂ) ਦਾ ਹੋਵੇਗਾ ਅਤੇ ਜੇ ਓਹ (ਵਾਰਸ) ਕਈ ਭੈਣ-ਭਰਾ-ਮਰਦ (ਵੀ) ਤੇ ਤੀਵੀਆਂ (ਵੀ) ਹੋਣ, ਤਾਂ (ਓਹਨਾਂ ਵਿੱਚੋਂ) ਮਰਦ ਦਾ ਹਿੱਸਾ ਦੋ ਤੀਵੀਆਂ ਦੇ (ਹਿੱਸੇ) ਬਰਾਬਰ ਹੋਵੇਗਾ। ਅੱਲਾਹ ਤੁਹਾਡੇ ਲਈ (ਏਹ ਗੱਲਾਂ) ਇਸ ਲਈ ਵਰਣਨ ਕਰਦਾ ਹੈ ਕਿ ਤੁਸੀਂ ਕੁਰਾਹੇ ਨਾ ਪੈ ਜਾਓ ਅਤੇ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ ।੧੭੭। (ਰਕੂਅ ੨੪)

---

[1] ਮੇਰੇ ਇਕ ਉਸਤਾਦ ਜੀ ਇਹ ਕਿਹਾ ਕਰਦੇ ਸਨ ਕਿ ਇਸ ਥਾਂ ਔਂਤਰੇ-ਨਖਤਰੇ ਦਾ ਭਾਵ ਹਜ਼ਰਤ "ਈਸਾ" ਜੀ ਹਨ; ਕਿਉਂਕਿ ਇਸ ਤੋਂ ਪਹਿਲਾਂ ਓਹਨਾਂ ਦਾ ਹੀ ਵਰਨਣ ਹੈ। ਰੱਬ ਦੀਆਂ ਰੱਬ ਹੀ ਜਾਣੇ।

سُوْرَةُ الْمَآئِدَةِ مَدَنِيَّةٌ وَّهِيَ مَعَ الْبَسْمَلَةِ مِائَةٌ وَّاِحْدٰى وَعِشْرُوْنَ اٰيَةً وَّسِتَّةَ عَشَرَ رُكُوْعًا

# (੫) ਸੂਰਤ ਅਲ-ਮਾਇਦਾ

{ ਇਹ ਸੂਰਤ ਹਿਜਰਤ ਤੋਂ ਮਗਰੋਂ—ਮਦੀਨੇ[1]—ਉਤਰੀ ਸੀ ।
ਬਿਸਮਿੱਲਾ ਸਣੇ ਇਸ ਦੀਆਂ ੧੨੧ ਆਇਤਾਂ ਤੇ ੧੬ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰۤاَيُّهَا الَّذِيْنَ اٰمَنُوْۤا اَوْفُوْا بِالْعُقُوْدِ ۗ اُحِلَّتْ لَكُمْ بَهِيْمَةُ الْاَنْعَامِ اِلَّا مَا يُتْلٰى عَلَيْكُمْ غَيْرَ مُحِلِّى الصَّيْدِ وَاَنْتُمْ حُرُمٌ ۗ اِنَّ اللّٰهَ يَحْكُمُ مَا يُرِيْدُ ②

ਹੇ ਸ਼ਰਧਾਲੂਓ ! (ਆਪਣੇ) ਬਚਨ (ਸਦਾ) ਪੂਰੇ ਕਰਦੇ ਰਿਹਾ ਕਰੋ । ਤੁਹਾਡੇ ਵਾਸਤੇ ਪਸ਼ੂਆਂ (ਦੀ ਕਿਸਮ) ਦੇ ਜਾਨਵਰ, ਛੁਟ ਓਹਨਾਂ ਦੇ—ਜੋ ਤੁਹਾਨੂੰ (ਇਸ ਕੁਰਾਨ ਸ਼ਰੀਫ਼ ਵਿਚ) ਪੜ੍ਹ ਕੇ ਸੁਣਾਏ ਜਾਣਗੇ, ਹਲਾਲ ਕੀਤੇ ਗਏ ਹਨ, ਪਰ ਤੁਸੀਂ (ਇਸ ਖੁਲ੍ਹ ਦੇ ਕਾਰਣ) ("ਹੱਜ" ਜਾਂ "ਉਮਰਾ" ਸਮੇਂ) "ਇਹਰਾਮ" ਦੀ ਹਾਲਤ ਵਿਚ ਸ਼ਿਕਾਰ ਕਰਨਾ ਯੋਗ ਨਾ ਸਮਝ ਲੈਣਾ । ਬੇਸ਼ੱਕ ਅੱਲਾਹ ਜੋ ਚਾਹੁੰਦਾ ਹੈ, ਫ਼ੈਸਲਾ ਕਰਦਾ ਹੈ ।੨।

يٰۤاَيُّهَا الَّذِيْنَ اٰمَنُوْا لَا تُحِلُّوْا شَعَآئِرَ اللّٰهِ وَلَا الشَّهْرَ الْحَرَامَ وَلَا الْهَدْيَ وَلَا الْقَلَآئِدَ وَلَآ اٰمِّيْنَ الْبَيْتَ الْحَرَامَ يَبْتَغُوْنَ فَضْلًا مِّنْ رَّبِّهِمْ وَرِضْوَانًا ۗ وَاِذَا

ਹੇ ਸ਼ਰਧਾਲੂਓ ! ਅੱਲਾਹ ਦੇ (ਨੀਅਤ ਕੀਤੇ) ਨਿਸ਼ਾਨਾਂ, ਸਤਿਕਾਰ-ਯੋਗ ਮਹੀਨੇ ਦਾ, ("ਹਰਮ" ਵਲ ਲਿਜਾਈ ਜਾਣ ਵਾਲੀ) ਕੁਰਬਾਨੀ ਦਾ, ਨਾ (ਅਜੇਹੀਆਂ ਕੁਰਬਾਨੀਆਂ ਦਾ) ਜਿਨ੍ਹਾਂ ਦੇ ਗਲਾਂ ਵਿਚ ਹਰਮ ਦੇ ਹਲਾਲ ਕਰਨ ਦੇ ਨਿਸ਼ਾਨ ਦੇ ਤੌਰ ਤੇ ਹਾਰ ਪਾਏ ਗਏ ਹੋਣ, ਤੇ ਨਾ ਕਾਬੇ ਵਲ ਜਾਣ ਵਾਲੇ ਲੋਕਾਂ ਦਾ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਤੇ ਉਸ ਦੀ ਰਜ਼ਾ ਦੀ ਢੂੰਡ ਵਿਚ ਹਨ,

[1]ਇਹ ਸੂਰਤ ਹਿਜਰਤ ਤੋਂ ਮਗਰੋਂ ਸੁਲਹ ਹੁਦੈਬੀਆ ਤੋਂ ਵਾਪਸ ਮੁੜਦਿਆਂ ਹੋਇਆਂ ਉਤਰੀ ਸੀ । ਇਸ ਦਾ ਕੁਝ ਹਿੱਸਾ ਮੱਕੇ ਦੀ ਫ਼ਤਹ ਦੇ ਨਾਲ ਅਤੇ ਕੁਝ ਹਿੱਸਾ ਹੱਜਤੁਲ ਵਿਦਾ (ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੇ ਅੰਤਮ ਹੱਜ) ਸਮੇਂ ਉਤਰਿਆ ਸੀ ।

حَلَلْتُمْ فَاصْطَادُوْا ۭوَلَا يَجْرِمَنَّكُمْ شَنَاٰنُ قَوْمٍ اَنْ صَدُّوْكُمْ عَنِ الْمَسْجِدِ الْحَرَامِ اَنْ تَعْتَدُوْا ۘ وَتَعَاوَنُوْا عَلَي الْبِرِّ وَالتَّقْوٰى ۠ وَلَا تَعَاوَنُوْا عَلَي الْاِثْمِ وَالْعُدْوَانِ ۠ وَاتَّقُوا اللّٰهَ ۭ اِنَّ اللّٰهَ شَدِيْدُ الْعِقَابِ ②

ਅਪਮਾਨ ਕਰੋ । ਜਦ ਤੁਸੀਂ "ਇਹਰਾਮ" ਖੋਲ੍ਹ ਦਿਓ, ਤਾਂ (ਬੇਸ਼ੱਕ) ਸ਼ਿਕਾਰ ਖੇਡ ਸਕਦੇ ਹੋ ਅਤੇ ਇਕ ਜਾਤੀ ਦੀ (ਤੁਹਾਡੇ ਨਾਲ ਇਹ) ਦੁਸ਼ਮਣੀ ਕਿ ਓਹਨਾਂ ਨੇ ਤੁਹਾਨੂੰ ਸਤਿਕਾਰ ਯੋਗ ਮਸੀਤ (ਕਾਬੇ) ਤੋਂ ਰੋਕਿਆ ਸੀ, ਤੁਹਾਨੂੰ ਇਸ ਗੱਲ ਦੀ ਪ੍ਰੇਰਨਾ ਨਾ ਦੇਵੇ ਕਿ ਤੁਸੀਂ (ਉਸ ਨਾਲ) ਕੋਈ ਵਧੀਕੀ ਕਰੋ, ਅਰਥਾਤ ਤੁਸੀਂ ਸਾਰੇ ਭਲੇ ਤੇ ਰੱਬ ਤੋਂ ਡਰਨ ਵਾਲੇ ਕੰਮਾਂ ਵਿਚ (ਇਕ ਦੂਜੇ ਦਾ) ਹੱਥ ਵਟਾਇਆ ਕਰੋ ਅਤੇ ਪਾਪ ਤੇ ਵਧੀਕੀ (ਦੀਆਂ ਗੱਲਾਂ) ਵਿਚ ਇਕ ਦੂਜੇ ਦਾ ਸਾਥ ਨਾ ਦਿਆ ਕਰੋ । ਅੱਲਾਹ ਤੋਂ ਸਦਾ ਡਰਦੇ ਰਹੋ । ਬੇਸ਼ੱਕ ਅੱਲਾਹ ਦਾ ਦੰਡ ਵੱਡਾ ਕਰੜਾ ਹੈ ।੩।

حُرِّمَتْ عَلَيْكُمُ الْمَيْتَةُ وَالدَّمُ وَلَحْمُ الْخِنْزِيْرِ وَمَآ اُهِلَّ لِغَيْرِ اللّٰهِ بِهٖ وَالْمُنْخَنِقَةُ وَالْمَوْقُوْذَةُ وَالْمُتَرَدِّيَةُ وَالنَّطِيْحَةُ وَمَآ اَكَلَ السَّبُعُ اِلَّا مَا ذَكَّيْتُمْ ۣ وَمَا ذُبِحَ عَلَي النُّصُبِ وَاَنْ تَسْتَقْسِمُوْا بِالْاَزْلَامِ ۭ ذٰلِكُمْ فِسْقٌ ۭ اَلْيَوْمَ يَىِٕسَ الَّذِيْنَ كَفَرُوْا مِنْ دِيْنِكُمْ فَلَا تَخْشَوْهُمْ

ਤੁਹਾਡੇ ਲਈ ਕੇਵਲ ਮੁਰਦਾਰ, ਰਤ, ਸੂਰ ਦਾ ਮਾਸ, ਤੇ ਉਹ (ਪਸ਼ੂ) ਜਿਸ ਤੇ ਅੱਲਾਹ ਤੋਂ ਛੁੱਟ (ਕਿਸੇ ਹੋਰ ਦਾ) ਨਾਂ ਲਿਆ ਗਿਆ ਹੋਵੇ; ਗੱਲ ਘੁੱਟਣ ਨਾਲ ਮਰਿਆ ਹੋਵੇ; ਕਿਸੇ ਖੁੰਡੇ ਹਥਿਆਰ ਦੀ ਸੱਟ ਨਾਲ ਮਰਿਆ ਹੋਵੇ; ਕਿਸੇ ਉੱਚੀ ਥਾਂ ਤੋਂ ਡਿੱਗ ਕੇ ਮੋਇਆ ਹੋਵੇ; ਸਿੰਗ ਵਜਣ ਨਾਲ ਮਰਿਆ ਹੋਵੇ, ਜਿਸ ਨੂੰ ਕਿਸੇ ਪਾੜੂ ਜਾਨਵਰ ਨੇ ਚੀਰਿਆ-ਪਾੜਿਆ ਹੋਵੇ; ਛੁਟ ਇਸ ਦੇ ਕਿ ਜਿਸ ਨੂੰ ਤੁਸੀਂ (ਉਸ ਦੇ ਮਰਨ ਤੋਂ ਪਹਿਲਾਂ) ਹਲਾਲ ਕਰ ਲਿਆ ਹੋਵੇ ਅਤੇ ਜਿਸ (ਪਸ਼ੂ) ਨੂੰ ਕਿਸੇ ਦੇਵੀ-ਦਿਵਾਲੇ ਤੇ (ਭੇਟ ਚੜ੍ਹਾ ਕੇ) ਹਲਾਲ ਕੀਤਾ ਗਿਆ ਹੋਵੇ, ਹਰਾਮ ਕੀਤਾ ਗਿਆ ਹੈ, ਅਰਥਾਤ ਤੀਰਾਂ ਨਾਲ ਟੇਵਾ ਲਾਉਣਾ ਵੀ (ਤੁਹਾਡੇ ਲਈ ਅਯੋਗ ਹੈ) । ਅਜੇਹੇ (ਸਾਰੇ ਕੰਮ ਪ੍ਰਭੂ ਦੀ) ਅਵੱਗਿਆ (ਕਰਨ ਵਿਚ ਸ਼ਾਮਲ) ਹਨ । ਜੋ ਲੋਕ ਇਨਕਾਰੀ ਹਨ, ਓਹ ਅੱਜ ਤੁਹਾਡੇ ਧਰਮ (ਨੂੰ ਹਾਣ-ਪੁਚਾਉਣ) ਤੋਂ ਨਿਰਾਸ ਹੋ ਗਏ ਹਨ; ਇਸ ਲਈ ਤੁਸੀਂ ਓਹਨਾਂ ਤੋਂ (ਉੱਕੇ ਹੀ) ਭੈ-ਭੀਤ ਨਾ ਹੋਵੋ ਤੇ ਸਦਾ ਮੈਥੋਂ ਹੀ ਡਰਦੇ ਰਹੋ ।

وَاخْشَوْنِ ۚ اَلْيَوْمَ اَكْمَلْتُ لَكُمْ دِيْنَكُمْ وَ
اَتْمَمْتُ عَلَيْكُمْ نِعْمَتِيْ وَرَضِيْتُ لَكُمُ الْاِسْلَامَ
دِيْنًا ۚ فَمَنِ اضْطُرَّ فِيْ مَخْمَصَةٍ غَيْرَ مُتَجَانِفٍ
لِّاِثْمٍ ۙ فَاِنَّ اللّٰهَ غَفُوْرٌ رَّحِيْمٌ ۝

ਅੱਜ ਮੈਂ ਤੁਹਾਡੇ (ਭਲੇ) ਲਈ ਤੁਹਾਡਾ ਧਰਮ ਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ ਲਈ ਆਪਣਾ ਇਨਾਮ ਵੀ ਪੂਰਨ ਕਰ ਦਿਤਾ ਹੈ, ਅਰਥਾਤ ਤੁਹਾਡੇ ਲਈ ਧਰਮ ਵਜੋਂ ਇਸਲਾਮ ਨੂੰ (ਹੀ) ਪਸੰਦ ਕੀਤਾ ਹੈ, ਪਰ ਜੋ ਪ੍ਰਾਣੀ ਭੁੱਖ (ਦੀ ਹਾਲਤ) ਵਿਚ ਮਜਬੂਰ ਹੋ ਜਾਏ ਅਤੇ ਉਹ ਪਾਪਾਂ ਵਿਚ ਖੱਚਿਤ ਹੋਣ ਵਾਲਾ ਨਾ ਹੋਵੇ, (ਉਹ ਹਰਾਮ ਚੀਜ਼ਾਂ ਵਿੱਚੋਂ ਕੁਝ ਖਾ ਲਵੇ), ਤਾਂ (ਯਾਦ ਰੱਖੋ ਕਿ) ਬੇਸ਼ੱਕ ਅੱਲਾਹ (ਮਜਬੂਰੀ ਦੀ ਅਵਸਥਾਂ ਦੀਆਂ ਸਾਰੀਆਂ ਭੁੱਲਾਂ ਦਾ) ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੪।

يَسْـَٔلُوْنَكَ مَاذَآ اُحِلَّ لَهُمْ ۭ قُلْ اُحِلَّ لَكُمُ الطَّيِّبٰتُ ۙ
وَمَا عَلَّمْتُمْ مِّنَ الْجَوَارِحِ مُكَلِّبِيْنَ تُعَلِّمُوْنَهُنَّ مِمَّا
عَلَّمَكُمُ اللّٰهُ ۡ فَكُلُوْا مِمَّآ اَمْسَكْنَ عَلَيْكُمْ وَاذْكُرُوا اسْمَ
اللّٰهِ عَلَيْهِ ۠ وَاتَّقُوا اللّٰهَ ۭ اِنَّ اللّٰهَ سَرِيْعُ الْحِسَابِ ۝

(ਕਈ ਮੁਸਲਮਾਨ) ਤੇਰੇ ਪਾਸੋਂ ਇਹ ਪੁੱਛਦੇ ਹਨ ਕਿ ਓਹਨਾਂ ਵਾਸਤੇ ਕੀ (ਕੁਝ) ਹਲਾਲ ਕੀਤਾ ਗਿਆ ਹੈ ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਹਾਡੇ ਲਈ ਸਭ ਸਾਫ਼-ਸੁਥਰੀਆਂ ਚੀਜ਼ਾਂ ਹਲਾਲ[1] ਕੀਤੀਆਂ ਗਈਆਂ ਹਨ ਅਤੇ (ਇਸ ਤੋਂ ਛੁੱਟ) ਸ਼ਿਕਾਰੀ ਜਾਨਵਰਾਂ ਵਿੱਚੋਂ ਜਿਨ੍ਹਾਂ ਨੂੰ ਤੁਸੀਂ ਸ਼ਿਕਾਰ ਦੀ ਸਿੱਖਿਆ ਦੇ ਕੇ ਗਿਝਾ ਲਓ; ਚੂੰਕਿ ਤੁਸੀਂ ਓਹਨਾਂ ਨੂੰ ਉਸ (ਗਿਆਨ) ਦੁਆਰਾ ਸਿੱਖਿਆ ਦਿੱਤੀ ਹੈ, ਜੋ ਅੱਲਾਹ ਨੇ ਤੁਹਾਨੂੰ ਸਿਖਾਇਆ[2] ਹੈ—ਸੋ ਜਿਸ (ਸ਼ਿਕਾਰ) ਨੂੰ ਓਹ ਤੁਹਾਡੇ ਲਈ ਰੋਕ ਰੱਖਣ, ਉਸ ਵਿੱਚੋਂ ਵੀ ਤੁਸੀਂ ਖਾ ਸਕਦੇ ਹੋ, ਪਰ ਉਸ ਉੱਤੇ ਅੱਲਾਹ ਦਾ ਨਾਂ (ਜ਼ਰੂਰ) ਲੈ ਲਿਆ ਕਰੋ, ਅਰਥਾਤ (ਤੁਸੀਂ) ਅੱਲਾਹ ਤੋਂ (ਸਦਾ ਹੀ) ਡਰਦੇ ਰਹੋ । ਬੇਸ਼ੱਕ ਅੱਲਾਹ ਛੇਤੀ ਲੇਖਾ ਲੈਣ ਵਾਲਾ ਹੈ ।੫।

[1]ਇਸਲਾਮ ਦਾ ਇਹ ਨੇਮ ਹੈ ਕਿ ਸਾਰੀਆਂ ਖਾਣ-ਪੀਣ ਵਾਲੀਆਂ ਚੀਜ਼ਾਂ ਹਲਾਲ ਹਨ, ਪਰ ਓਹਨਾਂ ਦਾ ਸਾਫ਼ ਸੁਥਰਾ ਹੋਣਾ ਜ਼ਰੂਰੀ ਹੈ, ਅਰਥਾਤ ਓਹ ਤਨ ਤੇ ਮਨ ਤੇ ਭੈੜਾ ਪ੍ਰਭਾਵ ਪਾਉਣ ਵਾਲੀਆਂ ਨਾ ਹੋਣ, ਜਾਂ ਓਹਨਾਂ ਦਾ ਖਾਣਾ-ਪੀਣਾ ਸੁਸਾਇਟੀ ਵਿਚ ਵਿਗਾੜ ਪਾਉਣ ਦਾ ਕਾਰਣ ਨਾ ਬਣਦਾ ਹੋਵੇ ।

[2]ਗਿਝਾਇਆ ਹੋਇਆ ਸ਼ਿਕਾਰੀ ਜਾਨਵਰ ਜੋ ਕੁਝ ਵੀ ਕਰਦਾ ਹੈ, ਉਹ ਉਸ ਦੇ ਸਿਖਾਉਣ ਵਾਲੇ ਦੇ ਜ਼ਿੰਮੇ ਹੀ ਲਗਦਾ ਹੈ ਤੇ ਉਹ ਕੋਈ ਮਨੁੱਖ ਹੀ ਹੁੰਦਾ ਹੈ । ਸੋ ਗਿਝੇ ਹੋਏ ਸ਼ਿਕਾਰੀ ਜਾਨਵਰਾਂ ਦਾ ਮਾਰਿਆ ਹੋਇਆ ਸ਼ਿਕਾਰ ਹਲਾਲ ਦੇ ਬਰਾਬਰ ਹੀ ਸਮਝਿਆ ਜਾਂਦਾ ਹੈ; ਇਸੇ ਲਈ ਇਕ ਹਦੀਸ ਵਿਚ ਇਹ ਵਰਣਨ ਹੈ ਕਿ ਸ਼ਿਕਾਰੀ ਜਾਨਵਰ ਨੂੰ ਛੱਡਣ ਸਮੇਂ ਬਿਸਮਿੱਲਾ ਪੜ੍ਹ ਲਿਆ ਕਰੋ; ਤਾਂ ਜੁ ਉਸ ਦਾ ਮਾਰਿਆ ਹੋਇਆ ਸ਼ਿਕਾਰ ਹਲਾਲ ਸਮਝਿਆ ਜਾ ਸਕੇ ।

اَلْيَوْمَ اُحِلَّ لَكُمُ الطَّيِّبٰتُ ؕ وَطَعَامُ الَّذِيْنَ اُوْتُوا الْكِتٰبَ حِلٌّ لَّكُمْ ۪ وَطَعَامُكُمْ حِلٌّ لَّهُمْ ۫ وَالْمُحْصَنٰتُ مِنَ الْمُؤْمِنٰتِ وَالْمُحْصَنٰتُ مِنَ الَّذِيْنَ اُوْتُوا الْكِتٰبَ مِنْ قَبْلِكُمْ اِذَاۤ اٰتَيْتُمُوْهُنَّ اُجُوْرَهُنَّ مُحْصِنِيْنَ غَيْرَ مُسٰفِحِيْنَ وَلَا مُتَّخِذِيْۤ اَخْدَانٍ ؕ وَمَنْ يَّكْفُرْ بِالْاِيْمَانِ فَقَدْ حَبِطَ عَمَلُهٗ ۫ وَهُوَ فِى الْاٰخِرَةِ مِنَ الْخٰسِرِيْنَ ۝٦ ع

ਅੱਜ ਤੁਹਾਡੇ ਲਈ ਸਾਰੀਆਂ ਹੀ ਸਾਫ਼-ਸੁਥਰੀਆਂ ਚੀਜ਼ਾਂ ਹਲਾਲ ਕਰ ਦਿੱਤੀਆਂ ਗਈਆਂ ਹਨ ਅਤੇ ਤੁਹਾਡੇ ਲਈ ਓਹਨਾਂ ਲੋਕਾਂ ਦਾ (ਪਕਵਾਨ[1]) ਵੀ ਜਿਨ੍ਹਾਂ ਨੂੰ ਪੁਸਤਕ ਦਿੱਤੀ ਗਈ ਸੀ—ਹਲਾਲ ਹੈ ਅਤੇ ਤੁਹਾਡਾ (ਪਕਵਾਨ) ਓਹਨਾਂ ਵਾਸਤੇ ਹਲਾਲ ਹੈ ਸ਼ਰਧਾਲੂ ਸਤਿਵੰਤੀਆਂ ਇਸਤਰੀਆਂ ਅਤੇ ਜਿਨ੍ਹਾਂ ਨੂੰ ਤੁਹਾਥੋਂ ਪਹਿਲਾਂ ਪੁਸਤਕ ਦਿਤੀ ਗਈ ਸੀ—ਓਹਨਾਂ ਵਿੱਚੋਂ ਸਤਿਵੰਤੀਆਂ ਇਸਤਰੀਆਂ—ਜਦ ਕਿ ਤੁਸੀਂ ਓਹਨਾਂ ਦੇ ਮਹਿਰ ਓਹਨਾਂ ਨੂੰ ਦੇ ਕੇ ਓਹਨਾਂ ਨਾਲ ਨਿਕਾਹ[2] ਕਰ ਲਓ, ਪਰ ਵਿਭਚਾਰ ਕਰਨਾ ਤੇ ਲੁਕ-ਛਿਪ ਕੇ ਗੰਢ-ਤਰੁਪ ਕਰਨਾ (ਤੁਹਾਡੇ ਲਈ ਅਯੋਗ ਹੈ) ਅਤੇ ਜੋ ਪ੍ਰਾਣੀ ਸਰਧਾ ਧਾਰਨ ਕਰਨ ਮਗਰੋਂ ਇਨਕਾਰ ਕਰਦਾ ਹੈ, (ਜਾਣ ਲਓ ਕਿ) ਉਸ ਦੀ ਸਾਰੀ ਕੀਤੀ ਕਤਰੀ ਅਜਾਈਂ ਹੀ ਜਾਏਗੀ, ਅਰਥਾਤ ਉਹ ਪਰਲੋਕ ਵਿਚ ਘਾਟਾ ਪਾਉਣ ਵਾਲਿਆਂ ਵਿੱਚੋਂ ਹੋਵੇਗਾ ।੬। (ਰਕੂਅ ੧)

يٰۤاَيُّهَا الَّذِيْنَ اٰمَنُوْۤا اِذَا قُمْتُمْ اِلَى الصَّلٰوةِ فَاغْسِلُوْا وُجُوْهَكُمْ وَاَيْدِيَكُمْ اِلَى الْمَرَافِقِ وَامْسَحُوْا بِرُءُوْسِكُمْ وَاَرْجُلَكُمْ اِلَى الْكَعْبَيْنِ ؕ وَاِنْ كُنْتُمْ جُنُبًا فَاطَّهَّرُوْا ؕ وَاِنْ كُنْتُمْ مَّرْضٰۤى اَوْ عَلٰى سَفَرٍ اَوْ جَآءَ اَحَدٌ مِّنْكُمْ مِّنَ

ਹੇ ਸ਼ਰਧਾਲੂਓ ! ਜਦ ਤੁਸੀਂ ਨਿਮਾਜ਼ ਪੜ੍ਹਨ ਲਈ ਉਠੋ, ਤਾਂ ਆਪਣੇ ਮੂੰਹ (ਵੀ) ਤੇ ਕੂਹਣੀਆਂ ਤਕ ਆਪਣੇ ਹੱਥ (ਵੀ) ਧੋ ਲਿਆ ਕਰੋ ਅਤੇ ਆਪਣੇ ਸਿਰਾਂ ਦਾ "ਮਸਹ" ਵੀ ਕਰ ਲਿਆ ਕਰੋ ਤੇ ਗਿੱਟਿਆਂ ਤਕ ਆਪਣੇ ਪੈਰ (ਵੀ ਧੋ ਲਿਆ ਕਰੋ ।) ਜੇ ਤੁਸੀਂ ਭੋਗ-ਬਿਲਾਸ ਕੀਤਾ ਹੋਵੇ, ਤਾਂ ਅਸ਼ਨਾਨ ਕਰ ਲਿਆ ਕਰੋ । ਹਾਂ, ਜੇ ਤੁਸੀਂ ਰੋਗੀ ਹੋਵੋ, ਜਾਂ (ਕਿਸੇ) ਸਫ਼ਰ ਵਿਚ ਹੋਵੋ (ਤੇ ਤੁਸੀਂ ਭੋਗ-ਬਿਲਾਸ ਕੀਤਾ ਹੋਵੇ,) ਜਾਂ ਤੁਹਾਡੇ ਵਿੱਚੋਂ ਕੋਈ ਜੰਗਲ-ਪਾਣੀ ਹੋ ਕੇ ਆਇਆ ਹੋਵੇ,

---

[1]ਓਹਨਾਂ ਦਾ ਹਲਾਲ ਕੀਤਾ ਜਾਨਵਰ ਵੀ ਖਾਣਾ ਯੋਗ ਹੈ । ਹਾਂ, ਉਸ ਤੇ "ਤਕਬੀਰ" ਪੜ੍ਹ ਲਈ ਜਾਇਆ ਕਰੇ; ਜਿਹਾ ਕਿ ਇਕ ਹਦੀਸ (ਬੁਖ਼ਾਰੀ) ਵਿਚ ਵਰਨਣ ਹੈ, ਇਹ ਹੁਕਮ ਇਸ ਲਈ ਦਿੱਤਾ ਗਿਆ ਹੈ ਕਿ ਤੌਰੇਤ ਦੀ ਸ਼ਰੀਅਤ ਅਨੁਸਾਰ "ਮੂਸਾ" ਦੀ ਜਾਤੀ ਦੇ ਵੀ ਸਾਰੇ ਖਾਣੇ ਉਹੋ ਹਨ, ਜਿਨ੍ਹਾਂ ਨੂੰ ਇਸਲਾਮ ਨੇ ਜਾਇਜ਼ ਦੱਸਿਆ ਹੈ । ਜੇ ਈਸਾਈ ਹਜ਼ਰਤ "ਈਸਾ" ਦੀ ਸਿੱਖਿਆ ਅਨੁਸਾਰ ਤੌਰੇਤ ਤੇ ਵਰਤੋਂ ਕਰਨ, ਤਾਂ ਓਹ ਵੀ ਇਸ ਹੁਕਮ ਦੇ ਅਧੀਨ ਹਨ ਅਤੇ ਜੇ ਇਹ ਪਤਾ ਲਗ ਜਾਏ ਕਿ ਓਹ ਹਰਾਮ ਖਾ ਰਹੇ ਹਨ, ਤਾਂ ਫੇਰ ਸਮੇਂ ਦੀ ਲੋੜ ਅਨੁਸਾਰ ਵਰਤੋਂ ਕੀਤੀ ਜਾਏਗੀ । ਕੇਵਲ ਕਿਸੇ ਦਾ ਯਹੂਦੀ ਜਾਂ ਈਸਾਈ ਹੋਣਾ ਹੀ ਕਾਫ਼ੀ ਨਹੀਂ ਹੋਵੇਗਾ; ਕਿਉਂ ਕਿ ਕਈ ਪੁਰਾਣੇ ਤੇ ਨਵੇਂ ਈਸਾਈ ਫ਼ਿਰਕੇ ਤੌਰੇਤ ਦੀ ਸਿੱਖਿਆ ਤੇ ਵਰਤੋਂ ਕਰ ਰਹੇ ਹਨ ।

[2]ਇਸ ਬਾਰੇ ਸੂਰਤ ਨਿਸਾ ਆਇਤ ੨੬ ਦੀ ਟੂਕ ਵੇਖੋ ।

الْغَآئِطِ اَوْ لٰمَسْتُمُ النِّسَآءَ فَلَمْ تَجِدُوْا مَآءً فَتَيَمَّمُوْا
صَعِيْدًا طَيِّبًا فَامْسَحُوْا بِوُجُوْهِكُمْ وَاَيْدِيْكُمْ مِّنْهُ ؕ
مَا يُرِيْدُ اللّٰهُ لِيَجْعَلَ عَلَيْكُمْ مِّنْ حَرَجٍ وَّلٰكِنْ يُّرِيْدُ
لِيُطَهِّرَكُمْ وَلِيُتِمَّ نِعْمَتَهٗ عَلَيْكُمْ لَعَلَّكُمْ تَشْكُرُوْنَ ۝

ਅਰਥਾਤ ਤੁਸੀਂ ਆਪਣੀਆਂ ਪਤਨੀਆਂ ਨਾਲ ਭੋਗ-ਬਿਲਾਸ[1] ਕੀਤਾ ਹੋਵੇ, ਪਰ ਤੁਹਾਨੂੰ ਪਾਣੀ ਨਾ ਮਿਲ ਸਕਦਾ ਹੋਵੇ,ਤਾਂ ਤੁਸੀਂ ਪਵਿੱਤਰ ਮਿੱਟੀ ਨਾਲ "ਤਯੱਮਮ" ਕਰ ਲਿਆ ਕਰੋ, ਅਰਥਾਤ ਉਸ ਵਿੱਚੋਂ (ਕੁਝ ਮਿੱਟੀ ਲੈ ਕੇ) ਆਪਣੇ ਮੂੰਹਾਂ ਅਤੇ ਆਪਣੇ ਹੱਥਾਂ ਤੇ ਮਲ ਲਿਆ ਕਰੋ, ਅੱਲਾਹ ਤੁਹਾਡੇ ਉੱਤੇ ਕਿਸੇ ਕਿਸਮ ਦੀ ਤੰਗੀ ਨਹੀਂ ਕਰਨਾ ਚਾਹੁੰਦਾ। ਹਾਂ, ਉਹ ਤੁਹਾਨੂੰ ਪਾਕ-ਸਾਫ਼ ਕਰਨਾ ਤੇ ਤੁਹਾਡੇ ਤੇ ਆਪਣਾ ਉਪਕਾਰ ਪੂਰਨ ਕਰਨਾ ਚਾਹੁੰਦਾ ਹੈ: ਤਾਂ ਜੁ ਤੁਸੀਂ ਧੰਨਵਾਦ ਕਰ ਸਕੋ ।੭।

وَاذْكُرُوْا نِعْمَةَ اللّٰهِ عَلَيْكُمْ وَمِيْثَاقَهُ الَّذِيْ وَاثَقَكُمْ
بِهٖٓ ۙ اِذْ قُلْتُمْ سَمِعْنَا وَاَطَعْنَا ؗ وَاتَّقُوا اللّٰهَ ؕ اِنَّ اللّٰهَ
عَلِيْمٌۢ بِذَاتِ الصُّدُوْرِ ۝

ਅਤੇ ਅੱਲਾਹ ਦਾ ਜੋ ਉਪਕਾਰ ਤੁਹਾਡੇ ਸਿਰ ਹੈ, (ਉਸ ਨੂੰ ਵੀ) ਤੇ ਉਸ ਪੱਕੇ ਪ੍ਰਣ ਨੂੰ (ਵੀ) ਜੋ ਉਸ ਨੇ ਤੁਹਾਥੋਂ (ਉਸ ਸਮੇਂ) ਲਿਆ ਸੀ, ਜਦ ਕਿ ਤੁਸੀਂ ਇਹ ਕਿਹਾ ਸੀ ਕਿ ਅਸੀਂ ਸੁਣ ਲਿਆ ਹੈ ਤੇ ਅਸੀਂ ਆਗਿਆਕਾਰੀ ਬਣ ਗਏ ਹਾਂ। (ਯਾਦ ਰੱਖੋ ਕਿ) ਅੱਲਾਹ ਤੋਂ ਸਦਾ ਡਰਦੇ ਰਹੋ, ਬੇਸ਼ੱਕ ਅੱਲਾਹ ਘੱਟ ਘੱਟ ਦਾ ਜਾਣਨਹਾਰ ਹੈ ।੮।

يٰۤاَيُّهَا الَّذِيْنَ اٰمَنُوْا كُوْنُوْا قَوّٰمِيْنَ لِلّٰهِ شُهَدَآءَ بِالْقِسْطِ ؗ
وَلَا يَجْرِمَنَّكُمْ شَنَاٰنُ قَوْمٍ عَلٰٓى اَلَّا تَعْدِلُوْا ؕ اِعْدِلُوْا ۫
هُوَ اَقْرَبُ لِلتَّقْوٰى ؗ وَاتَّقُوا اللّٰهَ ؕ اِنَّ اللّٰهَ خَبِيْرٌۢ بِمَا
تَعْمَلُوْنَ ۝

ਹੇ ਸ਼ਰਧਾਲੂਓ ! ਤੁਸੀਂ ਇਨਸਾਫ਼ ਨਾਲ ਗਵਾਹੀ ਦਿੰਦੇ ਹੋਏ, ਅੱਲਾਹ ਵਾਸਤੇ ਖੜੇ ਹੋ ਜਾਓ, ਅਰਥਾਤ ਕਿਸੇ ਜਾਤੀ ਦਾ ਵੈਰ ਤੁਹਾਨੂੰ ਕਦੇ ਵੀ ਇਸ ਗੱਲ ਦੀ ਪ੍ਰੇਰਨਾ ਨਾ ਦੇ ਸਕੇ ਕਿ ਤੁਸੀਂ ਇਨਸਾਫ ਨਾ ਕਰੋ। ਤੁਸੀਂ ਇਨਸਾਫ਼ ਨੂੰ ਹੀ ਮੁਖ ਰੱਖੋ। ਇਹ ਸੰਜਮਤਾ ਦੇ ਵਧੇਰੇ ਨੇੜੇ ਹੈ, ਅਰਥਾਤ ਅੱਲਾਹ ਤੋਂ ਸਦਾ ਹੀ ਡਰਦੇ ਰਹੋ। ਜੋ ਕੁਝ ਤੁਸੀਂ ਕਰਦੇ ਹੋ, ਬੇਸ਼ੱਕ ਅੱਲਾਹ ਉਸ ਦਾ ਜਾਣਨਹਾਰ ਹੈ ।੯।

وَعَدَ اللّٰهُ الَّذِيْنَ اٰمَنُوْا وَعَمِلُوا الصّٰلِحٰتِ ۙ لَهُمْ
مَّغْفِرَةٌ وَّاَجْرٌ عَظِيْمٌ ۝

ਜੋ ਲੋਕ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਓਹਨਾਂ ਨਾਲ ਅੱਲਾਹ ਨੇ ਇਹ ਇਕਰਾਰ ਕੀਤਾ ਹੈ ਕਿ ਓਹਨਾਂ ਲਈ ਵੱਡੀ ਬਖ਼ਸ਼ਿਸ਼ ਤੇ ਵੱਡਾ ਵਟਾਂਦਰਾ (ਨੇਅਤ) ਹੈ ।੧੦।

[1]ਇਸ ਦੇ ਵਿਸਥਾਰ ਲਈ ਸੂਰਤ ਨਿਸਾ ਆਇਤ ੪੪ ਦੀ ਟੂਕ ਵੇਖੋ।

وَالَّذِيْنَ كَفَرُوْا وَكَذَّبُوْا بِاٰيٰتِنَآ اُولٰٓئِكَ اَصْحٰبُ الْجَحِيْمِ ⑪

ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ ਤੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ, ਉਹੋ ਲੋਕ (ਹੀ) ਨਰਕਗਾਮੀ ਹਨ।੧੧।

يٰٓاَيُّهَا الَّذِيْنَ اٰمَنُوا اذْكُرُوْا نِعْمَتَ اللّٰهِ عَلَيْكُمْ اِذْ هَمَّ
قَوْمٌ اَنْ يَّبْسُطُوْٓا اِلَيْكُمْ اَيْدِيَهُمْ فَكَفَّ اَيْدِيَهُمْ
عَنْكُمْ ۚ وَاتَّقُوا اللّٰهَ ۭ وَعَلَى اللّٰهِ فَلْيَتَوَكَّلِ الْمُؤْمِنُوْنَ ⑫ ع

ਹੇ ਸ਼ਰਧਾਲੂਓ ! ਤੁਸੀਂ ਅੱਲਾਹ ਦਾ ਉਹ ਉਪਕਾਰ ਯਾਦ ਕਰੋ, ਜੋ ਉਸ ਨੇ (ਉਸ ਸਮੇਂ) ਤੁਹਾਡੇ ਤੇ ਕੀਤਾ ਸੀ, ਜਦ ਕਿ ਇਕ ਜਾਤੀ ਨੇ ਇਹ ਇੱਛਾ ਕੀਤੀ ਸੀ ਕਿ ਉਹ ਤੁਹਾਡੇ ਨਾਲ ਦੋ-ਚਾਰ ਹੱਥ ਕਰੇ। ਤਾਂ ਉਸ ਨੇ ਓਹਨਾਂ ਦੇ ਹੱਥ ਤੁਹਾਡੇ ਵੱਲੋਂ ਰੋਕ ਦਿੱਤੇ ਸਨ, ਅਰਥਾਤ ਤੁਸੀਂ ਸਦਾ ਅੱਲਾਹ ਤੋਂ ਡਰਦੇ ਰਹੋ; ਕਿਉਂ ਜੁ ਸ਼ਰਧਾਲੂਆਂ ਨੂੰ ਕੇਵਲ ਅੱਲਾਹ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ।੧੨।

(ਰਕੂਅ ੨)

وَلَقَدْ اَخَذَ اللّٰهُ مِيْثَاقَ بَنِيْٓ اِسْرَاۗءِيْلَ ۚ وَبَعَثْنَا مِنْهُمُ
اثْنَيْ عَشَرَ نَقِيْبًا ۭ وَقَالَ اللّٰهُ اِنِّىْ مَعَكُمْ ۭ لَىِٕنْ اَقَمْتُمُ
الصَّلٰوةَ وَاٰتَيْتُمُ الزَّكٰوةَ وَاٰمَنْتُمْ بِرُسُلِيْ وَعَزَّرْتُمُوْهُمْ
وَاَقْرَضْتُمُ اللّٰهَ قَرْضًا حَسَنًا لَّاُكَفِّرَنَّ عَنْكُمْ سَيِّاٰتِكُمْ
وَلَاُدْخِلَنَّكُمْ جَنّٰتٍ تَجْرِيْ مِنْ تَحْتِهَا الْاَنْهٰرُ ۚ فَمَنْ
كَفَرَ بَعْدَ ذٰلِكَ مِنْكُمْ فَقَدْ ضَلَّ سَوَاۗءَ السَّبِيْلِ ⑬

ਅਤੇ (ਅੱਲਾਹ ਇਹ ਫ਼ਰਮਾਉਂਦਾ ਹੈ ਕਿ) ਅਸੀਂ ਨਿਰਸੰਦੇਹ ਇਸਰਾਈਲ ਕੁਲ ਦੇ ਲੋਕਾਂ ਤੋਂ ਇਕ ਪੱਕਾ ਪ੍ਰਣ ਲਿਆ ਸੀ ਅਤੇ ਅਸੀਂ ਓਹਨਾਂ ਵਿੱਚੋਂ ਬਾਰਾਂ (ਸਿਰਕਢ) ਸਰਦਾਰ ਖੜੇ ਕੀਤੇ ਸਨ, ਅਰਥਾਤ (ਓਹਨਾਂ ਨੂੰ) ਇਹ ਕਿਹਾ ਸੀ (ਕਿ) ਜੇ ਤੁਸੀਂ ਨਿਮਾਜ਼ ਨੂੰ ਸੁਆਰ ਕੇ ਪੜ੍ਹਦੇ ਰਹੋਗੇ ਤੇ (ਯਥਾਸ਼ਕਤ) ਜ਼ਕਾਤ ਦਿੰਦੇ ਰਹੋਗੇ ਅਤੇ ਮੇਰੇ ਸਾਰੇ ਰਸੂਲਾਂ ਉੱਤੇ ਸ਼ਰਧਾ ਧਾਰਨ ਕਰਦੇ ਰਹੋਗੇ ਤੇ ਓਹਨਾਂ ਦੀ ਹਰ ਤਰ੍ਹਾਂ ਸਹਾਇਤਾ ਕਰਦੇ ਰਹੋਗੇ ਉਸ (ਅਰਥਾਤ ਅੱਲਾਹ) ਨੂੰ (ਆਪਣੇ ਧਨ-ਪਦਾਰਥ ਦਾ) ਇਕ ਹਿੱਸਾ ਅਰਪਣ ਕਰਦੇ ਰਹੋਗੇ, ਤਾਂ ਬੇਸ਼ੱਕ ਮੈਂ ਤੁਹਾਡੇ ਅੰਗ-ਸੰਗ ਰਹਾਂਗਾ ਅਤੇ ਜ਼ਰੂਰ ਤੁਹਾਥੋਂ ਤੁਹਾਡੇ ਸਾਰੇ ਕੁਕਰਮ ਦੂਰ ਕਰ ਦਿਆਂਗਾ, ਅਰਥਾਤ ਬੇਸ਼ੱਕ ਮੈਂ ਤੁਹਾਨੂੰ ਅਜੇਹੇ ਸਵਰਗ ਦਿਆਂਗਾ ਕਿ ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ, ਪਰ ਤੁਹਾਡੇ ਵਿੱਚੋਂ ਜਿਹੜਾ (ਪ੍ਰਾਣੀ) ਇਸ ਦੇ ਮਗਰੋਂ ਵੀ ਇਨਕਾਰ ਕਰ ਦੇਵੇਗਾ, ਤਾਂ (ਉਹ ਸਮਝ ਲਏ ਕਿ) ਉਹ ਸਿੱਧੇ ਮਾਰਗ ਤੋਂ ਭਟਕ ਜਾਏਗਾ।੧੩।

فَبِمَا نَقْضِهِمْ مِّيثَاقَهُمْ لَعَنّٰهُمْ وَجَعَلْنَا قُلُوبَهُمْ
قٰسِيَةً ۚ يُحَرِّفُونَ الْكَلِمَ عَنْ مَّوَاضِعِهٖ ۙ وَنَسُوا حَظًّا
مِّمَّا ذُكِّرُوا بِهٖ ۚ وَلَا تَزَالُ تَطَّلِعُ عَلٰى خَآئِنَةٍ مِّنْهُمْ
اِلَّا قَلِيلًا مِّنْهُمْ فَاعْفُ عَنْهُمْ وَاصْفَحْ ۚ اِنَّ اللّٰهَ يُحِبُّ
الْمُحْسِنِينَ ﴿١٤﴾

ਅਤੇ[1] ਓਹਨਾਂ ਦੇ, ਆਪਣਾ ਇਹ ਪੱਕਾ ਪ੍ਰਣ ਤੋੜ ਦੇਣ ਦੇ ਕਾਰਣ ਅਸੀਂ ਓਹਨਾਂ ਤੇ ਫਿਟਕਾਰ ਪਾਈ ਸੀ ਤੇ ਓਹਨਾਂ ਦੇ ਚਿਤ ਕਠੋਰ ਕਰ ਦਿੱਤੇ ਸਨ। ਸੋ ਓਹ (ਹੁਣ ਆਪਣੀ ਧਰਮ ਪੁਸਤਕ ਦੇ) ਅੱਖਰਾਂ ਨੂੰ ਓਹਨਾਂ ਦੇ ਅਸਲ ਟਿਕਾਣਿਆਂ ਤੋਂ ਬਦਲ ਰਹੇ ਹਨ, ਅਰਥਾਤ ਜਿਸ ਗੱਲ ਦਾ ਓਹਨਾਂ ਨੂੰ ਉਪਦੇਸ਼ ਕੀਤਾ ਗਿਆ ਸੀ, ਉਸ ਦਾ ਇਕ ਹਿੱਸਾ ਭੁਲਾ ਬੈਠੇ ਹਨ ਅਤੇ ਤੂੰ ਓਹਨਾਂ ਵਿੱਚੋਂ ਕੁਝ ਕੁ (ਲੋਕਾਂ) ਤੋਂ ਛੁੱਟ ਬਾਕੀਆਂ ਵੱਲੋਂ ਸਦਾ ਹੀ ਕਿਸੇ ਨਾ ਕਿਸੇ ਖ਼ਿਆਨਤ ਤੋਂ ਗਿਆਤ ਹੁੰਦਾ ਰਹੇਂਗਾ। ਸੋ ਤੂੰ ਓਹਨਾਂ ਨੂੰ ਮਾਫ਼ ਕਰ ਤੇ ਓਹਨਾਂ ਨੂੰ ਵੇਖ ਕੇ ਅਣਡਿਠ ਕਰ। ਬੇਸ਼ੱਕ ਅੱਲਾਹ ਪਰਉਪਕਾਰੀਆਂ ਨਾਲ ਪ੍ਰੇਮ ਕਰਦਾ ਹੈ।੧੪।

وَمِنَ الَّذِينَ قَالُوا اِنَّا نَصٰرٰى اَخَذْنَا مِيثَاقَهُمْ فَنَسُوا
حَظًّا مِّمَّا ذُكِّرُوا بِهٖ ۚ فَاَغْرَيْنَا بَيْنَهُمُ الْعَدَاوَةَ وَالْبَغْضَآءَ
اِلٰى يَوْمِ الْقِيٰمَةِ ۚ وَسَوْفَ يُنَبِّئُهُمُ اللّٰهُ بِمَا كَانُوا
يَصْنَعُونَ ﴿١٥﴾

ਅਤੇ ਜੋ ਲੋਕ ਇਹ ਕਹਿੰਦੇ ਹਨ ਕਿ ਅਸੀਂ ਈਸਾਈ ਹਾਂ। ਅਸੀਂ ਓਹਨਾਂ ਤੋਂ (ਵੀ) ਇਕ ਪ੍ਰਣ ਲਿਆ ਸੀ। ਸੋ ਓਹਨਾਂ ਨੇ (ਵੀ) ਜਿਸ ਗੱਲ ਦਾ ਓਹਨਾਂ ਨੂੰ ਉਪਦੇਸ਼ ਕੀਤਾ ਗਿਆ ਸੀ, ਉਸ ਦਾ ਇਕ ਹਿੱਸਾ ਭੁਲਾ ਦਿੱਤਾ ਸੀ, ਤਾਂ ਅਸੀਂ ਓਹਨਾਂ ਦੇ ਵਿਚਾਲੇ ਕਿਆਮਤ ਦੇ ਦਿਹਾੜੇ ਤਕ ਈਰਖਾ[2] ਤੇ ਵੈਰ-ਵਿਰੋਧ ਪਸਾਰ ਦਿੱਤਾ ਸੀ, ਅਰਥਾਤ ਓਹ ਜੋ ਕੁਝ ਕਰ ਰਹੇ ਹਨ, ਅੱਲਾਹ ਛੇਤੀ ਹੀ ਓਹਨਾਂ ਨੂੰ ਉਸ ਤੋਂ ਗਿਆਤ ਕਰਾ ਦੇਵੇਗਾ।੧੫।

يٰٓاَهْلَ الْكِتٰبِ قَدْ جَآءَكُمْ رَسُولُنَا يُبَيِّنُ لَكُمْ كَثِيرًا
مِّمَّا كُنْتُمْ تُخْفُونَ مِنَ الْكِتٰبِ وَيَعْفُوا عَنْ كَثِيرٍ ۚ

ਹੇ ਪੁਸਤਕ ਦੇ ਅਨੁਸਾਰੀਓ ! ਸਾਡਾ ਰਸੂਲ ਤੁਹਾਡੇ ਵਲ ਆ ਚੁੱਕਾ ਹੈ (ਅਤੇ) ਜੋ ਕੁਝ ਤੁਸੀਂ ਪੁਸਤਕ ਵਿੱਚੋਂ ਲੁਕਾਉਂਦੇ ਸੀ, ਉਹ ਇਸ ਵਿੱਚੋਂ ਬਹੁਤ (ਸਾਰਾ ਹਿੱਸਾ) ਤੁਹਾਡੇ ਅੱਗੇ ਵਰਣਨ ਕਰਦਾ ਹੈ ਅਤੇ ਬਹੁਤ ਸਾਰੀਆਂ ਭੁੱਲਾਂ-ਚੁੱਕਾਂ ਵੀ ਮਾਫ਼ ਕਰਦਾ ਹੈ।

---

[1] "ਫ਼ਾ" ਦਾ ਅਰਥ ਅਤੇ ਵੀ ਹੁੰਦਾ ਹੈ।

[2] ਇਹ ਕੇਹੀ ਜ਼ਬਰਦਸਤ ਪੇਸ਼ੀਨਗੋਈ ਹੈ। ਇਸ ਵਿਚ ਈਸਾਈ ਜਾਤੀਆਂ ਦੇ ਆਪਸ ਵਿਚਲੇ ਵੈਰ-ਵਿਰੋਧ ਦਾ ਪਤਾ ਦਿੱਤਾ ਗਿਆ ਹੈ; ਤਾਂ ਜੁ ਮੁਸਲਮਾਨ ਆਪਣੀ ਨਿਰਬਲ ਦਸ਼ਾ ਸਮੇਂ ਨਿਰਾਸ ਨਾ ਹੋ ਜਾਣ ਅਤੇ ਇਹ ਪੇਸ਼ੀਨਗੋਈ ਓਹਨਾਂ ਨੂੰ ਢਾਰਸ ਦਿੰਦੀ ਰਹੇ।

قَدْ جَآءَكُمْ مِّنَ اللّٰهِ نُوْرٌ وَّكِتٰبٌ مُّبِيْنٌ ﴿١٦﴾

(ਹਾਂ,) ਤੁਹਾਡੇ ਲਈ ਅੱਲਾਹ ਵੱਲੋਂ ਇਕ ਨੂਰ ਤੇ ਇਕ ਜਗਮਗ (ਰੋਸ਼ਨੀ ਦੇਣ ਵਾਲੀ) ਪੁਸਤਕ ਆ ਚੁੱਕੀ ਹੈ ।੧੬।

يَّهْدِيْ بِهِ اللّٰهُ مَنِ اتَّبَعَ رِضْوَانَهٗ سُبُلَ السَّلٰمِ وَيُخْرِجُهُمْ مِّنَ الظُّلُمٰتِ اِلَى النُّوْرِ بِاِذْنِهٖ وَيَهْدِيْهِمْ اِلٰى صِرَاطٍ مُّسْتَقِيْمٍ ﴿١٧﴾

ਅੱਲਾਹ ਇਸ ਦੁਆਰਾ ਓਹਨਾਂ (ਲੋਕਾਂ) ਨੂੰ ਜੋ ਉਸ ਦੀ ਰਜ਼ਾ (ਦੇ ਮਾਰਗ) ਤੇ ਚਲਦੇ ਹਨ, ਸਲਾਮਤੀ ਦੇ ਰਾਹਾਂ ਉੱਤੇ ਚਲਾਉਂਦਾ ਹੈ, ਅਰਥਾਤ ਓਹਨਾਂ ਨੂੰ ਆਪਣੇ ਹੁਕਮ ਨਾਲ ਅੰਧਕਾਰ ਵਿੱਚੋਂ ਕੱਢ ਕੇ ਪ੍ਰਕਾਸ਼ ਵਲ ਲੈ ਜਾਂਦਾ ਹੈ ਅਤੇ ਸਿੱਧੇ ਮਾਰਗ ਵਲ ਓਹਨਾਂ ਦੀ ਅਗਵਾਈ ਕਰਦਾ ਹੈ ।੧੭।

لَقَدْ كَفَرَ الَّذِيْنَ قَالُوْٓا اِنَّ اللّٰهَ هُوَ الْمَسِيْحُ ابْنُ مَرْيَمَ ۭ قُلْ فَمَنْ يَّمْلِكُ مِنَ اللّٰهِ شَيْـــًٔا اِنْ اَرَادَ اَنْ يُّهْلِكَ الْمَسِيْحَ ابْنَ مَرْيَمَ وَاُمَّهٗ وَمَنْ فِي الْاَرْضِ جَمِيْعًا ۭ وَلِلّٰهِ مُلْكُ السَّمٰوٰتِ وَالْاَرْضِ وَمَا بَيْنَهُمَا ۭ يَخْلُقُ مَا يَشَاۗءُ ۭ وَاللّٰهُ عَلٰي كُلِّ شَيْءٍ قَدِيْرٌ ﴿١٨﴾

ਜੋ ਲੋਕ ਇਹ ਕਹਿੰਦੇ ਹਨ ਕਿ ਬੇਸ਼ੱਕ "ਮਰੀਅਮ" ਦਾ ਪੁੱਤਰ "ਈਸਾ" ਹੀ ਅੱਲਾਹ[1] ਹੈ ਓਹ ਨਿਰਸੰਦੇਹ ਇਨਕਾਰੀ ਹੋ ਗਏ ਹਨ । ਤੂੰ (ਓਹਨਾਂ ਨੂੰ) ਇਹ ਕਹਿ ਦੇ । ਜੇ ਅੱਲਾਹ[2] "ਮਰੀਅਮ" ਦੇ ਪੁੱਤਰ "ਈਸਾ" ਨੂੰ, ਉਸ ਦੀ ਮਾਤਾ ਨੂੰ ਤੇ (ਓਹਨਾਂ) ਸਾਰੇ ਲੋਕਾਂ ਨੂੰ ਜੋ ਧਰਤੀ ਉੱਤੇ (ਵਸਦੇ) ਹਨ ਮਾਰ ਦੇਵੇ, ਤਾਂ ਉਸ ਦੇ ਟਾਕਰੇ ਤੇ ਕੌਣ ਕਿਸੇ ਗੱਲ ਤੇ ਸਮਰਥ ਹੋ ਸਕਦਾ ਹੈ, ਅਰਥਾਤ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਸ ਸਭ ਤੇ ਅੱਲਾਹ ਦਾ ਹੀ ਅਧਿਕਾਰ ਹੈ, ਉਹ ਜੋ (ਕੁਝ) ਚਾਹੁੰਦਾ ਹੈ, ਉਤਪੰਨ ਕਰਦਾ ਹੈ ਅਤੇ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੧੮।

وَقَالَتِ الْيَهُوْدُ وَالنَّصٰرٰى نَحْنُ اَبْنٰۗؤُا اللّٰهِ وَاَحِبَّاۗؤُهٗ ۭ قُلْ فَلِمَ يُعَذِّبُكُمْ بِذُنُوْبِكُمْ ۭ بَلْ

ਅਤੇ ਯਹੂਦੀ ਤੇ ਈਸਾਈ ਇਹ ਆਖਦੇ ਹਨ ਕਿ ਅਸੀਂ ਅੱਲਾਹ ਦੇ ਪੁੱਤਰ (ਹਾਂ) ਤੇ ਉਸ ਦੇ ਪਿਆਰੇ ਹਾਂ । ਤੂੰ ਓਹਨਾਂ ਨੂੰ ਇਹ ਆਖ ਕਿ (ਫੇਰ) ਉਹ (ਪ੍ਰਭੂ) ਤੁਹਾਡੇ ਅਪਰਾਧਾਂ ਦੇ ਕਾਰਣ ਤੁਹਾਨੂੰ ਦੰਡ ਕਿਉਂ ਦਿੰਦਾ ਰਹਿੰਦਾ ਹੈ । (ਇਉਂ ਨਹੀਂ ਹੈ;

---

[1]ਅਰਥਾਤ ਓਹ ਦੋਵੇਂ ਇੱਕੋ ਜਿਹੀ ਪਦਵੀ ਰਖਦੇ ਸਨ ।

[2]ਇਹ ਆਇਤ ਹਜ਼ਰਤ "ਈਸਾ" ਜੀ ਦੇ ਚਲਾਣੇ ਨੂੰ ਸਿਧ ਕਰਦੀ ਹੈ । ਜੇ "ਈਸਾ" ਜੀ ਤੇ ਉਹਨਾਂ ਦੀ ਮਾਤਾ ਨੂੰ ਅੱਲਾਹ ਨੇ ਮਾਰਿਆ ਨਹੀਂ ਹੈ, ਤਾਂ ਇਹ ਆਇਤ ਨਿਰਮੂਲ ਦਾਅਵਾ ਹੀ ਹੋ ਜਾਂਦੀ ਹੈ ।

أَنْتُمْ بَشَرٌ مِّمَّنْ خَلَقَ ۭ يَغْفِرُ لِمَنْ يَّشَاۗءُ وَيُعَذِّبُ مَنْ يَّشَاۗءُ ۭ وَلِلّٰهِ مُلْكُ السَّمٰوٰتِ وَالْاَرْضِ وَمَا بَيْنَهُمَا ۡ وَاِلَيْهِ الْمَصِيْرُ ⑲

ਜਿਵੇਂ ਕਿ ਤੁਸੀਂ ਕਹਿੰਦੇ ਹੋ); ਸਗੋਂ ਜੋ (ਦੂਜੇ ਲੋਕ) ਉਸ ਨੇ ਸਾਜੇ ਹਨ, ਤੁਸੀਂ (ਵੀ) ਓਹਨਾਂ ਜੇਹੇ (ਹੀ) ਹੋ। ਉਹ ਜਿਸ ਨੂੰ ਚਾਹੁੰਦਾ ਹੈ, ਬਖ਼ਸ਼ ਦਿੰਦਾ ਹੈ ਤੇ ਜਿਸ ਨੂੰ ਚਾਹੁੰਦਾ ਹੈ, ਦੰਡ ਦੇ ਦਿੰਦਾ ਹੈ ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਸ (ਸਭ) ਤੇ ਅੱਲਾਹ ਦਾ ਹੀ ਅਧਿਕਾਰ ਹੈ ਅਤੇ (ਸਾਰਿਆਂ ਨੇ ਹੀ) ਉਸੇ ਦੀ ਹਜ਼ੂਰੀ ਪਰਤਣਾ ਹੈ।੧੯।

يٰٓاَهْلَ الْكِتٰبِ قَدْ جَاۗءَكُمْ رَسُوْلُنَا يُبَيِّنُ لَكُمْ عَلٰي فَتْرَةٍ مِّنَ الرُّسُلِ اَنْ تَقُوْلُوْا مَا جَاۗءَنَا مِنْۢ بَشِيْرٍ وَّلَا نَذِيْرٍ ۡ فَقَدْ جَاۗءَكُمْ بَشِيْرٌ وَّنَذِيْرٌ ۭ وَاللّٰهُ عَلٰي كُلِّ شَيْءٍ قَدِيْرٌ ⑳

ع ٣ ٨

ਹੇ ਪੁਸਤਕ ਦੇ ਅਨੁਸਾਰੀਓ! ਤੁਹਾਡੇ ਵਲ ਸਾਡਾ ਰਸੂਲ ਆ ਚੁੱਕਾ ਹੈ ਉਹ ਰਸੂਲਾਂ ਦੇ ਚੋਖੇ ਸਮੇਂ ਤਕ ਆਉਣੋਂ ਰੁਕ ਜਾਣ ਮਗਰੋਂ ਤੁਹਾਡੇ ਅੱਗੇ (ਸਾਡੀਆਂ ਗੱਲਾਂ) ਵਰਣਨ ਕਰਦਾ ਹੈ; ਤਾਂ ਜੁ ਤੁਸੀਂ (ਇਹ) ਨਾ[1] ਕਹਿ ਸਕੋ ਕਿ ਸਾਡੇ ਵਲ ਕੋਈ ਵੀ ਖ਼ੁਸ਼ਖ਼ਬਰੀ ਦੇਣ ਵਾਲਾ ਤੇ ਭੈ-ਭੀਤ ਕਰਨ ਵਾਲਾ ਨਹੀਂ ਆਇਆ ਸੀ। ਸੋ ਤੁਹਾਡੇ ਵਲ ਇਕ ਖ਼ੁਸ਼ਖ਼ਬਰੀ ਦੇਣ ਵਾਲਾ ਤੇ ਭੈ-ਭੀਤ ਕਰਨ ਵਾਲਾ ਆ ਗਿਆ ਹੈ, ਅਰਥਾਤ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੨੦। (ਰਕੂਅ ੩)

وَاِذْ قَالَ مُوْسٰى لِقَوْمِهٖ يٰقَوْمِ اذْكُرُوْا نِعْمَةَ اللّٰهِ عَلَيْكُمْ اِذْ جَعَلَ فِيْكُمْ اَنْۢبِيَاۗءَ وَجَعَلَكُمْ مُّلُوْكًا ڰ

ਅਤੇ (ਤੁਸੀਂ ਉਹ ਸਮਾਂ ਵੀ ਯਾਦ ਕਰੋ) ਜਦ ਕਿ "ਮੂਸਾ" ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਤੁਸੀਂ ਅੱਲਾਹ ਦੇ ਉਸ ਉਪਕਾਰ ਨੂੰ ਯਾਦ ਕਰੋ, ਜੋ ਉਸ ਨੇ ਤੁਹਾਡੇ ਉੱਤੇ (ਉਸ ਸਮੇਂ) ਕੀਤਾ ਸੀ, ਜਦ ਕਿ ਉਸ ਨੇ ਤੁਹਾਡੇ ਵਿਚ ਕਈ ਨਬੀ ਸਥਾਪਨ ਕੀਤੇ ਸਨ ਤੇ ਤੁਹਾਨੂੰ ਰਾਜ-ਭਾਗ ਵੀ ਦਿੱਤਾ ਸੀ[2]।

---

[1]ਇਸ ਥਾਂ ਮੂਲ ਪਾਠ ਵਿੱਚੋਂ "ਨਾ" ਪਦ ਕਢਿਆ ਗਿਆ ਹੈ। ਇਸ ਨੂੰ ਅਸੀਂ ਬਰੈਕਟਾਂ ਵਿਚ ਨਹੀਂ ਰੱਖ ਸਕਦੇ ਸੀ; ਇਸ ਲਈ ਇਸ ਨੂੰ ਇਬਾਰਤ ਵਿਚ ਸਾਮਲ ਕਰ ਦਿੱਤਾ ਗਿਆ ਹੈ। ਅਰਬੀ ਭਾਸ਼ਾ ਵਿਚ "ਅੰਨ" ਦੇ ਨਾਲ ਜੋ ਧਾਤੂ ਆਵੇ, ਆਮ ਤੌਰ ਤੇ ਉਸ ਥਾਂ "ਨਾ" ਪਦ ਨੂੰ ਲੁਪਤ ਸਮਝਿਆ ਜਾਂਦਾ ਹੈ। ਸੋ ਇਸ ਥਾਂ ਵੀ "ਅੰਨ" ਦਾ ਬਣਾਇਆ ਹੋਇਆ ਧਾਤੂ ਵਰਣਨ ਹੈ; ਇਸ ਲਈ ਅਸੀਂ ਇਸ ਥਾਂ "ਨਾ" ਪਦ ਦੀ ਵਰਤੋਂ ਕਰ ਦਿੱਤੀ ਹੈ।

[2]ਇਤਿਹਾਸ ਤੋਂ ਸਿਧ ਹੁੰਦਾ ਹੈ ਕਿ ਇਸਰਾਈਲ ਕੁਲ ਦੇ ਲੋਕ ਜਦ ਆਦਿ ਕਾਲ ਵਿਚ ਹਿਜਰਤ ਕਰ ਕੇ ਮਿਸਰ ਗਏ ਸਨ, ਤਾਂ ਉੱਥੇ ਓਹਨਾਂ ਨੇ ਹੌਲੇ ਹੌਲੇ ਇੰਨੀ ਪ੍ਰਭੁਤਾ ਪ੍ਰਾਪਤ ਕਰ ਲਈ ਸੀ ਕਿ ਮਿਸਰ ਦੇ ਪਾਤਸ਼ਾਹ ਬਣ ਗਏ ਸਨ; ਜਿਹਾ ਕਿ ਬਾਈਬਲ ਦਾ ਕਥਨ ਹੈ ਕਿ :— →

وَاٰتٰىكُمْ مَّا لَمْ يُؤْتِ اَحَدًا مِّنَ الْعٰلَمِيْنَ ﴿٢١﴾

ਅਰਥਾਤ ਤੁਹਾਨੂੰ ਉਹ ਕੁਝ ਦਿੱਤਾ ਸੀ, ਜੋ ਜਗ ਦੀਆਂ ਪਤਾ ਲਗ ਚੁੱਕੀਆਂ ਜਾਤੀਆਂ[1] ਵਿੱਚੋਂ ਕਿਸੇ ਨੂੰ ਵੀ ਨਹੀਂ ਦਿੱਤਾ ਸੀ ।੨੧।

يٰقَوْمِ ادْخُلُوا الْاَرْضَ الْمُقَدَّسَةَ الَّتِيْ كَتَبَ اللّٰهُ لَكُمْ وَلَا تَرْتَدُّوْا عَلٰٓى اَدْبَارِكُمْ فَتَنْقَلِبُوْا خٰسِرِيْنَ ﴿٢٢﴾

ਹੇ ਮੇਰੀ ਜਾਤੀ ! (ਅਰਥਾਤ 'ਮੂਸਾ' ਦੀ ਜਾਤੀ) ਤੁਸੀਂ ਉਸ ਪਵਿੱਤਰ ਧਰਤੀ ਵਿਚ ਚਲੇ ਜਾਓ, ਜੋ ਅੱਲਾਹ ਨੇ ਤੁਹਾਡੇ ਵਾਸਤੇ ਲਿਖ ਦਿੱਤੀ ਹੋਈ ਹੈ, ਅਰਥਾਤ ਤੁਸੀਂ ਉਸ ਤੋਂ ਮੂੰਹ ਨਾ ਮੋੜ ਲੈਣਾ; ਨਹੀਂ ਤਾਂ ਤੁਸੀਂ ਘਾਟਾ ਪਾਉਣ ਵਾਲੇ ਬਣ ਜਾਓਗੇ ।੨੨।

قَالُوْا يٰمُوْسٰٓى اِنَّ فِيْهَا قَوْمًا جَبَّارِيْنَ ۖ وَاِنَّا لَنْ نَّدْخُلَهَا حَتّٰى يَخْرُجُوْا مِنْهَا ۚ فَاِنْ يَّخْرُجُوْا مِنْهَا فَاِنَّا دٰخِلُوْنَ ﴿٢٣﴾

ਓਹਨਾਂ ਨੇ (ਇਸ ਦੇ ਉੱਤਰ ਵਿਚ) ਇਹ ਕਿਹਾ ਸੀ ਕਿ ਹੇ "ਮੂਸਾ" ! ਉਸ (ਦੇਸ) ਵਿਚ ਬੇਸ਼ੱਕ ਇਕ[2] ਬਾਗ਼ੀ ਜਾਤੀ ਵਸਦੀ ਹੈ ਅਤੇ ਜਦ ਤਕ ਓਹ (ਲੋਕ) ਉੱਥੋਂ ਨਿਕਲ ਨਾ ਜਾਣ, ਅਸੀਂ ਕਦੇ ਵੀ ਉੱਥੇ ਨਹੀਂ ਜਾਵਾਂਗੇ । ਹਾਂ, ਜੇ ਓਹ ਉੱਥੋਂ ਨਿਕਲ ਜਾਣ, ਤਾਂ ਨਿਰਸੰਦੇਹ ਅਸੀਂ ਉੱਥੇ ਚਲੇ ਜਾਵਾਂਗੇ ।੨੩।

---

←"ਇਸਰਾਈਲ ਦੀ ਸੰਤਾਨ ਮਾਣ-ਸਤਿਕਾਰ ਵਾਲੀ ਤੇ ਵੱਡੀ ਗਿਣਤੀ ਵਿਚ ਹੋ ਗਈ ਸੀ ਅਤੇ ਵੱਡੀ ਬਲਵਾਨ ਵੀ ਹੋ ਗਈ ਸੀ, ਅਰਥਾਤ ਉਹ ਸਾਰਾ ਦੇਸ ਓਹਨਾਂ ਨਾਲ ਭਰ ਗਿਆ ਸੀ ਤਾਂ ਮਿਸਰ ਵਿਚ ਇਕ ਨਵਾਂ ਪਾਤਸ਼ਾਹ ਬਣਿਆ ਸੀ, ਜੋ ਯੂਸਫ਼ ਨੂੰ ਜਾਣਦਾ ਨਹੀਂ ਸੀ । ਉਸ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਵੇਖੋ ਇਸਰਾਈਲ ਸਾਥੋਂ ਵਧੇਰੇ ਬਲਵਾਨ ਹੋ ਗਏ ਹਨ । ਸੋ ਆਓ ਅਸੀਂ ਓਹਨਾਂ ਨਾਲ ਸੋਚ-ਸਮਝ ਕੇ ਵਰਤਾਉ ਕਰੀਏ; ਤਾਂ ਜੁ ਕਿਤੇ ਇਹ ਨਾ ਹੋਵੇ ਕਿ ਜਦ ਓਹ ਹੋਰ ਵਧੇਰੇ ਬਲਵਾਨ ਹੋ ਜਾਣ ਤੇ ਉਸ ਵੇਲੇ ਜੰਗ ਛਿੜ ਪਵੇ ਤੇ ਓਹ ਸਾਡੇ ਵੈਰੀਆਂ ਨਾਲ ਮਿਲ ਕੇ ਸਾਡੇ ਨਾਲ ਲੜ ਪੈਣ, ਜਾਂ ਦੇਸ ਵਿੱਚੋਂ ਹੀ ਨਿਕਲ ਜਾਣ । ਸੋ ਉਸ ਨੇ ਓਹਨਾਂ ਤੋਂ ਬੇਗਾਰ ਲੈਣ ਵਾਲੇ ਨੀਅਤ ਕਰ ਦਿੱਤੇ; ਜੋ ਓਹਨਾਂ ਤੋਂ ਵੱਡੇ ਕਠਨ ਕੰਮ ਲੈ ਕੇ ਓਹਨਾਂ ਨੂੰ ਸਤਾਉਣ ਲਗ ਪਏ । ਓਹਨਾਂ ਨੇ ਫ਼ਿਰਾਊਨ ਵਾਸਤੇ ਜ਼ਖ਼ੀਰੇ ਦੇ ਸ਼ਹਿਰ "ਪਤੋਮ" ਤੇ "ਰਅਮੀਸ" ਵਸਾਏ, ਪਰ ਜਿੰਨਾਂ ਓਹਨਾਂ ਨੂੰ ਸਤਾਇਆ, ਓਹ ਉੱਨੇ ਹੀ ਹੋਰ ਵਧਦੇ ਚਲੇ ਗਏ; ਇਸ ਲਈ ਫ਼ਿਰਾਊਨੀਆਂ ਨੂੰ ਇਸਰਾਈਲ ਵੱਲੋਂ ਵੱਡੀ ਚਿੰਤਾ ਲਗੀ ਰਹੀ ਤੇ ਮਿਸਰੀਆਂ ਨੇ ਇਸਰਾਈਲ ਕੁਲ ਦੇ ਲੋਕਾਂ ਤੇ ਵੱਡੇ ਅਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ, ਅਰਥਾਤ ਓਹਨਾਂ ਨੇ ਓਹਨਾਂ ਤੋਂ ਵੱਡੀ ਮਿਹਨਤ ਨਾਲ ਗਾਰਾ ਤੇ ਇੱਟਾਂ ਬਣਵਾ ਬਣਵਾ ਕੇ ਤੇ ਖੇਤਾਂ ਵਿਚ ਹਰ ਕਿਸਮ ਦੀ ਸੇਵਾ ਲੈ ਕੇ ਓਹਨਾਂ ਦਾ ਜੀਵਨ ਔਖਾ ਕਰ ਦਿੱਤਾ । ਓਹਨਾਂ ਸਾਰਿਆਂ ਦੀਆਂ ਸੇਵਾਵਾਂ, ਜੋ ਓਹ ਓਹਨਾਂ ਤੋਂ ਕਰਵਾਉਂਦੇ ਸਨ, ਅਤਿਆਚਾਰਾਂ ਨਾਲ ਭਰਪੂਰ ਹੁੰਦੀਆਂ ਸਨ । (ਖ਼ਰੂਜ ਬਾਬ ੧ ਆਇਤ ੭ ਤੋਂ ੧੪)

ਕੁਰਾਨ ਸ਼ਰੀਫ਼ ਵਿਚ ਵੀ ਇਕ ਥਾਂ ਇਹ ਵਰਣਨ ਹੈ ਕਿ ਫ਼ਿਰਾਊਨ ਨੇ ਲੋਕਾਂ ਨੂੰ ਭੜਕਾਉਂਦਿਆਂ ਹੋਇਆਂ ਇਹ ਕਿਹਾ ਸੀ ਕਿ:—

"ਯੁਰੀਦਾਨਿ ਅਨਯੁਖ਼ਰਿਜਾਕੁਮ ਮਿਨ ਅਰਜ਼ਿਕੁਮ ਬਿਸਿਹਰਿ ਹਿਮਾ"

ਇਸ ਦਾ ਵੀ ਏਹੋ ਹੀ ਭਾਵ ਹੈ ਕਿ ਏਹ ਲੋਕ ਇੱਥੇ ਇੰਨੇ ਪ੍ਰਬਲ ਹੋ ਗਏ ਹਨ ਕਿ ਓਹ ਇਹ ਚਾਹੁੰਦੇ ਹਨ ਕਿ ਤੁਹਾਨੂੰ ਤੁਹਾਡੇ ਦੇਸ ਵਿੱਚੋਂ ਕੱਢ ਦੇਣ ਅਤੇ ਆਪ ਪਾਤਸ਼ਾਹ ਬਣ ਜਾਣ ।

[1]ਅਰਥਾਤ ਜਿਨ੍ਹਾਂ ਦਾ ਇਤਿਹਾਸ ਇਸਰਾਈਲ ਕੁਲ ਦੇ ਲੋਕਾਂ ਕੋਲ ਮਹਿਫ਼ੂਜ਼ ਸੀ ।

[2]ਉਸ ਸਮੇਂ ਉੱਥੇ "ਅਮਾਲਕਾ" ਤੇ ਕਈ ਹੋਰ ਦੂਜੀਆਂ ਅਰਬ ਜਾਤੀਆਂ ਵਸਦੀਆਂ ਸਨ, ਜੋ ਵੱਡੀਆਂ ਬਲਵਾਨ ਸਨ । ਓਹਨਾਂ ਤੋਂ ਯਹੂਦੀ ਡਰ ਗਏ ਸਨ ।

قَالَ رَجُلٰنِ مِنَ الَّذِيْنَ يَخَافُوْنَ اَنْعَمَ اللّٰهُ عَلَيْهِمَا ادْخُلُوْا عَلَيْهِمُ الْبَابَ ۚ فَاِذَا دَخَلْتُمُوْهُ فَاِنَّكُمْ غٰلِبُوْنَ ۚ وَعَلَى اللّٰهِ فَتَوَكَّلُوْٓا اِنْ كُنْتُمْ مُّؤْمِنِيْنَ ﴿٢٣﴾

(ਤਾਂ) ਜੋ ਲੋਕ (ਅੱਲਾਹ ਤੋਂ) ਡਰਦੇ ਸਨ, ਓਹਨਾਂ ਵਿਚੋਂ ਦੋ ਬੰਦਿਆਂ[1] ਨੇ—ਜਿਨ੍ਹਾਂ ਉੱਤੇ ਅੱਲਾਹ ਨੇ ਵੱਡਾ ਉਪਕਾਰ ਕੀਤਾ ਸੀ—(ਓਹਨਾਂ ਨੂੰ) ਇਹ ਕਿਹਾ ਸੀ ਕਿ ਤੁਸੀਂ ਓਹਨਾਂ ਤੇ (ਹੱਲਾ ਬੋਲ ਕੇ) ਓਹਨਾਂ ਦੇ ਵਿਰੁਧ (ਚੜ੍ਹਾਈ ਕਰਦੇ ਹੋਏ) ਇਸ ਦਰਵਾਜ਼ੇ ਵਿੱਚੋਂ ਚਲੇ ਜਾਓ। ਸੋ ਜਦ ਤੁਸੀਂ ਉਸ ਵਿੱਚੋਂ ਲੰਘ ਜਾਓਗੇ, ਤਾਂ ਤੁਸੀਂ ਨਿਰਸੰਦੇਹ ਓਹਨਾਂ ਤੇ ਭਾਰੂ ਹੋ ਜਾਓਗੇ। ਜੇ ਤੁਸੀਂ ਸ਼ਰਧਾਲੂ ਹੋ, ਤਾਂ ਅੱਲਾਹ ਉੱਤੇ ਹੀ ਭਰੋਸਾ ਕਰੋ।੨੪।

قَالُوْا يٰمُوْسٰٓى اِنَّا لَنْ نَّدْخُلَهَآ اَبَدًا مَّا دَامُوْا فِيْهَا فَاذْهَبْ اَنْتَ وَرَبُّكَ فَقَاتِلَآ اِنَّا هٰهُنَا قٰعِدُوْنَ ﴿٢٤﴾

ਓਹਨਾਂ ਨੇ (ਇਸ ਤੇ) ਇਹ ਕਿਹਾ ਸੀ (ਕਿ) ਹੇ 'ਮੂਸਾ'! ਜਦ ਤਕ ਓਹ (ਲੋਕ) ਉੱਥੇ ਵਸਦੇ ਹਨ, ਅਸੀਂ ਉਸ ਧਰਤੀ ਤੇ ਪੈਰ ਨਹੀਂ ਰੱਖ ਸਕਦੇ, ਇਸ ਲਈ ਤੂੰ ਤੇ ਤੇਰਾ ਸਾਜਨਹਾਰ ਤੇ ਪਾਲਨਹਾਰ (ਦੋਵੇਂ) ਜਾਓ ਤੇ (ਓਹਨਾਂ ਨਾਲ) ਯੁਧ ਕਰੋ। ਅਸੀਂ ਤਾਂ ਏਥੇ ਹੀ ਬੈਠੇ ਰਹਾਂਗੇ।੨੫।

قَالَ رَبِّ اِنِّىْ لَآ اَمْلِكُ اِلَّا نَفْسِىْ وَاَخِىْ فَافْرُقْ بَيْنَنَا وَبَيْنَ الْقَوْمِ الْفٰسِقِيْنَ ﴿٢٥﴾

(ਮੂਸਾ ਨੇ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਂ ਆਪਣੇ ਆਪ ਤੇ ਆਪਣੇ ਭਰਾ ਤੋਂ ਛੁੱਟ ਕਿਸੇ (ਹੋਰ) ਉੱਤੇ ਕੋਈ ਅਧਿਕਾਰ ਨਹੀਂ ਰੱਖਦਾ; ਇਸ ਲਈ ਤੂੰ ਸਾਡੇ ਅਤੇ ਏਹਨਾਂ ਮਨਮੁਖਾਂ ਦੇ ਵਿਚਾਲੇ ਵਿਲਖਣਤਾ ਪੈਦਾ ਕਰ ਦੇ।੨੬।

قَالَ فَاِنَّهَا مُحَرَّمَةٌ عَلَيْهِمْ اَرْبَعِيْنَ سَنَةً ۚ يَتِيْهُوْنَ فِى الْاَرْضِ ۗ فَلَا تَاْسَ عَلَى الْقَوْمِ الْفٰسِقِيْنَ ﴿٢٦﴾ ع ٤

ਇਸ ਤੇ (ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ (ਜੇ ਤੇਰੀ ਇਹੋ ਹੀ ਇੱਛਾ ਹੈ,) ਤਾਂ ਏਹਨਾਂ ਨੂੰ ਚਾਲੀ ਸਾਲ (ਤਕ) ਇਸ (ਦੇਸ) ਤੋਂ ਲਾਂਭੇ ਰੱਖਿਆ ਜਾਏਗਾ। ਏਹ ਧਰਤੀ ਤੇ ਧੱਕੇ ਖਾਂਦੇ ਫਿਰਨਗੇ। ਸੋ ਤੂੰ ਮਨਮੁਖਾਂ ਦਾ ਕੋਈ ਸ਼ੋਕ ਨਾ ਕਰ।੨੭।

(ਰਕੂਅ ੪)

---

[1]ਕੁਰਾਨ ਸ਼ਰੀਫ਼ ਦੇ ਕਥਨ ਅਨੁਸਾਰ ਸ਼ਾਇਦ ਇਸ ਦਾ ਭਾਵ ਹਜ਼ਰਤ "ਮੂਸਾ" ਤੇ "ਹਾਰੂਨ" ਜੀ ਹਨ। ਜਾਂ ਬਾਈਬਲ ਦੀ ਲਿਖਤ ਅਨੁਸਾਰ ਇਸ ਦਾ ਭਾਵ "ਯਸ਼ੂਅ" ਤੇ "ਕਾਲਬ" ਹਨ, ਜੋ ਉਸ ਦੇਸ ਦਾ ਹਾਲ-ਚਾਲ ਮਲੂਮ ਕਰਨ ਲਈ ਭੇਜੇ ਗਏ ਸਨ। (ਵੇਖ ਗਿਣਤੀ ਬਾਬ ੧੪, ਆਇਤ ੫ ਤੇ ੬)

وَاتْلُ عَلَيْهِمْ نَبَاَ ابْنَيْ اٰدَمَ بِالْحَقِّ اِذْ قَرَّبَا قُرْبَانًا فَتُقُبِّلَ مِنْ اَحَدِهِمَا وَلَمْ يُتَقَبَّلْ مِنَ الْاٰخَرِؕ قَالَ لَاَقْتُلَنَّكَ ؕ قَالَ اِنَّمَا يَتَقَبَّلُ اللّٰهُ مِنَ الْمُتَّقِيْنَ ۝٢٨

ਅਤੇ ਤੂੰ,(ਅਰਥਾਤ ਹਜ਼ਰਤ "ਮੁਹੰਮਦ" ਸਾਹਿਬ) ਓਹਨਾਂ ਨੂੰ "ਆਦਮ" ਦੇ ਦੋ ਪੁੱਤਰਾਂ[1] ਦਾ ਪ੍ਰਸੰਗ ਠੀਕ ਤਰ੍ਹਾਂ ਸੁਣਾ, (ਅਰਥਾਤ ਉਹ ਘਟਨਾ) ਦਸ, ਜਦ ਕਿ ਓਹਨਾਂ ਦੋਹਾਂ ਨੇ ਇਕ ਕੁਰਬਾਨੀ ਅਰਪਣ ਕੀਤੀ ਸੀ, ਤਾਂ ਓਹਨਾਂ ਵਿੱਚੋਂ ਇਕ ਦੀ ਕੁਰਬਾਨੀ ਪਰਵਾਣ ਚੜ੍ਹ ਗਈ ਸੀ ਤੇ ਦੂਜੇ ਦੀ ਪਰਵਾਣ ਨਹੀਂ ਹੋਈ ਸੀ। (ਜਿਸ ਤੇ) ਉਸ ਨੇ (ਆਪਣੇ ਭਰਾ ਨੂੰ) ਇਹ ਕਿਹਾ ਸੀ ਕਿ ਮੈਂ ਤੈਨੂੰ ਜ਼ਰੂਰ ਜਾਨੋਂ ਮਾਰ ਦਿਆਂਗਾ। ਇਸ ਤੇ ਉਸ ਨੇ ਇਹ ਕਿਹਾ ਸੀ ਕਿ ਅੱਲਾਹ ਕੇਵਲ ਸੰਜਮੀਆਂ ਦੀ (ਕੁਰਬਾਨੀ ਹੀ) ਪਰਵਾਣ ਕੀਤਾ ਕਰਦਾ ਹੈ।੨੮।

لَئِنْۢ بَسَطْتَّ اِلَيَّ يَدَكَ لِتَقْتُلَنِيْ مَاۤ اَنَا بِبَاسِطٍ يَّدِيَ اِلَيْكَ لِاَقْتُلَكَ ۚ اِنِّيْۤ اَخَافُ اللّٰهَ رَبَّ الْعٰلَمِيْنَ ۝٢٩

ਜੇ ਤੂੰ ਮੈਨੂੰ ਜਾਨੋਂ ਮਾਰ ਦੇਣ ਲਈ ਮੇਰੇ ਵਲ ਆਪਣਾ ਹਥ ਵਧਾਇਆ[2] (ਵੀ, ਤਾਂ) ਮੈਂ ਤੇਰਾ ਘਾਤ ਕਰਨ ਲਈ ਆਪਣਾ ਹੱਥ ਤੇਰੇ ਵਲ ਕਦੇ ਨਹੀਂ ਵਧਾਵਾਂਗਾ। ਮੈਨੂੰ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ ਵੱਡਾ ਸਹਿਮ ਹੈ।੨੯।

اِنِّيْۤ اُرِيْدُ اَنْ تَبُوْٓاَ بِاِثْمِيْ وَاِثْمِكَ فَتَكُوْنَ مِنْ اَصْحٰبِ النَّارِ ۚ وَذٰلِكَ جَزٰٓؤُا الظّٰلِمِيْنَ ۝٣٠

ਬੇਸ਼ੱਕ ਮੈਂ ਇਹ ਚਾਹੁੰਦਾ[3] ਹਾਂ ਕਿ ਤੂੰ ਮੇਰੇ ਪਾਪਾਂ ਦਾ (ਵੀ) ਤੇ ਆਪਣੇ ਪਾਪਾਂ ਦਾ (ਵੀ) ਸਾਰਾ ਭਾਰ ਸਦਾ ਲਈ ਆਪ ਹੀ ਚੁੱਕੇਂ; ਜਿਸ ਦਾ ਸਿੱਟਾ ਇਹ ਨਿਕਲੇਗਾ ਕਿ ਤੂੰ ਨਰਕਗਾਮੀਆਂ ਵਿੱਚੋਂ ਹੋ ਜਾਏਂਗਾ ਤੇ ਜ਼ਾਲਮਾਂ ਦਾ ਏਹੋ ਹੀ ਵਟਾਂਦਰਾ ਹੋਇਆ ਕਰਦਾ ਹੈ।੩੦।

---

[1]ਇਸ ਉਦਾਹਰਣ ਵਿਚ ਇਸਰਾਈਲ ਕੁਲ ਦੇ ਲੋਕਾਂ ਤੇ ਇਸਮਾਈਲ ਕੁਲ ਦੇ ਲੋਕਾਂ ਦਾ ਟਾਕਰਾ ਕੀਤਾ ਗਿਆ ਹੈ। ਇਸਰਾਈਲ ਕੁਲ ਦੇ ਲੋਕ ਮੁਹੰਮਦੀ ਨਬੁੱਵਤ ਦੇ ਕਾਰਣ "ਕਾਬੀਲ" ਵਾਂਗ ਮੁਸਲਮਾਨਾਂ ਨਾਲ ਈਰਖਾ ਕਰਦੇ ਸਨ; ਹਾਲਾਂਕਿ ਕਿਸੇ ਦੀ ਕੁਰਬਾਨੀ ਪਰਵਾਣ ਕਰਨਾ ਪ੍ਰਭੂ ਦੀ ਮਰਜ਼ੀ ਹੈ; ਇਹ ਕੁਰਬਾਨੀ ਅਰਪਣ ਕਰਨ ਵਾਲੇ ਦਾ ਕੰਮ ਨਹੀਂ ਹੈ।

[2]ਇਸ ਦਾ ਇਹ ਭਾਵ ਉੱਕਾ ਨਹੀਂ ਕਿ ਮੈਂ ਆਪਣਾ ਬਚਾਉ ਨਹੀਂ ਕਰਾਂਗਾ; ਸਗੋਂ ਇਹ ਭਾਵ ਹੈ ਕਿ ਮੈਂ ਆਪਣਾ ਬਚਾਉ ਅਜਿਹਾ ਕਰੜਾ ਨਹੀਂ ਕਰਾਂਗਾ ਕਿ ਜਿਸ ਦੇ ਸਿੱਟੇ ਵਿਚ ਵੈਰੀ ਦੀ ਜਾਨ ਹੀ ਚਲੀ ਜਾਏ।

[3]ਇਸ ਦਾ ਇਹ ਭਾਵ ਨਹੀਂ ਕਿ ਮੈਂ ਦਿਲੋਂ ਇਹ ਚਾਹੁੰਦਾ ਹਾਂ; ਸਗੋਂ ਇਹ ਹੈ ਕਿ ਅਖ਼ਲਾਕੀ ਮਜਬੂਰੀ ਦੇ ਕਾਰਣ ਬਚਾਉ ਵਿਚ ਕਰੜਾਈ ਨਹੀਂ ਕਰਾਂਗਾ; ਜਿਸ ਸਦਕਾ ਤੂੰ ਮੇਰੇ ਪਾਪ ਵੀ ਚੁੱਕ ਲਏਂ।

ਏਹੋ ਹਾਲ ਯਹੂਦੀਆਂ ਦਾ ਹੋਇਆ ਸੀ ਕਿ ਮੁਸਲਮਾਨਾਂ ਨੇ ਓਹਨਾਂ ਨਾਲ ਮੇਲ-ਜੋਲ ਕਰਨਾ ਚਾਹਿਆ ਸੀ, ਪਰ ਓਹ ਲੜਨ-ਮਰਨ ਲਈ ਨਿਕਲ ਆਏ ਸਨ; ਸਗੋਂ ਓਹਨਾ ਨੇ ਇਨਕਾਰੀਆਂ ਨੂੰ ਵੀ ਮੁਸਲਮਾਨਾਂ ਦੇ ਵਿਰੁਧ ਭੜਕਾਉਣ ਦੇ ਕਈ ਜਤਨ ਕੀਤੇ ਸਨ ਅਤੇ ਓੜਕ ਓਹਨਾਂ ਨੂੰ ਵੱਡੇ ਅਪਰਾਧ ਦੇ ਭਾਗੀ ਬਣਨ ਦਾ ਦੰਡ ਮਿਲਿਆ ਸੀ।

فَطَوَّعَتْ لَهٗ نَفْسُهٗ قَتْلَ اَخِيْهِ فَقَتَلَهٗ فَاَصْبَحَ
مِنَ الْخٰسِرِيْنَ ٣٠

ਸੋ ਉਸ (ਭਰਾ) ਦਾ ਮਨ (ਜਿਸ ਦੀ ਕੁਰਬਾਨੀ ਪਰਵਾਨ ਨਹੀਂ ਹੋਈ ਸੀ), ਆਪਣੇ ਭਰਾ ਨੂੰ ਜਾਨੋਂ ਮਾਰਨ ਤੇ ਰਾਜ਼ੀ ਹੋ ਗਿਆ ਸੀ। ਸੋ ਉਸ ਨੇ ਉਸ ਨੂੰ ਕਤਲ ਕਰ ਦਿੱਤਾ ਸੀ। ਜਿਸ ਤੇ ਉਹ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਗਿਆ ਸੀ।੩੧।

فَبَعَثَ اللّٰهُ غُرَابًا يَّبْحَثُ فِى الْاَرْضِ لِيُرِيَهٗ كَيْفَ
يُوَارِىْ سَوْءَةَ اَخِيْهِ ؕ قَالَ يٰوَيْلَتٰۤى اَعَجَزْتُ اَنْ اَكُوْنَ
مِثْلَ هٰذَا الْغُرَابِ فَاُوَارِىَ سَوْءَةَ اَخِىْ ۚ فَاَصْبَحَ
مِنَ النّٰدِمِيْنَ ٣١

ਤਦ ਅੱਲਾਹ ਨੇ ਇਕ ਕਾਂ ਨੂੰ[1]—ਜੋ ਧਰਤੀ ਨੂੰ (ਆਪਣੀ ਚੁੰਜ ਨਾਲ) ਪੁੱਟਦਾ ਸੀ—ਇਸ ਲਈ ਭੇਜਿਆ ਸੀ ਕਿ (ਉਹ) ਉਸ ਨੂੰ ਇਹ ਸਮਝਾਏ ਕਿ ਉਹ ਆਪਣੇ ਭਰਾ ਦੀ ਮ੍ਰਿਤਕ ਦੇਹ ਨੂੰ ਕਿਵੇਂ (ਧਰਤੀ ਵਿਚ) ਅਲੋਪ ਕਰ ਦੇਵੇ। ਉਸ ਨੇ ਇਹ ਕਿਹਾ ਸੀ ਕਿ ਸ਼ੋਕ[2], ਮੇਰੇ ਪਾਸੋਂ (ਇੰਨਾ ਵੀ) ਨਾ ਹੋ ਸਕਿਆ ਕਿ ਮੈਂ ਇਸ "ਕਾਂ" ਜਿਹਾ ਹੀ ਹੋ ਜਾਂਦਾ, ਅਰਥਾਤ ਆਪਣੇ ਭਰਾ ਦੀ ਮ੍ਰਿਤਕ ਦੇਹ ਨੂੰ ਅਲੋਪ ਕਰ ਦਿੰਦਾ। ਸੋ ਉਹ ਸ਼ਰਮਿੰਦਾ ਹੋਣ ਵਾਲਿਆਂ ਵਿੱਚੋਂ ਹੋ ਗਿਆ ਸੀ।੩੨।

مِنْ اَجْلِ ذٰلِكَ ۛۚ كَتَبْنَا عَلٰى بَنِىْۤ اِسْرَآءِيْلَ اَنَّهٗ مَنْ
قَتَلَ نَفْسًۢا بِغَيْرِ نَفْسٍ اَوْ فَسَادٍ فِى الْاَرْضِ فَكَاَنَّمَا

ਇਸੇ ਕਰ ਕੇ ਅਸੀਂ ਇਸਰਾਈਲ ਕੁਲ ਦੇ ਲੋਕਾਂ ਤੇ ਇਹ ਫ਼ਰਜ਼ ਕਰ ਦਿੱਤਾ[3] ਸੀ ਕਿ (ਓਹ ਇਸ ਦਾ ਸਦਾ ਧਿਆਨ ਰੱਖਿਆ ਕਰਨ ਕਿ) ਜਿਹੜਾ ਵੀ ਕਿਸੇ ਪ੍ਰਾਣੀ ਨੂੰ ਬਿਨਾਂ ਕਿਸੇ ਕਤਲ ਦੇ, ਜਾਂ ਦੇਸ ਵਿਚ ਫ਼ਸਾਦ ਮਚਾਉਣ ਦੇ ਜਾਨੋਂ ਮਾਰ ਦੇਵੇਗਾ,

---

[1]ਅਰਥਾਤ ਉਸ ਸਮੇਂ ਅਚਣਚੇਤ ਉੱਥੇ ਇਕ ਕਾਂ ਆ ਗਿਆ ਸੀ ਤੇ ਉਸ ਨੇ ਦੂਜੇ ਕਾਂ ਦੀ ਲੋਥ ਵੇਖ ਕੇ ਆਪਣੇ ਪੰਜਿਆਂ ਤੇ ਚੁੰਜਾਂ ਨਾਲ ਮਿੱਟੀ ਪੁੱਟਣੀ ਅਰੰਭ ਕਰ ਦਿੱਤੀ ਸੀ ਤੇ ਉਹ ਮਿੱਟੀ ਉਸ ਤੇ ਪਾਉਣੀ ਸ਼ੁਰੂ ਕਰ ਦਿੱਤੀ ਸੀ। ਇਸ ਤੇ ਕਾਤਲ ਭਰਾ ਦਾ ਮਨ ਪਸੀਜ ਗਿਆ ਸੀ ਤੇ ਉਸ ਨੇ ਇਹ ਕਿਹਾ ਸੀ।

ਪ੍ਰਭੂ ਵੱਲੋਂ ਇਸ ਕਾਂ ਨੂੰ ਭੇਜਣ ਦਾ ਭਾਵ ਏਹੋ ਹੈ ਕਿ ਉਸ ਦੇ ਸਰਬ ਸਾਧਾਰਨ ਨੇਮ ਅਨੁਸਾਰ ਇਕ ਕਾਂ ਉਡਦਾ ਹੋਇਆ ਉੱਥੇ ਆ ਗਿਆ ਸੀ।

[2]ਅਰਬੀ ਬੋਲੀ ਦੇ ਮੁਹਾਵਰੇ ਅਨੁਸਾਰ ਹੇ ਮੇਰੀ ਮੌਤ ਛੇਤੀ ਆ ਕਿਹਾ ਜਾਂਦਾ ਹੈ; ਇਸ ਲਈ ਅਰਬੀ ਪਦ "ਯਾ ਵੈਲਾਤੀ" ਦੀ ਵਰਤੋਂ ਕੀਤੀ ਜਾਂਦੀ ਹੈ।

[3]ਇਸ ਰਾਹੀਂ ਤੌਰੈਤ ਦੀ ਸਿੱਖਿਆ ਵਲ ਅਗਵਾਈ ਕੀਤੀ ਗਈ ਹੈ। ਨਹੀਂ ਤਾਂ, ਇਹ ਭਾਵ ਨਹੀਂ ਕਿ ਜੇ ਇਹ ਘਟਨਾ ਨਾ ਹੁੰਦੀ, ਤਾਂ ਇਹ ਹੁਕਮ ਵੀ ਨਾ ਮਿਲਦਾ। ਅਸਲ ਵਿਚ ਇਸ ਰਾਹੀਂ ਇਹ ਦੱਸਿਆ ਗਿਆ ਹੈ ਕਿ ਜਦ ਕੋਈ ਪ੍ਰਾਣੀ ਕਿਸੇ ਅਜਿਹੀ ਵਿਅਕਤੀ ਨੂੰ ਮਾਰ ਦੇਵੇ, ਜੋ ਜਗ ਲਈ ਵੱਡੀ ਮਹੱਤਤਾ ਰੱਖਣ ਵਾਲੀ ਹੋਵੇ, ਤਾਂ ਇਉਂ ਹੀ ਸਮਝਣਾ ਚਾਹੀਦਾ ਹੈ ਕਿ ਜਾਣੋ ਉਸ ਨੇ ਸਾਰੇ ਜਗ ਦਾ ਹੀ ਘਾਤ ਕਰ ਦਿੱਤਾ ਹੈ।

قَتَلَ النَّاسَ جَمِيعًا ۖ وَمَنْ أَحْيَاهَا فَكَأَنَّمَا أَحْيَا النَّاسَ
جَمِيعًا ۚ وَلَقَدْ جَاءَتْهُمْ رُسُلُنَا بِالْبَيِّنَاتِ ثُمَّ إِنَّ
كَثِيرًا مِنْهُمْ بَعْدَ ذَٰلِكَ فِي الْأَرْضِ لَمُسْرِفُونَ ﴿٣٢﴾

ਤਾਂ ਜਾਣੋ ਉਸ ਨੇ ਸਾਰੇ ਲੋਕਾਂ ਦਾ ਘਾਤ ਕਰ ਦਿੱਤਾ ਹੈ, ਅਰਥਾਤ ਜਿਹੜਾ ਕਿਸੇ ਦੂਜੇ ਨੂੰ ਜੀਉਣ[1] (ਦਾ ਸਮਾਂ) ਦੇਵੇਗਾ, ਜਾਣੋ ਉਸ ਨੇ ਸਾਰੇ ਲੋਕਾਂ ਨੂੰ ਜੀਉਣ (ਦਾ ਸਮਾਂ) ਦਿੱਤਾ ਹੈ। ਬੇਸ਼ੱਕ ਸਾਡੇ ਸਾਰੇ ਹੀ ਰਸੂਲ ਉਹਨਾਂ ਵਲ ਸਪਸ਼ਟ ਚਮਤਕਾਰ ਲੈ ਕੇ ਆਏ ਸਨ। ਫੇਰ ਵੀ ਉਹਨਾਂ ਵਿੱਚੋਂ ਵਧੇਰੇ (ਲੋਕ) ਦੇਸ ਵਿਚ ਉਪੱਦਰ ਮਚਾਉਣ ਵਿਚ ਹੀ ਰੁਝੇ ਹੋਏ ਹਨ।[2] ।੩੩।

إِنَّمَا جَزَاءُ الَّذِينَ يُحَارِبُونَ اللَّهَ وَرَسُولَهُ وَيَسْعَوْنَ
فِي الْأَرْضِ فَسَادًا أَنْ يُقَتَّلُوا أَوْ يُصَلَّبُوا أَوْ تُقَطَّعَ
أَيْدِيهِمْ وَأَرْجُلُهُمْ مِنْ خِلَافٍ أَوْ يُنْفَوْا مِنَ الْأَرْضِ ۚ
ذَٰلِكَ لَهُمْ خِزْيٌ فِي الدُّنْيَا ۖ وَلَهُمْ فِي الْآخِرَةِ عَذَابٌ
عَظِيمٌ ﴿٣٣﴾

ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਨਾਲ ਯੁਧ ਕਰਦੇ ਹਨ, ਅਰਥਾਤ ਉਪੱਦਰ ਮਚਾਉਣ ਲਈ ਦੇਸ ਵਿਚ (ਜੰਗ ਦੀ ਅੱਗ ਭੜਕਾਉਣ ਦਾ ਜਤਨ ਕਰਨ ਲਈ) ਭੱਜੇ ਫਿਰਦੇ ਹਨ, ਉਹਨਾਂ ਦੀ ਯੋਗ ਸਜ਼ਾ ਏਹੋ ਹੀ ਹੈ ਕਿ ਉਹਨਾਂ ਵਿੱਚੋਂ ਇਕ ਇਕ ਨੂੰ (ਚੁਣ ਚੁਣ ਕੇ) ਕਤਲ ਕਰ ਦਿੱਤਾ ਜਾਏ। ਜਾਂ ਸੂਲੀ ਚਾੜ੍ਹ ਕੇ ਮਾਰ ਦਿੱਤਾ ਜਾਏ। ਜਾਂ ਉਹਨਾਂ ਦੇ ਹੱਥ ਤੇ ਪੈਰ ਇਕ ਦੂਜੇ ਦੇ ਉਲਟ ਪਾਸਿਆਂ ਤੋਂ ਵਢ ਦਿੱਤੇ ਜਾਣ, ਜਾਂ ਉਹਨਾਂ ਨੂੰ ਦੇਸ-ਨਿਕਾਲਾ ਦੇ ਦਿੱਤਾ ਜਾਏ[3]। (ਜੇ) ਇਹ (ਦੰਡ ਦਿੱਤਾ ਜਾਂਦਾ ਤਾਂ) ਉਹਨਾਂ ਲਈ ਇਸ ਮਾਤ ਲੋਕ ਵਿਚ ਵੀ ਹੀਣਤਾ (ਦਾ ਕਾਰਣ) ਹੁੰਦਾ ਅਤੇ ਪਰਲੋਕ ਵਿਚ ਵੀ ਉਹਨਾਂ ਲਈ (ਬਹੁਤ) ਵੱਡਾ ਕਸ਼ਟ (ਨੀਅਤ) ਹੈ। ੩੪।

إِلَّا الَّذِينَ تَابُوا مِنْ قَبْلِ أَنْ تَقْدِرُوا عَلَيْهِمْ ۖ فَاعْلَمُوا

ਪਰ ਉਹ ਲੋਕ ਜੋ—ਇਸ ਤੋਂ ਪਹਿਲਾਂ ਕਿ ਤੁਸੀਂ ਉਹਨਾਂ ਉੱਤੇ ਕਾਬੂ ਪਾ ਲਓ[4] ਪਸਚਾਤਾਪ ਕਰ ਲੈਣ, ਤਾਂ ਜਾਣ ਲਓ ਕਿ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।

---

[1]ਅਰਥਾਤ ਉਸ ਦੇ ਕੰਮ ਵਿਚ ਸਹਾਇਤਾ ਕਰੇ।

[2]ਮੂਲ ਪਾਠ ਵਿਚ "ਇੰਨਾ" ਪਦ ਪੱਕਿਆਈ ਵਾਸਤੇ ਆਇਆ ਹੈ। ਅਸੀਂ ਇਸ ਦਾ ਟੀਕਾ "ਰੁਝੇ ਹੋਏ ਹਨ" ਕਰ ਦਿੱਤਾ ਹੈ।

[3]ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਇਸ ਹੁਕਮ ਦਾ ਸੰਬੰਧ ਰਾਜ-ਅਧਿਕਾਰੀਆਂ ਨਾਲ ਹੈ; ਸਾਧਾਰਨ ਪਰਜਾ ਨਾਲ ਨਹੀਂ; ਕਿ ਜਿਸ ਦਾ ਦਿਲ ਚਾਹੇ ਉਹ ਦੂਜੇ ਤੇ ਕੋਈ ਊਜ ਲਾ ਕੇ ਅਜਿਹੀ ਸਜ਼ਾ ਦੇਣ ਲਗ ਜਾਣ।

[4]ਏਹ ਪਦ ਵੀ ਪਰਗਟ ਕਰਦੇ ਹਨ ਕਿ ਇਹ ਹੁਕਮ ਹਕੂਮਤ ਨਾਲ ਹੀ ਸੰਬੰਧ ਰੱਖਦਾ ਹੈ; ਸਾਧਾਰਨ ਪਰਜਾ ਨਾਲ ਇਸ ਦਾ ਕੋਈ ਸੰਬੰਧ ਨਹੀਂ ਹੈ; ਕਿਉਂ ਜੁ ਫੌਜ ਤੇ ਪੁਲਸ ਹਕੂਮਤ ਦੇ ਹੀ ਅਧੀਨ ਹੋਇਆ ਕਰਦੀ ਹੈ, ਨਾ ਕਿ ਪਰਜਾ ਦੇ।

اِنَّ اللّٰهَ غَفُوۡرٌ رَّحِيۡمٌ ۝

ਇਸੇ ਕਰਕੇ ਹੀ ਉਸ ਨੇ ਓਹਨਾਂ ਪਸਚਾਤਾਪ ਕਰਨ ਵਾਲਿਆਂ ਨੂੰ ਸਜ਼ਾ ਤੋਂ ਬਚਾ ਦਿੱਤਾ ਹੈ[1] ।੩੫।

(ਰਕੂਅ ੫)

يٰۤاَيُّهَا الَّذِيۡنَ اٰمَنُوا اتَّقُوا اللّٰهَ وَابۡتَغُوۡۤا اِلَيۡهِ الۡوَسِيۡلَةَ وَجَاهِدُوۡا فِىۡ سَبِيۡلِهٖ لَعَلَّكُمۡ تُفۡلِحُوۡنَ ۝

ਹੇ ਸ਼ਰਧਾਲੂਓ ! ਅੱਲਾਹ ਤੋਂ (ਸਦਾ) ਡਰਦੇ ਰਹੋ ਤੇ ਉਸ ਦੇ ਨਿਕਟ ਵਰਤੀ ਬਣਨ ਦਾ ਮਾਰਗ ਢੂੰਡਦੇ ਰਹੋ, ਅਰਥਾਤ ਉਸ ਦੇ ਮਾਰਗ ਵਿਚ ਉੱਦਮ ਕਰਦੇ ਰਹੋ; ਤਾਂ ਜੁ ਤੁਸੀਂ ਸਫ਼ਲ ਹੋ ਸਕੋ ।੩੬।

اِنَّ الَّذِيۡنَ كَفَرُوۡا لَوۡ اَنَّ لَهُمۡ مَّا فِى الۡاَرۡضِ جَمِيۡعًا وَّمِثۡلَهٗ مَعَهٗ لِيَفۡتَدُوۡا بِهٖ مِنۡ عَذَابِ يَوۡمِ الۡقِيٰمَةِ مَا تُقُبِّلَ مِنۡهُمۡ‌ ۚ وَلَهُمۡ عَذَابٌ اَلِيۡمٌ ۝

ਜੋ ਲੋਕ ਇਨਕਾਰੀ ਹਨ, ਜੇ ਓਹਨਾਂ ਕੋਲ ਧਰਤੀ ਦਾ ਸਭ ਕੁਝ ਹੋਵੇ ਤੇ ਉਸ ਦੇ ਨਾਲ ਹੀ ਉੱਨਾ (ਹੀ) ਹੋਰ (ਧਨ-ਪਦਾਰਥ) ਓਹਨਾਂ ਦੇ ਕੋਲ ਹੋਵੇ; ਤਾਂ ਜੁ ਓਹ ਕਿਆਮਤ ਦੇ ਦਿਹਾੜੇ ਦੇ ਕਸ਼ਟ ਦੇ ਵਟਾਂਦਰੇ ਵਿਚ ਉਸ ਨੂੰ ਦੇ ਸਕਣ, ਤਾਂ ਵੀ ਓਹਨਾਂ ਵੱਲੋਂ ਇਹ (ਵਟਾਂਦਰਾ) ਪਰਵਾਨ ਨਹੀਂ ਚੜ੍ਹੇਗਾ, ਅਰਥਾਤ ਓਹਨਾਂ ਲਈ ਘੋਰ (ਕਸ਼ਟ) ਨੀਅਤ ਹੈ ।੩੭।

يُرِيۡدُوۡنَ اَنۡ يَّخۡرُجُوۡا مِنَ النَّارِ وَمَا هُمۡ بِخٰرِجِيۡنَ مِنۡهَا‌ وَلَهُمۡ عَذَابٌ مُّقِيۡمٌ ۝

ਓਹ ਉਸ ਅਗਨ-ਕੁੰਡ ਵਿੱਚੋਂ ਨਿਕਲਣਾ ਚਾਹੁਣਗੇ, ਪਰ ਕਿਸੇ ਤਰ੍ਹਾਂ ਵੀ ਉਸ ਵਿੱਚੋਂ ਨਿਕਲ[2] ਨਹੀਂ ਸਕਣਗੇ । ਓਹਨਾਂ ਲਈ ਸਥਾਈ ਕਸ਼ਟ (ਨੀਅਤ) ਹੈ ।੩੮।

---

[1]ਇਸ ਹੁਕਮ ਤੋਂ ਪਤਾ ਲਗਦਾ ਹੈ ਕਿ ਇਸਲਾਮੀ ਸ਼ਰੀਅਤ ਦਾ ਆਧਾਰ ਰਹਿਮ ਤੇ ਰੱਖਿਆ ਗਿਆ ਹੈ । ਜੇ ਕੋਈ ਪ੍ਰਾਣੀ ਦੰਡ ਮਿਲਣ ਤੋਂ ਪਹਿਲਾਂ ਆਪਣਾ ਦੋਸ਼ ਮੰਨ ਕੇ ਪਸਚਾਤਾਪ ਕਰ ਲਏ, ਤਾਂ ਉਸ ਦਾ ਪਸਚਾਤਾਪ ਪਰਵਾਨ ਕਰ ਲਿਆ ਜਾਂਦਾ ਹੈ ਤੇ ਉਸ ਦੇ ਨਾਲ ਨਿਰਦੋਸ਼ਾਂ ਵਾਲਾ ਵਰਤਾਉ ਹੀ ਕੀਤਾ ਜਾਂਦਾ ਹੈ, ਪਰ ਚੂੰਕਿ ਦਿਲਾਂ ਦਾ ਹਾਲ ਅੱਲਾਹ ਹੀ ਜਾਣਦਾ ਹੈ; ਇਸ ਲਈ ਇਹ ਫ਼ੈਸਲਾ ਕਰਨਾ ਕੇਵਲ ਅੱਲਾਹ ਦਾ ਹੀ ਕੰਮ ਹੈ।

[2]ਇਸ ਦਾ ਇਹ ਭਾਵ ਹੈ ਕਿ ਕੋਈ ਵੀ ਨਰਕਗਾਮੀ ਆਪਣੀ ਇੱਛਾ ਤੇ ਆਪਣੇ ਬਲ ਨਾਲ ਉਸ ਵਿੱਚੋਂ ਨਿਕਲ ਨਹੀਂ ਸਕੇਗਾ, ਪਰ ਦੂਜੀ ਥਾਂ ਇਹ ਵਰਣਨ ਹੈ ਕਿ ਪ੍ਰਭੂ ਇਕ ਸਮੇਂ ਆਪਣੀ ਮਿਹਰ ਦੁਆਰਾ ਸਾਰੇ ਨਰਕਗਾਮੀਆਂ ਨੂੰ ਨਰਕਾਂ ਵਿੱਚੋਂ ਕੱਢ ਦੇਵੇਗਾ; ਜਿਹਾ ਕਿ ਫ਼ਰਮਾਉਂਦਾ ਹੈ :— "ਵਉੱਮੁਹੂ ਹਾਵਿਯਾ"

ਅਰਥਾਤ—ਇਨਕਾਰੀਆਂ ਲਈ ਨਰਕ ਮਾਤਾ ਦੇ ਗਰਭ ਸਮਾਨ ਹੋਵੇਗਾ, ਜਿਸ ਵਿਚ ਬਾਲਕ ਇਕ ਨੀਅਤ ਸਮੇਂ ਤਕ ਹੀ ਰਹਿੰਦਾ ਹੈ ਤੇ ਓੜਕ ਨਿਕਲ ਆਉਂਦਾ ਹੈ ।

وَالسَّارِقُ وَالسَّارِقَةُ فَاقْطَعُوٓا اَيْدِيَهُمَا جَزَآءًۢ بِمَا
كَسَبَا نَكَالًا مِّنَ اللّٰهِ ؕ وَاللّٰهُ عَزِيْزٌ حَكِيْمٌ ﴿٣٨﴾

ਅਤੇ ਜੋ ਮਰਦ ਚੋਰ ਹੋਵੇ, ਤੇ ਜੋ ਤੀਵੀਂ ਚੋਰ ਹੋਵੇ, ਇਸ (ਜੁਰਮ) ਦੇ ਬਦਲੇ ਵਿਚ ਜੋ ਓਹਨਾਂ ਨੇ ਕੀਤਾ ਹੈ—ਓਹਨਾਂ ਦੋਹਾਂ ਦੇ ਹੱਥ, (ਦੰਡ ਵਜੋਂ) ਵਢ ਦਿੱਤੇ ਜਾਣ। (ਇਹ) ਅੱਲਾਹ ਵੱਲੋਂ ਨੀਅਤ ਕੀਤਾ ਇਕ ਦੰਡ (ਹੈ) ਅਤੇ ਅੱਲਾਹ ਵੱਡਾ ਬਲਵਾਨ (ਤੇ) ਯੁਕਤੀਮਾਨ ਹੈ।੩੯।

فَمَنْ تَابَ مِنْۢ بَعْدِ ظُلْمِهٖ وَاَصْلَحَ فَاِنَّ اللّٰهَ يَتُوْبُ
عَلَيْهِ ؕ اِنَّ اللّٰهَ غَفُوْرٌ رَّحِيْمٌ ﴿٣٩﴾

ਅਤੇ ਜੋ ਪ੍ਰਾਣੀ ਆਪਣੇ ਜ਼ੁਲਮ ਕਰਨ ਮਗਰੋਂ ਪਸਚਾਤਾਪ ਕਰ ਲਏ ਤੇ ਆਪਣਾ ਸੁਧਾਰ (ਵੀ) ਕਰ ਲਏ, ਤਾਂ ਬੇਸ਼ੱਕ ਅੱਲਾਹ ਉਸ ਤੇ ਵੱਡੀ ਮਿਹਰ ਕਰੇਗਾ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੪੦।

اَلَمْ تَعْلَمْ اَنَّ اللّٰهَ لَهٗ مُلْكُ السَّمٰوٰتِ وَالْاَرْضِ ؕ يُعَذِّبُ
مَنْ يَّشَآءُ وَيَغْفِرُ لِمَنْ يَّشَآءُ ؕ وَاللّٰهُ عَلٰى كُلِّ شَىْءٍ
قَدِيْرٌ ﴿٤٠﴾

ਕੀ ਤੈਨੂੰ ਇਹ ਪਤਾ ਨਹੀਂ ਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਉੱਤੇ ਅੱਲਾਹ ਦਾ ਹੀ ਅਧਿਕਾਰ ਹੈ। ਉਹ ਜਿਸ ਨੂੰ ਚਾਹੁੰਦਾ ਹੈ, ਕਸ਼ਟ ਦਿੰਦਾ ਹੈ ਤੇ ਜਿਸ ਨੂੰ ਚਾਹੁੰਦਾ ਹੈ, ਮਾਫ਼ ਕਰ ਦਿੰਦਾ ਹੈ, ਅਰਥਾਤ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੪੧।

يٰۤاَيُّهَا الرَّسُوْلُ لَا يَحْزُنْكَ الَّذِيْنَ يُسَارِعُوْنَ فِى
الْكُفْرِ مِنَ الَّذِيْنَ قَالُوْۤا اٰمَنَّا بِاَفْوَاهِهِمْ وَلَمْ تُؤْمِنْ
قُلُوْبُهُمْ ۛۚ وَمِنَ الَّذِيْنَ هَادُوْا ۛۚ سَمّٰعُوْنَ لِلْكَذِبِ
سَمّٰعُوْنَ لِقَوْمٍ اٰخَرِيْنَ ۙ لَمْ يَاْتُوْكَ ؕ يُحَرِّفُوْنَ الْكَلِمَ

ਹੇ ਰਸੂਲ! ਜੋ ਲੋਕ ਆਪਣੇ ਮੂੰਹੋਂ ਤਾਂ ਇਹ ਕਹਿੰਦੇ ਹਨ ਕਿ ਅਸੀਂ ਸ਼ਰਧਾ ਧਾਰਨ ਕੀਤੀ ਹੋਈ ਹੈ, ਪਰ ਓਹ ਦਿਲੋਂ ਸ਼ਰਧਾਲੂ ਨਹੀਂ ਹਨ। ਓਹਨਾਂ ਵਿੱਚੋਂ ਜੇਹੜੇ ਲੋਕ ਇਨਕਾਰ (ਦੀਆਂ ਗੱਲਾਂ ਪਰਵਾਣ ਕਰਨ) ਵਿਚ ਛੇਤੀ ਕਰਦੇ ਹਨ, ਓਹ ਤੈਨੂੰ ਚਿੰਤਾਤੁਰ ਨਾ ਕਰਨ, ਅਰਥਾਤ ਯਹੂਦੀਆਂ ਵਿੱਚੋਂ ਵੀ ਕਈ (ਲੋਕ ਅਜੇਹੇ ਹਨ, ਜੋ) ਝੂਠੀਆਂ ਗੱਲਾਂ ਵੱਡੇ ਧਿਆਨ ਨਾਲ ਸੁਣਦੇ ਹਨ ਅਤੇ ਓਹ (ਏਹ ਗੱਲਾਂ) ਇਕ ਹੋਰ ਸੰਗਤ ਨੂੰ—ਜੋ ਅਜੇ ਤੇਰੇ ਕੋਲ ਨਹੀਂ ਆਈ—(ਸੁਣਾਉਣ ਲਈ) ਵੱਡੇ ਗਹੁ ਨਾਲ ਸੁਣਦੇ ਹਨ।

مِنْۢ بَعْدِ مَوَاضِعِهٖ ۚ يَقُوْلُوْنَ اِنْ اُوْتِيْتُمْ هٰذَا فَخُذُوْهُ
وَاِنْ لَّمْ تُؤْتَوْهُ فَاحْذَرُوْا ؕ وَمَنْ يُّرِدِ اللّٰهُ فِتْنَتَهٗ
فَلَنْ تَمْلِكَ لَهٗ مِنَ اللّٰهِ شَيْـًٔا ؕ اُولٰٓئِكَ الَّذِيْنَ لَمْ يُرِدِ
اللّٰهُ اَنْ يُّطَهِّرَ قُلُوْبَهُمْ ؕ لَهُمْ فِى الدُّنْيَا خِزْىٌ ۖۚ وَّ
لَهُمْ فِى الْاٰخِرَةِ عَذَابٌ عَظِيْمٌ ﴿٤١﴾

ਓਹ (ਪ੍ਰਭੂ ਦੀਆਂ) ਗੱਲਾਂ ਨੂੰ ਓਹਨਾਂ ਦੇ (ਆਪਣੇ ਅਸਲ) ਟਿਕਾਣੇ ਤੇ ਰੱਖਣ ਮਗਰੋਂ ਅਦਲ-ਬਦਲ ਕਰ ਦਿੰਦੇ ਹਨ[1] । ਓਹ ਇਹ (ਵੀ) ਕਹਿੰਦੇ ਹਨ ਕਿ ਜੇ ਤੁਹਾਨੂੰ ਇਉਂ (ਹੁਕਮ) ਦਿੱਤਾ ਜਾਏ, ਤਾਂ ਮੰਨ ਲਓ ਪਰ ਜੇ ਇਉਂ (ਹੁਕਮ) ਨਾ ਦਿੱਤਾ ਜਾਏ, ਤਾਂ (ਇਸ ਤੋਂ) ਬਚੋ (ਤੇ ਪਰਵਾਣ ਨਾ ਕਰੋ) ਅਤੇ ਅੱਲਾਹ ਜਿਸ ਦੀ ਪਰਖ ਕਰਨ ਦੀ ਇੱਛਾ ਕਰੇ, ਤੂੰ ਉਸ ਦੇ ਵਾਸਤੇ ਅੱਲਾਹ ਦੇ ਟਾਕਰੇ ਤੇ ਕੁਝ ਵੀ ਨਹੀਂ ਕਰ ਸਕੇਂਗਾ । ਏਹ ਲੋਕ (ਅਜੇਹੇ ਹੀ) ਹਨ ਕਿ ਅੱਲਾਹ ਨੇ ਏਹਨਾਂ ਦੇ ਮਨਾਂ ਨੂੰ ਨਿਰਮਲ ਕਰਨ ਦੀ ਇੱਛਾ (ਹੀ) ਨਹੀਂ ਕੀਤੀ; ਕਿਉਂ ਜੁ ਏਹਨਾਂ ਲਈ (ਏਹਨਾਂ ਦੇ ਕੁਕਰਮਾਂ ਸਦਕਾ) ਇਸ ਲੋਕ ਵਿਚ ਵੀ ਨਿਰਾਦਰ (ਨੀਅਤ) ਹੈ ਅਤੇ ਪਰਲੋਕ ਵਿਚ ਵੀ ਵੱਡਾ ਕਸ਼ਟ (ਨੀਅਤ) ਹੈ । ੪੨।

سَمّٰعُوْنَ لِلْكَذِبِ اَكّٰلُوْنَ لِلسُّحْتِ ؕ فَاِنْ جَآءُوْكَ
فَاحْكُمْ بَيْنَهُمْ اَوْ اَعْرِضْ عَنْهُمْ ۚ وَاِنْ تُعْرِضْ
عَنْهُمْ فَلَنْ يَّضُرُّوْكَ شَيْـًٔا ؕ وَاِنْ حَكَمْتَ
فَاحْكُمْ بَيْنَهُمْ بِالْقِسْطِ ؕ اِنَّ اللّٰهَ يُحِبُّ
الْمُقْسِطِيْنَ ﴿٤٢﴾

ਓਹ (ਲੋਕ) ਝੂਠੀਆਂ ਗੱਲਾਂ ਵਡੇ ਗਹੁ ਨਾਲ ਸੁਣਦੇ ਹਨ (ਤੇ) ਹਰਾਮ (ਵੀ) ਵਧੇਰੇ ਖਾਂਦੇ ਹਨ । ਸੋ ਜੇ ਓਹ ਤੇਰੇ ਕੋਲ (ਆਪਣਾ ਕੋਈ ਮਤਿਭੇਦ ਲੈ ਕੇ) ਆਉਣ, ਤਾਂ ਤੂੰ ਭਾਵੇਂ ਓਹਨਾਂ ਦਾ ਨਿਪਟਾਰਾ ਕਰ ਦੇ ਤੇ ਭਾਵੇਂ ਤੂੰ ਨਿਰਪਖ ਰਹੁ, ਦੋਹਾਂ ਹਾਲਤਾਂ ਵਿਚ ਓਹ ਤੇਰਾ ਕਖ ਵੀ ਨਹੀਂ ਵਿਗਾੜ ਸਕਣਗੇ, ਅਰਥਾਤ ਜੇ ਤੂੰ ਓਹਨਾਂ ਦਾ ਫ਼ੈਸਲਾ ਕਰਨਾ ਚਾਹੇਂ, ਤਾਂ (ਫੇਰ ਸਾਡਾ ਇਹ ਉਪਦੇਸ਼ ਯਾਦ ਰੱਖ ਕਿ ਹਰ ਹਾਲਤ ਵਿਚ) ਓਹਨਾਂ ਵਿਚਾਲੇ ਨਿਆਂ ਪੂਰਬਕ ਨਿਪਟਾਰਾ ਕਰੀਂ । ਬੇਸ਼ੱਕ ਅੱਲਾਹ ਨਿਆਂਇਕਾਰੀਆਂ ਨਾਲ ਹੀ ਪਿਆਰ ਕਰਦਾ ਹੈ ।੪੩।

---

[1]ਅਰਥਾਤ ਕੁਰਾਨ ਸ਼ਰੀਫ਼ ਆ ਕੇ ਸੁਣਦੇ ਹਨ ਤੇ ਫੇਰ ਉਸ ਦਾ ਗ਼ਲਤ ਭਾਵ ਲੋਕਾਂ ਵਿਚ ਪ੍ਰਚਾਰਦੇ ਹਨ; ਤਾਂ ਜੁ ਲੋਕ ਮੁਸਲਮਾਨਾਂ ਤੇ ਇਤਰਾਜ਼ ਕਰ ਸਕਣ ।

وَكَيْفَ يُحَكِّمُونَكَ وَعِنْدَهُمُ التَّوْرٰىةُ فِيهَا حُكْمُ
اللّٰهِ ثُمَّ يَتَوَلَّوْنَ مِنْ بَعْدِ ذٰلِكَ ؕ وَمَآ أُولٰٓئِكَ
بِالْمُؤْمِنِينَ ﴿٤٤﴾ ع ٦

ਓਹ ਤੈਨੂੰ ਕਿਵੇਂ ਆਪਣਾ ਜੱਜ ਬਣਾਉਣ ਤੇ ਰਾਜ਼ੀ ਹੋ ਸਕਦੇ ਹਨ, ਜਦ ਕਿ ਓਹਨਾਂ ਦੇ ਕੋਲ ਤੌਰੈਤ ਮੌਜੂਦ ਹੈ, ਜਿਸ ਵਿਚ (ਓਹਨਾਂ ਦੇ ਵੀਚਾਰ ਅਨੁਸਾਰ) ਅੱਲਾਹ ਦੇ ਹੁਕਮ ਵਿਦਮਾਨ ਹਨ[1]। ਸੋ ਇਸ ਦੇ ਹੁੰਦਿਆਂ ਵੀ ਓਹ ਮੂੰਹ ਮੋੜ ਲੈਂਦੇ ਹਨ, ਓਹ ਉੱਕੇ ਹੀ ਸ਼ਰਧਾਲੂ ਨਹੀਂ ਹਨ।੪੪। (ਰਕੂਅ ੬)

إِنَّآ أَنْزَلْنَا التَّوْرٰىةَ فِيهَا هُدًى وَّنُورٌ ۚ يَحْكُمُ
بِهَا النَّبِيُّونَ الَّذِينَ أَسْلَمُوا لِلَّذِينَ هَادُوا وَالرَّبّٰنِيُّونَ
وَالْأَحْبَارُ بِمَا اسْتُحْفِظُوا مِنْ كِتٰبِ اللّٰهِ وَكَانُوا
عَلَيْهِ شُهَدَآءَ ۚ فَلَا تَخْشَوُا النَّاسَ وَاخْشَوْنِ وَ
لَا تَشْتَرُوا بِاٰيٰتِي ثَمَنًا قَلِيلًا ؕ وَمَنْ لَّمْ يَحْكُمْ بِمَآ
أَنْزَلَ اللّٰهُ فَأُولٰٓئِكَ هُمُ الْكٰفِرُونَ ﴿٤٥﴾

ਅਸੀਂ ਬੇਸ਼ੱਕ ਤੌਰੈਤ ਨੂੰ ਸੁਮਾਰਗ ਤੇ ਨੂਰ ਨਾਲ ਭਰਪੂਰ ਉਤਾਰਿਆ ਸੀ। ਇਸ ਰਾਹੀਂ ਸਾਡੇ (ਕਈ) ਨਬੀ ਜੋ (ਸਾਡੇ ਵੱਡੇ) ਆਗਿਆਕਾਰੀ ਸਨ, ਅਰਥਾਤ ਕਈ ਗਿਆਨੀ ਜਨ ਤੇ ਵਿਦਵਾਨ ਇਸ ਕਰਕੇ ਕਿ ਓਹ ਅੱਲਾਹ ਦੀ ਪੁਸਤਕ (ਤੌਰੈਤ) ਦੇ ਰਖਵਾਲੇ ਸਨ, ਅਥਵਾ ਓਹ ਉਸ ਦੇ ਨਿਗਰਾਨ ਸਨ—ਯਹੂਦੀਆਂ ਲਈ ਫ਼ੈਸਲੇ ਕੀਤਾ ਕਰਦੇ ਸਨ। ਸੋ ਤੁਸੀਂ ਓਹਨਾਂ ਲੋਕਾਂ ਦਾ ਉੱਕਾ ਹੀ ਕੋਈ ਭਉ ਨਾ ਕਰੋ। ਹਾਂ, ਮੇਰੇ ਪਾਸੋਂ ਹੀ ਸਦਾ ਡਰਦੇ ਰਹੋ। ਤੁਸੀਂ ਮੇਰੀਆਂ ਆਇਤਾਂ ਦੇ ਵਟਾਂਦਰੇ ਵਿਚ ਤੁਛ ਮੁੱਲ ਨਾ ਲਓ ਅਤੇ ਜੋ (ਲੋਕ) ਇਸ (ਬਾਣੀ) ਅਨੁਸਾਰ ਜੋ ਅੱਲਾਹ ਨੇ ਉਤਾਰੀ ਹੈ, ਫ਼ੈਸਲਾ ਨਾ ਕਰਨ, ਓਹ (ਪੱਕੇ) ਇਨਕਾਰੀ ਹਨ।੪੫।

وَكَتَبْنَا عَلَيْهِمْ فِيهَآ أَنَّ النَّفْسَ بِالنَّفْسِ وَالْعَيْنَ
بِالْعَيْنِ وَالْأَنْفَ بِالْأَنْفِ وَالْأُذُنَ بِالْأُذُنِ وَالسِّنَّ
بِالسِّنِّ ۙ وَالْجُرُوحَ قِصَاصٌ ؕ فَمَنْ تَصَدَّقَ بِهٖ فَهُوَ

ਅਤੇ ਅਸੀਂ ਇਸ (ਤੌਰੈਤ) ਵਿਚ ਓਹਨਾਂ ਤੇ ਇਹ ਫ਼ਰਜ਼ ਕੀਤਾ ਸੀ ਕਿ ਜਿੰਦ ਦੇ ਬਦਲੇ ਵਿਚ ਜਿੰਦ, ਅੱਖ ਦੇ ਬਦਲੇ ਵਿਚ ਅੱਖ, ਨਕ ਦੇ ਬਦਲੇ ਵਿਚ ਨਕ, ਦੰਦ ਦੇ ਬਦਲੇ ਵਿਚ ਦੰਦ[2] ਅਰਥਾਤ (ਫਟਾਂ ਦੇ ਬਦਲੇ ਵਿਚ) ਫਟ ਬਰਾਬਰ ਦਾ ਵਟਾਂਦਰਾ ਹਨ।

---

[1]ਅਰਥਾਤ—ਭਾਵੇਂ ਮੁਸਲਮਾਨਾਂ ਦੇ ਸਿਧਾਂਤ ਅਨੁਸਾਰ ਤੌਰੈਤ ਦੇ ਕਈ ਹੁਕਮ ਅਜ ਵੀ ਠੀਕ ਹਾਲਤ ਵਿਚ ਹਨ, ਪਰ ਯਹੂਦੀਆਂ ਦੇ ਵੀਚਾਰ ਅਨੁਸਾਰ ਤਾਂ ਉਹ ਸਭ ਦੀ ਸਭ ਹੀ ਅੱਜ ਤਕ ਠੀਕ ਹਾਲਤ ਵਿਚ ਸੁਰੱਖਿਤ ਹੈ।

[2]ਤੌਰੇਤ ਦਾ ਇਹ ਕਥਨ ਹੈ ਕਿ:—

"ਜੇ ਕੋਈ ਕਿਸੇ ਪ੍ਰਾਣੀ ਨੂੰ ਮਾਰ ਦੇਵੇ, ਉਹ ਜ਼ਰੂਰ ਜਾਨੋਂ ਮਾਰਿਆ ਜਾਏ ਅਤੇ ਜੇ ਕੋਈ ਆਪਣੇ ਗਵਾਂਢੀ ਤੇ ਕੋਈ ਊਜ ਲਾਏ, ਤਾਂ ਜੋ ਉਸ ਨੇ ਕੀਤਾ ਹੈ, ਉਹੋ ਵਰਤਾਉ ਉਸ ਨਾਲ ਕੀਤਾ ਜਾਏ, ਅਰਥਾਤ ਅੰਗ ਦੇ ਬਦਲੇ ਅੰਗ, ਅੱਖ ਦੇ ਬਦਲੇ ਅੱਖ ਤੇ ਦੰਦ ਦੇ ਬਦਲੇ ਵਿਚ ਦੰਦ ਤੋੜਿਆ ਜਾਏ।" (ਅਹਿਬਾਰ ਬਾਬ ੨੪, ਆਇਤ ੧੯)

كَفَّارَةٌ لَّهُ وَمَنْ لَّمْ يَحْكُمْ بِمَآ اَنْزَلَ اللّٰهُ فَاُولٰٓئِكَ هُمُ الظّٰلِمُوْنَ ﴿۴۵﴾

ਪਰ ਜੋ ਕੋਈ ਪ੍ਰਾਣੀ (ਆਪਣੇ) ਇਸ (ਹੱਕ) ਨੂੰ ਛੱਡ ਦੇਵੇਗਾ, ਤਾਂ (ਉਸ ਦਾ ਇਹ ਕਰਤਵ) ਉਸ ਦੇ ਪਾਪਾਂ ਦੀ ਬਖ਼ਸ਼ਿਸ਼ ਦਾ ਕਾਰਣ ਬਣ ਜਾਏਗਾ। ਜੋ ਲੋਕ ਇਸ (ਬਾਣੀ) ਅਨੁਸਾਰ, ਜੋ ਅੱਲਾਹ ਨੇ ਉਤਾਰੀ ਹੈ, ਫ਼ੈਸਲਾ ਨਾ ਕਰਨ, ਓਹ ਵੱਡੇ ਜ਼ਾਲਮ ਹਨ ।੪੬।

وَقَفَّيْنَا عَلٰٓى اٰثَارِهِمْ بِعِيْسَى ابْنِ مَرْيَمَ مُصَدِّقًا لِّمَا بَيْنَ يَدَيْهِ مِنَ التَّوْرٰىةِ وَاٰتَيْنٰهُ الْاِنْجِيْلَ فِيْهِ هُدًى وَّنُوْرٌ وَّمُصَدِّقًا لِّمَا بَيْنَ يَدَيْهِ مِنَ التَّوْرٰىةِ وَهُدًى وَّمَوْعِظَةً لِّلْمُتَّقِيْنَ ﴿۴۶﴾

ਅਤੇ ਅਸੀਂ "ਮਰੀਅਮ" ਦੇ ਪੁੱਤਰ "ਈਸਾ" ਨੂੰ ਜਦ ਕਿ ਉਹ ਉਸ (ਬਾਣੀ), ਅਰਥਾਤ ਤੌਰੇਤ ਨੂੰ ਪੂਰਾ ਕਰਨ ਵਾਲਾ ਸੀ, ਓਹਨਾਂ, (ਅਰਥਾਤ ਉਕਤ ਵਰਣਨ ਕੀਤੇ ਨਬੀਆਂ) ਦੇ ਪੂਰਣਿਆਂ ਤੇ ਚਲਾਇਆ ਸੀ, ਅਰਥਾਤ ਅਸੀਂ ਉਸ ਨੂੰ "ਅੰਜੀਲ" ਦਿੱਤੀ ਸੀ, ਜਿਸ ਵਿਚ ਸੁਮਾਰਗ ਤੇ ਨੂਰ ਸੀ ਅਤੇ ਉਹ ਉਸ (ਬਾਣੀ) ਨੂੰ— ਜੋ ਉਸ ਤੋਂ ਪਹਿਲਾਂ (ਆ ਚੁੱਕੀ) ਸੀ, ਪੂਰਾ ਕਰਨ ਵਾਲੀ ਸੀ[1]— ਅਰਥਾਤ ਉਹ ਸੰਜਮੀਆਂ ਲਈ ਸੁਮਾਰਗ ਤੇ ਉਪਦੇਸ਼ ਸੀ ।੪੭।

وَلْيَحْكُمْ اَهْلُ الْاِنْجِيْلِ بِمَآ اَنْزَلَ اللّٰهُ فِيْهِ وَمَنْ لَّمْ يَحْكُمْ بِمَآ اَنْزَلَ اللّٰهُ فَاُولٰٓئِكَ هُمُ الْفٰسِقُوْنَ ﴿۴۷﴾

ਅਤੇ ਅੰਜੀਲ ਦੇ ਅਨੁਸਾਰੀਆਂ ਨੂੰ ਇਹ ਚਾਹੀਦਾ ਹੈ ਕਿ ਅੱਲਾਹ ਨੇ ਜੋ (ਕੁਝ) ਉਸ ਵਿਚ ਉਤਾਰਿਆ ਹੈ, ਉਸ ਅਨੁਸਾਰ ਫ਼ੈਸਲੇ ਕਰਨ, ਅਰਥਾਤ ਜੋ (ਲੋਕ) ਉਸ (ਬਾਣੀ) ਅਨੁਸਾਰ ਫੈਸਲੇ ਨਹੀਂ ਕਰਨਗੇ, ਜੋ ਅੱਲਾਹ ਨੇ ਉਤਾਰੀ ਹੈ, ਤਾਂ ਓਹ (ਪੱਕੇ) ਮਨਮੁਖ ਹੋਣਗੇ ।੪੮।

وَاَنْزَلْنَآ اِلَيْكَ الْكِتٰبَ بِالْحَقِّ مُصَدِّقًا لِّمَا بَيْنَ يَدَيْهِ مِنَ الْكِتٰبِ وَمُهَيْمِنًا عَلَيْهِ فَاحْكُمْ بَيْنَهُمْ بِمَآ اَنْزَلَ اللّٰهُ وَلَا تَتَّبِعْ اَهْوَآءَهُمْ عَمَّا

ਅਸੀਂ ਤੇਰੇ ਤੇ ਇਹ ਸੱਚਾਈ ਭਰੀ ਪੁਸਤਕ ਉਤਾਰੀ ਹੈ। ਇਹ ਆਪਣੇ ਤੋਂ ਪਹਿਲੀ ਪੁਸਤਕ—(ਦੀਆਂ ਗੱਲਾਂ) ਨੂੰ ਪੂਰਾ ਕਰਦੀ ਹੈ ਤੇ ਉਸ ਦੀ ਨਿਗਰਾਨ ਹੈ। ਸੋ ਤੂੰ ਇਸ (ਪੁਸਤਕ) ਅਨੁਸਾਰ—ਜੋ ਅੱਲਾਹ ਨੇ (ਤੇਰੇ ਤੇ) ਉਤਾਰੀ ਹੈ, ਓਹਨਾਂ ਵਿਚਾਲੇ ਫ਼ੈਸਲਾ ਕਰ, ਅਰਥਾਤ ਜੋ ਸੱਚਾਈ ਤੇਰੇ ਵਲ ਆਈ ਹੈ, ਉਸ ਨੂੰ ਛੱਡ ਕੇ ਓਹਨਾਂ ਦੀ ਇੱਛਾ ਦੇ ਪਿੱਛੇ ਨਾ ਲਗ।

[1]ਅਰਥਾਤ ਤੌਰੇਤ ਦੇ ਭਵਿਖਤ ਬਚਨ ਪੂਰੇ ਕਰਦੀ ਸੀ।

جَآءَكَ مِنَ الْحَقِّ لِكُلٍّ جَعَلْنَا مِنْكُمْ شِرْعَةً وَّ
مِنْهَاجًا ۚ وَلَوْ شَآءَ اللّٰهُ لَجَعَلَكُمْ اُمَّةً وَّاحِدَةً
وَّلٰكِنْ لِّيَبْلُوَكُمْ فِيْ مَآ اٰتٰىكُمْ فَاسْتَبِقُوا
الْخَيْرٰتِ ۚ اِلَى اللّٰهِ مَرْجِعُكُمْ جَمِيْعًا فَيُنَبِّئُكُمْ بِمَا
كُنْتُمْ فِيْهِ تَخْتَلِفُوْنَ ۝

ਅਸੀਂ ਹਰੇਕ ਲਈ (ਉਸ ਦੀ ਆਪਣੀ ਆਪਣੀ ਸਮਰਥਾ ਅਨੁਸਾਰ ਅਕਾਸ਼ ਬਾਣੀ ਦੇ) ਪਾਣੀ ਤਕ ਪੁੱਜਣ ਲਈ ਇਕ ਛੋਟਾ ਜਾਂ ਵੱਡਾ ਮਾਰਗ[1] ਬਣਾਇਆ ਹੈ ਅਤੇ ਜੇ ਅੱਲਾਹ ਚਾਹੁੰਦਾ, ਤਾਂ ਤੁਹਾਡਾ (ਸਾਰਿਆਂ ਦਾ) ਇੱਕੋ ਹੀ ਧੜਾ ਬਣਾ ਦਿੰਦਾ, ਪਰ (ਇਸ ਬਾਣੀ ਅਨੁਸਾਰ) ਤੁਹਾਡੀ ਪਰਖ ਕਰਨ ਲਈ ਜੋ ਉਸ ਨੇ ਤੁਹਾਡੇ ਤੇ ਉਤਾਰੀ ਸੀ,( ਅਜਿਹਾ ਨਹੀਂ ਕੀਤਾ ।) ਸੋ ਤੁਸੀਂ ਭਲਾਈਆਂ ਵਿਚ ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰੋ; ਕਿਉਂ ਜੁ ਤੁਸੀਂ ਸਾਰਿਆਂ ਨੇ ਹੀ ਅੱਲਾਹ ਦੀ ਹਜ਼ੂਰੀ ਪੇਸ਼ ਹੋਣਾ ਹੈ । ਜਦ ਉਹ (ਪ੍ਰਭੂ) ਤੁਹਾਨੂੰ ਓਹਨਾਂ ਵਿਸ਼ਿਆਂ ਬਾਰੇ—ਜਿਨ੍ਹਾਂ ਵਿਚ ਤੁਸੀਂ ਮਤਿਭੇਦ ਕੀਤਾ ਕਰਦੇ ਸੀ—ਅਸਲੀਅਤ ਤੋਂ ਜਾਣੂੰ ਕਰਾਏਗਾ ।੪੯।

وَاَنِ احْكُمْ بَيْنَهُمْ بِمَآ اَنْزَلَ اللّٰهُ وَلَا تَتَّبِعْ اَهْوَآءَهُمْ
وَاحْذَرْهُمْ اَنْ يَّفْتِنُوْكَ عَنْۢ بَعْضِ مَآ اَنْزَلَ اللّٰهُ اِلَيْكَ ۚ
فَاِنْ تَوَلَّوْا فَاعْلَمْ اَنَّمَا يُرِيْدُ اللّٰهُ اَنْ يُّصِيْبَهُمْ بِبَعْضِ
ذُنُوْبِهِمْ ۚ وَاِنَّ كَثِيْرًا مِّنَ النَّاسِ لَفٰسِقُوْنَ ۝

ਅਤੇ ਹੇ ਰਸੂਲ ! ਤੂੰ ਓਹਨਾਂ ਦੇ ਵਿਚਾਲੇ ਇਸ (ਬਾਣੀ) ਦੇ ਰਾਹੀਂ ਫ਼ੈਸਲੇ ਕਰ, ਜੋ ਅੱਲਾਹ ਨੇ (ਤੇਰੇ ਉੱਤੇ) ਉਤਾਰੀ ਹੈ, ਅਰਥਾਤ ਤੂੰ ਓਹਨਾਂ ਦੀ ਇੱਛਾ ਦੇ ਪਿੱਛੇ ਨਾ ਲਗ, ਅਰਥਾਤ ਓਹਨਾਂ ਤੋਂ (ਸਦਾ) ਹੁਸ਼ਿਆਰ ਰਹੁ ਕਿਤੇ ਓਹ ਤੈਨੂੰ ਕਿਸੇ ਬਖੇੜੇ ਵਿਚ ਫਸਾ ਕੇ ਅੱਲਾਹ ਦੀ ਉਤਾਰੀ ਹੋਈ ਬਾਣੀ ਤੋਂ ਦੂਰ ਨਾ ਲੈ ਜਾਣ । ਫੇਰ ਜੇ ਓਹ ਮੂੰਹ ਮੋੜ ਲੈਣ, ਤਾਂ ਤੂੰ ਜਾਣ ਲੈ ਕਿ ਅੱਲਾਹ ਇਹ ਚਾਹੁੰਦਾ ਹੈ ਕਿ ਓਹਨਾਂ ਨੂੰ ਓਹਨਾਂ ਦੇ ਕਈ ਪਾਪਾਂ ਦੇ ਕਾਰਣ ਦੰਡ ਦੇਵੇ ਅਤੇ ਲੋਕਾਂ ਵਿਚ ਵਧੇਰੇ ਲੋਕ ਮਨਮੁਖ ਹੀ ਹੁੰਦੇ ਹਨ ।੫੦।

---

[1]"ਸ਼ਿਰਆਤਨ" ਦੇ ਅਰਥ ਪਾਣੀ ਤਕ ਪੁੱਜਣ ਦੇ ਛੋਟੇ ਮਾਰਗ ਦੇ ਹੁੰਦੇ ਹਨ ਅਤੇ "ਮਿਨਹਾਜ" ਦੇ ਅਰਥ ਵੱਡੇ ਮਾਰਗ ਦੇ ਹੁੰਦੇ ਹਨ । ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਰੱਬੀ ਬਾਣੀ ਦੇ ਨੂਰ ਨੂੰ ਪ੍ਰਾਪਤ ਕਰਨ ਲਈ ਕੁਰਾਨ ਸ਼ਰੀਫ਼ ਵਿਚ ਹਰੇਕ ਦੀ ਸਮਰਥਾ ਦੇ ਅਨੁਕੂਲ ਸਿੱਖਿਆ ਦਿੱਤੀ ਗਈ ਹੈ ਅਤੇ ਇਹ ਇਕ ਪੂਰਨ ਪੁਸਤਕ ਹੈ ।

أَفَحُكْمَ الْجَاهِلِيَّةِ يَبْغُونَ ۚ وَمَنْ أَحْسَنُ مِنَ اللّٰهِ
حُكْمًا لِقَوْمٍ يُوقِنُونَ ﴿٥١﴾ ع

ਕੀ ਓਹ ਅਗਿਆਨਤਾ (ਰੱਬੀ ਬਾਣੀ ਦੇ ਉਤਰਣ ਦੇ ਸਮੇਂ ਤੋਂ ਪਹਿਲਾਂ) ਦੇ ਸਮੇਂ ਦਾ ਫ਼ੈਸਲਾ ਚਾਹੁੰਦੇ ਹਨ, ਪਰ ਸ਼ਰਧਾਲੂਆਂ ਦੇ ਨਜ਼ਦੀਕ ਤਾਂ ਅੱਲਾਹ ਤੋਂ ਵਧ ਕੇ ਚੰਗਾ ਫ਼ੈਸਲਾ ਕਰਨ ਵਾਲਾ ਕੋਈ (ਵੀ) ਨਹੀਂ ਹੈ ।੫੧। (ਰਕੂਅ ੭)

يَا أَيُّهَا الَّذِينَ آمَنُوا لَا تَتَّخِذُوا الْيَهُودَ وَالنَّصَارَىٰ أَوْلِيَاءَ ۘ
بَعْضُهُمْ أَوْلِيَاءُ بَعْضٍ ۚ وَمَنْ يَتَوَلَّهُمْ مِنْكُمْ فَإِنَّهُ
مِنْهُمْ ۗ إِنَّ اللّٰهَ لَا يَهْدِي الْقَوْمَ الظَّالِمِينَ ﴿٥٢﴾

ਹੇ ਸਰਧਾਲੂਓ ! ਏਹਨਾਂ ਯਹੂਦੀਆਂ ਤੇ ਈਸਾਈਆਂ ਨੂੰ (ਆਪਣੇ) ਸਹਾਇਕ ਨਾ ਬਣਾਓ; (ਕਿਉਂਕਿ) ਏਹਨਾਂ ਵਿੱਚੋਂ ਕਈ ਕਈਆਂ ਦੇ ਸਹਾਇਕ ਹਨ ਅਤੇ ਤੁਹਾਡੇ ਵਿੱਚੋਂ ਜਿਹੜਾ (ਵੀ) ਏਹਨਾਂ ਨੂੰ ਆਪਣੇ ਸਹਾਇਕ ਬਣਾਏਗਾ, ਉਹ ਬੇਸ਼ੱਕ ਓਹਨਾਂ ਵਿੱਚੋਂ (ਹੀ) ਹੋਵੇਗਾ । ਬੇਸ਼ੱਕ ਅੱਲਾਹ ਜ਼ਾਲਮਾਂ ਨੂੰ ਕਦੇ ਵੀ (ਸਫਲਤਾ ਦਾ) ਮਾਰਗ ਨਹੀਂ ਦੱਸਦਾ ।੫੨।

فَتَرَى الَّذِينَ فِي قُلُوبِهِمْ مَرَضٌ يُسَارِعُونَ فِيهِمْ
يَقُولُونَ نَخْشَىٰ أَنْ تُصِيبَنَا دَائِرَةٌ ۚ فَعَسَى اللّٰهُ أَنْ يَأْتِيَ
بِالْفَتْحِ أَوْ أَمْرٍ مِنْ عِنْدِهِ فَيُصْبِحُوا عَلَىٰ مَا أَسَرُّوا فِي
أَنْفُسِهِمْ نَادِمِينَ ﴿٥٣﴾

ਤੂੰ ਓਹਨਾਂ ਲੋਕਾਂ ਨੂੰ—ਜਿਨ੍ਹਾਂ ਦੇ ਦਿਲ ਵਿਚ ਰੋਗ ਹੈ, ਵੇਖੇਂਗਾ ਕਿ ਓਹ (ਇਹ ਕਹਿੰਦੇ ਹੋਏ) ਓਹਨਾਂ (ਇਨਕਾਰੀਆਂ) ਵਲ ਦੌੜੇ ਜਾ ਰਹੇ ਹਨ ਕਿ—ਸਾਨੂੰ ਇਸ (ਗੱਲ ਦਾ) ਵੱਡਾ ਭਉ[1] ਹੈ ਕਿ ਸਾਡੇ ਉਤੇ ਕੋਈ ਬਿਪਤਾ (ਨਾ) ਆ ਜਾਏ ਸੋ ਛੇਤੀ ਹੀ ਅੱਲਾਹ (ਤੁਹਾਡੀ) ਜਿਤ (ਦੇ ਸਾਧਨ) ਜਾਂ ਆਪਣੇ ਪਾਸੋਂ ਕੋਈ (ਹੋਰ) ਗੱਲ (ਪਰਗਟ) ਕਰ ਦੇਵੇਗਾ, ਜਿਸ ਤੋਂ ਓਹ ਉਸ ਗੱਲੇ—ਜੋ ਓਹਨਾਂ ਨੇ ਆਪਣੇ ਮਨ ਵਿਚ ਲੁਕਾਈ ਹੋਈ ਹੈ—ਵੱਡੇ ਸ਼ਰਮਿੰਦੇ ਹੋ ਜਾਣਗੇ ।੫੩।

وَيَقُولُ الَّذِينَ آمَنُوا أَهٰؤُلَاءِ الَّذِينَ أَقْسَمُوا بِاللّٰهِ جَهْدَ
أَيْمَانِهِمْ ۙ إِنَّهُمْ لَمَعَكُمْ ۚ حَبِطَتْ أَعْمَالُهُمْ فَأَصْبَحُوا
خَاسِرِينَ ﴿٥٤﴾

ਅਤੇ ਜੋ ਲੋਕ ਸ਼ਰਧਾਲੂ ਹਨ, ਓਹ ਇਹ ਕਹਿਣਗੇ ਕਿ ਕੀ ਏਹੋ ਹੀ ਓਹ ਲੋਕ ਹਨ, ਜਿਨ੍ਹਾਂ ਨੇ (ਕਰੜੀਆਂ ਤੋਂ) ਕਰੜੀਆਂ ਕਸਮਾਂ ਚੁੱਕ ਕੇ ਇਹ ਕਿਹਾ ਸੀ ਕਿ ਅਸੀਂ[2] ਸਮੁੱਚੇ ਤੌਰ ਤੇ ਤੁਹਾਡੇ ਨਾਲ ਹਾਂ । ਓਹਨਾਂ ਦੀਆਂ ਸਾਰੀਆਂ ਹੀ ਘਾਲਾਂ ਅਜਾਈਂ ਜਾਣਗੀਆਂ ਅਤੇ ਓਹ ਘਾਟਾ ਪਾਉਣ ਵਾਲੇ ਹੋ ਜਾਣਗੇ ।੫੪।

---

[1]ਅਰਥਾਤ ਮਨ ਵਿਚ ਇਹ ਗੱਲ ਕਹਿੰਦੇ ਜਾਂਦੇ ਹਨ ।

[2]ਉਰਦੂ ਵਿਚ ਇਨ-ਡਾਇਰੈਕਟ ਢੰਗ ਨਾਲ ਗੱਲ ਨਹੀਂ ਕੀਤੀ ਜਾਂਦੀ; ਇਸ ਲਈ ਅਸੀਂ "ਇੰਨਾ ਹੁਮ ਲਾਮਆਕੁਮ" ਦਾ ਅਰਥ "ਅਸੀਂ ਸਮੁੱਚੇ ਤੌਰ ਤੇ ਤੁਹਾਡੇ ਨਾਲ ਹਾਂ" ਕੀਤਾ ਹੈ ।

يٰۤاَيُّهَا الَّذِيْنَ اٰمَنُوْا مَنْ يَّرْتَدَّ مِنْكُمْ عَنْ دِيْنِهٖ فَسَوْفَ يَاْتِى اللّٰهُ بِقَوْمٍ يُّحِبُّهُمْ وَيُحِبُّوْنَهٗۤ اَذِلَّةٍ عَلَى الْمُؤْمِنِيْنَ اَعِزَّةٍ عَلَى الْكٰفِرِيْنَ يُجَاهِدُوْنَ فِىْ سَبِيْلِ اللّٰهِ وَلَا يَخَافُوْنَ لَوْمَةَ لَاۤئِمٍ ذٰلِكَ فَضْلُ اللّٰهِ يُؤْتِيْهِ مَنْ يَّشَآءُ وَاللّٰهُ وَاسِعٌ عَلِيْمٌ ﴿٥٥﴾

ਹੇ ਸ਼ਰਧਾਲੂਓ ! ਤੁਹਾਡੇ ਵਿੱਚੋਂ ਜਿਹੜਾ (ਪ੍ਰਾਣੀ) ਆਪਣੇ ਇਸ ਧਰਮ ਤੋਂ ਪਤਿਤ ਹੋ ਜਾਏਗਾ, (ਉਹ ਇਹ ਯਾਦ ਰੱਖੇ ਕਿ) ਅੱਲਾਹ (ਉਸ ਦੀ ਥਾਂ) ਛੇਤੀ (ਹੀ) ਇਕ ਅਜਿਹੀ ਕੌਮ ਲੈ ਆਏਗਾ, ਜਿਨ੍ਹਾਂ ਨਾਲ ਉਹ ਪ੍ਰੇਮ ਕਰਦਾ ਹੋਵੇਗਾ ਤੇ ਓਹ (ਵੀ) ਉਸ ਨਾਲ ਪਿਆਰ ਕਰਦੇ ਹੋਣਗੇ। ਓਹ ਸ਼ਰਧਾਲੂਆਂ ਤੇ ਕਿਰਪਾ ਕਰਨ ਵਾਲੇ ਤੇ ਇਨਕਾਰੀਆਂ ਦੇ ਟਾਕਰੇ ਤੇ ਵੱਡੇ ਕਰੜੇ ਹੋਣਗੇ। ਓਹ ਅੱਲਾਹ ਦੇ ਰਾਹ ਵਿਚ ਜਹਾਦ ਵੀ ਕਰਦੇ ਹੋਣਗੇ ਤੇ ਕਿਸੇ ਬੁਰਾ-ਭਲਾ ਕਹਿਣ ਤੇ ਕੋਸਣ ਦਾ ਓਹਨਾਂ ਨੂੰ ਕੋਈ ਸਹਿਮ ਨਹੀਂ ਹੋਵੇਗਾ। ਇਹ ਅੱਲਾਹ ਦੀ ਵੱਡੀ ਮਿਹਰ ਹੈ, ਉਹ ਜਿਸ ਨੂੰ ਪਸੰਦ ਕਰਦਾ ਹੈ, ਉਸ ਤੇ (ਇਹ ਮਿਹਰ) ਕਰਦਾ ਹੈ। ਅੱਲਾਹ ਵੱਡਾ ਖੁਲ੍ਹ ਡੁਲ੍ਹ ਵਾਲਾ ਤੇ ਜਾਣਨਹਾਰ ਹੈ।੫੫।

اِنَّمَا وَلِيُّكُمُ اللّٰهُ وَرَسُوْلُهٗ وَالَّذِيْنَ اٰمَنُوا الَّذِيْنَ يُقِيْمُوْنَ الصَّلٰوةَ وَيُؤْتُوْنَ الزَّكٰوةَ وَهُمْ رٰكِعُوْنَ ﴿٥٦﴾

ਤੁਹਾਡਾ ਸਹਾਇਕ ਕੇਵਲ ਅੱਲਾਹ, ਉਸ ਦਾ ਰਸੂਲ ਤੇ ਓਹ ਸ਼ਰਧਾਲੂ ਹਨ, ਜੋ ਨਿਮਾਜ਼ ਪੜ੍ਹਦੇ ਰਹਿੰਦੇ ਹਨ ਤੇ ਜ਼ਕਾਤ ਦਿੰਦੇ ਰਹਿੰਦੇ ਹਨ ਅਤੇ (ਜੋ ਅੱਲਾਹ ਦੀ ਹਜ਼ੂਰੀ ਵੱਡੀ ਨਿਮਰਤਾ ਨਾਲ) ਝੁਕਦੇ ਰਹਿੰਦੇ ਹਨ।੫੬।

وَمَنْ يَّتَوَلَّ اللّٰهَ وَرَسُوْلَهٗ وَالَّذِيْنَ اٰمَنُوْا فَاِنَّ حِزْبَ اللّٰهِ هُمُ الْغٰلِبُوْنَ ﴿٥٧﴾ ع

ਅਰਥਾਤ ਜੇਹੜੇ ਲੋਕ ਅੱਲਾਹ, ਉਸ ਦੇ ਰਸੂਲ ਤੇ ਸ਼ਰਧਾਲੂਆਂ ਨੂੰ ਆਪਣਾ ਸਹਾਇਕ ਬਣਾਉਂਦੇ ਹਨ, ਓਹ (ਇਹ ਸਮਝ ਲੈਣ ਕਿ) ਬੇਸ਼ੱਕ (ਸਦਾ) ਅੱਲਾਹ ਦਾ ਧੜਾ ਹੀ ਪ੍ਰਬਲ ਹੋਇਆ ਕਰਦਾ ਹੈ।੫੭। (ਰਕੂਅ ੮)

يٰۤاَيُّهَا الَّذِيْنَ اٰمَنُوْا لَا تَتَّخِذُوا الَّذِيْنَ اتَّخَذُوْا دِيْنَكُمْ هُزُوًا وَّلَعِبًا مِّنَ الَّذِيْنَ اُوْتُوا الْكِتٰبَ مِنْ قَبْلِكُمْ وَالْكُفَّارَ اَوْلِيَآءَ وَاتَّقُوا اللّٰهَ اِنْ كُنْتُمْ مُّؤْمِنِيْنَ ﴿٥٨﴾

ਹੇ ਸ਼ਰਧਾਲੂਓ ! ਜਿਨ੍ਹਾਂ ਲੋਕਾਂ ਨੂੰ ਤੁਹਾਥੋਂ ਪਹਿਲਾਂ ਪੁਸਤਕ ਦਿੱਤੀ ਗਈ ਸੀ, ਓਹਨਾਂ ਵਿੱਚੋਂ ਜਿਨ੍ਹਾਂ ਨੇ ਤੁਹਾਡੇ ਧਰਮ ਨੂੰ ਹਾਸੇ-ਠੱਠੇ ਤੇ ਖੇਡ (ਦੀ ਇਕ ਚੀਜ਼) ਸਮਝਿਆ ਹੋਇਆ ਹੈ, ਓਹਨਾਂ ਨੂੰ ਤੇ (ਓਹਨਾਂ ਤੋਂ ਛੁੱਟ ਦੂਜੇ) ਇਨਕਾਰੀਆਂ ਨੂੰ (ਆਪਣਾ) ਸਹਾਇਕ ਨਾ ਬਣਾਓ। ਜੇ ਤੁਸੀਂ (ਸੱਚੇ) ਸ਼ਰਧਾਲੂ ਹੋ, ਤਾਂ ਸਦਾ ਅੱਲਾਹ ਤੋਂ ਹੀ ਡਰਦੇ ਰਹੋ।੫੮।

وَإِذَا نَادَيْتُمْ إِلَى الصَّلَوٰةِ اتَّخَذُوهَا هُزُوًا وَلَعِبًا ذَٰلِكَ بِأَنَّهُمْ قَوْمٌ لَّا يَعْقِلُونَ ٥٩

ਅਤੇ ਜਦ ਤੁਸੀਂ (ਲੋਕਾਂ ਨੂੰ) ਨਿਮਾਜ਼ ਪੜ੍ਹਨ ਲਈ ਸਦਦੇ ਹੋ, ਤਾਂ ਓਹ ਇਸ ਨੂੰ ਹਾਸਾ-ਠੱਠਾ ਤੇ ਖੇਡ-ਤਮਾਸ਼ਾ ਬਣਾ ਲੈਂਦੇ ਹਨ। ਇਹ (ਗੱਲ ਓਹ) ਇਸ ਲਈ ਕਰਦੇ ਹਨ ਕਿ ਓਹ ਅਜੇਹੇ ਲੋਕ ਹਨ, ਜੋ ਸੋਚ-ਸਮਝ ਤੋਂ ਕੰਮ ਨਹੀਂ ਲੈਂਦੇ।੫੯।

قُلْ يَا أَهْلَ الْكِتَابِ هَلْ تَنقِمُونَ مِنَّا إِلَّا أَنْ آمَنَّا بِاللَّهِ وَمَا أُنزِلَ إِلَيْنَا وَمَا أُنزِلَ مِن قَبْلُ وَأَنَّ أَكْثَرَكُمْ فَاسِقُونَ ٦٠

ਤੂੰ (ਓਹਨਾਂ ਨੂੰ) ਇਹ ਆਖ ਕਿ ਹੇ ਪੁਸਤਕ ਦੇ ਅਨੁਸਾਰੀਓ! ਤੁਸੀਂ ਸਾਡੇ ਉੱਤੇ ਇਸ ਤੋਂ ਛੁੱਟ ਕੋਈ ਦੋਸ਼ ਨਹੀਂ ਦਿੰਦੇ ਕਿ ਅਸੀਂ ਅੱਲਾਹ ਉੱਤੇ (ਵੀ) ਤੇ ਜੋ (ਬਾਣੀ) ਸਾਡੇ ਉੱਤੇ ਉਤਾਰੀ ਗਈ ਹੈ, (ਉਸ ਤੇ ਵੀ) ਅਤੇ ਜੋ (ਬਾਣੀ ਇਸ ਤੋਂ) ਪਹਿਲਾਂ ਉਤਾਰੀ ਗਈ ਸੀ, ਉਸ ਉੱਤੇ (ਵੀ) ਸ਼ਰਧਾ ਧਾਰਨ ਕਰਦੇ ਹਾਂ ਅਤੇ (ਇਸ ਤੋਂ ਛੁੱਟ) ਇਸ ਲਈ (ਸਾਡੇ ਤੇ ਦੋਸ਼ ਥਪਦੇ ਹੋ) ਕਿ ਤੁਹਾਡੇ ਵਿੱਚੋਂ ਵਧੇਰੇ ਲੋਕ ਮਨਮੁਖ ਹਨ।੬੦।

قُلْ هَلْ أُنَبِّئُكُم بِشَرٍّ مِّن ذَٰلِكَ مَثُوبَةً عِندَ اللَّهِ مَن لَّعَنَهُ اللَّهُ وَغَضِبَ عَلَيْهِ وَجَعَلَ مِنْهُمُ الْقِرَدَةَ وَالْخَنَازِيرَ وَعَبَدَ الطَّاغُوتَ أُولَٰئِكَ شَرٌّ مَّكَانًا وَأَضَلُّ عَن سَوَاءِ السَّبِيلِ ٦١

ਤੂੰ (ਓਹਨਾਂ ਨੂੰ) ਇਹ ਆਖ ਕਿ ਕੀ ਮੈਂ ਤੁਹਾਨੂੰ ਓਹਨਾਂ (ਲੋਕਾਂ) ਦਾ ਹਾਲ ਦੱਸਾਂ, ਜਿਨ੍ਹਾਂ ਦਾ ਬਦਲਾ ਅੱਲਾਹ ਦੇ ਨਜ਼ਦੀਕ ਉਸ (ਪ੍ਰਾਣੀ) ਤੋਂ ਵੀ (ਜਿਸ ਨੂੰ ਤੁਸੀਂ ਪਸੰਦ ਨਹੀਂ ਕਰਦੇ) ਭੈੜਾ ਹੈ? ਓਹ (ਓਹ ਲੋਕ[1]) ਹਨ, ਜਿਨ੍ਹਾਂ ਉੱਤੇ ਅੱਲਾਹ ਨੇ ਫਿਟਕਾਰ ਪਾਈ ਹੈ, ਅਰਥਾਤ ਜਿਨ੍ਹਾਂ ਉੱਤੇ ਉਸ (ਅੱਲਾਹ) ਦੀ ਕਰੋਪੀ ਹੈ ਅਤੇ ਜਿਨ੍ਹਾਂ ਵਿੱਚੋਂ (ਕਈਆਂ ਨੂੰ) ਉਸ ਨੇ ਬਾਂਦਰ ਤੇ ਸੂਰ ਬਣਾ ਦਿੱਤਾ ਹੈ, ਅਰਥਾਤ ਜੋ ਸ਼ੈਤਾਨ ਦੇ ਪੁਜਾਰੀ ਹਨ, ਓਹਨਾਂ ਲੋਕਾਂ ਦਾ ਟਿਕਾਣਾ (ਬਹੁਤ ਹੀ) ਭੈੜਾ ਹੈ ਅਤੇ ਓਹ ਸਿੱਧੇ ਮਾਰਗ ਤੋਂ ਭਟਕੇ ਹੋਏ ਹਨ।੬੧।

---

[1]ਅਰਥਾਤ ਤੁਸੀਂ ਦੂਜਿਆਂ ਨੂੰ ਹੀਣਾ ਸਮਝਦੇ ਹੋ, ਪਰ ਅਸਲ ਵਿਚ ਹੀਣੇ ਤੁਸੀਂ ਆਪ ਹੀ ਹੋ, ਜਿਨ੍ਹਾਂ ਨੂੰ ਓਹ ਦੰਡ ਦਿੱਤੇ ਗਏ ਹਨ, ਜਿਨ੍ਹਾਂ ਦਾ ਇਸ ਆਇਤ ਵਿਚ ਵਰਨਣ ਕੀਤਾ ਗਿਆ ਹੈ।

وَإِذَا جَاءُوكُمْ قَالُوا آمَنَّا وَقَد دَّخَلُوا بِالْكُفْرِ وَهُمْ قَدْ خَرَجُوا
بِهِ ۚ وَاللَّهُ أَعْلَمُ بِمَا كَانُوا يَكْتُمُونَ ﴿٦٢﴾

ਅਤੇ ਜਦ ਓਹ ਤੁਹਾਡੇ ਵਲ ਆਉਂਦੇ ਹਨ, ਤਾਂ ਇਹ ਕਹਿੰਦੇ ਹਨ ਕਿ ਅਸੀਂ ਸ਼ਰਧਾ ਧਾਰਨ ਕਰ ਲਈ ਹੈ, ਪਰ ਓਹ ਇਨਕਾਰ (ਦੇ ਵੀਚਾਰਾਂ) ਨਾਲ ਹੀ ਆਉਂਦੇ ਹਨ ਤੇ (ਫੇਰ) ਓਹ ਓਹਨਾਂ (ਵੀਚਾਰਾਂ) ਦੇ ਨਾਲ ਹੀ ਪਰਤ ਜਾਂਦੇ ਹਨ, ਅਰਥਾਤ ਜੋ ਕੁਝ ਓਹ ਲੁਕਾਉਂਦੇ ਹਨ, ਅੱਲਾਹ ਉਸ ਦਾ ਜਾਣਨਹਾਰ ਹੈ ।੬੨।

وَتَرَىٰ كَثِيرًا مِّنْهُمْ يُسَارِعُونَ فِي الْإِثْمِ وَالْعُدْوَانِ وَ
أَكْلِهِمُ السُّحْتَ ۚ لَبِئْسَ مَا كَانُوا يَعْمَلُونَ ﴿٦٣﴾

ਅਤੇ ਤੂੰ ਓਹਨਾਂ ਵਿੱਚੋਂ ਕਈਆਂ ਨੂੰ ਵੇਖਦਾ ਹੈਂ ਕਿ ਓਹ ਪਾਪ ਤੇ ਵਧੀਕੀ (ਕਰਨ) ਵਿਚ ਤੇ ਆਪਣੀ ਹਰਾਮਖ਼ੋਰੀ ਵਿਚ ਦੌੜੇ ਚਲੇ ਜਾਂਦੇ ਹਨ, ਜੋ ਕੁਝ ਓਹ ਕਰਦੇ ਹਨ, ਉਹ ਬਹੁਤ ਹੀ ਭੈੜਾ ਹੈ ।੬੩।

لَوْلَا يَنْهَاهُمُ الرَّبَّانِيُّونَ وَالْأَحْبَارُ عَن قَوْلِهِمُ الْإِثْمَ
وَأَكْلِهِمُ السُّحْتَ ۚ لَبِئْسَ مَا كَانُوا يَصْنَعُونَ ﴿٦٤﴾

ਗਿਆਨੀ ਜਨ ਤੇ ਵਿਦਵਾਨ ਓਹਨਾਂ ਨੂੰ ਓਹਨਾਂ ਦੇ ਝੂਠ ਬੋਲਣ ਤੇ ਹਰਾਮਖ਼ੋਰੀ ਕਰਨ ਤੋਂ ਕਿਉਂ ਨਹੀਂ ਰੋਕਦੇ ? ਜੋ ਕੁਝ ਓਹ ਕਰਦੇ ਹਨ, ਬੇਸ਼ੱਕ ਉਹ ਬਹੁਤ ਹੀ ਭੈੜਾ ਹੈ ।੬੪।

وَقَالَتِ الْيَهُودُ يَدُ اللَّهِ مَغْلُولَةٌ ۚ غُلَّتْ أَيْدِيهِمْ
وَلُعِنُوا بِمَا قَالُوا ۘ بَلْ يَدَاهُ مَبْسُوطَتَانِ يُنفِقُ كَيْفَ
يَشَاءُ ۚ وَلَيَزِيدَنَّ كَثِيرًا مِّنْهُم مَّا أُنزِلَ إِلَيْكَ مِن
رَّبِّكَ طُغْيَانًا وَكُفْرًا ۚ وَأَلْقَيْنَا بَيْنَهُمُ الْعَدَاوَةَ
وَالْبَغْضَاءَ إِلَىٰ يَوْمِ الْقِيَامَةِ ۚ كُلَّمَا أَوْقَدُوا نَارًا

ਅਤੇ ਯਹੂਦੀ ਇਹ ਕਹਿੰਦੇ ਹਨ ਕਿ ਅੱਲਾਹ ਦੇ ਹੱਥ ਵਿਚ ਸੰਗਲ ਪਏ ਹੋਏ ਹਨ, ਜੋ ਕੁਝ ਓਹ ਕਹਿੰਦੇ ਹਨ, ਉਸ ਦੇ ਕਾਰਣ ਓਹਨਾਂ ਦੇ ਆਪਣੇ ਹੱਥਾਂ ਵਿਚ ਹੀ ਸੰਗਲ ਪਾਏ ਜਾਣਗੇ, ਅਰਥਾਤ ਓਹਨਾਂ ਉੱਤੇ ਫਿਟਕਾਰ ਪਾਈ ਜਾਏਗੀ । (ਓਹ ਝੂਠ ਬੋਲਦੇ ਹਨ) ਅਸਲੀਅਤ ਇਹ ਹੈ ਕਿ ਉਸ (ਪ੍ਰਭੂ) ਦੇ ਹੱਥ ਖੁਲ੍ਹੇ ਡੁਲ੍ਹੇ ਹਨ, ਉਹ ਜਿਸ ਤਰ੍ਹਾਂ ਚਾਹੁੰਦਾ ਹੈ, ਖ਼ਰਚ ਕਰਦਾ ਹੈ । ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਜੋ ਕੁਝ ਤੇਰੇ ਉੱਤੇ ਉਤਾਰਿਆ ਗਿਆ ਹੈ, ਉਹ ਬੇਸ਼ੱਕ ਓਹਨਾਂ ਵਿੱਚੋਂ ਬਹੁਤਿਆਂ ਨੂੰ ਹੱਦੋਂ ਟੱਪਣ ਤੇ ਇਨਕਾਰ (ਕਰਨ) ਵਿਚ (ਹੋਰ ਵੀ) ਵਧਾਏਗਾ । ਅਸੀਂ ਕਿਆਮਤ ਤਕ ਓਹਨਾਂ ਲੋਕਾਂ ਦੇ ਵਿਚਾਲੇ ਵੈਰ-ਵਿਰੋਧ ਤੇ ਈਰਖਾ ਪੈਦਾ ਕਰ ਦਿੱਤੀ ਹੈ ।

لِلْحَرْبِ أَطْفَأَهَا اللّٰهُ ۙ وَيَسْعَوْنَ فِي الْأَرْضِ فَسَادًا ۚ
وَاللّٰهُ لَا يُحِبُّ الْمُفْسِدِينَ ﴿٦٥﴾

ਜਦ ਕਦੇ ਵੀ ਓਹ ਲੜਾਈ ਲਈ ਕਿਸੇ ਕਿਸਮ ਦੀ ਅੱਗ ਭੜਕਾਉਂਦੇ ਹਨ, ਤਾਂ ਅੱਲਾਹ ਉਸ ਨੂੰ ਬੁਝਾ ਦਿੰਦਾ ਹੈ। ਓਹ ਦੇਸ ਵਿਚ ਫ਼ਸਾਦ ਮਚਾਉਣ ਲਈ ਦੌੜਦੇ (ਫਿਰਦੇ) ਹਨ ਅਤੇ ਅੱਲਾਹ ਫ਼ਸਾਦੀਆਂ ਨਾਲ (ਕਦੇ) ਪ੍ਰੇਮ ਨਹੀਂ ਕਰਦਾ ।੬੫।

وَلَوْ أَنَّ أَهْلَ الْكِتٰبِ آمَنُوا وَاتَّقَوْا لَكَفَّرْنَا عَنْهُمْ
سَيِّاٰتِهِمْ وَلَأَدْخَلْنٰهُمْ جَنّٰتِ النَّعِيمِ ﴿٦٦﴾

ਅਤੇ ਜੇ ਪੁਸਤਕ ਦੇ ਅਨੁਸਾਰੀ ਸ਼ਰਧਾ ਧਾਰਨ ਕਰ ਲੈਂਦੇ ਅਤੇ ਸੰਜਮੀ ਬਣ ਜਾਂਦੇ, ਤਾਂ ਅਸੀਂ ਜ਼ਰੂਰ ਓਹਨਾਂ ਦੀਆਂ (ਪਿਛਲੀਆਂ ਸਾਰੀਆਂ) ਬੁਰਾਈਆਂ ਓਹਨਾਂ ਤੋਂ ਦੂਰ ਕਰ ਦਿੰਦੇ ਅਤੇ ਓਹਨਾਂ ਨੂੰ (ਕਈ ਕਿਸਮ ਦੇ) ਪਦਾਰਥਾਂ ਵਾਲੇ ਸਵਰਗਾਂ ਵਿਚ ਨਿਵਾਸ ਦੇ ਦਿੰਦੇ ।੬੬।

وَلَوْ أَنَّهُمْ أَقَامُوا التَّوْرٰىةَ وَالْإِنْجِيلَ وَمَا أُنْزِلَ
إِلَيْهِمْ مِنْ رَبِّهِمْ لَأَكَلُوا مِنْ فَوْقِهِمْ وَمِنْ تَحْتِ
أَرْجُلِهِمْ ۚ مِنْهُمْ أُمَّةٌ مُقْتَصِدَةٌ ۖ وَكَثِيرٌ مِنْهُمْ سَاءَ
مَا يَعْمَلُونَ ﴿٦٧﴾ ع ٩

ਅਤੇ ਜੇ ਓਹ ਤੌਰੇਤ ਤੇ ਅੰਜੀਲ ਨੂੰ ਅਤੇ ਜੋ (ਕੁਝ) ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ (ਹੁਣ) ਓਹਨਾਂ ਉੱਤੇ ਉਤਾਰਿਆ ਹੈ, ਪਰਗਟ ਕਰਦੇ ਰਹਿੰਦੇ, ਤਾਂ ਓਹ ਜ਼ਰੂਰ ਆਪਣੇ (ਸਿਰ) ਉੱਪਰੋਂ ਵੀ ਖਾਂਦੇ ਤੇ ਆਪਣੇ ਪੈਰਾਂ ਹੇਠੋਂ ਵੀ (ਖਾਂਦੇ)। (ਬੇਸ਼ੱਕ) ਓਹਨਾਂ ਵਿੱਚੋਂ ਇਕ ਧੜਾ ਹੀ ਸਿੱਧੇ ਮਾਰਗ ਉੱਤੇ ਚਲ ਰਿਹਾ ਹੈ, ਪਰ[1] ਓਹਨਾਂ ਵਿੱਚੋਂ ਬਹੁਤ ਸਾਰੇ ਅਜੇਹੇ ਕਰਮ ਕਰਦੇ ਹਨ, ਜੋ ਬਹੁਤ ਹੀ ਭੈੜੇ ਹਨ ।੬੭। (ਰਕੂਅ ੯)

يٰٓأَيُّهَا الرَّسُولُ بَلِّغْ مَا أُنْزِلَ إِلَيْكَ مِنْ رَبِّكَ ۖ وَإِنْ لَمْ
تَفْعَلْ فَمَا بَلَّغْتَ رِسَالَتَهُ ۚ وَاللّٰهُ يَعْصِمُكَ مِنَ النَّاسِ ۗ
إِنَّ اللّٰهَ لَا يَهْدِي الْقَوْمَ الْكٰفِرِينَ ﴿٦٨﴾

ਹੇ ਰਸੂਲ ! ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਜੋ (ਬਾਣੀ ਵੀ) ਤੇਰੇ ਉੱਤੇ ਉਤਾਰੀ ਗਈ ਹੈ, ਉਸ ਨੂੰ (ਸਾਰੇ) ਲੋਕਾਂ ਤਕ ਪੁਚਾ ਅਤੇ ਜੇ ਤੂੰ (ਅਜਿਹਾ) ਨਾ ਕੀਤਾ, ਤਾਂ (ਜਾਣੋ ਕਿ) ਤੂੰ ਉਸ ਦਾ ਸੁਨੇਹਾ (ਉੱਕਾ ਹੀ) ਨਹੀਂ ਪੁਚਾਇਆ । ਅੱਲਾਹ ਤੈਨੂੰ ਆਪ ਲੋਕਾਂ (ਦੀਆਂ ਸਾਰੀਆਂ ਸ਼ਰਾਰਤਾਂ) ਤੋਂ ਬਚਾਏਗਾ । ਬੇਸ਼ੱਕ ਅੱਲਾਹ ਇਨਕਾਰੀਆਂ ਦੀ ਜਾਤੀ ਨੂੰ (ਕਦੇ ਵੀ ਸਫਲਤਾ ਦਾ) ਮਾਰਗ ਨਹੀਂ ਦੱਸੇਗਾ ।੬੮।

[1]ਮੂਲ ਪਾਠ ਵਿਚ ਇਸ ਥਾਂ "ਵਾਉ" ਹੈ, ਜਿਸ ਦਾ ਅਰਥ "ਤੇ" ਜਾਂ "ਅਤੇ" ਹੈ, ਪਰ ਸਾਡੀ ਬੋਲੀ ਵਿਚ ਇਸ ਥਾਂ "ਤੇ" ਜਾਂ "ਅਤੇ" ਦੀ ਵਰਤੋਂ ਨਹੀਂ ਕੀਤੀ ਜਾਂਦੀ; ਸਗੋਂ "ਪਰ" ਪਦ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਏਸੇ ਪਦ ਦਾ ਪ੍ਰਯੋਗ ਕੀਤਾ ਹੈ ।

قُلْ يَٰٓأَهْلَ ٱلْكِتَٰبِ لَسْتُمْ عَلَىٰ شَىْءٍ حَتَّىٰ تُقِيمُوا۟ ٱلتَّوْرَىٰةَ
وَٱلْإِنجِيلَ وَمَآ أُنزِلَ إِلَيْكُم مِّن رَّبِّكُمْ ۗ وَلَيَزِيدَنَّ
كَثِيرًا مِّنْهُم مَّآ أُنزِلَ إِلَيْكَ مِن رَّبِّكَ طُغْيَٰنًا وَكُفْرًا ۖ
فَلَا تَأْسَ عَلَى ٱلْقَوْمِ ٱلْكَٰفِرِينَ ﴿٦٩﴾

ਤੂੰ ਇਹ ਆਖ (ਕਿ) ਹੇ ਪੁਸਤਕ ਦੇ ਅਨੁਸਾਰੀਓ ! ਜਦ ਤਕ ਤੁਸੀਂ "ਤੌਰੇਤ" ਤੇ "ਅੰਜੀਲ" (ਨੂੰ) ਅਤੇ ਜੋ ਕੁਝ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਉੱਤੇ ਉਤਾਰਿਆ ਗਿਆ ਹੈ, ਪਰਗਟ ਨਹੀਂ ਕਰੋਗੇ, (ਉਸ ਸਮੇਂ ਤਕ) ਤੁਸੀਂ ਕਿਸੇ ਚੰਗੀ ਗੱਲ ਤੇ (ਕ਼ਾਇਮ) ਨਹੀਂ ਰਹਿ ਸਕੋਗੇ ਅਤੇ ਜੋ ਕੁਝ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੇਰੇ ਉੱਤੇ ਉਤਾਰਿਆ ਗਿਆ ਹੈ, ਉਹ ਏਹਨਾਂ ਲੋਕਾਂ ਵਿੱਚੋਂ ਬਹੁਤਿਆਂ ਨੂੰ ਹੱਦੋਂ ਟੱਪਣ ਤੇ ਇਨਕਾਰ ਕਰਨ ਵਿਚ ਹੀ ਵਧਾਏਗਾ। ਸੋ ਤੂੰ ਇਨਕਾਰੀਆਂ ਦੀ ਇਸ ਜਾਤੀ ਤੇ ਕੋਈ ਅਫ਼ਸੋਸ ਨਾ ਕਰ ।੬੯।

إِنَّ ٱلَّذِينَ ءَامَنُوا۟ وَٱلَّذِينَ هَادُوا۟ وَٱلصَّٰبِـُٔونَ وَٱلنَّصَٰرَىٰ
مَنْ ءَامَنَ بِٱللَّهِ وَٱلْيَوْمِ ٱلْءَاخِرِ وَعَمِلَ صَٰلِحًا فَلَا خَوْفٌ

ਜੋ ਲੋਕ ਸ਼ਰਧਾਲੂ ਹਨ ਅਤੇ ਜੋ ਯਹੂਦੀ ਤੇ (ਇਸ ਤੋਂ ਛੁੱਟ) ਸਾਬੀ[1] ਤੇ ਈਸਾਈ ਹਨ, (ਓਹਨਾਂ ਵਿੱਚੋਂ) ਜੇਹੜੇ ਲੋਕ ਵੀ ਅੱਲਾਹ ਉੱਤੇ ਤੇ ਅੰਤਲੇ ਦਿਹਾੜੇ ਉੱਤੇ (ਸੱਚੀ) ਸ਼ਰਧਾ ਧਾਰਨ ਕਰਨਗੇ ਤੇ (ਯਥਾਯੋਗ) ਸ਼ੁਭ ਕਰਮ ਵੀ ਕਰਨਗੇ,

---

[1]ਇਸ ਥਾਂ ਮੂਲ ਪਾਠ ਵਿਚ "ਸਾਬੀ" ਪਦ ਦੀ ਵਰਤੋਂ ਕੀਤੀ ਗਈ ਹੈ। ਇਸ ਬਾਰੇ ਇਹ ਪ੍ਰਸ਼ਨ ਕੀਤਾ ਜਾ ਸਕਦਾ ਹੈ ਕਿ ਇਹ "ਸਾਬੀ" ਕੇਹੜੇ ਲੋਕ ਸਨ ? ਸੋ ਇਸ ਬਾਰੇ ਇਹ ਚੇਤੇ ਰਹੇ ਕਿ ਅਰਬਾਂ ਦੀਆ ਰਵਾਇਤਾਂ ਤੋਂ, ਜੋ ਹਦੀਸਾਂ ਵਿਚ ਵੀ ਵਿਦਮਾਨ ਹਨ, ਇਹ ਸਿਧ ਹੁੰਦਾ ਹੈ ਕਿ ਅਰਬ ਲੋਕ ਹਰੇਕ ਉਸ ਪ੍ਰਾਣੀ ਨੂੰ—ਜੋ ਯਹੂਦੀ ਜਾਂ ਈਸਾਈ ਨਾ ਹੋਵੇ, ਪਰ ਪੁਸਤਕ ਦਾ ਅਨੁਸਾਰੀ ਹੋਣ ਦਾ ਦਾਅਵਾ ਕਰਦਾ ਹੋਵੇ, "ਸਾਬੀ" ਆਖਦੇ ਸਨ; ਜਿਹਾ ਕਿ ਜਦ ਕਦੇ ਕੋਈ ਪ੍ਰਾਣੀ ਮੁਸਲਮਾਨ ਬਣ ਜਾਂਦਾ ਸੀ, ਤਾਂ "ਮੱਕੇ" ਦੇ ਵਸਨੀਕ ਉਸ ਬਾਰੇ ਇਹ ਕਹਿੰਦੇ ਸਨ ਕਿ ਉਹ "ਸਾਬੀ" ਹੋ ਗਿਆ ਹੈ, ਅਰਥਾਤ ਜਦ "ਮੱਕੇ" ਦੇ ਵਸਨੀਕਾਂ ਵਿੱਚੋਂ ਕੋਈ ਮੁਸਲਮਾਨ ਬਣ ਜਾਂਦਾ ਸੀ, ਤਾਂ ਉਹ ਆਪ ਵੀ ਇਸ ਮੁਹਾਵਰੇ ਨੂੰ ਮੁਖ ਰੱਖ ਕੇ ਇਹ ਕਹਿੰਦਾ ਸੀ ਕਿ ਮੈਂ "ਸਾਬੀ" ਹੋ ਗਿਆ ਹਾਂ।

ਖੋਜ-ਪੜਤਾਲ ਕੀਤਿਆਂ ਇਹ ਵੀ ਪਤਾ ਲਗਦਾ ਹੈ ਕਿ ਏਹ ਲੋਕ "ਹੱਰਾਨ" ਨਾਲ ਸੰਬੰਧ ਰੱਖਦੇ ਸਨ, ਜੋ "ਇਬਰਾਹੀਮ" ਦੇ ਅਸਥਾਨ "ਊਰ" ਤੋਂ "ਫ਼ਲਸਤੀਨ" ਜਾਣ ਵਾਲੇ ਰਾਹ ਤੇ ਹੈ ਅਤੇ ਚੂੰਕਿ ਏਹ ਲੋਕ ਅਰਬੀ ਰਸਮਾਂ ਤੇ ਰਿਵਾਜਾਂ ਦੇ ਧਾਰਨੀ ਸਨ; ਇਸ ਲਈ ਵਧੇਰੇ ਸੰਭਾਵਨਾ ਏਹੋ ਹੈ ਕਿ ਏਹ ਲੋਕ "ਆਦ" ਜਾਤੀ ਵਿੱਚੋਂ ਸਨ, ਪਰ ਇਬਰਾਹੀਮੀ ਬੰਸ ਦੇ ਪ੍ਰਭਾਵ ਹੇਠ ਸਨ; ਇਸੇ ਕਰਕੇ ਓਹ ਪੁਸਤਕ ਤੇ ਨਬੀਆਂ ਦੀ ਇਕ ਗ਼ੈਰ-ਨਿਸਚਿਤ ਸੂਰਤ ਵਿਚ ਇੱਜ਼ਤ ਤੇ ਸਤਿਕਾਰ ਕਰਦੇ ਸਨ। ਏਹੋ ਕਾਰਣ ਹੈ ਕਿ ਕਈ ਅਣਜਾਣ ਜਾਤੀਆਂ ਓਹਨਾਂ ਨੂੰ ਵੀ ਪੁਸਤਕ ਦੇ ਅਨੁਸਾਰੀ ਹੀ ਸਮਝਣ ਲਗ ਪਈਆਂ ਸਨ। ਮੈਂ ਏਹਨਾਂ ਦਾ "ਆਦ" ਜਾਤੀ ਵਿੱਚੋਂ ਹੋਣਾ ਇਸ ਲਈ ਪਰਗਟ ਕਰ ਰਿਹਾ ਹਾਂ ਕਿ ਏਹ "ਸਾਬੀ" ਪ੍ਰਸਿਧ ਸਨ। ਭਾਵੇਂ "ਸਾਬੀ" ਉਰਦੂ ਦੇ "ਸਵਾਦ" ਪਦ ਨਾਲ ਲਿਖਿਆ ਜਾਂਦਾ ਸੀ, ਪਰ "ਆਦ" ਦੀ ਜਾਤੀ "ਅਦਨ" ਤੋਂ ਉੱਪਰ ਜਾਂਦਿਆਂ ਹੋਇਆਂ "ਸਬਾ" ਦੇ ਇਲਾਕੇ ਵਿਚ ਵਸ ਗਈ ਸੀ; ਇਸ ਲਈ ਮੈਂ ਸਮਝਦਾ ਹਾਂ ਕਿ ਸ਼ੁਰੂ ਵਿਚ "ਸਾਬੀ" ਤੋਂ ਭਾਵ "ਸਬਾ ਦੇ ਵਸਨੀਕ", ਅਰਥਾਤ "ਆਦ" ਦੀ ਜਾਤੀ ਦੇ ਬਚੇ ਖੁਚੇ ਲੋਕ ਹੀ ਸਨ, ਪਰ ਹੌਲੇ ਹੌਲੇ ਅਰਬਾਂ ਨੇ "ਸੀਨ" ਨੂੰ "ਸਵਾਦ" ਵਿਚ ਬਦਲ ਦਿੱਤਾ। ਇਉਂ ਭਾਸਦਾ ਹੈ ਕਿ ਓਹ ਇਸੇ ਸਫ਼ਰ ਵਿਚ ਹੀ ਜਦ ਕਿ ਓਹ "ਸਬਾ" ਤੋਂ "ਫ਼ਲਸਤੀਨ" ਆਏ ਸਨ, ਤਾਂ ਓਹਨਾਂ ਦਾ ਵਾਹ ਇਬਰਾਹੀਮੀ ਬੰਸ ਦੇ ਲੋਕਾਂ ਨਾਲ ਪਿਆ ਸੀ ਤੇ ਇਧਰੋਂ ਹੁੰਦੇ ਹੋਏ ਹੀ ਓਹ "ਹੱਰਾਨ" ਪੁੱਜੇ ਸਨ ਤੇ ਫੇਰ ਉੱਥੋਂ "ਇਰਾਕ" ਚਲੇ ਗਏ ਸਨ। ਨਹੀਂ ਤਾਂ ਅਸਲ ਵਿਚ ਓਹ "ਸਬਾ" ਦੇ ਦੇਸ਼, ਅਰਥਾਤ "ਯਮਨ" ਦੇ ਹੀ ਵਸਨੀਕ ਸਨ ਤੇ "ਆਦ" ਦੀ ਜਾਤੀ ਦੇ ਬਚੇ ਖੁਚੇ ਲੋਕ ਹੀ ਸਨ।

عَلَيْهِمْ وَلَا هُمْ يَحْزَنُونَ ۝

ਓਹਨਾਂ ਨੂੰ ਨਾ ਕੋਈ ਸਹਿਮ[1] ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ ।੭੦।

لَقَدْ أَخَذْنَا مِيثَاقَ بَنِي إِسْرَائِيلَ وَأَرْسَلْنَا إِلَيْهِمْ رُسُلًا ۖ كُلَّمَا جَاءَهُمْ رَسُولٌ بِمَا لَا تَهْوَىٰ أَنفُسُهُمْ فَرِيقًا كَذَّبُوا وَفَرِيقًا يَقْتُلُونَ ۝

ਬੇਸ਼ੱਕ ਅਸੀਂ ਇਸਰਾਈਲ ਕੁਲ ਦੇ ਲੋਕਾਂ ਤੋਂ ਇਕ ਪੱਕਾ ਪ੍ਰਣ ਲਿਆ ਸੀ ਤੇ ਓਹਨਾਂ ਵਲ ਕਈ ਰਸੂਲ ਵੀ ਭੇਜੇ ਸਨ। ਜਦ ਕਦੇ ਓਹਨਾਂ ਵਲ ਕੋਈ ਰਸੂਲ ਉਸ (ਸਿੱਖਿਆ) ਨੂੰ ਲੈ ਕੇ ਆਇਆ ਸੀ, ਜਿਸ ਨੂੰ ਓਹਨਾਂ ਦੇ ਮਨ ਪਸੰਦ ਨਹੀਂ ਕਰਦੇ ਸਨ, ਤਾਂ ਕਈਆਂ ਦੀ ਓਹਨਾਂ ਨੇ ਨਿੰਦਿਆ ਕੀਤੀ ਸੀ ਤੇ ਕਈਆਂ ਨੂੰ ਕਤਲ ਕਰਨ ਤੇ ਤੁੱਲ ਗਏ ਸਨ ।੭੧।

وَحَسِبُوا أَلَّا تَكُونَ فِتْنَةٌ فَعَمُوا وَصَمُّوا ثُمَّ تَابَ اللَّهُ عَلَيْهِمْ ثُمَّ عَمُوا وَصَمُّوا كَثِيرٌ مِّنْهُمْ ۚ وَاللَّهُ بَصِيرٌ بِمَا يَعْمَلُونَ ۝

ਓਹ (ਇਹ) ਸਮਝਦੇ ਸਨ ਕਿ (ਇਸ ਤੋਂ) ਕੋਈ ਕਲੇਸ਼ ਨਹੀਂ ਹੋਵੇਗਾ; ਇਸ ਲਈ ਓਹ ਅੰਨ੍ਹੇ ਤੇ ਬੋਲੇ ਹੋ ਗਏ ਸਨ । ਫੇਰ ਅੱਲਾਹ ਨੇ ਮਿਹਰ ਕਰ ਕੇ ਓਹਨਾਂ ਵਲ ਧਿਆਨ ਦਿੱਤਾ ਸੀ, (ਪਰ) ਫੇਰ (ਵੀ) ਓਹਨਾਂ ਵਿੱਚੋਂ ਬਹੁਤ ਸਾਰੇ ਮੁੜ ਅੰਨ੍ਹੇ ਤੇ ਬੋਲੇ ਹੋ ਗਏ ਸਨ ਅਤੇ ਜੋ ਕੁਝ ਓਹ ਕਰਦੇ ਸਨ, ਅੱਲਾਹ ਉਸ ਦਾ ਵੇਖਣਹਾਰ ਸੀ ।੭੨।

لَقَدْ كَفَرَ الَّذِينَ قَالُوا إِنَّ اللَّهَ هُوَ الْمَسِيحُ ابْنُ مَرْيَمَ ۖ وَقَالَ الْمَسِيحُ يَا بَنِي إِسْرَائِيلَ اعْبُدُوا اللَّهَ رَبِّي

ਬੇਸ਼ੱਕ ਜੋ ਲੋਕ ਇਹ ਕਹਿੰਦੇ ਹਨ ਕਿ "ਮਰੀਅਮ" ਦਾ ਪੁੱਤਰ (ਈਸਾ) ਮਸੀਹ ਹੀ ਨਿਰਸੰਦੇਹ ਅੱਲਾਹ ਹੈ, ਓਹ ਇਨਕਾਰੀ ਹੋ ਗਏ ਹਨ । "ਮਸੀਹ" ਨੇ (ਤਾਂ) ਕੇਵਲ ਏਹੋ ਹੀ ਕਿਹਾ ਸੀ ਕਿ ਹੇ ਇਸਰਾਈਲ ਕੁਲ ਦੇ ਲੋਕੋ ! ਤੁਸੀਂ ਅੱਲਾਹ ਦੀ ਬੰਦਗੀ ਕੀਤਾ ਕਰੋ, ਜੋ ਮੇਰਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ ।

---

[1] ਇਸ ਥਾਂ ਸਹਿਮ ਤੇ ਚਿੰਤਾ ਤੋਂ ਰਾਖੀ, ਸ਼ਰਧਾ ਦੀ ਨਿਸ਼ਾਨੀ ਦੱਸੀ ਗਈ ਹੈ । ਸੋ ਇਸ ਆਇਤ ਦਾ ਅਸਲ ਭਾਵ ਇਹ ਨਹੀਂ ਕਿ "ਯਹੂਦੀ", "ਈਸਾਈ" ਤੇ "ਸਾਬੀ" ਸ਼ਰਧਾਲੂ ਹਨ; ਸਗੋਂ ਇਹ ਹੈ ਕਿ ਕੇਵਲ ਮੂੰਹ ਨਾਲ ਸ਼ਰਧਾ ਧਾਰਨ ਕਰਨ ਦਾ ਇਕਰਾਰ ਕਰਨਾ ਹੀ ਕਾਫ਼ੀ ਨਹੀਂ ਹੈ । ਏਹ ਸਾਰੀਆਂ ਜਾਤੀਆਂ ਸ਼ਰਧਾਲੂ ਹੋਣ ਦਾ ਦਾਅਵਾ ਕਰਦੀਆਂ ਹਨ, ਪਰ ਆਪਣੀ ਸ਼ਰਧਾ ਦਾ ਕੋਈ ਅਮਲੀ ਸਬੂਤ ਪੇਸ਼ ਨਹੀਂ ਕਰਦੀਆਂ ਕਿ ਪ੍ਰਭੂ ਨੇ ਵੀ ਓਹਨਾਂ ਦੀ ਘਾਲ ਪਰਵਾਣ ਕੀਤੀ ਹੈ ਕਿ ਨਹੀਂ । ਪ੍ਰਭੂ ਦੇ ਪਰਵਾਣ ਕਰਨ ਦਾ ਇਹ ਸਿੱਟਾ ਨਿਕਲਦਾ ਹੈ ਕਿ ਓਹ ਸੱਚੇ ਸ਼ਰਧਾਲੂਆਂ ਨੂੰ ਨਾ ਤਾਂ ਆਉਣ ਵਾਲੇ ਸਹਿਮ ਦਾ ਸ਼ਿਕਾਰ ਹੋਣ ਦਿੰਦਾ ਹੈ ਤੇ ਨਾ ਬੀਤ ਗਈਆਂ ਕੁਕਰਮੀਆਂ ਦੇ ਭੈੜੇ ਸਿੱਟੇ ਦੀ ਕੋਈ ਚਿੰਤਾ ਹੀ ਹੋਣ ਦਿੰਦਾ ਹੈ । ਸੋ ਜਿਸ ਨੂੰ ਇਹ ਪਦਵੀ ਪ੍ਰਾਪਤ ਹੋ ਜਾਏ, ਉਹੋ ਹੀ ਸੱਚਾ ਸ਼ਰਧਾਲੂ ਹੁੰਦਾ ਹੈ ਤੇ ਜਿਸ ਨੂੰ ਪ੍ਰਾਪਤ ਨਹੀਂ ਹੁੰਦੀ, ਓਹ ਕੇਵਲ ਆਪਣੇ ਮੂੰਹੋਂ ਸ਼ਰਧਾਲੂ ਹੋਣ ਦਾ ਦਾਅਵੇਦਾਰ ਹੁੰਦਾ ਹੈ, ਪ੍ਰਭੂ ਦੇ ਨਜ਼ਦੀਕ ਸ਼ਰਧਾਲੂ ਨਹੀਂ ਹੁੰਦਾ ।

وَ رَبَّكُمْ ۭ اِنَّهٗ مَنْ يُّشْرِكْ بِاللّٰهِ فَقَدْ حَرَّمَ اللّٰهُ عَلَيْهِ الْجَنَّةَ وَمَاْوٰىهُ النَّارُ ۭ وَمَا لِلظّٰلِمِيْنَ مِنْ اَنْصَارٍ ﴿٧٣﴾

ਸੱਚੀ ਗੱਲ ਏਹੋ ਹੈ ਕਿ ਜੋ (ਪ੍ਰਾਣੀ ਕਿਸੇ ਨੂੰ) ਅੱਲਾਹ ਦੀ ਬਰਾਬਰੀ ਦਿੰਦਾ ਹੈ, ਤਾਂ (ਸਮਝ ਲਓ ਕਿ) ਅੱਲਾਹ ਨੇ ਉਸ ਤੇ ਸਵਰਗ ਹਰਾਮ ਕਰ ਦਿੱਤਾ ਹੈ ਤੇ ਉਸ ਦਾ ਟਿਕਾਣਾ ਨਰਕ ਹੈ। (ਏਹਨਾਂ) ਜ਼ਾਲਮਾਂ ਦਾ ਕੋਈ (ਵੀ) ਸਹਾਇਕ ਨਹੀਂ (ਹੋਵੇਗਾ) ।੭੩।

لَقَدْ كَفَرَ الَّذِيْنَ قَالُوْٓا اِنَّ اللّٰهَ ثَالِثُ ثَلٰثَةٍ ۘ وَمَا مِنْ اِلٰهٍ اِلَّآ اِلٰهٌ وَّاحِدٌ ۭ وَاِنْ لَّمْ يَنْتَهُوْا عَمَّا يَقُوْلُوْنَ لَيَمَسَّنَّ الَّذِيْنَ كَفَرُوْا مِنْهُمْ عَذَابٌ اَلِيْمٌ ﴿٧٤﴾

ਜੋ ਲੋਕ ਇਹ ਕਹਿੰਦੇ ਹਨ ਕਿ ਬੇਸ਼ੱਕ ਅੱਲਾਹ ਤਿੰਨਾਂ ਵਿੱਚੋਂ ਇਕ ਹੈ, ਓਹ ਨਿਰਸੰਦੇਹ ਇਨਕਾਰੀ ਹੋ ਗਏ ਹਨ ਅਤੇ ਛੁੱਟ ਇੱਕੋ ਇਕ ਇਸ਼ਟ ਦੇ ਕੋਈ ਦੂਜਾ ਇਸ਼ਟ ਨਹੀਂ ਅਤੇ ਜੋ ਕੁਝ ਓਹ ਕਹਿੰਦੇ ਹਨ, ਜੇ ਉਸ ਤੋਂ ਨਾ ਰੁਕੇ, ਤਾਂ ਓਹਨਾਂ ਵਿੱਚੋਂ ਇਨਕਾਰੀਆਂ ਨੂੰ ਨਿਰਸੰਦੇਹ ਘੋਰ ਕਸ਼ਟ ਪੁੱਜੇਗਾ ।੭੪।

اَفَلَا يَتُوْبُوْنَ اِلَى اللّٰهِ وَيَسْتَغْفِرُوْنَهٗ ۭ وَاللّٰهُ غَفُوْرٌ رَّحِيْمٌ ﴿٧٥﴾

ਫੇਰ ਓਹ ਅੱਲਾਹ ਵਲ ਕਿਉਂ ਨਹੀਂ ਝੁਕਦੇ ਤੇ ਉਸ ਤੋਂ (ਆਪਣੇ ਪਾਪਾਂ ਦੀ) ਬਖ਼ਸ਼ਿਸ਼ (ਨਹੀਂ) ਮੰਗਦੇ; ਹਾਲਾਂਕਿ ਅੱਲਾਹ ਵੱਡਾ ਬਖ਼ਸ਼ਣਹਾਰ (ਤੇ) ਕਿਰਪਾ-ਨਿਧਾਨ ਹੈ ।੭੫।

مَا الْمَسِيْحُ ابْنُ مَرْيَمَ اِلَّا رَسُوْلٌ ۚ قَدْ خَلَتْ مِنْ قَبْلِهِ الرُّسُلُ ۭ وَاُمُّهٗ صِدِّيْقَةٌ ۭ كَانَا يَاْكُلٰنِ الطَّعَامَ ۭ اُنْظُرْ كَيْفَ نُبَيِّنُ لَهُمُ الْاٰيٰتِ ثُمَّ انْظُرْ اَنّٰى يُؤْفَكُوْنَ ﴿٧٦﴾

"ਮਰੀਅਮ" ਦਾ ਪੁੱਤਰ "ਮਸੀਹ" (ਕੇਵਲ) ਇਕ ਰਸੂਲ ਸੀ। ਉਸ ਤੋਂ ਪਹਿਲਾਂ ਹੋਏ ਸਾਰੇ ਹੀ ਰਸੂਲ ਮਰ ਚੁੱਕੇ ਹਨ[1] ਅਤੇ ਉਸ ਦੀ ਮਾਤਾ ਵੱਡੀ ਸਤਿਵੰਤੀ ਸੀ। ਓਹ ਦੋਵੇਂ (ਮਾਂ-ਪੁੱਤਰ) ਪ੍ਰਸ਼ਾਦ ਛਕਿਆ[2] ਕਰਦੇ ਸਨ। ਵੇਖ! ਅਸੀਂ ਕਿਸ ਤਰ੍ਹਾਂ ਓਹਨਾਂ (ਦੇ ਭਲੇ) ਲਈ ਉਕਤੀਆਂ ਵਰਣਨ ਕਰਦੇ ਹਾਂ, ਫੇਰ ਵੇਖ ਕਿ ਓਹਨਾਂ ਦਾ ਖ਼ਿਆਲ ਕਿਵੇਂ ਬਦਲ[3] ਦਿੱਤਾ ਜਾਂਦਾ ਹੈ ।੭੬।

---

[1] "ਖ਼ਲਾ ਫ਼ੁਲਾਨੁਨ ਇਜ਼ਾ ਮਾਤਾ" ਅਰਥਾਤ "ਖ਼ਲਾ" ਦਾ ਅਰਥ ਮੌਤ ਹੈ। ਇਹ ਆਇਤ ਹਜ਼ਰਤ "ਈਸਾ" ਜੀ ਦੀ ਮੌਤ ਨੂੰ ਸਿਧ ਕਰਦੀ ਹੈ; ਕਿਉਂਕਿ ਦੂਜੀ ਥਾਂ ਇਹ ਦਰਜ ਹੈ ਕਿ—

"ਵਮਾ ਮੁਹੰਮਾਦੁਨ ਇੱਲਾ ਰਸੂਲ ਕੱਦ ਖ਼ਲੱਤ ਮਿਨ ਕਬਲਿਹਿੱਰੁਸੁਲੁ" (ਆਲਿ-ਇਮਰਾਨ ਰ: ੧੫)

ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਤੋਂ ਪਹਿਲਾਂ ਹੋਏ ਸਾਰੇ ਰਸੂਲ (ਜਿਨ੍ਹਾਂ ਵਿਚ ਹਜ਼ਰਤ "ਈਸਾ" ਜੀ ਵੀ ਸ਼ਾਮਲ ਹਨ) ਮਰ ਚੁੱਕੇ ਹਨ।

[2] "ਮਸੀਹ" ਦਾ ਪ੍ਰਸਾਦ ਛਕਣਾ ਇਸ ਗੱਲ ਦੀ ਦਲੀਲ ਹੈ ਕਿ ਉਹ ਪ੍ਰਭੂ ਨਹੀਂ ਸਨ; ਕਿਉਂ ਜੁ ਪ੍ਰਭੂ ਨਿਰਾਹਾਰ ਹੈ। ਅੰਜੀਲ ਵੀ ਦਸਦੀ ਹੈ ਕਿ ਹਜ਼ਰਤ "ਈਸਾ" ਜੀ ਪ੍ਰਸ਼ਾਦ ਛਕਿਆ ਕਰਦੇ ਸਨ। (ਵੇਖੋ ਮਰਕਸ ਬਾਬ ੧੪ ਆਇਤ ੧੭, ੧੮)

[3] ਅਰਥਾਤ—ਬਾਵਜੂਦ ਇਸ ਦੇ ਕਿ ਕਈ ਯੁਕਤੀਆਂ ਤੇ ਉਕਤੀਆਂ ਦਿੱਤੀਆਂ ਜਾਂਦੀਆਂ ਹਨ, ਫੇਰ ਵੀ ਸ਼ਰਾਰਤੀ ਵਿਦਵਾਨ ਓਹਨਾਂ ਨੂੰ ਉਲਟੇ ਰਾਹੇ ਲਾ ਦਿੰਦੇ ਹਨ।

قُلْ اَتَعْبُدُوْنَ مِنْ دُوْنِ اللّٰهِ مَا لَا يَمْلِكُ لَكُمْ ضَرًّا وَّلَا نَفْعًا ۭ وَاللّٰهُ هُوَ السَّمِيْعُ الْعَلِيْمُ ﴿٧٧﴾

ਤੂੰ ਇਹ ਆਖ (ਕਿ) ਤੁਸੀਂ ਅੱਲਾਹ ਦਾ ਤਿਆਗ ਕਰ ਕੇ ਓਹਨਾਂ (ਚੀਜ਼ਾਂ) ਦੀ ਬੰਦਗੀ ਕਰਦੇ ਹੋ, ਜੋ ਨਾ ਤੁਹਾਨੂੰ ਕੋਈ ਹਾਣ ਪੁਚਾਉਣ ਤੇ ਨਾ ਕੋਈ ਲਾਭ ਦੇਣ ਤੇ ਸਮਰਥ ਹਨ, ਅਰਥਾਤ ਅੱਲਾਹ ਹੀ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੭੭।

قُلْ يٰٓاَهْلَ الْكِتٰبِ لَا تَغْلُوْا فِيْ دِيْنِكُمْ غَيْرَ الْحَقِّ وَلَا تَتَّبِعُوْٓا اَهْوَاۗءَ قَوْمٍ قَدْ ضَلُّوْا مِنْ قَبْلُ وَاَضَلُّوْا كَثِيْرًا وَّضَلُّوْا عَنْ سَوَاۗءِ السَّبِيْلِ ﴿٧٨﴾

ਤੂੰ ਇਹ ਆਖ ਕਿ ਹੇ ਪੁਸਤਕ ਦੇ ਅਨੁਸਾਰੀਓ ! ਆਪਣੇ ਧਰਮ ਬਾਰੇ ਅਯੋਗ (ਢੰਗ ਨਾਲ) ਅੰਧ-ਵਿਸ਼ਵਾਸੀ ਨਾ ਬਣੋ[1] ਅਤੇ ਓਹਨਾਂ ਲੋਕਾਂ ਦੀ ਇੱਛਾ ਦੇ ਪਿੱਛੇ ਨਾ ਲੱਗੋ, ਜੋ ਇਸ ਤੋਂ ਪਹਿਲਾਂ (ਆਪ ਵੀ) ਕੁਰਾਹੀਏ ਹੋ ਚੁੱਕੇ ਹਨ ਤੇ ਕਈ ਦੂਜਿਆਂ ਨੂੰ ਵੀ ਕੁਰਾਹੇ ਪਾ ਚੁੱਕੇ ਹਨ, (ਅਰਥਾਤ) ਜੋ ਸਿੱਧੇ ਮਾਰਗ ਤੋਂ ਭਟਕ ਰਹੇ ਹਨ ।੭੮।

(ਰਕੂਅ ੧੦)

لُعِنَ الَّذِيْنَ كَفَرُوْا مِنْۢ بَنِيْٓ اِسْرَاۗءِيْلَ عَلٰي لِسَانِ دَاوٗدَ وَعِيْسَى ابْنِ مَرْيَمَ ۭ ذٰلِكَ بِمَا عَصَوْا وَّكَانُوْا يَعْتَدُوْنَ ﴿٧٩﴾

ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹਨਾਂ ਉੱਤੇ "ਦਾਊਦ" ਤੇ "ਮਰੀਅਮ" ਦੇ ਪੁੱਤਰ "ਈਸਾ" ਦੀ ਜ਼ਬਾਨੀ[2] ਫਿਟਕਾਰ ਪਾਈ ਗਈ ਸੀ (ਅਤੇ) ਇਹ ਇਸ ਲਈ ਹੋਇਆ ਸੀ ਕਿ ਓਹਨਾਂ ਨੇ ਸਾਡੀ ਅਵੱਗਿਆ ਕੀਤੀ ਸੀ ਤੇ ਹੱਦੋਂ (ਵੀ) ਟੱਪ ਗਏ ਸਨ ।੭੯।

كَانُوْا لَا يَتَنَاهَوْنَ عَنْ مُّنْكَرٍ فَعَلُوْهُ ۭ لَبِئْسَ مَا كَانُوْا يَفْعَلُوْنَ ﴿٨٠﴾

ਓਹ ਇਕ ਦੂਜੇ ਨੂੰ ਕਿਸੇ ਵੀ ਭੈੜੀ ਗੱਲ ਤੋਂ—ਜੋ ਓਹ ਕਰਦੇ ਸਨ—ਰੋਕਦੇ ਨਹੀਂ ਸਨ । ਬੇਸ਼ੱਕ ਓਹ ਜੋ ਕੁਝ ਕਰਦੇ ਸਨ, ਉਹ ਬਹੁਤ ਹੀ ਭੈੜਾ ਸੀ ।੮੦।

---

[1]ਅੰਧ ਵਿਸ਼ਵਾਸੀ ਹੋਣਾ ਅਯੋਗ ਹੁੰਦਾ ਹੈ, ਪਰ ਜੇ ਕੋਈ ਚੀਜ਼ ਅਤਿ ਖ਼ੂਬੀਆਂ ਵਾਲੀ ਹੋਵੇ, ਤਾਂ ਉਸ ਵਿਚ ਲੋਕ ਆਪਣੇ ਖ਼ਿਆਲ ਅਨੁਸਾਰ ਅੰਧ ਵਿਸ਼ਵਾਸੀ ਵੀ ਹੋ ਜਾਣ, ਤਾਂ ਉਹ ਅਯੋਗ ਨਹੀਂ ਹੁੰਦਾ; ਸਗੋਂ ਠੀਕ ਸਮਝਿਆ ਜਾਂਦਾ ਹੈ । ਇਸ ਵਿਚ ਇਹ ਸੈਣਤ ਕੀਤੀ ਗਈ ਹੈ ਕਿ ਧਰਮ ਆਪਣੇ ਅੰਦਰ ਪ੍ਰਭੂ ਵੱਲੋਂ ਖ਼ੂਬੀਆਂ ਰੱਖਦਾ ਹੈ, ਜੇ ਕੋਈ ਪ੍ਰਾਣੀ ਇਸ ਦੀ ਸਰਾਹਨਾ ਵਿਚ ਵੇਖਣ ਨੂੰ ਅੰਧ ਵਿਸ਼ਵਾਸ ਤੋਂ ਵੀ ਕੰਮ ਲੈ ਲਵੇ, ਤਾਂ ਵੀ ਅੰਧ ਵਿਸ਼ਵਾਸ ਯੋਗ ਹੀ ਹੋਵੇਗਾ । ਉਸ ਨੂੰ ਅਨਿਨ ਭਗਤੀ ਕਿਹਾ ਜਾਏਗਾ ।

[2]ਅਰਬੀ ਭਾਸ਼ਾ ਵਿਚ "ਅਲਾ" ਪਦ ਦਾ ਅਰਥ "ਉੱਤੇ" ਹੈ, ਪਰ ਸਾਡੀ ਬੋਲੀ ਵਿਚ ਜ਼ਬਾਨ ਤੇ ਫਿਟਕਾਰ ਨਹੀਂ ਆਖਦੇ; ਸਗੋਂ ਜ਼ਬਾਨ ਤੋਂ ਫਿਟਕਾਰ ਕਹਿੰਦੇ ਹਨ ਤੇ ਏਹੋ ਅਰਥ ਕੀਤੇ ਗਏ ਹਨ ।

تَرٰى كَثِيْرًا مِّنْهُمْ يَتَوَلَّوْنَ الَّذِيْنَ كَفَرُوْا ؕ لَبِئْسَ مَا قَدَّمَتْ لَهُمْ اَنْفُسُهُمْ اَنْ سَخِطَ اللّٰهُ عَلَيْهِمْ وَفِي الْعَذَابِ هُمْ خٰلِدُوْنَ ﴿٨١﴾

ਤੂੰ ਓਹਨਾਂ ਵਿੱਚੋਂ ਬਹੁਤਿਆਂ ਨੂੰ ਵੇਖੇਂਗਾ ਕਿ ਓਹ ਇਨਕਾਰੀਆਂ ਨੂੰ (ਆਪਣੇ) ਸਹਾਇਕ ਬਣਾਉਂਦੇ ਹਨ। ਓਹ ਜੋ ਕੁਝ ਆਪਣੀ ਮਰਜ਼ੀ[1] ਨਾਲ ਆਪਣੇ ਲਈ ਅੱਗੇ ਭੇਜਦੇ ਹਨ, ਉਹ ਬਹੁਤ ਹੀ ਭੈੜਾ ਹੈ। ਉਹ ਇਹ ਹੈ ਕਿ ਅੱਲਾਹ ਓਹਨਾਂ ਨਾਲ ਗੁੱਸੇ ਹੋ ਗਿਆ ਹੈ ਤੇ ਹੁਣ ਓਹ ਕਸ਼ਟ ਵਿਚ ਹੀ ਪਏ ਰਹਿਣਗੇ।੮੧।

وَلَوْ كَانُوْا يُؤْمِنُوْنَ بِاللّٰهِ وَالنَّبِيِّ وَمَاۤ اُنْزِلَ اِلَيْهِ مَا اتَّخَذُوْهُمْ اَوْلِيَآءَ وَلٰكِنَّ كَثِيْرًا مِّنْهُمْ فٰسِقُوْنَ ﴿٨٢﴾

ਅਤੇ ਜੇ ਓਹ ਅੱਲਾਹ, ਉਸ ਦੇ ਨਬੀ ਅਤੇ ਜੋ ਕੁਝ ਉਸ ਉੱਤੇ ਉਤਾਰਿਆ ਗਿਆ ਹੈ, ਉਸ ਤੇ ਸ਼ਰਧਾ ਧਾਰਨ ਕਰ ਲੈਂਦੇ, ਤਾਂ ਓਹ ਓਹਨਾਂ ਨੂੰ ਆਪਣੇ ਸਹਾਇਕ ਨਾ ਬਣਾਉਂਦੇ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਮਨਮੁਖ ਹੀ ਹਨ।੮੨।

لَتَجِدَنَّ اَشَدَّ النَّاسِ عَدَاوَةً لِّلَّذِيْنَ اٰمَنُوا الْيَهُوْدَ وَالَّذِيْنَ اَشْرَكُوْا ۚ وَلَتَجِدَنَّ اَقْرَبَهُمْ مَّوَدَّةً لِّلَّذِيْنَ اٰمَنُوا الَّذِيْنَ قَالُوْۤا اِنَّا نَصٰرٰى ؕ ذٰلِكَ بِاَنَّ مِنْهُمْ قِسِّيْسِيْنَ وَرُهْبَانًا وَّاَنَّهُمْ لَا يَسْتَكْبِرُوْنَ ﴿٨٣﴾

ਤੂੰ ਬੇਸ਼ੱਕ ਸ਼ਰਧਾਲੂਆਂ ਨਾਲ ਵੈਰ ਕਮਾਉਣ ਵਿਚ ਯਹੂਦੀਆਂ (ਨੂੰ) ਤੇ ਮੁਸ਼ਰਕਾਂ ਨੂੰ ਸਭ ਤੋਂ ਵਧੇਰੇ ਕਰੜੇ ਵੇਖੇਂਗਾ। ਤੂੰ ਸ਼ਰਧਾਲੂਆਂ ਨਾਲ ਪਿਆਰ ਕਰਨ ਦੇ ਲਿਹਾਜ਼ ਨਾਲ ਓਹਨਾਂ ਲੋਕਾਂ ਨੂੰ ਸਭ ਤੋਂ ਵਧੇਰੇ ਨੇੜੇ ਵੇਖੇਂਗਾ, ਜੋ ਇਹ ਆਖਦੇ ਹਨ ਕਿ ਅਸੀਂ ਈਸਾਈ ਹਾਂ। ਇਹ (ਗੱਲ) ਇਸ ਲਈ ਹੈ ਕਿ ਓਹਨਾਂ ਵਿੱਚੋਂ ਕਈ (ਲੋਕ) ਗਿਆਨੀ ਤੇ ਕਈ ਵਿਦਵਾਨ ਹਨ ਅਤੇ (ਇਸ ਤੋਂ ਛੁੱਟ) ਇਸ ਕਰਕੇ ਕਿ ਓਹ ਅਭਿਮਾਨ ਨਹੀਂ ਕਰਦੇ।੮੩।

---

[1] ਅਰਥਾਤ ਅੱਗੇ ਭੇਜੀ ਹੋਈ ਪੂੰਜੀ ਦੀ ਕਰੋਪੀ ਹੈ, ਜੋ ਅਜਿਹੀ ਚੀਜ਼ ਨਹੀਂ ਕਿ ਮਨੁੱਖ ਉਸ ਨੂੰ ਆਪਣੇ ਪਰਲੋਕ ਵਾਸਤੇ ਇਕੱਤਰ ਕਰੇ।

وَإِذَا سَمِعُوا مَا أُنْزِلَ إِلَى الرَّسُولِ تَرَى أَعْيُنَهُمْ تَفِيضُ مِنَ الدَّمْعِ مِمَّا عَرَفُوا مِنَ الْحَقِّ يَقُولُونَ رَبَّنَا آمَنَّا فَاكْتُبْنَا مَعَ الشَّاهِدِينَ ﴿٨٤﴾

ਅਤੇ ਜਦ ਓਹ ਇਸ (ਰੱਬੀ ਬਾਣੀ) ਨੂੰ ਸੁਣਦੇ ਹਨ, ਜੋ ਇਸ ਰਸੂਲ ਤੇ ਉਤਾਰੀ ਗਈ ਹੈ, ਤਾਂ (ਹੇ ਸਰੋਤੇ!) ਤੂੰ ਵੇਖਦਾ ਹੈਂ ਕਿ ਜਿਨਾਂ ਸੱਚ ਓਹਨਾਂ ਨੇ ਪਛਾਣ ਲਿਆ ਹੈ, ਉਸ ਕਰਕੇ ਓਹਨਾਂ ਦੇ ਨੇਤਰ ਹੰਝੂਆਂ ਦੇ ਜ਼ੋਰ ਨਾਲ ਵਗ ਤੁਰਦੇ ਹਨ। ਓਹ ਇਹ ਕਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਅਸੀਂ ਸ਼ਰਧਾ ਧਾਰ ਲਈ ਹੈ। ਸੋ ਸਾਡੇ ਨਾਂ ਵੀ ਆਪਣੇ ਗਵਾਹਾਂ ਵਿਚ ਲਿਖ ਲਓ।੮੪।

وَمَا لَنَا لَا نُؤْمِنُ بِاللَّهِ وَمَا جَاءَنَا مِنَ الْحَقِّ وَنَطْمَعُ أَنْ يُدْخِلَنَا رَبُّنَا مَعَ الْقَوْمِ الصَّالِحِينَ ﴿٨٥﴾

ਅਤੇ (ਓਹ ਇਹ ਵੀ ਕਹਿੰਦੇ ਹਨ ਕਿ) ਸਾਨੂੰ ਕੀ (ਹੋ ਗਿਆ) ਹੈ ਕਿ ਅਸੀਂ ਅੱਲਾਹ ਉੱਤੇ ਅਤੇ ਉਸ ਸੱਚਾਈ ਉੱਤੇ, ਜੋ ਸਾਡੇ ਵਲ ਆਈ ਹੈ, ਸ਼ਰਧਾ ਧਾਰਨ ਨਾ ਕਰੀਏ, ਜਦ ਕਿ ਸਾਡੀ ਇਹ ਲਾਲਸਾ ਹੈ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਸਾਨੂੰ ਭਲੇ ਪੁਰਖਾਂ ਨਾਲ ਰਲਾ ਲਵੇ।੮੫।

فَأَثَابَهُمُ اللَّهُ بِمَا قَالُوا جَنَّاتٍ تَجْرِي مِنْ تَحْتِهَا الْأَنْهَارُ خَالِدِينَ فِيهَا وَذَٰلِكَ جَزَاءُ الْمُحْسِنِينَ ﴿٨٦﴾

ਸੋ ਅੱਲਾਹ ਓਹਨਾਂ ਦੀ (ਇਸ) ਗੱਲ ਦੇ ਵਟਾਂਦਰੇ ਵਿਚ ਓਹਨਾਂ ਨੂੰ ਉਹ ਸਵਰਗ ਦੇਵੇਗਾ[1], ਜਿਨ੍ਹਾਂ ਦੇ ਅਧੀਨ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਓਹ ਓਹਨਾਂ ਵਿਚ ਵਸਦੇ ਹੀ ਤੁਰੇ ਜਾਣਗੇ। ਏਹੋ ਹੀ ਭਲੇ ਪੁਰਖਾਂ ਦਾ ਵਟਾਂਦਰਾ ਹੈ।੮੬।

وَالَّذِينَ كَفَرُوا وَكَذَّبُوا بِآيَاتِنَا أُولَٰئِكَ أَصْحَابُ الْجَحِيمِ ﴿٨٧﴾

ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ ਅਤੇ ਸਾਡੀਆਂ ਆਇਤਾਂ ਦੀ ਨਿੰਦਾ ਕਰ ਰਹੇ ਹਨ, ਉਹੋ ਹੀ ਨਰਕਗਾਮੀ ਹਨ।੮੭। (ਰਕੂਅ ੧੧)

---

[1]ਇਸ ਥਾਂ ਭੂਤਕਾਲ ਦੇ ਪਦ ਹਨ, ਪਰ ਅਸੀਂ ਅਰਥਾਂ ਦੇ ਭਾਵ ਨੂੰ ਮੁਖ ਰੱਖ ਕੇ ਵਰਤਮਾਨ ਤੇ ਭੂਤਕਾਲ "ਮੁਜ਼ਾਰਿਅ" ਦਾ ਅਰਥ ਕੀਤਾ ਹੈ; ਕਿਉਂਕਿ ਅਰਬੀ ਬੋਲੀ ਵਿਚ ਕਿਸੇ ਪੱਕੀ ਗੱਲ ਦੇ—ਜੋ ਅਜੇ ਹੋਣ ਵਾਲੀ ਹੋਵੇ—ਪਰਗਟਾਅ ਲਈ ਭੂਤਕਾਲ ਦੇ ਪਦ ਹੀ ਵਰਤੇ ਜਾਂਦੇ ਹਨ; ਜਿਹਾ ਕਿ ਆਇਤ

"ਵ ਇਜ਼ ਕਾਲੱਲਾਹੁ ਯਾ ਈਸਬਨਾ ਮਰਯਾਮਾ"

ਵਿਚ ਭੂਤਕਾਲ ਦਾ ਪਦ ਮੁਜ਼ਾਰਿਅ ਦੇ ਅਰਥਾਂ ਵਿਚ ਵਰਤਿਆ ਗਿਆ ਹੈ; ਵੇਖੋ :—

(ਇਮਲਾ ਮਾ ਮੱਨਾ ਬਿਹਿੱਰਾਹਮਾਨ ਅਲ-ਮਾਇਦਾ)

يَاَيُّهَا الَّذِيْنَ اٰمَنُوْا لَا تُحَرِّمُوْا طَيِّبٰتِ مَآ اَحَلَّ اللّٰهُ لَكُمْ وَلَا تَعْتَدُوْا اِنَّ اللّٰهَ لَا يُحِبُّ الْمُعْتَدِيْنَ ﴿٨٧﴾

ਹੇ ਸ਼ਰਧਾਲੂਓ ! ਜੋ ਕੁਝ ਅੱਲਾਹ ਨੇ ਤੁਹਾਡੇ ਲਈ ਹਲਾਲ ਕਰ ਦਿੱਤਾ ਹੋਇਆ ਹੈ, ਉਸ ਵਿੱਚੋਂ ਤੁਸੀਂ ਪਵਿੱਤਰ ਚੀਜ਼ਾਂ ਨੂੰ ਹਰਾਮ ਨਾ ਠਹਿਰਾਓ ਅਤੇ ਨੀਅਤ ਹੱਦਾਂ ਦੀ ਉਲੰਘਣਾ ਨਾ ਕਰੋ। ਅੱਲਾਹ (ਨੀਅਤ) ਹੱਦਾਂ ਦੀ ਉਲੰਘਣਾ ਕਰਨ ਵਾਲਿਆਂ ਨੂੰ ਕਦੇ ਪਸੰਦ ਨਹੀਂ ਕਰਦਾ।੮੮।

وَكُلُوْا مِمَّا رَزَقَكُمُ اللّٰهُ حَلٰلًا طَيِّبًا وَّاتَّقُوا اللّٰهَ الَّذِيْٓ اَنْتُمْ بِهٖ مُؤْمِنُوْنَ ﴿٨٨﴾

ਅਤੇ ਜੋ ਕੁਝ ਵੀ ਅੱਲਾਹ ਨੇ ਤੁਹਾਨੂੰ ਦਿੱਤਾ ਹੋਇਆ ਹੈ, ਉਸ ਵਿੱਚੋਂ ਪਵਿੱਤਰ (ਤੇ ਸੁਫ਼) ਚੀਜ਼ਾਂ ਛਕਦੇ ਰਹੋ ਅਤੇ ਅੱਲਾਹ ਤੋਂ, ਜਿਸ ਦੇ ਤੁਸੀਂ ਸ਼ਰਧਾਲੂ ਹੋ, ਸਦਾ ਹੀ ਡਰਦੇ ਰਹੋ।੮੯।

لَا يُؤَاخِذُكُمُ اللّٰهُ بِاللَّغْوِ فِيْٓ اَيْمَانِكُمْ وَلٰكِنْ يُّؤَاخِذُكُمْ بِمَا عَقَّدْتُّمُ الْاَيْمَانَ فَكَفَّارَتُهٗٓ اِطْعَامُ عَشَرَةِ مَسٰكِيْنَ مِنْ اَوْسَطِ مَا تُطْعِمُوْنَ اَهْلِيْكُمْ اَوْ كِسْوَتُهُمْ اَوْ تَحْرِيْرُ رَقَبَةٍ فَمَنْ لَّمْ يَجِدْ فَصِيَامُ ثَلٰثَةِ اَيَّامٍ ذٰلِكَ كَفَّارَةُ اَيْمَانِكُمْ اِذَا حَلَفْتُمْ وَاحْفَظُوْٓا اَيْمَانَكُمْ كَذٰلِكَ يُبَيِّنُ اللّٰهُ لَكُمْ اٰيٰتِهٖ لَعَلَّكُمْ تَشْكُرُوْنَ ﴿٨٩﴾

ਤੁਹਾਡੀਆਂ ਨਿਗੁਣੀਆਂ (ਸੁਗੰਧਾਂ)[1] ਤੇ ਅੱਲਾਹ ਤੁਹਾਨੂੰ ਕੋਈ ਦੰਡ ਨਹੀਂ ਦੇਵੇਗਾ; ਹਾਂ, ਤੁਹਾਡੀਆਂ ਪੱਕੀਆਂ ਸੁਗੰਧਾਂ ਖਾਣ ਅਤੇ ਓਹਨਾਂ ਨੂੰ ਭੰਗ ਕਰ ਦੇਣ ਤੇ (ਤੁਹਾਨੂੰ ਜ਼ਰੂਰ ਦੰਡ ਦੇਵੇਗਾ)। ਸੋ ਕਿਸੇ ਪੱਕੀ ਸੁਗੰਧ (ਨੂੰ ਭੰਗ ਕਰਨ) ਦਾ ਵਟਾਂਦਰਾ ਦਸ ਕੰਗਾਲਾਂ ਨੂੰ ਸਾਧਾਰਨ ਖਾਣਾ ਖੁਆਉਣਾ (ਹੈ), ਉਹ ਖਾਣਾ, ਜੋ ਤੁਸੀਂ ਆਪ ਆਪਣੇ ਘਰਾਂ ਵਿਚ ਨਿਤ (ਛਕਦੇ) ਛਕਾਉਂਦੇ ਰਹਿੰਦੇ ਹੋ। ਜਾਂ ਓਹਨਾਂ ਦੇ ਬਸਤਰ ਜਾਂ ਇਕ (ਗੁਲਾਮ ਦੀ) ਗਰਦਨ ਦਾ ਆਜ਼ਾਦ ਕਰਨਾ ਹੈ। ਫੇਰ ਜਿਸ ਨੂੰ (ਇਸ ਦੀ ਵੀ) ਸਤਾ ਨਾ ਹੋਵੇ, ਤਾਂ (ਉਸ ਵਾਸਤੇ) ਤਿੰਨਾਂ ਦਿਨਾਂ ਦੇ ਰੋਜ਼ੇ ਰੱਖਣੇ (ਜ਼ਰੂਰੀ) ਹਨ। ਜਦ ਤੁਸੀਂ ਸੁਗੰਧਾਂ ਖਾਓ (ਤੇ ਮੁੜ ਓਹਨਾਂ ਨੂੰ ਭੰਗ ਕਰ ਦਿਓ), ਤਾਂ ਇਹ ਤੁਹਾਡੀਆਂ ਸੁਗੰਧਾਂ ਦਾ ਵਟਾਂਦਰਾ ਹੈ। ਤੁਸੀਂ ਆਪਣੀਆਂ ਸੁਗੰਧਾਂ ਦੀ ਰਾਖੀ ਕੀਤਾ ਕਰੋ। ਅੱਲਾਹ ਆਪਣੀਆਂ ਆਇਤਾਂ ਇਸ ਤਰ੍ਹਾਂ ਵਰਣਨ ਕਰਦਾ ਹੈ ਕਿ ਤੁਸੀਂ ਉਸ ਦੇ ਸ਼ੁਕਰਗੁਜ਼ਾਰ ਬਣ ਜਾਓ।੯੦।

[1]ਵੇਖੋ ਸੂਰਤ ਬਕਰਾ ਦੀ ਆਇਤ ੨੨੬ ਦੀ ਟੂਕ

يٰۤاَيُّهَا الَّذِيْنَ اٰمَنُوْۤا اِنَّمَا الْخَمْرُ وَالْمَيْسِرُ وَالْاَنْصَابُ
وَالْاَزْلَامُ رِجْسٌ مِّنْ عَمَلِ الشَّيْطٰنِ فَاجْتَنِبُوْهُ لَعَلَّكُمْ
تُفْلِحُوْنَ ﴿٩١﴾

ਹੇ ਸ਼ਰਧਾਲੂਓ ! ਸ਼ਰਾਬ, ਜੂਆ, ਬੁਤ ਤੇ ਫਾਲ ਕੱਢਣ ਦੇ ਤੀਰ ਮੰਦੇ ਤੇ ਸ਼ੈਤਾਨੀ ਕਰਮ ਹਨ, ਇਸ ਲਈ ਤੁਸੀਂ ਏਹਨਾਂ[1] ਤੋਂ ਸਦਾ ਹੀ ਬਚਦੇ ਰਹੋ । ਤਾਂ ਜੁ ਤੁਸੀਂ ਆਪਣਾ ਜੀਵਨ ਸਫਲ ਕਰ ਸਕੋ ।੯੧।

اِنَّمَا يُرِيْدُ الشَّيْطٰنُ اَنْ يُّوْقِعَ بَيْنَكُمُ الْعَدَاوَةَ
وَالْبَغْضَآءَ فِى الْخَمْرِ وَالْمَيْسِرِ وَيَصُدَّكُمْ عَنْ
ذِكْرِ اللّٰهِ وَعَنِ الصَّلٰوةِ فَهَلْ اَنْتُمْ مُّنْتَهُوْنَ ﴿٩٢﴾

ਸ਼ੈਤਾਨ ਕੇਵਲ ਇਹੋ ਚਾਹੁੰਦਾ ਹੈ ਕਿ ਤੁਹਾਡੇ ਵਿਚ ਸ਼ਰਾਬ ਤੇ ਜੂਏ ਰਾਹੀਂ ਵੈਰ-ਵਿਰੋਧ ਪਸਾਰ ਦੇਵੇ, ਅਰਥਾਤ ਤੁਹਾਨੂੰ ਅੱਲਾਹ ਦੇ ਸਿਮਰਨ ਤੇ ਨਿਮਾਜ਼ ਪੜ੍ਹਨ ਤੋਂ ਰੋਕ ਦੇਵੇ। ਹੁਣ ਕੀ ਤੁਸੀਂ (ਏਹਨਾਂ ਗੱਲਾਂ ਤੋਂ) ਰੁਕ ਜਾਓਗੇ ? ।੯੨।

وَاَطِيْعُوا اللّٰهَ وَاَطِيْعُوا الرَّسُوْلَ وَاحْذَرُوْا فَاِنْ تَوَلَّيْتُمْ
فَاعْلَمُوْۤا اَنَّمَا عَلٰى رَسُوْلِنَا الْبَلٰغُ الْمُبِيْنُ ﴿٩٣﴾

ਅਤੇ ਤੁਸੀਂ ਅੱਲਾਹ ਦੀ ਵੀ ਆਗਿਆਕਾਰੀ ਕਰਦੇ ਰਹੋ ਤੇ ਉਸ ਦੇ ਰਸੂਲ ਦੇ ਵੀ ਆਗਿਆਕਾਰ ਰਹੋ ਅਤੇ ਸਦਾ ਹੀ ਹੁਸ਼ਿਆਰ ਰਹੋ ਅਤੇ ਜੇ (ਇਸ ਤਾੜਨਾ ਤੋਂ ਮਗਰੋਂ ਵੀ) ਤੁਸੀਂ ਮੂੰਹ ਮੋੜ ਲਿਆ, ਤਾਂ ਯਾਦ ਰੱਖੋ ਕਿ ਸਾਡੇ ਰਸੂਲ ਦੇ ਜ਼ਿੰਮੇ ਤਾਂ ਵਿਸਥਾਰ ਨਾਲ ਪਹੁੰਚਾ ਦੇਣਾ ਹੀ ਹੈ ।੯੩।

لَيْسَ عَلَى الَّذِيْنَ اٰمَنُوْا وَعَمِلُوا الصّٰلِحٰتِ جُنَاحٌ
فِيْمَا طَعِمُوْۤا اِذَا مَا اتَّقَوْا وَّاٰمَنُوْا وَعَمِلُوا الصّٰلِحٰتِ
ثُمَّ اتَّقَوْا وَّاٰمَنُوْا ثُمَّ اتَّقَوْا وَّاَحْسَنُوْا وَاللّٰهُ يُحِبُّ
ع الْمُحْسِنِيْنَ ﴿٩٤﴾

ਜੋ ਲੋਕ ਸ਼ਰਧਾਵਾਨ ਹਨ ਤੇ ਓਹ ਸੁਭ ਕਰਮ ਵੀ ਕਰਦੇ ਹਨ, ਜਦ ਓਹ ਸੰਜਮਤਾ ਧਾਰਨ ਕਰ ਲੈਣ ਤੇ ਸ਼ਰਧਾ ਵਿਚ ਹੋਰ ਪ੍ਰਪੱਕ ਹੋ ਜਾਣ ਅਤੇ ਸੁਭ ਕਰਮਾਂ ਵਿਚ ਜੁੱਟ ਪੈਣ, ਅਰਥਾਤ ਸੰਜਮਤਾ ਵਿਚ (ਹੋਰ) ਅੱਗੇ ਵਧ ਜਾਣ ਅਤੇ ਪਰਉਪਕਾਰ ਵੀ ਕਰਦੇ ਰਹਿਣ, ਤਾਂ ਓਹ ਜੋ ਕੁਝ ਵੀ ਖਾਣਗੇ, ਉਸ ਦਾ ਓਹਨਾਂ ਦੇ ਸਿਰ ਕੋਈ ਦੋਸ਼ ਨਹੀਂ (ਹੋਵੇਗਾ) ਅਤੇ ਅੱਲਾਹ ਪਰਉਪਕਾਰੀਆਂ ਨਾਲ ਸਦਾ ਪਿਆਰ ਕੀਤਾ ਕਰਦਾ ਹੈ ।੯੪। (ਰਕੂਅ ੧੨)

يٰۤاَيُّهَا الَّذِيْنَ اٰمَنُوْا لَيَبْلُوَنَّكُمُ اللّٰهُ بِشَيْءٍ مِّنَ الصَّيْدِ
تَنَالُهٗۤ اَيْدِيْكُمْ وَرِمَاحُكُمْ لِيَعْلَمَ اللّٰهُ مَنْ يَّخَافُهٗ

ਹੇ ਸ਼ਰਧਾਲੂਓ ! ਅੱਲਾਹ ਇਕ (ਨਿਗੂਣੀ ਜਿਹੀ) ਚੀਜ਼, ਅਰਥਾਤ ਸ਼ਿਕਾਰ ਦੁਆਰਾ—ਜਿਸ ਤਕ ਤੁਹਾਡੇ ਹੱਥ ਤੇ ਤੁਹਾਡੇ ਨੇਜ਼ੇ ਪੁੱਜਣਗੇ,

---

[1] ਏਥੇ ਇਕ ਵਚਨ ਪਦ ਦੀ ਥਾਂ ਬਹੁ ਵਚਨ ਪਦ ਦੀ ਵਰਤੋਂ ਮਜਬੂਰੀ ਕਾਰਣ ਕੀਤੀ ਗਈ ਹੈ ।

بِالْغَيْبِ ۚ فَمَنِ اعْتَدٰى بَعْدَ ذٰلِكَ فَلَهٗ عَذَابٌ اَلِيْمٌ ﴿٩٤﴾

ਤੁਹਾਡੀ ਪਰਖ ਕਰੇਗਾ, ਤਾਂ ਜੁ ਅੱਲਾਹ ਓਹਨਾਂ ਲੋਕਾਂ ਨੂੰ ਅੱਡਰਾ ਕਰ ਦੇਵੇ, ਜੋ ਇਕਾਂਤ ਵਿਚ (ਬੈਠੇ ਵੀ) ਉਸ ਤੋਂ ਡਰਦੇ ਹਨ। ਸੋ ਜਿਹੜਾ ਪ੍ਰਾਣੀ ਇਸ (ਹੁਕਮ ਦੇ ਸੁਣਨ) ਮਗਰੋਂ (ਵੀ) ਵਧੀਕੀ ਕਰੇਗਾ, ਤਾਂ ਉਸ ਨੂੰ ਘੋਰ ਕਸ਼ਟ ਪੁੱਜੇਗਾ।੯੫।

يٰۤاَيُّهَا الَّذِيْنَ اٰمَنُوْا لَا تَقْتُلُوا الصَّيْدَ وَاَنْتُمْ حُرُمٌ ؕ وَمَنْ قَتَلَهٗ مِنْكُمْ مُّتَعَمِّدًا فَجَزَآءٌ مِّثْلُ مَا قَتَلَ مِنَ النَّعَمِ يَحْكُمُ بِهٖ ذَوَا عَدْلٍ مِّنْكُمْ هَدْيًا بٰلِغَ الْكَعْبَةِ اَوْ كَفَّارَةٌ طَعَامُ مَسٰكِيْنَ اَوْ عَدْلُ ذٰلِكَ صِيَامًا لِّيَذُوْقَ وَبَالَ اَمْرِهٖ ؕ عَفَا اللّٰهُ عَمَّا سَلَفَ ؕ وَمَنْ عَادَ فَيَنْتَقِمُ اللّٰهُ مِنْهُ ؕ وَاللّٰهُ عَزِيْزٌ ذُو انْتِقَامٍ ﴿٩٥﴾

ਹੇ ਸ਼ਰਧਾਲੂਓ ! ਤੁਸੀਂ "ਇਹਰਾਮ" (ਹੱਜ ਕਰਨ) ਦੀ ਹਾਲਤ ਵਿਚ (ਕਦੇ ਵੀ) ਸ਼ਿਕਾਰ ਨਾ ਮਾਰਿਆ ਕਰੋ। ਤੁਹਾਡੇ ਵਿੱਚੋਂ ਜਿਹੜਾ ਵੀ ਪ੍ਰਾਣੀ ਜਾਣ ਬੁਝ ਕੇ (ਸ਼ਿਕਾਰ) ਮਾਰੇਗਾ, ਤਾਂ ਜਿਹੜਾ ਪਸ਼ੂ ਉਹ ਕਤਲ ਕਰੇਗਾ, ਉਸ ਦਾ ਵਟਾਂਦਰਾ (ਉਜੇਹਾ ਪਸ਼ੂ ਹੀ) ਦੇਣਾ ਪਵੇਗਾ। ਇਸ ਦਾ ਫ਼ੈਸਲਾ ਤੁਹਾਡੇ ਵਿੱਚੋਂ ਦੋ ਨਿਆਂਇਕਾਰੀ ਪੁਰਖ ਕਰਨਗੇ ਅਤੇ ਉਸ ਨੂੰ ਕੁਰਬਾਨੀ ਵਾਸਤੇ ਕਾਬੇ ਤਕ ਪਹੁੰਚਾਇਆ ਜਾਣਾ ਜ਼ਰੂਰੀ ਹੈ, ਪਰ (ਜੇ ਇਸ ਦੀ ਸਤਾ ਨਾ ਹੋਵੇ), ਤਾਂ (ਇਹ) ਵਟਾਂਦਰਾ ਦੇਣਾ ਹੋਵੇਗਾ ਕਿ ਕੁਝ ਕੰਗਾਲਾਂ ਨੂੰ ਭੋਜਨ ਛਕਾਇਆ ਜਾਏ। ਜਾਂ ਉਸ ਦੇ ਬਰਾਬਰ ਰੋਜ਼ੇ ਰੱਖੇ ਜਾਣ; ਤਾਂ ਜੁ ਉਹ ਅਪਰਾਧੀ ਆਪਣੇ ਕੀਤੇ ਦਾ ਫਲ ਪਾ ਲਏ। ਹਾਂ, ਜੋ (ਇਸ ਤੋਂ) ਪਹਿਲਾਂ ਬੀਤ ਚੁੱਕਾ ਹੈ, ਉਹ ਅੱਲਾਹ ਨੇ ਮਾਫ਼ ਕਰ ਦਿੱਤਾ ਹੈ, ਪਰ ਜਿਹੜਾ ਪ੍ਰਾਣੀ ਮੁੜ ਅਜਿਹਾ ਕਰੇਗਾ, ਉਸ ਨੂੰ ਉਸ ਦੇ ਅਪਰਾਧ ਦਾ ਉਹ (ਜ਼ਰੂਰ) ਦੰਡ ਦੇਵੇਗਾ। ਅੱਲਾਹ ਹੀ ਬਲਵਾਨ ਤੇ ਮੰਦੇ ਕਰਮਾਂ ਦਾ ਦੰਡ ਦੇਣ ਵਾਲਾ ਹੈ।੯੬।

اُحِلَّ لَكُمْ صَيْدُ الْبَحْرِ وَطَعَامُهٗ مَتَاعًا لَّكُمْ وَلِلسَّيَّارَةِ ۚ وَحُرِّمَ عَلَيْكُمْ صَيْدُ الْبَرِّ مَا دُمْتُمْ حُرُمًا ؕ وَاتَّقُوا اللّٰهَ الَّذِيْۤ اِلَيْهِ تُحْشَرُوْنَ ﴿٩٦﴾

ਸਮੁੰਦਰੀ ਸ਼ਿਕਾਰ ਕਰਨਾ ਤੇ ਉਸ ਨੂੰ ਛਕਣਾ ਤੁਹਾਡੇ ਅਤੇ ਮੁਸਾਫ਼ਰਾਂ ਦੇ ਭਲੇ ਲਈ ਯੋਗ ਕਰਾਰ ਦਿੱਤਾ ਗਿਆ ਹੈ, ਪਰ[1] ਤੁਸੀਂ ਜਦ ਤਕ "ਇਹਰਾਮ" ਵਿਚ ਹੋਵੋ, ਥਲ ਦਾ ਸ਼ਿਕਾਰ ਤੁਹਾਡੇ ਵਾਸਤੇ ਹਰਾਮ ਕੀਤਾ ਗਿਆ ਹੈ ਅਤੇ ਤੁਸੀਂ ਅੱਲਾਹ ਤੋਂ ਸਦਾ ਹੀ ਡਰਦੇ ਰਹੋ। ਉਸ ਦੇ ਹਜ਼ੂਰ ਤੁਹਾਨੂੰ (ਸਾਰਿਆਂ ਨੂੰ) ਇਕੱਠਾ ਕਰ ਕੇ ਲੈ ਜਾਇਆ ਜਾਏਗਾ।੯੭।

[1]ਅਰਬੀ ਬੋਲੀ ਵਿਚ "ਵਾਉ" ਦਾ ਅਰਥ "ਪਰ" ਵੀ ਹੁੰਦਾ ਹੈ ਤੇ ਇੱਥੇ ਇਹੋ ਅਰਥ ਕੀਤਾ ਗਿਆ ਹੈ।

جَعَلَ اللّٰهُ الْكَعْبَةَ الْبَيْتَ الْحَرَامَ قِيٰمًا لِّلنَّاسِ وَ
الشَّهْرَ الْحَرَامَ وَ الْهَدْيَ وَ الْقَلَآئِدَ ۚ ذٰلِكَ لِتَعْلَمُوْٓا
اَنَّ اللّٰهَ يَعْلَمُ مَا فِي السَّمٰوٰتِ وَ مَا فِي الْاَرْضِ وَ اَنَّ
اللّٰهَ بِكُلِّ شَيْءٍ عَلِيْمٌ ﴿٩٨﴾

ਅੱਲਾਹ ਨੇ ਕਾਬੇ, ਅਰਥਾਤ ਸੁਰੱਖਿਅਤ ਘਰ (ਨੂੰ) ਲੋਕਾਂ ਦੀ ਸਥਾਈ ਉੱਨਤੀ[1] ਦਾ ਸਾਧਨ ਬਣਾਇਆ ਹੈ ਅਤੇ ਪਵਿੱਤਰ ਮਹੀਨੇ, ਕੁਰਬਾਨੀ (ਨੂੰ) ਅਤੇ ਜਿਨ੍ਹਾਂ ਪਸ਼ੂਆਂ ਦੇ ਗਲਾਂ ਵਿਚ ਗਲਾਵਾਂ ਪਾਇਆ ਗਿਆ ਹੈ, (ਓਹਨਾਂ ਨੂੰ ਵੀ), ਇਹ ਇਸ ਲਈ (ਕਿ) ਤੁਸੀਂ ਜਾਣ ਲਓ ਕਿ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਅੱਲਾਹ ਸਭ ਦਾ ਜਾਣਨਹਾਰ ਹੈ।੯੮।

اِعْلَمُوْٓا اَنَّ اللّٰهَ شَدِيْدُ الْعِقَابِ وَ اَنَّ اللّٰهَ غَفُوْرٌ
رَّحِيْمٌ ﴿٩٩﴾

ਯਾਦ ਰੱਖੋ ਕਿ ਅੱਲਾਹ ਦੰਡ ਦੇਣ ਵਿਚ ਵੀ ਡਾਹਡਾ ਹੈ ਅਤੇ ਅੱਲਾਹ ਬਖ਼ਸ਼ਣਹਾਰ ਤੇ ਦਿਆਲੂ ਵੀ ਵੱਡਾ ਹੈ।੯੯।

مَا عَلَى الرَّسُوْلِ اِلَّا الْبَلٰغُ ۚ وَ اللّٰهُ يَعْلَمُ مَا تُبْدُوْنَ
وَ مَا تَكْتُمُوْنَ ﴿١٠٠﴾

ਰਸੂਲ ਦਾ ਕਰਤਵ ਤਾਂ ਕੇਵਲ (ਅੱਲਾਹ ਦੀ ਗੱਲ ਨੂੰ) ਪਹੁੰਚਾ ਦੇਣਾ (ਹੀ) ਹੈ ਅਤੇ ਜਿਹੜੀ ਗੱਲ (ਅਮਲ ਦੁਆਰਾ) ਤੁਹਾਥੋਂ ਹੋਂਦ ਵਿਚ ਆ ਗਈ ਹੈ ਅਤੇ (ਉਹ ਵੀ) ਜੋ (ਅਜੇ) ਤੁਹਾਥੋਂ (ਅਮਲ ਵਿਚ) ਨਹੀਂ ਆਈ, (ਉਸ ਦਾ) ਅੱਲਾਹ ਜਾਣਨ-ਹਾਰ ਹੈ।੧੦੦।

قُلْ لَّا يَسْتَوِي الْخَبِيْثُ وَ الطَّيِّبُ وَ لَوْ اَعْجَبَكَ كَثْرَةُ
الْخَبِيْثِ ۚ فَاتَّقُوا اللّٰهَ يٰٓاُولِي الْاَلْبَابِ لَعَلَّكُمْ
تُفْلِحُوْنَ ﴿١٠١﴾ ع ١٣

ਤੂੰ ਇਹ ਐਲਾਨ ਕਰ ਦੇ ਕਿ ਨਿਕੰਮੀ ਚੀਜ਼ ਲਾਭ-ਦਾਇਕ (ਚੀਜ਼) ਦੇ ਤੁਲ ਨਹੀਂ ਹੋ ਸਕਦੀ; ਭਾਵੇਂ ਤੁਸੀਂ ਨਿਕੰਮੀ ਚੀਜ਼ ਦੇ ਵਾਧੇ ਨੂੰ ਕਿੰਨਾ ਹੀ ਪਸੰਦ ਕਰੋ। ਸੋ ਹੇ ਸੂਝਵਾਨੋ ! ਅੱਲਾਹ ਤੋਂ ਹੀ (ਸਦਾ) ਡਰਦੇ ਰਹੋ, ਤਾਂ ਜੁ ਤੁਸੀਂ ਸਫਲ ਹੋ ਜਾਓ।੧੦੧।

(ਰਕੂਅ ੧੩)

يٰٓاَيُّهَا الَّذِيْنَ اٰمَنُوْا لَا تَسْـَٔلُوْا عَنْ اَشْيَآءَ اِنْ تُبْدَ لَكُمْ

ਹੇ ਸ਼ਰਧਾਲੂਓ ! (ਓਹਨਾਂ) ਗੱਲਾਂ ਬਾਰੇ ਕਦੇ (ਵੀ ਕੋਈ) ਪ੍ਰਸ਼ਨ ਨਾ ਕੀਤਾ ਕਰੋ, ਜਿਨ੍ਹਾਂ ਨੂੰ ਪਰਗਟ ਕਰਨਾ ਤੁਹਾਡੇ ਲਈ ਕਸ਼ਟ ਦਾ ਕਾਰਣ ਬਣ ਜਾਏ।

[1]"ਕਿਯਾਮਨ" ਦਾ ਅਰਥ ਐਸੀ ਸਿੱਖਿਆ ਹੈ ਜੋ ਕਦੇ ਮਨਸੂਖ ਨਹੀਂ ਹੁੰਦੀ।

تَسُؤْكُمْ وَإِنْ تَسْأَلُوا عَنْهَا حِينَ يُنَزَّلُ الْقُرْآنُ
تُبْدَ لَكُمْ عَفَا اللَّهُ عَنْهَا وَاللَّهُ غَفُورٌ حَلِيمٌ ۝

ਅਤੇ ਜੇ ਤੁਸੀਂ ਓਹਨਾਂ ਬਾਰੇ ਇਸ ਯੁਗ ਵਿਚ ਜਦ ਕਿ ਕੁਰਾਨ ਸ਼ਰੀਫ਼ ਉਤਾਰਿਆ ਜਾ ਰਿਹਾ ਹੈ, ਕੋਈ ਪ੍ਰਸ਼ਨ ਕਰੋਗੇ, ਤਾਂ ਤੁਹਾਡੇ ਤੇ ਪਰਗਟ ਕਰ ਦਿੱਤੀਆਂ ਜਾਣਗੀਆਂ। ਅੱਲਾਹ ਆਪ ਜਾਣ ਬੁਝ ਕੇ ਓਹਨਾਂ ਦੇ ਪਰਗਟਾਅ ਤੋਂ ਰੁਕਿਆ ਹੋਇਆ ਹੈ। ਅੱਲਾਹ ਵੱਡਾ ਬਖ਼ਸ਼ਣਹਾਰ ਤੇ ਸੂਝਵਾਨ ਹੈ ।੧੦੨।

قَدْ سَأَلَهَا قَوْمٌ مِنْ قَبْلِكُمْ ثُمَّ أَصْبَحُوا بِهَا
كَافِرِينَ ۝

ਤੁਹਾਥੋਂ ਪਹਿਲਾਂ (ਵੀ) ਇਕ ਜਾਤੀ ਅਜੇਹੀਆਂ ਗੱਲਾਂ ਬਾਰੇ ਪ੍ਰਸ਼ਨ ਕਰ ਚੁੱਕੀ ਹੈ, (ਪਰ ਜਦ ਉਸ ਨੂੰ ਉੱਤਰ ਮਿਲਿਆ ਸੀ, ਤਾਂ ਉਸ ਨੇ) ਉਸ (ਨੂੰ[1] ਮੰਨਣ)ਤੋਂ ਇਨਕਾਰ ਕਰ ਦਿੱਤਾ ਸੀ ।੧੦੩।

مَا جَعَلَ اللَّهُ مِنْ بَحِيرَةٍ وَلَا سَائِبَةٍ وَلَا وَصِيلَةٍ
وَلَا حَامٍ وَلَٰكِنَّ الَّذِينَ كَفَرُوا يَفْتَرُونَ عَلَى اللَّهِ
الْكَذِبَ وَأَكْثَرُهُمْ لَا يَعْقِلُونَ ۝

ਨਾ ਤਾਂ ਅੱਲਾਹ ਨੇ "ਬਹੀਰਾ"[2] (ਬਣਾਉਣ) ਦਾ ਹੁਕਮ ਦਿੱਤਾ ਹੈ ਤੇ ਨਾ "ਸਾਇਬਾ"[3] ਦਾ, ਨਾ "ਵਸੀਲਾ"[4] ਦਾ, ਨਾ "ਹਾਮਾ"[5] ਦਾ, ਪਰ ਜੋ ਲੋਕ ਇਨਕਾਰੀ ਹਨ, ਓਹ ਅੱਲਾਹ ਤੇ ਕੂੜ ਬੰਨ੍ਹ ਕੇ ਝੂਠ ਮਾਰਦੇ ਹਨ। ਓਹਨਾਂ ਵਿੱਚੋਂ ਵਧੇਰੇ ਲੋਕ ਮੂਰਖ ਹਨ ।੧੦੪।

---

[1]ਮੂਲ ਪਾਠ ਵਿਚ ਇਸ ਥਾਂ "ਸੁੰਮਾ" ਪਦ ਆਇਆ ਹੈ, ਪਰ ਅਸੀਂ ਅਰਥ ਕਰਨ ਸਮੇਂ ਇਸ ਨੂੰ ਛੱਡ ਦਿੱਤਾ ਹੈ, *ਕਿਉਂ ਜੁ* ਇਸ ਤੋਂ ਬਿਨਾਂ ਵੀ ਅਰਥ ਚੰਗੇ ਲਗਦੇ ਹਨ।

[2]"ਬਹੀਰਾਤੁਨ" ਬਹੱਰਤੁਨ ਬਹੀਰਾ ਦਾ ਅਰਥ ਹੈ, ਮੈਂ ਉੱਠ ਦੇ ਕੰਨ ਨੂੰ ਚੰਗੀ ਤਰ੍ਹਾਂ ਪਾੜ ਦਿੱਤਾ ਹੈ। (ਮੁਫ਼ਰਿਦਾਤ) ਅਤੇ ਬਹੀਰਾਤੁਨ ਉਸ ਊਠਣੀ ਨੂੰ ਵੀ ਕਹਿੰਦੇ ਹਨ, ਜਿਸ ਦੇ ਕੰਨ ਪਾੜ ਦਿੱਤੇ ਗਏ ਹੋਣ। ਇਸਲਾਮ ਤੋਂ ਪਹਿਲਾਂ ਇਹ ਰੀਤਿ ਸੀ ਕਿ ਜਦ ਕੋਈ ਊਠਣੀ ਦਸ ਬੱਚੇ ਦੇ ਦਿੰਦੀ ਸੀ, ਤਾਂ ਉਸ ਦੇ ਕੰਨ ਵਿੰਨ੍ਹ ਦਿੱਤੇ ਜਾਂਦੇ ਸਨ ਤੇ ਉਸ ਨੂੰ ਖੁਲ੍ਹਾ ਛੱਡ ਦਿੱਤਾ ਜਾਂਦਾ ਸੀ। ਨਾ ਤੇ ਉਸ ਤੇ ਕੋਈ ਸੁਆਰੀ ਕਰਦਾ ਸੀ ਤੇ ਨਾ ਹੀ ਭਾਰ ਲਦਦਾ ਸੀ। (ਮੁਫ਼ਰਿਦਾਤ)

[3]"ਅੱਸਾਇਬਾ"—ਉਸ ਊਠਣੀ ਨੂੰ ਕਹਿੰਦੇ ਸਨ, ਜਿਸ ਨੂੰ ਚਰਾਗਾਹ ਵਿਚ ਖੁਲ੍ਹਾ ਛੱਡ ਦਿੱਤਾ ਜਾਂਦਾ ਸੀ। ਨਾ ਤਾਂ ਉਸ ਨੂੰ ਪਾਣੀ ਪੀਣ ਤੋਂ ਰੋਕਿਆ ਜਾਂਦਾ ਸੀ ਤੇ ਨਾ ਚੁਗਣ ਤੋਂ। ਇਸਲਾਮ ਤੋਂ ਪਹਿਲਾਂ ਇਹ ਉਦੋਂ ਕਰਦੇ ਸਨ, ਜਦੋਂ ਕੋਈ ਊਠਣੀ ਪੰਜ ਬੱਚੇ ਦੇ ਦਿੰਦੀ ਸੀ।

[4]"ਵਸੀਲਾਤੁਨ"—ਇਹ ਵੀ ਇਸਲਾਮ ਤੋਂ ਪਹਿਲਾਂ ਇਕ ਰੀਤਿ ਸੀ, ਜਦ ਕੋਈ ਬਕਰੀ ਨਰ ਤੇ ਮਾਦਾ ਦੋਵੇਂ ਬੱਚੇ ਇਕੱਠੇ ਦਿੰਦੀ ਸੀ, ਤਾਂ ਓਹਨਾਂ ਨੂੰ ਹਲਾਲ ਨਹੀਂ ਕੀਤਾ ਜਾਂਦਾ ਸੀ, ਤਾਂ ਜੁ ਇਕ ਨੂੰ ਹਲਾਲ ਕਰਨ ਨਾਲ ਦੂਜੇ ਨੂੰ ਕਸ਼ਟ ਨਾ ਪੁੱਜੇ।

[5]"ਹਾਮ"—ਉਹ ਸਾਂਢ, ਜਿਸ ਦੀ ਨਸਲ ਤੋਂ ਦਸ ਬੱਚੇ ਹੋ ਜਾਣ। ਇਸ ਤੋਂ ਮਗਰੋਂ ਉਸ ਨੂੰ ਛੱਡ ਦਿੰਦੇ ਸਨ। ਨਾ ਤਾਂ ਉਸ ਤੇ ਸੁਆਰੀ ਕਰਦੇ ਸਨ ਤੇ ਨਾ ਉਸ ਤੋਂ ਕੋਈ ਹੋਰ ਕੰਮ ਲਿਆ ਜਾਂਦਾ ਸੀ। ਇਸੇ ਤਰ੍ਹਾਂ ਉਸ ਨੂੰ ਚਰਾਹਗਾਹ ਤੇ ਪਾਣੀ ਪੀਣ ਤੋਂ ਵੀ ਨਹੀਂ ਰੋਕਿਆ ਜਾਂਦਾ ਸੀ।

وَإِذَا قِيلَ لَهُمْ تَعَالَوْا إِلَىٰ مَا أَنزَلَ اللَّهُ وَإِلَى
الرَّسُولِ قَالُوا حَسْبُنَا مَا وَجَدْنَا عَلَيْهِ آبَاءَنَا أَوَلَوْ
كَانَ آبَاؤُهُمْ لَا يَعْلَمُونَ شَيْئًا وَلَا يَهْتَدُونَ ﴿١٠٤﴾

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਅੱਲਾਹ ਦੀ ਉਤਰੀ ਹੋਈ ਬਾਣੀ ਅਤੇ (ਉਸ ਦੇ) ਰਸੂਲ (ਦੀ ਸ਼ਰਨ) ਵਲ ਆ ਜਾਓ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਜਿਸ ਗੱਲ ਤੇ ਆਪਣੇ ਪਿਉ-ਦਾਦੇ ਨੂੰ ਵੇਖਿਆ ਹੈ, (ਉਹੋ ਹੀ) ਸਾਡੇ ਵਾਸਤੇ ਵੀ ਕਾਫ਼ੀ ਹੈ। ਕੀ ਜੇ ਓਹਨਾਂ ਦੇ ਪਿਉ-ਦਾਦੇ ਅਗਿਆਨੀ ਤੇ ਕੁਰਾਹੀਏ ਹੋਣ, (ਤਾਂ ਵੀ ਓਹ ਆਪਣੇ ਹਠ ਤੇ ਹੀ ਡਟੇ ਰਹਿਣਗੇ ?) ।੧੦੫।

يَا أَيُّهَا الَّذِينَ آمَنُوا عَلَيْكُمْ أَنفُسَكُمْ لَا يَضُرُّكُم مَّن
ضَلَّ إِذَا اهْتَدَيْتُمْ إِلَى اللَّهِ مَرْجِعُكُمْ جَمِيعًا
فَيُنَبِّئُكُم بِمَا كُنتُمْ تَعْمَلُونَ ﴿١٠٥﴾

ਹੇ ਸ਼ਰਧਾਲੂਓ ! ਤੁਸੀਂ ਆਪਣੀਆਂ ਜਾਨਾਂ (ਦੀ ਰਾਖੀ) ਦੀ ਚਿੰਤਾ ਕਰੋ। ਜਦ ਤੁਸੀਂ ਸੁਮਾਰਗ ਵਲ ਲਗ ਜਾਉਗੇ, ਤਾਂ ਕਿਸੇ ਦਾ ਕੁਰਾਹੇ ਜਾਣਾ ਤੁਹਾਨੂੰ ਕੋਈ ਹਾਣ ਨਹੀਂ ਪਹੁੰਚਾ ਸਕੇਗਾ। (ਸੋ ਚੇਤੇ ਰੱਖੋ ਕਿ) ਤੁਸੀਂ ਸਾਰਿਆਂ ਨੇ ਹੀ ਅੱਲਾਹ ਦੇ ਹਜ਼ੂਰ ਜਾਣਾ ਹੈ। ਸੋ ਤੁਸੀਂ ਜੋ ਕੁਝ ਕਰਦੇ ਹੋ, ਉਹ ਤੁਹਾਨੂੰ ਉਸ ਤੋਂ ਜਾਣੂ ਕਰਾਵੇਗਾ ।੧੦੬।

يَا أَيُّهَا الَّذِينَ آمَنُوا شَهَادَةُ بَيْنِكُمْ إِذَا حَضَرَ أَحَدَكُمُ
الْمَوْتُ حِينَ الْوَصِيَّةِ اثْنَانِ ذَوَا عَدْلٍ مِّنكُمْ أَوْ
آخَرَانِ مِنْ غَيْرِكُمْ إِنْ أَنتُمْ ضَرَبْتُمْ فِي الْأَرْضِ
فَأَصَابَتْكُم مُّصِيبَةُ الْمَوْتِ تَحْبِسُونَهُمَا مِن بَعْدِ
الصَّلَاةِ فَيُقْسِمَانِ بِاللَّهِ إِنِ ارْتَبْتُمْ لَا نَشْتَرِي بِهِ

ਹੇ ਸ਼ਰਧਾਲੂਓ ! ਜਦ ਤੁਹਾਡੇ ਵਿੱਚੋਂ ਕਿਸੇ ਦਾ ਕਾਲ-ਸਮਾਂ ਨੇੜੇ ਆ ਜਾਏ, ਤਾਂ ਵਸੀਅਤ ਕਰਨ ਸਮੇਂ ਤੁਹਾਡੀ ਆਪਸ ਦੀ ਗਵਾਹੀ ਦਾ ਇਹ (ਢੰਗ) ਹੋਣਾ ਚਾਹੀਦਾ ਹੈ ਕਿ ਤੁਹਾਡੇ ਵਿੱਚੋਂ ਦੋ ਨਿਆਂਇ-ਕਾਰੀ ਗਵਾਹ ਨੀਅਤ ਕੀਤੇ ਜਾਣ, ਜਾਂ ਦੋ ਗਵਾਹ (ਜੋ ਤੁਹਾਡੇ ਮੁਸਲਮਾਨਾਂ ਵਿੱਚੋਂ ਨਾ ਹੋਣ; ਸਗੋਂ) ਦੂਜੇ ਲੋਕਾਂ ਵਿੱਚੋਂ ਹੋਣ। (ਇਹ ਢੰਗ ਉਦੋਂ ਹੋਵੇਗਾ,) ਜਦੋਂ ਤੁਸੀਂ ਦੇਸ਼ ਵਿਚ ਸਫ਼ਰ ਤੇ ਹੋਵੋ ਤੇ ਤੁਹਾਡਾ ਕਾਲ ਸਮਾਂ ਆ ਜਾਏ ਅਤੇ ਤੁਹਾਨੂੰ ਆਪਣੇ ਗਵਾਹ ਨਾ ਮਿਲ ਸਕਦੇ ਹੋਣ। (ਇਸ ਹਾਲਤ ਵਿਚ) ਤੁਸੀਂ (ਸ਼ਰਧਾਲੂਆਂ ਦਾ ਇਕੱਠ) ਏਹਨਾਂ ਦੋਹਾਂ (ਗਵਾਹਾਂ) ਨੂੰ ਨਿਮਾਜ਼ ਤੋਂ ਮਗਰੋਂ ਰੋਕ ਲਵੇ ਅਤੇ ਓਹ ਦੋਵੇਂ (ਇਸ ਹਾਲਤ ਵਿਚ ਕਿ) ਤੁਹਾਨੂੰ ਓਹਨਾਂ ਦੀ ਗਵਾਹੀ ਬਾਰੇ ਕੋਈ ਸ਼ੱਕ ਨਾ ਹੋਵੇ, ਅੱਲਾਹ ਦੀ ਸੁਗੰਧ ਖਾ ਕੇ ਆਖਣ ਕਿ

ثَمَنًا وَّلَوْ كَانَ ذَا قُرْبٰى ۙ وَلَا نَكْتُمُ شَهَادَةَ ۙ اللّٰهِ
اِنَّآ اِذًا لَّمِنَ الْاٰثِمِيْنَ ﴿١٠٧﴾

ਅਸੀਂ ਇਸ (ਗਵਾਹੀ) ਵਿਚ ਆਪਣਾ ਕੋਈ ਹਿਤ ਮੁਖ ਨਹੀਂ ਰੱਖਿਆ; ਭਾਵੇਂ ਓਹ (ਜਿਸ ਦੇ ਹੱਕ ਵਿਚ ਗਵਾਹੀ ਦੇ ਰਹੇ ਹੋਣ), ਓਹਨਾਂ ਦਾ ਉਹ ਨੇੜੇ ਦਾ ਸੰਬੰਧੀ ਹੀ ਕਿਉਂ ਨਾ ਹੋਵੇ ਅਤੇ ਓਹ ਅੱਲਾਹ ਦੀ (ਨੀਅਤ ਕੀਤੀ) ਗਵਾਹੀ (ਅਰਥਾਤ ਸੱਚ ਬੋਲਣ ਦੇ ਫ਼ਰਜ਼ ਨੂੰ) ਨਹੀਂ ਲੁਕਾਉਣਗੇ। ਜੇ ਓਹ ਅਜਿਹਾ ਕਰਨਗੇ, ਤਾਂ (ਇਸ ਹਾਲਤ ਵਿਚ) ਓਹ ਵੱਡੇ ਪਾਪੀ ਹੋਣਗੇ।੧੦੭।

فَاِنْ عُثِرَ عَلٰٓى اَنَّهُمَا اسْتَحَقَّآ اِثْمًا فَاٰخَرٰنِ يَقُوْمٰنِ
مَقَامَهُمَا مِنَ الَّذِيْنَ اسْتَحَقَّ عَلَيْهِمُ الْاَوْلَيٰنِ فَيُقْسِمٰنِ
بِاللّٰهِ لَشَهَادَتُنَآ اَحَقُّ مِنْ شَهَادَتِهِمَا وَمَا اعْتَدَيْنَآ ۖ
اِنَّآ اِذًا لَّمِنَ الظّٰلِمِيْنَ ﴿١٠٨﴾

ਜੇ ਮਗਰੋਂ ਇਹ ਪਤਾ ਲਗ ਜਾਏ ਕਿ ਦੋਹਾਂ ਨੇ ਆਪਣੇ ਜ਼ਿੰਮੇ ਪਾਪ ਲੈ ਲਿਆ ਹੈ, ਤਾਂ ਦੋ ਹੋਰ ਪ੍ਰਾਣੀ (ਓਹਨਾਂ ਵਾਰਸਾਂ, ਅਰਥਾਤ ਮ੍ਰਿਤਕ ਦੇ ਸਾਕ-ਸੰਬੰਧੀਆਂ ਵਿੱਚੋਂ) ਜਿਨ੍ਹਾਂ ਦੇ ਵਿਰੁਧ ਪਹਿਲੇ ਦੋਹਾਂ ਨੇ ਹੱਕ ਕਾਇਮ ਕੀਤਾ ਸੀ, (ਗਵਾਹੀ ਲਈ) ਖੜੇ ਹੋ ਜਾਣ ਅਤੇ ਓਹ ਅੱਲਾਹ ਦੀ ਸੁਗੰਧ ਖਾ ਕੇ ਕਹਿਣ ਕਿ ਸਾਡੀ ਗਵਾਹੀ (ਓਹਨਾਂ) ਪਹਿਲੇ ਦੋਹਾਂ ਗਵਾਹਾਂ ਦੀ ਗਵਾਹੀ ਤੋਂ ਵਧੇਰੇ ਸੱਚੀ ਹੈ ਅਤੇ ਅਸੀਂ ਆਪਣੀ ਗਵਾਹੀ ਵਿਚ ਕੋਈ ਵਧੀਕੀ ਨਹੀਂ ਕੀਤੀ। ਜੇ ਅਸੀਂ ਅਜਿਹਾ ਕੀਤਾ ਹੈ, ਤਾਂ ਸਾਨੂੰ ਜ਼ਾਲਮਾਂ ਵਿੱਚੋਂ ਗਿਣਿਆ ਜਾਏ।੧੦੮।

ذٰلِكَ اَدْنٰٓى اَنْ يَّاْتُوْا بِالشَّهَادَةِ عَلٰى وَجْهِهَآ اَوْ يَخَافُوْٓا
اَنْ تُرَدَّ اَيْمَانٌۢ بَعْدَ اَيْمَانِهِمْ ۗ وَاتَّقُوا اللّٰهَ وَاسْمَعُوْا ۗ
وَاللّٰهُ لَا يَهْدِى الْقَوْمَ الْفٰسِقِيْنَ ﴿١٠٩﴾ ع ١٤

ਇਹ ਢੰਗ ਓਹਨਾਂ (ਪਹਿਲੇ ਗਵਾਹਾਂ) ਨੂੰ ਇਸ ਗੱਲ ਦੇ ਵਧੇਰੇ ਨੇੜੇ ਕਰ ਦੇਵੇਗਾ ਕਿ ਓਹ ਆਪਣੀ ਗਵਾਹੀ ਸਾਕੇ ਦੇ ਅਨੁਕੂਲ ਦੇਣ, ਜਾਂ (ਇਸ ਗੱਲ ਤੋਂ) ਭੈ-ਭੀਤ ਹੋ ਜਾਣ ਕਿ ਓਹਨਾਂ ਦੀਆਂ ਸੁਗੰਧਾਂ ਮਗਰੋਂ (ਕੋਈ) ਹੋਰ ਸੁਗੰਧਾਂ (ਓਹਨਾਂ ਦੀਆਂ ਸੁਗੰਧਾਂ ਦਾ ਖੰਡਨ ਕਰਨ ਲਈ) ਪੇਸ਼ ਕੀਤੀਆਂ ਜਾਣਗੀਆਂ ਅਤੇ ਅੱਲਾਹ ਤੋਂ ਸਦਾ ਡਰਦੇ ਰਹੋ, ਅਰਥਾਤ ਉਸ (ਦੇ ਹੁਕਮਾਂ) ਦੀ ਚੰਗੀ ਤਰ੍ਹਾਂ ਪਾਲਨਾ ਕਰਦੇ ਰਹੋ ਅਤੇ ਇਹ ਚੇਤੇ ਰੱਖੋ ਕਿ ਅੱਲਾਹ ਬਾਗੀਆਂ ਨੂੰ ਸੁਮਾਰਗ ਵਲ ਨਹੀਂ ਲਾਇਆ ਕਰਦਾ।੧੦੯। (ਰਕੂਅ ੧੪)

يَوْمَ يَجْمَعُ اللّٰهُ الرُّسُلَ فَيَقُوْلُ مَاذَآ اُجِبْتُمْ قَالُوْا لَا عِلْمَ لَنَا اِنَّكَ اَنْتَ عَلَّامُ الْغُيُوْبِ ﴿١٠٩﴾

ਅਤੇ (ਉਹ ਸਮਾਂ ਯਾਦ ਕਰੋ) ਜਦ ਅੱਲਾਹ (ਸਾਰੇ) ਰਸੂਲਾਂ ਨੂੰ ਇਕੱਤਰ ਕਰ ਕੇ ਕਹੇਗਾ ਕਿ ਤੁਹਾਨੂੰ ਕੀ ਉੱਤਰ ਦਿੱਤਾ ਗਿਆ ਸੀ ? ਓਹ ਆਖਣਗੇ ਕਿ ਸਾਨੂੰ ਇਸ ਦਾ ਅਸਲੀ ਗਿਆਨ ਨਹੀਂ। ਗੁਪਤ ਗੱਲਾਂ ਦਾ (ਅਸਲ) ਗਿਆਨ (ਕੇਵਲ) ਤੈਨੂੰ (ਹੀ) ਹੈ।੧੧੦।

اِذْ قَالَ اللّٰهُ يٰعِيْسَى ابْنَ مَرْيَمَ اذْكُرْ نِعْمَتِيْ عَلَيْكَ وَعَلٰى وَالِدَتِكَ اِذْ اَيَّدْتُّكَ بِرُوْحِ الْقُدُسِ تُكَلِّمُ النَّاسَ فِي الْمَهْدِ وَكَهْلًا وَاِذْ عَلَّمْتُكَ الْكِتٰبَ وَالْحِكْمَةَ وَالتَّوْرٰىةَ وَالْاِنْجِيْلَ وَاِذْ تَخْلُقُ مِنَ الطِّيْنِ كَهَيْـَٔةِ الطَّيْرِ بِاِذْنِيْ فَتَنْفُخُ فِيْهَا فَتَكُوْنُ طَيْرًا بِاِذْنِيْ وَتُبْرِئُ الْاَكْمَهَ وَالْاَبْرَصَ بِاِذْنِيْ وَاِذْ تُخْرِجُ الْمَوْتٰى

ਉਸ ਸਮੇਂ ਅੱਲਾਹ ("ਮਰੀਅਮ" ਦੇ ਪੁੱਤਰ, "ਈਸਾ" ਨੂੰ (ਵੀ) ਇਹ ਕਹੇਗਾ ਕਿ ਹੇ "ਮਰੀਅਮ" ਦੇ ਪੁੱਤਰ "ਈਸਾ," ਜੋ ਪਦਾਰਥ ਮੈਂ ਤੇਰੇ ਤੇ ਤੇਰੀ ਮਾਤਾ ਲਈ ਉਤਾਰੇ ਸਨ, ਓਹਨਾਂ ਨੂੰ ਯਾਦ ਕਰੋ, (ਅਰਥਾਤ) ਜਦ ਕਿ ਮੈਂ ਪਵਿੱਤਰ ਅਕਾਸ਼ ਬਾਣੀ ਨਾਲ ਤੇਰੀ ਸਹਾਇਤਾ ਕੀਤੀ ਸੀ। ਤੂੰ ਲੋਕਾਂ ਨਾਲ ਬਚਪਨ ਸਮੇਂ (ਵੀ) ਅਤੇ ਅਧੇੜ ਉਮਰ ਵਿਚ ਵੀ (ਆਤਮਕ ਮੰਡਲ ਦੀਆਂ) ਗੱਲਾਂ ਕੀਤਾ ਕਰਦਾ ਸੀ ਅਤੇ (ਉਸ ਸਮੇਂ ਨੂੰ ਯਾਦ ਕਰੋ), ਜਦ ਕਿ ਮੈਂ ਤੈਨੂੰ ਕਿਤਾਬ ਤੇ ਯੁਕਤੀ (ਦੀਆਂ ਗੱਲਾਂ) ਸਿਖਾਈਆਂ ਸਨ ਅਤੇ ਤੌਰੈਤ ਤੇ ਅੰਜੀਲ (ਵੀ) ਸਿਖਾਈ ਸੀ ਅਤੇ ਜਦ ਤੂੰ ਮੇਰੇ ਹੁਕਮ ਨਾਲ ਮਿੱਟੀ ਦਾ ਸੁਭਾਉ (ਨਿਮਰਤਾ) ਰੱਖਣ[1] ਵਾਲੇ (ਲੋਕਾਂ ਵਿੱਚੋਂ) ਪੰਛੀ[2] ਦੇ ਪੈਦਾ ਕਰਨ ਵਾਂਗ ਰਚਨਾ ਰਚਾਉਂਦਾ ਸੀ, ਫੇਰ ਤੂੰ ਓਹਨਾਂ ਵਿਚ ਫੂਕ ਮਾਰਦਾ ਸੀ, ਤਾਂ ਓਹ ਮੇਰੇ ਹੁਕਮ ਨਾਲ ਉਡਾਰੀਆਂ ਮਾਰਨ ਦੇ ਯੋਗ ਹੋ ਜਾਂਦੇ ਸਨ ਅਤੇ ਤੂੰ ਅੰਨ੍ਹਿਆਂ ਤੇ ਕੋੜ੍ਹੀਆਂ ਨੂੰ ਮੇਰੇ ਹੁਕਮ ਨਾਲ ਬਰੀ ਕਰਦਾ ਸੀ,

[1]ਅਰਥਾਤ—ਜਿਵੇਂ ਪੰਛੀ ਆਂਡਿਆਂ ਨੂੰ ਪਰਾਂ ਹੇਠ ਲੈ ਕੇ ਬੱਚੇ ਕੱਢਦਾ ਹੈ, ਇਸੇ ਤਰ੍ਹਾਂ ਤੂੰ ਵੀ ਪ੍ਰਾਣੀਆਂ ਵਿੱਚੋਂ ਆਤਮਕ ਮੰਡਲ ਦੀ ਯੋਗਤਾ ਵਾਲੇ ਲੋਕ ਆਪਣੀ ਪਾਲਣਾ-ਪੋਸਣਾ ਵਿਚ ਲੈ ਕੇ ਇਸ ਯੋਗ ਬਣਾ ਦਿੰਦਾ ਸੀ ਕਿ ਓਹ ਪ੍ਰਭੂ ਵਲ ਆਤਮਕ ਉਡਾਰੀਆਂ ਲਾਉਣ ਲਗ ਪੈਂਦੇ ਸਨ।

[2]ਭਾਸ਼ਕਾਰ ਕਹਿੰਦੇ ਹਨ ਕਿ ਇਸ ਆਇਤ ਤੋਂ ਸਿਧ ਹੈ ਕਿ "ਮਸੀਹ" ਵੀ ਪ੍ਰਭੂ ਵਾਂਗ ਪੰਛੀ ਸਾਜਿਆ ਕਰਦਾ ਸੀ; ਹਾਲਾਂਕਿ ਇਸ ਆਇਤ ਵਿਚ ਤਾਂ ਇਹ ਵਰਣਨ ਹੈ ਕਿ "ਤੂੰ ਪੰਛੀਆਂ ਵਾਂਗ ਪੈਦਾ ਕਰਦਾ ਹੈਂ" ਅਤੇ ਪੰਛੀ ਮਿੱਟੀ ਦੇ ਪੰਛੀ ਬਣਾ ਕੇ ਓਹਨਾਂ ਵਿਚ ਫੂਕ ਮਾਰ ਕੇ ਓਹਨਾਂ ਵਿਚ ਜਾਨ ਨਹੀਂ ਪਾਉਂਦੇ; ਸਗੋਂ ਆਂਡੇ ਦੇ ਕੇ ਓਹਨਾਂ ਤੇ ਧਰਨਾ ਮਾਰ ਕੇ ਬੈਠਦੇ ਹਨ ਤੇ ਆਪਣੇ ਪਰਾਂ ਦਾ ਨਿਘ ਦੇ ਕੇ ਓਹਨਾਂ ਵਿੱਚੋਂ ਬੱਚੇ ਕੱਢਦੇ ਹਨ। ਇਸੇ ਤਰ੍ਹਾਂ "ਈਸਾ" ਜੀ ਕਰਦੇ ਸਨ ਕਿ ਮਿੱਟੀ ਦਾ ਸੁਭਾਉ ਰੱਖਣ ਵਾਲੇ ਨਿਰਮਾਣ ਲੋਕਾਂ ਨੂੰ ਚੁਣ ਕੇ ਓਹਨਾਂ ਨੂੰ ਸਿੱਖਿਆ ਦਿੰਦੇ ਸਨ ਤੇ ਆਪਣੀ ਬਾਣੀ ਨਾਲ ਓਹਨਾਂ ਨੂੰ ਨਿਘ ਪਹੁੰਚਾਉਂਦੇ ਸਨ; ਇੱਥੋਂ ਤਕ ਕਿ ਓਹ ਬੇਜਾਨ ਪ੍ਰਾਣੀ ਆਤਮਕ ਬੰਦੇ ਬਣ ਜਾਂਦੇ ਸਨ। ਸਾਰੇ ਹੀ ਨਬੀ ਇੱਦਾਂ ਕਰਦੇ ਰਹੇ ਹਨ। ਇਸ ਵਿਚ "ਈਸਾ" ਜੀ ਨੂੰ ਕੋਈ ਵਿਲਖਣਤਾ ਜਾਂ ਵਿਸ਼ੇਸ਼ਤਾ ਪ੍ਰਾਪਤ ਨਹੀਂ ਹੈ।

بِإِذْنِيْ وَإِذْ كَفَفْتُ بَنِيْ إِسْرَآءِيْلَ عَنْكَ إِذْ جِئْتَهُمْ بِالْبَيِّنٰتِ فَقَالَ الَّذِيْنَ كَفَرُوْا مِنْهُمْ إِنْ هٰذَآ إِلَّا سِحْرٌ مُّبِيْنٌ ﴿١١١﴾

ਅਰਥਾਤ ਜਦ ਕਿ ਤੂੰ ਮੇਰੇ ਹੁਕਮ ਨਾਲ ਮੁਰਦਿਆਂ[1] ਨੂੰ ਕੱਢਦਾ ਸੀ ਅਤੇ ਤੂੰ ਇਸਰਾਈਲ ਕੁਲ ਦੇ ਲੋਕਾਂ ਨੂੰ—(ਜੋ ਤੈਨੂੰ ਮਾਰ-ਮੁਕਾਉਣ[2] ਦੇ ਚਾਹਵਾਨ ਸਨ) ਮੈਂ ਤੇਰੇ ਵੱਲੋਂ ਰੋਕ ਰੱਖਿਆ ਸੀ, ਉਸ ਸਮੇਂ ਜਦ ਕਿ ਓਹਨਾਂ ਵਲ ਤੂੰ ਉਕਤੀਆਂ ਲੈ ਕੇ ਆਇਆ ਸੀ ਅਤੇ ਓਹਨਾਂ ਵਿੱਚੋਂ ਇਨਕਾਰੀਆਂ ਨੇ ਇਹ ਕਿਹਾ ਸੀ ਕਿ ਇਹ ਤਾਂ ਸਪਸ਼ਟ ਧੋਖੇਬਾਜ਼ੀ ਦੀਆਂ ਗੱਲਾਂ ਹਨ ।੧੧੧।

---

[1]ਆਮ ਭਾਸ਼ਕਾਰਾਂ ਦਾ ਵਿਚਾਰ ਹੈ ਕਿ ਇਸ ਤੋਂ ਹਜ਼ਰਤ "ਈਸਾ" ਜੀ ਦਾ ਮੁਰਦੇ ਜ਼ਿੰਦਾ ਕਰਨਾ ਸਿਧ ਹੈ; ਹਾਲਾਂਕਿ ਕੁਰਾਨ ਸ਼ਰੀਫ਼ ਵਿਚ ਸਪਸ਼ਟ ਲਿਖਿਆ ਹੋਇਆ ਹੈ ਕਿ ਅੱਲਾਹ ਤੋਂ ਛੁੱਟ ਕੋਈ ਵੀ ਮੁਰਦੇ ਜ਼ਿੰਦਾ ਕਰਨ ਤੇ ਸਮਰਥ ਨਹੀਂ; ਜਿਹਾ ਕਿ ਵਰਣਨ ਹੈ ਕਿ :—

"ਲਾਇਲਾਹਾ ਇੱਲਾ ਹੁਵਾ ਯੁਹਯੀ ਵ ਯੁਮੀਤੁ ਰੱਬੁਕੁਮ ਵ ਰੱਬੁ ਆਬਾਇ ਕੁਮੁੱਲ ਅੱਵਾਲੀਨਾ" (ਦੁਖਾਨ ਰ: ੧)

ਅਰਥਾਤ—ਪ੍ਰਭੂ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਹੈ। ਉਹੋ ਹੀ ਜੀਵਾਲਨਹਾਰ ਤੇ ਮਾਰਨਹਾਰ ਹੈ ਅਤੇ ਉਹੋ ਹੀ ਤੁਹਾਡੇ ਪਿਉ-ਦਾਦਿਆਂ ਦਾ ਵੀ ਜੀਵਾਲਨਹਾਰ ਤੇ ਮਾਰਨਹਾਰ ਸੀ। ਇਸੇ ਤਰ੍ਹਾਂ ਇਹ ਵੀ ਫ਼ਰਮਾਇਆ ਹੈ ਕਿ :—

"ਅਮਿੱਤਾਖ਼ਜ਼ੂ ਮਿਨ ਦੂਨਿਹੀ ਔਲਿਯਾਆ ਫੱਲਾਹੁ ਹੁਵਲ ਵਲਿੱਯੁ ਵ ਹੁਵਾ ਯੁਹਯਿਲ ਮੌਤਾ ਵ ਹੁਵਾ ਅਲਾ ਕੁੱਲਿ ਸ਼ੈਇਨ ਕਦੀਰ" (ਸ਼ੂਰਾ ਰ: ੧)

ਅਰਥਾਤ—ਕੀ ਓਹਨਾਂ ਨੇ ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਸਹਾਰਾ ਬਣਾ ਲਿਆ ਹੈ ? ਯਾਦ ਰੱਖੋ ਕਿ ਅੱਲਾਹ ਹੀ ਸਹਾਰਾ ਦੇਣ ਤੇ ਸਮਰਥ ਹੈ। ਉਹੋ ਹੀ ਜੀਵਾਲਨਹਾਰ ਤੇ ਮਾਰਨਹਾਰ ਹੈ। ਉਹ ਆਪਣੀ ਹਰੇਕ ਇੱਛਾ ਨੂੰ ਪੂਰਨ ਕਰਨ ਤੇ ਸਮਰਥ ਹੈ।

ਸੋ ਕੁਰਾਨ ਸ਼ਰੀਫ਼ ਅਨੁਸਾਰ ਕੋਈ ਵੀ ਵਿਅਕਤੀ ਮੁਰਦੇ ਜ਼ਿੰਦਾ ਕਰਨ ਤੇ ਸਮਰਥ ਨਹੀਂ ਹੈ। ਹਾਂ, ਇਹ ਸਮਰਥਾ ਪ੍ਰਭੂ ਵਿਚ ਹੀ ਹੈ। ਇਸ ਬਾਰੇ ਗੁਰਬਾਣੀ ਦਾ ਇਹ ਵਾਕ ਹੈ ਕਿ :—

ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ ਮਨ ਹੋਇ ਨਿਚਿੰਦ ਨਿਸਲੁ ਹੋਇ ਰਹੀਐ ॥

(ਵਾਰ ਵਡਹੰਸ, ਮ: ੪, ਪੰਨਾ ੫੮੫)

ਕੁਰਾਨ ਸ਼ਰੀਫ਼ ਵਿਚ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦਾ ਕਰਤਵ ਵੀ ਮੁਰਦਿਆਂ ਨੂੰ ਜ਼ਿੰਦਾ ਕਰਨਾ ਦੱਸਿਆ ਗਿਆ ਹੈ; ਜਿਹਾ ਕਿ ਵਰਣਨ ਹੈ ਕਿ :—

"ਯਾ ਅੱਯੁਹੱਲਾਜ਼ੀਨਾ ਆਮਾਨੁੱਸਤਜੀਬੂ ਲਿੱਲਾਹਿ ਵਲਿੱਰਾਸੂਲਿ ਵ ਇਜ਼ਾ ਦਆਕੁਮ ਲਿਮਾ ਯੁਹਯੀਕੁਮ" (ਅਨਫ਼ਾਲ ਰ: ੩)

ਅਰਥਾਤ—ਸ਼ਰਧਾਲੂਓ ! ਜਦ ਅੱਲਾਹ ਤੇ ਉਸ ਦਾ ਰਸੂਲ ਤੁਹਾਨੂੰ ਜੀਆ ਦਾਨ ਦੇਣ ਲਈ ਸੱਦੇ, ਤਾਂ ਓਹਨਾਂ ਦੀ ਗੱਲ ਮੰਨ ਲਿਆ ਕਰੋ। ਇੱਥੇ ਭਾਸ਼ਕਾਰ ਇਹ ਵਿਆਖਿਆ ਕਰਦੇ ਹਨ ਕਿ ਜਦ ਤੁਹਾਨੂੰ ਆਤਮਕ ਸਿੱਖਿਆ ਦੇਣ ਲਈ ਸੱਦਿਆ ਜਾਏ, ਤਾਂ ਅੱਲਾਹ ਤੇ ਉਸ ਦੇ ਰਸੂਲ ਦੀ ਗੱਲ ਦਾ (ਯੋਗ) ਉੱਤਰ ਦਿਆ ਕਰੋ, ਪਰ ਜਦ ਹਜ਼ਰਤ ਈਸਾ ਜੀ ਬਾਰੇ ਏਹੋ ਜੀਆ-ਦਾਨ ਦੇਣ ਦਾ ਪਦ ਆਏ, ਤਾਂ ਇਸ ਦੀ ਇਹ ਵਿਆਖਿਆ ਕਰਦੇ ਹਨ ਕਿ ਉਹ ਸਚਮੁਚ ਦੇ ਮੁਰਦੇ ਜ਼ਿੰਦਾ ਕੀਤਾ ਕਰਦੇ ਸਨ। ਇਸ ਤਰ੍ਹਾਂ ਉਸ ਨੂੰ ਸਾਜਨਹਾਰ ਪ੍ਰਭੂ ਮੰਨਦੇ ਹਨ ਅਤੇ ਜੀਵਾਲਨਹਾਰ ਤੇ ਮਾਰਨਹਾਰ ਵੀ। ਜਾਣੋ, ਈਸਾਈਆਂ ਦੀ ਸਹਾਇਤਾ ਕਰਦੇ ਹਨ। ਸ਼ੋਕ ! ਮਹਾ ਸ਼ੋਕ !!

ਗੁਰਬਾਣੀ ਵਿਚ ਰੱਬੀ ਬੰਦਿਆਂ ਦਾ ਆਤਮਕ ਮੁਰਦਿਆਂ ਨੂੰ ਸੁਰਜੀਤ ਕਰਨਾ ਇਉਂ ਵਰਣਨ ਕੀਤਾ ਗਿਆ ਹੈ ਕਿ :—

ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ ॥
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ ॥

(ਬਸੰਤ ਮ: ੪ ਪੰਨਾ ੧੧੯੧)

[2]ਇਸ ਤੋਂ ਸਿਧ ਹੈ ਕਿ ਯਹੂਦੀ ਹਜ਼ਰਤ "ਈਸਾ" ਜੀ ਨੂੰ ਸੂਲੀ ਚਾੜ੍ਹ ਕੇ ਮਾਰ-ਮੁਕਾਉਣ ਵਿਚ ਸਫਲ ਨਹੀਂ ਹੋਏ ਸਨ। ਭਾਸ਼ਕਾਰਾਂ ਦੇ ਕਥਨ ਅਨੁਸਾਰ ਇਸ ਦੀ ਇਹ ਵਿਆਖਿਆ ਕਰਨੀ ਕਿ ਕਿਸੇ ਹੋਰ ਪੁਰਖ ਦੀ ਸ਼ਕਲ "ਈਸਾ" ਜੇਹੀ ਹੋ ਗਈ ਸੀ ਤੇ ਯਹੂਦੀਆਂ ਨੇ→

وَاِذْ اَوْحَيْتُ اِلَى الْحَوَارِيّٖنَ اَنْ اٰمِنُوْا بِيْ وَبِرَسُوْلِيْۚ قَالُوْۤا اٰمَنَّا وَاشْهَدْ بِاَنَّنَا مُسْلِمُوْنَ ﴿١١٢﴾

ਅਤੇ (ਉਹ ਸਮਾਂ ਯਾਦ ਕਰੋ), ਜਦ ਕਿ ਮੈਂ (ਤੇਰੇ) ਹਵਾਰੀਆਂ (ਅਰਥਾਤ ਚੇਲਿਆਂ) ਨੂੰ ਇਹ ਅਕਾਸ਼ ਬਾਣੀ ਕੀਤੀ ਸੀ ਕਿ ਮੇਰੇ ਅਤੇ ਮੇਰੇ ਰਸੂਲ ਤੇ ਸ਼ਰਧਾ ਧਾਰਨ ਕਰ ਲਓ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਸ਼ਰਧਾ ਧਾਰਨ ਕਰਦੇ ਹਾਂ, ਅਰਥਾਤ ਤੂੰ ਗਵਾਹ ਰਹੁ ਕਿ ਅਸੀਂ ਆਗਿਆਕਾਰੀਆਂ ਨਾਲ ਰਲ ਗਏ ਹਾਂ ।੧੧੨।

اِذْ قَالَ الْحَوَارِيُّوْنَ يٰعِيْسَى ابْنَ مَرْيَمَ هَلْ يَسْتَطِيْعُ رَبُّكَ اَنْ يُّنَزِّلَ عَلَيْنَا مَآئِدَةً مِّنَ السَّمَآءِؕ قَالَ اتَّقُوا اللّٰهَ اِنْ كُنْتُمْ مُّؤْمِنِيْنَ ﴿١١٣﴾

ਅਤੇ ਉਹ ਸਮਾਂ ਵੀ ਯਾਦ ਕਰੋ, ਜਦ ਕਿ ਹਵਾਰੀਆਂ ਨੇ ਇਹ ਕਿਹਾ ਸੀ ਕਿ ਹੇ "ਮਰੀਅਮ" ਦੇ ਪੁੱਤਰ "ਈਸਾ"! ਕੀ ਤੇਰੇ ਸਾਜਨਹਾਰ ਤੇ ਪਾਲਨਹਾਰ ਵਿਚ ਇਹ ਸਮਰਥਾ ਹੈ ਕਿ ਸਾਡੇ ਲਈ ਅਕਾਸ਼ ਤੋਂ (ਪੱਕੇ-ਪਕਾਏ ਭੋਜਨ ਦਾ ਪ੍ਰੋਸਿਆ ਹੋਇਆ) ਇਕ ਥਾਲ ਉਤਾਰੇ । ਇਸ ਤੇ "ਈਸਾ" ਨੇ ਇਹ ਕਿਹਾ ਸੀ ਕਿ ਜੇ ਤੁਸੀਂ ਸੱਚੇ ਸ਼ਰਧਾਲੂ ਹੋ, ਤਾਂ ਅੱਲਾਹ ਤੋਂ ਸਦਾ ਡਰਦੇ ਰਹੋ ।੧੧੩।

قَالُوْا نُرِيْدُ اَنْ نَّاْكُلَ مِنْهَا وَتَطْمَئِنَّ قُلُوْبُنَا وَنَعْلَمَ اَنْ قَدْ صَدَقْتَنَا وَنَكُوْنَ عَلَيْهَا مِنَ الشّٰهِدِيْنَ ﴿١١٤﴾

ਓਹਨਾਂ (ਅਰਥਾਤ ਹਵਾਰੀਆਂ) ਨੇ ਇਹ ਕਿਹਾ ਸੀ ਕਿ ਅਸੀਂ ਇਸ (ਭੋਜਨ) ਵਿੱਚੋਂ ਖਾਈਏ ਅਤੇ ਸਾਡੇ ਮਨ ਤ੍ਰਿਪਤ ਹੋ ਜਾਣ (ਕਿ ਸਾਡਾ ਪ੍ਰਭੂ ਸਰਬ ਕਲਾ ਸਮਰਥ ਤੇ ਸਰਬ ਸ਼ਕਤੀਮਾਨ ਹੈ) ਅਤੇ ਸਾਨੂੰ ਇਹ ਨਿਸਚਾ ਹੋ ਜਾਏ ਕਿ ਤੂੰ ਸਾਡੇ ਨਾਲ ਸੱਚ ਬੋਲਿਆ ਹੈ, ਅਰਥਾਤ ਅਸੀਂ ਇਸ ਬਾਰੇ ਗਵਾਹੀ ਦੇਣ ਦੇ ਯੋਗ ਹੋ ਜਾਈਏ ।੧੧੪।

---

←ਉਸ ਨੂੰ ਫੜ ਕੇ ਸੂਲੀ ਚਾੜ੍ਹ ਦਿੱਤਾ ਸੀ; ਵੱਡੀ ਹਾਸੋਹੀਣੀ ਗੱਲ ਹੈ। ਜੇ ਕਿਸੇ ਹੋਰ ਨੂੰ ਸ਼ਕਲ ਬਦਲ ਕੇ ਸੂਲੀ ਚਾੜ੍ਹ ਦਿੱਤਾ ਸੀ, ਤਾਂ ਯਹੂਦੀ ਸੱਚੇ ਸਿਧ ਹੋਣਗੇ; ਕਿਉਂਕਿ ਓਹ ਤਾਂ ਏਹੋ ਹੀ ਸਮਝਦੇ ਸਨ ਕਿ ਓਹਨਾਂ ਨੇ "ਈਸਾ" ਨੂੰ ਸੂਲੀ ਚਾੜ੍ਹ ਕੇ ਮਾਰ ਦਿੱਤਾ ਹੈ । ਫੇਰ ਇਸ ਆਇਤ ਦੀ ਓਹ ਪੁਸ਼ਟੀ ਨਹੀਂ ਕਰ ਸਕਦੇ ।

ਕਈ ਲੋਕਾਂ ਨੂੰ ਇਹ ਟਪਲਾ ਲੱਗਾ ਹੈ ਕਿ ਇਹ ਸਾਰੇ ਪਦ "ਈਸਾ" ਜੀ ਲਈ ਕਿਉਂ ਵਰਤੇ ਜਾਂਦੇ ਹਨ? ਇਸ ਦਾ ਉੱਤਰ ਇਹ ਹੈ ਕਿ "ਈਸਾ" ਬਾਰੇ ਇਹ ਪੇਸ਼ਗੋਈ ਸੀ ਕਿ ਉਹ ਅਲੰਕਾਰਕ ਢੰਗ ਨਾਲ ਗੱਲਾਂ ਕੀਤਾ ਕਰੇਗਾ ।

(ਮਤੀ ਬਾਬ ੧੩ ਆਇਤ ੧ ਤੋਂ ੧੮)

ਸੋ ਉਸ ਬਾਰੇ ਕੁਰਾਨ ਸ਼ਰੀਫ਼ ਵਿਚ ਜੋ ਗੱਲਾਂ ਦਰਜ ਹਨ, ਉਹ ਉਸੇ ਮੁਹਾਵਰੇ ਅਨੁਸਾਰ ਅਲੰਕਾਰਕ ਹਨ ।

قَالَ عِيْسَى ابْنُ مَرْيَمَ اللّٰهُمَّ رَبَّنَآ اَنْزِلْ عَلَيْنَا مَآئِدَةً مِّنَ السَّمَآءِ تَكُوْنُ لَنَا عِيْدًا لِّاَوَّلِنَا وَاٰخِرِنَا وَاٰيَةً مِّنْكَ وَارْزُقْنَا وَاَنْتَ خَيْرُ الرّٰزِقِيْنَ ﴿١١٥﴾

(ਇਸ ਤੇ) "ਮਰੀਅਮ" ਦੇ ਪੁੱਤਰ 'ਈਸਾ,' ਨੇ ਇਹ ਕਿਹਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡੇ ਲਈ ਅਕਾਸ਼ ਤੋਂ (ਭੋਜਨ ਦਾ ਪ੍ਰੋਸਿਆ ਹੋਇਆ) ਥਾਲ ਉਤਾਰ, ਤਾਂ ਜੁ ਉਹ ਸਾਡੇ (ਈਸਾਈਆਂ) ਵਿੱਚੋਂ ਪਹਿਲੇ ਹਿੱਸੇ[1] ਲਈ ਵੀ ਈਦ ਦਾ ਕਾਰਨ ਬਣੇ ਤੇ ਅੰਤਲੇ ਭਾਗ ਲਈ ਵੀ ਈਦ (ਦਾ ਹੀ ਕਾਰਣ) ਬਣੇ ਅਤੇ ਇਹ ਤੇਰੇ ਵੱਲੋਂ ਇਕ ਚਮਤ-ਕਾਰ (ਹੋਵੇ), ਅਰਥਾਤ ਤੂੰ ਆਪਣੇ ਵੱਲੋਂ ਸਾਨੂੰ ਰਿਜ਼ਕ ਦੇ ਅਤੇ ਤੂੰ ਸਾਰੇ ਰਿਜ਼ਕ ਦੇਣ ਵਾਲਿਆਂ ਨਾਲੋਂ ਚੰਗਾ ਰਿਜ਼ਕ ਦੇਣਹਾਰ ਹੈਂ ।੧੧੫।

قَالَ اللّٰهُ اِنِّيْ مُنَزِّلُهَا عَلَيْكُمْ فَمَنْ يَّكْفُرْ بَعْدُ مِنْكُمْ فَاِنِّيْۤ اُعَذِّبُهٗ عَذَابًا لَّاۤ اُعَذِّبُهٗۤ اَحَدًا مِّنَ الْعٰلَمِيْنَ ﴿١١٦﴾ ع

(ਇਸ ਤੇ) ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਮੈਂ ਅਜਿਹਾ (ਭੋਜਨ) ਨਿਰਸੰਦੇਹ ਤੁਹਾਡੇ ਲਈ ਉਤਾਰਾਂਗਾ । ਸੋ ਤੁਹਾਡੇ ਵਿੱਚੋਂ ਜਿਹੜਾ ਵੀ ਪ੍ਰਾਣੀ ਉਸ ਦੇ (ਉਤਰਣ) ਮਗਰੋਂ ਨਾਸ਼ੁਕਰੀ ਕਰੇਗਾ, ਮੈਂ ਉਸ ਨੂੰ ਅਜਿਹਾ ਦੰਡ ਦਿਆਂਗਾ ਕਿ ਜਗ ਵਿਚ ਕਿਸੇ ਹੋਰ ਜਾਤੀ ਨੂੰ (ਉਸ ਤੋਂ ਪਹਿਲਾਂ) ਨਹੀਂ ਦਿੱਤਾ ਗਿਆ ਹੋਵੇਗਾ[2] ।੧੧੬। (ਰਕੂਅ ੧੫)

---

[1] ਇਸ ਅਰਜ਼ੋਈ ਦੇ ਸਿੱਟੇ ਵਿਚ ਈਸਾਈ ਜਾਤੀ ਦੇ ਪਹਿਲੇ ਹਿੱਸੇ ਨੂੰ ਵੀ ਜਗ ਵਿਚ ਰਾਜ-ਭਾਗ ਮਿਲਿਆ ਸੀ ਤੇ ਅੰਤਲੇ ਹਿੱਸੇ ਨੂੰ ਵੀ। ਵਿਚਕਾਰਲੇ ਯੁਗ ਵਿਚ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਦਾਸਾਂ ਨੇ ਓਹਨਾਂ ਦੇ ਬਲ ਨੂੰ ਤੋੜਿਆ ਸੀ। ਹੁਣ ਇਹ ਪੇਸ਼ਗੋਈ ਸੰਪੂਰਣ ਹੋਈ ਹੈ । ਹਾਂ, ਮੁਸਲਮਾਨ ਇਕ ਪਾਸੇ ਇਹ ਅਤਿਕਥਨੀ ਕਰਦੇ ਹਨ ਕਿ ਅਕਾਸ਼ ਤੋਂ ਜਬਰਾਈਲ ਚੰਗੇ ਚੰਗੇ ਪਕਵਾਨ ਫ਼ਰਿਸ਼ਤਿਆਂ ਦੇ ਸਿਰਾਂ ਤੇ ਥਾਲ ਚੁੱਕਾ ਕੇ ਸਵੇਰ-ਸ਼ਾਮ ਈਸਾਈਆਂ ਦੇ ਛਕਣ ਲਈ ਲਿਆਉਂਦੇ ਸਨ ਅਤੇ ਦੂਜੇ ਪਾਸੇ ਈਸਾਈ ਹਕੂਮਤਾਂ ਦੇ ਅਤਿਆਚਾਰਾਂ ਤੇ ਹਾਲ-ਪਾਹਰਿਆ ਵੀ ਕਰਦੇ ਸਨ ।

[2] ਇਸ ਥਾਂ ਇਹ ਵਰਣਨ ਹੈ ਕਿ ਭੋਜਨ ਮੰਗਣ ਵਾਲਿਆਂ ਨੂੰ ਅਜਿਹਾ ਦੰਡ ਮਿਲੇਗਾ ਕਿ ਜੋ ਹੋਰ ਕਿਸੇ ਨੂੰ ਨਹੀਂ ਮਿਲਿਆ ਸੀ ਅਤੇ ਦੂਜੀ ਥਾਂ ਇਹ ਲਿਖਿਆ ਮਿਲਦਾ ਹੈ ਕਿ ਈਸਾਈਆਂ ਦੇ ਸ਼ਿਰਕ ਦੇ ਕਾਰਣ ਓਹਨਾਂ ਨੂੰ ਅਸਾਧਾਰਣ ਦੰਡ ਮਿਲੇਗਾ; ਜਿਹਾ ਕਿ ਈਸਾਈਆਂ ਦਾ ਵਰਣਨ ਕਰਦਿਆਂ ਇਹ ਫ਼ਰਮਾਇਆ ਹੈ ਕਿ :—

"ਫ਼ਅੱਮੱਲਾਜ਼ੀਨਾ ਕਾਫ਼ਾਰੂ ਫ਼ਉਅੱਜ਼ਿਬੁਹੁਮ ਅਜ਼ਾਬਨ ਸ਼ਦੀਦਨ ਫ਼ਿੱਦੁਨਯਾ ਵੱਲਆਖ਼ਿਰਾਤਿ ਵ ਮਾਲਾਹੁਮ ਮਿੱਨਾਸਿਰੀਨ"
(ਆਲਿ-ਇਮਰਾਨ ਰ: ੬)

ਸੋ ਪਤਾ ਲੱਗਾ ਕਿ ਇਹ ਬਚਨ ਈਸਾਈ ਜਾਤੀ ਬਾਰੇ ਸੀ, ਨਾ ਕਿ ਕੇਵਲ ਹਵਾਰੀਆਂ ਲਈ। ਈਸਾਈ ਜਾਤੀ ਦੇ ਅਰੰਭਕ ਯੁਗ, ਅਰਥਾਤ ਰੂਮੀ ਯੁਗ ਵਿਚ ਵੀ ਈਸਾਈਆਂ ਨੂੰ ਵੱਡੀਆਂ ਸਫ਼ਲਤਾਵਾਂ ਪ੍ਰਾਪਤ ਹੋਈਆਂ ਤੇ ਅੰਤਮ ਯੁਗ ਵਿਚ ਵੀ ਈਸਾਈ ਵੱਡੇ ਸਫਲ ਹੋਏ ਸਨ, ਪਰ ਅੱਲਾਹ ਨੇ ਇਸ ਆਇਤ ਵਿਚ ਇਹ ਪੇਸ਼ਗੋਈ ਕਰ ਦਿੱਤੀ ਕਿ ਮੈਂ ਆਪਣੇ ਬਚਨ ਅਨੁਸਾਰ ਏਹਨਾਂ ਨੂੰ ਖੁਲ੍ਹਾ-ਡੁਲ੍ਹਾ ਰਿਜ਼ਕ ਤਾਂ ਸਵੇਰ-ਸ਼ਾਮ ਦਿਆਂਗਾ, ਪਰ ਜੋ ਪ੍ਰਾਣੀ ਇਸ ਦੇ ਹੁੰਦਿਆਂ ਹੋਇਆਂ ਵੀ ਅਵੱਗਿਆ ਕਰਨਗੇ, ਓਹਨਾਂ ਨੂੰ ਮੈਂ ਕਰੜਾ ਦੰਡ ਦਿਆਂਗਾ। ਉਹ ਦੰਡ ਅਜਿਹਾ ਹੋਵੇਗਾ ਕਿ ਉਸ ਤੋਂ ਪਹਿਲਾਂ ਹੋਰ ਕਿਸੇ ਨੂੰ ਨਹੀਂ ਮਿਲਿਆ ।

ਸੋ ਇਹ ਆਇਤ ਈਸਾਈਆਂ ਦੇ ਦੋ ਯੁਗਾਂ ਬਾਰੇ ਪੇਸ਼ਗੋਈ ਹੈ, ਨਾ ਕਿ ਕੇਵਲ "ਈਸਾ" ਜੀ ਦੇ ਸਾਥੀ ਹਵਾਰੀਆਂ ਬਾਰੇ । ਸੋ ਅਗਲੀ ਆਇਤ ਤੋਂ ਵੀ ਪਰਗਟ ਹੈ ਕਿ ਇਹ ਸ਼ਿਰਕ ਕਰਨ ਵਾਲੇ ਈਸਾਈਆਂ ਬਾਰੇ ਹੈ; ਹਵਾਰੀ ਮੁਸ਼ਰਿਕ ਨਹੀਂ ਸਨ ।

وَإِذْ قَالَ اللّٰهُ يٰعِيسَى ابْنَ مَرْيَمَ ءَأَنْتَ قُلْتَ لِلنَّاسِ
اتَّخِذُونِي وَأُمِّيَ إِلٰهَيْنِ مِنْ دُونِ اللّٰهِ قَالَ سُبْحٰنَكَ
مَا يَكُونُ لِي أَنْ أَقُولَ مَا لَيْسَ لِي بِحَقٍّ إِنْ كُنْتُ
قُلْتُهُ فَقَدْ عَلِمْتَهُ تَعْلَمُ مَا فِي نَفْسِي وَلَا أَعْلَمُ
مَا فِي نَفْسِكَ إِنَّكَ أَنْتَ عَلَّامُ الْغُيُوبِ ﴿١١٦﴾

ਅਤੇ ਜਦ ਅੱਲਾਹ ਨੇ ਇਹ ਕਿਹਾ[1] ਸੀ ਕਿ ਹੇ "ਮਰੀਅਮ" ਦੇ ਪੁੱਤਰ "ਈਸਾ," ਕੀ ਤੂੰ ਲੋਕਾਂ ਨੂੰ ਇਹ ਕਿਹਾ ਸੀ ਕਿ ਮੈਨੂੰ ਤੇ ਮੇਰੀ ਮਾਤਾ ਨੂੰ, ਅੱਲਾਹ ਤੋਂ ਛੁੱਟ, ਆਪਣਾ ਇਸ਼ਟ ਬਣਾ ਲਓ, ਤਾਂ ਉਸ ਨੇ ਇਹ ਉੱਤਰ ਦਿੱਤਾ ਕਿ (ਅਸੀਂ) ਤੈਨੂੰ (ਸਾਰੀਆਂ ਊਣ-ਤਾਈਆਂ) ਤੋਂ ਪਾਕ ਮੰਨਦੇ ਹਾਂ। ਇਹ ਮੇਰੇ ਲਈ ਯੋਗ ਨਹੀਂ ਸੀ ਕਿ ਮੈਂ ਉਹ (ਗੱਲ) ਕਹਿੰਦਾ, ਜਿਸ ਦਾ ਮੈਨੂੰ ਕੋਈ ਅਧਿਕਾਰ ਨਹੀਂ ਸੀ ਅਤੇ ਜੇ ਮੈਂ (ਕਿਸੇ ਨੂੰ ਕਦੇ) ਅਜਿਹਾ ਕਿਹਾ ਸੀ, ਤਾਂ ਤੈਨੂੰ ਉਸ ਦਾ (ਜ਼ਰੂਰ ਸੰਪੂਰਣ) ਗਿਆਨ ਹੋਵੇਗਾ। ਜੋ ਕੁਝ ਮੇਰੇ ਮਨ ਵਿਚ ਹੈ, ਤੂੰ ਉਸ ਦਾ (ਪੂਰਨ ਤੌਰ ਤੇ) ਜਾਣਨਹਾਰ ਹੈਂ ਅਤੇ ਜੋ ਕੁਝ ਤੇਰੇ ਜੀ ਵਿਚ ਹੈ, ਮੈਨੂੰ ਉਸ ਦਾ ਕੋਈ ਥਹੁ-ਪਤਾ ਨਹੀਂ। ਤੂੰ ਸਾਰੀਆਂ ਹੀ ਗੁਪਤ (ਤੇ ਪਰਗਟ) ਗੱਲਾਂ ਦਾ ਵੱਡਾ ਜਾਣਨਹਾਰ ਹੈਂ ।੧੧੬।

مَا قُلْتُ لَهُمْ إِلَّا مَا أَمَرْتَنِي بِهِ أَنِ اعْبُدُوا اللّٰهَ رَبِّي
وَرَبَّكُمْ وَكُنْتُ عَلَيْهِمْ شَهِيدًا مَا دُمْتُ فِيهِمْ فَلَمَّا
تَوَفَّيْتَنِي كُنْتَ أَنْتَ الرَّقِيبَ عَلَيْهِمْ وَأَنْتَ عَلٰى كُلِّ
شَيْءٍ شَهِيدٌ ﴿١١٧﴾

ਮੈਂ ਤਾਂ ਓਹਨਾਂ ਨੂੰ ਕੇਵਲ ਉਹੀ ਗੱਲ ਆਖੀ ਸੀ ਜਿਸ ਦੀ ਕਿ ਤੂੰ ਮੈਨੂੰ ਆਗਿਆ ਦਿੱਤੀ ਸੀ, ਇਹ ਕਿ ਅੱਲਾਹ ਦੀ ਭਗਤੀ ਕਰੋ, ਜਿਹੜਾ ਕਿ ਤੁਹਾਡਾ ਵੀ ਰੱਬ ਹੈ ਤੇ ਮੇਰਾ ਵੀ ਰੱਬ ਹੈ ਅਤੇ ਜਦ ਤੀਕ ਮੈਂ ਓਹਨਾਂ ਵਿਚ ਰਿਹਾ, ਮੈਂ ਓਹਨਾਂ ਦੀ ਨਿਗਰਾਨੀ ਕਰਦਾ ਰਿਹਾ, ਪਰ ਜਦੋਂ ਤੂੰ ਮੇਰੀ ਜਿੰਦ ਨੂੰ (ਸਰੀਰ ਵਿੱਚੋਂ) ਕੱਢ ਲਿਆ, ਉਸ ਸਮੇਂ ਤੂੰ ਆਪ ਹੀ ਓਹਨਾਂ ਦੀ ਨਿਗਰਾਨੀ ਕਰਨ ਵਾਲਾ ਸੀ ਅਤੇ ਤੂੰ ਤੇ ਹਰ ਚੀਜ਼ ਤੇ ਨਿਗਰਾਨ ਹੈਂ ।੧੧੭।

[1] "ਕਾਲਾ" ਪਦ ਭੂਤਕਾਲ ਦਾ ਹੈ, ਪਰ ਇਸ ਦਾ ਭਾਵ ਕਿਆਮਤ ਦੇ ਦਿਨ ਨਾਲ ਸੰਬੰਧਤ ਹੈ, ਅਰਥਾਤ ਅੱਲਾਹ ਉਸ ਦਿਹਾੜੇ ਇਹ ਕਹੇਗਾ। ਇਸ ਦਾ ਸਬੂਤ ਇਹ ਹੈ ਕਿ ਈਸਾਈਆਂ ਨੇ "ਈਸਾ" ਤੇ ਉਸ ਦੀ ਮਾਤਾ ਨੂੰ 'ਈਸਾ" ਜੀ ਦੇ ਮਰਨ ਤੋਂ ਚੋਖਾ ਸਮਾ ਮਗਰੋਂ ਆਪਣਾ ਇਸ਼ਟ ਬਣਾਇਆ ਹੈ, ਉਸ ਦੇ ਜੀਉਂਦੇ ਜੀ ਨਹੀਂ।

إِنْ تُعَذِّبْهُمْ فَإِنَّهُمْ عِبَادُكَ ۚ وَإِنْ تَغْفِرْ لَهُمْ فَإِنَّكَ أَنْتَ الْعَزِيزُ الْحَكِيمُ ﴿١١٩﴾

ਜੇ ਤੂੰ ਓਹਨਾਂ ਨੂੰ ਦੰਡ ਦੇਣਾ ਚਾਹੇਂ, ਤਾਂ ਵੀ ਓਹ ਤੇਰੇ ਬੰਦੇ ਹਨ, ਪਰ ਜੇ ਤੂੰ ਓਹਨਾਂ ਤੇ ਮਿਹਰ ਤੇ ਬਖ਼ਸ਼ਿਸ਼ ਕਰਨੀ ਚਾਹੇਂ, ਤਾਂ ਵੀ ਤੂੰ ਸਰਬ ਕਲਾ ਸਮਰਥ ਤੇ ਵੱਡੀਆਂ ਯੁਕਤੀਆਂ ਵਾਲਾ ਹੈਂ ।੧੧੯।

قَالَ اللَّهُ هَٰذَا يَوْمُ يَنْفَعُ الصَّادِقِينَ صِدْقُهُمْ ۚ لَهُمْ جَنَّاتٌ تَجْرِي مِنْ تَحْتِهَا الْأَنْهَارُ خَالِدِينَ فِيهَا أَبَدًا ۚ رَضِيَ اللَّهُ عَنْهُمْ وَرَضُوا عَنْهُ ۚ ذَٰلِكَ الْفَوْزُ الْعَظِيمُ ﴿١٢٠﴾

ਅੱਲਾਹ ਨੇ ਇਹ ਫ਼ਰਮਾਇਆ ਕਿ ਇਹ ਦਿਹਾੜਾ (ਅਜਿਹਾ) ਹੈ ਕਿ ਜਦ ਸਚਿਆਰਾਂ ਨੂੰ ਓਹਨਾਂ ਦਾ ਸੱਚ ਲਾਭ ਦੇਵੇਗਾ । ਓਹਨਾਂ ਲਈ ਅਜੇਹੇ ਬਾਗ਼ ਹੋਣਗੇ, ਜਿਨ੍ਹਾਂ ਦੇ ਅਧੀਨ ਨਹਿਰਾਂ ਵਗਦੀਆਂ ਹੋਣਗੀਆਂ । ਓਹ ਓਹਨਾਂ ਵਿਚ ਸਦਾ ਹੀ ਰਹਿੰਦੇ ਚਲੇ ਜਾਣਗੇ । ਅੱਲਾਹ ਓਹਨਾਂ ਤੇ ਰਾਜ਼ੀ ਹੋਵੇਗਾ ਅਤੇ ਓਹ ਅੱਲਾਹ ਤੇ ਰਾਜ਼ੀ ਹੋਣਗੇ, ਅਰਥਾਤ ਇਹ ਵੱਡੀ ਸਫਲਤਾ ਹੈ ।੧੨੦।

لِلَّهِ مُلْكُ السَّمَاوَاتِ وَالْأَرْضِ وَمَا فِيهِنَّ ۚ وَهُوَ عَلَىٰ كُلِّ شَيْءٍ قَدِيرٌ ﴿١٢١﴾

ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਜੋ ਕੁਝ ਓਹਨਾਂ ਦੇ ਵਿਚਾਲੇ ਹੈ, ਉਸ ਦੀ ਬਾਦਸ਼ਾਹੀ ਅੱਲਾਹ ਲਈ ਹੈ ਅਤੇ ਉਹ (ਅੱਲਾਹ) ਸਰਬ ਕਲਾ ਸਮਰਥ ਹੈ ।੧੨੧। (ਰਕੂਅ ੧੬)




# (੬) ਸੂਰਤ ਅਲ-ਅਨਆਮ

{ ਇਹ ਸੂਰਤ ਮੱਕੇ ਉਤਰੀ ਸੀ। ਇਸ ਦੀਆਂ ਬਿਸਮਿੱਲਾਹ ਸਣੇ ੧੬੬ ਆਇਤਾਂ ਤੇ ੨੦ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلْحَمْدُ لِلّٰهِ الَّذِيْ خَلَقَ السَّمٰوٰتِ وَالْاَرْضَ وَجَعَلَ الظُّلُمٰتِ وَالنُّوْرَ ۬ ثُمَّ الَّذِيْنَ كَفَرُوْا بِرَبِّهِمْ يَعْدِلُوْنَ ②

ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ ਸਾਰੇ ਆਕਾਸ਼ ਤੇ ਪਾਤਾਲ ਸਾਜੇ ਹਨ, ਅਰਥਾਤ ਅੰਨ੍ਹੇਰਿਆਂ ਤੇ ਚਾਨਣਿਆਂ ਨੂੰ ਵੀ ਹੋਂਦ ਵਿਚ ਆਂਦਾ ਹੈ। ਇਸ ਦੇ ਹੁੰਦਿਆਂ ਵੀ ਇਨਕਾਰੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਸ਼ਰੀਕ ਬਣਾਉਂਦੇ ਹਨ ।੨।

هُوَ الَّذِيْ خَلَقَكُمْ مِّنْ طِيْنٍ ثُمَّ قَضٰٓى اَجَلًا ۭ وَاَجَلٌ مُّسَمًّى عِنْدَهٗ ثُمَّ اَنْتُمْ تَمْتَرُوْنَ ③

ਉਹੋ ਪ੍ਰਭੂ ਹੀ ਹੈ, ਜਿਸ ਨੇ ਤੁਹਾਨੂੰ ਗਿੱਲੀ ਮਿੱਟੀ ਤੋਂ ਸਾਜਿਆ ਹੈ, ਫੇਰ (ਤੁਹਾਡੇ ਜੀਵਨ ਲਈ) ਇਕ ਸਮਾਂ ਨੀਅਤ ਕੀਤਾ ਹੈ ਅਤੇ ਇਕ ਹੋਰ ਮੁੱਦਤ[1] ਵੀ (ਨੀਅਤ) ਹੈ, ਜਿਸ ਦਾ (ਸੰਪੂਰਣ) ਗਿਆਨ ਕੇਵਲ ਉਸੇ ਨੂੰ ਹੀ ਹੈ, ਫੇਰ ਵੀ ਤੁਸੀਂ ਸੰਦੇਹ ਹੀ ਕਰਦੇ ਹੋ ।੩।

وَهُوَ اللّٰهُ فِي السَّمٰوٰتِ وَفِي الْاَرْضِ ۭ يَعْلَمُ سِرَّكُمْ وَجَهْرَكُمْ وَيَعْلَمُ مَا تَكْسِبُوْنَ ④

ਅਤੇ ਸਾਰੇ ਆਕਾਸ਼ਾਂ ਤੇ ਪਾਤਾਲਾਂ ਵਿਚ ਉਹੋ ਪ੍ਰਭੂ ਹੀ ਹੈ, ਜੋ ਤੁਹਾਡੇ ਭੇਤਾਂ ਨੂੰ ਜਾਣਦਾ ਹੈ ਤੇ ਤੁਹਾਡੀਆਂ ਪਰਗਟ ਗੱਲਾਂ ਨੂੰ ਵੀ, ਅਰਥਾਤ ਜੋ ਕੁਝ ਤੁਸੀਂ ਕਮਾਈ ਕਰਦੇ ਹੋ ਉਸ ਦਾ ਵੀ ਜਾਣਨਹਾਰ ਹੈ ।੪।

---

[1]ਅਰਥਾਤ—ਸਮੁੱਚੇ ਤੌਰ ਤੇ ਸਾਰੇ ਜਗ ਦੇ ਜੀਵਨ ਦੀ ਮੁੱਦਤ।

وَمَا تَأْتِيهِمْ مِنْ آيَةٍ مِنْ آيَاتِ رَبِّهِمْ إِلَّا كَانُوا عَنْهَا مُعْرِضِينَ ⑤

ਓਹਨਾਂ ਲੋਕਾਂ ਵਲ, ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਚਮਤਕਾਰਾਂ ਵਿੱਚੋਂ ਕਦੇ ਕੋਈ ਚਮਤਕਾਰ ਨਹੀਂ ਆਇਆ, ਪਰ (ਓਹਨਾਂ ਦਾ ਏਹੋ ਹਾਲ ਰਿਹਾ ਕਿ) ਓਹ ਉਸ ਬਾਰੇ (ਵੱਡੀ) ਬੇਪਰਵਾਹੀ ਹੀ ਵਰਤਦੇ ਰਹੇ ।੫।

فَقَدْ كَذَّبُوا بِالْحَقِّ لَمَّا جَاءَهُمْ فَسَوْفَ يَأْتِيهِمْ أَنْبَاءُ مَا كَانُوا بِهِ يَسْتَهْزِئُونَ ⑥

ਸੋ ਜਦ ਸੰਪੂਰਣ ਸਤਿ, ਅਰਥਾਤ (ਕੁਰਾਨ ਸ਼ਰੀਫ਼) ਓਹਨਾਂ ਵਲ ਆਇਆ, ਤਾਂ ਇਸ ਦਾ ਵੀ ਓਹਨਾਂ ਨੇ ਇਨਕਾਰ ਕਰ ਦਿੱਤਾ । ਹੁਣ ਇਸ ਦਾ ਇਹ ਸਿੱਟਾ ਨਿਕਲੇਗਾ ਕਿ ਜਿਨ੍ਹਾਂ ਗੱਲਾਂ ਬਾਰੇ ਓਹ ਮਸਖ਼ਰੀਆਂ ਕਰਦੇ ਸਨ, ਛੇਤੀ[1] ਹੀ ਓਹਨਾਂ ਦੇ ਹੋਂਦ ਵਿਚ ਆਉਣ ਦੀਆਂ ਖ਼ਬਰਾਂ ਓਹਨਾਂ ਨੂੰ ਮਿਲਣ ਲਗ ਪੈਣਗੀਆਂ ।੬।

أَلَمْ يَرَوْا كَمْ أَهْلَكْنَا مِنْ قَبْلِهِمْ مِنْ قَرْنٍ مَكَّنَّاهُمْ فِي الْأَرْضِ مَا لَمْ نُمَكِّنْ لَكُمْ وَأَرْسَلْنَا السَّمَاءَ عَلَيْهِمْ مِدْرَارًا وَجَعَلْنَا الْأَنْهَارَ تَجْرِي مِنْ تَحْتِهِمْ فَأَهْلَكْنَاهُمْ بِذُنُوبِهِمْ وَأَنْشَأْنَا مِنْ بَعْدِهِمْ قَرْنًا آخَرِينَ ⑦

ਕੀ ਓਹਨਾਂ ਨੂੰ ਪਤਾ ਨਹੀਂ ਕਿ ਓਹਨਾਂ ਤੋਂ ਪਹਿਲਾਂ ਕਿੰਨੇ ਹੀ ਯੁਗਾਂ (ਦੇ ਲੋਕਾਂ) ਨੂੰ, ਜਿਨ੍ਹਾਂ ਨੂੰ ਅਸੀਂ ਧਰਤੀ ਤੇ ਇੰਨਾ ਬਲ ਬਖ਼ਸ਼ਿਆ ਸੀ, ਜਿੰਨਾ ਕਿ ਤੁਹਾਨੂੰ, (ਅਰਥਾਤ ਇਸ ਯੁਗ ਦੇ ਲੋਕਾਂ ਨੂੰ) ਨਹੀਂ ਬਖ਼ਸ਼ਿਆ, ਨਸ਼ਟ ਕਰ ਦਿੱਤਾ ਸੀ । ਅਸੀਂ ਓਹਨਾਂ ਤੇ ਬੱਦਲਾਂ ਨੂੰ ਮੋਹਲੇਧਾਰ ਮੀਂਹ ਵਰ੍ਹਾਉਂਦਿਆਂ ਭੇਜਿਆ ਸੀ ਅਤੇ ਓਹਨਾਂ ਦੁਆਰਾ ਅਜੇਹੀਆਂ ਨਹਿਰਾਂ ਵਗਾਈਆਂ ਸਨ, ਜੋ ਓਹਨਾਂ ਦੇ ਅਧੀਨ ਤੇ ਓਹਨਾਂ ਦੀ ਇੱਛਾ ਅਨੁਸਾਰ ਪਾਣੀ ਦਿੰਦੀਆਂ ਸਨ । ਫੇਰ ਅਸੀਂ ਓਹਨਾਂ ਨੂੰ ਓਹਨਾਂ ਦੇ ਕੁਕਰਮਾਂ ਦੇ ਕਾਰਣ ਮਲੀਆਮੇਟ ਕਰ ਦਿੱਤਾ ਸੀ ਅਤੇ ਓਹਨਾਂ ਤੋਂ ਮਗਰੋਂ ਇਕ ਹੋਰ ਨਸਲ ਉਤਪੰਨ ਕਰ ਦਿੱਤੀ ਸੀ ।੭।

وَلَوْ نَزَّلْنَا عَلَيْكَ كِتَابًا فِي قِرْطَاسٍ فَلَمَسُوهُ بِأَيْدِيهِمْ لَقَالَ الَّذِينَ كَفَرُوا إِنْ هَٰذَا إِلَّا سِحْرٌ مُبِينٌ ⑧

ਅਤੇ ਜੇ ਅਸੀਂ ਤੇਰੇ ਉੱਤੇ ਕਾਗਜ਼ਾਂ ਤੇ ਲਿਖੀ (ਲਿਖਾਈ) ਇਕ ਪੁਸਤਕ ਉਤਾਰਦੇ, ਜਿਸ ਨੂੰ ਓਹ ਆਪਣੇ ਹੱਥਾਂ ਨਾਲ ਛੋਂਹਦੇ, ਤਾਂ ਇਨਕਾਰੀ ਫੇਰ ਵੀ ਏਹੋ ਹੀ ਕਹਿੰਦੇ ਕਿ ਇਹ ਤਾਂ ਇਕ ਪਰਤਖ ਧੋਖਾ ਹੈ ।੮।

---

[1]ਅਰਥਾਤ —ਓਹਨਾਂ ਦੀਆਂ ਮਸਖਰੀਆਂ ਦੇ ਕਾਰਣ ਛੇਤੀ ਕਸ਼ਟ ਆ ਜਾਵੇਗਾ ।

وَقَالُوا لَوْلَآ أُنزِلَ عَلَيْهِ مَلَكٌ ۖ وَلَوْ أَنزَلْنَا مَلَكًا لَّقُضِيَ
الْأَمْرُ ثُمَّ لَا يُنظَرُونَ ﴿٩﴾

ਅਤੇ (ਵਿਰੋਧੀ) ਇਹ ਕਹਿੰਦੇ ਹਨ ਕਿ ਇਸ ਤੇ ਕੋਈ ਫ਼ਰਿਸ਼ਤਾ ਕਿਉਂ ਨਹੀਂ ਉਤਾਰਿਆ ਗਿਆ ਅਤੇ ਜੇ ਅਸੀਂ ਕੋਈ ਫ਼ਰਿਸਤਾ[1] ਉਤਾਰਦੇ, ਤਾਂ ਫ਼ੈਸਲਾ ਹੀ ਹੋ ਜਾਂਦਾ। ਫੇਰ ਏਹਨਾਂ ਨੂੰ ਕੋਈ ਢਿਲ ਨਾ ਦਿੱਤੀ ਜਾਂਦੀ।੯।

وَلَوْ جَعَلْنَٰهُ مَلَكًا لَّجَعَلْنَٰهُ رَجُلًا وَلَلَبَسْنَا عَلَيْهِم
مَّا يَلْبِسُونَ ﴿١٠﴾

ਅਤੇ (ਇਹ ਵੀ ਯਾਦ ਰੱਖੋ ਕਿ) ਜੇ ਅਸੀਂ ਇਸ (ਰਸੂਲ) ਨੂੰ ਫ਼ਰਿਸ਼ਤਿਆਂ ਵਿੱਚੋਂ ਚੁਣਦੇ, ਤਾਂ (ਵੀ) ਅਸੀਂ ਉਸ ਨੂੰ ਪਰਤਖ ਰੂਪ ਇਨਸਾਨ ਦਾ ਹੀ ਦਿੰਦੇ ਅਤੇ ਓਹਨਾਂ ਤੇ ਫਿਰ ਵੀ ਉਹ ਗੱਲ ਸ਼ੱਕ ਵਾਲੀ ਹੀ ਕਰ ਦਿੰਦੇ, ਜਿਸ ਨੂੰ ਹੁਣ ਓਹ ਸ਼ੱਕ ਵਾਲੀ ਸਮਝ ਰਹੇ ਹਨ।੧੦।

وَلَقَدِ اسْتُهْزِئَ بِرُسُلٍ مِّن قَبْلِكَ فَحَاقَ بِالَّذِينَ
سَخِرُوا مِنْهُم مَّا كَانُوا بِهِۦ يَسْتَهْزِءُونَ ﴿١١﴾ ع

ਅਤੇ ਤੈਥੋਂ ਪਹਿਲਾਂ ਜੋ ਰਸੂਲ ਬੀਤ ਚੁੱਕੇ ਹਨ, ਓਹਨਾਂ ਨਾਲ ਵੀ ਮਸਖ਼ਰੀਆਂ ਹੀ ਕੀਤੀਆਂ ਗਈਆਂ ਸਨ। ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਮਸਖ਼ਰੀਆਂ ਕਰਨ ਵਾਲਿਆਂ ਨੂੰ ਉਸੇ ਕਸ਼ਟ[2] ਨੇ ਘੇਰਾ ਪਾ ਲਿਆ ਸੀ, ਜਿਸ ਦਾ ਕਿ ਓਹ ਮਖ਼ੌਲ ਉਡਾਇਆ ਕਰਦੇ ਸਨ।੧੧।

قُلْ سِيرُوا فِي الْأَرْضِ ثُمَّ انظُرُوا كَيْفَ كَانَ عَٰقِبَةُ
الْمُكَذِّبِينَ ﴿١٢﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਰਤਾ ਧਰਤੀ ਦਾ ਰਟਨ ਕਰੋ, ਫਿਰ ਦੇਖੋ ਕਿ ਨਿੰਦਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਕਰਦਾ ਹੈ।੧੨।

قُل لِّمَن مَّا فِي السَّمَٰوَٰتِ وَالْأَرْضِ ۖ قُل لِّلَّهِ ۚ كَتَبَ عَلَىٰ
نَفْسِهِ الرَّحْمَةَ ۚ لَيَجْمَعَنَّكُمْ إِلَىٰ يَوْمِ الْقِيَٰمَةِ لَا رَيْبَ

(ਓਹਨਾਂ ਤੋਂ) ਇਹ ਪੁੱਛ ਕਿ ਸਾਰੇ ਆਕਾਸ਼ਾਂ ਤੇ ਪਾਤਾਲਾਂ ਵਿਚ ਜੋ ਕੁਝ ਹੈ, ਉਹ ਕਿਸ ਦਾ ਹੈ? (ਇਸ ਦਾ ਉੱਤਰ ਓਹ ਕੀ ਦੇਣਗੇ; ਇਸ ਲਈ ਤੂੰ ਆਪ ਹੀ ਓਹਨਾਂ ਨੂੰ ਇਹ) ਕਹਿ ਦੇ ਕਿ ਅੱਲਾਹ ਦਾ। ਉਸ ਨੇ ਆਪਣੇ ਆਪ ਤੇ ਕਿਰਪਾ ਹੀ ਫਰਜ਼ ਕੀਤੀ ਹੋਈ ਹੈ। ਉਹ ਤੁਹਾਨੂੰ ਕਿਆਮਤ ਦੇ ਦਿਹਾੜੇ ਤਕ ਇਕੱਤਰ ਕਰਦਾ ਹੀ ਤੁਰਿਆ ਜਾਏਗਾ।

[1]ਅਰਥਾਤ—ਇਨਕਾਰੀਆਂ ਲਈ ਜਦ ਕੋਈ ਫ਼ਰਿਸ਼ਤਾ ਉਤਾਰਿਆ ਜਾਂਦਾ ਹੈ, ਤਾਂ ਉਹ ਡਰਾਉਣੀਆਂ ਤੇ ਭੈ-ਭੀਤ ਕਰਨ ਵਾਲੀਆਂ ਖ਼ਬਰਾਂ ਲੈ ਕੇ ਹੀ ਉਤਰਿਆ ਕਰਦਾ ਹੈ।

[2]ਅਰਥਾਤ—ਜਿਨ੍ਹਾਂ ਨੀਅਤ ਤੇ ਆਉਣ ਵਾਲੇ ਕਸ਼ਟਾਂ ਦਾ ਓਹ ਮਖ਼ੌਲ ਉਡਾਉਂਦੇ ਹਨ, ਓਹ ਆ ਗਏ ਅਤੇ ਸਾਰੇ ਇਨਕਾਰੀ ਮਲੀਆਮੇਟ ਹੋ ਗਏ।

فِيهِ ۚ الَّذِينَ خَسِرُوٓا۟ أَنفُسَهُمْ فَهُمْ لَا يُؤْمِنُونَ ﴿١٢﴾

ਇਸ (ਗੱਲ) ਵਿਚ ਕੋਈ ਸ਼ੱਕ ਨਹੀਂ ਕਿ ਜਿਨ੍ਹਾਂ ਨੇ ਆਪਣੀਆਂ ਜਾਨਾਂ ਨੂੰ ਘਾਟੇ ਵਿਚ ਪਾਇਆ[1] ਹੈ, ਓਹ ਏਹਨਾਂ ਕਰਤੂਤਾਂ ਦੇ ਕਾਰਣ ਸ਼ਰਧਾ ਧਾਰਨ ਨਹੀਂ ਕਰਨਗੇ[2] ।੧੩।

وَلَهُۥ مَا سَكَنَ فِى ٱلَّيْلِ وَٱلنَّهَارِ ۚ وَهُوَ ٱلسَّمِيعُ ٱلْعَلِيمُ ﴿١٣﴾

ਅਤੇ ਜੋ ਕੁਝ ਰਾਤ (ਦੇ ਅਨ੍ਹੇਰੇ ਵਿਚ) ਤੇ ਦਿਨ (ਦੇ ਚਾਨਣੇ) ਵਿਚ ਵਿਦਮਾਨ ਹੈ, ਉਹ ਸਭ ਉਸ ਪ੍ਰਭੂ ਦਾ ਹੈ। ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੧੪।

قُلْ أَغَيْرَ ٱللَّهِ أَتَّخِذُ وَلِيًّا فَاطِرِ ٱلسَّمَٰوَٰتِ وَٱلْأَرْضِ وَهُوَ يُطْعِمُ وَلَا يُطْعَمُ ۗ قُلْ إِنِّىٓ أُمِرْتُ أَنْ أَكُونَ أَوَّلَ مَنْ أَسْلَمَ ۖ وَلَا تَكُونَنَّ مِنَ ٱلْمُشْرِكِينَ ﴿١٤﴾

ਤੂੰ ਇਹ ਕਹਿ ਦੇ ਕਿ ਕੀ ਮੈਂ ਅੱਲਾਹ ਤੋਂ ਛੁੱਟ, ਜੋ ਸਾਰੇ ਆਕਾਸ਼ਾਂ ਤੇ ਪਾਤਾਲਾਂ ਦਾ ਰਚਨਹਾਰ ਹੈ, ਕਿਸੇ ਹੋਰ ਨੂੰ ਆਪਣਾ ਮਿੱਤਰ ਬਣਾਵਾਂ ? ਹਾਲਾਂਕਿ ਉਹ (ਸਾਰੇ ਜੀਆ ਜੰਤ) ਨੂੰ ਖੁਆਉਂਦਾ ਹੈ ਤੇ (ਕਿਸੇ ਵੱਲੋਂ) ਉਸ ਨੂੰ ਰਿਜ਼ਕ ਨਹੀਂ ਦਿੱਤਾ ਜਾਂਦਾ। (ਉਹ ਆਪ ਨਿਰਾਹਾਰ ਹੈ।) ਤੂੰ ਇਹ (ਵੀ) ਕਹਿ ਦੇ ਕਿ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਸਭ ਤੋਂ ਵਧ ਕੇ ਉਸ ਦਾ ਆਗਿਆਕਾਰ ਬਣਾਂ ਅਤੇ ਇਹ ਕਿ (ਹੇ ਰਸੂਲ !) ਤੂੰ ਮੁਸ਼ਰਿਕਾਂ ਵਿੱਚੋਂ ਨਾ ਬਣੀਂ ।੧੫।

قُلْ إِنِّىٓ أَخَافُ إِنْ عَصَيْتُ رَبِّى عَذَابَ يَوْمٍ عَظِيمٍ ﴿١٥﴾

ਤੂੰ ਇਹ ਕਹਿ ਦੇ ਕਿ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਆਗਿਆ ਦਾ ਪਾਲਨ ਨਾ ਕਰਾਂ, ਤਾਂ ਮੈਨੂੰ ਇਕ ਵੱਡੇ ਦਿਨ ਦੇ ਕਸ਼ਟ ਦਾ ਸਹਿਮ ਹੈ ।੧੬।

مَّن يُصْرَفْ عَنْهُ يَوْمَئِذٍ فَقَدْ رَحِمَهُۥ ۚ وَذَٰلِكَ ٱلْفَوْزُ ٱلْمُبِينُ ﴿١٦﴾

ਜਿਸ ਤੋਂ ਉਹ (ਕਸ਼ਟ) ਟਾਲ ਦਿੱਤਾ ਗਿਆ, ਤਾਂ (ਸਮਝ ਲਓ ਕਿ) ਉਸ ਦਿਨ ਉਸ ਤੇ ਅੱਲਾਹ ਨੇ ਕਿਰਪਾ ਕਰ ਦਿੱਤੀ ਅਤੇ ਇਹ (ਬਹੁਤ) ਵੱਡੀ ਸਫਲਤਾ ਹੈ ।੧੭।

---

[1]ਅਰਬੀ ਬੋਲੀ ਦੇ ਕੋਸ਼ ਅਨੁਸਾਰ ''ਅੱਲਾਜ਼ੀਨਾ ਖ਼ਸਿਰੂ ਅਨਫੁਸਾਹੁਮ'' ਦਾ ਅਰਥ ਇਹ ਵੀ ਹੋ ਸਕਦਾ ਹੈ ਕਿ ਉਹ ਲੋਕ ਜੋ ਘਾਟੇ ਵਿਚ ਪੈ ਗਏ।

[2]ਅਰਥਾਤ—ਸ਼ਰਧਾ ਤੋਂ ਸੱਖਣਾ ਪਨ ਪ੍ਰਭੂ ਵੱਲੋਂ ਨਹੀਂ ਹੁੰਦਾ; ਪ੍ਰਾਣੀ ਦੀਆਂ ਆਪਣੀਆਂ ਕਰਤੂਤਾਂ ਦਾ ਸਿੱਟਾ ਹੋਇਆ ਕਰਦਾ ਹੈ।

وَإِنْ يَمْسَسْكَ اللّٰهُ بِضُرٍّ فَلَا كَاشِفَ لَهٗٓ إِلَّا هُوَ ۚ
وَإِنْ يَمْسَسْكَ بِخَيْرٍ فَهُوَ عَلٰى كُلِّ شَيْءٍ قَدِيرٌ ﴿١٨﴾

ਅਤੇ ਜੇ ਅੱਲਾਹ ਤੈਨੂੰ ਕੋਈ ਹਾਣ ਪਹੁੰਚਾਏ, ਤਾਂ ਉਸ ਤੋਂ ਛੁੱਟ ਉਸ ਨੂੰ ਕੋਈ (ਵੀ) ਦੂਰ ਨਹੀਂ ਕਰ ਸਕਦਾ। ਜੇ ਤੈਨੂੰ ਕੋਈ ਲਾਭ ਪਹੁੰਚਾਏ, ਤਾਂ ਉਹ ਸਰਬ ਕਲਾ ਸਮਰਥ ਹੈ ।੧੮।

وَهُوَ الْقَاهِرُ فَوْقَ عِبَادِهٖ ۚ وَهُوَ الْحَكِيمُ الْخَبِيرُ ﴿١٩﴾

ਅਤੇ ਉਹ ਆਪਣੇ ਬੰਦਿਆਂ ਤੇ ਪ੍ਰਬਲ[1] ਹੈ। ਉਹ ਵੱਡਾ ਯੁਕਤੀਮਾਨ ਹੈ ਅਤੇ ਜਾਣਨਹਾਰ ਹੈ ।੧੯।

قُلْ أَيُّ شَيْءٍ أَكْبَرُ شَهَادَةً ۚ قُلِ اللّٰهُ ۚ شَهِيدٌۢ
بَيْنِي وَبَيْنَكُمْ ۚ وَأُوحِيَ إِلَيَّ هٰذَا الْقُرْاٰنُ
لِأُنْذِرَكُمْ بِهٖ وَمَنْ بَلَغَ ۚ أَئِنَّكُمْ لَتَشْهَدُونَ
أَنَّ مَعَ اللّٰهِ اٰلِهَةً أُخْرٰى ۚ قُلْ لَّآ أَشْهَدُ ۚ
قُلْ إِنَّمَا هُوَ إِلٰهٌ وَّاحِدٌ وَّإِنَّنِي بَرِيءٌ
مِّمَّا تُشْرِكُونَ ﴿٢٠﴾

ਤੂੰ ਇਹ ਕਹਿ ਦੇ ਕਿ ਸਭ ਤੋਂ ਵਧੀਕ (ਸੱਚੀ) ਗਵਾਹੀ ਦੇਣ ਵਾਲੀ ਕਿਹੜੀ ਹਸਤੀ ਹੈ ? (ਫੇਰ ਤੂੰ ਆਪ ਹੀ ਉੱਤਰ ਵਿਚ) ਆਖ ਕਿ ਅੱਲਾਹ। ਉਹ ਤੁਹਾਡੇ ਤੇ ਮੇਰੇ ਵਿਚਾਲੇ ਗਵਾਹ ਹੈ, ਅਰਥਾਤ ਮੇਰੇ ਵਲ ਇਹ ਕੁਰਾਨ ਸ਼ਰੀਫ਼ ਉਤਾਰਿਆ ਗਿਆ ਹੈ; ਤਾਂ ਜੁ ਮੈਂ ਇਸ ਦੁਆਰਾ ਤੁਹਾਨੂੰ (ਆਉਣ ਵਾਲੇ ਕਸ਼ਟ ਤੋਂ) ਹੁਸ਼ਿਆਰ ਕਰਾਂ ਅਤੇ ਓਹਨਾਂ ਸਾਰਿਆਂ ਨੂੰ ਵੀ ਜਿਨ੍ਹਾਂ ਤਕ ਇਹ ਪੁੱਜੇ। ਕੀ ਤੁਸੀਂ ਇਹ ਗਵਾਹੀ ਦਿੱਤੀ ਹੈ ਕਿ ਅੱਲਾਹ ਤੋਂ ਛੁੱਟ ਕੋਈ ਹੋਰ ਇਸ਼ਟ ਵੀ ਹੈ ? ਅਤੇ ਫੇਰ ਆਪਣੇ ਵੱਲੋਂ ਇਹ ਆਖ ਕਿ (ਤੁਸੀਂ ਅਜੇਹੀਆਂ ਝੂਠੀਆਂ ਗਵਾਹੀਆਂ ਦਿੰਦੇ ਫਿਰੋ) ਮੈਂ ਤਾਂ ਇਹ ਗਵਾਹੀ ਨਹੀਂ ਦਿੰਦਾ। ਫੇਰ (ਓਹਨਾਂ ਨੂੰ ਇਹ) ਆਖ ਕਿ ਉਹ (ਅੱਲਾਹ) ਤਾਂ ਆਪਣੇ ਆਪ ਵਿਚ ਕੱਲਮ-ਕੱਲਾ ਹੈ ਅਤੇ ਮੈਂ ਤਾਂ ਓਹਨਾਂ ਚੀਜ਼ਾਂ ਤੋਂ, ਜਿਨ੍ਹਾਂ ਨੂੰ ਅੱਲਾਹ ਦੀ ਬਰਾਬਰੀ ਦਿੰਦੇ ਹੋ, ਵੱਡਾ ਉਪਰਾਮ ਹਾਂ ।੨੦।

---

[1] ਇੱਥੇ ਇਹ ਪ੍ਰਸ਼ਨ ਉਪਜਦਾ ਹੈ ਕਿ ਜਦ ਅੱਲਾਹ ਪ੍ਰਬਲ ਹੈ, ਤਾਂ ਉਹ ਦੰਡ ਕਿਉਂ ਨਹੀਂ ਦਿੰਦਾ ? ਇਸ ਦਾ ਉੱਤਰ ਇਹ ਹੈ ਕਿ ਉਹ ਯੁਕਤੀਮਾਨ ਵੀ ਹੈ ਤੇ ਜਾਣਨਹਾਰ ਵੀ। ਸੋ ਚੂੰਕਿ ਉਹ ਯੁਕਤੀਮਾਨ ਹੈ; ਇਸ ਲਈ ਇਸ ਤਰ੍ਹਾਂ ਵਰਤਾਉ ਕਰਦਾ ਹੈ ਕਿ ਜਿਸ ਦਾ ਸਿੱਟਾ ਠੀਕ ਨਿਕਲੇ ਤੇ ਕੁਝ ਪ੍ਰਾਣੀ ਸੁਮਾਰਗ ਵਲ ਆ ਜਾਣ ਅਤੇ ਚੂੰਕਿ ਉਹ ਜਾਣਨਹਾਰ ਵੀ ਹੈ, ਉਸ ਨੂੰ ਪਤਾ ਹੈ ਕਿ ਭਵਿੱਖਤ ਵਿਚ ਬਹੁਤ ਸਾਰੇ ਲੋਕ ਸ਼ਰਧਾਲੂ ਬਣਨ ਵਾਲੇ ਹਨ; ਜੇ ਹੁਣ ਸਾਰਿਆਂ ਨੂੰ ਮਲੀਆਮੇਟ ਕਰ ਦਿੱਤਾ ਗਿਆ, ਤਾਂ ਓਹ ਵੀ ਨਸ਼ਟ ਹੋ ਜਾਣਗੇ; ਜੋ ਓੜਕ ਸ਼ਰਧਾ ਧਾਰਨ ਵਾਲੇ ਹਨ; ਸੋ ਉਹ ਪ੍ਰਬਲ ਹੁੰਦਿਆਂ ਵੀ ਦੰਡ ਨਹੀਂ ਦਿੰਦਾ।

الَّذِينَ آتَيْنَاهُمُ الْكِتَابَ يَعْرِفُونَهُ كَمَا يَعْرِفُونَ أَبْنَاءَهُمُ الَّذِينَ خَسِرُوا أَنْفُسَهُمْ فَهُمْ لَا يُؤْمِنُونَ ﴿٢١﴾

ਜਿਨ੍ਹਾਂ ਨੂੰ ਸੰਪੂਰਣ ਪੁਸਤਕ ਮਿਲੀ ਹੋਈ ਹੈ, ਓਹ ਇਸ ਨੂੰ ਉਸੇ ਤਰ੍ਹਾਂ ਪਛਾਣਦੇ ਹਨ, ਜਿਸ ਤਰ੍ਹਾਂ ਕਿ ਓਹ ਆਪਣੇ ਪੁੱਤਰਾਂ ਦੀ ਪਛਾਣ ਕਰਦੇ ਹਨ, (ਪਰ) ਜੇਹੜੇ ਪ੍ਰਾਣੀ ਘਾਟੇ ਵਿਚ ਪੈ ਗਏ ਹਨ ਤੇ ਜਿਨ੍ਹਾਂ ਨੇ ਆਪਣੀਆਂ ਜਾਨਾਂ ਨੂੰ ਵੀ ਘਾਟੇ ਵਿਚ ਪਾਇਆ ਹੈ, ਓਹ ਸ਼ਰਧਾ ਧਾਰਨ ਨਹੀਂ ਕਰਦੇ ।੨੧।

(ਰਕੂਅ ੨)

وَمَنْ أَظْلَمُ مِمَّنِ افْتَرَىٰ عَلَى اللَّهِ كَذِبًا أَوْ كَذَّبَ بِآيَاتِهِ ۗ إِنَّهُ لَا يُفْلِحُ الظَّالِمُونَ ﴿٢٢﴾

ਉਸ ਤੋਂ ਵੱਡਾ ਜ਼ਾਲਮ ਹੋਰ ਕੌਣ ਹੋ ਸਕਦਾ ਹੈ, ਜੋ ਅੱਲਾਹ ਤੇ ਕੂੜ ਮਾਰੇ, ਜਾਂ ਉਸ ਦੀਆਂ ਆਇਤਾਂ ਦੀ ਨਿੰਦਾ ਕਰੇ । ਸੱਚੀ ਗੱਲ[1] ਇਹੋ ਹੈ ਕਿ ਜ਼ਾਲਮ ਕਦੇ ਵੀ(ਆਪਣੇ ਮਨੋਰਥ ਵਿਚ ਸਫਲ)ਨਹੀਂ ਹੁੰਦੇ ।੨੨।

وَيَوْمَ نَحْشُرُهُمْ جَمِيعًا ثُمَّ نَقُولُ لِلَّذِينَ أَشْرَكُوا أَيْنَ شُرَكَاؤُكُمُ الَّذِينَ كُنْتُمْ تَزْعُمُونَ ﴿٢٣﴾

ਅਤੇ ਜਿਸ ਦਿਨ ਅਸੀਂ ਓਹਨਾਂ ਸਾਰਿਆਂ ਨੂੰ ਇਕੱਠੇ ਕਰਾਂਗੇ, ਤਾਂ ਜਿਨ੍ਹਾਂ ਨੇ ਸਾਡੇ ਸ਼ਰੀਕ ਬਣਾਏ ਹੋਏ ਹਨ, ਓਹਨਾਂ ਨੂੰ ਇਹ ਕਹਾਂਗੇ ਕਿ ਤੁਹਾਡੇ (ਆਪਣੇ ਬਣਾਏ ਹੋਏ) ਓਹ ਸ਼ਰੀਕ, ਜਿਨ੍ਹਾਂ ਬਾਰੇ ਤੁਸੀਂ ਦਾਅਵੇ ਕੀਤਾ ਕਰਦੇ ਸੀ, (ਕਿ ਓਹ ਅੱਲਾਹ ਦੇ ਸ਼ਰੀਕ ਹਨ), ਹੁਣ ਕਿੱਥੇ ਹਨ ? ।੨੩।

ثُمَّ لَمْ تَكُنْ فِتْنَتُهُمْ إِلَّا أَنْ قَالُوا وَاللَّهِ رَبِّنَا مَا كُنَّا مُشْرِكِينَ ﴿٢٤﴾

ਫਿਰ ਇਸ ਦੇ ਉੱਤਰ ਵਿਚ ਓਹ ਕੇਵਲ ਏਹੋ ਹੀ ਕਹਿ ਸਕਣਗੇ ਕਿ ਅੱਲਾਹ ਦੀ ਕਸਮ, ਜੋ ਸਾਡਾ ਸੱਚਾ ਸਾਜਨਹਾਰ ਤੇ ਪਾਲਨਹਾਰ ਹੈ, ਅਸੀਂ ਉਸ ਦੀ ਬਰਾਬਰੀ ਕਿਸੇ ਨੂੰ ਨਹੀਂ ਦਿੱਤੀ ਸੀ ।੨੪।

انْظُرْ كَيْفَ كَذَبُوا عَلَىٰ أَنْفُسِهِمْ ۚ وَضَلَّ عَنْهُمْ مَا كَانُوا يَفْتَرُونَ ﴿٢٥﴾

ਵੇਖੋ (ਇਸ ਸਮੇਂ) ਓਹ ਕਿਵੇਂ ਆਪਣੀਆਂ ਜਾਨਾਂ ਬਾਰੇ ਝੂਠ ਬੋਲਣਗੇ ਅਤੇ ਜੋ (ਕੂੜ) ਓਹ ਇਸ ਤੋਂ ਪਹਿਲਾਂ ਝੂਠ ਬੋਲਿਆ ਕਰਦੇ ਸਨ, (ਉਹ ਸਭ) ਓਹਨਾਂ ਨੂੰ ਭੁੱਲ ਜਾਵੇਗਾ ।੨੫।

---

[1] "ਇੱਨਾ" ਪਦ ਕੁਰਾਨ ਸ਼ਰੀਫ਼ ਵਿਚ ਕਿਸੇ ਗੱਲ ਦੀ ਪੱਕਿਆਈ ਲਈ ਆਉਂਦਾ ਹੈ ਅਤੇ "ਹੂ" ਪੜਨਾਂਵ ਹੈ । ਇਸ ਦਾ ਅਰਥ ਇਹ ਹੈ ਕਿ "ਸੱਚੀ ਗੱਲ ਇਹ ਹੈ" । ਸੋ ਇਸ ਥਾਂ ਏਹੋ ਅਰਥ ਕੀਤਾ ਗਿਆ ਹੈ ।

وَمِنْهُمْ مَّنْ يَّسْتَمِعُ اِلَيْكَ ۚ وَجَعَلْنَا عَلٰى قُلُوْبِهِمْ اَكِنَّةً اَنْ يَّفْقَهُوْهُ وَفِيْٓ اٰذَانِهِمْ وَقْرًا ۚ وَاِنْ يَّرَوْا كُلَّ اٰيَةٍ لَّا يُؤْمِنُوْا بِهَا ۚ حَتّٰٓى اِذَا جَاۗءُوْكَ يُجَادِلُوْنَكَ يَقُوْلُ الَّذِيْنَ كَفَرُوْٓا اِنْ هٰذَآ اِلَّآ اَسَاطِيْرُ الْاَوَّلِيْنَ ﴿٢٦﴾

ਅਤੇ ਓਹਨਾਂ ਵਿੱਚੋਂ ਕਈ (ਲੋਕ) ਅਜੇਹੇ ਹਨ, ਜੋ ਤੇਰੇ (ਬਚਨਾਂ) ਵਲ ਕੰਨ ਧਰਦੇ ਹਨ, ਪਰ ਅਸੀਂ ਓਹਨਾਂ ਦੇ ਦਿਲਾਂ ਤੇ ਪੜਦੇ[1] ਪਾ ਦਿੱਤੇ ਹਨ, ਤਾਂ ਜੁ ਓਹ ਉਸ ਨੂੰ (ਨਾ) ਸਮਝ ਸਕਣ ਅਤੇ ਓਹਨਾਂ ਦੇ ਕੰਨ ਵੀ ਡੋਰੇ ਹੋ ਗਏ ਹਨ। ਭਾਵੇਂ ਓਹ ਹਰ ਕਿਸਮ ਦੇ ਚਮਤਕਾਰ ਵੇਖ ਲੈਣ, ਪਰ ਓਹ ਸ਼ਰਧਾ ਧਾਰਨ ਨਹੀਂ ਕਰਨਗੇ। (ਓਹਨਾਂ ਦਾ ਹਾਲ) ਇੱਥੋਂ ਤਕ (ਪੁੱਜ ਚੁੱਕਾ ਹੈ) ਕਿ ਜਦ ਓਹ ਤੇਰੇ ਕੋਲ ਆਉਂਦੇ ਹਨ, ਤਾਂ ਤੇਰੇ ਨਾਲ ਝਗੜਦੇ ਹਨ। ਇਨਕਾਰੀ ਤਾਂ ਇਹ ਕਹਿੰਦੇ ਹਨ ਕਿ ਇਹ ਕੁਰਾਨ-ਸ਼ਰੀਫ਼ ਪਹਿਲੇ ਲੋਕਾਂ ਦੀਆਂ ਕਿੱਸੇ-ਕਹਾਣੀਆਂ ਹਨ[2] ।੨੬।

وَهُمْ يَنْهَوْنَ عَنْهُ وَيَنْـَٔوْنَ عَنْهُ ۚ وَاِنْ يُّهْلِكُوْنَ اِلَّآ اَنْفُسَهُمْ وَمَا يَشْعُرُوْنَ ﴿٢٧﴾

ਅਤੇ ਓਹ ਇਸ ਤੋਂ (ਦੂਜਿਆਂ ਨੂੰ ਵੀ) ਰੋਕਦੇ ਹਨ ਅਤੇ (ਆਪ ਵੀ) ਇਸ ਤੋਂ ਦੂਰ ਰਹਿੰਦੇ ਹਨ। ਓਹ ਆਪਣੇ ਆਪ ਤੋਂ ਛੁੱਟ ਕਿਸੇ (ਹੋਰ) ਨੂੰ ਨਸ਼ਟ ਨਹੀਂ ਕਰਦੇ; ਪਰ[3] ਓਹ ਇਹ ਸਮਝਦੇ ਨਹੀਂ ।੨੭।

وَلَوْ تَرٰٓى اِذْ وُقِفُوْا عَلَى النَّارِ فَقَالُوْا يٰلَيْتَنَا نُرَدُّ وَلَا نُكَذِّبَ بِاٰيٰتِ رَبِّنَا وَنَكُوْنَ مِنَ الْمُؤْمِنِيْنَ ﴿٢٨﴾

ਅਤੇ ਜੇ ਤੂੰ ਓਹਨਾਂ ਨੂੰ (ਉਸ ਸਮੇਂ) ਵੇਖੇਂ, ਜਦੋਂ ਕਿ ਓਹਨਾਂ ਨੂੰ ਨਰਕਾਂ ਦੇ ਸਾਹਮਣੇ (ਲਿਆ) ਖੜਾ ਕੀਤਾ ਜਾਏਗਾ। ਓਹ (ਉਦੋਂ) ਇਹ ਕਹਿਣਗੇ ਕਿ ਕਾਸ਼, ਅਸੀਂ ਸ਼ਰਧਾ ਦੀ ਹਾਲਤ ਵਿਚ ਪਰਤਾਏ ਜਾਂਦੇ ਅਤੇ ਅਸੀਂ ਮੁੜ ਕਦੇ ਵੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਚਮਤਕਾਰਾਂ ਦੀ ਨਿੰਦਾ ਨਹੀਂ ਕਰਾਂਗੇ। (ਤਾਂ ਤੈਨੂੰ ਓਹਨਾਂ ਦੀ ਨਿੰਦਾ ਦੀ ਅਸਲੀਅਤ ਦਾ ਗਿਆਨ ਹੋ ਜਾਏਗਾ) ।੨੮।

---

[1]ਕੁਰਾਨ ਸ਼ਰੀਫ਼ ਦੀਆਂ ਦੂਜੀਆਂ ਆਇਤਾਂ ਦਸਦੀਆਂ ਹਨ ਕਿ ਇਹ ਦੰਡ ਭੈੜੀਆਂ ਕਰਤੂਤਾਂ ਦੇ ਸਿੱਟੇ ਵਿਚ ਮਿਲਿਆ ਕਰਦਾ ਹੈ। ਨਹੀਂ ਤਾਂ ਪ੍ਰਭੂ ਆਪ ਕਿਸੇ ਨੂੰ ਸ਼ਰਧਾ ਤੋਂ ਸੱਖਣਾ ਨਹੀਂ ਰੱਖਦਾ; ਜਿਹਾ ਕਿ ਫ਼ਰਮਾਇਆ ਹੈ ਕਿ :—

''ਬਲ ਤਾਬਾ ਅੱਲਾਹੁ ਅਲੈਹਾ ਬਿਕੁਫ਼ਰਿ ਹਿਮ'' (ਅਲ-ਨਿਸਾ ਰ: ੨੨)

ਅਰਥਾਤ ਓਹਨਾਂ ਦੇ ਇਨਕਾਰ ਦੇ ਕਾਰਣ ਅੱਲਾਹ ਨੇ ਓਹਨਾਂ ਦੇ ਦਿਲਾਂ ਤੇ ਮੁਹਰ ਲਾ ਦਿੱਤੀ ਹੈ।

[2]ਇਹ ਕਥਨ ਇਨਕਾਰੀਆਂ ਦਾ ਹੈ। ਨਹੀਂ ਤਾਂ ਕੁਰਾਨ ਸ਼ਰੀਫ਼ ਵਿਚ ਸਾਰੇ ਪੁਰਾਣੇ ਵਾਕਿਆਤ ਪੇਸ਼ਗੋਈ ਦੇ ਤੌਰ ਤੇ ਵਰਣਨ ਕੀਤੇ ਗਏ ਹਨ ਅਤੇ ਅਜੇਹੇ ਹੀ ਵਾਕਿਆਤ ਹਜ਼ਰਤ "ਮੁਹੰਮਦ" ਸਾਹਿਬ ਜੀ ਜਾਂ ਉਨ੍ਹਾਂ ਦੇ ਮੰਨਣ ਵਾਲਿਆਂ ਨਾਲ ਬੀਤੇ ਹਨ।

[3]''ਵਾਉ'' ਦਾ ਅਰਥ ਉਰਦੂ ਵਿਚ ਕਈ ਥਾਈਂ ਲੇਕਿਨ (ਪਰ) ਦਾ ਵੀ ਹੋ ਸਕਦਾ ਹੈ, ਉਹੋ ਅਰਥ ਅਸੀਂ ਇੱਥੇ ਕੀਤਾ ਹੈ; ਕਿਉਂ ਜੁ ਇਸ ਤਰ੍ਹਾਂ ਭਾਵ ਵਧੇਰੇ ਸਪਸ਼ਟ ਹੋ ਜਾਂਦਾ ਹੈ।

بَلْ بَدَا لَهُمْ مَّا كَانُوا يُخْفُونَ مِن قَبْلُ ۖ وَلَوْ رُدُّوا لَعَادُوا لِمَا نُهُوا عَنْهُ وَإِنَّهُمْ لَكَاذِبُونَ ﴿٢٨﴾

ਅਸਲੀਅਤ[1] ਇਹ ਹੈ ਕਿ ਜੋ (ਕੁਝ) ਓਹ (ਇਸ ਤੋਂ ਪਹਿਲਾਂ) ਲੁਕਾਇਆ ਕਰਦੇ ਸਨ, ਓਹ ਓਹਨਾਂ ਤੇ ਚੰਗੀ ਤਰ੍ਹਾਂ ਪਰਗਟ ਹੋ ਜਾਏਗਾ। ਜੇ ਓਹਨਾਂ ਨੂੰ ਪਰਤਾਇਆ ਜਾਂਦਾ, ਤਾਂ ਓਹ ਜ਼ਰੂਰ (ਉਸ ਗੱਲ ਵਲ), ਜਿਸ ਤੋਂ ਓਹਨਾਂ ਨੂੰ ਰੋਕਿਆ ਜਾਂਦਾ ਸੀ, ਪਰਤ ਜਾਂਦੇ ਅਤੇ ਓਹ ਨਿਰਸੰਦੇਹ ਆਪਣੇ ਇਸ ਦਾਅਵੇ ਵਿਚ ਝੂਠੇ ਹਨ ।੨੯।

وَقَالُوا إِنْ هِيَ إِلَّا حَيَاتُنَا الدُّنْيَا وَمَا نَحْنُ بِمَبْعُوثِينَ ﴿٢٩﴾

ਅਤੇ ਓਹ ਇਹ ਕਹਿੰਦੇ ਹਨ ਕਿ ਸਾਡੇ ਇਸ ਮਾਤ-ਲੋਕ ਦੇ ਜੀਵਨ ਤੋਂ ਛੁੱਟ (ਪਰਲੋਕ) ਦਾ ਹੋਰ (ਕੋਈ) ਜੀਵਨ ਨਹੀਂ ਹੈ ਅਤੇ ਨਾ ਹੀ ਸਾਨੂੰ ਮੁੜ ਸੁਰਜੀਤ ਕੀਤਾ ਜਾਏਗਾ ।੩੦।

وَلَوْ تَرَىٰ إِذْ وُقِفُوا عَلَىٰ رَبِّهِمْ ۚ قَالَ أَلَيْسَ هَٰذَا بِالْحَقِّ ۚ قَالُوا بَلَىٰ وَرَبِّنَا ۚ قَالَ فَذُوقُوا الْعَذَابَ بِمَا كُنتُمْ تَكْفُرُونَ ﴿٣٠﴾ ع

ਅਤੇ ਜੇ ਤੂੰ ਓਹਨਾਂ ਨੂੰ (ਉਸ ਸਮੇਂ) ਵੇਖੇਂ, ਜਦ ਕਿ ਓਹਨਾਂ ਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਸਾਹਮਣੇ ਖੜਾ ਕੀਤਾ ਜਾਏਗਾ (ਤੇ) ਓਹ (ਓਹਨਾਂ ਨੂੰ) ਫ਼ਰਮਾਏਗਾ ਕਿ ਕੀ ਇਹ (ਦੂਜਾ ਜੀਵਨ) ਸੱਚਾਈ ਨਹੀਂ ਹੈ? (ਅਤੇ) ਓਹ (ਇਸ ਦਾ) ਇਹ ਉੱਤਰ ਦੇਣਗੇ ਕਿ ਸਾਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ਹੈ; ਕਿਉਂ ਨਹੀਂ, (ਜ਼ਰੂਰ ਇਹ ਇਕ ਸੱਚਾਈ ਹੈ) ਉਹ ਫ਼ਰਮਾਏਗਾ ਕਿ ਤਦ (ਹੁਣ) ਤੁਸੀਂ ਆਪਣੇ ਇਨਕਾਰ ਤੇ ਦ੍ਰਿੜ੍ਹ ਹੋਣ ਦੇ ਕਾਰਣ ਕਸ਼ਟ ਦਾ ਸੁਆਦ ਚੱਖੋ ।੩੧।
(ਰਕੂਅ ੩)

قَدْ خَسِرَ الَّذِينَ كَذَّبُوا بِلِقَاءِ اللَّهِ ۖ حَتَّىٰ إِذَا جَاءَتْهُمُ السَّاعَةُ بَغْتَةً قَالُوا يَا حَسْرَتَنَا عَلَىٰ مَا فَرَّطْنَا فِيهَا

ਜਿਨ੍ਹਾਂ ਲੋਕਾਂ ਨੇ ਅੱਲਾਹ ਨਾਲ ਮਿਲਣੀ ਹੋਣ (ਦੇ ਮਸਲੇ) ਦੀ ਨਿੰਦਾ ਕੀਤੀ ਹੈ, ਓਹ ਘਾਟੇ ਵਿਚ ਪੈ ਗਏ ਹਨ, ਇੱਥੋਂ ਤਕ ਕਿ ਜਦ ਉਹ ਘੜੀ ਓਹਨਾਂ ਤੇ ਅਚਾਨਕ ਆ ਜਾਏਗੀ, ਤਾਂ ਓਹ ਇਹ ਕਹਿਣਗੇ ਕਿ ਹਾਇ[2] ਸਾਡੀ ਸ਼ਰਮਿੰਦਗੀ,

---

[1]ਇਸ ਆਇਤ ਵਿਚ "ਬਲ" ਪਦ ਹੈ ਅਤੇ ਬਲ ਆਮ ਤੌਰ ਤੇ ਪਹਿਲੇ ਮਜ਼ਮੂਨ ਦਾ ਖੰਡਨ ਕਰਨ ਲਈ ਤੇ ਅਸਲ ਹਕੀਕਤ ਦੱਸਣ ਲਈ ਆਉਂਦਾ ਹੈ। ਇੱਥੇ ਇਸੇ ਭਾਵ ਲਈ ਆਇਆ ਹੈ।

[2]"ਯਾ ਹਸਰਾਤਨ" ਦਾ ਅਰਥ ਹਾਇ ਕੀਤਾ ਗਿਆ ਹੈ; ਕਿਉਂਕਿ ਸਾਡੀ ਬੋਲੀ ਵਿਚ ਇਸ ਸਮੇਂ ਏਹੋ ਹੀ ਕਿਹਾ ਜਾਂਦਾ ਹੈ।

وَهُمْ يَحْمِلُوْنَ اَوْزَارَهُمْ عَلٰى ظُهُوْرِهِمْ ۗ اَلَا سَآءَ مَا يَزِرُوْنَ ﴿٣١﴾

ਇਸ ਲਾਪਰਵਾਹੀ ਦੇ ਕਾਰਣ ਜੋ ਅਸੀਂ ਇਸ ਘੜੀ ਦੇ ਸੰਬੰਧ ਵਿਚ ਕੀਤੀ ਸੀ, ਅਰਥਾਤ ਉਸ ਸਮੇਂ ਓਹਨਾਂ ਨੇ ਆਪਣੇ ਭਾਰ ਆਪਣੀਆਂ ਪਿੱਠਾਂ ਤੇ ਲੱਦੇ ਹੋਣਗੇ। ਸੁਣੋ! ਜੋ (ਭਾਰ) ਓਹ ਚੁੱਕਣਗੇ, ਉਹ ਬਹੁਤ (ਹੀ) ਭੈੜਾ ਹੋਵੇਗਾ।੩੨।

وَمَا الْحَيٰوةُ الدُّنْيَآ اِلَّا لَعِبٌ وَّلَهْوٌ ۗ وَلَلدَّارُ الْاٰخِرَةُ خَيْرٌ لِّلَّذِيْنَ يَتَّقُوْنَ ۗ اَفَلَا تَعْقِلُوْنَ ﴿٣٢﴾

ਅਤੇ ਮਾਤਲੋਕ ਦਾ ਜੀਵਨ ਖੇਡ-ਤਮਾਸ਼ੇ ਤੋਂ ਛੁੱਟ ਕੁਝ ਵੀ ਨਹੀਂ ਹੈ ਅਤੇ ਜੋਹੜੇ ਪ੍ਰਾਣੀ ਸੰਜਮਤਾ ਧਾਰਨ ਕਰਦੇ ਹਨ, ਓਹਨਾਂ ਵਾਸਤੇ ਅੱਗੇ ਆਉਣ ਵਾਲਾ ਘਰ ਨਿਰਸੰਦੇਹ ਚੰਗਾ ਹੈ। ਫੇਰ ਤੁਸੀਂ ਕਿਉਂ ਅਕਲ ਤੋਂ ਕੰਮ ਨਹੀਂ ਲੈਂਦੇ?।੩੩।

قَدْ نَعْلَمُ اِنَّهٗ لَيَحْزُنُكَ الَّذِيْ يَقُوْلُوْنَ فَاِنَّهُمْ لَا يُكَذِّبُوْنَكَ وَلٰكِنَّ الظّٰلِمِيْنَ بِاٰيٰتِ اللّٰهِ يَجْحَدُوْنَ ﴿٣٣﴾

ਬੇਸ਼ੱਕ ਅਸੀਂ ਇਹ ਜਾਣਦੇ ਹਾਂ ਅਤੇ ਏਹੋ ਹੀ ਸੱਚ ਹੈ ਕਿ ਜੋ ਕੁਝ ਓਹ ਕਹਿੰਦੇ ਹਨ, ਓਹ ਤੈਨੂੰ ਜ਼ਰੂਰ (ਵੱਡਾ) ਚਿੰਤਾਤੁਰ ਕਰਦਾ ਹੈ; ਕਿਉਂਕਿ[1] ਓਹ ਤੇਰੀ ਹੀ ਨਿੰਦਾ ਨਹੀਂ ਕਰਦੇ: ਸਗੋਂ ਓਹ ਜ਼ਾਲਮ ਅੱਲਾਹ ਦੀਆਂ ਆਇਤਾਂ ਦੀ ਵੀ ਜਾਣ ਬੁਝ ਕੇ ਨਿੰਦਾ ਕਰਦੇ ਹਨ[2]।੩੪।

وَلَقَدْ كُذِّبَتْ رُسُلٌ مِّنْ قَبْلِكَ فَصَبَرُوْا عَلٰى مَا كُذِّبُوْا وَاُوْذُوْا حَتّٰٓى اَتٰىهُمْ نَصْرُنَا ۚ وَلَا مُبَدِّلَ لِكَلِمٰتِ اللّٰهِ ۚ وَلَقَدْ جَآءَكَ مِنْ نَّبَاِى الْمُرْسَلِيْنَ ﴿٣٤﴾

ਅਤੇ ਤੈਥੋਂ ਪਹਿਲਾਂ (ਸਾਰੇ) ਰਸੂਲਾਂ ਦੀ ਵੀ ਨਿੰਦਾ ਕੀਤੀ ਗਈ ਹੈ। ਫੇਰ ਇਸ ਦੇ ਹੁੰਦਿਆਂ ਕਿ ਓਹਨਾਂ ਦੀ ਨਿੰਦਾ ਕੀਤੀ ਗਈ ਤੇ ਓਹਨਾਂ ਨੂੰ ਸਤਾਇਆ ਗਿਆ, ਓਹ ਸਬਰ (ਹੀ) ਕਰਦੇ ਰਹੇ, ਇੱਥੋਂ ਤਕ ਕਿ ਓਹਨਾਂ ਵਲ ਸਾਡੀ ਸਹਾਇਤਾ ਆ ਗਈ, ਅਰਥਾਤ ਅੱਲਾਹ ਦੀਆਂ ਗੱਲਾਂ ਕੋਈ ਵੀ ਨਹੀਂ ਬਦਲ ਸਕਦਾ। ਤੇਰੇ ਵਲ ਰਸੂਲਾਂ ਦੀਆਂ ਖ਼ਬਰਾਂ ਆ ਚੁੱਕੀਆਂ ਹਨ।੩੫।

---

[1]ਇੱਥੇ "ਫ਼ਾ" ਅੱਖਰ ਹੈ, ਜਿਸ ਦਾ ਅਰਥ "ਲਾਮ" ਦਾ ਵੀ ਹੁੰਦਾ ਹੈ। ਸੋ ਅਸੀਂ ਇੱਥੇ ਇਸ ਦਾ ਅਰਥ ਕਿਉਂਕਿ ਕੀਤਾ ਹੈ।

[2]ਅਰਥਾਤ ਤੈਨੂੰ ਪ੍ਰਭੂ ਦੀ ਨਿੰਦਾ ਦੇ ਕਾਰਣ ਚਿੰਤਾ ਹੁੰਦੀ ਹੈ, ਤੈਨੂੰ ਆਪਣੀ ਕੋਈ ਚਿੰਤਾ ਨਹੀਂ ਹੈ।

وَإِن كَانَ كَبُرَ عَلَيْكَ إِعْرَاضُهُمْ فَإِنِ اسْتَطَعْتَ أَن
تَبْتَغِيَ نَفَقًا فِي الْأَرْضِ أَوْ سُلَّمًا فِي السَّمَاءِ فَتَأْتِيَهُم
بِآيَةٍ ۚ وَلَوْ شَاءَ اللَّهُ لَجَمَعَهُمْ عَلَى الْهُدَىٰ ۚ فَلَا
تَكُونَنَّ مِنَ الْجَاهِلِينَ ۝

ਅਤੇ ਜੇ ਏਹਨਾਂ (ਇਨਕਾਰੀਆਂ) ਦੀ ਬੇਮੁਖਤਾਈ ਤੈਨੂੰ ਭੈੜੀ ਲਗਦੀ ਹੈ, ਤਾਂ ਜੇ ਤੇਰੇ ਵਿਚ ਬਲ ਹੈ, ਤਾਂ ਤੂੰ ਧਰਤੀ ਦੀ ਕਿਸੇ ਖੋਹ ਵਿਚ, ਜਾਂ ਆਕਾਸ਼ ਵਲ (ਜਾਣ ਲਈ) ਕਿਸੇ ਪੌੜੀ ਦੀ ਢੂੰਡ ਕਰ ਤੇ ਫੇਰ ਓਹਨਾਂ ਲਈ ਚਮਤਕਾਰ ਲੈ ਕੇ ਆ, ਤਾਂ (ਬੇਸ਼ੱਕ ਅਜਿਹਾ ਕਰ) ਜੇ ਅੱਲਾਹ ਚਾਹੁੰਦਾ, ਤਾਂ ਓਹਨਾਂ ਨੂੰ ਜ਼ਰੂਰ ਸੁਮਾਰਗ ਵਲ ਇਕੱਤਰ ਕਰ ਦਿੰਦਾ। ਸੋ ਤੂੰ ਆਗਿਆਨੀਆਂ ਵਿੱਚੋਂ (ਕਦੇ) ਨਾ ਬਣ[1] ।੩੬।

إِنَّمَا يَسْتَجِيبُ الَّذِينَ يَسْمَعُونَ ۘ وَالْمَوْتَىٰ يَبْعَثُهُمُ
اللَّهُ ثُمَّ إِلَيْهِ يُرْجَعُونَ ۝

ਜੇਹੜੇ ਸੁਣਦੇ ਹਨ, ਉਹੋ (ਗੱਲ ਨੂੰ) ਪਰਵਾਨ (ਵੀ) ਕਰਦੇ ਹਨ ਅਤੇ ਜੇਹੜੇ ਮੁਰਦੇ[2] (ਹਨ), ਅੱਲਾਹ (ਹੀ) ਓਹਨਾਂ ਨੂੰ ਸੁਰਜੀਤ ਕਰੇਗਾ ਅਤੇ ਓਹਨਾਂ ਨੂੰ ਉਸੇ ਵਲ ਹੀ ਪਰਤਾਇਆ ਜਾਏਗਾ ।੩੭।

وَقَالُوا لَوْلَا نُزِّلَ عَلَيْهِ آيَةٌ مِّن رَّبِّهِ ۚ قُلْ إِنَّ اللَّهَ
قَادِرٌ عَلَىٰ أَن يُنَزِّلَ آيَةً وَلَٰكِنَّ أَكْثَرَهُمْ لَا
يَعْلَمُونَ ۝

ਅਤੇ ਓਹ ਇਹ ਕਹਿੰਦੇ ਹਨ ਕਿ ਉਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਸ ਤੇ ਕੋਈ ਆਇਤ ਕਿਉਂ ਨਹੀਂ ਉਤਰਦੀ? ਤੂੰ ਇਹ ਕਹਿ ਦੇ ਕਿ ਅੱਲਾਹ ਇਸ (ਗੱਲ) ਤੇ ਸਮਰਥ ਹੈ ਕਿ ਕੋਈ ਆਇਤ ਉਤਾਰ ਦੇਵੇ। ਹਾਂ, ਪਰ ਓਹਨਾਂ ਵਿੱਚੋਂ ਵਧੇਰੇ ਲੋਕ (ਇਹ ਗੱਲ) ਨਹੀਂ ਸਮਝਦੇ ।੩੮।

وَمَا مِن دَابَّةٍ فِي الْأَرْضِ وَلَا طَائِرٍ يَطِيرُ بِجَنَاحَيْهِ
إِلَّا أُمَمٌ أَمْثَالُكُم ۚ مَّا فَرَّطْنَا فِي الْكِتَابِ مِن شَيْءٍ ۚ ثُمَّ

ਅਤੇ ਸਾਰੇ ਹੀ ਧਰਤੀ ਤੇ ਤੁਰਦੇ ਜੀਆ-ਜੰਤ ਅਤੇ ਆਪਣੇ ਪਰਾਂ ਤੇ ਉੱਡਣ ਵਾਲੇ ਪੰਖੇਰੂ ਤੁਹਾਡੇ ਵਰਗੀਆਂ[3] ਸੰਗਤਾਂ ਹਨ।

---

[1]ਅਰਥਾਤ ਰੱਬ ਦੇ ਭਾਣੇ ਤੇ ਸਬਰ ਕਰ !

[2]ਇਸ ਆਇਤ ਤੋਂ ਸਿਧ ਹੁੰਦਾ ਹੈ ਕਿ ਕੁਰਾਨ ਸ਼ਰੀਫ ਵਿਚ ਮੁਰਦੇ ਦਾ ਪਦ ਸੱਖਣੇ ਤੇ ਕੋਰੇ ਲਈ ਵੀ ਵਰਤਿਆ ਗਿਆ ਹੈ। ਏਹਨਾਂ ਅਰਥਾਂ ਨੂੰ ਕਾਫ਼ਕਾਰਾਂ ਨੇ ਹਜ਼ਰਤ "ਈਸਾ" ਜੀ ਲਈ ਨਹੀਂ ਵਰਤਿਆ ਅਤੇ ਕੁਰਾਨ ਸ਼ਰੀਫ ਵਿਚ ਸ਼ਿਰਕ ਭਰੇ ਵੀਚਾਰ ਸ਼ਾਮਲ ਕਰ ਦਿੱਤੇ ਹਨ। ਗੁਰਬਾਣੀ ਵਿਚ ਇਸ ਬਾਰੇ ਇਹ ਵਰਣਨ ਹੈ ਕਿ :—

ਗੁਰਮੁਖਿ ਮੁਏ ਜੀਵਦੇ ਪਰਵਾਣੁ ਹਹਿ ਮਨਮੁਖ ਜਨਮਿ ਮਰਾਹਿ ॥
ਨਾਨਕ ਮੁਏ ਨ ਆਖੀਅਹਿ ਜਿ ਗੁਰ ਕੈ ਸਬਦਿ ਸਮਾਹਿ ॥
(ਵਾਰ ਸੋਰਠ, ਸ: ਮ: ੩, ਪੰਨਾ ੬੪੩)

[3]ਅਰਥਾਤ:—ਸਾਰੇ ਹੀ ਜੀਵ ਸਾਜਨਹਾਰ ਪ੍ਰਭੂ ਦੇ ਕਾਨੂੰਨ ਅਧੀਨ ਹਨ। ਕੋਈ ਇਸ ਤੋਂ ਬਾਹਰ ਨਹੀਂ ਹੈ।

إِلَىٰ رَبِّهِمْ يُحْشَرُونَ ﴿٣٩﴾

ਅਸੀਂ ਇਸ ਪੁਸਤਕ ਵਿਚ ਕੋਈ ਘਾਟ[1] ਨਹੀਂ ਕੀਤੀ। ਫੇਰ ਓਹਨਾਂ ਨੂੰ, (ਅਰਥਾਤ ਵਰਣਨ ਕੀਤੇ ਧੜਿਆਂ ਵਿੱਚੋਂ ਮਨੁੱਖਾਂ ਨੂੰ) ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੇ ਹਜ਼ੂਰ ਇਕੱਠਾ ਕਰ ਕੇ ਲੈ ਜਾਇਆ ਜਾਏਗਾ।੩੯।

وَالَّذِينَ كَذَّبُوا بِآيَاتِنَا صُمٌّ وَبُكْمٌ فِي الظُّلُمَاتِ ۗ
مَن يَشَإِ اللَّهُ يُضْلِلْهُ ۖ وَمَن يَشَأْ يَجْعَلْهُ عَلَىٰ صِرَاطٍ
مُّسْتَقِيمٍ ﴿٤٠﴾

ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ, ਓਹ ਬੋਲੇ ਤੇ ਗੂੰਗੇ ਹਨ (ਅਤੇ ਅਗਿਆ-ਨਤਾ ਦੇ) ਅੰਨ੍ਹੇਰਿਆਂ ਵਿਚ (ਫਸੇ ਹੋਏ) ਹਨ। ਅੱਲਾਹ ਜਿਸ ਨੂੰ ਚਾਹੁੰਦਾ ਹੈ, ਮਲੀਆਮੇਟ ਕਰ ਦਿੰਦਾ ਹੈ, ਜਿਸ ਨੂੰ ਚਾਹੁੰਦਾ ਹੈ, ਸੁਮਾਰਗ ਵਲ ਲਾ ਦਿੰਦਾ ਹੈ।੪੦।

قُلْ أَرَأَيْتَكُمْ إِنْ أَتَاكُمْ عَذَابُ اللَّهِ أَوْ أَتَتْكُمُ السَّاعَةُ
أَغَيْرَ اللَّهِ تَدْعُونَ إِن كُنتُمْ صَادِقِينَ ﴿٤١﴾

ਤੂੰ ਇਹ ਕਹਿ ਦੇ ਕਿ ਤੁਸੀਂ ਦੱਸੋ ਤਾਂ ਸਹੀ, ਕਿ ਜੇ ਤੁਹਾਡੇ ਤੇ ਅੱਲਾਹ ਦਾ ਕਸ਼ਟ ਆ ਜਾਏ, ਜਾਂ ਉਹ ਆਉਣ ਵਾਲੀ ਘੜੀ ਆ ਜਾਏ, ਤਾਂ ਜੇ ਤੁਸੀਂ ਸੱਚੇ ਹੋ, ਤਾਂ ਕੀ ਤੁਸੀਂ ਉਸ ਸਮੇਂ ਅੱਲਾਹ ਤੋਂ ਛੁੱਟ ਕਿਸੇ (ਹੋਰ) ਨੂੰ ਪੂਜੋਗੇ।੪੧।

بَلْ إِيَّاهُ تَدْعُونَ فَيَكْشِفُ مَا تَدْعُونَ إِلَيْهِ إِن شَاءَ
وَتَنسَوْنَ مَا تُشْرِكُونَ ﴿٤٢﴾ ع

ਨਹੀਂ, ਤੁਸੀਂ ਉਸੇ ਨੂੰ ਹੀ ਪੂਜੋਗੇ। ਫੇਰ ਜੇ ਉਹ ਚਾਹੇਗਾ, ਤਾਂ ਜਿਸ (ਕਸ਼ਟ) ਨੂੰ ਦੂਰ ਕਰਨ ਲਈ ਤੁਸੀਂ ਅਰਦਾਸਾਂ ਕਰੋਗੇ, ਉਹ ਉਸ ਨੂੰ ਜ਼ਰੂਰ ਦੂਰ ਕਰ ਦੇਵੇਗਾ, ਅਰਥਾਤ ਤੁਸੀਂ ਉਹ, ਜਿਸ ਨੂੰ ਕਿ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਸੀ, ਉੱਕਾ ਹੀ ਭੁੱਲ ਜਾਓਗੇ।੪੨। (ਰਕੂਅ ੪)

وَلَقَدْ أَرْسَلْنَا إِلَىٰ أُمَمٍ مِّن قَبْلِكَ فَأَخَذْنَاهُم بِالْبَأْسَاءِ
وَالضَّرَّاءِ لَعَلَّهُمْ يَتَضَرَّعُونَ ﴿٤٣﴾

ਅਤੇ ਅਸੀਂ ਤੈਥੋਂ ਪਹਿਲੀਆਂ (ਸਾਰੀਆਂ) ਜਾਤੀਆਂ ਵਲ (ਅਨੇਕਾਂ) ਰਸੂਲ ਭੇਜ ਚੁੱਕੇ ਹਾਂ ਅਤੇ (ਓਹਨਾਂ ਰਸੂਲਾਂ ਦੇ ਆਉਣ ਤੋਂ ਮਗਰੋਂ) ਅਸੀਂ ਓਹਨਾਂ, (ਅਰਥਾਤ ਇਨਕਾਰੀਆਂ) ਨੂੰ, ਇਸ ਲਈ ਮਾਇਕ ਤੇ ਸਰੀਰਕ ਕਸ਼ਟਾਂ ਵਿਚ ਗ੍ਰਸਿਆ ਸੀ[2] ਕਿ ਓਹ ਨਿਮਰਤਾ ਧਾਰਨ ਕਰ ਲੈਣ।੪੩।

---

[1]ਅਰਥਾਤ—ਹਰ ਪ੍ਰਕਾਰ ਦੀ ਲੋੜੀਂਦੀ ਸਿੱਖਿਆ ਇਸ ਵਿਚ ਅੰਕਿਤ ਕਰ ਦਿੱਤੀ ਗਈ ਹੈ।

[2]ਇਸ ਤੋਂ ਸਿਧ ਹੁੰਦਾ ਹੈ ਕਿ ਕਸ਼ਟ ਸੁਧਾਰ ਕਰਨ ਤੇ ਸਿੱਖਿਆ ਦੇਣ ਵਾਸਤੇ ਆਇਆ ਕਰਦਾ ਹੈ।

فَلَوْلَآ اِذْ جَآءَهُمْ بَاْسُنَا تَضَرَّعُوْا وَلٰكِنْ قَسَتْ قُلُوْبُهُمْ
وَزَيَّنَ لَهُمُ الشَّيْطٰنُ مَا كَانُوْا يَعْمَلُوْنَ ﴿٤٤﴾

ਫੇਰ ਅਜਿਹਾ ਕਿਉਂ ਨਾ ਹੋਇਆ ਕਿ ਜਦ ਓਹਨਾਂ ਤੇ ਸਾਡਾ ਕਸ਼ਟ ਆਇਆ, ਤਾਂ ਓਹ ਨਿਮਰਤਾ ਧਾਰਨ ਕਰ ਲੈਂਦੇ; ਸਗੋਂ ਓਹਨਾਂ ਦੇ ਦਿਲ (ਹੋਰ ਵੀ) ਕਠੋਰ ਹੋ ਗਏ ਅਤੇ ਸ਼ੈਤਾਨ ਨੇ ਓਹਨਾਂ ਦੀਆਂ ਕਰਨੀਆਂ ਓਹਨਾਂ ਨੂੰ ਸੋਹਣੀਆਂ ਕਰ ਵਿਖਾਈਆਂ।੪੪।

فَلَمَّا نَسُوْا مَا ذُكِّرُوْا بِهٖ فَتَحْنَا عَلَيْهِمْ اَبْوَابَ كُلِّ
شَيْءٍ حَتّٰٓى اِذَا فَرِحُوْا بِمَآ اُوْتُوْٓا اَخَذْنٰهُمْ بَغْتَةً
فَاِذَا هُمْ مُّبْلِسُوْنَ ﴿٤٥﴾

ਅਤੇ ਜਦ ਓਹ ਇਸ ਗੱਲ ਨੂੰ ਭੁੱਲ ਗਏ, ਜੋ ਓਹਨਾਂ ਨੂੰ (ਮੁੜ ਮੁੜ) ਯਾਦ ਕਰਾਈ ਗਈ ਸੀ, ਤਾਂ ਅਸੀਂ ਓਹਨਾਂ ਤੇ ਹਰੇਕ ਚੀਜ਼ ਦੇ ਬੂਹੇ ਖੋਲ੍ਹ ਦਿੱਤੇ ਸਨ; ਇੱਥੋਂ ਤਕ ਕਿ ਜਦ ਓਹ ਇਸ ਤੇ ਖੁਸ਼ ਹੋ ਗਏ ਸਨ, ਜੋ ਓਹਨਾਂ ਨੂੰ ਦਿੱਤਾ ਗਿਆ ਸੀ, ਤਾਂ ਅਸੀਂ ਓਹਨਾਂ ਨੂੰ ਅਚਾਨਕ ਕਸ਼ਟਾਂ[1] ਵਿਚ ਫਸਾ ਦਿੱਤਾ ਸੀ, ਜਿਸ ਤੇ ਓਹ ਉੱਕਾ ਹੀ ਨਿਰਾਸ ਹੋ ਗਏ ਸਨ।੪੫।

فَقُطِعَ دَابِرُ الْقَوْمِ الَّذِيْنَ ظَلَمُوْا وَالْحَمْدُ لِلّٰهِ رَبِّ
الْعٰلَمِيْنَ ﴿٤٦﴾

ਸੋ ਜਿਨ੍ਹਾਂ ਲੋਕਾਂ ਨੇ ਜ਼ੁਲਮ ਕਮਾਇਆ ਸੀ, ਓਹਨਾਂ ਦੀ ਜੜ੍ਹ ਪੁੱਟ ਦਿੱਤੀ ਗਈ ਸੀ ਅਤੇ (ਇਹ ਸਿਧ ਹੋ ਗਿਆ ਸੀ ਕਿ) ਹਰੇਕ ਉਪਮਾ ਦਾ ਅਧਿਕਾਰੀ (ਕੇਵਲ) ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਅੱਲਾਹ ਹੀ ਹੈ।੪੬।

قُلْ اَرَءَيْتُمْ اِنْ اَخَذَ اللّٰهُ سَمْعَكُمْ وَاَبْصَارَكُمْ وَخَتَمَ
عَلٰى قُلُوْبِكُمْ مَّنْ اِلٰهٌ غَيْرُ اللّٰهِ يَاْتِيْكُمْ بِهٖ اُنْظُرْ
كَيْفَ نُصَرِّفُ الْاٰيٰتِ ثُمَّ هُمْ يَصْدِفُوْنَ ﴿٤٧﴾

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਦੱਸੋ ਤਾਂ ਸਹੀ, (ਕਿ) ਜੇ ਅੱਲਾਹ ਤੁਹਾਡੀ ਸੁਣਨ-ਸ਼ਕਤੀ ਤੇ ਵੇਖਣ-ਸ਼ਕਤੀ ਨੂੰ ਨਸ਼ਟ ਕਰ ਦੇਵੇ ਅਤੇ ਤੁਹਾਡੇ ਦਿਲਾਂ ਤੇ ਮੋਹਰ ਲਾ ਦੇਵੇ, ਤਾਂ ਅੱਲਾਹ ਤੋਂ ਛੁੱਟ ਹੋਰ ਕਿਹੜਾ ਇਸ਼ਟ ਹੈ, ਜੋ (ਤੁਹਾਡੀਆਂ ਨਸ਼ਟ ਹੋਈਆਂ ਸ਼ਕਤੀਆਂ) ਤੁਹਾਨੂੰ ਪਰਤਾ ਸਕਦਾ ਹੈ। ਵੇਖ ਕਿ ਅਸੀਂ ਆਪਣੀਆਂ ਆਇਤਾਂ ਕਿਵੇਂ ਮੁੜ ਮੁੜ (ਅੱਡ ਅੱਡ ਢੰਗਾਂ ਨਾਲ) ਵਰਣਨ ਕਰਦੇ ਹਾਂ, ਪਰ ਫੇਰ ਵੀ ਓਹ ਬੇਪਰਵਾਹੀ (ਹੀ) ਕਰਦੇ ਹਨ।੪੭।

---

[1]ਕੁਰਾਨ ਸ਼ਰੀਫ਼ ਵਿਚ "ਅਖ਼ੱਜ਼ਨਾਹੁਮ" ਦੇ ਪਦ ਹਨ, ਤੇ "ਆਖ਼ਜ਼ਾਹੂ" ਪਦ ਦਾ ਭਾਵ ਦੰਡ ਦੇਣ ਲਈ ਵੀ ਹੋਇਆ ਕਰਦਾ ਹੈ। ਇੱਥੇ ਅਸੀਂ ਏਹੋ ਭਾਵ ਮੁਖ ਰੱਖਿਆ ਹੈ।

قُلْ أَرَءَيْتَكُمْ إِنْ أَتَىٰكُمْ عَذَابُ ٱللَّهِ بَغْتَةً أَوْ جَهْرَةً هَلْ يُهْلَكُ إِلَّا ٱلْقَوْمُ ٱلظَّٰلِمُونَ ٤٨

ਤੂੰ ਇਹ ਕਹਿ ਦੇ ਕਿ ਦੱਸੋ ਤਾਂ ਸਹੀ, ਕਿ ਜੇ ਅੱਲਾਹ ਦਾ ਕਸ਼ਟ ਤੁਹਾਡੇ ਤੇ ਅਚਾਨਕ ਪਰਗਟ ਰੂਪ ਵਿਚ ਆ ਜਾਏ, ਤਾਂ ਕੀ ਜ਼ਾਲਮਾਂ ਤੋਂ ਛੁੱਟ ਹੋਰ ਕਿਸੇ ਪ੍ਰਾਣੀ ਨੂੰ (ਵੀ) ਮਲੀਆਮੇਟ ਕੀਤਾ ਜਾਏਗਾ ? ।੪੮।

وَمَا نُرْسِلُ ٱلْمُرْسَلِينَ إِلَّا مُبَشِّرِينَ وَمُنذِرِينَ فَمَنْ ءَامَنَ وَأَصْلَحَ فَلَا خَوْفٌ عَلَيْهِمْ وَلَا هُمْ يَحْزَنُونَ ٤٩

ਅਤੇ ਅਸੀਂ ਆਪਣੇ ਰਸੂਲਾਂ ਨੂੰ ਕੇਵਲ ਖ਼ੁਸ਼ਖ਼ਬਰੀਆਂ ਸੁਣਾਉਣ ਤੇ ਭੈ-ਭੀਤ ਕਰਨ ਲਈ (ਹੀ) ਭੇਜਦੇ ਰਹਿੰਦੇ ਹਾਂ । ਫੇਰ ਜੇਹੜੇ ਪ੍ਰਾਣੀ ਸ਼ਰਧਾ ਧਾਰ ਲੈਂਦੇ ਹਨ ਅਤੇ ਆਪਣਾ ਸੁਧਾਰ ਵੀ ਕਰ ਲੈਂਦੇ ਹਨ, ਓਹਨਾਂ ਨੂੰ ਕੋਈ ਸਹਿਮ ਨਹੀਂ ਹੁੰਦਾ ਤੇ ਨਾ ਕੋਈ ਚਿੰਤਾ (ਹੀ) ਹੁੰਦੀ ਹੈ ।੪੯।

وَٱلَّذِينَ كَذَّبُوا۟ بِـَٔايَٰتِنَا يَمَسُّهُمُ ٱلْعَذَابُ بِمَا كَانُوا۟ يَفْسُقُونَ ٥٠

ਅਤੇ ਜੇਹੜੇ ਲੋਕ ਸਾਡੀਆਂ ਆਇਤਾਂ ਦੀ ਨਿੰਦਾ ਕਰਦੇ ਹਨ, ਓਹਨਾਂ ਨੂੰ ਓਹਨਾਂ ਦੀ ਇਸ ਅਵੱਗਿਆ ਦੇ ਕਾਰਣ ਕਸ਼ਟ ਦਿੱਤਾ ਜਾਏਗਾ ।੫੦।

قُل لَّآ أَقُولُ لَكُمْ عِندِى خَزَآئِنُ ٱللَّهِ وَلَآ أَعْلَمُ ٱلْغَيْبَ وَلَآ أَقُولُ لَكُمْ إِنِّى مَلَكٌ إِنْ أَتَّبِعُ إِلَّا مَا يُوحَىٰٓ إِلَىَّ قُلْ هَلْ يَسْتَوِى ٱلْأَعْمَىٰ وَٱلْبَصِيرُ أَفَلَا تَتَفَكَّرُونَ ٥١

ਤੂੰ ਇਹ ਕਹਿ ਦੇ ਕਿ ਮੈਂ ਤੁਹਾਨੂੰ ਇਹ ਨਹੀਂ ਕਹਿੰਦਾ ਕਿ ਮੇਰੇ ਕੋਲ ਅੱਲਾਹ ਦੇ ਭੰਡਾਰ ਹਨ ਅਤੇ ਨਾ (ਇਹ ਕਹਿੰਦਾ ਹਾਂ ਕਿ) ਮੈਨੂੰ ਗੁਪਤ-ਗਿਆਨ ਪ੍ਰਾਪਤ ਹੈ ਤੇ ਨਾ ਹੀ ਮੈਂ ਕਹਿੰਦਾ ਹਾਂ ਕਿ ਮੈਂ (ਕੋਈ) ਫ਼ਰਿਸ਼ਤਾ ਹਾਂ । ਮੈਂ ਤਾਂ ਕੇਵਲ ਉਸ ਦੀ ਪਾਲਨਾ ਕਰਦਾ ਹਾਂ, ਜੋ ਮੇਰੇ ਵਲ ਅਕਾਸ਼ ਬਾਣੀ ਕੀਤੀ ਜਾਂਦੀ ਹੈ । ਤੂੰ ਕਹਿ ਦੇ ਕਿ ਕੀ ਅੰਨ੍ਹਾ ਤੇ ਸੁਜਾਖਾ ਇੱਕੋ ਜੇਹੇ ਹੋ ਸਕਦੇ ਹਨ ? ਫੇਰ ਤੁਸੀਂ ਸੋਚਦੇ ਕਿਉਂ ਨਹੀਂ ? ।੫੧। (ਰਕੂਅ ੫)

وَأَنذِرْ بِهِ ٱلَّذِينَ يَخَافُونَ أَن يُحْشَرُوٓا۟ إِلَىٰ رَبِّهِمْ لَيْسَ لَهُم مِّن دُونِهِۦ وَلِىٌّ وَلَا شَفِيعٌ لَّعَلَّهُمْ يَتَّقُونَ ٥٢

ਅਤੇ ਤੂੰ ਇਸ (ਬਾਣੀ) ਦੁਆਰਾ ਓਹਨਾਂ ਲੋਕਾਂ ਨੂੰ, ਜੋ ਇਸ ਗੱਲ ਤੋਂ ਡਰਦੇ ਹਨ ਕਿ ਓਹਨਾਂ ਨੂੰ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵਲ ਇਕੱਠਾ ਕਰਕੇ ਲੈ ਜਾਇਆ ਜਾਏਗਾ, ਉਦੋਂ ਉਸ ਤੋਂ ਛੁੱਟ ਓਹਨਾਂ ਦਾ ਨਾ ਕੋਈ ਸਹਾਇਕ ਹੋਵੇਗਾ ਤੇ ਨਾ ਸਫ਼ਾਰਸ਼ੀ; ਇਸ ਲਈ ਡਰਾ ਕਿ ਓਹ ਸ਼ਰਧਾਲੂ ਬਣ ਜਾਣ ।੫੨।

وَلَا تَطْرُدِ الَّذِيْنَ يَدْعُوْنَ رَبَّهُمْ بِالْغَدٰوةِ وَالْعَشِيِّ
يُرِيْدُوْنَ وَجْهَهٗ ۖ مَا عَلَيْكَ مِنْ حِسَابِهِمْ مِّنْ شَيْءٍ
وَّمَا مِنْ حِسَابِكَ عَلَيْهِمْ مِّنْ شَيْءٍ فَتَطْرُدَهُمْ فَتَكُوْنَ
مِنَ الظّٰلِمِيْنَ ٥٢

ਅਤੇ ਤੂੰ ਓਹਨਾਂ ਲੋਕਾਂ ਨੂੰ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਸਵੇਰ-ਸ਼ਾਮ, ਉਸ ਦਾ ਧਿਆਨ ਕਰਦੇ ਹੋਏ, ਪੂਜਾ ਕਰਦੇ ਹਨ, ਕਦੇ ਵੀ ਨਾ ਧਿੱਕਾਰ। ਓਹਨਾਂ ਦੇ ਲੇਖੇ ਦਾ ਕੋਈ ਭਾਗ ਤੇਰੇ ਸਿਰ ਨਹੀਂ ਹੈ ਅਤੇ ਨਾ ਹੀ ਤੇਰੇ ਲੇਖੇ ਦਾ ਕੋਈ ਭਾਗ ਓਹਨਾਂ ਦੇ ਸਿਰ ਹੈ। ਸੋ ਜੇ ਤੂੰ ਓਹਨਾਂ ਨੂੰ ਧਿੱਕਾਰੇਂਗਾ, ਤਾਂ ਜ਼ਾਲਮ ਹੋ ਜਾਏਂਗਾ।੫੨।

وَكَذٰلِكَ فَتَنَّا بَعْضَهُمْ بِبَعْضٍ لِّيَقُوْلُوْٓا اَهٰٓؤُلَآءِ
مَنَّ اللّٰهُ عَلَيْهِمْ مِّنْۢ بَيْنِنَا ۗ اَلَيْسَ اللّٰهُ بِاَعْلَمَ
بِالشّٰكِرِيْنَ ٥٣

ਅਸੀਂ ਓਹਨਾਂ ਵਿੱਚੋਂ ਕਈਆਂ ਦੀ ਕਈਆਂ ਰਾਹੀਂ ਇਸ ਤਰ੍ਹਾਂ ਪਰਖ ਕੀਤੀ ਸੀ ਕਿ ਓਹਨਾਂ ਨੂੰ ਕਸ਼ਟਾਂ ਵਿਚ ਫਸਾਇਆ ਸੀ, ਤਾਂ ਜੁ ਓਹ (ਕਸ਼ਟਾਂ ਵਿਚ ਫਸੇ ਲੋਕ) ਇਹ ਕਹਿ ਸਕਣ ਕਿ ਅੱਲਾਹ ਨੇ ਸਾਡੇ ਵਿੱਚੋਂ ਏਹਨਾਂ (ਹੀਣੇ) ਲੋਕਾਂ ਤੇ ਉਪਕਾਰ ਕੀਤਾ ਹੈ। (ਠੀਕ ਹੈ) ਕੀ ਅੱਲਾਹ ਧੰਨਵਾਦ ਕਰਨ ਵਾਲਿਆਂ ਨੂੰ (ਸਭ ਤੋਂ ਵਧੇਰੇ) ਨਹੀਂ ਜਾਣਦਾ?।੫੩।

وَاِذَا جَآءَكَ الَّذِيْنَ يُؤْمِنُوْنَ بِاٰيٰتِنَا فَقُلْ سَلٰمٌ
عَلَيْكُمْ كَتَبَ رَبُّكُمْ عَلٰى نَفْسِهِ الرَّحْمَةَ ۙ اَنَّهٗ مَنْ
عَمِلَ مِنْكُمْ سُوْٓءًاۢ بِجَهَالَةٍ ثُمَّ تَابَ مِنْۢ بَعْدِهٖ
وَاَصْلَحَ فَاَنَّهٗ غَفُوْرٌ رَّحِيْمٌ ٥٤

ਅਤੇ ਜਦ ਤੇਰੇ ਕੋਲ ਸਾਡੀਆਂ ਆਇਤਾਂ ਦੇ ਸ਼ਰਧਾਲੂ ਆਉਣ, ਤਾਂ ਓਹਨਾਂ ਨੂੰ "ਸਲਾਮ" (ਅਲੈਕੁਮ) ਕਿਹਾ ਕਰ। ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਡੇ ਵਾਸਤੇ ਆਪਣੇ ਆਪ ਤੇ ਮਿਹਰ ਨੂੰ ਫ਼ਰਜ਼ ਕਰ ਲਿਆ ਹੈ। (ਇਸ ਤਰ੍ਹਾਂ ਕਿ) ਤੁਹਾਡੇ ਵਿੱਚੋਂ ਜਿਹੜਾ ਵੀ (ਪ੍ਰਾਣੀ) ਭੁੱਲ ਨਾਲ (ਕਦੇ) ਕੋਈ ਅਪਰਾਧ ਕਰ ਬੈਠੇ, ਫੇਰ ਉਸ ਤੋਂ ਮਗਰੋਂ ਪਸਚਾਤਾਪ ਕਰ ਕੇ ਸੁਧਾਰ ਕਰ ਲਏ, ਤਾਂ ਉਸ (ਪ੍ਰਭੂ) ਦਾ ਇਹ ਵੱਡਾ ਗੁਣ ਹੈ ਕਿ ਉਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ (ਵੀ) ਹੈ।੫੪।

وَكَذٰلِكَ نُفَصِّلُ الْاٰيٰتِ وَلِتَسْتَبِيْنَ سَبِيْلُ
الْمُجْرِمِيْنَ ٥٥ ع

ਅਤੇ ਅਸੀਂ ਆਪਣੀਆਂ ਆਇਤਾਂ ਇਸੇ ਤਰ੍ਹਾਂ ਵਿਸਥਾਰ ਨਾਲ ਵਰਣਨ ਕਰਦੇ ਰਹਿੰਦੇ ਹਾਂ, ਤਾਂ ਜੁ (ਸੱਚ ਚੰਗੀ ਤਰ੍ਹਾਂ ਸਪਸ਼ਟ ਹੋ ਜਾਏ) ਅਤੇ ਅਪ-ਰਾਧੀਆਂ ਦਾ ਢੰਗ ਵੀ ਪਰਗਟ ਹੋ ਜਾਏ।੫੫।

(ਰਕੂਅ ੬)

قُلْ اِنِّیْ نُهِیْتُ اَنْ اَعْبُدَ الَّذِیْنَ تَدْعُوْنَ مِنْ دُوْنِ
اللّٰهِ قُلْ لَّآ اَتَّبِعُ اَهْوَآءَكُمْ قَدْ ضَلَلْتُ اِذًا وَّ مَآ
اَنَا مِنَ الْمُهْتَدِیْنَ ﴿٥٧﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਉੱਕਾ ਹੀ ਰੋਕ ਦਿੱਤਾ ਗਿਆ ਹੈ ਕਿ ਮੈਂ ਓਹਨਾਂ (ਝੂਠੇ ਇਸ਼ਟਾਂ) ਦੀ ਪੂਜਾ ਕਰਾਂ, ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ । ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਮੈਂ ਤੁਹਾਡੀਆਂ ਹਾਸੋਹੀਣੀਆਂ ਕਾਮਨਾਵਾਂ ਦਾ ਪਿਛ-ਲਗ ਨਹੀਂ ਬਣ ਸਕਦਾ । (ਜੇ ਮੈਂ ਅਜਿਹਾ ਕਰਾਂਗਾ, ਤਾਂ) ਇਸ ਤਰ੍ਹਾਂ (ਸਮਝ ਲਓ ਕਿ) ਮੈਂ ਕੁਰਾਹੇ ਪੈ ਜਾਵਾਂਗਾ ਤੇ ਸੁਮਾਰਗ ਵਲ ਲਗਣ ਵਾਲਿਆਂ ਵਿੱਚੋਂ ਨਹੀਂ ਹੋਵਾਂਗਾ ।੫੭।

قُلْ اِنِّیْ عَلٰی بَیِّنَةٍ مِّنْ رَّبِّیْ وَكَذَّبْتُمْ بِهٖ مَا عِنْدِیْ
مَا تَسْتَعْجِلُوْنَ بِهٖ اِنِ الْحُكْمُ اِلَّا لِلّٰهِ یَقُصُّ الْحَقَّ
وَهُوَ خَیْرُ الْفٰصِلِیْنَ ﴿٥٨﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਦਲੀਲ ਤੇ ਹਾਂ ਅਤੇ ਤੁਸੀਂ ਇਸ (ਦਲੀਲ) ਦੇ ਇਨਕਾਰੀ ਹੋ । ਜਿਸ (ਗੱਲ) ਬਾਰੇ ਤੁਸੀਂ ਕਾਹਲ ਕਰਦੇ ਹੋ, ਉਹ ਮੇਰੇ ਕੋਲ ਨਹੀਂ ਹੈ । (ਉਸ ਦਾ) ਫ਼ੈਸਲਾ ਤਾਂ ਅੱਲਾਹ ਦੇ ਹੀ ਅਧਿਕਾਰ ਵਿਚ ਹੈ । ਉਹ ਸੱਚਾਈ ਵਰਣਨ ਕਰਦਾ ਹੈ ਅਤੇ ਉਹ ਫ਼ੈਸਲਾ ਕਰਨ ਵਿਚ ਸਭ ਤੋਂ ਚੰਗਾ ਹੈ ।੫੮।

قُلْ لَّوْ اَنَّ عِنْدِیْ مَا تَسْتَعْجِلُوْنَ بِهٖ لَقُضِیَ الْاَمْرُ
بَیْنِیْ وَبَیْنَكُمْ وَاللّٰهُ اَعْلَمُ بِالظّٰلِمِیْنَ ﴿٥٩﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜਿਸ ਚੀਜ਼ ਬਾਰੇ ਤੁਸੀਂ ਕਾਹਲ ਕਰਦੇ ਹੋ, ਜੇ ਉਹ ਮੇਰੇ ਕੋਲ ਹੁੰਦੀ, ਤਾਂ ਮੇਰੇ ਤੇ ਤੁਹਾਡੇ ਵਿਚਾਲੇ (ਸਾਰੇ ਮਤਿਭੇਦਾਂ ਦਾ) ਫ਼ੈਸਲਾ (ਕਦੋ ਦਾ) ਹੋ ਗਿਆ ਹੁੰਦਾ ਅਤੇ ਅੱਲਾਹ ਜ਼ਾਲਮਾਂ ਨੂੰ ਸਭ ਤੋਂ ਵਧੀਕ ਜਾਣਦਾ ਹੈ । (ਉਹ ਜਦ ਯੋਗ ਸਮਝੇਗਾ, ਫ਼ੈਸਲਾ ਕਰ ਦੇਵੇਗਾ) ।੫੯।

وَعِنْدَهٗ مَفَاتِحُ الْغَیْبِ لَا یَعْلَمُهَآ اِلَّا هُوَ وَیَعْلَمُ
مَا فِی الْبَرِّ وَالْبَحْرِ وَمَا تَسْقُطُ مِنْ وَّرَقَةٍ اِلَّا یَعْلَمُهَا
وَلَا حَبَّةٍ فِیْ ظُلُمٰتِ الْاَرْضِ وَلَا رَطْبٍ وَّلَا یَابِسٍ
اِلَّا فِیْ كِتٰبٍ مُّبِیْنٍ ﴿٦٠﴾

ਅਤੇ ਉਸ ਕੋਲ ਗੁਪਤ-ਗਿਆਨ ਦੀਆਂ ਕੁੰਜੀਆਂ ਹਨ, ਉਸ ਤੋਂ ਛੁੱਟ ਉਸ (ਗੁਪਤ) ਗਿਆਨ ਦਾ ਹੋਰ ਕੋਈ ਵੀ ਜਾਣਨਹਾਰ ਨਹੀਂ ਹੈ, ਅਰਥਾਤ ਜੋ ਕੁਝ ਵੀ ਜਲਾਂ ਤੇ ਥਲਾਂ ਵਿਚ ਹੈ, ਉਹ ਉਸ ਦਾ ਜਾਣਨਹਾਰ ਹੈ ਅਤੇ ਇਕ ਪੱਤਾ ਵੀ ਨਹੀਂ ਡਿਗਦਾ, ਪਰ ਉਹ ਉਸ ਨੂੰ ਜਾਣਦਾ ਹੈ ਅਤੇ ਧਰਤੀ ਦੇ ਅਨ੍ਹੇਰਿਆਂ ਵਿਚ ਕੋਈ ਦਾਣਾ (ਵੀ) ਨਹੀਂ ਤੇ ਨਾ ਕੋਈ ਤਰ (ਚੀਜ਼) ਹੈ ਤੇ ਨਾ ਖੁਸ਼ਕ, ਜੋ (ਉਸ ਦੀ) ਸਪਸ਼ਟ ਰਾਖੀ ਵਿਚ ਨਾ ਹੋਵੇ ।੬੦।

وَهُوَ الَّذِیْ یَتَوَفّٰىکُمْ بِالَّیْلِ وَیَعْلَمُ مَا جَرَحْتُمْ
بِالنَّهَارِ ثُمَّ یَبْعَثُکُمْ فِیْهِ لِیُقْضٰۤی اَجَلٌ مُّسَمًّی ج ثُمَّ
اِلَیْهِ مَرْجِعُکُمْ ثُمَّ یُنَبِّئُکُمْ بِمَا کُنْتُمْ تَعْمَلُوْنَ ﴿٦١﴾ ع ٥ ١٢

ਅਤੇ ਉਹੋ ਹੀ ਹੈ, ਜੋ ਰਾਤ ਸਮੇਂ ਤੁਹਾਡੀ ਜੀਵਾਤਮਾ ਨੂੰ ਆਪਣੇ ਕਬਜ਼ੇ ਵਿਚ ਕਰ ਲੈਂਦਾ ਹੈ ਅਤੇ ਦਿਨ ਸਮੇਂ ਜੋ ਕੁਝ ਤੁਸੀਂ ਕਰਦੇ ਹੋ, ਉਸ ਨੂੰ ਜਾਣਦਾ ਹੈ। ਫੇਰ ਤੁਹਾਨੂੰ ਦਿਨ ਚੜ੍ਹੇ ਉਠਾਉਂਦਾ ਹੈ, ਤਾਂ ਜੁ ਨੀਅਤ ਸਮਾਂ ਪੂਰਾ ਕੀਤਾ ਜਾ ਸਕੇ। ਇਸ ਤੋਂ ਮਗਰੋਂ ਤੁਸੀਂ ਉਸ ਦੇ ਹਜ਼ੂਰ ਪਰਤਣਾ ਹੈ ਅਤੇ ਜੋ ਕੁਝ ਤੁਸੀਂ ਕਰਦੇ ਹੋ, ਉਹ ਤੁਹਾਨੂੰ ਉਸ ਤੋਂ ਜਾਣੂ ਕਰਾਵੇਗਾ।੬੧। (ਰਕੂਅ ੭)

وَهُوَ الْقَاهِرُ فَوْقَ عِبَادِهٖ وَیُرْسِلُ عَلَیْکُمْ حَفَظَةً ط
حَتّٰۤی اِذَا جَآءَ اَحَدَکُمُ الْمَوْتُ تَوَفَّتْهُ رُسُلُنَا وَهُمْ
لَا یُفَرِّطُوْنَ ﴿٦٢﴾

ਅਤੇ ਉਹ (ਅੱਲਾਹ) ਆਪਣੇ ਬੰਦਿਆਂ ਤੇ ਪ੍ਰਬਲ ਹੈ ਅਤੇ ਤੁਹਾਡੇ ਤੇ ਆਪਣੇ ਨਿਗਰਾਨ (ਨੀਅਤ ਕਰ ਕੇ) ਭੇਜਦਾ ਰਹਿੰਦਾ[1] ਹੈ। ਇੱਥੋਂ ਤਕ ਕਿ ਜਦ ਤੁਹਾਡੇ ਵਿੱਚੋਂ ਕਿਸੇ ਦੀ ਮੌਤ ਹੋ ਜਾਂਦੀ ਹੈ ਤਾਂ ਸਾਡੇ ਭੇਜੇ ਹੋਏ (ਫਰਿਸ਼ਤੇ) ਉਸ ਦੀ ਜਿੰਦ ਕੱਢ ਲੈਂਦੇ ਹਨ ਅਤੇ ਓਹ ਸਾਡੀ ਆਗਿਆ ਦੀ ਪਾਲਨਾ ਕਰਨ ਵਿਚ ਕਦੇ (ਕੋਈ) ਢਿਲ ਨਹੀਂ ਕਰਦੇ।੬੨।

ثُمَّ رُدُّوْۤا اِلَی اللّٰهِ مَوْلٰىهُمُ الْحَقِّ ط اَلَا لَهُ الْحُکْمُ قف وَهُوَ
اَسْرَعُ الْحٰسِبِیْنَ ﴿٦٣﴾

ਫੇਰ ਓਹਨਾਂ ਨੂੰ ਅੱਲਾਹ ਦੇ ਹਜ਼ੂਰ, ਜੋ ਓਹਨਾਂ ਦਾ ਸੱਚਾ ਸੁਆਮੀ ਹੈ, ਪਰਤਾਇਆ ਜਾਂਦਾ ਹੈ। ਸੁਣੋ! ਫ਼ੈਸਲਾ ਤਾਂ ਉਸੇ (ਪ੍ਰਭੂ) ਦੇ ਅਧਿਕਾਰ ਵਿਚ ਹੈ ਅਤੇ ਉਹ ਲੇਖਾ ਲੈਣ ਵਾਲਿਆਂ ਨਾਲੋਂ ਛੇਤੀ ਲੇਖਾ ਲੈਂਦਾ ਹੈ।੬੩।

قُلْ مَنْ یُّنَجِّیْکُمْ مِّنْ ظُلُمٰتِ الْبَرِّ وَالْبَحْرِ تَدْعُوْنَهٗ
تَضَرُّعًا وَّخُفْیَةً ج لَئِنْ اَنْجٰىنَا مِنْ هٰذِهٖ لَنَکُوْنَنَّ
مِنَ الشّٰکِرِیْنَ ﴿٦٤﴾

ਤੂੰ ਓਹਨਾਂ ਨੂੰ ਇਹ ਆਖ ਕਿ ਤੁਹਾਨੂੰ ਜਲਾਂ ਤੇ ਥਲਾਂ ਦੀਆਂ ਮੁਸੀਬਤਾਂ ਵਿੱਚੋਂ ਕੌਣ ਕੱਢਦਾ ਹੈ? ਜਦ ਕਿ ਤੁਸੀਂ ਨਿਮਰਤਾ ਨਾਲ ਇਕਾਂਤ ਵਿਚ ਬੈਠ ਕੇ ਇਹ ਕਹਿੰਦੇ ਹੋਏ ਅਰਜ਼ੋਈ ਕਰਦੇ ਹੋ ਕਿ ਜੇ ਉਹ ਸਾਨੂੰ ਇਸ ਕਸ਼ਟ ਵਿੱਚੋਂ ਬਚਾ ਲਏ ਤਾਂ ਅਸੀਂ ਉਸ ਦੇ ਹਜ਼ੂਰ ਸ਼ੁਕਰ ਕਰਨ ਵਾਲੇ ਹੋਵਾਂਗੇ।੬੪।

[1]ਅਰਥਾਤ—ਰਸੂਲ। ਦੂਜੀ ਥਾਂ ਇਹ ਵਰਣਨ ਹੈ ਕਿ :—

"ਫ਼ਕੈਫ਼ਾ ਇਜ਼ਾ ਜਿਅਨਾ ਮਿਨ ਕੁੱਲਿ ਉੱਮਾਤਿਨ ਬਿਸ਼ਹੀਦ" (ਅਲ-ਨਿਸਾ ਰ: ੬)

ਅਰਥਾਤ—ਉਦੋਂ ਕੀ ਹੋਵੇਗਾ, ਜਦੋਂ ਕਿ ਅਸੀਂ ਹਰੇਕ ਜਾਤੀ ਵਿੱਚੋਂ ਇਕ ਨਿਗਰਾਨ ਲਿਆ ਕੇ ਗਵਾਹੀ ਦੇਣ ਵਾਸਤੇ ਖੜਾ ਕਰਾਂਗੇ, ਅਰਥਾਤ ਰਸੂਲ।

قُلِ اللّٰهُ يُنَجِّيْكُمْ مِّنْهَا وَمِنْ كُلِّ كَرْبٍ ثُمَّ اَنْتُمْ تُشْرِكُوْنَ ۝٦٥

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਅੱਲਾਹ (ਹੀ) ਤੁਹਾਨੂੰ ਇਸ ਤੋਂ (ਵੀ) ਤੇ ਹਰੇਕ (ਦੂਜੀ) ਘਬਰਾਹਟ ਤੋਂ ਵੀ ਬਚਾਉਂਦਾ ਹੈ। ਫੇਰ (ਵੀ) ਤੁਸੀਂ ਕਿਉਂ ਸ਼ਿਰਕ ਕਰਦੇ ਹੋ ? ।੬੫।

قُلْ هُوَ الْقَادِرُ عَلٰٓى اَنْ يَّبْعَثَ عَلَيْكُمْ عَذَابًا مِّنْ فَوْقِكُمْ اَوْ مِنْ تَحْتِ اَرْجُلِكُمْ اَوْ يَلْبِسَكُمْ شِيَعًا وَّيُذِيْقَ بَعْضَكُمْ بَاْسَ بَعْضٍ ؕ اُنْظُرْ كَيْفَ نُصَرِّفُ الْاٰيٰتِ لَعَلَّهُمْ يَفْقَهُوْنَ ۝٦٦

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਹ ਇਸ (ਗੱਲ) ਤੇ ਵੀ ਸਮਰਥ ਹੈ ਕਿ ਤੁਹਾਡੇ ਉਪਰੋਂ ਕਸ਼ਟ ਉਤਾਰੇ, ਜਾਂ ਤੁਹਾਡੇ ਪੈਰਾਂ ਦੇ ਹੇਠੋਂ; ਜਾਂ ਤੁਹਾਨੂੰ (ਇਕ ਦੂਜੇ ਦੇ ਵਿਰੁਧ) ਆਪਸ ਵਿਚ ਅੱਡ ਅੱਡ ਧੜਿਆਂ ਦੇ ਰੂਪ ਵਿਚ ਮਿਲਾ ਦੇਵੇ, ਅਰਥਾਤ ਤੁਹਾਡੇ ਵਿੱਚੋਂ ਕਈਆਂ ਨੂੰ ਕਈਆਂ ਹੱਥੋਂ ਦੰਡ ਦੁਆਏ। ਵੇਖੋ, ਅਸੀਂ ਉਕਤੀਆਂ ਨੂੰ ਕਿਵੇਂ ਵਿਸਥਾਰ ਨਾਲ (ਮੁੜ ਮੁੜ) ਵਰਣਨ ਕਰਦੇ ਹਾਂ, ਤਾਂ ਜੁ ਓਹ ਸਮਝ ਸਕਣ ।੬੬।

وَكَذَّبَ بِهٖ قَوْمُكَ وَهُوَ الْحَقُّ ؕ قُلْ لَّسْتُ عَلَيْكُمْ بِوَكِيْلٍ ۝٦٧

ਅਤੇ ਤੇਰੀ ਜਾਤੀ ਨੇ ਇਸ (ਗੱਲ, ਅਰਥਾਤ ਹਜ਼ਰਤ 'ਮੁਹੰਮਦ' ਸਾਹਿਬ ਜੀ ਮਹਾਰਾਜ) ਨੂੰ ਝੂਠਾ ਕਰਾਰ ਦੇ ਦਿੱਤਾ ਹੈ; ਹਾਲਾਂਕਿ ਇਹ ਸੱਚਾ ਹੈ। ਤੂੰ (ਓਹਨਾਂ ਨੂੰ) ਕਹਿ ਦੇ ਕਿ ਮੈਂ ਤੁਹਾਡਾ ਕੋਈ ਜ਼ਿੰਮੇਵਾਰ ਨਹੀਂ ।੬੭।

لِكُلِّ نَبَاٍ مُّسْتَقَرٌّ ؗ وَّسَوْفَ تَعْلَمُوْنَ ۝٦٨

ਹਰੇਕ ਪੇਸ਼ਗੋਈ ਦਾ ਇਕ ਸਮਾਂ ਨੀਅਤ ਹੈ। ਤੁਸੀਂ ਛੇਤੀ ਹੀ (ਇਹ ਅਸਲੀਅਤ) ਸਮਝ ਜਾਉਗੇ ।੬੮।

وَاِذَا رَاَيْتَ الَّذِيْنَ يَخُوْضُوْنَ فِيْٓ اٰيٰتِنَا فَاَعْرِضْ عَنْهُمْ حَتّٰى يَخُوْضُوْا فِيْ حَدِيْثٍ غَيْرِهٖ ؕ وَاِمَّا يُنْسِيَنَّكَ الشَّيْطٰنُ فَلَا تَقْعُدْ بَعْدَ الذِّكْرٰى مَعَ الْقَوْمِ الظّٰلِمِيْنَ ۝٦٩

ਅਤੇ ਜਦ ਤੂੰ ਓਹਨਾਂ ਲੋਕਾਂ ਵਲ ਵੇਖਦਾ ਹੈਂ, ਜੋ ਸਾਡੀਆਂ ਆਇਤਾਂ ਬਾਰੇ ਬੇਲਗਾਮ ਹੋ ਕੇ ਗੱਲਾਂ ਕਰਦੇ ਹਨ, ਤਾਂ ਤੂੰ ਉਸ ਸਮੇਂ ਤਕ ਓਹਨਾਂ ਤੋਂ ਅੱਡ ਰਹੁ, ਜਦ ਤਕ ਕਿ ਓਹ ਇਸ (ਨਿਰਮੂਲ ਬਚਨਾਂ) ਤੋਂ ਛੁੱਟ ਕਿਸੇ ਹੋਰ ਗੱਲ ਬਾਤ ਵਿਚ ਨਾ ਰੁਝ ਜਾਣ ਅਤੇ ਜੇ ਸ਼ੈਤਾਨ ਤੈਨੂੰ (ਕਦੇ) ਭੁਲਾ ਹੀ ਦੇਵੇ, ਤਾਂ ਯਾਦ ਆ ਜਾਣ ਮਗਰੋਂ ਤੂੰ ਜ਼ਾਲਮ ਕੌਮ ਦੇ ਲਾਗੇ ਨਾ ਬੈਠ ।੬੯।

وَمَا عَلَى الَّذِينَ يَتَّقُونَ مِنْ حِسَابِهِمْ مِّنْ شَيْءٍ
وَّلٰكِنْ ذِكْرٰى لَعَلَّهُمْ يَتَّقُونَ ﴿٧٠﴾

ਅਤੇ ਜੇਹੜੇ ਪ੍ਰਾਣੀ ਸੰਜਮਤਾ ਧਾਰਨ ਕਰਦੇ ਹਨ, ਓਹਨਾਂ ਦੇ ਸਿਰ ਓਹਨਾਂ (ਨਿਕੰਮੀਆਂ ਗੱਲਾਂ ਕਰਨ ਵਾਲਿਆਂ) ਦੇ ਲੇਖੇ ਦਾ ਕੋਈ ਹਿੱਸਾ ਨਹੀਂ ਹੈ। ਹਾਂ, ਉਪਦੇਸ ਕਰਨਾ ਓਹਨਾਂ ਦੇ ਜ਼ਿੰਮੇ ਹੈ, ਤਾਂ ਜੁ ਓਹ ਸੰਜਮਤਾ ਧਾਰਨ ਕਰ ਲੈਣ ।੭੦।

وَذَرِ الَّذِينَ اتَّخَذُوا دِينَهُمْ لَعِبًا وَّلَهْوًا وَّغَرَّتْهُمُ
الْحَيٰوةُ الدُّنْيَا وَذَكِّرْ بِهٖٓ اَنْ تُبْسَلَ نَفْسٌۢ بِمَا كَسَبَتْ
لَيْسَ لَهَا مِنْ دُوْنِ اللّٰهِ وَلِيٌّ وَّلَا شَفِيعٌ ۚ وَاِنْ
تَعْدِلْ كُلَّ عَدْلٍ لَّا يُؤْخَذْ مِنْهَا ۗ اُولٰٓئِكَ الَّذِينَ
اُبْسِلُوْا بِمَا كَسَبُوْا ۚ لَهُمْ شَرَابٌ مِّنْ حَمِيمٍ وَّعَذَابٌ
اَلِيمٌۢ بِمَا كَانُوْا يَكْفُرُوْنَ ﴿٧١﴾ ع ٨ ١٤

ਅਤੇ ਤੂੰ ਓਹਨਾਂ ਲੋਕਾਂ ਨੂੰ—ਜਿਨ੍ਹਾਂ ਨੇ ਆਪਣਾ ਧਰਮ (ਇਕ) ਖੇਡ-ਤਮਾਸ਼ਾ ਬਣਾ ਲਿਆ ਹੈ ਅਤੇ ਮਾਤਲੋਕ ਦੇ ਜੀਵਨ ਨੇ ਓਹਨਾਂ ਨੂੰ ਟਪਲਾ ਦੇ ਦਿੱਤਾ ਹੈ, ਤਿਆਗ ਦੇ ਅਤੇ ਇਸ (ਰੱਬੀ ਬਾਣੀ) ਦੁਆਰਾ ਉਪਦੇਸ਼ ਕਰ, ਤਾਂ ਜੁ ਇਹ ਨਾ ਹੋਵੇ ਕਿ ਕਿਸੇ ਪ੍ਰਾਣੀ ਨੂੰ ਆਪਣੀ ਕਰਤੂਤ ਦੇ ਕਾਰਣ ਇਸ ਤਰ੍ਹਾਂ ਮੌਤ ਦੇ ਮੂੰਹ ਵਿਚ ਧੱਕ ਦਿੱਤਾ ਜਾਏ ਕਿ ਅੱਲਾਹ ਤੋਂ ਛੁੱਟ ਉਸ ਦਾ ਨਾ ਤਾਂ ਕੋਈ ਸਹਾਇਕ ਹੋਵੇ ਤੇ ਨਾ ਸਫ਼ਾਰਸ਼ੀ, ਅਰਥਾਤ ਜੇ ਓਹ ਕਿਸੇ ਕਿਸਮ ਦਾ ਵਟਾਂਦਰਾ ਵੀ ਦੇਣ, ਤਾਂ ਉਹ ਪਰਵਾਨ ਨਾ ਕੀਤਾ ਜਾਏ। ਏਹੋ ਓਹ ਲੋਕ ਹਨ ਜਿਨ੍ਹਾਂ ਨੂੰ—ਓਹਨਾਂ ਦੀਆਂ ਕਰਤੂਤਾਂ ਦੇ ਕਾਰਣ ਮੌਤ ਦੇ ਮੂੰਹ ਵਿਚ ਧੱਕ ਦਿੱਤਾ ਜਾਏਗਾ ਅਤੇ ਓਹਨਾਂ ਦੇ ਇਨਕਾਰ ਦੇ ਕਾਰਣ ਓਹਨਾਂ ਨੂੰ ਤੱਤਾ ਪਾਣੀ ਪੀਣ ਲਈ ਮਿਲੇਗਾ, ਅਰਥਾਤ ਘੋਰ ਕਸ਼ਟ ਪੁੱਜੇਗਾ ।੭੧। (ਰਕੂਅ ੮)

قُلْ اَنَدْعُوْا مِنْ دُوْنِ اللّٰهِ مَا لَا يَنْفَعُنَا وَلَا يَضُرُّنَا
وَنُرَدُّ عَلٰٓى اَعْقَابِنَا بَعْدَ اِذْ هَدٰىنَا اللّٰهُ كَالَّذِي
اسْتَهْوَتْهُ الشَّيٰطِيْنُ فِي الْاَرْضِ حَيْرَانَ ۖ لَهٗٓ اَصْحٰبٌ

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਅਸੀਂ ਅੱਲਾਹ ਤੋਂ ਛੁੱਟ ਉਸ ਦਾ ਕਿਉਂ ਸਿਮਰਨ ਕਰੀਏ, ਜੋ ਸਾਨੂੰ ਨਾ ਕੋਈ ਲਾਭ ਦੇ ਸਕਦਾ ਹੈ ਤੇ ਨਾ ਹਾਣ ਪਹੁੰਚਾ ਸਕਦਾ ਹੈ? ਅਤੇ ਕੀ ਅੱਲਾਹ ਦੇ ਸੁਮਾਰਗ ਵਲ ਲਗ ਜਾਣ ਮਗਰੋਂ ਵੀ ਅਸੀਂ ਉਸ (ਪ੍ਰਾਣੀ) ਦੇ ਸਮਾਨ ਆਪਣੀਆਂ ਅੱਡੀਆਂ ਦੇ ਭਾਰ ਪਰਤ ਜਾਈਏ, ਜਿਸ ਨੂੰ ਬਾਗ਼ੀ (ਲੋਕ) ਵਰਗਲਾ ਕੇ ਲੈ ਗਏ ਹੋਣ ਅਤੇ ਉਹ (ਵੱਡਾ) ਹੈਰਾਨ (ਪ੍ਰੇਸ਼ਾਨ) ਹੋ ਰਿਹਾ ਹੋਵੇ।

يَدْعُونَهُۥٓ إِلَى ٱلْهُدَى ٱئْتِنَا ۗ قُلْ إِنَّ هُدَى ٱللَّهِ
هُوَ ٱلْهُدَىٰ ۖ وَأُمِرْنَا لِنُسْلِمَ لِرَبِّ ٱلْعَٰلَمِينَ ﴿٧١﴾

ਉਸ ਦੇ ਕੁਝ ਸਾਥੀ ਵੀ ਹੋਣ, ਜੋ ਉਸ ਨੂੰ ਇਹ ਕਹਿੰਦੇ ਹੋਣ ਕਿ ਬੇਸ਼ੱਕ ਅੱਲਾਹ ਦਾ ਮਾਰਗ ਹੀ ਅਸਲ ਸੁਮਾਰਗ ਹੈ, ਅਰਥਾਤ ਸਾਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਅਸੀਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਆਗਿਆ ਦਾ ਪਾਲਨ ਕਰਦੇ ਰਹੀਏ ।੭੨।

وَأَنْ أَقِيمُوا۟ ٱلصَّلَوٰةَ وَٱتَّقُوهُ ۚ وَهُوَ ٱلَّذِىٓ إِلَيْهِ
تُحْشَرُونَ ﴿٧٢﴾

ਇਹ (ਵੀ ਉਪਦੇਸ਼ ਕੀਤਾ ਗਿਆ ਹੈ) ਕਿ ਨਮਾਜ਼ਾਂ ਪੂਰੇ ਨੇਮਾਂ ਅਨੁਸਾਰ ਪੜ੍ਹਦੇ ਰਹੀਏ ਅਤੇ ਉਸ (ਪ੍ਰਭੂ) ਨੂੰ ਆਪਣੀ ਢਾਲ ਬਣਾਈਏ ਅਤੇ (ਅੱਲਾਹ) ਉਹੋ ਹੀ ਹੈ, ਜਿਸ ਦੇ ਹਜ਼ੂਰ ਤੁਸੀਂ ਸਾਰੇ ਇਕੱਤਰ ਕਰ ਕੇ ਲਿਆਂਦੇ ਜਾਓਗੇ ।੭੩।

وَهُوَ ٱلَّذِى خَلَقَ ٱلسَّمَٰوَٰتِ وَٱلْأَرْضَ بِٱلْحَقِّ ۖ وَيَوْمَ
يَقُولُ كُن فَيَكُونُ ۚ قَوْلُهُ ٱلْحَقُّ ۚ وَلَهُ ٱلْمُلْكُ يَوْمَ
يُنفَخُ فِى ٱلصُّورِ ۚ عَٰلِمُ ٱلْغَيْبِ وَٱلشَّهَٰدَةِ ۚ وَهُوَ
ٱلْحَكِيمُ ٱلْخَبِيرُ ﴿٧٣﴾

ਅਤੇ ਉਹੋ (ਅੱਲਾਹ) ਹੀ ਹੈ, ਜਿਸ ਨੇ ਸਾਰੇ ਆਕਾਸ਼ ਤੇ ਪਾਤਾਲ ਸਾਜੇ ਹਨ, ਜਿਸ ਦਿਨ ਉਹ ਇਹ ਕਹੇਗਾ ਕਿ ਮੇਰੀ ਇੱਛਾ ਅਨੁਸਾਰ ਇਉਂ ਹੋ ਜਾਏ, ਤਾਂ (ਉਸੇ ਤਰ੍ਹਾਂ) ਹੋ ਜਾਏਗਾ । ਉਸ ਦੀ ਗੱਲ ਹੋ ਕੇ ਰਹਿੰਦੀ ਹੈ । ਜਦ ਨਰਸਿੰਗਾ ਵਜਾਇਆ ਜਾਏਗਾ, ਤਾਂ (ਉਸ ਸਮੇਂ) ਰਾਜ (ਕੇਵਲ) ਉਸੇ (ਕੱਲਮ ਕੱਲੇ ਸਾਜਨਹਾਰ ਪ੍ਰਭੂ) ਦਾ ਹੀ ਹੋਵੇਗਾ ਤੇ ਉਹੋ ਹੀ ਗੁਪਤ ਤੇ ਪਰਗਟ ਦਾ ਜਾਣਨਹਾਰ ਤੇ (ਸੰਪੂਰਣ) ਖ਼ਬਰਦਾਰ ਹੈ ।੭੪।

وَإِذْ قَالَ إِبْرَٰهِيمُ لِأَبِيهِ ءَازَرَ أَتَتَّخِذُ أَصْنَامًا ءَالِهَةً ۖ
إِنِّىٓ أَرَىٰكَ وَقَوْمَكَ فِى ضَلَٰلٍ مُّبِينٍ ﴿٧٤﴾

ਅਤੇ (ਇਹ ਯਾਦ ਕਰੋ), ਜਦ "ਇਬਰਾਹੀਮ" ਨੇ ਆਪਣੇ ਪਿਤਾ "ਆਜ਼ਰ" ਨੂੰ ਇਹ ਕਿਹਾ ਸੀ ਕਿ ਕੀ ਤੂੰ (ਕਈ) ਮੂਰਤੀਆਂ ਨੂੰ ਆਪਣਾ ਇਸ਼ਟ ਥਾਪਦਾ ਹੈਂ ? ਮੈਂ ਤੈਨੂੰ ਤੇ ਤੇਰੀ (ਸਾਥੀ) ਜਾਤੀ ਨੂੰ ਸਪਸ਼ਟ ਕੁਰਾਹੇ ਜਾਂਦੀ ਵੇਖਦਾ ਹਾਂ ।੭੫।

وَكَذَٰلِكَ نُرِىٓ إِبْرَٰهِيمَ مَلَكُوتَ ٱلسَّمَٰوَٰتِ
وَٱلْأَرْضِ وَلِيَكُونَ مِنَ ٱلْمُوقِنِينَ ﴿٧٥﴾

ਅਤੇ ਅਸੀਂ ਇਸ ਤਰ੍ਹਾਂ (ਹਜ਼ਰਤ) "ਇਬਰਾਹੀਮ" ਨੂੰ (ਸਾਰੇ) ਆਕਾਸ਼ਾਂ ਤੇ ਪਾਤਾਲਾਂ ਵਿਚ (ਆਪਣਾ) ਰਾਜ ਦਸਦੇ ਸੀ, ਤਾਂ ਜੁ (ਉਸ ਦਾ ਗਿਆਨ ਸੰਪੂਰਣ ਹੋਵੇ ਤੇ) ਉਹ ਸ਼ਰਧਾਲੂਆਂ ਵਿੱਚੋਂ ਹੋ ਜਾਵੇ ।੭੬।

فَلَمَّا جَنَّ عَلَيْهِ الَّيْلُ رَاٰ كَوْكَبًا ۚ قَالَ هٰذَا رَبِّيْ ۚ
فَلَمَّآ اَفَلَ قَالَ لَآ اُحِبُّ الْاٰفِلِيْنَ ۝٧٧

(ਇਕ ਦਿਨ ਇਹ ਹੋਇਆ ਕਿ) ਜਦ ਰਾਤ ਨੇ ਉਸ ਤੇ ਪੜਦਾ ਪਾ ਦਿੱਤਾ, ਤਾਂ ਉਸ ਨੇ ਇਕ (ਟਿਮ-ਟਿਮਾਉਂਦਾ) ਤਾਰਾ ਵੇਖਿਆ, (ਜਿਸ ਨੂੰ ਵੇਖਦਿਆਂ) ਉਸ ਨੇ ਇਹ ਕਿਹਾ ਕਿ (ਕੀ) ਇਹ ਮੇਰਾ ਸਾਜਨ-ਹਾਰ ਤੇ ਪਾਲਨਹਾਰ (ਹੋ ਸਕਦਾ) ਹੈ ? ਫੇਰ ਜਦ ਉਹ ਡੁੱਬ ਗਿਆ, ਤਾਂ ਉਸ ਨੇ ਕਿਹਾ ਕਿ ਮੈਂ ਡੁੱਬ ਜਾਣ ਵਾਲਿਆਂ ਨੂੰ (ਆਪਣਾ ਇਸਟ ਬਣਾਉਣਾ) ਪਸੰਦ ਨਹੀਂ ਕਰਦਾ ।੭੭।

فَلَمَّا رَاَ الْقَمَرَ بَازِغًا قَالَ هٰذَا رَبِّيْ ۚ فَلَمَّآ اَفَلَ
قَالَ لَىِٕنْ لَّمْ يَهْدِنِيْ رَبِّيْ لَاَكُوْنَنَّ مِنَ الْقَوْمِ
الضَّاۗلِّيْنَ ۝٧٨

(ਇਸ ਤੋਂ ਮਗਰੋਂ) ਜਦ ਉਸ ਨੇ (ਚਮਕਾਰੇ ਮਾਰਦਾ) ਚੰਨ ਵੇਖਿਆ, ਤਾਂ ਉਸ ਨੇ ਕਿਹਾ ਕਿ (ਕੀ) ਇਹ ਮੇਰਾ ਸਾਜਨਹਾਰ ਤੇ ਪਾਲਨਹਾਰ[1] (ਹੋ ਸਕਦਾ) ਹੈ ? ਫੇਰ ਜਦ ਉਹ ਵੀ ਅਲੋਪ ਹੋ ਗਿਆ, ਤਾਂ ਉਸ ਨੇ ਇਹ ਕਿਹਾ ਕਿ ਜੇ ਮੇਰਾ ਸਾਜਨਹਾਰ ਤੇ ਪਾਲਨਹਾਰ ਮੈਨੂੰ ਸੁਮਾਰਗ ਵਲ ਨਾ ਲਾਉਂਦਾ, ਤਾਂ ਮੈਂ ਜ਼ਰੂਰ ਕੁਰਾਹੇ ਜਾਣ ਵਾਲੀ ਜਾਤੀ ਨਾਲ ਰਲ ਜਾਂਦਾ ।੭੮।

فَلَمَّا رَاَ الشَّمْسَ بَازِغَةً قَالَ هٰذَا رَبِّيْ هٰذَآ اَكْبَرُ ۚ
فَلَمَّآ اَفَلَتْ قَالَ يٰقَوْمِ اِنِّىْ بَرِيْۗءٌ مِّمَّا تُشْرِكُوْنَ ۝٧٩

ਫੇਰ ਜਦ ਉਸ ਨੇ (ਲਿਸ਼ਕਾਰੇ ਮਾਰਦਾ) ਸੂਰਜ ਵੇਖਿਆ, ਤਾਂ ਉਸ ਨੇ ਇਹ ਕਿਹਾ ਕਿ (ਕੀ) ਇਹ ਮੇਰਾ ਸਾਜਨਹਾਰ ਤੇ ਪਾਲਨਹਾਰ (ਹੋ ਸਕਦਾ) ਹੈ ? ਇਹ ਬੇਸ਼ੱਕ ਸਭ ਤੋਂ ਵੱਡਾ ਹੈ, ਪਰ ਜਦ ਉਹ ਵੀ ਅਸਤ ਹੋ ਗਿਆ, ਤਾਂ ਉਸ ਨੇ ਇਹ ਕਿਹਾ ਕਿ ਮੈਂ ਇਸ ਤੋਂ, ਜਿਸ ਨੂੰ ਤੁਸੀਂ (ਪ੍ਰਭੂ ਦੀ) ਬਰਾਬਰੀ ਦਿੰਦੇ ਹੋ, ਉੱਕਾ ਹੀ ਉਪਰਾਮ ਹਾਂ ।੭੯।

اِنِّىْ وَجَّهْتُ وَجْهِيَ لِلَّذِيْ فَطَرَ السَّمٰوٰتِ وَالْاَرْضَ
حَنِيْفًا وَّمَآ اَنَا مِنَ الْمُشْرِكِيْنَ ۝٨٠

ਮੈਂ ਸਾਰੇ ਹੀ ਟੇਢੇ ਮਾਰਗਾਂ ਤੋਂ ਬਚਦਿਆਂ ਹੋਇਆਂ ਬੇਸ਼ੱਕ ਆਪਣਾ (ਸਾਰਾ) ਧਿਆਨ ਉਸ (ਪ੍ਰਭੂ) ਵਲ ਲਾ ਦਿੱਤਾ ਹੈ, ਜੋ ਸਾਰੇ ਹੀ ਆਕਾਸ਼ਾਂ ਤੇ ਪਾਤਾਲਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਮੈਂ ਮੁਸ਼ਰਿਕਾਂ ਵਿੱਚੋਂ ਨਹੀਂ ਹਾਂ ।੮੦।

---

[1]ਅਸਲ ਵਿਚ ਇਹ ਭਾਵ ਹੈ ਕਿ ਹਰ ਇਕ ਸਿਆਰੇ ਨੂੰ ਵੇਖ ਕੇ ਹਜ਼ਰਤ "ਇਬਰਾਹੀਮ" ਨੇ ਉਸ ਦੇ ਪ੍ਰਭੂ ਹੋਣ ਤੋਂ ਇਨਕਾਰ ਕੀਤਾ ਹੈ; ਜਿਹਾ ਕਿ ਇਸ ਆਇਤ ਵਿਚ ਸਪਸ਼ਟ ਤੌਰ ਤੇ ਵਰਣਨ ਹੈ ਕਿ "ਜੇ ਅੱਲਾਹ ਨੇ ਮੈਨੂੰ ਪਹਿਲਾਂ ਤੋਂ ਹੀ ਸੁਮਾਰਗ ਵਲ ਨਾ ਲਾਇਆ ਹੁੰਦਾ, ਤਾਂ ਮੈਂ ਕੁਰਾਹੀਆ ਹੋ ਜਾਂਦਾ।" ਸੋ ਇਸ ਆਇਤ ਨੇ ਤਾਂ ਸ਼ਿਰਕ ਦਾ ਖ਼ਿਆਲ ਆਉਣ ਦਾ ਵੀ ਖੰਡਨ ਕਰ ਦਿੱਤਾ ਹੈ ਤੇ ਸਿਧ ਕਰ ਦਿੱਤਾ ਹੈ ਕਿ ਹਜ਼ਰਤ "ਇਬਰਾਹੀਮ" ਜੀ ਦਾ ਕਥਨ ਇਕ ਤਾਨ੍ਹਾ ਸੀ ।

وَحَآجَّهُ قَوْمُهُ ؕ قَالَ اَتُحَآجُّوْٓنِّيْ فِي اللّٰهِ وَقَدْ
هَدٰىنِ ؕ وَلَآ اَخَافُ مَا تُشْرِكُوْنَ بِهٖٓ اِلَّآ اَنْ يَّشَآءَ
رَبِّيْ شَيْـًٔا ؕ وَسِعَ رَبِّيْ كُلَّ شَيْءٍ عِلْمًا ؕ اَفَلَا تَتَذَكَّرُوْنَ ﴿٨١﴾

ਅਤੇ ਉਸ ਦੀ ਜਾਤੀ ਨੇ ਉਸ ਨਾਲ ਵਿਚਾਰ-ਚਰਚਾ ਕਰ ਕੇ ਉਸ ਨੂੰ ਜਿੱਤਣਾ ਚਾਹਿਆ. (ਤਾਂ) ਉਸ ਨੇ ਕਿਹਾ ਕਿ ਕੀ ਤੁਸੀਂ ਮੇਰੇ ਨਾਲ ਅੱਲਾਹ ਬਾਰੇ ਚਰਚਾ ਕਰਦੇ ਹੋ; ਹਾਲਾਂਕਿ ਉਸ ਨੇ ਆਪ ਮੈਨੂੰ ਸੁਮਾਰਗ ਵਲ ਲਾਇਆ ਹੈ ? ਅਤੇ ਜਿਸ ਨੂੰ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਹੋ, ਮੈਨੂੰ ਉਸ ਦਾ ਉੱਕਾ ਹੀ ਕੋਈ ਸਹਿਮ ਨਹੀਂ। ਹਾਂ, ਜੇ ਮੇਰਾ ਸਾਜਨਹਾਰ ਤੇ ਪਾਲਨਹਾਰ ਕਿਸੇ ਗੱਲ ਦੀ ਇੱਛਾ ਕਰ ਲਵੇ, (ਤਾਂ ਮੈਂ ਇਸ ਤੋਂ ਡਰਦਾ ਹਾਂ) ਮੇਰੇ ਸਾਜਨਹਾਰ ਤੇ ਪਾਲਨਹਾਰ ਨੇ ਆਪਣੇ ਗਿਆਨ ਨਾਲ ਹਰੇਕ ਚੀਜ਼ ਨੂੰ ਘੇਰਿਆ ਹੋਇਆ ਹੈ। ਫੇਰ ਤੁਸੀਂ ਕਿਉਂ ਨਹੀਂ ਸਮਝਦੇ ? ।੮੧।

وَكَيْفَ اَخَافُ مَآ اَشْرَكْتُمْ وَلَا تَخَافُوْنَ اَنَّكُمْ
اَشْرَكْتُمْ بِاللّٰهِ مَا لَمْ يُنَزِّلْ بِهٖ عَلَيْكُمْ سُلْطٰنًا ؕ
فَاَيُّ الْفَرِيْقَيْنِ اَحَقُّ بِالْاَمْنِ ۚ اِنْ كُنْتُمْ تَعْلَمُوْنَ ﴿٨٢﴾

ਮੈਨੂੰ ਉਸ (ਚੀਜ਼) ਦਾ ਜਿਸ ਨੂੰ ਤੁਸੀਂ (ਅੱਲਾਹ ਦੀ) ਬਰਾਬਰੀ ਦਿੰਦੇ ਹੋ, ਕਿਵੇਂ ਡਰ ਹੋ ਸਕਦਾ ਹੈ ਜਦ ਕਿ ਉਸ ਬਾਰੇ ਉਸ ਨੇ ਤੁਹਾਡੇ ਤੇ ਕੋਈ ਉਕਤੀ ਨਹੀਂ ਉਤਾਰੀ ? ਤੁਸੀਂ ਅੱਲਾਹ ਦੇ ਸ਼ਰੀਕ ਬਣਾਉਣ ਤੋਂ ਨਹੀਂ ਡਰਦੇ। ਸੋ ਜੇ ਤੁਹਾਨੂੰ ਕੋਈ ਸੂਝ ਬੂਝ ਹੈ, ਤਾਂ (ਦੱਸੋ ਕਿ) ਸਾਡੇ ਦੋਹਾਂ ਧੜਿਆਂ ਵਿੱਚੋਂ ਕਿਹੜਾ ਸ਼ਾਂਤੀ ਨੂੰ ਪ੍ਰਾਪਤ ਹੋਣ ਦਾ ਅਧਿਕਾਰੀ ਹੈ ।੮੨।

اَلَّذِيْنَ اٰمَنُوْا وَلَمْ يَلْبِسُوْٓا اِيْمَانَهُمْ بِظُلْمٍ اُولٰٓئِكَ
لَهُمُ الْاَمْنُ وَهُمْ مُّهْتَدُوْنَ ﴿٨٣﴾ ع

ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕਰ ਲਈ ਹੈ ਅਤੇ ਓਹਨਾਂ ਨੇ ਆਪਣੀ ਇਸ ਸ਼ਰਧਾ ਨੂੰ ਜ਼ੁਲਮ ਨਾਲ ਨਹੀਂ ਰਲਾਇਆ, ਓਹਨਾਂ ਲੋਕਾਂ ਲਈ ਅਮਨ (ਤੇ ਸ਼ਾਂਤੀ ਨੀਅਤ) ਹੈ ਅਤੇ ਏਹੋ (ਹੀ) ਸੁਮਾਰਗ ਦੇ ਪਾਂਧੀ ਹਨ ।੮੩। (ਰਕੂਅ ੯)

وَتِلْكَ حُجَّتُنَآ اٰتَيْنٰهَآ اِبْرٰهِيْمَ عَلٰى قَوْمِهٖ ؕ نَرْفَعُ

ਇਹ ਸਾਡੇ ਵੱਲੋਂ (ਦਿੱਤੀ ਹੋਈ ਇਕ) ਦਲੀਲ ਸੀ, (ਜੋ) ਅਸੀਂ "ਇਬਰਾਹੀਮ" ਨੂੰ ਉਸ ਦੀ ਜਾਤੀ ਦੇ ਟਾਕਰੇ[1] ਲਈ ਸਿਖਾਈ ਸੀ। ਅਸੀਂ ਜਿਸ ਨੂੰ

[1]ਸਿੱਧ ਹੋਇਆ ਕਿ "ਇਬਰਾਹੀਮ" ਨੇ ਵਲ-ਮਠ ਤੋਂ ਕੰਮ ਨਹੀਂ ਲਿਆ ਸੀ; ਸਗੋਂ ਜੋ ਉੱਤੇ ਦੱਸਿਆ ਗਿਆ ਹੈ, ਉਹ ਪ੍ਰਭੂ ਨੇ ਹੀ ਸਿਖਾਇਆ ਹੋਇਆ ਸੀ ਅਤੇ ਪ੍ਰਭੂ ਸ਼ਿਰਕ ਦੀ ਸਿੱਖਿਆ ਨਹੀਂ ਦਿੰਦਾ।

دَرَجٰتٍ مَّنْ نَّشَآءُ ۭ اِنَّ رَبَّكَ حَكِيْمٌ عَلِيْمٌ ﴿٨٣﴾

ਚਾਹੁੰਦੇ ਹਾਂ, ਪਦਵੀ ਵਿਚ ਉੱਚਾ ਕਰ ਦਿੰਦੇ ਹਾਂ। ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਯੁਕਤੀਮਾਨ ਤੇ ਜਾਣਨਹਾਰ ਹੈ।੮੪।

وَوَهَبْنَا لَهٗٓ اِسْحٰقَ وَيَعْقُوْبَ ۭ كُلًّا هَدَيْنَا ۚ وَنُوْحًا هَدَيْنَا مِنْ قَبْلُ وَمِنْ ذُرِّيَّتِهٖ دَاوٗدَ وَسُلَيْمٰنَ وَاَيُّوْبَ وَيُوْسُفَ وَمُوْسٰى وَهٰرُوْنَ ۭ وَكَذٰلِكَ نَجْزِي الْمُحْسِنِيْنَ ﴿٨٤﴾

ਅਤੇ ਅਸੀਂ ਉਸ (ਇਬਰਾਹੀਮ) ਨੂੰ ਇਸਹਾਕ ਤੇ ਯਾਕੂਬ ਦਿੱਤੇ ਸਨ। ਅਸੀਂ (ਓਹਨਾਂ) ਸਾਰਿਆਂ ਨੂੰ ਸੁਮਾਰਗ ਵਲ ਲਾਇਆ ਸੀ ਅਤੇ (ਉਸ ਤੋਂ) ਪਹਿਲਾਂ ਅਸੀਂ ਨੂਹ ਨੂੰ ਸੁਮਾਰਗ ਦਿੱਤਾ ਸੀ ਅਤੇ ਉਸ (ਇਬਰਾਹੀਮ) ਦੀ ਸੰਤਾਨ ਵਿਚੋਂ ਦਾਊਦ, ਸੁਲੇਮਾਨ, ਅੱਯੂਬ, ਮੂਸਾ ਤੇ ਹਾਰੂਨ ਨੂੰ ਵੀ, ਅਤੇ ਅਸੀਂ ਇਸੇ ਤਰ੍ਹਾਂ (ਹੀ) ਸ਼ੁਭ ਕਰਮੀਆਂ ਨੂੰ ਵਟਾਂਦਰਾ ਦਿਆ ਕਰਦੇ ਹਾਂ।੮੫।

وَزَكَرِيَّا وَيَحْيٰى وَعِيْسٰى وَاِلْيَاسَ ۭ كُلٌّ مِّنَ الصّٰلِحِيْنَ ﴿٨٥﴾

ਅਤੇ ਜ਼ਿਕਰੀਆ[1], ਯਹਯਾ, ਈਸਾ ਤੇ ਇਲੀਆਸ ਨੂੰ ਵੀ ਸੁਮਾਰਗ ਦਿੱਤਾ ਸੀ। (ਏਹ) ਸਾਰੇ ਦੇ ਸਾਰੇ ਹੀ ਭਲੇ ਪੁਰਖਾਂ ਵਿਚੋਂ ਸਨ।੮੬।

وَاِسْمٰعِيْلَ وَالْيَسَعَ وَيُوْنُسَ وَلُوْطًا ۭ وَكُلًّا فَضَّلْنَا عَلَي الْعٰلَمِيْنَ ﴿٨٦﴾

ਅਤੇ ਇਸਮਾਈਲ, ਅਲਯਸਾਅ, ਯੂਨਸ ਤੇ ਲੂਤ ਨੂੰ (ਵੀ ਸੁਮਾਰਗ ਦਿੱਤਾ ਸੀ) ਅਤੇ ਓਹਨਾਂ ਸਾਰਿਆਂ ਨੂੰ ਹੀ ਅਸੀਂ ਸਾਰੇ ਜਹਾਨਾਂ ਤੇ ਵਿਸ਼ੇਸ਼ਤਾ ਦਿੱਤੀ ਸੀ।੮੭।

وَمِنْ اٰبَاۗىِٕهِمْ وَذُرِّيّٰتِهِمْ وَاِخْوَانِهِمْ ۚ وَاجْتَبَيْنٰهُمْ وَهَدَيْنٰهُمْ اِلٰى صِرَاطٍ مُّسْتَقِيْمٍ ﴿٨٧﴾

ਅਤੇ ਓਹਨਾਂ ਦੇ ਪਿਉ-ਦਾਦਿਆਂ ਤੇ ਓਹਨਾਂ ਦੀਆਂ ਸੰਤਾਨਾਂ ਤੇ ਓਹਨਾਂ ਦੇ ਭਰਾਵਾਂ ਨੂੰ (ਵੀ ਅਸੀਂ ਸੁਮਾਰਗ ਵਲ ਲਾਇਆ ਸੀ) ਅਤੇ ਅਸੀਂ ਓਹਨਾਂ ਨੂੰ ਚੁਣ ਲਿਆ ਸੀ ਤੇ ਓਹਨਾਂ ਦੀ ਸਿੱਧੇ ਮਾਰਗ ਵਲ ਅਗਵਾਈ ਕੀਤੀ ਸੀ।੮੮।

---

[1]ਜ਼ਿਕਰੀਯਾ ਦਾ ਵਰਣਨ ਯਾਹਯਾ ਨਾਲ ਇਸ ਲਈ ਕੀਤਾ ਗਿਆ ਹੈ ਕਿ ਓਹ ਓਹਨਾਂ ਦੇ ਪਿਤਾ ਸਨ ਅਤੇ ਈਸਾ ਦਾ ਇਸ ਲਈ ਕਿ ਯਾਹਯਾ ਓਹਨਾਂ ਦੇ (ਅਰਹਾਸ) ਸਨ ਅਤੇ ਇਲਯਾਸ ਦਾ ਇਸ ਲਈ ਕਿ ਈਸਾ ਦੇ ਆਉਣ ਤੋਂ ਪਹਿਲਾਂ ਇਲੀਯਾਸ ਦੇ ਆਕਾਸ਼ ਤੋਂ ਆਉਣ ਦੀ ਖ਼ਬਰ ਦਿੱਤੀ ਗਈ ਸੀ, ਅਤੇ ਇਸਮਾਈਲ ਦਾ ਇਸ ਲਈ ਕਿ ਉਹ ਵੀ ਈਸਾ ਵਾਂਗ ਜਮਾਲੀ ਨਬੀ ਸਨ। ਅਤੇ ਅਲਯਸਾਅ ਅਰਥਾਤ ਯਸਅਯਾਅ ਦਾ ਵਰਣਨ ਇਸ ਲਈ ਕੀਤਾ ਗਿਆ ਕਿ ਓਹਨਾਂ ਨੂੰ ਵੀ ਇਲੀਯਾਸ ਨਾਲ ਤਸ਼ਬੀਹ ਦਿੱਤੀ ਜਾਂਦੀ ਹੈ ਅਤੇ ਯੂਨਸ ਦਾ ਇਸ ਲਈ ਕਿ ਓਹਨਾਂ ਦੇ ਸਾਕੇ ਨੂੰ ਮਸੀਹ ਨਾਲ ਮਿਲਾਇਆ ਜਾਂਦਾ ਹੈ ਅਤੇ ਲੂਤ ਦਾ ਇਸ ਲਈ ਵਰਣਨ ਕੀਤਾ ਕਿ ਓਹਨਾਂ ਦਾ ਸੰਬੰਧ ਇਬਰਾਹੀਮ ਤੇ ਇਸਮਾਈਲ ਨਾਲ ਅਥਾਹ ਸੀ।

ਸੋ ਇਹ ਇਤਰਾਜ਼ ਨਹੀਂ ਹੁੰਦਾ ਕਿ ਇਹ ਨਬੀ ਇਕ ਦੂਜੇ ਦੇ ਅੱਗੇ ਪਿੱਛੇ ਆਏ ਸਨ ਅਤੇ ਕੁਰਾਨ ਸ਼ਰੀਫ਼ ਨੇ ਏਹਨਾਂ ਦਾ ਵਰਣਨ ਇਕੱਠਾ ਕਰ ਦਿੱਤਾ ਹੈ; ਕਿਉਂ ਜੁ ਕੁਰਾਨ ਸ਼ਰੀਫ਼ ਨੇ ਹਿਕਮਤ ਦੇ ਅਨੁਸਾਰ ਏਹਨਾਂ ਦਾ ਇਕੱਠਾ ਵਰਣਨ ਕੀਤਾ ਹੈ; ਨਾ ਕਿ ਇਤਿਹਾਸ ਦੇ ਅਨੁਸਾਰ।

ذٰلِكَ هُدَى اللّٰهِ يَهْدِيْ بِهٖ مَنْ يَّشَآءُ مِنْ عِبَادِهٖ ۚ وَلَوْ اَشْرَكُوْا لَحَبِطَ عَنْهُمْ مَّا كَانُوْا يَعْمَلُوْنَ ﴿٨٩﴾

ਅੱਲਾਹ ਦਾ ਸੁਮਾਰਗ ਵਲ ਲਾਉਣ ਦਾ ਢੰਗ ਏਹੋ ਹੀ ਹੈ ਕਿ ਜਿਸ ਦੁਆਰਾ ਉਹ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦਾ ਹੈ, ਸੁਮਾਰਗ ਵਲ ਲਾ ਦਿੰਦਾ ਹੈ ਅਤੇ ਜੇ ਓਹ ਸ਼ਿਰਕ ਕਰਦੇ, ਤਾਂ ਓਹਨਾਂ ਦੀ ਸਾਰੀ ਕੀਤੀ ਕਤਰੀ ਅਜਾਈਂ ਚਲੀ ਜਾਂਦੀ ।੮੯।

اُولٰٓئِكَ الَّذِيْنَ اٰتَيْنٰهُمُ الْكِتٰبَ وَالْحُكْمَ وَالنُّبُوَّةَ ۚ فَاِنْ يَّكْفُرْ بِهَا هٰٓؤُلَآءِ فَقَدْ وَكَّلْنَا بِهَا قَوْمًا لَّيْسُوْا بِهَا بِكٰفِرِيْنَ ﴿٩٠﴾

ਏਹੋ ਹੀ ਓਹ ਲੋਕ ਹਨ, ਜਿਨ੍ਹਾਂ ਨੂੰ ਅਸੀਂ ਪੁਸਤਕ, ਫ਼ੈਸਲਾ ਕਰਨ ਦੀ ਸੂਝ ਬੂਝ ਤੇ ਨਬੁੱਵਤ ਦਿੱਤੀ ਸੀ । ਸੋ ਜਦ ਏਹਨਾਂ ਲੋਕਾਂ ਨੇ ਇਸ (ਨਬੁੱਵਤ) ਦਾ ਇਨਕਾਰ ਕੀਤਾ, ਤਾਂ ਅਸੀਂ ਉਸ ਨੂੰ ਇਕ (ਹੋਰ) ਜਾਤੀ (ਅਰਥਾਤ ਮੁਸਲਮਾਨਾਂ) ਦੇ ਹਵਾਲੇ ਕਰ ਦਿੱਤਾ, ਜੋ ਉਸ ਦੇ ਇਨਕਾਰੀ ਨਹੀਂ ਹਨ ।੯੦।

اُولٰٓئِكَ الَّذِيْنَ هَدَى اللّٰهُ فَبِهُدٰىهُمُ اقْتَدِهْ ۗ قُلْ لَّآ اَسْـَٔلُكُمْ عَلَيْهِ اَجْرًا ۗ اِنْ هُوَ اِلَّا ذِكْرٰى لِلْعٰلَمِيْنَ ﴿٩١﴾ ع

ਏਹਨਾਂ (ਹੀ ਉਕਤ ਲੋਕਾਂ) ਨੂੰ ਅੱਲਾਹ ਨੇ ਸੁਮਾਰਗ ਪ੍ਰਦਾਨ ਕੀਤਾ ਹੈ । ਸੋ ਤੂੰ ਓਹਨਾਂ ਦੇ ਸੁਮਾਰਗ ਵਲ ਲਗ ਜਾ । ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤੁਹਾਥੋਂ ਇਸ ਦੀ ਕੋਈ ਮਜ਼ਦੂਰੀ ਨਹੀਂ ਮੰਗਦਾ । ਇਹ ਤਾਂ ਕੇਵਲ ਸਾਰੇ ਜਹਾਨਾਂ ਵਾਸਤੇ ਇਕ ਉਪਦੇਸ਼ ਹੈ ।੯੧। (ਰਕੂਅ ੧੦)

وَمَا قَدَرُوا اللّٰهَ حَقَّ قَدْرِهٖٓ اِذْ قَالُوْا مَآ اَنْزَلَ اللّٰهُ عَلٰى بَشَرٍ مِّنْ شَيْءٍ ۗ قُلْ مَنْ اَنْزَلَ الْكِتٰبَ الَّذِيْ جَآءَ بِهٖ مُوْسٰى نُوْرًا وَّهُدًى لِّلنَّاسِ تَجْعَلُوْنَهٗ قَرَاطِيْسَ تُبْدُوْنَهَا وَتُخْفُوْنَ كَثِيْرًا ۚ وَعُلِّمْتُمْ مَّا لَمْ تَعْلَمُوْٓا

ਅਤੇ ਜਦ ਓਹਨਾਂ ਨੇ ਇਹ ਗੱਲ ਕਹੀ ਸੀ ਕਿ ਅੱਲਾਹ ਨੇ ਕਿਸੇ (ਵੀ) ਬੰਦੇ ਤੇ ਕੁਝ ਨਹੀਂ ਉਤਾਰਿਆ, ਤਾਂ ਓਹਨਾਂ ਲੋਕਾਂ ਨੇ ਅੱਲਾਹ ਦੇ ਗੁਣਾਂ ਦਾ ਅਨੁਮਾਨ ਇਸ ਤਰ੍ਹਾਂ ਨਹੀਂ ਲਾਇਆ ਸੀ ਕਿ ਜਿਸ ਤਰ੍ਹਾਂ ਲਾਉਣਾ ਚਾਹੀਦਾ ਸੀ । ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਜੋ ਪੁਸਤਕ (ਹਜ਼ਰਤ) "ਮੂਸਾ" ਲਿਆਏ ਸਨ, ਉਹ ਲੋਕਾਂ ਲਈ ਚਾਨਣਾ ਤੇ ਸੁਮਾਰਗ ਸੀ । ਉਸ ਨੂੰ ਕਿਸ ਨੇ ਉਤਾਰਿਆ ਸੀ ? ਤੁਸੀਂ ਉਸ ਨੂੰ ਪੱਤਰਾ ਪੱਤਰਾ ਕਰ ਰਹੇ ਹੋ । ਉਸ ਨੂੰ ਪਰਗਟ (ਵੀ) ਕਰਦੇ ਹੋ ਤੇ (ਉਸ ਵਿੱਚੋਂ) ਕੁਝ (ਹਿੱਸਾ) ਲੁਕਾਉਂਦੇ ਵੀ ਹੋ; ਹਾਲਾਂਕਿ ਤੁਹਾਨੂੰ ਉਹ ਕੁਝ ਸਿਖਾਇਆ ਗਿਆ ਹੈ, ਜੋ ਨਾ ਤੁਸੀਂ ਜਾਣਦੇ ਸੀ ਤੇ ਨਾ ਤੁਹਾਡੇ ਪਿਉ-ਦਾਦੇ (ਹੀ ਜਾਣਦੇ ਸਨ) ।

أَنْتُمْ وَلَآ اٰبَآؤُكُمْ ۚ قُلِ اللّٰهُ ۙ ثُمَّ ذَرْهُمْ فِيْ خَوْضِهِمْ يَلْعَبُوْنَ ﴿٩٢﴾

ਤੂੰ (ਓਹਨਾਂ ਨੂੰ) ਇਹ (ਵੀ) ਕਹਿ ਦੇ ਕਿ ਅੱਲਾਹ ਨੇ (ਹੀ ਉਸ ਨੂੰ ਉਤਾਰਿਆ ਸੀ) ਫੇਰ ਤੂੰ ਓਹਨਾਂ ਨੂੰ ਓਹਨਾਂ ਦੇ ਝੂਠ ਵਿਚ ਖੇਡਦਿਆਂ ਕੁਦਦਿਆਂ ਛੱਡ ਦੇ।੯੨।

وَهٰذَا كِتٰبٌ اَنْزَلْنٰهُ مُبٰرَكٌ مُّصَدِّقُ الَّذِيْ بَيْنَ يَدَيْهِ وَلِتُنْذِرَ اُمَّ الْقُرٰى وَمَنْ حَوْلَهَا ۗ وَالَّذِيْنَ يُؤْمِنُوْنَ بِالْاٰخِرَةِ يُؤْمِنُوْنَ بِهٖ وَهُمْ عَلٰى صَلَاتِهِمْ يُحَافِظُوْنَ ﴿٩٣﴾

ਅਤੇ ਇਹ (ਕੁਰਾਨ ਸ਼ਰੀਫ਼) ਇਕ (ਮਹਾਨ) ਪੁਸਤਕ ਹੈ, ਜਿਸ ਨੂੰ ਅਸੀਂ ਉਤਾਰਿਆ ਹੈ (ਅਤੇ ਇਹ) ਬਰਕਤਾਂ ਦੀ ਸਮੁਦਾਇ ਹੈ ਅਤੇ ਜੋ ਬਾਣੀ ਇਸ ਤੋਂ ਪਹਿਲਾਂ ਸੀ, ਉਸ ਨੂੰ ਪੂਰਾ ਕਰਨ ਵਾਲੀ ਹੈ (ਅਤੇ ਅਸੀਂ ਇਸ ਨੂੰ ਇਸ ਲਈ ਉਤਾਰਿਆ ਹੈ ਕਿ ਤੂੰ ਇਸ ਦੁਆਰਾ ਲੋਕਾਂ ਨੂੰ ਉਪਦੇਸ਼ ਕਰਿਆ ਕਰ), ਅਰਥਾਤ ਤਾਂ ਜੁ ਤੂੰ "ਉਮੁੱਲ ਕੁਰਾ" (ਮੱਕੇ ਦੇ ਵਸਨੀਕਾਂ) ਨੂੰ ਅਤੇ ਜੇਹੜੇ ਇਸ ਦੇ ਆਲੇ ਦੁਆਲੇ (ਰਹਿੰਦੇ) ਹਨ, ਓਹਨਾਂ ਨੂੰ ਭੈ-ਭੀਤ ਕਰੇਂ। ਜੇਹੜੇ ਪ੍ਰਾਣੀ ਮਗਰੋਂ ਆਉਣ ਵਾਲੀਆਂ (ਗੱਲਾਂ) ਤੇ ਸ਼ਰਧਾ ਰੱਖਦੇ ਹਨ। ਓਹ ਇਸ ਪੁਸਤਕ (ਕੁਰਾਨ ਸ਼ਰੀਫ਼) ਦੇ ਵੀ ਸ਼ਰਧਾਲੂ ਹਨ। ਓਹ ਆਪਣੀਆਂ ਨਮਾਜ਼ਾਂ ਦਾ ਸਦਾ ਖ਼ਿਆਲ ਰੱਖਦੇ ਹਨ, (ਅਰਥਾਤ ਸਮੇਂ ਸਿਰ ਪੜ੍ਹਦੇ ਹਨ)।੯੩।

وَمَنْ اَظْلَمُ مِمَّنِ افْتَرٰى عَلَى اللّٰهِ كَذِبًا اَوْ قَالَ اُوْحِيَ اِلَيَّ وَلَمْ يُوْحَ اِلَيْهِ شَيْءٌ وَّمَنْ قَالَ سَاُنْزِلُ مِثْلَ مَآ اَنْزَلَ اللّٰهُ ۗ وَلَوْ تَرٰٓى اِذِ الظّٰلِمُوْنَ فِيْ غَمَرٰتِ الْمَوْتِ وَالْمَلٰٓئِكَةُ بَاسِطُوْٓا اَيْدِيْهِمْ ۚ اَخْرِجُوْٓا اَنْفُسَكُمْ ۗ اَلْيَوْمَ

ਅਤੇ ਉਸ ਤੋਂ ਵੱਡਾ ਜ਼ਾਲਮ (ਹੋਰ) ਕਿਹੜਾ ਹੋ ਸਕਦਾ ਹੈ, ਜੋ ਅੱਲਾਹ ਦੇ ਸੰਬੰਧ ਵਿਚ ਜਾਣ ਬੁਝ ਕੇ ਝੂਠ ਬੋਲੇ ? ਜਾਂ ਇਹ ਆਖੇ ਕਿ ਮੇਰੇ ਤੇ ਅਕਾਸ਼ ਬਾਣੀ ਹੋਈ ਹੈ; ਹਾਲਾਂਕਿ ਅਕਾਸ਼ ਬਾਣੀ ਨਾ ਹੋਈ ਹੋਵੇ ਅਤੇ (ਇਸੇ ਤਰ੍ਹਾਂ) ਉਸ ਪ੍ਰਾਣੀ ਤੋਂ ਵੀ ਵੱਡਾ ਜ਼ਾਲਮ ਕੋਈ ਨਹੀਂ ਹੋ ਸਕਦਾ, ਜੋ ਇਹ ਕਹਿੰਦਾ ਹੈ ਕਿ ਜੋ ਕੁਝ ਅੱਲਾਹ ਨੇ ਉਤਾਰਿਆ ਹੈ, ਮੈਂ ਵੀ ਨਿਰਸੰਦੇਹ ਉਹੋ ਜੇਹੀ (ਬਾਣੀ) ਉਤਾਰਾਂਗਾ ਅਤੇ ਜੇ ਤੂੰ ਉਹ ਸਮਾਂ ਵੇਖੇਂ ਜਦ ਕਿ ਜ਼ਾਲਮ ਲੋਕ ਮੌਤ ਦੇ ਮੂੰਹ ਵਿਚ ਫਸੇ ਹੋਣਗੇ ਅਤੇ ਫ਼ਰਿਸ਼ਤੇ (ਇਹ ਕਹਿੰਦੇ ਹੋਏ) ਆਪਣੇ ਹੱਥ ਪਸਾਰ ਰਹੇ ਹੋਣਗੇ ਕਿ ਆਪਣੀਆਂ ਜਿੰਦਾਂ ਕੱਢੋ। ਜੋ ਤੁਸੀਂ ਅੱਲਾਹ ਬਾਰੇ

تُجْزَوْنَ عَذَابَ الْهُوْنِ بِمَا كُنْتُمْ تَقُوْلُوْنَ عَلَى اللّٰهِ غَيْرَ الْحَقِّ وَكُنْتُمْ عَنْ اٰيٰتِهٖ تَسْتَكْبِرُوْنَ ﴿٩٣﴾

ਅਸਤਿ ਕਹਿੰਦੇ ਸੀ, ਅਰਥਾਤ ਜੋ ਤੁਸੀਂ ਉਸ ਦੀਆਂ ਆਇਤਾਂ ਬਾਰੇ ਘੁਮੰਡ ਕਰਦੇ ਸੀ, ਉਸ ਦੇ ਕਾਰਣ ਤੁਹਾਨੂੰ ਅਜ ਹੀਣਾ ਕਰਨ ਵਾਲਾ ਦੰਡ ਦਿੱਤਾ ਜਾਏਗਾ । (ਤਾਂ ਤੈਨੂੰ ਇਕ ਭਿਆਨਕ ਦ੍ਰਿਸ਼ ਦਿੱਸੇਗਾ ।) ।੯੪।

وَلَقَدْ جِئْتُمُوْنَا فُرَادٰى كَمَا خَلَقْنٰكُمْ اَوَّلَ مَرَّةٍ وَّتَرَكْتُمْ مَّا خَوَّلْنٰكُمْ وَرَآءَ ظُهُوْرِكُمْ ۚ وَمَا نَرٰى مَعَكُمْ شُفَعَآءَكُمُ الَّذِيْنَ زَعَمْتُمْ اَنَّهُمْ فِيْكُمْ شُرَكٰٓؤُا ۗ لَقَدْ تَّقَطَّعَ بَيْنَكُمْ وَضَلَّ عَنْكُمْ مَّا كُنْتُمْ تَزْعُمُوْنَ ﴿٩٤﴾ ع

ਅਤੇ (ਉਸ ਸਮੇਂ ਅਸੀਂ ਇਹ ਕਹਾਂਗੇ ਕਿ) ਜਿਸ ਤਰ੍ਹਾਂ ਅਸੀਂ ਤੁਹਾਨੂੰ ਪਹਿਲੀ ਵਾਰ ਉਤਪੰਨ ਕੀਤਾ ਸੀ, (ਉਸੇ ਤਰ੍ਹਾਂ ਤੁਸੀਂ ਹੁਣ) ਸਾਡੇ ਕੋਲ ਕੱਲੇ ਕੱਲੇ ਪੁੱਜੇ ਅਤੇ ਜੋ ਕੁਝ ਅਸੀਂ ਉਪਕਾਰ ਕਰ ਕੇ ਤੁਹਾਨੂੰ ਦਿੱਤਾ ਸੀ, ਉਸ ਨੂੰ ਤੁਸੀਂ ਆਪਣੀਆਂ ਪਿੱਠਾਂ ਪਿੱਛੇ ਛੱਡ ਆਏ ਹੋ, (ਅਰਥਾਤ ਆਪਣੇ ਪਿੱਛੇ ਛੱਡ ਆਏ ਹੋ) ਅਤੇ (ਇਹ ਕੀ ਗੱਲ ਹੈ ਕਿ) ਅਸੀਂ ਤੁਹਾਡੇ ਓਹਨਾਂ ਸਹਾਇਕਾਂ ਨੂੰ (ਜਿਨ੍ਹਾਂ ਬਾਰੇ) ਤੁਸੀਂ ਦਾਅਵਾ ਕਰਦੇ ਸੀ ਕਿ ਓਹ ਤੁਹਾਡੇ (ਤੇ ਰਾਜ ਕਰਨ) ਵਿਚ (ਪ੍ਰਭੂ ਦੇ) ਸ਼ਰੀਕ ਹਨ । (ਅੱਜ) ਤੁਹਾਡੇ ਨਾਲ ਨਹੀਂ ਵੇਖਦੇ । (ਹੁਣ) ਤੁਹਾਡੇ ਆਪਸ ਵਿਚਲੇ ਸਾਰੇ ਸੰਬੰਧ ਟੁੱਟ ਗਏ ਹਨ । ਜੋ ਕੁਝ ਤੁਸੀਂ ਕਿਹਾ ਕਰਦੇ ਸੀ, ਉਹ (ਸਾਰੇ ਦਾ ਸਾਰਾ) ਤੁਹਾਥੋਂ ਗੁਆਚ ਗਿਆ ਹੈ ।੯੫। (ਰਕੂਅ ੧੧)

اِنَّ اللّٰهَ فَالِقُ الْحَبِّ وَالنَّوٰى ۗ يُخْرِجُ الْحَيَّ مِنَ الْمَيِّتِ وَمُخْرِجُ الْمَيِّتِ مِنَ الْحَيِّ ۚ ذٰلِكُمُ اللّٰهُ فَاَنّٰى تُؤْفَكُوْنَ ﴿٩٥﴾

ਬੇਸ਼ੱਕ ਅੱਲਾਹ ਦਾਣਿਆਂ ਤੇ ਗਿਟਕਾਂ ਨੂੰ ਦੁਫਾੜ ਕਰਦਾ ਹੈ । ਉਹ ਜੀਉਂਦੇ (ਪ੍ਰਾਣੀ) ਮੁਰਦਿਆਂ ਵਿੱਚੋਂ ਕੱਢਦਾ ਹੈ ਅਤੇ ਮੁਰਦਿਆਂ ਨੂੰ ਜੀਉਂਦਿਆਂ ਵਿੱਚੋਂ । ਇਹ ਤੁਹਾਡਾ ਅੱਲਾਹ ਹੈ । ਸੋ ਤੁਸੀਂ ਇਹ ਦੱਸੋ ਕਿ ਤੁਸੀਂ ਕਿੱਥੋਂ ਮੁੜ ਪਰਤਾਏ ਜਾਓਗੇ ? ।੯੬।

فَالِقُ الْاِصْبَاحِ ۚ وَجَعَلَ الَّيْلَ سَكَنًا وَّالشَّمْسَ وَالْقَمَرَ حُسْبَانًا ۚ ذٰلِكَ تَقْدِيْرُ الْعَزِيْزِ الْعَلِيْمِ ﴿٩٦﴾

ਉਹੋ ਸਵੇਰ ਪਰਗਟ ਕਰਦਾ ਹੈ ਤੇ ਉਸੇ ਨੇ ਹੀ ਰਾਤ ਆਰਾਮ ਦਾ ਸਾਧਨ ਬਣਾਈ ਹੈ, ਅਰਥਾਤ ਸੂਰਜ ਤੇ ਚੰਨ ਨੂੰ ਲੇਖੇ ਦਾ ਕਾਰਣ ਸਾਜਿਆ ਹੈ । ਇਹ ਉਸ ਦਾ ਅਨੁਮਾਨ ਹੈ, ਜੋ ਵੱਡਾ ਬਲਵਾਨ ਤੇ ਜਾਣਨਹਾਰ ਹੈ ।੯੭।

وَهُوَ الَّذِيْ جَعَلَ لَكُمُ النُّجُوْمَ لِتَهْتَدُوْا بِهَا فِيْ ظُلُمٰتِ الْبَرِّ وَالْبَحْرِ ۗ قَدْ فَصَّلْنَا الْاٰيٰتِ لِقَوْمٍ يَّعْلَمُوْنَ ﴿٩٨﴾

ਅਤੇ ਉਹੋ ਹੀ ਹੈ, ਜਿਸ ਨੇ ਤੁਹਾਡੇ ਲਈ ਤਾਰੇ ਹੋਂਦ ਵਿਚ ਆਂਦੇ ਹਨ; ਤਾਂ ਜੁ ਤੁਸੀਂ ਓਹਨਾਂ ਦੁਆਰਾ ਜਲ ਥਲ ਦੀਆਂ ਔਕੁੜਾਂ ਵਿਚ ਰਸਤਾ ਮਲੂਮ ਕਰ ਸਕੋ । ਅਸੀਂ ਸੂਝਵਾਨ ਜਾਤੀ ਲਈ ਵਿਸਥਾਰ ਨਾਲ ਨਿਸ਼ਾਨ ਵਰਣਨ ਕਰ ਦਿੱਤੇ ਹਨ ।੯੮।

وَهُوَ الَّذِيْٓ اَنْشَاَكُمْ مِّنْ نَّفْسٍ وَّاحِدَةٍ فَمُسْتَقَرٌّ وَّمُسْتَوْدَعٌ ۗ قَدْ فَصَّلْنَا الْاٰيٰتِ لِقَوْمٍ يَّفْقَهُوْنَ ﴿٩٩﴾

ਉਹੋ ਹੀ ਹੈ, ਜਿਸ ਨੇ ਤੁਹਾਨੂੰ ਇਕ ਜਿੰਦ ਤੋਂ ਪੈਦਾ ਕੀਤਾ ਹੈ । ਫੇਰ ਉਸੇ ਨੇ ਹੀ ਇਕ ਆਰਜ਼ੀ[1] ਠਹਿਰਣ ਦਾ ਟਿਕਾਣਾ ਤੇ ਇਕ ਲੰਮੇ ਸਮੇਂ ਤਕ ਰਹਿਣ ਦਾ ਅਸਥਾਨ ਨੀਅਤ ਕੀਤਾ ਹੈ । ਅਸੀਂ ਸੂਝਵਾਨਾਂ ਲਈ ਆਪਣੇ ਨਿਸ਼ਾਨ ਵਿਸਥਾਰ ਨਾਲ ਵਰਣਨ ਕਰ ਦਿੱਤੇ ਹਨ ।੯੯।

وَهُوَ الَّذِيْٓ اَنْزَلَ مِنَ السَّمَآءِ مَآءً ۚ فَاَخْرَجْنَا بِهٖ نَبَاتَ كُلِّ شَيْءٍ فَاَخْرَجْنَا مِنْهُ خَضِرًا نُّخْرِجُ مِنْهُ حَبًّا مُّتَرَاكِبًا ۚ وَمِنَ النَّخْلِ مِنْ طَلْعِهَا قِنْوَانٌ دَانِيَةٌ وَّجَنّٰتٍ مِّنْ اَعْنَابٍ وَّالزَّيْتُوْنَ وَالرُّمَّانَ مُشْتَبِهًا وَّغَيْرَ مُتَشَابِهٍ ۗ اُنْظُرُوْٓا اِلٰى ثَمَرِهٖٓ اِذَآ اَثْمَرَ وَيَنْعِهٖ ۗ اِنَّ فِيْ ذٰلِكُمْ لَاٰيٰتٍ لِّقَوْمٍ يُّؤْمِنُوْنَ ﴿١٠٠﴾

ਅਤੇ ਉਹੋ ਹੀ ਹੈ, ਜਿਸ ਨੇ ਅਕਾਸ਼ ਤੋਂ ਵਰਖਾ ਵਰ੍ਹਾਈ ਹੈ । ਫੇਰ (ਵੇਖੋ ਕਿ ਕਿਸ ਤਰ੍ਹਾਂ) ਉਸ ਦੁਆਰਾ[2] ਅਸੀਂ ਹਰੇਕ ਚੀਜ਼ ਦੀ ਹਰਿਆਵਲ ਉਗਾਉਂਦੇ ਹਾਂ ਤੇ ਉਸ ਰਾਹੀਂ ਖੇਤੀ[3] ਉਤਪੰਨ ਕਰਦੇ ਹਾਂ, ਜਿਸ ਤੋਂ ਤਹਿ ਬਤਹਿ ਦਾਣੇ ਕੱਢਦੇ ਹਾਂ, ਅਰਥਾਤ ਖਜੂਰਾਂ ਵਿੱਚੋਂ, ਅਰਥਾਤ ਉਸ ਦੇ ਗਾਭੇ ਵਿੱਚੋਂ ਝੁੱਕੇ ਹੋਏ ਫਲ (ਉਗਾਉਂਦੇ) ਹਾਂ ਅਤੇ ਅੰਗੂਰ, ਜ਼ੈਤੂਨ ਤੇ ਅਨਾਰਾਂ ਦੇ ਬਾਗ਼ (ਕੱਢਦੇ ਹਾਂ), ਜਿਨ੍ਹਾਂ ਵਿੱਚੋਂ ਕਈ ਆਪਸ ਵਿਚ ਮਿਲਦੇ ਜੁਲਦੇ ਹੁੰਦੇ ਹਨ ਤੇ ਕਈ ਅੱਡੋ ਅੱਡਰੇ । ਜਦ ਓਹਨਾਂ ਵਿੱਚੋਂ ਹਰੇਕ ਕਿਸਮ ਦੇ[4] ਦਰਖ਼ਤ ਨੂੰ ਫਲ ਲਗਦਾ ਹੈ, ਤਾਂ ਉਸ ਦੇ ਫਲ ਨੂੰ ਤੇ ਉਸ ਦੇ ਪੱਕਣ (ਦੀ ਦਸ਼ਾ) ਨੂੰ ਵੇਖੋ । ਇਸ ਵਿਚ ਸ਼ਰਧਾਲੂਆਂ ਲਈ ਬੇਸ਼ੱਕ ਕਈ ਚਮਤਕਾਰ ਹਨ ।੧੦੦।

---

[1]ਆਰਜ਼ੀ ਠਹਿਰਣ ਦਾ ਟਿਕਾਣਾ ਕਬਰ ਹੈ ਅਤੇ ਲੰਮੇ ਸਮੇਂ ਤਕ ਰਹਿਣ ਦਾ ਅਸਥਾਨ ਮੌਤ ਤੋਂ ਮਗਰਲਾ ਜੀਵਨ ਹੈ, ਜਾਂ ਇਸ ਮਾਤਲੋਕ ਦਾ ਜੀਵਨ ਆਰਜ਼ੀ ਹੈ, ਜੋ ਛੋਟਾ ਹੈ ਅਤੇ ਲੰਮੇ ਸਮੇਂ ਦਾ ਜੀਵਨ ਪਰਲੋਕ ਨਾਲ ਸੰਬੰਧਤ ਹੈ ।

[2]ਅਰਬੀ ਬੋਲੀ ਵਿਚ ਜ਼ਮੀਰ (ਪੜਨਾਂਵ) ਆਮ ਤੌਰ ਤੇ ਬਦਲਦੇ ਰਹਿੰਦੇ ਹਨ । ਇਕ ਥਾਂ "ਉਹ" ਪਦ ਆਉਂਦਾ ਹੈ ਤੇ ਇਸ ਤੋਂ ਮਗਰੋਂ ਕੋਈ ਹੋਰ ਪਦ ਅਤੇ ਅਜਿਹਾ ਇਸ ਲਈ ਕੀਤਾ ਜਾਂਦਾ ਹੈ, ਕਿ ਤਾਂ ਜੁ ਕੁਝ ਪੜ੍ਹਨ ਵਾਲੇ ਦੀ ਸੋਚ-ਸਮਝ ਤੇ ਛੱਡ ਦਿੱਤਾ ਜਾਏ ।

[3]ਅਰਬੀ ਵਿਚ "ਹਮ" ਦਾ ਪਦ ਹੈ, ਜੋ ਉਰਦੂ ਜਾਂ ਪੰਜਾਬੀ ਵਿਚ ਵਾਧੂ ਹੈ । ਇਸ ਲਈ ਅਸੀਂ ਇਹ ਪਦ ਅਰਥ ਕਰਨ ਸਮੇਂ ਛੱਡ ਦਿੱਤਾ ਹੈ; ਕਿਉਂਕਿ ਇਸ ਤੋਂ ਬਿਨਾਂ ਵੀ ਕੰਮ ਚਲ ਸਕਦਾ ਹੈ ।

[4]ਕੁਰਾਨ ਸ਼ਰੀਫ਼ ਵਿਚ ਇਕ ਵਚਨ ਜ਼ਮੀਰ ਪੜਨਾਂਵ ਹੈ, ਪਰ ਅਨੁਵਾਦ ਵਿਚ ਬਹੁ ਵਚਨ ਜ਼ਰੂਰੀ ਹੈ । ਕੁਰਾਨ ਸ਼ਰੀਫ਼ ਦੀ ਆਇਤ ਦਾ ਭਾਵ ਇਹ ਹੈ ਕਿ ਜਦ ਹਰੇਕ ਕਿਸਮ ਦੇ ਦਰਖ਼ਤ ਨੂੰ ਫਲ ਲਗਦਾ ਹੈ । ਇਹ ਦਰਖ਼ਤ ਪਦ ਇਕ ਵਚਨ ਵੀ ਹੈ ਤੇ ਬਹੁ ਵਚਨ ਵੀ ।

وَجَعَلُوا لِلّٰهِ شُرَكَآءَ الْجِنَّ وَخَلَقَهُمْ وَخَرَقُوْا لَهٗ
بَنِيْنَ وَبَنٰتٍۢ بِغَيْرِ عِلْمٍ سُبْحٰنَهٗ وَتَعٰلٰى عَمَّا
يَصِفُوْنَ ١٠١ ع ١٢ ١٨

ਅਤੇ ਓਹਨਾਂ ਨੇ ਅੱਲਾਹ ਦੇ ਨਾਲ "ਜਿਨ-ਭੂਤਾਂ" ਨੂੰ ਬਰਾਬਰੀ ਦੇ ਦਿੱਤੀ ਹੈ; ਹਾਲਾਂਕਿ ਉਸ (ਪ੍ਰਭੂ) ਨੇ ਓਹਨਾਂ ਨੂੰ ਸਾਜਿਆ ਹੈ ਅਤੇ ਓਹਨਾਂ ਨੇ ਉਸ ਦੇ ਵਾਸਤੇ ਝੂਠੇ ਤੌਰ ਤੇ ਬਿਨਾਂ ਗਿਆਨ ਦੇ ਹੀ ਪੁੱਤਰ ਤੇ ਧੀਆਂ ਥਾਪ ਦਿੱਤੇ ਹਨ। ਉਹ (ਪ੍ਰਭੂ) ਪਾਕ ਹੈ, ਜੋ ਕੁਝ ਓਹ ਕਹਿੰਦੇ ਹਨ, ਉਸ ਤੋਂ ਅਗਮ ਤੇ ਅਗੋਚਰ ਹੈ।੧੦੧। (ਰਕੂਅ ੧੨)

بَدِيْعُ السَّمٰوٰتِ وَالْاَرْضِ اَنّٰى يَكُوْنُ لَهٗ وَلَدٌ وَّ
لَمْ تَكُنْ لَّهٗ صَاحِبَةٌ وَخَلَقَ كُلَّ شَيْءٍ وَهُوَ بِكُلِّ
شَيْءٍ عَلِيْمٌ ١٠٢

ਉਸ ਨੇ ਸਾਰੇ ਆਕਾਸ਼ ਤੇ ਪਾਤਾਲ ਬਿਨਾਂ ਕਿਸੇ ਨਮੂਨੇ ਦੇ ਸਾਜੇ ਹਨ। ਉਸ ਦਾ ਕੋਈ (ਧੀ) ਪੁੱਤਰ ਕਿਵੇਂ ਹੋ ਸਕਦਾ ਹੈ ? ਜਦ ਕਿ ਉਸ ਦੀ ਕੋਈ ਤੀਵੀਂ (ਹੀ) ਨਹੀਂ ਅਤੇ ਉਸ ਨੇ (ਤਾਂ) ਹਰੇਕ ਚੀਜ਼ ਨੂੰ ਉਤਪੰਨ ਕੀਤਾ ਹੈ ਤੇ ਉਹ ਹਰੇਕ ਗੱਲ ਦਾ ਜਾਣਨਹਾਰ ਹੈ।੧੦੨।

ذٰلِكُمُ اللّٰهُ رَبُّكُمْ لَآ اِلٰهَ اِلَّا هُوَ خَالِقُ كُلِّ شَيْءٍ
فَاعْبُدُوْهُ وَهُوَ عَلٰى كُلِّ شَيْءٍ وَّكِيْلٌ ١٠٣

ਇਹ ਹੈ ਤੁਹਾਡਾ ਅੱਲਾਹ, ਜੋ ਤੁਹਾਡਾ ਸਾਜਨਹਾਰ ਤੇ ਪਾਲਨਹਾਰ (ਵੀ) ਹੈ। ਉਸ ਤੋਂ ਛੁੱਟ ਕੋਈ ਇਸ਼ਟ ਨਹੀਂ। ਉਹ ਹਰੇਕ ਚੀਜ਼ ਦਾ ਰਚਨਹਾਰ ਹੈ। ਸੋ ਉਸੇ ਦੀ ਹੀ ਬੰਦਗੀ ਕਰਦੇ ਰਿਹਾ ਕਰੋ। ਉਹ ਹਰੇਕ ਚੀਜ਼ ਦਾ ਨਿਗਰਾਨ ਵੀ ਹੈ।੧੦੩।

لَا تُدْرِكُهُ الْاَبْصَارُ وَهُوَ يُدْرِكُ الْاَبْصَارَ وَهُوَ
اللَّطِيْفُ الْخَبِيْرُ ١٠٤

ਨਜ਼ਰਾਂ ਉਸ ਤਕ ਨਹੀਂ ਪੁੱਜ ਸਕਦੀਆਂ, ਪਰ ਉਹ ਨਜ਼ਰਾਂ ਤਕ ਪੁੱਜ ਜਾਂਦਾ ਹੈ[1]। ਉਹ ਵੱਡਾ ਸੂਖਮ ਤੇ ਜਾਣਨਹਾਰ ਹੈ ੧੦੪।

قَدْ جَآءَكُمْ بَصَآئِرُ مِنْ رَّبِّكُمْ فَمَنْ اَبْصَرَ فَلِنَفْسِهٖ

ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਦਲੀਲਾਂ ਆ ਚੁੱਕੀਆਂ ਹਨ। ਸੋ ਜਿਸ ਨੇ (ਓਹਨਾਂ ਨੂੰ) ਜਾਣ ਲਿਆ ਹੈ, (ਉਸ ਦਾ ਇਹ ਕਰਤਵ) ਉਸ ਦੇ ਆਪਣੇ ਭਲੇ ਲਈ ਹੋਵੇਗਾ ਅਤੇ ਜਿਸ ਨੇ ਟੇਢਾ ਰਾਹ ਫੜ ਲਿਆ ਹੈ, ਉਸ ਦਾ ਇਹ ਕਰਤਵ ਉਸੇ ਤੇ ਹੀ ਪਵੇਗਾ।

[1]ਅਰਥਾਤ ਆਪਣੇ ਇਲਮ ਦੇ ਜ਼ੋਰ ਨਾਲ ਉਸ ਦੇ ਦਰਸ਼ਨ ਨਹੀਂ ਕਰ ਸਕਦਾ, ਪਰ ਪ੍ਰਭੂ ਆਪਣੇ ਕਰਤਵਾਂ ਨਾਲ ਉਸ ਦੇ ਕੋਲ ਆ ਜਾਂਦਾ ਤੇ ਜਲਵਾਗਰ ਹੋ ਜਾਂਦਾ ਹੈ। ਇਸ ਤਰ੍ਹਾਂ ਮਨੁੱਖ ਨੂੰ ਪ੍ਰਭੂ ਦੇ ਦਰਸ਼ਨ ਦੀਦਾਰ ਹੋ ਜਾਂਦੇ ਹਨ।

وَمَنْ عَمِيَ فَعَلَيْهَا ۚ وَمَا أَنَا عَلَيْكُم بِحَفِيظٍ ﴿١٠٤﴾

ਮੈਂ ਤੁਹਾਡਾ ਰਖਵਾਲਾ[1] ਨਹੀਂ ਹਾਂ ।੧੦੪।

وَكَذَٰلِكَ نُصَرِّفُ الْآيَاتِ وَلِيَقُولُوا دَرَسْتَ وَلِنُبَيِّنَهُ لِقَوْمٍ يَعْلَمُونَ ﴿١٠٥﴾

ਅਤੇ ਇਸੇ ਤਰ੍ਹਾਂ ਅਸੀਂ ਆਪਣੀਆਂ ਆਇਤਾਂ ਨੂੰ ਕਈ ਤਰ੍ਹਾਂ ਫੇਰ ਫੇਰ ਕੇ ਲਿਆਉਂਦੇ ਹਾਂ (ਤਾਂ ਜੁ ਓਹਨਾਂ ਤੇ ਹੁੱਜਤ ਪੂਰੀ ਕੀਤੀ ਜਾ ਸਕੇ) ਅਤੇ ਓਹ (ਇਹ) ਕਹਿ ਸਕਣ ਕਿ ਤੂੰ ਸਾਨੂੰ ਪੜ੍ਹ (ਕੇ ਸੁਣਾ) ਦਿੱਤਾ ਹੈ (ਅਤੇ ਹੁੱਜਤ ਪੂਰੀ ਕਰ ਦਿੱਤੀ ਹੈ) ਅਤੇ ਅਸੀਂ ਗਿਆਨਵਾਨ ਜਾਤੀ (ਦੇ ਭਲੇ) ਲਈ ਵਰਣਨ ਕਰਦੇ ਹਾਂ ।੧੦੬।

اتَّبِعْ مَا أُوحِيَ إِلَيْكَ مِن رَّبِّكَ ۖ لَا إِلَٰهَ إِلَّا هُوَ ۖ وَأَعْرِضْ عَنِ الْمُشْرِكِينَ ﴿١٠٦﴾

ਜੋ ਕੁਝ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੇਰੇ ਤੇ ਉਤਾਰਿਆ ਗਿਆ ਹੈ, ਉਸ ਦੀ ਪਾਲਨਾ ਕਰ । ਉਸ ਤੋਂ ਛੁੱਟ (ਹੋਰ) ਕੋਈ ਇਸ਼ਟ ਨਹੀਂ ਹੈ । ਤੂੰ ਮੁਸ਼ਰਿਕਾਂ ਤੋਂ ਮੂੰਹ ਮੋੜ ਲੈ ।੧੦੭।

وَلَوْ شَاءَ اللَّهُ مَا أَشْرَكُوا ۗ وَمَا جَعَلْنَاكَ عَلَيْهِمْ حَفِيظًا ۖ وَمَا أَنتَ عَلَيْهِم بِوَكِيلٍ ﴿١٠٧﴾

ਅਤੇ ਜੇ ਅੱਲਾਹ ਚਾਹੁੰਦਾ, ਤਾਂ ਓਹ (ਕਦੇ ਵੀ) ਸ਼ਿਰਕ ਨਾ ਕਰ ਸਕਦੇ ਅਤੇ ਅਸੀਂ ਤੈਨੂੰ ਓਹਨਾਂ ਦਾ ਰਖਵਾਲਾ[2] ਨਹੀਂ ਬਣਾਇਆ ਤੇ ਨਾ ਤੂੰ ਓਹਨਾਂ ਦਾ ਨਿਗਰਾਨ ਹੈਂ ।੧੦੮।

وَلَا تَسُبُّوا الَّذِينَ يَدْعُونَ مِن دُونِ اللَّهِ فَيَسُبُّوا اللَّهَ عَدْوًا بِغَيْرِ عِلْمٍ ۗ كَذَٰلِكَ زَيَّنَّا لِكُلِّ أُمَّةٍ عَمَلَهُمْ ثُمَّ إِلَىٰ رَبِّهِم مَّرْجِعُهُمْ فَيُنَبِّئُهُم بِمَا كَانُوا يَعْمَلُونَ ﴿١٠٨﴾

ਅਤੇ ਤੁਸੀਂ ਓਹਨਾਂ ਨੂੰ—ਜਿਨ੍ਹਾਂ ਨੂੰ ਓਹ ਅੱਲਾਹ ਤੋਂ ਛੁੱਟ ਸਿਮਰਦੇ ਹਨ, ਦੁਰਬਚਨ ਨਾ ਬੋਲੋ । ਨਹੀਂ ਤਾਂ ਓਹ ਤੁਹਾਡੇ ਵੈਰੀ ਬਣ ਕੇ ਅਗਿਆਨਤਾ ਦੇ ਕਾਰਣ, ਅੱਲਾਹ ਨੂੰ ਦੁਰਬਚਨ ਬੋਲਣ ਲਗ ਪੈਣਗੇ । ਇਸੇ ਤਰ੍ਹਾਂ ਅਸੀਂ ਹਰੇਕ ਜਾਤੀ ਲਈ ਉਸ ਦੇ ਕਰਮ ਸੋਹਣੇ[3] ਕਰ ਕੇ ਵਿਖਾਉਂਦੇ ਹਾਂ । ਫੇਰ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਰਤਾਏ ਜਾਣਗੇ, ਜਿਸ ਤੇ ਉਹ ਓਹਨਾਂ ਨੂੰ ਓਹਨਾਂ ਦੀਆਂ ਕਰਨੀਆਂ ਤੋਂ ਗਿਆਤ ਕਰਾਏਗਾ ।੧੦੯।

---

[1] [2]ਅਰਥਾਤ—ਤੁਹਾਨੂੰ ਅਵੱਗਿਆ ਦੇ ਸਿੱਟੇ ਵਿਚ ਜੋ ਕਸ਼ਟ ਪੁੱਜਦੇ ਹਨ, ਓਹਨਾਂ ਤੋਂ ਬਚਾਇਆ ਨਹੀਂ ਜਾ ਸਕਦਾ, ਜਾਂ ਕੁਕਰਮਾਂ ਤੋਂ ਧੱਕੇ ਨਾਲ ਰੋਕਿਆ ਨਹੀਂ ਜਾ ਸਕਦਾ ।

[3]ਅਰਥਾਤ ਇਹ ਨਿਯਮ ਹੈ ਕਿ ਕੋਈ ਜਾਤੀ ਜੋ ਕੁਕਰਮ ਕਰਦੀ ਹੈ, ਹੌਲੇ ਹੌਲੇ ਉਸ ਨੂੰ ਚੰਗਾ ਸਮਝਣ ਲਗ ਜਾਂਦੀ ਹੈ । ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਜਾਤੀ ਹੁਣ ਸ਼ਿਰਕ ਦੀ ਆਦੀ ਹੋ ਗਈ ਹੈ; ਇਸ ਲਈ ਸ਼ਿਰਕ ਦੇ ਵਿਰੁਧ ਕੋਈ ਗੱਲ ਸੁਣ ਕੇ ਗੁੱਸੇ ਵਿਚ ਆ ਜਾਏਗੀ ਤੇ ਪ੍ਰਭੂ ਨੂੰ ਵੀ ਕੋਸਣ ਲਗ ਪਵੇਗੀ ।

وَأَقْسَمُوا بِاللّٰهِ جَهْدَ أَيْمَانِهِمْ لَئِن جَاءَتْهُمْ آيَةٌ
لَّيُؤْمِنُنَّ بِهَا قُلْ إِنَّمَا الْآيٰتُ عِندَ اللّٰهِ وَمَا يُشْعِرُكُمْ
أَنَّهَا إِذَا جَاءَتْ لَا يُؤْمِنُونَ ﴿١١٠﴾

ਅਤੇ ਓਹਨਾਂ ਨੇ ਅੱਲਾਹ ਦੀਆਂ ਪੱਕੀਆਂ ਕਸਮਾਂ ਖਾਧੀਆਂ ਹਨ ਕਿ ਜੇ ਓਹਨਾਂ ਵਲ ਕੋਈ ਚਮਤਕਾਰ ਆਇਆ, ਤਾਂ ਓਹ ਉਸ ਨੂੰ ਜ਼ਰੂਰ ਪਰਵਾਨ ਕਰ ਲੈਣਗੇ । ਤੂੰ (ਸ਼ਰਧਾਲੂਆਂ ਨੂੰ) ਕਹਿ ਦੇ ਕਿ ਚਮਤਕਾਰ ਵੀ ਤੇ ਉਹ ਚੀਜ਼[1] ਵੀ, ਜੋ ਤੁਹਾਨੂੰ ਦਸ ਦੇਵੇਗੀ ਕਿ ਜਦ ਓਹ ਚਮਤਕਾਰ ਆਉਣਗੇ, ਤਾਂ ਓਹ (ਲੋਕ) ਫੇਰ ਵੀ ਸ਼ਰਧਾ ਧਾਰਨ ਨਹੀਂ ਕਰਨਗੇ, ਅੱਲਾਹ ਦੇ ਹੀ ਕੋਲ ਹੈ ।੧੧੦।

وَنُقَلِّبُ أَفْئِدَتَهُمْ وَأَبْصَارَهُمْ كَمَا لَمْ يُؤْمِنُوا بِهِ أَوَّلَ
مَرَّةٍ وَنَذَرُهُمْ فِي طُغْيَانِهِمْ يَعْمَهُونَ ﴿١١١﴾ ع ١٣ ١٩

ਅਤੇ ਅਸੀਂ ਓਹਨਾਂ ਦੇ ਦਿਲਾਂ ਨੂੰ ਤੇ ਓਹਨਾਂ ਦੇ ਨੇਤਰਾਂ ਨੂੰ ਇਸ ਕਰ ਕੇ ਕਿ ਓਹ ਇਸ (ਰੱਬੀ ਬਾਣੀ) ਤੇ ਪਹਿਲੀ ਵਾਰ ਸ਼ਰਧਾ ਨਹੀਂ ਲਿਆਏ, ਫੇਰ ਦਿਆਂਗੇ ਅਤੇ ਓਹਨਾਂ ਨੂੰ ਓਹਨਾਂ ਦੀਆਂ ਸਰਕਸ਼ੀਆਂ ਵਿਚ ਭਟਕਦੇ ਛੱਡ ਦਿਆਂਗੇ ।੧੧੧।

وَلَوْ أَنَّنَا نَزَّلْنَا إِلَيْهِمُ الْمَلٰئِكَةَ وَكَلَّمَهُمُ الْمَوْتٰى
وَحَشَرْنَا عَلَيْهِمْ كُلَّ شَيْءٍ قُبُلًا مَّا كَانُوا لِيُؤْمِنُوا إِلَّا
أَن يَشَاءَ اللّٰهُ وَلٰكِنَّ أَكْثَرَهُمْ يَجْهَلُونَ ﴿١١٢﴾

ਅਤੇ ਜੇ ਅਸੀਂ ਓਹਨਾਂ ਤੇ੍ ਫਰਿਸ਼ਤੇ ਉਤਾਰਦੇ ਅਤੇ ਮੁਰਦੇ ਓਹਨਾਂ ਨਾਲ ਗੱਲਾਂ ਕਰਦੇ, ਅਰਥਾਤ ਹਰੇਕ ਚੀਜ਼ ਅਸੀਂ ਓਹਨਾਂ ਦੇ ਸਾਹਮਣੇ ਲਿਆ ਖੜੀ ਕਰਦੇ, ਤਾਂ ਓਹ ਅੱਲਾਹ ਦੇ ਭਾਣੇ ਅਨੁਸਾਰ ਸ਼ਰਧਾ ਧਾਰਨ ਨਾ ਕਰਦੇ; ਕਿਉਂਕਿ ਓਹਨਾਂ ਵਿੱਚੋਂ ਵਧੇਰੇ ਲੋਕ ਅਗਿਆਨੀ (ਹੀ) ਹਨ ।੧੧੨।

وَكَذٰلِكَ جَعَلْنَا لِكُلِّ نَبِيٍّ عَدُوًّا شَيٰطِينَ الْإِنسِ وَ
الْجِنِّ يُوحِي بَعْضُهُمْ إِلٰى بَعْضٍ زُخْرُفَ الْقَوْلِ غُرُورًا

ਅਸੀਂ ਮਨੁੱਖਾਂ ਤੇ ਜਿੰਨਾਂ ਵਿੱਚੋਂ ਬਾਗ਼ੀਆਂ ਨੂੰ ਇਸੇ ਤਰ੍ਹਾਂ ਹਰ ਇਕ ਨਬੀ ਦੇ ਵੈਰੀ ਬਣਾਇਆ ਹੈ, ਓਹਨਾਂ ਵਿੱਚੋਂ ਕਈਆਂ ਨੂੰ ਟਪਲਾ ਦੇਣ ਲਈ ਓਹ (ਓਹਨਾਂ ਦੇ ਮਨਾਂ ਵਿਚ) ਭੈੜੇ[2] ਵੀਚਾਰ ਉਤਪੰਨ ਕਰਦੇ ਹਨ, ਜੋ ਕੇਵਲ ਮੁਲੰਮੇ ਦੀ ਹੀ ਗੱਲ ਹੁੰਦੀ ਹੈ ।

---

[1]ਅਰਥਾਤ ਓਹਨਾਂ ਦੇ ਪਹਿਲੇ ਕਰਮ ਜੋ ਓਹਨਾਂ ਨੂੰ ਸਰਧਾ ਤੋਂ ਸੱਖਣਾ ਕਰ ਦੇਣਗੇ, ਪ੍ਰਭੂ ਕੋਲ ਸੁਰੱਖਿਅਤ ਹਨ, ਜਦ ਉਹ ਓਹਨਾਂ ਨੂੰ ਪਰਗਟ ਕਰੇਗਾ, ਤਾਂ ਤੁਹਾਨੂੰ ਪਤਾ ਲਗ ਜਾਏਗਾ ਕਿ ਓਹ ਕਦੇ ਵੀ ਸਰਧਾ ਧਾਰਨ ਨਹੀਂ ਕਰਨਗੇ, ਜਦ ਤਕ ਕਿ ਓਹ ਮਨਾਂ ਦਾ ਸੁਧਾਰ ਕਰ ਕੇ ਆਪਣੀਆਂ ਸ਼ਿਰਕ ਵਾਲੀਆਂ ਆਦਤਾਂ ਨਾ ਛੱਡ ਦੇਣ

[2]ਇਸ ਥਾਂ ਵਰਤੇ ਗਏ ਅਸਲ ਪਦ ਦਾ ਭਾਵ ਤਾਂ ਭੈੜਾ ਹੈ, ਪਰ ਚੂੰਕਿ ''ਵਹੀ'' ਦਾ ਪਦ ਸ਼ੈਤਾਨ ਲਈ ਵਰਤਿਆ ਗਿਆ ਹੈ ਅਤੇ ਇਸ ਆਇਤ ਵਿਚ ਅੱਗੇ ਇਹ ਹੈ ਕਿ ਸ਼ੈਤਾਨ ਕੂੜ ਕੁਸਤ ਦੇ ਵੀਚਾਰ ਉਤਪੰਨ ਕੀਤਾ ਕਰਦਾ ਹੈ; ਇਸ ਲਈ ਅਸੀਂ ਵੀਚਾਰ ਤੋਂ ਪਹਿਲਾਂ ''ਭੈੜਾ'' ਪਦ ਵਰਤਿਆ ਹੈ ।

وَلَوْ شَاءَ رَبُّكَ مَا فَعَلُوهُ فَذَرْهُمْ وَمَا يَفْتَرُونَ ﴿١١٢﴾

ਜੇ ਤੇਰਾ ਸਾਜਨਹਾਰ ਤੇ ਪਾਲਨਹਾਰ ਚਾਹੁੰਦਾ, ਤਾਂ ਓਹ ਅਜਿਹਾ (ਕਦੇ ਨਾ) ਕਰਦੇ। ਸੋ ਤੂੰ ਓਹਨਾਂ ਨੂੰ ਵੀ ਤੇ ਓਹਨਾਂ ਦੇ ਕੂੜ ਕੁਸੱਤ ਨੂੰ ਵੀ ਅੱਖੋਂ ਓਹਲੇ ਕਰ ਦੇ।੧੧੩।

وَلِتَصْغَىٰ إِلَيْهِ أَفْئِدَةُ الَّذِينَ لَا يُؤْمِنُونَ بِالْآخِرَةِ وَلِيَرْضَوْهُ وَلِيَقْتَرِفُوا مَا هُم مُّقْتَرِفُونَ ﴿١١٣﴾

ਪਰ ਅੱਲਾਹ ਨੇ ਇਹ ਇਸ ਲਈ ਪਸੰਦ ਕੀਤਾ ਹੈ ਕਿ ਕਿਆਮਤ ਨੂੰ ਨਾ ਮੰਨਣ ਵਾਲਿਆਂ ਦੇ ਦਿਲ (ਆਪਣੇ ਕਰਮਾਂ ਦੇ ਸਿੱਟੇ ਵਿਚ) ਅਜੇਹੀਆਂ ਗੱਲਾਂ ਵਲ ਨਿਉਂ ਜਾਣ ਅਤੇ ਓਹ ਇਸ (ਕੂੜ ਕੁਸੱਤ) ਨੂੰ ਪਸੰਦ ਕਰਨ ਲਗ ਜਾਣ ਤੇ ਇਸ ਤਰ੍ਹਾਂ ਓਹ ਆਪਣੇ ਕੀਤੇ ਦਾ ਫਲ[1] ਪਾ ਲੈਣ।੧੧੪।

أَفَغَيْرَ اللَّهِ أَبْتَغِي حَكَمًا وَهُوَ الَّذِي أَنزَلَ إِلَيْكُمُ الْكِتَابَ مُفَصَّلًا ۚ وَالَّذِينَ آتَيْنَاهُمُ الْكِتَابَ يَعْلَمُونَ أَنَّهُ مُنَزَّلٌ مِّن رَّبِّكَ بِالْحَقِّ ۖ فَلَا تَكُونَنَّ مِنَ الْمُمْتَرِينَ ﴿١١٤﴾

(ਤੂੰ ਇਹ ਕਹਿ ਦੇ ਕਿ) ਕੀ ਮੈਂ ਅੱਲਾਹ ਤੋਂ ਛੁੱਟ ਕਿਸੇ ਹੋਰ ਫ਼ੈਸਲਾ ਕਰਨ ਵਾਲੇ ਦੀ ਢੂੰਡ ਕਰਾਂ ? ਹਾਲਾਂਕਿ ਉਸ ਨੇ ਤੁਹਾਡੇ ਤੇ ਸਪਸ਼ਟ ਪੁਸਤਕ ਉਤਾਰੀ ਹੈ ? ਜਿਨ੍ਹਾਂ ਨੂੰ ਅਸੀਂ ਪੁਸਤਕ ਦਿੱਤੀ ਹੈ, ਓਹ ਇਹ ਜਾਣਦੇ ਹਨ ਕਿ ਓਹ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਸੱਚਾਈ ਨਾਲ ਉਤਾਰੀ ਗਈ ਹੈ। ਸੋ ਤੂੰ ਝਗੜਾ ਕਰਨ ਵਾਲਿਆਂ ਵਿੱਚੋਂ ਨਾ ਬਣ।੧੧੫।

وَتَمَّتْ كَلِمَتُ رَبِّكَ صِدْقًا وَعَدْلًا ۚ لَّا مُبَدِّلَ لِكَلِمَاتِهِ ۚ وَهُوَ السَّمِيعُ الْعَلِيمُ ﴿١١٥﴾

ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਗੱਲ ਤਾਂ ਸੱਚਾਈ ਤੇ ਨਿਆਂਇ ਨਾਲ ਪੂਰੀ ਹੋ ਕੇ ਰਹੇਗੀ, (ਕਿਉਂਕਿ) ਉਸ ਦੀਆਂ ਗੱਲਾਂ ਕੋਈ (ਵੀ) ਬਦਲਣ ਤੇ ਸਮਰਥ ਨਹੀਂ ਹੋ ਸਕਦਾ। ਉਹ ਵੱਡਾ ਸੁਣਨ-ਹਾਰ ਤੇ ਜਾਣਨਹਾਰ ਹੈ।੧੧੬।

---

[1]ਜੇ ਕਰਮਾਂ ... ਦਾ ਅੱਖਰ। ਇਸ ... ਵਟਾਂਦਰੇ ਲਈ ਕਰਮ ਪਦ ਵਰਤਿਆ ਜਾਏ, ਅਰਬੀ ਵਿਚ ਉਸ ਦਾ ਅਰਥ ਕੀਤੇ ਦਾ ਫਲ ਭੋਗਣਾ ਹੁੰਦਾ ਹੈ; ਚੂੰਕਿ ਓਹ ਆਪਣੇ ... ਅਰਥ ਵੀ ਇਹ ਹੈ ਕਿ "ਤਾਂ ਜੁ ਓਹ ਕਮਾ ਲੈਣ ਜੋ ਕਮਾਈ ਕਰਦੇ ਹਨ", ਅਸੀਂ ਇਹ ਅਰਥ ਕੀਤਾ ਹੈ ਕਿ ... ਫਲ ਪਾ ਲੈ... ਇਸ ਤੋਂ ਛੁੱਟ ੧੨੧ਵੀਂ ਆਇਤ ਵਿਚ ਅੱਲਾਹ ਨੇ ਇਸੇ ਗੱਲ ਨੂੰ ਇਸੇ ਵਿਸਥਾਰ ਵਿਚ ਵਰਣਨ ਕੀਤਾ ਹੈ, ਜੋ ਅਸੀਂ ਅਰਥਾਂ ... ਲਿਖ ਦਿੱਤਾ ...।

وَإِنْ تُطِعْ أَكْثَرَ مَنْ فِي الْأَرْضِ يُضِلُّوكَ عَنْ
سَبِيلِ اللَّهِ إِنْ يَتَّبِعُونَ إِلَّا الظَّنَّ وَإِنْ هُمْ
إِلَّا يَخْرُصُونَ ﴿١١٦﴾

ਜੇ ਤੂੰ ਧਰਤੀ ਤੇ ਵੱਸਣ ਵਾਲੀ ਬਹੁ ਸੰਮਤੀ ਦੇ ਪਿੱਛੇ ਲੱਗੇਂਗਾ, ਤਾਂ ਓਹ ਤੁਹਾਨੂੰ ਕੁਰਾਹੇ ਪਾ ਦੇਵੇਗੀ । ਓਹ ਤਾਂ ਕੇਵਲ ਆਪਣੇ ਭਰਮ ਦੇ ਹੀ ਪਿਛਲਗ ਹਨ ਅਤੇ ਕੇਵਲ ਅਟਕਲ ਪਚੂ ਗੱਲਾਂ ਹੀ ਕਰਦੇ ਹਨ ।੧੧੭।

إِنَّ رَبَّكَ هُوَ أَعْلَمُ مَنْ يَضِلُّ عَنْ سَبِيلِهِ وَهُوَ
أَعْلَمُ بِالْمُهْتَدِينَ ﴿١١٧﴾

ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਉਸ ਨੂੰ, ਜੋ ਉਸ ਦੇ ਮਾਰਗ ਤੋਂ ਭਟਕ ਜਾਂਦਾ ਹੈ, ਚੰਗੀ ਤਰ੍ਹਾਂ ਜਾਣਦਾ ਹੈ ਅਤੇ ਉਹੋ ਹੀ ਸੁਮਾਰਗ ਵਲ ਲੱਗਣ ਵਾਲਿਆਂ ਨੂੰ ਵੀ ਚੰਗੀ ਤਰ੍ਹਾਂ ਜਾਣਦਾ ਹੈ ।੧੧੮।

فَكُلُوا مِمَّا ذُكِرَ اسْمُ اللَّهِ عَلَيْهِ إِنْ كُنْتُمْ بِآيَاتِهِ
مُؤْمِنِينَ ﴿١١٨﴾

ਸੋ ਜੇ ਤੁਸੀਂ ਉਸ ਦੀਆਂ ਆਇਤਾਂ ਤੇ ਸ਼ਰਧਾ ਰੱਖਦੇ ਹੋ, ਤਾਂ ਜਿਸ ਤੇ ਅੱਲਾਹ ਦਾ ਨਾਂ ਲਿਆ ਗਿਆ ਹੈ, ਉਸ ਵਿੱਚੋਂ ਖਾ ਲਿਆ ਕਰੋ ।੧੧੯।

وَمَا لَكُمْ أَلَّا تَأْكُلُوا مِمَّا ذُكِرَ اسْمُ اللَّهِ عَلَيْهِ وَ
قَدْ فَصَّلَ لَكُمْ مَا حَرَّمَ عَلَيْكُمْ إِلَّا مَا اضْطُرِرْتُمْ
إِلَيْهِ وَإِنَّ كَثِيرًا لَيُضِلُّونَ بِأَهْوَائِهِمْ بِغَيْرِ عِلْمٍ
إِنَّ رَبَّكَ هُوَ أَعْلَمُ بِالْمُعْتَدِينَ ﴿١١٩﴾

ਅਤੇ ਤੁਹਾਨੂੰ ਕੀ (ਹੋ ਗਿਆ) ਹੈ ਕਿ ਤੁਸੀਂ ਇਸ ਵਿੱਚੋਂ, ਜਿਸ ਤੇ ਅੱਲਾਹ ਦਾ ਨਾਂ ਲਿਆ ਗਿਆ ਹੈ, ਇਸ ਦੇ ਹੁੰਦਿਆਂ ਨਹੀਂ ਖਾਂਦੇ ਕਿ ਉਸ (ਅੱਲਾਹ) ਨੇ ਤੁਹਾਡੇ ਸਾਹਮਣੇ ਉਹ ਸਭ ਕੁਝ ਵਿਸਥਾਰ ਨਾਲ ਵਰਣਨ ਕਰ ਦਿੱਤਾ ਹੈ, ਜੋ ਉਸ ਨੇ ਤੁਹਾਡੇ ਲਈ ਹਰਾਮ ਕੀਤਾ ਹੈ । ਛੁੱਟ ਇਸ ਦੇ ਕਿ ਤੁਸੀਂ ਬੇਬਸ ਹੋ ਜਾਓ ਅਤੇ ਬਹੁਤ ਸਾਰੇ (ਲੋਕ) ਬਿਨਾਂ ਕਿਸੇ ਸੱਚੇ ਗਿਆਨ ਦੇ ਬੇਸ਼ੱਕ ਆਪਣੀਆਂ ਮਨੋਕਾਮਨਾਵਾਂ ਅਨੁਸਾਰ (ਲੋਕਾਂ ਨੂੰ) ਕੁਰਾਹੇ ਪਾ ਰਹੇ ਹਨ । ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਹੱਦੋਂ ਟੱਪ ਜਾਣ ਵਾਲਿਆਂ ਨੂੰ ਚੰਗੀ ਤਰ੍ਹਾਂ ਜਾਣਦਾ ਹੈ ।੧੨੦।

وَذَرُوا ظَاهِرَ الْإِثْمِ وَبَاطِنَهُ إِنَّ الَّذِينَ يَكْسِبُونَ
الْإِثْمَ سَيُجْزَوْنَ بِمَا كَانُوا يَقْتَرِفُونَ ﴿١٢٠﴾

ਅਤੇ ਪਾਪ ਦੇ ਪਰਗਟ ਰੂਪ ਤੇ ਉਸ ਦੀ ਅਸਲੀਅਤ ਦੋਹਾਂ ਤੋਂ ਹੀ ਬਚਦੇ ਰਹੋ । ਜੋ ਲੋਕ ਪਾਪ ਕਮਾਉਂਦੇ ਹਨ, ਓਹਨਾਂ ਨੂੰ ਜੋ ਕੁਝ ਓਹ ਕਮਾਉਂਦੇ ਹਨ, ਉਸ ਦਾ ਵਟਾਂਦਰਾ ਨਿਰਸੰਦੇਹ ਮਿਲ ਜਾਏਗਾ ।੧੨੧।

وَلَا تَأْكُلُوا مِمَّا لَمْ يُذْكَرِ اسْمُ اللّٰهِ عَلَيْهِ وَإِنَّهُ لَفِسْقٌ ۗ وَإِنَّ الشَّيٰطِينَ لَيُوحُونَ إِلَىٰ أَوْلِيَآئِهِمْ لِيُجَادِلُوكُمْ ۖ وَإِنْ أَطَعْتُمُوهُمْ إِنَّكُمْ لَمُشْرِكُونَ ﴿١٢٢﴾

ਅਤੇ ਜੇ ਤੁਸੀਂ ਇਸ ਵਿੱਚੋਂ, ਜਿਸ ਤੇ ਅੱਲਾਹ ਦਾ ਨਾਂ ਲਿਆ ਗਿਆ ਹੈ, ਨਾ ਖਾਓ, ਤਾਂ ਇਹ (ਕਰਤਵ) ਨਿਰਸੰਦੇਹ ਵੱਡੀ ਅਵੱਗਿਆ ਹੈ ਅਤੇ ਸ਼ੈਤਾਨ ਬੇਸ਼ੱਕ ਆਪਣੇ ਮਿੱਤਰਾਂ ਦੇ ਮਨਾਂ ਵਿਚ ਅਜੇਹੇ ਵੀਚਾਰ ਪਾਉਂਦੇ ਰਹਿੰਦੇ ਹਨ, ਤਾਂ ਜੁ ਓਹ ਤੁਹਾਡੇ ਨਾਲ ਝਗੜਾ ਕਰਨ ਅਤੇ ਜੇ ਤੁਸੀਂ ਓਹਨਾਂ ਦੇ ਪਿੱਛੇ ਲੱਗੋਗੇ, ਤਾਂ ਤੁਸੀਂ ਨਿਰਸੰਦੇਹ ਮੁਸ਼ਰਿਕ ਬਣ ਜਾਉਗੇ ।੧੨੨। (ਰਕੂਅ ੧੪)

أَوَمَن كَانَ مَيْتًا فَأَحْيَيْنٰهُ وَجَعَلْنَا لَهُ نُورًا يَمْشِي بِهِ فِي النَّاسِ كَمَن مَّثَلُهُ فِي الظُّلُمٰتِ لَيْسَ بِخَارِجٍ مِّنْهَا ۚ كَذٰلِكَ زُيِّنَ لِلْكٰفِرِينَ مَا كَانُوا يَعْمَلُونَ ﴿١٢٣﴾

ਅਤੇ ਕੀ ਜਿਹੜਾ ਪ੍ਰਾਣੀ ਮੁਰਦਾ ਹੋਵੇ ਤੇ ਫੇਰ ਅਸੀਂ ਉਸ ਨੂੰ ਸੁਰਜੀਤ ਕਰ ਦੇਈਏ ਅਤੇ ਉਸ ਲਈ ਅਜਿਹਾ ਚਾਨਣਾ ਨੀਅਤ ਹੋਵੇ ਕਿ ਜਿਸ ਦੁਆਰਾ ਉਹ ਲੋਕਾਂ ਵਿਚ ਤੁਰਦਾ ਫਿਰਦਾ ਹੋਵੇ, ਉਸ ਜਿਹਾ (ਹੋ ਸਕਦਾ) ਹੈ, ਜਿਸ ਦੀ ਦਸ਼ਾ ਇਹ ਹੈ ਕਿ ਉਹ ਅੰਨ੍ਹੇਰਿਆਂ ਵਿਚ (ਪਿਆ ਹੋਵੇ) ਅਤੇ ਓਹਨਾਂ ਵਿੱਚੋਂ ਕਿਸੇ ਸਮੇਂ (ਵੀ) ਬਾਹਰ ਨਾ ਨਿਕਲੇ । ਇਸੇ ਤਰ੍ਹਾਂ ਇਨਕਾਰੀਆਂ ਦੇ ਕਰਮ ਓਹਨਾਂ ਨੂੰ ਸੋਹਣੇ ਕਰ ਕੇ ਵਿਖਾਏ ਜਾਂਦੇ ਹਨ ।੧੨੩।

وَكَذٰلِكَ جَعَلْنَا فِي كُلِّ قَرْيَةٍ أَكٰبِرَ مُجْرِمِيهَا لِيَمْكُرُوا فِيهَا ۖ وَمَا يَمْكُرُونَ إِلَّا بِأَنفُسِهِمْ وَمَا يَشْعُرُونَ ﴿١٢٤﴾

ਅਸੀਂ ਹਰੇਕ ਨਗਰੀ ਵਿਚ ਉਸ ਦੇ ਵੱਡੇ ਵੱਡੇ ਅਪਰਾਧੀਆਂ ਨੂੰ ਅਜੇਹਾ ਹੀ ਬਣਾ ਦਿੱਤਾ ਹੈ[1] (ਅਰਥਾਤ ਓਹ ਆਪਣੀਆਂ ਕਰਤੂਤਾਂ ਸੋਹਣੀ ਸ਼ਕਲ ਵਿਚ ਵੇਖਦੇ ਹਨ ।) ਜਿਸ ਦਾ ਸਿੱਟਾ[2] ਇਹ ਨਿਕਲਦਾ ਹੈ ਕਿ ਓਹ (ਉਸ ਨਗਰੀ) ਵਿਚ (ਰਸੂਲਾਂ ਦੇ ਵਿਰੁਧ) ਗੋਂਦਾਂ ਗੁੰਦਦੇ ਹਨ, ਪਰ ਅਸਲ ਵਿਚ ਓਹ ਆਪਣੇ ਵਿਰੁਧ ਹੀ ਗੋਂਦਾਂ ਗੁੰਦਦੇ ਹਨ, ਪਰ ਓਹ ਇਸ ਨੂੰ ਸਮਝਦੇ ਨਹੀਂ ।੧੨੪।

---

[1]ਇਹ ਕੋਈ ਵਧੀਕੀ ਨਹੀਂ; ਸਗੋਂ ਇਹ ਅਪਰਾਧ ਦਾ ਜ਼ਰੂਰੀ ਸਿੱਟਾ ਹੈ ਕਿ ਭੈੜੀ ਗੱਲ ਚੰਗੀ ਲਗਣ ਲਗ ਪੈਂਦੀ ਹੈ । ਸੋ ਇਹ ਸੁਭਾਵਿਕ ਸਿੱਟਾ ਹੈ; ਨਹੀਂ ਤਾਂ ਪ੍ਰਭੂ ਕਿਸੇ ਨਾਲ ਧੱਕਾ ਨਹੀਂ ਕਰਦਾ ।

[2]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਲਾਮ" ਹੈ ਤੇ ਉਹ ਲਾਮ ਸਿੱਟੇ ਦਾ ਹੈ । ਇਸ ਦਾ ਭਾਵ ਇਹ ਹੁੰਦਾ ਹੈ ਕਿ ਇਸ ਦੇ ਸਿੱਟੇ ਵਿਚ ।

وَإِذَا جَآءَتْهُمْ اٰيَةٌ قَالُوْا لَنْ نُّؤْمِنَ حَتّٰى نُؤْتٰى
مِثْلَ مَآ اُوْتِيَ رُسُلُ اللّٰهِ ۘ اَللّٰهُ اَعْلَمُ حَيْثُ يَجْعَلُ
رِسَالَتَهٗ ۗ سَيُصِيْبُ الَّذِيْنَ اَجْرَمُوْا صَغَارٌ عِنْدَ
اللّٰهِ وَعَذَابٌ شَدِيْدٌۢ بِمَا كَانُوْا يَمْكُرُوْنَ ﴿١٢٤﴾

ਅਤੇ ਜਦੋਂ ਓਹਨਾਂ ਵਲ ਕੋਈ ਆਇਤ ਆਉਂਦੀ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਜਦ ਤਕ ਸਾਨੂੰ ਏਹੋ ਜੇਹੀ ਬਾਣੀ ਨਾ ਦਿੱਤੀ ਜਾਏ, ਜੋ ਅੱਲਾਹ ਦੇ ਰਸੂਲਾਂ ਨੂੰ ਦਿੱਤੀ ਗਈ ਹੈ, ਅਸੀਂ ਕਦੇ ਵੀ ਸ਼ਰਧਾ ਧਾਰਨ ਨਹੀਂ ਕਰਾਂਗੇ । ਅੱਲਾਹ ਇਹ ਸਭ ਤੋਂ ਵਧੀਕ ਜਾਣਦਾ ਹੈ ਕਿ ਉਸ ਨੇ ਆਪਣੀ ਰਸਾਲਤ ਕਿੱਥੇ[1] ਰੱਖਣੀ ਹੈ । ਜੇਹੜੇ ਲੋਕ ਪਾਪ ਕਮਾਉਂਦੇ ਹਨ, ਓਹਨਾਂ ਨੂੰ ਇਸ ਕਰ ਕੇ ਕਿ ਓਹ (ਰਸੂਲ ਦੇ ਵਿਰੁਧ) ਗੋਂਦਾਂ ਗੁੰਦਦੇ ਹਨ, ਅੱਲਾਹ ਵੱਲੋਂ ਜ਼ਰੂਰ ਹੀਣਤਾ ਤੇ ਘੋਰ ਕਸ਼ਟ ਪੁੱਜੇਗਾ ।੧੨੪।

فَمَنْ يُّرِدِ اللّٰهُ اَنْ يَّهْدِيَهٗ يَشْرَحْ صَدْرَهٗ لِلْاِسْلَامِ ۚ
وَمَنْ يُّرِدْ اَنْ يُّضِلَّهٗ يَجْعَلْ صَدْرَهٗ ضَيِّقًا حَرَجًا
كَاَنَّمَا يَصَّعَّدُ فِى السَّمَآءِ ۗ كَذٰلِكَ يَجْعَلُ اللّٰهُ الرِّجْسَ
عَلَى الَّذِيْنَ لَا يُؤْمِنُوْنَ ﴿١٢٥﴾

ਅਤੇ ਜਿਸ ਨੂੰ ਅੱਲਾਹ ਸੁਮਾਰਗ ਵਲ ਲਾਉਣ ਦੀ ਇੱਛਾ ਕਰਦਾ ਹੈ, ਉਸ ਦਾ ਸੀਨਾ ਇਸਲਾਮ ਵਾਸਤੇ ਖੋਲ੍ਹ ਦਿੰਦਾ ਹੈ ਅਤੇ ਜਿਸ ਨੂੰ ਕੁਰਾਹੇ ਪਾਉਣਾ ਯੋਗ ਸਮਝਦਾ ਹੈ, ਉਸ ਦਾ ਸੀਨਾ ਤੰਗ ਕਰ ਦਿੰਦਾ ਹੈ । ਜਾਣੋ ਕਿ ਉਹ ਉਚਾਈ ਵਲ ਚੜ੍ਹ ਰਿਹਾ ਹੈ (ਅਤੇ) ਇਸੇ ਤਰ੍ਹਾਂ ਹੀ ਅੱਲਾਹ ਓਹਨਾਂ ਲੋਕਾਂ ਤੇ, ਜੋ ਸ਼ਰਧਾ ਧਾਰਨ ਨਹੀਂ ਕਰਦੇ, ਕਸ਼ਟ ਉਤਾਰਿਆ ਕਰਦਾ ਹੈ ।੧੨੫।

وَهٰذَا صِرَاطُ رَبِّكَ مُسْتَقِيْمًا ۗ قَدْ فَصَّلْنَا الْاٰيٰتِ
لِقَوْمٍ يَّذَّكَّرُوْنَ ﴿١٢٦﴾

ਇਹ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਸਿੱਧਾ ਮਾਰਗ ਹੈ । ਅਸੀਂ ਆਪਣੀਆਂ ਆਇਤਾਂ ਉਪਦੇਸ਼ ਪ੍ਰਾਪਤ ਕਰਨ ਵਾਲਿਆਂ ਲਈ ਵਿਸਥਾਰ ਨਾਲ ਵਰਣਨ ਕਰਦੇ ਰਹਿੰਦੇ ਹਾਂ ।੧੨੬।

لَهُمْ دَارُ السَّلٰمِ عِنْدَ رَبِّهِمْ وَهُوَ وَلِيُّهُمْ بِمَا
كَانُوْا يَعْمَلُوْنَ ﴿١٢٧﴾

ਓਹਨਾਂ ਲਈ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਸਲਾਮਤੀ ਦਾ ਘਰ (ਤਿਆਰ) ਹੈ ਅਤੇ ਜੋ ਕੁਝ ਓਹ ਕਰਦੇ ਹਨ, ਉਸ ਕਰ ਕੇ ਉਹ ਓਹਨਾਂ ਦਾ ਮਦਦਗਾਰ ਹੈ ।੧੨੭।

---

[1]ਅਰਥਾਤ—ਕਿਹੜਾ ਰਸੂਲ ਬਣਾਏ ਜਾਣ ਦਾ ਅਧਿਕਾਰੀ ਹੈ ਤੇ ਕਿਹੜਾ ਨਹੀਂ ਅਤੇ ਕਦੋਂ ਤੇ ਕਿੱਥੇ ਰਸੂਲ ਬਣਾਇਆ ਜਾਣਾ ਚਾਹੀਦਾ ਹੈ ?

وَيَوْمَ يَحْشُرُهُمْ جَمِيعًا ۚ يَا مَعْشَرَ الْجِنِّ قَدِ
اسْتَكْثَرْتُمْ مِنَ الْإِنْسِ ۖ وَقَالَ أَوْلِيَاؤُهُمْ مِنَ
الْإِنْسِ رَبَّنَا اسْتَمْتَعَ بَعْضُنَا بِبَعْضٍ وَبَلَغْنَا
أَجَلَنَا الَّذِي أَجَّلْتَ لَنَا ۚ قَالَ النَّارُ مَثْوَاكُمْ
خَالِدِينَ فِيهَا إِلَّا مَا شَاءَ اللَّهُ ۗ إِنَّ رَبَّكَ حَكِيمٌ
عَلِيمٌ ﴿١٢٨﴾

ਅਤੇ ਉਸ ਦਿਨ (ਨੂੰ ਯਾਦ ਕਰੋ), ਜਦ ਉਹ ਸਾਰਿਆਂ ਨੂੰ ਇਕੱਤਰ ਕਰੇਗਾ (ਫੇਰ ਇਹ ਕਹੇਗਾ ਕਿ) ਹੇ ਜਿੰਨਾਂ ਦੇ ਟੋਲੇ[1] ! ਤੁਸੀਂ ਮਨੁੱਖਾਂ ਵਿੱਚੋਂ ਬਹੁਤਿਆਂ ਨੂੰ ਆਪਣੇ ਨਾਲ ਰਲਾ ਲਿਆ ਸੀ ਤੇ ਓਹਨਾਂ ਦੇ ਮਨੁੱਖ[2] ਸਹਾਇਕ ਕਹਿਣਗੇ ਕਿ ਹੇ ਸਾਡੇ ਸਾਜਣਹਾਰ ਤੇ ਪਾਲਣਹਾਰ ! ਸਾਡੇ ਵਿੱਚੋਂ ਕਈਆਂ ਨੇ ਕਈਆਂ ਤੋਂ ਲਾਭ ਉਠਾਇਆ ਹੈ ਅਤੇ ਅਸੀਂ ਆਪਣੀ ਉਸ ਮੁਦੱਤ ਨੂੰ ਪਹੁੰਚ ਗਏ ਹਾਂ, ਜੋ ਤੂੰ ਸਾਡੇ ਲਈ ਨੀਅਤ ਕੀਤੀ ਸੀ। ਫੇਰ ਉਹ ਇਹ ਫ਼ਰਮਾਏਗਾ ਕਿ ਤੁਹਾਡਾ ਟਿਕਾਣਾ ਅਗਨ (ਕੁੰਡ) ਹੈ। ਉਸ ਵਿਚ ਤੁਸੀਂ ਚੋਖੇ ਲੰਮੇ ਸਮੇਂ ਤੱਕ ਰਹੋਗੇ। ਛੁੱਟ ਇਸ ਦੇ ਕਿ ਅੱਲਾਹ ਦੀ ਇੱਛਾ ਕੁਝ ਹੋਰ ਚਾਹੇ। ਤੇਰਾ ਸਾਜਣਹਾਰ ਤੇ ਪਾਲਣਹਾਰ ਵੱਡਾ ਯੁਕਤੀਮਾਨ ਤੇ ਜਾਣਨਹਾਰ ਹੈ ।੧੨੯।

وَكَذَٰلِكَ نُوَلِّي بَعْضَ الظَّالِمِينَ بَعْضًا بِمَا كَانُوا
يَكْسِبُونَ ﴿١٢٩﴾ ع ١٥

ਅਤੇ ਇਸੇ ਤਰ੍ਹਾਂ ਅਸੀਂ ਜ਼ਾਲਮਾਂ ਨੂੰ ਉਸ ਕੰਮ ਦੇ ਸਬਬ ਜੋ ਓਹ ਕਰਦੇ ਹਨ, ਇਕ ਦੂਜੇ ਦਾ ਮਿੱਤਰ[3] ਬਣਾ ਦਿੰਦੇ ਹਾਂ ।੧੩੦। (ਰਕੂਅ ੧੫)

يَا مَعْشَرَ الْجِنِّ وَالْإِنْسِ أَلَمْ يَأْتِكُمْ رُسُلٌ مِنْكُمْ
يَقُصُّونَ عَلَيْكُمْ آيَاتِي وَيُنْذِرُونَكُمْ لِقَاءَ يَوْمِكُمْ
هَٰذَا ۚ قَالُوا شَهِدْنَا عَلَىٰ أَنْفُسِنَا ۖ وَغَرَّتْهُمُ الْحَيَاةُ
الدُّنْيَا وَشَهِدُوا عَلَىٰ أَنْفُسِهِمْ أَنَّهُمْ كَانُوا كَافِرِينَ ﴿١٣٠﴾

ਹੇ ਜਿੰਨਾਂ ਤੇ ਮਨੁੱਖਾਂ ਦੇ ਟੋਲੇ ! ਕੀ ਤੁਹਾਡੇ ਵਿੱਚੋਂ (ਹੀ) ਤੁਹਾਡੇ ਵਲ ਮੇਰੇ ਰਸੂਲ ਨਹੀਂ ਆਏ ਸਨ ? ਜੋ ਤੁਹਾਨੂੰ ਮੇਰੀਆਂ ਆਇਤਾਂ ਪੜ੍ਹ (ਪੜ੍ਹ) ਕੇ ਸੁਣਾਉਂਦੇ ਸਨ ਅਤੇ ਤੁਹਾਨੂੰ ਅੱਜ ਦੇ ਦਿਨ ਦੀ ਮਿਲਣੀ ਤੋਂ ਡਰਾਉਂਦੇ ਸਨ। ਓਹ ਇਹ ਕਹਿਣਗੇ ਕਿ ਆਪਣੇ ਵਿਰੁਧ (ਆਪ) ਗਵਾਹੀ ਦਿੰਦੇ ਹਾਂ। ਤੇ ਮਾਤਲੋਕ ਦੇ ਜੀਵਨ ਨੇ ਓਹਨਾਂ ਨੂੰ ਟਪਲੇ ਵਿਚ ਪਾ ਦਿੱਤਾ ਸੀ ਅਤੇ ਓਹਨਾਂ ਨੇ ਆਪਣੇ ਵਿਰੁਧ (ਆਪ ਹੀ) ਇਹ ਗਵਾਹੀ ਦਿੱਤੀ ਸੀ ਕਿ ਓਹ ਇਨਕਾਰੀ ਸਨ ।੧੩੧।

---

[1]ਜਿੰਨਾਂ ਦਾ ਭਾਵ ਵੱਡੇ ਵੱਡੇ ਲੋਕ ਹਨ, ਜੋ ਡੇਉਢੀਆਂ ਤੇ ਦਰਬਾਰਾਂ ਦੇ ਪਿੱਛੇ ਲੋਕਾਂ ਤੋਂ ਲੁਕੇ ਰਹਿੰਦੇ ਹਨ।

[2]ਅਰਥਾਤ—ਓਹਨਾਂ ਦੀ ਪਾਰਟੀ ਦੇ ਸਾਧਾਰਨ ਲੋਕ।

[3]ਜਿਹਾ ਕਿ ਉਪਰਲੀ ਆਇਤ ਵਿਚ ਵਰਣਨ ਹੈ।

ذٰلِكَ اَنْ لَّمْ يَكُنْ رَّبُّكَ مُهْلِكَ الْقُرٰى بِظُلْمٍ وَّ اَهْلُهَا غٰفِلُوْنَ ﴿۱۳۲﴾

ਇਹ ਰਸੂਲਾਂ ਦਾ ਭੇਜਣਾ ਇਸ ਕਰ ਕੇ ਸੀ ਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਨਗਰਾਂ ਨੂੰ ਓਹਨਾਂ ਦੇ ਵਸਨੀਕਾਂ ਦੇ ਗਾਫ਼ਲ ਹੋਣ ਦੀ ਦਸ਼ਾ ਵਿਚ ਜ਼ੁਲਮ ਨਾਲ[1] ਮਲੀਆਮੇਟ ਨਹੀਂ ਕਰ ਸਕਦਾ ਸੀ[2] ।੧੩੨।

وَلِكُلٍّ دَرَجٰتٌ مِّمَّا عَمِلُوْا ۚ وَمَا رَبُّكَ بِغَافِلٍ عَمَّا يَعْمَلُوْنَ ﴿۱۳۳﴾

ਅਤੇ ਹਰੇਕ ਪ੍ਰਾਣੀ ਜਾਂ (ਜਾਤੀ) ਲਈ ਉਸ ਦੇ ਕਰਮਾਂ ਅਨੁਸਾਰ ਦਰਜੇ ਨੀਅਤ ਹਨ । ਤੇਰਾ ਸਾਜਨ-ਹਾਰ ਤੇ ਪਾਲਨਹਾਰ, ਉਸ ਤੋਂ, ਜੋ ਓਹ ਕਰਦੇ ਹਨ, ਅਗਿਆਤ ਨਹੀਂ ਹੈ ।੧੩੩।

وَرَبُّكَ الْغَنِيُّ ذُو الرَّحْمَةِ ۚ اِنْ يَّشَاْ يُذْهِبْكُمْ وَيَسْتَخْلِفْ مِنْۢ بَعْدِكُمْ مَّا يَشَآءُ كَمَآ اَنْشَاَكُمْ مِّنْ ذُرِّيَّةِ قَوْمٍ اٰخَرِيْنَ ﴿۱۳۴﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਕਿਸੇ ਦਾ ਮੁਹਤਾਜ ਨਹੀਂ ਹੈ ਤੇ (ਵੱਡੀ) ਮਿਹਰ ਵਾਲਾ ਹੈ । ਜੇ ਉਹ ਚਾਹੇ, ਤਾਂ ਤੁਹਾਨੂੰ ਨਸ਼ਟ ਕਰ ਸਕਦਾ ਹੈ ਅਤੇ ਜਿਸ ਤਰ੍ਹਾਂ ਤੁਹਾਨੂੰ ਇਕ ਦੂਜੀ ਜਾਤੀ ਦੀ ਨਸਲ ਤੋਂ ਖੜਾ ਕੀਤਾ ਗਿਆ ਹੈ, (ਉਸੇ ਤਰ੍ਹਾਂ) ਜਿਸ ਨੂੰ ਯੋਗ ਸਮਝੇ, ਤੁਹਾਡੇ (ਨਸ਼ਟ ਕਰਨ) ਮਗਰੋਂ ਤੁਹਾਡਾ ਜਾਨਸ਼ੀਨ ਬਣਾ ਸਕਦਾ ਹੈ ।੧੩੪।

اِنَّ مَا تُوْعَدُوْنَ لَاٰتٍ ۙ وَّمَآ اَنْتُمْ بِمُعْجِزِيْنَ ﴿۱۳۵﴾

ਜਿਸ ਗੱਲ ਦਾ ਤੁਹਾਨੂੰ ਬਚਨ ਦਿੱਤਾ ਗਿਆ ਹੈ, ਉਹ ਜ਼ਰੂਰ ਪੂਰੀ ਹੋ ਕੇ ਰਹੇਗੀ ਅਤੇ ਤੁਸੀਂ ਕਿਸੇ ਤਰ੍ਹਾਂ ਸਾਨੂੰ[3] ਆਪਣੇ ਅਧੀਨ ਨਹੀਂ ਕਰ ਸਕਦੇ ।੧੩੫।

قُلْ يٰقَوْمِ اعْمَلُوْا عَلٰى مَكَانَتِكُمْ اِنِّيْ عَامِلٌ ۚ فَسَوْفَ تَعْلَمُوْنَ ۙ مَنْ تَكُوْنُ لَهٗ عَاقِبَةُ الدَّارِ ۗ اِنَّهٗ لَا يُفْلِحُ الظّٰلِمُوْنَ ﴿۱۳۶﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਹੇ ਮੇਰੀ ਜਾਤੀ ! ਤੁਸੀਂ ਆਪਣੇ ਤਰੀਕੇ ਉੱਤੇ ਆਪਣੀ ਥਾਂ ਤੇ ਕੰਮ ਕਰੋ, ਮੈਂ ਵੀ ਆਪਣੇ ਤਰੀਕੇ ਉੱਤੇ ਆਪਣੀ ਥਾਂ ਤੇ ਕੰਮ ਕਰਾਂਗਾ । ਫੇਰ ਤੁਸੀਂ ਛੇਤੀ ਹੀ ਵੇਖ ਲਓਗੇ ਕਿ ਇਸ ਘਰ,(ਅਰਥਾਤ ਮਾਤਲੋਕ) ਦਾ ਅੰਤ ਕਿਸ ਦੇ ਹੱਕ ਵਿਚ (ਚੰਗਾ) ਹੁੰਦਾ ਹੈ । ਗੱਲ ਤਾਂ ਇਹ ਹੈ ਕਿ ਜ਼ਾਲਮ ਕਦੇ ਵੀ ਸਫ਼ਲ ਨਹੀਂ ਹੁੰਦੇ ।੧੩੬।

---

[1]ਅਰਥਾਤ—ਨਬੀ ਭੇਜ ਕੇ ਹੁਜੱਤ ਪੂਰੀ ਕੀਤੇ ਬਗ਼ੈਰ ਦੰਡ ਦੇਣਾ ਜ਼ੁਲਮ ਹੈ ।

[2]ਅਰਥਾਤ—ਪ੍ਰਭੂ ਦਾ ਦੰਡ ਹੁਜਤ ਪੂਰੀ ਕੀਤੇ ਬਿਨਾਂ ਨਹੀਂ ਆਉਂਦਾ । ਹਜ਼ਰਤ 'ਮੁਹੰਮਦ' ਸਾਹਿਬ ਜੀ ਮਹਾਰਾਜ ਤੇ ਆਪ ਦੇ ਸਾਥੀਆਂ ਦਾ ਏਹੋ ਵਤੀਰਾ ਸੀ ਕਿ ਓਹ ਇਨਕਾਰੀਆਂ ਨੂੰ ਖ਼ਬਰਦਾਰ ਕਰ ਕੇ ਹੱਲਾ ਬੋਲਿਆ ਕਰਦੇ ਸਨ, ਚੁਪ ਕੀਤੇ ਨਹੀਂ ।

[3]ਇੱਥੇ "ਬਾ" ਪਦ ਦਾ ਅਰਥ ਕਿਸੇ ਤਰ੍ਹਾਂ ਕੀਤਾ ਗਿਆ ਹੈ ।

وَجَعَلُوا لِلّٰهِ مِمَّا ذَرَاَ مِنَ الْحَرْثِ وَالْاَنْعَامِ نَصِيْبًا
فَقَالُوْا هٰذَا لِلّٰهِ بِزَعْمِهِمْ وَ هٰذَا لِشُرَكَآئِنَا ۚ فَمَا
كَانَ لِشُرَكَآئِهِمْ فَلَا يَصِلُ اِلَى اللّٰهِ ۚ وَ مَا كَانَ
لِلّٰهِ فَهُوَ يَصِلُ اِلٰى شُرَكَآئِهِمْ ۗ سَآءَ مَا يَحْكُمُوْنَ ﴿١٣٦﴾

ਅਤੇ ਓਹਨਾਂ ਨੇ ਇਸ ਖੇਤੀ ਵਿੱਚੋਂ ਜਾਂ ਪਸ਼ੂਆਂ ਵਿੱਚੋਂ ਇਕ ਹਿੱਸਾ ਅੱਲਾਹ ਦਾ ਨੀਅਤ ਕੀਤਾ ਹੋਇਆ ਹੈ, ਜੋ ਖੇਤੀ ਜਾਂ ਪਸ਼ੂ ਉਸ ਨੇ ਸਾਜੇ ਹਨ। ਫੇਰ ਓਹ ਆਪਣੇ ਗੁਮਾਨ ਨਾਲ ਇਹ ਕਹਿੰਦੇ ਹਨ ਕਿ ਇੰਨਾ (ਭਾਗ) ਤਾਂ ਅੱਲਾਹ ਲਈ ਹੈ ਅਤੇ ਇੰਨਾ ਸਾਡੇ ਸ਼ਰੀਕਾਂ ਲਈ। ਫਿਰ ਓਹ ਇਹ ਵੀ ਦਾਅਵਾ ਕਰਦੇ ਹਨ ਕਿ ਜੋ ਓਹਨਾਂ ਦੇ ਸ਼ਰੀਕਾਂ ਦਾ (ਹਿੱਸਾ) ਹੈ, ਉਹ ਤਾਂ ਅੱਲਾਹ ਨੂੰ ਨਹੀਂ ਪੁੱਜਦਾ, ਪਰ ਜੋ ਅੱਲਾਹ ਦਾ (ਹਿੱਸਾ) ਹੁੰਦਾ ਹੈ, ਉਹ ਓਹਨਾਂ ਸ਼ਰੀਕਾਂ ਤਕ ਜਾ ਪੁੱਜਦਾ ਹੈ। ਉਹ ਕਿੰਨਾ ਭੈੜਾ ਫ਼ੈਸਲਾ ਕਰਦੇ ਹਨ ।੧੩੭।

وَكَذٰلِكَ زَيَّنَ لِكَثِيْرٍ مِّنَ الْمُشْرِكِيْنَ قَتْلَ اَوْلَادِهِمْ
شُرَكَآؤُهُمْ لِيُرْدُوْهُمْ وَلِيَلْبِسُوْا عَلَيْهِمْ دِيْنَهُمْ ۚ
وَلَوْ شَآءَ اللّٰهُ مَا فَعَلُوْهُ فَذَرْهُمْ وَمَا يَفْتَرُوْنَ ﴿١٣٧﴾

ਇਸੇ ਤਰ੍ਹਾਂ ਮੁਸ਼ਰਿਕਾਂ ਵਿੱਚੋਂ ਅਨੇਕਾਂ ਨੂੰ ਓਹਨਾਂ ਦੇ ਸ਼ਰੀਕਾਂ ਨੇ, ਓਹਨਾਂ ਨੂੰ ਮਲੀਆਮੇਟ ਕਰਨ ਲਈ ਤੇ ਓਹਨਾਂ ਦੇ ਮਤਿ ਨੂੰ ਓਹਨਾਂ ਤੇ ਮਸ਼ਕੂਕ ਕਰਨ ਲਈ ਆਪਣੀ ਸੰਤਾਨ ਨੂੰ ਮਾਰ-ਮੁਕਾਉਣਾ ਸੋਹਣਾ ਕਰ ਕੇ ਦੱਸਿਆ ਸੀ। ਜੇ ਅੱਲਾਹ ਚਾਹੁੰਦਾ, ਤਾਂ ਓਹ (ਮੁਸ਼ਰਿਕ) ਅਜਿਹਾ (ਕਦੇ) ਨਾ ਕਰ ਸਕਦੇ। ਸੋ ਤੂੰ ਓਹਨਾਂ ਨੂੰ ਵੀ ਤੇ ਓਹਨਾਂ ਦੇ ਕੂੜ-ਕੁਸੱਤ ਨੂੰ ਵੀ ਅੱਖੋਂ ਓਹਲੇ ਕਰ ਦੇ ।੧੩੮।

وَقَالُوْا هٰذِهٖۤ اَنْعَامٌ وَّحَرْثٌ حِجْرٌ ۖ لَّا يَطْعَمُهَآ اِلَّا
مَنْ نَّشَآءُ بِزَعْمِهِمْ وَاَنْعَامٌ حُرِّمَتْ ظُهُوْرُهَا وَاَنْعَامٌ
لَّا يَذْكُرُوْنَ اسْمَ اللّٰهِ عَلَيْهَا افْتِرَآءً عَلَيْهِ ۗ سَيَجْزِيْهِمْ
بِمَا كَانُوْا يَفْتَرُوْنَ ﴿١٣٨﴾

ਅਤੇ ਓਹ ਆਪਣੇ ਗੁਮਾਨ ਦੇ ਅਧਾਰ ਤੇ ਇਹ ਕਹਿੰਦੇ ਹਨ ਕਿ ਅਮਕਾ ਅਮਕਾ ਪਸ਼ੂ ਤੇ ਖੇਤੀ (ਅਜੇਹੇ ਹਨ ਕਿ ਓਹਨਾਂ ਦਾ ਛੱਕਣਾ) ਵਿਵਰਜਿਤ ਹੈ। ਓਹਨਾਂ ਨੂੰ ਕੇਵਲ ਉਹੋ ਖਾ ਸਕਦਾ ਹੈ, ਜਿਸ ਬਾਰੇ ਅਸੀਂ ਇਹ ਕਹੀਏ (ਕਿ ਉਹ ਖਾਏ) ਅਤੇ ਓਹ ਇਹ ਵੀ ਕਹਿੰਦੇ ਹਨ ਕਿ ਕਈ ਪਸ਼ੂ ਅਜੇਹੇ ਹਨ ਕਿ ਓਹਨਾਂ ਦੀਆਂ ਪਿੱਠਾਂ ਨੂੰ (ਸੁਆਰੀ ਲਈ) ਹਰਾਮ ਕਰ ਦਿੱਤਾ ਗਿਆ ਹੈ ਅਤੇ ਕਈ ਪਸ਼ੂ ਅਜੇਹੇ ਹਨ ਕਿ ਓਹ ਓਹਨਾਂ ਤੇ ਅੱਲਾਹ ਦਾ ਨਾਂ ਨਹੀਂ ਲੈਂਦੇ। ਇਹ ਓਹਨਾਂ (ਦੀ ਕਰਣੀ ਤੇ ਕਥਨੀ) ਉਸ (ਅੱਲਾਹ) ਤੇ ਕੂੜ ਮਾਰਨਾ ਹੈ। ਉਹ ਓਹਨਾਂ ਨੂੰ ਇਸ ਕੂੜ ਦੇ ਕਾਰਣ, ਜੋ ਓਹ ਘੜਦੇ ਹਨ, ਜ਼ਰੂਰ ਦੰਡ ਦੇਵੇਗਾ ।੧੩੯।

وَقَالُوا مَا فِي بُطُونِ هَٰذِهِ الْأَنْعَامِ خَالِصَةٌ لِّذُكُورِنَا
وَمُحَرَّمٌ عَلَىٰ أَزْوَاجِنَا ۖ وَإِن يَكُن مَّيْتَةً فَهُمْ فِيهِ
شُرَكَاءُ ۚ سَيَجْزِيهِمْ وَصْفَهُمْ ۚ إِنَّهُ حَكِيمٌ عَلِيمٌ ﴿١٤٠﴾

ਅਤੇ ਓਹ ਇਹ ਵੀ ਕਹਿੰਦੇ ਹਨ ਕਿ ਜੋ ਕੁਝ ਏਹਨਾਂ ਪਸ਼ੂਆਂ ਦੇ ਢਿੱਡਾਂ ਵਿਚ ਹੈ, ਉਹ ਕੇਵਲ ਸਾਡੇ ਪੁਰਖਾਂ ਲਈ (ਹਲਾਲ) ਹੈ ਅਤੇ ਸਾਡੀਆਂ ਤੀਵੀਆਂ ਲਈ ਹਰਾਮ ਕੀਤਾ ਗਿਆ ਹੈ। ਹਾਂ, ਜੇ ਓਹ ਮੁਰਦਾ ਹੋਵੇ, ਤਾਂ ਓਹ ਸਾਰੇ ਹੀ ਇਸ ਵਿਚ ਸ਼ਾਮਲ ਹਨ। ਉਹ ਜ਼ਰੂਰ ਓਹਨਾਂ ਦੀ ਇਸ (ਮਨ ਘੜਤ) ਗੱਲ ਦਾ ਓਹਨਾਂ ਨੂੰ ਦੰਡ ਦੇਵੇਗਾ। ਚੇਤੇ ਰੱਖੋ ਕਿ ਉਹ ਵੱਡਾ ਯੁਕਤੀਮਾਨ ਤੇ ਜਾਣਨਹਾਰ ਹੈ।੧੪੦।

قَدْ خَسِرَ الَّذِينَ قَتَلُوا أَوْلَادَهُمْ سَفَهًا بِغَيْرِ عِلْمٍ
وَحَرَّمُوا مَا رَزَقَهُمُ اللَّهُ افْتِرَاءً عَلَى اللَّهِ ۚ قَدْ ضَلُّوا
ع وَمَا كَانُوا مُهْتَدِينَ ﴿١٤١﴾

ਓਹ ਲੋਕ ਜਿਨ੍ਹਾਂ ਨੇ ਆਪਣੀ ਸੰਤਾਨ ਮੂਰਖਤਾ ਨਾਲ, ਬਿਨਾਂ ਗਿਆਨ ਦੇ ਕਤਲ ਕਰ ਦਿੱਤੀ ਹੈ ਅਤੇ ਜੋ ਕੁਝ ਅੱਲਾਹ ਨੇ ਓਹਨਾਂ ਨੂੰ ਦਿੱਤਾ ਸੀ, ਉਸ ਨੂੰ ਅੱਲਾਹ ਤੇ ਕੂੜ ਮਾਰਦੇ ਹੋਏ (ਆਪਣੇ ਤੇ) ਹਰਾਮ ਕਰ ਦਿੱਤਾ ਹੈ, ਓਹ ਘਾਟਾ ਪਾਉਣ ਵਾਲੇ ਹੋ ਗਏ ਹਨ ਅਤੇ ਕੁਰਾਹੇ ਜਾ ਰਹੇ ਹਨ। ਓਹ ਸੁਮਾਰਗ ਵਲ ਲੱਗਣ ਵਾਲੇ ਨਹੀਂ ਬਣੇ।੧੪੧। (ਰਕੂਅ ੧੬)

وَهُوَ الَّذِي أَنشَأَ جَنَّاتٍ مَّعْرُوشَاتٍ وَغَيْرَ مَعْرُوشَاتٍ
وَالنَّخْلَ وَالزَّرْعَ مُخْتَلِفًا أُكُلُهُ وَالزَّيْتُونَ وَالرُّمَّانَ
مُتَشَابِهًا وَغَيْرَ مُتَشَابِهٍ ۚ كُلُوا مِن ثَمَرِهِ إِذَا أَثْمَرَ
وَآتُوا حَقَّهُ يَوْمَ حَصَادِهِ ۖ وَلَا تُسْرِفُوا ۚ إِنَّهُ لَا يُحِبُّ
الْمُسْرِفِينَ ﴿١٤٢﴾

ਉਹੋ (ਪ੍ਰਭੂ) ਹੀ ਹੈ, ਜਿਸ ਨੇ ਲਕੜਾਂ ਦੇ ਸਹਾਰੇ ਖੜੇ ਹੋਣ ਵਾਲੇ ਬਾਗ਼ ਬਗ਼ੀਚੇ, ਖਜੂਰਾਂ ਤੇ ਖੇਤੀਆਂ—ਜਿਨ੍ਹਾਂ ਦੇ ਸੁਆਦ ਅੱਡ ਅੱਡਰੇ ਹਨ ਅਤੇ ਜ਼ੈਤੂਨ ਤੇ ਅਨਾਰਾਂ ਨੂੰ ਉਸ ਸੂਰਤ ਵਿਚ ਕਿ ਉਹ (ਆਪਸ ਵਿਚ) ਮਿਲਦੇ (ਵੀ) ਹਨ ਅਤੇ (ਕਈ ਹਾਲਤਾਂ ਵਿਚ) ਨਹੀਂ ਵੀ—ਮਿਲਦੇ, ਉਗਾਇਆ ਹੈ। ਜਦ ਓਹਨਾਂ ਦਰਖ਼ਤਾਂ ਨੂੰ ਫਲ ਲੱਗਣ, ਤਾਂ ਤੁਸੀਂ ਓਹਨਾਂ ਨੂੰ ਖਾਓ ਅਤੇ ਉਸ ਦੇ ਕੱਟਣ ਸਮੇਂ ਉਸ (ਪ੍ਰਭੂ) ਦਾ ਹੱਕ ਅਦਾ ਕਰੋ[1], ਤੇ ਫ਼ਜ਼ੂਲ ਖ਼ਰਚੀ ਤੋਂ ਕੰਮ ਨਾ ਲਓ; ਕਿਉਂਕਿ ਉਹ (ਪ੍ਰਭੂ) ਫ਼ਜ਼ੂਲ ਖ਼ਰਚੀ ਕਰਨ ਵਾਲਿਆਂ ਨੂੰ (ਕਦੇ ਵੀ) ਪਸੰਦ ਨਹੀਂ ਕਰਦਾ।੧੪੨।

[1]ਅਰਥਾਤ—ਨਿਰਧਨਾਂ, ਕੰਗਾਲਾਂ ਤੇ ਗ਼ਰੀਬਾਂ ਨੂੰ ਵੀ ਵੰਡੋ।

وَمِنَ الْاَنْعَامِ حَمُوْلَةً وَّفَرْشًا ۭ كُلُوْا مِمَّا رَزَقَكُمُ اللّٰهُ وَلَا تَتَّبِعُوْا خُطُوٰتِ الشَّيْطٰنِ ۭ اِنَّهٗ لَكُمْ عَدُوٌّ مُّبِيْنٌ ۝

ਅਤੇ ਪਸ਼ੂਆਂ ਵਿਚ (ਕਈ) ਲਾਦੂ ਵੀ ਹਨ ਅਤੇ ਛੋਟੇ ਵੀ। ਅੱਲਾਹ ਨੇ ਜੋ ਕੁਝ ਦਿੱਤਾ ਹੈ, ਤੁਸੀਂ ਉਸ ਵਿੱਚੋਂ ਛਕੋ-ਛਕਾਓ ਅਤੇ ਸ਼ੈਤਾਨ ਦੇ ਪਿਛਲਗ ਨਾ ਬਣੋ। ਬੇਸ਼ੱਕ ਉਹ (ਸ਼ੈਤਾਨ) ਤੁਹਾਡਾ ਸਪਸ਼ਟ ਵੈਰੀ ਹੈ।੧੪੩।

ثَمٰنِيَةَ اَزْوَاجٍ ۚ مِنَ الضَّاْنِ اثْنَيْنِ وَمِنَ الْمَعْزِ اثْنَيْنِ ۭ قُلْ ءٰۗالذَّكَرَيْنِ حَرَّمَ اَمِ الْاُنْثَيَيْنِ اَمَّا اشْتَمَلَتْ عَلَيْهِ اَرْحَامُ الْاُنْثَيَيْنِ ۭ نَبِّـُٔوْنِيْ بِعِلْمٍ اِنْ كُنْتُمْ صٰدِقِيْنَ ۝

ਉਸ ਨੇ ਅੱਠ ਜੋੜੇ (ਹਲਾਲ) ਸਾਜੇ ਹਨ। ਦੁੰਬਿਆਂ ਵਿੱਚੋਂ ਦੋ, ਬਕਰਿਆਂ ਵਿੱਚੋਂ ਦੋ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਉਸ ਨੇ ਦੋ ਨਰ ਹਰਾਮ ਕੀਤੇ ਹਨ, ਜਾਂ ਦੋ ਮਦੀਨਾਂ ਨੂੰ, ਜਾਂ ਮਦੀਨਾਂ ਦੇ ਢਿੱਡਾਂ ਨੇ ਜਿਸ ਚੀਜ਼ ਨੂੰ ਵੀ (ਆਪਣੇ ਅੰਦਰ) ਲਪੇਟਿਆ ਹੋਇਆ ਹੈ, (ਉਸ ਨੂੰ ਹਰਾਮ ਕੀਤਾ ਹੋਇਆ ਹੈ ?) ਜੇ ਤੁਸੀਂ ਸੱਚੇ ਹੋ, ਤਾਂ ਤੁਸੀਂ ਮੈਨੂੰ ਕਿਸੇ ਗਿਆਨ ਦੇ ਅਧਾਰ ਤੇ (ਇਹ) ਦੱਸੋ।੧੪੪।

وَمِنَ الْاِبِلِ اثْنَيْنِ وَمِنَ الْبَقَرِ اثْنَيْنِ ۭ قُلْ ءٰۗالذَّكَرَيْنِ حَرَّمَ اَمِ الْاُنْثَيَيْنِ اَمَّا اشْتَمَلَتْ عَلَيْهِ اَرْحَامُ الْاُنْثَيَيْنِ ۭ اَمْ كُنْتُمْ شُهَدَاۗءَ اِذْ وَصّٰىكُمُ اللّٰهُ بِهٰذَا ۚ فَمَنْ اَظْلَمُ مِمَّنِ افْتَرٰى عَلَي اللّٰهِ كَذِبًا لِّيُضِلَّ النَّاسَ بِغَيْرِ عِلْمٍ ۭ اِنَّ اللّٰهَ لَا يَهْدِي الْقَوْمَ الظّٰلِمِيْنَ ۝ ع

ਅਤੇ ਉਸ ਨੇ ਊਂਠ ਵਿੱਚੋਂ ਦੋ ਤੇ ਗਊ ਵਿੱਚੋਂ ਦੋ (ਉਤਪੰਨ ਕੀਤੇ ਹਨ) ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਉਸ ਨੇ ਦੋਹਾਂ ਨਰਾਂ ਨੂੰ ਹਰਾਮ ਕੀਤਾ ਹੈ, ਜਾਂ ਦੋਹਾਂ ਮਦੀਨਾਂ ਨੂੰ, ਜਾਂ ਮਦੀਨਾਂ (ਦੇ ਗਰਭਾਂ) ਨੇ ਜਿਸ ਚੀਜ਼ ਨੂੰ ਆਪਣੇ ਅੰਦਰ ਲਪੇਟਿਆ ਹੋਇਆ ਹੈ ? ਤੂੰ ਇਹ ਆਖ ਕਿ ਕੀ ਤੁਸੀਂ ਉਸ ਸਮੇਂ ਜਦ ਅੱਲਾਹ ਨੇ ਇਸ ਗੱਲ ਦਾ ਹੁਕਮ ਦਿੱਤਾ ਸੀ, ਮੌਜੂਦ ਸੀ। (ਜੇ ਨਹੀਂ ਤਾਂ) ਫੇਰ ਉਸ ਤੋਂ ਵੱਡਾ ਜ਼ਾਲਮ ਹੋਰ ਕੌਣ ਹੋ ਸਕਦਾ ਹੈ, ਜੋ ਜਾਣ-ਬੁਝ ਕੇ ਇਸ ਲਈ ਅੱਲਾਹ ਤੇ ਕੂੜ ਮਾਰਦਾ ਹੈ ਕਿ ਲੋਕਾਂ ਨੂੰ ਗਿਆਨ ਤੋਂ ਬਿਨਾਂ ਕੁਰਾਹੇ ਪਾ ਸਕੇ? ਅੱਲਾਹ ਬੇਸ਼ੱਕ ਜ਼ਾਲਮਾਂ ਦੀ ਜਾਤੀ ਨੂੰ ਸੁਮਾਰਗ ਵਲ ਨਹੀਂ ਲਾਉਂਦਾ।੧੪੫। (ਰਕੂਅ ੧੭)

قُلْ لَّآ اَجِدُ فِيْ مَآ اُوْحِيَ اِلَيَّ مُحَرَّمًا عَلٰي طَاعِمٍ يَّطْعَمُهٗٓ اِلَّآ اَنْ يَّكُوْنَ مَيْتَةً اَوْ دَمًا مَّسْفُوْحًا

ਤੂੰ ਓਹਨਾਂ ਨੂੰ ਇਹ, ਕਹਿ ਦੇ ਕਿ ਜੋ ਕੁਝ ਮੇਰੇ ਵਲ —ਉਤਾਰਿਆ ਗਿਆ ਹੈ, ਮੈਂ ਤਾਂ ਉਸ ਵਿਚ, ਉਸ ਪ੍ਰਾਣੀ ਲਈ, ਜੋ ਕਿਸੇ ਚੀਜ਼ ਨੂੰ ਖਾਣਾ ਚਾਹੇ,

اَوْ لَحْمَ خِنْزِيْرٍ فَاِنَّهٗ رِجْسٌ اَوْ فِسْقًا اُهِلَّ لِغَيْرِ اللّٰهِ بِهٖ ۚ فَمَنِ اضْطُرَّ غَيْرَ بَاغٍ وَّلَا عَادٍ فَاِنَّ رَبَّكَ غَفُوْرٌ رَّحِيْمٌ ﴿١٤٦﴾

ਛੁੱਟ ਮੁਰਦਾਰ, ਜਾਂ ਵਗਦੀ ਰਤ, ਜਾਂ ਸੂਰ ਦੇ ਮਾਸ ਦੇ ਹੋਰ ਕੋਈ ਚੀਜ਼ ਹਰਾਮ ਨਹੀਂ ਵੇਖਦਾ। (ਸੂਰ ਦਾ ਮਾਸ) ਇਸ ਲਈ ਕਿ ਉਹ ਮਲੀਨ ਹੈ, ਜਾਂ ਅਵੱਗਿਆ ਨੂੰ ਹਰਾਮ ਵੇਖਦਾ ਹਾਂ ਅਤੇ ਉਹ ਚੀਜ਼ ਵੀ, ਜਿਸ ਤੇ ਅੱਲਾਹ ਤੋਂ ਛੁੱਟ ਕਿਸੇ ਹੋਰ ਦਾ ਨਾਂ ਲਿਆ ਗਿਆ ਹੋਵੇ, ਪਰ ਜੋ ਪ੍ਰਾਣੀ (ਉਸ ਦੇ ਖਾਣ ਲਈ ਬੇਬਸ[1] ਹੋ ਜਾਏ) ਬਗ਼ੈਰ ਇਸ ਦੇ ਕਿ ਉਹ (ਸ਼ਰੀਅਤ) ਦਾ ਵਿਰੋਧ ਕਰਨ ਵਾਲਾ ਜਾਂ ਹੱਦੋਂ ਬਾਹਰ ਨਿਕਲਣ ਵਾਲਾ ਨਾ ਹੋਵੇ। ਉਹ ਚੇਤੇ ਰੱਖੇ ਕਿ ਤੇਰਾ ਸਾਜਨ-ਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਖ਼ਸ਼ਣਹਾਰ[2] ਤੇ ਮਿਹਰਬਾਨ ਹੈ।੧੪੬।

وَعَلَى الَّذِيْنَ هَادُوْا حَرَّمْنَا كُلَّ ذِيْ ظُفُرٍ ۚ وَمِنَ الْبَقَرِ وَالْغَنَمِ حَرَّمْنَا عَلَيْهِمْ شُحُوْمَهُمَآ اِلَّا مَا حَمَلَتْ ظُهُوْرُهُمَآ اَوِ الْحَوَايَآ اَوْ مَا اخْتَلَطَ بِعَظْمٍ ۚ ذٰلِكَ جَزَيْنٰهُمْ بِبَغْيِهِمْ ۖ وَاِنَّا لَصٰدِقُوْنَ ﴿١٤٧﴾

ਅਤੇ ਜੋ ਲੋਕ ਯਹੂਦੀ ਹਨ, ਅਸੀਂ ਓਹਨਾਂ ਤੇ ਹਰੇਕ ਨਹੁੰਆਂ ਵਾਲਾ[3] ਜੀਵ ਹਰਾਮ ਕੀਤਾ ਹੋਇਆ ਸੀ। ਗਊ (ਬੈਲ) ਤੇ ਭੇਡ ਬਕਰੀ ਵਿੱਚੋਂ ਅਸੀਂ ਓਹਨਾਂ ਤੇ ਦੋਹਾਂ ਦੀਆਂ ਚਰਬੀਆਂ, ਛੁੱਟ ਉਸ (ਚਰਬੀ) ਦੇ, ਜੋ ਓਹਨਾਂ ਦੀਆਂ ਪਿੱਠਾਂ ਤੇ ਆਂਦਰਾਂ ਉੱਤੇ ਹੋਵੇ, ਜਾਂ ਹੱਡੀਆਂ ਨਾਲ ਚੰਬੜੀ ਹੋਵੇ, ਹਰਾਮ ਕੀਤੀ ਹੋਈ ਸੀ[4]। ਇਹ ਅਸੀਂ ਓਹਨਾਂ ਨੂੰ ਓਹਨਾਂ ਦੀ ਅਵੱਗਿਆ ਦੇ ਕਾਰਣ ਦੰਡ ਦਿੱਤਾ ਸੀ। ਬੇਸ਼ੱਕ ਅਸੀਂ ਹੀ ਸੱਚੇ ਹਾਂ।੧੪੭।

فَاِنْ كَذَّبُوْكَ فَقُلْ رَّبُّكُمْ ذُوْ رَحْمَةٍ وَّاسِعَةٍ ۚ وَلَا يُرَدُّ بَاْسُهٗ عَنِ الْقَوْمِ الْمُجْرِمِيْنَ ﴿١٤٨﴾

ਫੇਰ ਜੇ ਓਹ ਤੇਰੀ ਨਿੰਦਾ ਕਰਦੇ ਹਨ, ਤਾਂ ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਵੱਡੀ ਖੁਲ੍ਹ ਡੁਲ੍ਹ ਵਾਲਾ ਤੇ ਵੱਡਾ ਮਿਹਰਬਾਨ ਹੈ। ਉਸ ਦੀ ਕਰੋਪੀ ਨੂੰ ਮੁਜਰਿਮ ਲੋਕਾਂ ਉੱਤੋਂ ਹਟਾਇਆ ਨਹੀਂ ਜਾ ਸਕਦਾ।੧੪੮।

---

[1]ਅਰਥਾਤ—ਜੋ ਕੁਝ ਇਸਲਾਮ ਵਿਚ ਹਲਾਲ ਹੈ, ਉਹ ਦੇਸ ਵਿਚ ਨਾ ਮਿਲੇ, ਤੇ ਫਿਰ ਉੱਨਾ ਹੀ ਖਾਏ, ਜਿਸ ਨਾਲ ਜਿੰਦ ਬਚ ਜਾਏ।

[2]ਅਰਥਾਤ—ਓਹਨਾਂ ਤੋਂ ਇਸ ਦੀ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ।

[3]ਅਰਥਾਤ—ਸ਼ਿਕਾਰੀ ਜਾਨਵਰ, ਜੋ ਦੂਜੇ ਜਾਨਵਰਾਂ ਦਾ ਸ਼ਿਕਾਰ ਕਰਦੇ ਹਨ।

[4]ਵੇਖੋ ਅਹਿਬਾਰ ਬਾਬ ੩, ਆਇਤ ੧੪ ਤੋਂ ੧੭।

سَيَقُولُ الَّذِينَ أَشْرَكُوا لَوْ شَاءَ اللَّهُ مَا أَشْرَكْنَا وَ
لَا آبَاؤُنَا وَلَا حَرَّمْنَا مِنْ شَيْءٍ ۚ كَذَٰلِكَ كَذَّبَ الَّذِينَ
مِنْ قَبْلِهِمْ حَتَّىٰ ذَاقُوا بَأْسَنَا ۗ قُلْ هَلْ عِنْدَكُمْ
مِنْ عِلْمٍ فَتُخْرِجُوهُ لَنَا ۖ إِنْ تَتَّبِعُونَ إِلَّا الظَّنَّ وَ
إِنْ أَنْتُمْ إِلَّا تَخْرُصُونَ ﴿١٤٩﴾

ਜਿਨ੍ਹਾਂ ਨੇ ਸ਼ਿਰਕ ਕੀਤਾ ਹੈ, ਓਹ ਇਹ ਜ਼ਰੂਰ ਕਹਿਣਗੇ ਕਿ ਜੇ ਅੱਲਾਹ ਚਾਹੁੰਦਾ, ਤਾਂ ਨਾ ਅਸੀਂ (ਤੇ) ਨਾ ਸਾਡੇ ਪਿਉ-ਦਾਦੇ ਕਦੇ ਸ਼ਿਰਕ ਕਰਦੇ ਅਤੇ ਨਾ ਕਿਸੇ ਚੀਜ਼ ਨੂੰ ਹਰਾਮ ਕਰਦੇ। ਜੇਹੜੇ ਲੋਕ ਓਹਨਾਂ ਤੋਂ ਪਹਿਲਾਂ (ਹੋਏ) ਹਨ, ਓਹਨਾਂ ਨੇ (ਵੀ) ਇਸੇ ਤਰ੍ਹਾਂ (ਸਾਡੀ ਅਕਾਸ਼ ਬਾਣੀ ਨੂੰ) ਉਸ ਸਮੇਂ ਤਕ ਕਿ ਓਹਨਾਂ ਨੇ ਸਾਡਾ ਦੰਡ ਨਾ ਚੱਖ ਲਿਆ, ਨਿੰਦਾ ਹੀ ਕੀਤੀ ਸੀ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਤੁਹਾਡੇ ਕੋਲ, ਕੋਈ ਅਜਿਹਾ ਗਿਆਨ ਹੈ, ਕਿ ਤੁਸੀਂ ਸਾਨੂੰ ਚੁਪ ਕਰਾਉਣ ਲਈ ਪੇਸ਼ ਕਰ ਸਕੋ ? ਤੁਸੀਂ ਆਪਣੇ ਗੁਮਾਨ ਤੋਂ ਛੁੱਟ ਕਿਸੇ ਚੀਜ਼ ਦੀ ਪੈਰਵੀ ਨਹੀਂ ਕਰਦੇ ਤੇ ਤੁਸੀਂ ਕੇਵਲ ਅਟਕਲ ਪੱਚੂ ਗੱਲਾਂ ਕਰਦੇ ਹੋ ।੧੪੯।

قُلْ فَلِلَّهِ الْحُجَّةُ الْبَالِغَةُ ۖ فَلَوْ شَاءَ لَهَدَاكُمْ
أَجْمَعِينَ ﴿١٥٠﴾

ਤੂੰ ਇਹ ਕਹਿ ਦੇ ਕਿ (ਤੁਹਾਡੀਆਂ ਮੂਰਖਤਾ ਭਰੀਆਂ ਗੱਲਾਂ ਦੱਸਦੀਆਂ ਹਨ) ਪ੍ਰਭਾਵ ਪਾਉਣ ਵਾਲੀ ਦਲੀਲ ਅੱਲਾਹ ਦੇ ਕੋਲ ਹੀ ਹੈ ਅਤੇ ਜੇ ਉਹ ਚਾਹੁੰਦਾ, ਤਾਂ ਤੁਹਾਨੂੰ ਸਾਰਿਆਂ ਨੂੰ ਸੁਮਾਰਗ ਵਲ ਲਾ ਦਿੰਦਾ ।੧੫੦।

قُلْ هَلُمَّ شُهَدَاءَكُمُ الَّذِينَ يَشْهَدُونَ أَنَّ اللَّهَ
حَرَّمَ هَٰذَا ۖ فَإِنْ شَهِدُوا فَلَا تَشْهَدْ مَعَهُمْ ۚ وَلَا
تَتَّبِعْ أَهْوَاءَ الَّذِينَ كَذَّبُوا بِآيَاتِنَا وَالَّذِينَ لَا يُؤْمِنُونَ
بِالْآخِرَةِ وَهُمْ بِرَبِّهِمْ يَعْدِلُونَ ﴿١٥١﴾ ع ١٨

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਆਪਣੇ ਓਹਨਾਂ ਗਵਾਹਾਂ ਨੂੰ ਸੱਦ ਲਓ, ਜੋ ਇਹ ਗਵਾਹੀ ਦੇਣ ਕਿ ਅੱਲਾਹ ਨੇ ਉਸ. (ਅਰਥਾਤ ਅਮਕੀ ਅਮਕੀ) ਚੀਜ਼ ਨੂੰ ਹਰਾਮ ਕੀਤਾ ਹੋਇਆ ਹੈ। ਫੇਰ ਜੇ ਓਹਅਜਿਹੀ ਗਵਾਹੀ ਦੇਣ, ਤਾਂ ਓਹਨਾਂ ਨਾਲ (ਰਲ ਕੇ) ਤੂੰ ਗਵਾਹੀ ਨਾ ਦੇ ਤੇ ਓਹਨਾਂ ਲੋਕਾਂ ਦਾ ਪਿਛਲਗ ਨਾ ਬਣ, ਜੋ ਸਾਡੀਆਂ ਆਇਤਾਂ ਦੀ ਨਿੰਦਾ ਕਰਦੇ ਹਨ, ਅਰਥਾਤ ਜਿਨ੍ਹਾਂ ਨੂੰ ਭਵਿਖੱਤ ਵਿਚ ਹੋਣ ਵਾਲੀਆਂ ਗੱਲਾਂ ਤੇ ਨਿਸਚਾ ਨਹੀਂ ਅਤੇ ਓਹ ਆਪਣੇ ਸਾਜਨ-ਹਾਰ ਤੇ ਪਾਲਨਹਾਰ ਦੇ ਸ਼ਰੀਕ ਵੀ ਬਣਾਉਂਦੇ ਹਨ ।੧੫੧। (ਰਕੂਅ ੧੮)

قُلْ تَعَالَوْا أَتْلُ مَا حَرَّمَ رَبُّكُمْ عَلَيْكُمْ أَلَّا تُشْرِكُوا
بِهِ شَيْئًا وَبِالْوَالِدَيْنِ إِحْسَانًا وَلَا تَقْتُلُوا أَوْلَادَكُم
مِّنْ إِمْلَاقٍ نَّحْنُ نَرْزُقُكُمْ وَإِيَّاهُمْ وَلَا تَقْرَبُوا
الْفَوَاحِشَ مَا ظَهَرَ مِنْهَا وَمَا بَطَنَ وَلَا تَقْتُلُوا
النَّفْسَ الَّتِي حَرَّمَ اللَّهُ إِلَّا بِالْحَقِّ ذَٰلِكُمْ وَصَّاكُم
بِهِ لَعَلَّكُمْ تَعْقِلُونَ ﴿١٥١﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੋ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਡੇ ਵਾਸਤੇ ਹਰਾਮ ਕੀਤਾ ਹੈ, ਆਓ, (ਉਹ) ਮੈਂ ਤੁਹਾਨੂੰ ਪੜ੍ਹ ਕੇ ਸੁਣਾਵਾਂ। (ਉਸ ਦਾ ਹੁਕਮ ਇਹ ਹੈ ਕਿ) ਤੁਸੀਂ ਉਸ ਦੇ ਨਾਲ ਕਿਸੇ (ਹੋਰ) ਨੂੰ ਬਰਾਬਰੀ ਨਾ ਦਿਓ ਅਤੇ ਆਪਣੇ ਮਾਪਿਆਂ ਤੇ ਉਪਕਾਰ ਕਰੋ, ਅਰਥਾਤ ਕੰਗਾਲ ਹੋਣ ਦੇ ਡਰ ਨਾਲ ਆਪਣੀ ਸੰਤਾਨ ਦਾ ਘਾਤ ਨਾ ਕਰੋ। ਅਸੀਂ (ਹੀ) ਤੁਹਾਨੂੰ ਰਿਜ਼ਕ ਦਿੰਦੇ ਹਾਂ ਤੇ ਓਹਨਾਂ ਨੂੰ ਵੀ। ਤੁਸੀਂ ਕੁਕਰਮਾਂ ਦੇ ਲਾਗੇ ਨਾ ਜਾਓ, ਭਾਵੇਂ ਓਹ ਕੁਕਰਮ ਪਰਗਟ ਹੋਣ ਜਾਂ ਲੁਕੇ ਛਿਪੇ ਅਤੇ ਜਿਸ ਨੂੰ (ਕਤਲ ਕਰਨਾ) ਅੱਲਾਹ ਨੇ ਰੋਕਿਆ ਹੈ, ਸ਼ਰੀਅਤ ਜਾਂ ਕਾਨੂੰਨ ਦੀ ਆਗਿਆ ਤੋਂ ਬਿਨਾਂ ਕਤਲ ਨਾ ਕਰੋ। ਅੱਲਾਹ ਤੁਹਾਨੂੰ ਇਸ ਗੱਲ ਦਾ ਪੱਕਿਆਈ ਨਾਲ ਇਹ ਹੁਕਮ ਦਿੰਦਾ ਹੈ ਕਿ ਤੁਸੀਂ ਕੁਕਰਮਾਂ ਤੋਂ (ਸਦਾ) ਬਚਦੇ ਰਹੋ।੧੫੨।

وَلَا تَقْرَبُوا مَالَ الْيَتِيمِ إِلَّا بِالَّتِي هِيَ أَحْسَنُ حَتَّىٰ يَبْلُغَ
أَشُدَّهُ وَأَوْفُوا الْكَيْلَ وَالْمِيزَانَ بِالْقِسْطِ لَا نُكَلِّفُ
نَفْسًا إِلَّا وُسْعَهَا وَإِذَا قُلْتُمْ فَاعْدِلُوا وَلَوْ كَانَ ذَا
قُرْبَىٰ وَبِعَهْدِ اللَّهِ أَوْفُوا ذَٰلِكُمْ وَصَّاكُم بِهِ لَعَلَّكُمْ
تَذَكَّرُونَ ﴿١٥٢﴾

ਅਤੇ (ਇਹ ਵੀ ਹੁਕਮ ਦਿੰਦਾ ਹੈ ਕਿ) ਤੁਸੀਂ ਯਤੀਮ ਦੇ ਮਾਲ ਲਾਗੇ, ਉਸ ਦੇ ਜਵਾਨ ਹੋਣ ਤਕ ਬੇਇਹਤਿਆਤੀ ਨਾਲ ਨਾ ਜਾਓ, ਅਰਥਾਤ ਇਨਸਾਫ਼ ਨਾਲ ਨਾਪ ਤੋਲ ਪੂਰੇ (ਪੂਰੇ) ਦਿਓ। ਅਸੀਂ ਕਿਸੇ ਵੀ ਪ੍ਰਾਣੀ ਨੂੰ ਉਸ ਦੀ ਸਤਾ ਤੋਂ ਵਧ ਹੁਕਮ ਨਹੀਂ ਦਿੰਦੇ। ਤੁਸੀਂ ਜਦ ਕਦੇ ਕੋਈ ਗੱਲ ਕਹੋ, ਤਾਂ ਭਾਵੇਂ ਉਹ ਪ੍ਰਾਣੀ (ਜਿਸ ਬਾਰੇ ਕੋਈ ਗੱਲ ਕਹੀ ਜਾਂਦੀ ਹੈ) ਤੁਹਾਡਾ ਸੰਬੰਧੀ ਹੀ ਹੋਵੇ, ਇਨਸਾਫ਼ ਤੋਂ ਕੰਮ ਲਓ ਅਤੇ ਅੱਲਾਹ (ਨਾਲ ਕੀਤੇ) ਪ੍ਰਣ ਨੂੰ ਪੂਰਾ ਕਰੋ। ਉਹ ਇਸ ਗੱਲ ਦੀ ਤੁਹਾਨੂੰ ਇਸ ਲਈ ਕਰੜਾਈ ਕਰਦਾ ਹੈ ਕਿ ਤੁਸੀਂ ਸਿੱਖਿਆ ਪ੍ਰਾਪਤ ਕਰ ਸਕੋ।੧੫੩।

وَأَنَّ هَٰذَا صِرَاطِي مُسْتَقِيمًا فَاتَّبِعُوهُ ۖ وَلَا تَتَّبِعُوا السُّبُلَ فَتَفَرَّقَ بِكُمْ عَنْ سَبِيلِهِ ۚ ذَٰلِكُمْ وَصَّاكُمْ بِهِ لَعَلَّكُمْ تَتَّقُونَ

ਅਤੇ ਇਹ ਨਿਰਸੰਦੇਹ ਮੇਰਾ ਸਿੱਧਾ ਮਾਰਗ ਹੈ। ਸੋ ਇਸ ਦੀ ਪੈਰਵੀ ਕਰੋ ਅਤੇ ਅੱਡ ਅੱਡ ਮਾਰਗਾਂ ਵੱਲ ਨਾ ਲੱਗੋ। ਨਹੀਂ ਤਾਂ ਓਹ ਤੁਹਾਨੂੰ ਉਸ (ਪ੍ਰਭੂ) ਦੇ ਮਾਰਗ ਤੋਂ ਇੱਧਰ ਓਧਰ ਲੈ ਜਾਣਗੇ। ਉਹ ਤੁਹਾਨੂੰ ਇਸ ਲਈ ਇਸ ਗੱਲ ਦੀ ਕਰੜਾਈ ਕਰਦਾ ਹੈ ਕਿ ਤੁਸੀਂ ਸੰਜਮੀ ਬਣ ਜਾਓ।੧੫੪।

ثُمَّ آتَيْنَا مُوسَى الْكِتَابَ تَمَامًا عَلَى الَّذِي أَحْسَنَ وَتَفْصِيلًا لِكُلِّ شَيْءٍ وَهُدًى وَرَحْمَةً لَعَلَّهُمْ بِلِقَاءِ رَبِّهِمْ يُؤْمِنُونَ

ع ١٩

ਅਤੇ ਜਿਸ ਨੇ ਭਲਾਈ ਧਾਰਨ ਕਰ ਲਈ ਹੈ, ਉਸ ਤੇ ਅਸੀਂ ਆਪਣੀ (ਬਖ਼ਸ਼ਿਸ਼) ਸੰਪੂਰਣ ਕਰਨ ਲਈ ਅਤੇ ਹਰ ਇਕ (ਲੜੀਂਦੀ) ਗੱਲ ਦਾ ਵਿਸਥਾਰ ਕਰਨ ਵਾਸਤੇ "ਮੂਸਾ" ਨੂੰ ਪੁਸਤਕ ਦਿੱਤੀ ਸੀ, ਤਾਂ ਜੁ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਲਣੀ ਤੇ ਭਰੋਸਾ ਕਰਨ।੧੫੫। (ਰਕੂਅ ੧੯)

وَهَٰذَا كِتَابٌ أَنْزَلْنَاهُ مُبَارَكٌ فَاتَّبِعُوهُ وَاتَّقُوا لَعَلَّكُمْ تُرْحَمُونَ

ਅਤੇ ਇਹ (ਕੁਰਾਨ ਸਰੀਫ਼) ਉਹ ਪੁਸਤਕ ਹੈ, ਜਿਸ ਨੂੰ ਅਸੀਂ ਉਤਾਰਿਆ ਹੈ ਅਤੇ ਇਹ ਵੱਡੀ ਬਰਕਤ ਵਾਲੀ ਹੈ। ਸੋ ਇਸ ਦੇ ਅਨੁਸਾਰੀ ਬਣੋ ਅਤੇ ਸੰਜਮਤਾ ਧਾਰਨ ਕਰੋ; ਤਾਂ ਜੁ ਤੁਹਾਡੇ ਤੇ ਮਿਹਰ ਕੀਤੀ ਜਾਏ।੧੫੬।

أَنْ تَقُولُوا إِنَّمَا أُنْزِلَ الْكِتَابُ عَلَىٰ طَائِفَتَيْنِ مِنْ قَبْلِنَا وَإِنْ كُنَّا عَنْ دِرَاسَتِهِمْ لَغَافِلِينَ

(ਤਾਂ ਜੁ ਕਿਤੇ ਅਜਿਹਾ ਨਾ ਹੋਵੇ ਕਿ) ਤੁਸੀਂ ਕਿਸੇ ਦਿਨ ਇਹ ਕਹੋ ਕਿ ਸਾਥੋਂ ਪਹਿਲਾਂ ਕੇਵਲ ਦੋ ਜਮਾਤਾਂ ਤੇ[1] ਹੀ ਪੁਸਤਕ ਉਤਾਰੀ ਗਈ ਸੀ ਅਤੇ ਅਸੀਂ ਓਹਨਾਂ (ਦੀਆਂ ਪੁਸਤਕਾਂ) ਦੇ ਪੜ੍ਹਨ ਤੋਂ ਉੱਕੇ ਹੀ ਗ਼ਾਫ਼ਲ ਸੀ।੧੫੭।

أَوْ تَقُولُوا لَوْ أَنَّا أُنْزِلَ عَلَيْنَا الْكِتَابُ لَكُنَّا أَهْدَىٰ مِنْهُمْ ۚ فَقَدْ جَاءَكُمْ بَيِّنَةٌ مِنْ رَبِّكُمْ وَهُدًى وَ

ਜਾਂ (ਇਉਂ ਨਾ) ਕਹੋ, ਕਿ ਜੇ ਸਾਡੇ ਤੇ ਪੁਸਤਕ ਉਤਾਰੀ ਜਾਂਦੀ, ਤਾਂ ਅਸੀਂ ਨਿਰਸੰਦੇਹ ਓਹਨਾਂ ਤੋਂ ਵਧ ਕੇ ਸੁਮਾਰਗ ਵਲ ਲਗਦੇ। ਸੋ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਵਲ ਸਪਸ਼ਟ ਦਲੀਲ, ਸੁਮਾਰਗ ਤੇ ਮਿਹਰ ਆ ਗਈ ਹੈ।

---

[1]ਅਰਥਾਤ ਯਹੂਦੀਆਂ ਤੇ ਈਸਾਈਆਂ ਤੇ। ਇਹ ਅਗਿਆਨੀ ਮੁਸ਼ਰਕਾਂ ਦਾ ਵੀਚਾਰ ਸੀ। ਨਹੀਂ ਤਾਂ, "ਈਸਾ" ਜੀ ਨੇ ਆਪ ਕਿਹਾ ਹੈ ਕਿ ਉਹ ਤੌਰੇਤ ਨੂੰ ਸਥਾਪਨ ਕਰਨ ਲਈ ਆਇਆ ਹੈ। ਹੋਰ ਕੋਈ ਨਵੀਂ ਸ਼ਰੀਅਤ ਨਹੀਂ ਲਿਆਇਆ ਸੀ। (ਮਤੀ ਬਾਬ ੫, ਆਇਤ ੧੭) ਅਰਥਾਤ ਅੰਜੀਲ ਕੋਈ ਸ਼ਰੀਅਤ ਨਹੀਂ।

رَحْمَةٌ ۚ فَمَنْ أَظْلَمُ مِمَّنْ كَذَّبَ بِآيَاتِ اللَّهِ وَصَدَفَ
عَنْهَا ۗ سَنَجْزِي الَّذِينَ يَصْدِفُونَ عَنْ آيَاتِنَا سُوءَ
الْعَذَابِ بِمَا كَانُوا يَصْدِفُونَ ﴿١٥٨﴾

ਸੋ ਯਾਦ (ਰੱਖੋ ਕਿ) ਜਿਸ ਨੇ ਅੱਲਾਹ ਦੀਆਂ ਆਇਤਾਂ ਦੀ ਨਿੰਦਾ ਕੀਤੀ ਹੈ ਅਤੇ ਓਹਨਾਂ (ਤੇ ਸ਼ਰਧਾ ਧਾਰਨ) ਤੋਂ ਰੁੱਕ ਗਿਆ ਹੈ, ਉਸ ਤੋਂ ਵੱਡਾ ਜ਼ਾਲਮ ਹੋਰ ਕਿਹੜਾ ਹੋ ਸਕਦਾ ਹੈ ? ਅਸੀਂ ਜ਼ਰੂਰ ਓਹਨਾਂ ਨੂੰ, ਜੋ ਸਾਡੀਆਂ ਆਇਤਾਂ ਤੇ ਸ਼ਰਧਾ ਧਾਰਨ ਕਰਨ ਤੋਂ ਰੁੱਕਦੇ ਹਨ, ਓਹਨਾਂ ਦੇ ਰੁੱਕ ਜਾਣ ਦੇ ਕਾਰਣ ਘੋਰ ਕਸ਼ਟ ਦਿਆਂਗੇ ।੧੫੮।

هَلْ يَنْظُرُونَ إِلَّا أَنْ تَأْتِيَهُمُ الْمَلَائِكَةُ أَوْ يَأْتِيَ
رَبُّكَ أَوْ يَأْتِيَ بَعْضُ آيَاتِ رَبِّكَ ۗ يَوْمَ يَأْتِي بَعْضُ
آيَاتِ رَبِّكَ لَا يَنْفَعُ نَفْسًا إِيمَانُهَا لَمْ تَكُنْ آمَنَتْ
مِنْ قَبْلُ أَوْ كَسَبَتْ فِي إِيمَانِهَا خَيْرًا ۗ قُلِ انْتَظِرُوا
إِنَّا مُنْتَظِرُونَ ﴿١٥٩﴾

ਓਹ ਕੇਵਲ ਇਸ ਗੱਲ ਦੀ ਉਡੀਕ ਵਿਚ ਹਨ ਕਿ ਓਹਨਾਂ ਕੋਲ ਫ਼ਰਿਸ਼ਤੇ ਆਉਣ, ਜਾਂ ਤੇਰਾ ਸਾਜਨਹਾਰ ਤੇ ਪਾਲਨਹਾਰ ਆਏ, ਜਾਂ ਤੇਰੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਆਉਣ । ਜਦ (ਵੀ) ਤੇਰੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਆਉਣਗੀਆਂ, (ਉਦੋਂ) ਕਿਸੇ ਪ੍ਰਾਣੀ ਨੂੰ—ਜਿਸ ਨੇ ਉਸ ਤੋਂ ਪਹਿਲਾਂ ਸ੍ਰਧਾ ਧਾਰਨ ਨਹੀਂ ਕੀਤੀ ਹੋਵੇਗੀ, ਜਾਂ ਆਪਣੇ ਨਿਸਚੇ ਦੇ ਕਾਰਣ ਖ਼ੈਰ ਪ੍ਰਾਪਤ ਨਾ ਕਰ ਚੁੱਕਾ ਹੋਵੇਗਾ—ਉਸ ਦੀ ਸ਼ਰਧਾ ਕੋਈ ਲਾਭ ਨਾ ਦੇ ਸਕੇਗੀ । ਤੂੰ ਇਹ ਕਹਿ ਦੇ ਕਿ ਤੁਸੀਂ ਉਡੀਕ ਕਰਦੇ ਰਹੋ, ਅਸੀਂ ਵੀ ਨਿਰਸੰਦੇਹ ਉਡੀਕ-ਵਾਨ ਹਾਂ ।੧੫੯।

إِنَّ الَّذِينَ فَرَّقُوا دِينَهُمْ وَكَانُوا شِيَعًا لَسْتَ مِنْهُمْ
فِي شَيْءٍ ۚ إِنَّمَا أَمْرُهُمْ إِلَى اللَّهِ ثُمَّ يُنَبِّئُهُمْ بِمَا كَانُوا
يَفْعَلُونَ ﴿١٦٠﴾

ਜਿਨ੍ਹਾਂ ਲੋਕਾਂ ਨੇ ਆਪਣੇ ਧਰਮ ਦੇ ਟੋਟੇ ਟੋਟੇ ਕਰ ਦਿੱਤੇ ਹਨ ਅਤੇ ਓਹ ਟੋਲੀਆਂ ਦੀਆਂ ਟੋਲੀਆਂ ਬਣ ਗਏ ਹਨ, ਤੇਰਾ ਓਹਨਾਂ ਨਾਲ ਕੋਈ ਵਾਸਤਾ ਨਹੀਂ ਹੈ । ਓਹਨਾਂ ਦਾ ਮਾਮਲਾ ਤਾਂ ਕੇਵਲ ਅੱਲਾਹ ਨਾਲ ਹੀ ਹੈ । ਓਹ ਜੋ ਕੁਝ ਕਰਦੇ ਸੀ, ਓਹਨਾਂ ਨੂੰ ਉਸ ਤੋਂ ਖ਼ਬਰਦਾਰ ਕਰ ਦੇਵੇਗਾ ।੧੬੦।

مَنْ جَاءَ بِالْحَسَنَةِ فَلَهُ عَشْرُ أَمْثَالِهَا ۖ وَمَنْ جَاءَ
بِالسَّيِّئَةِ فَلَا يُجْزَىٰ إِلَّا مِثْلَهَا وَهُمْ لَا يُظْلَمُونَ ﴿١٦١﴾

ਜਿਨ੍ਹਾਂ ਲੋਕਾਂ ਨੇ ਭਲਾਈ ਕੀਤੀ ਹੈ, ਉਸ (ਭਲਾਈ) ਤੋਂ ਦਸ ਗੁਣਾਂ ਵਧ ਓਹਨਾਂ ਦਾ ਹੱਕ ਹੋਵੇਗਾ ਅਤੇ ਜਿਨ੍ਹਾਂ ਨੇ ਬੁਰਾਈ ਕੀਤੀ ਹੈ, ਓਹਨਾਂ ਨੂੰ ਕੇਵਲ ਉੱਨਾਂ ਹੀ ਦੰਡ ਦਿੱਤਾ ਜਾਏਗਾ, ਅਰਥਾਤ ਓਹਨਾਂ ਤੇ ਕੋਈ ਵਧੀਕੀ ਨਹੀਂ ਕੀਤੀ ਜਾਏਗੀ ।੧੬੧।

قُلْ إِنَّنِي هَدَانِي رَبِّي إِلَىٰ صِرَاطٍ مُّسْتَقِيمٍ دِينًا قِيَمًا مِّلَّةَ إِبْرَاهِيمَ حَنِيفًا ۚ وَمَا كَانَ مِنَ الْمُشْرِكِينَ ﴿١٦٢﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਮੇਰੇ ਸਾਜਨਹਾਰ ਤੇ ਪਾਲਨਹਾਰ ਨੇ ਨਿਰਸੰਦੇਹ ਸੁਮਾਰਗ ਵਲ ਲਾ ਦਿੱਤਾ ਹੈ, ਉਸ ਸੁਮਾਰਗ ਵਲ, ਜਿਸ ਵਿਚ ਕੋਈ ਵਲ ਵਿੰਗ ਨਹੀਂ ਹੈ, ਅਰਥਾਤ "ਇਬਰਾਹੀਮ" ਦੇ ਮਾਰਗ ਵਲ, ਜੋ ਸੱਚਾਈ ਤੇ ਦ੍ਰਿੜ੍ਹ ਸੀ ਤੇ ਮੁਸ਼ਰਿਕਾਂ ਵਿੱਚੋਂ ਨਹੀਂ ਸੀ ।੧੬੨।

قُلْ إِنَّ صَلَاتِي وَنُسُكِي وَمَحْيَايَ وَمَمَاتِي لِلَّهِ رَبِّ الْعَالَمِينَ ﴿١٦٣﴾

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਮੇਰੀ ਨਿਮਾਜ਼ ਤੇ ਮੇਰੀ ਕੁਰਬਾਨੀ, ਅਰਥਾਤ ਮੇਰਾ ਜੀਉਣਾ ਤੇ ਮੇਰਾ ਮਰਨਾ (ਉਸ) ਅੱਲਾਹ ਦੇ ਵਾਸਤੇ ਹੀ ਹੈ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ।੧੬੩।

لَا شَرِيكَ لَهُ ۖ وَبِذَٰلِكَ أُمِرْتُ وَأَنَا أَوَّلُ الْمُسْلِمِينَ ﴿١٦٤﴾

ਅਤੇ ਉਸ ਦਾ ਕੋਈ ਸ਼ਰੀਕ ਨਹੀਂ ਹੈ । ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਅਤੇ ਮੈਂ ਸਭ ਤੋਂ ਪਹਿਲਾ ਆਗਿਆਕਾਰੀ (ਮੁਸਲਮਾਨ) ਹਾਂ ।੧੬੪।

قُلْ أَغَيْرَ اللَّهِ أَبْغِي رَبًّا وَهُوَ رَبُّ كُلِّ شَيْءٍ ۚ وَلَا تَكْسِبُ كُلُّ نَفْسٍ إِلَّا عَلَيْهَا ۚ وَلَا تَزِرُ وَازِرَةٌ وِزْرَ أُخْرَىٰ ۚ ثُمَّ إِلَىٰ رَبِّكُم مَّرْجِعُكُمْ فَيُنَبِّئُكُم بِمَا كُنتُمْ فِيهِ تَخْتَلِفُونَ ﴿١٦٥﴾

ਤੂੰ ਇਹ ਕਹਿ ਦੇ ਕਿ (ਕੀ) ਮੈਂ ਅੱਲਾਹ ਤੋਂ ਛੁੱਟ ਕਿਸੇ ਹੋਰ ਨੂੰ ਸਾਜਨਹਾਰ ਤੇ ਪਾਲਨਹਾਰ ਦੀ ਬਰਾਬਰੀ ਦੇ ਦਿਆਂ; ਹਾਲਾਂਕਿ ਉਹ ਹਰੇਕ ਚੀਜ਼ ਦਾ ਪਾਲਨਹਾਰ ਹੈ? ਅਰਥਾਤ ਹਰੇਕ ਪ੍ਰਾਣੀ, ਜੋ ਕਮਾਈ ਕਰਦਾ ਹੈ, ਉਸ ਦਾ ਪ੍ਰਭਾਵ ਉਸੇ ਤੇ ਹੀ ਪੈਂਦਾ ਹੈ ਅਤੇ ਕੋਈ ਵੀ ਭਾਰ ਚੁੱਕਣ ਵਾਲਾ[1] ਕਿਸੇ ਦੂਜੇ ਦਾ ਭਾਰ ਨਹੀਂ ਚੁੱਕਦਾ । ਫੇਰ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਹੀ ਪਰਤਣਾ ਹੈ । ਫੇਰ ਤੁਹਾਨੂੰ ਉਸ ਗੱਲ ਤੋਂ, ਜਿਸ ਬਾਰੇ ਤੁਸੀਂ ਝਗੜਾ ਕਰਦੇ ਸੀ, ਉਹ (ਪ੍ਰਭੂ) ਖ਼ਬਰਦਾਰ ਕਰੇਗਾ ।੧੬੫।

---

[1]ਈਸਾਈ ਇਸ ਆਇਤ ਦਾ ਇਹ ਭਾਵ ਲੈਂਦੇ ਹਨ ਕਿ ਕੋਈ ਗੁਨਾਹਗਾਰ ਕੱਫ਼ਾਰਾ ਨਹੀਂ ਹੋ ਸਕਦਾ ਅਤੇ ਇਸਲਾਮ ਧਰਮ ਦੀ ਸ਼ੁਭ ਸਿੱਖਿਆ ਅਨੁਸਾਰ ਕੇਵਲ "ਈਸਾ" ਜੀ ਹੀ ਬੇਗੁਨਾਹ ਸਨ, ਪਰ ਭਾਰ ਚੁੱਕਣ ਵਾਲੇ ਦਾ ਭਾਵ ਗੁਨਾਹਗਾਰ ਨਹੀਂ ਹੈ; ਸਗੋਂ ਇਹ ਹੈ ਕਿ ਜੋ ਪ੍ਰਭੂ ਦੇ ਸਾਹਮਣੇ ਜਵਾਬ ਦੇਹ ਹੋਵੇ ਅਤੇ "ਮਸੀਹ" ਆਪ ਇਕਰਾਰੀ ਹੈ ਕਿ ਉਹ ਪ੍ਰਭੂ ਦੇ ਹਜ਼ੂਰ ਜਵਾਬ ਦੇਹ ਹੈ ਅਤੇ ਇਹ ਵੀ ਕਿ ਉਹ ਬੇਗੁਨਾਹ ਨਹੀਂ । (ਵੇਖੋ ਲੂਕਾ ਬਾਬ ੧੮, ਆਇਤ ੧੯; ਮਤੀ ਬਾਬ ੧੯, ਆਇਤ ੧੭; ਮਰਕਸ ਬਾਬ ੧੦, ਆਇਤ ੧੮) ਸੋ ਉਹ ਕੱਫ਼ਾਰਾ (ਵਟਾਂਦਰਾ) ਨਹੀਂ ਹੋ ਸਕਦਾ ।

وَهُوَ الَّذِي جَعَلَكُمْ خَلَـٰٓئِفَ الْأَرْضِ وَرَفَعَ بَعْضَكُمْ
فَوْقَ بَعْضٍ دَرَجَـٰتٍ لِّيَبْلُوَكُمْ فِي مَآ ءَاتَىٰكُمْ ۗ إِنَّ رَبَّكَ
سَرِيعُ الْعِقَابِ وَإِنَّهُۥ لَغَفُورٌ رَّحِيمٌۢ ﴿١٦٥﴾

ਅਤੇ (ਅੱਲਾਹ) ਉਹੋ ਹੀ ਹੈ, ਜਿਸ ਨੇ ਤੁਹਾਨੂੰ ਇਸ ਜਗ ਵਿਚ ਪਹਿਲੇ ਲੋਕਾਂ ਦਾ ਜਨਾਸ਼ੀਨ ਬਣਾਇਆ ਹੈ ਅਤੇ ਤੁਹਾਡੇ ਵਿੱਚੋਂ ਕਈਆਂ ਦੇ ਦਰਜੇ ਵੀ ਦੂਜਿਆਂ ਨਾਲੋਂ ਉੱਚੇ ਕੀਤੇ ਹਨ; ਤਾਂ ਜੁ ਤੁਹਾਨੂੰ ਉਸ ਨੇ ਜੋ ਕੁਝ ਦਿੱਤਾ ਹੈ, ਉਸ ਵਿਚ ਤੁਹਾਡੀ ਪਰਖ ਕੀਤੀ ਜਾਏ। ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਦੰਡ ਨਿਰਸੰਦੇਹ ਛੇਤੀ ਆਉਂਦਾ ਹੈ ਅਤੇ ਉਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ ।੧੬੬। (ਰਕੂਅ ੨੦)




# (੭) ਸੂਰਤ ਅਲ-ਇਅਰਾਫ਼

{ ਇਹ ਸੂਰਤ ਮੱਕੇ ਉਤਰੀ ਸੀ। ਇਸ ਦੀਆਂ ਬਿਸਮਿੱਲਾਹ ਸਣੇ ੨੦੭ ਆਇਤਾਂ ਤੇ ੨੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمٓصٓ ﴿٢﴾

ਅਲਫ਼, ਲਾਮ, ਮੀਮ, ਸੁਆਦ[1] ।੨।

كِتٰبٌ اُنْزِلَ اِلَيْكَ فَلَا يَكُنْ فِيْ صَدْرِكَ حَرَجٌ مِّنْهُ
لِتُنْذِرَ بِهٖ وَذِكْرٰى لِلْمُؤْمِنِيْنَ ﴿٣﴾

ਇਹ (ਕੁਰਾਨ ਸ਼ਰੀਫ਼) ਇਕ ਮਹਾਨ ਪੁਸਤਕ (ਹੈ), ਜੋ ਤੇਰੇ ਵਲ ਉਤਾਰੀ ਗਈ ਹੈ। (ਤੂੰ ਆਪ ਨਹੀਂ ਰਚੀ) ਸੋ ਤੇਰੇ ਮਨ ਵਿਚ ਇਸ ਕਰ ਕੇ ਕੋਈ ਤੰਗੀ ਪੈਦਾ ਨ ਹੋਵੇ। (ਇਸ ਦੇ ਉਤਾਰਨ ਦਾ ਮੂਲ ਮੁੱਦਾ ਇਹ ਹੈ ਕਿ) ਤੂੰ ਇਸ ਦੁਆਰਾ (ਸਰੋਤਿਆਂ ਨੂੰ ਆਉਣ ਵਾਲੇ ਕਸ਼ਟ ਤੋਂ) ਹੁਸ਼ਿਆਰ ਕਰੇਂ ਅਤੇ ਇਹ ਪੁਸਤਕ ਸ਼ਰਧਾਲੂਆਂ ਵਾਸਤੇ ਇਕ ਯਾਦਦਹਾਨੀ ਹੈ ।੩।

[1]ਅਲਫ਼, ਲਾਮ, ਮੀਮ, = "ਅਨੱਲਾਹੁ ਆਅਲਮ" ਦਾ ਸੰਖੇਪ ਹੈ। ਇਸ ਦਾ ਅਰਥ ਇਹ ਹੈ ਕਿ ਮੈਂ ਅੱਲਾਹ ਸਭ ਤੋਂ ਵਧੀਕ ਜਾਣਨਹਾਰ ਹਾਂ ਅਤੇ "ਸੁਆਦ" ਸਾਦਕ ਦਾ ਸੰਖੇਪ ਹੈ, ਅਰਥਾਤ ਮੈਂ ਸਾਦਕ (ਸੱਚਾ) ਹਾਂ, ਜੋ ਉਪਦੇਸ਼ ਮੇਰੇ ਵੱਲੋਂ ਆਉਂਦਾ ਹੈ, ਉਹ ਸੱਚ ਤੇ ਹੀ ਨਿਰਭਰ ਹੁੰਦਾ ਹੈ। (ਇਸ ਲਈ ਵਧੇਰੇ ਵੇਖੋ ਸੂਰਤ ਬਕਰਾ, ਆਇਤ ਦੂਜੀ ਦੀ ਟੂਕ)।

اتَّبِعُوا مَا أُنْزِلَ إِلَيْكُمْ مِنْ رَبِّكُمْ وَلَا تَتَّبِعُوا مِنْ دُونِهِ أَوْلِيَاءَ ۗ قَلِيلًا مَا تَذَكَّرُونَ ④

ਅਸੀਂ ਓਹਨਾਂ ਲੋਕਾਂ ਨੂੰ ਇਹ ਕਹਿੰਦੇ ਹਾਂ ਕਿ ਜੋ (ਬਾਣੀ) ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਤੇ ਉਤਾਰੀ ਗਈ ਹੈ, ਉਸ ਦਾ ਪਾਲਨ ਕਰੋ। ਉਸ ਪ੍ਰਭੂ ਤੋਂ ਛੁੱਟ ਜੋ (ਤੁਹਾਡੇ ਵੀਚਾਰ ਅਨੁਸਾਰ) ਦੂਜੇ ਕਾਰਜ-ਸਾਧਕ ਹਨ, ਓਹਨਾਂ ਦੇ ਪਿਛਲਗ ਨਾ ਬਣੋ, ਪਰ ਤੁਸੀਂ ਉੱਕਾ ਹੀ[1] ਉਪਦੇਸ਼ ਧਾਰਨ ਨਹੀਂ ਕਰਦੇ ।੪।

وَكَمْ مِنْ قَرْيَةٍ أَهْلَكْنَاهَا فَجَاءَهَا بَأْسُنَا بَيَاتًا أَوْ هُمْ قَائِلُونَ ⑤

ਅਤੇ ਅਨੇਕਾਂ ਅਜੇਹੀਆਂ ਨਗਰੀਆਂ ਹਨ, ਜਿਨ੍ਹਾਂ ਨੂੰ ਅਸੀਂ ਮਲੀਆਮੇਟ ਕਰ ਦਿੱਤਾ ਹੈ। (ਇਸ ਦਾ ਵਿਸਥਾਰ ਇਹ ਹੈ ਕਿ) ਓਹਨਾਂ ਵਲ ਸਾਡਾ ਕਸ਼ਟ ਰਾਤ ਨੂੰ ਸੁੱਤੇ ਪਿਆਂ ਆਇਆ ਸੀ, ਜਾਂ ਦੁਪਹਿਰ ਨੂੰ ਲੇਟਣ ਸਮੇਂ ।੫।

فَمَا كَانَ دَعْوَاهُمْ إِذْ جَاءَهُمْ بَأْسُنَا إِلَّا أَنْ قَالُوا إِنَّا كُنَّا ظَالِمِينَ ⑥

ਸੋ ਜਦ ਓਹਨਾਂ ਵਲ ਕਸ਼ਟ ਆਇਆ ਸੀ, ਤਾਂ ਓਹਨਾਂ ਦੀ ਜ਼ਬਾਨ ਤੇ ਕੇਵਲ ਇਹ ਸੀ ਕਿ ਬੇਸ਼ੱਕ ਅਸੀਂ ਵੱਡੇ ਜ਼ਾਲਮ ਸੀ ।੬।

فَلَنَسْأَلَنَّ الَّذِينَ أُرْسِلَ إِلَيْهِمْ وَلَنَسْأَلَنَّ الْمُرْسَلِينَ ⑦

ਸੋ ਅਸੀਂ ਓਹਨਾਂ ਲੋਕਾਂ ਤੋਂ ਵੀ ਪੁੱਛਾਂਗੇ, ਜਿਨ੍ਹਾਂ ਵਲ ਕਿ ਰਸੂਲ ਭੇਜੇ ਗਏ ਸਨ, ਅਰਥਾਤ ਅਸੀਂ ਰਸੂਲਾਂ ਤੋਂ ਵੀ ਪੁੱਛਗਿਛ ਕਰਾਂਗੇ ।੭।

فَلَنَقُصَّنَّ عَلَيْهِمْ بِعِلْمٍ ۖ وَمَا كُنَّا غَائِبِينَ ⑧

ਫੇਰ ਅਸੀਂ ਓਹਨਾਂ ਦੇ ਸਾਹਮਣੇ ਆਪਣੇ ਗਿਆਨ ਅਨੁਸਾਰ ਅਸਲੀਅਤ ਵਰਣਨ ਕਰ ਦਿਆਂਗੇ। ਅਸੀਂ ਕਦੇ ਵੀ ਓਹਨਾਂ ਲੋਕਾਂ ਤੋਂ ਉਹਲੇ ਨਹੀਂ ਹੋਏ, ਸਦਾ ਓਹਨਾਂ ਦੀ ਦਸ਼ਾ ਵੇਖਦੇ ਰਹਿੰਦੇ ਹਾਂ ।੮।

وَالْوَزْنُ يَوْمَئِذٍ الْحَقُّ ۚ فَمَنْ ثَقُلَتْ مَوَازِينُهُ فَأُولَٰئِكَ هُمُ الْمُفْلِحُونَ ⑨

ਅਤੇ ਉਸ (ਕਿਆਮਤ ਦੇ) ਦਿਹਾੜੇ ਸਾਰੇ ਕਰਮਾਂ ਦਾ ਤੋਲ ਇਕ ਸੱਚਾਈ ਹੈ। ਜਿਨ੍ਹਾਂ ਦੇ[2] ਤੋਲ ਭਾਰੇ ਹੋਣਗੇ, ਉਹੋ ਹੀ ਸਫ਼ਲ ਹੋਣਗੇ ।੯।

---

[1]ਕਲੀਲ ਪਦ ਦਾ ਅਰਥ ਤਾਂ ਥੋੜ੍ਹਾ ਹੈ, ਪਰ ਮੁਹਾਵਰੇ ਵਿਚ ਇਸ ਦਾ ਭਾਵ ਉੱਕਾ ਹੀ ਨਾ ਹੋਣਾ ਹੈ।

[2]ਮੂਲ ਪਾਠ ਵਿਚ "ਫ਼ਾ" ਹੈ, ਜਿਸ ਦਾ ਅਰਥ "ਸੋ" ਹੈ, ਪਰ ਸਾਡੀ ਬੋਲੀ ਵਿਚ ਇਸ ਥਾਂ ਇਸ ਦੀ ਲੋੜ ਨਹੀਂ; ਆਪਣੇ ਆਪ ਹੀ ਪਤਾ ਲਗ ਜਾਂਦਾ ਹੈ ਕਿ ਇਹ ਗੱਲ ਪਹਿਲੀ ਗੱਲ ਦਾ ਸਿੱਟਾ ਹੈ।

وَمَنْ خَفَّتْ مَوَازِينُهُ فَأُولَٰئِكَ الَّذِينَ خَسِرُوا أَنفُسَهُم بِمَا كَانُوا بِآيَاتِنَا يَظْلِمُونَ ⑩

ਅਤੇ ਜਿਨ੍ਹਾਂ ਦੇ ਭਾਰ ਹੋਲੇ ਹੋਣਗੇ, (ਤੁਸੀਂ ਸਮਝ ਲੈਣਾ ਕਿ) ਉਹੋ ਲੋਕ ਆਪਣੀਆਂ ਜਾਨਾਂ ਦੇ ਮਾਮਲੇ ਬਾਰੇ ਘਾਟਾ ਪਾਉਣ ਵਾਲੇ ਹਨ (ਅਤੇ ਓਹਨਾਂ ਨੇ ਆਪਣੀਆਂ ਜਾਨਾਂ ਨੂੰ ਵੀ ਘਾਟੇ ਵਿਚ ਪਾਇਆ ਹੈ), ਇਹ ਇਸ ਵਾਸਤੇ ਹੋਇਆ ਕਿ ਓਹ ਸਾਡੀਆਂ ਆਇਤਾਂ ਬਾਰੇ ਜ਼ੁਲਮ ਤੋਂ ਕੰਮ ਲੈਂਦੇ ਸਨ ।੧੦।

وَلَقَدْ مَكَّنَّاكُمْ فِي الْأَرْضِ وَجَعَلْنَا لَكُمْ فِيهَا مَعَايِشَ ۗ قَلِيلًا مَّا تَشْكُرُونَ ⑪ ع

ਅਤੇ ਅਸੀਂ ਜ਼ਰੂਰ ਤੁਹਾਨੂੰ ਧਰਤੀ ਵਿਚ ਬਲ ਬਖ਼ਸ਼ਿਆ ਸੀ ਅਤੇ ਉਸ ਵਿਚ ਤੁਹਾਡੇ ਵਾਸਤੇ (ਕਿਸਮ ਕਿਸਮ ਦੇ) ਐਸ਼ਵਰਜ ਦੇ ਸਾਧਨ ਨੀਅਤ ਕੀਤੇ ਸਨ, ਪਰ ਤੁਸੀਂ ਸ਼ੁਕਰ ਉੱਕਾ ਹੀ ਨਹੀਂ ਕਰਦੇ ।੧੧। (ਰਕੂਅ ੧)

وَلَقَدْ خَلَقْنَاكُمْ ثُمَّ صَوَّرْنَاكُمْ ثُمَّ قُلْنَا لِلْمَلَائِكَةِ اسْجُدُوا لِآدَمَ فَسَجَدُوا إِلَّا إِبْلِيسَ لَمْ يَكُن مِّنَ السَّاجِدِينَ ⑫

ਅਤੇ ਅਸੀਂ ਪਹਿਲਾਂ ਤੁਹਾਨੂੰ (ਮੁਬਹਮ ਜੇਹੀ ਸ਼ਕਲ ਵਿਚ) ਸਾਜਿਆ ਸੀ, ਜਿਸ ਤੋਂ ਮਗਰੋਂ ਤੁਹਾਨੂੰ (ਤੁਹਾਡੇ ਯੋਗ) ਸੂਰਤਾਂ ਬਖ਼ਸ਼ੀਆਂ ਸਨ । ਫੇਰ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ "ਆਦਮ" ਦੀ ਆਗਿਆਕਾਰੀ ਕਰੋ । ਇਸ ਤੇ ਫ਼ਰਿਸ਼ਤਿਆਂ ਨੇ ਤਾਂ ("ਆਦਮ" ਦੀ) ਆਗਿਅਕਾਰੀ ਮੰਨ ਲਈ ਸੀ, ਪਰ "ਇਬਲੀਸ" ਨੇ ਨਾਂਹ ਕਰ ਦਿੱਤੀ ਸੀ, ਉਹ ਆਗਿਆ-ਕਾਰੀਆਂ ਵਿੱਚੋਂ ਨਹੀਂ ਬਣਿਆ ਸੀ ।੧੨।

قَالَ مَا مَنَعَكَ أَلَّا تَسْجُدَ إِذْ أَمَرْتُكَ ۖ قَالَ أَنَا خَيْرٌ مِّنْهُ خَلَقْتَنِي مِن نَّارٍ وَخَلَقْتَهُ مِن طِينٍ ⑬

(ਇਸ ਤੇ ਪ੍ਰਭੂ ਨੇ ਉਸ ਨੂੰ) ਇਹ ਕਿਹਾ ਸੀ ਕਿ ਮੇਰੇ ਹੁਕਮ ਦੇ ਹੁੰਦਿਆਂ[1] ਤੈਨੂੰ ਸਜਦਾ ਕਰਨ ਤੋਂ ਕਿਸ ਨੇ ਰੋਕਿਆ ਸੀ[2] । ਉਸ ਨੇ ਇਹ ਉੱਤਰ ਦਿੱਤਾ ਸੀ ਕਿ ਮੈਂ ਤਾਂ ਉਸ ("ਆਦਮ") ਤੋਂ ਚੰਗਾ ਹਾਂ । ਤੂੰ ਮੇਰੇ ਸੁਭਾਉ ਵਿਚ ਅੱਗ ਰੱਖੀ ਹੈ ਅਤੇ ਉਸ ਦੇ ਸੁਭਾਉ ਵਿਚ ਗਿੱਲੀ ਮਿੱਟੀ ਦਾ ਗੁਣ ਰੱਖਿਆ ਹੈ ।੧੩।

---

[1]ਇਹ ਸਿੱਧਾ ਹੁਕਮ ਤਾਂ ਫ਼ਰਿਸ਼ਤਿਆਂ ਨੂੰ ਸੀ, ਪਰ ਜਦ ਅਫ਼ਸਰ ਨੂੰ ਕੋਈ ਹੁਕਮ ਦਿੱਤਾ ਜਾਂਦਾ ਹੈ, ਤਾਂ ਛੋਟੇ ਕਰਮਚਾਰੀ ਵੀ ਆਪਣੇ ਆਪ ਉਸ ਵਿਚ ਸ਼ਾਮਲ ਹੁੰਦੇ ਹਨ । ਕੁਰਾਨ ਸ਼ਰੀਫ਼ ਵਿਚ ਕਈ ਵਾਰ ਸੰਬੋਧਨ ਹਜ਼ਰਤ "ਮੁਹੰਮਦ" ਸਾਹਿਬ ਜੀ ਨੂੰ ਕੀਤਾ ਗਿਆ ਹੈ, ਪਰ ਉਸ ਦਾ ਭਾਵ ਆਪ ਦੇ ਸੇਵਕ ਹੁੰਦੇ ਹਨ, ਜਿਹਾ ਕਿ ਫ਼ਰਮਾਇਆ ਹੈ ਕਿ "ਜਦ ਤੇਰੇ ਜੀਵਨ ਵਿਚ ਤੇਰੇ ਮਾਪੇ ਬੁਢੇ ਹੋ ਜਾਣ, ਤਾਂ ਓਹਨਾਂ ਨੂੰ ਉਫ਼ ਤਕ ਨਾ ਕਹੋ," ਹਾਲਾਂਕਿ ਆਪ ਯਤੀਮ ਸਨ । ਸੋ ਇਸ ਦਾ ਭਾਵ ਆਪ ਦੇ ਅਨੁਸਾਰੀ ਹਨ ।

[2]ਅਰਬੀ ਬੋਲੀ ਵਿਚ ਕਈ ਵਾਰ "ਲਾ" ਵਾਧੂ ਵੀ ਹੁੰਦਾ ਹੈ ।

قَالَ فَاهْبِطْ مِنْهَا فَمَا يَكُونُ لَكَ أَنْ تَتَكَبَّرَ فِيهَا فَاخْرُجْ إِنَّكَ مِنَ الصَّاغِرِينَ ⑬

(ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ (ਜੇ ਇਹ ਗੱਲ ਹੈ), ਤਾਂ ਤੂੰ ਇਸ (ਜੰਨਤ) ਵਿੱਚੋਂ ਚਲਾ ਜਾ; ਕਿਉਂਕਿ ਤੇਰੇ ਵਾਸਤੇ ਇਹ ਯੋਗ ਨਹੀਂ ਕਿ ਤੂੰ ਇਸ ਵਿਚ ਘੁਮੰਡ ਤੋਂ ਕੰਮ ਲੈਂਦਾ। ਸੋ ਹੁਣ (ਇੱਥੋਂ) ਨਿਕਲ ਜਾਓ। ਤੂੰ ਹੀਣੇ ਲੋਕਾਂ ਵਿੱਚੋਂ ਹੈਂ।੧੪।

قَالَ أَنْظِرْنِي إِلَىٰ يَوْمِ يُبْعَثُونَ ⑭

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਉਸ ਦਿਨ ਤਕ ਮੁਹਲਤ ਦੇ, ਜਦ ਕਿ ਓਹ ਮੁੜਜੀਤ ਕੀਤੇ ਜਾਣਗੇ[1] ।੧੫।

قَالَ إِنَّكَ مِنَ الْمُنْظَرِينَ ⑮

ਅੱਲਾਹ ਨੇ ਉੱਤਰ ਦਿੱਤਾ ਸੀ ਕਿ ਤੈਨੂੰ (ਤੇਰੀ ਮੰਗ ਅਨੁਸਾਰ) ਢਿਲ ਦਿੱਤੀ ਜਾਏਗੀ।੧੬।

قَالَ فَبِمَا أَغْوَيْتَنِي لَأَقْعُدَنَّ لَهُمْ صِرَاطَكَ الْمُسْتَقِيمَ ⑯

ਉਸ ਨੇ ਕਿਹਾ ਸੀ ਕਿ ਚੂੰਕਿ ਤੂੰ ਮੈਨੂੰ ਨਸ਼ਟ[2] ਕੀਤਾ ਹੈ; ਇਸ ਲਈ ਮੈਂ ਏਹਨਾਂ (ਲੋਕਾਂ) ਲਈ ਤੇਰੇ ਸਿੱਧੇ ਮਾਰਗ ਤੇ ਬੈਠ ਜਾਵਾਂਗਾ।੧੭।

ثُمَّ لَآتِيَنَّهُمْ مِنْ بَيْنِ أَيْدِيهِمْ وَمِنْ خَلْفِهِمْ وَعَنْ أَيْمَانِهِمْ وَعَنْ شَمَائِلِهِمْ ۖ وَلَا تَجِدُ أَكْثَرَهُمْ شَاكِرِينَ ⑰

ਫੇਰ ਮੈਂ ਓਹਨਾਂ ਦੇ ਪਾਸ ਆਵਾਂਗਾ, ਓਹਨਾਂ ਦੇ ਸਾਹਮਣਿਓਂ ਵੀ ਅਤੇ ਓਹਨਾਂ ਦੇ ਸੱਜਿਓਂ ਤੇ ਖੱਬਿਓਂ ਵੀ, (ਤਾਂ ਜੁ ਓਹਨਾਂ ਨੂੰ ਸਿੱਧੇ ਮਾਰਗ ਤੋਂ ਭਟਕਾ ਦਿਆਂ) ਅਤੇ ਤੂੰ ਓਹਨਾਂ ਵਿੱਚੋਂ ਵਧੇਰੇ ਲੋਕਾਂ ਨੂੰ ਸ਼ੁਕਰਗੁਜ਼ਾਰ ਨਹੀਂ ਵੇਖੇਂਗਾ।੧੮।

---

[1]ਅਰਥਾਤ—ਗਿੱਲੀ ਮਿੱਟੀ ਵਾਂਗ ਆਦਮੀ ਅੱਡ ਅੱਡ ਸਦਾਚਾਰਾਂ ਤੇ ਗੁਣਾਂ ਵਿਚ ਢਾਲਿਆ ਜਾ ਸਕਦਾ ਹੈ ਅਤੇ ਚਾਹੇ, ਤਾਂ ਬਲਵਾਨਾਂ ਦੀ ਅਧੀਨਗੀ ਵਿਚ ਆ ਸਕਦਾ ਹੈ, ਪਰ ਮੇਰੇ ਸੁਭਾਉ ਵਿਚ ਤਾਂ ਤੂੰ ਅੱਗ ਵਾਲੇ ਗੁਣ ਰੱਖੇ ਹਨ; ਇਸ ਲਈ ਮੈਂ ਕਿਸੇ ਦੀ ਅਧੀਨਗੀ ਪਰਵਾਨ ਨਹੀਂ ਕਰ ਸਕਦਾ। ਅਰਬੀ ਦਾ ਮੁਹਾਵਰਾ ਹੈ, "ਖ਼ੁਲਿਕਾ ਮਿਨ ਆਜ਼ਾਲਿਨ" ਜਿਸ ਦਾ ਭਾਵ ਇਹ ਨਹੀਂ ਕਿ "ਜਲਦੀ" ਕੋਈ ਪਦਾਰਥ ਹੈ, ਜਿਸ ਤੋਂ ਮਨੁੱਖ ਦੀ ਸਾਜਨਾ ਕੀਤੀ ਗਈ ਹੈ; ਸਗੋਂ ਇਹ ਭਾਵ ਹੈ ਕਿ ਮਨੁੱਖ ਦੇ ਸੁਭਾਉ ਵਿਚ ਜਲਦ ਬਾਜ਼ੀ ਰੱਖੀ ਗਈ ਹੈ। ਇਸੇ ਤਰ੍ਹਾਂ ਇਸ ਆਇਤ ਦਾ ਇਹ ਭਾਵ ਨਹੀਂ ਕਿ ਆਦਮੀ ਮਿੱਟੀ ਤੋਂ ਸਾਜੇ ਗਏ ਹਨ ਅਤੇ ਸ਼ੈਤਾਨ ਅੱਗ ਤੋਂ; ਸਗੋਂ ਇਹ ਭਾਵ ਹੈ ਕਿ ਮਨੁੱਖ ਦੇ ਸੁਭਾਉ ਵਿਚ ਇਹ ਗੱਲ ਰੱਖੀ ਗਈ ਹੈ ਕਿ ਉਹ ਅੱਡ ਅੱਡ ਹਾਲਤਾਂ ਵਿਚ ਓਹਨਾਂ ਦੇ ਅਨੁਕੂਲ ਬਣ ਜਾਂਦਾ ਹੈ ਅਤੇ ਸ਼ੈਤਾਨ ਦੇ ਸੁਭਾਉ ਵਿਚ ਅੱਗ ਜਿਹਾ ਮਾਦਾ ਹੈ ਤੇ ਉਹ ਅਵੱਗਿਆ ਹੀ ਕਰਦਾ ਰਹਿੰਦਾ ਹੈ।

[2]ਇਸ ਦਾ ਇਹ ਭਾਵ ਨਹੀਂ ਕਿ ਪ੍ਰਭੂ ਨੇ ਸ਼ੈਤਾਨ ਨੂੰ ਮਲੀਆਮੇਟ ਕਰ ਦਿੱਤਾ ਸੀ। ਸ਼ੈਤਾਨ ਨੇ ਤਾਂ ਆਪ ਆਪਣੇ ਅਮਲ ਨਾਲ ਆਪਣੇ ਆਪ ਨੂੰ ਨਸ਼ਟ ਕਰ ਦਿੱਤਾ ਸੀ। ਅਰਬੀ ਬੋਲੀ ਦਾ ਇਹ ਮੁਹਾਵਰਾ ਹੈ ਕਿ ਜੋ ਸਿੱਟਾ ਪੈਦਾ ਕਰੇ, ਕਰਮ ਵੀ ਉਸੇ ਵਲ ਮਨਸੂਬ ਕਰ ਦਿੱਤਾ ਜਾਂਦਾ ਹੈ।

قَالَ اخْرُجْ مِنْهَا مَذْءُومًا مَدْحُورًا لَمَنْ تَبِعَكَ مِنْهُمْ لَأَمْلَأَنَّ جَهَنَّمَ مِنْكُمْ أَجْمَعِينَ ﴿١٩﴾

ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਇਸ ਥਾਂ ਤੋਂ ਨਿਕਲ ਜਾਓ। ਤੇਰਾ ਸਦਾ ਹੀ ਨਿਰਾਦਰ ਕੀਤਾ ਜਾਏਗਾ। ਜੋ (ਵੀ ਪ੍ਰਾਣੀ) ਏਹਨਾਂ (ਲੋਕਾਂ) ਵਿੱਚੋਂ ਤੇਰਾ ਪਿਛਲਗ ਬਣੇਗਾ, ਮੈਂ (ਓਹਨਾਂ ਨੂੰ ਇਹ ਕਹਿੰਦਾ ਹਾਂ ਕਿ) ਤੁਸੀਂ ਸਾਰਿਆਂ ਨਾਲ ਨਰਕ ਭਰ ਦਿਆਂਗਾ।੧੯।

وَيَا آدَمُ اسْكُنْ أَنْتَ وَزَوْجُكَ الْجَنَّةَ فَكُلَا مِنْ حَيْثُ شِئْتُمَا وَلَا تَقْرَبَا هَٰذِهِ الشَّجَرَةَ فَتَكُونَا مِنَ الظَّالِمِينَ ﴿٢٠﴾

ਅਤੇ ਹੇ "ਆਦਮ"! (ਮੈਂ ਤੈਨੂੰ ਇਹ ਕਹਿੰਦਾ ਹਾਂ ਕਿ) ਤੂੰ ਤੇ ਤੇਰਾ ਸਾਥੀ ਇਸ ਜੰਨਤ ਵਿਚ ਰਹੋ। ਸੋ ਤੁਸੀਂ ਜਿੱਥੋਂ ਚਾਹੋ ਖਾਓ[1] (ਪੀਓ) ਅਤੇ ਇਸ (ਵਿਵਰਜਿਤ)[2] ਦਰਖ਼ਤ ਦੇ ਲਾਗੇ ਨਾ ਜਾਣਾ, ਨਹੀਂ ਤਾਂ ਤੁਸੀਂ ਜ਼ਾਲਮ ਬਣ ਜਾਓਗੇ।੨੦।

فَوَسْوَسَ لَهُمَا الشَّيْطَانُ لِيُبْدِيَ لَهُمَا مَا وُورِيَ

ਇਸ ਤੇ ਸ਼ੈਤਾਨ ਨੇ ਓਹਨਾਂ (ਦੋਹਾਂ, ਅਰਥਾਤ "ਆਦਮ" ਤੇ ਉਸ ਦੇ ਸਾਥੀ) ਦੇ ਮਨ ਵਿਚ (ਵੱਡਾ) ਭਰਮ ਪਾਇਆ; ਤਾਂ ਜੁ ਓਹਨਾਂ ਦੇ ਨੰਗੇਜ ਵਿੱਚੋਂ ਜੋ ਕੁਝ ਓਹਨਾਂ ਤੇ ਲੁਕਾਇਆ ਗਿਆ ਸੀ, ਉਹ ਪਰਗਟ ਕਰ ਦੇਵੇ[3]।

---

[1]ਇਸ ਵਾਕ ਤੋਂ ਪਤਾ ਲਗਦਾ ਹੈ ਕਿ ਸ਼ਰੀਅਤ ਦੀ ਅਸਲ ਨੀਂਹ ਹਰਾਮ ਹਲਾਲ ਤੇ ਹੈ। ਕੇਵਲ ਓਹਨਾਂ ਚੀਜਾਂ ਤੋਂ ਰੋਕਿਆ ਜਾਂਦਾ ਹੈ, ਜੋ ਆਤਮਕ ਤੌਰ ਤੇ ਹਾਨੀਕਾਰਕ ਹੁੰਦੀਆਂ ਹਨ।

[2]ਵਿਵਰਜਿਤ ਦਰਖ਼ਤ ਦਾ ਭਾਵ ਓਹ ਹੁਕਮ ਹਨ, ਜਿਨ੍ਹਾਂ ਵਿਚ ਕਈ ਗੱਲਾਂ ਤੋਂ ਹਜ਼ਰਤ "ਆਦਮ" ਜੀ ਨੂੰ ਰੋਕਿਆ ਗਿਆ ਸੀ। ਖ਼ਾਸ ਕਰ ਕੇ "ਇਬਲੀਸ" ਤੇ ਉਸ ਦੀ ਬੰਸ ਨਾਲ ਸੰਬੰਧ ਰੱਖਣ ਤੋਂ। ਕੁਰਾਨ ਸ਼ਰੀਫ਼ ਵਿਚ ਲਿਖਿਆ ਹੈ ਕਿ ਪਵਿੱਤਰ ਦਰਖ਼ਤ ਦਾ ਭਾਵ ਗਿਆਨ ਹੈ; ਜਿਹਾ ਕਿ ਫ਼ਰਮਾਇਆ ਹੈ ਕਿ :—

"ਅਲਮ ਤਾਰਾ ਕੈਫ਼ਾ ਜ਼ਾਰਾਬੱਲਾਹੁ. ਮਾਸਾਲਨ ਕਾਲਿਮਾਤਨ ਤੱਯਿਬਾਤਨ ਕਾਸ਼ਾਜਾਰਾਤਿਨ ਤੱਯਿਬਾਤਿਨ"

(ਇਬਰਾਹੀਮ ਰ: ੪)

ਅਰਥਾਤ—ਕੀ ਤੈਨੂੰ ਪਤਾ ਨਹੀਂ ਕਿ ਅੱਲਾਹ ਨੇ ਕਿਸ ਤਰ੍ਹਾਂ ਗਿਆਨ ਦੀ ਤੁਲਨਾ ਇਕ ਪਵਿੱਤਰ ਦਰਖ਼ਤ ਨਾਲ ਦਿੱਤੀ ਹੈ ਅਤੇ ਮਲੀਨ ਦਰਖ਼ਤ ਦਾ ਭਾਵ ਭੈੜੀਆਂ ਗੱਲਾਂ ਹਨ; ਜਿਹਾ ਕਿ ਲਿਖਿਆ ਹੈ ਕਿ :—

"ਮਾਸਾਲੁ ਕਾਲਿਮਾਤਿਨ ਖ਼ਬੀਸਾਤਿਨ ਕਸ਼ਾਜਾਰਾਤਿਨ ਖ਼ਬੀਸਾਤਿਨ" (ਇਬਰਾਹੀਮ ਰ: ੪)

ਅਰਥਾਤ—ਭੈੜੀ ਗੱਲ ਮਲੀਨ ਦਰਖ਼ਤ ਸਮਾਨ ਹੁੰਦੀ ਹੈ; ਸੋ ਇੱਥੇ ਵਿਵਰਜਿਤ ਦਰਖ਼ਤ ਦਾ ਭਾਵ ਓਹ ਹੁਕਮ ਹਨ, ਜਿਨ੍ਹਾਂ ਤੋਂ ਬਚਣ ਲਈ "ਆਦਮ" ਨੂੰ ਕਿਹਾ ਗਿਆ ਸੀ, ਇਹਨਾਂ ਵਿੱਚੋਂ ਹੀ ਇਕ ਵੱਡਾ ਹੁਕਮ ਇਬਲੀਸ ਤੇ ਉਸ ਦੀ ਬੰਸ ਤੋਂ ਬਚਦੇ ਰਹਿਣ ਦਾ ਸੀ।

[3]ਭੈੜੇ ਵੀਚਾਰ ਜਿੱਥੇ ਕਿਸੇ ਪ੍ਰਾਣੀ ਨੂੰ ਨਸ਼ਟ ਕਰ ਦਿੰਦੇ ਹਨ, ਉੱਥੇ ਓਹਨਾਂ ਰਾਹੀਂ ਉਸ ਦੀਆਂ ਊਣਤਾਈਆਂ ਵੀ ਪਰਗਟ ਹੋ ਜਾਂਦੀਆਂ ਹਨ।

عَنْهُمَا مِن سَوْءَٰتِهِمَا وَقَالَ مَا نَهَىٰكُمَا رَبُّكُمَا عَنْ هَٰذِهِ الشَّجَرَةِ إِلَّآ أَن تَكُونَا مَلَكَيْنِ أَوْ تَكُونَا مِنَ الْخَٰلِدِينَ ﴿٢٠﴾

ਅਤੇ ਉਸ ਨੇ ਕਿਹਾ ਸੀ ਕਿ ਇਸ ਦਰਖ਼ਤ ਤੋਂ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਨੂੰ ਕੇਵਲ ਇਸ ਲਈ ਰੋਕਿਆ ਹੈ ਕਿ ਤੁਸੀਂ ਦੋਵੇਂ ਹੀ ਫ਼ਰਿਸ਼ਤੇ ਨਾ ਬਣ ਜਾਓ ਤੇ ਜਾਂ ਦੋਵੇਂ ਹੀ (ਅਮਰਾ ਪਦ ਨੂੰ ਪ੍ਰਾਪਤ ਹੋ ਕੇ) ਸਦੀਵੀ ਜੀਵਨ[1] ਨਾ ਪ੍ਰਾਪਤ ਕਰ ਲਓ ।੨੧।

وَقَاسَمَهُمَآ إِنِّي لَكُمَا لَمِنَ النَّٰصِحِينَ ﴿٢١﴾

ਅਤੇ ਸ਼ੈਤਾਨ ਨੇ ਓਹਨਾਂ ਨੂੰ ਕਸਮਾਂ ਖਾ ਖਾ ਕੇ ਕਿਹਾ ਸੀ ਕਿ ਮੈਂ ਤੁਹਾਡਾ ਦੋਹਾਂ ਦਾ ਸ਼ੁਭ-ਚਿੰਤਕ ਹਾਂ ।੨੨।

فَدَلَّىٰهُمَا بِغُرُورٍ فَلَمَّا ذَاقَا الشَّجَرَةَ بَدَتْ لَهُمَا سَوْءَٰتُهُمَا وَطَفِقَا يَخْصِفَانِ عَلَيْهِمَا مِن وَرَقِ الْجَنَّةِ وَنَادَىٰهُمَا رَبُّهُمَآ أَلَمْ أَنْهَكُمَا عَن تِلْكُمَا الشَّجَرَةِ وَأَقُل لَّكُمَآ إِنَّ الشَّيْطَٰنَ لَكُمَا عَدُوٌّ مُّبِينٌ ﴿٢٢﴾

ਫੇਰ ਓਹਨਾਂ ਦੋਹਾਂ ਨੂੰ ਧੋਖਾ ਦੇ ਕੇ ਓਹਨਾਂ ਦੇ ਅਸਥਾਨ ਤੋਂ ਹਟਾ ਦਿੱਤਾ । ਫੇਰ ਜਦ ਓਹਨਾਂ ਦੋਹਾਂ ਨੇ ਉਸ ਵਿਵਰਜਿਤ ਦਰਖ਼ਤ ਤੋਂ ਕੁਝ (ਚੱਖ) ਲਿਆ, ਤਾਂ ਓਹਨਾ ਦਾ ਨੰਗ ਓਹਨਾਂ ਤੇ ਪਰਗਟ ਹੋ ਗਿਆ ਤੇ ਓਹ ਲੱਗੇ ਸਵਰਗ ਦੀ ਸਜਾਵਟ[2] ਦੇ ਸਾਧਨਾਂ ਨੂੰ ਆਪਣੇ ਉੱਤੇ ਚਿਮਟਾਉਣ ਅਤੇ ਓਹਨਾਂ ਦੋਹਾਂ ਨੂੰ; ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ ਸੱਦਿਆ[3] ਅਤੇ ਇਹ ਕਿਹਾ ਕਿ (ਕੀ) ਮੈਂ ਤੁਹਾਨੂੰ ਦੋਹਾਂ ਨੂੰ ਇਸ ਦਰਖ਼ਤ ਤੋਂ ਨਹੀਂ ਰੋਕਿਆ ਸੀ ? ਅਤੇ ਇਹ ਨਹੀਂ ਕਿਹਾ ਸੀ ਕਿ ਸ਼ੈਤਾਨ ਤੁਹਾਡਾ ਦੋਹਾਂ ਦਾ ਸਪਸ਼ਟ ਵੈਰੀ ਹੈ ?੨੩।

---

[1]ਭੈੜੇ ਵੀਚਾਰ ਪ੍ਰਾਣੀ ਨੂੰ ਇਹ ਦਸਦੇ ਹਨ ਕਿ ਜਿਨ੍ਹਾਂ ਚੀਜ਼ਾਂ ਤੋਂ ਪ੍ਰਭੂ ਨੇ ਮਨੁੱਖ ਨੂੰ ਰੋਕਿਆ ਹੈ, ਉਸੇ ਵਿਚ ਉਸ ਦੀ ਉੱਨਤੀ ਹੈ ਅਤੇ ਸਥਾਈਪਨ ਹੈ । ਚੋਰ ਚੋਰੀ ਕਰਦਾ ਹੈ ਤੇ ਏਹੋ ਸਮਝਦਾ ਹੈ ਦੂਜੇ ਦਾ ਮਾਲ ਹਥਿਆਏ ਬਿਨਾਂ ਸੁਖੀ ਜੀਵਨ ਬਤੀਤ ਨਹੀਂ ਹੋ ਸਕਦਾ । ਵੱਢੀ ਖ਼ੋਰ ਏਹੋ ਜਾਣਦਾ ਹੈ ਕਿ ਉਹ ਵੱਢੀ ਲਏ ਬਿਨਾਂ ਉੱਨਤੀ ਨਹੀਂ ਕਰ ਸਕਦਾ ਤੇ ਧਨਾਢ ਨਹੀਂ ਬਣ ਸਕਦਾ, ਅਰਥਾਤ ਲੋਕਾਂ ਦਾ ਮਾਲ ਖਾਣ ਨਾਲ ਹੀ ਉਸ ਨੂੰ ਜਗ ਵਿਚ ਲੰਮੇ ਸਮੇਂ ਤਕ ਰਹਿਣ ਦਾ ਸਮਾਂ ਮਿਲ ਸਕਦਾ ਹੈ ।

[2]ਅਰਥਾਤ—ਜਦ ਕੋਈ ਪ੍ਰਾਣੀ ਕੁਕਰਮ ਕਰ ਬੈਠਦਾ ਹੈ, ਤਾ ਉਸ ਦਾ ਅੰਤਹ ਕਰਣ ਉਸ ਨੂੰ ਦਸ ਦਿੰਦਾ ਹੈ ਕਿ ਵੇਖ ਤੂੰ ਕਿੰਨਾ ਨਿਤਾਣਾ ਸੀ, ਇਸ ਕਰਤਵ ਨੇ ਤੈਨੂੰ ਕੋਈ ਲਾਭ ਨਹੀਂ ਪਹੁੰਚਾਇਆ । ਜੇ ਤੂੰ ਇਹ ਨਾ ਕਰਦਾ, ਤਾਂ ਤੇਰਾ ਕੋਈ ਵੱਡਾ ਹਾਣ ਨਾ ਹੁੰਦਾ । ਤਦ ਪ੍ਰਾਣੀ ਨੂੰ ਹੋਸ਼ ਆਉਂਦੀ ਹੈ ਅਤੇ ਸਵਰਗ ਦੀ ਸਜਾਵਟ ਦੇ ਸਾਧਨਾ,ਅਰਥਾਤ ਓਹਨਾ ਕਰਮਾਂ ਨਾਲ, ਜਿਨ੍ਹਾਂ ਕਰ ਕੇ ਇਕ ਪ੍ਰਾਣੀ ਸਵਰਗਗਾਮੀ ਬਣਦਾ ਹੈ, ਓਹ ਆਪਣੇ ਕੁਕਰਮਾਂ ਨੂੰ ਢੱਕਣ ਦਾ ਜਤਨ ਕਰਦਾ ਹੈ, ਅਰਥਾਤ ਪਸਚਾਤਾਪ ਦੁਆਰਾ ਆਪਣੇ ਪਾਪ ਧੋਂਦਾ ਹੈ। ਕੁਰਾਨ ਸ਼ਰੀਫ ਵਿਚ ਇਸ ਥਾਂ "ਵਾਰਾਕਿਨ ਜੱਨਾਹ" ਦੇ ਪਦ ਹਨ, ਜਿਨ੍ਹਾਂ ਦੀ ਵਿਆਖਿਆ ਭਾਸ਼ਕਾਰਾਂ ਨੇ ਭੁੱਲ ਨਾਲ ਪੱਤੇ ਕੀਤੇ ਹਨ; ਹਾਲਾਂਕਿ ਇਸ ਦਾ ਭਾਵ ਸਜਾਵਟ ਵੀ ਹੈ । ਅਸੀਂ ਇਸ ਥਾਂ ਏਹੋ ਭਾਵ ਲਿਆ ਹੈ ।

ਸੋ ਗੱਲ ਕੀ, ਜਿਨ੍ਹਾ ਕਰਮਾ ਨਾਲ ਸਵਰਗ ਦੀ ਸਜਾਵਟ ਮਿਲਦੀ ਹੈ, ਓਹ ਕੌਮ ਆਦਮ ਤੇ ਹੱਵਾ ਨੇ ਕਰਨ ਦਾ ਜਤਨ ਕੀਤਾ ਸੀ; ਤਾਂ ਜੁ ਓਹਨਾਂ ਦੀਆਂ ਸਾਰੀਆਂ ਊਣਤਾਈਆਂ ਢੱਕੀਆ ਜਾਣ ।

[3]ਇਸ ਦਾ ਇਹ ਭਾਵ ਉੱਕਾ ਨਹੀਂ ਕਿ ਕੁਕਰਮ ਕਰਨ ਵਾਲੇ ਲੋਕਾਂ ਨੂੰ ਸੱਚਮੁਚ ਕੋਈ ਅਕਾਸ਼ ਬਾਣੀ ਹੁੰਦੀ ਹੈ; ਸਗੋਂ ਇਹ ਹੈ ਕਿ→

قَالَا رَبَّنَا ظَلَمْنَآ اَنْفُسَنَا وَاِنْ لَّمْ تَغْفِرْ لَنَا وَتَرْحَمْنَا لَنَكُوْنَنَّ مِنَ الْخٰسِرِيْنَ ﴿٢٣﴾

ਓਹਨਾਂ ਦੋਹਾਂ ਨੇ ਇਹ ਕਿਹਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਅਸੀਂ ਆਪਣੇ ਆਪ ਤੇ ਜ਼ੁਲਮ ਕਮਾਇਆ ਹੈ ਅਤੇ ਜੇ ਤੂੰ ਸਾਨੂੰ ਨਾ ਬਖ਼ਸ਼ਿਆ ਤੇ ਸਾਡੇ ਤੇ ਮਿਹਰ ਨਾ ਕੀਤੀ, ਤਾਂ ਅਸੀਂ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਜਾਵਾਂਗੇ ।੨੪।

قَالَ اهْبِطُوْا بَعْضُكُمْ لِبَعْضٍ عَدُوٌّ ۚ وَلَكُمْ فِى الْاَرْضِ مُسْتَقَرٌّ وَّمَتَاعٌ اِلٰى حِيْنٍ ﴿٢٤﴾

ਤਦ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਤੁਸੀਂ ਸਾਰੇ ਹੀ ਇੱਥੋਂ ਚਲੇ ਜਾਓ[1] । ਤੁਹਾਡੇ ਵਿਚ ਇਕ ਦੂਜੇ ਦਾ ਵੈਰ ਪਸਰ ਗਿਆ ਹੈ ਅਤੇ ਤੁਹਾਡੇ ਵਾਸਤੇ ਇਸ ਧਰਤੀ ਤੇ ਹੀ ਟਿਕਾਣਾ[2] ਹੋਵੇਗਾ ਅਤੇ ਇਕ ਨੀਅਤ ਸਮੇਂ ਤਕ ਤੁਸੀਂ (ਇਸ ਤੋਂ) ਲਾਭ ਪ੍ਰਾਪਤ ਕਰ ਸਕੋਗੇ ।੨੫।

قَالَ فِيْهَا تَحْيَوْنَ وَفِيْهَا تَمُوْتُوْنَ وَمِنْهَا تُخْرَجُوْنَ ﴿٢٥﴾ ع

ਫੇਰ ਇਸੇ ਧਰਤੀ ਵਿਚ ਹੀ ਤੁਸੀਂ ਜੀਉਂਦੇ ਰਹੋਗੇ ਤੇ ਇਸੇ ਵਿਚ ਹੀ ਮਰੋਗੇ ਤੇ ਇਸੇ ਵਿੱਚੋਂ ਹੀ ਕੱਢੇ ਜਾਓਗੇ[3] ।੨੬। (ਰਕੂਅ ੨)

---

←ਜਦ ਮਨੁੱਖ ਦੇ ਮਨ ਵਿਚ ਸ਼ਰਮਿੰਦਗੀ ਤੇ ਸ਼ੋਕ ਪੈਦਾ ਹੋ ਜਾਂਦਾ ਹੈ, ਤਾਂ ਉਸ ਦਾ ਅੰਤਹ ਕਰਣ ਬੋਲ ਉਠਦਾ ਹੈ ਕਿ ਜੋ ਕੁਝ ਅੱਲਾਹ ਨੇ ਕਿਹਾ ਸੀ, ਉਹੋ ਹੀ ਠੀਕ ਸੀ ਤੇ ਜੋ ਕੁਝ ਉਸ ਨੇ ਕਿਹਾ ਸੀ, ਉਹ ਉੱਕਾ ਹੀ ਗ਼ਲਤ ਸੀ । ਤਦ ਉਹ ਅਰਜ਼ੋਈਆਂ ਤੇ ਪਸ਼ਚਾਤਾਪ ਕਰਨ ਵਿਚ ਜੁੱਟ ਜਾਂਦਾ ਹੈ ਅਤੇ ਪ੍ਰਭੂ ਦੀ ਮਿਹਰ ਦਾ ਭਾਗੀ ਬਣ ਜਾਂਦਾ ਹੈ ।

[1]ਇਸ ਆਇਤ ਤੋਂ ਪਤਾ ਲਗਦਾ ਹੈ ਕਿ ਪਹਿਲਾਂ ਜਿਨ੍ਹਾਂ ਸ਼ੈਤਾਨਾਂ ਦਾ ਵਰਣਨ ਸੀ, ਓਹ ਮਨੁੱਖ ਹੀ ਸਨ; ਕਿਉਂਕਿ ਇਸ ਆਇਤ ਤੋਂ ਸਿਧ ਹੈ ਕਿ ਮਨੁੱਖਾਂ ਤੇ ਸ਼ੈਤਾਨਾਂ ਨੂੰ ਕੱਠਿਆਂ ਹੀ ਨਿਕਲਣ ਦਾ ਹੁਕਮ ਦਿੱਤਾ ਗਿਆ ਸੀ ਅਤੇ ਇਹ ਖ਼ਬਰ ਦਿੱਤੀ ਗਈ ਸੀ ਕਿ ਓਹ ਇਕ ਦੂਜੇ ਦੇ ਵੈਰੀ ਬਣੇ ਰਹਿਣਗੇ । ਅਸੀਂ ਇਹ ਵੇਖਦੇ ਹਾਂ ਕਿ ਇਸ ਜਗ ਵਿਚ ਮਨੁੱਖ ਹੀ ਦਿਸਦੇ ਹਨ । ਸ਼ੈਤਾਨ ਤਾਂ ਸਾਨੂੰ ਨਜ਼ਰ ਨਹੀਂ ਆਉਂਦੇ ਹਨ । ਇਸ ਦੇ ਨਾਲ ਹੀ ਜਗ ਵਿਚ ਮਨੁੱਖ ਹੀ ਮਨੁੱਖਾਂ ਨਾਲ ਵੈਰ ਕਮਾਉਂਦੇ ਤੇ ਲੜਦੇ ਭਿੜਦੇ ਹਨ । ਸ਼ੈਤਾਨਾ ਦਾ ਕੋਈ ਵਖਰਾ ਟੋਲਾ ਦਿਖਾਈ ਨਹੀਂ ਦਿੰਦਾ, ਜੋ ਮਨੁੱਖਾਂ ਨਾਲ ਵੈਰ ਕਮਾਉਂਦਾ ਹੋਵੇ,ਜਾਂ ਲੜਾਈਆਂ ਕਰਦਾ ਹੋਵੇ ।

[2]ਇਹ ਆਇਤ ਵੀ ਏਹੋ ਦਸਦੀ ਹੈ ਕਿ ਇੱਥੇ ਮਨੁੱਖਾਂ ਦਾ ਹੀ ਵਰਣਨ ਹੈ ਅਤੇ "ਇਬਲੀਸ" ਤੇ ਉਸ ਦੇ ਪਿਛਲਗ ਵੀ ਇਕ ਕਿਸਮ ਦੇ ਮਨੁੱਖ ਹੀ ਸਨ; ਕਿਉਂਕਿ ਫ਼ਰਮਾਇਆ ਹੈ ਕਿ ਮਨੁੱਖ ਤੇ ਇਬਲੀਸ ਦੇ ਪਿਛਲਗ ਇਸ ਜਗ ਵਿਚ ਹੀ ਰਹਿਣਗੇ ਤੇ ਇਸੇ ਜਗ ਵਿਚ ਹੀ ਕੰਮ ਕਰਨਗੇ ਅਤੇ ਇਸ ਜਗ ਵਿਚ ਰਹਿਣ ਵਾਲੇ ਤੇ ਕੰਮ ਕਰਨ ਵਾਲੇ ਮਨੁੱਖ ਹੀ ਮਨੁੱਖ ਦਿਸਦੇ ਹਨ ।

[3]ਇਸ ਆਇਤ ਤੋਂ ਵਿਦਤ ਹੁੰਦਾ ਹੈ ਕਿ ਕੋਈ ਪ੍ਰਾਣੀ ਇਸ ਧਰਤੀ ਤੋਂ ਬਾਹਰ ਨਹੀਂ ਜਾ ਸਕਦਾ ਤੇ ਨਾ ਹੀ ਆਕਾਸ਼ ਤੇ ਜਾ ਸਕਦਾ ਹੈ; ਜਿਹਾ ਕਿ ਲੋਕ ਭੁੱਲ ਨਾਲ ਹਜ਼ਰਤ "ਈਸਾ" ਜੀ ਤੇ ਹਜ਼ਰਤ "ਇਦਰੀਸ" ਬਾਰੇ ਇਹ ਵੀਚਾਰ ਰੱਖਦੇ ਹਨ ਕਿ ਓਹ ਆਕਾਸ਼ ਤੇ ਚਲੇ ਗਏ ਸਨ । ਸੋ ਜੇ ਓਹ ਦੋਵੇਂ ਆਕਾਸ਼ ਤੇ ਬੈਠੇ ਹਨ, ਤਾਂ ਇਹ ਆਇਤ ਠੀਕ ਨਹੀਂ ਕਿ ਤੁਸੀਂ ਇਸੇ ਧਰਤੀ ਵਿਚ ਹੀ ਜੀਉਂਦੇ ਰਹੋਗੇ । ਜਾਂ ਫ਼ੇਰ ਇਹ ਮੰਨਣਾ ਪਵੇਗਾ ਕਿ ਹਜ਼ਰਤ "ਈਸਾ" ਜੀ ਤੇ "ਇਦਰੀਸ" ਜੀ ਮਨੁੱਖ ਨਹੀਂ ਸਨ । ਸੋ ਇਹ ਆਇਤ ਦਸਦੀ ਹੈ ਕਿ "ਈਸਾ" ਜੀ ਤੇ "ਇਦਰੀਸ" ਜੀ ਤੇ ਸਾਰੇ ਅਜੇਹੇ ਮਨੁੱਖ ਜਿਨ੍ਹਾਂ ਬਾਰੇ ਇਹ ਕਿਹਾ ਜਾਂਦਾ ਹੈ ਕਿ ਓਹ ਆਕਾਸ਼ ਤੇ ਹਨ, ਓਹ ਇਸੇ ਧਰਤੀ ਤੇ ਜੀਵਨ ਬਤੀਤ ਕਰਨਗੇ, ਇਸੇ ਵਿਚ ਹੀ ਦੱਬੇ ਜਾਣਗੇ ਤੇ ਮੁੜ ਇਸੇ ਵਿੱਚੋਂ ਹੀ ਸੁਰਜੀਤ ਹੋ ਕੇ ਨਿਕਲਣਗੇ ।

يَٰبَنِيٓ ءَادَمَ قَدۡ أَنزَلۡنَا عَلَيۡكُمۡ لِبَاسٗا يُوَٰرِي سَوۡءَٰتِكُمۡ
وَرِيشٗاۖ وَلِبَاسُ ٱلتَّقۡوَىٰ ذَٰلِكَ خَيۡرٞۚ ذَٰلِكَ مِنۡ
ءَايَٰتِ ٱللَّهِ لَعَلَّهُمۡ يَذَّكَّرُونَ ٢٦

ਹੇ ਆਦਮ ਦੀ ਸੰਤਾਨ ! ਅਸੀਂ ਤੁਹਾਡੇ ਲਈ ਇਕ ਅਜਿਹਾ ਲਿਬਾਸ ਹੋਂਦ ਵਿਚ ਆਂਦਾ ਹੈ[1], ਜੋ ਤੁਹਾਡੀਆਂ ਲੁਕਾਉਣ ਵਾਲੀਆਂ ਥਾਵਾਂ ਨੂੰ ਲੁਕਾ ਦਿੰਦਾ ਹੈ ਤੇ ਸਜਾਵਟ (ਦਾ ਸਾਧਨ) ਹੈ, ਅਰਥਾਤ ਸੰਜਮਤਾ ਦਾ ਲਿਬਾਸ ਤਾਂ ਸਭ ਤੋਂ ਚੰਗਾ ਹੈ। ਇਹ (ਲਿਬਾਸ ਦਾ ਹੁਕਮ) ਅੱਲਾਹ ਦੇ ਹੁਕਮਾਂ ਵਿੱਚੋਂ ਹੈ; ਤਾਂ ਜੁ ਤੁਸੀਂ ਸਿੱਖਿਆ ਪ੍ਰਾਪਤ ਕਰ ਸਕੋ।੨੭।

يَٰبَنِيٓ ءَادَمَ لَا يَفۡتِنَنَّكُمُ ٱلشَّيۡطَٰنُ كَمَآ أَخۡرَجَ أَبَوَيۡكُم
مِّنَ ٱلۡجَنَّةِ يَنزِعُ عَنۡهُمَا لِبَاسَهُمَا لِيُرِيَهُمَا
سَوۡءَٰتِهِمَآۚ إِنَّهُۥ يَرَىٰكُمۡ هُوَ وَقَبِيلُهُۥ مِنۡ حَيۡثُ لَا
تَرَوۡنَهُمۡۗ إِنَّا جَعَلۡنَا ٱلشَّيَٰطِينَ أَوۡلِيَآءَ لِلَّذِينَ لَا
يُؤۡمِنُونَ ٢٧

ਹੇ ਆਦਮ ਦੇ ਪੁੱਤਰੋ ! ਸ਼ੈਤਾਨ (ਕਿਤੇ) ਤੁਹਾਨੂੰ ਵੀ (ਅੱਲਾਹ ਦੇ ਮਾਰਗ) ਤੋਂ ਭੁਲਾ ਨਾ ਦੇਵੇ, ਜਿਸ ਤਰ੍ਹਾਂ ਉਸ ਨੇ ਤੁਹਾਡੇ ਮਾਪਿਆਂ ਨੂੰ (ਭੁਲਾਇਆ ਸੀ ਤੇ) ਸਵਰਗ ਤੋਂ ਕਢਾਇਆ ਸੀ। ਓਹਨਾਂ ਦੋਹਾਂ ਤੋਂ ਉਸ ਨੇ ਓਹਨਾਂ ਦੇ ਬਸਤਰ ਖੋਹ ਲਏ ਸਨ; ਤਾਂ ਜੁ ਓਹਨਾਂ ਤੇ ਓਹਨਾਂ ਦੀਆਂ ਲੁਕਾਉਣ ਵਾਲੀਆਂ ਚੀਜ਼ਾਂ ਪਰਗਟ ਹੋ ਜਾਣ ਅਤੇ ਉਸ ਦਾ ਕਬੀਲਾ[2] ਤੁਹਾਨੂੰ ਉੱਥੋਂ ਵੇਖਦਾ ਹੈ, ਜਿੱਥੋਂ ਤੁਸੀਂ ਓਹਨਾਂ ਨੂੰ ਨਹੀਂ ਵੇਖਦੇ। ਅਸੀਂ ਸ਼ੈਤਾਨ ਨੂੰ ਇਨਕਾਰੀਆਂ ਦਾ ਮਿੱਤਰ ਬਣਾਇਆ ਹੈ[3]।੨੮।

وَإِذَا فَعَلُواْ فَٰحِشَةٗ قَالُواْ وَجَدۡنَا عَلَيۡهَآ ءَابَآءَنَا
وَٱللَّهُ أَمَرَنَا بِهَاۗ قُلۡ إِنَّ ٱللَّهَ لَا يَأۡمُرُ بِٱلۡفَحۡشَآءِۖ
أَتَقُولُونَ عَلَى ٱللَّهِ مَا لَا تَعۡلَمُونَ ٢٨

ਅਤੇ ਜਦ ਓਹ (ਇਨਕਾਰੀ) ਕੋਈ ਭੈੜਾ ਕੰਮ ਕਰਦੇ ਹਨ, ਤਾਂ ਇਹ ਕਹਿੰਦੇ ਹਨ ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਏਹੋ ਕਰਦੇ ਵੇਖਿਆ ਹੈ, ਅਰਥਾਤ ਅੱਲਾਹ ਨੇ ਸਾਨੂੰ ਇਸੇ ਦਾ ਹੁਕਮ ਦਿੱਤਾ ਹੈ। ਤੂੰ ਇਹ ਕਹਿ ਦੇ ਕਿ ਅੱਲਾਹ ਕਦੇ (ਵੀ) ਭੈੜੀਆਂ ਗੱਲਾਂ ਦਾ ਹੁਕਮ ਨਹੀਂ ਦਿੰਦਾ। ਤੁਸੀਂ ਅੱਲਾਹ ਬਾਰੇ ਕਿਉਂ ਝੂਠੀਆਂ ਗੱਲਾਂ ਕਹਿੰਦੇ ਹੋ, ਜਿਨ੍ਹਾਂ ਦਾ ਕਿ ਤੁਹਾਨੂੰ ਕੋਈ ਥਹੁ-ਪਤਾ ਨਹੀਂ ?।੨੯।

---

[1]"ਅੰਨਜ਼ਲਨਾ" ਕੁਰਾਨ ਸ਼ਰੀਫ਼ ਵਿਚ ਹੋਂਦ ਵਿਚ ਲਿਆਉਣ ਦੇ ਅਰਥ ਵੀ ਰੱਖਦਾ ਹੈ। ਇਹ ਗੱਲ ਪਰਗਟ ਕਰਨ ਲਈ ਕਿ ਇਹ ਚੀਜ਼ ਪ੍ਰਭੂ ਦੇ ਹੁਕਮ ਨਾਲ ਪਰਗਟ ਹੋਈ ਹੈ; ਜਿਹਾ ਕਿ ਫ਼ਰਮਾਇਆ ਹੈ ਕਿ "ਅੰਨਜ਼ਲਨਲ ਹਦੀਦ" ਅਰਥਾਤ—ਅਸਾਂ (ਅੱਲਾਹ) ਨੇ ਲੋਹਾ ਉਤਾਰਿਆ ਹੈ। (ਅਲ-ਹਦੀਦ) ਇਸੇ ਤਰ੍ਹਾਂ ਇਹ ਫ਼ਰਮਾਇਆ ਹੈ ਕਿ :—

"ਕਦ ਅੰਨਜ਼ਾਲੱਲਾਹੁ ਇਲੈਕੁਮ ਜ਼ਿਕਰੱਰ ਰਸੂਲਾ" (ਸੂਰਤ ਤਲਾਕ ਰ: ੨)

ਅਰਥਾਤ ਅੱਲਾਹ ਨੇ ਤੁਹਾਡੇ ਤੇ ਰਸੂਲ ਉਤਾਰਿਆ ਹੈ; ਹਾਲਾਂਕਿ ਭਾਵ ਇਹ ਹੈ ਕਿ ਰਸੂਲ ਹੋਂਦ ਵਿਚ ਆਂਦਾ ਹੈ।

[2]ਅਰਥਾਤ—ਸ਼ੈਤਾਨ ਦੀ ਬੰਸ ਇਸ ਜਗ ਵਿਚ ਵੱਡੀ ਚਾਲਾਕੀ ਨਾਲ ਕੰਮ ਲੈਂਦੀ ਹੈ ਅਤੇ ਸ਼ਰਧਾਲੂਆਂ ਨੂੰ ਤਾੜਦੀ ਰਹਿੰਦੀ ਹੈ, ਤਾਂ ਜੁ ਓਹਨਾਂ ਦੀਆਂ ਕਰਣੀਆਂ ਨੂੰ ਵਿਗਾੜ ਕੇ ਪ੍ਰਸਿਧ ਕਰੇ ਤੇ ਲੋਕਾਂ ਨੂੰ ਓਹਨਾਂ ਦੇ ਵੈਰੀ ਬਣਾ ਦੇਵੇ।

[3]ਅਰਥਾਤ—ਇਨਕਾਰੀ ਇਹ ਉਪਦੇਸ਼ ਕਰਦੇ ਹਨ ਕਿ ਪਿਉ-ਦਾਦਿਆਂ ਦੇ ਵਿਚਾਰਾਂ ਤੇ ਡਟੇ ਰਹੋ ਤੇ ਸੂਝ ਬੂਝ ਤੋਂ ਕੋਈ ਕੰਮ ਨਾ ਲਓ।

قُلْ اَمَرَ رَبِّيْ بِالْقِسْطِ ۗ وَاَقِيْمُوْا وُجُوْهَكُمْ عِنْدَ كُلِّ مَسْجِدٍ وَّادْعُوْهُ مُخْلِصِيْنَ لَهُ الدِّيْنَ ۗ كَمَا بَدَاَكُمْ تَعُوْدُوْنَ ۝٣٠

ਤੂੰ ਇਹ ਕਹਿ ਦੇ ਕਿ ਮੇਰੇ ਸਾਜਨਹਾਰ ਤੇ ਪਾਲਨ-ਹਾਰ ਨੇ ਮੈਨੂੰ ਇਨਸਾਫ਼ ਦਾ ਹੁਕਮ ਦਿੱਤਾ ਹੈ ਅਤੇ ਇਹ (ਵੀ) ਕਿ ਹਰੇਕ ਮਸੀਤ ਦੇ ਲਾਗੇ ਆਪਣੀ ਬਿਰਤੀ ਠੀਕ ਕਰ ਲਿਆ ਕਰੋ ਅਤੇ ਅੱਲਾਹ[1] ਦੀ ਬੰਦਗੀ ਕੇਵਲ ਉਸੇ ਦਾ ਹੱਕ ਕਰਾਰ ਦਿੰਦੇ ਹੋਏ ਕਰਦੇ ਰਹੋ। ਜਿਸ ਤਰ੍ਹਾਂ ਉਸ ਨੇ ਤੁਹਾਨੂੰ ਸ਼ੁਰੂ ਕੀਤਾ ਸੀ, ਮੁੜ ਇਕ ਦਿਨ ਤੁਸੀਂ ਉਸੇ ਦਸ਼ਾ ਵਲ ਪਰਤੋਗੇ ।੩੦।

فَرِيْقًا هَدٰى وَفَرِيْقًا حَقَّ عَلَيْهِمُ الضَّلٰلَةُ ۗ اِنَّهُمُ اتَّخَذُوا الشَّيٰطِيْنَ اَوْلِيَآءَ مِنْ دُوْنِ اللّٰهِ وَيَحْسَبُوْنَ اَنَّهُمْ مُّهْتَدُوْنَ ۝٣١

ਇਕ ਧੜੇ ਨੂੰ ਉਸ ਨੇ ਸੁਮਾਰਗ ਵਲ ਲਾਇਆ ਹੈ, ਪਰ ਇਕ ਹੋਰ ਧੜਾ ਹੈ, ਜਿਸ ਦਾ ਕੁਰਾਹੇ ਜਾਣਾ ਵਾਜਬ ਹੋ ਗਿਆ ਹੈ, (ਅਰਥਾਤ ਉਹ ਕੁਰਾਹੇ ਪੈ ਗਿਆ ਹੈ।) ਓਹਨਾਂ ਨੇ ਅੱਲਾਹ ਦਾ ਤਿਆਗ ਕਰ ਕੇ ਸ਼ੈਤਾਨਾਂ ਨੂੰ ਆਪਣੇ ਮਿੱਤਰ ਬਣਾ ਲਿਆ ਹੈ, ਪਰ ਓਹ ਇਹ ਸਮਝਦੇ ਹਨ ਕਿ ਓਹ ਸੁਮਾਰਗ ਵਲ ਲੱਗੇ ਹੋਏ ਹਨ ।੩੧।

يٰبَنِيْٓ اٰدَمَ خُذُوْا زِيْنَتَكُمْ عِنْدَ كُلِّ مَسْجِدٍ وَّكُلُوْا وَاشْرَبُوْا وَلَا تُسْرِفُوْا ۚ اِنَّهُ لَا يُحِبُّ الْمُسْرِفِيْنَ ۝٣٢ ع

ਹੇ ਆਦਮ ਦੇ ਸਪੁੱਤਰੋ! ਹਰੇਕ ਮਸੀਤ ਦੇ ਲਾਗੇ ਸਜਾਵਟ[2] ਦੇ ਸਾਧਨ ਕਰਦੇ ਰਹੋ ਅਤੇ ਖਾਂਦੇ-ਪੀਂਦੇ ਰਹੋ, ਪਰ ਫ਼ਜ਼ੂਲ ਖ਼ਰਚੀ ਕਦੇ ਵੀ ਨਾ ਕੀਤਾ ਕਰੋ[3]। ਕਿਉਂਕਿ ਉਹ (ਅੱਲਾਹ) ਫ਼ਜ਼ੂਲ ਖ਼ਰਚੀ ਕਰਨ ਵਾਲਿਆਂ ਨੂੰ ਪਸੰਦ ਨਹੀਂ ਕੀਤਾ ਕਰਦਾ ।੩੨।

(ਰਕੂਅ ੩)

---

[1]ਇਸ ਆਇਤ ਵਿਚ ਪੜਨਾਂਵ ਸੀ, ਪਰ ਅਸੀਂ ਉਸ ਦੀ ਥਾਂ ਨਾਂਵ "ਅੱਲਾਹ" ਲਿਖ ਦਿੱਤਾ ਹੈ, ਤਾਂ ਜੁ ਭਾਵ ਸਪਸ਼ਟ ਹੋ ਜਾਏ।

[2]ਅਰਥਾਤ—ਮਸੀਤਾਂ ਵਿਚ ਜਾਣ ਤੋਂ ਪਹਿਲਾਂ ਹੀ ਆਪਣੇ ਮਨ ਨਿਰਮਲ ਕਰ ਲਿਆ ਕਰੋ ਅਤੇ ਆਪਣੇ ਬਸਤਰ ਤੇ ਸਰੀਰ ਵੀ ਸਾਫ਼ ਸੁਥਰੇ ਕਰ ਲਿਆ ਕਰੋ।

[3]ਮਸੀਤਾਂ ਨਾਲ ਤਾਂ ਵੇਖਣ ਨੂੰ ਖਾਣ-ਪੀਣ ਦਾ (ਕੋਈ) ਜੋੜ ਨਹੀਂ, ਤੇ ਨਾ ਫ਼ਜ਼ੂਲ-ਖ਼ਰਚੀ ਦਾ ਹੀ ਕੋਈ ਮੇਲ ਹੈ। ਫੇਰ ਮਸੀਤ ਦੇ ਵਰਣਨ ਕਰਨ ਨਾਲ ਇਸ ਦਾ ਵਰਣਨ ਕਿਉਂ ਕੀਤਾ ਗਿਆ ਹੈ? ਇਸ ਦਾ ਕਾਰਣ ਇਹ ਹੈ ਕਿ ਬੰਦਗੀ (ਹੀ) ਠੀਕ ਤੇ ਸ਼ੁਭ ਕਰਮ ਕਰਨ ਦਾ ਬਲ ਬਖ਼ਸ਼ਦੀ ਹੈ। ਸੋ ਇਹ ਪ੍ਰੇਰਨਾ ਕੀਤੀ ਹੈ ਕਿ ਬੰਦਗੀ ਠੀਕ ਢੰਗ ਨਾਲ ਕਰੋ, ਤਾਂ ਜੁ ਠੀਕ ਤੇ ਸ਼ੁਭ ਕਰਮ ਕਰਨ ਦਾ ਬਲ ਮਿਲੇ, ਜਿਸ ਵਿੱਚੋਂ ਇਕ ਵੱਡਾ ਉਪਦੇਸ਼ ਇਹ ਹੈ ਕਿ ਖਾਣ-ਪੀਣ ਵਿਚ ਸੰਕੋਚ ਕੀਤਾ ਕਰੋ ਤੇ ਫ਼ਜ਼ੂਲ ਖ਼ਰਚੀ ਤੋਂ ਬਚਦੇ ਰਿਹਾ ਕਰੋ। ਸਾਡੀ ਬੋਲੀ ਦਾ ਵੀ ਇਹ ਪ੍ਰਸਿਧ ਮੁਹਾਵਰਾ ਹੈ, "ਯਥਾ ਅੰਨ ਤਥਾ ਮਨ"।

قُلْ مَنْ حَرَّمَ زِيْنَةَ اللّٰهِ الَّتِيْٓ اَخْرَجَ لِعِبَادِهٖ وَالطَّيِّبٰتِ مِنَ الرِّزْقِ ۭ قُلْ هِيَ لِلَّذِيْنَ اٰمَنُوْا فِي الْحَيٰوةِ الدُّنْيَا خَالِصَةً يَّوْمَ الْقِيٰمَةِ ۭ كَذٰلِكَ نُفَصِّلُ الْاٰيٰتِ لِقَوْمٍ يَّعْلَمُوْنَ ﴿٣٢﴾

ਤੂੰ ਇਹ ਕਹਿ ਦੇ ਕਿ ਅੱਲਾਹ ਦੀ ਸਜਾਵਟ ਕਿਸ ਨੇ ਹਰਾਮ ਕੀਤੀ ਹੈ ?[1] ਇਸੇ ਤਰ੍ਹਾਂ ਰਿਜ਼ਕ ਵਿੱਚੋਂ ਸਾਫ਼ ਸੁਥਰੀਆਂ ਚੀਜ਼ਾਂ ਨੂੰ ਵੀ (ਕਿਸ ਨੇ ਹਰਾਮ ਕੀਤਾ ਹੈ ?)[2] ਤੂੰ ਇਹ ਵੀ ਕਹਿ ਦੇ ਕਿ (ਅਸਲ ਵਿਚ ਓਹ) ਇਸ ਜਗ ਵਿਚ (ਵੀ) ਸ਼ਰਧਾਲੂਆਂ ਲਈ ਹੀ ਹਨ ਤੇ ਕਿਆਮਤ ਦੇ ਦਿਹਾੜੇ (ਵੀ) ਓਹਨਾਂ ਲਈ ਹੀ ਹੋਣਗੀਆਂ। ਇਸੇ ਤਰ੍ਹਾਂ ਅਸੀਂ ਆਪਣੀਆਂ ਆਇਤਾਂ ਗਿਆਨੀਆਂ ਲਈ ਵਿਸਥਾਰ ਨਾਲ ਵਰਣਨ ਕਰਦੇ ਹਾਂ।੩੩।

قُلْ اِنَّمَا حَرَّمَ رَبِّيَ الْفَوَاحِشَ مَا ظَهَرَ مِنْهَا وَمَا بَطَنَ وَالْاِثْمَ وَالْبَغْيَ بِغَيْرِ الْحَقِّ وَاَنْ تُشْرِكُوْا بِاللّٰهِ مَا لَمْ يُنَزِّلْ بِهٖ سُلْطٰنًا وَّاَنْ تَقُوْلُوْا عَلَى اللّٰهِ مَا لَا تَعْلَمُوْنَ ﴿٣٣﴾

ਤੂੰ ਇਹ ਕਹਿ ਦੇ ਕਿ ਮੇਰੇ ਸਾਜਨਹਾਰ ਤੇ ਪਾਲਨ-ਹਾਰ ਨੇ ਕੇਵਲ ਭੈੜੇ ਕੰਮਾਂ ਨੂੰ ਭਾਵੇਂ ਓਹ ਪਰਗਟ ਤੌਰ ਤੇ ਕੀਤੇ ਜਾਣ ਤੇ ਭਾਵੇਂ ਗੁਪਤ ਤੌਰ ਤੇ[3], ਅਰਥਾਤ ਪਾਪ ਨੂੰ ਅਤੇ ਹਕ ਤੇ ਅਧਿਕਾਰ ਤੋਂ ਬਿਨਾਂ ਹਰੇਕ ਮਾਰ-ਧਾੜ ਨੂੰ ਹਰਾਮ ਕੀਤਾ ਹੈ ਅਤੇ ਤੂੰ ਇਹ ਗੱਲ ਵੀ ਕਹਿ ਦੇ ਕਿ ਤੁਸੀਂ ਅੱਲਾਹ ਦੇ ਨਾਲ ਕਿਸੇ ਹੋਰ ਨੂੰ, ਜਿਸ ਬਾਰੇ ਉਸ ਅੱਲਾਹ ਨੇ ਕੋਈ ਦਲੀਲ ਨਹੀਂ ਉਤਾਰੀ, ਬਰਾਬਰੀ ਨਾ ਦਿਓ ਤੇ ਇਹ ਗੱਲ ਵੀ ਹਰਾਮ ਦੱਸੀ ਹੈ ਕਿ ਤੁਸੀਂ ਅੱਲਾਹ ਤੇ ਅਜੇਹੇ ਝੂਠੇ ਦੋਸ਼ ਥੱਪੋ, ਜਿਨ੍ਹਾਂ ਬਾਰੇ ਤੁਹਾਨੂੰ ਕੋਈ ਥਹੁ-ਪਤਾ ਨਹੀਂ।੩੪।

---

[1]ਇਸ ਦਾ ਭਾਵ ਇਹ ਹੈ ਕਿ ਖਾਣ-ਪੀਣ ਤੇ ਪਹਿਰਾਨ ਵਿਚ ਕੁਚੀਲਤਾ ਨੂੰ ਧਾਰਨ ਕਰਨਾ ਇਸਲਾਮ ਦੀ ਸਿੱਖਿਆ ਦੇ ਉੱਕਾ ਹੀ ਉਲਟ ਹੈ। ਇਹ ਈਸਾਈਆਂ ਤੇ ਮੁਸ਼ਰਿਕਾਂ ਦੀ ਸਿੱਖਿਆ ਸੀ। ਕੁਰਾਨ ਸ਼ਰੀਫ਼ ਦਸਦਾ ਹੈ ਕਿ ਅੱਲਾਹ ਕੁਚੀਲਤਾ ਤੇ ਮਲੀਨਤਾ ਨੂੰ ਪਸੰਦ ਨਹੀਂ ਕਰਦਾ। ਉਸ ਦਾ ਹੁਕਮ ਤਾਂ ਸਾਫ਼-ਸੁਥਰਾ ਰਹਿਣ ਦਾ ਹੀ ਹੈ।

[2]ਹਿੰਦੂਆਂ ਤੇ ਈਸਾਈਆਂ ਦਾ ਇਹ ਵੀਚਾਰ ਹੈ ਕਿ ਪ੍ਰਭੂ ਦੇ ਭਗਤ-ਜਨ ਚੰਗਾ ਭੋਜਨ ਨਹੀਂ ਛਕਿਆ ਕਰਦੇ; ਹਾਲਾਂਕਿ ਇਸਲਾਮ ਦਾ ਸਪਸ਼ਟ ਹੁਕਮ ਹੈ ਕਿ ਸਾਫ਼ ਸੁਥਰੀਆਂ ਤੇ ਪਾਕ ਚੀਜ਼ਾਂ ਸਾਰੇ ਹੀ ਸ਼ਰਧਾਲੂਆਂ ਲਈ ਜਾਇਜ਼ ਹਨ; ਕਿਉਂਕਿ ਅੱਲਾਹ ਨੇ ਇਸੇ ਲਈ ਹੀ ਓਹਨਾਂ ਨੂੰ ਸਾਜਿਆ ਹੈ।

[3]ਅਰਬੀ ਬੋਲੀ ਦਾ ਇਹ ਮੁਹਾਵਰਾ ਹੈ ਕਿ ਓਹਨਾਂ ਵਿੱਚੋਂ ਗੁਪਤ ਹੋਣ ਜਾਂ ਪਰਗਟ, ਪਰ ਅਸੀਂ ਇਸ ਦਾ ਇਹ ਅਰਥ ਕਰ ਦਿੱਤਾ ਹੈ ਕਿ "ਭਾਵੇਂ ਓਹ ਪਰਗਟ ਤੌਰ ਤੇ ਕੀਤੇ ਜਾਣ ਤੇ ਭਾਵੇਂ ਗੁਪਤ ਤੌਰ ਤੇ," ਪਰ ਏਹਨਾਂ ਦੋਹਾਂ ਦਾ ਭਾਵ ਇੱਕੋ ਹੀ ਹੈ। ਅਸੀਂ ਆਪਣੀ ਬੋਲੀ ਦਾ ਮੁਹਾਵਰਾ ਮੁਖ ਰੱਖਿਆ ਹੈ।

وَلِكُلِّ اُمَّةٍ اَجَلٌ ۚ فَاِذَا جَآءَ اَجَلُهُمْ لَا يَسْتَاْخِرُوْنَ سَاعَةً وَّلَا يَسْتَقْدِمُوْنَ ۝۳۵

ਅਤੇ ਹਰੇਕ ਜਾਤੀ ਲਈ (ਇਕ) ਅੰਤ ਸਮਾਂ ਨੀਅਤ ਹੈ[1]। ਜਦ ਉਹ (ਸਮਾਂ) ਆ ਜਾਂਦਾ ਹੈ, ਤਾਂ ਉਹ (ਜਾਤੀ) ਨਾ ਤਾਂ ਇਕ ਪਲ (ਲਈ) ਪਿੱਛੇ ਰਹਿ ਸਕਦੀ ਹੈ ਨਾ (ਇਕ ਪਲ ਲਈ) ਅੱਗੇ ਵਧ ਸਕਦੀ ਹੈ।੩੫।

يٰبَنِيْٓ اٰدَمَ اِمَّا يَاْتِيَنَّكُمْ رُسُلٌ مِّنْكُمْ يَقُصُّوْنَ عَلَيْكُمْ اٰيٰتِيْ ۙ فَمَنِ اتَّقٰى وَاَصْلَحَ فَلَا خَوْفٌ عَلَيْهِمْ وَلَا هُمْ يَحْزَنُوْنَ ۝۳۶

ਹੇ ਆਦਮ ਦੇ ਸਪੁੱਤਰੋ ! ਜੇ ਤੁਹਾਡੇ ਵਲ ਤੁਹਾਡੇ ਵਿੱਚੋਂ ਹੀ ਰਸੂਲ ਥਾਪੇ ਜਾਣ, ਇਸ ਤਰ੍ਹਾਂ ਕਿ ਓਹ ਤੁਹਾਡੇ ਸਾਹਮਣੇ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਉਂਦੇ ਹੋਣ, ਤਾਂ ਜੇਹੜੇ ਲੋਕ ਸੰਜਮਤਾ ਧਾਰਨ ਕਰ ਕੇ ਆਪਣਾ ਸੁਧਾਰ ਕਰ ਲੈਣਗੇ, ਓਹਨਾਂ ਨੂੰ ਨਾ ਤਾਂ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ।੩੬।

وَالَّذِيْنَ كَذَّبُوْا بِاٰيٰتِنَا وَاسْتَكْبَرُوْا عَنْهَآ اُولٰٓئِكَ اَصْحٰبُ النَّارِ ۚ هُمْ فِيْهَا خٰلِدُوْنَ ۝۳۷

ਓਹ ਪ੍ਰਾਣੀ ਜੋ ਸਾਡੀਆਂ ਆਇਤਾਂ ਦਾ ਇਨਕਾਰ ਕਰਦੇ ਹਨ ਤੇ ਘੁਮੰਡ ਨਾਲ ਓਹਨਾਂ ਤੋਂ ਮੂੰਹ ਮੋੜਦੇ ਹਨ, ਉਹੋ ਹੀ ਨਰਕਗਾਮੀ ਹਨ। ਓਹ ਉਸ (ਨਰਕ) ਵਿਚ ਲੰਮੇ ਸਮੇਂ ਤਕ ਪਏ ਰਹਿਣਗੇ।੩੭।

فَمَنْ اَظْلَمُ مِمَّنِ افْتَرٰى عَلَى اللّٰهِ كَذِبًا اَوْ كَذَّبَ بِاٰيٰتِهٖ ۚ اُولٰٓئِكَ يَنَالُهُمْ نَصِيْبُهُمْ مِّنَ الْكِتٰبِ ۚ حَتّٰٓى اِذَا جَآءَتْهُمْ رُسُلُنَا يَتَوَفَّوْنَهُمْ ۙ قَالُوْٓا اَيْنَ مَا كُنْتُمْ تَدْعُوْنَ مِنْ دُوْنِ اللّٰهِ ۚ قَالُوْا ضَلُّوْا عَنَّا وَشَهِدُوْا

ਸੋ (ਦੱਸੋ ਤਾਂ ਸਹੀ) ਕਿ ਉਸ ਤੋਂ ਵੱਡਾ ਜ਼ਾਲਮ ਹੋਰ ਕੌਣ ਹੋ ਸਕਦਾ ਹੈ, ਜੋ ਅੱਲਾਹ ਤੇ ਕੂੜ ਮਾਰੇ ?[2] ਜਾਂ ਜਿਹੜਾ ਅੱਲਾਹ ਦੀਆਂ ਆਇਤਾਂ ਦੀ ਨਿੰਦਾ ਕਰੇ ? ਏਹਨਾਂ ਲੋਕਾਂ ਨੂੰ (ਨੀਅਤ ਕੀਤੇ ਗਏ) ਦੰਡ ਦਾ ਹਿੱਸਾ ਜ਼ਰੂਰ ਮਿਲਦਾ ਰਹੇਗਾ, ਇੱਥੋਂ ਤਕ ਕਿ ਜਦ ਓਹਨਾਂ ਕੋਲ ਸਾਡੇ ਫ਼ਰਿਸ਼ਤੇ ਓਹਨਾਂ ਦੀਆਂ ਜਿੰਦਾਂ ਕੱਢਣ ਲਈ ਆਉਣਗੇ ਕਿ ਓਹ (ਸ਼ਰੀਕ) ਕਿੱਥੇ ਹਨ ? ਉਸ ਸਮੇਂ ਓਹ ਇਹ ਉੱਤਰ ਦੇਣਗੇ

---

[1]ਇਸ ਦਾ ਭਾਵ ਇਹ ਨਹੀਂ ਕਿ ਤਕਦੀਰ ਨਾਲ ਸਮਾਂ ਨੀਅਤ ਕਰ ਦਿੱਤਾ ਹੈ; ਸਗੋਂ ਤਕਦੀਰ ਨੇ ਕਰਮ ਨੀਅਤ ਕਰ ਦਿੱਤੇ ਹਨ, ਜਿਨ੍ਹਾਂ ਨਾਲ ਕੋਈ ਜਾਤੀ ਵਧਦੀ ਜਾਂ ਘਟਦੀ ਹੈ। ਜਦ ਚਲੇ ਕਰਮਾਂ ਤੋਂ ਕੋਈ ਜਾਤੀ ਹਟ ਜਾਏ, ਤਾਂ ਉਹ ਮਲੀਆਮੇਟ ਹੋ ਜਾਂਦੀ ਹੈ। ਸੋ ਸਮੇਂ ਦਾ ਭਾਵ ਉਹ ਨਿਯਮ ਹੈ, ਜਿਸ ਦੇ ਅਧਾਰ ਤੇ ਮੁੱਦਤ ਵਧਦੀ ਜਾਂ ਘਟਦੀ ਹੈ।

[2]"ਇਫ਼ਤਰਾ" ਸੱਚਾ ਵੀ ਹੁੰਦਾ ਹੈ ਤੇ ਝੂਠਾ ਵੀ। ਸੱਚਾ ਇਸ ਤਰ੍ਹਾਂ ਕਿ ਜੋ ਗੱਲ ਕੋਈ ਪ੍ਰਾਣੀ ਕਿਸੇ ਦੇ ਮੱਥੇ ਮੜ੍ਹਦਾ ਹੈ, ਉਹ ਉਸ ਨੇ ਨਾ ਕਹੀ ਹੋਵੇ, ਪਰ ਉਹ ਹੋਵੇ ਸੱਚੀ। ਝੂਠ ਇਸ ਤਰ੍ਹਾਂ ਕਿ ਜੋ ਗੱਲ ਕਿਸੇ ਦੇ ਮੱਥੇ ਮੜ੍ਹੀ ਜਾਏ, ਉਹ ਝੂਠੀ ਹੋਵੇ ਤੇ ਉਸ ਨੇ ਕਹੀ ਵੀ ਨਾ ਹੋਵੇ।

عَلٰٓى اَنْفُسِهِمْ اَنَّهُمْ كَانُوْا كٰفِرِيْنَ ۝٣٧

ਕਿ ਉਹ ਤਾਂ ਸਾਥੋਂ ਅਲੋਪ ਹੋ ਗਏ ਹਨ, ਅਰਥਾਤ ਉਹ ਆਪ ਆਪਣੇ ਆਪ ਤੇ ਇਹ ਗਵਾਹੀ ਦੇਣਗੇ ਕਿ ਉਹ ਇਨਕਾਰੀਆਂ ਨਾਲ ਰਲ ਗਏ ਸਨ ।੩੮।

قَالَ ادْخُلُوْا فِيْٓ اُمَمٍ قَدْ خَلَتْ مِنْ قَبْلِكُمْ مِّنَ الْجِنِّ وَالْاِنْسِ فِي النَّارِ ۭ كُلَّمَا دَخَلَتْ اُمَّةٌ لَّعَنَتْ اُخْتَهَا ۭ حَتّٰٓى اِذَا ادَّارَكُوْا فِيْهَا جَمِيْعًا ۙ قَالَتْ اُخْرٰىهُمْ لِاُوْلٰىهُمْ رَبَّنَا هٰٓؤُلَاۗءِ اَضَلُّوْنَا فَاٰتِهِمْ عَذَابًا ضِعْفًا مِّنَ النَّارِ ڛ قَالَ لِكُلٍّ ضِعْفٌ وَّلٰكِنْ لَّا تَعْلَمُوْنَ ۝٣٨

ਤਦ ਅੱਲਾਹ ਉਹਨਾਂ ਨੂੰ (ਇਹ) ਕਹੇਗਾ ਕਿ ਜਾਓ, ਜਾ ਕੇ ਅੱਗ ਵਿਚ ਉਹਨਾਂ ਜਾਤੀਆਂ ਨਾਲ ਰਲ ਜਾਓ, ਜੋ ਤੁਹਾਥੋਂ ਪਹਿਲਾਂ ਜਿੰਨਾਂ ਤੇ ਮਨੁੱਖਾਂ ਵਿੱਚੋਂ ਹੋ ਚੁੱਕੀਆਂ ਹਨ । ਜਦ ਕੋਈ ਜਾਤੀ ਅਗਨ ਕੁੰਡ ਵਿਚ ਜਾਏਗੀ, ਤਾਂ ਆਪਣੇ ਤੋਂ ਪਹਿਲੀ ਭੈਣ (ਅਰਥਾਤ ਜਾਤੀ) ਤੇ ਫਿਟਕਾਰਾਂ ਪਾਏਗੀ, ਇੱਥੋਂ ਤਕ ਕਿ ਜਦ ਸਾਰੀਆਂ ਹੀ ਉਸ ਅਗਨ ਕੁੰਡ ਵਿਚ ਚਲੀਆਂ ਜਾਣਗੀਆਂ, ਤਾਂ ਉਹਨਾਂ ਵਿੱਚੋਂ ਛੇਕੜਲੀ (ਜਾਣ ਵਾਲੀ ਜਾਤੀ) ਆਪਣੇ ਤੋਂ ਪਹਿਲੀ ਬਾਰੇ ਇਹ ਕਹੇਗੀ ਕਿ ਹੇ ਸਾਡੇ ਸਾਜਣਹਾਰ ਤੇ ਪਾਲਣਹਾਰ ! ਏਹਨਾਂ ਲੋਕਾਂ ਨੇ ਸਾਨੂੰ ਕੁਰਾਹੇ ਪਾਇਆ ਸੀ । ਸੋ ਤੂੰ ਏਹਨਾਂ (ਲੋਕਾਂ) ਨੂੰ ਨਰਕ ਵਿਚ ਕਈ ਗੁਣਾਂ ਵਧ ਦੰਡ ਦੇ । (ਅੱਲਾਹ) ਇਸ ਤੇ ਇਹ ਫਰਮਾਏਗਾ ਕਿ ਸਾਰਿਆਂ ਨੂੰ ਹੀ ਕਸ਼ਟ ਮਿਲ ਰਿਹਾ ਹੈ[1], ਪਰ ਤੁਸੀਂ ਜਾਣਦੇ ਨਹੀਂ ।੩੯।

وَقَالَتْ اُوْلٰىهُمْ لِاُخْرٰىهُمْ فَمَا كَانَ لَكُمْ عَلَيْنَا مِنْ فَضْلٍ فَذُوْقُوا الْعَذَابَ بِمَا كُنْتُمْ تَكْسِبُوْنَ ۝٣٩ ع

ਅਤੇ ਇਸ ਤੇ ਉਹਨਾਂ ਵਿੱਚੋਂ ਪਹਿਲੀ ਜਾਤੀ ਆਪਣੇ ਤੋਂ ਪਿਛਲੀ ਜਾਤੀ ਨੂੰ ਇਹ ਕਹੇਗੀ ਕਿ ਤੁਹਾਨੂੰ ਸਾਡੇ ਤੇ ਕੋਈ ਵਿਸ਼ੇਸ਼ਤਾ (ਪ੍ਰਾਪਤ) ਨਹੀਂ ਸੀ (ਕਿ ਤੁਹਾਨੂੰ ਘਟ ਦੰਡ ਦਿੱਤਾ ਜਾਏ) । ਸੋ ਤੁਸੀਂ ਆਪਣੀਆਂ ਕਰਤੂਤਾਂ ਦੇ ਸਿੱਟੇ ਵਿਚ ਦੰਡ ਚੱਖੋ ।੪੦।
(ਰਕੂਅ ੪)

اِنَّ الَّذِيْنَ كَذَّبُوْا بِاٰيٰتِنَا وَاسْتَكْبَرُوْا عَنْهَا لَا تُفَتَّحُ لَهُمْ اَبْوَابُ السَّمَاۗءِ وَلَا يَدْخُلُوْنَ الْجَنَّةَ حَتّٰى يَلِجَ

ਉਹ ਲੋਕ ਜਿਨ੍ਹਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ ਤੇ ਘੁਮੰਡ ਕਰ ਕੇ ਮੂੰਹ ਮੋੜ ਲਿਆ ਹੈ, ਉਹਨਾਂ ਲਈ ਅਰਸ਼ਾਂ ਦੇ ਬੂਹੇ ਨਹੀਂ ਖੋਲ੍ਹੇ ਜਾਣਗੇ

[1]ਕਸ਼ਟ ਜਾਂ ਦੰਡ ਸਦਾ ਵਧੇਰੇ ਹੀ ਭਾਸਿਆ ਕਰਦਾ ਹੈ, ਇੱਥੋਂ ਤੱਕ ਕਿ ਹਰੇਕ ਰੋਗੀ ਏਹੋ ਸਮਝਦਾ ਹੈ ਕਿ ਉਸ ਦਾ ਰੋਗ ਵੱਡਾ ਹੈ ਤੇ ਦੂਜੇ ਦਾ ਛੋਟਾ ।

ਅਤੇ ਓਹ ਸਵਰਗਗਾਮੀ ਨਹੀਂ ਬਣ ਸਕਣਗੇ; ਇੱਥੋਂ ਤਕ ਕਿ ਸੂਈ ਦੇ ਨੱਕੇ ਵਿੱਚੋਂ ਉੂਠ ਲੰਘ ਜਾਏ[1] ਅਤੇ ਅਸੀਂ ਦੋਸ਼ੀਆਂ ਨੂੰ ਇਸੇ ਤਰ੍ਹਾਂ ਹੀ ਦੰਡ ਦਿਆ ਕਰਦੇ ਹਾਂ ।੪੧।

الْجَمَلُ فِي سَمِّ الْخِيَاطِ ۚ وَكَذَٰلِكَ نَجْزِي الْمُجْرِمِينَ ﴿٤٠﴾

ਓਹਨਾਂ ਵਾਸਤੇ ਵਿਛਾਉਣਾ ਵੀ ਨਰਕ ਹੋਵੇਗਾ ਤੇ ਓੜ੍ਹਨਾ ਵੀ । ਇਸੇ ਤਰ੍ਹਾਂ ਅਸੀਂ ਜ਼ਾਲਮਾਂ ਨੂੰ ਵਟਾਂਦਰਾ ਦਿਆ ਕਰਦੇ ਹਾਂ ।੪੨।

لَهُم مِّن جَهَنَّمَ مِهَادٌ وَمِن فَوْقِهِمْ غَوَاشٍ ۚ وَكَذَٰلِكَ نَجْزِي الظَّالِمِينَ ﴿٤١﴾

ਅਤੇ ਜਿਨ੍ਹਾਂ ਨੇ ਸ਼ਰਧਾ ਧਾਰ ਲਈ ਹੈ ਤੇ ਸ਼ੁਭ ਕਰਮ (ਵੀ) ਕਰਦੇ ਹਨ, ਓਹਨਾਂ ਨੂੰ (ਚੇਤੇ ਰਹੇ ਕਿ) ਅਸੀਂ ਕਿਸੇ ਵੀ ਪ੍ਰਾਣੀ ਤੇ ਉਸ ਦੀ ਸਤਾ ਤੋਂ ਵਧ ਭਾਰ ਨਹੀਂ ਪਾਇਆ ਕਰਦੇ । ਉਹੋ (ਲੋਕ) ਸਵਰਗ-ਗਾਮੀ ਹੋਣਗੇ ਤੇ ਉਸ ਵਿਚ ਸਦਾ ਹੀ ਰਹਿਣਗੇ ।੪੩।

وَالَّذِينَ آمَنُوا وَعَمِلُوا الصَّالِحَاتِ لَا نُكَلِّفُ نَفْسًا إِلَّا وُسْعَهَا أُولَٰئِكَ أَصْحَابُ الْجَنَّةِ ۖ هُمْ فِيهَا خَالِدُونَ ﴿٤٢﴾

ਅਤੇ ਅਸੀਂ ਓਹਨਾਂ ਸਵਰਗ ਗਾਮੀਆਂ ਦੇ ਮਨਾਂ ਵਿੱਚੋਂ (ਇਕ ਦੂਜੇ ਬਾਰੇ) ਸਾਰੀ ਮੈਲ ਕੱਢ ਕੇ ਸੁਟ ਦਿਆਂਗੇ ਤੇ ਨਹਿਰਾਂ ਓਹਨਾਂ ਦੇ ਕਬਜ਼ੇ ਵਿਚ ਓਹਨਾਂ ਦੇ ਅਧੀਨ ਵਗਦੀਆਂ ਹੋਣਗੀਆਂ[2] । ਓਹ ਇਹ ਕਹਿਣਗੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ ਸਾਨੂੰ ਇਸ ਸਵਰਗ ਦਾ ਮਾਰਗ ਦੱਸਿਆ ਹੈ । ਜੇ ਅੱਲਾਹ ਸਾਨੂੰ (ਇਹ) ਮਾਰਗ ਨਾ ਦੱਸਦਾ, ਤਾਂ ਅਸੀਂ ਕਦੇ ਵੀ ਇਸ ਦਾ ਮਾਰਗ ਪ੍ਰਾਪਤ ਨਹੀਂ ਕਰ ਸਕਦੇ ਸੀ । ਸਾਡੇ ਸਾਜਨਹਾਰ ਤੇ ਪਾਲਨਹਾਰ ਦੇ ਰਸੂਲ ਬੇਸ਼ੱਕ ਸੱਚਾਈ ਲੈ ਕੇ ਸਾਡੇ ਕੋਲ ਆਏ ਸਨ ਅਤੇ ਓਹਨਾਂ ਨੂੰ ਉੱਚੀ ਆਵਾਜ਼ ਵਿਚ ਕਹਿ ਦਿੱਤਾ ਜਾਏਗਾ ਕਿ ਇਹ ਉਹ ਸਵਰਗ ਹੈ, ਜਿਸ ਦਾ ਤੁਹਾਨੂੰ ਤੁਹਾਡੇ ਕਰਮਾਂ ਅਨੁਸਾਰ ਅਧਿਕਾਰੀ ਬਣਾਇਆ ਗਿਆ ਹੈ ।੪੪।

وَنَزَعْنَا مَا فِي صُدُورِهِم مِّنْ غِلٍّ تَجْرِي مِن تَحْتِهِمُ الْأَنْهَارُ ۖ وَقَالُوا الْحَمْدُ لِلَّهِ الَّذِي هَدَانَا لِهَٰذَا وَمَا كُنَّا لِنَهْتَدِيَ لَوْلَا أَنْ هَدَانَا اللَّهُ ۖ لَقَدْ جَاءَتْ رُسُلُ رَبِّنَا بِالْحَقِّ ۖ وَنُودُوا أَن تِلْكُمُ الْجَنَّةُ أُورِثْتُمُوهَا بِمَا كُنتُمْ تَعْمَلُونَ ﴿٤٣﴾

---

[1]ਅਰਥਾਤ ਸਵਰਗ-ਗਾਮੀ ਹੋਣਾ ਓਹਨਾ ਦੇ ਕਰਮਾਂ ਦੇ ਅਧਾਰ ਤੇ ਤਾਂ ਅਸੰਭਵ ਹੀ ਹੈ ।

[2]ਅਰਥਾਤ—ਜਗ ਦੀ ਨਹਿਰ ਤਾ ਵੱਡੇ ਜ਼ਿਮੀਦਾਰ ਜਾਂ ਸਰਕਾਰ ਦੀ ਹੁੰਦੀ ਹੈ, ਪਰ ਪਰਲੋਕ ਵਿਚ ਹਰੇਕ ਸਵਰਗ-ਗਾਮੀ ਦਾ ਉਸ ਨੂੰ ਪਾਣੀ ਦੇਣ ਵਾਲੀ ਨਹਿਰ ਤੇ ਆਪਣਾ ਅਧਿਕਾਰ ਹੋਵੇਗਾ ।

وَنَادَىٰ أَصْحَٰبُ ٱلْجَنَّةِ أَصْحَٰبَ ٱلنَّارِ أَن قَدْ وَجَدْنَا مَا وَعَدَنَا رَبُّنَا حَقًّا فَهَلْ وَجَدتُّم مَّا وَعَدَ رَبُّكُمْ حَقًّا ۖ قَالُوا۟ نَعَمْ ۚ فَأَذَّنَ مُؤَذِّنٌۢ بَيْنَهُمْ أَن لَّعْنَةُ ٱللَّهِ عَلَى ٱلظَّٰلِمِينَ ﴿٤٤﴾

ਅਤੇ ਸਵਰਗਗਾਮੀ ਨਰਕਗਾਮੀਆਂ ਨੂੰ ਇਹ ਕਹਿਣਗੇ ਕਿ ਸਾਡੇ ਸਾਜਨਹਾਰ ਤੇ ਪਾਲਨਹਾਰ ਨੇ ਸਾਡੇ ਨਾਲ ਜੋ ਬਚਨ ਕੀਤਾ ਸੀ, ਉਸ ਨੂੰ ਅਸੀਂ ਸੱਚਾ (ਹੁੰਦਾ) ਵੇਖ ਲਿਆ ਹੈ। ਕੀ ਤੁਸੀਂ (ਵੀ) ਉਸ ਬਚਨ ਨੂੰ -ਜੋ ਤੁਹਾਡੇ ਸਾਜਨਹਾਰ ਤੇ ਪਾਲਨ-ਹਾਰ ਨੇ ਤੁਹਾਡੇ ਨਾਲ ਕੀਤਾ ਸੀ, ਸੱਚਾ (ਹੁੰਦਾ) ਵੇਖ ਲਿਆ ਹੈ ? ਇਸ ਤੇ ਓਹ ਨਰਕਗਾਮੀ ਕਹਿਣਗੇ ਕਿ (ਹਾਂ, ਹਾਂ)। ਸੋ ਇਕ ਢੰਡੋਰਚੀ ਓਹਨਾਂ ਵਿਚਾਲੇ ਇਹ ਢੰਡੋਰਾ ਦੇਵੇਗਾ ਕਿ ਏਹਨਾਂ ਜ਼ਾਲਮਾਂ ਤੇ ਅੱਲਾਹ ਦੀ ਫਿਟਕਾਰ ਹੈ।੪੫।

ٱلَّذِينَ يَصُدُّونَ عَن سَبِيلِ ٱللَّهِ وَيَبْغُونَهَا عِوَجًا وَهُم بِٱلْءَاخِرَةِ كَٰفِرُونَ ﴿٤٥﴾

ਜੋ ਲੋਕਾਂ ਨੂੰ ਅੱਲਾਹ ਦੇ ਮਾਰਗ ਤੋਂ ਰੋਕਦੇ ਸਨ ਅਤੇ ਉਸ ਵਿਚ ਵਲ-ਵਿੰਗ ਲਭਦੇ ਸਨ ਅਤੇ ਇਸ ਦੇ ਨਾਲ ਹੀ ਓਹ ਪਰਲੋਕ ਦੇ ਵੀ ਇਨਕਾਰੀ ਸਨ।੪੬।

وَبَيْنَهُمَا حِجَابٌ ۚ وَعَلَى ٱلْأَعْرَافِ رِجَالٌ يَعْرِفُونَ كُلًّۢا بِسِيمَىٰهُمْ ۚ وَنَادَوْا۟ أَصْحَٰبَ ٱلْجَنَّةِ أَن سَلَٰمٌ عَلَيْكُمْ ۚ لَمْ يَدْخُلُوهَا وَهُمْ يَطْمَعُونَ ﴿٤٦﴾

ਅਤੇ ਏਹਨਾਂ ਦੋਹਾਂ, ਅਰਥਾਤ ਨਰਕਗਾਮੀਆਂ ਤੇ ਸਵਰਗਗਾਮੀਆਂ ਵਿਚਾਲੇ ਇਕ ਰੋਕ ਹੋਵੇਗੀ ਤੇ "ਇਅਰਾਫ਼"[1] ਤੇ ਕੁਝ ਪ੍ਰਾਣੀ ਹੋਣਗੇ, ਜੋ ਸਾਰਿਆਂ ਨੂੰ ਓਹਨਾਂ ਦੇ ਚਿਹਰਿਆਂ ਤੇ ਚਿੰਨ੍ਹਾਂ ਤੋਂ ਪਛਾਣਦੇ ਹੋਣਗੇ ਅਤੇ ਓਹ ਸਵਰਗਗਾਮੀਆਂ ਨੂੰ ਵੇਖ ਕੇ ਇਹ ਕਹਿਣਗੇ ਕਿ ਤੁਹਾਡੇ ਤੇ ਸਲਾਮਤੀ ਹੋਵੇ। ਓਹ (ਹੇ ਸਰੋਤੇ) ਅਜੇ ਸਵਰਗ ਵਿਚ ਦਾਖ਼ਲ ਨਹੀਂ ਹੋਏ ਹੋਣਗੇ। ਹਾਂ ਸਵਰਗ ਵਿਚ ਜਾਣ ਦੇ ਆਸਵਾਨ ਜ਼ਰੂਰ ਹੋਣਗੇ।੪੭।

---

[1]ਪ੍ਰਾਚੀਨ ਵਿਦਵਾਨਾਂ ਨੇ "ਇਅਰਾਫ਼" ਦਾ ਭਾਵ ਬਿਨਾਂ ਵਿਚਾਰੇ ਇਕ ਅਜਿਹਾ ਅਸਥਾਨ ਵਰਣਨ ਕੀਤਾ ਹੈ, ਜਿਸ ਵਿਚ ਦਰਮਿਆਨੇ ਦਰਜੇ ਦੇ ਸ਼ਰਧਾਲੂ ਹੋਣਗੇ, ਪਰ ਕੁਰਾਨ ਸ਼ਰੀਫ਼ ਦੇ ਅਗੇਤਰ—ਪਛੇਤਰ ਤੋਂ ਪਤਾ ਲਗਦਾ ਹੈ ਕਿ ਇਹ ਠੀਕ ਨਹੀਂ। "ਇਅਰਾਫ਼" ਦੇ ਅਸਥਾਨ ਤੇ ਪੂਰਨ ਸ਼ਰਧਾਲੂ ਹੀ ਹੋਣਗੇ; ਜਿਹਾ ਕਿ ਓਹਨਾਂ ਦੇ ਕਥਨ ਤੋਂ ਵਿਦਤ ਹੈ ਕਿ ਓਹ ਦੂਜੇ ਜੰਨਤੀਆਂ ਨੂੰ ਇਹ ਕਹਿਣਗੇ ਕਿ ਜਾਓ ਸਵਰਗ ਵਿਚ ਚਲੇ ਜਾਓ। ਜੋ ਆਪ ਖ਼ਤਰੇ ਵਿਚ ਹੋਵੇ, ਉਸ ਨੂੰ ਦੂਜੇ ਦੇ ਬਚਾਓ ਦਾ ਖ਼ਿਆਲ ਕਿਵੇਂ ਆ ਸਕਦਾ ਹੈ ? ਇਹ ਭੁੱਲ ਭਾਸ਼ਕਾਰਾਂ ਨੂੰ ਇਸ ਤੋਂ ਲਗੀ ਹੈ ਕਿ ਓਹਨਾਂ ਨੇ "ਵ ਹੁਮਯਤਮਾਊਨਾ" ਨੂੰ ਇਅਰਾਫ਼ ਦੇ ਲੋਕਾਂ ਨਾਲ ਸੰਬੰਧਤ ਮਿਥ ਲਿਆ ਹੈ; ਹਾਲਾਂਕਿ ਇਸ ਦਾ ਸੰਬੰਧ ਦੂਜੇ ਸਵਰਗਗਾਮੀਆਂ ਨਾਲ ਹੈ, ਜੋ ਅਜੇ ਸਵਰਗਾਂ ਨੂੰ ਪ੍ਰਾਪਤ ਨਹੀਂ ਹੋਏ।

وَإِذَا صُرِفَتْ أَبْصَارُهُمْ تِلْقَاءَ أَصْحَابِ النَّارِ قَالُوا رَبَّنَا لَا تَجْعَلْنَا مَعَ الْقَوْمِ الظَّالِمِينَ ﴿٤٧﴾ ع

ਅਤੇ ਜਦ ਓਹਨਾਂ ਸਵਰਗਗਾਮੀਆਂ ਦੀਆਂ ਨਜ਼ਰਾਂ ਨਰਕ-ਗਾਮੀਆਂ ਵਲ ਫਿਰਾਈਆਂ ਜਾਣਗੀਆਂ, ਤਾਂ ਓਹ ਇਹ ਕਹਿਣਗੇ ਕਿ ਹੇ ਸਾਡੇ ਸਾਜਣਹਾਰ ਤੇ ਪਾਲਣਹਾਰ ! ਸਾਨੂੰ ਜ਼ਾਲਮ ਜਾਤੀ ਦਾ ਸਾਥੀ ਨਾ ਬਣਾਉਣਾ ।੪੮। (ਰਕੂਅ ੫)

وَنَادَىٰ أَصْحَابُ الْأَعْرَافِ رِجَالًا يَعْرِفُونَهُم بِسِيمَاهُمْ قَالُوا مَا أَغْنَىٰ عَنكُمْ جَمْعُكُمْ وَمَا كُنتُمْ تَسْتَكْبِرُونَ ﴿٤٨﴾

ਅਤੇ ਇਅਰਾਫ਼ ਵਾਲੇ ਲੋਕ ਕਈ ਨਰਕਗਾਮੀਆਂ ਨੂੰ ਜਿਨ੍ਹਾਂ ਨੂੰ ਓਹ ਓਹਨਾਂ ਦੇ ਚਿਹਰਿਆਂ ਤੇ ਚਿੰਨ੍ਹਾਂ ਤੋਂ ਪਛਾਣਦੇ ਹੋਣਗੇ, ਇਹ ਕਹਿਣਗੇ ਕਿ ਨਾ ਤੁਹਾਡੀ ਗਿਣਤੀ ਨੇ ਤੁਹਾਨੂੰ ਕੋਈ ਲਾਭ ਪਹੁੰਚਾਇਆ ਹੈ ਤੇ ਨਾ ਹੀ (ਤੁਹਾਡੇ ਏਹਨਾਂ ਦਾਅਵਿਆਂ ਨੇ) ਜਿਨ੍ਹਾਂ ਦੇ ਆਸਰੇ ਤੁਸੀਂ ਆਕੜਦੇ ਸੀ ।੪੯।

أَهَٰؤُلَاءِ الَّذِينَ أَقْسَمْتُمْ لَا يَنَالُهُمُ اللَّهُ بِرَحْمَةٍ ادْخُلُوا الْجَنَّةَ لَا خَوْفٌ عَلَيْكُمْ وَلَا أَنتُمْ تَحْزَنُونَ ﴿٤٩﴾

ਫੇਰ ਸਵਰਗਗਾਮੀਆਂ ਵਲ ਸੈਣਤ ਕਰਕੇ ਓਹ ਨਰਕਗਾਮੀਆਂ ਨੂੰ ਇਹ ਕਹਿਣਗੇ ਕਿ ਇਹ ਉਹੋ ਲੋਕ ਹਨ, ਜਿਨ੍ਹਾਂ ਬਾਰੇ ਤੁਸੀਂ ਕਸਮਾਂ ਚੁੱਕ ਚੁੱਕ ਕੇ ਕਿਹਾ ਕਰਦੇ ਸੀ ਕਿ ਅੱਲਾਹ ਕਦੇ ਓਹਨਾਂ ਨਾਲ ਮਿਹਰ ਦਾ ਵਰਤਾਉ ਨਹੀਂ ਕਰੇਗਾ । ਫੇਰ (ਓਹਨਾਂ ਸਵਰਗ ਗਾਮੀਆਂ ਨੂੰ, ਜੋ ਸਵਰਗ ਵਿਚ ਜਾਣ ਦੀ ਉਡੀਕ ਵਿਚ ਖੜੇ ਹੋਣਗੇ, ਅੱਲਾਹ ਇਹ ਕਹੇਗਾ ਕਿ) ਜਾਓ, ਤੁਸੀਂ ਸਵਰਗ ਵਿਚ ਦਾਖ਼ਲ ਹੋ ਜਾਓ । ਤੁਹਾਨੂੰ ਨਾ ਤਾਂ ਕੋਈ ਸਹਿਮ[1] ਹੋਵੇਗਾ ਤੇ ਨਾ ਹੀ ਤੁਸੀਂ ਚਿੰਤਾਤੁਰ ਹੋਵੋਗੇ ।੫੦।

وَنَادَىٰ أَصْحَابُ النَّارِ أَصْحَابَ الْجَنَّةِ أَنْ أَفِيضُوا عَلَيْنَا مِنَ الْمَاءِ أَوْ مِمَّا رَزَقَكُمُ اللَّهُ قَالُوا إِنَّ اللَّهَ حَرَّمَهُمَا

ਅਤੇ ਨਰਕਗਾਮੀ ਸਵਰਗਗਾਮੀਆਂ ਨੂੰ ਸੰਬੋਧਨ ਕਰਕੇ ਇਹ ਕਹਿਣਗੇ ਕਿ ਕੁਝ (ਥੋੜ੍ਹਾ ਜਿਹਾ) ਪਾਣੀ ਸਾਡੇ ਵਲ ਵੀ ਸੁੱਟੋ; ਜਾਂ ਅੱਲਾਹ ਨੇ ਜੋ ਕੁਝ ਤੁਹਾਨੂੰ ਦਿੱਤਾ ਹੈ, ਉਸ ਵਿੱਚੋਂ ਸਾਨੂੰ ਵੀ ਕੁਝ ਦਿਓ ।

---

[1]"ਖੌਫ" ਦਾ ਅਰਥ ਅਰਬੀ ਬੋਲੀ ਵਿਚ ਆਉਣ ਵਾਲੇ ਕਿਸੇ ਖ਼ਤਰੇ ਦਾ ਡਰ ਹੈ ਤੇ "ਹੁਜ਼ਨ" ਬੀਤ ਗਈ ਦੀ ਯਾਦ ਹੈ, ਜੋ ਹੱਡ ਖਾਇਆ ਕਰਦੀ ਹੈ । ਸਾਡੀ ਬੋਲੀ ਵਿਚ "ਖੌਫ਼" ਨੂੰ ਸਹਿਮ ਤੇ "ਹੁਜ਼ਨ" ਨੂੰ ਚਿੰਤਾ ਕਿਹਾ ਜਾ ਸਕਦਾ ਹੈ; ਜਿਹਾ ਕਿ ਇਕ ਪ੍ਰਸਿਧ ਕਵੀ ਦਾ ਕਥਨ ਹੈ ਕਿ :—

ਬੀਤ ਗਈ ਯਾਦ ਪਈ ਹੱਡਾਂ ਨੂੰ ਖਾਵੇ ।
ਆਉਣ ਵਾਲੇ ਦਾ ਸਹਿਮ ਜਾਨ ਨੂੰ ਪਿਆ ਮੁਕਾਵੇ ।

عَلَى الْكٰفِرِيْنَ ﴿٥١﴾

ਇਸ ਤੇ ਸਵਰਗਗਾਮੀ ਇਹ ਕਹਿਣਗੇ ਕਿ ਅੱਲਾਹ ਨੇ ਦੋਵੇਂ ਚੀਜ਼ਾਂ ਇਨਕਾਰੀਆਂ ਤੇ ਹਰਾਮ ਕੀਤੀਆਂ ਹੋਈਆਂ ਹਨ ।੫੧।

الَّذِيْنَ اتَّخَذُوْا دِيْنَهُمْ لَهْوًا وَّلَعِبًا وَّغَرَّتْهُمُ الْحَيٰوةُ
الدُّنْيَا ۚ فَالْيَوْمَ نَنْسٰهُمْ كَمَا نَسُوْا لِقَآءَ يَوْمِهِمْ هٰذَا ۙ
وَمَا كَانُوْا بِاٰيٰتِنَا يَجْحَدُوْنَ ﴿٥٢﴾

(ਅਜੇਹੇ) ਇਨਕਾਰੀ, ਜਿਨ੍ਹਾਂ ਨੇ ਆਪਣੇ ਧਰਮ ਨੂੰ ਖੇਡ-ਤਮਾਸ਼ਾ ਬਣਾ ਰੱਖਿਆ ਸੀ ਤੇ ਮਾਤਲੋਕ ਦੇ ਜੀਵਨ ਨੇ ਓਹਨਾਂ ਨੂੰ ਟਪਲੇ ਵਿਚ ਪਾ ਦਿੱਤਾ ਹੋਇਆ ਸੀ। ਸੋ ਅੱਜ (ਪ੍ਰਭੂ ਓਹਨਾਂ ਨੂੰ ਇਹ ਕਹਿੰਦਾ ਹੈ ਕਿ) ਅਸੀਂ ਵੀ ਓਹਨਾਂ ਦਾ ਤਿਆਗ ਕਰ ਦਿਆਂਗੇ,[1] ਜਿਸ ਤਰ੍ਹਾਂ ਕਿ ਓਹਨਾਂ ਨੇ ਆਪਣੇ ਇਸ ਦਿਨ ਦੀ ਮਿਲਣੀ ਦੇ ਵੀਚਾਰ ਨੂੰ ਉੱਕਾ ਹੀ ਵਿਸਾਰ ਦਿੱਤਾ[2] ਸੀ, ਅਰਥਾਤ ਇਸ ਕਰਕੇ ਵੀ ਕਿ ਓਹ ਸਾਡੀਆਂ ਆਇਤਾਂ ਦਾ ਇਨਕਾਰ ਕੀਤਾ ਕਰਦੇ ਸਨ ।੫੨।

وَلَقَدْ جِئْنٰهُمْ بِكِتٰبٍ فَصَّلْنٰهُ عَلٰى عِلْمٍ هُدًى وَّ
رَحْمَةً لِّقَوْمٍ يُّؤْمِنُوْنَ ﴿٥٣﴾

ਅਤੇ ਅਸੀਂ ਓਹਨਾਂ ਨੂੰ ਇਕ ਪੁਸਤਕ ਦਿੱਤੀ ਸੀ, ਜਿਸ ਵਿਚ ਅਸੀਂ ਵਿਸਥਾਰ ਨਾਲ ਵਰਣਨ ਕੀਤਾ ਸੀ। ਉਹ ਸ਼ਰਧਾਲੂਆਂ ਵਾਸਤੇ ਸੁਮਾਰਗ ਤੇ ਮਿਹਰ ਹੈ ।੫੩।

هَلْ يَنْظُرُوْنَ اِلَّا تَاْوِيْلَهٗ ۚ يَوْمَ يَاْتِيْ تَاْوِيْلُهٗ
يَقُوْلُ الَّذِيْنَ نَسُوْهُ مِنْ قَبْلُ قَدْ جَآءَتْ
رُسُلُ رَبِّنَا بِالْحَقِّ ۚ فَهَلْ لَّنَا مِنْ شُفَعَآءَ فَيَشْفَعُوْا
لَنَآ اَوْ نُرَدُّ فَنَعْمَلَ غَيْرَ الَّذِيْ كُنَّا نَعْمَلُ ۚ قَدْ

ਕੀ ਅੱਜ ਇਹ ਲੋਕ (ਇਸ ਪੁਸਤਕ ਦੀਆਂ ਉਕਤ ਗੱਲਾਂ ਦੀ) ਅਸਲੀਅਤ ਦੇ ਪਰਗਟ ਹੋਣ ਦੀ ਉਡੀਕ ਕਰ ਰਹੇ ਹਨ, ਜਦ ਕਿ ਸਾਰੀ ਅਸਲੀਅਤ ਪਰਗਟ ਹੋ ਜਾਏਗੀ, ਜਿਨ੍ਹਾਂ ਲੋਕਾਂ ਨੇ ਇਸ ਤੋਂ ਪਹਿਲਾਂ ਇਸ ਦਾ ਤਿਆਗ ਕਰ ਦਿੱਤਾ ਸੀ, ਓਹ ਇਹ ਕਹਿਣਗੇ ਕਿ ਸਾਡੇ ਸਾਜਨਹਾਰ ਤੇ ਪਾਲਨਹਾਰ ਦੇ ਰਸੂਲ ਜੋ ਕਹਿੰਦੇ ਸਨ, ਉਹੋ ਸੱਚ ਸੀ। ਸੋ ਕੀ ਹੁਣ ਸਾਡੇ ਕੋਈ ਸਫ਼ਾਰਸ਼ੀ ਹਨ, ਜੋ ਸਾਡੀ ਸਫ਼ਾਰਸ਼ ਕਰਨ, ਜਾਂ ਕੀ (ਇਹ ਸੰਭਵ ਹੈ ਕਿ) ਸਾਨੂੰ ਮੁੜ ਮਾਤਲੋਕ ਵਿਚ ਪਰਤਾ ਦਿੱਤਾ ਜਾਏ ? ਤਾਂ ਜੁ ਅਸੀਂ ਜਿੰਨੇ ਵੀ (ਮੰਦੇ) ਕੰਮ ਕਰਦੇ ਸੀ; ਓਹਨਾਂ ਦੀ ਥਾਂ ਹੋਰ (ਚੰਗੇ) ਕਰਮ ਕਰ ਸਕੀਏ। ਓਹ ਪ੍ਰਾਣੀ ਜਿਨ੍ਹਾਂ ਦਾ ਉਪਰ

[1]ਅਰਬੀ ਬੋਲੀ ਵਿਚ "ਨਸਿਯਾ" ਦਾ ਅਰਥ ਭੁੱਲ ਜਾਣ ਤੋਂ ਛੁੱਟ ਵਿਸਾਰ ਦੇਣਾ ਵੀ ਹੈ।

[2]ਅਰਥਾਤ—ਉਸ ਲਈ ਕੋਈ ਤਿਆਰੀ ਨਹੀਂ ਕਰਦੇ ਸੀ।

خَسِرُوٓا اَنۡفُسَهُمۡ وَضَلَّ عَنۡهُمۡ مَّا كَانُوۡا يَفۡتَرُوۡنَ ﴿٥٣﴾ ع ٦ ١٣

ਵਰਣਨ ਕੀਤਾ ਗਿਆ ਹੈ, ਬੇਸ਼ੱਕ ਘਾਟੇ ਵਿਚ ਪੈ ਗਏ ਹਨ ਅਤੇ ਓਹਨਾਂ ਨੇ (ਆਪਣੀਆਂ ਜਿੰਦਾਂ ਨੂੰ ਵੀ ਘਾਟੇ ਵਿਚ ਪਾ ਦਿੱਤਾ ਹੈ ) ਅਤੇ ਜੋ ਗੱਲਾਂ ਓਹ ਕੋਲੋਂ ਘੜਦੇ ਸਨ, ਓਹ ਵੀ ਓਹਨਾਂ ਤੋਂ ਜਾਂਦੀਆਂ ਰਹੀਆਂ ।੫੪। (ਰਕੂਅ ੬)

اِنَّ رَبَّكُمُ اللّٰهُ الَّذِىۡ خَلَقَ السَّمٰوٰتِ وَالۡاَرۡضَ فِىۡ سِتَّةِ اَيَّامٍ ثُمَّ اسۡتَوٰى عَلَى الۡعَرۡشِ يُغۡشِى الَّيۡلَ النَّهَارَ يَطۡلُبُهٗ حَثِيۡثًا ۙ وَّالشَّمۡسَ وَالۡقَمَرَ وَالنُّجُوۡمَ مُسَخَّرٰتٍۢ بِاَمۡرِهٖ ؕ اَلَا لَهُ الۡخَلۡقُ وَالۡاَمۡرُ ؕ تَبٰرَكَ اللّٰهُ رَبُّ الۡعٰلَمِيۡنَ ﴿٥٤﴾

ਤੁਹਾਡਾ ਸਾਜਨਹਾਰ ਤੇ ਪਾਲਨਹਾਰ ਅੱਲਾਹ ਹੀ ਹੈ, ਜਿਸ ਨੇ ਸਾਰੇ ਆਕਾਸ਼ ਤੇ ਪਾਤਾਲ ਛੇ ਸਮਿਆਂ ਵਿਚ ਸਾਜੇ ਹਨ । ਫੇਰ (ਇਸ ਤੋਂ ਮਗਰੋਂ) ਉਹ ਰਾਜ-ਸਿੰਘਾਸਨ ਤੇ ਦ੍ਰਿੜ੍ਹਤਾ ਨਾਲ ਸਥਾਪਨ ਹੋ ਗਿਆ । ਉਹ ਰਾਤ ਨੂੰ ਦਿਨ ਤੇ ਢਕ ਦਿੰਦਾ ਹੈ, ਜੋ ਉਸ ਨੂੰ ਛੇਤੀ ਨਾਲ ਫੜਨਾ ਚਾਹੁੰਦੀ ਹੈ[1], ਅਰਥਾਤ ਸੂਰਜ, ਚੰਨ ਤੇ ਤਾਰਿਆਂ ਨੂੰ ਉਸ ਨੇ ਇਸ ਤਰ੍ਹਾਂ ਹੋਂਦ ਵਿਚ ਆਂਦਾ ਹੈ ਕਿ ਓਹ ਸਾਰੇ ਹੀ ਉਸ ਦੇ ਹੁਕਮ ਅਨੁਸਾਰ (ਬਿਨਾਂ ਕਿਸੇ ਮਜ਼ਦੂਰੀ ਦੇ ਇਨਸਾਨ ਦੀ) ਸੇਵਾ ਕਮਾ ਰਹੇ ਹਨ ।[2] ਸੁਣੋ ! ਰਚਨਾ ਰਚਾਉਣਾ ਵੀ ਉਸੇ ਦਾ ਕਰਤਵ ਹੈ ਤੇ ਕਾਨੂੰਨ ਬਣਾਉਣਾ ਵੀ । ਅੱਲਾਹ ਵੱਡੀਆਂ ਬਰਕਤਾਂ ਵਾਲਾ ਤੇ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ।੫੫।

اُدۡعُوۡا رَبَّكُمۡ تَضَرُّعًا وَّخُفۡيَةً ؕ اِنَّهٗ لَا يُحِبُّ الۡمُعۡتَدِيۡنَ ﴿٥٥﴾

ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ (ਪ੍ਰਭੂ) ਦੇ ਹਜ਼ੂਰ ਗਿੜ ਗਿੜਾ ਕੇ[3] ਵੀ ਤੇ ਚੁਪ ਕਰ ਕੇ ਵੀ ਅਰਜੋਈਆਂ ਕਰਦੇ ਰਿਹਾ ਕਰੋ । ਬੇਸ਼ੱਕ ਉਹ ਹੱਦੋਂ ਟੱਪਣ ਵਾਲਿਆਂ ਨੂੰ ਪਸੰਦ ਨਹੀਂ ਕਰਦਾ ।੫੬।

---

[1]ਅਰਥਾਤ—ਸੂਰਜ ਦਾ ਪ੍ਰਬੰਧ ਇਸ ਤਰ੍ਹਾਂ ਚਲਦਾ ਹੈ ਕਿ ਇਉਂ ਭਾਸਦਾ ਹੈ ਕਿ ਸੂਰਜ ਚੰਨ ਨੂੰ ਫੜਨ ਦਾ ਜਤਨ ਕਰ ਰਿਹਾ ਹੈ ਤੇ ਚੰਨ ਸੂਰਜ ਨੂੰ ਫੜਨ ਦਾ ਚਾਹਵਾਨ ਹੈ, ਅਰਥਾਤ ਵੱਡੀ ਤੇਜ਼ੀ ਨਾਲ ਦੋਵੇਂ ਚੱਕਰ ਲਾ ਰਹੇ ਹਨ, ਜਿਸ ਦੇ ਸਿੱਟੇ ਵਿਚ ਰਾਤ ਦਿਨ ਆਉਂਦੇ-ਜਾਂਦੇ ਹਨ । ਭੈ ਵਿਚਿ ਸੂਰਜ ਭੈ ਵਿਚਿ ਚੰਦ । ਕੋਹ ਕਰੋੜੀ ਚਲਤ ਨ ਅੰਤ ।

[2]''ਸੱਖਰਾ'' ਦਾ ਅਰਥ ''ਕੱਲਾਫ਼ਹੂ ਆਮਾਲਨ ਬਿਲਾ ਉਜਰਾਤਿਨ'' ਅਰਥਾਤ ਬਿਨਾ ਤਨਖ਼ਾਹ ਜਾ ਵਜ਼ੀਫ਼ੇ ਦੇ ਮਜ਼ਦੂਰੀ ਕਰਨਾ ।

[3]ਪਰਗਟ ਅਰਜੋਈ ਬਾਰੇ ਗਿੜ ਗਿੜਾਉਣ ਦੇ ਪਦ ਵਰਤੇ ਗਏ ਹਨ; ਕਿਉਂਕਿ ਪਰਗਟ ਅਰਜੋਈ ਵਿਚ ਪ੍ਰਾਣੀ ਬਣਾਵਟ ਕਰ ਸਕਦਾ ਹੈ, ਪਰ ਇਕਾਂਤ ਅਰਜੋਈ ਵਿਚ ਕੋਈ ਬਣਾਵਟ ਨਹੀਂ ਹੁੰਦੀ; ਇਸ ਲਈ ਇਕਾਂਤ ਅਰਜੋਈ ਵਿਚ ਗਿੜ-ਗਿੜਾਉਣ ਦੀ ਸ਼ਰਤ ਨਹੀਂ ਲਾਈ ਗਈ; ਕਿਉਂਕਿ ਜਿਹੜਾ ਪ੍ਰਾਣੀ ਇਕਾਂਤ ਵਿਚ ਅਰਜੋਈ ਕਰੇਗਾ, ਉਸ ਨੂੰ ਕਿਸੇ ਬਣਾਵਟ ਦੀ ਲੋੜ ਨਹੀਂ ।

وَلَا تُفْسِدُوْا فِي الْاَرْضِ بَعْدَ اِصْلَاحِهَا وَادْعُوْهُ خَوْفًا وَّطَمَعًا ؕ اِنَّ رَحْمَتَ اللّٰهِ قَرِيْبٌ مِّنَ الْمُحْسِنِيْنَ ۝

ਅਤੇ ਤੁਸੀਂ ਦੇਸ ਵਿਚ ਉਸ ਦੇ ਸੁਧਾਰ ਮਗਰੋਂ ਫ਼ਸਾਦ ਨਾ ਮਚਾਓ ਅਤੇ ਉਸ (ਪ੍ਰਭੂ) ਦਾ ਸਹਿਮਦੇ ਹੋਏ ਵੀ ਤੇ "ਤਮਾਅ" ਨਾਲ ਵੀ ਸਿਮਰਨ ਕਰਦੇ ਰਹੋ। ਬੇਸ਼ੱਕ ਅੱਲਾਹ ਦੀ ਮਿਹਰ ਪਰਉਪਕਾਰੀਆਂ[1] ਦੇ ਨੇੜੇ ਹੈ ।੫੭।

وَهُوَ الَّذِيْ يُرْسِلُ الرِّيٰحَ بُشْرًاۢ بَيْنَ يَدَيْ رَحْمَتِهٖ ؕ حَتّٰۤى اِذَاۤ اَقَلَّتْ سَحَابًا ثِقَالًا سُقْنٰهُ لِبَلَدٍ مَّيِّتٍ فَاَنْزَلْنَا بِهِ الْمَآءَ فَاَخْرَجْنَا بِهٖ مِنْ كُلِّ الثَّمَرٰتِ ؕ كَذٰلِكَ نُخْرِجُ الْمَوْتٰى لَعَلَّكُمْ تَذَكَّرُوْنَ ۝

ਅਤੇ ਉਹੋ ਹੀ ਹੈ, ਜੋ ਹਵਾਵਾਂ ਨੂੰ ਆਪਣੀ ਮਿਹਰ ਨਾਲ ਪਹਿਲਾਂ ਖ਼ੁਸ਼ਖ਼ਬਰੀਆਂ ਦੇਣ ਲਈ ਭੇਜਦਾ ਹੈ; ਇੱਥੋਂ ਤਕ ਕਿ ਜਦ ਓਹ ਭਾਰੇ ਬੱਦਲਾਂ ਨੂੰ ਚੁੱਕ ਲੈਂਦੀਆਂ ਹਨ, ਤਾਂ ਅਸੀਂ ਓਹਨਾਂ ਨੂੰ ਇਕ ਮੁਰਦਾ[2] ਦੇਸ ਵਲ ਚਲਾ ਕੇ ਲੈ ਜਾਂਦੇ ਹਾਂ। ਫੇਰ ਅਸੀਂ ਓਹਨਾਂ ਵਿੱਚੋਂ ਮੀਂਹ ਵਰ੍ਹਾਉਂਦੇ ਹਾਂ। ਇਸ ਤੋਂ ਮਗਰੋਂ ਉਸ ਪਾਣੀ ਦੁਆਰਾ ਹਰ ਕਿਸਮ ਦੇ ਫਲ ਪੈਦਾ ਕਰਦੇ ਹਾਂ। ਇਸੇ ਤਰ੍ਹਾਂ ਅਸੀਂ ਮੁਰਦਿਆਂ ਨੂੰ ਸੁਰਜੀਤ[3] ਕੀਤਾ ਕਰਦੇ ਹਾਂ ।੫੮।

وَالْبَلَدُ الطَّيِّبُ يَخْرُجُ نَبَاتُهٗ بِاِذْنِ رَبِّهٖ ۚ وَالَّذِيْ

ਅਤੇ ਚੰਗਾ ਦੇਸ[4] (ਜਿਸ ਦੀ ਭੋਇੰ ਚੰਗੀ ਹੈ) ਆਪਣੇ ਸਾਜਨਹਾਰ ਤੇ ਪਾਲਨਹਾਰ[5] ਦੇ ਹੁਕਮ ਨਾਲ ਹਰਿਆਵਲ ਉਗਾਉਂਦਾ ਹੈ ਤੇ ਉਹ (ਦੇਸ ਜਿਸ ਦੀ ਮਿੱਟੀ ਚੰਗੀ ਨਹੀਂ[6]) ਉਹ ਕੇਵਲ ਭੈੜੀ ਖੇਤੀ

[1] "ਮੁਹਸਨ" ਦਾ ਅਰਥ ਹੈ, ਜੋ ਪ੍ਰਾਣੀ ਸਾਰੀਆਂ ਸ਼ਰਤਾਂ ਨਾਲ ਕੰਮ ਨੂੰ ਸੰਪੂਰਣ ਕਰੇ। ਸੋ "ਮੁਹਸਨ" ਦੇ ਪਦ ਵਿਚ ਇਹ ਸੈਨਤ ਹੈ ਕਿ ਉਹ ਪ੍ਰਾਣੀ, ਜੋ ਪ੍ਰਭੂ ਨੂੰ ਆਪਣੇ ਗੁਨਾਹਾਂ ਦੀ ਸਜ਼ਾ ਦੇ ਸਹਿਮ ਅਧੀਨ ਤੇ ਉਸ ਦੀ ਮਿਹਰ ਦੀ ਆਸ ਨਾਲ ਸਾਰੀਆਂ ਸ਼ਰਤਾਂ ਪੂਰੀਆਂ ਕਰ ਕੇ ਸਿਮਰਦਾ ਹੈ,ਉਸ ਤੇ ਜ਼ਰੂਰ ਅੱਲਾਹ ਦੀ ਮਿਹਰ ਹੁੰਦੀ ਹੈ ਤੇ ਇੰਨੀ ਛੇਤੀ ਹੁੰਦੀ ਹੈ ਕਿ ਵੇਖਣ ਵਾਲੇ ਦੰਗ ਰਹਿ ਜਾਂਦੇ ਹਨ।

[2] ਅਰਥਾਤ—ਜਿਹੜਾ ਦੇਸ ਵਰਖਾ ਨਾ ਹੋਣ ਦੇ ਕਾਰਣ ਮੁਰਦਾ ਸੀ ਅਤੇ ਖ਼ੁਸ਼ਕੀ ਤੇ ਔੜ ਦਾ ਸ਼ਿਕਾਰ ਸੀ, ਉਸ ਨੂੰ ਵਰਖਾ ਨਾਲ ਸੁਰਜੀਤ ਕਰ ਦਿੱਤਾ ਜਾਂਦਾ ਹੈ।

[3] ਇਸ ਦਾ ਭਾਵ ਇਹ ਹੈ ਕਿ ਮੁਰਦਾ ਜਾਤੀਆਂ ਨੂੰ ਜੀਅ-ਦਾਨ ਦਿੰਦੇ ਹਾਂ। ਇਸ ਵਿਚ ਪਰਲੋਕ ਦਾ ਵਰਣਨ ਨਹੀਂ ਹੈ। ਜੇ ਪਰਲੋਕ ਦਾ ਵਰਣਨ ਹੁੰਦਾ, ਤਦ "ਤਾਂ ਜੁ ਤੁਸੀਂ ਸਿੱਖਿਅ ਪ੍ਰਾਪਤ ਕਰ ਸਕੋ" ਦੇ ਪਦ ਕਦੇ ਨਾ ਵਰਤੇ ਜਾਂਦੇ; ਕਿਉਂਕਿ ਪਰਲੋਕ ਤਾਂ ਅੱਖਾਂ ਤੋਂ ਉਹਲੇ ਹੈ। ਉਸ ਵਿਚ ਜਿਹੜਾ ਜੀਵਨ ਮਿਲੇਗਾ, ਉਸ ਤੋਂ ਪ੍ਰਾਣੀ ਇਸ ਮਾਤਲੋਕ ਵਿਚ ਕੋਈ ਸਿੱਖਿਆ ਪ੍ਰਾਪਤ ਨਹੀਂ ਕਰ ਸਕਦਾ।

[4] ਇੱਥੇ "ਤੱਯਬ" ਪਦ ਹੈ। ਜੇ ਇਹ ਖਾਣ-ਪੀਣ ਲਈ ਆਏ, ਤਾਂ ਇਸ ਦਾ ਭਾਵ ਖ਼ੁਸ਼ਗਵਾਰ ਹੁੰਦਾ ਹੈ। ਜੇ ਧਰਤੀ ਲਈ ਆਏ, ਤਾਂ ਇਸ ਦਾ ਭਾਵ ਅੰਨ-ਉਪਜਾਊ ਧਰਤੀ ਹੁੰਦਾ ਹੈ।

[5] ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਦਾ ਭਾਵ ਇਹ ਨਹੀਂ ਕਿ ਇਸ ਲਈ ਖ਼ਾਸ ਹੁਕਮ ਉਤਰਦਾ ਹੈ; ਸਗੋਂ ਇਹ ਹੈ ਕਿ ਜਿਸ ਕਿਸਮ ਦੀ ਤਾਕਤ ਉਸ ਦੇ ਅੰਦਰ ਰੱਖੀ ਹੁੰਦੀ ਹੈ, ਉਸ ਦੇ ਅਨੁਕੂਲ ਹਰਿਆਵਲ ਉਗਾਉਂਦੀ ਹੈ।

[6] "ਖ਼ਬੁਸਾ" ਪਦ ਦਾ ਅਰਥ ਹੈ, ਜੋ ਚੰਗਾ ਨਾ ਹੋਵੇ।

خَبُثَ لَا يَخْرُجُ اِلَّا نَكِدًا ؕ كَذٰلِكَ نُصَرِّفُ الْاٰيٰتِ لِقَوْمٍ يَّشْكُرُوْنَ ﴿۵۹﴾ ع ۱۴

ਉਗਾਉਂਦਾ ਹੈ। ਅਸੀਂ ਇਸੇ ਤਰ੍ਹਾਂ ਸ਼ੁਕਰ ਗੁਜ਼ਾਰ ਜਾਤੀ ਲਈ (ਆਪਣੀਆਂ) ਆਇਤਾਂ ਵਿਸਥਾਰ ਨਾਲ ਵਰਣਨ ਕਰਦੇ ਹਾਂ।੫੯। (ਰਕੂਅ ੭)

لَقَدْ اَرْسَلْنَا نُوْحًا اِلٰى قَوْمِهٖ فَقَالَ يٰقَوْمِ اعْبُدُوا اللّٰهَ مَا لَكُمْ مِّنْ اِلٰهٍ غَيْرُهٗ ؕ اِنِّیْۤ اَخَافُ عَلَيْكُمْ عَذَابَ يَوْمٍ عَظِيْمٍ ﴿۶۰﴾

ਅਸੀਂ ਜ਼ਰੂਰ "ਨੂਹ" ਨੂੰ ਰਸੂਲ ਬਣਾ ਕੇ ਉਸ ਦੀ ਜਾਤੀ ਵਲ ਭੇਜਿਆ ਸੀ। ਫੇਰ ਜਦ ਉਹ ਓਹਨਾਂ ਵਲ ਆਇਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! (ਅੱਲਾਹ ਦੀ ਬੰਦਗੀ ਕਰੋ) ਉਸ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਹੈ। ਮੈਨੂੰ ਤਾਂ ਵੱਡੇ ਦਿਨ ਦੇ ਕਸ਼ਟ ਆਉਣ ਦਾ ਵੱਡਾ ਸਹਿਮ ਹੈ।੬੦।

قَالَ الْمَلَاُ مِنْ قَوْمِهٖۤ اِنَّا لَنَرٰىكَ فِیْ ضَلٰلٍ مُّبِيْنٍ ﴿۶۱﴾

ਉਸ ਦੀ ਜਾਤੀ ਦੇ ਵੱਡੇ ਲੋਕਾਂ ਨੇ ਇਹ ਕਿਹਾ ਸੀ ਕਿ ਹੇ ਨੂਹ ! ਅਸੀਂ ਤੈਨੂੰ ਸਪਸ਼ਟ ਕੁਰਾਹੀਆ ਸਮਝਦੇ ਹਾਂ।੬੧।

قَالَ يٰقَوْمِ لَيْسَ بِیْ ضَلٰلَةٌ وَّلٰكِنِّیْ رَسُوْلٌ مِّنْ رَّبِّ الْعٰلَمِيْنَ ﴿۶۲﴾

(ਤਦ) ਉਸ (ਨੂਹ) ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਮੇਰੇ ਵਿਚ ਤਾਂ ਕੁਰਾਹੇ ਜਾਣ ਵਾਲੀ ਕੋਈ ਗੱਲ ਨਹੀਂ; ਸਗੋਂ ਮੈਂ ਤਾਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਰਸੂਲ ਹੋ ਕੇ ਆਇਆ ਹਾਂ।੬੨।

اُبَلِّغُكُمْ رِسٰلٰتِ رَبِّیْ وَاَنْصَحُ لَكُمْ وَاَعْلَمُ مِنَ اللّٰهِ مَا لَا تَعْلَمُوْنَ ﴿۶۳﴾

ਅਤੇ ਤੁਹਾਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸੁਨੇਹਾ ਪਹੁੰਚਾਉਂਦਾ ਹਾਂ ਅਤੇ ਤੁਹਾਡਾ ਸ਼ੁਭ-ਚਿੰਤਕ ਹਾਂ ਅਤੇ ਅੱਲਾਹ ਦੇ ਦਿੱਤੇ ਹੋਏ ਗਿਆਨ ਨਾਲ ਉਹ ਕੁਝ ਜਾਣਦਾ ਹਾਂ, ਜਿਸ ਦਾ ਤੁਹਾਨੂੰ ਕੋਈ ਥਹੁ-ਪਤਾ ਨਹੀਂ।੬੩।

اَوَعَجِبْتُمْ اَنْ جَآءَكُمْ ذِكْرٌ مِّنْ رَّبِّكُمْ عَلٰى رَجُلٍ مِّنْكُمْ لِيُنْذِرَكُمْ وَلِتَتَّقُوْا وَلَعَلَّكُمْ تُرْحَمُوْنَ ﴿۶۴﴾

ਕੀ ਤੁਸੀਂ ਇਸ ਗੱਲ ਤੇ ਅਚੰਭਾ ਪਰਗਟ ਕਰਦੇ ਹੋ ਕਿ ਤੁਹਾਡੇ ਵਲ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ, ਤੁਹਾਡੇ ਵਿੱਚੋਂ ਹੀ, ਇਕ ਬੰਦੇ ਤੇ ਨਸੀਹਤ ਭਰੀ ਬਾਣੀ ਉਤਾਰੀ ਹੈ; ਤਾਂ ਜੁ ਉਹ ਤੁਹਾਨੂੰ ਖ਼ਬਰਦਾਰ ਕਰੇ ਤੇ ਤੁਸੀਂ ਸੰਜਮੀ ਬਣ ਜਾਓ ਅਤੇ ਉਸ ਦੇ ਸਿੱਟੇ ਵਿਚ ਤੁਹਾਡੇ ਤੇ ਮਿਹਰ ਕੀਤੀ ਜਾਏ।੬੪।

فَكَذَّبُوهُ فَأَنجَيْنَاهُ وَالَّذِينَ مَعَهُ فِي الْفُلْكِ وَأَغْرَقْنَا
الَّذِينَ كَذَّبُوا بِآيَاتِنَا ۚ إِنَّهُمْ كَانُوا قَوْمًا عَمِينَ ﴿٦٥﴾ ع

ਪਰ (ਫੇਰ ਵੀ) ਓਹਨਾਂ ਨੇ ਉਸ ਦਾ ਇਨਕਾਰ ਕਰ ਦਿੱਤਾ ਸੀ। ਸੋ ਅਸੀਂ ਉਸ ਨੂੰ ਤੇ ਉਸ ਦੇ ਸਾਥੀਆਂ ਨੂੰ ਇਕ ਬੇੜੀ ਦੁਆਰਾ[1] ਛੁਟਕਾਰਾ ਦਿੱਤਾ ਸੀ ਅਤੇ ਅਸੀਂ ਓਹਨਾਂ (ਲੋਕਾਂ) ਨੂੰ, ਜਿਨ੍ਹਾਂ ਨੇ ਸਾਡੀਆਂ ਆਇਤਾਂ ਦਾ ਇਨਕਾਰ ਕੀਤਾ ਸੀ, ਡੋਬ ਦਿੱਤਾ ਸੀ —ਉਹ ਇਕ ਅਗਿਆਨੀ ਜਾਤੀ ਸੀ।੬੫।

(ਰਕੂਅ ੮)

وَإِلَىٰ عَادٍ أَخَاهُمْ هُودًا ۗ قَالَ يَا قَوْمِ اعْبُدُوا اللَّهَ
مَا لَكُم مِّنْ إِلَٰهٍ غَيْرُهُ ۚ أَفَلَا تَتَّقُونَ ﴿٦٦﴾

ਬੇਸ਼ੱਕ ਅਸੀਂ "ਆਦ" ਵਲ ਓਹਨਾਂ ਦੇ ਭਰਾ "ਹੂਦ" ਨੂੰ (ਰਸੂਲ ਬਣਾ ਕੇ) ਭੇਜਿਆ ਸੀ। (ਤਦ) ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਅੱਲਾਹ ਦੀ ਬੰਦਗੀ ਕਰਦੇ ਰਿਹਾ ਕਰੋ, ਉਸ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਹੈ। ਤੁਸੀਂ ਕਿਉਂ ਸੰਜਮਤਾ ਧਾਰਨ ਨਹੀਂ ਕਰਦੇ।੬੬।

قَالَ الْمَلَأُ الَّذِينَ كَفَرُوا مِن قَوْمِهِ إِنَّا لَنَرَاكَ فِي
سَفَاهَةٍ وَإِنَّا لَنَظُنُّكَ مِنَ الْكَاذِبِينَ ﴿٦٧﴾

(ਤਦ) ਉਸ ਦੀ ਜਾਤੀ ਦੇ ਇਨਕਾਰੀ ਸਰਦਾਰਾਂ ਨੇ ਇਹ ਕਿਹਾ ਸੀ ਕਿ (ਹੇ ਹੂਦ!) ਅਸੀਂ ਤੈਨੂੰ ਨਿਰ-ਸੰਦੇਹ ਮੂਰਖਤਾ ਵਿਚ (ਗ੍ਰਸਿਆ) ਵੇਖਦੇ ਹਾਂ ਅਤੇ ਅਸੀਂ ਤੈਨੂੰ ਝੂਠਿਆਂ ਵਿੱਚੋਂ ਸਮਝਦੇ ਹਾਂ।੬੭।

قَالَ يَا قَوْمِ لَيْسَ بِي سَفَاهَةٌ وَلَٰكِنِّي رَسُولٌ مِّن رَّبِّ
الْعَالَمِينَ ﴿٦٨﴾

ਉਸ,(ਅਰਥਾਤ "ਹੂਦ") ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਮੇਰੇ ਵਿਚ ਮੂਰਖਤਾ ਦੀ ਕੋਈ ਗੱਲ ਨਹੀਂ।੬੮।

أُبَلِّغُكُمْ رِسَالَاتِ رَبِّي وَأَنَا لَكُمْ نَاصِحٌ أَمِينٌ ﴿٦٩﴾

ਪਰ (ਇਹ ਜ਼ਰੂਰ ਹੈ ਕਿ) ਮੈਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ ਸੁਨੇਹਾ ਪਹੁੰਚਾਉਂਦਾ ਹਾਂ। ਮੈਂ ਤੁਹਾਡਾ ਸ਼ੁਭਚਿੰਤਕ (ਤੇ) ਅਮਾਨਤਦਾਰ ਵੀ ਹਾਂ।੬੯।

أَوَعَجِبْتُمْ أَن جَاءَكُمْ ذِكْرٌ مِّن رَّبِّكُمْ عَلَىٰ رَجُلٍ
مِّنكُمْ لِيُنذِرَكُمْ ۚ وَاذْكُرُوا إِذْ جَعَلَكُمْ خُلَفَاءَ مِن

ਕੀ ਤੁਸੀਂ ਇਸ ਗੱਲ ਤੇ ਅਚੰਭਾ ਪਰਗਟ ਕਰਦੇ ਹੋ ਕਿ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਵਿਚ ਇਕ ਬੰਦੇ ਤੇ ਇਹ ਉਪਦੇਸ਼ ਉਤਰਿਆ ਹੈ ਕਿ ਤੁਹਾਨੂੰ ਆਉਣ ਵਾਲੇ ਕਸ਼ਟ ਤੋਂ ਖ਼ਬਰਦਾਰ

[1] ਇੱਥੇ "ਫ਼ੀ" ਪਦ ਹੈ ਤੇ ਕਦੀ ਵਾਰ ਇਸ ਦਾ ਅਰਥ ਦੁਆਰਾ ਵੀ ਹੁੰਦਾ ਹੈ।

بَعْدِ قَوْمِ نُوْحٍ وَّزَادَكُمْ فِي الْخَلْقِ بَصْۜطَةً ۚ فَاذْكُرُوْٓا اٰلَآءَ اللّٰهِ لَعَلَّكُمْ تُفْلِحُوْنَ ۝

ਕੀਤਾ ਜਾਏ ਅਤੇ ਇਹ ਯਾਦ ਕਰੋ ਕਿ ਜਦ ਉਸ (ਪ੍ਰਭੂ) ਨੇ ਤੁਹਾਨੂੰ "ਨੂਹ" ਦੀ ਜਾਤੀ ਦੇ ਮਗਰੋਂ (ਉਸ ਦਾ) ਜਾਨਸ਼ੀਨ ਬਣਾਇਆ ਸੀ ਤੇ ਸਰੀਰਕ ਤੌਰ ਤੇ ਵੀ ਤੁਹਾਨੂੰ ਕਰੜਾ ਬਣਾਇਆ ਸੀ।[1] ਸੋ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰਦੇ ਰਹੋ; ਤਾਂ ਜੁ ਤੁਸੀਂ ਸਫਲ ਹੋ ਸਕੋ।੭੦।

قَالُوْٓا اَجِئْتَنَا لِنَعْبُدَ اللّٰهَ وَحْدَهٗ وَنَذَرَ مَا كَانَ يَعْبُدُ اٰبَآؤُنَا ۚ فَاْتِنَا بِمَا تَعِدُنَآ اِنْ كُنْتَ مِنَ الصّٰدِقِيْنَ ۝

ਓਹਨਾਂ ਨੇ ਇਹ ਕਿਹਾ ਸੀ ਕਿ (ਹੇ ਹੂਦ) ਕੀ ਤੂੰ ਸਾਡੇ ਕੋਲ ਇਸ ਲਈ ਆਇਆ ਹੈਂ ਕਿ ਅਸੀਂ ਅੱਲਾਹ (ਨੂੰ) ਇੱਕੋ ਇਕ (ਮੰਨ ਕੇ ਉਸ) ਦੀ ਪੂਜਾ ਕਰੀਏ, ਅਰਥਾਤ ਜਿਨ੍ਹਾਂ ਨੂੰ ਸਾਡੇ ਪਿਉ-ਦਾਦੇ ਪੂਜਦੇ ਸਨ, ਓਹਨਾਂ ਦਾ ਤਿਆਗ ਕਰ ਦੇਈਏ। ਸੋ ਤੂੰ ਸਾਨੂੰ ਜਿਸ (ਗੱਲ) ਦੇ ਡਰਾਵੇ ਦਿੰਦਾ ਹੈਂ, ਜੇ ਉਹ ਸੱਚੀ ਹੈ, ਤਾਂ ਉਸ ਨੂੰ ਲੈ ਆ।੭੧।

قَالَ قَدْ وَقَعَ عَلَيْكُمْ مِّنْ رَّبِّكُمْ رِجْسٌ وَّغَضَبٌ ۗ اَتُجَادِلُوْنَنِيْ فِيْٓ اَسْمَآءٍ سَمَّيْتُمُوْهَآ اَنْتُمْ وَاٰبَآؤُكُمْ مَّا نَزَّلَ اللّٰهُ بِهَا مِنْ سُلْطٰنٍ ۗ فَانْتَظِرُوْٓا اِنِّيْ مَعَكُمْ مِّنَ الْمُنْتَظِرِيْنَ ۝

ਉਸ ਨੇ ਇਹ ਕਿਹਾ ਸੀ ਕਿ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੁਹਾਡੇ ਤੇ ਕਸ਼ਟ ਤੇ ਕਰੋਧ ਉਤਰਿਆ ਸੀ। ਤੁਸੀਂ ਕਿਉਂ ਓਹਨਾਂ ਨਾਵਾਂ ਬਾਰੇ ਮੇਰੇ ਨਾਲ ਝਗੜਦੇ ਹੋ, ਜੋ ਤੁਸੀਂ ਤੇ ਤੁਹਾਡੇ ਪਿਉ-ਦਾਦਿਆਂ ਨੇ ਮਿੱਥੇ ਹੋਏ ਹਨ। ਅੱਲਾਹ ਨੇ ਤਾਂ ਓਹਨਾਂ ਬਾਰੇ ਕੋਈ ਦਲੀਲ ਨਹੀਂ ਉਤਾਰੀ ਸੀ। ਸੋ ਤੁਸੀਂ ਵੀ ਮੇਰੇ ਲਈ ਕਸ਼ਟ ਦੀ ਉਡੀਕ ਕਰੋ ਤੇ ਮੈਂ ਵੀ ਤੁਹਾਡੇ ਨਾਲ (ਰਲ ਕੇ) ਤੁਹਾਡੇ ਲਈ ਕਸ਼ਟ ਦਾ ਉਡੀਕਵਾਨ ਹਾਂ। ਇਹ ਵੇਖਾਂਗੇ ਕਿ ਕਿਸ ਦੀ ਆਸ ਪੂਰੀ ਹੁੰਦੀ ਹੈ ?।੭੨।

فَاَنْجَيْنٰهُ وَالَّذِيْنَ مَعَهٗ بِرَحْمَةٍ مِّنَّا وَقَطَعْنَا دَابِرَ

ਓੜਕ ਅਸੀਂ ਉਸ ਨੂੰ ਤੇ ਉਸ ਦੇ ਸਾਥੀਆਂ ਨੂੰ ਆਪਣੀ ਮਿਹਰ ਦੁਆਰਾ ਛੁਟਕਾਰਾ ਦਿੱਤਾ ਸੀ ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਦਾ ਇਨਕਾਰ ਕੀਤਾ ਸੀ ਤੇ ਸ਼ਰਧਾਲੂਆਂ ਨਾਲ ਸ਼ਾਮਲ ਨਹੀਂ ਹੋਏ

[1]ਇਸ ਆਇਤ ਦਾ ਦੂਜਾ ਅਰਥ ਇਹ ਵੀ ਹੈ ਕਿ "ਤੁਹਾਡੀਆਂ ਨਸਲਾਂ ਨੂੰ ਵਧਾਇਆ"। ਚੂੰਕਿ ਅਰਥ ਇੱਕੋ ਹੀ ਕੀਤਾ ਜਾ ਸਕਦਾ ਸੀ; ਇਸ ਲਈ ਇਕ ਤਾਂ ਅਸੀਂ ਅਰਥਾਂ ਦੇ ਨਾਲ ਨਾਲ ਲਿਖ ਦਿੱਤਾ ਹੈ ਤੇ ਦੂਜੇ ਅਰਥਾਂ ਨੂੰ ਇੱਥੇ ਟੂਕ ਵਿਚ ਲਿਖ ਰਹੇ ਹਾਂ। ਤਾਂ ਜੁ ਦੋਵੇਂ ਹੀ ਅਰਥ ਪਾਠਕਾਂ ਦੇ ਸਾਹਮਣੇ ਆ ਜਾਣ।

ਸਨ, ਅਸੀਂ ਓਹਨਾਂ ਦੀਆ ਜੜ੍ਹਾਂ ਪੁੱਟ ਦਿੱਤੀਆਂ ਸਨ ।੭੨। (ਰਕੂਆ ੯)

الَّذِينَ كَذَّبُوا بِآيَاتِنَا وَمَا كَانُوا مُؤْمِنِينَ ﴿٧٢﴾

ਅਤੇ ਅਸੀਂ "ਸਮੂਦ" ਵਲ (ਵੀ) ਓਹਨਾਂ ਦੇ ਭਰਾ "ਸੁਆਲਿਹ" ਨੂੰ (ਰਸੂਲ ਥਾਪ ਕੇ) ਭੇਜਿਆ ਸੀ । ਉਸ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਅੱਲਾਹ ਦੀ ਬੰਦਗੀ (ਸਦਾ) ਕਰਦੇ ਰਹੋ । ਉਸ ਤੋਂ ਛੁੱਟ ਤੁਹਾਡਾ (ਹੋਰ) ਕੋਈ ਵੀ ਇਸ਼ਟ ਨਹੀਂ ਹੈ । ਤੁਹਾਡੇ ਵਲ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸਪਸ਼ਟ ਦਲੀਲ ਆ ਚੁੱਕੀ ਹੈ (ਅਤੇ ਉਹ ਇਹ ਹੈ ਕਿ) ਇਹ ਅੱਲਾਹ ਦੀ ਊਂਠਣੀ ਹੈ, ਜੋ ਤੁਹਾਡੇ ਲਈ ਇਕ ਨਿਸ਼ਾਨ ਦੇ ਤੌਰ ਤੇ ਹੈ । ਸੋ ਇਸ ਨੂੰ ਛੱਡ ਦਿਓ ਕਿ ਇਹ ਅੱਲਾਹ ਦੀ ਭੋਇੰ ਤੇ ਚੁਗਦੀ ਫਿਰੇ । ਤੁਸੀਂ ਇਸ ਨੂੰ ਕੋਈ ਦੁਖ ਨਾ ਦੇਣਾ । (ਜੇ ਤੁਸੀਂ ਅਜਿਹਾ ਕੀਤਾ), ਤਾਂ ਤੁਹਾਨੂੰ ਘੋਰ ਕਸ਼ਟ ਪੁੱਜੇਗਾ ।੭੪।

وَإِلَىٰ ثَمُودَ أَخَاهُمْ صَالِحًا ۗ قَالَ يَا قَوْمِ اعْبُدُوا اللَّهَ مَا لَكُم مِّنْ إِلَٰهٍ غَيْرُهُ ۖ قَدْ جَاءَتْكُم بَيِّنَةٌ مِّن رَّبِّكُمْ ۖ هَٰذِهِ نَاقَةُ اللَّهِ لَكُمْ آيَةً ۖ فَذَرُوهَا تَأْكُلْ فِي أَرْضِ اللَّهِ ۖ وَلَا تَمَسُّوهَا بِسُوءٍ فَيَأْخُذَكُمْ عَذَابٌ أَلِيمٌ ﴿٧٣﴾

ਅਤੇ ਯਾਦ ਕਰੋ, ਜਦ ਉਸ (ਪ੍ਰਭੂ) ਨੇ ਤੁਹਾਨੂੰ "ਆਦ" ਦੀ ਜਾਤੀ ਤੋਂ ਮਗਰੋਂ (ਓਹਨਾਂ ਦਾ) ਜਾਨਸ਼ੀਨ ਸਾਜਿਆ ਸੀ ਤੇ ਦੇਸ ਵਿਚ ਤੁਹਾਡਾ ਟਿਕਾਣਾ ਇਸ ਤਰ੍ਹਾਂ ਬਣਾਇਆ ਕਿ ਤੁਸੀਂ ਉਸ ਦੇ ਮੈਦਾਨਾਂ ਵਿਚ ਕਿਲੇ ਬਣਾਉਂਦੇ ਸੀ ਅਤੇ ਪਹਾੜਾਂ ਨੂੰ ਖੋਦ ਕੇ ਘਰ ਉਸਾਰਦੇ ਸੀ । ਸੋ ਤੁਸੀਂ ਅੱਲਾਹ ਦੇ ਉਪਕਾਰਾਂ ਨੂੰ ਯਾਦ ਕਰਦੇ ਰਹੋ ਅਤੇ ਦੇਸ ਵਿਚ ਜਾਣ ਬੁਝ ਕੇ ਫ਼ਸਾਦ ਨਾ ਮਚਾਓ[1] ।੭੫।

وَاذْكُرُوا إِذْ جَعَلَكُمْ خُلَفَاءَ مِن بَعْدِ عَادٍ وَبَوَّأَكُمْ فِي الْأَرْضِ تَتَّخِذُونَ مِن سُهُولِهَا قُصُورًا وَتَنْحِتُونَ الْجِبَالَ بُيُوتًا ۖ فَاذْكُرُوا آلَاءَ اللَّهِ وَلَا تَعْثَوْا فِي الْأَرْضِ مُفْسِدِينَ ﴿٧٤﴾

[1] "ਅਸਾ, ਯੱਅਸੂ" ਦਾ ਅਰਥ ਫ਼ਸਾਦ ਮਚਾਉਣਾ ਹੀ ਹੈ ਅਤੇ ਅਰਬੀ ਬੋਲੀ ਦਾ ਇਹ ਨੇਮ ਹੈ ਕਿ ਜਦ ਕਿਸੇ ਪਦ ਨੂੰ (ਜਿਸ ਦੀ ਕਿਰਿਆ ਵਰਤੀ ਗਈ ਹੋਵੇ) ਦੋਹਰਾਇਆ ਜਾਏ, ਤਾਂ ਇਹ ਪੱਕਿਆਈ ਜਾਂ ਕਰੜਾਈ ਦਾ ਕਾਰਣ ਸਮਝਿਆ ਜਾਂਦਾ ਹੈ । ਸੋ ਚੂੰਕਿ "ਲਾ ਤੱਅਸੋ" ਦਾ ਅਰਥ ਵੀ ਫ਼ਸਾਦ ਨਾ ਮਚਾਓ ਹੈ ਤੇ ਇਸ ਦੇ ਮਗਰੋਂ "ਮੁਫ਼ਸਿਦੀਨ" ਦਾ ਪਦ ਕਰੜਾਈ ਲਈ ਵਰਤਿਆ ਹੈ, ਇਸ ਤਰ੍ਹਾਂ ਇਸ ਆਇਤ ਦਾ ਇਹ ਅਰਥ ਹੋਇਆ ਕਿ ਜਾਣ-ਬੁਝ ਕੇ ਫ਼ਸਾਦ ਨਾ ਮਚਾਓ, ਅਰਥਾਤ ਜੇ ਇਹ ਕੰਮ ਅਣਜਾਣ ਪੁਣੇ ਵਿਚ ਹੋ ਜਾਏ, ਤਾਂ ਵੀ ਭੈੜਾ ਹੈ, ਪਰ ਤੁਹਾਨੂੰ ਅੱਲਾਹ ਦੇ ਰਸੂਲ ਨੇ ਤਾੜਨਾ ਕਰ ਦਿੱਤੀ ਹੈ; ਇਸ ਲਈ ਜੇ ਤੁਸੀਂ ਫਿਰ ਵੀ ਨਹੀਂ ਰੁਕਦੇ ਤਾਂ ਦੰਡ ਦੇ ਭਾਗੀ ਬਣਦੇ ਹੋ ।

قَالَ الْمَلَاُ الَّذِيْنَ اسْتَكْبَرُوْا مِنْ قَوْمِهٖ لِلَّذِيْنَ
اسْتُضْعِفُوْا لِمَنْ اٰمَنَ مِنْهُمْ اَتَعْلَمُوْنَ اَنَّ صٰلِحًا
مُّرْسَلٌ مِّنْ رَّبِّهٖ ؕ قَالُوْۤا اِنَّا بِمَاۤ اُرْسِلَ بِهٖ مُؤْمِنُوْنَ ﴿٧٦﴾

(ਇਸ ਤੇ) ਉਸ, (ਅਰਥਾਤ ਸੁਆਲਿਹ) ਦੀ ਜਾਤੀ ਵਿੱਚੋਂ ਜਿਨ੍ਹਾਂ ਸਿਰਕਢ ਲੋਕਾਂ ਨੇ ਘੁਮੰਡ ਕੀਤਾ ਸੀ, ਓਹਨਾਂ ਨੂੰ, ਜੋ "ਸੁਆਲਿਹ" ਦੀ ਜਾਤੀ ਵਿੱਚੋਂ ਸ਼ਰਧਾਲੂ ਬਣੇ ਸਨ, ਪਰ ਹੈ ਸਨ ਨਿਰਬਲ, ਇਹ ਕਿਹਾ ਸੀ ਕਿ ਕੀ ਤੁਸੀਂ (ਸੱਚਮੁਚ ਹੀ) ਇਹ ਸਮਝਦੇ ਹੋ ਕਿ "ਸੁਆਲਿਹ" ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਰਸੂਲ (ਬਣ ਕੇ ਆਇਆ) ਹੈ। ਓਹਨਾਂ ਸ਼ਰਧਾਲੂਆਂ ਨੇ ਇਹ ਕਿਹਾ ਸੀ ਕਿ ਅਸੀਂ ਤਾਂ ਇਸ ਸਿੱਖਿਆ ਤੇ, ਜੋ ਇਹ ਲੈ ਕੇ ਆਇਆ ਹੈ, (ਸੱਚੇ ਦਿਲੋਂ) ਸ਼ਰਧਾ ਧਾਰਨ ਕਰਦੇ ਹਾਂ ।੭੬।

قَالَ الَّذِيْنَ اسْتَكْبَرُوْۤا اِنَّا بِالَّذِيْۤ اٰمَنْتُمْ بِهٖ كٰفِرُوْنَ ﴿٧٧﴾

ਇਸ ਤੇ ਓਹ (ਲੋਕ) ਜਿਨ੍ਹਾਂ ਨੇ ਘੁਮੰਡ ਤੋਂ ਕੰਮ ਲਿਆ ਸੀ, ਕਹਿਣ ਲੱਗੇ ਕਿ ਜਿਸ ਸਿੱਖਿਆ ਤੇ ਤੁਸੀਂ ਸ਼ਰਧਾ ਧਾਰਨ ਕੀਤੀ ਹੈ, ਅਸੀਂ ਉਸ ਦੇ ਇਨਕਾਰੀ ਹਾਂ ।੭੭।

فَعَقَرُوا النَّاقَةَ وَعَتَوْا عَنْ اَمْرِ رَبِّهِمْ وَقَالُوْا يٰصٰلِحُ
ائْتِنَا بِمَا تَعِدُنَاۤ اِنْ كُنْتَ مِنَ الْمُرْسَلِيْنَ ﴿٧٨﴾

ਫੇਰ ਓਹਨਾਂ ਨੇ ਗੁੱਸੇ ਵਿਚ (ਆ ਕੇ) ਉਸ ਊਂਠਣੀ[1] ਦੀਆਂ ਕੂਚਾਂ ਵਢ ਦਿੱਤੀਆਂ ਸਨ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅਵੱਗਿਆ ਕੀਤੀ ਸੀ ਤੇ ਇਹ ਕਿਹਾ ਸੀ ਕਿ ਹੇ "ਸੁਆਲਿਹ"! ਜਿਸ ਦੰਡ ਦਾ ਤੂੰ ਸਾਨੂੰ ਬਚਨ ਦਿੱਤਾ ਸੀ, ਜੇ ਤੂੰ ਸੱਚਾ ਰਸੂਲ ਹੈਂ, ਤਾਂ ਉਹ ਲੈ ਆ ।੭੮।

فَاَخَذَتْهُمُ الرَّجْفَةُ فَاَصْبَحُوْا فِيْ دَارِهِمْ جٰثِمِيْنَ ﴿٧٩﴾

ਇਸ ਤੇ ਓਹਨਾਂ ਨੂੰ ਭੁਚਾਲ ਨੇ ਆ ਦਬੋਚਿਆ ਸੀ ਤੇ ਓਹ ਆਪਣੇ ਘਰਾਂ ਵਿਚ ਮੂਧੜੇ ਮੂੰਹ ਡਿਗ ਪਏ ਸਨ[2] ।੭੯।

---

[1]ਅਸਲ ਗੱਲ ਇਹ ਹੈ ਕਿ ਊਂਠਣੀ ਨਾਲ ਕਿਸੇ ਦਾ ਵੈਰ ਨਹੀਂ ਸੀ ਤੇ ਨਾ ਹੀ ਊਂਠਣੀ ਨੂੰ ਮਾਰਨਾ ਕੋਈ ਬੱਜਰ ਪਾਪ ਸਮਝਿਆ ਜਾਂਦਾ ਹੈ। "ਸੁਆਲਿਹ" ਉਸ ਊਂਠਣੀ ਤੇ ਚੜ੍ਹ ਕੇ ਦੇਸ ਵਿਚ ਪ੍ਰਚਾਰ ਕੀਤਾ ਕਰਦੇ ਸਨ। ਓਹਨਾਂ ਨੇ ਊਂਠਣੀ ਨੂੰ ਇਸ ਲਈ ਮਾਰਿਆ ਸੀ ਕਿ "ਸੁਆਲਿਹ" ਜੀ ਦੇ ਪ੍ਰਚਾਰ ਦਾ ਭੰਗ ਪੈ ਜਾਏ ਅਤੇ ਓਹ ਲੋਕਾਂ ਵਿਚ ਬਦਨਾਮ ਹੋ ਜਾਣ; ਇਸ ਲਈ ਓਹਨਾਂ ਤੇ ਕਸ਼ਟ ਆਇਆ ਸੀ।

[2]ਅਰਥਾਤ:—ਕਸ਼ਟ ਸਮੇਂ ਅਰਦਾਸਾਂ ਲਈ ਓਹ ਮੂਧੜੇ ਮੂੰਹ ਡਿਗ ਪਏ ਸਨ, ਪਰ ਚੂੰਕਿ ਅਜੇਹੇ ਸਮੇਂ ਪਸਚਾਤਾਪ ਕੋਈ ਕੰਮ ਨਹੀਂ ਦਿੰਦਾ; ਓਹ ਇਸੇ ਹੀ ਹਾਲ ਵਿਚ ਮਰ ਗਏ। ਭੂੰਚਾਲ ਦੇ ਕਾਰਣ ਓਹਨਾਂ ਉੱਤੇ ਮਕਾਨ ਡਿਗ ਪਏ ਤੇ ਓਹ ਉਸੇ ਤਰ੍ਹਾਂ ਹੀ ਦੱਬੇ ਗਏ।

فَتَوَلّٰى عَنْهُمْ وَقَالَ يٰقَوْمِ لَقَدْ اَبْلَغْتُكُمْ رِسَالَةَ رَبِّيْ وَنَصَحْتُ لَكُمْ وَلٰكِنْ لَّا تُحِبُّوْنَ النّٰصِحِيْنَ ﴿٨٠﴾

ਤਦ "ਸੁਆਲਿਹ" ਓਹਨਾਂ (ਆਪਣੀ ਜਾਤੀ ਦੇ ਲੋਕਾਂ) ਨੂੰ ਤਿਆਗ ਕੇ ਦੂਜੇ ਪਾਸੇ ਚਲਾ ਗਿਆ ਸੀ ਤੇ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਮੈਂ ਤੁਹਾਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸੁਨੇਹਾ ਪਹੁੰਚਾ ਦਿੱਤਾ ਹੈ ਅਤੇ ਤੁਹਾਡੀ ਭਲਾਈ ਦੀਆਂ ਗੱਲਾਂ ਵੀ ਤੁਹਾਨੂੰ ਸੁਣਾ ਦਿੱਤੀਆਂ ਹਨ, ਪਰ ਤੁਸੀਂ ਆਪਣੇ ਸੁਭਚਿੰਤਕਾਂ ਦੀਆਂ ਗੱਲਾਂ ਪਸੰਦ ਨਹੀਂ ਕਰਦੇ ।੮੦।

وَلُوْطًا اِذْ قَالَ لِقَوْمِهٖٓ اَتَاْتُوْنَ الْفَاحِشَةَ مَا سَبَقَكُمْ بِهَا مِنْ اَحَدٍ مِّنَ الْعٰلَمِيْنَ ﴿٨١﴾

ਅਤੇ ਅਸੀਂ "ਲੂਤ" ਨੂੰ ਵੀ (ਉਸ ਦੀ ਜਾਤੀ ਵਲ ਰਸੂਲ ਬਣਾ ਕੇ ਭੇਜਿਆ ਸੀ) ਜਦ ਉਸ ਨੇ ਆਪਣੀ ਜਾਤੀ ਨੂੰ (ਜਾ ਕੇ) ਇਹ ਕਿਹਾ ਸੀ ਕਿ ਕੀ ਤੁਸੀਂ ਅਜਿਹੀ ਬੇਹਯਾਈ ਕਰਦੇ ਹੋ, ਜੋ ਤੁਹਾਥੋਂ ਪਹਿਲਾਂ ਸਾਰੀਆਂ ਜਾਤੀਆਂ ਵਿੱਚੋਂ ਕਿਸੇ ਨੇ ਨਹੀਂ ਕੀਤੀ ਸੀ ।੮੧।

اِنَّكُمْ لَتَاْتُوْنَ الرِّجَالَ شَهْوَةً مِّنْ دُوْنِ النِّسَآءِ ؕ بَلْ اَنْتُمْ قَوْمٌ مُّسْرِفُوْنَ ﴿٨٢﴾

ਕੀ ਤੁਸੀਂ ਤੀਵੀਆਂ ਨੂੰ ਛੱਡ ਕੇ ਮਰਦਾਂ ਕੋਲ ਕਾਮ-ਚੇਸ਼ਟਾ ਦੀ ਇੱਛਾ ਨਾਲ ਜਾਂਦੇ ਹੋ ? ਤੁਸੀਂ ਹੱਦੋਂ ਟੱਪ ਜਾਣ ਵਾਲੀ ਜਾਤੀ ਹੋ ।੮੨।

وَمَا كَانَ جَوَابَ قَوْمِهٖٓ اِلَّآ اَنْ قَالُوْٓا اَخْرِجُوْهُمْ مِّنْ قَرْيَتِكُمْ ۚ اِنَّهُمْ اُنَاسٌ يَّتَطَهَّرُوْنَ ﴿٨٣﴾

ਇਸ ਤੇ ਉਸ ਦੀ ਜਾਤੀ ਨੇ ਕੇਵਲ ਇਹ ਕਿਹਾ ਸੀ ਕਿ (ਹੇ ਲੋਕੋ !) "ਲੂਤ" ਤੇ ਉਸ ਦੇ ਸਾਥੀਆਂ ਨੂੰ ਸ਼ਹਿਰੋਂ ਕਢ ਦਿਓ । ਓਹ ਅਜੇਹੇ ਲੋਕ ਹਨ, ਜੋ ਆਪਣੀ ਪਵਿੱਤਰਤਾ ਦਾ ਘੁਮੰਡ ਕਰਦੇ ਹਨ ।੮੩।

فَاَنْجَيْنٰهُ وَاَهْلَهٗٓ اِلَّا امْرَاَتَهٗ ۖ كَانَتْ مِنَ الْغٰبِرِيْنَ ﴿٨٤﴾

ਸੋ ਅਸੀਂ ਉਸ ਨੂੰ ਤੇ ਉਸ ਦੇ ਪਰਵਾਰ ਨੂੰ, ਛੁੱਟ ਉਸ ਦੀ ਪਤਨੀ ਦੇ, ਛੁਟਕਾਰਾ ਦੇ ਦਿੱਤਾ ਸੀ । ਉਹ (ਪਤਨੀ) ਪਿੱਛੇ ਰਹਿਣ ਵਾਲਿਆਂ ਵਿੱਚੋਂ ਹੋ ਗਈ ਸੀ[1] ।੮੪।

---

[1]ਕਸ਼ਟ ਆਉਣ ਤੋਂ ਪਹਿਲਾਂ ਹਜ਼ਰਤ "ਲੂਤ" ਨੂੰ ਇਹ ਕਿਹਾ ਗਿਆ ਸੀ ਕਿ ਉਹ ਉੱਥੋਂ ਨਿਕਲ ਜਾਣ, ਪਰ ਉਹਨਾਂ ਦੀਆਂ ਦੋ ਧੀਆਂ ਉਸ ਸ਼ਹਿਰ ਵਿਚ ਵਿਆਹੀਆਂ ਹੋਈਆਂ ਸਨ । ਓਹਨਾਂ ਦੀ ਪਤਨੀ ਨੇ ਪ੍ਰਭੂ ਦਾ ਹੁਕਮ ਨਾ ਮੰਨਿਆ ਅਤੇ ਆਪਣੀਆਂ ਧੀਆਂ ਦੇ ਪਿਆਰ ਦੇ ਕਾਰਣ ਪਿੱਛੇ ਰਹਿ ਗਈ ਸੀ ਤੇ ਕਸ਼ਟ ਵਿਚ ਫਸ ਗਈ ਸੀ ।

وَاَمْطَرْنَا عَلَيْهِمْ مَّطَرًا ۖ فَانْظُرْ كَيْفَ كَانَ عَاقِبَةُ
الْمُجْرِمِيْنَ ﴿٨٤﴾ ع ١٠

ਅਤੇ ਅਸੀਂ ਓਹਨਾਂ ਤੇ ਪੱਥਰਾਂ ਦਾ ਮੀਂਹ ਵਰ੍ਹਾਇਆ ਸੀ। ਸੋ ਦੇਖੋ ਕਿ ਅਪਰਾਧੀਆਂ ਦਾ ਕੇਹਾ (ਭਿਆਨਕ) ਅੰਤ ਹੁੰਦਾ ਹੈ।੮੪। (ਰਕੂਅ ੧੦)

وَاِلٰى مَدْيَنَ اَخَاهُمْ شُعَيْبًا ۗ قَالَ يٰقَوْمِ اعْبُدُوا اللّٰهَ
مَا لَكُمْ مِّنْ اِلٰهٍ غَيْرُهٗ ۗ قَدْ جَآءَتْكُمْ بَيِّنَةٌ مِّنْ رَّبِّكُمْ
فَاَوْفُوا الْكَيْلَ وَالْمِيْزَانَ وَلَا تَبْخَسُوا النَّاسَ اَشْيَآءَهُمْ
وَلَا تُفْسِدُوْا فِى الْاَرْضِ بَعْدَ اِصْلَاحِهَا ۗ ذٰلِكُمْ خَيْرٌ
لَّكُمْ اِنْ كُنْتُمْ مُّؤْمِنِيْنَ ﴿٨٥﴾

ਅਤੇ "ਮਦਯਨ"[1] ਵਲ ਓਹਨਾਂ ਦੇ ਭਰਾ "ਸ਼ੁਐਬ" ਨੂੰ ਵੀ ਅਸੀਂ (ਰਸੂਲ ਥਾਪ ਕੇ) ਭੇਜਿਆ ਸੀ। ਓਹਨਾਂ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਅੱਲਾਹ ਦੀ ਬੰਦਗੀ ਕਰਦੇ ਰਿਹਾ ਕਰੋ। ਉਸ ਤੋਂ ਛੁੱਟ ਹੋਰ ਕੋਈ ਤੁਹਾਡਾ ਇਸ਼ਟ ਨਹੀਂ ਹੈ। ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸਪਸ਼ਟ ਚਮਤਕਾਰ ਆ ਚੁੱਕਾ ਹੈ, (ਅਰਥਾਤ ਹਜ਼ਰਤ "ਸ਼ੁਐਬ" ਜੀ ਮਹਾਰਾਜ) ਸੋ ਤੁਹਾਨੂੰ ਇਹ ਚਾਹੀਦਾ ਹੈ ਕਿ ਤੁਸੀਂ ਨਾਪ-ਤੋਲ ਪੂਰੇ ਦਿਆ ਕਰੋ, ਅਰਥਾਤ ਲੋਕਾਂ ਨੂੰ ਓਹਨਾਂ ਦੀਆਂ ਚੀਜ਼ਾਂ ਓਹਨਾਂ ਦੇ ਹੱਕ ਤੋਂ ਘੱਟ ਨਾ ਦਿਆ ਕਰੋ ਅਤੇ ਦੇਸ ਵਿਚ, ਉਸ ਦੇ ਸੁਧਾਰ ਮਗਰੋਂ, ਫ਼ਸਾਦ ਨਾ ਮਚਾਓ। ਜੇ ਤੁਸੀਂ ਸ਼ਰਧਾਲੂ ਹੋ, ਤਾਂ ਇਹ ਤੁਹਾਡੇ ਲਈ ਬਹੁਤ ਹੀ ਚੰਗਾ ਹੈ।੮੫।

---

[1]ਬਾਈਬਲ ਤੋਂ ਵਿਦਤ ਹੁੰਦਾ ਹੈ ਕਿ ਹਜ਼ਰਤ "ਇਬਰਾਹੀਮ" ਦੀ ਇਕ ਪਤਨੀ, ਜੋ ਹਜ਼ਰਤ "ਸਾਰਾ" ਤੇ ਹਜ਼ਰਤ "ਹਾਜਰਾ" ਤੋਂ ਵੱਖਰੀ ਸੀ। ਉਸ ਤੋਂ ਵੀ ਹਜ਼ਰਤ "ਇਬਰਾਹੀਮ" ਜੀ ਦੇ ਗ੍ਰਹਿ ਸਪੁੱਤਰ ਹੋਇਆ ਸੀ, ਜਿਸ ਦਾ ਸ਼ੁਭ ਨਾਂ ਆਪ ਨੇ "ਮਦਯਨ" ਰੱਖਿਆ ਸੀ। ਉਸ ਦੀ ਬੰਸ ਪਸਰਦੀ ਪਸਰਦੀ "ਹਿਜਾਜ਼" ਦੇ ਉੱਤਰ ਤੇ "ਫ਼ਲਸਤੀਨ" ਦੇ ਦੱਖਣੀ ਇਲਾਕੇ ਵਿਚ ਵਸ ਗਈ ਸੀ। ਵਧੇਰੇ ਨੇੜਤਾ ਇਸ ਜਾਤੀ ਨੂੰ "ਖ਼ਲੀਜ ਉਕਬਾ" ਨਾਲ ਸੀ। ਭੂਗੋਲ ਦੇ ਲੇਖਕ ਦਸਦੇ ਹਨ ਕਿ "ਮਦਯਨ" ਜਾਤੀ ਦਾ ਸ਼ਹਿਰ "ਮਦਯਨ" ਇਸੇ ਦੇ ਲਾਗੇ ਹੈ। ਏਹੋ "ਖ਼ਲੀਜ ਉਕਬਾ" ਹੈ, ਜੋ ਅਸਲ ਵਿਚ "ਲਾਲ ਸਮੁੰਦਰ" ਦੀ ਉਹ ਸ਼ਾਖ ਹੈ, ਜੋ ਅਰਬ ਦੇ ਨਾਲ ਨਾਲ ਲੰਘਦੀ ਹੈ ਤੇ ਜਿਸ ਬਾਰੇ ਅਜ ਕਲ ਮਿਸਰ, ਸਊਦੀ ਅਰਬ ਤੇ ਇਸਰਾਈਲ ਵਿਚਾਲੇ ਝਗੜਾ ਹੈ। ਹਜ਼ਰਤ "ਸ਼ੁਐਬ" ਜੀ ਇਸੇ ਜਾਤੀ ਵਿੱਚੋਂ ਸਨ। ਸ਼ਾਇਦ "ਮਦਯਨ" ਸ਼ਹਿਰ ਇਸੇ ਜਾਤੀ ਦਾ ਹੀ ਸੀ, ਜਿਸ ਵਿਚ ਦੱਰਾ ਹੈ। "ਮਦਯਨ" ਸ਼ਹਿਰ ਦੀ ਵਸੋਂ ਵਧੇਰੇ ਕਰ ਕੇ ਇਸਰਾਈਲ ਜਾਤੀ ਦੀ ਸੀ। (ਇਨਸਾਈਕਲੋ ਪੀਡੀਆ ਬਬਲੀਕਾ ਪਦ ਮਦਯਨ) ਭਾਵੇਂ ਹਜ਼ਰਤ "ਸ਼ੁਐਬ" ਜੀ ਬੰਸਾਵਲੀ ਦੇ ਲਿਹਾਜ਼ ਨਾਲ ਬਨੂ ਕਤੂਰਾ ਸਨ, ਅਰਥਾਤ ਹਜ਼ਰਤ "ਇਬਰਾਹੀਮ" ਦੀ ਉਸ ਪਤਨੀ ਦੀ ਸੰਤਾਨ ਵਿੱਚੋਂ ਸਨ, ਜੋ ਹਜ਼ਰਤ "ਸਾਰਾ" ਤੇ ਹਜ਼ਰਤ "ਹਾਜਰਾ" ਤੋਂ ਵੱਖਰੀ ਸੀ, ਪਰ ਸ਼ਾਇਦ ਇਸ ਕਰ ਕੇ ਕਿ ਓਹਨਾਂ ਦੇ ਇਲਾਕੇ ਦੇ ਲੋਕ ਵਧੇਰੇ ਕਰ ਕੇ ਬਨੂ ਇਸਮਾਈਲ ਜਾਂ ਕੁਰੈਸ਼ ਸਨ, ਓਹਨਾਂ ਦੀਆਂ ਬਹੁਤ ਸਾਰੀਆਂ ਘਟਨਾਵਾਂ ਹਜ਼ਰਤ "ਮੁਹੰਮਦ" ਸਾਹਿਬ ਜੀ ਦੀਆਂ ਘਟਨਾਵਾਂ ਨਾਲ ਮਿਲਦੀਆਂ ਹਨ; ਜਿਹਾ ਕਿ ਓਹਨਾਂ ਦਾ ਵਿਰੋਧ ਵੀ ਵਧੇਰੇ ਕਰ ਕੇ ਓਹਨਾਂ ਦੇ ਸ਼ਹਿਰ ਦੇ ਲੋਕਾਂ ਨੇ ਹੀ ਕੀਤਾ ਤੇ ਹਜ਼ਰਤ "ਮੁਹੰਮਦ" ਸਾਹਿਬ ਦੀ ਵਿਰੋਧਤਾ ਵੀ "ਮੱਕੇ" ਦੇ ਲੋਕਾਂ ਨੇ ਹੀ ਕੀਤੀ। ਫੇਰ ਓਹ ਵੀ ਸ਼ਾਇਦ "ਦੱਖਣੀ ਫ਼ਲਸਤੀਨ" ਤੋਂ ਹਟ ਕੇ "ਮਦਯਨ" ਸ਼ਹਿਰ ਵਿਚ ਆ ਵੱਸੇ ਅਤੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਜਿਸ ਸ਼ਹਿਰ ਵਲ ਹਿਜਰਤ ਕਰਨੀ ਪਈ, ਉਸ ਦਾ ਨਾਂ ਵੀ "ਮਦੀਨਾ" ਪ੍ਰਸਿਧ ਹੋ ਗਿਆ।

وَلَا تَقْعُدُوْا بِكُلِّ صِرَاطٍ تُوْعِدُوْنَ وَتَصُدُّوْنَ
عَنْ سَبِيْلِ اللّٰهِ مَنْ اٰمَنَ بِهٖ وَتَبْغُوْنَهَا عِوَجًا ۚ
وَاذْكُرُوْٓا اِذْ كُنْتُمْ قَلِيْلًا فَكَثَّرَكُمْ ۪ وَانْظُرُوْا كَيْفَ
كَانَ عَاقِبَةُ الْمُفْسِدِيْنَ ﴿٨٦﴾

ਤੁਸੀਂ ਹਰ ਰਸਤੇ ਤੇ (ਇਸ ਖ਼ਿਆਲ ਨਾਲ) ਨਾ ਬੈਠਿਆ ਕਰੋ ਕਿ ਜੋ ਅੱਲਾਹ ਦਾ ਸ਼ਰਧਾਲੂ ਹੈ, ਉਸ ਨੂੰ ਅੱਲਾਹ ਦੇ ਮਾਰਗ ਤੋਂ ਡਰਾਓ ਤੇ ਰੋਕੋ, ਅਰਥਾਤ ਉਸ (ਅੱਲਾਹ) ਦੇ ਮਾਰਗ ਵਿਚ ਵਲ-ਵਿੰਗ ਪੈਦਾ ਕਰਨ ਦਾ ਜਤਨ ਨਾ ਕਰਦੇ ਰਹੋ ਅਤੇ ਇਹ ਯਾਦ ਕਰੋ ਕਿ ਜਦ ਤੁਸੀਂ ਥੋੜ੍ਹੇ ਸੀ, ਤਾਂ ਪ੍ਰਭੂ ਨੇ ਤੁਹਾਨੂੰ ਵਧੀਕ ਕਰ ਦਿੱਤਾ ਸੀ ਅਤੇ ਇਹ ਸਦਾ ਧਿਆਨ ਵਿਚ ਰੱਖੋ ਕਿ ਫ਼ਸਾਦ ਕਰਨ ਵਾਲਿਆਂ ਦਾ ਅੰਤ ਕੇਹਾ (ਭਿਆਨਕ) ਹੁੰਦਾ ਹੈ ? ।੮੬।

وَاِنْ كَانَ طَآئِفَةٌ مِّنْكُمْ اٰمَنُوْا بِالَّذِيْٓ اُرْسِلْتُ
بِهٖ وَطَآئِفَةٌ لَّمْ يُؤْمِنُوْا فَاصْبِرُوْا حَتّٰى يَحْكُمَ اللّٰهُ
بَيْنَنَا ۚ وَهُوَ خَيْرُ الْحٰكِمِيْنَ ﴿٨٧﴾

ਅਤੇ ਜੇ ਤੁਹਾਡੇ ਵਿੱਚੋਂ ਕੋਈ ਧੜਾ ਇਸ ਦਾ ਸ਼ਰਧਾਲੂ ਬਣ ਗਿਆ ਹੈ; ਜਿਸ ਨਾਲ ਕਿ ਮੈਨੂੰ ਭੇਜਿਆ ਗਿਆ ਹੈ ਅਤੇ ਕੋਈ ਧੜਾ ਅਜਿਹਾ ਹੈ, ਜਿਸ ਨੇ ਸ਼ਰਧਾ-ਧਾਰਨ ਨਹੀਂ ਕੀਤੀ, ਤਾਂ ਤੂੰ ਧੀਰਜ ਤੋਂ ਕੰਮ ਲੈ। ਇੱਥੋਂ ਤਕ ਕਿ ਅੱਲਾਹ ਸਾਡੇ (ਸ਼ਰਧਾਲੂਆਂ ਤੇ ਇਨ-ਕਾਰੀਆਂ) ਵਿਚਾਲੇ ਫ਼ੈਸਲਾ ਕਰ ਦੇਵੇ ਅਤੇ ਉਹੋ ਹੀ ਸਾਰਿਆਂ ਤੋਂ ਚੰਗਾ ਫ਼ੈਸਲਾ ਕਰਨ ਵਾਲਾ ਹੈ ।੮੭।

قَالَ الْمَلَاُ الَّذِيْنَ اسْتَكْبَرُوْا مِنْ قَوْمِهٖ لَنُخْرِجَنَّكَ
يٰشُعَيْبُ وَالَّذِيْنَ اٰمَنُوْا مَعَكَ مِنْ قَرْيَتِنَآ اَوْ لَتَعُوْدُنَّ
فِيْ مِلَّتِنَا ۚ قَالَ اَوَلَوْ كُنَّا كٰرِهِيْنَ ﴿٨٨﴾

ਉਸ ਦੀ ਜਾਤੀ ਦੇ ਘੁਮੰਡੀਆਂ ਵਿੱਚੋਂ ਸਿਰ ਕਢ ਲੋਕਾਂ ਨੇ ਇਹ ਕਿਹਾ ਸੀ ਕਿ ਹੇ "ਸ਼ੁਐਬ" ! ਅਸੀਂ ਤੈਨੂੰ ਅਤੇ ਤੇਰੇ ਨਾਲ ਸ਼ਰਧਾ ਧਾਰਨ ਕਰਨ ਵਾਲੇ ਸਾਰੇ ਲੋਕਾਂ ਨੂੰ ਆਪਣੇ ਦੇਸ ਵਿੱਚੋਂ ਕਢ[1] ਦਿਆਂਗੇ। ਜਾਂ ਤੁਹਾਨੂੰ ਸਾਡੇ ਧਰਮ ਵਿਚ ਪਰਤਣਾ ਪਵੇਗਾ। ਇਸ ਤੇ ਉਸ ਨੇ ਇਹ ਕਿਹਾ ਸੀ ਕਿ ਜੇ ਅਸੀਂ ਤੁਹਾਡੀ ਇਸ ਗੱਲ ਨੂੰ ਪਸੰਦ ਨਾ ਕਰੀਏ, (ਤਾਂ ਕੀ ਫੇਰ ਵੀ ਸਾਨੂੰ ਦੇਸ-ਨਿਕਾਲਾ ਦੇ ਦਿਓਗੇ ?) ।੮੮।

---

[1]ਸਦਾ ਹੀ ਹਰੇਕ ਜ਼ਾਲਮ ਦੇਸ ਦੀ ਬਹੁ-ਸੰਮਤੀ ਆਪਣੇ ਘੁਮੰਡ ਵਿਚ ਘਟ ਗਿਣਤੀ ਨੂੰ ਏਹੋ ਜੇਹੀਆਂ ਧਮਕੀਆਂ ਦਿਆ ਕਰਦੀ ਹੈ; ਹਾਲਾਂਕਿ ਉਸ ਨੂੰ ਇਹ ਪਤਾ ਹੁੰਦਾ ਹੈ ਕਿ ਜੇ ਅਸੀਂ ਇਸ ਨੂੰ ਦੇਸ-ਨਿਕਾਲਾ ਦੇ ਦਿੱਤਾ, ਤਾਂ ਏਹਨਾਂ ਲਈ ਹੋਰ ਕੋਈ ਟਿਕਾਣਾ ਨਹੀਂ; ਦੂਜੇ ਦੇਸ ਏਹਨਾਂ ਨੂੰ ਉੱਥੇ ਦਾਖ਼ਲ ਵੀ ਨਹੀਂ ਹੋਣ ਦੇਣਗੇ।

قَدِ افْتَرَيْنَا عَلَى اللّٰهِ كَذِبًا اِنْ عُدْنَا فِيْ مِلَّتِكُمْ بَعْدَ
اِذْ نَجّٰىنَا اللّٰهُ مِنْهَا ۭ وَمَا يَكُوْنُ لَنَآ اَنْ نَّعُوْدَ فِيْهَآ
اِلَّآ اَنْ يَّشَاۗءَ اللّٰهُ رَبُّنَا ۭ وَسِعَ رَبُّنَا كُلَّ شَيْءٍ عِلْمًا ۭ
عَلَى اللّٰهِ تَوَكَّلْنَا ۭ رَبَّنَا افْتَحْ بَيْنَنَا وَبَيْنَ قَوْمِنَا
بِالْحَقِّ وَاَنْتَ خَيْرُ الْفٰتِحِيْنَ ﴿٩٠﴾

(ਅਸਲੀਅਤ ਇਹ ਹੈ ਕਿ) ਜੇ ਅਸੀਂ ਤੁਹਾਡੇ ਧਰਮ ਵਿਚ ਪਰਤ ਵੀ ਆਈਏ, ਇਸ ਦੇ ਮਗਰੋਂ ਕਿ ਅੱਲਾਹ ਨੇ ਸਾਨੂੰ ਉਸ ਤੋਂ ਛੁਟਕਾਰਾ ਦੇ ਦਿੱਤਾ ਹੈ, ਤਾਂ (ਇਸ ਦਾ ਇਹ ਭਾਵ ਨਹੀਂ ਹੋਵੇਗਾ ਕਿ ਤੁਸੀਂ ਸੱਚੇ ਹੋ; ਸਗੋਂ ਇਹ ਹੋਵੇਗਾ ਕਿ) ਅਸੀਂ ਅਸਲ ਵਿਚ ਅੱਲਾਹ ਤੇ ਕੂੜ ਘੜਿਆ ਹੈ। (ਹੁਣ ਸਰਧਾ ਧਾਰਨ ਮਗਰੋਂ) ਅੱਲਾਹ ਦੇ ਭਾਣੇ ਤੋਂ ਛੁੱਟ ਉਸ (ਪਹਿਲੇ ਧਰਮ) ਵਲ ਪਰਤਣਾ ਸਾਡੇ ਵਸ ਦੀ ਗੱਲ ਨਹੀਂ। ਸਾਡਾ ਸਾਜਨਹਾਰ ਤੇ ਪਾਲਨਹਾਰ ਵੱਡਾ ਰਚਨਹਾਰ ਹੈ। ਅਸੀਂ ਉਸੇ ਤੇ ਹੀ ਭਰੋਸਾ ਕਰਦੇ ਹਾਂ (ਤੇ ਇਹ ਕਹਿੰਦੇ ਹਾਂ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਸਾਡੇ ਅਤੇ ਸਾਡੀ ਜਾਤੀ ਵਿਚਾਲੇ ਤੂੰ ਸੱਚਾਈ ਦੇ ਅਨੁਕੂਲ ਨਿਰਣਾ ਕਰ ਦੇ ਅਤੇ ਤੂੰ ਹੀ ਸਾਰੇ ਫ਼ੈਸਲਾ ਕਰਨ ਵਾਲਿਆਂ ਤੋਂ ਚੰਗਾ ਹੈਂ।੯੦।

وَقَالَ الْمَلَاُ الَّذِيْنَ كَفَرُوْا مِنْ قَوْمِهٖ لَىِٕنِ اتَّبَعْتُمْ
شُعَيْبًا اِنَّكُمْ اِذًا لَّخٰسِرُوْنَ ﴿٩١﴾

ਅਤੇ ਜੋ ਲੋਕ ਉਸ ਦੀ[1] ਜਾਤੀ ਵਿੱਚੋਂ ਇਨਕਾਰੀ ਸਨ, ਓਹਨਾਂ ਦੇ ਸਿਰਕਢ ਸਰਦਾਰਾਂ ਨੇ ਇਹ ਕਿਹਾ ਸੀ ਕਿ ਜੇ ਤੁਸੀਂ "ਸ਼ੁਐਬ" ਦੇ ਪਿਛਲਗ ਬਣੋਗੇ, ਤਾਂ ਤੁਸੀਂ (ਜ਼ਰੂਰ) ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਜਾਓਗੇ।੯੧।

فَاَخَذَتْهُمُ الرَّجْفَةُ فَاَصْبَحُوْا فِيْ دَارِهِمْ جٰثِمِيْنَ ﴿٩٢﴾

ਸੋ ਓਹਨਾਂ ਨੂੰ ਇਕ ਭੁਚਾਲ ਨੇ ਆ ਦਬੋਚਿਆ ਸੀ ਤੇ ਓਹ ਆਪਣੇ ਘਰਾਂ ਵਿਚ ਮੂਧੜੇ-ਮੂੰਹ ਡਿਗ ਪਏ ਸਨ।੯੨।

الَّذِيْنَ كَذَّبُوْا شُعَيْبًا كَاَنْ لَّمْ يَغْنَوْا فِيْهَا ۚ الَّذِيْنَ كَذَّبُوْا
شُعَيْبًا كَانُوْا هُمُ الْخٰسِرِيْنَ ﴿٩٣﴾

ਓਹ ਲੋਕ—ਜਿਨ੍ਹਾਂ ਨੇ "ਸ਼ੁਐਬ" ਦੀ ਨਿੰਦਾ ਕੀਤੀ ਸੀ, (ਇਸ ਤਰ੍ਹਾਂ ਮਲੀਆਮੇਟ ਹੋ ਗਏ ਸਨ ਕਿ) ਜਾਣੋ, ਓਹ ਕਦੇ ਦੇਸ ਵਿਚ ਵਸਦੇ[2] ਹੀ ਨਹੀਂ ਸਨ। ਜਿਨ੍ਹਾਂ ਨੇ "ਸ਼ੁਐਬ" ਦੀ ਨਿੰਦਾ ਕੀਤੀ ਸੀ, ਓਹ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਗਏ ਸਨ।੯੩।

---

[1]ਅਰਥਾਤ—ਹਜ਼ਰਤ "ਸ਼ੁਐਬ" ਜੀ।

[2]ਅਰਥਾਤ—ਜਦ ਕੋਈ ਬਹੁ ਸੰਮਤੀ ਆਪਣੇ ਘੁਮੰਡ ਵਿਚ ਕਿਸੇ ਘਟ ਸੰਮਤੀ ਨੂੰ ਦੇਸ-ਨਿਕਾਲਾ ਦੇਣ ਦਾ ਜਤਨ ਕਰਦੀ ਹੈ, ਤਾਂ ਦੂਜੇ ਦੇਸਾਂ ਵਿਚ ਓਹਨਾ ਬੇਚਾਰਿਆਂ ਦਾ ਕੋਈ ਟਿਕਾਣਾ ਨਹੀਂ ਹੁੰਦਾ। ਤਾਂ ਪ੍ਰਭੂ ਵੀ ਬਹੁ-ਸੰਮਤੀ ਨੂੰ ਆਪਣੀ ਜਨਮ ਭੂਮੀ ਤੋਂ ਬਾਹਰ ਕਢ ਮਾਰਦਾ ਹੈ ਅਤੇ ਮਲੀਆਮੇਟ ਕਰ ਦਿੰਦਾ ਹੈ। ਪ੍ਰਭੂ ਦੀ ਇਹ ਲੀਲਾ ਸਾਰਾ ਜਗ ਕਈ ਵਾਰ ਵੇਖ ਚੁੱਕਾ ਹੈ ਤੇ ਕਈ ਵਾਰ ਵੇਖਦਾ ਰਹੇਗਾ।

فَتَوَلّٰى عَنْهُمْ وَقَالَ يٰقَوْمِ لَقَدْ اَبْلَغْتُكُمْ رِسٰلٰتِ رَبِّيْ
وَنَصَحْتُ لَكُمْ ۚ فَكَيْفَ اٰسٰى عَلٰى قَوْمٍ كٰفِرِيْنَ ۝٩٣

ਇਸ ਤੇ ਉਹ (ਸ਼ੁਐਬ) ਓਹਨਾਂ ਤੋਂ ਮੂੰਹ ਮੋੜ ਕੇ ਚਲੇ ਗਏ ਸਨ ਤੇ ਇਹ ਕਹਿੰਦੇ ਗਏ ਸਨ ਕਿ ਹੇ ਮੇਰੀ ਜਾਤੀ ! ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸੁਨੇਹਾ ਤੁਹਾਨੂੰ ਪਹੁੰਚਾ ਦਿੱਤਾ ਹੈ ਅਤੇ ਤੁਹਾਨੂੰ ਇਹ ਉਪਦੇਸ਼ ਕਰ ਦਿੱਤਾ ਹੈ । ਸੋ ਹੁਣ ਮੈਂ ਇਨਕਾਰੀਆਂ (ਦੇ ਇਸ ਭਿਆਨਕ ਅੰਤ) ਤੇ ਕਿਵੇਂ ਸ਼ੋਕ ਕਰਾਂ ? ।੯੪।

وَمَآ اَرْسَلْنَا فِيْ قَرْيَةٍ مِّنْ نَّبِيٍّ اِلَّآ اَخَذْنَآ اَهْلَهَا
بِالْبَاْسَآءِ وَالضَّرَّآءِ لَعَلَّهُمْ يَضَّرَّعُوْنَ ۝٩٤

ਅਤੇ ਅਸੀਂ ਕਿਸੇ ਵੀ ਨਗਰੀ ਵਲ ਕੋਈ ਰਸੂਲ ਨਹੀਂ ਭੇਜਿਆ, ਪਰ ਇਹ ਹੋਇਆ ਕਿ ਅਸੀਂ ਉਸ ਦੇ ਵਸਨੀਕਾਂ ਨੂੰ ਸਖ਼ਤੀ ਤੇ ਕਸ਼ਟਾਂ ਦੁਆਰਾ ਫੜਿਆ ਸੀ, ਤਾਂ ਜੁ ਓਹ ਨਿਮਰਤਾ ਤੇ ਅਧੀਨਗੀ ਧਾਰਨ ਕਰ ਸਕਣ ।੯੫।

ثُمَّ بَدَّلْنَا مَكَانَ السَّيِّئَةِ الْحَسَنَةَ حَتّٰى عَفَوْا وَّقَالُوْا
قَدْ مَسَّ اٰبَآءَنَا الضَّرَّآءُ وَالسَّرَّآءُ فَاَخَذْنٰهُمْ بَغْتَةً
وَّهُمْ لَا يَشْعُرُوْنَ ۝٩٥

ਫੇਰ ਅਸੀਂ ਕਸ਼ਟ ਦੀ ਥਾਂ ਸੋਖ ਲੈ ਆਂਦਾ ਸੀ; ਇੱਥੋਂ ਤਕ ਕਿ ਜਦ ਓਹ ਉੱਨਤੀ ਕਰ ਗਏ, ਤਾਂ ਇਹ ਕਹਿਣ ਲਗ ਪਏ ਕਿ ਦੁਖ-ਸੁਖ ਸਾਡੇ ਪਿਉ-ਦਾਦਿਆਂ ਨੂੰ ਵੀ ਆਇਆ ਕਰਦੇ ਸਨ । (ਜੇ ਸਾਨੂੰ ਆ ਗਏ ਹਨ, ਤਾਂ ਕੋਈ ਗੱਲ ਨਹੀਂ ।) ਸੋ ਅਸੀਂ ਓਹਨਾਂ ਨੂੰ ਅਚਾਨਕ ਆ ਦਬੋਚਿਆ ਸੀ । ਓਹ ਇਹ ਨਹੀਂ ਸਮਝਦੇ ਸਨ (ਕਿ ਇਸ ਪ੍ਰਕਾਰ ਕਿਉਂ ਹੋਇਆ)।੯੬।

وَلَوْ اَنَّ اَهْلَ الْقُرٰٓى اٰمَنُوْا وَاتَّقَوْا لَفَتَحْنَا عَلَيْهِمْ
بَرَكٰتٍ مِّنَ السَّمَآءِ وَالْاَرْضِ وَلٰكِنْ كَذَّبُوْا فَاَخَذْنٰهُمْ
بِمَا كَانُوْا يَكْسِبُوْنَ ۝٩٦

ਜੇ ਓਹਨਾਂ ਨਗਰੀਆਂ ਦੇ ਵਸਨੀਕ ਸ਼ਰਧਾ ਧਾਰਨ ਕਰਦੇ ਤੇ ਸੰਜਮੀ ਬਣਦੇ, ਤਾਂ ਅਸੀਂ ਆਕਾਸ਼ਾਂ ਤੇ ਪਾਤਾਲਾਂ ਤੋਂ ਓਹਨਾਂ ਲਈ (ਸਦਾ) ਬਰਕਤਾਂ ਉਤਾਰਦੇ, ਪਰ ਓਹਨਾਂ ਨੇ ਰਸੂਲਾਂ ਦੀ ਨਿੰਦਾ ਕੀਤੀ । ਸੋ ਅਸੀਂ ਓਹਨਾਂ ਨੂੰ ਓਹਨਾਂ ਦੀਆਂ ਕਰਨੀਆਂ ਦੇ ਸਿੱਟੇ ਵਿਚ ਕਸ਼ਟਾਂ ਦੁਆਰਾ ਫੜ ਲਿਆ ਸੀ ।੯੭।

اَفَاَمِنَ اَهْلُ الْقُرٰٓى اَنْ يَّاْتِيَهُمْ بَاْسُنَا بَيَاتًا وَّهُمْ

ਕੀ ਏਹਨਾਂ ਨਗਰੀਆਂ ਦੇ ਲੋਕ[1], (ਅਰਥਾਤ ਮੱਕੇ ਤੇ ਉਸ ਦੇ ਆਲੇ ਦੁਆਲੇ ਦੇ ਵਸਨੀਕ) ਇਸ ਗੱਲ ਤੋਂ ਅਮਨ ਵਿਚ ਆ ਗਏ ਹਨ ਕਿ ਸਾਡਾ ਕਸ਼ਟ ਓਹਨਾਂ

[1]ਅਰਥਾਤ—ਹਜ਼ਰਤ "ਸ਼ੁਐਬ" ਜੀ ਦੀਆਂ ਨਗਰੀਆਂ ਦਾ ਅੰਤ ਵੇਖ ਕੇ ਵੀ "ਮੱਕਾ" ਵਾਸੀ ਸਬਕ ਹਾਸਲ ਨਹੀਂ ਕਰਦੇ ।

نَآئِمُوْنَ ﴿٩٧﴾

ਤੇ ਰਾਤ ਸਮੇਂ ਆ ਜਾਏ। ਜਦ ਕਿ ਓਹ ਘੂਕ ਸੁੱਤੇ ਪਏ ਹੋਣ ।੯੮।

اَوَاَمِنَ اَهْلُ الْقُرٰٓى اَنْ يَّاْتِيَهُمْ بَاْسُنَا ضُحًى وَّهُمْ يَلْعَبُوْنَ ﴿٩٨﴾

ਕੀ ਏਹਨਾਂ ਨਗਰੀਆਂ ਦੇ ਲੋਕ ਇਸ ਗੱਲ ਤੋਂ ਅਮਨ ਵਿਚ ਆ ਗਏ ਹਨ ਕਿ ਸਾਡਾ ਕਸ਼ਟ ਓਹਨਾਂ ਤੇ ਦੁਪਹਿਰ ਸਮੇਂ ਆ ਜਾਏ, ਜਦ ਕਿ ਓਹ ਖ਼ੇਡ-ਕੁੱਦ ਵਿਚ ਰੁੱਝੇ[1] ਹੋਣ ।੯੯।

اَفَاَمِنُوْا مَكْرَ اللّٰهِ ۚ فَلَا يَاْمَنُ مَكْرَ اللّٰهِ اِلَّا الْقَوْمُ الْخٰسِرُوْنَ ﴿٩٩﴾ ع ١٢

ਕੀ ਓਹ ਅੱਲਾਹ ਦੀ ਵਿਓਂਤ ਤੋਂ ਸੁਰੱਖਿਅਤ ਹੋ ਗਏ ਹਨ । (ਜੇ ਇਹ ਗੱਲ ਨਹੀਂ), ਤਾਂ ਇਹ ਚੇਤੇ ਰੱਖੋ ਕਿ ਘਾਟੇ ਵਿਚ ਪੈਣ ਵਾਲੀ ਜਾਤੀ ਤੋਂ ਛੁੱਟ ਹੋਰ ਕੋਈ ਵੀ ਜਾਤੀ ਅੱਲਾਹ ਦੀ ਵਿਓਂਤ ਤੋਂ ਗਾਫ਼ਲ ਨਹੀਂ ਹੁੰਦੀ ।੧੦੦। (ਰਕੂਅ ੧੨)

اَوَلَمْ يَهْدِ لِلَّذِيْنَ يَرِثُوْنَ الْاَرْضَ مِنْۢ بَعْدِ اَهْلِهَآ اَنْ لَّوْ نَشَآءُ اَصَبْنٰهُمْ بِذُنُوْبِهِمْ ۚ وَنَطْبَعُ عَلٰى قُلُوْبِهِمْ فَهُمْ لَا يَسْمَعُوْنَ ﴿١٠٠﴾

ਕੀ ਓਹਨਾਂ ਨੂੰ—ਜੋ ਇਸ ਦੇ ਅਸਲ ਵਸਨੀਕਾਂ ਤੋਂ ਮਗਰੋਂ ਦੇਸ ਦੇ ਵਾਰਸ ਬਣੇ, ਇਸ ਗੱਲ ਨੇ ਅਕਲ ਨਹੀਂ ਦਿੱਤੀ ਕਿ ਜੇ ਅਸੀਂ ਚਾਹੀਏ, ਤਾਂ ਓਹਨਾਂ ਦੇ ਪਾਪਾਂ ਦੇ ਕਾਰਣ ਓਹਨਾਂ ਤੇ ਵੀ ਕਸ਼ਟ ਉਤਾਰ ਦੇਈਏ ਅਤੇ ਓਹਨਾਂ ਦੇ ਦਿਲਾਂ ਤੇ ਮੋਹਰਾਂ ਵੀ ਲਾ ਦੇਈਏ, ਜਿਸ ਕਰਕੇ ਓਹ ਸੁਮਾਰਗ ਦੀਆਂ ਗੱਲਾਂ ਸੁਣ ਹੀ ਨਹੀਂ ਸਕਣਗੇ ।੧੦੧।

تِلْكَ الْقُرٰى نَقُصُّ عَلَيْكَ مِنْ اَنْۢبَآئِهَا ۚ وَلَقَدْ جَآءَتْهُمْ رُسُلُهُمْ بِالْبَيِّنٰتِ ۚ فَمَا كَانُوْا لِيُؤْمِنُوْا بِمَا كَذَّبُوْا مِنْ قَبْلُ ۚ كَذٰلِكَ يَطْبَعُ اللّٰهُ عَلٰى قُلُوْبِ الْكٰفِرِيْنَ ﴿١٠١﴾

ਇਹ ਅਜੇਹੀਆਂ ਨਗਰੀਆਂ ਹਨ, ਜਿਨ੍ਹਾਂ ਦੀਆਂ ਖ਼ਬਰਾਂ ਅਸੀਂ ਤੈਨੂੰ ਸੁਣਾਉਂਦੇ ਹਾਂ ਤੇ ਓਹਨਾਂ ਦੇ ਕੋਲ ਓਹਨਾਂ ਦੇ ਰਸੂਲ ਆਇਤਾਂ ਲੈ ਕੇ ਆਏ ਸਨ, ਪਰ ਓਹ ਉਸ ਦੇ ਵੀ ਸ਼ਰਧਾਲੂ ਨਾ ਬਣੇ; ਕਿਉਂਕਿ ਓਹ ਅਰੰਭ ਵਿਚ ਹੀ ਇਨਕਾਰ ਕਰ ਚੁੱਕੇ ਸਨ । ਅੱਲਾਹ ਇਸੇ ਤਰ੍ਹਾਂ ਹੀ ਇਨਕਾਰੀਆਂ ਦੇ ਦਿਲਾਂ ਤੇ ਮੁਹਰ ਲਾ ਦਿਆ ਕਰਦਾ ਹੈ ।੧੦੨।

---

[1] "ਹਿੰਦੁਸਤਾਨ" ਵਿਚ ਆਮ ਤੌਰ ਤੇ ਦੁਪਹਿਰ ਸਮੇਂ ਬਾਜ਼ਾਰਾਂ ਤੇ ਬਰਾਮਦਿਆਂ ਵਿਚ ਲੋਕ ਚੌਪੜ ਖੇਡਦੇ ਹਨ; ਇਉਂ ਜਾਪਦਾ ਹੈ ਕਿ ਉਹ ਜਾਤੀ ਵੀ ਵਪਾਰੀ ਸੀ, ਓਹਨਾਂ ਵਿਚ ਵੀ ਅਜੇਹਾ ਹੀ ਕੋਈ ਰਿਵਾਜ ਸੀ ।

وَمَا وَجَدْنَا لِأَكْثَرِهِمْ مِّنْ عَهْدٍ ۚ وَإِن وَّجَدْنَآ أَكْثَرَهُمْ لَفٰسِقِينَ ﴿١٠٣﴾

ਅਤੇ ਅਸੀਂ ਓਹਨਾਂ ਵਿੱਚੋਂ ਬਹੁਤਿਆਂ ਨੂੰ ਆਪਣੇ ਬਚਨ ਦੀ ਪਾਲਣਾ ਕਰਨ ਵਾਲੇ ਨਹੀਂ ਵੇਖਿਆ; ਸਗੋਂ[1] ਅਸੀਂ ਨਿਰਸੰਦੇਹ ਓਹਨਾਂ ਵਿੱਚੋਂ ਬਹੁਤੇ ਲੋਕ ਆਪਣਾ ਬਚਨ ਭੰਗ ਕਰਨ ਵਾਲੇ ਹੀ ਵੇਖੇ ਹਨ।੧੦੩।

ثُمَّ بَعَثْنَا مِنْ بَعْدِهِمْ مُّوسٰى بِاٰيٰتِنَآ إِلٰى فِرْعَوْنَ وَمَلَا۟ئِهٖ فَظَلَمُوا بِهَا ۚ فَانْظُرْ كَيْفَ كَانَ عٰقِبَةُ الْمُفْسِدِينَ ﴿١٠٤﴾

ਫੇਰ ਅਸੀਂ ਓਹਨਾਂ ਨਬੀਆਂ ਤੋਂ ਮਗਰੋਂ "ਮੂਸਾ" ਨੂੰ ਆਪਣੀਆਂ ਆਇਤਾਂ ਦੇ ਕੇ "ਫ਼ਿਰਾਊਨ" ਤੇ ਉਸ ਦੇ ਸਰਦਾਰਾਂ ਵਲ ਭੇਜਿਆ ਸੀ। ਓਹਨਾਂ ਨੇ ਓਹਨਾਂ ਆਇਤਾਂ ਨਾਲ ਜ਼ੁਲਮ ਭਰਿਆ ਵਰਤਾਓ ਕੀਤਾ ਸੀ। ਸੋ ਤੂੰ ਵੇਖ ਕਿ ਫ਼ਸਾਦ ਮਚਾਉਣ ਵਾਲਿਆਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ।੧੦੪।

وَقَالَ مُوسٰى يٰفِرْعَوْنُ إِنِّي رَسُولٌ مِّنْ رَّبِّ الْعٰلَمِينَ ﴿١٠٥﴾

ਅਤੇ "ਮੂਸਾ" ਨੇ ਫ਼ਿਰਾਊਨ ਨੂੰ ਇਹ ਕਿਹਾ ਸੀ ਕਿ ਮੈਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਰਸੂਲ ਹਾਂ।੧੦੫।

حَقِيقٌ عَلٰٓى أَنْ لَّآ أَقُولَ عَلَى اللّٰهِ إِلَّا الْحَقَّ ۚ قَدْ جِئْتُكُمْ بِبَيِّنَةٍ مِّنْ رَّبِّكُمْ فَأَرْسِلْ مَعِيَ بَنِيٓ إِسْرَآءِيلَ ﴿١٠٦﴾

ਅਤੇ ਇਸ ਗੱਲ ਦਾ ਅਧਿਕਾਰੀ ਹਾਂ ਕਿ ਅੱਲਾਹ ਬਾਰੇ ਸੱਚੀ ਗੱਲ ਤੋਂ ਛੁੱਟ ਕੁਝ ਨਾ ਕਹਾਂ। ਮੈਂ ਤੁਹਾਡੇ ਵਲ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸਪਸ਼ਟ ਚਮਤਕਾਰ ਲੈ ਕੇ ਆਇਆ ਹਾਂ। ਸੋ ਤੂੰ ਮੇਰੇ ਨਾਲ ਇਸਰਾਈਲ ਕੁਲ ਦੇ ਲੋਕਾਂ ਨੂੰ ਭੇਜ ਦੇ।੧੦੬।

قَالَ إِنْ كُنْتَ جِئْتَ بِاٰيَةٍ فَأْتِ بِهَآ إِنْ كُنْتَ مِنَ الصّٰدِقِينَ ﴿١٠٧﴾

ਉਸ ("ਫ਼ਿਰਾਊਨ") ਨੇ ਇਹ ਕਿਹਾ ਸੀ ਕਿ ਜੇ ਤੂੰ ਕੋਈ ਚਮਤਕਾਰ ਲੈ ਕੇ ਆਇਆ ਹੈਂ ਤੇ ਤੂੰ ਸੱਚਮੁਚ ਹੀ ਸੱਚਾ ਹੈਂ, ਤਾਂ ਉਹ (ਚਮਤਕਾਰ) ਪਰਗਟ ਕਰ।੧੦੭।

---

[1]ਇਸ ਥਾਂ "ਸਗੋਂ" ਪਦ "ਵਾਉ" ਪਦ ਦਾ ਅਰਥ ਹੈ, ਜੋ ਅਰਬੀ ਬੋਲੀ ਅਨੁਸਾਰ ਠੀਕ ਹੀ ਹੈ।

فَاَلْقٰى عَصَاهُ فَاِذَا هِيَ ثُعْبَانٌ مُّبِيْنٌ ﴿١٠٧﴾

ਇਸ ਤੇ ਉਸ (ਮੂਸਾ) ਨੇ ਆਪਣਾ ਸੋਟਾ (ਧਰਤੀ ਤੇ) ਸੁੱਟ ਦਿੱਤਾ ਸੀ ਤੇ ਉਹ ਅਚਾਨਕ ਇਕ ਸਪਸ਼ਟ ਸੱਪ ਦਿੱਸਣ ਲਗ ਪਿਆ ਸੀ ।੧੦੮।

وَّنَزَعَ يَدَهٗ فَاِذَا هِيَ بَيْضَآءُ لِلنّٰظِرِيْنَ ﴿١٠٨﴾ ع ١٣

ਫੇਰ ਉਸ ਨੇ ਆਪਣਾ ਹੱਥ ਕੱਢਿਆ ਸੀ, ਤਾਂ ਉਹ ਵੇਖਣ ਵਾਲਿਆਂ ਲਈ ਉੱਕਾ ਹੀ ਚਿੱਟਾ ਦੁਧ (ਬਣ ਗਿਆ) ਸੀ ।੧੦੯। (ਰਕੂਅ ੧੩)

قَالَ الْمَلَاُ مِنْ قَوْمِ فِرْعَوْنَ اِنَّ هٰذَا لَسٰحِرٌ عَلِيْمٌ ﴿١٠٩﴾

ਇਸ ਤੇ "ਫ਼ਿਰਾਊਨ" ਦੀ ਜਾਤੀ ਦੇ ਸਰਦਾਰਾਂ ਨੇ ਇਹ ਕਿਹਾ ਸੀ ਕਿ ਇਹ ਕੋਈ ਵੱਡਾ ਜਾਦੂਗਰ ਹੈ ।੧੧੦।

يُّرِيْدُ اَنْ يُّخْرِجَكُمْ مِّنْ اَرْضِكُمْ فَمَاذَا تَاْمُرُوْنَ ﴿١١٠﴾

ਜੋ ਤੁਹਾਨੂੰ ਤੁਹਾਡੇ ਦੇਸ ਵਿੱਚੋਂ ਬਾਹਰ ਕਢ ਦੇਣ ਦਾ ਚਾਹਵਾਨ ਹੈ। ਤੁਹਾਡੀ ਇਸ ਬਾਰੇ ਕੀ ਸਲਾਹ ਹੈ ? ।੧੧੧।

قَالُوْٓا اَرْجِهْ وَاَخَاهُ وَاَرْسِلْ فِي الْمَدَآئِنِ حٰشِرِيْنَ ﴿١١١﴾

(ਇਸ ਤੇ ਓਹਨਾਂ ਸਰਦਾਰਾਂ ਨੇ) ਇਹ ਕਿਹਾ ਸੀ ਕਿ "ਮੂਸਾ" ਤੇ ਉਸ ਦੇ ਭਰਾ (ਹਾਰੂਨ) ਨੂੰ (ਕੁਝ) ਢਿਲ ਦੇ ਦਿੱਤੀ ਜਾਏ ਅਤੇ ਸਾਰੇ ਨਗਰਾਂ ਵਿਚ ਢੰਡੋਰਚੀ ਭੇਜ ਦਿੱਤੇ ਜਾਣ ।੧੧੨।

يَاْتُوْكَ بِكُلِّ سٰحِرٍ عَلِيْمٍ ﴿١١٢﴾

(ਤਾਂ ਜੁ) ਓਹ ਤੁਹਾਡੇ ਕੋਲ ਹਰ ਸਿਆਣੇ ਜਾਦੂਗਰ ਨੂੰ ਲੈ ਆਉਣ ।੧੧੩।

وَجَآءَ السَّحَرَةُ فِرْعَوْنَ قَالُوْٓا اِنَّ لَنَا لَاَجْرًا اِنْ كُنَّا نَحْنُ الْغٰلِبِيْنَ ﴿١١٣﴾

ਅਤੇ (ਇਸ ਜਤਨ ਨਾਲ) ਸਾਰੇ ਜਾਦੂਗਰ "ਫ਼ਿਰਾਊਨ" ਕੋਲ ਇਕੱਤਰ ਹੋ ਗਏ ਸਨ ਤੇ ਓਹਨਾਂ ਨੇ ਇਹ ਕਿਹਾ ਸੀ ਕਿ ਜੇ ਅਸੀਂ ਭਾਰੂ ਰਹੇ, ਤਾਂ ਸਾਨੂੰ ਕੁਝ ਇਨਾਮ ਮਿਲੇਗਾ ? ।੧੧੪।

قَالَ نَعَمْ وَاِنَّكُمْ لَمِنَ الْمُقَرَّبِيْنَ ﴿١١٤﴾

ਇਸ ਤੇ "ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਕਿਉਂ ਨਹੀਂ ? ਅਤੇ ਇਸ ਤੋਂ ਛੁੱਟ ਤੁਸੀਂ (ਸਾਰੇ) ਮੇਰੇ ਨਿਕਟ ਵਰਤੀ ਵੀ ਬਣ ਜਾਓਗੇ ।੧੧੫।

قَالُوْا يٰمُوْسٰٓى اِمَّآ اَنْ تُلْقِيَ وَاِمَّآ اَنْ نَّكُوْنَ نَحْنُ الْمُلْقِيْنَ ﴿١١٥﴾

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਮੂਸਾ"! ਕੀ ਪਹਿਲਾਂ ਤੂੰ ਸੁੱਟੇਂਗਾ ਕਿ ਅਸੀਂ ਸੁੱਟੀਏ ?੧੧੬।

قَالَ أَلْقُوا ۚ فَلَمَّآ أَلْقَوْا سَحَرُوٓا أَعْيُنَ ٱلنَّاسِ وَٱسْتَرْهَبُوهُمْ وَجَآءُو بِسِحْرٍ عَظِيمٍ ﴿١١٦﴾

ਉਸ (ਮੂਸਾ) ਨੇ ਇਹ ਕਿਹਾ ਸੀ ਕਿ ਪਹਿਲ ਤੁਸੀਂ ਕਰੋ। ਫੇਰ ਜਦ ਓਹਨਾਂ ਨੇ (ਆਪਣੀਆਂ ਸੋਟੀਆਂ ਤੇ ਰੱਸੀਆਂ) ਸੁੱਟੀਆਂ ਸਨ, ਤਾਂ ਲੋਕਾਂ ਦੀਆਂ ਅੱਖਾਂ ਤੇ ਜਾਦੂ ਕਰ ਦਿੱਤਾ ਸੀ ਅਤੇ ਓਹਨਾਂ ਨੂੰ ਡਰਾਇਆ ਸੀ ਤੇ ਇਸ ਤਰ੍ਹਾਂ ਓਹਨਾਂ ਨੇ ਇਕ ਬਹੁਤ ਵੱਡਾ ਜਾਦੂ ਲੋਕਾਂ ਅੱਗੇ ਪੇਸ਼ ਕੀਤਾ ਸੀ।੧੧੭।

وَأَوْحَيْنَآ إِلَىٰ مُوسَىٰٓ أَنْ أَلْقِ عَصَاكَ ۖ فَإِذَا هِىَ تَلْقَفُ مَا يَأْفِكُونَ ﴿١١٧﴾

ਅਤੇ ਅਸੀਂ "ਮੂਸਾ" ਤੇ ਇਹ ਅਕਾਸ਼ ਬਾਣੀ ਕੀਤੀ ਸੀ ਕਿ ਤੂੰ ਆਪਣਾ ਸੋਟਾ ਸੁੱਟ ਦੇ। (ਜਦਅਜਿਹਾ ਕੀਤਾ ਗਿਆ) ਤਾਂ (ਅਚਾਨਕ ਇਉਂ ਭਾਸਿਆ ਕਿ) ਉਹ ਜਾਦੂਗਰਾਂ ਦੇ ਜਾਦੂ ਨੂੰ ਹੜਪ[1] ਕਰਦਾ ਜਾ ਰਿਹਾ ਹੈ।੧੧੮।

فَوَقَعَ ٱلْحَقُّ وَبَطَلَ مَا كَانُوا۟ يَعْمَلُونَ ﴿١١٨﴾

ਸੋ (ਇਸ ਤਰ੍ਹਾਂ) ਸੱਚਾਈ ਸਪਸ਼ਟ ਹੋ ਗਈ ਸੀ ਤੇ ਜੋ ਕੁਝ ਜਾਦੂਗਰਾਂ ਨੇ (ਅਡੰਬਰ) ਰਚਿਆ ਸੀ, ਉਹ ਮਲੀਆਮੇਟ ਹੋ ਗਿਆ ਸੀ।੧੧੯।

فَغُلِبُوا۟ هُنَالِكَ وَٱنقَلَبُوا۟ صَٰغِرِينَ ﴿١١٩﴾

ਤਦ ਓਹ ਜਾਦੂਗਰ ਹਾਰ ਗਏ ਸਨ ਤੇ ਹੀਣੇ ਹੋ ਗਏ ਸਨ।੧੨੦।

وَأُلْقِىَ ٱلسَّحَرَةُ سَٰجِدِينَ ﴿١٢٠﴾

ਅਤੇ ਓਹ ਜਾਦੂਗਰ ਅਧੀਨ ਹੋ ਕੇ ਸਜਦਿਆਂ ਵਿਚ ਡਿਗ ਪਏ ਸਨ।੧੨੧।

قَالُوٓا۟ ءَامَنَّا بِرَبِّ ٱلْعَٰلَمِينَ ﴿١٢١﴾

ਅਰਥਾਤ ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਤੇ ਸ਼ਰਧਾ ਧਾਰ ਲਈ ਹੈ।੧੨੨।

رَبِّ مُوسَىٰ وَهَٰرُونَ ﴿١٢٢﴾

ਜੋ "ਮੂਸਾ" ਤੇ "ਹਾਰੂਨ" ਦਾ ਸਾਜਨਹਾਰ ਤੇ ਪਾਲਨਹਾਰ (ਹੈ)।੧੨੩।

---

[1]ਇਹ ਇਕ ਮੁਹਾਵਰਾ ਹੈ ਇਸ ਦਾ ਭਾਵ ਹੈ ਕਿ ਓਹਨਾਂ ਦਾ ਪ੍ਰਭਾਵ ਮਿਟਾਂਦਾ ਜਾ ਰਿਹਾ ਸੀ। ਅਸਲ ਗੱਲ ਇਹ ਹੈ ਕਿ ਓਹਨਾਂ ਨੇ ਆਪਣੀਆਂ ਰੱਸੀਆਂ ਵਿਚ ਲੋਹੇ ਦੇ ਪੇਚ ਲੁਕਾਏ ਹੋਏ ਸਨ ਤੇ ਸੋਟੀਆਂ ਵਿਚ ਪਾਰਾ ਭਰਿਆ ਹੋਇਆ ਸੀ; ਜਿਸ ਕਰ ਕੇ ਓਹ ਹਿਲਦੇ ਜੁਲਦੇ ਸਨ, ਜਿਸ ਤਰ੍ਹਾਂ ਅਜ ਕਲ ਯੂਰਪ ਦੇ ਖਿਡਾਉਣੇ ਮਿਲਦੇ ਹਨ। "ਮੂਸਾ" ਜੀ ਨੇ ਜਦ ਆਪਣਾ ਸੋਟਾ ਓਹਨਾਂ ਤੇ ਮਾਰਿਆ ਸੀ, ਤਾਂ ਓਹਨਾਂ ਦੇ ਪੇਚ ਟੁੱਟ ਗਏ ਸਨ ਤੇ ਪਾਰਾ ਵਗ ਗਿਆ ਸੀ। ਇਸ ਤਰ੍ਹਾਂ ਓਹਨਾਂ ਦਾ ਸਾਰਾ ਧੋਖਾ ਪਰਗਟ ਹੋ ਗਿਆ ਸੀ। ਇਸ ਨੂੰ ਮੁਹਾਵਰੇ ਦੀ ਬੋਲੀ ਵਿਚ ਹੜਪ ਕਰਨਾ ਕਿਹਾ ਜਾਂਦਾ ਹੈ।

قَالَ فِرْعَوْنُ اٰمَنْتُمْ بِهٖ قَبْلَ اَنْ اٰذَنَ لَكُمْ ۚ اِنَّ هٰذَا لَمَكْرٌ مَّكَرْتُمُوْهُ فِى الْمَدِيْنَةِ لِتُخْرِجُوْا مِنْهَآ اَهْلَهَا ۚ فَسَوْفَ تَعْلَمُوْنَ ﴿١٢٣﴾

"ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਤੁਸੀਂ ਇਸ ਤੇ, ਮੇਰੀ ਆਗਿਆ ਪ੍ਰਾਪਤ ਕੀਤੇ ਬਿਨਾਂ, ਸ਼ਰਧਾ ਧਾਰ ਲਈ ਹੈ। (ਇਹ ਭਾਸਦਾ ਹੈ ਕਿ) ਇਹ ਇਕ ਵਿਉਂਤ ਸੀ, ਜੋ ਤੁਸੀਂ ਸਾਰਿਆਂ ਨੇ ਨਗਰ ਵਿਚ ਮਿਲ ਕੇ ਬਣਾਈ ਸੀ; ਤਾਂ ਜੁ ਇਸ ਦੇ ਵਸਨੀਕਾਂ ਨੂੰ ਦੇਸ-ਨਿਕਾਲਾ ਦੇ ਸਕੋ। ਸੋ ਤੁਸੀਂ ਛੇਤੀ ਹੀ ਇਸ ਦਾ ਸਿੱਟਾ ਭੁਗਤੋਗੇ ।੧੨੪।

لَاُقَطِّعَنَّ اَيْدِيَكُمْ وَاَرْجُلَكُمْ مِّنْ خِلَافٍ ثُمَّ لَاُصَلِّبَنَّكُمْ اَجْمَعِيْنَ ﴿١٢٤﴾

ਮੈਂ ਤੁਹਾਡੇ ਹੱਥਾਂ ਤੇ ਪੈਰਾਂ ਨੂੰ ਆਪਣੀ ਹੁਕਮ ਅਦੂਲੀ[1] ਦੇ ਕਾਰਣ ਵੱਢ ਦਿਆਂਗਾ, ਫੇਰ ਤੁਹਾਨੂੰ ਸਾਰਿਆਂ ਨੂੰ ਸੂਲੀ ਚਾੜ੍ਹ ਦਿਆਂਗਾ ।੧੨੫।

قَالُوْٓا اِنَّآ اِلٰى رَبِّنَا مُنْقَلِبُوْنَ ﴿١٢٥﴾

ਇਸ ਤੇ ਓਹਨਾਂ ਨੇ ਇਹ ਕਿਹਾ ਸੀ ਕਿ (ਫਿਰ ਕੀ ਹੋਏਗਾ) ਅਸੀਂ ਤਾਂ ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੇ ਹਜ਼ੂਰ ਪਰਤ ਕੇ ਜਾਣਾ ਹੀ ਹੈ ।੧੨੬।

وَمَا تَنْقِمُ مِنَّآ اِلَّآ اَنْ اٰمَنَّا بِاٰيٰتِ رَبِّنَا لَمَّا جَآءَتْنَا ۚ رَبَّنَآ اَفْرِغْ عَلَيْنَا صَبْرًا وَّتَوَفَّنَا مُسْلِمِيْنَ ﴿١٢٦﴾

ਅਤੇ ਤੂੰ ਕੇਵਲ ਇਸ ਗੱਲ ਤੇ ਸਾਡੇ ਉੱਤੇ ਗੁੱਸੇ ਹੋ ਗਿਆ ਹੈਂ ਕਿ ਅਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਤੇ, ਜਦ ਓਹ ਸਾਡੇ ਵਲ ਆਈਆਂ, ਸ਼ਰਧਾ ਧਾਰ ਲਈ ਹੈ (ਅਤੇ ਅਸੀਂ ਇਹ ਅਰਦਾਸ ਕਰਦੇ ਹਾਂ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਧੀਰਜ ਦੇਣਾ ਤੇ ਸਾਨੂੰ ਮੁਸਲਮਾਨ ਹੋਣ ਦੀ ਹਾਲਤ ਵਿਚ ਹੀ ਮੌਤ ਦੇਣਾ ।੧੨੭। (ਰਕੂਅ ੧੪)

وَقَالَ الْمَلَاُ مِنْ قَوْمِ فِرْعَوْنَ اَتَذَرُ مُوْسٰى وَقَوْمَهٗ لِيُفْسِدُوْا فِى الْاَرْضِ وَيَذَرَكَ وَاٰلِهَتَكَ ۚ قَالَ

ਅਤੇ "ਫ਼ਿਰਾਊਨ" ਦੀ ਜਾਤੀ ਵਿੱਚੋਂ ਕਈ ਸਰਦਾਰਾਂ ਨੇ ਇਹ ਕਿਹਾ ਸੀ ਕਿ ਕੀ ਤੂੰ "ਮੂਸਾ" ਤੇ ਉਸ ਦੀ ਜਾਤੀ ਨੂੰ ਆਜ਼ਾਦੀ ਦੇ ਦਿੱਤੀ ਹੈ ਕਿ ਓਹ ਦੇਸ ਵਿਚ ਫ਼ਸਾਦ ਮਚਾਉਂਦੇ ਫਿਰਨ ਅਤੇ ਤੈਨੂੰ ਤੇ ਤੇਰੇ ਇਸ਼ਟਾਂ ਨੂੰ ਛੱਡ ਦੇਣ ? ਇਸ ਤੇ ਉਸ (ਫ਼ਿਰਾਊਨ) ਨੇ ਇਹ

[1]ਭਾਸ਼ਕਾਰਾਂ ਨੇ "ਮਿਨ ਖਿਲਾਫ਼" ਦੀ ਵਿਆਖਿਆ ਕਰਦਿਆਂ ਸੱਜਾ ਤੇ ਖੱਬਾ ਹਥ ਜਾਂ ਟਾਕਰੇ ਦੇ ਪੈਰ ਵਢ ਦਿਆਂਗਾ ਲਿਖਿਆ ਹੈ, ਪਰ ਇਸ ਦੇ ਅਰਥ ਹੁਕਮ ਅਦੂਲੀ ਵੀ ਹੋ ਸਕਦੇ ਹਨ। ਏਹੋ ਅਰਥ ਅਸੀਂ ਕੀਤੇ ਹਨ।

سَنُقَتِّلُ اَبْنَآءَهُمْ وَ نَسْتَحْيٖ نِسَآءَهُمْ وَاِنَّا فَوْقَهُمْ قٰهِرُوْنَ ﴿١٢٧﴾

ਕਿਹਾ ਸੀ ਕਿ ਅਸੀਂ ਜ਼ਰੂਰ ਏਹਨਾਂ (ਇਸਰਾਈਲ ਕੁਲ ਦੇ ਲੋਕਾਂ) ਦੇ ਪੁੱਤਰਾਂ ਨੂੰ ਕਤਲ ਕਰਦੇ ਰਹਾਂਗੇ ਅਤੇ ਏਹਨਾਂ ਦੀਆਂ ਔਰਤਾਂ ਨੂੰ ਜੀਉਂਦੀਆਂ ਰੱਖਾਂਗੇ। ਅਸੀਂ ਏਹਨਾਂ ਤੇ ਭਾਰੂ ਹਾਂ।੧੨੮।

قَالَ مُوْسٰى لِقَوْمِهِ اسْتَعِيْنُوْا بِاللّٰهِ وَاصْبِرُوْا ۚ اِنَّ الْاَرْضَ لِلّٰهِ ۙ يُوْرِثُهَا مَنْ يَّشَآءُ مِنْ عِبَادِهٖ ؕ وَ الْعَاقِبَةُ لِلْمُتَّقِيْنَ ﴿١٢٨﴾

ਇਸ ਤੇ "ਮੂਸਾ" ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਅੱਲਾਹ ਤੋਂ ਹੀ ਮਦਦ ਮੰਗਦੇ ਰਹੋ ਤੇ ਧੀਰਜ ਤੋਂ ਕੰਮ ਲੈਂਦੇ ਰਹੋ। (ਸਾਰਾ) ਦੇਸ ਅੱਲਾਹ ਦਾ ਹੀ ਹੈ। ਉਹ ਆਪਣੇ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦਾ ਹੈ; ਉਸ ਦੇ ਹਵਾਲੇ ਕਰ ਦਿੰਦਾ ਹੈ। ਚੰਗਾ ਅੰਤ ਤਾਂ ਸੰਜਮੀਆਂ ਦਾ ਹੀ ਹੋਇਆ ਕਰਦਾ ਹੈ।੧੨੯।

قَالُوْٓا اُوْذِيْنَا مِنْ قَبْلِ اَنْ تَاْتِيَنَا وَمِنْۢ بَعْدِ مَا جِئْتَنَا ؕ قَالَ عَسٰى رَبُّكُمْ اَنْ يُّهْلِكَ عَدُوَّكُمْ وَ يَسْتَخْلِفَكُمْ فِى الْاَرْضِ فَيَنْظُرَ كَيْفَ تَعْمَلُوْنَ ﴿١٢٩﴾ ع

ਓਹ, (ਅਰਥਾਤ "ਮੂਸਾ" ਦੀ ਜਾਤੀ ਦੇ ਲੋਕ ਬੋਲੇ) ਕਿ ਤੇਰੇ ਆਉਣ ਤੋਂ ਪਹਿਲਾਂ ਵੀ ਸਾਨੂੰ ਕਸ਼ਟ ਹੀ ਮਿਲਦੇ ਸਨ ਅਤੇ ਹੁਣ ਜਦ ਤੂੰ ਸਾਡੇ ਵਲ ਆਇਆ ਹੈਂ, ਤਾਂ ਅਸੀਂ ਦੁਖ (ਹੀ ਦੁਖ) ਭੋਗਦੇ ਹਾਂ। ਉਸ (ਮੂਸਾ) ਨੇ ਇਹ ਉੱਤਰ ਦਿੱਤਾ ਸੀ ਕਿ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਛੇਤੀ ਹੀ ਤੁਹਾਡੇ ਵੈਰੀ ਨੂੰ ਮਲੀਆਮੇਟ ਕਰ ਦੇਵੇਗਾ ਤੇ ਤੁਹਾਨੂੰ ਇਸ ਦੇਸ ਦਾ ਵਾਰਸ ਬਣਾ ਦੇਵੇਗਾ ਫੇਰ ਵੇਖੇਗਾ ਕਿ ਤੁਸੀਂ ਕੀ ਕਮਾਈ ਕਰਦੇ ਹੋ ?।੧੩੦। (ਰੁਕੂਅ ੧੫)

وَلَقَدْ اَخَذْنَآ اٰلَ فِرْعَوْنَ بِالسِّنِيْنَ وَنَقْصٍ مِّنَ الثَّمَرٰتِ لَعَلَّهُمْ يَذَّكَّرُوْنَ ﴿١٣٠﴾

ਅਤੇ ਅਸੀਂ "ਫ਼ਿਰਾਊਨ" ਦੇ ਸਾਥੀਆਂ ਨੂੰ (ਕਸ਼ਟ ਵਾਲੇ) ਸਾਲਾਂ, ਫਲਾਂ ਦੀ ਉਪਜ ਦੇ ਘਾਟੇ (ਤੇ ਸੰਤਾਨਾਂ ਦੇ ਮਰ ਜਾਣ) ਦੁਆਰਾ ਫੜਿਆ ਸੀ, ਤਾਂ ਜੁ ਓਹ ਸਬਕ ਸਿਖ ਸਕਣ।੧੩੧।

فَاِذَا جَآءَتْهُمُ الْحَسَنَةُ قَالُوْا لَنَا هٰذِهٖ ۚ وَاِنْ تُصِبْهُمْ سَيِّئَةٌ يَّطَّيَّرُوْا بِمُوْسٰى وَمَنْ مَّعَهٗ ؕ اَلَآ اِنَّمَا

ਸੋ ਜਦ ਓਹਨਾਂ ਤੇ ਖ਼ੁਸ਼ਹਾਲੀ ਦਾ ਸਮਾਂ ਆਉਂਦਾ ਸੀ, ਤਾਂ ਓਹ ਇਹ ਕਹਿੰਦੇ ਸਨ ਕਿ ਇਹ ਤਾਂ ਸਾਡਾ ਹੱਕ ਹੈ ਅਤੇ ਜੇ ਓਹਨਾਂ ਤੇ ਭੀੜ ਦਾ ਸਮਾਂ ਆਉਂਦਾ ਸੀ, ਤਾਂ "ਮੂਸਾ" ਤੇ ਉਸ ਦੇ ਸਾਥੀਆਂ ਦੀ ਨਹੂਸਤ ਦਾ ਸਿੱਟਾ ਸਮਝਦੇ ਸਨ। ਚੇਤੇ ਰਹੇ ਕਿ ਓਹਨਾਂ ਦੀ

طٰۤئِرُهُمْ عِنْدَ اللّٰهِ وَلٰكِنَّ اَكْثَرَهُمْ لَا يَعْلَمُوْنَ ۝١٣١

ਨਹੂਸਤ (ਦਾ ਸਾਧਨ) ਤਾਂ ਅੱਲਾਹ ਕੋਲ ਸੁਰੱਖਿਅਤ ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ (ਇਸ ਨੂੰ) ਨਹੀਂ ਜਾਣਦੇ ।੧੩੧।

وَقَالُوْا مَهْمَا تَاْتِنَا بِهٖ مِنْ اٰيَةٍ لِّتَسْحَرَنَا بِهَا ۙ فَمَا نَحْنُ لَكَ بِمُؤْمِنِيْنَ ۝١٣٢

ਅਤੇ ਓਹਨਾਂ ਨੇ[1] ਇਹ ਕਿਹਾ ਸੀ ਕਿ ਜਦ ਵੀ ਕੋਈ ਚਮਤਕਾਰ ਤੂੰ ਸਾਡੇ ਵਲ ਲਿਆਏਂਗਾ, ਤਾਂ ਜੁ ਤੂੰ ਉਸ ਦੁਆਰਾ ਸਾਨੂੰ ਟਪਲਾ ਦੇ ਸਕੇਂ, ਤਾਂ ਅਸੀਂ ਕਦੇ ਵੀ ਤੇਰੇ ਤੇ ਸ਼ਰਧਾ ਧਾਰਨ ਨਹੀਂ ਕਰਾਂਗੇ ।੧੩੨।

فَاَرْسَلْنَا عَلَيْهِمُ الطُّوْفَانَ وَالْجَرَادَ وَالْقُمَّلَ وَالضَّفَادِعَ وَالدَّمَ اٰيٰتٍ مُّفَصَّلٰتٍ ۚ فَاسْتَكْبَرُوْا وَكَانُوْا قَوْمًا مُّجْرِمِيْنَ ۝١٣٣

ਜਦ ਅਸੀਂ ਓਹਨਾਂ ਤੇ ਤੂਫ਼ਾਨ, ਟਿੱਡੀਆਂ, ਜੂੰਆਂ, ਡੱਡੂਆਂ ਤੇ ਰਤ[2] ਭੇਜੀ ਸੀ । ਇਹ ਅੱਡ ਅੱਡ ਚਮਤਕਾਰ ਸਨ, ਤਦ ਵੀ ਓਹਨਾਂ ਨੇ ਘੁਮੰਡ ਹੀ ਕੀਤਾ ਸੀ ਤੇ ਓਹ ਅਪਰਾਧੀ[3] ਕੌਮ ਬਣ ਗਏ ਸਨ ।੧੩੩।

وَلَمَّا وَقَعَ عَلَيْهِمُ الرِّجْزُ قَالُوْا يٰمُوْسَى ادْعُ لَنَا رَبَّكَ بِمَا عَهِدَ عِنْدَكَ ۚ لَئِنْ كَشَفْتَ عَنَّا الرِّجْزَ لَنُؤْمِنَنَّ لَكَ وَلَنُرْسِلَنَّ مَعَكَ بَنِيْٓ اِسْرَآءِيْلَ ۚ ۝١٣٤

ਅਤੇ ਜਦ (ਕਦੇ ਵੀ) ਓਹਨਾਂ ਤੇ ਕਸ਼ਟ ਆਇਆ ਸੀ, ਤਾਂ ਓਹ ਦੁਹਾਈ ਦੇਣ ਲਗ ਪਏ ਸਨ ਕਿ ਹੇ "ਮੂਸਾ"! ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਉਹ ਸਾਰੇ ਬਚਨ ਚੇਤੇ ਕਰਾ ਕੇ, ਜੋ ਉਸ ਨੇ ਤੇਰੇ ਨਾਲ ਕੀਤੇ ਸਨ, ਇਹ ਅਰਜੋਈ ਕਰ । ਜੇ ਤੂੰ ਸਾਡੇ ਤੋਂ ਇਹ ਕਸ਼ਟ ਦੂਰ ਕਰ ਦਿੱਤਾ ਤਾਂ ਅਸੀਂ (ਸਾਰੇ ਹੀ) ਤੇਰੇ ਤੇ ਸ਼ਰਧਾ ਧਾਰ ਲਵਾਂਗੇ ਅਤੇ ਇਸਰਾਈਲ ਕੁਲ ਦੇ ਲੋਕਾਂ ਨੂੰ ਤੇਰੇ ਨਾਲ ਭੇਜ ਦਿਆਂਗੇ ।੧੩੪।

فَلَمَّا كَشَفْنَا عَنْهُمُ الرِّجْزَ اِلٰٓى اَجَلٍ هُمْ بٰلِغُوْهُ اِذَا هُمْ يَنْكُثُوْنَ ۝١٣٥

ਪਰ ਜਦ ਅਸੀਂ ਉਸ ਸਮੇਂ ਤਕ, ਜੋ ਓਹਨਾਂ ਲਈ ਨੀਅਤ ਸੀ, ਕਸ਼ਟ ਦੂਰ ਕਰ ਦਿੱਤਾ ਸੀ, ਤਾਂ ਓਹ ਛੇਤੀ ਹੀ ਆਪਣੇ ਬਚਨ ਤੋਂ ਖਿਸਕ ਗਏ ਸਨ ।੧੩੫।

---

[1]ਇਹ "ਫ਼ਿਰਾਊਨ" ਦੀ ਜਾਤੀ ਵਲ ਸੰਕੇਤ ਹੈ ।

[2]"ਦਰਯਾ ਰਤ ਬਣ ਗਿਆ ਸੀ" । (ਖ਼ਰੂਜ ਬਾਬ ੭, ਆਇਤ ੨੧), ਡੱਡੂ ਤੇ ਜੂੰਆਂ, (ਖ਼ਰੂਜ ਬਾਬ ੮) ਤੂਫ਼ਾਨ ਤੇ ਗੜੇ ਆਦਿ (ਖ਼ਰੂਜ ਬਾਬ ੯); ਟਿੱਡੀਆਂ (ਖ਼ਰੂਜ ਬਾਬ ੧੦)

[3]"ਕਾਨਾ" ਪਦ ਸਾਥੀ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ । ਇੱਥੇ ਏਹੋ ਹੀ ਅਰਥ ਮੁਖ ਰੱਖੇ ਗਏ ਹਨ ।

فَانْتَقَمْنَا مِنْهُمْ فَاَغْرَقْنٰهُمْ فِى الْيَمِّ بِاَنَّهُمْ كَذَّبُوْا بِاٰيٰتِنَا وَكَانُوْا عَنْهَا غٰفِلِيْنَ ﴿١٣٦﴾

ਸੋ ਅਸੀਂ ਓਹਨਾਂ ਤੋਂ (ਓਹਨਾਂ ਦੀਆਂ) ਸ਼ਰਾਰਤਾਂ ਦਾ ਬਦਲਾ ਲਿਆ ਸੀ ਤੇ ਓਹਨਾਂ ਨੂੰ ਸਮੁੰਦਰ ਵਿਚ[1] ਡੋਬ ਦਿੱਤਾ ਸੀ; ਕਿਉਂਕਿ ਓਹ ਸਾਡੀਆਂ ਆਇਤਾਂ ਦੀ ਨਿੰਦਾ ਕਰਦੇ ਸਨ, ਅਰਥਾਤ (ਵੱਡੀ) ਬੇਪਰਵਾਹੀ ਵਰਤਦੇ ਸਨ ।੧੩੭।

وَاَوْرَثْنَا الْقَوْمَ الَّذِيْنَ كَانُوْا يُسْتَضْعَفُوْنَ مَشَارِقَ الْاَرْضِ وَمَغَارِبَهَا الَّتِىْ بٰرَكْنَا فِيْهَا ؕ وَتَمَّتْ كَلِمَتُ رَبِّكَ الْحُسْنٰى عَلٰى بَنِىْۤ اِسْرَآءِيْلَ ۙ۬ بِمَا صَبَرُوْا ؕ وَدَمَّرْنَا مَا كَانَ يَصْنَعُ فِرْعَوْنُ وَقَوْمُهٗ وَمَا كَانُوْا يَعْرِشُوْنَ ﴿١٣٧﴾

ਅਤੇ ਉਸ ਜਾਤੀ ਨੂੰ[2]—ਜਿਸ ਨੂੰ ਨਿਰਬਲ ਸਮਝਿਆ ਜਾਂਦਾ ਸੀ । ਉਸ ਦੇਸ[3] ਦੇ ਚੜ੍ਹਦੇ ਪਾਸੇ ਦਾ ਵੀ ਤੇ ਲਹਿੰਦੇ ਪਾਸੇ ਦਾ ਵੀ ਵਾਰਸ ਬਣਾ ਦਿੱਤਾ ਸੀ, ਜਿਸ ਨੂੰ ਅਸੀਂ ਬਰਕਤ ਦਿੱਤੀ ਹੋਈ ਸੀ, ਅਰਥਾਤ ਸਾਜਣਹਾਰ ਤੇ ਪਾਲਨਹਾਰ ਦੀ ਇਸਰਾਈਲ ਕੁਲ ਦੇ ਲੋਕਾਂ ਨਾਲ ਚੰਗੀ ਤੋਂ ਚੰਗੀ ਕੀਤੀ ਬਾਣੀ,(ਅਰਥਾਤ ਚੰਗੇ ਤੋਂ ਚੰਗਾ ਬਚਨ) ਪੂਰਾ ਹੋ ਗਿਆ ਸੀ; ਇਸ ਲਈ ਓਹਨਾਂ ਨੇ (ਜ਼ੁਲਮਾਂ ਤੇ) ਸਬਰ ਕੀਤਾ ਅਤੇ "ਫ਼ਿਰਾਊਨ" ਤੇ ਉਸ ਦੀ ਜਾਤੀ, ਜੋ ਕੁਝ ਬਣਾਉਂਦੀ ਸੀ, ਉਹ ਨਸ਼ਟ ਕਰ ਦਿੱਤਾ ਸੀ ।੧੩੮।

وَجٰوَزْنَا بِبَنِىْۤ اِسْرَآءِيْلَ الْبَحْرَ فَاَتَوْا عَلٰى قَوْمٍ يَّعْكُفُوْنَ عَلٰۤى اَصْنَامٍ لَّهُمْ ۚ قَالُوْا يٰمُوْسَى اجْعَلْ لَّنَاۤ اِلٰهًا كَمَا لَهُمْ اٰلِهَةٌ ؕ قَالَ اِنَّكُمْ قَوْمٌ تَجْهَلُوْنَ ﴿١٣٨﴾

ਅਤੇ ਅਸੀਂ ਇਸਰਾਈਲ ਕੁਲ (ਦੇ ਲੋਕਾਂ) ਨੂੰ ਸਮੁੰਦਰੋਂ ਪਾਰ ਉਤਾਰਾ ਦੇ ਦਿੱਤਾ ਸੀ, ਇੱਥੋਂ ਤਕ ਕਿ ਜਦ ਓਹ (ਤੁਰਦੇ ਤੁਰਦੇ) ਇਕ ਅਜਿਹੀ ਜਾਤੀ[4] ਕੋਲ ਪੁੱਜੇ ਸਨ, ਜੋ ਆਪਣੀਆਂ ਮੂਰਤੀਆਂ ਦੀ ਪੂਜਾ ਵਿਚ ਰੁਝੀ ਹੋਈ ਸੀ, (ਤਾਂ) ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਮੂਸਾ" ਸਾਡੇ ਵਾਸਤੇ ਵੀ ਕੁਝ ਅਜੇਹੇ ਇਸ਼ਟ ਥਾਪ ਦਿਓ, ਜਿਹਾ ਕਿ ਏਹਨਾਂ ਦੇ ਇਸ਼ਟ ਹਨ । (ਤਾਂ) "ਮੂਸਾ" ਨੇ ਇਹ ਕਿਹਾ ਸੀ ਕਿ ਤੁਸੀਂ ਇਕ ਅਗਿਆਨੀ ਜਾਤੀ ਹੋ ।੧੩੯।

---

[1]ਜਦੋਂ ਓਹ ਹਜ਼ਰਤ "ਮੂਸਾ" ਜੀ ਨੂੰ ਫੜਨ ਲਈ ਸਮੁੰਦਰ ਵਿਚ ਗਏ ਸਨ, ਤਾਂ "ਫ਼ਿਰਾਊਨ" ਤੇ ਉਸ ਦੇ ਸਾਥੀ ਡੁਬ ਗਏ ਸਨ ।

[2]ਅਰਥਾਤ—"ਮੂਸਾ" ਜੀ ਦੀ ਜਾਤੀ ।

[3]ਇਸ ਦਾ ਭਾਵ "ਫਲਸਤੀਨ" ਹੈ ।

[4]ਇਹ "ਫ਼ਲਸਤੀਨ" ਦੇ ਲੋਕ ਸਨ, ਜੋ ਉਦੋਂ ਮੂਰਤੀ ਪੂਜ ਸਨ । ਸੰਭਵ ਹੈ ਕਿ ਬਨੂ ਇਸਮਾਈਲ ਵਿੱਚੋਂ "ਆਦ" ਜਾਤੀ ਦੇ ਲੋਕ ਹੋਣ ।

إِنَّ هَٰٓؤُلَآءِ مُتَبَّرٞ مَّا هُمۡ فِيهِ وَبَٰطِلٞ مَّا كَانُواْ يَعۡمَلُونَ ١٤٠

ਜਿਸ ਕੰਮ ਵਿਚ ਓਹ ਰੁੱਝੇ ਹੋਏ ਸਨ, ਉਹ ਨਿਰਸੰਦੇਹ ਨਸ਼ਟ ਹੋਣ ਵਾਲਾ ਹੈ, ਜੋ ਕੁਝ ਓਹ ਕਰਦੇ ਹਨ, ਸਾਰਾ ਹੀ ਅਜਾਈਂ ਜਾਏਗਾ ।੧੪੦।

قَالَ أَغَيۡرَ ٱللَّهِ أَبۡغِيكُمۡ إِلَٰهٗا وَهُوَ فَضَّلَكُمۡ عَلَى ٱلۡعَٰلَمِينَ ١٤١

(ਫਿਰ) ਇਹ ਕਿਹਾ ਸੀ ਕਿ ਮੈਂ ਅੱਲਾਹ ਤੋਂ ਛੁੱਟ ਤੁਹਾਡੇ ਲਈ ਕਿਸੇ ਹੋਰ ਇਸ਼ਟ ਦੀ ਢੂੰਡ ਕਰਾਂ; ਹਾਲਾਂਕਿ ਉਸ ਨੇ ਤੁਹਾਨੂੰ ਸਾਰੇ ਜਹਾਨਾਂ ਤੇ ਵਿਸ਼ੇਸ਼ਤਾ ਦਿੱਤੀ ਹੋਈ ਹੈ ।੧੪੧।

وَإِذۡ أَنجَيۡنَٰكُم مِّنۡ ءَالِ فِرۡعَوۡنَ يَسُومُونَكُمۡ سُوٓءَ ٱلۡعَذَابِ يُقَتِّلُونَ أَبۡنَآءَكُمۡ وَيَسۡتَحۡيُونَ نِسَآءَكُمۡۚ وَفِي ذَٰلِكُم بَلَآءٞ مِّن رَّبِّكُمۡ عَظِيمٞ ١٤٢ ع ١٦

ਅਤੇ (ਯਾਦ ਕਰੋ ਕਿ) ਜਦ ਅਸੀਂ ਤੁਹਾਨੂੰ "ਫ਼ਿਰਾਊਨ" ਦੀ (ਜਾਤੀ) ਦੇ ਲੋਕਾਂ ਤੋਂ ਛੁਟਕਾਰਾ ਦੁਆਇਆ ਸੀ, ਜੋ ਤੁਹਾਨੂੰ ਵੱਡਾ ਦੁਖ ਦਿੰਦੇ ਸਨ, ਅਰਥਾਤ ਤੁਹਾਡੇ ਪੁੱਤਰਾਂ ਨੂੰ ਮਾਰ ਦਿੰਦੇ ਸਨ ਤੇ ਤੁਹਾਡੀਆਂ ਤੀਵੀਆਂ ਨੂੰ ਜੀਉਂਦੀਆਂ ਰਹਿਣ ਦਿੰਦੇ ਸਨ ਅਤੇ ਇਸ ਵਿਚ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦਾ ਵੱਡਾ ਉਪਕਾਰ ਸੀ ।੧੪੨। (ਰਕੂਆ ੧੬)

وَوَٰعَدۡنَا مُوسَىٰ ثَلَٰثِينَ لَيۡلَةٗ وَأَتۡمَمۡنَٰهَا بِعَشۡرٖ فَتَمَّ مِيقَٰتُ رَبِّهِۦٓ أَرۡبَعِينَ لَيۡلَةٗۚ وَقَالَ مُوسَىٰ لِأَخِيهِ هَٰرُونَ ٱخۡلُفۡنِي فِي قَوۡمِي وَأَصۡلِحۡ وَلَا تَتَّبِعۡ سَبِيلَ ٱلۡمُفۡسِدِينَ ١٤٣

ਅਤੇ ਅਸੀਂ[1] "ਮੂਸਾ" ਨਾਲ ਤੀਹ ਰਾਤਾਂ ਦਾ ਬਚਨ ਕੀਤਾ ਸੀ । ਫਿਰ ਓਹਨਾਂ (ਤੀਹ ਰਾਤਾਂ) ਨੂੰ ਦਸ ਹੋਰ ਮਿਲਾ ਕੇ ਸੰਪੂਰਣ ਕਰ ਦਿੱਤਾ ਸੀ । ਇਸ ਤਰ੍ਹਾਂ ਉਸ ਦੇ ਸਾਜਨਹਾਰ ਤੇ ਪਾਲਨਹਾਰ ਦਾ ਨੀਅਤ ਬਚਨ ਚਾਲੀ ਰਾਤਾਂ ਦੇ ਰੂਪ ਵਿਚ ਸੰਪੂਰਣ ਹੋ ਗਿਆ ਸੀ ਅਤੇ "ਮੂਸਾ" ਨੇ ਆਪਣੇ ਭਰਾ "ਹਾਰੂਨ" ਨੂੰ ਇਹ ਕਿਹਾ ਸੀ ਕਿ (ਮੇਰੇ ਮਗਰੋਂ) ਮੇਰੀ ਜਾਤੀ ਵਿਚ ਮੇਰੀ ਪ੍ਰਤੀਨਿਧਤਾ ਕਰਨਾ ਅਤੇ ਓਹਨਾਂ ਦੇ ਸੁਧਾਰ ਨੂੰ ਮੁਖ ਰੱਖ ਕੇ ਫ਼ਸਾਦੀਆਂ ਦੇ ਮਾਰਗ ਤੇ ਨਾ ਤੁਰਨਾ ।੧੪੩।

---

[1]ਇਸ ਥਾਂ ਜੋ ਘਟਨਾਵਾਂ ਦਰਜ ਹਨ, ਓਹ ਭੂਗੋਲ ਜਾਂ ਇਤਿਹਾਸ ਅਨੁਸਾਰ ਤਰਤੀਬਵਾਰ ਨਹੀਂ ਹਨ; ਸਗੋਂ ਸਿੱਖਿਆ ਨੂੰ ਮੁਖ ਰਖ ਕੇ, ਜੋ ਕੁਰਾਨ ਸ਼ਰੀਫ਼ ਦਾ ਅਸਲ ਮਨੋਰਥ ਹੈ, ਵਰਣਨ ਕੀਤੀਆਂ ਗਈਆਂ ਹਨ, ਜੋ ਆਪਣੇ ਸਮੇਂ ਤੇ ਭੂਗੋਲ ਅਨੁਸਾਰ ਅੱਗੇ-ਪਿੱਛੇ ਹੋ ਗਈਆਂ ਹਨ ।

وَلَمَّا جَآءَ مُوسٰى لِمِيْقَاتِنَا وَكَلَّمَهٗ رَبُّهٗ قَالَ رَبِّ اَرِنِيْٓ اَنْظُرْ اِلَيْكَ قَالَ لَنْ تَرٰىنِيْ وَلٰكِنِ انْظُرْ اِلَى الْجَبَلِ فَاِنِ اسْتَقَرَّ مَكَانَهٗ فَسَوْفَ تَرٰىنِيْ فَلَمَّا تَجَلّٰى رَبُّهٗ لِلْجَبَلِ جَعَلَهٗ دَكًّا وَّخَرَّ مُوسٰى صَعِقًا فَلَمَّآ اَفَاقَ قَالَ سُبْحٰنَكَ تُبْتُ اِلَيْكَ وَاَنَا اَوَّلُ الْمُؤْمِنِيْنَ ﴿١٤٣﴾

ਅਤੇ ਜਦ "ਮੂਸਾ" ਸਾਡੇ ਨੀਅਤ ਸਮੇਂ ਅਨੁਸਾਰ ਨੀਅਤ ਅਸਥਾਨ ਤੇ ਆ ਗਿਆ ਸੀ ਅਤੇ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਨਾਲ ਬਚਨ-ਬਿਲਾਸ ਕੀਤੇ ਸਨ, ਤਾਂ "ਮੂਸਾ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ (ਆਪਣਾ) ਦਰਸ਼ਨ ਦੇਹ, ਤਾਂ ਜੁ ਮੈਂ ਤੈਨੂੰ ਵੇਖ ਲਵਾਂ। ਉਸ ਨੇ ਇਹ ਕਿਹਾ ਸੀ ਕਿ ਤੂੰ ਮੈਨੂੰ (ਸਥੂਲ ਨੇਤਰਾਂ ਨਾਲ) ਕਦੇ ਵੀ ਨਹੀਂ ਵੇਖ ਸਕਦਾ, ਪਰ (ਉਸ) ਪਹਾੜ ਵਲ ਵੇਖ। ਜੇ ਉਹ ਆਪਣੀ ਥਾਂ ਤੇ ਅਟੱਲ (ਤੇ ਅਚਲ) ਰਿਹਾ, ਤਾਂ ਤੂੰ ਮੈਨੂੰ ਵੇਖ ਸਕੇਂਗਾ। ਫੇਰ ਜਦ ਉਸ (ਮੂਸਾ) ਦੇ ਸਾਜਨਹਾਰ ਤੇ ਪਾਲਨਹਾਰ ਨੇ ਆਪਣਾ ਜਲਵਾ ਦੱਸਿਆ ਸੀ: ਤਾਂ ਉਸ ਪਹਾੜ ਦੇ ਟੋਟੇ ਟੋਟੇ ਕਰ ਦਿੱਤੇ ਸਨ ਅਤੇ "ਮੂਸਾ" ਬੇਹੋਸ਼ ਹੋ ਕੇ ਡਿਗ ਪਿਆ ਸੀ, ਫੇਰ ਜਦ ਉਸ ਨੂੰ ਕੁਝ ਸੋਖ ਹੋਇਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ (ਪ੍ਰਭੂ!) ਤੂੰ ਹਰੇਕ ਊਣਤਾਈ ਤੋਂ ਪਾਕ ਹੈਂ। ਮੈਂ ਤੇਰੇ ਹਜ਼ੂਰ ਹੀ ਝੁਕਦਾ ਹਾਂ ਅਤੇ ਮੈਂ ਇਸ ਜੁਗ ਦੇ ਸਾਰੇ ਹੀ ਮੁਸਲਮਾਨਾਂ ਨਾਲੋਂ ਪਹਿਲਾ ਮੁਸਲਮਾਨ ਹਾਂ।੧੪੪।

قَالَ يٰمُوسٰٓى اِنِّى اصْطَفَيْتُكَ عَلَى النَّاسِ بِرِسٰلٰتِىْ وَبِكَلَامِىْ فَخُذْ مَآ اٰتَيْتُكَ وَكُنْ مِّنَ الشّٰكِرِيْنَ ﴿١٤٤﴾

ਪ੍ਰਭੂ ਨੇ ਉੱਤਰ ਵਿਚ ਇਹ ਕਿਹਾ ਸੀ ਕਿ ਹੇ "ਮੂਸਾ"! ਮੈਂ ਤੈਨੂੰ (ਇਸ ਸਮੇਂ ਦੇ) ਸਾਰੇ ਮਨੁੱਖਾਂ ਨਾਲੋਂ ਆਪਣੀ ਰਸਾਲਤ ਤੇ ਆਪਣੀ (ਅਕਾਸ਼) ਬਾਣੀ ਦੁਆਰਾ ਵਿਸ਼ੇਸ਼ਤਾ ਦਿੱਤੀ ਹੈ। ਸੋ ਜੋ ਕੁਝ ਮੈਂ ਤੈਨੂੰ ਦਿੱਤਾ ਹੈ, ਉਸ ਨੂੰ ਪੱਕਿਆਈ ਨਾਲ ਫੜ ਲੈ ਅਤੇ ਸ਼ੁਕਰ ਗੁਜ਼ਾਰ ਬੰਦਿਆਂ ਵਿਚ ਸ਼ਾਮਲ ਹੋ ਜਾ।੧੪੫।

وَكَتَبْنَا لَهٗ فِى الْاَلْوَاحِ مِنْ كُلِّ شَىْءٍ مَّوْعِظَةً وَّتَفْصِيْلًا

ਅਤੇ ਅਸੀਂ ਉਸ ਦੇ ਵਾਸਤੇ ਕੁਝ ਤਖ਼ਤੀਆਂ ਵਿਚ ਆਪਣੇ ਅਜੇਹੇ ਹੁਕਮ ਲਿਖੇ ਸਨ, ਜੋ ਹਰ ਇਕ ਕਿਸਮ ਦੀ ਸਿੱਖਿਆ ਤੇ ਨਿਰਭਰ ਸਨ ਅਤੇ ਜਿਨ੍ਹਾਂ ਵਿਚ ਉਸ ਸਮੇਂ ਲਈ ਹਰੇਕ (ਜ਼ਰੂਰੀ) ਚੀਜ਼ ਦਾ ਵਿਸਥਾਰ ਵੀ ਸੀ। (ਫੇਰ ਅਸੀਂ ਉਸ ਨੂੰ ਇਹ

لِكُلِّ شَيْءٍ ۚ فَخُذْهَا بِقُوَّةٍ وَأْمُرْ قَوْمَكَ يَأْخُذُوا بِأَحْسَنِهَا ۚ
سَأُرِيكُمْ دَارَ الْفَاسِقِينَ ﴿١٤٦﴾

ਕਿਹਾ ਸੀ ਕਿ) ਓਹਨਾਂ ਹੁਕਮਾਂ ਨੂੰ ਪੱਕਿਆਈ ਨਾਲ ਧਾਰਨ ਕਰ ਲਓ ਅਤੇ ਆਪਣੀ ਜਾਤੀ ਨੂੰ ਵੀ ਕਹਿ ਦਿਓ ਕਿ ਓਹ ਇਸ ਦੇ ਉੱਚੇ ਪਖਾਂ ਨੂੰ ਪੱਕਿਆਈ ਨਾਲ ਧਾਰਨ ਕਰ ਲਏ। ਮੈਂ ਛੇਤੀ ਹੀ ਤੁਹਾਨੂੰ ਬੁਰਿਆਰਾਂ ਦੇ ਘਰ[1] ਦੱਸਾਂਗਾ।੧੪੬।

سَأَصْرِفُ عَنْ آيَاتِيَ الَّذِينَ يَتَكَبَّرُونَ فِي الْأَرْضِ
بِغَيْرِ الْحَقِّ وَإِنْ يَرَوْا كُلَّ آيَةٍ لَا يُؤْمِنُوا بِهَا وَإِنْ
يَرَوْا سَبِيلَ الرُّشْدِ لَا يَتَّخِذُوهُ سَبِيلًا وَإِنْ يَرَوْا
سَبِيلَ الْغَيِّ يَتَّخِذُوهُ سَبِيلًا ۚ ذَٰلِكَ بِأَنَّهُمْ كَذَّبُوا
بِآيَاتِنَا وَكَانُوا عَنْهَا غَافِلِينَ ﴿١٤٧﴾

ਮੈਂ ਛੇਤੀ ਹੀ ਓਹਨਾਂ ਲੋਕਾਂ ਨੂੰ, ਜਿਨ੍ਹਾਂ ਨੇ ਬਿਨਾਂ ਕਿਸੇ ਅਧਿਕਾਰ ਦੇ ਜਗ ਵਿਚ ਘੁਮੰਡ ਕੀਤਾ ਹੈ। (ਆਪਣੇ) ਚਮਤਕਾਰਾਂ ਤੋਂ (ਸੱਖਣਾ ਕਰ ਕੇ) ਦੂਰ ਕਰ ਦਿਆਂਗਾ ਅਤੇ ਜੇ ਓਹ ਹਰ (ਸੰਭਵ) ਚਮਤਕਾਰ ਵੀ ਵੇਖ ਲੈਣਗੇ, ਤਾਂ ਉਸ ਤੇ ਸ਼ਰਧਾ ਨਹੀਂ ਧਾਰਨਗੇ, ਅਰਥਾਤ ਜੇ ਓਹ ਸਿੱਧਾ ਮਾਰਗ ਵੇਖ ਵੀ ਲੈਣਗੇ, ਤਾਂ ਉਸ ਨੂੰ ਕਦੇ ਵੀ ਨਹੀਂ ਅਪਣਾਉਣਗੇ। ਜੇ ਓਹ ਕੁਰਾਹੇ ਜਾਣ ਦਾ ਮਾਰਗ ਵੇਖ ਲੈਣਗੇ, ਤਾਂ ਉਸ ਨੂੰ ਅਪਣਾ ਲੈਣਗੇ। ਇਹ ਇਸ ਲਈ ਹੈ ਕਿ ਓਹਨਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ ਅਤੇ ਓਹਨਾਂ ਨਾਲ ਬੇਪਰਵਾਹੀ ਵਰਤ ਰਹੇ ਹਨ।੧੪੭।

وَالَّذِينَ كَذَّبُوا بِآيَاتِنَا وَلِقَاءِ الْآخِرَةِ حَبِطَتْ أَعْمَالُهُمْ ۚ
ع هَلْ يُجْزَوْنَ إِلَّا مَا كَانُوا يَعْمَلُونَ ﴿١٤٨﴾

ਅਤੇ ਓਹ ਲੋਕ, ਜਿਨ੍ਹਾਂ ਨੇ ਸਾਡੀਆਂ ਆਇਤਾਂ ਨੂੰ ਤੇ ਮੌਤ ਮਗਰੋਂ ਦੀ (ਪ੍ਰਭੂ) ਮਿਲਣੀ ਨੂੰ ਨਿੰਦਿਆ ਹੈ, ਓਹਨਾਂ ਦੀ ਸਾਰੀ ਕੀਤੀ-ਕਤਰੀ ਅਜਾਈਂ ਗਈ ਹੈ। ਓਹ ਕੇਵਲ ਆਪਣੇ ਕੀਤੇ ਦਾ ਹੀ ਫਲ ਪਾਉਣਗੇ।੧੪੮। (ਰਕੂਅ ੧੭)

وَاتَّخَذَ قَوْمُ مُوسَىٰ مِنْ بَعْدِهِ مِنْ حُلِيِّهِمْ عِجْلًا

ਅਤੇ "ਮੂਸਾ" ਜੀ ਦੀ ਜਾਤੀ ਨੇ ਉਸ ਦੇ ਸਫ਼ਰ[2] ਤੇ ਜਾਣ ਮਗਰੋਂ ਆਪਣੇ ਗਹਿਣਿਆਂ ਦਾ ਇਕ ਵੱਛਾ ਘੜ ਲਿਆ ਸੀ, ਉਹ ਕੇਵਲ ਇਕ ਨਿਰਜਿੰਦ[3]

---

[1]ਅਰਥਾਤ—ਬੁਰਿਆਰਾਂ ਨੂੰ ਦੰਡ ਦੇ ਕੇ ਓਹਨਾਂ ਦਾ ਅੰਤ ਪਰਗਟ ਕਰ ਦਿਆਂਗਾ।

[2]ਇਹ ਉਹ ਸਫ਼ਰ ਹੈ, ਜਿਸ ਦਾ ਵਰਣਨ ਪਿੱਛੇ ੧੪੩ ਵੀਂ ਆਇਤ ਵਿਚ ਹੋ ਚੁੱਕਾ ਹੈ, ਅਰਥਾਤ ਜਦ ਉਹ ਚਾਲੀ ਰਾਤਾਂ ਲਈ ਪਹਾੜ ਤੇ ਗਏ ਸਨ।

[3]ਇਹ "ਖ਼ਵਾਰੁਨ" ਪਦ ਦਾ ਅਰਥ ਹੈ, ਜਿਸ ਦਾ ਭਾਵ ਗਊ, ਬੈਲ, ਬਕਰੀ ਜਾ ਭੇਡ ਦੀ ਆਵਾਜ਼ ਹੈ, ਜੋ ਬੇਅਰਥ ਹੀ ਹੁੰਦੀ ਹੈ।

جَسَدًا لَّهٗ خُوَارٌ ۚ اَلَمْ يَرَوْا اَنَّهٗ لَا يُكَلِّمُهُمْ وَ لَا يَهْدِيْهِمْ سَبِيْلًا ۘ اِتَّخَذُوْهُ وَكَانُوْا ظٰلِمِيْنَ ﴿١٤٩﴾

ਸਰੀਰ ਸੀ, ਜਿਸ ਵਿੱਚੋਂ ਇਕ ਬੇਅਰਥ ਜੇਹੀ ਆਵਾਜ਼ ਨਿਕਲਦੀ ਸੀ[1] । ਕੀ ਓਹਨਾਂ ਨੇ ਇਹ ਨਹੀਂ ਸੋਚਿਆ ਕਿ ਓਹ ਨਾ ਹੀ ਓਹਨਾਂ ਨਾਲ ਯੋਗ ਗੱਲ ਕਰਦਾ ਹੈ ਤੇ ਨਾ ਓਹਨਾਂ ਨੂੰ ਕੋਈ ਉਪਦੇਸ਼ ਦਿੰਦਾ ਹੈ, ਪਰ ਓਹਨਾਂ ਨੇ ਉਸ ਨੂੰ ਐਵੇਂ ਹੀਆਪਣਾ ਇਸ਼ਟ ਥਾਪ ਲਿਆ ਸੀ ਤੇ ਮੁਸ਼ਰਿਕ ਬਣ ਗਏ ਸਨ ।੧੪੯।

وَلَمَّا سُقِطَ فِيْٓ اَيْدِيْهِمْ وَرَاَوْا اَنَّهُمْ قَدْ ضَلُّوْا ۙ قَالُوْا لَئِنْ لَّمْ يَرْحَمْنَا رَبُّنَا وَيَغْفِرْ لَنَا لَنَكُوْنَنَّ مِنَ الْخٰسِرِيْنَ ﴿١٥٠﴾

ਅਤੇ ਜਦ ਓਹ ਸ਼ਰਮਿੰਦੇ ਹੋ ਗਏ ਸਨ ਤੇ ਓਹਨਾਂ ਸਮਝ ਲਿਆ ਸੀ ਕਿ ਓਹ ਕੁਰਾਹੇ ਪੈ ਗਏ ਹਨ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਜੇ ਸਾਡਾ ਸਾਜਨ-ਹਾਰ ਤੇ ਪਾਲਨਹਾਰ ਸਾਡੇ ਤੇ ਮਿਹਰ ਨਾ ਕਰਦਾ ਅਤੇ ਸਾਨੂੰ ਖਿਮਾ ਨਾ ਬਖਸ਼ਦਾ, ਤਾਂ ਅਸੀਂ ਵੀ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਜਾਂਦੇ ।੧੫੦।

وَلَمَّا رَجَعَ مُوْسٰٓى اِلٰى قَوْمِهٖ غَضْبَانَ اَسِفًا ۙ قَالَ بِئْسَمَا خَلَفْتُمُوْنِيْ مِنْۢ بَعْدِيْ ۚ اَعَجِلْتُمْ اَمْرَ رَبِّكُمْ ۚ وَاَلْقَى الْاَلْوَاحَ وَاَخَذَ بِرَاْسِ اَخِيْهِ يَجُرُّهٗٓ اِلَيْهِ ۗ قَالَ ابْنَ اُمَّ اِنَّ الْقَوْمَ اسْتَضْعَفُوْنِيْ وَكَادُوْا

ਅਤੇ ਜਦ "ਮੂਸਾ" ਆਪਣੀ ਜਾਤੀ ਵਲ ਗੁੱਸੇ ਤੇ ਅਫ਼ਸੋਸ ਨਾਲ ਭਰਿਆ ਵਾਪਸ ਮੁੜਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਮੇਰੇ ਮਗਰੋਂ ਜੋ ਤੁਸੀਂ ਮੇਰੀ ਪ੍ਰਤਿਨਿਧਤਾ ਕੀਤੀ ਹੈ, ਉਹ ਬਹੁਤ ਹੀ ਭੈੜੀ ਹੈ । ਕੀ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਬਾਰੇ ਕਾਹਲ ਕੀਤੀ ਸੀ ਤੇ ਘਬਰਾ ਗਏ ਸੀ ਕਿ "ਮੂਸਾ" ਹੁਣ ਤਕ ਕਿਉਂ ਨਹੀਂ ਆਏ ? ਇਸ ਸਮੇਂ "ਮੂਸਾ" ਨੇ ਊਹੋ ਤਖ਼ਤੀਆਂ ਧਰਤੀ ਤੇ ਰਖ ਦਿੱਤੀਆਂ ਸਨ ਤੇ ਆਪਣੇ ਭਰਾ ("ਹਾਰੂਨ") ਦੇ ਸਿਰ ਦੇ ਵਾਲ ਫੜ ਕੇ ਉਸ ਨੂੰ ਆਪਣੇ ਵਲ ਘਸੀਟਣਾ ਸ਼ੁਰੂ ਕਰ ਦਿੱਤਾ ਸੀ । (ਇਸ ਤੇ) ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਅੰਮਾ ਜਾਏ ! ਜਾਤੀ ਨੇ ਮੈਨੂੰ ਨਿਰਬਲ ਸਮਝਿਆ ਸੀ ਤੇ ਇਹ ਸੰਭਵ ਸੀ ਕਿ ਮੈਨੂੰ ਕਤਲ ਹੀ ਕਰ ਦੇਣ । ਸੋ ਤੂੰ ਹੁਣ ਮੇਰੇ

[1]ਅਰਥਾਤ—ਉਹ ਵੱਛਾ ਅਜਿਹਾ ਸੀ ਕਿ ਜਦ ਇਸ ਪਾਸਿਓਂ ਉਸ ਵਿਚ ਹਵਾ ਜਾਂਦੀ ਸੀ, ਤਾਂ ਉਸ ਵਿੱਚੋਂ ਸੀਟੀ ਵਰਗੀ ਆਵਾਜ਼ ਨਿਕਲਦੀ ਸੀ; ਜਿਵੇਂ ਕਿ ਆਮ ਤੌਰ ਤੇ ਖਿਡਾਉਣਿਆਂ ਵਿੱਚੋਂ ਨਿਕਲਿਆ ਕਰਦੀ ਹੈ ।

يَقْتُلُوْنَنِيْ ۖ فَلَا تُشْمِتْ بِيَ الْاَعْدَآءَ وَلَا تَجْعَلْنِيْ مَعَ الْقَوْمِ الظّٰلِمِيْنَ ﴿١٥٠﴾

ਵੈਰੀਆਂ ਨੂੰ ਮੇਰੇ ਤੇ ਹੱਸਣ ਦਾ ਸਮਾਂ ਨਾ ਦੇ[1] ਅਤੇ ਮੈਨੂੰ ਜ਼ਾਲਮ ਲੋਕਾਂ ਨਾਲ ਨਾ ਰਲਾ ।੧੫੧।

قَالَ رَبِّ اغْفِرْ لِيْ وَلِاَخِيْ وَاَدْخِلْنَا فِيْ رَحْمَتِكَ ۖ وَاَنْتَ اَرْحَمُ الرّٰحِمِيْنَ ﴿١٥١﴾ ع ١٨

(ਇਹ ਸੁਣ ਕੇ "ਮੂਸਾ ਨੇ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਤੇ ਮੇਰੇ ਭਰਾ ਨੂੰ ਮਾਫ਼ ਕਰ । ਸਾਨੂੰ ਦੋਹਾਂ ਨੂੰ ਆਪਣੀ ਮਿਹਰ ਦਾ ਭਾਗੀ ਬਣਾ । ਤੂੰ ਸਾਰੇ ਹੀ ਮਿਹਰ ਕਰਨ ਵਾਲਿਆਂ ਨਾਲੋਂ ਵੱਡਾ ਮਿਹਰਬਾਨ ਹੈਂ ।੧੫੨। (ਰਕੂਅ ੧੮)

اِنَّ الَّذِيْنَ اتَّخَذُوا الْعِجْلَ سَيَنَالُهُمْ غَضَبٌ مِّنْ رَّبِّهِمْ وَذِلَّةٌ فِي الْحَيٰوةِ الدُّنْيَا ۗ وَكَذٰلِكَ نَجْزِي الْمُفْتَرِيْنَ ﴿١٥٢﴾

(ਇਸ ਤੇ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ) ਓਹ ਲੋਕ ਜਿਨ੍ਹਾਂ ਨੇ ਵੱਛਾ (ਪੂਜਾ ਕਰਨ ਲਈ) ਘੜ ਲਿਆ ਹੈ ਅਤੇ ਉਸ ਦੀ ਪੂਜਾ ਸ਼ੁਰੂ ਕਰ ਦਿੱਤੀ ਹੈ, ਓਹਨਾਂ ਸਾਰਿਆਂ ਤੇ ਹੀ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਕਰੋਪੀ ਹੋ ਗਈ ਹੈ ਅਤੇ ਸੰਸਾਰਕ ਹੀਣਤਾ ਵੀ । ਅਸੀਂ ਕੂੜ ਘੜਨ ਵਾਲਿਆਂ (ਕੂੜਿਆਰਾਂ) ਨੂੰ ਅਜਿਹਾ ਦੰਡ ਹੀ ਦਿਆ ਕਰਦੇ ਹਾਂ ।੧੫੩।

وَالَّذِيْنَ عَمِلُوا السَّيِّاٰتِ ثُمَّ تَابُوْا مِنْۢ بَعْدِهَا وَاٰمَنُوْٓا ۖ اِنَّ رَبَّكَ مِنْۢ بَعْدِهَا لَغَفُوْرٌ رَّحِيْمٌ ﴿١٥٣﴾

ਅਤੇ ਓਹ ਲੋਕ ਜਿਨ੍ਹਾਂ ਨੇ ਭੈੜੇ ਕਰਮ ਕੀਤੇ ਹਨ ਤੇ ਫੇਰ (ਓਹਨਾਂ ਦਾ ਤਿਆਗ ਕਰ ਕੇ) ਪ੍ਰਭੂ ਵਾਲੇ ਪਾਸੇ ਆ ਗਏ ਹਨ, ਅਰਥਾਤ ਉਸ ਦੇ ਸ਼ਰਧਾਲੂ ਬਣ ਗਏ ਹਨ, ਤਾਂ ਤੇਰਾ ਸਾਜਨਹਾਰ ਤੇ ਪਾਲਨਹਾਰ ਬੇਸ਼ੱਕ ਇਸ (ਪਸ਼ਚਾਤਾਪ) ਮਗਰੋਂ ਵੱਡਾ ਬਖਸ਼ਣਹਾਰ ਤੇ ਮਿਹਰਬਾਨ ਹੈ ।੧੫੪।

وَلَمَّا سَكَتَ عَنْ مُّوْسَى الْغَضَبُ اَخَذَ الْاَلْوَاحَ ۖ وَفِيْ نُسْخَتِهَا هُدًى وَّرَحْمَةٌ لِّلَّذِيْنَ هُمْ لِرَبِّهِمْ يَرْهَبُوْنَ ﴿١٥٤﴾

ਅਤੇ ਜਦ "ਮੂਸਾ" ਦਾ ਕਰੋਧ ਰਤਾ ਠੰਢਾ ਹੋਇਆ ਸੀ, ਤਾਂ ਉਸ ਨੇ (ਓਹ) ਤਖ਼ਤੀਆਂ (ਜਿਨ੍ਹਾਂ ਤੇ ਰੱਬੀ ਹੁਕਮ ਲਿਖੇ ਹੋਏ ਸਨ ਫੇਰ) ਚੁੱਕ ਲਈਆਂ ਸਨ ਅਤੇ ਓਹਨਾਂ ਲਈ ਜੋ ਆਪਣੇ ਰੱਬ ਤੋਂ ਡਰਦੇ ਹਨ, ਏਹਨਾਂ (ਤਖ਼ਤੀਆਂ) ਦੀਆਂ ਲਿਖਤਾਂ ਵਿਚ ਮਿਹਰ ਤੇ ਉਪਦੇਸ਼ ਮੌਜੂਦ ਸਨ ।੧੫੫।

---

[1] ਹਜ਼ਰਤ "ਮੂਸਾ" ਜੀ ਆਪਣੀ ਜਾਤੀ ਦੇ ਸ਼ਿਰਕ ਦੇ ਕਾਰਣ ਕਰੋਧ ਦੇ ਭਰੇ ਹੋਏ ਸਨ । ਉਹਨਾਂ ਨੂੰ ਵਧੇਰੇ ਗੁੱਸਾ ਆਪਣੇ ਭਰਾ "ਹਾਰੂਨ" ਤੇ ਸੀ ਕਿ ਜਾਤੀ ਵਿਚ ਸ਼ਿਰਕ ਪੈਦਾ ਹੋ ਜਾਣ ਤੇ ਉਹ ਓਹਨਾਂ ਦੇ ਗਲ ਕਿਉਂ ਨਾ ਪੈ ਗਏ; ਇਸੇ ਕਰਕੇ ਹੀ ਓਹਨਾਂ ਨੇ ਆਪਣਾ ਗੁੱਸਾ ਭਰਾ ਤੇ ਹੀ ਪਰਗਟ ਕੀਤਾ; ਤਾਂ ਜੁ ਬਾਕੀ ਜਾਤੀ ਭੈ-ਭੀਤ ਹੋ ਕੇ ਸੁਧਰ ਜਾਏ ਤੇ ਸ਼ਿਰਕ ਦਾ ਤਿਆਗ ਕਰ ਦੇਵੇ ।

وَاخْتَارَ مُوسٰى قَوْمَهٗ سَبْعِيْنَ رَجُلًا لِّمِيْقَاتِنَا ۚ فَلَمَّآ اَخَذَتْهُمُ الرَّجْفَةُ قَالَ رَبِّ لَوْ شِئْتَ اَهْلَكْتَهُمْ مِّنْ قَبْلُ وَاِيَّايَ ۭ اَتُهْلِكُنَا بِمَا فَعَلَ السُّفَهَاۗءُ مِنَّا ۚ اِنْ هِيَ اِلَّا فِتْنَتُكَ ۭ تُضِلُّ بِهَا مَنْ تَشَاۗءُ وَتَهْدِيْ مَنْ تَشَاۗءُ ۭ اَنْتَ وَلِيُّنَا فَاغْفِرْ لَنَا وَارْحَمْنَا وَاَنْتَ خَيْرُ الْغٰفِرِيْنَ ۝

ਅਤੇ "ਮੂਸਾ" ਨੇ ਆਪਣੀ ਜਾਤੀ ਵਿੱਚੋਂ ਸੱਤਰ ਆਦਮੀਆਂ ਨੂੰ ਸਾਡੇ ਬਚਨ ਵਾਲੇ ਅਸਥਾਨ ਤੇ ਲਿਆਉਣ ਲਈ ਚੁਣਿਆ ਸੀ। ਫੇਰ ਜਦ ਓਹਨਾਂ ਤੇ ਭੂੰਚਾਲ[1] ਆਇਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜੇ ਤੂੰ ਚਾਹੁੰਦਾ, ਤਾਂ ਓਹਨਾਂ ਨੂੰ ਵੀ ਤੇ ਮੈਨੂੰ ਵੀ ਪਹਿਲਾਂ ਹੀ ਮਾਰ-ਮੁਕਾਉਂਦਾ। ਕੀ ਤੂੰ ਸਾਨੂੰ ਮੂਰਖਾਂ ਦੀ ਮੂਰਖਤਾ ਪਿੱਛੇ ਮਾਰ-ਮੁਕਾਉਣ ਦਾ ਚਾਹਵਾਨ ਹੈਂ ? ਇਹ (ਜੋ ਕੁਝ ਹੋਇਆ ਹੈ), ਕੇਵਲ ਤੇਰੀ ਇਕ ਪਰਖ ਸੀ, ਤੂੰ ਇਹਨਾਂ (ਪਰਖਾਂ) ਰਾਹੀਂ, ਜਿਨ੍ਹਾਂ ਨੂੰ ਤੂੰ ਚਾਹੁੰਦਾ ਹੈਂ, ਕੁਰਾਹੀਏ ਕਰਾਰ ਦੇ ਦਿੰਦਾ ਹੈਂ ਅਤੇ ਜਿਨ੍ਹਾਂ ਨੂੰ ਚਾਹੁੰਦਾ ਹੈਂ, ਸੁਮਾਰਗ ਵਲ ਲਾ ਦਿੰਦਾ ਹੈਂ। ਤੂੰ ਸਾਡਾ ਮਿੱਤਰ ਤੇ ਸਹਾਈ ਹੈਂ, ਸੋ ਸਾਨੂੰ ਬਖਸ਼ ਦੇ। ਸਾਡੇ ਤੇ ਮਿਹਰ ਕਰ। ਤੂੰ ਸਾਰੇ ਬਖਸ਼ਣ ਵਾਲਿਆਂ ਤੋਂ (ਕਿਤੇ) ਵਧ ਬਖਸ਼ਣਹਾਰ ਹੈਂ ।੧੫੬।

وَاكْتُبْ لَنَا فِيْ هٰذِهِ الدُّنْيَا حَسَنَةً وَّفِي الْاٰخِرَةِ اِنَّا هُدْنَآ اِلَيْكَ ۭ قَالَ عَذَابِيْٓ اُصِيْبُ بِهٖ مَنْ اَشَاۗءُ ۚ وَرَحْمَتِيْ وَسِعَتْ كُلَّ شَيْءٍ ۭ فَسَاَكْتُبُهَا لِلَّذِيْنَ يَتَّقُوْنَ وَيُؤْتُوْنَ الزَّكٰوةَ وَالَّذِيْنَ هُمْ بِاٰيٰتِنَا يُؤْمِنُوْنَ ۝

ਅਤੇ ਤੂੰ ਸਾਡੇ ਲਈ ਇਸ ਜਗ ਵਿਚ ਵੀ ਭਲਾਈ ਲਿਖ ਤੇ ਪਰਲੋਕ ਵਿਚ ਵੀ (ਭਲਾਈ ਲਿਖ)। ਅਸੀਂ ਤਾਂ ਤੇਰੇ ਵਲ ਆ ਗਏ ਹਾਂ। ਇਸ ਤੇ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਮੈਂ ਜਿਸ ਨੂੰ ਚਾਹੁੰਦਾ ਹਾਂ, ਆਪਣਾ ਦੰਡ ਦਿੰਦਾ ਹਾਂ ਅਤੇ ਮੇਰੀ ਮਿਹਰ[2] ਨੇ ਹਰੇਕ ਚੀਜ਼ ਨੂੰ ਘੇਰਿਆ ਹੋਇਆ ਹੈ। ਸੋ ਮੈਂ ਜ਼ਰੂਰ ਇਸ ਨੂੰ ਓਹਨਾਂ ਲਈ ਲਿਖ ਲਵਾਂਗਾ,[3] ਜੋ ਸੰਜਮਤਾ ਧਾਰਨ ਕਰਦੇ ਹਨ ਤੇ ਜ਼ਕਾਤ ਦਿੰਦੇ ਹਨ ਅਤੇ ਜੋ ਲੋਕ ਸਾਡੀਆਂ ਆਇਤਾਂ ਤੇ ਸ਼ਰਧਾ ਧਾਰਦੇ ਹਨ ।੧੫੭।

---

[1]ਭੂੰਚਾਲ ਤਾਂ ਸੁਭਾਵਿਕ ਤੌਰ ਤੇ ਹੀ ਆਇਆ ਸੀ, ਪਰ ਜਾਤੀ ਦੇ ਸ਼ਿਰਕ ਦੇ ਕਾਰਣ ਹਜ਼ਰਤ "ਮੂਸਾ" ਜੀ ਨੇ ਸੋਚਿਆ ਕਿ ਸ਼ਾਇਦ ਸਾਨੂੰ ਦੰਡ ਮਿਲਿਆ ਹੈ।

[2]ਅਰਥਾਤ—ਕਦੇ ਵੀ ਬਿਨਾਂ ਕਾਰਣ ਦੇ ਕਸ਼ਟ ਨਹੀਂ ਦਿੰਦਾ; ਸਗੋਂ ਆਮ ਤੌਰ ਤੇ ਵਧੇਰੇ ਮਾਫ਼ ਹੀ ਕਰ ਦਿੰਦਾ ਹੈ।

[3]ਅਰਥਾਤ—ਮਿਹਰ ਇਨਕਾਰੀਆਂ ਤੇ ਵੀ ਹੁੰਦੀ ਹੈ। ਪਰ ਸ਼ਰਧਾਲੂਆਂ ਵਾਸਤੇ ਤਾਂ ਉਸ ਨੂੰ ਲਾਜ਼ਮੀ ਤੇ ਫ਼ਰਜ਼ ਕਰ ਦਿੱਤਾ ਗਿਆ ਹੈ।

الَّذِينَ يَتَّبِعُونَ الرَّسُولَ النَّبِيَّ الْأُمِّيَّ الَّذِي يَجِدُونَهُ
مَكْتُوبًا عِندَهُمْ فِي التَّوْرَاةِ وَالْإِنجِيلِ يَأْمُرُهُم
بِالْمَعْرُوفِ وَيَنْهَاهُمْ عَنِ الْمُنكَرِ وَيُحِلُّ لَهُمُ الطَّيِّبَاتِ
وَيُحَرِّمُ عَلَيْهِمُ الْخَبَائِثَ وَيَضَعُ عَنْهُمْ إِصْرَهُمْ
وَالْأَغْلَالَ الَّتِي كَانَتْ عَلَيْهِمْ ۚ فَالَّذِينَ آمَنُوا بِهِ وَ
عَزَّرُوهُ وَنَصَرُوهُ وَاتَّبَعُوا النُّورَ الَّذِي أُنزِلَ مَعَهُ
ع ١٩ أُولَٰئِكَ هُمُ الْمُفْلِحُونَ ﴿١٥٨﴾

ਓਹ (ਲੋਕ) ਜੋ ਸਾਡੇ ਇਸ ਰਸੂਲ[1] ਦੀ ਪੈਰਵੀ ਕਰਦੇ ਹਨ, ਜੋ ਨਬੀ ਹੈ ਤੇ ਅਨਪੜ੍ਹ ਵੀ ਹੈ, ਅਰਥਾਤ ਜਿਸ ਦਾ ਵਰਣਨ ਤੌਰੇਤ ਤੇ ਅੰਜੀਲ ਵਿਚ ਓਹਨਾਂ ਦੇ ਕੋਲ ਲਿਖਿਆ[2] ਹੋਇਆ ਮੌਜੂਦ ਹੈ। ਉਹ ਓਹਨਾਂ ਨੂੰ ਭਲੀਆਂ ਗੱਲਾਂ ਦਾ ਹੁਕਮ ਦਿੰਦਾ ਹੈ ਅਤੇ ਭੈੜੀਆਂ ਗੱਲਾਂ ਤੋਂ ਰੋਕਦਾ ਹੈ ਅਤੇ ਸਾਫ਼-ਸੁਥਰੀਆਂ ਚੀਜ਼ਾਂ ਓਹਨਾਂ ਤੇ ਹਲਾਲ ਕਰਦਾ ਹੈ ਅਤੇ ਮੰਦੀਆਂ ਚੀਜ਼ਾਂ ਓਹਨਾਂ ਤੇ ਹਰਾਮ ਕਰਦਾ ਹੈ। ਓਹਨਾਂ ਦੇ ਭਾਰ (ਜੋ ਓਹਨਾਂ ਤੇ ਲੱਦੇ ਹੋਏ ਸਨ) ਤੇ ਪਟੇ ਜੋ ਓਹਨਾਂ ਦੇ ਗਲਾਂ ਵਿਚ ਪਏ ਹੋਏ ਸਨ, ਓਹਨਾਂ ਤੋਂ ਦੂਰ ਕਰਦਾ ਹੈ। ਸੋ ਓਹ ਲੋਕ ਜਿਨ੍ਹਾਂ ਨੇ ਉਸ ਤੇ ਸ਼ਰਧਾ ਧਾਰ ਲਈ ਹੈ ਤੇ ਉਸ ਨੂੰ ਬਲ ਦਿੱਤਾ ਹੈ ਅਤੇ ਉਸ ਦੀ ਸਹਾਇਤਾ ਕੀਤੀ ਹੈ, ਅਰਥਾਤ ਉਸ ਦੇ ਚਾਨਣੇ ਦੇ ਪਿੱਛੇ ਲਗ ਗਏ ਹਨ, ਜੋ ਉਸ ਦੇ ਨਾਲ ਉਤਾਰਿਆ ਗਿਆ ਹੈ, ਉਹੋ ਹੀ ਸਫਲ ਹੋਣਗੇ।੧੫੮। (ਰਕੂਅ ੧੯)

قُلْ يَا أَيُّهَا النَّاسُ إِنِّي رَسُولُ اللَّهِ إِلَيْكُمْ جَمِيعًا الَّذِي
لَهُ مُلْكُ السَّمَاوَاتِ وَالْأَرْضِ ۖ لَا إِلَٰهَ إِلَّا هُوَ يُحْيِي وَ
يُمِيتُ ۖ فَآمِنُوا بِاللَّهِ وَرَسُولِهِ النَّبِيِّ الْأُمِّيِّ الَّذِي
يُؤْمِنُ بِاللَّهِ وَكَلِمَاتِهِ وَاتَّبِعُوهُ لَعَلَّكُمْ تَهْتَدُونَ ﴿١٥٩﴾

ਤੂੰ ਇਹ ਕਹਿ ਦੇ ਕਿ ਹੇ ਲੋਕੋ ! ਮੈਂ ਤੁਹਾਡੇ ਸਾਰਿਆਂ ਵਲ ਹੀ ਅੱਲਾਹ ਦਾ ਰਸੂਲ ਹਾਂ, ਜਿਸ ਦਾ (ਸਾਰੇ) ਆਕਾਸ਼ਾਂ ਤੇ ਪਾਤਾਲਾਂ ਵਿਚ ਰਾਜ ਹੈ। ਉਸ ਤੋਂ ਛੁੱਟ ਕੋਈ ਵੀ ਇਸ਼ਟ ਨਹੀਂ ਹੈ। ਉਹ ਜੀਵਾਲਨ-ਹਾਰ ਵੀ ਹੈ ਤੇ ਮਾਰਨਹਾਰ ਵੀ। ਸੋ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰ ਲਓ। ਓਹ ਨਬੀ ਵੀ ਹੈ ਤੇ ਉੱਮੀ[3] ਵੀ ਹੈ ਅਤੇ ਜਿਹੜਾ ਵੀ ਸ਼ਰਧਾ ਧਾਰਨ ਕਰਦਾ ਹੈ, ਅੱਲਾਹ ਤੇ, (ਉਸ ਦੇ ਰਸੂਲ ਤੇ) ਅਤੇ ਉਸ ਦੇ ਚਮਤਕਾਰਾਂ ਤੇ, ਉਸੇ (ਰਸੂਲ) ਦੀ ਪੈਰਵੀ ਕਰੋ, ਤਾਂ ਜੁ ਤੁਸੀਂ ਸੁਮਾਰਗ ਵਲ ਲਗ ਸਕੋ।੧੫੯।

[1]ਅਰਥਾਤ—ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ।

[2]ਯਹੂਦੀਆਂ ਤੇ ਈਸਾਈਆਂ ਵਲ ਸੈਣਤ ਕੀਤੀ ਗਈ ਹੈ।

[3]ਉਹ ਵਿਅਕਤੀ ਜਿਸ ਨੇ ਪਾਠਸ਼ਾਲਾ ਆਦਿ ਵਿਚ ਸਿੱਖਿਆ ਪ੍ਰਾਪਤ ਨਾ ਕੀਤੀ ਹੋਵੇ। ਅਵਤਾਰਾਂ ਤੇ ਨਬੀਆਂ ਨੂੰ ਅਧਿਆਤਮਕ ਸਿੱਖਿਆ ਅੱਲਾਹ ਆਪ ਹੀ ਦਿੰਦਾ ਹੈ।

وَمِنْ قَوْمِ مُوسٰٓى اُمَّةٌ يَّهْدُوْنَ بِالْحَقِّ وَبِهٖ يَعْدِلُوْنَ ﴿١٦٠﴾

ਅਤੇ "ਮੂਸਾ" ਦੀ ਜਾਤੀ ਵਿੱਚੋਂ ਇਕ ਧੜਾ ਅਜਿਹਾ ਵੀ ਹੈ, ਜੋ ਸੱਚਾਈ ਦੁਆਰਾ ਸੁਮਾਰਗ ਨੂੰ ਪ੍ਰਾਪਤ ਕਰ ਰਹੇ ਹਨ ਤੇ ਉਸੇ ਦੁਆਰਾ ਹੀ (ਮਾਤ ਲੋਕ ਵਿਚ) ਇਨਸਾਫ਼ ਹਾਸਲ ਕਰ ਰਹੇ ਹਨ ।੧੬੦।

وَقَطَّعْنٰهُمُ اثْنَتَيْ عَشْرَةَ اَسْبَاطًا اُمَمًا وَاَوْحَيْنَآ اِلٰى مُوسٰٓى اِذِ اسْتَسْقٰهُ قَوْمُهٗٓ اَنِ اضْرِبْ بِّعَصَاكَ الْحَجَرَ فَانْۢبَجَسَتْ مِنْهُ اثْنَتَا عَشْرَةَ عَيْنًا قَدْ عَلِمَ كُلُّ اُنَاسٍ مَّشْرَبَهُمْ وَظَلَّلْنَا عَلَيْهِمُ الْغَمَامَ وَاَنْزَلْنَا عَلَيْهِمُ الْمَنَّ وَالسَّلْوٰى كُلُوْا مِنْ طَيِّبٰتِ مَا رَزَقْنٰكُمْ وَمَا ظَلَمُوْنَا وَلٰكِنْ كَانُوْٓا اَنْفُسَهُمْ يَظْلِمُوْنَ ﴿١٦١﴾

ਅਤੇ ਅਸੀਂ ਓਹਨਾਂ ਨੂੰ ਬਾਰਾਂ ਘਰਾਣਿਆਂ ਵਿਚ ਵੰਡ ਦਿੱਤਾ ਸੀ, ਜੋ ਹੁਣ ਉੱਨਤੀ ਕਰ ਕੇ ਜਾਤੀ ਬਣ ਗਏ ਹਨ । ਅਸੀਂ "ਮੂਸਾ" ਵਲ, ਜਦ ਉਸ ਦੀ ਜਾਤੀ ਨੇ ਪਾਣੀ ਮੰਗਿਆ ਸੀ, ਇਹ ਅਕਾਸ਼ ਬਾਣੀ ਉਤਾਰੀ ਸੀ ਕਿ ਜਾ ਤੇ ਆਪਣਾ ਸੋਟਾ (ਅਮਕੇ) ਪੱਥਰ ਤੇ ਮਾਰ । (ਉਸ ਨੇ ਅਜਿਹਾ ਹੀ ਕੀਤਾ) ਤਾਂ ਉਸ ਵਿੱਚੋਂ ਬਾਰਾਂ ਸੋਮੇ ਫੁਟ ਪਏ ਸਨ । ਹਰੇਕ ਜਾਤੀ ਨੇ ਆਪਣਾ ਆਪਣਾ ਘਾਟ ਪਛਾਣ ਲਿਆ ਸੀ ਅਤੇ ਅਸੀਂ ਓਹਨਾਂ ਤੇ ਬੱਦਲਾਂ ਦਾ ਪਰਛਾਵਾਂ ਕੀਤਾ ਸੀ, ਅਰਥਾਤ ਅਸੀਂ ਓਹਨਾਂ ਲਈ ਬਹੁਲੀ ਤੇ ਬਟੇਰੇ ਉਤਪੰਨ ਕੀਤੇ ਸਨ (ਤੇ ਇਹ ਕਿਹਾ ਸੀ ਕਿ) ਜੋ ਕੁਝ ਅਸੀਂ ਦਿੱਤਾ ਹੈ, ਉਸ ਵਿੱਚੋਂ ਸਾਫ਼-ਸੁਥਰੀਆਂ ਚੀਜ਼ਾਂ ਖਾਓ ਅਤੇ ਓਹਨਾਂ ਨੇ ਸਾਡੇ ਤੇ ਕੋਈ ਜ਼ੁਲਮ ਨਹੀਂ ਕੀਤਾ ਸੀ; ਸਗੋਂ ਆਪਣੇ ਆਪ ਤੇ ਹੀ ਜ਼ੁਲਮ ਕਮਾਇਆ ਸੀ ।੧੬੧।

وَاِذْ قِيْلَ لَهُمُ اسْكُنُوْا هٰذِهِ الْقَرْيَةَ وَكُلُوْا مِنْهَا حَيْثُ شِئْتُمْ وَقُوْلُوْا حِطَّةٌ وَّادْخُلُوا الْبَابَ سُجَّدًا

ਅਤੇ (ਯਾਦ ਕਰੋ) ਜਦ ਕਿ ਓਹਨਾਂ, (ਅਰਥਾਤ ਇਸ-ਰਾਈਲ ਕੁਲ ਦੇ ਲੋਕਾਂ) ਨੂੰ ਇਹ ਕਿਹਾ ਗਿਆ ਸੀ ਕਿ ਇਸ ਇਲਾਕੇ ਵਿਚ ਰਹੋ ਅਤੇ ਇਸ ਵਿੱਚੋਂ ਜਿੱਥੋਂ ਚਾਹੋ ਛਕੋ-ਛਕਾਓ ਅਤੇ ਮੂੰਹੋਂ ਇਹ ਕਹਿੰਦੇ ਜਾਓ ਕਿ ਅਸੀਂ (ਆਪਣਾ) ਭਾਰ ਹੋਲਾ ਕਰਨ ਦੀ ਅਰਦਾਸ ਕਰਦੇ ਹਾਂ ਅਤੇ ਇਸ (ਸਾਹਮਣੇ ਵਾਲੇ ਸ਼ਹਿਰ ਦੇ) ਬੂਹੇ ਵਿਚ ਆਗਿਆ-ਕਾਰੀ ਕਰਦੇ ਹੋਏ (ਤੇ ਮੱਥੇ ਟੇਕਦੇ ਹੋਏ) ਦਾਖ਼ਲ

---

[1]ਕੁਰਾਨ ਸ਼ਰੀਫ਼ ਵਿਚ "ਹਜਰ" ਪਦ ਤੇ ਅਲਫ਼, ਲਾਮ ਵੀ ਹੈ, ਜਿਸ ਦਾ ਭਾਵ ਅਮਕਾ ਹੈ, ਅਰਥਾਤ ਇਹ ਹੁਕਮ ਨਹੀਂ ਸੀ, ਕਿ ਜਿਸ ਪੱਥਰ ਤੇ ਦਿਲ ਚਾਹੇ ਸੋਟਾ ਮਾਰੋ, ਸਗੋਂ ਇਹ ਹੈ ਕਿ ਅਮਕੇ ਪੱਥਰ ਦੇ ਹੇਠਾਂ ਸੋਮਾ ਹੈ, ਉਸ ਤੇ ਸੋਟਾ ਮਾਰੋ ਤੇ ਤੋੜ ਦਿਓ, ਹੇਠੋਂ ਪਾਣੀ ਨਿਕਲ ਆਏਗਾ । ਮੈਂ ਕਸ਼ਮੀਰ ਵਿਚ ਇਕ ਸੋਮਾ ਵੇਖਿਆ ਸੀ, ਜੋ ਪੱਥਰ ਦੇ ਹੇਠੋਂ ਵਗਦਾ ਸੀ ਤੇ ਉਸ ਵਿੱਚੋਂ ਚੋਦਾਂ ਧਾਰੇ ਵਗਦੇ ਸਨ ।

نَغْفِرْ لَكُمْ خَطِيْٓـٰٔتِكُمْ ۭ سَنَزِيْدُ الْمُحْسِنِيْنَ

ਹੋ ਜਾਓ, ਤਾਂ ਅਸੀਂ ਤੁਹਾਡੀਆਂ ਸਾਰੀਆਂ ਭੁੱਲਾਂ-ਚੁੱਕਾਂ ਮਾਫ਼ ਕਰ ਦਿਆਂਗੇ, ਅਰਥਾਤ ਪੂਰੀ ਤਰ੍ਹਾਂ ਆਗਿਆਕਾਰੀ ਕਰਨ ਵਾਲਿਆਂ ਨੂੰ ਹੋਰ ਵੀ ਇਨਾਮ ਦਿਆਂਗੇ ।੧੬੨।

فَبَدَّلَ الَّذِيْنَ ظَلَمُوْا مِنْهُمْ قَوْلًا غَيْرَ الَّذِيْ قِيْلَ لَهُمْ فَاَرْسَلْنَا عَلَيْهِمْ رِجْزًا مِّنَ السَّمَاۗءِ بِمَا كَانُوْا يَظْلِمُوْنَ ۝ ع ٢٠

ਇਸ ਤੇ ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਜ਼ੁਲਮ ਕਮਾਉਣ ਵਾਲਿਆਂ ਨੇ ਇਸ ਕਥਨ ਨੂੰ, ਜੋ ਓਹਨਾਂ ਨਾਲ ਕੀਤਾ ਗਿਆ ਸੀ, ਬਦਲ ਕੇ ਇਕ ਹੋਰ ਹੀ ਗੱਲ[1] ਕਹਿਣੀ ਸ਼ੁਰੂ ਕਰ ਦਿੱਤੀ ਸੀ । ਤਦ ਅਸੀਂ ਓਹਨਾਂ ਦੇ ਜ਼ੁਲਮਾਂ ਕਾਰਣ ਆਕਾਸ਼ ਤੋਂ ਓਹਨਾਂ ਤੇ ਕਸ਼ਟ ਉਤਾਰਿਆ ਸੀ ।੧੬੩। (ਰਕੂਅ ੨੦)

وَسْـَٔــلْهُمْ عَنِ الْقَرْيَةِ الَّتِيْ كَانَتْ حَاضِرَةَ الْبَحْرِ ۘ اِذْ يَعْدُوْنَ فِي السَّبْتِ اِذْ تَاْتِيْهِمْ حِيْتَانُهُمْ يَوْمَ سَبْتِهِمْ شُرَّعًا وَّيَوْمَ لَا يَسْبِتُوْنَ ۙ لَا تَاْتِيْهِمْ ڔ كَذٰلِكَ ڔ نَبْلُوْهُمْ بِمَا كَانُوْا يَفْسُقُوْنَ

ਅਤੇ (ਹੇ ਰਸੂਲ !) ਏਹਨਾਂ (ਇਸਰਾਈਲ ਕੁਲ ਦੇ ਲੋਕਾਂ) ਨੂੰ ਉਸ ਨਗਰੀ ਬਾਰੇ ਪੁੱਛ ਕਿ ਜੋ ਸਮੁੰਦਰ ਦੇ ਕੰਢੇ ਤੇ (ਵਸਦੀ) ਸੀ, ਜਦ ਓਹ (ਯਹੂਦੀ) ਸਬਤ ਦੇ ਹੁਕਮ ਬਾਰੇ ਵਧੀਕੀ ਕਰਦੇ ਸਨ, ਜਦੋਂ ਕਿ ਓਹਨਾਂ ਦੀਆਂ ਮੱਛੀਆਂ ਸਬਤ ਦੇ ਦਿਨ ਢੇਰਾਂ ਦੇ ਢੇਰ[2] ਆਉਂਦੀਆਂ ਸਨ ਅਤੇ ਜਿਸ ਦਿਹਾੜੇ ਓਹ ਸਬਤ ਨਹੀਂ ਮਨਾਉਂਦੇ ਸਨ, ਤਾਂ ਨਹੀਂ ਆਉਂਦੀਆਂ ਸਨ । ਇਸ ਤਰ੍ਹਾਂ ਅਸੀਂ ਓਹਨਾਂ ਦੀ ਅਵੱਗਿਆ ਦੇ ਕਾਰਣ ਓਹਨਾਂ ਦੀ ਪਰਖ ਕੀਤਾ ਕਰਦੇ ਸੀ ।੧੬੪।

وَاِذْ قَالَتْ اُمَّةٌ مِّنْهُمْ لِمَ تَعِظُوْنَ قَوْمَۨا ۙ اللّٰهُ

ਤਦ ਓਹਨਾਂ ਵਿੱਚੋਂ[3] ਇਕ ਧੜੇ ਨੇ (ਦੂਜੇ ਧੜੇ ਨੂੰ) ਇਹ ਕਿਹਾ ਸੀ ਕਿ ਤੁਸੀਂ ਕਿਉਂ ਉਸ ਜਾਤੀ ਨੂੰ ਉਪਦੇਸ਼ ਕਰਦੇ ਹੋ, ਜਿਨ੍ਹਾਂ ਨੂੰ ਅੱਲਾਹ ਮਲੀਆਮੇਟ ਕਰਨ

---

[1]ਭਾਸ਼ਕਾਰ ਕਹਿੰਦੇ ਹਨ ਕਿ ਓਹਨਾਂ ਨੂੰ ਇਹ ਕਿਹਾ ਗਿਆ ਸੀ ਕਿ ਉਹ "ਹਿੱਤਾਤੁਨ" (ਸਾਡੇ ਪਾਪ ਝੜ ਜਾਣ) ਕਿਹਾ ਕਰਨ, ਪਰ ਓਹਨਾਂ ਨੇ "ਹਿੰਨਤਾਤੁਨ", "ਹਿੰਨਤਾਤੁਨ" ਅਰਥਾਤ ਸਾਨੂੰ ਕਣਕ ਦਿਓ, ਕਣਕ ਦਿਓ, ਕਹਿਣਾ ਸ਼ੁਰੂ ਕਰ ਦਿੱਤਾ ਸੀ । ਸੋ ਕਿਸੇ ਵਾਕ ਦੇ ਨਿਸਚਿਤ ਕਰਨ ਦੀ ਲੋੜ ਨਹੀਂ । ਅਸਲ ਗੱਲ ਇਹ ਹੈ ਕਿ ਓਹਨਾਂ ਨੂੰ ਆਗਿਆਕਾਰੀ ਕਰਦਿਆਂ ਨਗਰ ਵਿਚ ਜਾਣ ਦਾ ਹੁਕਮ ਸੀ ਤੇ ਇਸ ਅਨੁਸਾਰ ਅਰਦਾਸ ਕਰਨ ਦੀ ਆਗਿਆ ਸੀ, ਪਰ ਓਹਨਾਂ ਨੇ ਮਸਖਰੀ ਤੋਂ ਕੰਮ ਲੈ ਕੇ ਇਕ ਨਿਰਮੂਲ ਗੱਲ ਕਹਿਣੀ ਸ਼ੁਰੂ ਕਰ ਦਿੱਤੀ ਸੀ, ਜਿਸ ਕਰਕੇ ਉਹਨਾਂ ਤੇ ਕਸ਼ਟ ਆ ਗਿਆ ਸੀ ।

[2]ਜਾਨਵਰ ਵੀ ਦਿਨ ਪਛਾਣਦੇ ਹਨ । ਹਿੰਦੂਆਂ ਦੇ ਤੀਰਥਾਂ ਤੇ ਜਿਸ ਦਿਨ ਤੀਵੀਆਂ ਆਟਾ ਆਦਿ ਪਾਉਂਦੀਆਂ ਹਨ, ਵਧੇਰੇ ਗਿਣਤੀ ਵਿਚ ਮੱਛੀਆਂ ਆਉਂਦੀਆਂ ਹਨ ।

[3]ਅਰਥਾਤ—ਇਸਰਾਈਲ ਕੁਲ ਦੇ ਲੋਕ ।

مُهْلِكُهُمْ أَوْ مُعَذِّبُهُمْ عَذَابًا شَدِيدًا ۖ قَالُوا مَعْذِرَةً إِلَىٰ رَبِّكُمْ وَلَعَلَّهُمْ يَتَّقُونَ ﴿١٦٥﴾

ਵਾਲਾ ਹੈ, ਜਾਂ ਘੋਰ ਕਸ਼ਟ ਦੇਣ ਵਾਲਾ ਹੈ। ਓਹਨਾਂ ਨੇ ਇਹ ਉੱਤਰ ਦਿੱਤਾ ਸੀ ਕਿ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦੇ ਕੋਲ ਉਜ਼ਰ ਪੇਸ਼ ਕਰਨ ਵਾਸਤੇ (ਕਿ ਅਸੀਂ ਏਹਨਾਂ ਲੋਕਾਂ ਨੂੰ ਉਪਦੇਸ਼ ਕਰ ਦਿੱਤਾ ਹੈ) ਤਾਂ ਜੁ ਓਹ ਸੰਜਮਤਾ ਧਾਰ ਲੈਣ ।੧੬੫।

فَلَمَّا نَسُوا مَا ذُكِّرُوا بِهِ أَنجَيْنَا الَّذِينَ يَنْهَوْنَ عَنِ السُّوءِ وَأَخَذْنَا الَّذِينَ ظَلَمُوا بِعَذَابٍ بَئِيسٍ بِمَا كَانُوا يَفْسُقُونَ ﴿١٦٦﴾

ਸੋ ਜਦ ਓਹਨਾਂ ਲੋਕਾਂ ਨੇ ਉਸ ਉਪਦੇਸ਼ ਨੂੰ ਭੁਲਾ ਦਿੱਤਾ, ਜੋ ਓਹਨਾਂ ਨੂੰ ਕੀਤਾ ਗਿਆ ਸੀ, ਤਾਂ ਅਸੀਂ ਓਹਨਾਂ ਨੂੰ—ਜੋ ਭੈੜੀਆਂ ਗੱਲਾਂ ਤੋਂ ਰੋਕਦੇ ਸਨ, ਛੁਟਕਾਰਾ ਦੇ ਦਿੱਤਾ ਸੀ ਅਤੇ ਜਿਹੜੇ ਜ਼ਾਲਮ ਸਨ, ਓਹਨਾਂ ਨੂੰ ਇਕ ਘੋਰ ਕਸ਼ਟ ਵਿਚ ਫਸਾ ਦਿੱਤਾ ਸੀ; ਕਿਉਂਕਿ ਓਹਨਾਂ ਨੇ ਆਗਿਆਕਾਰੀ ਤਿਆਗ ਦਿੱਤੀ ਸੀ ।੧੬੬।

فَلَمَّا عَتَوْا عَن مَّا نُهُوا عَنْهُ قُلْنَا لَهُمْ كُونُوا قِرَدَةً خَاسِئِينَ ﴿١٦٧﴾

ਫੇਰ ਜਦ ਓਹਨਾਂ ਨੇ ਏਹਨਾਂ ਗੱਲਾਂ ਤੋਂ, ਜਿਨ੍ਹਾਂ ਤੋਂ ਕਿ ਓਹਨਾਂ ਨੂੰ ਰੋਕਿਆ ਗਿਆ ਸੀ, ਰੁਕਣ ਦੀ ਥਾਂ (ਉਲਟਾ) ਓਹਨਾਂ ਵਿਚ ਹੋਰ ਵਧਣਾ ਸ਼ੁਰੂ ਕਰ ਦਿੱਤਾ ਸੀ, ਤਾਂ ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ ਤੁਸੀਂ ਹੀਣੇ ਬਾਂਦਰ[1] ਬਣ ਜਾਓ ।੧੬੭।

وَإِذْ تَأَذَّنَ رَبُّكَ لَيَبْعَثَنَّ عَلَيْهِمْ إِلَىٰ يَوْمِ الْقِيَامَةِ

ਅਤੇ ਯਾਦ ਕਰੋ ਕਿ ਜਦ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਇਹ ਐਲਾਨ ਕਰ ਦਿੱਤਾ ਸੀ ਕਿ ਉਹ ਓਹਨਾਂ (ਯਹੂਦੀਆਂ) ਤੇ ਕਿਆਮਤ ਦੇ ਦਿਹਾੜੇ ਤਕ ਅਜੇਹੇ ਲੋਕ ਨਿਯੁਕਤ ਕਰ ਦੇਵੇਗਾ, ਜੋ ਓਹਨਾਂ ਨੂੰ ਘੋਰ ਕਸ਼ਟ ਦਿੰਦੇ ਚਲੇ ਜਾਣਗੇ। (ਫੇਰ ਕੀਅਜਿਹਾ ਹੋਇਆ ਸੀ ਕਿ ਨਹੀਂ) ਤੇਰਾ ਸਾਜਨਹਾਰ

[1]ਬਾਂਦਰ ਬਣ ਜਾਓ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਓਹ ਸੱਚਮੁਚ ਹੀ ਬੰਦਿਆਂ ਤੋਂ ਬਾਂਦਰ ਬਣ ਗਏ ਸਨ; ਜਿਹਾ ਕਿ ਕਈ ਭਾਸ਼ਕਾਰਾਂ ਨੇ ਲਿਖਿਆ ਹੈ; ਸਗੋਂ ਇਸ ਦਾ ਭਾਵ ਇਹ ਹੈ ਕਿ ਮਨ ਮਲੀਨ ਹੋ ਗਏ ਸਨ ਤੇ ਬਾਂਦਰਾਂ ਵਾਂਗ ਇਕ ਦੂਜੇ ਦੀਆਂ ਨਕਲਾਂ ਕਰਨ ਲਗ ਪਏ ਸਨ। ਇਸ ਥਾਂ ਬਾਂਦਰ ਪਦ ਦਾ ਉਹੋ ਗੁਣ ਦੱਸਿਆ ਹੈ, ਜੋ ਆਮ ਤੌਰ ਤੇ ਮਨੁੱਖ ਲਈ ਵਰਤਿਆ ਜਾਂਦਾ ਹੈ। ਇਸ ਤੋਂ ਸਿਧ ਹੈ ਕਿ ਇੱਥੇ ਅਸਲੀ ਬਾਂਦਰ ਦਾ ਭਾਵ ਨਹੀਂ ਹੈ; ਸਗੋਂ ਬਾਂਦਰ ਦਾ ਗੁਣ ਰੱਖਣ ਵਾਲੇ ਮਨੁੱਖ ਹਨ; ਜਿਹਾ ਕਿ ਸੂਰਤ ਮਾਇਦਾ ਰਕੂਅ ੯, ਆਇਤ ੬੧-੬੨ ਵਿਚ ਲਿਖਿਆ ਹੈ ਕਿ ਇਹ ਯਹੂਦੀ, ਜੋ ਬਾਂਦਰ ਬਣ ਗਏ ਸਨ, ਹਜ਼ਰਤ "ਮੁਹੰਮਦ" ਸਾਹਿਬ ਜੀ ਤੇ ਮੁਸਲਮਾਨਾਂ ਕੋਲ ਵੀ ਆਏ ਸਨ; ਹਾਲਾਂਕਿ ਸਾਰੀਆਂ ਹਦੀਸਾਂ ਤੇ ਇਤਿਹਾਸ ਦਸਦੇ ਹਨ ਕਿ ਆਪ ਕੋਲ ਬਾਂਦਰਾਂ ਦੇ ਗੁਣ ਰੱਖਣ ਵਾਲੇ ਯਹੂਦੀ ਤਾਂ ਜ਼ਰੂਰ ਆਏ ਸਨ, ਪਰ ਬਾਂਦਰ ਬਣੇ ਹੋਏ ਯਹੂਦੀ ਕਦੇ ਨਹੀਂ ਆਏ ਸਨ।

مَن يَسُومُهُمْ سُوٓءَ ٱلْعَذَابِ ۗ إِنَّ رَبَّكَ لَسَرِيعُ ٱلْعِقَابِ ۖ وَإِنَّهُۥ لَغَفُورٌ رَّحِيمٌ ١٦٧

ਤੇ ਪਾਲਨਹਾਰ ਨਿਰਸੰਦੇਹ ਦੰਡ ਵਿਚ ਕਾਹਲ[1] ਕੀਤਾ ਕਰਦਾ ਹੈ ਅਤੇ ਬੇਸ਼ੱਕ ਉਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਵੀ ਹੈ ।੧੬੮।

وَقَطَّعْنَٰهُمْ فِى ٱلْأَرْضِ أُمَمًا ۖ مِّنْهُمُ ٱلصَّٰلِحُونَ وَمِنْهُمْ دُونَ ذَٰلِكَ ۖ وَبَلَوْنَٰهُم بِٱلْحَسَنَٰتِ وَٱلسَّيِّـَٔاتِ لَعَلَّهُمْ يَرْجِعُونَ ١٦٨

ਅਸੀਂ ਓਹਨਾਂ ਨੂੰ ਦੇਸ ਵਿਚ ਵੱਖੋ ਵੱਖਰੇ ਟੋਲੇ ਬਣਾ ਕੇ ਪਸਾਰ ਦਿੱਤਾ ਸੀ, (ਪਰ ਅਜੇ ਵੀ) ਓਹਨਾਂ ਵਿੱਚੋਂ ਕਈ ਭਲੇ ਪੁਰਖ[2] ਹਨ ਅਤੇ ਕਈ ਬੁਰੇ। ਅਸੀਂ ਓਹਨਾਂ ਨੂੰ ਚੰਗੀ-ਮੰਦੀ ਦਸ਼ਾ ਦੁਆਰਾ ਪਰਖਦੇ ਰਹਿੰਦੇ ਹਾਂ। ਤਾਂ ਜੁ ਓਹ (ਆਪਣੀਆਂ ਭੁੱਲਾਂ ਚੁੱਕਾਂ) ਤੋਂ ਰੁਕਦੇ ਰਹਿਣ ।੧੬੯।

فَخَلَفَ مِنۢ بَعْدِهِمْ خَلْفٌ وَرِثُوا۟ ٱلْكِتَٰبَ يَأْخُذُونَ عَرَضَ هَٰذَا ٱلْأَدْنَىٰ وَيَقُولُونَ سَيُغْفَرُ لَنَا وَإِن يَأْتِهِمْ عَرَضٌ مِّثْلُهُۥ يَأْخُذُوهُ ۚ أَلَمْ يُؤْخَذْ عَلَيْهِم مِّيثَٰقُ ٱلْكِتَٰبِ أَن لَّا يَقُولُوا۟ عَلَى ٱللَّهِ إِلَّا ٱلْحَقَّ وَدَرَسُوا۟ مَا فِيهِ ۗ وَٱلدَّارُ ٱلْءَاخِرَةُ خَيْرٌ لِّلَّذِينَ يَتَّقُونَ ۗ أَفَلَا تَعْقِلُونَ ١٦٩

ਪਰ ਪਹਿਲੇ ਇਸਰਾਈਲ ਕੁਲ ਦੇ ਲੋਕਾਂ ਮਗਰੋਂ ਕੁਝ ਹੋਰ (ਇਸਰਾਈਲ ਕੁਲ ਦੇ ਲੋਕ) ਖੜੇ ਹੋ ਗਏ ਸਨ। ਓਹ (ਵੇਖਣ ਨੂੰ) "ਮੂਸਾ" ਦੀ ਪੁਸਤਕ ਦੇ ਵਾਰਸ ਸਨ, ਪਰ (ਅਸਲ ਵਿਚ) ਇਸ ਮਾਤਲੋਕ ਦੇ ਜੀਵਨ ਦੇ ਪਦਾਰਥ ਇਕੱਤਰ ਕਰਦੇ ਰਹਿੰਦੇ ਸਨ ਅਤੇ (ਲੋਕਾਂ ਨੂੰ) ਇਹ ਕਿਹਾ ਕਰਦੇ ਸਨ ਕਿ ਅੱਲਾਹ ਸਾਨੂੰ ਜ਼ਰੂਰ ਬਖ਼ਸ਼ ਦੇਵੇਗਾ ਅਤੇ ਜੇ ਓਹਨਾਂ ਦੇ ਕੋਲ ਉਸੇ ਤਰ੍ਹਾਂ ਦੇ ਕੁਝ ਹੋਰ ਪਦਾਰਥ ਆ ਜਾਣ, ਤਾਂ ਓਹਨਾਂ ਨੂੰ ਵੀ ਪ੍ਰਾਪਤ ਕਰਨ ਦਾ ਜਤਨ ਕਰਦੇ ਹਨ। ਕੀ ਓਹਨਾਂ ਤੋਂ ("ਮੂਸਾ" ਦੀ) ਪੁਸਤਕ ਵਿਚ ਇਹ ਬਚਨ ਨਹੀਂ ਲਿਆ ਗਿਆ ਸੀ ਕਿ ਅੱਲਾਹ ਬਾਰੇ ਕੇਵਲ ਸੱਚ ਹੀ ਬੋਲਿਆ ਕਰਨਗੇ ਅਤੇ ਜੋ ਕੁਝ ਇਸ ਪੁਸਤਕ ਵਿਚ ਹੈ, ਉਹ ਓਹਨਾਂ ਨੇ ਪੜ੍ਹ ਹੀ ਲਿਆ ਹੈ ਅਤੇ ਓਹ (ਇਹ ਜਾਣਦੇ ਹਨ ਕਿ) ਪਰਲੋਕ ਦਾ ਘਰ ਹੀ ਸੰਜਮੀਆਂ ਲਈ ਚੰਗਾ ਹੈ। ਕੀ ਇਹ (ਗੱਲ) ਓਹ ਨਹੀਂ ਸਮਝਦੇ ? ।੧੭੦।

---

[1] ਕੁਰਾਨ ਸ਼ਰੀਫ਼ ਤੋਂ ਸਿਧ ਹੈ ਕਿ ਪ੍ਰਭੂ ਦੰਡ ਵਿਚ ਵੱਡੀ ਢਿਲ ਦਿਆ ਕਰਦਾ ਹੈ। ਸੋ ਇਸ ਆਇਤ ਦਾ ਕੇਵਲ ਇਹ ਭਾਵ ਹੈ ਕਿ ਜਦ ਪ੍ਰਭੂ ਕਿਸੇ ਪ੍ਰਾਣੀ ਨੂੰ ਕੋਈ ਦੰਡ ਦਿੰਦਾ ਹੈ, ਤਾਂ ਉਹ ਛੇਤੀ ਉਸ ਨੂੰ ਫੜ ਲੈਂਦਾ ਹੈ, ਅਰਥਾਤ ਕੋਈ ਚੀਜ਼ ਰੋਕ ਨਹੀਂ ਪਾ ਸਕਦੀ। ਇਹ ਭਾਵ ਨਹੀਂ ਕਿ ਏਧਰ ਪਾਪ ਕਮਾਇਆ ਤੇ ਓਧਰ ਦੰਡ ਮਿਲ ਗਿਆ।

[2] ਇਸ ਤੋਂ ਸਿਧ ਹੋ ਜਾਂਦਾ ਹੈ ਕਿ ਇਹ ਬਾਂਦਰ ਮਨੁੱਖ ਹੀ ਸਨ। ਕੇਵਲ ਏਹਨਾਂ ਦੇ ਗੁਣ ਸੁਭਾਉ ਬਾਂਦਰਾਂ ਵਰਗੇ ਸਨ। ਨਹੀਂ ਤਾਂ ਅਸਲ ਬਾਂਦਰ ਦੇ ਭਲੇ ਹੋਣ ਦਾ ਕੀ ਭਾਵ ? ਕੀ ਬਾਂਦਰ ਨਿਮਾਜ਼ਾਂ ਪੜ੍ਹਦੇ ? ਰੋਜ਼ੇ ਰਖਦੇ ਤੇ ਜ਼ਕਾਤ ਦਿੰਦੇ ਸਨ ?

وَالَّذِيْنَ يُمَسِّكُوْنَ بِالْكِتٰبِ وَاَقَامُوا الصَّلٰوةَ ۭ اِنَّا لَا نُضِيْعُ اَجْرَ الْمُصْلِحِيْنَ ﴿١٧٠﴾

ਅਤੇ ਜਿਨ੍ਹਾਂ ਨੇ (ਮੂਸਾ ਦੀ) ਪੁਸਤਕ ਨੂੰ ਪੱਕਿਆਈ ਨਾਲ ਫੜਿਆ ਹੋਇਆ ਹੈ ਤੇ ਓਹ ਨਿਮਾਜ਼ਾਂ ਵੀ ਪੜ੍ਹਦੇ ਰਹਿੰਦੇ ਹਨ, ਅਸੀਂ ਅਜੇਹੇ ਸੁਧਾਰਕਾਂ ਦਾ ਵਟਾਂਦਰਾ ਅਜਾਈਂ ਨਹੀਂ ਗੁਆਵਾਂਗੇ ।੧੭੦।

وَاِذْ نَتَقْنَا الْجَبَلَ فَوْقَهُمْ كَاَنَّهٗ ظُلَّةٌ وَّظَنُّوْٓا اَنَّهٗ وَاقِعٌۢ بِهِمْ ۚ خُذُوْا مَآ اٰتَيْنٰكُمْ بِقُوَّةٍ وَّاذْكُرُوْا مَا فِيْهِ لَعَلَّكُمْ تَتَّقُوْنَ ﴿١٧١﴾ ع ٢١

ਅਤੇ ਜਦ ਅਸੀਂ ਪਹਾੜਾਂ ਨੂੰ ਓਹਨਾਂ ਦੇ ਉੱਪਰੋਂ ਚੁੱਕਿਆ[1], ਤਾਂ ਜਾਣੋ, ਓਹ ਇਕ ਸ਼ਾਮਿਆਨਾ ਸਨ ਤੇ ਓਹਨਾਂ ਨੇ ਇਹ ਵੀਚਾਰ ਕੀਤਾ ਸੀ ਕਿ ਓਹ ਓਹਨਾਂ ਦੇ ਉੱਪਰ ਡਿੱਗਣ ਵਾਲਾ ਹੀ ਹੈ। ਅਸੀਂ (ਇਹ ਕਿਹਾ ਸੀ) ਕਿ ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਨੂੰ ਪੱਕਿਆਈ ਨਾਲ ਫੜ ਲਓ ਅਤੇ ਜੋ ਕੁਝ ਉਸ ਵਿਚ ਹੈ, ਉਸ ਨੂੰ ਯਾਦ ਕਰ ਲਓ, ਤਾਂ ਜੁ ਤੁਸੀਂ ਸੰਜਮੀ ਬਣ ਸਕੋ ।੧੭੧। (ਰਕੂਅ ੨੧)

وَاِذْ اَخَذَ رَبُّكَ مِنْۢ بَنِيْٓ اٰدَمَ مِنْ ظُهُوْرِهِمْ ذُرِّيَّتَهُمْ وَاَشْهَدَهُمْ عَلٰٓي اَنْفُسِهِمْ ۚ اَلَسْتُ بِرَبِّكُمْ ۭ قَالُوْا بَلٰي ۚ شَهِدْنَا ۚ اَنْ تَقُوْلُوْا يَوْمَ الْقِيٰمَةِ اِنَّا كُنَّا عَنْ هٰذَا غٰفِلِيْنَ ﴿١٧٢﴾

ਅਤੇ ਜਦ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ "ਆਦਮ" ਦੀਆਂ ਨਸਲਾਂ ਵਿੱਚੋਂ ਓਹਨਾਂ ਦੀਆਂ ਸੰਤਾਨਾਂ ਨੂੰ ਲਿਆ ਸੀ ਤੇ ਓਹਨਾਂ ਨੂੰ ਆਪਣੀਆਂ ਜਾਨਾਂ ਤੇ ਗਵਾਹ ਠਹਿਰਾਇਆ ਸੀ (ਤੇ ਇਹ ਪੁੱਛਿਆ ਸੀ) ਕਿ ਕੀ ਮੈਂ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਨਹੀਂ ਹਾਂ ? ਓਹਨਾਂ ਨੇ ਇਹ ਕਿਹਾ ਸੀ ਕਿ ਹਾਂ, ਹਾਂ, ਅਸੀਂ ਇਸ ਗੱਲ ਦੀ ਗਵਾਹੀ ਦਿੰਦੇ ਹਾਂ ਕਿ (ਅਸੀਂ ਇਹ ਇਸ ਲਈ ਕੀਤਾ ਸੀ ਕਿ ਅਜਿਹਾ ਨਾ ਹੋਵੇ ਕਿ) ਤੁਸੀਂ ਕਿਆਮਤ ਦੇ ਦਿਹਾੜੇ ਇਹ ਕਹਿ ਦਿਓ ਕਿ ਅਸੀਂ ਤਾਂ ਇਸ (ਸਿੱਖਿਆ) ਤੋਂ ਉੱਕਾ ਹੀ ਅਗਿਆਤ ਸੀ।੧੭੨।

اَوْ تَقُوْلُوْٓا اِنَّمَآ اَشْرَكَ اٰبَاۗؤُنَا مِنْ قَبْلُ وَكُنَّا ذُرِّيَّةً

ਜਾਂ ਇਹ ਕਹਿ ਦਿਓ ਕਿ (ਸਾਡੇ ਯੁਗ ਤੋਂ ਪਹਿਲਾਂ) ਕੇਵਲ ਸਾਡੇ ਪਿਉ-ਦਾਦਿਆਂ ਨੇ (ਹੀ) ਸ਼ਿਰਕ ਕੀਤਾ ਸੀ ਅਤੇ ਅਸੀਂ ਓਹਨਾਂ ਤੋਂ ਮਗਰੋਂ ਇਕ ਨਿਰਬਲ

---

[1]ਅਰਥਾਤ—ਓਹਨਾਂ ਦੇ ਸਰਦਾਰਾਂ ਨੂੰ ਲੈ ਜਾ ਕੇ "ਤੂਰ" ਦੇ ਹੇਠਾਂ ਖੜਾ ਕਰ ਦਿੱਤਾ ਸੀ, ਤਾਂ ਜੁ ਓਹ ਵੀ ਉਸ ਦਾ ਨਜ਼ਾਰਾ ਵੇਖ ਲੈਣ। (ਖ਼ਰੂਜ ਬਾਬ ੧੯ ਆਇਤ ੧੭) ਜਦ ਕਿਸੇ ਪਹਾੜ ਦੇ ਹੇਠ ਮਨੁੱਖ ਖੜਾ ਹੁੰਦਾ ਹੈ, ਤਾਂ ਏਹੋ ਭਾਸਦਾ ਹੈ ਕਿ ਪਹਾੜ ਸ਼ਾਮਿਆਨੇ ਵਾਗ ਉਸ ਦੇ ਸਿਰ ਤੇ ਹੈ। ਸੋ ਇਸ ਦਾ ਅਰਥ ਗ਼ੈਰ ਕੁਦਰਤੀ ਕਰਨ ਦੀ ਲੋੜ ਨਹੀਂ । ਜੇ ਸਾਡੇ ਵਿਦਵਾਨਾਂ ਨੂੰ ਕਦੇ ਕਿਸੇ ਉੱਚੇ ਪਹਾੜ ਦੀ ਸੈਰ ਕਰਾ ਦਿੱਤੀ ਜਾਵੇ, ਤਾਂ ਤਫ਼ਸੀਰਾਂ ਤੇ ਭਾਸ਼ ਕਈ ਅਜੇਹੀਆਂ ਕਹਾਣੀਆਂ ਤੋਂ ਉੱਕੋ ਹੀ ਸੱਖਣੇ ਹੋ ਜਾਣ ।

مِنْۢ بَعْدِهِمْ ۚ اَفَتُهْلِكُنَا بِمَا فَعَلَ الْمُبْطِلُوْنَ ۝

ਬੰਸ ਸੀ । ਕੀ ਤੂੰ ਸਾਨੂੰ ਏਹਨਾਂ ਲੋਕਾਂ ਦੇ ਕਰਮਾਂ ਬਦਲੇ ਮਲੀਆਮੇਟ ਕਰ ਦੇਵੇਂਗਾ, ਜੋ ਕੂੜਿਆਰ ਸਨ ।੧੭੪।

وَكَذٰلِكَ نُفَصِّلُ الْاٰيٰتِ وَلَعَلَّهُمْ يَرْجِعُوْنَ ۝

ਅਤੇ ਇਸੇ ਤਰ੍ਹਾਂ ਅਸੀਂ ਆਪਣੀਆਂ ਆਇਤਾਂ ਵਿਸਥਾਰ ਨਾਲ ਵਰਣਨ ਕੀਤਾ ਕਰਦੇ ਹਾਂ ਤੇ ਆਸ ਕਰਦੇ ਹਾਂ ਕਿ ਓਹ[1] ਆਪਣੀਆਂ ਭੁੱਲਾਂ ਤੋਂ ਪਰਤ ਆਉਣਗੇ ।੧੭੫।

وَاتْلُ عَلَيْهِمْ نَبَاَ الَّذِيْٓ اٰتَيْنٰهُ اٰيٰتِنَا فَانْسَلَخَ مِنْهَا
فَاَتْبَعَهُ الشَّيْطٰنُ فَكَانَ مِنَ الْغٰوِيْنَ ۝

ਅਤੇ ਤੂੰ ਓਹਨਾਂ ਨੂੰ ਉਸ ਪ੍ਰਾਣੀ ਦਾ ਹਾਲ ਪੜ੍ਹ ਕੇ ਸੁਣਾ, ਜਿਸ ਨੂੰ ਅਸੀਂ ਆਪਣੀਆਂ ਆਇਤਾਂ ਦਿੱਤੀਆਂ ਸਨ । ਫੇਰ ਓਹ ਓਹਨਾਂ ਤੋਂ ਤਿਲਕ ਕੇ ਅੱਡ ਹੋ ਗਿਆ ਸੀ[2] । ਸ਼ੈਤਾਨ ਉਸ ਦੇ ਪਿੱਛੇ ਚੱਲਿਆ ਤੇ ਉਹ ਕੁਰਾਹੀਆਂ ਨਾਲ ਜਾ ਰਲਿਆ ਸੀ ।੧੭੬।

وَلَوْ شِئْنَا لَرَفَعْنٰهُ بِهَا وَلٰكِنَّهٗٓ اَخْلَدَ اِلَى الْاَرْضِ
وَاتَّبَعَ هَوٰىهُ ۚ فَمَثَلُهٗ كَمَثَلِ الْكَلْبِ ۚ اِنْ تَحْمِلْ عَلَيْهِ
يَلْهَثْ اَوْ تَتْرُكْهُ يَلْهَثْ ۚ ذٰلِكَ مَثَلُ الْقَوْمِ الَّذِيْنَ
كَذَّبُوْا بِاٰيٰتِنَا ۚ فَاقْصُصِ الْقَصَصَ لَعَلَّهُمْ يَتَفَكَّرُوْنَ ۝

ਅਤੇ ਜੇ ਅਸੀਂ ਇਹ ਚਾਹੁੰਦੇ, ਤਾਂ ਉਸ ਨੂੰ ਏਹਨਾਂ ਚਮਤਕਾਰਾਂ ਦੁਆਰਾ ਉੱਚਾ ਕਰ ਦਿੰਦੇ, ਪਰ ਉਹ ਧਰਤੀ ਵਲ ਜਾ ਡਿੱਗਾ ਸੀ ਤੇ ਆਪਣੀਆਂ ਮਨੋ-ਕਾਮਨਾਵਾਂ ਦਾ ਪਿਛਲਗ ਬਣ ਗਿਆ । ਸੋ ਉਸ ਦੀ ਦਸ਼ਾ ਉਸ ਕੁੱਤੇ ਜਿਹੀ ਸੀ, ਜਿਸ ਨੂੰ (ਮਾਰਨ ਲਈ) ਕੁਝ ਚੁੱਕੋ, ਤਾਂ ਵੀ ਹਾਂਪਦਾ ਰਹਿੰਦਾ ਹੈ ਅਤੇ ਜੇ ਉਸ ਨੂੰ ਛੱਡ ਦੇਵੋ, ਤਾਂ ਵੀ ਉਹ ਹਾਂਪਦਾ ਰਹਿੰਦਾ ਹੈ । ਏਹੋ ਹੀ ਹਾਲ ਉਸ ਜਾਤੀ ਦਾ ਹੈ, ਜੋ ਸਾਡੀਆਂ ਆਇਤਾਂ[3] ਦੀ ਨਿੰਦਾ ਕਰਦੀ ਹੈ । ਸੋ ਤੂੰ ਇਹ ਹਾਲ ਓਹਨਾਂ ਨੂੰ ਸੁਣਾ; ਤਾਂ ਜੁ ਓਹ ਸੋਚ ਸਕਣ ।੧੭੭।

---

[1]ਭਾਵ—ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਦੇ ਇਨਕਾਰੀ ।

[2]ਬਾਈਬਲ ਤੇ ਕੁਰਾਨ ਸ਼ਰੀਫ਼ ਦੇ ਭਾਸ਼ ਵਿਚ ਇਕ ਪ੍ਰਾਣੀ ਬਲਅਮ ਬਾਊਰ ਦਾ ਵਰਣਨ ਹੈ । ਜਿਸ ਦਾ ਹਾਲ ਇਸ ਉਦਾਹਰਣ ਨਾਲ ਮਿਲਦਾ ਹੈ, ਪਰ ਅਸਲ ਵਿਚ ਇਹ ਅਲੰਕਾਰ ਹੈ । ਜਿਹੜਾ ਵੀ ਪ੍ਰਾਣੀ ਆਪਣੇ ਆਪ ਨੂੰ ਅਜਿਹਾ ਬਣਾ ਲਏਗਾ, ਉਸ ਤੇ ਇਹ ਘਟ ਜਾਏਗੀ, ਉਹੋ ਹੀ ਬਲਅਮ ਬਾਊਰ ਕਹਾਏਗਾ ।

[3]ਅਰਥਾਤ—ਸਦਾ ਪ੍ਰਭੂ ਦੇ ਵਿਰੁਧ ਸ਼ਕਾਇਤਾਂ ਕਰਦੇ ਰਹਿੰਦੇ ਹਨ ਕਿ ਉਸ ਨੇ ਸਾਨੂੰ ਕੁਝ ਵੀ ਨਹੀਂ ਦਿੱਤਾ ।

سَآءَ مَثَلًا ۨالْقَوْمُ الَّذِيْنَ كَذَّبُوْا بِاٰيٰتِنَا وَاَنْفُسَهُمْ كَانُوْا يَظْلِمُوْنَ ۝

ਉਸ ਜਾਤੀ ਦੀ ਹਾਲਤ ਅਤਿ ਭੈੜੀ ਹੈ, ਜਿਸ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ ਅਤੇ ਓਹ ਆਪਣੇ ਇਸ ਕਰਤਵ ਦੁਆਰਾ ਕੇਵਲ ਆਪਣੇ ਆਪ ਤੇ ਹੀ ਜ਼ੁਲਮ ਕਰਦੇ ਹਨ ।੧੭੮।

مَنْ يَّهْدِ اللّٰهُ فَهُوَ الْمُهْتَدِيْ ۚ وَمَنْ يُّضْلِلْ فَاُولٰٓئِكَ هُمُ الْخٰسِرُوْنَ ۝

ਜਿਨ੍ਹਾਂ ਨੂੰ ਅੱਲਾਹ ਨੇ ਸੁਮਾਰਗ ਵਲ ਲਾਇਆ ਹੈ, ਉਹੋ ਹੀ ਸਿੱਧੇ ਮਾਰਗ ਤੇ ਹੁੰਦੇ ਹਨ ਅਤੇ ਜਿਨ੍ਹਾਂ ਨੂੰ ਉਹ ਕੁਰਾਹੀਏ ਕਰਾਰ ਦੇ ਦੇਵੇ; ਉਹੋ ਹੀ ਕੁਰਾਹੀਏ ਹੁੰਦੇ ਹਨ । ਉਹੋ ਹੀ ਘਾਟੇ ਵਿਚ ਰਹਿੰਦੇ ਹਨ ।੧੭੯।

وَلَقَدْ ذَرَاْنَا لِجَهَنَّمَ كَثِيْرًا مِّنَ الْجِنِّ وَالْاِنْسِ ۖ لَهُمْ قُلُوْبٌ لَّا يَفْقَهُوْنَ بِهَا ۖ وَلَهُمْ اَعْيُنٌ لَّا يُبْصِرُوْنَ بِهَا ۖ وَلَهُمْ اٰذَانٌ لَّا يَسْمَعُوْنَ بِهَا ۗ اُولٰٓئِكَ كَالْاَنْعَامِ بَلْ هُمْ اَضَلُّ ۗ اُولٰٓئِكَ هُمُ الْغٰفِلُوْنَ ۝

ਅਤੇ ਅਸੀਂ ਜਿੰਨਾਂ ਤੇ ਮਨੁੱਖਾਂ ਨੂੰ (ਕੇਵਲ ਮਿਹਰ) ਲਈ ਸਾਜਿਆ ਹੈ,; ਪਰ ਸਿੱਟਾ ਇਹ ਨਿਕਲਦਾ ਹੈ ਕਿ ਓਹਨਾਂ ਵਿੱਚੋਂ ਵਧੇਰੇ ਨਰਕਾਂ ਦੇ ਅਧਿਕਾਰੀ ਸਿੱਧ ਹੁੰਦੇ ਹਨ । ਓਹਨਾਂ ਦੇ ਦਿਲ ਤਾਂ ਹੁੰਦੇ ਹਨ, ਪਰ ਓਹਨਾਂ ਦੁਆਰਾ ਸਮਝਦੇ ਨਹੀਂ, ਓਹਨਾਂ ਦੇ ਨੇਤਰ ਤਾਂ ਹੁੰਦੇ ਹਨ, ਪਰ ਓਹਨਾਂ ਦੁਆਰਾ ਵੇਖਦੇ ਨਹੀਂ; ਓਹਨਾਂ ਦੇ ਕੰਨ ਤਾਂ ਹੁੰਦੇ ਹਨ; ਪਰ ਓਹਨਾਂ ਦੁਆਰਾ ਸੁਣਦੇ ਹੀ ਨਹੀਂ, ਓਹ ਤਾਂ ਪਸ਼ੂਆਂ ਸਮਾਨ ਹੁੰਦੇ ਹਨ; ਸਗੋਂ ਓਹਨਾਂ ਤੋਂ ਵੀ ਹੀਣੇ । ਅਸਲ ਗੱਲ ਇਹ ਹੈ ਕਿ ਓਹ ਉੱਕੇ ਹੀ ਅਗਿਆਨੀ ਹੁੰਦੇ ਹਨ ।੧੮੦।

وَلِلّٰهِ الْاَسْمَآءُ الْحُسْنٰى فَادْعُوْهُ بِهَا ۖ وَذَرُوا الَّذِيْنَ يُلْحِدُوْنَ فِيْٓ اَسْمَآئِهٖ ۗ سَيُجْزَوْنَ مَا كَانُوْا يَعْمَلُوْنَ ۝

ਅੱਲਾਹ ਦੇ ਬਹੁਤ ਸਾਰੇ ਸ਼ੁਭ ਗੁਣ ਹਨ । ਸੋ ਤੁਸੀਂ ਓਹਨਾਂ ਦੁਆਰਾ ਉਸ ਅੱਗੇ (ਹੀ) ਅਰਦਾਸ ਕੀਤਾ ਕਰੋ ਅਤੇ ਓਹਨਾਂ ਲੋਕਾਂ ਦਾ ਤਿਆਗ ਕਰ ਦਿਓ, ਜੋ ਉਸ ਦੇ ਗੁਣਾਂ ਬਾਰੇ ਗ਼ਲਤ (ਤੇ ਖ਼ਿਆਲੀ) ਗੱਲਾਂ ਕਰਦੇ ਹਨ । ਓਹਨਾਂ ਨੂੰ ਓਹਨਾਂ ਦੇ ਕਰਮਾਂ ਦਾ ਫਲ ਦਿੱਤਾ ਜਾਏਗਾ ।੧੮੧।

وَمِمَّنْ خَلَقْنَآ اُمَّةٌ يَّهْدُوْنَ بِالْحَقِّ وَبِهٖ يَعْدِلُوْنَ ۝ ع ۲۲

ਅਤੇ ਜੋ ਰਚਨਾ ਅਸੀਂ ਰਚਾਈ ਹੈ, ਉਸ ਵਿਚ ਇਕ ਧੜਾ ਅਜਿਹਾ ਹੈ, ਜੋ ਸਤਿ ਦੁਆਰਾ ਲੋਕਾਂ ਨੂੰ ਉਪਦੇਸ਼ ਕਰਦਾ ਹੈ ਤੇ (ਜਗ ਵਿਚ) ਹੱਕੋ ਹੱਕ ਨਿਆਂਇ ਕਰਦਾ ਹੈ ।੧੮੨। (ਰਕਅ ੨੨)

وَالَّذِيْنَ كَذَّبُوْا بِاٰيٰتِنَا سَنَسْتَدْرِجُهُمْ مِّنْ حَيْثُ لَا يَعْلَمُوْنَ

ਅਤੇ ਓਹ ਲੋਕ—ਜਿਨ੍ਹਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ, ਅਸੀਂ ਓਹਨਾਂ ਨੂੰ ਹੋਲੇ ਹੋਲੇ ਅਜੇਹੇ ਰਾਹਾਂ ਤੇ, ਜਿਨ੍ਹਾਂ ਨੂੰ ਓਹ ਜਾਣਦੇ (ਵੀ) ਨਹੀਂ, ਤਬਾਹੀ ਵਲ ਲਿਆਵਾਂਗੇ ।੧੮੩।

وَاُمْلِيْ لَهُمْ اِنَّ كَيْدِيْ مَتِيْنٌ

ਅਤੇ ਮੈਂ ਓਹਨਾਂ ਨੂੰ (ਅਜੇ) ਢਿਲ ਦੇ ਰਿਹਾ ਹਾਂ। ਮੇਰੀ ਵਿਓਂਤ ਵੱਡੀ ਪੱਕੀ ਹੈ ।੧੮੪।

اَوَلَمْ يَتَفَكَّرُوْا مَا بِصَاحِبِهِمْ مِّنْ جِنَّةٍ اِنْ هُوَ اِلَّا نَذِيْرٌ مُّبِيْنٌ

ਕੀ ਓਹ ਇਹ ਨਹੀਂ ਸੋਚਦੇ ਕਿ ਓਹਨਾਂ ਦਾ ਸਾਥੀ, (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ) ਪਾਗ਼ਲ ਨਹੀਂ ਹੈ। ਓਹ ਤਾਂ ਕੇਵਲ ਸਪਸ਼ਟ ਹੁਸ਼ਿਆਰ ਕਰਨ ਵਾਲਾ ਹੈ ।੧੮੫।

اَوَلَمْ يَنْظُرُوْا فِيْ مَلَكُوْتِ السَّمٰوٰتِ وَالْاَرْضِ وَمَا خَلَقَ اللّٰهُ مِنْ شَيْءٍ وَّاَنْ عَسٰٓى اَنْ يَّكُوْنَ قَدِ اقْتَرَبَ اَجَلُهُمْ فَبِاَيِّ حَدِيْثٍ بَعْدَهٗ يُؤْمِنُوْنَ

ਕੀ ਓਹ ਆਕਾਸ਼ਾਂ ਤੇ ਪਾਤਾਲਾਂ ਦੀ ਬਾਦਸ਼ਾਹੀ ਵਲ ਝਾਤ ਨਹੀਂ ਮਾਰਦੇ ਕਿ ਹਰ ਉਸ ਚੀਜ਼ ਤੇ ਜਿਸ ਨੂੰ ਅੱਲਾਹ ਨੇ ਸਾਜਿਆ ਹੈ (ਅਤੇ ਇਸ ਗੱਲ ਤੇ ਵੀ ਕਿ) ਸ਼ਾਇਦ ਓਹਨਾਂ ਦੀ ਤਬਾਹੀ ਨੇੜੇ ਪੁਜ ਗਈ ਹੈ, ਫੇਰ ਵੀ ਓਹ ਇਸ ਸਪਸ਼ਟ ਪੁਸਤਕ ਤੋਂ ਮਗਰੋਂ ਕਿਸ ਦੁਆਰਾ ਸ਼ਰਧਾ ਧਾਰਨਗੇ ।੧੮੬।

مَنْ يُّضْلِلِ اللّٰهُ فَلَا هَادِيَ لَهٗ وَيَذَرُهُمْ فِيْ طُغْيَانِهِمْ يَعْمَهُوْنَ

ਜਿਸ ਨੂੰ ਅੱਲਾਹ ਕੁਰਾਹੀਆ ਕਰਾਰ ਦੇ ਦੇਵੇ, ਉਸ ਨੂੰ ਕੋਈ ਸੁਮਾਰਗ ਵਲ ਹਨੀਂ ਲਾ ਸਕਦਾ ਅਤੇ ਓਹਨਾਂ ਨੂੰ ਓਹਨਾਂ ਦੀਆਂ ਸਰਕਸ਼ੀਆਂ[1] ਵਿਚ ਭਟਕਦਿਆਂ ਹੀ ਛੱਡ ਦਿੰਦਾ ਹੈ ।੧੮੭।

يَسْـَٔلُوْنَكَ عَنِ السَّاعَةِ اَيَّانَ مُرْسٰىهَا قُلْ اِنَّمَا عِلْمُهَا عِنْدَ رَبِّيْ لَا يُجَلِّيْهَا لِوَقْتِهَآ اِلَّا هُوَ ثَقُلَتْ فِى السَّمٰوٰتِ وَالْاَرْضِ لَا تَأْتِيْكُمْ اِلَّا بَغْتَةً يَسْـَٔلُوْنَكَ

(ਹੇ ਰਸੂਲ !) ਤੇਰੇ ਵਿਰੋਧੀ ਤੇਰੇ ਪਾਸੋਂ ਕਿਆਮਤ ਬਾਰੇ ਪੁੱਛਦੇ ਹਨ ਕਿ ਉਹ ਕਦ ਆਵੇਗੀ ? ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਉਸ ਦਾ ਗਿਆਨ ਕੇਵਲ ਮੇਰੇ ਸਾਜਨਹਾਰ ਤੇ ਪਾਲਨਹਾਰ ਨੂੰ ਹੀ ਹੈ। ਇਸ ਨੂੰ ਆਪਣੇ ਸਮੇਂ ਸਿਰ ਉਹੋ ਹੀ ਪਰਗਟ ਕਰ ਦੇਵੇਗਾ। (ਹਾਂ) ਉਹ (ਵੱਡੀ) ਭਾਰੀ ਹੋਵੇਗੀ; ਸਾਰੇ ਆਕਾਸ਼ਾਂ ਵਿਚ ਵੀ ਤੇ ਸਾਰੇ ਪਾਤਾਲਾਂ ਵਿਚ ਵੀ ਅਤੇ ਤੁਹਾਡੇ ਕੋਲ ਵੀ ਅਚਾਨਕ ਹੀ ਆਵੇਗੀ।

[1] ਅਰਥਾਤ—ਜੋ ਸਰਕਸ਼ੀਆਂ ਕਰਦਾ ਹੈ, ਉਹ ਉਸ ਨੂੰ ਸੁਮਾਰਗ ਵਲ ਨਹੀਂ ਲਾਉਂਦਾ, ਪਰ ਜਿਹੜਾ ਪਸਚਾਤਾਪ ਕਰਦਾ ਹੈ, ਉਸ ਨੂੰ ਸੁਮਾਰਗ ਵਲ ਲਾ ਦਿੰਦਾ ਹੈ।

كَأَنَّكَ حَفِيٌّ عَنْهَا ۖ قُلْ إِنَّمَا عِلْمُهَا عِنْدَ اللّٰهِ وَلٰكِنَّ
أَكْثَرَ النَّاسِ لَا يَعْلَمُونَ ﴿١٨٧﴾

ਓਹ ਤੇਰੇ ਅੱਗੇ ਕਿਆਮਤ ਬਾਰੇ ਇਸ ਤਰ੍ਹਾਂ ਪ੍ਰਸ਼ਨ ਕਰਦੇ ਹਨ ਕਿ ਜਾਣੋ ਤੈਨੂੰ ਵੀ ਉਸ ਦਾ ਪਤਾ ਲਾਉਣ ਦੀ ਲੌ ਲੱਗੀ ਹੋਈ ਹੈ। ਤੂੰ ਇਹ ਕਹਿ ਦੇ ਕਿ (ਮੇਰੇ ਵਾਸਤੇ ਤਾਂ ਇੰਨਾ ਹੀ ਕਾਫ਼ੀ ਹੈ ਕਿ) ਇਸ ਦਾ ਗਿਆਨ ਕੇਵਲ ਅੱਲਾਹ ਨੂੰ ਹੀ ਹੈ, ਪਰ ਵਧੇਰੇ ਲੋਕ ਇਹ ਨਹੀਂ ਜਾਣਦੇ ।੧੮੮।

قُلْ لَّا أَمْلِكُ لِنَفْسِي نَفْعًا وَّلَا ضَرًّا إِلَّا مَا شَاءَ اللّٰهُ ۚ
وَلَوْ كُنْتُ أَعْلَمُ الْغَيْبَ لَاسْتَكْثَرْتُ مِنَ الْخَيْرِ ۚ
وَمَا مَسَّنِيَ السُّوْءُ ۚ إِنْ أَنَا إِلَّا نَذِيرٌ وَّبَشِيرٌ لِّقَوْمٍ
يُّؤْمِنُونَ ﴿١٨٨﴾ ع ٢٣ ١٢

(ਫੇਰ) ਤੂੰ ਇਹ ਕਹਿ ਦੇ ਕਿ ਮੈਂ ਆਪਣੇ ਆਪ ਲਈ ਨਾ ਕਿਸੇ ਲਾਭ ਦਾ ਮਾਲਕ ਹਾਂ ਤੇ ਨਾ ਹਾਣ ਦਾ। ਹਾਂ, (ਮੈਨੂੰ ਉਹੋ ਕੁਝ ਹੀ ਮਿਲੇਗਾ), ਜੋ ਅੱਲਾਹ ਚਾਹੇਗਾ ਅਤੇ ਜੇ ਮੈਨੂੰ ਗੁਪਤ ਦਾ ਗਿਆਨ ਹੁੰਦਾ, ਤਾਂ ਆਪਣੇ ਲਈ ਵਧੇਰੇ ਭਲਾਈਆਂ ਹੀ ਇਕੱਤਰ ਕਰ ਲੈਂਦਾ ਅਤੇ ਮੈਨੂੰ ਕੋਈ ਕਸ਼ਟ ਨਾ ਪੁੱਜਦਾ. ਪਰ ਮੈਂ ਕੇਵਲ ਸ਼ਰਧਾਲੂਆਂ ਲਈ ਹੁਸ਼ਿਆਰ ਕਰਨ ਵਾਲਾ ਤੇ ਖ਼ੁਸ਼ਖ਼ਬਰੀਆਂ ਦੇਣ ਵਾਲਾ ਹਾਂ ।੧੮੯।

(ਰਕੂਅ ੨੩)

هُوَ الَّذِي خَلَقَكُمْ مِّنْ نَّفْسٍ وَّاحِدَةٍ وَّجَعَلَ مِنْهَا
زَوْجَهَا لِيَسْكُنَ إِلَيْهَا ۚ فَلَمَّا تَغَشّٰهَا حَمَلَتْ حَمْلًا
خَفِيفًا فَمَرَّتْ بِهٖ ۚ فَلَمَّا أَثْقَلَتْ دَّعَوَا اللّٰهَ رَبَّهُمَا
لَئِنْ اٰتَيْتَنَا صَالِحًا لَّنَكُونَنَّ مِنَ الشّٰكِرِينَ ﴿١٨٩﴾

ਉਹੋ (ਅੱਲਾਹ ਹੀ) ਹੈ, ਜਿਸ ਨੇ ਤੁਹਾਨੂੰ ਇਕ ਜਿੰਦ ਤੋਂ ਸਾਜਿਆ ਹੈ ਅਤੇ ਉਸੇ ਦੀ ਕਿਸਮ ਵਿੱਚੋਂ ਉਸ ਦਾ ਜੋੜਾ ਬਣਾਇਆ ਹੈ; ਤਾਂ ਜੁ ਓਹ ਉਸ ਵਲ ਧਿਆਨ ਕਰ ਕੇ ਸ਼ਾਂਤੀ ਪ੍ਰਾਪਤ ਕਰ ਸਕੇ। ਸੋ ਜਦ ਉਹ ਉਸ ਨੂੰ ਢਕ ਲੈਂਦਾ ਹੈ, ਤਾਂ ਉਹ ਹਲਕਾ ਜੇਹਾ ਭਾਰ ਚੁਕ ਲੈਂਦੀ ਹੈ ਅਤੇ ਉਸ ਨੂੰ ਲਈ ਫਿਰਦੀ ਹੈ, ਜਦ ਉਹ (ਕੁਝ) ਬੋਝਲ ਹੋ ਜਾਂਦੀ ਹੈ, ਤਾਂ ਦੋਵੇਂ ਹੀ (ਮਰਦ ਤੇ ਤੀਵੀਂ) ਆਪਣੇ ਅੱਲਾਹ ਅੱਗੇ, ਜੋ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ, ਇਹ ਅਰਦਾਸ ਕਰਦੇ ਹਨ ਕਿ ਜੇ ਤੂੰ ਸਾਨੂੰ ਇਕ ਅਰੋਗ ਬਾਲਕ ਦੇਵੇਂਗਾ, ਤਾਂ ਅਸੀਂ ਤੇਰੇ ਵੱਡੇ ਧੰਨਵਾਦੀ ਹੋਵਾਂਗੇ ।੧੯੦।

فَلَمَّآ اٰتٰىهُمَا صَالِحًا جَعَلَا لَهٗ شُرَكَآءَ فِيْمَآ اٰتٰىهُمَا ۚ فَتَعٰلَى اللّٰهُ عَمَّا يُشْرِكُوْنَ ﴿۱۹۰﴾

ਪਰ ਜਦ ਉਹ ਓਹਨਾਂ ਨੂੰ ਅਰੋਗ ਬਾਲਕ ਦਿੰਦਾ ਹੈ, ਤਾਂ ਓਹ ਦੋਵੇਂ ਹੀ ਉਸ ਸੰਤਾਨ ਵਿਚ, ਜੋ ਅੱਲਾਹ ਨੇ ਓਹਨਾਂ ਨੂੰ ਦਿੱਤੀ ਹੁੰਦੀ ਹੈ, ਉਸ ਦੇ ਸ਼ਰੀਕ ਬਣਾਉਣ ਲਗ ਪੈਂਦੇ ਹਨ, ਪਰ ਅੱਲਾਹ ਓਹਨਾਂ ਦੇ ਸ਼ਿਰਕ ਤੋਂ ਪਾਕ ਹੈ ।੧੯੧।

اَيُشْرِكُوْنَ مَا لَا يَخْلُقُ شَيْـًٔا وَّهُمْ يُخْلَقُوْنَ ﴿۱۹۱﴾

ਕੀ ਓਹ ਓਹਨਾਂ ਚੀਜ਼ਾਂ ਨੂੰ (ਅੱਲਾਹ ਦੀ) ਬਰਾਬਰੀ ਦਿੰਦੇ ਹਨ । ਜੋ ਕੁਝ ਵੀ ਸਾਜਨਾ ਨਹੀਂ ਕਰ ਸਕਦੀਆਂ ਸਗੋਂ ਆਪ ਸਾਜੀਆਂ ਗਈਆਂ ਹਨ ।੧੯੨।

وَلَا يَسْتَطِيْعُوْنَ لَهُمْ نَصْرًا وَّلَآ اَنْفُسَهُمْ يَنْصُرُوْنَ ﴿۱۹۲﴾

ਅਤੇ ਓਹਨਾਂ ਸ਼ਿਰਕ ਕਰਨ ਵਾਲਿਆਂ ਦੀ ਕੋਈ ਸਹਾਇਤਾ ਵੀ ਨਹੀਂ ਕਰ ਸਕਦੇ ਅਤੇ ਨਾ ਆਪਣੀਆਂ ਜਾਨਾਂ ਦੀ ਸਹਾਇਤਾ ਕਰ ਸਕਦੇ ਹਨ ।੧੯੩।

وَاِنْ تَدْعُوْهُمْ اِلَى الْهُدٰى لَا يَتَّبِعُوْكُمْ ۭ سَوَآءٌ عَلَيْكُمْ اَدَعَوْتُمُوْهُمْ اَمْ اَنْتُمْ صَامِتُوْنَ ﴿۱۹۳﴾

ਅਤੇ ਜੇ ਤੂੰ ਓਹਨਾਂ ਝੂਠੇ ਇਸ਼ਟ ਦੇਵਾਂ ਨੂੰ ਸੁਮਾਰਗ ਵਲ ਸੱਦੇਂ, ਤਾਂ ਓਹ ਤੇਰੇ ਅਨੁਸਾਰੀ ਨਹੀਂ ਬਣ ਸਕਦੇ। ਤੁਹਾਡਾ ਓਹਨਾਂ ਨੂੰ ਸੱਦਣਾ, ਜਾਂ ਚੁਪ ਰਹਿਣਾ, ਇਕ ਸਮਾਨ ਹੈ ।੧੯੪।

اِنَّ الَّذِيْنَ تَدْعُوْنَ مِنْ دُوْنِ اللّٰهِ عِبَادٌ اَمْثَالُكُمْ فَادْعُوْهُمْ فَلْيَسْتَجِيْبُوْا لَكُمْ اِنْ كُنْتُمْ صٰدِقِيْنَ ﴿۱۹۴﴾

ਜਿਨ੍ਹਾਂ ਲੋਕਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ, ਓਹ ਤੁਹਾਡੇ ਜੇਹੇ ਹੀ ਹੁੰਦੇ ਹਨ । ਸੋ ਤੁਸੀਂ ਓਹਨਾਂ ਨੂੰ ਸੱਦਦੇ ਜਾਓ । ਜੇ ਤੁਸੀਂ ਸੱਚੇ ਹੋ, ਤਾਂ ਓਹ ਤੁਹਾਡੀ (ਕਿਸੇ) ਗੱਲ ਦਾ ਉੱਤਰ ਦੇ ਕੇ ਦੱਸਣ ? ।੧੯੫।

اَلَهُمْ اَرْجُلٌ يَّمْشُوْنَ بِهَآ ۡ اَمْ لَهُمْ اَيْدٍ يَّبْطِشُوْنَ بِهَآ ۡ اَمْ لَهُمْ اَعْيُنٌ يُّبْصِرُوْنَ بِهَآ ۡ اَمْ لَهُمْ اٰذَانٌ يَّسْمَعُوْنَ بِهَا ۭ قُلِ ادْعُوْا شُرَكَآءَكُمْ ثُمَّ كِيْدُوْنِ فَلَا تُنْظِرُوْنِ ﴿۱۹۵﴾

ਕੀ ਓਹਨਾਂ ਦੇ ਪੈਰ ਹਨ, ਜਿਨ੍ਹਾਂ ਨਾਲ ਓਹ ਤੁਰ ਸਕਣ ? ਜਾਂ ਓਹਨਾਂ ਦੇ ਹੱਥ ਹਨ, ਜਿਨ੍ਹਾਂ ਨਾਲ ਓਹ ਫੜ ਸਕਣ ? ਜਾਂ ਓਹਨਾਂ ਦੀਆਂ ਅੱਖਾਂ ਹਨ, ਜਿਨ੍ਹਾਂ ਨਾਲ ਓਹ ਵੇਖ ਸਕਣ ? ਜਾਂ ਓਹਨਾਂ ਦੇ ਕੰਨ ਹਨ, ਜਿਨ੍ਹਾਂ ਨਾਲ ਓਹ ਸੁਣ ਸਕਣ ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਆਪਣੇ ਸਾਰੇ ਸ਼ਰੀਕਾਂ ਨੂੰ ਸੱਦ ਲਓ, ਫੇਰ ਸਾਰੇ ਰਲ ਕੇ ਮੇਰੇ ਵਿਰੁਧ ਯੋਜਨਾ ਬਣਾਓ ਤੇ ਮੈਨੂੰ ਕੋਈ ਢਿਲ ਨਾ ਦਿਓ ।੧੯੬।

إِنَّ وَلِـۧيَ اللّٰهُ الَّذِىْ نَزَّلَ الْكِتٰبَ ۖ وَهُوَ يَتَوَلَّى الصّٰلِحِيْنَ ﴿١٩٧﴾

ਮੇਰਾ ਮਿੱਤਰ ਨਿਰਸੰਦੇਹ ਉਹ ਅੱਲਾਹ ਹੈ, ਜਿਸ ਨੇ ਇਹ ਪੂਰਨ ਪੁਸਤਕ ਉਤਾਰੀ ਹੈ ਤੇ ਉਹ (ਸਦਾ ਹੀ) ਭਲੇ ਪੁਰਖਾਂ ਦਾ ਸਾਥ ਦਿੰਦਾ ਹੈ ।੧੯੭।

وَالَّذِيْنَ تَدْعُوْنَ مِنْ دُوْنِهٖ لَا يَسْتَطِيْعُوْنَ نَصْرَكُمْ وَلَآ اَنْفُسَهُمْ يَنْصُرُوْنَ ﴿١٩٨﴾

ਅਤੇ ਉਹ ਲੋਕ, ਜਿਨ੍ਹਾਂ ਦੀ ਤੁਸੀਂ ਅੱਲਾਹ ਤੋਂ ਛੁੱਟ ਪੂਜਾ ਕਰਦੇ ਹੋ, ਉਹ ਨਾ ਤਾਂ ਕੋਈ ਤੁਹਾਡੀ ਸਹਾਇਤਾ ਕਰ ਸਕਦੇ ਹਨ ਤੇ ਨਾ ਆਪਣੇ ਆਪ ਦੀ ਹੀ ਮਦਦ ਕਰ ਸਕਦੇ ਹਨ ।੧੯੮।

وَاِنْ تَدْعُوْهُمْ اِلَى الْهُدٰى لَا يَسْمَعُوْا ۗ وَتَرٰىهُمْ يَنْظُرُوْنَ اِلَيْكَ وَهُمْ لَا يُبْصِرُوْنَ ﴿١٩٩﴾

ਜੇ ਤੁਸੀਂ ਓਹਨਾਂ ਨੂੰ ਸੁਮਾਰਗ ਵਲ ਸੱਦਦੇ ਹੋ, ਤਾਂ ਓਹ ਸੁਣਨ ਦਾ ਜਤਨ ਹੀ ਨਹੀਂ ਕਰਦੇ ਅਤੇ ਤੂੰ ਓਹਨਾਂ ਨੂੰ ਵੇਖਦਾ ਹੈਂ ਕਿ ਜਾਣੋ ਓਹ ਤੈਨੂੰ ਵੇਖ ਰਹੇ ਹਨ; ਹਾਲਾਂਕਿ ਓਹ (ਤੈਨੂੰ) ਵੇਖ ਹੀ ਨਹੀਂ ਰਹੇ ।੧੯੯।

خُذِ الْعَفْوَ وَاْمُرْ بِالْعُرْفِ وَاَعْرِضْ عَنِ الْجٰهِلِيْنَ ﴿٢٠٠﴾

ਹੇ ਨਬੀ ! ਤੂੰ ਸਦਾ ਹੀ ਧੀਰਜ ਤੋਂ ਕੰਮ ਲਿਆ ਕਰ ਅਤੇ ਸੁਭਾਉ (ਫ਼ਿਤਰਤ) ਦੇ ਅਨੁਕੂਲ ਗੱਲਾਂ ਦਾ ਉਪਦੇਸ਼ ਕਰਦਾ ਰਿਹਾ ਕਰ ਅਤੇ ਅਗਿਆਨੀ ਲੋਕਾਂ ਤੋਂ ਮੂੰਹ ਮੋੜ ਲਿਆ ਕਰ ।੨੦੦।

وَاِمَّا يَنْزَغَنَّكَ مِنَ الشَّيْطٰنِ نَزْغٌ فَاسْتَعِذْ بِاللّٰهِ ۗ اِنَّهٗ سَمِيْعٌ عَلِيْمٌ ﴿٢٠١﴾

ਅਤੇ ਜੇ ਸ਼ੈਤਾਨ ਵੱਲੋਂ ਤੈਨੂੰ ਕੋਈ ਕਸ਼ਟ ਪੁੱਜੇ, ਤਾਂ ਤੂੰ (ਆਪਣੇ) ਅੱਲਾਹ ਤੋਂ ਪਨਾਹ ਮੰਗ । ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੦੧।

اِنَّ الَّذِيْنَ اتَّقَوْا اِذَا مَسَّهُمْ طٰٓئِفٌ مِّنَ الشَّيْطٰنِ تَذَكَّرُوْا فَاِذَا هُمْ مُّبْصِرُوْنَ ﴿٢٠٢﴾

ਬੇਸ਼ੱਕ ਜਿਨ੍ਹਾਂ ਲੋਕਾਂ ਨੇ ਸੰਜਮਤਾ ਧਾਰਨ ਕਰ ਲਈ ਹੈ, ਜਦ ਓਹਨਾਂ ਨੂੰ ਸ਼ੈਤਾਨ ਵੱਲੋਂ ਆਉਣ ਵਾਲਾ ਕੋਈ ਵੀਚਾਰ ਅਨੁਭਵ ਹੁੰਦਾ ਹੈ, ਤਾਂ ਓਹ ਹੁਸ਼ਿਆਰ ਹੋ ਜਾਂਦੇ ਹਨ ਅਤੇ ਓਹਨਾਂ ਦੀਆਂ ਅੱਖਾਂ ਖੁਲ੍ਹ ਜਾਂਦੀਆਂ ਹਨ ਤੇ ਓਹ ਸੁਮਾਰਗ ਵਲ ਲਗ ਜਾਂਦੇ ਹਨ ।੨੦੨।

وَاِخْوَانُهُمْ يَمُدُّوْنَهُمْ فِى الْغَيِّ ثُمَّ لَا يُقْصِرُوْنَ ﴿٢٠٣﴾

ਅਤੇ, ਓਹਨਾਂ ਇਨਕਾਰੀਆਂ ਦੇ ਭਰਾ[1] ਤਾਂ ਓਹਨਾਂ ਨੂੰ ਕੁਰਾਹੇ ਵਲ ਖਿੱਚਦੇ ਹਨ ਅਤੇ ਕਿਸੇ ਤਰ੍ਹਾਂ ਦੀ ਘਾਟ ਨਹੀਂ ਕਰਦੇ ।੨੦੩।

---

[1]ਅਰਥਾਤ—ਕੁਰਾਹੇ ਜਾਣ ਵਾਲੇ ਸਾਥੀ ।

وَإِذَا لَمْ تَأْتِهِم بِآيَةٍ قَالُوا لَوْلَا اجْتَبَيْتَهَا ۚ قُلْ إِنَّمَا أَتَّبِعُ مَا يُوحَىٰ إِلَيَّ مِن رَّبِّي ۚ هَٰذَا بَصَائِرُ مِن رَّبِّكُمْ وَهُدًى وَرَحْمَةٌ لِّقَوْمٍ يُؤْمِنُونَ ۝

ਅਤੇ ਜਦ ਤੂੰ ਉਹਨਾਂ ਵਲ ਕੋਈ ਸਪਸ਼ਟ ਆਇਤ ਨਹੀਂ ਲਿਆਉਂਦਾ, ਤਾਂ (ਉਹ ਇਹ) ਕਹਿੰਦੇ ਹਨ ਕਿ ਤੂੰ ਇਸ (ਆਇਤ) ਨੂੰ ਖਿੱਚ ਕੇ ਲੈ ਆ[1]। ਤੂੰ ਇਹ ਕਹਿ ਦੇ ਕਿ ਮੈਂ ਤਾਂ ਕੇਵਲ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਰਨ ਵਾਲੀ ਅਕਾਸ਼ ਬਾਣੀ ਦੀ ਪੈਰਵੀ ਕਰਦਾ ਹਾਂ। ਇਹ ਅਕਾਸ਼ ਬਾਣੀ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਕਤੀਆਂ ਨਾਲ ਭਰਪੂਰ ਹੈ[2], ਅਰਥਾਤ ਸ਼ਰਧਾਲੂਆਂ ਲਈ ਸੁਮਾਰਗ ਤੇ ਰਹਿਮਤ ਹੈ।੨੦੪।

وَإِذَا قُرِئَ الْقُرْآنُ فَاسْتَمِعُوا لَهُ وَأَنصِتُوا لَعَلَّكُمْ تُرْحَمُونَ ۝

ਅਤੇ ਹੇ ਲੋਕੋ! ਜਦ ਕੁਰਾਨ (ਸ਼ਰੀਫ਼) ਪੜ੍ਹਿਆ ਜਾਏ, ਤਾਂ ਉਸ ਨੂੰ (ਧਿਆਨ ਨਾਲ) ਸੁਣਿਆ ਕਰੋ ਅਤੇ (ਉੱਕਾ ਹੀ) ਚੁਪ ਰਿਹਾ ਕਰੋ; ਤਾਂ ਜੁ ਤੁਹਾਡੇ ਤੇ ਰਹਿਮ ਕੀਤਾ ਜਾਏ।੨੦੫।

وَاذْكُر رَّبَّكَ فِي نَفْسِكَ تَضَرُّعًا وَخِيفَةً وَدُونَ الْجَهْرِ مِنَ الْقَوْلِ بِالْغُدُوِّ وَالْآصَالِ وَلَا تَكُن مِّنَ الْغَافِلِينَ ۝

ਅਤੇ (ਹੇ ਰੱਬ ਦੇ ਰਸੂਲ!) ਤੂੰ ਆਪਣੇ ਮਨ ਵਿਚ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਨਿਮਰਤਾ ਤੇ ਸਹਿਮ ਨਾਲ ਸਿਮਰਨ ਕਰਦਾ ਰਿਹਾ ਕਰ ਅਤੇ ਹੌਲੀ ਆਵਾਜ਼ ਨਾਲ (ਨਿਤ) ਸਵੇਰ-ਸ਼ਾਮ (ਅਜਿਹਾ ਹੀ) ਕੀਤਾ ਕਰ ਅਤੇ ਕਦੇ ਵੀ ਗ਼ਫ਼ਲਤ ਕਰਨ ਵਾਲਿਆਂ ਨਾਲ ਨਾ ਰਲ।੨੦੬।

إِنَّ الَّذِينَ عِندَ رَبِّكَ لَا يَسْتَكْبِرُونَ عَنْ عِبَادَتِهِ وَيُسَبِّحُونَهُ وَلَهُ يَسْجُدُونَ ۩

ਜੋ ਲੋਕ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਨਿਕਟ-ਵਰਤੀ[3] ਹਨ, ਬੇਸ਼ੱਕ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬੰਦਗੀ ਤੋਂ ਆਪਣੇ ਆਪ ਨੂੰ ਵੱਡਾ ਨਹੀਂ ਸਮਝਦੇ ਅਤੇ ਉਸ ਦਾ ਸਿਮਰਨ (ਸਦਾ ਹੀ) ਕਰਦੇ ਰਹਿੰਦੇ ਹਨ ਅਤੇ ਉਸ ਦੇ ਅੱਗੇ ਮੱਥੇ ਟੇਕਦੇ ਰਹਿੰਦੇ ਹਨ।੨੦੭। (ਰਕੂਅ ੨੪)

---

[1]ਅਰਥਾਤ—ਥੋੜ੍ਹੇ ਥੋੜ੍ਹੇ ਸਮੇਂ ਮਗਰੋਂ ਸਪਸ਼ਟ ਆਇਤਾਂ ਉਤਰਦੀਆਂ ਰਹਿੰਦੀਆਂ ਹਨ। ਜਦ ਵੀ ਰਤਾ ਢਿਲ ਪੈ ਜਾਏ, ਤਾਂ ਵਿਰੋਧੀ ਰੌਲਾ ਪਾ ਦਿੰਦੇ ਹਨ।

[2]"ਬਸੀਰਾਤੁਨ" ਦਾ ਭਾਵ ਦਲੀਲ ਹੈ ਤੇ ਦਲੀਲ ਨੂੰ ਉਕਤੀ ਕਹਿੰਦੇ ਹਨ। ਚੂੰਕਿ ਇੱਥੇ ਬਹੁਵਚਨ ਪਦ ਹੈ; ਇਸ ਲਈ ਉਕਤੀਆਂ ਨਾਲ ਭਰਪੂਰ ਅਰਥ ਕੀਤਾ ਗਿਆ ਹੈ।

[3]ਅਰਥਾਤ—ਉਹ ਨਿਕਟਵਰਤੀ, ਜੋ ਸਰੀਰਕ ਤੌਰ ਤੇ ਵੀ ਤੇ ਵਿਚਾਰਾਂ ਅਨੁਸਾਰ ਵੀ ਨੇੜੇ ਹੋਣ।




# (੮) ਸੂਰਤ ਅਲ-ਅਨਫ਼ਾਲ

{ ਇਹ ਸੂਰਤ ਮਦੀਨੇ ਉਤਰੀ ਸੀ ਅਤੇ ਬਿਸਮਿੱਲਾਹ ਸਮੇਤ ਇਸ ਦੀਆਂ ੭੬ ਆਇਤਾਂ ਤੇ ੧੦ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يَسْـَٔلُوْنَكَ عَنِ الْاَنْفَالِ ؕ قُلِ الْاَنْفَالُ لِلّٰهِ وَالرَّسُوْلِ ۚ فَاتَّقُوا اللّٰهَ وَاَصْلِحُوْا ذَاتَ بَيْنِكُمْ ۪ وَاَطِيْعُوا اللّٰهَ وَرَسُوْلَهٗۤ اِنْ كُنْتُمْ مُّؤْمِنِيْنَ ﴿٢﴾

(ਹੇ ਰਸੂਲ !) ਲੋਕ ਤੇਰੇ ਪਾਸੋਂ ਗ਼ਨੀਮਤ[1] ਦੇ ਮਾਲ ਬਾਰੇ ਪੁੱਛਦੇ ਹਨ (ਤੂੰ ਓਹਨਾਂ ਨੂੰ) ਇਹ ਕਹਿ ਦੇ ਕਿ ਗ਼ਨੀਮਤ ਦੇ (ਸਾਰੇ) ਮਾਲ ਅੱਲਾਹ ਤੇ ਉਸ ਦੇ ਰਸੂਲ ਦੇ ਹਨ । ਸੋ ਅੱਲਾਹ ਤੋਂ (ਸਦਾ ਹੀ) ਡਰਦੇ ਰਿਹਾ ਕਰੋ ਤੇ ਆਪਸ ਵਿਚ ਸੁਧਾਰ ਦਾ ਜਤਨ ਕਰਦੇ ਰਿਹਾ ਕਰੋ । ਜੇ ਤੁਸੀਂ ਸ਼ਰਧਾਲੂ ਹੋ, ਤਾਂ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹੋ ।੨।

اِنَّمَا الْمُؤْمِنُوْنَ الَّذِيْنَ اِذَا ذُكِرَ اللّٰهُ وَجِلَتْ قُلُوْبُهُمْ وَاِذَا تُلِيَتْ عَلَيْهِمْ اٰيٰتُهٗ زَادَتْهُمْ اِيْمَانًا وَّعَلٰى رَبِّهِمْ يَتَوَكَّلُوْنَ ﴿٣﴾

ਸ਼ਰਧਾਲੂ ਤਾਂ ਕੇਵਲ ਉਹੋ ਹੀ ਹਨ ਕਿ ਜਦ (ਓਹਨਾਂ ਦੇ ਸਾਹਮਣੇ) ਅੱਲਾਹ ਦਾ ਸਿਮਰਨ ਕੀਤਾ ਜਾਂਦਾ ਹੈ, ਤਾਂ ਓਹਨਾਂ ਦੇ ਦਿਲ ਭੈ-ਭੀਤ ਹੋ ਜਾਂਦੇ ਹਨ ਅਤੇ ਜਦ ਓਹਨਾਂ ਦੇ ਸਾਹਮਣੇ ਉਸ ਦੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ, ਤਾਂ ਓਹ ਓਹਨਾਂ ਦੀ ਸ਼ਰਧਾ ਵਿਚ (ਹੋਰ) ਵਾਧਾ ਕਰ ਦਿੰਦੀਆਂ ਹਨ, ਅਰਥਾਤ ਸਰਧਾਲੂ ਉਹੋ ਹਨ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਭਰੋਸਾ ਕਰਦੇ ਹਨ ।੩।

---

[1]ਗ਼ਨੀਮਤ ਦਾ ਮਾਲ ਉਸ ਧਨ-ਪਦਾਰਥ ਤੇ ਹਥਿਆਰਾ ਆਦਿ ਨੂੰ ਕਹਿੰਦੇ ਹਨ, ਜੋ ਕਿਸੇ ਹਮਲਾ ਕਰ ਕੇ ਆਏ ਵੈਰੀ ਦੇ ਹਾਰ ਜਾਣ ਮਗਰੋਂ ਜੇਤੂ ਮੁਸਲਮਾਨਾ ਦੇ ਹੱਥ ਆਵੇ, ਅਰਥਾਤ ਜੋ ਲੜਨ ਆਇਆ ਵੈਰੀ ਰਣਭੂਮੀ ਵਿਚ ਛੱਡ ਜਾਏ ।

الَّذِيْنَ يُقِيْمُوْنَ الصَّلٰوةَ وَمِمَّا رَزَقْنٰهُمْ يُنْفِقُوْنَ ۝

ਇਸੇ ਤਰ੍ਹਾਂ (ਸੱਚੇ) ਸ਼ਰਧਾਲੂ ਓਹ ਹਨ, ਜੋ ਨਮਾਜ਼ਾਂ (ਨਿਯਮਾਂ ਅਨੁਸਾਰ) ਪੜ੍ਹਦੇ ਰਹਿੰਦੇ ਹਨ ਅਤੇ ਜੋ (ਕੁਝ) ਅਸੀਂ ਓਹਨਾ ਨੂੰ ਦਿੱਤਾ ਹੋਇਆ ਹੈ, ਉਸ ਵਿੱਚੋਂ ਖ਼ਰਚ ਕਰਦੇ ਰਹਿੰਦੇ ਹਨ ।੪।

اُولٰٓئِكَ هُمُ الْمُؤْمِنُوْنَ حَقًّا لَهُمْ دَرَجٰتٌ عِنْدَ رَبِّهِمْ وَمَغْفِرَةٌ وَّرِزْقٌ كَرِيْمٌ ۝

ਇਹੋ (ਉਕਤ ਗੁਣ ਰੱਖਣ ਵਾਲੇ) ਹੀ ਸੱਚੇ ਸ਼ਰਧਾਲੂ ਹਨ, ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਓਹਨਾਂ ਵਾਸਤੇ ਵੱਡੇ ਵੱਡੇ ਦਰਜੇ ਹਨ, ਬਖ਼ਸ਼ਿਸ਼ ਦਾ ਸਾਧਨ ਤੇ ਸਤਿਕਾਰ ਭਰਿਆ ਰਿਜ਼ਕ ਹੈ ।੫।

كَمَآ اَخْرَجَكَ رَبُّكَ مِنْ بَيْتِكَ بِالْحَقِّ وَاِنَّ فَرِيْقًا مِّنَ الْمُؤْمِنِيْنَ لَكٰرِهُوْنَ ۝

ਇਹ ਇਨਾਮ (ਓਹਨਾਂ ਤੇ[1]) ਇਸ ਕਰ ਕੇ (ਹੋਵੇਗਾ) ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਤੈਨੂੰ ਤੇਰੇ ਘਰ ਤੋਂ ਇਕ ਖ਼ਾਸ ਮਨੋਰਥ ਦੇ ਅਧੀਨ ਕੱਢਿਆ ਸੀ ਅਤੇ ਸ਼ਰਧਾਲੂਆਂ ਵਿੱਚੋਂ ਇਕ ਧੜਾ ਇਸ ਨੂੰ ਪਸੰਦ[2] ਨਹੀਂ ਕਰਦਾ ।੬।

يُجَادِلُوْنَكَ فِى الْحَقِّ بَعْدَ مَا تَبَيَّنَ كَاَنَّمَا يُسَاقُوْنَ اِلَى الْمَوْتِ وَهُمْ يَنْظُرُوْنَ ۝

ਫੇਰ ਤੇਰੇ ਨਾਲ ਸੱਚਾਈ[3] ਪਰਗਟ ਹੋ ਜਾਣ ਤੋਂ ਮਗਰੋਂ ਇਸ ਤਰ੍ਹਾਂ ਝਗੜਦੇ ਹਨ, ਕਿ ਜਾਣੋ ਓਹਨਾਂ ਨੂੰ (ਇਸਲਾਮ ਦਾ ਸੱਦਾ ਦੇ ਕੇ) ਮੌਤ ਵਲ ਧੱਕਿਆ ਜਾ ਰਿਹਾ ਹੈ ਅਤੇ (ਇਉਂ ਭਾਸਦਾ ਹੈ ਕਿ) ਓਹ (ਇਸ ਮੌਤ ਨੂੰ ਆਪਣੀਆਂ ਅੱਖਾਂ ਨਾਲ ਸਾਹਮਣੇ ਖੜੀ) ਵੇਖ ਰਹੇ ਸਨ ।੭।

---

[1]ਅਰਬੀ ਵਿਚ ਕਈ ਵਾਰ "ਕਮਾ" ਪਦ "ਲਿਮਾ" ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ। ਅਸੀਂ ਇਸ ਥਾਂ ਅਰਥ ਕਰਨ ਸਮੇਂ ਇਸੇ ਨੂੰ ਮੁਖ ਰੱਖਿਆ ਹੈ ਤੇ ਇੱਥੇ "ਕਮਾ" ਪਦ ਦਾ ਅਰਥ "ਲਿਮਾ" ਵਾਲਾ ਹੀ ਕੀਤਾ ਹੈ।

[2]ਇਸ ਆਇਤ ਦੁਆਰਾ ਈਸਾਈਆਂ ਦੇ ਉਹ ਸ਼ੰਕੇ ਨਵਿਰਤ ਹੋ ਜਾਂਦੇ ਹਨ ਕਿ ਮੁਸਲਮਾਨ ਗਨੀਮਤ ਦੇ ਲਾਲਚ ਵਿਚ ਹਮਲੇ ਕੀਤਾ ਕਰਦੇ ਸਨ; ਕਿਉਂਕਿ ਕੁਰਾਨ ਸ਼ਰੀਫ਼ ਦਸਦਾ ਹੈ ਕਿ ਸ਼ਰਧਾਲੂ ਭਾਵੇਂ ਲੜਾਈ ਤੋਂ ਭੈ-ਭੀਤ ਨਹੀਂ ਸਨ, ਪਰ ਖ਼ੂਨ-ਖ਼ਰਾਬੇ ਦੇ ਕਾਰਣ ਓਹਨਾਂ ਨੂੰ ਇਸ ਤੋਂ ਵੱਡੀ ਘਿਣਾ ਸੀ।

[3]ਅਰਥਾਤ—ਇਨਕਾਰੀ, ਕਿਉਂਕਿ ਮੁਸਲਮਾਨ ਤਾਂ ਲੜਾਈ ਨਾ ਪਸੰਦ ਕਰਦੇ ਸਨ, ਪਰ ਇਸ ਦੇ ਹੁੰਦਿਆਂ ਓਹ ਪ੍ਰਭੂ ਦਾ ਹੁਕਮ ਮੰਨਣ ਲਈ ਤਿਆਰ ਸਨ; ਜਿਹਾ ਕਿ ਉਪਰਲੀ ਆਇਤ ਤੇ ਹੋਰ ਦੂਜੀਆਂ ਆਇਤਾਂ ਤੋਂ ਸਿਧ ਹੈ। ਭਾਸ਼ਕਾਰਾਂ ਨੇ ਇਸ ਦਾ ਇਹ ਭਾਵ ਲਿਆ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਸਾਥੀ ਜਹਾਦ ਦੇ ਹੁਕਮ ਬਾਰੇ ਆਪ ਨਾਲ ਵੱਡੀ ਬਹਿਸ ਕਰਦੇ ਸਨ ਕਿ ਇਹ ਹੁਕਮ ਕਿਉਂ ਦਿੱਤਾ ਗਿਆ ਹੈ ? ਪਰ ਇਹ ਗੱਲ ਕੁਰਾਨ ਸ਼ਰੀਫ਼ ਤੇ ਇਤਿਹਾਸ ਅਨੁਸਾਰ ਗ਼ਲਤ ਭਾਸਦੀ ਹੈ।

وَاِذۡ يَعِدُكُمُ اللّٰهُ اِحۡدَى الطَّآئِفَتَيۡنِ اَنَّهَا لَـكُمۡ وَتَوَدُّوۡنَ اَنَّ غَيۡرَ ذَاتِ الشَّوۡكَةِ تَكُوۡنُ لَـكُمۡ وَيُرِيۡدُ اللّٰهُ اَنۡ يُّحِقَّ الۡحَـقَّ بِكَلِمٰتِهٖ وَيَقۡطَعَ دَابِرَ الۡكٰفِرِيۡنَ ۝

ਅਤੇ (ਉਹ ਸਮਾਂ ਯਾਦ ਕਰੋ ਕਿ) ਜਦ ਅੱਲਾਹ ਨੇ ਤੁਹਾਡੇ ਦੋ ਧੜਿਆਂ ਵਿੱਚੋਂ ਇਕ ਨਾਲ ਇਹ ਬਚਨ ਕੀਤਾ ਸੀ ਕਿ ਉਹ ਤੁਹਾਨੂੰ ਦਿੱਤਾ ਜਾਏਗਾ ਅਤੇ ਤੁਸੀਂ ਇਹ ਚਾਹੁੰਦੇ ਸੀ ਕਿ ਉਹ ਧੜਾ ਜਿਸ ਦੇ ਕੋਲ ਹਥਿਆਰ ਨਹੀਂ ਹਨ, ਤੁਹਾਨੂੰ ਮਿਲੇ, ਅੱਲਾਹ ਦੀ ਇਹ ਚਾਹਨਾ ਸੀ ਕਿ ਉਹ ਸੱਚਾਈ ਨੂੰ ਆਪਣੇ ਹੁਕਮਾਂ ਦੁਆਰਾ ਸੰਪੂਰਣ ਕਰ ਦੇਵੇ ਤੇ ਇਨਕਾਰੀਆਂ ਦੀ ਜੜ੍ਹ ਪੁੱਟ ਦੇਵੇ ।੮।

لِيُحِقَّ الۡحَـقَّ وَيُبۡطِلَ الۡبَاطِلَ وَلَوۡ كَرِهَ الۡمُجۡرِمُوۡنَ ۝

ਤਾਂ ਜੁ ਉਹ ਸੱਚਾਈ ਨੂੰ (ਇਸ ਤਰ੍ਹਾਂ) ਸਥਾਪਨ ਕਰ ਦੇਵੇ ਤੇ ਕੂੜ ਨੂੰ ਮਲੀਆਮੇਟ ਕਰ ਦੇਵੇ, ਭਾਵੇਂ (ਸਾਰੇ ਹੀ) ਅਪਰਾਧੀ ਉਸ ਨੂੰ ਨਾ ਪਸੰਦ ਹੀ ਕਿਉਂ ਨਾ ਕਰਦੇ ਹੋਣ ।੯।

اِذۡ تَسۡتَغِيۡثُوۡنَ رَبَّكُمۡ فَاسۡتَجَابَ لَـكُمۡ اَنِّىۡ مُمِدُّكُمۡ بِاَلۡفٍ مِّنَ الۡمَلٰٓـئِكَةِ مُرۡدِفِيۡنَ ۝

ਅਤੇ ਉਹ ਸਮਾਂ ਵੀ ਚੇਤੇ ਕਰੋ, ਜਦ ਕਿ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਅਰਦਾਸਾਂ ਕਰਦੇ ਸੀ । ਇਸ ਤੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਡੀਆਂ (ਓਹ) ਅਰਦਾਸਾਂ ਪਰਵਾਨ ਕਰ ਲਈਆਂ ਸਨ ਅਤੇ (ਇਹ ਕਿਹਾ ਸੀ ਕਿ) ਮੈਂ ਹਜ਼ਾਰਾਂ ਫ਼ਰਿਸ਼ਤਿਆਂ ਰਾਹੀਂ ਤੁਹਾਡੀ ਸਹਾਇਤਾ ਕਰਾਂਗਾ, ਜਿਨ੍ਹਾਂ ਦਾ ਲਸ਼ਕਰ ਤੋਂ ਮਗਰੋਂ ਲਸ਼ਕਰ ਵਧ ਰਿਹਾ ਹੋਵੇਗਾ ।੧੦।

وَمَا جَعَلَهُ اللّٰهُ اِلَّا بُشۡرٰى وَلِتَطۡمَـئِنَّ بِهٖ قُلُوۡبُكُمۡ‌ۚ وَمَا النَّصۡرُ اِلَّا مِنۡ عِنۡدِ اللّٰهِ‌ؕ اِنَّ اللّٰهَ عَزِيۡزٌ حَكِيۡمٌ ۝ ع

ਅਤੇ ਅੱਲਾਹ ਨੇ ਇਹ ਖ਼ਬਰ ਕੇਵਲ ਇਕ ਖ਼ੁਸ਼-ਖ਼ਬਰੀ[1] ਦੇ ਤੌਰ ਤੇ ਉਤਾਰੀ ਸੀ, ਤਾਂ ਜੁ ਉਸ ਰਾਹੀਂ ਤੁਹਾਡੇ ਦਿਲ ਸੰਤੁਸ਼ਟ ਹੋ ਜਾਣ ਅਤੇ ਸਹਾਇਤਾ ਤਾਂ ਕੇਵਲ ਅੱਲਾਹ ਵੱਲੋਂ ਹੀ ਆਇਆ ਕਰਦੀ ਹੈ । (ਫ਼ਰਿਸ਼ਤੇ ਤਾਂ ਕੇਵਲ ਇਕ ਚਿੰਨ੍ਹ ਹੀ ਹੁੰਦੇ ਹਨ) ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੧੧।
(ਰਕੂਅ ੧)

[1]ਅਰਥਾਤ—ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਸੱਚਮੁਚ ਫ਼ਰਿਸ਼ਤੇ ਮੁਸਲਮਾਨਾਂ ਦੀ ਥਾਂ ਇਨਕਾਰੀਆਂ ਨਾਲ ਲੜਨਗੇ; ਸਗੋਂ ਫ਼ਰਿਸ਼ਤਿਆਂ ਦੀ ਸਹਾਇਤਾ, ਜੇ ਕਸ਼ਫ਼ ਵਿਚ ਵੇਖੀ ਜਾਏ, ਤਾਂ ਇਹ ਭਾਵ ਹੁੰਦਾ ਹੈ ਕਿ ਪ੍ਰਭੂ ਮਦਦ ਕਰੇਗਾ ਤੇ ਜਿਤ ਹੋਵੇਗੀ । ਇਸ ਤਰ੍ਹਾਂ ਸ਼ਰਧਾਲੂਆਂ ਨੂੰ ਖ਼ਬਰ ਮਿਲਦੀ ਹੈ ਤੇ ਓਹ ਸੰਤੁਸ਼ਟ ਹੋ ਜਾਂਦੇ ਹਨ ।

إِذْ يُغَشِّيكُمُ النُّعَاسَ أَمَنَةً مِّنْهُ وَيُنَزِّلُ عَلَيْكُم مِّنَ السَّمَآءِ مَآءً لِّيُطَهِّرَكُم بِهِ وَيُذْهِبَ عَنكُمْ رِجْزَ الشَّيْطَٰنِ وَلِيَرْبِطَ عَلَىٰ قُلُوبِكُمْ وَيُثَبِّتَ بِهِ الْأَقْدَامَ ﴿١٢﴾

ਇਹ ਚਮਤਕਾਰ ਉਸ ਸਮੇਂ ਪਰਗਟ ਹੋਇਆ ਸੀ, ਜਦ ਕਿ ਪ੍ਰਭੂ[1] ਨੇ (ਆਪਣੇ ਵੱਲੋਂ) ਅਮਨ ਤੇ ਧੀਰਜ ਦੀ ਖ਼ੁਸ਼ਖ਼ਬਰੀ ਦੇਣ ਲਈ ਤੁਹਾਡੇ ਤੇ ਊਂਘ ਉਤਾਰ ਦਿੱਤੀ ਸੀ ਅਤੇ ਤੁਹਾਡੇ ਤੇ ਬੱਦਲਾਂ ਦੁਆਰਾ ਵਰਖਾ ਵਰ੍ਹਾ ਰਿਹਾ ਸੀ, ਤਾਂ ਜੁ ਤੁਹਾਨੂੰ ਉਸ ਰਾਹੀਂ ਪਾਕ-ਸਾਫ਼ ਕਰ ਦੇਵੇ ਅਤੇ ਸ਼ੈਤਾਨ ਦੀ ਕੁਚੀਲਤਾ (ਭਾਵ ਉਸ ਦਾ ਸਹਿਮ) ਤੁਹਾਥੋਂ ਦੂਰ ਕਰ ਦੇਵੇ, ਅਰਥਾਤ ਤੁਹਾਡੇ ਦਿਲ ਪੱਕੇ[2] ਹੋ ਜਾਣ ਅਤੇ ਇਸ ਵਰਖਾ ਰਾਹੀਂ ਤੁਹਾਡੇ ਪੈਰ ਜੰਮ ਜਾਣ ।੧੨।

إِذْ يُوحِي رَبُّكَ إِلَى الْمَلَٰٓئِكَةِ أَنِّي مَعَكُمْ فَثَبِّتُوا الَّذِينَ آمَنُوا ۚ سَأُلْقِي فِي قُلُوبِ الَّذِينَ كَفَرُوا الرُّعْبَ فَاضْرِبُوا فَوْقَ الْأَعْنَاقِ وَاضْرِبُوا مِنْهُمْ كُلَّ بَنَانٍ ﴿١٣﴾

(ਇਹ ਉਹ ਸਮਾਂ ਸੀ), ਜਦ ਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਫ਼ਰਿਸ਼ਤਿਆਂ ਨੂੰ ਵੀ ਅਕਾਸ਼ ਬਾਣੀ ਕਰ ਰਿਹਾ ਸੀ ਕਿ ਓਹ ਤੁਹਾਡੇ ਨਾਲ ਰਲ ਜਾਣ । ਸੋ ਤੁਸੀਂ ਸ਼ਰਧਾਲੂਆਂ ਨੂੰ ਦ੍ਰਿੜ੍ਹ ਕਰੋ[3] । ਮੈਂ ਇਨਕਾਰੀਆਂ ਦੇ ਦਿਲਾਂ ਵਿਚ ਰੁਅਬ ਪਾਵਾਂਗਾ । ਸੋ (ਹੇ ਸ਼ਰਧਾਲੂਓ !) ਤੁਸੀਂ ਓਹਨਾਂ ਦੀਆਂ ਧੌਣਾਂ ਤੇ ਵਾਰ ਕਰੋ ਤੇ ਓਹਨਾਂ ਤੇ ਭਰਪੂਰ ਹਮਲੇ ਕਰਦੇ ਜਾਓ ।੧੩।

ذَٰلِكَ بِأَنَّهُمْ شَآقُّوا اللَّهَ وَرَسُولَهُ ۚ وَمَن يُشَاقِقِ اللَّهَ وَرَسُولَهُ فَإِنَّ اللَّهَ شَدِيدُ الْعِقَابِ ﴿١٤﴾

ਇਹ ਇਸ ਲਈ ਹੋਵੇਗਾ ਕਿ ਓਹਨਾਂ ਨੇ ਅੱਲਾਹ ਤੇ ਉਸ ਦੇ ਰਸੂਲ ਦਾ ਵਿਰੋਧ ਕੀਤਾ ਹੈ ਅਤੇ ਜਿਹੜਾ ਵੀ ਅੱਲਾਹ ਤੇ ਉਸ ਦੇ ਰਸੂਲ ਦੀ ਵਿਰੋਧਤਾ ਕਰਦਾ ਹੈ, ਉਸ ਨੂੰ ਇਹ ਸਮਝ ਲੈਣਾ ਚਾਹੀਦਾ ਹੈ ਕਿ ਅੱਲਾਹ ਵੱਡਾ ਕਰੜਾ ਦੰਡ[4] ਦੇਣ ਵਾਲਾ ਹੈ ।੧੪।

---

[1]ਅਸੀਂ ਇਸ ਥਾਂ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਹੈ ।

[2]ਇਹ "ਬਦਰ" ਦੀ ਜੰਗ ਦਾ ਸਾਕਾ ਹੈ ਅਤੇ "ਬਦਰ" ਦੇ ਸਮੇਂ ਸ਼ਰਧਾਲੂਆਂ ਤੇ ਇਨਕਾਰੀਆਂ ਦੇ ਵਿਚਾਲੇ ਰੇਤ ਦਾ ਇਕ ਮੈਦਾਨ ਸੀ, ਜਿਸ ਦੇ ਪਰ੍ਹੇ ਚਿਕਨੀ ਮਿੱਟੀ ਸੀ। ਵਰਖਾ ਨਾਲ ਰੇਤ ਦਬ ਗਈ ਸੀ । ਜਦ ਮੁਸਲਮਾਨਾਂ ਨੇ ਓਹਨਾਂ ਵੈਰੀਆਂ ਤੇ ਹੱਲਾ ਬੋਲਿਆ, ਤਾਂ ਓਹਨਾਂ ਦੇ ਪੈਰ ਖ਼ੂਬ ਜੰਮੇ ਰਹੇ ਸਨ ਅਤੇ ਇਨਕਾਰੀਆਂ ਦੀ ਮਦਦ ਪਿਛਲੇ ਪਾਸਿਓਂ ਆਈ, ਤਾਂ ਤਿਲਕਵੇਂ ਮੈਦਾਨ ਵਿਚ ਓਹਨਾਂ ਦੇ ਪੈਰ ਤਿਲਕਦੇ ਸਨ ਤੇ ਉਹ ਡਿਗ ਡਿਗ ਪੈਂਦੇ ਸਨ । ਇਸ ਤਰ੍ਹਾਂ ਮਦਦ ਨਹੀਂ ਪੁੱਜ ਸਕਦੀ ਸੀ । ਇਸੇ ਤਰ੍ਹਾਂ ਜਦ ਮੁਸਲਮਾਨ ਹਮਲਾ ਕਰਦੇ ਸਨ, ਤਾਂ ਇਨਕਾਰੀ ਨਸਦੇ ਹੋਏ ਮੈਦਾਨ ਵਿਚ ਤਿਲਕ ਕੇ ਡਿਗ ਪੈਂਦੇ ਸਨ ।

[3]"ਰਬਾਤ੍ਹਾ ਅਲਾ ਕਲਬਿਹੀ" ਦਾ ਭਾਵ ਹੈ "ਕੱਵਾਹੁ ਵ ਸੱਬਾਰਾਹੁ" ਦਿਲ ਪੱਕਾ ਕੀਤਾ, ਔਕੜਾਂ ਝੱਲਣ ਦਾ ਬਲ ਬਖ਼ਸ਼ਿਆ ।

[4]ਇਸ ਦਾ ਭਾਵ ਇਹ ਨਹੀਂ ਕਿ ਅੱਲਾਹ ਦੇ ਜੋ ਦੰਡ ਹਨ, ਓਹਨਾ ਵਿੱਚੋਂ ਸਭ ਤੋਂ ਕਰੜਾ ਦੰਡ ਦਿੰਦਾ ਹੈ; ਸਗੋਂ ਇਹ ਭਾਵ ਹੈ ਕਿ ਅੱਲਾਹ ਦੇ ਸਾਰੇ ਹੀ ਦੰਡ ਕਰੜੇ ਹੋਇਆ ਕਰਦੇ ਹਨ ।

ذٰلِكُمْ فَذُوْقُوْهُ وَاَنَّ لِلْكٰفِرِيْنَ عَذَابَ النَّارِ ﴿١٥﴾

(ਹੇ ਲੋਕੋ ! ਸੁਣੋ ਕਿ) ਅੱਲਾਹ ਦਾ ਦੰਡ ਅਜਿਹਾ ਹੀ ਹੁੰਦਾ ਹੈ। ਸੋ ਤੁਸੀਂ ਉਸ ਨੂੰ ਚੱਖੋ ਅਤੇ ਯਾਦ ਰੱਖੋ ਕਿ ਇਨਕਾਰੀਆਂ ਨੂੰ ਨਿਰਸੰਦੇਹ ਅੱਗ ਦਾ ਕਸ਼ਟ ਪੁੱਜਣ ਵਾਲਾ ਹੈ।੧੫।

يٰۤاَيُّهَا الَّذِيْنَ اٰمَنُوْۤا اِذَا لَقِيْتُمُ الَّذِيْنَ كَفَرُوْا زَحْفًا فَلَا تُوَلُّوْهُمُ الْاَدْبَارَ ﴿١٦﴾

ਹੇ ਸ਼ਰਧਾਲੂਓ ! ਜਦ ਤੁਸੀਂ ਇਨਕਾਰੀਆਂ ਨਾਲ ਇਕ ਲਸ਼ਕਰ ਦੇ ਰੂਪ ਵਿਚ ਮਿਲੋ, ਤਾਂ ਕਦੇ ਵੀ ਓਹਨਾਂ ਨੂੰ ਪਿੱਠ ਨਾ ਵਿਖਾਓ।੧੬।

وَمَنْ يُّوَلِّهِمْ يَوْمَئِذٍ دُبُرَهٗۤ اِلَّا مُتَحَرِّفًا لِّقِتَالٍ اَوْ مُتَحَيِّزًا اِلٰى فِئَةٍ فَقَدْ بَآءَ بِغَضَبٍ مِّنَ اللّٰهِ وَمَاْوٰىهُ جَهَنَّمُ ؕ وَبِئْسَ الْمَصِيْرُ ﴿١٧﴾

ਅਤੇ ਜਿਹੜਾ ਅਜਿਹੇ ਸਮੇਂ ਪਿੱਠ ਵਿਖਾਏਗਾ, ਉਹ ਛੁੱਟ ਇਸ ਦੇ ਕਿ ਲੜਾਈ ਲਈ ਪੈਂਤੜਾ ਬਦਲ ਰਿਹਾ ਹੋਵੇ, ਜਾਂ ਕਿਸੇ (ਮੁਸਲਮਾਨ) ਧੜੇ ਵਲ (ਉਸ ਦੀ ਸਹਾਇਤਾ ਲਈ) ਜਾ ਰਿਹਾ ਹੋਵੇ, ਤਾਂ ਉਹ ਅੱਲਾਹ ਦੀ ਕਰੋਪੀ ਦਾ ਭਾਗੀ ਹੋਵੇਗਾ, ਅਰਥਾਤ ਉਸ ਦਾ ਟਿਕਾਣਾ ਨਰਕ ਹੋਵੇਗਾ ਅਤੇ ਟਿਕਾਣੇ ਦੇ ਲਿਹਾਜ਼ ਨਾਲ ਉਹ ਅਸਥਾਨ ਬਹੁਤ ਹੀ ਭੈੜਾ ਹੈ।੧੭।

فَلَمْ تَقْتُلُوْهُمْ وَلٰكِنَّ اللّٰهَ قَتَلَهُمْ ۪ وَمَا رَمَيْتَ اِذْ رَمَيْتَ وَلٰكِنَّ اللّٰهَ رَمٰى ۚ وَلِيُبْلِىَ الْمُؤْمِنِيْنَ مِنْهُ بَلَآءً حَسَنًا ؕ اِنَّ اللّٰهَ سَمِيْعٌ عَلِيْمٌ ﴿١٨﴾

ਸੋ ਯਾਦ ਰੱਖੋ ਕਿ ਓਹਨਾਂ ਇਨਕਾਰੀਆਂ ਨੂੰ ਤੁਸੀਂ ਨਹੀਂ ਮਾਰਿਆ ਸੀ ਅਤੇ ਜਦ ਤੂੰ ਪੱਥਰ[1] ਸੁੱਟੇ ਸਨ, ਤਾਂ ਤੂੰ ਨਹੀਂ ਸੁੱਟੇ ਸਨ; ਸਗੋਂ ਅੱਲਾਹ ਨੇ (ਹੀ) ਸੁੱਟੇ ਸਨ, ਜਿਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਉਸ ਨੇ ਇਸ ਰਾਹੀਂ ਸ਼ਰਧਾਲੂਆਂ ਤੇ ਇਕ ਵੱਡਾ ਉਪਕਾਰ ਕੀਤਾ ਸੀ ਅਤੇ ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੧੮।

ذٰلِكُمْ وَاَنَّ اللّٰهَ مُوْهِنُ كَيْدِ الْكٰفِرِيْنَ ﴿١٩﴾

ਇਹ (ਗੱਲ) ਇਸੇ ਤਰ੍ਹਾਂ ਹੋਵੇਗੀ, ਜਿਸ ਤਰ੍ਹਾਂ ਕਿ ਅਸੀਂ ਵਰਣਨ ਕੀਤੀ ਹੈ ਅਤੇ ਬੇਸ਼ੱਕ ਅੱਲਾਹ ਇਨਕਾਰੀਆਂ ਦੀਆਂ ਵਿਓਂਤਾਂ ਨੂੰ ਕਮਜ਼ੋਰ ਕਰ ਦਿਆ ਕਰਦਾ ਹੈ।੧੯।

---

[1] 'ਬਦਰ' ਦੀ ਲੜਾਈ ਸਮੇਂ ਜਦ ਮੁਸਲਮਾਨਾਂ ਦੇ ਥੋੜ੍ਹੇ ਜੇਹੇ ਲਸ਼ਕਰ ਤੇ ਇਨਕਾਰੀਆਂ ਦੇ ਵੱਡੇ ਲਸ਼ਕਰ ਦਾ ਟਾਕਰਾ ਹੋਇਆ ਸੀ, ਤਾਂ ਹਜ਼ਰਤ 'ਮੁਹੰਮਦ' ਸਾਹਿਬ ਜੀ ਮਹਾਰਾਜ ਨੇ ਛੋਟੇ ਛੋਟੇ ਕੰਕਰਾਂ ਦੀ ਇਕ ਮੁੱਠੀ ਭਰੀ ਸੀ ਤੇ ਉਸ ਨੂੰ ਇਨਕਾਰੀਆਂ ਵਲ ਸੁੱਟਿਆ ਸੀ। ਅੱਲਾਹ ਨੇ ਉਸ ਸਮੇਂ ਆਪ ਦੇ ਪਿਛਲੇ ਪਾਸਿਓਂ ਤੇਜ਼ ਅਨ੍ਹੇਰੀ ਵਗਾ ਦਿੱਤੀ ਸੀ ਤੇ ਸਾਰੇ ਕੰਕਰ ਉੱਡ ਕੇ ਇਨਕਾਰੀਆਂ ਉੱਤੇ ਆ ਡਿੱਗੇ ਸਨ ਤੇ ਓਹਨਾਂ ਦੀਆਂ ਅੱਖਾਂ ਕੰਕਰੀਲੀ ਰੇਤ ਨਾਲ ਭਰ ਜਾਣ ਕਰਕੇ ਦੇਖਣ ਤੋਂ ਅਸਮਰਥ ਹੋ ਗਈਆਂ ਸਨ। ਇਸ ਆਇਤ ਵਿਚ ਇਸੇ ਘਟਨਾ ਵਲ ਸੈਣਤ ਕੀਤੀ ਗਈ ਹੈ।

إِن تَسْتَفْتِحُوا فَقَدْ جَاءَكُمُ الْفَتْحُ وَإِن تَنتَهُوا فَهُوَ خَيْرٌ لَّكُمْ وَإِن تَعُودُوا نَعُدْ وَلَن تُغْنِيَ عَنكُمْ فِئَتُكُمْ شَيْئًا وَلَوْ كَثُرَتْ وَأَنَّ اللَّهَ مَعَ الْمُؤْمِنِينَ ﴿١٩﴾

(ਹੇ ਮੱਕੇ ਦੇ ਇਨਕਾਰੀਓ !) ਜੇ ਤੁਸੀਂ ਜਿੱਤ ਦਾ ਚਮਤਕਾਰ ਮੰਗਦੇ ਸੀ, ਤਾਂ ਲਓ, ਤੁਹਾਡੇ ਕੋਲ ਜਿੱਤ ਆ ਗਈ ਹੈ। ਜੇ ਹੁਣ ਵੀ ਤੁਸੀਂ ਰੁਕ ਜਾਓ, ਤਾਂ ਨਿਰਸੰਦੇਹ ਇਹ ਤੁਹਾਡੇ ਲਈ ਚੰਗਾ ਹੋਵੇਗਾ ਅਤੇ ਜੇ ਤੁਸੀਂ (ਸ਼ਰਾਰਤ ਵਲ ਹੀ) ਪਰਤੋ, ਤਾਂ ਵੀ (ਦੰਡ ਵਲ) ਮੁੜਾਂਗੇ ਅਤੇ ਤੁਹਾਡਾ ਜੱਥਾ ਭਾਵੇਂ ਕਿੰਨਾ ਹੀ ਵੱਡਾ ਹੋਵੇ, ਉਹ ਤੁਹਾਨੂੰ ਕੋਈ ਲਾਭ ਨਹੀਂ ਦੇ ਸਕੇਗਾ ਅਤੇ ਨਿਰਸੰਦੇਹ ਅੱਲਾਹ ਸ਼ਰਧਾਲੂਆਂ ਦੇ ਅੰਗ ਸੰਗ ਹੈ ।੨੦। (ਰਕੂਅ ੨)

يَا أَيُّهَا الَّذِينَ آمَنُوا أَطِيعُوا اللَّهَ وَرَسُولَهُ وَلَا تَوَلَّوْا عَنْهُ وَأَنتُمْ تَسْمَعُونَ ﴿٢٠﴾

ਹੇ ਸ਼ਰਧਾਲੂਓ ! ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹੋ ਅਤੇ ਏਹਨਾਂ ਵਿੱਚੋਂ ਕਿਸੇ ਵੱਲੋਂ ਵੀ ਮੂੰਹ ਨਾ ਮੋੜੋ, ਇਸ ਹਾਲਤ ਵਿਚ ਕਿ ਤੁਸੀਂ ਉਸ ਦਾ ਹੁਕਮ ਸੁਣ ਰਹੇ ਹੋ ।੨੧।

وَلَا تَكُونُوا كَالَّذِينَ قَالُوا سَمِعْنَا وَهُمْ لَا يَسْمَعُونَ ﴿٢١﴾

ਅਤੇ ਓਹਨਾਂ ਲੋਕਾਂ ਵਰਗੇ ਨਾ ਬਣੋ, ਜੋ ਇਹ ਕਹਿੰਦੇ ਸਨ ਕਿ ਅਸੀਂ ਸੁਣਦੇ ਹਾਂ, ਪਰ ਓਹ ਸੁਣਦੇ ਨਹੀਂ ਸਨ ।੨੨।

إِنَّ شَرَّ الدَّوَابِّ عِندَ اللَّهِ الصُّمُّ الْبُكْمُ الَّذِينَ لَا يَعْقِلُونَ ﴿٢٢﴾

ਓਹ ਅੱਲਾ ਦੇ ਨਜ਼ਦੀਕ ਪਸ਼ੂਆਂ ਨਾਲੋਂ ਵੀ ਭੈੜੇ ਹਨ, ਜੋ ਬੋਲੇ ਤੇ ਗੂੰਗੇ ਹਨ। ਜੋ ਕੁਝ ਵੀ ਸੂਝ ਬੂਝ ਨਹੀਂ ਰਖਦੇ ।੨੩।

وَلَوْ عَلِمَ اللَّهُ فِيهِمْ خَيْرًا لَّأَسْمَعَهُمْ وَلَوْ أَسْمَعَهُمْ لَتَوَلَّوا وَّهُم مُّعْرِضُونَ ﴿٢٣﴾

ਜੇ ਅੱਲਾਹ ਏਹਨਾਂ (ਇਨਕਾਰੀਆਂ) ਵਿਚ ਕੋਈ ਵੀ ਭਲਾਈ ਵੇਖਦਾ, ਤਾਂ ਓਹਨਾਂ ਨੂੰ (ਕੁਰਾਨ ਸ਼ਰੀਫ਼) ਸੁਣਾ ਦਿੰਦਾ। ਜੇ ਓਹਨਾਂ ਨੂੰ (ਵਰਤਮਾਨ ਦਸ਼ਾ ਵਿਚ ਕੁਰਾਨ ਸ਼ਰੀਫ਼) ਸੁਣਾਇਆ ਵੀ ਜਾਂਦਾ, ਤਾਂ ਵੀ ਓਹ ਮੂੰਹ ਮੋੜ ਲੈਂਦੇ ਅਤੇ ਇਸ (ਕੁਰਾਨ ਸ਼ਰੀਫ਼ ਤੋਂ) ਬੇਮੁਖ ਹੋ ਜਾਂਦੇ ।੨੪।

يَا أَيُّهَا الَّذِينَ آمَنُوا اسْتَجِيبُوا لِلَّهِ وَلِلرَّسُولِ إِذَا دَعَاكُمْ لِمَا يُحْيِيكُمْ وَاعْلَمُوا أَنَّ اللَّهَ يَحُولُ بَيْنَ

ਹੇ ਸ਼ਰਧਾਲੂਓ ! ਅੱਲਾਹ ਤੇ ਉਸ ਦੇ ਰਸੂਲ ਦੀ ਗੱਲ ਸੁਣੋ ! ਜਦ ਕਿ ਉਹ ਤੁਹਾਨੂੰ ਸੁਰਜੀਤ[1] ਕਰਨ

[1]ਪਤਾ ਲੱਗਾ ਕਿ ਇਕ ਰੱਬੀ-ਬੰਦਾ ਆਪਣੇ ਉਪਦੇਸ਼ ਦੁਆਰਾ ਮੁਰਦਾ ਜੀਵਾਂ ਨੂੰ ਸੁਰਜੀਤ ਕੀਤਾ ਕਰਦਾ ਹੈ; ਨਾ ਕਿ ਕਬਰਾਂ ਵਿਚ ਦੱਬੇ ਪਏ ਮੁਰਦਿਆਂ ਨੂੰ ਮੁੜ ਸਰੀਰਕ ਜੀਵਨ ਦਿਆ ਕਰਦਾ ਹੈ।

الْمَرْءِ وَقَلْبِهِ وَأَنَّهُ إِلَيْهِ تُحْشَرُونَ ﴿٢٥﴾

ਲਈ ਸੱਦੇ । ਜਾਣ ਲਓ ਕਿ ਅੱਲਾਹ ਮਨੁੱਖ ਤੇ ਉਸ ਦੇ ਦਿਲ ਵਿਚਾਲੇ ਹੈ ਅਤੇ ਇਹ ਕਿ ਤੁਹਾਨੂੰ ਸੁਰਜੀਤ ਕਰ ਕੇ ਉਸੇ ਦੇ ਹਜ਼ੂਰ ਪਰਤਾਇਆ ਜਾਏਗਾ ।੨੫।

وَاتَّقُوا فِتْنَةً لَّا تُصِيبَنَّ الَّذِينَ ظَلَمُوا مِنكُمْ خَاصَّةً ۖ وَاعْلَمُوا أَنَّ اللَّهَ شَدِيدُ الْعِقَابِ ﴿٢٦﴾

ਅਤੇ ਇਸ ਪਰਖ ਤੋਂ ਡਰਦੇ ਰਹੋ, ਜੋ ਕਿ ਤੁਹਾਡੇ ਵਿੱਚੋਂ ਕੇਵਲ ਜ਼ਾਲਮਾਂ ਨੂੰ ਨਹੀਂ ਪੁੱਜੇਗੀ ਅਤੇ ਇਹ ਯਾਦ ਰੱਖੋ ਕਿ ਅੱਲਾਹ ਦਾ ਦੰਡ ਨਿਰਸੰਦੇਹ ਵੱਡਾ ਕਰੜਾ ਹੋਇਆ ਕਰਦਾ ਹੈ ।੨੬।

وَاذْكُرُوا إِذْ أَنتُمْ قَلِيلٌ مُّسْتَضْعَفُونَ فِي الْأَرْضِ تَخَافُونَ أَن يَتَخَطَّفَكُمُ النَّاسُ فَآوَاكُمْ وَأَيَّدَكُم بِنَصْرِهِ وَرَزَقَكُم مِّنَ الطَّيِّبَاتِ لَعَلَّكُمْ تَشْكُرُونَ ﴿٢٧﴾

ਅਤੇ (ਇਹ ਯਾਦ ਕਰੋ ਕਿ) ਜਦ ਤੁਸੀਂ ਥੋੜ੍ਹੇ ਸੀ ਅਤੇ ਦੇਸ ਵਿਚ ਨਿਤਾਣੇ ਸਮਝੇ ਜਾਂਦੇ ਸੀ ਅਤੇ ਤੁਹਾਨੂੰ ਇਹ ਤੌਖਲਾ (ਸਦਾ) ਲੱਗਾ ਰਹਿੰਦਾ ਸੀ ਕਿ ਕਿਤੇ ਲੋਕ ਤੁਹਾਨੂੰ ਚੁੱਕ ਕੇ ਨਾ ਲੈ ਜਾਣ । ਫਿਰ ਇਸ ਦੇ ਹੁੰਦਿਆਂ ਉਸ ਨੇ ਤੁਹਾਨੂੰ ("ਮਦੀਨੇ" ਵਿਚ) ਓਟ ਦਿੱਤੀ ਸੀ ਅਤੇ ਆਪਣੀ ਸਹਾਇਤਾ ਨਾਲ ਤੁਹਾਡੀ ਪੁਸ਼ਟੀ ਕੀਤੀ ਸੀ ਅਤੇ ਪਵਿੱਤਰ ਚੀਜ਼ਾਂ ਦਾ ਤੁਹਾਨੂੰ ਰਿਜ਼ਕ ਬਖ਼ਸ਼ਿਆ ਸੀ, ਤਾਂ ਜੁ ਤੁਸੀਂ ਸ਼ੁਕਰ ਕਰਦੇ ਰਹੋ ।੨੭।

يَا أَيُّهَا الَّذِينَ آمَنُوا لَا تَخُونُوا اللَّهَ وَالرَّسُولَ وَتَخُونُوا أَمَانَاتِكُمْ وَأَنتُمْ تَعْلَمُونَ ﴿٢٨﴾

ਹੇ ਸ਼ਰਧਾਲੂਓ ! ਅੱਲਾਹ ਤੇ ਉਸ ਦੇ ਰਸੂਲ ਦੀ ਖ਼ਿਆਨਤ ਨਾ ਕੀਤਾ ਕਰੋ ਅਤੇ ਨਾ ਹੀ ਆਪਣੀਆਂ ਅਮਾਨਤਾਂ ਵਿਚ ਖ਼ਿਆਨਤ ਕੀਤਾ ਕਰੋ, ਇਸ ਹਾਲਤ ਵਿਚ ਕਿ ਤੁਸੀਂ ਜਾਣਕਾਰ ਵੀ ਹੋ[1] ।੨੮।

وَاعْلَمُوا أَنَّمَا أَمْوَالُكُمْ وَأَوْلَادُكُمْ فِتْنَةٌ وَأَنَّ اللَّهَ عِندَهُ أَجْرٌ عَظِيمٌ ﴿٢٩﴾ ع٣

ਅਤੇ ਯਾਦ ਰੱਖੋ ਕਿ ਤੁਹਾਡੇ ਧਨ-ਪਦਾਰਥ, ਤੁਹਾਡੀਆਂ ਸੰਤਾਨਾਂ ਕੇਵਲ ਇਕ ਪਰਖ ਹੀ ਹਨ ਅਤੇ ਇਹ ਕਿ ਅੱਲਾ ਕੋਲ ਵੱਡਾ ਵਟਾਂਦਰਾ ਹੈ ।੨੯।

(ਰਕੂਅ ੩)

---

[1]ਇਸ ਦਾ ਭਾਵ ਇਹ ਨਹੀਂ ਕਿ ਬਿਨਾਂ ਜਾਣਿਆ ਖ਼ਿਆਨਤ ਯੋਗ ਹੈ; ਸਗੋਂ ਇਹ ਭਾਵ ਹੈ ਕਿ ਤੁਹਾਡੇ ਤੇ ਸੱਚਾਈ ਪਰਗਟ ਹੋ ਗਈ ਹੈ । ਜੇ ਫੇਰ ਵੀ ਤੁਸੀਂ ਖ਼ਿਆਨਤ ਕਰੋਗੇ, ਤਾਂ ਇਸ ਦਾ ਤਹਾਨੂੰ ਕਰੜਾ ਦੰਡ ਮਿਲੇਗਾ ।

يٰۤاَيُّهَا الَّذِيْنَ اٰمَنُوْۤا اِنْ تَتَّقُوا اللّٰهَ يَجْعَلْ لَّكُمْ فُرْقَانًا وَّيُكَفِّرْ عَنْكُمْ سَيِّاٰتِكُمْ وَيَغْفِرْ لَكُمْ ؕ وَاللّٰهُ ذُو الْفَضْلِ الْعَظِيْمِ ۝٣٠

ਹੇ ਸ਼ਰਧਾਲੂਓ ! ਜੇ ਤੁਸੀਂ ਅੱਲਾਹ ਤੋਂ (ਸਦਾ) ਡਰਦੇ ਰਹੋਗੇ, ਤਾਂ ਉਹ ਤੁਹਾਡੇ ਵਾਸਤੇ ਇਕ ਵੱਡੀ ਵਿਸ਼ੇਸ਼ਤਾ ਦਾ ਸਾਧਨ ਉਤਪੰਨ ਕਰ ਦੇਵੇਗਾ ਅਤੇ ਤੁਹਾਡੀਆਂ (ਸਾਰੀਆਂ) ਕਮਜ਼ੋਰੀਆਂ ਦੂਰ ਕਰ ਦੇਵੇਗਾ, ਅਰਥਾਤ ਤੁਹਾਨੂੰ ਬਖ਼ਸ਼ ਦੇਵੇਗਾ ਅਤੇ ਅੱਲਾਹ ਵੱਡੀ ਮਿਹਰ ਵਾਲਾ ਹੈ ।੩੦।

وَاِذْ يَمْكُرُ بِكَ الَّذِيْنَ كَفَرُوْا لِيُثْبِتُوْكَ اَوْ يَقْتُلُوْكَ اَوْ يُخْرِجُوْكَ ؕ وَيَمْكُرُوْنَ وَيَمْكُرُ اللّٰهُ ؕ وَاللّٰهُ خَيْرُ الْمٰكِرِيْنَ ۝٣١

ਅਤੇ (ਹੇ ਰੱਬ ਦੇ ਰਸੂਲ ! ਉਹ ਸਮਾਂ ਯਾਦ ਕਰ) ਜਦ ਕਿ ਇਨਕਾਰੀ ਤੇਰੇ ਬਾਰੇ ਇਹ ਗੋਂਦਾਂ ਗੁੰਦ ਰਹੇ ਸਨ ਕਿ ਤੈਨੂੰ ਇਕ ਥਾਂ ਡਕ ਦੇਣ[1], ਜਾਂ ਤੈਨੂੰ ਕਤਲ ਕਰ ਦੇਣ, ਜਾਂ ਤੈਨੂੰ ਦੇਸ-ਨਿਕਾਲਾ ਦੇ ਦੇਣ ਅਤੇ ਓਹ ਵੀ ਵਿਓਂਤਾਂ ਸੋਚ ਰਹੇ ਸਨ ਅਤੇ ਅੱਲਾਹ ਵੀ ਵਿਓਂਤਾਂ ਕਰ ਰਿਹਾ ਸੀ ਅਤੇ ਅੱਲਾਹ (ਸਾਰੇ ਹੀ) ਵਿਓਂਤਾਂ ਸੋਚਣ ਵਾਲਿਆਂ ਵਿੱਚੋਂ ਸਭ ਤੋਂ ਚੰਗੀਆਂ ਵਿਓਂਤਾਂ ਸੋਚਣ ਵਾਲਾ ਹੈ ।੩੧।

وَاِذَا تُتْلٰى عَلَيْهِمْ اٰيٰتُنَا قَالُوْا قَدْ سَمِعْنَا لَوْ نَشَآءُ لَقُلْنَا مِثْلَ هٰذَاۤ ۙ اِنْ هٰذَاۤ اِلَّاۤ اَسَاطِيْرُ الْاَوَّلِيْنَ ۝٣٢

ਅਤੇ ਜਦ ਓਹਨਾਂ ਦੇ ਸਾਹਮਣੇ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, ਤਾਂ ਓਹ ਇਹ ਕਹਿੰਦੇ ਹਨ ਕਿ (ਬਸ, ਬਸ), ਅਸੀਂ ਤੁਹਾਡੀ ਗੱਲ ਸੁਣ ਲਈ ਹੈ । ਜੇ ਅਸੀਂ ਚਾਹੁੰਦੇ, ਤਾਂ ਅਸੀਂ ਵੀ ਇਸ ਜਿਹੀ ਬਾਣੀ ਰਚ ਕੇ (ਸੁਣਾ) ਸਕਦੇ ਸੀ । ਇਹ (ਕੁਰਾਨ ਸ਼ਰੀਫ਼) ਤਾਂ ਬੀਤ ਚੁੱਕੇ ਲੋਕਾਂ ਦੀਆਂ ਗੱਲਾਂ ਹੀ ਹਨ ।੩੨।

وَاِذْ قَالُوا اللّٰهُمَّ اِنْ كَانَ هٰذَا هُوَ الْحَقَّ مِنْ عِنْدِكَ فَاَمْطِرْ عَلَيْنَا حِجَارَةً مِّنَ السَّمَآءِ اَوِ ائْتِنَا بِعَذَابٍ اَلِيْمٍ ۝٣٣

ਅਤੇ (ਯਾਦ ਕਰੋ ਕਿ) ਜਦ ਓਹਨਾਂ ਨੇ ਇਹ ਕਿਹਾ ਸੀ ਕਿ ਹੇ ਅੱਲਾਹ ! ਤੇਰੇ ਵੱਲੋਂ ਏਹੋ (ਧਰਮ) ਸੱਚਾ ਹੈ; ਤਾਂ ਸਾਡੇ ਤੇ ਅਰਸ਼ਾਂ ਤੋਂ ਪੱਥਰ ਵਰ੍ਹਾ, ਜਾਂ ਸਾਨੂੰ ਕੋਈ ਹੋਰ ਦੁਖ ਭਰਿਆ ਦੰਡ ਦੇ ।੩੩।

---

[1]ਅਰਥਾਤ—ਘਰ ਵਿਚ ਕੈਦ ਕਰ ਦੇਣ, ਪਰ ਓਹ ਇਸ ਵਿਚ ਸਫਲ ਨਾ ਹੋ ਸਕੇ । ਦੂਜੀ ਵਿਓਂਤ ਆਪ ਨੂੰ ਕਤਲ ਕਰਨ ਦੀ ਸੀ, ਉਸ ਵਿਚ ਵੀ ਨਿਸਫਲ ਰਹੇ । ਤੀਜੀ ਵਿਓਂਤ ਦੇਸ-ਨਿਕਾਲਾ ਦੇਣ ਦੀ ਸੀ, ਇਸ ਵਿਚ ਓਹ ਸਫਲ ਹੋ ਗਏ, ਪਰ ਅੱਲਾਹ ਨੇ "ਮਦੀਨੇ" ਦੇ ਵਸਨੀਕਾਂ ਦੇ ਮਨ ਆਪ ਵਲ ਮੋੜ ਦਿੱਤੇ । ਓੜਕ ਏਹੋ ਆਪ ਨੂੰ ਘਰੋਂ ਬੇਘਰ ਕਰਨਾ ਮੱਕੇ ਵਾਸੀਆਂ ਦੀ ਤਬਾਹੀ ਦਾ ਕਾਰਣ ਬਣਿਆ ਸੀ ।

وَمَا كَانَ اللّٰهُ لِيُعَذِّبَهُمْ وَاَنْتَ فِيهِمْ ۚ وَمَا كَانَ اللّٰهُ مُعَذِّبَهُمْ وَهُمْ يَسْتَغْفِرُوْنَ ﴿٣٣﴾

ਪਰ[1] ਅੱਲਾਹ ਓਹਨਾਂ ਨੂੰ ਇਸ ਹਾਲਤ ਵਿਚ (ਕੋਈ) ਦੰਡ ਨਹੀਂ ਦੇ ਸਕਦਾ ਸੀ ਕਿ ਜਦ ਤਕ ਤੂੰ ਓਹਨਾਂ ਵਿਚ (ਰਹਿੰਦਾ) ਸੀ ਅਤੇ ਨਾ ਅੱਲਾਹ ਓਹਨਾਂ ਨੂੰ ਇਸ ਹਾਲਤ ਵਿਚ ਕੋਈ ਦੰਡ ਦੇ ਸਕਦਾ ਸੀ ਕਿ ਓਹ (ਆਪਣੇ ਕੀਤੇ ਤੇ) ਪਸਚਾਤਾਪ[2] ਕਰ ਰਹੇ ਹੋਣ ।੩੪।

وَمَا لَهُمْ اَلَّا يُعَذِّبَهُمُ اللّٰهُ وَهُمْ يَصُدُّوْنَ عَنِ الْمَسْجِدِ الْحَرَامِ وَمَا كَانُوْٓا اَوْلِيَآءَهٗ ۚ اِنْ اَوْلِيَآؤُهٗٓ اِلَّا الْمُتَّقُوْنَ وَلٰكِنَّ اَكْثَرَهُمْ لَا يَعْلَمُوْنَ ﴿٣٤﴾

ਅਤੇ ਓਹਨਾਂ ਨੂੰ ਕੀ (ਪਦਵੀ ਪ੍ਰਾਪਤ ਹੈ) ਕਿ ਜਿਸ ਕਰ ਕੇ ਇਸ ਦੇ ਹੁੰਦਿਆ ਕਿ ਓਹ ਸਤਿਕਾਰ ਯੋਗ ਮਸੀਤ,(ਅਰਥਾਤ ਕਾਬੇ) ਤੋਂ (ਲੋਕਾਂ ਨੂੰ) ਰੋਕਦੇ ਹਨ ਅਤੇ ਅੱਲਾਹ ਓਹਨਾਂ ਨੂੰ ਕਸ਼ਟ ਨਹੀਂ ਦੇਵੇਗਾ ਤੇ ਓਹ ਅਸਲ ਵਿਚ ਇਸ ਦੇ ਅਧਿਕਾਰੀ ਨਹੀਂ; ਇਸ ਦੇ ਅਸਲ ਅਧਿਕਾਰੀ ਤਾਂ ਕੇਵਲ ਸੰਜਮੀ (ਹੀ) ਹਨ, ਪਰ ਏਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਇਸ ਗੱਲ ਨੂੰ ਜਾਣਦੇ ਹੀ ਨਹੀਂ ।੩੫।

وَمَا كَانَ صَلَاتُهُمْ عِنْدَ الْبَيْتِ اِلَّا مُكَآءً وَّتَصْدِيَةً ۚ فَذُوْقُوا الْعَذَابَ بِمَا كُنْتُمْ تَكْفُرُوْنَ ﴿٣٥﴾

ਅਤੇ ਕਾਬੇ ਦੇ ਲਾਗੇ ਓਹਨਾਂ ਦੀ ਨਿਮਾਜ਼ ਛੁੱਟ ਸੀਟੀਆਂ ਤੇ ਗਿੱਧੇ ਮਾਰਨ ਦੇ ਹੋਰ ਹੈ ਹੀ ਕੀ ? ਸੋ (ਹੇ ਅਧਰਮੀਓ !) ਆਪਣੇ ਇਨਕਾਰ ਦੇ ਕਾਰਣ ਕਸ਼ਟ ਦਾ ਸੁਆਦ ਚੱਖੋ ।੩੬।

اِنَّ الَّذِيْنَ كَفَرُوْا يُنْفِقُوْنَ اَمْوَالَهُمْ لِيَصُدُّوْا عَنْ سَبِيْلِ اللّٰهِ ۚ فَسَيُنْفِقُوْنَهَا ثُمَّ تَكُوْنُ عَلَيْهِمْ حَسْرَةً

ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹ ਆਪਣਾ ਧਨ-ਪਦਾਰਥ ਲੋਕਾਂ ਨੂੰ ਅੱਲਾਹ ਦੇ ਮਾਰਗ ਤੋਂ ਰੋਕਣ ਲਈ ਖ਼ਰਚ ਕਰਦੇ ਹਨ । ਓਹ ਇਸੇ ਤਰ੍ਹਾਂ ਆਪਣਾ ਧਨ-ਪਦਾਰਥ ਖ਼ਰਚ ਕਰਦੇ (ਹੀ) ਜਾਣਗੇ । ਫੇਰ ਓੜਕ (ਇਹ ਖ਼ਰਚ) ਓਹਨਾਂ ਲਈ ਨਿਰਾਸਤਾ ਦਾ ਕਾਰਣ ਬਣੇਗਾ ਅਤੇ ਓਹ ਅਧੀਨ ਕਰ ਦਿੱਤੇ ਜਾਣਗੇ, ਅਰਥਾਤ ਜਿਨ੍ਹਾਂ ਨੇ ਇਨਕਾਰ ਕੀਤਾ ਹੈ,

---

[1]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਵਾਉ" ਹੈ, ਜਿਸ ਦਾ ਅਰਥ "ਪਰ" ਕੀਤਾ ਗਿਆ ਹੈ ਅਤੇ ਇਸ ਥਾਂ 'ਬਦਰ' ਦਾ ਵਰਣਨ ਹੈ, ਜਿਸ ਸਮੇਂ 'ਅਬੂ ਜਹਿਲ' ਨੇ ਇਹਨਾਂ ਅੱਖਰਾਂ ਵਿਚ ਪ੍ਰਭੂ ਅੱਗੇ ਅਰਦਾਸ ਕੀਤੀ ਸੀ ਤੇ ਇਸ ਦੇ ਸਿੱਟੇ ਵਿਚ ਉਹ ਮਾਰਿਆ ਗਿਆ ਸੀ ।

[2]ਅਰਥਾਤ—ਜਦ ਤੂੰ ਨਿਕਲ ਜਾਏਂਗਾ, ਅਰਦਾਸ ਤਾਂ ਓਹ ਪਹਿਲਾਂ ਹੀ ਨਹੀਂ ਕਰ ਰਹੇ ਸਨ । ਮੁਕਤੀ ਦੇ ਦੋਵੇਂ ਸਾਧਨ ਜਾਂਦੇ ਰਹਿਣਗੇ ਅਤੇ ਓਹ ਮਲੀਆਮੇਟ ਹੋ ਜਾਣਗੇ ।

ثُمَّ يُغْلَبُونَ ۗ وَالَّذِينَ كَفَرُوا إِلَىٰ جَهَنَّمَ يُحْشَرُونَ ٣٦

ਓਹਨਾਂ ਨੂੰ ਇਕੱਠੇ ਕਰਕੇ ਨਰਕ ਵਲ ਲੈ ਜਾਇਆ ਜਾਏਗਾ ।੩੭।

لِيَمِيزَ اللَّهُ الْخَبِيثَ مِنَ الطَّيِّبِ وَيَجْعَلَ الْخَبِيثَ بَعْضَهُ عَلَىٰ بَعْضٍ فَيَرْكُمَهُ جَمِيعًا فَيَجْعَلَهُ فِي جَهَنَّمَ ۚ أُولَٰئِكَ هُمُ الْخَاسِرُونَ ٣٧ ع ١٨

ਤਾਂ ਜੁ ਅੱਲਾਹ ਮਲੀਨ ਨੂੰ ਪਾਕ ਤੋਂ ਅੱਡ ਕਰ ਦੇਵੇ ਅਤੇ ਮਲੀਨ ਚੀਜ਼ਾਂ ਦੇ ਕੁਝ ਹਿੱਸੇ ਕੁਝ ਹਿੱਸਿਆਂ ਤੇ ਉੱਪਰ ਰੱਖ ਦੇਵੇ । ਫੇਰ ਸਭ ਨੂੰ ਇਕ ਢੇਰ ਦੇ ਰੂਪ ਵਿਚ ਬਣਾ ਦੇਵੇ ਅਤੇ ਮਗਰੋਂ ਉਸ (ਸਾਰੇ ਢੇਰ) ਨੂੰ ਨਰਕ ਵਿਚ ਧਕ ਦੇਵੇ । (ਸੁਣੋ !) ਏਹੋ ਹੀ ਲੋਕ ਘਾਟਾ ਪਾਉਣ ਵਾਲੇ ਹਨ ।੩੮। (ਰਕੂਅ ੪)

قُل لِّلَّذِينَ كَفَرُوا إِن يَنتَهُوا يُغْفَرْ لَهُم مَّا قَدْ سَلَفَ وَإِن يَعُودُوا فَقَدْ مَضَتْ سُنَّتُ الْأَوَّلِينَ ٣٨

ਤੂੰ ਇਨਕਾਰੀਆਂ ਨੂੰ ਇਹ ਕਹਿ ਦੇ ਕਿ ਜੇ ਓਹ (ਨਿੰਦਾ ਕਰਨ ਤੋਂ) ਰੁਕ ਜਾਣ, ਤਾਂ ਜੋ (ਅਪਰਾਧ) ਓਹ ਪਹਿਲੇ ਕਰ ਚੁੱਕੇ ਹਨ, ਓਹਨਾਂ ਨੂੰ ਮਾਫ਼ ਕਰ ਦਿੱਤਾ ਜਾਏਗਾ ਅਤੇ ਜੇ ਓਹ ਮੁੜ (ਏਹਨਾਂ ਕਰਤੂਤਾਂ ਵਲ) ਪਰਤਣਗੇ, ਤਾਂ ਪਹਿਲੇ ਲੋਕਾਂ ਦੀ ਜੋ ਦਸ਼ਾ ਹੋਈ ਸੀ, (ਉਹੋ ਏਹਨਾਂ ਦੀ ਹੋਵੇਗੀ) ।੩੯।

وَقَاتِلُوهُمْ حَتَّىٰ لَا تَكُونَ فِتْنَةٌ وَيَكُونَ الدِّينُ كُلُّهُ لِلَّهِ ۚ فَإِنِ انتَهَوْا فَإِنَّ اللَّهَ بِمَا يَعْمَلُونَ بَصِيرٌ ٣٩

ਅਤੇ ਓਹਨਾਂ ਇਨਕਾਰੀਆਂ ਨਾਲ ਲੜਦੇ ਜਾਓ, ਇੱਥੋਂ ਤਕ ਕਿ ਧੱਕੇ ਦਾ ਨਾਂ-ਨਿਸ਼ਾਨ ਵੀ ਬਾਕੀ ਨਾ ਰਹੇ ਅਤੇ ਧਰਮ ਸਾਰਿਆਂ ਦਾ ਹੀ ਅੱਲਾਹ ਲਈ ਹੋ ਜਾਏ । ਜੇ ਓਹ ਰੁਕ ਜਾਣ, ਤਾਂ ਬੇਸ਼ੱਕ ਅੱਲਾਹ ਓਹਨਾਂ ਦੀਆਂ ਕਰਣੀਆਂ ਨੂੰ ਵੇਖ ਰਿਹਾ ਹੈ ।੪੦।

وَإِن تَوَلَّوْا فَاعْلَمُوا أَنَّ اللَّهَ مَوْلَاكُمْ ۚ نِعْمَ الْمَوْلَىٰ وَنِعْمَ النَّصِيرُ ٤٠

ਅਤੇ ਜੇ ਓਹ ਮੂੰਹ ਮੋੜ ਲੈਣ, ਤਾਂ ਜਾਣ ਲਓ ਕਿ ਬੇਸ਼ੱਕ ਤੁਹਾਡਾ ਹਾਮੀ ਅੱਲਾਹ ਹੈ, ਓਹ ਵੱਡਾ ਹਾਮੀ ਤੇ ਮਦਦਗਾਰ ਹੈ ।੪੧।

وَاعْلَمُوْٓا اَنَّمَا غَنِمْتُمْ مِّنْ شَيْءٍ فَاَنَّ لِلّٰهِ خُمُسَهٗ وَلِلرَّسُوْلِ وَلِذِي الْقُرْبٰى وَالْيَتٰمٰى وَالْمَسٰكِيْنِ وَابْنِ السَّبِيْلِ اِنْ كُنْتُمْ اٰمَنْتُمْ بِاللّٰهِ وَمَآ اَنْزَلْنَا عَلٰى عَبْدِنَا يَوْمَ الْفُرْقَانِ يَوْمَ الْتَقَى الْجَمْعٰنِ وَاللّٰهُ عَلٰى كُلِّ شَيْءٍ قَدِيْرٌ ۝٤١

ਅਤੇ ਤੁਸੀਂ ਜਾਣ ਲਓ ਕਿ ਜੋ ਕੁਝ ਵੀ ਤੁਹਾਨੂੰ ਗ਼ਨੀਮਤ (ਦਾ ਧਨ-ਪਦਾਰਥ) ਮਿਲੇ, ਉਸ ਵਿੱਚੋਂ ਅੱਲਾਹ ਤੇ ਉਸ ਦੇ ਰਸੂਲ ਅਤੇ (ਰਸੂਲ ਨਾਲ) ਨੇੜਤਾ[1] ਰੱਖਣ ਵਾਲਿਆਂ ਵਾਸਤੇ, ਅਰਥਾਤ ਯਤੀਮਾਂ ਤੇ ਕੰਗਾਲਾਂ ਲਈ ਅਤੇ ਮੁਸਾਫ਼ਰਾਂ ਲਈ ਵੀ ਪੰਜਵਾਂ ਹਿੱਸਾ ਹੈ ਅਤੇ ਜੇ ਤੁਸੀਂ ਅੱਲਾਹ ਤੇ ਸ਼ਰਧਾ ਰੱਖਦੇ ਹੋ ਤੇ ਉਸ ਤੇ ਵੀ, ਜੋ ਅਸੀਂ ਆਪਣੇ ਬੰਦੇ (ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ) ਤੇ ਸੱਚ ਝੂਠ ਦਾ ਨਿਬੇੜਾ ਕਰਨ ਵਾਲੇ ਦਿਨ ਉਤਾਰਿਆ ਸੀ, ਜਦ ਕਿ ਦੋਵੇਂ ਦਲ ਇਕੱਤਰ ਹੋਏ ਸਨ (ਤਾਂ ਇਸ ਤੇ ਵਰਤੋਂ ਕਰੋ) ਅੱਲਾਹ ਸਰਬ ਕਲਾ ਸਮਰਥ ਹੈ ।੪੨।

اِذْ اَنْتُمْ بِالْعُدْوَةِ الدُّنْيَا وَهُمْ بِالْعُدْوَةِ الْقُصْوٰى وَالرَّكْبُ اَسْفَلَ مِنْكُمْ وَلَوْ تَوَاعَدْتُّمْ لَاخْتَلَفْتُمْ فِي الْمِيْعٰدِ وَلٰكِنْ لِّيَقْضِيَ اللّٰهُ اَمْرًا كَانَ مَفْعُوْلًا لِّيَهْلِكَ مَنْ هَلَكَ عَنْۢ بَيِّنَةٍ وَّيَحْيٰى مَنْ حَيَّ عَنْۢ بَيِّنَةٍ وَاِنَّ اللّٰهَ لَسَمِيْعٌ عَلِيْمٌ ۝٤٢

(ਉਸ ਦਿਨ) ਜਦ ਕਿ ਤੁਸੀਂ (ਰਣ ਭੂਮੀ ਦੇ) ਇਸ ਕਿਨਾਰੇ ਸੀ ਅਤੇ ਉਹ (ਇਨਕਾਰੀ) ਪਰਲੇ ਕਿਨਾਰੇ ਸਨ ਅਤੇ ਕਾਫ਼ਲਾ ਤੁਹਾਥੋਂ ਹੇਠਲੇ ਪਾਸੇ ਸੀ । ਜੇ ਤੁਸੀਂ ਉਹਨਾਂ ਨਾਲ ਬਚਨ ਵੀ ਕਰਦੇ, ਤਾਂ ਤੁਸੀਂ ਉਹਨਾਂ ਨਾਲ (ਲੜਾਈ ਦੇ) ਸਮੇਂ ਬਾਰੇ ਮਤਿਭੇਦ (ਹੀ) ਕਰਦੇ, ਪਰ (ਅੱਲਾਹ ਨੇ ਤੁਹਾਨੂੰ ਕੱਠਿਆਂ ਕਰ ਦਿੱਤਾ ਸੀ ਕਿ) ਉਹ ਇਹ ਗੱਲ ਸੰਪੂਰਣ ਕਰ ਦੇਵੇ ਕਿ ਜਿਸ ਦੇ ਕਰਨ ਦਾ ਉਸ ਨੇ ਫ਼ੈਸਲਾ ਦਿੱਤਾ ਸੀ (ਅਤੇ ਇਹ ਚਮਤਕਾਰ ਇਸ ਲਈ ਦੱਸਿਆ ਗਿਆ ਸੀ) ਕਿ ਤਾਂ ਜੁ ਜਿਹੜਾ ਪ੍ਰਾਣੀ ਦਲੀਲ ਦੁਆਰਾ ਮਰ ਗਿਆ ਹੈ, ਉਹ ਮਰ ਜਾਏ ਅਤੇ ਜਿਹੜਾ ਦਲੀਲ ਦੁਆਰਾ ਜ਼ਿੰਦਾ ਹੋ ਚੁੱਕਾ ਹੈ, ਉਹ ਸੁਰਜੀਤ ਹੋ ਜਾਏ ਅਤੇ ਅੱਲਾਹ ਹੀ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੪੩।

اِذْ يُرِيْكَهُمُ اللّٰهُ فِيْ مَنَامِكَ قَلِيْلًا وَلَوْ اَرٰىكَهُمْ

ਇਹ ਘਟਨਾ ਉਸ ਸਮੇਂ ਦੀ ਹੈ, ਜਦ ਕਿ ਅੱਲਾਹ ਨੇ ਤੇਰੇ ਸੁਪਨੇ ਵਿਚ[2] ਤੈਨੂੰ ਉਹ ਘਟ[3] ਕਰ ਕੇ ਵਿਖਾਏ

---

[1]ਇਸ ਦਾ ਦੂਜਾ ਭਾਵ ਸਾਕ-ਸੰਬੰਧੀਆਂ ਲਈ ਵੀ ਲਿਆ ਜਾ ਸਕਦਾ ਹੈ ।

[2]ਸੁਪਨੇ ਵਿਚ ਵੈਰੀ ਦੀ ਗਿਣਤੀ ਘਟ ਦੱਸੇ ਜਾਣ ਦਾ ਇਹ ਭਾਵ ਹੈ ਕਿ ਵੈਰੀ ਤੇ ਜਿਤ ਪ੍ਰਾਪਤ ਹੋਵੇਗੀ ਤੇ ਉਹ ਹਾਰ ਜਾਣਗੇ ।

[3]ਅਰਥਾਤ—ਇਨਕਾਰੀਆਂ ਦੇ ਦਲ ਨੂੰ ।

كَثِيرًا لَّفَشِلْتُمْ وَلَتَنَازَعْتُمْ فِي الْأَمْرِ وَلَٰكِنَّ اللَّهَ سَلَّمَ ۗ إِنَّهُ عَلِيمٌ بِذَاتِ الصُّدُورِ ﴿٤٣﴾

ਸਨ ਅਤੇ ਜੇ ਓਹ (ਇਨਕਾਰੀ) ਵੱਡੀ ਗਿਣਤੀ[1] ਵਿਚ ਦੱਸੇ ਜਾਂਦੇ ਤਾਂ ਤੁਸੀਂ ਜ਼ਰੂਰ ਹੀ ਢਿੱਲੜ ਪੁਣਾ ਦੱਸਦੇ ਅਤੇ ਇਸ ਮਾਮਲੇ, ਅਰਥਾਤ ਲੜਾਈ ਬਾਰੇ ਆਪਸ ਵਿਚ ਝਗੜਦੇ ਕਿ (ਲੜਾਈ ਕੀਤੀ ਜਾਏ ਕਿ ਨਾ) ਪਰ ਅੱਲਾਹ ਨੇ (ਤੁਹਾਨੂੰ) ਬਚਾ ਲਿਆ ਸੀ, ਉਹ ਘਟ ਘਟ ਦਾ ਜਾਣਨਹਾਰ ਹੈ ।੪੪।

وَإِذْ يُرِيكُمُوهُمْ إِذِ الْتَقَيْتُمْ فِي أَعْيُنِكُمْ قَلِيلًا وَيُقَلِّلُكُمْ فِي أَعْيُنِهِمْ لِيَقْضِيَ اللَّهُ أَمْرًا كَانَ مَفْعُولًا ۗ وَإِلَى اللَّهِ تُرْجَعُ الْأُمُورُ ﴿٤٤﴾ ع

ਅਤੇ (ਇਹ ਯਾਦ ਕਰੋ ਕਿ) ਜਦ ਉਹ (ਪ੍ਰਭੂ) ਓਹਨਾਂ (ਇਨਕਾਰੀਆਂ) ਨੂੰ ਤੁਹਾਡੀ ਨਿਗਾਹ ਵਿਚ ਲੜਾਈ ਸਮੇਂ ਨਿਰਬਲ ਦੱਸਦਾ ਸੀ ਤੇ ਤੁਹਾਨੂੰ ਓਹਨਾਂ ਦੀਆਂ ਨਜ਼ਰਾਂ ਵਿਚ ਕਮਜ਼ੋਰ[2] (ਤੇ ਨਿਤਾਣੇ) ਵਿਖਾਉਂਦਾ ਸੀ, ਤਾਂ ਜੁ ਅੱਲਾਹ ਉਹ ਗੱਲ ਸੰਪੂਰਣ ਕਰ ਸਕੇ ਕਿ ਜਿਸ ਦਾ ਫ਼ੈਸਲਾ ਕਰ ਚੁੱਕਾ ਸੀ ਅਤੇ ਸਾਰੀਆਂ ਗੱਲਾਂ ਅੱਲਾਹ ਵਲ ਹੀ ਪਰਤਾਈਆਂ ਜਾਣਗੀਆਂ ।੪੫।

(ਰਕੂਅ ੫)

يَا أَيُّهَا الَّذِينَ آمَنُوا إِذَا لَقِيتُمْ فِئَةً فَاثْبُتُوا وَاذْكُرُوا اللَّهَ كَثِيرًا لَّعَلَّكُمْ تُفْلِحُونَ ﴿٤٥﴾

ਹੇ ਸ਼ਰਧਾਲੂਓ ! ਜਦੋਂ ਤੁਸੀਂ ਇਨਕਾਰੀਆਂ ਦੀ ਕਿਸੇ ਫੌਜ ਦੇ ਟਾਕਰੇ ਤੇ ਆਓ, ਤਾਂ ਆਪਣੇ ਪੈਰ ਜਮਾ ਕੇ ਰੱਖੋ ਅਤੇ ਅੱਲਾਹ ਦਾ ਬਹੁਤ[3] ਸਿਮਰਨ ਕਰਦੇ ਰਹੋ; ਤਾਂ ਜੁ ਤੁਸੀਂ ਸਫਲਤਾ ਪ੍ਰਾਪਤ ਕਰ ਸਕੋ ।੪੬।

وَأَطِيعُوا اللَّهَ وَرَسُولَهُ وَلَا تَنَازَعُوا فَتَفْشَلُوا وَتَذْهَبَ

ਅਤੇ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ (ਸਦਾ) ਪਾਲਨ ਕਰਦੇ ਰਹੋ ਅਤੇ ਆਪਸ ਵਿਚ ਮਤਿਭੇਦ ਨਾ ਕੀਤਾ ਕਰੋ । (ਜੇ ਅਜਿਹਾ[4] ਕਰੋਗੇ,

---

[1]ਇੱਥੇ ਸੁਪਨੇ ਦਾ ਨਹੀਂ; ਪਰਤਖ ਦਾ ਵਰਣਨ ਹੈ । ਅਰਬੀ ਬੋਲੀ ਵਿਚ "ਕਲੀਲ" ਪਦ ਦਾ ਅਰਥ ਕਮਜ਼ੋਰ ਤੇ ਨਿਰਬਲ ਹੁੰਦਾ ਹੈ । ਇਸ ਦਾ ਭਾਵ ਇਹ ਹੈ ਕਿ ਤੁਹਾਡੇ ਦਿਲ ਇੰਨੇ ਅਡੋਲ ਤੇ ਅਹਿੱਲ ਕਰ ਦਿੱਤੇ ਗਏ ਸਨ ਕਿ ਇਨਕਾਰੀਆਂ ਦੀ ਗਿਣਤੀ ਬਹੁਤੀ ਹੋਣ ਦੇ ਬਾਵਜੂਦ ਤੁਸੀਂ ਓਹਨਾਂ ਨੂੰ ਤੁਛ ਸਮਝਦੇ ਸੀ ਅਤੇ ਸ਼ੇਰਾਂ ਵਾਂਗ ਓਹਨਾਂ ਤੇ ਹਮਲੇ ਕਰ ਕਰ ਕੇ ਤੁਸੀਂ ਓਹਨਾਂ ਦੇ ਸੱਥਰ ਲਾਹ ਦਿੱਤੇ ਸਨ ।

[2]ਅਰਥਾਤ—ਸ਼ਰਧਾਲੂ ਆਪਣੀ ਸਰਧਾ ਦੇ ਕਾਰਣ ਇਨਕਾਰੀਆਂ ਨੂੰ ਜੋ ਵਧੇਰੇ ਸਨ, ਨਿਰਬਲ ਸਮਝਦੇ ਸਨ ਅਤੇ ਇਨਕਾਰੀ ਆਪਣੀ ਈਰਖਾ ਕਰ ਕੇ ਸ਼ਰਧਾਲੂਆਂ ਦੀ ਸਰਧਾ ਦੇ ਬਲ ਨੂੰ ਅੱਖੋਂ ਉਹਲੇ ਕਰ ਰਹੇ ਸਨ ।

[3]ਅੱਲਾਹ ਦਾ ਵਧੇਰੇ ਸਿਮਰਨ ਕਰਨ ਨਾਲ ਉਸ ਦੇ ਗੁਣ ਦਿਲ ਵਿਚ ਪਰਗਟ ਹੋ ਜਾਂਦੇ ਹਨ ਅਤੇ ਸਰਧਾ ਦਾ ਬਲ ਵਧ ਜਾਂਦਾ ਹੈ ।

[4]ਇੱਥੇ ਮੂਲ ਪਾਠ ਵਿਚ "ਫ਼ਾ" ਹੈ, ਜੋ ਸਿੱਟਾ ਪਰਗਟ ਕਰਨ ਲਈ ਵਰਤਿਆ ਜਾਂਦਾ ਹੈ । ਏਹੋ ਅਰਥ ਇੱਥੇ ਵਰਣਨ ਕੀਤਾ ਗਿਆ ਹੈ ।

رِيْحُكُمْ وَاصْبِرُوْا اِنَّ اللّٰهَ مَعَ الصّٰبِرِيْنَ ﴿٤٧﴾

ਤਾਂ ਦਿਲ ਛੱਡ ਜਾਉਗੇ ਅਤੇ ਤੁਹਾਡੀ ਹਵਾ[1] ਉਖੜ ਜਾਏਗੀ ਅਤੇ ਸਦਾ ਧੀਰਜ ਕਰਦੇ ਰਹੋ। ਬੇਸ਼ੱਕ ਅੱਲਾਹ ਧੀਰਜ ਕਰਨ ਵਾਲਿਆਂ ਦੇ ਅੰਗ-ਸੰਗ ਹੈ।੪੭।

وَلَا تَكُوْنُوْا كَالَّذِيْنَ خَرَجُوْا مِنْ دِيَارِهِمْ بَطَرًا وَّ
رِئَآءَ النَّاسِ وَيَصُدُّوْنَ عَنْ سَبِيْلِ اللّٰهِ ۭ وَاللّٰهُ
بِمَا يَعْمَلُوْنَ مُحِيْطٌ ﴿٤٨﴾

ਅਤੇ ਓਹਨਾਂ ਲੋਕਾਂ ਵਰਗੇ ਨਾ ਬਣੋ, ਜੋ ਆਪਣੇ ਘਰਾਂ ਤੋਂ (ਆਪਣੀ ਬਹਾਦੁਰੀ ਤੇ ਧਾਰਮਕ ਅਣਖ) ਵਿਖਾਉਣ ਲਈ ਘੁਮੰਡ ਕਰਦੇ ਹੋਏ ਨਿਕਲੇ ਸਨ ਅਤੇ ਜੋ ਅੱਲਾਹ ਦੇ ਮਾਰਗ ਤੋਂ (ਲੋਕਾਂ ਨੂੰ) ਰੋਕਦੇ ਸਨ। ਅੱਲਾਹ ਅਜੇਹੇ ਲੋਕਾਂ ਦੀ ਕੀਤੀ ਕਤਰੀ ਨਸ਼ਟ ਕਰਨ ਦਾ ਫੈਸਲਾ ਕਰ ਚੁੱਕਾ ਹੈ।੪੮।

وَاِذْ زَيَّنَ لَهُمُ الشَّيْطٰنُ اَعْمَالَهُمْ وَقَالَ لَا غَالِبَ
لَكُمُ الْيَوْمَ مِنَ النَّاسِ وَاِنِّيْ جَارٌ لَّكُمْ ۚ فَلَمَّا تَرَآءَتِ
الْفِئَتٰنِ نَكَصَ عَلٰى عَقِبَيْهِ وَقَالَ اِنِّيْ بَرِيْٓءٌ مِّنْكُمْ
اِنِّيْٓ اَرٰى مَا لَا تَرَوْنَ اِنِّيْٓ اَخَافُ اللّٰهَ ۭ وَاللّٰهُ شَدِيْدُ
الْعِقَابِ ﴿٤٩﴾ ع

ਅਤੇ (ਯਾਦ ਕਰੋ ਕਿ) ਜਦ ਸ਼ੈਤਾਨ ਨੇ ਇਨਕਾਰੀਆਂ ਨੂੰ ਓਹਨਾਂ ਦੇ ਕਰਮ ਚੰਗੇ ਕਰ ਕੇ ਦੱਸੇ ਸਨ ਅਤੇ ਇਹ ਕਿਹਾ ਸੀ ਕਿ ਅੱਜ ਲੋਕਾਂ ਵਿੱਚੋਂ ਕੋਈ ਵੀ ਤੁਹਾਡੇ ਤੇ ਭਾਰੂ ਨਹੀਂ ਹੋ ਸਕਦਾ। ਮੈਂ ਤੁਹਾਡੀ ਪਿੱਠ ਤੇ ਹਾਂ। ਫੇਰ ਜਦ ਦੋਵੇਂ ਦਲ ਆਹਮੋ ਸਾਹਮਣੇ ਹੋਏ ਸਨ, ਤਾਂ ਓਹ (ਸ਼ੈਤਾਨ) ਆਪਣੇ ਪੱਬਾਂ ਦੇ ਭਾਰ ਮੁੜ ਗਿਆ ਸੀ ਅਤੇ ਉਸ ਨੇ ਇਹ ਕਿਹਾ ਸੀ ਕਿ (ਅੱਜ) ਮੈਂ ਵੱਡਾ ਉਪਰਾਮ ਹਾਂ। ਮੈਂ ਉਹ ਕੁਝ ਵੇਖਦਾ ਹਾਂ, ਜੋ ਤੁਸੀਂ ਨਹੀਂ ਵੇਖਦੇ। ਮੈਨੂੰ ਅੱਲਾਹ ਦਾ ਵੱਡਾ ਸਹਿਮ ਹੈ ਅਤੇ ਅੱਲਾਹ ਦਾ ਦੰਡ ਵੱਡਾ ਕਰੜਾ ਹੁੰਦਾ ਹੈ।੪੯। (ਰਕੂਅ ੬)

اِذْ يَقُوْلُ الْمُنٰفِقُوْنَ وَالَّذِيْنَ فِيْ قُلُوْبِهِمْ مَّرَضٌ غَرَّ
هٰٓؤُلَآءِ دِيْنُهُمْ ۭ وَمَنْ يَّتَوَكَّلْ عَلَى اللّٰهِ فَاِنَّ اللّٰهَ عَزِيْزٌ
حَكِيْمٌ ﴿٥٠﴾

(ਤੁਸੀਂ ਇਹ ਵੀ ਯਾਦ ਕਰੋ ਕਿ) ਜਦੋਂ ਕਪਟੀ ਤੇ ਮਨ ਦੇ ਰੋਗੀ ਇਹ ਕਹਿੰਦੇ ਸਨ ਕਿ ਏਹਨਾਂ ਮੁਸਲਮਾਨਾਂ ਨੂੰ ਏਹਨਾਂ ਦੇ ਧਰਮ ਨੇ ਘੁਮੰਡੀ[2] ਬਣਾ ਦਿੱਤਾ ਹੈ, ਹਾਲਾਂਕਿ ਜੋ ਅੱਲਾਹ ਤੇ ਭਰੋਸਾ ਕਰਦਾ ਹੈ, ਉਹ ਵੇਖ ਲੈਂਦਾ[3] ਹੈ ਕਿ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੫੦।

---

[1]ਮੂਲ ਪਾਠ ਵਿਚ ਇਸ ਥਾਂ "ਰੀਹ" ਪਦ ਹੈ, ਜਿਸ ਦਾ ਅਰਥ "ਹਵਾ" ਹੈ ਤੇ ਹਵਾ ਉਖੜ ਜਾਣ ਦਾ ਭਾਵ ਰੁਅਬ ਉਠ ਜਾਣਾ ਤੇ ਨਿਰਬਲ ਹੋ ਜਾਣਾ ਹੈ।

[2]ਪਹਿਲੀ ਆਇਤ ਤੋਂ ਇਹ ਪਤਾ ਲਗਦਾ ਹੈ ਕਿ ਇਨਕਾਰੀ ਘੁਮੰਡ ਦੇ ਕਾਰਣ ਜੰਗ ਲਈ ਨਿਕਲੇ ਸਨ, ਸੋ ਓਹ ਮੁਸਲਮਾਨਾਂ ਵਲ ਵੀ ਇਹੋ ਜਜ਼ਬਾ ਮਨਸੂਬ ਕਰਦੇ ਸਨ ਅਤੇ ਸ਼ਰਧਾ ਦਾ ਭਾਵ ਓਹਨਾਂ ਨੂੰ ਦਿੱਸਦਾ (ਹੀ) ਨਹੀਂ ਸੀ।

[3]ਇਹ ਅਰਥ "ਫ਼ਾ" ਕਰ ਕੇ ਕੀਤਾ ਗਿਆ ਹੈ।

وَلَوْ تَرَىٰٓ إِذْ يَتَوَفَّى الَّذِينَ كَفَرُوا الْمَلَٰٓئِكَةُ يَضْرِبُونَ
وُجُوهَهُمْ وَأَدْبَارَهُمْ وَذُوقُوا عَذَابَ الْحَرِيقِ ﴿٥٠﴾

ਕਾਸ਼, ਕਿ ਤੂੰ ਉਸ ਸਮੇਂ ਬਾਰੇ ਸੋਚ (ਸਕੇਂ), ਜਦ ਕਿ ਫ਼ਰਿਸ਼ਤੇ ਇਨਕਾਰੀਆਂ ਦੀ ਜਿੰਦ ਕੱਢਦੇ ਹਨ —ਤੇ ਓਹਨਾਂ ਦੇ ਮੂੰਹ ਅਤੇ ਪਿੱਠਾਂ ਤੇ ਸੱਟਾਂ ਮਾਰਦੇ ਹਨ ਅਤੇ (ਇਹ ਕਹਿੰਦੇ ਜਾਂਦੇ ਹਨ ਕਿ) ਇਕ ਸੜਨ ਵਾਲਾ ਕਸ਼ਟ ਚੱਖੋ ।੫੧।

ذَٰلِكَ بِمَا قَدَّمَتْ أَيْدِيكُمْ وَأَنَّ اللَّهَ لَيْسَ بِظَلَّامٍ
لِّلْعَبِيدِ ﴿٥١﴾

ਇਹ (ਕਸ਼ਟ) ਤੁਹਾਡੇ (ਆਪਣੇ) ਹੱਥਾਂ ਦੀਆਂ ਪਿਛਲੀਆਂ ਕਰਤੂਤਾਂ ਦਾ ਸਿੱਟਾ ਹੈ ਅਤੇ (ਇਹ ਸਮਝ ਲਓ ਕਿ) ਅੱਲਾਹ ਆਪਣੇ ਬੰਦਿਆਂ ਤੇ ਰਤਾ ਵੀ[1] ਜ਼ੁਲਮ ਨਹੀਂ ਕਰਦਾ ।੫੨।

كَدَأْبِ آلِ فِرْعَوْنَ وَالَّذِينَ مِن قَبْلِهِمْ كَفَرُوا
بِآيَاتِ اللَّهِ فَأَخَذَهُمُ اللَّهُ بِذُنُوبِهِمْ إِنَّ اللَّهَ
قَوِيٌّ شَدِيدُ الْعِقَابِ ﴿٥٢﴾

"ਫ਼ਿਰਾਊਨ" ਦੀ ਜਾਤੀ ਦੇ ਵਤੀਰੇ ਅਨੁਸਾਰ ਤੇ ਓਹਨਾਂ ਦੀ ਰੀਤਿ ਮੁਜਬ, ਜੋ ਓਹਨਾਂ ਤੋਂ ਪਹਿਲਾਂ ਬੀਤ ਚੁੱਕੇ ਹਨ, (ਤੁਹਾਡਾ ਅੰਤ ਹੋਵੇਗਾ) ਓਹਨਾਂ ਸਾਰਿਆਂ ਨੇ ਅੱਲਾਹ ਦੀਆਂ ਆਇਤਾਂ ਦਾ ਇਨਕਾਰ ਕੀਤਾ ਸੀ; ਇਸ ਲਈ ਅੱਲਾਹ ਨੇ ਓਹਨਾਂ ਦੇ ਪਾਪਾਂ ਦੇ ਕਾਰਣ ਓਹਨਾਂ ਨੂੰ ਫੜ ਲਿਆ ਸੀ ਅਤੇ ਅੱਲਾਹ ਬਲਵਾਨ ਤੇ ਘੋਰ ਕਸ਼ਟ ਦੇਣ ਵਾਲਾ ਹੈ ।੫੩।

ذَٰلِكَ بِأَنَّ اللَّهَ لَمْ يَكُ مُغَيِّرًا نِّعْمَةً أَنْعَمَهَا عَلَىٰ قَوْمٍ
حَتَّىٰ يُغَيِّرُوا مَا بِأَنفُسِهِمْ وَأَنَّ اللَّهَ سَمِيعٌ عَلِيمٌ ﴿٥٣﴾

(ਇਹ ਇਸ ਲਈ ਹੋਵੇਗਾ ਕਿ) ਅੱਲਾਹ ਜਦ ਕਦੇ ਵੀ ਕਿਸੇ ਜਾਤੀ ਤੇ ਕੋਈ ਬਖ਼ਸ਼ਿਸ਼ ਕਰਦਾ ਹੈ, ਤਾਂ ਉਸ ਬਖ਼ਸ਼ਿਸ਼ ਨੂੰ ਵਟਾਉਂਦਾ ਨਹੀਂ, ਜਦ ਤਕ ਕਿ ਓਹ ਜਾਤੀ ਆਪਣੇ ਦਿਲ ਦੀ ਦਸ਼ਾ ਨੂੰ ਨਾ ਬਦਲੇ[2] ਅਤੇ ਅੱਲਾਹ ਨਿਰਸੰਦੇਹ ਬਹੁਤ ਸੁਣਨਹਾਰ ਤੇ ਜਾਣਨਹਾਰ ਹੈ ।੫੪।

---

[1]"ਜ਼ਲਾਮਿਨ" ਪਦ ਤੋਂ ਜੋ ਅਸਲ ਵਿਚ ਅਤਿ ਕਥਨੀ ਦਾ ਵਾਕ ਹੈ, ਇਹ ਸਿੱਟਾ ਕੱਢਿਆ ਗਿਆ ਹੈ ।

[2]ਮੁਸਲਮਾਨਾਂ ਨੂੰ ਇਸ ਆਇਤ ਤੋਂ ਇਹ ਟਪਲਾ ਲੱਗਾ ਹੋਇਆ ਹੈ ਕਿ ਜਦ ਤਕ ਕੋਈ ਜਾਤੀ ਜ਼ਾਹਰੀ ਸ਼ਾਨ ਪੈਦਾ ਨਾ ਕਰੇ, ਉਸ ਨੂੰ ਕੋਈ ਉੱਨਤੀ ਪ੍ਰਾਪਤ ਨਹੀਂ ਹੋ ਸਕਦੀ; ਹਾਲਾਂਕਿ ਇਸ ਆਇਤ ਵਿਚ ਇਹ ਵਰਣਨ ਨਹੀਂ; ਸਗੋਂ ਇਹ ਹੈ ਕਿ ਜੇ ਅੱਲਾਹ ਕਿਸੇ ਜਾਤੀ ਤੇ ਬਖ਼ਸ਼ਿਸ਼ ਕਰਦਾ ਹੈ, ਤਾਂ ਉਸ ਸਮੇਂ ਤਕ ਉਹ ਬਖ਼ਸ਼ਿਸ਼ ਵਾਪਸ ਨਹੀਂ ਲੈਂਦਾ, ਜਦ ਤਕ ਕਿ ਉਸ ਦਾ ਦਿਲ ਨਾ ਵਿਗੜੇ । ਇਸ ਦਾ ਜੋ ਦੂਜਾ ਭਾਵ ਮੁਸਲਮਾਨ ਸਮਝ ਰਹੇ ਹਨ, ਉਹ ਤਾਂ ਸਾਰੇ ਨਬੀਆਂ ਦੇ ਸਮੇਂ ਗ਼ਲਤ ਸਿਧ ਹੋ ਚੁੱਕਾ ਹੈ, ਅਰਥਾਤ ਬਾਵਜੂਦ ਪਰਗਟ ਸਾਧਨ ਪੈਦਾ ਨਾ ਕਰਨ ਦੇ; ਸਗੋਂ ਆਪਣੇ ਮੌਜੂਦਾ ਧਨ-ਪਦਾਰਥ ਵੀ ਅੱਲਾਹ ਦੇ ਰਾਹ ਵਿਚ ਖ਼ਰਚ ਕਰ ਦੇਣ ਦੇ, ਨਬੀਆਂ ਦੇ ਸੰਚਾਲੀ ਸਦਾ ਉੱਨਤੀ ਕਰਦੇ ਰਹੇ ਅਤੇ ਵੈਰੀਆਂ ਤੇ ਭਾਰੂ ਹੁੰਦੇ ਰਹੇ । ਹਾਂ, ਦੂਜੀਆਂ ਆਇਤਾਂ ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਸ਼ਰਧਾਲੂਆਂ ਨੂੰ ਕੁਦਰਤ ਦਾ ਕਾਨੂੰਨ ਅੱਖੋਂ ਉਹਲੇ ਨਹੀਂ ਕਰਨਾ ਚਾਹੀਦਾ, ਪਰ ਉਹ ਤਾਂ ਕੁਦਰਤ ਦੇ ਕਾਨੂੰਨ ਦਾ [illegible] ਹੈ; ਆਤਮਕ ਤਕਦੀਰ ਨਹੀਂ ।

كَدَأْبِ آلِ فِرْعَوْنَ وَالَّذِينَ مِن قَبْلِهِمْ كَذَّبُوا
بِآيَاتِ رَبِّهِمْ فَأَهْلَكْنَاهُم بِذُنُوبِهِمْ وَأَغْرَقْنَا آلَ
فِرْعَوْنَ وَكُلٌّ كَانُوا ظَالِمِينَ ﴿٥٥﴾

(ਹੇ ਇਨਕਾਰੀਓ !) ਤੁਹਾਡਾ ਹਾਲ ਵੀ "ਫ਼ਿਰਾਊਨ" ਦੀ ਜਾਤੀ ਤੇ ਓਹਨਾਂ ਤੋਂ ਪਹਿਲੇ ਲੋਕਾਂ ਜਿਹਾ ਹੈ, ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਦਾ ਇਨਕਾਰ ਕੀਤਾ ਸੀ। ਤਦ ਅਸੀਂ ਓਹਨਾਂ ਨੂੰ ਓਹਨਾਂ ਦੇ ਪਾਪਾਂ ਦੇ ਕਾਰਣ ਨਸ਼ਟ ਕਰ ਦਿੱਤਾ ਸੀ (ਅਤੇ ਓਹਨਾਂ ਦੀਆਂ ਸਾਰੀਆਂ ਬਖ਼ਸ਼ਿਸ਼ਾਂ ਵੀ ਵਾਪਸ ਲੈ ਲਈਆਂ ਸਨ; ਕਿਉਂਕਿ ਓਹਨਾਂ ਨੇ ਪ੍ਰਭੂ ਤੋਂ ਮੂੰਹ ਮੋੜ ਲਿਆ ਸੀ) ਅਸੀਂ "ਫ਼ਿਰਾਊਨ" ਦੀ ਜਾਤੀ ਨੂੰ ਡੋਬ ਦਿੱਤਾ ਸੀ। ਓਹ ਸਾਰੇ ਹੀ ਜ਼ਾਲਮ ਸਨ ।੫੫।

إِنَّ شَرَّ الدَّوَابِّ عِندَ اللَّهِ الَّذِينَ كَفَرُوا فَهُمْ لَا
يُؤْمِنُونَ ﴿٥٦﴾

ਅੱਲਾਹ ਦੇ ਨਜ਼ਦੀਕ ਓਹ (ਲੋਕ) ਪਸ਼ੂਆਂ ਤੋਂ ਵੀ ਹੀਣੇ ਹਨ, ਜਿਨ੍ਹਾਂ ਨੇ ਅੱਲਾਹ ਦੀਆਂ ਆਇਤਾਂ ਦਾ ਇਨਕਾਰ ਕਰ ਦਿੱਤਾ ਹੈ ਅਤੇ ਜਿਹੜੇ ਸ਼ਰਧਾ ਧਾਰਨ ਨਹੀਂ ਕਰਦੇ ।੫੬।

الَّذِينَ عَاهَدتَّ مِنْهُمْ ثُمَّ يَنقُضُونَ عَهْدَهُمْ
فِي كُلِّ مَرَّةٍ وَهُمْ لَا يَتَّقُونَ ﴿٥٧﴾

ਓਹ ਲੋਕ ਜਿਨ੍ਹਾਂ ਨਾਲ ਤੂੰ ਬਚਨ ਕੀਤਾ ਹੋਇਆ ਹੈ, ਪਰ ਓਹ ਹਰ ਵਾਰ ਆਪਣਾ ਬਚਨ ਭੰਗ ਕਰ ਦਿੰਦੇ ਹਨ ਅਤੇ (ਪ੍ਰਭੂ ਤੋਂ) ਰਤਾ ਨਹੀਂ ਡਰਦੇ ।੫੭।

فَإِمَّا تَثْقَفَنَّهُمْ فِي الْحَرْبِ فَشَرِّدْ بِهِم مَّنْ خَلْفَهُمْ
لَعَلَّهُمْ يَذَّكَّرُونَ ﴿٥٨﴾

ਸੋ ਜੇ ਤੂੰ ਲੜਾਈ ਵਿਚ ਓਹਨਾਂ ਤੇ ਕਾਬੂ ਪਾ ਲਵੇਂ, ਤਾਂ ਓਹਨਾਂ ਦੁਆਰਾ, ਜੋ ਓਹਨਾਂ ਦੇ ਪਿੱਛੇ (ਹੋਰ ਦਲ) ਹਨ, ਓਹਨਾਂ ਨੂੰ ਵੀ ਨਸਾ ਦੇ[1]; ਤਾਂ ਜੁ ਓਹ ਸਬਕ ਸਿੱਖ ਸਕਣ ।੫੮।

وَإِمَّا تَخَافَنَّ مِن قَوْمٍ خِيَانَةً فَانبِذْ إِلَيْهِمْ عَلَىٰ
سَوَاءٍ إِنَّ اللَّهَ لَا يُحِبُّ الْخَائِنِينَ ﴿٥٩﴾ ع

ਅਤੇ ਜੇ ਤੈਨੂੰ ਕਿਸੇ ਜਾਤੀ ਤੋਂ ਕੀਤਾ ਪ੍ਰਣ ਤੋੜ ਦੇਣ ਦਾ ਖ਼ਤਰਾ ਭਾਸਦਾ ਹੈ, ਤਾਂ ਤੂੰ ਇਸ ਤਰ੍ਹਾਂ ਓਹਨਾਂ ਨਾਲ ਕੀਤੇ ਬਚਨ ਦਾ ਭੰਗ ਪਾ ਦੇ ਕਿ ਜਿਸ ਨਾਲ ਓਹ ਸਮਝ ਜਾਣ ਕਿ ਹੁਣ ਤੁਸੀਂ ਦੋਵੇਂ (ਧੜੇ ਆਪੋ ਆਪਣੀਆਂ ਪਾਬੰਦੀਆਂ) ਤੋਂ ਸੁਤੰਤਰ ਹੋ ਗਏ ਹੋ। ਅੱਲਾਹ ਇਆਨਤ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ ।੫੯। (ਰਕੂਅ ੭)

---

[1]ਅਰਥਾਤ—ਅਜੇਹੀ ਹੁਸ਼ਿਆਰੀ ਤੇ ਸ਼ਰਧਾ ਭਗਤੀ ਨਾਲ ਜੰਗ ਕਰੋ ਕਿ ਦੂਰ ਦੂਰ ਤਕ ਧੁੰਮਾਂ ਪੈ ਜਾਣ ਅਤੇ ਸਾਰੇ ਇਨਕਾਰੀ ਭੈ-ਭੀਤ ਹੋ ਜਾਣ। ਕੋਈ ਵੀ ਅੱਗੇ ਵਧਣ ਦੀ ਹਿੰਮਤ ਨਾ ਕਰ ਸਕੇ।

وَلَا يَحْسَبَنَّ الَّذِينَ كَفَرُوا سَبَقُوا ۚ إِنَّهُمْ لَا يُعْجِزُونَ ⑤٩

ਅਤੇ ਇਨਕਾਰੀ ਕਦੇ ਇਹ ਖ਼ਿਆਲ ਨਾ ਕਰਨ ਕਿ ਓਹ (ਆਪਣੀਆਂ ਧੋਖੇਬਾਜ਼ੀਆਂ ਨਾਲ) ਅੱਗੇ ਵਧ ਗਏ ਹਨ। ਓਹ ਕਦੇ ਵੀ (ਸ਼ਰਧਾਲੂਆਂ ਨੂੰ) ਬੇਬਸ ਨਹੀਂ ਬਣਾ ਸਕਦੇ।੬੦।

وَأَعِدُّوا لَهُم مَّا اسْتَطَعْتُم مِّن قُوَّةٍ وَمِن رِّبَاطِ الْخَيْلِ تُرْهِبُونَ بِهِ عَدُوَّ اللَّهِ وَعَدُوَّكُمْ وَآخَرِينَ مِن دُونِهِمْ لَا تَعْلَمُونَهُمُ اللَّهُ يَعْلَمُهُمْ ۚ وَمَا تُنفِقُوا مِن شَيْءٍ فِي سَبِيلِ اللَّهِ يُوَفَّ إِلَيْكُمْ وَأَنتُمْ لَا تُظْلَمُونَ ⑥٠

ਅਤੇ (ਹੇ ਮੁਸਲਮਾਨੋ! ਤੁਹਾਨੂੰ ਇਹ ਚਾਹੀਦਾ ਹੈ ਕਿ) ਤੁਸੀਂ ਓਹਨਾਂ (ਲੜਨ ਵਾਲਿਆਂ) ਲਈ ਜਿੱਥੋਂ ਤਕ ਸੰਭਵ ਹੋਵੇ, ਆਪਣਾ ਬਲ ਇਕੱਤਰ ਕਰ ਲਓ। (ਦੇਸ਼ ਦੇ ਪ੍ਰਬੰਧ ਦੁਆਰਾ ਵੀ) ਤੇ ਸਰਹੱਦਾਂ ਤੇ (ਛਾਉਣੀਆਂ) ਦੁਆਰਾ ਵੀ। ਤੁਸੀਂ ਅੱਲਾਹ ਦੇ ਵੈਰੀਆਂ ਨੂੰ ਵੀ ਤੇ ਆਪਣੇ ਵੈਰੀਆਂ ਨੂੰ ਵੀ ਡਰਾਉਂਦੇ ਹੋ ਅਤੇ ਓਹਨਾਂ ਤੋਂ ਛੁੱਟ ਹੋਰ (ਵੈਰੀਆਂ ਨੂੰ) ਵੀ, ਜੋ ਓਹਨਾਂ (ਸਰਹੱਦੀ ਵੈਰੀਆਂ) ਤੋਂ ਪਰ੍ਹੇ ਹਨ, ਤੁਸੀਂ ਓਹਨਾਂ ਨੂੰ ਨਹੀਂ ਜਾਣਦੇ[1], ਪਰ ਅੱਲਾਹ ਓਹਨਾਂ ਨੂੰ ਜਾਣਦਾ ਹੈ ਅਤੇ ਤੁਸੀਂ ਅੱਲਾਹ ਦੇ ਮਾਰਗ ਵਿਚ ਜੋ ਕੁਝ ਵੀ ਖ਼ਰਚ ਕਰੋਗੇ, ਉਹ ਤੁਹਾਨੂੰ ਉਸ ਦਾ ਪੂਰਾ ਵਟਾਂਦਰਾ ਦੇਵੇਗਾ, ਅਰਥਾਤ ਤੁਹਾਡੇ ਨਾਲ ਕੋਈ ਬੇਇਨਸਾਫ਼ੀ ਨਹੀਂ ਕੀਤੀ ਜਾਏਗੀ।੬੧।

وَإِن جَنَحُوا لِلسَّلْمِ فَاجْنَحْ لَهَا وَتَوَكَّلْ عَلَى اللَّهِ ۚ إِنَّهُ هُوَ السَّمِيعُ الْعَلِيمُ ⑥١

ਅਤੇ (ਜੇ ਤੁਹਾਡੀ ਤਿਆਰੀ ਨੂੰ ਵੇਖ ਕੇ) ਓਹ ਇਨਕਾਰੀ ਸੁਲਾਹ ਦੀ ਇੱਛਾ ਕਰਨ, ਤਾਂ (ਹੇ ਰਸੂਲ!) ਤੂੰ ਵੀ ਸੁਲਾਹ ਵਲ ਝੁਕ ਜਾ ਅਤੇ ਅੱਲਾਹ ਤੇ ਭਰੋਸਾ ਕਰ[2]। ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੬੨।

وَإِن يُرِيدُوا أَن يَخْدَعُوكَ فَإِنَّ حَسْبَكَ اللَّهُ ۚ هُوَ الَّذِي أَيَّدَكَ بِنَصْرِهِ وَبِالْمُؤْمِنِينَ ⑥٢

ਅਤੇ ਜੇ ਓਹ ਇਸ ਗੱਲ ਦੀ ਇੱਛਾ ਰੱਖਦੇ ਹੋਣ ਕਿ ਮਗਰੋਂ ਤੈਨੂੰ ਧੋਖਾ ਦੇਣ, ਤਾਂ (ਯਾਦ ਰੱਖ ਕਿ) ਅੱਲਾਹ ਤੇਰੇ ਲਈ ਨਿਰਸੰਦੇਹ ਕਾਫ਼ੀ ਹੈ। ਉਹੋ ਹੈ, ਜਿਸ ਨੇ ਤੈਨੂੰ ਸ਼ਰਧਾਲੂਆਂ ਦੁਆਰਾ ਤੇ ਆਪਣੀ ਮਦਦ ਨਾਲ ਦ੍ਰਿੜ੍ਹ ਕੀਤਾ ਸੀ।੬੩।

[1]ਇਸ ਵਿਚ "ਕੈਸਰ" ਤੇ "ਕਿਸਰਾ" ਦੀਆਂ ਫ਼ੌਜਾਂ ਵਲ ਸੰਕੇਤ ਹੈ ਤੇ ਇਹ ਦੱਸਿਆ ਗਿਆ ਹੈ ਕਿ ਤੁਹਾਡਾ ਕੰਮ ਤਾਂ ਕੇਵਲ ਅਰਬ ਦੇ ਕਬੀਲਿਆਂ ਨੂੰ ਸਬਕ ਸਿਖਾਉਣਾ ਨਹੀਂ; ਸਗੋਂ "ਕੈਸਰ" ਤੇ "ਕਿਸਰਾ" ਦੇ ਦਲਾਂ ਨਾਲ ਵੀ ਤੁਹਾਡਾ ਟਾਕਰਾ ਹੋਵੇਗਾ। ਤੁਸੀਂ ਓਹਨਾਂ ਦੇ ਦਿਲਾਂ ਤੇ ਵੀ ਸਿੱਕਾ ਜਮਾਉਣਾ ਹੈ।

[2]ਤੁਸੀਂ ਇਸ ਖ਼ਿਆਲ ਨਾਲ ਨਾ ਡਰੋ ਕਿ ਕਿਤੇ ਮਗਰੋਂ ਧੋਖਾ ਨਾ ਦੇਣ।

وَأَلَّفَ بَيْنَ قُلُوبِهِمْ لَوْ أَنفَقْتَ مَا فِي الْأَرْضِ جَمِيعًا
مَّا أَلَّفْتَ بَيْنَ قُلُوبِهِمْ وَلَٰكِنَّ اللَّهَ أَلَّفَ بَيْنَهُمْ إِنَّهُ
عَزِيزٌ حَكِيمٌ ۝٦٣

ਤੇ ਓਹਨਾਂ ਦੇ ਦਿਲਾਂ ਨੂੰ ਆਪਸ ਵਿਚ ਬੰਨ੍ਹ ਦਿੱਤਾ ਸੀ, (ਇੱਥੋਂ ਤਕ ਕਿ ਤੇਰੇ ਸਾਥੀ ਤੇਰੇ ਪਸੀਨੇ ਦੀ ਥਾਂ ਆਪਣੀ ਰਤ ਵਗਾਉਣ ਲਈ ਤਿਆਰ ਹੋ ਗਏ ਸਨ.) ਪਰ ਜੇ ਤੂੰ—ਜੋ ਕੁਝ ਵੀ ਧਰਤੀ ਵਿਚ ਹੈ, ਉਹ (ਸਾਰੇ ਦਾ) ਸਾਰਾ ਓਹਨਾਂ ਤੇ ਖ਼ਰਚ ਦਿੰਦਾ, ਤਾਂ ਵੀ ਓਹਨਾਂ ਦੇ ਮਨਾਂ ਨੂੰ ਤੂੰ ਇਉਂ ਨਹੀਂ ਬੰਨ੍ਹ ਸਕਦਾ ਸੀ, ਪਰ ਅੱਲਾਹ ਨੇ ਓਹਨਾਂ ਵਿਚ ਪਰਸਪਰ ਪਿਆਰ ਵੀ ਉਤਪੰਨ ਕਰ ਦਿੱਤਾ ਸੀ (ਤੇ ਤੇਰਾ ਪ੍ਰੇਮ ਵੀ ਭਰ ਦਿੱਤਾ ਸੀ ।) ਬੇਸ਼ੱਕ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੬੪।

يَا أَيُّهَا النَّبِيُّ حَسْبُكَ اللَّهُ وَمَنِ اتَّبَعَكَ مِنَ
الْمُؤْمِنِينَ ۝٦٤ ع

ਹੇ ਨਬੀ ! ਅੱਲਾਹ ਅਤੇ ਓਹ ਸ਼ਰਧਾਲੂ, ਜੋ ਤੇਰੇ ਅਧੀਨ ਹੋ ਗਏ ਹਨ, ਤੇਰੇ ਲਈ ਕਾਫ਼ੀ ਹਨ । (ਤੂੰ ਵਿਰੋਧੀਆਂ ਦੀ ਕੋਈ ਪਰਵਾਹ ਨਾ ਕਰ) ।੬੫। (ਰਕੂਅ ੮)

يَا أَيُّهَا النَّبِيُّ حَرِّضِ الْمُؤْمِنِينَ عَلَى الْقِتَالِ إِن يَكُن
مِّنكُمْ عِشْرُونَ صَابِرُونَ يَغْلِبُوا مِائَتَيْنِ وَإِن
يَكُن مِّنكُم مِّائَةٌ يَغْلِبُوا أَلْفًا مِّنَ الَّذِينَ كَفَرُوا
بِأَنَّهُمْ قَوْمٌ لَّا يَفْقَهُونَ ۝٦٥

ਹੇ ਨਬੀ ! ਸ਼ਰਧਾਲੂਆਂ ਨੂੰ (ਇਨਕਾਰੀਆਂ ਨਾਲ) ਲੜਨ ਦੀ ਮੁੜ ਮੁੜ ਪ੍ਰੇਰਨਾ[1] ਦਿੰਦੇ ਰਹੋ । ਜੇ ਤੁਹਾਡੇ ਵਿੱਚੋਂ ਵੀਹ[2] ਸਾਬਤ ਕਦਮ ਰਹਿਣ ਵਾਲੇ (ਸ਼ਰਧਾਲੂ) ਹੋਣਗੇ, ਤਾਂ ਦੋ ਸੌ (ਇਨਕਾਰੀਆਂ) ਤੇ ਭਾਰੂ ਹੋਣਗੇ ਅਤੇ ਜੇ ਸੌ ਸਾਬਤ ਕਦਮ ਰਹਿਣ ਵਾਲੇ ਸ਼ਰਧਾਲੂ ਹੋਣਗੇ, ਤਾਂ ਓਹ ਇਕ ਹਜ਼ਾਰ ਇਨਕਾਰੀਆਂ ਤੇ ਭਾਰੂ ਹੋਣਗੇ; ਕਿਉਂਕਿ ਓਹ ਇਕ ਅਜਿਹੀ ਜਾਤੀ ਹਨ, ਜੋ ਸਮਝਦੇ ਨਹੀਂ; ਸਗੋਂ ਸ਼ਰਧਾਲੂ ਸੋਚ ਸਮਝ ਕੇ ਆਪਣੀ ਸ਼ਰਧਾ ਤੇ ਦ੍ਰਿੜ੍ਹ ਹਨ ।੬੬।

---

[1]"ਹੱਰਿਸ਼ੁਨ" ਕ੍ਰਿਕਿ ਹੁਕਮੀ ਵਾਚਕ ਹੈ, ਜੋ "ਹੱਰਾਜਾ" ਤੋਂ ਵਧੀਕ ਕਰੜਾ ਭਾਵ ਰੱਖਦਾ ਹੈ, ਇਸ ਲਈ "ਹੱਰਿਜ" ਦਾ ਅਰਥ ਮੁੜ ਮੁੜ ਪ੍ਰੇਰਨਾ ਦੇਣਾ ਕੀਤਾ ਗਿਆ ਹੈ ।

[2]ਇਹ ਫ਼ਰਮਾਇਆ ਗਿਆ ਹੈ ਕਿ ਸ਼ਰਧਾਲੂ ਆਪਣੇ ਤੋਂ ਦਸ ਗੁਣਾਂ ਵਧ ਇਨਕਾਰੀਆਂ ਤੇ ਭਾਰੂ ਹੋਣਗੇ; ਕਿਉਂਕਿ ਉਸ ਸਮੇਂ ਤਕ ਏਹਨਾਂ ਦੀ ਸ਼ਰਧਾ ਵਧ ਚੁੱਕੀ ਹੋਵੇਗੀ ਅਤੇ ਪ੍ਰਭੂ ਦੇ ਬਚਨ ਵੀ ਸੰਪੂਰਣ ਹੋ ਚੁੱਕੇ ਹੋਣਗੇ, ਪਰ ਇਹ ਮਗਰੋਂ ਹੋਵੇਗਾ, ਅਜੇ ਤਾਂ ਓਹਨਾਂ ਦੀ ਸ਼ਰਧਾ ਤੇ ਅੱਲਾਹ ਦੇ ਬਚਨਾਂ ਅਨੁਸਾਰ ਓਹਨਾਂ ਦੇ ਦੂਣੇ ਵੈਰੀਆਂ ਤੇ ਭਾਰੂ ਰਹਿਣਗੇ ।

اَلْـٰٔنَ خَفَّفَ اللّٰهُ عَنْكُمْ وَعَلِمَ اَنَّ فِيْكُمْ ضَعْفًا ۚ فَاِنْ يَّكُنْ مِّنْكُمْ مِّائَةٌ صَابِرَةٌ يَّغْلِبُوْا مِائَتَيْنِ ۚ وَاِنْ يَّكُنْ مِّنْكُمْ اَلْفٌ يَّغْلِبُوْٓا اَلْفَيْنِ بِاِذْنِ اللّٰهِ ۗ وَاللّٰهُ مَعَ الصّٰبِرِيْنَ ﴿۶۷﴾

ਅਜੇ ਅੱਲਾਹ ਨੇ ਤੁਹਾਡਾ ਭਾਰ ਹੋਲਾ ਕਰ ਦਿੱਤਾ ਹੈ ਅਤੇ ਜਾਣ ਲਿਆ ਹੈ ਕਿ ਤੁਹਾਡੇ ਵਿਚ ਅਜੇ ਕਮਜ਼ੋਰੀ ਹੈ, (ਅਰਥਾਤ ਸਾਰੇ ਸ਼ਰਧਾਲੂ ਉੱਚ ਦਰਜੇ ਦੇ ਸ਼ਰਧਾਲੂ ਨਹੀਂ ਬਣ ਸਕੇ)। ਸੋ ਚਾਹੀਦਾ ਹੈ ਕਿ ਜੇ ਤੁਹਾਡੇ ਵਿੱਚੋਂ ਸੌ ਸਾਬਤ ਕਦਮ (ਦ੍ਰਿੜ੍ਹ ਵਿਸ਼ਵਾਸੀ) ਰਹਿਣ ਵਾਲੇ (ਸ਼ਰਧਾਲੂ) ਹੋਣ, ਤਾਂ ਓਹ ਦੋ ਸੌ (ਇਨਕਾਰੀਆਂ) ਤੇ ਭਾਰੂ[1] ਹੋਣਗੇ ਅਤੇ ਜੇ ਤੁਹਾਡੇ ਵਿੱਚੋਂ ਇਕ ਹਜ਼ਾਰ ਦ੍ਰਿੜ੍ਹ ਵਿਸ਼ਵਾਸੀ (ਸ਼ਰਧਾਲੂ) ਹੋਣਗੇ, ਤਾਂ ਓਹ ਦੋ ਹਜ਼ਾਰ (ਇਨਕਾਰੀਆਂ) ਤੇ, ਅੱਲਾਹ ਦੇ ਹੁਕਮ ਨਾਲ, ਭਾਰੂ ਹੋਣਗੇ। ਅੱਲਾਹ ਦ੍ਰਿੜ੍ਹ ਵਿਸ਼ਵਾਸੀਆਂ ਦੇ (ਹੀ) ਅੰਗ-ਸੰਗ ਹੁੰਦਾ ਹੈ।੬੭।

مَا كَانَ لِنَبِيٍّ اَنْ يَّكُوْنَ لَهٗٓ اَسْرٰى حَتّٰى يُثْخِنَ فِى الْاَرْضِ ۚ تُرِيْدُوْنَ عَرَضَ الدُّنْيَا ۖ وَاللّٰهُ يُرِيْدُ الْاٰخِرَةَ ۚ وَاللّٰهُ عَزِيْزٌ حَكِيْمٌ ﴿۶۸﴾

ਕਿਸੇ ਵੀ ਨਬੀ ਦੀ ਇਹ ਸ਼ਾਨ ਨਹੀਂ ਕਿ ਉਹ (ਕਿਸੇ ਨੂੰ) ਕੈਦੀ ਬਣਾਏ, ਜਦ ਤਕ ਕਿ ਓਹ ਦੇਸ਼ ਵਿਚ ਮਾਰਧਾੜ ਨਾ ਕਰੇ[2]। (ਜੇ ਤੁਸੀਂ ਕਦੇ) ਬਾਕਾਇਦਾ ਜੰਗ ਤੋਂ ਬਿਨਾਂ ਕੈਦੀ ਬਣਾ ਲਓ ਤਾਂ ਤੁਸੀਂ ਸੰਸਾਰੀ ਪਦਾਰਥਾਂ ਦੇ ਚਾਹਵਾਨ ਸਮਝੇ ਜਾਓਗੇ ਹਾਲਾਂਕਿ ਅੱਲਾਹ ਤੁਹਾਡੇ ਵਾਸਤੇ ਪਰਲੋਕ ਦੀਆਂ ਬਖ਼ਸ਼ਿਸ਼ਾਂ ਚਾਹੁੰਦਾ ਹੈ। ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੬੮।

لَوْلَا كِتٰبٌ مِّنَ اللّٰهِ سَبَقَ لَمَسَّكُمْ فِيْمَآ اَخَذْتُمْ

ਅਤੇ ਜੇ ਅੱਲਾਹ ਵੱਲੋਂ ਇਕ ਸਪਸ਼ਟ ਹੁਕਮ[3] ਪਹਿਲਾਂ

---

[1]ਇਹ ਹੁਕਮ ਸ਼ਰਧਾ ਭਰਪੂਰ ਹੈ; ਇਸ ਲਈ ਸ਼ਰਧਾ ਦੇ ਨਾਲ ਨਾਲ ਵਧਦਾ ਰਹਿੰਦਾ ਹੈ। "ਕੈਸਰ" ਤੇ "ਕਿਸਰਾ" ਦੀਆਂ ਜੰਗਾਂ ਸਮੇਂ ਮੁਸਲਮਾਨਾਂ ਨੇ ਆਪਣੇ ਨਾਲੋਂ ਦਸ ਗੁਣਾ ਨੂੰ ਛੱਡ ਕੇ ਅੱਸੀ ਤੇ ਸੌ ਗੁਣਾਂ ਵੈਰੀ ਨੂੰ ਹਰਾਇਆ ਸੀ; ਇਸ ਲਈ ਕਿ ਓਹਨਾਂ ਨੇ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜਾ ਦੇ ਸਾਥੀਆਂ ਦਾ ਸਮਾਂ ਵੇਖਿਆ ਹੋਇਆ ਸੀ ਤੇ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੇ ਮਗਰੋਂ ਨਵੇਂ ਨਵੇਂ ਚਮਤਕਾਰ ਵੀ ਵੇਖੇ ਸਨ।

[2]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਨਬੀ ਮਾਰਧਾੜ ਕਰੇ; ਕਿਉਂਕਿ ਇਹ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਉਲਟ ਹੈ। ਇਸ ਆਇਤ ਦਾ ਕੇਵਲ ਇਹ ਭਾਵ ਹੈ ਕਿ ਵੈਰੀਆਂ ਦੇ ਹਮਲੇ ਦੇ ਸਿੱਟੇ ਵਿਚ ਓਹ ਰਤ ਵਗਾਉਣ ਤੇ ਮਜਬੂਰ ਹੋ ਜਾਏ, ਤਾਂ ਫੇਰ ਕੈਦੀ ਬਣਾਏ ਜਾ ਸਕਦੇ ਹਨ। ਨਹੀਂ, ਤਾਂ ਨਹੀਂ। ਸੋ ਗੱਲ ਕੀ, ਵਧੇਰੇ ਜ਼ੋਰ ਇਸ ਗੱਲ ਤੇ ਹੈ ਕਿ ਬਿਨਾਂ ਰਤ ਵਗਾਏ ਜੰਗ ਦੇ ਕੈਦੀ ਬਣਾਉਣੇ ਯੋਗ ਨਹੀਂ ਹਨ। ਹਾਂ, ਦੋ ਜਾਤੀਆਂ ਵਿਚਾਲੇ ਬਾਕਾਇਦਾ ਜੰਗ ਹੋਣ ਤੇ ਹੀ ਕੈਦੀ ਬਣਾਏ ਜਾ ਸਕਦੇ ਹਨ।

[3]ਅਰਥਾਤ—ਪਹਿਲਾਂ ਤੋਂ ਹੀ ਵਟਾਂਦਰਾ ਲੈਣਾ ਯੋਗ ਕਰਾਰ ਦਿੱਤਾ ਜਾ ਚੁੱਕਾ ਹੈ; ਇਸ ਲਈ ਜਿਹੜੇ ਭਾਸ਼ਕਾਰ ਇਹ ਲਿਖਦੇ ਹਨ ਕਿ ਵਟਾਂਦਰਾ ਲੈਣ ਦੇ ਕਾਰਣ ਅੱਲਾਹ ਹਜ਼ਰਤ "ਮੁਹੰਮਦ" ਸਾਹਿਬ ਜੀ ਤੇ ਗੁੱਸੇ ਹੋਇਆ ਸੀ, ਓਹ ਵੱਡੀ ਭੁਲ ਵਿਚ ਹਨ। ਹਜ਼ਰਤ "ਮੁਹੰਮਦ" ਸਾਹਿਬ ਜੀ ਨੇ ਉਹੋ ਕੁਝ ਕੀਤਾ, ਜਿਸ ਦਾ ਆਪ ਨੂੰ ਹੁਕਮ ਦਿੱਤਾ ਗਿਆ ਸੀ।

عَذَابٌ عَظِيمٌ ﴿٦٨﴾

ਨਾ ਆ ਚੁੱਕਾ ਹੁੰਦਾ, ਤਾਂ ਜੋ ਕੁਝ ਤੁਸੀਂ ਕੈਦੀਆਂ ਦਾ ਵਟਾਂਦਰਾ ਲਿਆ ਸੀ, ਉਸ ਦੇ ਕਾਰਣ ਤੁਹਾਨੂੰ ਵੱਡਾ ਕਸ਼ਟ ਪੁੱਜਦਾ ।੬੯।

فَكُلُوا مِمَّا غَنِمْتُمْ حَلَالًا طَيِّبًا ۚ وَاتَّقُوا اللَّهَ ۚ إِنَّ اللَّهَ غَفُورٌ رَحِيمٌ ﴿٦٩﴾ ع

ਸੋ (ਚੂੰਕਿ ਵਟਾਂਦਰੇ ਦੇ ਯੋਗ ਹੋਣ ਦਾ ਹੁਕਮ ਪਹਿਲਾਂ ਆ ਚੁੱਕਾ ਸੀ), ਜੋ ਕੁਝ ਤੁਹਾਨੂੰ ਗ਼ਨੀਮਤ ਵਿੱਚੋਂ ਮਿਲੇ ਅਤੇ ਉਹ ਰੱਬੀ ਹੁਕਮ ਅਨੁਸਾਰ ਹਲਾਲ ਤੇ ਪਾਕ ਹੋਵੇ, ਉਸ ਨੂੰ ਛਕੋ-ਛਕਾਓ ਅਤੇ ਅੱਲਾਹ ਤੋਂ ਡਰਦੇ ਰਿਹਾ ਕਰੋ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ ।੭੦। (ਰਕੂਅ ੯)

يَا أَيُّهَا النَّبِيُّ قُل لِّمَن فِي أَيْدِيكُم مِّنَ الْأَسْرَىٰ إِن يَعْلَمِ اللَّهُ فِي قُلُوبِكُمْ خَيْرًا يُؤْتِكُمْ خَيْرًا مِّمَّا أُخِذَ مِنكُمْ وَيَغْفِرْ لَكُمْ ۗ وَاللَّهُ غَفُورٌ رَّحِيمٌ ﴿٧٠﴾

ਹੇ ਨਬੀ ! ਜੋ ਲੋਕ ਤੁਹਾਡੇ ਹੱਥਾਂ ਵਿਚ ਜੰਗੀ ਕੈਦੀਆਂ ਦੀ ਹੈਸੀਅਤ ਵਿਚ ਹਨ, ਓਹਨਾਂ ਨੂੰ ਇਹ ਕਹਿ ਦਿਓ ਕਿ ਜੇ ਅੱਲਾਹ ਤੁਹਾਡੇ ਦਿਲਾਂ ਦੀ ਭਲਾਈ ਵੇਖੇਗਾ, ਤਾਂ ਜੋ ਕੁਝ ਤੁਹਾਥੋਂ (ਜੰਗ ਦੇ ਹਰਜਾਨੇ ਦੇ ਤੌਰ ਤੇ) ਲਿਆ ਗਿਆ ਹੈ, ਉਸ ਤੋਂ ਚੰਗਾ ਤੁਹਾਨੂੰ ਦੇ ਦੇਵੇਗਾ । (ਇਸ ਤੋਂ ਛੁੱਟ) ਤੁਹਾਡੇ ਪਾਪ ਵੀ ਬਖ਼ਸ਼ ਦੇਵੇਗਾ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ ।੭੧।

وَإِن يُرِيدُوا خِيَانَتَكَ فَقَدْ خَانُوا اللَّهَ مِن قَبْلُ فَأَمْكَنَ مِنْهُمْ ۗ وَاللَّهُ عَلِيمٌ حَكِيمٌ ﴿٧١﴾

ਅਤੇ ਓਹ (ਆਜ਼ਾਦ ਹੋਣ ਤੇ) ਤੇਰੇ ਨਾਲ ਖ਼ਿਆਨਤ ਕਰਨ ਦੀ ਇੱਛਾ ਕਰਨ, ਤਾਂ ਇਸ ਤੋਂ ਪਹਿਲਾਂ ਓਹ ਅੱਲਾਹ ਨਾਲ ਵੀ ਖ਼ਿਆਨਤ ਕਰ ਚੁੱਕੇ ਹਨ, ਫੇਰ ਵੀ ਉਸ ਨੇ ਓਹਨਾਂ ਨੂੰ ਤੁਹਾਡੇ ਕਬਜ਼ੇ ਵਿਚ ਦੇ ਦਿੱਤਾ ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੭੨।

إِنَّ الَّذِينَ آمَنُوا وَهَاجَرُوا وَجَاهَدُوا بِأَمْوَالِهِمْ وَأَنفُسِهِمْ فِي سَبِيلِ اللَّهِ وَالَّذِينَ آوَوا وَّنَصَرُوا

ਓਹ ਲੋਕ ਜੋ ਕਿ ਸ਼ਰਧਾ ਧਾਰਨ ਕਰ ਚੁੱਕੇ ਹਨ ਅਤੇ ਓਹਨਾਂ ਨੇ ਹਿਜਰਤ (ਵੀ) ਕੀਤੀ ਹੈ ਅਤੇ ਅੱਲਾਹ ਦੇ ਮਾਰਗ ਵਿਚ ਆਪਣੇ ਤਨ ਤੇ ਧਨ ਦੁਆਰਾ ਜਹਾਦ ਕਰਦੇ ਹਨ ਅਤੇ ਜਿਨ੍ਹਾਂ ਨੇ ਹਿਜਰਤ ਕਰਨ ਵਾਲਿਆਂ ਨੂੰ ਆਪਣੇ ਘਰਾਂ ਵਿਚ ਓਟ ਦਿੱਤੀ ਹੈ ਅਤੇ ਓਹਨਾਂ ਦੀ ਸਹਾਇਤਾ ਵੀ ਕੀਤੀ ਹੈ,

أُولَٰئِكَ بَعْضُهُمْ أَوْلِيَاءُ بَعْضٍ ۚ وَالَّذِينَ آمَنُوا وَ
لَمْ يُهَاجِرُوا مَا لَكُم مِّن وَلَايَتِهِم مِّن شَيْءٍ حَتَّىٰ
يُهَاجِرُوا ۚ وَإِنِ اسْتَنصَرُوكُمْ فِي الدِّينِ فَعَلَيْكُمُ
النَّصْرُ إِلَّا عَلَىٰ قَوْمٍ بَيْنَكُمْ وَبَيْنَهُم مِّيثَاقٌ ۗ وَاللَّهُ
بِمَا تَعْمَلُونَ بَصِيرٌ ﴿٧٢﴾

ਓਹਨਾਂ ਵਿੱਚੋਂ ਕਈ ਕਈਆਂ ਦੇ ਦਿਲੀ ਮਿੱਤਰ ਵੀ ਹਨ ਅਤੇ ਉਹ ਲੋਕ ਜਿਨ੍ਹਾਂ ਨੇ ਸ਼ਰਧਾ ਧਾਰ ਲਈ ਹੈ, ਪਰ ਹਿਜਰਤ ਨਹੀਂ ਕੀਤੀ ਹੈ, ਓਹਨਾਂ ਨਾਲ ਦਿਲੀ ਮਿੱਤਰਤਾ ਕਰਨਾ ਤੁਹਾਡਾ ਕਰਤਵ ਨਹੀਂ ਹੈ, ਜਦ ਤਕ ਕਿ ਓਹ ਹਿਜਰਤ ਨਾ ਕਰਨ ਅਤੇ ਜੇ ਓਹ ਤੁਹਾਡੇ ਕੋਲੋਂ ਧਰਮ ਬਾਰੇ ਸਹਾਇਤਾ ਮੰਗਣ, ਤਾਂ ਤੁਹਾਡੇ ਤੇ ਓਹਨਾਂ ਦੀ ਸਹਾਇਤਾ ਕਰਨਾ ਫ਼ਰਜ਼ ਹੈ, ਪਰ ਉਸ ਜਾਤੀ ਦੇ ਵਿਰੁਧ ਨਹੀਂ, ਜਿਨ੍ਹਾਂ ਦਾ ਤੇ ਤੁਹਾਡੇ ਨਾਲ ਸੰਧੀ ਪੱਤਰ ਹੋਇਆ ਹੋਇਆ ਹੈ। ਅੱਲਾਹ ਤੁਹਾਡੀਆਂ ਕਰਣੀਆਂ ਨੂੰ ਵੇਖ ਰਿਹਾ ਹੈ।੭੩।

وَالَّذِينَ كَفَرُوا بَعْضُهُمْ أَوْلِيَاءُ بَعْضٍ ۚ إِلَّا تَفْعَلُوهُ
تَكُن فِتْنَةٌ فِي الْأَرْضِ وَفَسَادٌ كَبِيرٌ ﴿٧٣﴾

ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹ ਆਪਸ ਵਿਚ ਇਕ ਦੂਜੇ ਦੇ ਮਿੱਤਰ ਹਨ ਅਤੇ ਜੇ ਤੁਸੀਂ ਉਹੋ ਕੁਝ ਨਾ ਕਰੋ, ਜਿਸ ਦਾ ਅਸੀਂ ਤੁਹਾਨੂੰ ਹੁਕਮ ਦਿੱਤਾ ਹੈ, ਤਾਂ ਦੇਸ ਵਿਚ (ਵੱਡਾ) ਫ਼ਸਾਦ ਤੇ ਉਪੱਦਰ ਮਚ ਜਾਏ।੭੪।

وَالَّذِينَ آمَنُوا وَهَاجَرُوا وَجَاهَدُوا فِي سَبِيلِ اللَّهِ
وَالَّذِينَ آوَوا وَّنَصَرُوا أُولَٰئِكَ هُمُ الْمُؤْمِنُونَ حَقًّا ۚ
لَّهُم مَّغْفِرَةٌ وَرِزْقٌ كَرِيمٌ ﴿٧٤﴾

ਅਤੇ ਓਹ ਲੋਕ ਜੋ ਸ਼ਰਧਾ ਧਾਰ ਚੁੱਕੇ ਹਨ ਤੇ ਜਿਨ੍ਹਾਂ ਹਿਜਰਤ ਵੀ ਕੀਤੀ ਹੈ, ਅਰਥਾਤ ਜਿਨ੍ਹਾਂ ਨੇ ਅੱਲਾਹ ਦੇ ਰਾਹ ਵਿਚ ਜਹਾਦ ਵੀ ਕੀਤਾ ਹੈ ਤੇ ਹਿਜਰਤ ਕਰਨ ਵਾਲਿਆਂ ਨੂੰ ਆਪਣੇ ਘਰਾਂ ਵਿਚ ਓਟ ਦਿੱਤੀ ਹੈ ਅਤੇ ਓਹਨਾਂ ਦੀ (ਯਥਾਯੋਗ) ਸਹਾਇਤਾ ਵੀ ਕੀਤੀ ਹੈ, ਓਹ ਸੱਚੇ ਸ਼ਰਧਾਲੂ ਹਨ, ਓਹਨਾਂ ਨੂੰ ਪਾਪਾਂ ਦੀ ਮਾਫ਼ੀ ਵੀ ਪ੍ਰਾਪਤ ਹੋਵੇਗੀ ਤੇ ਸਤਿਕਾਰ ਭਰਿਆ ਰਿਜ਼ਕ ਵੀ ਮਿਲੇਗਾ।੭੫।

وَالَّذِينَ آمَنُوا مِن بَعْدُ وَهَاجَرُوا وَجَاهَدُوا مَعَكُمْ
فَأُولَٰئِكَ مِنكُمْ ۚ وَأُولُو الْأَرْحَامِ بَعْضُهُمْ أَوْلَىٰ بِبَعْضٍ
فِي كِتَابِ اللَّهِ ۗ إِنَّ اللَّهَ بِكُلِّ شَيْءٍ عَلِيمٌ ﴿٧٥﴾ ع

ਅਤੇ ਜੋ ਲੋਕ (ਵਰਤਮਾਨ ਸਮੇਂ ਤੋਂ) ਮਗਰੋਂ ਸ਼ਰਧਾ ਧਾਰਨਗੇ ਅਤੇ ਤੁਹਾਡੇ ਨਾਲ ਮਿਲ ਕੇ ਜਹਾਦ ਕਰਨਗੇ ਓਹ ਵੀ ਤੁਹਾਡੀ ਸੰਗਤ ਵਿੱਚੋਂ ਹੀ ਸਮਝੇ ਜਾਣਗੇ ਅਤੇ ਕਈ ਤੁਹਾਡੀਆਂ ਤੀਵੀਆਂ ਵੱਲੋਂ ਸਾਕ-ਸੰਬੰਧੀ, ਕਈਆਂ ਦੀ ਨਿਸਬਤ (ਸੰਬੰਧ) ਅੱਲਾਹ ਦੀ ਪੁਸਤਕ ਅਨੁਸਾਰ ਵਧੇਰੇ ਨੇੜੇ ਦੇ ਹੁੰਦੇ ਹਨ। ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ।੭੬। (ਰਕੂਅ ੧੦)




# (੯) ਸੂਰਤ ਅੱ-ਤੌਬਾ

{ ਇਹ ਸੂਰਤ ਮਦੀਨੇ ਉਤਰੀ ਸੀ ਇਸ ਦੀਆਂ ੧੨੯ ਆਇਤਾਂ ਤੇ ੧੬ ਰਕੂਅ ਹਨ । }

بَرَآءَةٌ مِّنَ اللّٰهِ وَرَسُوْلِهٖٓ اِلَى الَّذِيْنَ عٰهَدْتُّمْ مِّنَ الْمُشْرِكِيْنَ ①

ਅੱਲਾਹ[1] ਤੇ ਉਸ ਦੇ ਰਸੂਲ ਵੱਲੋਂ (ਏਹਨਾਂ ਆਇਤਾਂ ਵਿਚ) ਓਹਨਾਂ ਮੁਸ਼ਰਕਾਂ ਦੇ ਇਲਜ਼ਾਮ ਤੋਂ ਬਰੀਅਤ ਦਾ ਐਲਾਨ ਕੀਤਾ ਜਾਂਦਾ ਹੈ, ਜਿਨ੍ਹਾਂ ਨਾਲ ਤੁਸੀਂ ਸ਼ਰਤ ਬੰਨ੍ਹੀ ਸੀ ਕਿ ਤੁਹਾਡੀ ਜਿਤ ਹੋਵੇਗੀ ਤੇ ਓਹ ਹਾਰ ਜਾਣਗੇ ।੧।

---

[1]ਇਸ ਥਾਂ ਜੋ "ਬਰਾਅਤੁਨ" ਦਾ ਪਦ ਮੂਲ ਪਾਠ ਵਿਚ ਹੈ । ਇਸ ਦੇ ਅਰਬੀ ਬੋਲੀ ਵਿਚ ਦੋ ਅਰਥ ਹਨ । ਇਸ ਦਾ ਇਕ ਅਰਥ ਤਾਂ ਬੇਜ਼ਾਰੀ ਹੈ ਤੇ ਦੂਜਾ ਅਰਥ ਇਲਜ਼ਾਮ (ਦੋਸ਼) ਦੂਰ ਕਰਨਾ ਹੈ । ਜਿਨ੍ਹਾਂ ਲੋਕਾਂ ਨੂੰ ਇਸ ਆਇਤ ਦਾ ਭਾਵ ਸਮਝਣ ਵਿਚ ਗ਼ਲਤੀ ਲੱਗੀ ਹੈ, ਓਹਨਾਂ ਨੇ ਇਸ ਦਾ ਅਰਥ ਬੇਜ਼ਾਰੀ ਕੀਤਾ ਹੈ; ਹਾਲਾਂਕਿ ਕੋਸ਼ਾਂ ਵਿਚ ਇਸ ਦਾ ਦੂਜਾ ਮਹਾਨ ਅਰਥ "ਇਲਜ਼ਾਮ ਤੋਂ ਬਰੀ ਹੋ ਜਾਣਾ" ਵੀ ਹੈ । ਏਹੋ ਅਰਥ ਇਥੇ ਠੀਕ ਢੁੱਕਦਾ ਹੈ ।

ਇਸ ਆਇਤ ਤੋਂ ਵਿਦਤ ਹੁੰਦਾ ਹੈ ਕਿ "ਮੱਕੇ" ਦੇ ਵਸਨੀਕਾਂ ਨੂੰ ਇਹ ਦੱਸਿਆ ਗਿਆ ਹੈ ਕਿ ਤੁਸੀਂ ਲੋਕ ਇਹ ਇਤਰਾਜ਼ ਕਰਦੇ ਹੋ ਕਿ ਹਜ਼ਰਤ "ਮੁਹੰਮਦ" ਸਾਹਿਬ ਦਾ ਦਾਅਵਾ ਤਾਂ ਇਹ ਹੈ ਕਿ ਮੈਂ ਮੱਕੀ ਨਬੀ ਹਾਂ, ਜਿਸ ਦੀ ਪੇਸ਼ਗੋਈ ਹਜ਼ਰਤ "ਇਬਰਾਹੀਮ" ਜੀ ਨੇ ਕੀਤੀ ਸੀ, ਪਰ ਇਹ ਤਾਂ "ਮਦੀਨੇ" ਚਲਾ ਗਿਆ ਹੈ । ਫੇਰ ਇਹ ਪੇਸ਼ਗੋਈ ਕਿਵੇਂ ਸੰਪੂਰਣ ਹੋਈ ? ਚੂੰਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਕੁਰਾਨ ਸ਼ਰੀਫ ਦੁਆਰਾ ਵੀ ਤੇ ਆਪ ਵੀ ਇਹ ਫ਼ਰਮਾਇਆ ਕਰਦੇ ਸਨ ਕਿ "ਮੱਕਾ" ਮੁੜ ਮੁਸਲਮਾਨਾਂ ਦੇ ਅਧੀਨ ਹੋ ਜਾਏਗਾ । ਇਹ ਪੇਸ਼ਗੋਈ ਸੰਪੂਰਣ ਹੋ ਗਈ ਕਿ ਮੈਂ "ਮੱਕੇ" ਦਾ ਨਬੀ ਹਾਂ; ਇਸ ਲਈ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਹੁਣ ਅੱਲਾਹ ਨੇ ਅਰਬ ਨੂੰ ਜਿੱਤ ਕੇ—ਜਿਸ ਤੋਂ ਬਿਨਾ ਹਜ਼ਰਤ "ਮੁਹੰਮਦ" ਸਾਹਿਬ ਜੀ "ਮੱਕੇ" ਨਹੀਂ ਆ ਸਕਦੇ ਸਨ—ਇਸ ਇਤਰਾਜ਼ ਦਾ ਖੰਡਨ ਕਰ ਦਿੱਤਾ, ਜੋ ਮੱਕੇ ਵਾਸੀ ਕੀਤਾ ਕਰਦੇ ਸਨ ਅਤੇ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਤੇ ਆਪ ਦੇ ਸਾਥੀ ਇਸ ਇਲਜ਼ਾਮ ਤੋਂ ਬਰੀ ਹੋ ਚੁੱਕੇ ਸਨ । ਇਸ ਸੂਰਤ ਦੀ ਤੀਜੀ, ਪੰਜਵੀਂ ਤੇ ਤੇਰ੍ਹਵੀਂ ਆਇਤ ਵਿਚ ਮੁਸ਼ਰਿਕਾਂ ਨਾਲ ਜੰਗ ਕਰਨ ਦਾ ਜੋ ਹੁਕਮ ਦਿੱਤਾ ਗਿਆ ਹੈ, ਉਸ ਵਿਚ ਓਹਨਾਂ ਤੇ ਕਿਸੇ ਕਿਸਮ ਦਾ ਅਯੋਗ ਵਾਧਾ ਨਹੀਂ ਕੀਤਾ ਗਿਆ; ਕਿਉਂਕਿ ਇਸ ਸੂਰਤ ਦੇ ਅਰੰਭ ਵਿਚ ਇਹ ਦਰਜ ਹੈ ਕਿ :—

"ਇੱਲੱਲ਼ਜ਼ੀਨਾ ਅਹੱਤੁਮ ਮਿਨੱਲਮੁਸ਼ਰਿਕੀਨਾ ਸੁੱਮਾ ਲਮ ਯਨਕੁਸੂਨਾ ਸ਼ੈਅਨ ਵ ਲਮ ਯੁਜ਼ਾਹਿਰੂ ਅਲੈਕੁਮ ਅਹਾਦਨ ਫਅੱਤਿਮੂ ਇਲੈਹਿਮ ਆਹਦਾਹੁਮ ਇਲਾ ਮੁੱਦਾਤਿਹਿਮ ਇੱਨੱਲਾਹਾ ਯੁਹੱਬੁਲ ਮੁੱਤਾਕੀਨ"

ਅਰਥਾਤ—ਜਿਨ੍ਹਾਂ ਲੋਕਾਂ ਨਾਲ ਤੁਸੀਂ ਸੰਧੀ ਕੀਤੀ ਹੋਈ ਹੈ । ਤੁਸੀਂ ਆਪ ਉਸ ਨੂੰ ਤੋੜਨ ਦਾ ਜਤਨ ਨਹੀਂ ਕਰਨਾ; ਸਗੋਂ ਉਸ ਨੂੰ ਉਸ ਦੀ ਮੁੱਦਤ ਤਕ ਸੰਪੂਰਣ ਕਰਨਾ ਹੈ, ਪਰ ਓਹਨਾਂ ਸੰਧੀ ਕੀਤੇ ਮੁਸ਼ਰਕਾਂ ਤੋਂ ਛੁੱਟ ਜੇਹੜੇ ਲੋਕ ਤੁਹਾਡੇ ਨਾਲ ਲੜ ਰਹੇ ਹਨ ਤੇ ਓਹਨਾਂ ਅਜੇ ਤਕ ਹਥਿਆਰ ਨਹੀਂ ਸੁੱਟੇ, ਓਹਨਾਂ ਨਾਲ ਉਦੋਂ ਤਕ ਲੜਾਈ ਜਾਰੀ ਰੱਖੋ, ਜਦ ਤਕ ਕਿ ਓਹ ਜੰਗ ਬੰਦ ਨਾ ਕਰ ਦੇਣ ਤੇ ਹਥਿਆਰ ਨਾ ਸੁੱਟ ਦੇਣ । ਇਹ ਅਜਿਹਾ ਨਿਯਮ ਹੈ, ਜਿਸ ਤੇ ਸਾਰਾ ਜਗ ਵਰਤੋਂ ਕਰਦਾ ਹੈ । ਸੋ ਜੇ ਇਸ ਸੂਰਤ ਵਿਚ ਇਹ ਕਿਹਾ ਗਿਆ ਹੈ ਕਿ ਜੰਗ ਕਰਨ ਵਾਲਿਆਂ ਨਾਲ ਤੁਸੀਂ ਉਦੋਂ ਤਕ ਲੜਦੇ ਰਹੋ, ਜਦ ਤਕ ਕਿ ਓਹ ਜੰਗ ਬੰਦ ਨਾ ਕਰ ਦੇਣ, ਜਾਂ ਤੁਹਾਡੇ ਨਾਲ ਸੁਲਾਹ ਤੇ ਅਮਨ ਦੀ ਸੰਧੀ ਨਾ ਕਰ ਲੈਣ, ਤਾਂ ਇਹ ਇਨਸਾਫ਼ ਦੇ ਅਨੁਕੂਲ ਹੈ । ਇਸ ਵਿਚ ਜ਼ੁਲਮ ਦੀ ਕੋਈ ਪ੍ਰੇਰਨਾ ਨਹੀਂ ਦਿੱਤੀ ਗਈ ।

فَسِيحُوا فِي الْأَرْضِ أَرْبَعَةَ أَشْهُرٍ وَاعْلَمُوا أَنَّكُمْ غَيْرُ مُعْجِزِي اللَّهِ وَأَنَّ اللَّهَ مُخْزِي الْكَافِرِينَ ②

ਸੋ ਤੁਸੀਂ ਦੇਸ ਵਿਚ ਚਾਰ ਮਹੀਨੇ ਫਿਰ ਕੇ ਵੇਖ ਲਓ ਤੇ ਜਾਣ ਲਓ ਕਿ ਤੁਸੀਂ ਅੱਲਾਹ ਨੂੰ ਹਰਾ ਨਹੀਂ ਸਕਦੇ ਅਤੇ ਇਹ ਵੀ ਜਾਣ ਲਓ ਕਿ ਅੱਲਾਹ ਇਨਕਾਰੀਆਂ ਨੂੰ ਹੀਣਾ ਕਰ ਕੇ ਛੱਡੇਗਾ[1] ।੨।

[1]ਇਸ ਆਇਤ ਵਿਚ ਜਿਨ੍ਹਾਂ ਲੋਕਾਂ ਨੂੰ ਚਾਰ ਮਹੀਨੇ ਦੀ ਮੁਹਲਤ ਦਿੱਤੀ ਗਈ ਹੈ, ਓਹ ਮੁਸ਼ਰਕ ਹਨ, ਜਿਨ੍ਹਾਂ ਨੇ ਮੁਸਲਮਾਨਾਂ ਨਾਲ ਕੋਈ ਸੰਧੀ ਨਹੀਂ ਕੀਤੀ ਸੀ ਅਤੇ ਓਹਨਾਂ ਨੇ ਮੁਸਲਮਾਨਾਂ ਦੇ ਵਿਰੁਧ ਲੜਾਈ ਜਾਰੀ ਰੱਖੀ ਹੋਈ ਸੀ। ਅਜੇਹੇ ਲੋਕਾਂ ਦਾ ਕੋਈ ਹੱਕ ਨਹੀਂ ਸੀ ਕਿ ਓਹ ਅਰਬ ਵਿਚ ਰਹਿੰਦੇ; ਕਿਉਂਕਿ ਓਹ ਲੜਾਈ ਕਰਦੇ ਸਨ ਅਤੇ ਲੜਨ ਵਾਲਿਆਂ ਨੂੰ ਜਗ ਦੀ ਕੋਈ ਵੀ ਸਰਕਾਰ ਆਪਣੇ ਦੇਸ ਵਿਚ ਰਹਿਣ ਦੀ ਆਗਿਆ ਨਹੀਂ ਦੇ ਸਕਦੀ।

ਇੱਥੇ ਕਿਸੇ ਪ੍ਰਾਣੀ ਨੂੰ ਇਹ ਸ਼ੰਕਾ ਨਹੀਂ ਹੋਣਾ ਚਾਹੀਦਾ ਕਿ "ਮੱਕੇ" ਵਾਲਿਆਂ ਨੂੰ ਚਾਰ ਮਹੀਨੇ ਮਗਰੋਂ ਨਿਕਲਣ ਦਾ ਹੁਕਮ ਕਿਉਂ ਦਿੱਤਾ ਗਿਆ ? ਇਸ ਦਾ ਉੱਤਰ ਇਹ ਹੈ ਕਿ ਅਜਿਹਾ ਹੁਕਮ ਕੁਰਾਨ ਸ਼ਰੀਫ਼ ਵਿਚ ਕਿਤੇ ਵੀ ਨਹੀਂ ਹੈ; ਸਗੋਂ ਚਾਰ ਮਹੀਨੇ ਦੀ ਆਗਿਆ ਦਾ ਵਰਣਨ ਹੈ ਕਿ ਚਾਰ ਮਹੀਨੇ ਤਕ ਫਿਰ ਕੇ ਵੇਖ ਲਓ ਕਿ ਅਰਬ ਵਿਚ ਇਸਲਾਮੀ ਰਾਜ ਸਥਾਪਨ ਹੋ ਚੁੱਕਾ ਹੈ ਅਤੇ ਤੁਹਾਡੇ ਜੋ ਸ਼ੰਕੇ ਸਨ, ਓਹ ਸਾਰੇ ਹੀ ਗ਼ਲਤ ਸਿਧ ਹੋ ਚੁੱਕੇ ਹਨ। ਬਾਕੀ ਰਿਹਾ ਇਹ ਕਿ ਮਗਰੋਂ ਕੀ ਹੋਵੇਗਾ ? ਇਸ ਦਾ ਕੁਰਾਨ ਸ਼ਰੀਫ਼ ਵਿਚ ਕੋਈ ਵੇਰਵਾ ਨਹੀਂ, ਪਰ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਜੇ ਫ਼ਰਜ਼ ਕਰ ਲਿਆ ਜਾਏ ਕਿ ਓਹਨਾਂ ਦੇ ਕੱਢਣ ਦਾ ਹੀ ਹੁਕਮ ਸੀ, ਤਾਂ ਵੀ ਜਿਨ੍ਹਾਂ ਲੋਕਾਂ ਨੂੰ ਕੱਢਣ ਦਾ ਹੀ ਹੁਕਮ ਸੀ, ਇਹ ਓਹ ਸਨ, ਜਿਨ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਤੇ ਆਪ ਦੇ ਸਾਥੀਆਂ ਨੂੰ ਘਰੋਂ ਬੇਘਰ ਕੀਤਾ ਸੀ; ਹਾਲਾਂਕਿ ਓਹ ਵੀ "ਮੱਕੇ" ਦੇ ਵਸਨੀਕ ਸਨ। ਸੋ ਇਹ ਕੋਈ ਜ਼ੁਲਮ ਨਹੀਂ; ਸਗੋਂ ਓਹਨਾਂ ਨੇ ਆਪਣਾ ਕੀਤਾ ਪਾ ਲਿਆ ਸੀ। ਫੇਰ ਇਹ ਵੀ ਤਾਂ ਵੇਖਣਾ ਚਾਹੀਦਾ ਹੈ ਕਿ ਓਹਨਾਂ ਮੁਸ਼ਰਕਾਂ ਦੀ ਸੰਤਾਨ ਨੂੰ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੇ ਆਪ "ਮੱਕੇ" ਰਹਿਣ ਦੀ ਆਗਿਆ ਦਿੱਤੀ ਸੀ; ਜਿਹਾ ਕਿ "ਅਬੂ ਜਹਿਲ" ਜੋ ਸਭ ਤੋਂ ਵੱਡਾ ਮੁਸ਼ਰਿਕ ਤੇ ਇਸਲਾਮ ਦਾ ਵੈਰੀ ਸੀ। "ਮੱਕੇ" ਦੀ ਜਿਤ ਸਮੇਂ ਉਸ ਦਾ ਪੁੱਤਰ "ਇਕਰਮਾ" ਨੱਸ ਕੇ "ਐਬੇਸੇਨੀਆ" ਜਾਣ ਦਾ ਚਾਹਵਾਨ ਸੀ, ਤਾਂ ਉਸ ਦੀ ਪਤਨੀ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੀ ਹਜ਼ੂਰੀ ਵਿਚ ਆਈ ਅਤੇ ਉਸ ਨੇ ਬੇਨਤੀ ਕੀਤੀ ਕਿ ਜੇ ਆਪ ਦਾ ਭਾਈ ਅਰਥਾਤ ਦੇਸ ਵਾਸੀ ਭਰਾ ਜੇ ਆਪ ਦੇ ਦੇਸ ਵਿਚ ਹੀ ਰਹੇ, ਤਾਂ ਚੰਗੀ ਗਲ ਹੈ ? ਜਾਂ ਈਸਾਈਆਂ ਦੇ ਦੇਸ ਵਿਚ ਚਲਾ ਜਾਏ, ਤਾਂ ਚੰਗੀ ਗੱਲ ਹੈ ? ਆਪ ਨੇ ਫ਼ਰਮਾਇਆ ਕਿ ਮੈਂ ਤਾਂ ਉਸ ਨੂੰ ਨਹੀਂ ਕੱਢਿਆ। ਉਸ ਨੇ ਕਿਹਾ ਕਿ ਹੇ ਰੱਬ ਦੇ ਰਸੂਲ ! ਉਹ ਡਰਦਾ ਮਾਰਿਆ ਜਾ ਰਿਹਾ ਹੈ। ਕੀ ਮੈਂ ਉਸ ਨੂੰ ਪਰਤਾ ਲਿਆਂਵਾ ? ਆਪ ਨੇ ਫ਼ਰਮਾਇਆ ਕਿ ਹਾਂ, ਹਾਂ, ਲੈ ਆਓ। ਫਿਰ ਉਸ ਨੇ ਕਿਹਾ ਕਿ ਉਹ ਵੱਡਾ ਅਣਖੀਲਾ ਹੈ, ਉਹ ਇਹ ਗੱਲ ਪਸੰਦ ਨਹੀਂ ਕਰੇਗਾ ਕਿ ਜਦ ਤਕ ਉਸ ਦੀ ਸਮਝ ਵਿਚ ਨਾ ਆਏ, ਉਹ ਧੱਕੇ ਨਾਲ ਇਸਲਾਮ ਵਿਚ ਪ੍ਰਵੇਸ਼ ਨਹੀਂ ਕਰੇਗਾ। ਕੀ ਉਹ ਮੁਸ਼ਰਿਕ ਰਹਿੰਦਾ ਹੋਇਆ ਵੀ ਆਪ ਦੇ ਰਾਜ ਵਿਚ ਰਹਿ ਸਕਦਾ ਹੈ ? ਆਪ ਨੇ ਫ਼ਰਮਾਇਆ ਕਿ ਹਾਂ, ਹਾਂ, ਰਹਿ ਸਕਦਾ ਹੈ। ਤਦ ਉਹ ਗਈ ਤੇ ਆਪਣੇ ਪਤੀ "ਇਕਰਮਾ" ਨੂੰ ਸਮਝਾ ਬੁਝਾ ਕੇ ਪਰਤਾ ਲਿਆਈ। ਪਹਿਲਾਂ ਤਾਂ ਉਸ ਨੇ ਇਤਬਾਰ ਨਾ ਕੀਤਾ, ਪਰ ਫੇਰ ਪਤਨੀ ਦੇ ਜ਼ੋਰ ਦੇਣ ਤੇ ਪਰਤ ਆਇਆ। ਜਦ ਉਹ "ਮੱਕੇ" ਪੁੱਜਾ, ਤਾਂ ਉਸ ਦੀ ਪਤਨੀ ਉਸ ਨੂੰ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੀ ਹਜ਼ੂਰੀ ਵਿਚ ਲਿਆਈ। ਉਸ ਨੇ ਕਿਹਾ ਕਿ ਹੇ ਰੱਬ ਦੇ ਰਸੂਲ ! ਮੇਰੀ ਤੀਵੀਂ ਕਹਿੰਦੀ ਹੈ ਕਿ ਆਪ ਨੇ ਮੈਨੂੰ "ਮੱਕੇ" ਵਿਚ ਰਹਿਣ ਦੀ ਖੁਲ੍ਹ ਦੇ ਦਿੱਤੀ ਹੈ। ਕੀ ਇਹ ਠੀਕ ਹੈ ? ਆਪ ਨੇ ਫ਼ਰਮਾਇਆ ਹਾਂ, ਠੀਕ ਹੈ। ਫੇਰ ਉਸ ਨੇ ਕਿਹਾ ਕਿ ਹੇ ਰੱਬ ਦੇ ਰਸੂਲ ਜੀਓ ! ਜਦ ਤਕ ਇਸਲਾਮ ਮੇਰੀ ਸਮਝ ਵਿਚ ਨਾ ਆਏ, ਮੈਂ ਮੁਸਲਮਾਨ ਨਹੀਂ ਬਣਾਂਗਾ। ਕੀ ਮੈਂ ਗੈਰ ਮੁਸਲਿਮ ਤੇ ਮੁਸ਼ਰਿਕ ਹੁੰਦਾ ਹੋਇਆ "ਮੱਕੇ" ਵਿਚ ਰਹਿ ਸਕਦਾ ਹਾਂ ? ਆਪ ਨੇ ਫ਼ਰਮਾਇਆ ਕਿ ਹਾਂ। ਇਸ ਤੇ ਉਹ ਬੇਇਖ਼ਤਿਆਰ ਹੋ ਕੇ ਬੋਲ ਪਿਆ ਕਿ :—

"ਲਾ ਇਲਾਹਾ ਇੱਲੱਲਾਹੁ ਮੁਹੰਮਾਦੁੱਰਸੂ ਲੁੱਲਾਹਿ"

ਆਪ ਨੇ ਫ਼ਰਮਾਇਆ —"ਇਕਰਮਾ"! ਇਹ ਕੀ ? ਆਪ ਤਾਂ ਹੁਣੇ ਇਹ ਕਹਿ ਰਹੇ ਸੀ ਕਿ ਇਸਲਾਮ ਅਜੇ ਮੇਰੀ ਸਮਝ ਵਿਚ ਨਹੀਂ ਆਇਆ। ਉਸ ਨੇ ਕਿਹਾ ਕਿ ਹੇ ਰੱਬ ਦੇ ਰਸੂਲ ਜੀਓ ! ਆਪ ਨੇ ਆਪਣੇ ਮੁਢਲੇ ਤੇ ਸਭ ਤੋਂ ਵੱਡੇ ਵੈਰੀ ਨਾਲ ਜੋ ਵਰਤਾਉ ਕੀਤਾ ਹੈ, ਕਿ—ਉਹ ਮੁਸ਼ਰਿਕ ਹੁੰਦਾ ਹੋਇਆ ਵੀ "ਮੱਕੇ" ਵਿਚ ਸ਼ਾਂਤੀ ਨਾਲ ਰਹਿ ਸਕਦਾ ਹੈ, ਤਾਂ ਇਹ ਅੱਲਾਹ ਦੇ ਰਸੂਲ ਤੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ। ਸੋ ਆਪ ਦੇ ਫ਼ੈਸਲੇ ਨਾਲ ਮੇਰਾ ਮਨ ਨਿਰਮਲ ਹੋ ਗਿਆ ਹੈ ਤੇ ਮੈਂ ਸਮਝ ਗਿਆ ਹਾਂ ਕਿ ਆਪ ਰੱਬ ਦੇ ਸੱਚੇ ਰਸੂਲ ਹੋ।→

وَاَذَانٌ مِّنَ اللّٰهِ وَرَسُوْلِهٖٓ اِلَى النَّاسِ يَوْمَ الْحَجِّ الْاَكْبَرِ اَنَّ اللّٰهَ بَرِيْٓءٌ مِّنَ الْمُشْرِكِيْنَ ۙ وَرَسُوْلُهٗ ۭ فَاِنْ تُبْتُمْ فَهُوَ خَيْرٌ لَّكُمْ ۚ وَاِنْ تَوَلَّيْتُمْ فَاعْلَمُوْٓا اَنَّكُمْ غَيْرُ مُعْجِزِي اللّٰهِ ۭ وَبَشِّرِ الَّذِيْنَ كَفَرُوْا بِعَذَابٍ اَلِيْمٍ ۝

ਅੱਲਾਹ ਅਤੇ ਉਸ ਦੇ ਰਸੂਲ ਵੱਲੋਂ ਸਾਰੇ ਲੋਕਾਂ ਵਿਚ ਵੱਡੇ ਹੱਜ (ਹੱਜਿ ਅਕਬਰ) ਦੇ ਦਿਨ[1] ਇਹ ਐਲਾਨ ਕੀਤਾ ਜਾਂਦਾ ਹੈ ਕਿ ਅੱਲਾਹ ਤੇ ਇਸੇ ਤਰ੍ਹਾਂ ਉਸ ਦਾ ਰਸੂਲ ਵੀ ਮੁਸ਼ਰਿਕਾਂ ਦੇ ਸਾਰੇ ਦੋਸ਼ਾਂ ਤੋਂ ਬਰੀ ਹੋ ਚੁੱਕੇ ਹਨ (ਅਤੇ ''ਮੱਕਾ'' ਫ਼ਤਹ ਹੋ ਚੁੱਕਾ ਹੈ)। ਸੋ ਜੇ (ਇਹ ਚਮਤਕਾਰ ਵੇਖ ਕੇ) ਤੁਸੀਂ ਪਸਚਾਤਾਪ ਕਰੋ, ਤਾਂ ਤੁਹਾਡੇ ਵਾਸਤੇ ਚੰਗਾ ਹੋਵੇਗਾ ਤੇ ਜੇ ਤੁਸੀਂ ਮੂੰਹ ਮੋੜ ਲਓਗੇ, ਤਾਂ ਜਾਣ ਲਓ ਕਿ ਤੁਸੀਂ ਕਦੇ ਵੀ ਅੱਲਾਹ ਨੂੰ ਹਰਾ ਨਹੀਂ ਸਕੋਗੇ। ਤੂੰ ਇਨਕਾਰੀਆਂ ਨੂੰ ਇਹ ਸੁਣਾ ਦੇ ਕਿ ਓਹਨਾਂ ਲਈ ਇਕ ਘੋਰ ਕਸ਼ਟ (ਨੀਅਤ) ਹੈ।੩।

اِلَّا الَّذِيْنَ عٰهَدْتُّمْ مِّنَ الْمُشْرِكِيْنَ ثُمَّ لَمْ يَنْقُصُوْكُمْ شَيْـًٔا وَّلَمْ يُظَاهِرُوْا عَلَيْكُمْ اَحَدًا فَاَتِمُّوْٓا اِلَيْهِمْ عَهْدَهُمْ اِلٰى مُدَّتِهِمْ ۭ اِنَّ اللّٰهَ يُحِبُّ الْمُتَّقِيْنَ ۝

ਹਾਂ, ਮੁਸ਼ਰਿਕਾਂ ਵਿੱਚੋਂ ਜਿਨ੍ਹਾਂ ਨੇ ਤੁਹਾਡੇ ਨਾਲ ਸੰਧੀ ਕਰ ਲਈ ਹੈ ਅਤੇ ਫੇਰ ਉਸ ਸੰਧੀ ਨੂੰ ਤੋੜਨ ਦਾ ਜਤਨ ਨਹੀਂ ਕੀਤਾ, ਅਰਥਾਤ ਤੁਹਾਡੇ ਵਿਰੁਧ (ਤੁਹਾਡੇ) ਕਿਸੇ (ਵੈਰੀ) ਦੀ ਸਹਾਇਤਾ ਨਹੀਂ ਕੀਤੀ, ਤੁਸੀਂ ਓਹਨਾਂ ਨਾਲ ਕੀਤੀ ਗਈ ਸੰਧੀ ਨੂੰ ਉਸ ਦੇ (ਨੀਅਤ) ਸਮੇਂ ਤਕ ਪੂਰਾ ਕਰੋ (ਅਤੇ ਓਹਨਾਂ ਨੂੰ ਦੇਸ-ਨਿਕਾਲਾ ਦੇਣ ਦਾ ਜਤਨ ਨਾ ਕਰੋ) ਬੇਸ਼ੱਕ ਅੱਲਾਹ ਸੰਜਮੀਆਂ ਨੂੰ ਪਸੰਦ ਕਰਦਾ ਹੈ।੪।

←ਇਹ ਘਟਨਾ ਦੱਸਦੀ ਹੈ ਕਿ ਹਜ਼ਰਤ ''ਮੁਹੰਮਦ'' ਸਾਹਿਬ ਜੀ ਮਹਾਰਾਜ ਵੀ ਏਹੋ ਸਮਝਦੇ ਸਨ ਕਿ ਇਸ ਸੂਰਤ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਮੁਸ਼ਰਿਕਾਂ ਨੂੰ ਅਰਬ ਵਿੱਚੋਂ ਕੱਢ ਦਿੱਤਾ ਜਾਏ; ਸਗੋਂ ਕੇਵਲ ਇਹ ਹੈ ਕਿ ਸ਼ਰਾਰਤੀ ਤੇ ਫ਼ਸਾਦੀ ਇਨਕਾਰੀਆਂ ਨੂੰ ਕੱਢਣ ਦਾ ਹੁਕਮ ਹੈ, ਜੋ ਇਨਕਾਰੀ ਇਸ ਗੱਲ ਲਈ ਤਿਆਰ ਹੋਣ ਕਿ ਓਹ ਮੁਸਲਮਾਨਾਂ ਨਾਲ ਰਲ ਕੇ ਅਮਨ ਤੇ ਸ਼ਾਂਤੀ ਨਾਲ ਰਹਿਣਗੇ, ਓਹਨਾਂ ਨੂੰ ਦੇਸ-ਨਿਕਾਲਾ ਨਹੀਂ ਦਿੱਤਾ ਜਾਏਗਾ। ਇਕ ਤਾਂ ਕੁਰਾਨ ਸ਼ਰੀਫ਼ ਦਾ ਵਾਕ, ਦੂਜੇ ਹਜ਼ਰਤ ''ਮੁਹੰਮਦ'' ਸਾਹਿਬ ਜੀ ਦਾ ਵਰਤਾਉ ਏਹੋ ਸਿਧ ਕਰਦਾ ਹੈ ਕਿ ਇਸ ਸੂਰਤ ਵਿਚ ਇਨਕਾਰੀਆਂ ਨੂੰ ਜਬਰਨ ਦੇਸ-ਨਿਕਾਲਾ ਦੇਣ ਦਾ ਕੋਈ ਹੁਕਮ ਨਹੀਂ ਹੈ। ਵਧ ਤੋਂ ਵਧ ਅਜੇਹੇ ਲੋਕਾਂ ਨੂੰ ਹੀ ਕੱਢਣ ਦਾ ਹੁਕਮ ਹੈ, ਜੋ ਸ਼ਰਾਰਤੀ ਤੇ ਫ਼ਸਾਦੀ ਹੋਣ ਅਤੇ ਮੁਸਲਮਾਨਾਂ ਦੇ ਵਿਰੁਧ ਗੋਂਦਾ ਗੁੰਦਦੇ ਹੋਣ। ਇਹ ਇਕ ਅਟੱਲ ਸੱਚਾਈ ਹੈ ਕਿ ਫ਼ਸਾਦੀਆਂ, ਸ਼ਰਾਰਤੀਆਂ ਤੇ ਸਾਜ਼ਸ਼ੀਆਂ ਨੂੰ ਕੋਈ ਵੀ ਸਰਕਾਰ ਆਪਣੇ ਰਾਜ ਤੇ ਦੇਸ ਵਿਚ ਰੱਖਣ ਲਈ ਤਿਆਰ ਨਹੀਂ ਹੋ ਸਕਦੀ ਅਤੇ ਉਹ ਅਜੇਹੇ ਲੋਕਾਂ ਨੂੰ ਦੇਸ-ਨਿਕਾਲਾ ਦੇਣਾ ਹੀ ਜ਼ਰੂਰੀ ਸਮਝਦੀ ਹੈ। ਇਸ ਵਿਚ ਕਿਸੇ ਕਿਸਮ ਦਾ ਹਰਜ ਨਹੀਂ ਸਮਝਿਆ ਜਾਂਦਾ। ਇਹ ਕਰਤਵ ਓਹਨਾਂ ਦਾ ਆਪਣਾ ਹੁੰਦਾ ਹੈ ਅਤੇ ਹਰੇਕ ਪ੍ਰਾਣੀ ਆਪਣੇ ਕਰਤਵ ਦਾ ਆਪ ਜ਼ਿੰਮੇਵਾਰ ਹੁੰਦਾ ਹੈ।

[1]ਆਮ ਤੌਰ ਤੇ ਹੱਜਿ ਅਕਬਰ ਉਸ ਹੱਜ ਨੂੰ ਕਿਹਾ ਜਾਂਦਾ ਹੈ, ਜੋ ਜੁਮੇ ਦੇ ਦਿਨ ਆਵੇ, ਪਰ ਇਸ ਥਾਂ ਉਹ ਹੱਜ ਮੁਰਾਦ ਹੈ, ਜੋ ''ਮੱਕੇ'' ਦੀ ਜਿੱਤ ਦੇ ਦੂਜੇ ਸਾਲ ਆਇਆ ਸੀ ਤੇ ਉਸ ਹੱਜ ਨੂੰ ਹੱਜਿ ਅਕਬਰ ਇਸ ਲਈ ਕਿਹਾ ਗਿਆ ਸੀ ਕਿ ਪਹਿਲੇ ਹੱਜ ਇਨਕਾਰੀਆਂ ਦੇ ਰਾਜ ਵਿਚ ਆਉਂਦੇ ਸਨ ਤੇ ਇਹ ਪਹਿਲਾ ਹੱਜ ਇਸਲਾਮੀ ਰਾਜ ਵਿਚ ਆਇਆ ਸੀ ਅਤੇ ਮੁਸਲਮਾਨਾਂ ਨੇ ਬਿਨਾਂ ਕਿਸੇ ਰੋਕ ਟੋਕ ਦੇ ਹੱਜ ਕੀਤਾ ਸੀ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਧੰਨਵਾਦੀ ਹੋਏ ਸਨ।

فَإِذَا انسَلَخَ الْأَشْهُرُ الْحُرُمُ فَاقْتُلُوا الْمُشْرِكِينَ
حَيْثُ وَجَدتُّمُوهُمْ وَخُذُوهُمْ وَاحْصُرُوهُمْ وَاقْعُدُوا
لَهُمْ كُلَّ مَرْصَدٍ ۚ فَإِن تَابُوا وَأَقَامُوا الصَّلَاةَ وَآتَوُا
الزَّكَاةَ فَخَلُّوا سَبِيلَهُمْ ۚ إِنَّ اللَّهَ غَفُورٌ رَّحِيمٌ ⑤

ਸੋ ਜਦ ਓਹ ਚਾਰ ਮਹੀਨੇ[1] ਬੀਤ ਜਾਣ, ਜਿਨ੍ਹਾਂ ਵਿਚ (ਅਰਬ ਦੇ ਇਨਕਾਰੀਆਂ ਨਾਲ ਉਪਰਲੀਆਂ ਆਇਤਾਂ ਵਿਚ) ਲੜਨ ਤੋਂ ਰੋਕਿਆ ਗਿਆ ਸੀ, (ਪਰ ਫੇਰ ਵੀ ਓਹ ਸੰਧੀਨਾਮੇ ਵਲ ਨਹੀਂ ਆਏ; ਹਾਲਾਂਕਿ ਓਹ ਉਸ ਤੋਂ ਪਹਿਲਾਂ ਮੁਸਲਮਾਨਾਂ ਨਾਲ ਲੜ ਰਹੇ ਸਨ) ਤਾਂ ਮੁਸ਼ਰਿਕਾਂ ਦੇ ਇਸ ਖ਼ਾਸ ਟੋਲੇ ਨੂੰ ਜਿੱਥੇ ਵੀ ਵੇਖੋ ਕਤਲ ਕਰ ਦਿਓ ਜਾਂ ਓਹਨਾਂ ਨੂੰ ਗ੍ਰਿਫ਼ਤਾਰ ਕਰ ਲਓ। ਫੇਰ ਓਹਨਾਂ ਨੂੰ (ਕਿਲਿਆਂ ਵਿਚ) ਕੈਦ ਕਰ ਦਿਓ ਅਤੇ ਓਹਨਾਂ ਲਈ ਹਰੇਕ ਘਾਤ ਵਾਲੀ ਥਾਂ ਤੇ (ਘਾਤ ਲਾ ਕੇ) ਬੈਠ ਜਾਓ। ਸੋ ਜੇ ਓਹ ਪਸਚਾਤਾਪ ਕਰ ਲੈਣ ਤੇ ਨਮਾਜ਼ਾਂ ਪੜ੍ਹਨ ਲਗ ਪੈਣ ਅਤੇ ਜ਼ਕਾਤ ਦੇਣੀ ਸ਼ੁਰੂ ਕਰ ਦੇਣ, ਤਾਂ ਓਹਨਾਂ ਲਈ ਰਾਹ ਖੋਲ੍ਹ ਦਿਓ[2]। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ।੫।

وَإِنْ أَحَدٌ مِّنَ الْمُشْرِكِينَ اسْتَجَارَكَ فَأَجِرْهُ حَتَّىٰ يَسْمَعَ
كَلَامَ اللَّهِ ثُمَّ أَبْلِغْهُ مَأْمَنَهُ ۚ ذَٰلِكَ بِأَنَّهُمْ قَوْمٌ لَّا
يَعْلَمُونَ ⑥ ع

ਅਤੇ ਮੁਸ਼ਰਿਕਾਂ ਵਿੱਚੋਂ ਜੇ ਕੋਈ ਤੇਰੇ ਪਾਸੋਂ ਪਨਾਹ ਮੰਗ ਲਏ, ਤਾਂ ਤੂੰ ਉਸ ਨੂੰ ਪਨਾਹ ਦੇ ਦੇ; ਇੱਥੋਂ ਤਕ ਕਿ ਓਹ ਅੱਲਾਹ ਦੀ ਬਾਣੀ ਸੁਣ ਲਏ। ਫੇਰ ਉਸ ਨੂੰ ਉਸ ਦੇ ਅਮਨ ਤੇ ਸ਼ਾਂਤੀ ਦੇ ਟਿਕਾਣੇ ਤੇ ਪਹੁੰਚਾ ਦਿਓ; ਕਿਉਂਕਿ ਓਹ ਇਕ ਅਜਿਹੀ ਜਾਤੀ ਹੈ, ਜੋ ਸਤਿ ਨੂੰ ਨਹੀਂ ਪਛਾਣਦੀ।੬। (ਰਕੂਅ ੧)

ਅੱਲਾਹ ਤੇ ਉਸ ਦੇ ਰਸੂਲ ਮੁਸ਼ਰਿਕਾਂ ਨਾਲ ਕਿਵੇਂ ਕੋਈ ਸੰਧੀਨਾਮਾ ਕਰ ਸਕਦੇ ਹਨ[3], ਛੁੱਟ ਓਹਨਾਂ

---

[1]ਅਰਥਾਤ—ਨੀਅਤ ਕੀਤੇ ਗਏ ਚਾਰ ਮਹੀਨੇ, ਜਿਨ੍ਹਾਂ ਵਿਚ ਓਹਨਾਂ ਨੂੰ ਦੇਸ ਦਾ ਰਟਨ ਕਰਨ ਦੀ ਆਗਿਆ ਦਿੱਤੀ ਗਈ ਹੈ।

[2]ਇਸ ਤੋਂ ਇਹ ਸਿੱਟਾ ਨਹੀਂ ਨਿਕਲਦਾ ਕਿ ਸਾਰੇ ਇਨਕਾਰੀਆਂ ਨਾਲ ਉਦੋਂ ਤਕ ਲੜਦੇ ਰਹਿਣਾ ਚਾਹੀਦਾ ਹੈ, ਜਦ ਤਕ ਕਿ ਓਹ ਮੁਸਲਮਾਨ ਨਾ ਬਣ ਜਾਣ; ਕਿਉਂਕਿ ਇਸ ਥਾਂ ਸਰਬ ਸਾਧਾਰਨ ਇਨਕਾਰੀਆਂ ਦਾ ਵਰਣਨ ਨਹੀਂ ਹੈ। ਇੱਥੇ ਤਾਂ ਓਹਨਾਂ ਇਨਕਾਰੀਆਂ ਦਾ ਵਰਣਨ ਹੈ, ਜੋ ਅੱਠ ਸਾਲ ਤਕ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨਾਲ ਲੜਦੇ ਰਹੇ ਸਨ ਅਤੇ ਮੱਕਾ ਫ਼ਤਹ ਹੋ ਜਾਣ ਮਗਰੋਂ ਵੀ ਕਿਸੇ ਸੰਧੀ ਵਲ ਧਿਆਨ ਦੇਣ ਦੀ ਲੋੜ ਨਹੀਂ ਸਮਝੀ ਸੀ।

[3]"ਮੱਕੇ" ਦੇ ਵਸਨੀਕਾਂ ਨੇ ਇਹ ਪ੍ਰਸਿਧ ਕਰ ਦਿੱਤਾ ਸੀ ਕਿ "ਮੱਕੇ" ਦੀ ਜਿੱਤ ਸਮੇਂ ਸਾਰੇ ਹੀ ਇਨਕਾਰੀਆਂ ਨੂੰ ਮਾਫ਼ੀ ਮਿਲ ਗਈ ਹੈ ਅਤੇ ਓਹਨਾਂ ਨਾਲ ਸੰਧੀ ਹੋ ਗਈ ਹੈ। ਕੁਰਾਨ ਸ਼ਰੀਫ਼ ਤੋਂ ਵਿਦਤ ਹੁੰਦਾ ਹੈ ਕਿ ਇਹ ਓਹਨਾਂ ਦਾ ਨਿਰੋਲ ਕੂੜ ਸੀ। ਜਦ ਤਕ ਕਿ ਓਹ ਆਪ ਨਿਉਂ ਕੇ ਸੰਧੀ ਦੀ ਦਰਖ਼ਾਸਤ ਨਾ ਕਰਦੇ, ਓਹਨਾਂ ਨਾਲ ਕੋਈ ਸੰਧੀ ਕਿਵੇਂ ਹੋ ਸਕਦੀ ਸੀ?

كَيْفَ يَكُونُ لِلْمُشْرِكِينَ عَهْدٌ عِنْدَ اللّٰهِ وَعِنْدَ رَسُولِهٖٓ
إِلَّا الَّذِينَ عٰهَدْتُّمْ عِنْدَ الْمَسْجِدِ الْحَرَامِ ۚ فَمَا
اسْتَقَامُوا لَكُمْ فَاسْتَقِيمُوا لَهُمْ ۗ إِنَّ اللّٰهَ يُحِبُّ
الْمُتَّقِينَ ⑦

ਮੁਸ਼ਰਿਕਾਂ[1] ਦੇ ਜਿਨ੍ਹਾਂ ਨਾਲ ਤੁਸੀਂ ਸਤਿਕਾਰਯੋਗ ਮਸੀਤ (ਕਾਬੇ) ਲਾਗੇ ਸੰਧੀ ਕੀਤੀ ਸੀ। ਸੋ ਜਦ ਤਕ ਓਹ (ਤੁਹਾਡੇ ਟਾਕਰੇ ਤੇ) ਆਪਣੀ ਸੰਧੀ ਤੇ ਕਾਇਮ ਹਨ, ਤੁਸੀਂ ਵੀ ਓਹਨਾਂ ਨਾਲ ਕੀਤੀ ਗਈ ਸੰਧੀ ਤੇ ਪੱਕੇ ਰਹੋ। ਬੇਸ਼ੱਕ ਅੱਲਾਹ ਸੰਧੀਨਾਮੇ ਤੋੜਨ ਤੋਂ ਬਚਣ ਵਾਲਿਆਂ ਨੂੰ ਹੀ ਪਸੰਦ ਕੀਤਾ ਕਰਦਾ ਹੈ।੭।

كَيْفَ وَإِنْ يَّظْهَرُوا عَلَيْكُمْ لَا يَرْقُبُوا فِيكُمْ إِلًّا
وَّلَا ذِمَّةً ۗ يُرْضُونَكُمْ بِأَفْوَاهِهِمْ وَتَأْبٰى قُلُوبُهُمْ ۚ
وَأَكْثَرُهُمْ فٰسِقُونَ ⑧

(ਹਾਂ, ਉਸ ਕਿਸਮ ਦੇ ਮੁਸ਼ਰਿਕਾਂ ਨੂੰ ਕੋਈ ਰਿਆਇਤ) ਕਿਵੇਂ (ਦਿੱਤੀ ਜਾ ਸਕਦੀ ਹੈ;) ਕਿਉਂਕਿ ਓਹ ਜੇ ਤੁਹਾਡੇ ਤੇ ਭਾਰੂ ਹੋ ਜਾਣ, ਤਾਂ ਤੁਹਾਡੀ ਕਿਸੇ ਰਿਸ਼ਤੇਦਾਰੀ ਜਾਂ ਸੰਧੀ ਦੀ ਕੋਈ ਪਰਵਾਹ ਨਹੀਂ ਕਰਨਗੇ। ਓਹ ਤੁਹਾਨੂੰ ਆਪਣੇ ਮੂੰਹ (ਦੀਆਂ ਗੱਲਾਂ) ਨਾਲ ਖ਼ੁਸ਼ ਰੱਖਦੇ ਹਨ, ਹਾਲਾਂਕਿ ਓਹਨਾਂ ਦੇ ਦਿਲ (ਓਹਨਾਂ ਗੱਲਾਂ) ਤੋਂ ਇਨਕਾਰ ਕਰਦੇ ਹਨ, ਅਰਥਾਤ ਓਹਨਾਂ ਵਿੱਚੋਂ ਵਧੇਰੇ ਲੋਕ ਆਪਣੇ ਬਚਨ ਭੰਗ ਕਰਨ ਵਾਲੇ ਹੀ ਹਨ[2]।੮।

اِشْتَرَوْا بِاٰيٰتِ اللّٰهِ ثَمَنًا قَلِيلًا فَصَدُّوا عَنْ سَبِيلِهٖ ۗ
إِنَّهُمْ سَآءَ مَا كَانُوا يَعْمَلُونَ ⑨

ਓਹਨਾਂ ਨੇ ਅੱਲਾਹ ਦੀਆਂ ਆਇਤਾਂ ਦੇ ਵਟਾਂਦਰੇ ਵਿਚ ਤੁਛ ਮੁੱਲ ਵਸੂਲ ਕੀਤਾ ਹੈ ਤੇ (ਲੋਕਾਂ ਨੂੰ) ਉਸ ਦੇ ਮਾਰਗ ਤੋਂ ਰੋਕਿਆ ਹੈ। ਬੇਸ਼ੱਕ ਓਹਨਾਂ ਦੀਆਂ ਕਰਤੂਤਾਂ ਵੱਡੀਆਂ ਭੈੜੀਆਂ ਹਨ।੯।

لَا يَرْقُبُونَ فِي مُؤْمِنٍ إِلًّا وَّلَا ذِمَّةً ۗ وَأُولٰٓئِكَ هُمُ
الْمُعْتَدُونَ ⑩

ਕਿਸੇ ਸ਼ਰਧਾਲੂ ਬਾਰੇ ਓਹ ਆਪਣੀ ਰਿਸ਼ਤੇਦਾਰੀ ਦਾ ਲਿਹਾਜ਼ ਨਹੀਂ ਕਰਦੇ ਤੇ ਨਾ ਕਿਸੇ ਸੰਧੀ ਦਾ, ਓਹ ਤਾਂ ਹੱਦੋਂ ਟਪ ਗਏ ਹਨ।੧੦।

فَإِنْ تَابُوا وَأَقَامُوا الصَّلٰوةَ وَاٰتَوُا الزَّكٰوةَ فَإِخْوَانُكُمْ
فِي الدِّينِ ۗ وَنُفَصِّلُ الْاٰيٰتِ لِقَوْمٍ يَّعْلَمُونَ ⑪

ਜੇ ਓਹ ਪਸਚਾਤਾਪ ਕਰ ਲੈਣ ਤੇ ਨਮਾਜ਼ਾਂ ਪੜ੍ਹਨੀਆਂ ਸ਼ੁਰੂ ਕਰ ਦੇਣ ਤੇ ਜ਼ਕਾਤ ਦੇਣ ਲਗ ਪੈਣ, ਤਾਂ ਧਰਮ ਵਿਚ ਓਹ ਤੁਹਾਡੇ ਭਰਾ ਹਨ ਅਤੇ ਅਸੀਂ ਆਪਣੀਆਂ ਆਇਤਾਂ ਗਿਆਨ ਵਾਲੀ ਜਾਤੀ ਵਾਸਤੇ ਵਿਸਥਾਰ ਨਾਲ ਵਰਣਨ ਕਰਦੇ ਹਾਂ।੧੧।

[1]ਅਰਥਾਤ—ਓਹਨਾਂ ਮੁਸ਼ਰਿਕਾਂ ਨਾਲ ਸੰਧੀ ਕਾਇਮ ਹੈ, ਜਿਨ੍ਹਾਂ ਨੇ ਕੇਵਲ "ਮੱਕੇ" ਦੀ ਜਿੱਤ ਨੂੰ ਸੰਧੀ ਨਹੀਂ ਕਿਹਾ; ਸਗੋਂ ਇਹ ਇੱਛਾ ਪਰਗਟ ਕਰ ਕੇ ਆਪਣੇ ਲਈ ਅਮਨ ਦਾ ਐਲਾਨ ਕਰਵਾ ਲਿਆ ਸੀ।

[2]ਇਹ ਕੇਵਲ ਇਕ ਖ਼ਿਆਲੀ ਗੱਲ ਨਹੀਂ; ਸਗੋਂ ਇਸਲਾਮ ਦੇ ਇਤਿਹਾਸ ਦਾ ਇਕ ਇਕ ਪਤਰਾ ਇਸ ਦਾ ਗਵਾਹ ਹੈ।

وَإِنْ نَّكَثُوْٓا أَيْمَانَهُمْ مِّنْ بَعْدِ عَهْدِهِمْ وَطَعَنُوْا فِيْ دِيْنِكُمْ فَقَاتِلُوْٓا أَئِمَّةَ الْكُفْرِ إِنَّهُمْ لَآ أَيْمَانَ لَهُمْ لَعَلَّهُمْ يَنْتَهُوْنَ ⑫

ਜੇ (ਇਹ ਲੋਕ) ਆਪਣੇ ਬਚਨਾਂ ਮਗਰੋਂ ਆਪਣੀਆਂ ਕਸਮਾਂ ਤੋੜ ਦੇਣ ਅਤੇ ਤੁਹਾਡੇ ਧਰਮ ਨੂੰ ਮਿਹਣੇ[1] ਦੇਣ, ਤਾਂ(ਅਜਿਹੇ) ਸਿਰ ਕਢ ਇਨਕਾਰੀਆਂ ਨਾਲ ਲੜਾਈ ਕਰੋ, ਤਾਂ ਜੁ ਓਹ ਸ਼ਰਾਰਤਾਂ ਤੋਂ ਰੁਕ ਜਾਣ; ਕਿਉਂਕਿ ਓਹਨਾਂ ਦੀਆਂ ਕਸਮਾਂ ਦਾ ਕੋਈ ਇਤਬਾਰ ਨਹੀਂ ਹੈ ।੧੨।

أَلَا تُقَاتِلُوْنَ قَوْمًا نَّكَثُوْٓا أَيْمَانَهُمْ وَهَمُّوْا بِإِخْرَاجِ الرَّسُوْلِ وَهُمْ بَدَءُوْكُمْ أَوَّلَ مَرَّةٍ أَتَخْشَوْنَهُمْ فَاللّٰهُ أَحَقُّ أَنْ تَخْشَوْهُ إِنْ كُنْتُمْ مُّؤْمِنِيْنَ ⑬

(ਹੇ ਸ਼ਰਧਾਲੂਓ !) ਕੀ ਤੁਸੀਂ ਉਸ ਜਾਤੀ ਨਾਲ ਨਹੀਂ ਲੜੋਗੇ, ਜਿਸ ਨੇ ਆਪਣੀਆਂ ਕਸਮਾਂ ਤੋੜ ਦਿੱਤੀਆ ਹਨ ਅਤੇ ਰਸੂਲ ਨੂੰ ਘਰੋਂ ਬੇਘਰ ਕਰਨ ਦਾ ਫ਼ੈਸਲਾ ਕੀਤਾ ਸੀ, ਅਰਥਾਤ ਤੁਹਾਡੇ ਨਾਲ ਛੇੜ ਕਰਨ ਵਿਚ ਪਹਿਲ ਵੀ ਉਸੇ ਨੇ ਹੀ ਕੀਤੀ ਸੀ । ਕੀ ਤੁਸੀਂ ਓਹਨਾਂ ਤੋਂ ਭੈ-ਭੀਤ ਹੋ ? (ਜੇ ਇਹ ਗੱਲ ਹੈ; ਤਾਂ) ਤੁਸੀਂ ਜੇ ਸ਼ਰਧਾਲੂ ਹੋ, ਤਾਂ ਸਮਝ ਲਓ ਕਿ ਅੱਲਾਹ ਇਸ ਦਾ ਵਧੇਰੇ ਅਧਿਕਾਰੀ ਹੈ ਕਿ ਤੁਸੀਂ ਉਸੇ ਤੋਂ (ਹੀ) ਭੈ-ਭੀਤ ਹੋਵੋ ।੧੩।

قَاتِلُوْهُمْ يُعَذِّبْهُمُ اللّٰهُ بِأَيْدِيْكُمْ وَيُخْزِهِمْ وَيَنْصُرْكُمْ عَلَيْهِمْ وَيَشْفِ صُدُوْرَ قَوْمٍ مُّؤْمِنِيْنَ ⑭

ਓਹਨਾਂ ਨਾਲ ਲੜੋ, ਅੱਲਾਹ ਓਹਨਾਂ ਨੂੰ ਤੁਹਾਡੇ ਹੱਥੋਂ ਦੰਡ ਦੁਆਏਗਾ ਤੇ ਓਹਨਾਂ ਨੂੰ ਹੀਣਾ ਕਰੇਗਾ, ਅਰਥਾਤ ਤੁਹਾਨੂੰ ਪ੍ਰਬਲ ਕਰੇਗਾ ਅਤੇ ਇਸ ਤਰ੍ਹਾਂ ਸ਼ਰਧਾਲੂਆਂ ਦੀ ਜਾਤੀ ਦੇ ਦਿਲਾਂ ਨੂੰ ਡਰ ਤੋਂ ਛੁਟਕਾਰਾ ਦੇਵੇਗਾ ।੧੪।

وَيُذْهِبْ غَيْظَ قُلُوْبِهِمْ وَيَتُوْبُ اللّٰهُ عَلٰى مَنْ يَّشَآءُ وَاللّٰهُ عَلِيْمٌ حَكِيْمٌ ⑮

ਅਤੇ ਓਹਨਾਂ ਦੇ ਦਿਲਾਂ ਦੇ ਕਰੋਧ ਨੂੰ ਦੂਰ ਕਰ ਦੇਵੇਗਾ ਅਤੇ ਅੱਲਾਹ ਜਿਸ ਤੇ ਚਾਹੁੰਦਾ ਹੈ, ਕਿਰਪਾ ਕਰਦਾ ਹੈ ਅਤੇ ਅੱਲਾਹ ਹੀ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੫।

أَمْ حَسِبْتُمْ أَنْ تُتْرَكُوْا وَلَمَّا يَعْلَمِ اللّٰهُ الَّذِيْنَ جٰهَدُوْا

ਕੀ ਤੁਸੀਂ ਇਹ ਖ਼ਿਆਲ ਕਰਦੇ ਹੋ ਕਿ ਤੁਹਾਨੂੰ ਐਵੇਂ ਹੀ ਛੱਡ ਦਿੱਤਾ ਜਾਇਗਾ; ਹਾਲਾਂਕਿ ਹੁਣ ਤਕ ਅੱਲਾਹ ਨੇ ਓਹਨਾਂ ਲੋਕਾਂ ਨੂੰ—ਜਿਨ੍ਹਾਂ ਨੇ ਤੁਹਾਡੇ ਨਾਲ ਜਹਾਦ ਕੀਤਾ ਹੈ, (ਓਹਨਾਂ ਦੇ ਟਾਕਰੇ ਤੇ ਜਿਨ੍ਹਾਂ ਨੇ ਜਹਾਦ ਨਹੀਂ ਕੀਤਾ) ਪਰਗਟ ਨਹੀਂ

[1]ਅਰਥਾਤ—ਦਲੀਲ ਨਾਲ ਸ਼ੰਕਾ ਨਾ ਕਰਨ; ਸਗੋਂ ਨਿੰਦਾ ਤੇ ਕਰੋਧ ਵਾਲੀਆਂ ਗੱਲਾਂ ਕਰਨ ।

مِنكُمْ وَلَمْ يَتَّخِذُوا مِن دُونِ اللَّهِ وَلَا رَسُولِهِ وَ
لَا الْمُؤْمِنِينَ وَلِيجَةً ۚ وَاللَّهُ خَبِيرٌ بِمَا تَعْمَلُونَ ⑯ ع

ਕੀਤਾ[1], ਜੋ ਅੱਲਾਹ ਤੇ ਉਸ ਦੇ ਰਸੂਲ ਅਤੇ ਸ਼ਰਧਾਲੂਆਂ ਦੇ ਟਾਕਰੇ ਤੇ ਗੁਪਤ ਜੋੜ-ਤੋੜ ਨਹੀਂ ਕਰਦੇ ਅਤੇ ਅੱਲਾਹ ਤੁਹਾਡੇ ਕਰਤਬਾਂ ਨੂੰ ਵੇਖ ਰਿਹਾ ਹੈ ।੧੬। (ਰਕੂਅ ੨)

مَا كَانَ لِلْمُشْرِكِينَ أَن يَعْمُرُوا مَسَاجِدَ اللَّهِ شَاهِدِينَ
عَلَىٰ أَنفُسِهِم بِالْكُفْرِ ۚ أُولَٰئِكَ حَبِطَتْ أَعْمَالُهُمْ وَ
فِي النَّارِ هُمْ خَالِدُونَ ⑰

ਅਜੇਹੇ ਮੁਸ਼ਰਿਕਾਂ ਨੂੰ (ਕੋਈ) ਹੱਕ ਨਹੀਂ ਪੁੱਜਦਾ ਕਿ ਅੱਲਾਹ ਦੀਆਂ ਮਸੀਤਾਂ ਆਬਾਦ ਕਰਨ, ਜਦ ਕਿ ਆਪਣੀਆਂ ਜਾਨਾਂ ਤੇ ਆਪ ਹੀ ਇਨਕਾਰੀ ਗਵਾਹੀ ਦੇ ਰਹੇ ਹਨ। ਏਹੋ ਹੀ ਲੋਕ ਹਨ, ਜਿਨ੍ਹਾਂ ਦੀਆਂ (ਸਾਰੀਆਂ) ਕੀਤੀਆਂ-ਕਤਰੀਆਂ ਅਜਾਈਂ ਜਾਣ-ਗੀਆਂ ਅਤੇ ਓਹ ਅਗਨ-ਕੁੰਡ ਵਿਚ ਲੰਮੇ ਸਮੇਂ ਤਕ ਰਹਿਣਗੇ ।੧੭।

إِنَّمَا يَعْمُرُ مَسَاجِدَ اللَّهِ مَنْ آمَنَ بِاللَّهِ وَالْيَوْمِ الْآخِرِ
وَأَقَامَ الصَّلَاةَ وَآتَى الزَّكَاةَ وَلَمْ يَخْشَ إِلَّا اللَّهَ فَعَسَىٰ
أُولَٰئِكَ أَن يَكُونُوا مِنَ الْمُهْتَدِينَ ⑱

ਅੱਲਾਹ ਦੀਆਂ ਮਸੀਤਾਂ ਨੂੰ ਤਾਂ ਉਹੋ ਹੀ ਆਬਾਦ ਕਰਦਾ ਹੈ, ਜੋ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਧਾਰਨ ਕਰਦਾ ਹੈ, ਅਰਥਾਤ ਨਮਾਜ਼ਾਂ ਪੜ੍ਹਦਾ ਤੇ ਜ਼ਕਾਤ ਦਿੰਦਾ ਰਹਿੰਦਾ ਹੈ ਅਤੇ ਅੱਲਾਹ ਤੋਂ ਛੁੱਟ ਕਿਸੇ ਤੋਂ ਡਰਦਾ ਨਹੀਂ। ਸੋ ਇਹ ਨੇੜੇ ਹੈ ਕਿ ਅਜੇਹੇ ਲੋਕ ਸਫਲਤਾ ਵਲ ਲਿਆਂਦੇ ਜਾਣ ।੧੮।

أَجَعَلْتُمْ سِقَايَةَ الْحَاجِّ وَعِمَارَةَ الْمَسْجِدِ الْحَرَامِ
كَمَنْ آمَنَ بِاللَّهِ وَالْيَوْمِ الْآخِرِ وَجَاهَدَ فِي سَبِيلِ
اللَّهِ لَا يَسْتَوُونَ عِندَ اللَّهِ ۗ وَاللَّهُ لَا يَهْدِي الْقَوْمَ
الظَّالِمِينَ ⑲

ਕੀ ਤੁਸੀਂ ਹਾਜੀਆਂ ਨੂੰ ਪਾਣੀ ਪਿਲਾਉਣ ਤੇ ਕਾਬੇ ਨੂੰ ਆਬਾਦ ਰੱਖਣ ਦਾ ਕੰਮ, ਉਸ ਪ੍ਰਾਣੀ[2] ਦੇ ਕੰਮ ਵਰਗਾ ਸਮਝ ਲਿਆ ਹੈ, ਜਿਸ ਨੇ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਧਾਰ ਲਈ ਹੈ ਅਤੇ ਉਸ ਨੇ ਅੱਲਾਹ ਦੇ ਮਾਰਗ ਵਿਚ ਜਹਾਦ ਵੀ ਕੀਤਾ ਹੈ। ਇਹ (ਦੋਵੇਂ ਧੜੇ) ਅੱਲਾਹ ਦੇ ਨਜ਼ਦੀਕ (ਕਦੇ ਵੀ) ਇਕ ਸਮਾਨ ਨਹੀਂ ਹੋ ਸਕਦੇ ਅਤੇ ਅੱਲਾਹ ਜ਼ਾਲਮ ਜਾਤੀ ਨੂੰ ਸੁਮਾਰਗ ਵਲ ਨਹੀਂ ਲਾਉਂਦਾ ।੧੯।

---

[1]ਮੂਲ ਪਾਠ ਵਿਚ ਇਸ ਥਾਂ "ਵਾਉ" ਹੈ, ਪਰ ਸਾਡੀ ਬੋਲੀ ਵਿਚ ਇਸ ਦੇ ਅਰਥ ਤੋਂ ਬਿਨਾਂ ਕੰਮ ਚਲ ਜਾਂਦਾ ਹੈ; ਇਸ ਲਈ ਅਸੀਂ ਅਤੇ ਦਾ ਪਦ ਛੱਡ ਦਿੱਤਾ ਹੈ।

[2]ਕਈ ਕਮਜ਼ੋਰ ਲੋਕ ਹਿਜਰਤ ਤੋਂ ਡਰਦੇ ਸਨ, ਪਰ "ਮੱਕੇ" ਵਿਚ ਹਾਜੀਆਂ ਦੀ ਸੇਵਾ ਕਰਦੇ ਸਨ, "ਮੱਕੇ" ਦੀ ਜਿਤ ਮਗਰੋਂ ਹਿਜਰਤ ਕਰਨ ਵਾਲਿਆਂ ਤੇ ਆਪਣੀ ਵਿਸ਼ੇਸ਼ਤਾ ਜਤਾਉਣ ਲੱਗੇ ਸਨ। ਅੱਲਾਹ ਨੇ ਓਹਨਾਂ ਦਾ ਖੰਡਨ ਕੀਤਾ ਹੈ ਤੇ ਦੱਸਿਆ ਹੈ ਕਿ ਹਿਜਰਤ ਕਰਨ ਤੇ ਜਹਾਦ ਕਰਨ ਵਾਲਾ ਵੱਡੀ ਸ਼ਾਨ ਰੱਖਦਾ ਹੈ। ਕਿਸੇ ਵੀ ਹੋਰ ਦੀ ਉਹ ਸ਼ਾਨ ਨਹੀਂ ਹੋ ਸਕਦੀ।

الَّذِينَ آمَنُوا وَهَاجَرُوا وَجَاهَدُوا فِي سَبِيلِ اللَّهِ
بِأَمْوَالِهِمْ وَأَنفُسِهِمْ أَعْظَمُ دَرَجَةً عِندَ اللَّهِ ۚ وَ
أُولَٰئِكَ هُمُ الْفَائِزُونَ ٢٠

ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰ ਲਈ ਹੈ ਤੇ ਜਿਨ੍ਹਾਂ ਨੇ ਹਿਜਰਤ ਕੀਤੀ ਹੈ, (ਫੇਰ) ਅੱਲਾਹ ਦੇ ਮਾਰਗ ਵਿਚ ਆਪਣੇ ਧਨ ਤੇ ਤਨ ਦੁਆਰਾ ਜਹਾਦ ਵੀ ਕੀਤਾ ਹੈ। ਅੱਲਾਹ ਦੇ ਨਜ਼ਦੀਕ ਓਹਨਾਂ ਦਾ ਵੱਡਾ ਦਰਜਾ ਹੈ ਅਤੇ ਉਹੋ ਹੀ ਸਫਲ ਹੋਣਗੇ ।੨੦।

يُبَشِّرُهُمْ رَبُّهُم بِرَحْمَةٍ مِّنْهُ وَرِضْوَانٍ وَجَنَّاتٍ لَّهُمْ
فِيهَا نَعِيمٌ مُّقِيمٌ ٢١

ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਆਪਣੀ ਮਹਾਨ ਤੇ ਵੱਡੀ ਮਿਹਰ ਦੀ ਖ਼ਬਰ ਦਿੰਦਾ ਹੈ ਅਤੇ ਆਪਣੀ ਰਜ਼ਾ ਤੇ ਅਜਿਹੇ ਸਵਰਗ ਦੀ ਵੀ, ਜਿਸ ਵਿਚ ਓਹਨਾਂ ਲਈ ਸਦੀਵੀ ਬਖ਼ਸ਼ਿਸ਼ ਹੋਵੇਗੀ ।੨੧।

خَالِدِينَ فِيهَا أَبَدًا ۚ إِنَّ اللَّهَ عِندَهُ أَجْرٌ عَظِيمٌ ٢٢

(ਓਹ) ਉਸ ਵਿਚ ਵਸਦੇ ਹੀ ਚਲੇ ਜਾਣਗੇ। (ਯਾਦ ਰੱਖੋ ਕਿ) ਅੱਲਾਹ ਦੇ ਕੋਲ ਨਿਰਸੰਦੇਹ ਬਹੁਤ ਵੱਡਾ ਵਟਾਂਦਰਾ ਹੈ ।੨੨।

يَا أَيُّهَا الَّذِينَ آمَنُوا لَا تَتَّخِذُوا آبَاءَكُمْ وَإِخْوَانَكُمْ
أَوْلِيَاءَ إِنِ اسْتَحَبُّوا الْكُفْرَ عَلَى الْإِيمَانِ ۚ وَمَن يَتَوَلَّهُم
مِّنكُمْ فَأُولَٰئِكَ هُمُ الظَّالِمُونَ ٢٣

ਹੇ ਸ਼ਰਧਾਲੂਓ ! ਆਪਣੇ ਪਿਓ-ਦਾਦਿਆਂ ਤੇ ਆਪਣੇ ਭਰਾਵਾਂ ਨੂੰ, ਜੇ ਓਹ ਸ਼ਰਧਾ ਦੇ ਟਾਕਰੇ ਤੇ ਇਨਕਾਰ ਨਾਲ ਵਧੇਰੇ ਪਿਆਰ ਕਰਦੇ ਹੋਣ, ਆਪਣੇ ਸੱਚੇ ਮਿੱਤਰ ਨਾ ਬਣਾਓ ਅਤੇ ਤੁਹਾਡੇ ਵਿੱਚੋਂ ਜੇਹੜੇ ਵੀ ਓਹਨਾਂ ਨਾਲ ਮਿੱਤਰਤਾ ਕਰਨਗੇ। ਬੇਸ਼ੱਕ ਓਹ ਜ਼ਾਲਮਾਂ ਵਿੱਚੋਂ ਹੋਣਗੇ ।੨੩।

قُلْ إِن كَانَ آبَاؤُكُمْ وَأَبْنَاؤُكُمْ وَإِخْوَانُكُمْ وَأَزْوَاجُكُمْ
وَعَشِيرَتُكُمْ وَأَمْوَالٌ اقْتَرَفْتُمُوهَا وَتِجَارَةٌ تَخْشَوْنَ
كَسَادَهَا وَمَسَاكِنُ تَرْضَوْنَهَا أَحَبَّ إِلَيْكُم مِّنَ اللَّهِ
وَرَسُولِهِ وَجِهَادٍ فِي سَبِيلِهِ فَتَرَبَّصُوا حَتَّىٰ يَأْتِيَ
اللَّهُ بِأَمْرِهِ ۗ وَاللَّهُ لَا يَهْدِي الْقَوْمَ الْفَاسِقِينَ ٢٤ ع

ਤੂੰ (ਸ਼ਰਧਾਲੂਆਂ ਨੂੰ) ਕਹਿ ਦੇ ਕਿ ਜੇ ਤੁਹਾਡੇ ਪਿਉ-ਦਾਦੇ ਤੇ ਤੁਹਾਡੇ ਪੁੱਤਰ, ਤੁਹਾਡੇ ਭਰਾ, ਤੁਹਾਡੀਆਂ ਤੀਵੀਆਂ ਤੇ (ਦੂਜੇ) ਸਾਕ-ਸੰਬੰਧੀ ਅਤੇ ਓਹ ਧਨ-ਪਦਾਰਥ, ਜੋ ਤੁਸੀਂ ਕਮਾਏ ਹਨ ਤੇ ਓਹ ਵਪਾਰ, ਜਿਨ੍ਹਾਂ ਦੇ ਹਾਣ ਤੋਂ ਤੁਸੀਂ ਭੈ-ਭੀਤ ਹੁੰਦੇ ਹੋ ਅਤੇ ਉਹ ਘਰ ਜਿਨ੍ਹਾਂ ਨੂੰ ਤੁਸੀਂ ਪਸੰਦ ਕਰਦੇ ਹੋ, ਤੁਹਾਨੂੰ ਅੱਲਾਹ ਤੇ ਉਸ ਦੇ ਰਸੂਲ ਤੋਂ ਅਤੇ ਉਸ ਦੇ ਮਾਰਗ ਵਿਚ ਜਹਾਦ ਕਰਨ ਤੋਂ ਵਧੇਰੇ ਪਿਆਰੇ ਹਨ, ਤਾਂ ਤੁਸੀਂ ਉਡੀਕ ਕਰੋ, ਇੱਥੋਂ ਤਕ ਕਿ ਅੱਲਾਹ ਆਪਣਾ ਫ਼ੈਸਲਾ ਪਰਗਟ ਕਰ ਦੇਵੇ ਅਤੇ ਅੱਲਾਹ ਅਵੱਗਿਆ ਕਰਨ ਵਾਲੀ ਜਾਤੀ ਨੂੰ ਕਦੇ ਵੀ ਸਫਲਤਾ ਦਾ ਮਾਰਗ ਨਹੀਂ ਦੱਸਦਾ ।੨੪। (ਰਕੂਅ ੩)

لَقَدْ نَصَرَكُمُ اللّٰهُ فِيْ مَوَاطِنَ كَثِيْرَةٍ ۙ وَّيَوْمَ حُنَيْنٍ ۙ
اِذْ اَعْجَبَتْكُمْ كَثْرَتُكُمْ فَلَمْ تُغْنِ عَنْكُمْ شَيْـًٔا وَّ
ضَاقَتْ عَلَيْكُمُ الْاَرْضُ بِمَا رَحُبَتْ ثُمَّ وَلَّيْتُمْ
مُّدْبِرِيْنَ ﴿٢٥﴾

ਅੱਲਾਹ ਨੇ ਬਹੁਤ ਸਾਰੇ ਸਮਿਆਂ ਤੇ ਤੁਹਾਡੀ ਸਹਾਇਤਾ ਕੀਤੀ ਹੈ, ਖ਼ਾਸ ਕਰ ਕੇ "ਹੁਨੈਨ" (ਦੀ ਜੰਗ) ਦੇ ਦਿਨ, ਜਦ ਕਿ ਤੁਹਾਡੀ ਬਹੁ-ਗਿਣਤੀ ਤੁਹਾਡੇ ਕਿਸੇ ਕੰਮ ਨਾ ਆ ਸਕੀ ਸੀ ਅਤੇ ਧਰਤੀ ਬਾਵਜੂਦ ਵੱਡੀ ਵਿਸ਼ਾਲ ਹੋਣ ਦੇ ਤੁਹਾਡੇ ਵਾਸਤੇ ਤੰਗ ਹੋ ਗਈ ਸੀ ਅਤੇ ਤੁਸੀਂ ਮੂੰਹ ਮੋੜ ਕੇ ਪਿੱਠ ਵਿਖਾ ਗਏ ਸੀ ।੨੫।

ثُمَّ اَنْزَلَ اللّٰهُ سَكِيْنَتَهٗ عَلٰى رَسُوْلِهٖ وَعَلَى الْمُؤْمِنِيْنَ
وَاَنْزَلَ جُنُوْدًا لَّمْ تَرَوْهَا وَعَذَّبَ الَّذِيْنَ كَفَرُوْا ۭ
وَذٰلِكَ جَزَاۗءُ الْكٰفِرِيْنَ ﴿٢٦﴾

ਅਤੇ ਅੱਲਾਹ ਨੇ ਆਪਣੀ ਤਸੱਲੀ ਤੇ ਧੀਰਜ ਆਪਣੇ ਰਸੂਲ ਤੇ ਸ਼ਰਧਾਲੂਆਂ ਉੱਪਰ ਉਤਾਰਿਆ ਸੀ ਅਤੇ ਅਜੇਹੇ ਦਲ ਉਤਾਰੇ ਸਨ, ਜਿਨ੍ਹਾਂ ਨੂੰ ਤੁਸੀਂ ਨਹੀਂ ਵੇਖਦੇ ਸੀ, ਅਰਥਾਤ ਇਨਕਾਰੀਆਂ ਨੂੰ ਦੰਡ ਦਿੱਤਾ ਸੀ ਅਤੇ ਇਨਕਾਰੀਆਂ ਦਾ ਏਹੋ ਵਟਾਂਦਰਾ ਹੈ ।੨੬।

ثُمَّ يَتُوْبُ اللّٰهُ مِنْۢ بَعْدِ ذٰلِكَ عَلٰي مَنْ يَّشَاۗءُ ۭ وَاللّٰهُ
غَفُوْرٌ رَّحِيْمٌ ﴿٢٧﴾

ਅਤੇ ਅੱਲਾਹ ਅਜਿਹੀ ਸਜ਼ਾ ਮਗਰੋਂ ਜਿਸ ਤੇ ਚਾਹੁੰਦਾ ਹੈ, ਮਿਹਰ ਕਰਦਾ ਹੈ ਅਤੇ ਅੱਲਾਹ ਵੱਡਾ ਬਖ਼ਸ਼ਣ-ਹਾਰ ਤੇ ਮਿਹਰਬਾਨ ਹੈ ।੨੭।

يٰٓاَيُّهَا الَّذِيْنَ اٰمَنُوْٓا اِنَّمَا الْمُشْرِكُوْنَ نَجَسٌ فَلَا يَقْرَبُوا
الْمَسْجِدَ الْحَرَامَ بَعْدَ عَامِهِمْ هٰذَا ۚ وَاِنْ خِفْتُمْ
عَيْلَةً فَسَوْفَ يُغْنِيْكُمُ اللّٰهُ مِنْ فَضْلِهٖٓ اِنْ شَاۗءَ ۭ
اِنَّ اللّٰهَ عَلِيْمٌ حَكِيْمٌ ﴿٢٨﴾

ਹੇ ਸ਼ਰਧਾਲੂਓ ! ਮੁਸ਼ਰਿਕ ਲੋਕ ਨਿਰਸੰਦੇਹ ਕੁਚੀਲ (ਤੇ ਮਲੀਨ)[1] ਹਨ । ਸੋ ਓਹ ਇਸ ਵਰ੍ਹੇ ਮਗਰੋਂ ਸਤਿਕਾਰਯੋਗ ਮਸੀਤ (ਕਾਬੇ) ਦੇ ਲਾਗੇ ਨਾ ਢੁੱਕਣ ਅਤੇ ਜੇ ਤੁਹਾਨੂੰ ਗ਼ਰੀਬੀ[2] ਦਾ ਸਹਿਮ ਹੋਵੇ, ਤਾਂ ਅੱਲਾਹ, ਜੇ ਉਸ ਨੇ ਯੋਗ ਸਮਝਿਆ, ਤਾਂ ਤੁਹਾਨੂੰ ਆਪਣੀ ਮਿਹਰ ਨਾਲ ਜ਼ਰੂਰ ਅਮੀਰ ਬਣਾ ਦੇਵੇਗਾ । ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੨੮।

قَاتِلُوا الَّذِيْنَ لَا يُؤْمِنُوْنَ بِاللّٰهِ وَلَا بِالْيَوْمِ الْاٰخِرِ
وَلَا يُحَرِّمُوْنَ مَا حَرَّمَ اللّٰهُ وَرَسُوْلُهٗ وَلَا يَدِيْنُوْنَ

ਜੋ ਲੋਕ ਅੱਲਾਹ ਤੇ ਸ਼ਰਧਾ ਨਹੀਂ ਰੱਖਦੇ ਤੇ ਨਾ ਕਿਆਮਤ ਦੇ ਦਿਹਾੜੇ ਤੇ, ਅਰਥਾਤ ਨਾ ਉਸ ਨੂੰ— ਜਿਸ ਨੂੰ ਅੱਲਾਹ ਤੇ ਉਸ ਦੇ ਰਸੂਲ ਨੇ ਹਰਾਮ ਦੱਸਿਆ ਹੈ, ਨਾ ਹਰਾਮ ਸਮਝਦੇ ਹਨ ਅਤੇ ਨਾ

[1]ਅਰਥਾਤ—ਮਨ ਦੀ ਸੁੱਚਤਾ ਓਹਨਾਂ ਵਿਚ ਨਹੀਂ ਹੈ ।

[2]ਅਰਥਾਤ—ਇਨਕਾਰੀਆਂ ਦੇ ਨਿਕਲ ਜਾਣ ਦੇ ਕਾਰਣ ਵਿਉਪਾਰ ਦੇ ਟੁੱਟ ਜਾਣ ਦਾ ਖਿਆਲ ਹੋਵੇ ਅਤੇ ਇਹ ਕਿ ਇਸ ਨਾਲ ਆਮਦਨ ਘੱਟ ਹੋ ਜਾਏਗੀ ।

دِيْنَ الْحَقِّ مِنَ الَّذِيْنَ اُوْتُوا الْكِتٰبَ حَتّٰى يُعْطُوا الْجِزْيَةَ عَنْ يَّدٍ وَّهُمْ صٰغِرُوْنَ ۝ ع

ਸਤਿ ਧਰਮ ਨੂੰ ਧਾਰਨ ਕਰਦੇ ਹਨ, ਅਰਥਾਤ ਜਿਨ੍ਹਾਂ ਨੂੰ ਪੁਸਤਕ ਦਿੱਤੀ ਗਈ ਹੈ, ਓਹਨਾਂ ਨਾਲ ਜੰਗ ਕਰੋ[1], ਜਦ ਤਕ ਕਿ ਓਹ ਆਪਣੀ ਇੱਛਾ ਨਾਲ ਜਜ਼ੀਆ ਨਾ ਦੇਣ, ਅਰਥਾਤ ਓਹ ਤੁਹਾਡੇ ਅਧੀਨ ਨਾ ਆ ਜਾਣ ।੨੯। (ਰਕੂਅ ੪)

وَقَالَتِ الْيَهُوْدُ عُزَيْرُ ابْنُ اللّٰهِ وَقَالَتِ النَّصٰرَى الْمَسِيْحُ ابْنُ اللّٰهِ ۭ ذٰلِكَ قَوْلُهُمْ بِاَفْوَاهِهِمْ ۚ يُضَاهِـُٔوْنَ قَوْلَ الَّذِيْنَ كَفَرُوْا مِنْ قَبْلُ ۭ قٰتَلَهُمُ اللّٰهُ ۚ اَنّٰى يُؤْفَكُوْنَ ۝

ਅਤੇ ਯਹੂਦੀ ਇਹ ਕਹਿੰਦੇ ਹਨ ਕਿ "ਉਜ਼ੈਰ" ਅੱਲਾਹ ਦਾ ਪੁੱਤਰ ਹੈ । ਈਸਾਈ ਇਹ ਕਹਿੰਦੇ ਹਨ ਕਿ "ਈਸਾ" ਅੱਲਾਹ ਦਾ ਪੁੱਤਰ ਹੈ । ਇਹ (ਗੱਲ) ਕੇਵਲ ਓਹਨਾਂ ਦੇ ਮੂੰਹ ਦੀ (ਇਕ) ਬੜ੍ਹ ਹੈ । ਓਹ (ਕੇਵਲ) ਆਪਣੇ ਤੋਂ ਪਹਿਲੇ ਇਨਕਾਰੀਆਂ ਦੀਆਂ ਗੱਲਾਂ ਦੀ ਨਕਲ ਕਰਦੇ ਹਨ । ਅੱਲਾਹ ਓਹਨਾਂ ਨੂੰ ਨਸ਼ਟ ਕਰੇ, ਓਹ ਅਸਲੀਅਤ ਤੋਂ ਕਿੱਨੇ ਦੂਰ ਜਾ ਰਹੇ ਹਨ ।੩੦।

اِتَّخَذُوْٓا اَحْبَارَهُمْ وَرُهْبَانَهُمْ اَرْبَابًا مِّنْ دُوْنِ اللّٰهِ وَالْمَسِيْحَ ابْنَ مَرْيَمَ ۚ وَمَآ اُمِرُوْٓا اِلَّا لِيَعْبُدُوْٓا اِلٰهًا وَّاحِدًا ۚ لَآ اِلٰهَ اِلَّا هُوَ ۭ سُبْحٰنَهٗ عَمَّا يُشْرِكُوْنَ ۝

ਓਹਨਾਂ ਨੇ "ਅਹਿਬਾਰ" ਤੇ "ਰੁਹਬਾਨ" ਨੂੰ ਅੱਲਾਹ ਤੋਂ ਛੁੱਟ ਆਪਣਾ ਸਾਜਨਹਾਰ ਤੇ ਪਾਲਨਹਾਰ ਬਣਾ ਲਿਆ ਹੈ । ਇਸੇ ਤਰ੍ਹਾਂ "ਮਰੀਅਮ" ਦੇ ਪੁੱਤਰ "ਈਸਾ" ਨੂੰ ਵੀ, ਹਾਲਾਂਕਿ ਓਹਨਾਂ ਨੂੰ ਕੇਵਲ ਇਹ ਪ੍ਰੇਰਨਾ ਦਿੱਤੀ ਗਈ ਸੀ ਕਿ ਓਹ ਇੱਕੋ ਇਕ ਪ੍ਰਭੂ ਦੀ ਬੰਦਗੀ ਕਰਨ, ਜਿਸ ਤੋਂ ਛੁੱਟ ਕੋਈ ਹੋਰ ਇਸ਼ਟ ਨਹੀਂ । ਓਹ ਓਹਨਾਂ ਦੇ ਸ਼ਿਰਕ ਤੋਂ ਪਾਕ ਹੈ ।੩੧।

---

[1]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਯਹੂਦੀਆਂ ਨਾਲ ਬਿਨਾਂ ਕਾਰਣ ਦੇ ਹੀ ਜੰਗ ਯੋਗ ਹੈ; ਕਿਉਂਕਿ ਜੰਗ ਦੀਆਂ ਸ਼ਰਤਾਂ ਦੂਜੀ ਥਾਂ ਵਰਣਨ ਹਨ । ਓਹਨਾਂ ਨੂੰ ਇਸ ਥਾਂ ਪਰਗਟ ਕਰਨਾ ਜ਼ਰੂਰੀ ਹੈ । ਓਹਨਾਂ ਵਿੱਚੋਂ ਇਕ ਵੱਡੀ ਸ਼ਰਤ ਇਹ ਹੈ ਕਿ ਵੈਰੀ ਜ਼ਾਲਮਾਨਾ ਹਮਲਾ ਕਰੇ । ਮੁਸਲਮਾਨ ਕੇਵਲ ਬਚਾਉ ਜੰਗ ਕਰ ਸਕਦੇ ਹਨ । ਸੋ ਜੇ ਯਹੂਦੀ ਹਮਲਾ ਕਰਨ ਤੇ ਦੱਸਿਆ ਹੈ ਕਿ ਏਹਨਾਂ ਨਾਲ ਜੰਗ ਜਾਇਜ਼ ਹੈ, ਪਰ ਜਦ ਓਹ ਹਾਰ ਜਾਣ ਤੇ ਹਾਰ ਕੇ ਜਜ਼ੀਆ ਦੇਣਾ ਮੰਨ ਜਾਣ, ਤਾਂ ਫੇਰ ਲੜਾਈ ਨੂੰ ਵਧਾਇਆ ਨਾ ਜਾਏ; ਸਗੋਂ ਓਹਨਾਂ ਦੀ ਪਹਿਲੀ ਵਧੀਕੀ ਮਾਫ਼ ਕਰ ਦਿੱਤੀ ਜਾਏ । "ਹੁਮ ਸਾਗਿਰੂਨ" ਦਾ ਭਾਵ ਭਾਸ਼ਕਾਰਾਂ ਨੇ ਇਹ ਦੱਸਿਆ ਹੈ ਕਿ ਜਜ਼ੀਆ ਦੇਣ ਸਮੇਂ ਯਹੂਦੀ ਵੱਡੀ ਨਿਮਰਤਾ ਧਾਰਨ ਕਰਨ, ਪਰ ਇਸ ਆਇਤ ਦਾ ਇਹ ਭਾਵ ਨਹੀਂ; ਸਗੋਂ ਇਹ ਹੈ ਕਿ ਓਹ "ਅੰਯਾਦਿਨ" ਆਪਣੀ ਮਰਜ਼ੀ ਨਾਲ ਜਜ਼ੀਆ ਦੇਣ ਤੇ ਹਾਰ ਖਾ ਕੇ ਇਸ ਦਾ ਇਕਰਾਰ ਕਰਨ, ਤਾਂ ਓਹਨਾਂ ਨਾਲ ਜਜ਼ੀਆ ਦੀ ਸ਼ਰਤ ਕਰ ਲਓ, ਇਨਕਾਰ ਨਾ ਕਰੋ । ਸੋ ਇਹ ਉਪਕਾਰ ਹੈ, ਜ਼ੁਲਮ ਨਹੀਂ । "ਸਾਗਿਰੂਨ" ਦਾ ਕੇਵਲ ਇਹ ਭਾਵ ਹੈ ਕਿ ਉਹ ਇਸ ਬਾਰੇ ਸੰਧੀ ਕਰ ਲੈਣ ।

يُرِيدُونَ أَن يُطْفِـُٔوا۟ نُورَ ٱللَّهِ بِأَفْوَٰهِهِمْ وَيَأْبَى ٱللَّهُ
إِلَّآ أَن يُتِمَّ نُورَهُۥ وَلَوْ كَرِهَ ٱلْكَٰفِرُونَ ٣٢

ਓਹ ਇਹ ਚਾਹੁੰਦੇ ਹਨ ਕਿ ਅੱਲਾਹ ਦੇ ਨੂਰ ਨੂੰ ਆਪਣੇ ਮੂੰਹ (ਦੀਆਂ ਫੂਕਾਂ) ਨਾਲ ਬੁਝਾ ਦੇਣ ਅਤੇ ਅੱਲਾਹ ਆਪਣੇ ਨੂਰ ਨੂੰ ਪੂਰਾ ਕਰਨ ਤੋਂ ਛੁੱਟ ਦੂਜੀ ਹਰ ਗੱਲ ਦਾ ਇਨਕਾਰ ਕਰਦਾ ਹੈ; ਭਾਵੇਂ ਇਨ-ਕਾਰੀਆਂ ਨੂੰ ਕਿੰਨਾ ਹੀ ਭੈੜਾ ਲੱਗੇ ।੩੨।

هُوَ ٱلَّذِىٓ أَرْسَلَ رَسُولَهُۥ بِٱلْهُدَىٰ وَدِينِ ٱلْحَقِّ لِيُظْهِرَهُۥ
عَلَى ٱلدِّينِ كُلِّهِۦ وَلَوْ كَرِهَ ٱلْمُشْرِكُونَ ٣٣

ਉਹੋ (ਅੱਲਾਹ) ਹੀ ਹੈ, ਜਿਸ ਨੇ ਆਪਣੇ ਰਸੂਲ ਨੂੰ ਸੁਮਾਰਗ ਦੇ ਕੇ ਭੇਜਿਆ ਹੈ, ਤਾਂ ਜੁ (ਬਾਕੀ) ਸਾਰੇ ਧਰਮਾਂ ਤੇ ਭਾਰੂ ਕਰ ਦੇਵੇ; ਭਾਵੇਂ ਮੁਸ਼ਰਿਕਾਂ ਨੂੰ ਇਹ ਗੱਲ ਬਹੁਤ ਹੀ ਭੈੜੀ ਲੱਗੇ ।੩੩।

يَٰٓأَيُّهَا ٱلَّذِينَ ءَامَنُوٓا۟ إِنَّ كَثِيرًا مِّنَ ٱلْأَحْبَارِ وَٱلرُّهْبَانِ
لَيَأْكُلُونَ أَمْوَٰلَ ٱلنَّاسِ بِٱلْبَٰطِلِ وَيَصُدُّونَ عَن
سَبِيلِ ٱللَّهِ ۗ وَٱلَّذِينَ يَكْنِزُونَ ٱلذَّهَبَ وَٱلْفِضَّةَ
وَلَا يُنفِقُونَهَا فِى سَبِيلِ ٱللَّهِ فَبَشِّرْهُم بِعَذَابٍ
أَلِيمٍ ٣٤

ਹੇ ਸ਼ਰਧਾਲੂਓ ! ਬਹੁਤ ਸਾਰੇ "ਅਹਿਬਾਰ" ਤੇ "ਰੁਹਬਾਨ" ਲੋਕਾਂ ਦੇ ਧਨ-ਪਦਾਰਥ ਅਯੋਗ ਢੰਗ ਨਾਲ ਖਾਂਦੇ ਹਨ ਅਤੇ (ਲੋਕਾਂ ਨੂੰ) ਅੱਲਾਹ ਦੇ ਮਾਰਗ ਤੋਂ ਰੋਕਦੇ ਹਨ ਅਤੇ ਓਹ ਲੋਕ (ਵੀ) ਜੋ ਸੋਨਾ ਚਾਂਦੀ ਇਕੱਤਰ ਕਰਦੇ ਹਨ ਅਤੇ ਅੱਲਾਹ ਦੇ ਮਾਰਗ ਵਿਚ ਖ਼ਰਚ ਨਹੀਂ ਕਰਦੇ ।੩੪।

يَوْمَ يُحْمَىٰ عَلَيْهَا فِى نَارِ جَهَنَّمَ فَتُكْوَىٰ بِهَا جِبَاهُهُمْ
وَجُنُوبُهُمْ وَظُهُورُهُمْ ۖ هَٰذَا مَا كَنَزْتُمْ لِأَنفُسِكُمْ
فَذُوقُوا۟ مَا كُنتُمْ تَكْنِزُونَ ٣٥

(ਇਹ) ਕਸ਼ਟ ਉਸ ਦਿਨ (ਪੁੱਜੇਗਾ), ਜਦ ਕਿ ਇਸ ਇਕੱਤਰ ਕੀਤੇ ਸੋਨੇ ਤੇ ਚਾਂਦੀ ਤੇ ਨਰਕ ਦੀ ਅੱਗ ਭੜਕਾਈ ਜਾਏਗੀ । ਫੇਰ ਇਸ (ਸੋਨੇ ਤੇ ਚਾਂਦੀ) ਨਾਲ ਓਹਨਾਂ ਦੇ ਮੱਥਿਆਂ, ਵੱਖੀਆਂ ਤੇ ਪਿੱਠਾਂ ਤੇ ਦਾਗ਼ ਲਾਏ ਜਾਣਗੇ (ਤੇ ਇਹ ਕਿਹਾ ਜਾਏਗਾ ਕਿ) ਇਹ ਉਹ ਚੀਜ਼ ਹੈ, ਜਿਸ ਨੂੰ ਤੁਸੀਂ ਆਪਣੀਆਂ ਜਾਨਾਂ ਵਾਸਤੇ ਇਕੱਤਰ ਕੀਤਾ ਕਰਦੇ ਸੀ। ਸੋ ਜਿਨ੍ਹਾਂ ਚੀਜ਼ਾਂ ਨੂੰ ਤੁਸੀਂ ਇਕੱਤਰ ਕੀਤਾ ਕਰਦੇ ਸੀ, ਓਹਨਾਂ ਦਾ ਸੁਆਦ ਚੱਖੋ ।੩੫।

إِنَّ عِدَّةَ ٱلشُّهُورِ عِندَ ٱللَّهِ ٱثْنَا عَشَرَ شَهْرًا فِى كِتَٰبِ
ٱللَّهِ يَوْمَ خَلَقَ ٱلسَّمَٰوَٰتِ وَٱلْأَرْضَ مِنْهَآ أَرْبَعَةٌ حُرُمٌ

ਬੇਸ਼ੱਕ ਮਹੀਨਿਆਂ[1] ਦੀ ਗਿਣਤੀ ਅੱਲਾਹ ਦੇ ਨੇੜੇ ਬਾਰਾਂ ਮਹੀਨੇ (ਹੀ) ਹੁੰਦੀ ਹੈ । ਇਹ ਅੱਲਾਹ ਦਾ ਕਾਨੂੰਨ ਉਸ ਦਿਨ ਤੋਂ ਹੈ, ਜਦ ਕਿ ਆਕਾਸ਼ਾਂ ਤੇ

[1]ਚੰਨ ਦੇ ਹਿਸਾਬ ਨਾਲ, ਜਿਸ ਨੂੰ ਇਸਲਾਮ ਨੇ ਅਪਣਾਇਆ ਹੈ, ਸਾਲ ਦੇ ਮਹੀਨੇ ਕੇਵਲ ਬਾਰਾਂ ਹੀ ਬਣਦੇ ਹਨ । ਸੂਰਜ ਦੇ ਹਿਸਾਬ ਨੂੰ ਅਪਣਾਉਣ ਵਾਲਿਆਂ ਨੇ ਵੀ ਬਾਰਾਂ ਮਹੀਨੇ ਹੀ ਬਣਾਏ ਹਨ, ਪਰ "ਬਿਹਾਈਆਂ" ਨੇ ਉੱਨੀ ਮਹੀਨੇ ਬਣਾਏ ਹਨ; ਹਾਲਾਂਕਿ ਚੰਨ ਦੇ ਲਿਹਾਜ਼ ਨਾਲ ਉੱਨੀ ਬਣ ਹੀ ਨਹੀਂ ਸਕਦੇ ਅਤੇ ਸੂਰਜ ਦੇ ਮਹੀਨਿਆਂ ਨੂੰ ਨੀਅਤ ਕਰਨ ਵਾਲੇ ਸੁਝਵਾਨ ਵੀ ਬਾਰਾਂ ਤੋਂ ਅੱਗੇ ਨਹੀਂ ਗਏ ।

ذٰلِكَ الدِّيْنُ الْقَيِّمُ فَلَا تَظْلِمُوْا فِيْهِنَّ اَنْفُسَكُمْ وَقَاتِلُوا الْمُشْرِكِيْنَ كَآفَّةً كَمَا يُقَاتِلُوْنَكُمْ كَآفَّةً وَاعْلَمُوْٓا اَنَّ اللّٰهَ مَعَ الْمُتَّقِيْنَ ﴿٣٦﴾

ਪਾਤਾਲਾਂ ਦੀ ਸਾਜਨਾ ਕੀਤੀ ਗਈ ਹੈ । ਏਹਨਾਂ ਮਹੀਨਿਆਂ ਵਿੱਚੋਂ ਚਾਰ ਮਹੀਨੇ ਸਤਿਕਾਰ ਵਾਲੇ (ਕਹਾਉਂਦੇ) ਹਨ, ਇਹ ਪੱਕਾ ਧਰਮ ਹੈ । ਸੋ (ਲੋੜ ਹੈ ਕਿ) ਏਹਨਾਂ ਚਾਰ ਮਹੀਨਿਆਂ ਵਿਚ ਆਪਣੀਆਂ ਜਾਨਾਂ ਤੇ ਜ਼ੁਲਮ ਨਾ ਕੀਤਾ ਕਰੋ[1] ਅਤੇ ਸਾਰੇ ਮੁਸ਼ਰਿਕਾਂ ਨਾਲ ਯੁਧ ਕਰੋ, ਜਿਸ ਤਰ੍ਹਾਂ ਕਿ ਓਹ ਸਾਰੇ ਦੇ ਸਾਰੇ ਹੀ ਤੁਹਾਡੇ ਨਾਲ ਲੜਦੇ ਹਨ । ਯਾਦ ਰੱਖੋ ਕਿ ਅੱਲਾਹ ਸੰਜਮੀਆਂ ਦੇ ਹੀ ਅੰਗ-ਸੰਗ ਹੈ ।੩੬।

اِنَّمَا النَّسِيْٓءُ زِيَادَةٌ فِي الْكُفْرِ يُضَلُّ بِهِ الَّذِيْنَ كَفَرُوْا يُحِلُّوْنَهٗ عَامًا وَّيُحَرِّمُوْنَهٗ عَامًا لِّيُوَاطِـُٔوْا عِدَّةَ مَا حَرَّمَ اللّٰهُ فَيُحِلُّوْا مَا حَرَّمَ اللّٰهُ زُيِّنَ لَهُمْ سُوْٓءُ اَعْمَالِهِمْ وَاللّٰهُ لَا يَهْدِي الْقَوْمَ الْكٰفِرِيْنَ ﴿٣٧﴾ ع

"ਨਸੀਉ"[2] ਕੇਵਲ ਇਨਕਾਰ ਦੇ ਸਮੇਂ ਦੀ ਵਧੀਕੀ ਹੈ । ਇਸ ਦੁਆਰਾ ਇਨਕਾਰੀ ਕੁਰਾਹੇ ਪੈਂਦੇ ਰਹਿੰਦੇ ਹਨ । ਓਹ ਉਸ ਨੂੰ ਇਕ ਸਾਲ ਹਲਾਲ ਕਰਾਰ ਦਿੰਦੇ ਹਨ ਅਤੇ ਦੂਜੇ ਸਾਲ ਹਰਾਮ ਕਹਿੰਦੇ ਹਨ । ਤਾਂ ਜੁ ਓਹ ਮਹੀਨਿਆਂ ਨੂੰ ਸਾਲਾਂ ਦੀ ਨੀਅਤ ਗਿਣਤੀ ਦੇ ਬਰਾਬਰ ਕਰ ਦੇਣ ਅਤੇ ਓਹਨਾਂ ਮਹੀ-ਨਿਆਂ ਅਨੁਸਾਰ ਕਰ ਦੇਣ, ਜਿਨ੍ਹਾਂ ਵਿਚ ਜੰਗ ਵਿਵਰਜਿਤ ਹੈ ਅਤੇ ਆਪਣੀ ਪੈਦਾ ਕੀਤੀ ਤਬਦੀਲੀ ਦੇ ਕਾਰਣ ਜੋ ਮਤਿਭੇਦ ਹੋ ਗਿਆ ਹੈ, ਉਸ ਨੂੰ ਪੂਰਾ ਕਰ ਦੇਣ । ਏਹਨਾਂ ਕਰਮਾਂ ਦੀ ਖ਼ਰਾਬੀ (ਸ਼ੈਤਾਨ ਵੱਲੋਂ) ਓਹਨਾਂ ਨੂੰ ਸੋਹਣੀ ਕਰ ਕੇ ਦੱਸੀ ਜਾਂਦੀ ਹੈ ਅਤੇ ਅੱਲਾਹ ਇਨਕਾਰ ਕਰਨ ਵਾਲੀ ਜਾਤੀ ਨੂੰ (ਕਦੇ) ਸਫਲਤਾ ਦਾ ਮਾਰਗ ਨਹੀਂ ਦੱਸਿਆ ਕਰਦਾ ਹੈ ।੩੭। (ਰਕੂਅ ੫)

يٰٓاَيُّهَا الَّذِيْنَ اٰمَنُوْا مَا لَكُمْ اِذَا قِيْلَ لَكُمُ انْفِرُوْا

ਹੇ ਸ਼ਰਧਾਲੂਓ ! ਤੁਹਾਨੂੰ ਕੀ ਹੋ ਗਿਆ ਹੈ ਕਿ ਜਦ ਤੁਹਾਨੂੰ ਇਹ ਕਿਹਾ ਜਾਂਦਾ ਹੈ ਕਿ ਅੱਲਾਹ ਦੇ ਮਾਰਗ ਵਿਚ ਲੜਨ ਲਈ (ਸਾਰੇ ਮਿਲ ਕੇ) ਨਿਕਲੋ, ਤਾਂ

[1]ਅਰਥਾਤ—ਅਸਲ ਮੁੱਦਾ ਮਹੀਨਾ ਨਹੀਂ; ਸਗੋਂ ਅਸਲ ਗੱਲ ਪਾਕ ਜੀਵਨ ਬਿਤਾਉਣਾ ਹੈ ।

[2]"ਨਸੀਉ" ਇਹ ਸੀ ਕਿ ਕਿਸੇ ਸਾਲ ਓਹ 'ਮੁਹੱਰਮ' ਦੇ ਮਹੀਨੇ ਨੂੰ ਹਲਾਲ ਕਰ ਦਿੰਦੇ ਸਨ, ਤਾਂ ਜੁ ਲੁਟ-ਮਾਰ ਕਰਨ ਵਿਚ ਸੌਖ ਹੋ ਜਾਏ ਤੇ ਫੇਰ "ਸਫਰ" ਦੇ ਮਹੀਨੇ ਨੂੰ 'ਮੁਹੱਰਮ' ਬਣਾ ਲੈਂਦੇ ਸਨ । ਇਸੇ ਤਰ੍ਹਾਂ ਸਾਰੇ ਮਹੀਨਿਆਂ ਨੂੰ ਬਦਲ ਕੇ ਤੇਰਾਂ ਮਹੀਨਿਆਂ ਦਾ ਸਾਲ ਬਣਾ ਦਿੰਦੇ ਸਨ । ਫੇਰ ਤਬਦੀਲੀ ਕਰ ਕੇ ਸਾਲ ਨੂੰ ਆਪਣੀ ਅਸਲੀ ਦਸ਼ਾ ਤੇ ਲੈ ਆਉਂਦੇ ਸਨ ।

في سبيل الله اثاقلتم الى الارض ارضيتم بالحيوة
الدنيا من الاخرة فما متاع الحيوة الدنيا في
الاخرة الا قليل ٣٨

ਤੁਸੀਂ ਆਪਣੇ ਦੇਸ (ਦੇ ਪਿਆਰ) ਵਲ ਝੁਕ ਜਾਂਦੇ ਹੋ। ਕੀ ਤੁਸੀਂ ਪਰਲੋਕ ਦੇ ਟਾਕਰੇ ਤੇ ਮਾਤਲੋਕ ਦਾ ਜੀਵਨ ਪਸੰਦ ਕਰਦੇ ਹੋ ? ਜੇ (ਅਜਿਹਾ ਹੈ) ਤਾਂ ਯਾਦ ਰੱਖੋ ਕਿ ਮਾਤਲੋਕ ਦੇ ਸਾਧਨ ਪਰਲੋਕ ਦੇ ਟਾਕਰੇ ਤੇ ਤੁਛ ਹਨ ।੩੮।

الا تنفروا يعذبكم عذابا اليما ويستبدل قوما
غيركم ولا تضروه شيئا والله على كل شيء قدير ٣٩

ਜੇ ਤੁਸੀਂ (ਸਾਰੇ ਇਕਮੁੱਠ ਹੋ ਕੇ) ਅੱਲਾਹ ਦੇ ਮਾਰਗ ਵਿਚ ਲੜਨ ਲਈ ਨਹੀਂ ਨਿਕਲੋਗੇ, ਤਾਂ ਉਹ ਤੁਹਾਨੂੰ ਘੋਰ ਕਸ਼ਟ ਦੇਵੇਗਾ ਅਤੇ ਤੁਹਾਥੋਂ ਬਿਨਾਂ ਕੋਈ ਹੋਰ ਜਾਤੀ ਬਦਲ ਕੇ ਲੈ ਆਵੇਗਾ ਅਤੇ ਤੁਸੀਂ (ਉਸ,ਅਰਥਾਤ ਅੱਲਾਹ ਨੂੰ) ਕੋਈ ਹਾਣ ਨਹੀਂ ਪਹੁੰਚਾ ਸਕੋਗੇ ਅਤੇ ਅੱਲਾਹ ਸਰਬ ਕਲਾ ਸਮਰਥ ਹੈ ।੩੯।

الا تنصروه فقد نصره الله اذ اخرجه الذين كفروا
ثاني اثنين اذ هما في الغار اذ يقول لصاحبه
لا تحزن ان الله معنا فانزل الله سكينته عليه
وايده بجنود لم تروها وجعل كلمة الذين
كفروا السفلى وكلمة الله هي العليا والله عزيز
حكيم ٤٠

ਜੇ ਤੁਸੀਂ ਇਸ ਰਸੂਲ ਦੀ ਮਦਦ ਨਹੀਂ ਕਰੋਗੇ, ਤਾਂ (ਯਾਦ ਰੱਖੋ ਕਿ) ਅੱਲਾਹ ਇਸ ਦੀ ਉਸ ਸਮੇਂ ਵੀ ਸਹਾਇਤਾ ਕਰ ਚੁੱਕਾ ਹੈ, ਜਦ ਕਿ ਇਸ ਨੂੰ ਇਨ-ਕਾਰੀਆਂ ਨੇ ਦੋ ਵਿੱਚੋਂ ਇਕ ਦੇ ਰੂਪ ਵਿਚ ਕੱਢ ਲਿਆ ਸੀ[1], ਉਦੋਂ ਇਹ ਦੋਵੇਂ ਇਕ (ਪਹਾੜ ਦੀ) ਖੋਹ ਵਿਚ ਸਨ ਤੇ ਉਹ ਆਪਣੇ ਸਾਥੀ (ਹਜ਼ਰਤ ਅਬੂ ਬਕਰ) ਨੂੰ ਕਹਿ ਰਿਹਾ ਸੀ ਕਿ ਕਿਸੇ ਬੀਤ ਚੁੱਕੀ ਭੁੱਲ ਚੁੱਕ ਦੀ ਚਿੰਤਾ ਨਾ ਕਰ। ਬੇਸ਼ੱਕ ਅੱਲਾਹ ਸਾਡੇ ਅੰਗ ਸੰਗ ਹੈ। ਸੋ ਅੱਲਾਹ ਨੇ ਉਸ ਤੇ ਤਸੱਲੀ ਉਤਾਰੀ ਸੀ ਅਤੇ ਉਸ ਦੀ ਕਿਸੇ ਅਜੇਹੇ ਦਲਾਂ ਨਾਲ ਸਹਾਇਤਾ ਕੀਤੀ ਸੀ, ਜਿਨ੍ਹਾਂ ਨੂੰ ਤੁਸੀਂ ਨਹੀਂ ਵੇਖਦੇ ਸੀ ਅਤੇ ਓਹਨਾਂ ਲੋਕਾਂ ਦੀ ਗੱਲ ਹੀਣੀ ਕਰ ਦਿੱਤੀ ਸੀ, ਜਿਨ੍ਹਾਂ ਨੇ ਕਿ ਇਨਕਾਰ ਕੀਤਾ ਸੀ ਅਤੇ ਅੱਲਾਹ ਦੀ ਗੱਲ ਹੀ ਉੱਚੀ ਹੋ ਕੇ ਰਹਿੰਦੀ ਹੈ ਅਤੇ ਅੱਲਾਹ ਹੀ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੪੦।

[1]ਹਿਜਰਤ ਦੇ ਸਮੇਂ।

انْفِرُوا خِفَافًا وَّثِقَالًا وَّجَاهِدُوا بِأَمْوَالِكُمْ وَأَنْفُسِكُمْ
فِي سَبِيلِ اللّٰهِ ۚ ذٰلِكُمْ خَيْرٌ لَّكُمْ إِنْ كُنْتُمْ تَعْلَمُونَ ﴿٤١﴾

ਹੇ ਸ਼ਰਧਾਲੂਓ ! ਤੁਸੀਂ ਜਹਾਦ ਵਾਸਤੇ ਨਿਕਲ ਖੜੇ ਹੋਵੋ; ਭਾਵੇਂ ਤੁਹਾਡੇ ਕੋਲ ਸਾਮਾਨ ਹੈ ਤੇ ਭਾਵੇਂ ਬੇਸਾਮਾਨ ਹੋ ਅਤੇ ਆਪਣੀਆਂ ਜਾਨਾਂ ਤੇ ਧਨ ਨਾਲ ਅੱਲਾਹ ਦੇ ਮਾਰਗ ਵਿਚ ਜਹਾਦ ਕਰੋ। ਇਹ ਤੁਹਾਡੇ ਲਈ ਜੇ ਤੁਸੀਂ ਸੂਝਵਾਨ ਹੋ, ਤਾਂ ਬਹੁਤ ਹੀ ਚੰਗਾ ਹੋਵੇਗਾ।੪੧।

لَوْ كَانَ عَرَضًا قَرِيبًا وَّسَفَرًا قَاصِدًا لَّاتَّبَعُوكَ وَ
لٰكِنْ بَعُدَتْ عَلَيْهِمُ الشُّقَّةُ ۚ وَسَيَحْلِفُونَ بِاللّٰهِ
لَوِ اسْتَطَعْنَا لَخَرَجْنَا مَعَكُمْ ۚ يُهْلِكُونَ أَنْفُسَهُمْ ۚ
وَاللّٰهُ يَعْلَمُ إِنَّهُمْ لَكٰذِبُونَ ﴿٤٢﴾ ع

ਜੇ ਨਿਕਟ ਭਵਿੱਖਤ ਵਿਚ ਕੋਈ ਲਾਭ ਮਿਲਣ ਵਾਲਾ ਹੋਵੇ, ਜਾਂ ਛੋਟਾ ਸਫ਼ਰ ਹੋਵੇ, ਤਾਂ ਇਹ ਲੋਕ ਤੇਰੇ ਪਿੱਛੇ ਲਗ ਜਾਂਦੇ ਹਨ, ਪਰ ਜਦ ਓਹਨਾਂ ਨੂੰ ਦੂਰ ਦਾ ਸਫ਼ਰ ਭਾਸੇ, ਤਾਂ (ਹੁਣ ਤੇਰੇ ਮੁੜਨ ਮਗਰੋਂ) ਅੱਲਾਹ ਦੀਆਂ ਕਸਮਾਂ ਚੁੱਕ ਕੇ ਕਹਿੰਦੇ ਹਨ ਕਿ ਜੇ ਸਾਡੇ ਵਸ ਵਿਚ ਹੁੰਦਾ, ਤਾਂ ਅਸੀਂ ਜ਼ਰੂਰ ਤੁਹਾਡੇ ਨਾਲ (ਰਲ ਕੇ) ਨਿਕਲ ਖੜੇ ਹੁੰਦੇ। (ਇਹ ਲੋਕ) ਤਾਂ ਆਪਣੇ ਆਪ ਦਾ ਘਾਤ ਕਰ ਰਹੇ ਹਨ ਅਤੇ ਅੱਲਾਹ ਜਾਣਦਾ ਹੈ ਕਿ ਇਹ ਕੂੜਿਆਰ ਹਨ।੪੨।

عَفَا اللّٰهُ عَنْكَ ۚ لِمَ أَذِنْتَ لَهُمْ حَتّٰى يَتَبَيَّنَ لَكَ
الَّذِينَ صَدَقُوا وَتَعْلَمَ الْكٰذِبِينَ ﴿٤٣﴾

ਅੱਲਾਹ ਨੇ ਤੇਰੀ ਭੁੱਲ ਦੇ ਭੈੜੇ ਪ੍ਰਭਾਵ ਨੂੰ ਮਿਟਾ ਦਿੱਤਾ ਹੈ ਅਤੇ ਤੈਨੂੰ ਸਤਿਕਾਰ ਦਿੱਤਾ ਹੈ, ਪਰ ਓੜਕ ਤੁਸੀਂ ਕਿਉਂ ਏਹਨਾਂ (ਆਗਿਆ ਮੰਨਣ ਵਾਲਿਆਂ ਨੂੰ) ਪਿੱਛੇ ਰਹਿ ਜਾਣ ਦੀ ਆਗਿਆ ਦੇ ਦਿੱਤੀ ਸੀ। (ਤੁਸੀਂ ਏਹਨਾਂ ਦੇ ਜਾਣ ਤੇ ਜ਼ੋਰ ਦਿੰਦੇ) ਇੱਥੋਂ ਤਕ ਕਿ ਸੱਚ ਬੋਲਣ ਵਾਲੇ ਤੇਰੇ ਤੇ ਪਰਗਟ ਹੋ ਜਾਂਦੇ ਅਤੇ ਤੂੰ ਝੂਠਿਆਂ ਤੋਂ ਵੀ ਜਾਣੂੰ ਹੋ ਜਾਂਦਾ।੪੩।

لَا يَسْتَأْذِنُكَ الَّذِينَ يُؤْمِنُونَ بِاللّٰهِ وَالْيَوْمِ الْآخِرِ
أَنْ يُّجَاهِدُوا بِأَمْوَالِهِمْ وَأَنْفُسِهِمْ ۗ وَاللّٰهُ عَلِيمٌ
بِالْمُتَّقِينَ ﴿٤٤﴾

ਜੋ ਲੋਕ ਅੱਲਾਹ ਤੇ ਅਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਧਾਰਦੇ ਹਨ, ਓਹ ਆਪਣੇ ਧਨ ਤੇ ਤਨ ਨਾਲ ਜਹਾਦ ਤੋਂ ਪਿੱਛੇ ਰਹਿਣ ਦੀ ਆਗਿਆ ਨਹੀਂ ਮੰਗਦੇ। ਅੱਲਾਹ (ਓਹਨਾਂ) ਸੰਜਮੀਆਂ ਦਾ ਵੱਡਾ ਜਾਣਨਹਾਰ ਹੈ।੪੪।

إِنَّمَا يَسْتَأْذِنُكَ الَّذِينَ لَا يُؤْمِنُونَ بِاللَّهِ وَالْيَوْمِ
الْآخِرِ وَارْتَابَتْ قُلُوبُهُمْ فَهُمْ فِي رَيْبِهِمْ يَتَرَدَّدُونَ ﴿٤٥﴾

ਪਿੱਛੇ ਰਹਿਣ ਦੀ ਆਗਿਆ ਉਹੋ ਮੰਗਦੇ ਹਨ, ਜੋ ਕਿ ਅੱਲਾਹ ਅਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਧਾਰਨ ਨਹੀਂ ਕਰਦੇ ਅਤੇ ਓਹਨਾਂ ਦੇ ਦਿਲਾਂ ਵਿਚ ਸ਼ੰਕੇ ਪੈਦਾ ਹੋ ਗਏ ਹਨ। ਸੋ ਓਹ ਆਪਣੇ ਸ਼ੰਕਿਆਂ ਦੇ ਕਾਰਣ ਕਦੇ ਏਧਰ ਹੁੰਦੇ ਹਨ ਤੇ ਕਦੇ ਓਧਰ।੪੫।

وَلَوْ أَرَادُوا الْخُرُوجَ لَأَعَدُّوا لَهُ عُدَّةً وَلَٰكِنْ كَرِهَ
اللَّهُ انْبِعَاثَهُمْ فَثَبَّطَهُمْ وَقِيلَ اقْعُدُوا مَعَ
الْقَاعِدِينَ ﴿٤٦﴾

ਜੇ ਓਹ (ਜੰਗ ਲਈ) ਨਿਕਲਣ ਦਾ ਪੱਕਾ ਇਰਾਦਾ ਰੱਖਦੇ, ਤਾਂ ਇਸ ਦੇ ਵਾਸਤੇ ਕੋਈ ਤਿਆਰੀ ਵੀ ਕਰਦੇ, ਪਰ ਅੱਲਾਹ ਨੇ ਓਹਨਾਂ ਦੇ (ਜੰਗ ਲਈ) ਨਿਕਲਣ ਨੂੰ ਪਸੰਦ ਨਹੀਂ ਕੀਤਾ। ਸੋ ਓਹਨਾਂ ਨੂੰ ਆਪਣੀ ਥਾਂ ਤੇ ਹੀ ਬਿਠਾ ਦਿੱਤਾ ਗਿਆ ਅਤੇ ਓਹਨਾਂ ਨੂੰ ਇਹ ਕਹਿ ਦਿੱਤਾ ਗਿਆ, (ਅਰਥਾਤ ਓਹਨਾਂ ਦੇ ਇਨਕਾਰੀ ਮਿੱਤਰਾਂ ਵੱਲੋਂ ਇਹ ਕਹਿ ਦਿੱਤਾ ਗਿਆ ਕਿ) ਜੋ ਲੋਕ ਬੈਠ ਰਹੇ ਹਨ, ਤੁਸੀਂ ਓਹਨਾਂ ਦੇ ਨਾਲ (ਰਲ ਕੇ) ਬੈਠ ਜਾਓ।੪੬।

لَوْ خَرَجُوا فِيكُمْ مَا زَادُوكُمْ إِلَّا خَبَالًا وَلَأَوْضَعُوا
خِلَالَكُمْ يَبْغُونَكُمُ الْفِتْنَةَ وَفِيكُمْ سَمَّاعُونَ لَهُمْ
وَاللَّهُ عَلِيمٌ بِالظَّالِمِينَ ﴿٤٧﴾

ਜੇ ਓਹ ਤੁਹਾਡੇ ਨਾਲ ਰਲ ਕੇ ਨਿਕਲਦੇ, ਤਾਂ ਖ਼ਰਾਬੀ ਪੈਦਾ ਕਰਨ ਤੋਂ ਛੁੱਟ ਤੁਹਾਡੀ ਕੋਈ ਸਹਾਇਤਾ ਨਾ ਕਰਦੇ ਅਤੇ ਓਹ ਤੁਹਾਡੇ ਵਿਚਾਲੇ (ਫ਼ਸਾਦ ਮਚਾਉਣ ਲਈ) ਖ਼ੂਬ ਘੋੜੇ ਦੁੜਾਉਂਦੇ ਫਿਰਦੇ ਅਤੇ ਤੁਹਾਡੇ ਵਿਚਾਲੇ ਉਪੱਦਰ ਮਚਾਉਣ ਦੀ (ਵੀ) ਇੱਛਾ ਕਰਦੇ ਅਤੇ ਤੁਹਾਡੇ ਵਿਚ (ਵੀ) ਕੁਝ ਅਜੇਹੇ (ਲੋਕ ਹਨ), ਜੋ ਓਹਨਾਂ ਤਕ ਪਹੁੰਚਾਉਣ ਵਾਸਤੇ ਗੱਲਾਂ ਸੁਣਦੇ ਹਨ ਅਤੇ ਅੱਲਾਹ ਜ਼ਾਲਮਾਂ ਦਾ ਵੱਡਾ ਜਾਣਨਹਾਰ ਹੈ।੪੭।

لَقَدِ ابْتَغَوُا الْفِتْنَةَ مِنْ قَبْلُ وَقَلَّبُوا لَكَ الْأُمُورَ
حَتَّىٰ جَاءَ الْحَقُّ وَظَهَرَ أَمْرُ اللَّهِ وَهُمْ كَارِهُونَ ﴿٤٨﴾

ਓਹਨਾਂ ਨੇ ਇਸ ਤੋਂ ਪਹਿਲਾਂ ਵੀ ਉਪੱਦਰ ਮਚਾਉਣਾ ਚਾਹਿਆ ਸੀ, ਤੇਰੇ ਵਾਸਤੇ ਦਸ਼ਾ ਨੂੰ ਕਈ ਢੰਗਾਂ ਨਾਲ ਬਦਲਿਆ ਸੀ। ਇੱਥੋਂ ਤਕ ਕਿ ਸੱਚਾਈ ਆ ਗਈ ਸੀ ਅਤੇ ਅੱਲਾਹ ਦਾ ਫ਼ੈਸਲਾ ਪਰਗਟ ਹੋ ਗਿਆ ਸੀ, ਅਰਥਾਤ ਓਹ ਇਸ ਫ਼ੈਸਲੇ ਨੂੰ ਨਾ ਪਸੰਦ ਕਰਦੇ ਸਨ।੪੮।

وَمِنْهُمْ مَّنْ يَّقُوْلُ ائْذَنْ لِّيْ وَلَا تَفْتِنِّيْ ؕ اَلَا فِي الْفِتْنَةِ سَقَطُوْا ؕ وَاِنَّ جَهَنَّمَ لَمُحِيْطَةٌ ۢ بِالْكٰفِرِيْنَ ﴿٤٩﴾

ਅਤੇ ਓਹਨਾਂ ਵਿੱਚੋਂ ਕਈ ਕਪਟੀ[1] ਅਜੇਹੇ ਵੀ ਹਨ, ਜੋ ਇਹ ਕਹਿੰਦੇ ਹਨ ਕਿ ਸਾਨੂੰ ਪਿੱਛੇ ਰਹਿਣ ਦੀ ਆਗਿਆ ਦਿਓ ਅਤੇ ਸਾਨੂੰ (ਜੰਗ ਵਿਚ ਜਾਣ ਦੀ) ਪਰੀਖਿਆ ਵਿਚ ਨਾ ਪਾਓ। ਸੁਣ ਲਓ ਕਿ ਇਹ ਲੋਕ ਪਰਖ ਵਿਚ ਪਹਿਲਾਂ ਹੀ ਪੈ ਚੁੱਕੇ ਹਨ ਅਤੇ ਨਰਕ ਨਿਰਸੰਦੇਹ ਇਨਕਾਰੀਆਂ ਨੂੰ ਨਸ਼ਟ ਕਰਨ ਵਾਲਾ ਹੈ।੪੯।

اِنْ تُصِبْكَ حَسَنَةٌ تَسُؤْهُمْ ۚ وَاِنْ تُصِبْكَ مُصِيْبَةٌ يَّقُوْلُوْا قَدْ اَخَذْنَاۤ اَمْرَنَا مِنْ قَبْلُ وَيَتَوَلَّوْا وَّهُمْ فَرِحُوْنَ ﴿٥٠﴾

ਜੇ ਤੈਨੂੰ ਕੋਈ ਲਾਭ ਪੁੱਜਦਾ ਹੈ, ਤਾਂ ਓਹਨਾਂ ਨੂੰ ਭੈੜਾ ਲਗਦਾ ਹੈ। ਜੇ ਤੇਰੇ ਤੇ ਕੋਈ ਭੀੜ ਆਉਂਦੀ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਤਾਂ ਪਹਿਲਾਂ ਹੀ ਆਪਣੇ ਪੇਸ਼ ਆਉਣ ਵਾਲੇ ਦਿਨਾਂ ਦਾ ਪ੍ਰਬੰਧ ਕਰ ਲਿਆ ਸੀ ਅਤੇ ਓਹ ਪ੍ਰਸੰਨਤਾ ਨਾਲ[2] ਆਪਣਾ ਮੂੰਹ ਮੋੜ ਕੇ ਜਾ ਚੁੱਕੇ ਸਨ।੫੦।

قُلْ لَّنْ يُّصِيْبَنَاۤ اِلَّا مَا كَتَبَ اللّٰهُ لَنَا ۚ هُوَ مَوْلٰىنَا ۚ وَعَلَى اللّٰهِ فَلْيَتَوَكَّلِ الْمُؤْمِنُوْنَ ﴿٥١﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਸਾਨੂੰ ਤਾਂ ਉਹੋ ਕੁਝ ਪੁੱਜਦਾ ਹੈ, ਜੋ ਅੱਲਾਹ ਨੇ ਸਾਡੇ ਲਈ ਨੀਅਤ ਕਰ ਰੱਖਿਆ ਹੈ। ਉਹ ਸਾਡਾ ਕਾਰਜ-ਸਾਧਕ ਹੈ ਅਤੇ ਸ਼ਰਧਾਲੂਆਂ ਨੂੰ ਚਾਹੀਦਾ ਹੈ ਕਿ ਓਹ ਅੱਲਾਹ ਤੇ ਹੀ ਭਰੋਸਾ ਕਰਨ।੫੧।

قُلْ هَلْ تَرَبَّصُوْنَ بِنَاۤ اِلَّاۤ اِحْدَى الْحُسْنَيَيْنِ ؕ وَنَحْنُ نَتَرَبَّصُ بِكُمْ اَنْ يُّصِيْبَكُمُ اللّٰهُ بِعَذَابٍ مِّنْ عِنْدِهٖۤ اَوْ بِاَيْدِيْنَا ۖ فَتَرَبَّصُوْۤا اِنَّا مَعَكُمْ

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਦੋ ਭਲਾਈਆਂ[3] ਵਿੱਚੋਂ ਇਕ ਤੋਂ ਛੁੱਟ ਤੁਸੀਂ ਸਾਡੇ ਲਈ ਕਿਸੇ ਗੱਲ ਦੀ ਉਡੀਕ ਨਹੀਂ ਕਰਦੇ ਅਤੇ ਅਸੀਂ ਤੁਹਾਡੇ ਵਾਸਤੇ ਕੇਵਲ ਇਸ ਗੱਲ ਦੀ ਉਡੀਕ ਕਰਦੇ ਹਾਂ

---

[1]ਇਸ ਥਾਂ ਮੂਲ ਪਾਠ ਵਿਚ ਭਾਵੇਂ ਇਕ ਵਚਨ ਦੀ ਕਿਰਿਆ ਹੈ, ਪਰ ਵਾਕ ਦੇ ਆਦਿ ਵਿਚ "ਮਨ" ਪਦ ਹੈ, ਜੋ ਬਹੁ ਵਚਨ ਹੈ ਅਤੇ ਇਹ ਕਈ ਵਾਰ ਇਕ ਵਚਨ ਤੇ ਬਹੁ ਵਚਨ ਦੋਹਾਂ ਲਈ ਵਰਤਿਆ ਜਾਂਦਾ ਹੈ। ਸੋ ਸਾਡੀ ਬੋਲੀ ਅਨੁਸਾਰ ਇੱਥੇ ਬਹੁ ਵਚਨ ਹੀ ਢੁੱਕਦਾ ਹੈ; ਇਸ ਲਈ ਅਸੀਂ ਇਸੇ ਨੂੰ ਹੀ ਮੁਖ ਰੱਖਿਆ ਹੈ।

[2]ਅਰਥਾਤ—ਓਹ ਇਸ ਗੱਲ ਤੇ ਖ਼ੁਸ਼ ਹੁੰਦੇ ਹਨ ਕਿ ਸਾਡੀਆਂ ਗੋਂਦਾਂ ਨੇ ਸਾਨੂੰ ਬਚਾ ਲਿਆ ਹੈ, ਪਰ ਮੁਸਲਮਾਨਾਂ ਦੀਆਂ ਵਿਉਂਤਾਂ ਕਿਸੇ ਕੰਮ ਨਾ ਆਈਆਂ।

[3]ਅਰਥਾਤ—ਓਹ ਜਾਂ ਤਾਂ ਇਹ ਆਸ ਕਰਦੇ ਹਨ ਕਿ ਅਸੀਂ ਮਾਰੇ ਜਾਵਾਂਗੇ, ਜੋ ਸਾਡੇ ਲਈ ਸ਼ਹਾਦਤ ਜਾਂ ਮਾਣ ਦਾ ਕਾਰਣ ਹੈ। ਜਾਂ ਫੇਰ ਜੰਗ ਦਾ ਦੂਜਾ ਸਿੱਟਾ ਜਿਤ ਹੈ। ਉਹ ਵੀ ਸਾਡੇ ਵਾਸਤੇ ਮੁਬਾਰਕ ਹੈ।

مُّتَرَبِّصُونَ ﴿٥٢﴾

ਕਿ ਅੱਲਾਹ ਤੁਹਾਨੂੰ ਆਪਣੇ ਪਾਸੋਂ ਜਾਂ ਸਾਡੇ ਹੱਥੋਂ ਕਸ਼ਟ ਪਹੁੰਚਾਏਗਾ। ਸੋ ਤੁਸੀਂ ਵੀ (ਇਸ ਦੀ) ਉਡੀਕ ਕਰੋ ਤੇ ਮੈਂ ਵੀ ਉਡੀਕਵਾਨ ਹਾਂ ।੫੨।

قُلْ أَنفِقُوا طَوْعًا أَوْ كَرْهًا لَّن يُتَقَبَّلَ مِنكُمْ ۖ إِنَّكُمْ
كُنتُمْ قَوْمًا فَاسِقِينَ ﴿٥٣﴾

ਤੂੰ (ਓਹਨਾਂ ਨੂੰ ਇਹ ਵੀ ਕਹਿ ਦੇ ਕਿ) ਭਾਵੇਂ ਤੁਸੀਂ ਖ਼ੁਸ਼ੀ ਨਾਲ ਖ਼ਰਚ ਕਰੋ ਤੇ ਭਾਵੇਂ (ਰੋਂਦੇ ਪਿਟਦੇ) ਤੰਗੀ ਨਾਲ। ਤੁਹਾਥੋਂ ਕਿਸੇ ਹਾਲਤ ਵਿਚ ਵੀ ਤੁਹਾਡਾ ਦਾਨ ਪਰਵਾਨ ਨਹੀਂ ਕੀਤਾ ਜਾਏਗਾ; ਕਿਉਂਕਿ ਤੁਸੀਂ ਅਵੱਗਿਆ ਕਰਨ ਵਾਲੀ ਜਾਤੀ ਹੋ ।੫੩।

وَمَا مَنَعَهُمْ أَن تُقْبَلَ مِنْهُمْ نَفَقَاتُهُمْ إِلَّا أَنَّهُمْ
كَفَرُوا بِاللَّهِ وَبِرَسُولِهِ وَلَا يَأْتُونَ الصَّلَاةَ إِلَّا وَهُمْ
كُسَالَىٰ وَلَا يُنفِقُونَ إِلَّا وَهُمْ كَارِهُونَ ﴿٥٤﴾

ਅਤੇ ਅੱਲਾਹ ਤੇ ਉਸ ਦੇ ਰਸੂਲ ਦਾ ਇਨਕਾਰ ਕਰਨ ਤੋਂ ਛੁੱਟ ਅਤੇ ਇਸ ਗੱਲ ਤੋਂ ਛੁੱਟ ਕਿ ਓਹ ਨਮਾਜ਼ ਵੱਡੀ ਸੁਸਤੀ ਨਾਲ ਪੜ੍ਹਦੇ ਸਨ ਅਤੇ ਪ੍ਰਭੂ ਦੇ ਮਾਰਗ ਵਿਚ ਤੰਗੀ ਨਾਲ ਖ਼ਰਚ ਕਰਦੇ ਸਨ, ਓਹਨਾਂ ਦੇ ਦਾਨ-ਪੁੰਨ ਨੂੰ ਪਰਵਾਨ ਕਰਨ ਤੋਂ ਕਿਸ ਨੇ ਰੋਕਿਆ ਹੈ? ।੫੪।

فَلَا تُعْجِبْكَ أَمْوَالُهُمْ وَلَا أَوْلَادُهُمْ ۚ إِنَّمَا يُرِيدُ
اللَّهُ لِيُعَذِّبَهُم بِهَا فِي الْحَيَاةِ الدُّنْيَا وَتَزْهَقَ
أَنفُسُهُمْ وَهُمْ كَافِرُونَ ﴿٥٥﴾

ਸੋ ਤੂੰ ਓਹਨਾਂ ਦੇ ਧਨ ਤੇ ਓਹਨਾਂ ਦੀਆਂ ਸੰਤਾਨਾਂ ਤੇ ਕੋਈ ਅਚੰਭਾ ਨਾ ਕਰ। ਅੱਲਾਹ ਕੇਵਲ ਇਹ ਚਾਹੁੰਦਾ ਹੈ ਕਿ ਓਹਨਾਂ ਦੇ ਧਨ ਤੇ ਸੰਤਾਨਾਂ ਦੁਆਰਾ ਓਹਨਾਂ ਨੂੰ ਇਸ ਮਾਤਲੋਕ ਵਿਚ ਦੰਡ ਦੇਵੇ ਅਤੇ ਇਹ ਵੀ ਕਿ ਓਹਨਾਂ ਦੀਆਂ ਜਿੰਦਾਂ ਉਦੋਂ ਨਿਕਲਣ, ਜਦ ਕਿ ਓਹ ਇਨਕਾਰੀ ਹੋਣ ।੫੫।

وَيَحْلِفُونَ بِاللَّهِ إِنَّهُمْ لَمِنكُمْ وَمَا هُم مِّنكُمْ وَ
لَٰكِنَّهُمْ قَوْمٌ يَفْرَقُونَ ﴿٥٦﴾

ਅਤੇ ਓਹ ਇਸ ਗੱਲ ਤੇ ਅੱਲਾਹ ਦੀਆਂ ਕਸਮਾਂ ਖਾਂਦੇ ਹਨ ਕਿ ਓਹ ਤੁਹਾਡੇ ਵਿੱਚੋਂ ਹਨ, ਪਰ (ਅਸਲ ਵਿਚ) ਓਹ ਤੁਹਾਡੇ ਵਿੱਚੋਂ ਨਹੀਂ ਹਨ; ਸਗੋਂ ਇਕ ਅਜਿਹੀ ਸੰਗਤ ਹਨ, ਜੋ ਵੱਡੀ ਬੁਜ਼ਦਿਲ (ਕਾਇਰ) ਹੈ ।੫੬।

لَوْ يَجِدُونَ مَلْجَأً أَوْ مَغَارَاتٍ أَوْ مُدَّخَلًا لَّوَلَّوْا
إِلَيْهِ وَهُمْ يَجْمَحُونَ ﴿٥٧﴾

ਜੇ ਓਹ ਕੋਈ ਅੱਲਾਹ ਦੀ ਥਾਂ, ਜਾਂ ਲੁਕ ਰਹਿਣ ਵਾਸਤੇ ਕੋਈ ਖੋਹ ਜਾਂ (ਲੁਕ) ਬੈਠ ਰਹਿਣ ਲਈ ਕੋਈ ਟਿਕਾਣਾ ਲਭ ਲੈਣ, ਤਾਂ ਓਹ ਮੂੰਹ ਮੋੜ ਕੇ ਦੌੜ ਜਾਣਗੇ ।੫੭।

وَمِنْهُمْ مَّنْ يَّلْمِزُكَ فِي الصَّدَقٰتِ ۚ فَاِنْ اُعْطُوْا مِنْهَا رَضُوْا وَاِنْ لَّمْ يُعْطَوْا مِنْهَآ اِذَا هُمْ يَسْخَطُوْنَ ﴿٥٨﴾

ਅਤੇ ਓਹਨਾਂ ਵਿੱਚੋਂ ਕੁਝ (ਕਪਟੀ) ਅਜੇਹੇ ਹਨ, ਜੋ ਦਾਨ-ਪੁੰਨ ਬਾਰੇ ਤੇਰੇ ਤੇ ਦੋਸ਼ ਥਪਦੇ ਹਨ। ਜੇ ਇਸ ਦਾਨ-ਪੁੰਨ ਵਿੱਚੋਂ ਕੁਝ ਓਹਨਾਂ ਨੂੰ ਦੇ ਦਿੱਤਾ ਜਾਏ, ਤਾਂ ਓਹ ਰਾਜ਼ੀ ਹੋ ਜਾਂਦੇ ਹਨ ਅਤੇ ਜੇ ਓਹਨਾਂ ਨੂੰ ਕੁਝ ਨਾ ਦਿੱਤਾ ਜਾਏ, ਤਾਂ ਓਹ ਝੱਟ ਗੁੱਸੇ ਹੋ ਜਾਂਦੇ ਹਨ।੫੮।

وَلَوْ اَنَّهُمْ رَضُوْا مَآ اٰتٰىهُمُ اللّٰهُ وَرَسُوْلُهٗ ۙ وَقَالُوْا حَسْبُنَا اللّٰهُ سَيُؤْتِيْنَا اللّٰهُ مِنْ فَضْلِهٖ وَرَسُوْلُهٗٓ ۙ اِنَّآ اِلَى اللّٰهِ رٰغِبُوْنَ ﴿٥٩﴾ ع

ਅਰਥਾਤ ਜੇ ਓਹ ਅੱਲਾਹ ਤੇ ਉਸ ਦੇ ਰਸੂਲ ਦੀ ਬਖ਼ਸ਼ਿਸ਼ ਤੇ ਖ਼ੁਸ਼ ਹੋ ਜਾਂਦੇ ਤੇ ਇਹ ਕਹਿੰਦੇ ਕਿ ਅੱਲਾਹ ਹੀ ਸਾਡੇ ਲਈ ਕਾਫ਼ੀ ਹੈ। (ਜੇ ਸਾਨੂੰ ਤੰਗੀ ਹੋਵੇਗੀ) ਤਾਂ ਅੱਲਾਹ ਆਪਣੀ ਮਿਹਰ ਵਿੱਚੋਂ ਸਾਨੂੰ (ਹੋਰ) ਦੇ ਦੇਵੇਗਾ ਅਤੇ (ਇਸ ਤਰ੍ਹਾਂ) ਉਸ ਦਾ ਰਸੂਲ ਵੀ। ਅਸੀਂ ਤਾਂ ਆਪਣੇ ਅੱਲਾਹ ਵਲ ਝੁੱਕਣ ਵਾਲੇ ਹਾਂ। (ਤਾਂ ਇਹ ਓਹਨਾਂ ਲਈ ਚੰਗਾ ਹੁੰਦਾ) ।੫੯। (ਰਕੂਅ ੭)

اِنَّمَا الصَّدَقٰتُ لِلْفُقَرَآءِ وَالْمَسٰكِيْنِ وَالْعٰمِلِيْنَ عَلَيْهَا وَالْمُؤَلَّفَةِ قُلُوْبُهُمْ وَفِي الرِّقَابِ وَالْغٰرِمِيْنَ وَفِيْ سَبِيْلِ اللّٰهِ وَابْنِ السَّبِيْلِ ۚ فَرِيْضَةً مِّنَ اللّٰهِ ۚ وَاللّٰهُ عَلِيْمٌ حَكِيْمٌ ﴿٦٠﴾

ਦਾਨ-ਪੁੰਨ ਤਾਂ ਕੇਵਲ ਨਿਰਧਨਾ ਤੇ ਕੰਗਾਲਾਂ ਲਈ ਹੀ ਹਨ ਅਤੇ ਓਹਨਾਂ ਲਈ ਵੀ ਜੋ ਦਾਨ-ਪੁੰਨ ਇਕੱਤਰ ਕਰਨ ਤੇ ਨੀਅਤ ਕੀਤੇ ਜਾਂਦੇ ਹਨ (ਤੇ ਜੋ ਉਸ ਦਾ ਲੇਖਾ ਪੱਤਾ ਰੱਖਦੇ ਹਨ।) ਇਸੇ ਤਰ੍ਹਾਂ ਓਹਨਾਂ ਵਾਸਤੇ ਵੀ ਹਨ, ਜਿਨ੍ਹਾਂ ਦੇ ਦਿਲ ਆਪਣੇ ਨਾਲ ਜੋੜਨ ਦੀ ਚਾਹਨਾ ਹੋਵੇ[1] ਅਤੇ ਇਸੇ ਤਰ੍ਹਾਂ ਕੈਦੀਆਂ ਤੇ ਕਰਜ਼ਦਾਰਾਂ ਲਈ ਅਤੇ ਓਹਨਾਂ ਲਈ ਜੋ ਅੱਲਾਹ ਦੇ ਮਾਰਗ (ਵਿਚ ਜੰਗ ਕਰਦੇ ਹਨ) ਅਤੇ ਮੁਸਾਫ਼ਰਾਂ ਵਾਸਤੇ ਇਹ ਫ਼ਰਜ਼ ਅੱਲਾਹ ਨੇ ਕੀਤਾ ਹੋਇਆ ਹੈ, ਅਰਥਾਤ ਅੱਲਾਹ ਵੱਡਾ ਜਾਣਨ-ਹਾਰ ਤੇ ਯੁਕਤੀਮਾਨ ਹੈ।੬੦।

[1]ਅਰਥਾਤ—ਅਜੇਹੇ ਗੈਰ ਮੁਸਲਮਾਨ ਜੋ ਇਸਲਾਮ ਦੀ ਖੋਜ-ਪੜਤਾਲ ਕਰਨਾ ਚਾਹੁੰਦੇ ਹੋਣ ਅਤੇ ਇਸ ਮਨੋਰਥ ਲਈ ਓਹਨਾਂ ਦੀ ਕੁਝ ਲੋੜੀਂਦੀ ਸਹਾਇਤਾ ਕੀਤੀ ਜਾਏ ਅਤੇ ਜ਼ਰੂਰੀ ਪੁਸਤਕਾਂ ਆਦਿ ਦਿੱਤੀਆਂ ਜਾਣ। ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਓਹਨਾਂ ਨੂੰ ਵੱਢੀ ਦੇ ਕੇ ਖ਼ਰੀਦਿਆ ਜਾਏ ਅਤੇ ਮੁਸਲਮਾਨ ਬਣਾਇਆ ਜਾਏ।

وَمِنْهُمُ الَّذِينَ يُؤْذُونَ النَّبِيَّ وَيَقُولُونَ هُوَ أُذُنٌ
قُلْ أُذُنُ خَيْرٍ لَّكُمْ يُؤْمِنُ بِاللَّهِ وَيُؤْمِنُ لِلْمُؤْمِنِينَ
وَرَحْمَةٌ لِّلَّذِينَ آمَنُوا مِنكُمْ وَالَّذِينَ يُؤْذُونَ رَسُولَ
اللَّهِ لَهُمْ عَذَابٌ أَلِيمٌ ﴿٦١﴾

ਅਤੇ ਓਹਨਾਂ ਵਿੱਚੋਂ ਕਈ ਅਜੇਹੇ (ਕਪਟੀ) ਵੀ ਹਨ, ਜੋ ਨਬੀ ਨੂੰ ਦੁਖ ਦਿੰਦੇ ਹਨ ਅਤੇ ਇਹ ਕਹਿੰਦੇ ਹਨ ਕਿ ਤੂੰ (ਕੰਨ ਹੀ) ਕੰਨ[1] ਹੈਂ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਓਹ ਤੁਹਾਡੇ ਵਾਸਤੇ ਭਲਾਈ[2] ਸੁਣਨ ਦੇ ਕੰਨ ਰੱਖਦਾ ਹੈ। ਉਹ ਅੱਲਾਹ ਤੇ ਸ਼ਰਧਾ ਰੱਖਦਾ ਹੈ ਅਤੇ ਜੋ ਤੁਹਾਡੇ ਵਿੱਚੋਂ ਸ਼ਰਧਾਲੂ ਹਨ, ਓਹਨਾਂ ਦੇ ਬਚਨਾਂ ਤੇ ਵੀ ਭਰੋਸਾ ਕਰਦਾ ਹੈ ਅਤੇ ਸ਼ਰਧਾਲੂਆਂ ਲਈ ਮਿਹਰ ਦਾ ਕਾਰਣ ਹੈ ਅਤੇ ਓਹ ਲੋਕ[3] ਜੋ ਅੱਲਾਹ ਦੇ ਰਸੂਲ ਨੂੰ ਦੁਖ ਦਿੰਦੇ ਹਨ, ਓਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ।੬੧।

يَحْلِفُونَ بِاللَّهِ لَكُمْ لِيُرْضُوكُمْ وَاللَّهُ وَرَسُولُهُ أَحَقُّ
أَن يُرْضُوهُ إِن كَانُوا مُؤْمِنِينَ ﴿٦٢﴾

ਓਹ ਤੁਹਾਨੂੰ ਖ਼ੁਸ਼ ਕਰਨ ਲਈ ਅੱਲਾਹ ਦੀਆਂ ਕਸਮਾਂ ਖਾਂਦੇ ਹਨ; ਹਾਲਾਂਕਿ ਅੱਲਾਹ ਵੀ ਤੇ ਉਸ ਦਾ ਰਸੂਲ ਵੀ ਵਧੇਰੇ ਅਧਿਕਾਰੀ ਹੈ ਕਿ ਉਸ ਨੂੰ ਖ਼ੁਸ਼ ਕੀਤਾ ਜਾਏ। ਹਾਂ, ਜੇ ਇਹ ਕਪਟੀ ਸੱਚੇ ਸ਼ਰਧਾਲੂ ਹੋਣ।੬੨।

أَلَمْ يَعْلَمُوا أَنَّهُ مَن يُحَادِدِ اللَّهَ وَرَسُولَهُ فَأَنَّ
لَهُ نَارَ جَهَنَّمَ خَالِدًا فِيهَا ذَٰلِكَ الْخِزْيُ الْعَظِيمُ ﴿٦٣﴾

ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ ਜਿਹੜਾ ਵੀ ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲ ਦਾ ਵਿਰੋਧ ਕਰਦਾ ਹੈ, ਉਸ ਦੇ ਵਾਸਤੇ ਨਰਕ ਦੀ ਅੱਗ (ਤਿਆਰ) ਹੈ। ਉਹ ਉਸ ਵਿਚ ਰਹਿੰਦਾ ਹੀ ਤੁਰਿਆ ਜਾਏਗਾ। ਇਹ ਬਹੁਤ ਵੱਡੀ ਹੀਣਤਾ ਹੈ।੬੩।

يَحْذَرُ الْمُنَافِقُونَ أَن تُنَزَّلَ عَلَيْهِمْ سُورَةٌ تُنَبِّئُهُم

ਕਪਟੀ (ਵਿਖਾਵੇ ਲਈ) ਡਰ ਦਾ ਪਰਗਟਾਅ ਕਰਦੇ ਹਨ ਕਿ ਓਹਨਾਂ ਦੇ ਵਿਰੁਧ ਕੋਈ ਸੂਰਤ ਨਾ ਉਤਰ ਆਵੇ, ਜੋ ਓਹਨਾਂ ਨੂੰ (ਤੇ ਮੁਸਲਮਾਨਾਂ ਨੂੰ) ਓਹਨਾਂ

[1]ਅਰਥਾਤ—ਲੋਕਾਂ ਦੀਆਂ ਸ਼ਕਾਇਤਾਂ ਸੁਣਦਾ ਰਹਿੰਦਾ ਹੈ।

[2]ਅਰਥਾਤ —ਸੁਣਦਾ ਤਾਂ ਜ਼ਰੂਰ ਹੈ, ਪਰ ਤੁਹਾਡੇ ਲਾਭ ਤੇ ਭਲੇ ਵਾਸਤੇ ਹੀ ਸੁਣਦਾ ਹੈ, ਤਾਂ ਜੁ ਤੁਹਾਡਾ ਸੁਧਾਰ ਕੀਤਾ ਜਾ ਸਕੇ। ਅਜਿਹਾ ਸੁਣਨ ਵਾਲਾ ਤਾਂ ਸਾਰੀ ਜਾਤੀ ਦਾ ਸੁਭਚਿੰਤਕ ਹੁੰਦਾ ਹੈ। ਇਧਰ ਓਧਰ ਦੀਆਂ ਖ਼ਬਰਾਂ ਸੁਣਨਾ ਉਸ ਲਈ ਅਯੋਗ ਹਨ, ਜੋ ਵੈਰ ਵਿਰੋਧ ਤੋਂ ਕੰਮ ਲਵੇ।

[3]ਅਰਥਾਤ—ਕਪਟੀ ਲੋਕ।

بِمَا فِيْ قُلُوْبِهِمْ ؕ قُلِ اسْتَهْزِءُوْا ۚ اِنَّ اللّٰهَ مُخْرِجٌ مَّا تَحْذَرُوْنَ ﴿٦٤﴾

ਗੱਲਾਂ ਤੋਂ ਖ਼ਬਰਦਾਰ ਕਰ ਦੇਵੇ, ਜੋ ਓਹਨਾਂ ਦੇ ਦਿਲਾਂ ਵਿਚ (ਲੁਕੀਆਂ ਹੋਈਆਂ) ਹਨ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਸੀਂ ਮਸਖ਼ਰੀ ਕਰਦੇ ਜਾਓ। ਬੇਸ਼ੱਕ ਅੱਲਾਹ ਇਸ ਗੱਲ ਨੂੰ ਪਰਗਟ ਕਰ ਦੇਵੇਗਾ, ਜਿਸ (ਨੂੰ ਪਰਗਟ ਕਰਨ) ਤੋਂ ਤੁਸੀਂ ਡਰਦੇ ਹੋ।੬੪।

وَلَئِنْ سَاَلْتَهُمْ لَيَقُوْلُنَّ اِنَّمَا كُنَّا نَخُوْضُ وَنَلْعَبُ ؕ قُلْ اَبِاللّٰهِ وَاٰيٰتِهٖ وَرَسُوْلِهٖ كُنْتُمْ تَسْتَهْزِءُوْنَ ﴿٦٥﴾

ਜੇ ਤੂੰ ਓਹਨਾਂ ਤੋਂ ਪੁੱਛੇਂ (ਕਿ ਤੁਸੀਂ ਅਜੇਹੀਆਂ ਗੱਲਾਂ ਕਿਉਂ ਕਰਦੇ ਹੋ?) ਤਾਂ ਓਹ ਜ਼ਰੂਰ ਏਹੋ ਉੱਤਰ ਦੇਣਗੇ ਕਿ ਅਸੀਂ ਤਾਂ ਕੇਵਲ ਹਾਸਾ ਮਸਖ਼ਰੀ ਹੀ ਕਰਦੇ ਸੀ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਅੱਲਾਹ ਤੇ ਉਸ ਦੀਆਂ ਆਇਤਾਂ ਅਤੇ ਉਸ ਦੇ ਰਸੂਲ ਨਾਲ ਹਾਸਾ ਮਸਖ਼ਰੀ ਕਰਦੇ ਸੀ?।੬੫।

لَا تَعْتَذِرُوْا قَدْ كَفَرْتُمْ بَعْدَ اِيْمَانِكُمْ ؕ اِنْ نَّعْفُ عَنْ طَآئِفَةٍ مِّنْكُمْ نُعَذِّبْ طَآئِفَةً ۢ بِاَنَّهُمْ كَانُوْا مُجْرِمِيْنَ ﴿٦٦﴾ ع

ਹੁਣ ਕੋਈ ਉਜ਼ਰ ਨਾ ਕਰੋ। ਤੁਸੀਂ ਸ਼ਰਧਾ ਧਾਰ ਕੇ ਇਨਕਾਰ ਕੀਤਾ ਹੈ। (ਸੋ ਉਸ ਦਾ ਫਲ ਪਾਓ) ਜੇ ਅਸੀਂ ਤੁਹਾਡੇ ਵਿੱਚੋਂ ਇਕ ਧੜੇ ਨੂੰ ਮਾਫ਼ ਕਰ ਦੇਈਏ ਤੇ ਦੂਜੇ ਧੜੇ ਨੂੰ ਦੰਡ ਦੇਈਏ; ਇਸ ਲਈ ਕਿ ਓਹ ਅਪਰਾਧੀ ਸਨ, (ਤਾਂ ਇਹ ਸਾਡਾ ਕੰਮ ਹੈ)।੬੬। (ਰਕੂਅ ੮)

اَلْمُنٰفِقُوْنَ وَالْمُنٰفِقٰتُ بَعْضُهُمْ مِّنْ بَعْضٍ ۘ يَاْمُرُوْنَ بِالْمُنْكَرِ وَيَنْهَوْنَ عَنِ الْمَعْرُوْفِ وَيَقْبِضُوْنَ اَيْدِيَهُمْ ؕ نَسُوا اللّٰهَ فَنَسِيَهُمْ ؕ اِنَّ الْمُنٰفِقِيْنَ هُمُ الْفٰسِقُوْنَ ﴿٦٧﴾

ਕਪਟੀ ਮਰਦ ਤੇ ਕਪਟੀ ਤੀਵੀਆਂ ਆਪਸ ਵਿਚ ਇਕ ਦੂਜੇ ਨਾਲ ਸੰਬੰਧ ਰੱਖਦੇ ਹਨ। ਓਹ ਭੈੜੀਆਂ ਗੱਲਾਂ ਦੀ ਪ੍ਰੇਰਨਾ ਦਿੰਦੇ ਹਨ ਅਤੇ ਚੰਗੀਆਂ ਗੱਲਾਂ ਦੇ ਵਿਰੁਧ ਸਿੱਖਿਆ ਦਿੰਦੇ ਹਨ ਅਤੇ ਆਪਣੇ ਹੱਥ (ਧਰਮ ਅਰਥ ਖ਼ਰਚ ਕਰਨ ਤੋਂ) ਰੋਕਦੇ ਹਨ। ਓਹਨਾਂ ਨੇ ਅੱਲਾਹ ਦਾ ਤਿਆਗ ਕਰ ਦਿੱਤਾ ਹੈ। ਸੋ ਅੱਲਾਹ ਨੇ ਵੀ ਓਹਨਾਂ ਨੂੰ ਤਿਆਗ ਦਿੱਤਾ ਹੈ। ਕਪਟੀ ਨਿਰਸੰਦੇਹ ਅਵੱਗਿਆ ਕਰ ਰਹੇ ਹਨ।੬੭।

وَعَدَ اللّٰهُ الْمُنٰفِقِيْنَ وَالْمُنٰفِقٰتِ وَالْكُفَّارَ نَارَ جَهَنَّمَ خٰلِدِيْنَ فِيْهَا ۭ هِيَ حَسْبُهُمْ ۚ وَلَعَنَهُمُ اللّٰهُ ۚ وَلَهُمْ عَذَابٌ مُّقِيْمٌ ﴾٦٨﴿

ਅੱਲਾਹ ਨੇ ਕਪਟੀ ਮਰਦਾਂ ਤੇ ਕਪਟੀ ਤੀਵੀਆਂ ਅਤੇ ਇਨਕਾਰੀਆਂ ਨਾਲ ਨਰਕ ਦੀ ਅੱਗ ਦਾ ਇਕਰਾਰ ਕੀਤਾ ਹੈ। ਓਹ ਉਸ ਵਿਚ ਰਹਿੰਦੇ ਹੀ ਚਲੇ ਜਾਣਗੇ। ਊਹੋ ਹੀ ਓਹਨਾਂ (ਦਾ ਪੂਰਾ ਧਿਆਨ ਦੁਆਉਣ) ਲਈ ਕਾਫ਼ੀ ਹੈ। (ਇਸ ਤੋਂ ਛੁੱਟ) ਅੱਲਾਹ ਨੇ ਓਹਨਾਂ ਨੂੰ ਆਪਣੀ ਦਰਗਾਹੋਂ ਧਿੱਕਾਰ ਵੀ ਦਿੱਤਾ ਹੈ, ਅਰਥਾਤ ਓਹਨਾਂ ਲਈ ਅਟੱਲ ਕਸ਼ਟ ਨੀਅਤ ਹੈ।੬੮।

كَالَّذِيْنَ مِنْ قَبْلِكُمْ كَانُوْٓا اَشَدَّ مِنْكُمْ قُوَّةً وَّاَكْثَرَ اَمْوَالًا وَّاَوْلَادًا ۭ فَاسْتَمْتَعُوْا بِخَلَاقِهِمْ فَاسْتَمْتَعْتُمْ بِخَلَاقِكُمْ كَمَا اسْتَمْتَعَ الَّذِيْنَ مِنْ قَبْلِكُمْ بِخَلَاقِهِمْ وَخُضْتُمْ كَالَّذِيْ خَاضُوْا ۭ اُولٰۗىِٕكَ حَبِطَتْ اَعْمَالُهُمْ فِي الدُّنْيَا وَالْاٰخِرَةِ ۚ وَاُولٰۗىِٕكَ هُمُ الْخٰسِرُوْنَ ﴾٦٩﴿

ਹੇ ਕਪਟੀਓ ! ਇਹ ਕਸ਼ਟ ਓਹਨਾਂ (ਦੇ ਦੰਡ) ਜਿਹਾ ਹੋਵੇਗਾ, ਜੋ ਤੁਹਾਥੋਂ ਪਹਿਲਾਂ ਬੀਤ ਚੁੱਕੇ ਹਨ। ਓਹ ਤੁਹਾਥੋਂ ਵਧੇਰੇ ਧਨਾਢ (ਸਨ) ਤੇ ਵਧੇਰੇ ਸੰਤਾਨ ਰੱਖਦੇ ਸਨ। ਸੋ ਓਹਨਾਂ ਨੇ ਆਪਣੇ ਹਿੱਸੇ ਅਨੁਸਾਰ ਲਾਭ ਉਠਾਇਆ ਸੀ ਤੇ ਤੁਸੀਂ ਆਪਣੇ ਹਿੱਸੇ ਅਨੁਸਾਰ ਲਾਭ ਉਠਾਉਗੇ, ਜਿਸ ਤਰ੍ਹਾਂ ਕਿ ਤੁਹਾਥੋਂ ਪਹਿਲੇ ਲੋਕਾਂ ਨੇ ਆਪਣੇ ਹਿੱਸੇ ਦਾ ਲਾਭ ਉਠਾਇਆ ਸੀ, ਅਰਥਾਤ ਤੁਸੀਂ ਉਸੇ ਤਰ੍ਹਾਂ ਹੀ ਹਾਸਾ ਮਸਖ਼ਰੀ ਕੀਤੀ ਹੈ, ਜਿਸ ਤਰ੍ਹਾਂ ਕਿ ਓਹਨਾਂ ਲੋਕਾਂ ਨੇ ਹਾਸਾ ਮਸਖ਼ਰੀ ਕੀਤੀ ਸੀ। ਓਹਨਾਂ ਦੀ ਕੀਤੀ ਕਤਰੀ, ਮਾਤਲੋਕ ਬਾਰੇ ਵੀ ਤੇ ਪਰਲੋਕ ਬਾਰੇ ਵੀ ਅਜਾਈਂ ਹੀ ਗਈ ਸੀ ਅਤੇ ਓਹ ਲੋਕ ਘਾਟਾ ਪਾਉਣ ਵਾਲਿਆਂ ਨਾਲ ਰਲ ਗਏ ਸਨ।੬੯।

اَلَمْ يَاْتِهِمْ نَبَاُ الَّذِيْنَ مِنْ قَبْلِهِمْ قَوْمِ نُوْحٍ وَّعَادٍ وَّثَمُوْدَ ڏ وَقَوْمِ اِبْرٰهِيْمَ وَاَصْحٰبِ مَدْيَنَ وَالْمُؤْتَفِكٰتِ

ਕੀ ਓਹਨਾਂ ਕੋਲ ਓਹਨਾਂ ਲੋਕਾਂ ਦੀ ਖ਼ਬਰ ਨਹੀਂ ਆਈ ਜੋ ਓਹਨਾਂ ਤੋਂ ਪਹਿਲਾਂ ਬੀਤ ਚੁੱਕੇ ਹਨ, (ਅਰਥਾਤ) "ਨੂਹ" ਤੇ "ਆਦ", ਦੀ (ਜਾਤੀ ਦੀ), "ਸਮੂਦ" ਦੀ (ਜਾਤੀ ਦੀ, ਜੋ "ਸੁਆਲਿਹ" ਦੀ ਜਾਤੀ ਸੀ) ਅਤੇ "ਇਬਰਾਹੀਮ" ਦੀ ਜਾਤੀ ਦੀ ਅਤੇ "ਮਦਯਨ" ਦੇ ਲੋਕਾਂ ਦੀ ਅਤੇ ਹੇਠਲੀ ਉੱਤੇ ਲਿਆਂਦੀ ਗਈ ਨਗਰੀਆਂ ਦੇ ਲੋਕਾਂ, (ਅਰਥਾਤ "ਲੂਤ" ਦੀ ਜਾਤੀ ਦੀ ਖ਼ਬਰ), ਓਹਨਾਂ ਕੋਲ ਓਹਨਾਂ ਦੇ ਰਸੂਲ ਸਪਸ਼ਟ ਆਇਤਾਂ ਲੈ ਕੇ ਆਏ

أَتَتْهُمْ رُسُلُهُم بِالْبَيِّنَاتِ ۖ فَمَا كَانَ اللَّهُ لِيَظْلِمَهُمْ
وَلَٰكِن كَانُوا أَنفُسَهُمْ يَظْلِمُونَ ٧٠

ਸਨ, ਪਰ ਓਹਨਾਂ ਨੇ ਇਨਕਾਰ ਕਰ ਕੇ ਦੰਡ ਚੱਖਿਆ ਸੀ। ਅੱਲਾਹ ਨੇ ਓਹਨਾਂ ਤੇ ਕੋਈ ਜ਼ੁਲਮ ਨਹੀਂ ਕੀਤਾ ਸੀ; ਸਗੋਂ ਓਹਨਾਂ ਨੇ (ਆਪ) ਆਪਣੇ ਨਾਲ਼ ਜ਼ੁਲਮ ਕਮਾਇਆ ਸੀ।੭੦।

وَالْمُؤْمِنُونَ وَالْمُؤْمِنَاتُ بَعْضُهُمْ أَوْلِيَاءُ بَعْضٍ ۚ
يَأْمُرُونَ بِالْمَعْرُوفِ وَيَنْهَوْنَ عَنِ الْمُنكَرِ وَ
يُقِيمُونَ الصَّلَاةَ وَيُؤْتُونَ الزَّكَاةَ وَيُطِيعُونَ اللَّهَ
وَرَسُولَهُ ۚ أُولَٰئِكَ سَيَرْحَمُهُمُ اللَّهُ ۗ إِنَّ اللَّهَ عَزِيزٌ
حَكِيمٌ ٧١

ਅਤੇ ਸ਼ਰਧਾਲੂ ਮਰਦ ਤੇ ਸ਼ਰਧਾਲੂ ਤੀਵੀਆਂ ਆਪਸ ਵਿਚ ਇਕ ਦੂਜੇ ਦੇ ਮਿੱਤਰ ਹਨ। ਓਹ ਚੰਗੀਆਂ ਗੱਲਾਂ ਦੀ ਪ੍ਰੇਰਨਾ ਦਿੰਦੇ ਹਨ ਤੇ ਮੰਦੀਆਂ ਗੱਲਾਂ ਤੋਂ ਰੋਕਦੇ ਹਨ, ਅਰਥਾਤ ਨਮਾਜ਼ਾਂ ਪੜ੍ਹਦੇ ਰਹਿੰਦੇ ਹਨ ਅਤੇ ਜ਼ਕਾਤ ਦਿੰਦੇ ਰਹਿੰਦੇ ਹਨ ਅਤੇ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹਿੰਦੇ ਹਨ। ਇਹ ਅਜੇਹੇ ਲੋਕ ਹਨ ਕਿ ਅੱਲਾਹ ਨਿਰਸੰਦੇਹ ਏਹਨਾਂ ਤੇ ਮਿਹਰ ਕਰੇਗਾ। ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੭੧।

وَعَدَ اللَّهُ الْمُؤْمِنِينَ وَالْمُؤْمِنَاتِ جَنَّاتٍ تَجْرِي مِن
تَحْتِهَا الْأَنْهَارُ خَالِدِينَ فِيهَا وَمَسَاكِنَ طَيِّبَةً فِي
جَنَّاتِ عَدْنٍ ۚ وَرِضْوَانٌ مِّنَ اللَّهِ أَكْبَرُ ۚ ذَٰلِكَ هُوَ
ع ٩ ١٥ الْفَوْزُ الْعَظِيمُ ٧٢

ਅੱਲਾਹ ਨੇ ਸ਼ਰਧਾਲੂ ਮਰਦਾਂ ਤੇ ਸ਼ਰਧਾਲੂ ਤੀਵੀਆਂ ਨਾਲ ਅਜੇਹੇ ਸਵਰਗਾਂ ਦਾ ਬਚਨ ਕੀਤਾ ਹੋਇਆ ਹੈ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹਨ। ਓਹ ਓਹਨਾਂ ਵਿਚ ਸਦਾ ਰਹਿਣਗੇ ਅਤੇ ਸਦਾ ਰਹਿਣ ਵਾਲੇ ਸਵਰਗਾਂ ਵਿਚ ਪਾਕ ਰਿਹਾਇਸ਼ਗਾਹਾਂ ਦਾ (ਵੀ ਬਚਨ ਦਿੱਤਾ ਹੈ)। ਇਸ ਤੋਂ ਛੁੱਟ ਅੱਲਾਹ ਦੀ ਰਜ਼ਾ ਸਭ ਤੋਂ ਵੱਡਾ ਇਨਾਮ ਹੈ। (ਜੋ ਓਹਨਾਂ ਨੂੰ ਮਿਲੇਗਾ) ਅਤੇ ਉਸ ਦਾ ਮਿਲਣਾ ਬਹੁਤ ਵੱਡੀ ਸਫਲਤਾ ਹੈ।੭੨। (ਰਕੂਅ ੯)

يَا أَيُّهَا النَّبِيُّ جَاهِدِ الْكُفَّارَ وَالْمُنَافِقِينَ وَاغْلُظْ
عَلَيْهِمْ ۚ وَمَأْوَاهُمْ جَهَنَّمُ ۖ وَبِئْسَ الْمَصِيرُ ٧٣

ਹੇ ਨਬੀ! (ਤੂੰ) ਇਨਕਾਰੀਆਂ ਤੇ ਕਪਟੀਆਂ ਨਾਲ ਜਹਾਦ ਕਰ ਅਤੇ (ਪੱਕਾ ਪ੍ਰਬੰਧ ਕਰ ਕੇ) ਓਹਨਾਂ ਤੇ ਕਰੜਾਈ (ਨਾਲ ਭਰਪੂਰ ਹਮਲਾ) ਕਰ। ਓਹਨਾਂ ਦਾ ਟਿਕਾਣਾ ਨਰਕ ਹੈ ਅਤੇ ਓਹ ਰਹਿਣ (ਦੇ ਲਿਹਾਜ਼ ਨਾਲ) ਬਹੁਤ (ਹੀ) ਭੈੜਾ ਅਸਥਾਨ ਹੈ।੭੩।

يَحْلِفُونَ بِاللّٰهِ مَا قَالُوْا وَلَقَدْ قَالُوْا كَلِمَةَ الْكُفْرِ وَكَفَرُوْا بَعْدَ إِسْلَامِهِمْ وَهَمُّوْا بِمَا لَمْ يَنَالُوْا وَمَا نَقَمُوْا إِلَّا أَنْ أَغْنٰهُمُ اللّٰهُ وَرَسُوْلُهٗ مِنْ فَضْلِهٖ فَإِنْ يَّتُوْبُوْا يَكُ خَيْرًا لَّهُمْ وَإِنْ يَّتَوَلَّوْا يُعَذِّبْهُمُ اللّٰهُ عَذَابًا أَلِيْمًا فِي الدُّنْيَا وَالْآخِرَةِ وَمَا لَهُمْ فِي الْأَرْضِ مِنْ وَّلِيٍّ وَّلَا نَصِيْرٍ ﴿٧٤﴾

ਅਤੇ ਓਹ ਅੱਲਾਹ ਦੀਆਂ ਕਸਮਾਂ ਖਾਂਦੇ ਹਨ ਕਿ ਓਹਨਾਂ ਨੇ ਕੋਈ (ਮੰਦੀ) ਗੱਲ ਨਹੀਂ ਕਹੀ ਹੈ; ਹਾਲਾਂਕਿ ਓਹਨਾਂ ਨੇ ਇਨਕਾਰ ਦੀ ਗੱਲ ਕਹੀ ਹੈ ਅਤੇ ਇਸਲਾਮ ਧਾਰਨ ਕਰਨ ਤੋਂ ਮਗਰੋਂ ਇਨਕਾਰ ਕੀਤਾ ਹੈ ਅਤੇ (ਇਸਲਾਮ ਦੇ ਵਿਰੁਧ) ਅਜੇਹੀਆਂ (ਮੰਦੀਆਂ) ਗੱਲਾਂ ਦਾ ਇਰਾਦਾ ਕੀਤਾ ਹੈ, ਜਿਨ੍ਹਾਂ ਨੂੰ ਓਹ ਪ੍ਰਾਪਤ ਨਹੀਂ ਕਰ ਸਕਦੇ ਅਤੇ ਓਹਨਾਂ ਨੇ ਮੁਸਲਮਾਨਾਂ ਨਾਲ ਕੇਵਲ ਇਸ ਲਈ ਵੈਰ ਕਮਾ-ਇਆ ਹੈ ਕਿ ਅੱਲਾਹ ਤੇ ਰਸੂਲ ਨੇ ਓਹਨਾਂ ਨੂੰ ਆਪਣੀ ਕਿਰਪਾ ਨਾਲ ਧਨਾਢ ਬਣਾ ਦਿੱਤਾ ਸੀ। ਸੋ ਜੇ ਓਹ ਪਸਚਾਤਾਪ ਕਰ ਲੈਣ, ਤਾਂ ਓਹਨਾਂ ਲਈ ਚੰਗਾ ਹੋਵੇਗਾ ਅਤੇ ਜੇ ਓਹ ਮੂੰਹ ਮੋੜ ਕੇ ਚਲੇ ਜਾਣ, ਤਾਂ ਅੱਲਾਹ ਓਹਨਾਂ ਨੂੰ ਇਸ ਮਾਤਲੋਕ ਵਿਚ ਵੀ ਤੇ ਪਰਲੋਕ ਵਿਚ ਵੀ ਘੋਰ ਕਸ਼ਟ ਦੇਵੇਗਾ, ਅਰਥਾਤ ਇਸ ਮਾਤਲੋਕ ਵਿਚ ਓਹਨਾਂ ਦਾ ਨਾ ਕੋਈ ਮਿੱਤਰ ਹੋਵੇਗਾ ਤੇ ਨਾ ਮਦਦਗਾਰ ।੭੪।

وَمِنْهُمْ مَّنْ عٰهَدَ اللّٰهَ لَئِنْ اٰتٰىنَا مِنْ فَضْلِهٖ لَنَصَّدَّقَنَّ وَلَنَكُوْنَنَّ مِنَ الصّٰلِحِيْنَ ﴿٧٥﴾

ਅਤੇ ਓਹਨਾਂ ਵਿੱਚੋਂ (ਕਈ ਬੰਦੇ) ਅਜੇਹੇ ਵੀ ਹਨ, ਜੋ ਅੱਲਾਹ ਨਾਲ ਇਹ ਬਚਨ ਕਰਦੇ ਹਨ ਕਿ ਜੇ ਓਹ (ਅੱਲਾਹ) ਓਹਨਾਂ ਨੂੰ ਆਪਣੀ ਮਿਹਰ ਨਾਲ ਕੁਝ ਦੇਵੇਗਾ, ਤਾਂ ਓਹ ਜ਼ਰੂਰ ਉਸ ਦੇ ਮਾਰਗ ਵਿਚ ਪੁੰਨ-ਦਾਨ ਕਰਨਗੇ ਅਤੇ ਓਹ ਜ਼ਰੂਰ ਭਲੇ ਪੁਰਖ ਬਣ ਜਾਣਗੇ ।੭੫।

فَلَمَّآ اٰتٰىهُمْ مِّنْ فَضْلِهٖ بَخِلُوْا بِهٖ وَتَوَلَّوْا وَّهُمْ مُّعْرِضُوْنَ ﴿٧٦﴾

ਅਤੇ ਜਦ ਉਹ (ਪ੍ਰਭੂ) ਓਹਨਾਂ ਨੂੰ ਆਪਣੀ ਕਿਰਪਾ ਨਾਲ ਧਨ ਬਖ਼ਸ਼ਦਾ ਹੈ, ਤਾਂ ਓਹ ਉਸ ਦੇ ਰਾਹ ਵਿਚ ਖ਼ਰਚ ਕਰਨ ਤੋਂ ਕੰਜੂਸੀ ਕਰਦੇ ਹਨ ਅਤੇ (ਆਪਣੇ ਪੁਰਾਣੇ ਢੰਗ ਵਲ) ਪਰਤ ਜਾਂਦੇ ਹਨ, ਅਰਥਾਤ ਅੱਲਾਹ ਤੇ ਉਸ ਦੇ ਰਸੂਲ ਤੋਂ ਬੇਮੁਖ ਹੋ ਜਾਂਦੇ ਹਨ ।੭੬।

فَأَعْقَبَهُمْ نِفَاقًا فِي قُلُوبِهِمْ إِلَىٰ يَوْمِ يَلْقَوْنَهُ بِمَا أَخْلَفُوا
اللَّهَ مَا وَعَدُوهُ وَبِمَا كَانُوا يَكْذِبُونَ ﴿٧٧﴾

ਸੋ ਸਿੱਟਾ ਇਹ ਨਿਕਲਿਆ ਕਿ ਉਸ (ਅੱਲਾਹ) ਨੇ ਓਹਨਾਂ ਦੇ ਦਿਲਾਂ ਵਿਚ ਉਸ ਦਿਨ ਤਕ ਜਦ ਕਿ ਓਹ ਉਸ ਨਾਲ ਮਿਲਣੀ ਕਰਨ, ਕਪਟ ਦਾ ਸਿਲ-ਸਿਲਾ ਤੋਰ ਦਿੱਤਾ ਹੈ; ਕਿਉਂਕਿ ਓਹਨਾਂ ਨੇ ਅੱਲਾਹ ਨਾਲ ਜੋ ਬਚਨ ਕੀਤਾ ਸੀ, ਉਸ ਦੇ ਵਿਰੁਧ ਕੀਤਾ ਸੀ ਅਤੇ ਇਸੇ ਕਰਕੇ ਓਹ ਝੂਠ ਬੋਲਦੇ ਸਨ ।੭੭।

أَلَمْ يَعْلَمُوا أَنَّ اللَّهَ يَعْلَمُ سِرَّهُمْ وَنَجْوَاهُمْ وَأَنَّ
اللَّهَ عَلَّامُ الْغُيُوبِ ﴿٧٨﴾

ਕੀ ਓਹਨਾਂ ਨੂੰ ਇਹ ਪਤਾ ਨਹੀਂ ਸੀ ਕਿ ਅੱਲਾਹ ਓਹਨਾਂ ਦੀਆਂ ਗੁਪਤ ਗੋਂਦਾਂ (ਨੂੰ ਵੀ ਜਾਣਦਾ ਹੈ) ਅਤੇ ਓਹਨਾਂ ਦੀਆਂ ਪਰਗਟ ਵਿਓਂਤਾਂ ਤੋਂ ਵੀ ਜਾਣੂੰ ਹੈ, ਅਰਥਾਤ ਇਹ ਕਿ ਅੱਲਾਹ ਪੂਰਨ ਤੌਰ ਤੇ ਸਾਰੀਆਂ ਹੀ ਗੁਪਤ ਗੱਲਾਂ ਦਾ ਜਾਣਨਹਾਰ ਹੈ ।੭੮।

الَّذِينَ يَلْمِزُونَ الْمُطَّوِّعِينَ مِنَ الْمُؤْمِنِينَ فِي
الصَّدَقَاتِ وَالَّذِينَ لَا يَجِدُونَ إِلَّا جُهْدَهُمْ فَيَسْخَرُونَ
مِنْهُمْ سَخِرَ اللَّهُ مِنْهُمْ وَلَهُمْ عَذَابٌ أَلِيمٌ ﴿٧٩﴾

ਏਹ (ਕਪਟੀ ਹੀ) ਹਨ, ਜੋ ਸ਼ਰਧਾਲੂਆਂ ਵਿੱਚੋਂ ਆਪਣੀ ਖ਼ੁਸ਼ੀ ਨਾਲ ਵਧ ਵਧ ਕੇ ਦਾਨ-ਪੁੰਨ ਕਰਨ ਵਾਲਿਆਂ ਨੂੰ ਮਿਹਣੇ ਦਿੰਦੇ ਹਨ ਅਤੇ ਓਹਨਾਂ ਨੂੰ ਵੀ, ਜੋ ਆਪਣੀ ਮਿਹਨਤ ਦੀ ਕਮਾਈ ਤੋਂ ਛੁੱਟ ਹੋਰ ਕੋਈ ਹਿੰਮਤ ਨਹੀਂ ਰੱਖਦੇ। ਸੋ (ਬਾਵਜੂਦ ਇਸ ਕੁਰਬਾਨੀ ਦੇ) ਏਹ (ਕਪਟੀ) ਓਹਨਾਂ ਦਾ ਮਜ਼ਾਕ ਉਡਾਉਂਦੇ ਹਨ। ਅੱਲਾਹ ਓਹਨਾਂ (ਵਿੱਚੋਂ ਕਟੜ ਵਿਰੋਧੀਆਂ) ਨੂੰ ਇਸ ਮਖ਼ੌਲ ਦਾ ਦੰਡ ਦੇਵੇਗਾ ਤੇ ਓਹਨਾਂ ਨੂੰ ਘੋਰ ਕਸ਼ਟ ਪੁੱਜੇਗਾ ।੭੯।

اسْتَغْفِرْ لَهُمْ أَوْ لَا تَسْتَغْفِرْ لَهُمْ إِنْ تَسْتَغْفِرْ لَهُمْ
سَبْعِينَ مَرَّةً فَلَنْ يَغْفِرَ اللَّهُ لَهُمْ ذَٰلِكَ بِأَنَّهُمْ كَفَرُوا
بِاللَّهِ وَرَسُولِهِ وَاللَّهُ لَا يَهْدِي الْقَوْمَ الْفَاسِقِينَ ﴿٨٠﴾ ع

ਤੂੰ ਓਹਨਾਂ ਵਾਸਤੇ ਬਖ਼ਸ਼ਿਸ਼ ਮੰਗਿਆ ਕਰ ਜਾਂ ਨਾ ਮੰਗਿਆ ਕਰ, (ਓਹਨਾਂ ਲਈ ਇਹ ਇਕ ਸਮਾਨ ਹੈ) ਜੇ ਤੂੰ ਓਹਨਾਂ ਲਈ ਸੱਤਰ ਵਾਰ ਵੀ ਬਖ਼ਸ਼ਿਸ਼ ਮੰਗੇਗਾ, ਤਾਂ ਅੱਲਾਹ ਓਹਨਾਂ ਨੂੰ ਕਦੇ ਵੀ ਮਾਫ਼ ਨਹੀਂ ਕਰੇਗਾ; ਇਹ ਇਸ ਲਈ ਹੋਵੇਗਾ ਕਿ ਓਹਨਾਂ ਨੇ ਅੱਲਾਹ ਤੇ ਉਸ ਦੇ ਰਸੂਲ ਦਾ ਇਨਕਾਰ ਕੀਤਾ ਹੈ ਤੇ ਅੱਲਾਹ ਅਵੱਗਿਆ ਕਰਨ ਵਾਲੀ ਜਾਤੀ ਨੂੰ ਕਦੇ ਸੁਮਾਰਗ ਨਹੀਂ ਦੱਸਦਾ ।੮੦। (ਰਕੂਅ ੧੦)

فَرِحَ الْمُخَلَّفُوْنَ بِمَقْعَدِهِمْ خِلٰفَ رَسُوْلِ اللّٰهِ وَ
كَرِهُوْٓا اَنْ يُّجَاهِدُوْا بِاَمْوَالِهِمْ وَاَنْفُسِهِمْ فِيْ سَبِيْلِ
اللّٰهِ وَقَالُوْا لَا تَنْفِرُوْا فِي الْحَرِّ ؕ قُلْ نَارُ جَهَنَّمَ اَشَدُّ
حَرًّا ؕ لَوْ كَانُوْا يَفْقَهُوْنَ ﴿٨١﴾

ਜਹਾਦ ਤੋਂ ਪਿੱਛੇ ਛੱਡੇ ਹੋਏ (ਕਪਟੀ) ਅੱਲਾਹ ਤੇ ਉਸ ਦੇ ਰਸੂਲ ਦੇ (ਹੁਕਮ) ਵਿਰੁਧ (ਚਲ ਕੇ) ਆਪਣੀ ਥਾਂ ਬੈਠੇ ਰਹਿਣ ਵਿਚ ਵੱਡੇ ਪ੍ਰਸੰਨ ਹਨ ਅਤੇ ਓਹਨਾਂ ਨੇ ਆਪਣੇ ਤਨ ਤੇ ਆਪਣੇ ਧਨ ਨਾਲ ਜਹਾਦ ਕਰਨ ਨੂੰ ਮੰਦਾ ਸਮਝਿਆ ਸੀ ਅਤੇ (ਇਕ ਦੂਜੇ ਨੂੰ) ਇਹ ਕਿਹਾ ਸੀ ਕਿ ਅਜਿਹੀ (ਵੱਡੀ) ਗਰਮੀ ਵਿਚ ਜਹਾਦ ਲਈ (ਇਕੱਠੇ ਹੋ ਕੇ) ਨਾ ਨਿਕਲੋ । ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਨਰਕ ਦੀ ਅਗਨੀ (ਇਸ ਅੱਗ) ਤੋਂ ਵਧੇਰੇ ਕਰੜੀ ਹੈ । ਕਾਸ਼, ਕਿ ਓਹ ਇਸ ਗੱਲ ਨੂੰ ਸਮਝ ਜਾਣ ।੮੧।

فَلْيَضْحَكُوْا قَلِيْلًا وَّلْيَبْكُوْا كَثِيْرًا ۚ جَزَآءًۢ بِمَا
كَانُوْا يَكْسِبُوْنَ ﴿٨٢﴾

ਬਸ, ਲੋੜ ਇਹ ਹੈ ਕਿ (ਆਪਣੀ ਇਸ ਧੋਖਾ ਦੇਹੀ ਤੇ) ਓਹ ਥੋੜ੍ਹਾ ਹੱਸਣ (ਅਤੇ ਆਪਣੀਆਂ ਕਰਤੂਤਾਂ ਦੇ ਫਲ) ਤੇ ਵਧੇਰਾ ਰੋਣ ।੮੨।

فَاِنْ رَّجَعَكَ اللّٰهُ اِلٰى طَآئِفَةٍ مِّنْهُمْ فَاسْتَاْذَنُوْكَ
لِلْخُرُوْجِ فَقُلْ لَّنْ تَخْرُجُوْا مَعِيَ اَبَدًا وَّلَنْ تُقَاتِلُوْا
مَعِيَ عَدُوًّا ؕ اِنَّكُمْ رَضِيْتُمْ بِالْقُعُوْدِ اَوَّلَ مَرَّةٍ
فَاقْعُدُوْا مَعَ الْخٰلِفِيْنَ ﴿٨٣﴾

ਫੇਰ ਜੇ ਅੱਲਾਹ ਤੈਨੂੰ ਓਹਨਾਂ ਵਿੱਚੋਂ ਇਕ ਧੜੇ ਵਲ ਪਰਤਾ ਲਿਆਏ ਤੇ ਉਹ ਧੜਾ ਕਿਸੇ (ਅੱਗੋਂ ਹੋਣ ਵਾਲੇ) ਜੰਗ ਵਿਚ ਜਾਣ ਵਾਸਤੇ ਤੇਰੇ ਕੋਲੋਂ ਆਗਿਆ ਮੰਗੇ, ਤਾਂ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਹਾਨੂੰ (ਅੱਗੋਂ) ਕਦੇ ਵੀ ਮੇਰੇ ਨਾਲ ਕਿਸੇ ਜੰਗ ਵਿਚ ਜਾਣ ਦੀ ਆਗਿਆ ਨਹੀਂ ਦਿੱਤੀ ਜਾਏਗੀ ਅਤੇ ਤੁਹਾਨੂੰ ਕਦੇ ਵੀ ਵੈਰੀ ਨਾਲ ਮੇਰੇ ਨਾਲ ਹੋ ਕੇ ਲੜਨ ਦਾ ਸਮਾਂ ਨਹੀਂ ਮਿਲੇਗਾ, ਕਿਉਂਕਿ ਤੁਸੀਂ ਪਹਿਲੀ ਵਾਰ (ਪਿੱਛੇ) ਰਹਿਣ ਵਿਚ ਖ਼ੁਸ਼ ਹੋ ਗਏ ਸੀ । ਬਸ, (ਅੱਗੋਂ ਸਦਾ ਵਾਸਤੇ) ਪਿੱਛੇ ਰਹਿ ਜਾਣ ਵਾਲਿਆਂ ਦੇ ਨਾਲ (ਰਲ ਕੇ) ਬੈਠ ਰਿਹਾ ਕਰੋ ।੮੩।

وَلَا تُصَلِّ عَلٰٓى اَحَدٍ مِّنْهُمْ مَّاتَ اَبَدًا وَّلَا تَقُمْ

ਅਤੇ ਓਹਨਾਂ ਵਿੱਚੋਂ ਜੇ (ਕਦੇ) ਕੋਈ ਮਰ ਜਾਏ, ਤਾਂ ਤੂੰ ਉਸ ਤੇ ਨਮਾਜ਼ (ਜਨਾਜ਼ਾ) ਨਾ ਪੜ੍ਹਿਆ ਕਰ ਤੇ ਨਾ ਹੀ ਉਸ ਦੀ ਕਬਰ ਤੇ (ਅਰਦਾਸ ਕਰਨ

عَلَىٰ قَبْرِهٖ ؕ اِنَّهُمْ كَفَرُوْا بِاللّٰهِ وَرَسُوْلِهٖ وَمَاتُوْا وَهُمْ فٰسِقُوْنَ ۝

ਲਈ) ਖੜ੍ਹਾ ਹੋਇਆ ਕਰ; ਕਿਉਂਕਿ ਓਹਨਾਂ ਨੇ ਅੱਲਾਹ ਤੇ ਉਸ ਦੇ ਰਸੂਲ ਦਾ ਇਨਕਾਰ ਕੀਤਾ ਹੈ ਅਤੇ ਅਜਿਹੀ ਦਸ਼ਾ ਵਿਚ ਮਰੇ ਹਨ, ਜਦ ਕਿ ਓਹ ਆਗਿਆਕਾਰੀਆਂ ਵਿੱਚੋਂ ਨਿਕਲ ਚੁੱਕੇ ਸਨ।੮੪।

وَلَا تُعْجِبْكَ اَمْوَالُهُمْ وَاَوْلَادُهُمْ ؕ اِنَّمَا يُرِيْدُ اللّٰهُ اَنْ يُّعَذِّبَهُمْ بِهَا فِى الدُّنْيَا وَتَزْهَقَ اَنْفُسُهُمْ وَهُمْ كٰفِرُوْنَ ۝

ਅਤੇ ਓਹਨਾਂ ਦੇ ਧਨ-ਪਦਾਰਥ ਤੇ ਓਹਨਾਂ ਦੀਆਂ ਸੰਤਾਨਾਂ ਤੈਨੂੰ ਅਚੰਭੇ ਵਿਚ ਨਾ ਪਾਉਣ। ਅੱਲਾਹ ਓਹਨਾਂ ਦੁਆਰਾ ਓਹਨਾਂ ਨੂੰ ਕੇਵਲ ਇਸ ਮਾਤਲੋਕ ਵਿਚ ਦੰਡ ਦੇਣਾ ਚਾਹੁੰਦਾ ਹੈ ਅਤੇ ਓਹਨਾਂ ਦੀਆਂ ਜਿੰਦਾਂ ਇਸੇ ਹਾਲ ਵਿਚ ਹੀ ਨਿਕਲ ਜਾਣਗੀਆਂ ਕਿ ਓਹ ਇਨਕਾਰ ਕਰ ਰਹੇ ਸਨ।੮੫।

وَاِذَاۤ اُنْزِلَتْ سُوْرَةٌ اَنْ اٰمِنُوْا بِاللّٰهِ وَجَاهِدُوْا مَعَ رَسُوْلِهِ اسْتَاْذَنَكَ اُولُوا الطَّوْلِ مِنْهُمْ وَقَالُوْا ذَرْنَا نَكُنْ مَّعَ الْقٰعِدِيْنَ ۝

ਅਤੇ ਜਦ ਕੋਈ ਸੂਰਤ (ਇਸ ਹੁਕਮ ਸਹਿਤ) ਉਤਰਦੀ ਹੈ ਕਿ ਅੱਲਾਹ ਤੇ ਸ਼ਰਧਾ ਧਾਰੋ ਅਤੇ ਉਸ ਦੇ ਰਸੂਲ ਨਾਲ ਰਲ ਕੇ ਜਹਾਦ ਕਰੋ, ਤਾਂ ਓਹਨਾਂ ਵਿੱਚੋਂ ਧਨਾਢ ਲੋਕ ਤੇਰੇ ਪਾਸੋਂ ਇਹ ਆਗਿਆ ਮੰਗਣ ਲਗ ਪੈਂਦੇ ਹਨ, ਅਰਥਾਤ ਇਹ ਕਹਿੰਦੇ ਹਨ ਕਿ ਸਾਨੂੰ ਪਿੱਛੇ ਛੱਡ ਜਾਓ; ਤਾਂ ਜੁ ਅਸੀਂ ਓਹਨਾਂ ਲੋਕਾਂ ਦੇ ਨਾਲ ਰਹੀਏ, ਜੋ ਕਿ ਪਿੱਛੇ ਰਹਿਣ ਵਾਲੇ ਹਨ।੮੬।

رَضُوْا بِاَنْ يَّكُوْنُوْا مَعَ الْخَوَالِفِ وَطُبِعَ عَلٰى قُلُوْبِهِمْ فَهُمْ لَا يَفْقَهُوْنَ ۝

ਓਹ ਇਸ ਗੱਲ ਤੇ ਵੱਡੇ ਖ਼ੁਸ਼ ਹਨ ਕਿ ਓਹ (ਪਿੱਛੇ ਰਹਿਣ ਵਾਲੇ) ਕਬੀਲਿਆਂ[1] ਨਾਲ ਰਲ ਜਾਣ ਤੇ ਓਹਨਾਂ ਦੇ ਦਿਲਾਂ ਤੇ ਮੋਹਰ ਲਗ ਗਈ ਹੈ; ਬਸ ਓਹ (ਆਪਣੀਆਂ ਮੰਦੀਆਂ ਕਰਤੂਤਾਂ ਦੇ ਕਾਰਣ) ਸਮਝਦੇ (ਹੀ) ਨਹੀਂ।੮੭।

---

[1]ਕਬੀਲਿਆਂ ਦਾ ਪਦ ਮੂਲ ਪਾਠ ਵਿਚ ਨਹੀਂ ਹੈ, ਪਰ "ਖ਼ਵਾਲਿਫ਼" ਪਦ ਹੈ, ਜੋ ਜਾਂ ਤਾਂ ਸੰਗਤ ਦਾ ਬਹੁਵਚਨ (ਸੰਗਤਾਂ) ਹੈ, ਜਾਂ ਤੀਵੀਂ ਦਾ; ਚੂੰਕਿ ਸੰਗਤ ਦਾ ਭਾਵ ਕਬੀਲੇ ਵੀ ਹੋ ਸਕਦਾ ਹੈ ਤੇ ਇੱਥੇ ਓਹਨਾਂ ਦਾ ਹੀ ਵਰਣਨ ਸੀ; ਇਸ ਲਈ ਅਸੀਂ "ਖ਼ਵਾਲਿਫ਼" ਪਦ ਦਾ ਅਰਥ ਪਿੱਛੇ ਰਹਿ ਜਾਣ ਵਾਲੇ ਕਬੀਲੇ ਕੀਤਾ ਹੈ।

لٰكِنِ الرَّسُوْلُ وَالَّذِيْنَ اٰمَنُوْا مَعَهٗ جٰهَدُوْا بِاَمْوَالِهِمْ وَاَنْفُسِهِمْ ۭ وَاُولٰۗىِٕكَ لَهُمُ الْخَيْرٰتُ ۡ وَاُولٰۗىِٕكَ هُمُ الْمُفْلِحُوْنَ ۝

ਪਰ ਇਹ ਰਸੂਲ,(ਅਰਥਾਤ ਹਜ਼ਰਤ 'ਮੁਹੰਮਦ' ਸਾਹਿਬ ਜੀ ਮਹਾਰਾਜ) ਅਤੇ ਜਿਨ੍ਹਾਂ ਨੇ ਇਸ ਦੇ ਨਾਲ ਰਲ ਕੇ (ਅੱਲਾਹ ਤੇ) ਸ਼ਰਧਾ ਧਾਰਨ ਕੀਤੀ ਹੈ, ਅਰਥਾਤ ਜਿਨ੍ਹਾਂ ਨੇ ਆਪਣੇ ਧਨ ਤੇ ਤਨ ਦੁਆਰਾ ਜਹਾਦ ਕੀਤਾ ਹੈ, ਓਹਨਾਂ ਵਾਸਤੇ ਹਰ ਕਿਸਮ ਦੀਆਂ ਭਲਾਈਆਂ ਹਨ ਅਤੇ ਊਹੋ ਹੀ (ਓੜਕ) ਸਫਲ ਹੋਣਗੇ ।੮੮।

اَعَدَّ اللّٰهُ لَهُمْ جَنّٰتٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا ۭ ذٰلِكَ الْفَوْزُ الْعَظِيْمُ ۝ ع

ਅੱਲਾਹ ਨੇ ਓਹਨਾਂ ਵਾਸਤੇ ਅਜੇਹੇ ਸਵਰਗ ਤਿਆਰ ਕੀਤੇ ਹਨ ,ਜਿਨ੍ਹਾਂ ਦੇ ਅਧੀਨ ਨਹਿਰਾਂ ਵਗਦੀਆਂ ਹੋਣਗੀਆਂ । ਓਹ ਓਹਨਾਂ (ਬਾਗ਼ਾਂ) ਵਿਚ ਸਦਾ ਹੀ ਰਹਿੰਦੇ ਚਲੇ ਜਾਣਗੇ । ਇਹ ਬਹੁਤ (ਹੀ) ਵੱਡੀ ਸਫਲਤਾ ਹੈ ।੮੯। (ਰਕੂਅ ੧੧)

وَجَاۗءَ الْمُعَذِّرُوْنَ مِنَ الْاَعْرَابِ لِيُؤْذَنَ لَهُمْ وَقَعَدَ الَّذِيْنَ كَذَبُوا اللّٰهَ وَرَسُوْلَهٗ ۭ سَيُصِيْبُ الَّذِيْنَ كَفَرُوْا مِنْهُمْ عَذَابٌ اَلِيْمٌ ۝

ਅਤੇ 'ਮਦੀਨੇ' ਦੇ ਆਲੇ ਦੁਆਲੇ ਜੰਗਲਾਂ (ਤੇ ਛੋਟੇ ਛੋਟੇ ਪਿੰਡਾਂ) ਵਿਚ ਰਹਿਣ ਵਾਲੇ ਲੋਕਾਂ ਵਿੱਚੋਂ ਬਹਾਨੇ-ਬਾਜ਼ (ਲੋਕ) ਆ (ਆ) ਕੇ ਇਹ ਕਹਿੰਦੇ ਹਨ ਕਿ ਓਹਨਾਂ ਨੂੰ (ਵੀ) ਪਿੱਛੇ ਰਹਿ ਜਾਣ ਦੀ ਆਗਿਆ ਦਿੱਤੀ ਜਾਏ ਅਤੇ ਓਹ ਲੋਕ ਜਿਨ੍ਹਾਂ ਨੇ ਅੱਲਾਹ ਤੇ ਉਸ ਦੇ ਰਸੂਲ ਅੱਗੇ ਝੂਠ ਬੋਲਿਆ ਹੈ । (ਬਿਨਾਂ ਆਗਿਆ ਪ੍ਰਾਪਤ ਕੀਤੇ ਹੀ) ਪਿੱਛੇ ਠਹਿਰ ਗਏ ਹਨ, ਓਹਨਾਂ ਵਿੱਚੋਂ ਜੇਹੜੇ ਇਨਕਾਰੀ ਹਨ, ਬੇਸ਼ੱਕ ਓਹਨਾਂ ਨੂੰ ਘੋਰ ਕਸ਼ਟ ਪੁੱਜੇਗਾ ।੯੦।

لَيْسَ عَلَي الضُّعَفَاۗءِ وَلَا عَلَي الْمَرْضٰى وَلَا عَلَي الَّذِيْنَ لَا يَجِدُوْنَ مَا يُنْفِقُوْنَ حَرَجٌ اِذَا نَصَحُوْا لِلّٰهِ وَرَسُوْلِهٖ ۭ مَا عَلَي الْمُحْسِنِيْنَ مِنْ سَبِيْلٍ ۭ وَاللّٰهُ غَفُوْرٌ رَّحِيْمٌ ۝

ਪਰ (ਹੇ ਰਸੂਲ) ਜੋ ਸੱਚਮੁਚ ਹੀ ਨਿਤਾਣੇ ਹਨ, ਰੋਗੀ ਹਨ, ਜਿਨ੍ਹਾਂ ਕੋਲ ਰਸਤੇ ਦਾ ਖ਼ਰਚ ਵੀ ਨਹੀਂ, ਓਹਨਾਂ ਤੇ (ਪਿੱਛੇ ਰਹਿ ਜਾਣ ਦਾ) ਕੋਈ ਦੋਸ਼ ਨਹੀਂ ਹੈ; ਜਦ ਕਿ ਓਹ (ਸੱਚੇ) ਦਿਲੋਂ ਅੱਲਾਹ ਤੇ ਉਸ ਦੇ ਰਸੂਲ ਦੇ ਨਿਸ਼ਕਾਮ ਸੇਵਕ ਹਨ । (ਇਹੋ ਹੀ ਪਰਉਪਕਾਰੀ ਹਨ) ਤੇ ਪਰਉਪਕਾਰੀਆਂ ਤੇ (ਇਸ ਦਾ) ਕੋਈ ਦੋਸ਼ ਨਹੀਂ ਹੈ, ਅਰਥਾਤ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ ।੯੧।

وَّلَا عَلَى الَّذِيْنَ اِذَا مَآ اَتَوْكَ لِتَحْمِلَهُمْ
قُلْتَ لَآ اَجِدُ مَآ اَحْمِلُكُمْ عَلَيْهِ ۠ تَوَلَّوْا
وَّاَعْيُنُهُمْ تَفِيْضُ مِنَ الدَّمْعِ حَزَنًا اَلَّا
يَجِدُوْا مَا يُنْفِقُوْنَ ﴿٩٢﴾

ਅਤੇ ਨਾ (ਹੀ) ਓਹਨਾਂ ਤੇ ਕੋਈ ਦੋਸ਼ ਹੈ, ਜੋ ਤੇਰੇ ਕੋਲ ਉਸ ਸਮੇਂ ਆਏ ਸਨ, ਜਦ ਕਿ ਜੰਗ ਦਾ ਐਲਾਨ ਕੀਤਾ ਗਿਆ ਸੀ; ਇਸ ਲਈ ਕਿ ਤੂੰ ਓਹਨਾਂ ਵਾਸਤੇ ਕਿਸੇ ਸੁਆਰੀ[1] ਦਾ ਪ੍ਰਬੰਧ ਕਰ ਦੇ। ਤਾਂ ਤੂੰ ਓਹਨਾਂ ਨੂੰ ਇਹ ਉੱਤਰ ਦਿੱਤਾ ਸੀ ਕਿ ਮੇਰੇ ਕੋਲ ਅਜਿਹੀ ਕੋਈ ਚੀਜ਼ ਨਹੀਂ ਹੈ, ਜਿਸ ਤੇ ਮੈਂ ਤੁਹਾਨੂੰ ਸੁਆਰ ਕਰਵਾ ਸਕਾਂ ਅਤੇ ਓਹ ਇਹ ਉੱਤਰ ਸੁਣ ਕੇ ਨਿੰਮੋ ਝੂਣੇ ਹੋ ਕੇ ਚਲੇ ਗਏ ਸਨ ਅਤੇ ਇਸ ਸ਼ੋਕ ਨਾਲ ਓਹਨਾਂ ਦੇ ਨੇਤਰਾਂ ਨੇ ਛਹਿਬਰ ਲਾ ਦਿੱਤੀ ਸੀ ਕਿ ਸ਼ੋਕ, ਓਹਨਾਂ ਕੋਲ ਕੁਝ ਵੀ ਨਹੀਂ, ਜਿਸ ਨੂੰ ਓਹ ਅੱਲਾਹ ਦੇ ਮਾਰਗ ਵਿਚ ਖ਼ਰਚ ਕਰ ਸਕਦੇ।੯੨।

اِنَّمَا السَّبِيْلُ عَلَى الَّذِيْنَ يَسْتَاْذِنُوْنَكَ وَهُمْ
اَغْنِيَاۗءُ ۚ رَضُوْا بِاَنْ يَّكُوْنُوْا مَعَ الْخَوَالِفِ ۙ وَطَبَعَ
اللّٰهُ عَلٰى قُلُوْبِهِمْ فَهُمْ لَا يَعْلَمُوْنَ ﴿٩٣﴾

ਦੋਸ਼ ਕੇਵਲ (ਤੇ ਕੇਵਲ) ਓਹਨਾਂ ਲੋਕਾਂ ਤੇ (ਹੀ) ਹੈ, ਜੋ ਇਸ ਦਸ਼ਾ ਵਿਚ (ਪਿੱਛੇ ਰਹਿਣ ਦੀ) ਆਗਿਆ ਮੰਗਦੇ ਹਨ ਕਿ ਓਹ ਧਨਾਢ ਹੁੰਦੇ ਹੋਏ ਵੀ, ਪਿੱਛੇ ਰਹਿ ਜਾਣ ਵਾਲੇ ਕਬੀਲਿਆਂ ਨਾਲ (ਰਲ ਕੇ ਬੈਠਣ ਤੇ) ਰਾਜ਼ੀ ਹੋ ਗਏ ਸਨ ਅਤੇ ਅੱਲਾਹ ਨੇ ਓਹਨਾਂ ਦੇ ਦਿਲਾਂ ਤੇ ਮੋਹਰ ਲਾ ਦਿੱਤੀ ਹੈ, ਪਰ ਓਹ (ਅਜੇਹੇ ਬੇਪਰਵਾਹ ਹਨ ਕਿ) ਸਮਝਦੇ ਹੀ ਨਹੀਂ।੯੩।

يَعْتَذِرُوْنَ اِلَيْكُمْ اِذَا رَجَعْتُمْ اِلَيْهِمْ ۭ قُلْ
لَّا تَعْتَذِرُوْا لَنْ نُّؤْمِنَ لَكُمْ قَدْ نَبَّاَنَا اللّٰهُ مِنْ

ਜਦ ਤੁਸੀਂ ਜੰਗ ਤੋਂ ਮੁੜ ਕੇ ਓਹਨਾਂ ਵਲ ਪਰਤਦੇ ਹੋ, ਤਾਂ ਓਹ ਤੁਹਾਡੇ ਕੋਲ ਆ ਕੇ (ਕਈ ਪ੍ਰਕਾਰ ਦੇ) ਬਹਾਨੇ ਕਰਦੇ ਹਨ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਹੁਣ ਤੁਸੀਂ ਬਹਾਨੇ ਨਾ ਬਣਾਓ। ਅਸੀਂ (ਤੁਹਾਡੇ ਕਿਸੇ ਵੀ ਬਹਾਨੇ ਨੂੰ) ਕਦੇ ਵੀ ਪਰਵਾਨ ਨਹੀਂ

---

[1]ਹਦੀਸਾਂ ਵਿਚ ਵਰਣਨ ਹੈ ਕਿ ਓਹਨਾਂ ਨੇ ਇਹ ਕਿਹਾ ਸੀ ਕਿ ਅੱਲਾਹ ਦੀ ਕਸਮ ਅਸੀਂ ਸੁਆਰੀ ਮੰਗਣ ਨਹੀਂ ਗਏ ਸੀ; ਸਗੋਂ ਸਾਡਾ ਭਾਵ ਚਪਲੀਆਂ ਤੋਂ ਸੀ, ਜਿਨ੍ਹਾਂ ਨੂੰ ਪੈਰੀਂ ਪਾ ਕੇ ਅਸੀਂ ਸੜਦੀ ਹੋਈ ਪਥਰੀਲੀ ਧਰਤੀ ਤੇ ਤੁਰ ਸਕੀਏ। ਕੁਰਾਨ ਸ਼ਰੀਫ਼ ਤੋਂ ਵੀ ਏਹੋ ਪਤਾ ਲਗਦਾ ਹੈ; ਕਿਉਂਕਿ ਉਸ ਪਦ ਦਾ ਅਰਥ ਏਹੋ ਹੈ ਕਿ ਸਾਨੂੰ ਉਹ ਚੀਜ ਦੇ, ਜਿਸ ਦੇ ਉੱਤੇ ਖੜੇ ਹੋ ਕੇ ਅਸੀਂ ਰਣ ਭੂਮੀ ਤਕ ਪੁੱਜ ਸਕੀਏ ਅਤੇ ਇਸ ਦਾ ਅਰਥ ਜੁੱਤੀ ਜਾਂ ਚਪਲੀ ਵੀ ਕੀਤਾ ਜਾ ਸਕਦਾ ਹੈ। ਉਹ ਸਮਾ ਇੰਨੀ ਗ਼ਰੀਬੀ ਦਾ ਸੀ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਸਾਰੇ ਸੂਰਮਿਆਂ ਤੇ ਸਿਪਾਹੀਆਂ ਵਾਸਤੇ ਚਪਲੀਆਂ ਜਾਂ ਜੁੱਤੀਆਂ ਦਾ ਪ੍ਰਬੰਧ ਵੀ ਨਹੀਂ ਕਰ ਸਕਦੇ ਸਨ।

(ਫ਼ਤਾਹੁਲ ਬਿਆਨ)

أَخْبَارِكُمْ وَسَيَرَى اللَّهُ عَمَلَكُمْ وَرَسُولُهُ ثُمَّ تُرَدُّونَ
إِلَىٰ عَالِمِ الْغَيْبِ وَالشَّهَادَةِ فَيُنَبِّئُكُمْ بِمَا كُنْتُمْ
تَعْمَلُونَ ٩٤

ਕਰਾਂਗੇ। ਅੱਲਾਹ ਨੇ ਤੁਹਾਡੀ ਸਾਰੀ ਅਵਸਥਾ ਤੋਂ ਸਾਨੂੰ ਜਾਣੂੰ ਕਰਾ ਦਿੱਤਾ ਹੈ, ਅਰਥਾਤ ਅੱਲਾਹ ਤੇ ਉਸ ਦਾ ਰਸੂਲ ਤੁਹਾਡੀਆਂ ਸਾਰੀਆਂ ਹੀ ਕਰਣੀਆਂ ਨੂੰ ਵੇਖਦੇ ਰਹਿਣਗੇ। ਫੇਰ ਤੁਹਾਨੂੰ ਗੁਪਤ ਤੇ ਪਰਗਟ ਦੇ ਜਾਣਨਹਾਰ ਪ੍ਰਭੂ ਦੇ ਹਜ਼ੂਰ ਪਰਤਾਇਆ ਜਾਏਗਾ। ਸੋ ਉਹ ਤੁਹਾਡੀਆਂ ਸਾਰੀਆਂ ਕਰਣੀਆਂ ਤੋਂ ਤੁਹਾਨੂੰ ਖ਼ਬਰਦਾਰ ਕਰੇਗਾ।੯੪।

سَيَحْلِفُونَ بِاللَّهِ لَكُمْ إِذَا انْقَلَبْتُمْ إِلَيْهِمْ لِتُعْرِضُوا
عَنْهُمْ فَأَعْرِضُوا عَنْهُمْ إِنَّهُمْ رِجْسٌ وَمَأْوَاهُمْ
جَهَنَّمُ جَزَاءً بِمَا كَانُوا يَكْسِبُونَ ٩٥

ਜਦ ਤੁਸੀ ਓਹਨਾਂ ਵਲ ਪਰਤੋਗੇ, ਤਾਂ ਓਹ ਤੁਹਾਡੇ ਅੱਗੇ ਅੱਲਾਹ ਦੀਆਂ ਕਸਮਾਂ ਚੁੱਕਣਗੇ; ਤਾਂ ਜੁ ਤੁਸੀਂ ਓਹਨਾਂ ਨੂੰ ਜਾਣ ਦਿਓ। (ਸੋ ਅਸੀਂ ਵੀ ਤੁਹਾਨੂੰ ਏਹੋ ਕਹਿੰਦੇ ਹਾਂ ਕਿ) ਓਹਨਾਂ ਨੂੰ ਜਾਣ ਹੀ ਦੇਣਾ; ਕਿਉਂਕਿ ਓਹ ਵੱਡੇ ਕੁਚੀਲ ਹਨ ਤੇ ਓਹਨਾਂ ਦਾ ਟਿਕਾਣਾ ਓਹਨਾਂ ਦੇ ਕਰਮਾਂ ਦੇ ਵਟਾਂਦਰੇ ਵਿਚ ਪਹਿਲਾਂ ਹੀ ਨਰਕ ਨੀਅਤ ਹੋ ਚੁੱਕਿਆ ਹੈ।੯੫।

يَحْلِفُونَ لَكُمْ لِتَرْضَوْا عَنْهُمْ فَإِنْ تَرْضَوْا عَنْهُمْ
فَإِنَّ اللَّهَ لَا يَرْضَىٰ عَنِ الْقَوْمِ الْفَاسِقِينَ ٩٦

ਓਹ ਤੁਹਾਡੇ ਅੱਗੇ ਕਸਮਾਂ ਚੁਕਣਗੇ ਕਿ ਤੁਸੀਂ ਓਹਨਾਂ ਉੱਤੇ ਰਾਜ਼ੀ ਹੋ ਜਾਓ। ਸੋ ਜੇ ਤੁਸੀਂ ਓਹਨਾਂ ਉੱਤੇ ਰਾਜ਼ੀ ਹੋ ਵੀ ਜਾਓ, ਤਾਂ ਅੱਲਾਹ ਮਨਮੁਖਾਂ ਉੱਤੇ ਕਦੇ ਵੀ ਰਾਜ਼ੀ ਨਹੀਂ ਹੋਵੇਗਾ।੯੬।

الْأَعْرَابُ أَشَدُّ كُفْرًا وَنِفَاقًا وَأَجْدَرُ أَلَّا يَعْلَمُوا
حُدُودَ مَا أَنْزَلَ اللَّهُ عَلَىٰ رَسُولِهِ وَاللَّهُ عَلِيمٌ حَكِيمٌ ٩٧

ਪਿੰਡਾਂ (ਤੇ ਜੰਗਲਾਂ) ਦੇ ਵਸਨੀਕ ਅਰਬ, ਇਨਕਾਰ ਤੇ ਪਾਟੋਧਾੜ ਵਿਚ (ਸਾਰੇ ਅਰਬਾਂ ਤੋਂ) ਅੱਗੇ ਹਨ, ਅਰਥਾਤ (ਆਪਣੀ ਅਗਿਆਨਤਾ ਕਰਕੇ) ਇਸ ਦੇ ਵਧੇਰੇ ਅਧਿਕਾਰੀ ਹਨ ਕਿ ਜੋ ਕੁਝ ਅੱਲਾਹ ਨੇ ਆਪਣੇ ਰਸੂਲ ਉੱਤੇ ਉਤਾਰਿਆ ਹੈ, ਉਸ ਦੀਆਂ ਹੱਦਬੰਦੀਆਂ ਨੂੰ ਨਾ ਸਮਝ ਸਕਣ, ਅਰਥਾਤ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੯੭।

وَمِنَ الْأَعْرَابِ مَنْ يَتَّخِذُ مَا يُنْفِقُ مَغْرَمًا وَيَتَرَبَّصُ

ਅਤੇ ਪੇਂਡੂਆਂ (ਤੇ ਜੰਗਲਾਂ ਦੇ ਵਸਨੀਕ ਅਰਬਾਂ) ਵਿੱਚੋਂ ਕਈ ਲੋਕ ਅਜੇਹੇ ਵੀ ਹਨ, ਜੋ ਅੱਲਾਹ ਦੇ ਰਾਹ ਵਿਚ ਖ਼ਰਚ ਕਰਨ ਵਾਲੇ ਧਨ ਨੂੰ (ਇਕ)

بِكُمُ الدَّوَآئِرَ عَلَيْهِمْ دَآئِرَةُ السَّوْءِ وَاللّٰهُ سَمِيعٌ عَلِيمٌ ﴿٩٨﴾

ਚੱਟੀ ਸਮਝਦੇ ਹਨ, ਅਰਥਾਤ ਤੁਹਾਡੇ ਵਾਸਤੇ ਕਾਲ-ਚੱਕਰ ਦੀ ਉਡੀਕ ਵਿਚ ਹਨ। (ਜਾਣ ਲਓ ਕਿ) ਓਹਨਾਂ ਤੇ ਹੀ ਕਾਲ ਦਾ ਭੈੜਾ ਚੱਕਰ ਆਵੇਗਾ, ਅਰਥਾਤ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੯੮।

وَمِنَ الْاَعْرَابِ مَنْ يُّؤْمِنُ بِاللّٰهِ وَالْيَوْمِ الْاٰخِرِ وَيَتَّخِذُ مَا يُنْفِقُ قُرُبٰتٍ عِنْدَ اللّٰهِ وَصَلَوٰتِ الرَّسُولِ اَلَآ اِنَّهَا قُرْبَةٌ لَّهُمْ سَيُدْخِلُهُمُ اللّٰهُ فِي رَحْمَتِهٖ اِنَّ اللّٰهَ غَفُورٌ رَّحِيمٌ ﴿٩٩﴾ ع ١٢

ਅਤੇ ਪੇਂਡੂਆਂ (ਤੇ ਜੰਗਲਾਂ ਦੇ ਵਸਨੀਕ ਅਰਬਾਂ) ਵਿੱਚੋਂ ਕਈ ਲੋਕ ਅਜੇਹੇ ਵੀ ਹਨ, ਜੋ ਅੱਲਾਹ ਤੇ ਕਿਆਮਤ ਦੇ ਦਿਹਾੜੇ ਉੱਤੇ (ਸੱਚੀ) ਸ਼ਰਧਾ ਰੱਖਦੇ ਹਨ ਅਤੇ (ਅੱਲਾਹ ਦੇ ਰਾਹ ਵਿਚ) ਜੋ ਕੁਝ ਖ਼ਰਚ ਕਰਦੇ ਹਨ, ਉਸ ਨੂੰ ਅੱਲਾਹ ਦੇ ਨਿਕਟਵਰਤੀ ਬਣਨ ਦਾ ਤੇ ਰਸੂਲ ਦੀਆਂ ਅਸੀਸਾਂ ਪ੍ਰਾਪਤ ਕਰਨ ਦਾ ਇਕ ਸਾਧਨ ਸਮਝਦੇ ਹਨ। ਸੁਣੋ! ਓਹਨਾਂ ਦੀ ਇਹ ਕਰਣੀ ਓਹਨਾਂ ਵਾਸਤੇ (ਅੱਲਾਹ ਦਾ) ਨਿਕਟ-ਵਰਤੀ ਬਣਨ ਦਾ ਸਾਧਨ ਬਣੇਗੀ। ਅੱਲਾਹ ਓਹਨਾਂ ਨੂੰ ਨਿਰਸੰਦੇਹ ਆਪਣੀ ਮਿਹਰ ਦਾ ਪਾਤਰ ਬਣਾਏਗਾ; ਕਿਉਂਕਿ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੯੯। (ਰਕੂਅ ੧੨)

وَالسّٰبِقُونَ الْاَوَّلُونَ مِنَ الْمُهٰجِرِينَ وَالْاَنْصَارِ وَالَّذِينَ اتَّبَعُوهُمْ بِاِحْسَانٍ رَّضِيَ اللّٰهُ عَنْهُمْ وَرَضُوا عَنْهُ وَاَعَدَّ لَهُمْ جَنّٰتٍ تَجْرِي تَحْتَهَا الْاَنْهٰرُ خٰلِدِينَ فِيهَآ اَبَدًا ذٰلِكَ الْفَوْزُ الْعَظِيمُ ﴿١٠٠﴾

ਅਤੇ ਪਹਿਲ ਕਰਨ ਵਾਲੇ ਮੁਹਾਜਰਾਂ ਤੇ ਅਨੁਸਾਰੀਆਂ ਵਿੱਚੋਂ ਤੇ ਜਿਨ੍ਹਾਂ ਨੇ ਭਲਾਈ ਵਿਚ ਓਹਨਾਂ ਦੀ ਪੈਰਵੀ ਕੀਤੀ ਹੈ; ਅੱਲਾਹ ਓਹਨਾਂ ਉੱਤੇ ਰਾਜ਼ੀ ਹੋ ਗਿਆ ਹੈ ਤੇ ਓਹ ਅੱਲਾਹ ਉੱਤੇ ਰਾਜ਼ੀ ਹੋ ਗਏ ਹਨ। ਉਸ ਨੇ ਓਹਨਾਂ ਵਾਸਤੇ ਓਹ ਸਵਰਗ ਤਿਆਰ ਕੀਤੇ ਹੋਏ ਹਨ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹਨ। ਓਹ ਓਹਨਾਂ ਵਿਚ ਸਦਾ ਹੀ ਰਹਿਣਗੇ। ਇਹ ਬਹੁਤ ਵੱਡੀ ਸਫਲਤਾ ਹੈ।੧੦੦।

وَمِمَّنْ حَوْلَكُمْ مِّنَ الْاَعْرَابِ مُنٰفِقُونَ وَمِنْ اَهْلِ الْمَدِينَةِ مَرَدُوا عَلَى النِّفَاقِ لَا تَعْلَمُهُمْ

ਅਤੇ ਪੇਂਡੂਆਂ (ਤੇ ਜੰਗਲ ਦੇ ਵਸਨੀਕਾਂ) ਵਿੱਚੋਂ ਜੋ ਲੋਕ ਤੁਹਾਡੇ ਆਲੇ ਦੁਆਲੇ ਰਹਿੰਦੇ ਹਨ, (ਕਈ) ਕਪਟੀ ਵੀ ਹਨ ਅਤੇ ਕਈ "ਮਦੀਨੇ" ਦੇ ਵਸਨੀਕ ਵੀ, ਆਪਣੇ ਕਪਟ ਉੱਤੇ ਹੀ ਡਟੇ ਹੋਏ ਹਨ।

نَحْنُ نَعْلَمُهُمْ سَنُعَذِّبُهُمْ مَّرَّتَيْنِ ثُمَّ يُرَدُّونَ إِلَىٰ عَذَابٍ عَظِيمٍ ﴿١٠١﴾

ਤੂੰ ਓਹਨਾਂ ਨੂੰ ਨਹੀਂ ਜਾਣਦਾ। ਅਸੀਂ ਓਹਨਾਂ ਨੂੰ ਜਾਣਦੇ ਹਾਂ। ਅਸੀਂ ਓਹਨਾਂ ਨੂੰ ਦੋ ਵਾਰ[1] ਦੰਡ ਦਿਆਂਗੇ। ਫੇਰ ਓਹਨਾਂ ਨੂੰ ਵੱਡੇ ਕਸ਼ਟ ਵਲ ਪਰਤਾਇਆ ਜਾਏਗਾ।੧੦੧।

وَآخَرُونَ اعْتَرَفُوا بِذُنُوبِهِمْ خَلَطُوا عَمَلًا صَالِحًا وَآخَرَ سَيِّئًا عَسَى اللَّهُ أَن يَتُوبَ عَلَيْهِمْ ۚ إِنَّ اللَّهَ غَفُورٌ رَّحِيمٌ ﴿١٠٢﴾

ਅਤੇ ਕਈ ਹੋਰ ਲੋਕ ਵੀ ਹਨ, ਜੋ ਆਪਣੇ ਪਾਪਾਂ ਦੇ ਇਕਰਾਰੀ ਹਨ। ਓਹਨਾਂ ਨੇ ਭਲੇ ਕਰਮਾਂ ਨੂੰ ਕਈ ਹੋਰ ਭੈੜੇ ਕਰਮਾਂ ਨਾਲ ਰਲਾ ਦਿੱਤਾ ਹੈ। (ਆਸ ਹੈ ਕਿ) ਅੱਲਾ ਛੇਤੀ ਹੀ ਓਹਨਾਂ ਉੱਤੇ ਆਪਣੀ ਮਿਹਰ ਦੀ ਨਜ਼ਰ ਕਰੇਗਾ। ਬੇਸ਼ਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੦੨।

خُذْ مِنْ أَمْوَالِهِمْ صَدَقَةً تُطَهِّرُهُمْ وَتُزَكِّيهِم بِهَا وَصَلِّ عَلَيْهِمْ ۖ إِنَّ صَلَوٰتَكَ سَكَنٌ لَّهُمْ ۗ وَاللَّهُ سَمِيعٌ عَلِيمٌ ﴿١٠٣﴾

ਹੇ ਰਸੂਲ! ਓਹਨਾਂ ਦੇ[2] ਧਨ-ਪਦਾਰਥਾਂ ਵਿੱਚੋਂ ਦਾਨ ਵਸੂਲ ਕੀਤਾ ਕਰ। ਇਸ ਤਰ੍ਹਾਂ ਤੂੰ ਓਹਨਾਂ ਨੂੰ ਪਵਿੱਤਰ ਕਰ ਸਕੇਂਗਾ ਤੇ ਓਹਨਾਂ ਦੀ ਉੱਨਤੀ ਦੇ[3] ਸਾਧਨ ਸੋਚ ਸਕੇਂਗਾ। ਤੂੰ ਓਹਨਾਂ ਵਾਸਤੇ (ਪ੍ਰਭੂ ਅੱਗੇ) ਅਰਦਾਸਾਂ ਵੀ ਕਰਦਾ ਰਹੁ; ਕਿਉਂਕਿ ਤੇਰੀਆਂ ਅਰਦਾਸਾਂ ਓਹਨਾਂ ਦੇ ਧੀਰਜ ਦਾ ਕਾਰਣ ਬਣਨਗੀਆਂ ਅਤੇ ਅੱਲਾਹ ਤੇਰੀਆਂ ਸਾਰੀਆਂ ਅਰਦਾਸਾਂ ਦਾ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੧੦੩।

أَلَمْ يَعْلَمُوا أَنَّ اللَّهَ هُوَ يَقْبَلُ التَّوْبَةَ عَنْ عِبَادِهِ وَ

ਕੀ ਓਹਨਾਂ ਨੂੰ ਇਸ ਦਾ ਕੋਈ ਥਹੁ-ਪਤਾ ਨਹੀਂ ਕਿ ਅੱਲਾਹ ਹੀ ਆਪਣੇ ਬੰਦਿਆਂ ਦਾ ਪਸਚਾਤਾਪ ਪਰਵਾਨ ਕੀਤਾ ਕਰਦਾ ਹੈ ਤੇ ਓਹਨਾਂ ਦੇ ਦਾਨ-ਪੁੰਨ ਲਿਆ ਕਰਦਾ ਹੈ। (ਰਸੂਲ ਨਹੀਂ ਲੈਂਦਾ[4])

---

[1]ਪਹਿਲੀ ਵਾਰ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਅਕਾਲ ਚਲਾਣੇ ਮਗਰੋਂ ਕਪਟੀਆਂ ਦੇ ਸਾਥੀ ਕਬੀਲਿਆਂ ਦੀ ਤਬਾਹੀ ਹੋਈ ਸੀ ਅਤੇ ਫੇਰ ਓਹਨਾਂ ਦੀਆਂ ਆਸਾਂ ਦੇ ਕੇਂਦਰ ਈਸਾਈ ਅਰਬ-ਕਬੀਲੇ ਨਸ਼ਟ ਹੋਏ ਸਨ।

[2]ਅਰਥਾਤ—ਸ਼ਰਧਾਲੂਆਂ ਦੇ।

[3]"ਉੱਨਤੀ ਦੇ ਸਾਧਨ ਸੋਚ ਸਕੇਂਗਾ" "ਤਜ਼ੱਕੀ ਹਿਮ" ਦਾ ਅਰਥ ਹੈ। ਇਹ ਪਦ ਜ਼ਕਾਤ ਤੋਂ ਬਣਾਇਆ ਗਿਆ ਹੈ। ਇਸ ਦਾ ਅਰਥ ਵਧਾਉਣਾ ਤੇ ਉੱਨਤ ਕਰਨਾ ਵੀ ਹੋਇਆ ਕਰਦਾ ਹੈ। ਏਹੋ ਅਰਥ ਇਸ ਥਾਂ ਯੋਗ ਸਨ।

[4]ਕਿਉਂਕਿ ਦਾਨ-ਪੁੰਨ ਤਾਂ ਅੱਲਾਹ ਦੇ ਗ਼ਰੀਬ ਬੰਦਿਆਂ ਤੇ ਖ਼ਰਚ ਕੀਤੇ ਜਾਂਦੇ ਹਨ। ਨਾ ਅੱਲਾਹ ਤੇ ਖ਼ਰਚ ਹੁੰਦੇ ਹਨ ਤੇ ਨਾ ਰਸੂਲ ਤੇ।

يَأْخُذُ الصَّدَقٰتِ وَاَنَّ اللّٰهَ هُوَ التَّوَّابُ الرَّحِيْمُ ﴿١٠٤﴾

ਅਤੇ ਬੇਸ਼ੱਕ ਅੱਲਾਹ ਹੀ ਪਸਚਾਤਾਪ ਪਰਵਾਨ ਕਰਨ ਵਾਲਾ ਤੇ ਵੱਡਾ ਕਿਰਪਾ-ਨਿਧਾਨ ਹੈ ।੧੦੪।

وَقُلِ اعْمَلُوْا فَسَيَرَى اللّٰهُ عَمَلَكُمْ وَرَسُوْلُهٗ وَالْمُؤْمِنُوْنَ وَسَتُرَدُّوْنَ اِلٰى عٰلِمِ الْغَيْبِ وَالشَّهَادَةِ فَيُنَبِّئُكُمْ بِمَا كُنْتُمْ تَعْمَلُوْنَ ﴿١٠٥﴾

ਅਤੇ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਸੀਂ ਆਪਣੇ ਥਾਂ (ਭਲੇ) ਕੰਮ ਕਰਦੇ ਜਾਓ । ਅੱਲਾਹ, ਉਸ ਦਾ ਰਸੂਲ ਤੇ ਸਾਰੇ ਸ਼ਰਧਾਲੂ ਤੁਹਾਡੇ ਕੰਮਾਂ ਦੀ ਅਸਲੀਅਤ ਨੂੰ ਵੇਖਦੇ ਰਹਿਣਗੇ, ਅਰਥਾਤ ਤੁਸੀਂ ਸਾਰੇ ਹੀ ਜ਼ਰੂਰ ਗੁਪਤ-ਪਰਗਟ ਦੇ ਜਾਣਨਹਾਰ ਪ੍ਰਭੂ ਦੀ ਹਜ਼ੂਰੀ ਪਰਤੋਗੇ । ਉਹ ਤੁਹਾਡੇ ਕਰਮਾਂ ਦੀ ਅਸਲੀਅਤ ਤੁਹਾਡੇ ਅੱਗੇ ਪਰਗਟ ਕਰ ਦੇਵੇਗਾ ।੧੦੫।

وَاٰخَرُوْنَ مُرْجَوْنَ لِاَمْرِ اللّٰهِ اِمَّا يُعَذِّبُهُمْ وَاِمَّا يَتُوْبُ عَلَيْهِمْ وَاللّٰهُ عَلِيْمٌ حَكِيْمٌ ﴿١٠٦﴾

ਅਤੇ ਕਈ ਹੋਰ ਲੋਕ ਵੀ ਹਨ, ਜੋ ਅੱਲਾਹ ਦੇ ਹੁਕਮ ਦੀ ਉਡੀਕ ਵਿਚ ਪਿੱਛੇ ਛੱਡੇ ਗਏ ਸਨ[1] । (ਉਸ ਨੂੰ ਇਸ ਦਾ ਪੂਰਨ ਅਧਿਕਾਰ ਹੈ ਕਿ) ਭਾਵੇਂ ਓਹਨਾਂ ਨੂੰ ਦੰਡ ਦੇਵੇ ਤੇ ਭਾਵੇਂ ਓਹਨਾਂ ਦਾ ਪਸਚਾਤਾਪ ਪਰਵਾਨ ਕਰ ਲਏ, ਅਰਥਾਤ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੦੬।

وَالَّذِيْنَ اتَّخَذُوْا مَسْجِدًا ضِرَارًا وَّكُفْرًا وَّتَفْرِيْقًا بَيْنَ الْمُؤْمِنِيْنَ وَاِرْصَادًا لِّمَنْ حَارَبَ اللّٰهَ وَرَسُوْلَهٗ

ਅਤੇ ਜਿਨ੍ਹਾਂ[2] (ਕਪਟੀਆਂ) ਨੇ ਤੁਹਾਨੂੰ ਹਾਣ ਪੁਚਾਉਣ ਲਈ, ਇਨਕਾਰ ਦਾ ਪ੍ਰਚਾਰ ਕਰਨ ਲਈ, ਸ਼ਰਧਾਲੂਆਂ ਵਿਚ ਫੁਟ ਪਾਉਣ ਲਈ ਅਤੇ ਜੋ ਅੱਲਾਹ ਤੇ ਉਸ ਦੇ ਰਸੂਲ ਨਾਲ ਲੜਾਈ ਕਰ ਚੁੱਕਾ ਹੈ, ਉਸ ਨੂੰ ਅੱਡਾ ਦੇਣ ਵਾਸਤੇ ਇਕ ਅੱਡਰੀ ਮਸੀਤ ਬਣਾਈ ਹੈ, ਓਹ ਜ਼ਰੂਰ ਕਸਮਾਂ ਚੁੱਕ (ਚੁੱਕ) ਕੇ ਇਹ ਕਹਿਣਗੇ ਕਿ ਇਸ ਮਸੀਤ ਦੇ ਬਣਾਉਣ ਤੋਂ

---

[1]ਅਰਥਾਤ—ਓਹਨਾਂ ਦੇ ਵਿਰੁਧ ਕੋਈ ਕਾਰਵਾਈ ਨਾ ਕੀਤੀ ਜਾਏ, ਜਦ ਤਕ ਕਿ ਅੱਲਾਹ ਦਾ ਹੁਕਮ ਨਾ ਆ ਜਾਏ ।

[2]ਜਦ ਇਸਲਾਮ ਦੀ ਉੱਨਤੀ ਹੋਈ ਸੀ, ਤਾਂ ਕਪਟੀ ਨਿਰਾਸ ਹੋ ਗਏ ਸਨ, ਤਾਂ ਓਹਨਾਂ ਨੂੰ "ਅਬੂ ਆਮਰ ਰਾਹਬ" ਨੇ ਇਹ ਸੁਨੇਹਾ ਭੇਜਿਆ ਸੀ ਕਿ ਮੁਸਲਮਾਨਾਂ ਤੋਂ ਵਖਰਾ ਮੇਰੇ ਲਈ ਅਸਥਾਨ ਬਣਾਓ, ਉੱਥੇ ਸਲਾਹ-ਮਸ਼ਵਰਾ ਕਰ ਕੇ ਮੈਂ "ਕੈਸਰ" ਕੋਲ ਜਾਵਾਂਗਾ ਤੇ ਉਸ ਦਾ ਦਲ "ਮਦੀਨੇ" ਉੱਤੇ ਚੜ੍ਹਾ ਲਿਆਵਾਂਗਾ । ਉਸ ਸਮੇਂ ਨਬੀ ਦੀ ਮਸੀਤ ਤੋਂ ਛੁੱਟ "ਮਦੀਨੇ" ਦੇ ਕਿਨਾਰੇ ਤੇ ਇਕ ਮਸੀਤ ਨਿਰੋਲ ਸ਼ਰਧਾਲੂਆਂ ਦੀ ਸੀ । ਕਪਟੀਆਂ ਨੇ "ਅਬੂ ਆਮਰ" ਨੂੰ ਲੁਕਾਉਣ ਲਈ ਇਕ ਵਖਰੀ ਮਸੀਤ ਬਣਾਈ ਸੀ ਅਤੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਉਸ ਵਿਚ ਨਿਮਾਜ਼ ਪੜ੍ਹਾਉਣ ਦਾ ਸੱਦਾ ਦਿੱਤਾ ਸੀ, ਪਰ ਅੱਲਾਹ ਨੇ ਆਪ ਨੂੰ ਇਸ ਤੋਂ ਰੋਕ ਦਿੱਤਾ ਸੀ । "ਅਬੂ ਆਮਰ" ਨੇ ਆਪਣੀ ਅਗਿਆਨਤਾ ਨਾਲ ਇਹ ਸਮਝ ਲਿਆ ਸੀ ਕਿ ਕਿਸੇ ਨੇ ਜਾਸੂਸੀ ਕੀਤੀ ਹੈ ਤੇ ਉਹ "ਮਦੀਨਾ" ਛੱਡ ਕੇ ਨੱਸ ਗਿਆ ਸੀ । ਇਸ ਦਾ ਇਸ ਤਰ੍ਹਾਂ ਜਾਣਾ ਮੁਸਲਮਾਨਾਂ ਤੇ ਰੂਮੀਆਂ ਦੀ ਲੜਾਈ ਦਾ ਕਾਰਣ ਬਣਿਆ ਸੀ ਤੇ ਪ੍ਰਭੂ ਨੇ ਮੁਸਲਮਾਨਾਂ ਨੂੰ ਜਿੱਤ ਦਿੱਤੀ ਸੀ ।

مِنْ قَبْلُ ۚ وَلَيَحْلِفُنَّ إِنْ أَرَدْنَا إِلَّا الْحُسْنَىٰ ۖ وَاللَّهُ يَشْهَدُ إِنَّهُمْ لَكَاذِبُونَ ۝

ਸਾਡਾ ਭਾਵ ਕੇਵਲ ਭਲਾਈ ਕਰਨਾ ਸੀ; ਪਰ ਅੱਲਾਹ ਇਹ ਗਵਾਹੀ ਦਿੰਦਾ ਹੈ ਕਿ ਬੇਸ਼ੱਕ ਓਹ ਵੱਡੇ ਝੂਠੇ ਹਨ ।੧੦੭।

لَا تَقُمْ فِيهِ أَبَدًا ۚ لَمَسْجِدٌ أُسِّسَ عَلَى التَّقْوَىٰ مِنْ أَوَّلِ يَوْمٍ أَحَقُّ أَنْ تَقُومَ فِيهِ ۚ فِيهِ رِجَالٌ يُحِبُّونَ أَنْ يَتَطَهَّرُوا ۚ وَاللَّهُ يُحِبُّ الْمُطَّهِّرِينَ ۝

ਹੇ ਨਬੀ ! ਤੂੰ ਇਸ (ਮਸੀਤ) ਵਿਚ (ਨਿਮਾਜ਼ ਪੜ੍ਹਨ ਲਈ ਕਦੇ ਵੀ) ਖੜਾ ਨਾ ਹੋਵੀਂ। ਉਹ ਮਸੀਤ ਜਿਸ ਦੀ ਨੀਂਹ ਪਹਿਲੇ ਦਿਨ ਤੋਂ ਹੀ ਸੰਜਮਤਾ ਤੇ ਰੱਖੀ ਗਈ ਹੈ, ਵਧੇਰੇ ਹੱਕ ਰੱਖਦੀ ਹੈ ਕਿ ਤੂੰ ਉਸ ਵਿਚ (ਨਿਮਾਜ਼ ਪੜ੍ਹਾਉਣ ਲਈ) ਖੜਾ ਹੋ। ਉਸ ਵਿਚ ਓਹ ਲੋਕ (ਨਿਮਾਜ਼ ਪੜ੍ਹਨ ਲਈ) ਆਉਂਦੇ ਹਨ, ਜੋ ਸੁਸ਼ੀਲ ਹੋਣਾ ਪਸੰਦ ਕਰਦੇ ਹਨ ਅਤੇ ਅੱਲਾਹ ਸੁਸ਼ੀਲ ਹੋਣ ਵਾਲਿਆਂ ਨੂੰ ਹੀ ਪਸੰਦ ਕਰਦਾ ਹੈ। ੧੦੮।

أَفَمَنْ أَسَّسَ بُنْيَانَهُ عَلَىٰ تَقْوَىٰ مِنَ اللَّهِ وَرِضْوَانٍ خَيْرٌ أَمْ مَنْ أَسَّسَ بُنْيَانَهُ عَلَىٰ شَفَا جُرُفٍ هَارٍ فَانْهَارَ بِهِ فِي نَارِ جَهَنَّمَ ۗ وَاللَّهُ لَا يَهْدِي الْقَوْمَ الظَّالِمِينَ ۝

ਕੀ ਉਹ ਪ੍ਰਾਣੀ, ਜੋ ਆਪਣੀ ਇਮਾਰਤ ਦੀ ਨੀਂਹ ਅੱਲਾਹ ਦੇ ਡਰ-ਭਉ ਤੇ ਉਸ ਦੀ ਰਜ਼ਾ ਤੇ ਰੱਖਦਾ ਹੈ, ਵਧੇਰੇ ਚੰਗਾ ਹੈ, ਜਾਂ ਉਹ—ਜੋ ਆਪਣੀ ਇਮਾਰਤ ਦੀ ਨੀਂਹ ਇਕ ਟੋਏ ਦੇ ਤਿਲਕਣੇ ਕੰਢੇ ਤੇ ਰੱਖਦਾ ਹੈ, ਜੋ ਡਿਗ ਰਿਹਾ ਹੈ। ਸੋ ਉਹ ਕੰਢਾ ਉਸ ਉਸਾਰੀ ਸਣੇ ਹੀ ਨਰਕ ਦੀ ਅੱਗ ਵਿਚ ਡਿਗ ਪਏਗਾ ਅਤੇ ਅੱਲਾਹ ਜ਼ਾਲਮ ਜਾਤੀ ਨੂੰ (ਕਦੇ ਵੀ ਸਫਲਤਾ ਦੇ ਮਾਰਗ) ਵਲ ਨਹੀਂ ਲਾਉਂਦਾ ।੧੦੯।

لَا يَزَالُ بُنْيَانُهُمُ الَّذِي بَنَوْا رِيبَةً فِي قُلُوبِهِمْ إِلَّا أَنْ تَقَطَّعَ قُلُوبُهُمْ ۗ وَاللَّهُ عَلِيمٌ حَكِيمٌ ۝ ع

ਉਹ ਇਮਾਰਤ—ਜੋ ਓਹਨਾਂ ਨੇ ਬਣਾਈ ਸੀ—ਉਹ ਸਦਾ ਹੀ ਓਹਨਾਂ ਦੇ ਮਨਾਂ ਦੀ ਅਸ਼ਾਂਤੀ ਦਾ ਕਾਰਣ ਬਣੀ ਰਹੇਗੀ। ਓਹਨਾਂ ਦੇ ਦਿਲ ਪਾਟ ਜਾਣਗੇ (ਤੇ ਮੁਰਦਾ ਹੋ ਜਾਣਗੇ) ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੧੦।

(ਰਕੂਅ ੧੩)

إِنَّ اللَّهَ اشْتَرَىٰ مِنَ الْمُؤْمِنِينَ أَنْفُسَهُمْ وَأَمْوَالَهُمْ

ਬੇਸ਼ੱਕ ਅੱਲਾਹ ਨੇ ਸ਼ਰਧਾਲੂਆਂ ਦਾ ਤਨ, ਮਨ ਤੇ ਧਨ (ਇਸ ਬਚਨ ਦੁਆਰਾ) ਸਵਰਗ ਦੇ ਵਟਾਂਦਰੇ ਵਿਚ ਖ਼ਰੀਦ ਲਿਆ ਹੈ; (ਕਿਉਂਕਿ) ਓਹ ਅੱਲਾਹ

بِاَنَّ لَهُمُ الْجَنَّةَ ؕ يُقَاتِلُوْنَ فِیْ سَبِيْلِ اللّٰهِ فَيَقْتُلُوْنَ
وَيُقْتَلُوْنَ وَعْدًا عَلَيْهِ حَقًّا فِی التَّوْرٰىةِ وَالْاِنْجِيْلِ
وَالْقُرْاٰنِ ؕ وَمَنْ اَوْفٰى بِعَهْدِهٖ مِنَ اللّٰهِ فَاسْتَبْشِرُوْا
بِبَيْعِكُمُ الَّذِیْ بَايَعْتُمْ بِهٖ ؕ وَذٰلِكَ هُوَ الْفَوْزُ الْعَظِيْمُ ﴿١١١﴾

ਦੇ ਰਾਹ ਵਿਚ ਲੜਦੇ ਹਨ। ਸੋ (ਜਾਂ ਤਾਂ ਉਹ) ਆਪਣੇ ਵੈਰੀਆਂ ਨੂੰ ਮਾਰਦੇ ਹਨ ਤੇ ਜਾਂ ਆਪ ਮਾਰੇ ਜਾਂਦੇ ਹਨ। ਇਹ (ਸਵਰਗ) ਇਕ ਅਜਿਹਾ ਬਚਨ ਹੈ, ਜੋ ਉਸ (ਪ੍ਰਭੂ) ਲਈ ਵੱਡਾ ਜ਼ਰੂਰੀ ਹੈ, (ਅਰਥਾਤ ਜਿਸ ਦਾ ਵਰਣਨ) ਤੌਰੇਤ ਤੇ ਅੰਜੀਲ (ਵਿਚ ਵੀ ਕੀਤਾ ਗਿਆ ਹੈ) ਅਤੇ ਕੁਰਾਨ ਵਿਚ (ਵੀ), ਅਰਥਾਤ ਅੱਲਾਹ ਤੋਂ ਵਧ ਕੇ ਕੌਣ ਆਪਣਾ ਬਚਨ ਪੂਰਾ ਕਰ ਸਕਦਾ ਹੈ? ਸੋ ਹੇ ਸ਼ਰਧਾਲੂਓ! (ਤੁਸੀਂ) ਆਪਣੇ ਇਸ ਵਣਜ ਤੇ (ਜੋ ਤੁਸੀਂ ਕੀਤਾ ਹੈ) ਵੱਡੇ ਖ਼ੁਸ਼ ਹੋਵੋ। ਏਹੋ ਹੀ ਉਹ ਵੱਡੀ ਸਫਲਤਾ ਹੈ, (ਜਿਸ ਦਾ ਸ਼ਰਧਾਲੂਆਂ ਨਾਲ ਇਕਰਾਰ ਕੀਤਾ ਗਿਆ ਸੀ) ।੧੧੧।

اَلتَّآئِبُوْنَ الْعٰبِدُوْنَ الْحٰمِدُوْنَ السَّآئِحُوْنَ الرّٰكِعُوْنَ
السّٰجِدُوْنَ الْاٰمِرُوْنَ بِالْمَعْرُوْفِ وَالنَّاهُوْنَ عَنِ
الْمُنْكَرِ وَالْحٰفِظُوْنَ لِحُدُوْدِ اللّٰهِ ؕ وَبَشِّرِ الْمُؤْمِنِيْنَ ﴿١١٢﴾

(ਜੋ ਲੋਕ) ਪਸਚਾਤਾਪ ਕਰਨ ਵਾਲੇ, ਬੰਦਗੀ ਕਰਨ ਵਾਲੇ, (ਪ੍ਰਭੂ ਦਾ) ਜਸ ਕਰਨ ਵਾਲੇ, (ਪ੍ਰਭੂ ਦੇ ਲੇਖੇ) ਸਫ਼ਰ ਕਰਨ ਵਾਲੇ, ਰਕੂਅ ਕਰਨ ਵਾਲੇ, (ਪ੍ਰਭੂ ਅੱਗੇ ਝੁਕਣ ਵਾਲੇ), ਮੱਥੇ ਟੇਕਣ ਵਾਲੇ, ਭਲਾਈ ਦੀ ਪ੍ਰੇਰਨਾ ਦੇਣ ਵਾਲੇ, ਬੁਰਾਈ ਤੋਂ ਰੋਕਣ ਵਾਲੇ ਅਤੇ ਅੱਲਾਹ ਦੀਆਂ ਹੱਦ-ਬੰਦੀਆਂ ਦੀ ਰਾਖੀ ਕਰਨ ਵਾਲੇ ਹਨ, ਓਹਨਾਂ ਸ਼ਰਧਾਲੂਆਂ ਨੂੰ ਤੂੰ ਖ਼ੁਸ਼ਖ਼ਬਰੀ ਸੁਣਾ ।੧੧੨।

مَا كَانَ لِلنَّبِیِّ وَالَّذِيْنَ اٰمَنُوْٓا اَنْ يَّسْتَغْفِرُوْا لِلْمُشْرِكِيْنَ
وَلَوْ كَانُوْٓا اُولِیْ قُرْبٰى مِنْۢ بَعْدِ مَا تَبَيَّنَ لَهُمْ اَنَّهُمْ
اَصْحٰبُ الْجَحِيْمِ ﴿١١٣﴾

ਇਹ ਨਬੀ ਤੇ ਸ਼ਰਧਾਲੂਆਂ ਦੀ ਸ਼ਾਨ ਦੇ ਉਲਟ ਹੈ, ਕਿ ਓਹ ਮੁਸ਼ਰਿਕਾਂ ਲਈ ਪ੍ਰਭੂ ਤੋਂ ਬਖ਼ਸ਼ਿਸ਼ ਦੀ ਮੰਗ ਕਰਨ; ਭਾਵੇਂ ਓਹ ਕਿੰਨੇ ਹੀ ਨੇੜੇ ਦੇ ਸਾਕ-ਸੰਬੰਧੀ ਕਿਉਂ ਨਾ ਹੋਣ, ਜਦ ਕਿ ਓਹਨਾਂ ਤੇ ਇਹ ਪਰਗਟ ਹੋ ਚੁੱਕਾ ਹੈ ਕਿ ਓਹ ਨਰਕਗਾਮੀ ਹਨ ।੧੧੩।

وَمَا كَانَ اسْتِغْفَارُ اِبْرٰهِيْمَ لِاَبِيْهِ اِلَّا عَنْ مَّوْعِدَةٍ

ਅਤੇ "ਇਬਰਾਹੀਮ" ਦਾ ਆਪਣੇ ਪਿਤਾ ਲਈ ਬਖ਼ਸ਼ਿਸ਼ ਮੰਗਣਾ ਕੇਵਲ ਇਸ ਅਧਾਰ ਤੇ ਸੀ ਕਿ ਉਸ ਨੇ ਉਸ ਨਾਲ ਇਕ ਬਚਨ ਕੀਤਾ ਹੋਇਆ

وَّعَدَهَآ اِيَّاهُ ۚ فَلَمَّا تَبَيَّنَ لَهٗٓ اَنَّهٗ عَدُوٌّ لِّلّٰهِ تَبَرَّاَ مِنْهُ ؕ
اِنَّ اِبْرٰهِيْمَ لَاَوَّاهٌ حَلِيْمٌ ﴿۱۱۴﴾

ਸੀ, ਪਰ ਜਦ ਉਸ ਤੇ ਇਹ ਪਰਗਟ ਹੋ ਗਿਆ ਸੀ ਕਿ ਉਹ ਅੱਲਾਹ ਦਾ ਵੈਰੀ ਹੈ, ਤਾਂ ਉਹ ਉਸ ਬਚਨ ਤੋਂ ਪੂਰੀ ਤਰ੍ਹਾਂ ਪਿੱਛੇ ਹਟ ਗਿਆ ਸੀ। ਬੇਸ਼ੱਕ 'ਇਬਰਾਹੀਮ' ਵੱਡਾ ਮੋਮ ਦਿਲ ਤੇ ਧੀਰਜਵਾਨ ਸੀ।੧੧੪।

وَمَا كَانَ اللّٰهُ لِيُضِلَّ قَوْمًۢا بَعْدَ اِذْ هَدٰىهُمْ
حَتّٰى يُبَيِّنَ لَهُمْ مَّا يَتَّقُوْنَ ؕ اِنَّ اللّٰهَ بِكُلِّ شَیْءٍ عَلِيْمٌ ﴿۱۱۵﴾

ਅਤੇ ਇਹ ਅੱਲਾਹ ਦੀ ਮਰਯਾਦਾ ਦੇ ਵਿਰੁਧ ਹੈ ਕਿ ਉਹ ਕਿਸੇ ਜਾਤੀ ਨੂੰ ਸੁਮਾਰਗ ਵਲ ਲਾਉਣ ਤੋਂ ਮਗਰੋਂ ਕੁਰਾਹੀਆ ਕਰਾਰ ਦੇ ਦੇਵੇ[1]; ਜਦ ਤਕ ਕਿ ਉਹ (ਪ੍ਰਭੂ) ਓਹਨਾਂ ਦੇ ਅੱਗੇ ਓਹ (ਸਾਰੀਆਂ ਗੱਲਾਂ ਵਿਸਥਾਰ ਨਾਲ) ਵਰਣਨ ਨਾ ਕਰ ਦੇਵੇ, ਜਿਨ੍ਹਾਂ ਤੋਂ ਓਹਨਾਂ ਲਈ ਬਚਣਾ ਜ਼ਰੂਰੀ ਹੈ। ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ।੧੧੫।

اِنَّ اللّٰهَ لَهٗ مُلْكُ السَّمٰوٰتِ وَالْاَرْضِ ؕ يُحْیٖ
وَيُمِيْتُ ؕ وَمَا لَكُمْ مِّنْ دُوْنِ اللّٰهِ مِنْ
وَّلِیٍّ وَّلَا نَصِيْرٍ ﴿۱۱۶﴾

ਬੇਸ਼ੱਕ ਸਾਰੇ ਅਕਾਸ਼ਾਂ ਤੇ ਪਤਾਲਾਂ ਉੱਤੇ ਅੱਲਾਹ ਦਾ ਹੀ ਪੂਰਨ ਅਧਿਕਾਰ ਹੈ ਅਤੇ ਉਹੋ ਹੀ ਜਿਵਾਲਨਹਾਰ ਵੀ ਹੈ ਤੇ ਮਾਰਨਹਾਰ ਵੀ ਹੈ, ਅਰਥਾਤ ਅੱਲਾਹ ਤੋਂ ਛੁੱਟ ਕੋਈ ਵੀ ਤੁਹਾਡਾ ਮਿੱਤਰ ਤੇ ਸਹਾਇਕ ਨਹੀਂ ਹੋ ਸਕਦਾ।੧੧੬।

لَقَدْ تَّابَ اللّٰهُ عَلَى النَّبِیِّ وَالْمُهٰجِرِيْنَ وَالْاَنْصَارِ
الَّذِيْنَ اتَّبَعُوْهُ فِیْ سَاعَةِ الْعُسْرَةِ مِنْۢ بَعْدِ مَا
كَادَ يَزِيْغُ قُلُوْبُ فَرِيْقٍ مِّنْهُمْ ثُمَّ تَابَ عَلَيْهِمْ ؕ
اِنَّهٗ بِهِمْ رَءُوْفٌ رَّحِيْمٌ ﴿۱۱۷﴾

ਅੱਲਾਹ ਨੇ (ਆਪਣੇ) ਨਬੀ, ਮੁਹਾਜਰਾਂ ਤੇ ਅਨੁ-ਸਾਰੀਆਂ ਉੱਤੇ—ਜਿਨ੍ਹਾਂ ਨੇ ਵੱਡੀ ਤੰਗੀ ਸਮੇਂ ਵੀ (ਨਬੀ) ਦੀ ਪੈਰਵੀ ਕੀਤੀ ਹੈ, ਜਦ ਕਿ ਓਹਨਾਂ ਵਿੱਚੋਂ ਇਕ ਧੜੇ ਦੇ ਮਨ ਵਿਚ ਕੁਝ ਸ਼ੰਕੇ ਵੀ ਉਤਪੰਨ ਹੋ ਗਏ ਸਨ। ਫੇਰ ਉਸ ਨੇ ਓਹਨਾਂ (ਦਿਲੜਾਂ) ਉੱਤੇ ਕਿਰਪਾ ਦ੍ਰਿਸ਼ਟੀ ਕੀਤੀ ਸੀ। ਬੇਸ਼ੱਕ ਓਹ ਓਹਨਾਂ (ਸ਼ਰਧਾਲੂਆਂ) ਤੇ ਮਿਹਰ ਦੀ ਨਜ਼ਰ ਕਰਨ ਵਾਲਾ ਤੇ ਕਿਰਪਾ-ਨਿਧਾਨ ਹੈ।੧੧੭।

---

[1] "ਅਜ਼ਲਾ" ਦਾ ਅਰਥ ਕੁਰਾਹੀਆ ਕਰਾਰ ਦੇਣਾ ਵੀ ਹਨ।

وَعَلَى الثَّلٰثَةِ الَّذِيْنَ خُلِّفُوْا حَتّٰٓى اِذَا ضَاقَتْ عَلَيْهِمُ الْاَرْضُ بِمَا
رَحُبَتْ وَضَاقَتْ عَلَيْهِمْ اَنْفُسُهُمْ وَظَنُّوْٓا اَنْ لَّا مَلْجَاَ
مِنَ اللّٰهِ اِلَّآ اِلَيْهِ ۭ ثُمَّ تَابَ عَلَيْهِمْ لِيَتُوْبُوْا ۭ اِنَّ اللّٰهَ
هُوَ التَّوَّابُ الرَّحِيْمُ ﴿١١٨﴾ ع

ਇਸੇ ਤਰ੍ਹਾਂ ਹੀ ਓਹਨਾਂ ਤਿੰਨਾਂ ਪ੍ਰਾਣੀਆਂ[1] ਉੱਤੇ ਵੀ (ਉਸ ਨੇ ਮਿਹਰ ਕੀਤੀ ਸੀ), ਜੋ ਕਿ ਪਿੱਛੇ ਰਹਿ ਗਏ ਸਨ; ਇੱਥੋਂ ਤਕ ਕਿ ਜਦ ਧਰਤੀ ਵੱਡੀ ਵਿਸ਼ਾਲ ਹੁੰਦਿਆਂ ਹੋਇਆਂ ਵੀ ਓਹਨਾਂ ਲਈ ਵੱਡੀ ਤੰਗ ਹੋ ਗਈ ਸੀ ਅਤੇ ਓਹਨਾਂ ਦੇ ਆਪਣੇ ਆਪ, ਆਪਣੇ ਮਨ ਵੀ ਓਹਨਾਂ ਤੇ ਭਾਰੂ ਹੋ ਗਏ ਸਨ, ਅਰਥਾਤ ਓਹਨਾਂ ਨੇ ਇਹ ਸਮਝ ਲਿਆ ਸੀ ਕਿ ਅੱਲਾਹ ਦੀ ਕਰੋਪੀ ਤੋਂ ਬਚਣ ਲਈ, ਉਸ (ਪ੍ਰਭੂ) ਤੋਂ ਛੁੱਟ ਕੋਈ ਹੋਰ ਓਟ ਨਹੀਂ, ਤਾਂ ਓਹਨਾਂ ਦੀ ਇਸ ਦਸ਼ਾ ਨੂੰ ਵੇਖ ਕੇ ਅੱਲਾਹ ਨੇ ਓਹਨਾਂ ਉੱਤੇ ਮਿਹਰ ਕੀਤੀ ਸੀ; ਤਾਂ ਜੁ ਓਹ ਵੀ ਪਸਚਾਤਾਪ ਕਰ ਸਕਣ। ਬੇਸ਼ੱਕ ਅੱਲਾਹ ਪਸਚਾਤਾਪ ਪਰਵਾਨ ਕਰਨ ਵਾਲਾ ਤੇ ਕਿਰਪਾ-ਨਿਧਾਨ ਹੈ ।੧੧੮।

(ਰਕੂਅ ੧੪)

يٰٓاَيُّهَا الَّذِيْنَ اٰمَنُوا اتَّقُوا اللّٰهَ وَكُوْنُوْا مَعَ الصّٰدِقِيْنَ ﴿١١٩﴾

ਹੇ ਸ਼ਰਧਾਲੂਓ ! ਅੱਲਾਹ ਤੋਂ ਸਦਾ ਡਰਦੇ ਰਹੋ ਅਤੇ ਸਚਿਆਰਾਂ (ਦੀ ਸੰਗਤ) ਵਿਚ ਰਲ ਜਾਓ ।੧੧੯।

مَا كَانَ لِاَهْلِ الْمَدِيْنَةِ وَمَنْ حَوْلَهُمْ مِّنَ الْاَعْرَابِ
اَنْ يَّتَخَلَّفُوْا عَنْ رَّسُوْلِ اللّٰهِ وَلَا يَرْغَبُوْا بِاَنْفُسِهِمْ عَنْ
نَّفْسِهٖ ۭ ذٰلِكَ بِاَنَّهُمْ لَا يُصِيْبُهُمْ ظَمَاٌ وَّلَا نَصَبٌ وَّلَا
مَخْمَصَةٌ فِيْ سَبِيْلِ اللّٰهِ وَلَا يَطَــٴُـوْنَ مَوْطِئًا يَّغِيْظُ

"ਮਦੀਨੇ" ਦੇ ਵਸਨੀਕਾਂ ਤੇ ਉਸ ਦੇ ਆਲੇ ਦੁਆਲੇ ਵੱਸਣ ਵਾਲੇ ਪੇਂਡੂਆਂ (ਤੇ ਜੰਗਲੀਆਂ) ਲਈ ਇਹ ਯੋਗ ਨਹੀਂ ਸੀ ਕਿ ਓਹ ਅੱਲਾਹ ਤੇ ਉਸ ਦੇ ਰਸੂਲ ਨੂੰ ਕੱਲਿਆਂ ਛੱਡ ਕੇ ਆਪ ਪਿੱਛੇ ਰਹਿ ਜਾਂਦੇ ਅਤੇ ਨਾ ਇਹ ਯੋਗ ਸੀ ਕਿ ਉਸ ਦੀ ਜਾਨ ਤੋਂ ਬੇਪਰਵਾਹ ਹੋ ਕੇ ਆਪਣੀਆਂ ਜਾਨਾਂ (ਦੇ ਬਚਾਉਣ) ਦਾ ਫ਼ਿਕਰ ਕਰਦੇ। ਇਹ (ਫ਼ੈਸਲਾ) ਇਸ ਲਈ (ਕੀਤਾ ਜਾਂਦਾ) ਹੈ ਕਿ ਕੋਈ ਪਿਆਸ, ਥਕਾਵਟ, ਜਾਂ ਭੁੱਖ ਦੀ ਘੜੀ ਅੱਲਾਹ ਦੇ ਰਾਹ ਵਿਚ ਓਹਨਾਂ ਉੱਤੇ

---

[1]ਇਸ ਆਇਤ ਵਿਚ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਓਹਨਾਂ ਤਿੰਨ ਸਾਥੀਆਂ ਵਲ ਸੰਕੇਤ ਕੀਤੀ ਗਈ ਹੈ, ਜੋ ਕਪਟੀ ਨਹੀਂ ਸਨ। ਕੇਵਲ ਆਪਣੀ ਭੁੱਲ ਦੇ ਕਾਰਣ "ਤਬੂਕ" ਦੀ ਜੰਗ ਸਮੇਂ ਹਜ਼ਰਤ "ਮੁਹੰਮਦ" ਸਾਹਿਬ ਦੇ ਨਾਲ ਜਾਣੋਂ ਰੁਕ ਗਏ ਸਨ। ਸੋ ਚੂੰਕਿ ਓਹ ਸ਼ਰਧਾਲੂ ਸਨ; ਓਹਨਾਂ ਨੂੰ ਹਜ਼ਰਤ "ਮੁਹੰਮਦ" ਸਾਹਿਬ ਨੇ ਪ੍ਰਭੂ ਦੇ ਹੁਕਮ ਨਾਲ ਦੰਡ ਦਿੱਤਾ ਸੀ ਤੇ ਜਿਹੜੇ ਕਪਟੀ ਸਨ, ਓਹਨਾਂ ਨੂੰ ਛੱਡ ਦਿੱਤਾ ਸੀ ਤੇ ਕੁਝ ਵੀ ਨਹੀਂ ਕਿਹਾ ਸੀ।

الْكُفَّارَ وَلَا يَنَالُونَ مِنْ عَدُوٍّ نَّيْلًا إِلَّا كُتِبَ لَهُم بِهِ
عَمَلٌ صَالِحٌ ۚ إِنَّ اللَّهَ لَا يُضِيعُ أَجْرَ الْمُحْسِنِينَ ﴿١٢٠﴾

ਨਹੀਂ ਆਉਂਦੀ ਤੇ ਨਾ ਓਹ ਕਿਸੇ (ਅਜਿਹੀ) ਧਰਤੀ ਤੇ ਪੈਰ ਪਾਉਂਦੇ ਹਨ, ਜੋ ਇਨਕਾਰੀਆਂ ਦੇ ਗੁੱਸੇ ਦਾ ਕਾਰਣ ਬਣਦੀ ਹੈ ਤੇ ਨਾ ਓਹ ਵੈਰੀਆਂ ਉੱਤੇ ਕੋਈ ਜਿੱਤ ਹੀ ਪ੍ਰਾਪਤ ਕਰਦੇ ਹਨ ਕਿ ਓਹਨਾਂ ਲਈ ਇਸ ਦੇ ਵਟਾਂਦਰੇ ਵਿਚ ਭਲੇ ਕਰਮ ਨਾ ਲਿਖੇ ਜਾਂਦੇ ਹੋਣ। ਬੇਸ਼ੱਕ ਅੱਲਾਹ ਪਰਉਪਕਾਰੀਆਂ ਦਾ ਫਲ ਅਜਾਈਂ ਨਹੀਂ ਗੁਆਉਂਦਾ।੧੨੦।

وَلَا يُنفِقُونَ نَفَقَةً صَغِيرَةً وَلَا كَبِيرَةً وَلَا يَقْطَعُونَ
وَادِيًا إِلَّا كُتِبَ لَهُمْ لِيَجْزِيَهُمُ اللَّهُ أَحْسَنَ مَا كَانُوا
يَعْمَلُونَ ﴿١٢١﴾

ਅਤੇ ਓਹ ਅੱਲਾਹ ਦੇ ਰਾਹ ਵਿਚ ਕੋਈ ਛੋਟਾ ਜਿਹਾ ਜਾਂ ਵੱਡਾ ਖ਼ਰਚ ਵੀ ਨਹੀਂ ਕਰਦੇ ਤੇ ਨਾ ਓਹ ਕੋਈ ਘਾਟੀ ਨੂੰ ਹੀ ਲੰਘਦੇ ਹਨ, ਪਰ (ਨਾਲੋਂ ਨਾਲ ਹੀ ਓਹਨਾਂ ਦੇ ਕਰਮਾਂ ਵਿਚ ਉਹ ਭਲਾ ਕਰਮ ਵੀ) ਲਿਖ ਲਿਆ ਜਾਂਦਾ ਹੈ; ਤਾਂ ਜੁ ਅੱਲਾਹ ਓਹਨਾਂ ਦੇ ਸ਼ੁਭ-ਕਰਮਾਂ ਦਾ ਚੰਗੇ ਤੋਂ ਚੰਗਾ ਫਲ ਦੇ ਸਕੇ।੧੨੧।

وَمَا كَانَ الْمُؤْمِنُونَ لِيَنفِرُوا كَافَّةً ۚ فَلَوْلَا نَفَرَ مِن
كُلِّ فِرْقَةٍ مِّنْهُمْ طَائِفَةٌ لِّيَتَفَقَّهُوا فِي الدِّينِ
وَلِيُنذِرُوا قَوْمَهُمْ إِذَا رَجَعُوا إِلَيْهِمْ لَعَلَّهُمْ
ع يَحْذَرُونَ ﴿١٢٢﴾

ਅਤੇ ਸ਼ਰਧਾਲੂਆਂ ਲਈ ਇਹ ਸੰਭਵ ਨਹੀਂ ਸੀ ਕਿ ਓਹ ਸਾਰੇ ਹੀ (ਇਕੱਠੇ ਹੋ ਕੇ ਧਰਮ-ਪ੍ਰਚਾਰ ਲਈ) ਨਿਕਲ ਆਉਂਦੇ। ਸੋ ਇਹ ਕਿਉਂ ਨਾ ਕੀਤਾ ਕਿ ਓਹਨਾਂ ਵਿੱਚੋਂ ਇਕ ਸੰਗਤ ਨਿਕਲ ਆਉਂਦੀ, ਜੋ ਧਾਰਮਿਕ ਸਿੱਖਿਆ ਵਿਚ ਨਿਪੁੰਨ ਹੋ ਕੇ ਆਪਣੀ ਜਾਤੀ ਵਿਚ ਵਾਪਸ ਜਾ ਕੇ ਓਹਨਾਂ ਨੂੰ (ਅਧਰਮੀ ਤੋਂ) ਹੁਸਿਆਰ ਕਰਦੀ; ਤਾਂ ਜੁ ਓਹ ਕੁਰਾਹੇ ਜਾਣ ਤੋਂ ਡਰ ਜਾਂਦੇ।੧੨੨। (ਰਕੂਅ ੧੫)

يَا أَيُّهَا الَّذِينَ آمَنُوا قَاتِلُوا الَّذِينَ يَلُونَكُم مِّنَ الْكُفَّارِ
وَلْيَجِدُوا فِيكُمْ غِلْظَةً ۚ وَاعْلَمُوا أَنَّ اللَّهَ مَعَ الْمُتَّقِينَ ﴿١٢٣﴾

ਹੇ ਸ਼ਰਧਾਲੂਓ ! ਓਹਨਾਂ ਇਨਕਾਰੀਆਂ ਨਾਲ ਜੰਗ ਕਰੋ, ਜੋ ਤੁਹਾਡੇ ਲਾਗੇ ਵਸਦੇ ਹਨ ਅਤੇ ਇਹ ਚਾਹੀਦਾ ਹੈ, ਕਿ ਓਹ ਤੁਹਾਡੇ ਵਿਚ ਵੱਡੀ ਕਰੜਾਈ ਭਾਸਣ ਅਤੇ ਤੁਸੀਂ ਇਹ ਚੰਗੀ ਤਰ੍ਹਾਂ ਜਾਣ ਲਓ ਕਿ ਅੱਲਾਹ ਸੰਜਮੀਆਂ ਦੇ (ਸਦਾ) ਅੰਗ-ਸੰਗ ਹੁੰਦਾ ਹੈ।੧੨੩।

وَإِذَا مَآ أُنزِلَتۡ سُورَةٞ فَمِنۡهُم مَّن يَقُولُ أَيُّكُمۡ زَادَتۡهُ هَٰذِهِۦٓ إِيمَٰنٗاۚ فَأَمَّا ٱلَّذِينَ ءَامَنُواْ فَزَادَتۡهُمۡ إِيمَٰنٗا وَهُمۡ يَسۡتَبۡشِرُونَ ١٢٤

ਅਤੇ ਜਦ ਕਦੇ ਕੋਈ (ਨਵੀਂ) ਸੂਰਤ (ਤੇਰੇ ਉੱਤੇ) ਉਤਰਦੀ ਹੈ, ਤਾਂ ਓਹਨਾਂ ਵਿੱਚੋਂ ਕਈ (ਕਪਟੀ) ਇਹ ਕਹਿੰਦੇ ਹਨ ਕਿ ਇਸ (ਸੂਰਤ) ਨੇ ਤੁਹਾਡੇ ਵਿੱਚੋਂ ਕਿਸ ਦੀ ਸ਼ਰਧਾ ਵਿਚ ਵਾਧਾ ਕੀਤਾ ਹੈ ? ਸੋ (ਯਾਦ ਰੱਖੋ ਕਿ) ਜੇਹੜੇ ਲੋਕ ਸ਼ਰਧਾਲੂ ਹਨ, (ਓਹਨਾਂ ਦੀ ਪਹਿਲੀ ਸ਼ਰਧਾ ਦੇ ਸਿੱਟੇ ਵਿਚ) ਇਸ ਸੂਰਤ ਨੇ ਓਹਨਾਂ ਦੀ ਸ਼ਰਧਾ ਵਿਚ ਹੋਰ ਵੀ ਵਾਧਾ ਕਰ ਦਿੱਤਾ ਹੈ ਤੇ ਓਹ ਵੱਡੀ ਖ਼ੁਸ਼ੀ ਮਨਾ ਰਹੇ ਹਨ ।੧੨੪।

وَأَمَّا ٱلَّذِينَ فِي قُلُوبِهِم مَّرَضٞ فَزَادَتۡهُمۡ رِجۡسًا إِلَىٰ رِجۡسِهِمۡ وَمَاتُواْ وَهُمۡ كَٰفِرُونَ ١٢٥

ਅਤੇ ਜਿਨ੍ਹਾਂ ਲੋਕਾਂ ਦੇ ਮਨ ਵਿਚ (ਕਪਟ ਦਾ) ਰੋਗ ਹੈ, ਇਸ (ਸੂਰਤ) ਨੇ ਓਹਨਾਂ ਦੀ (ਪਹਿਲੀ) ਕੁਚੀਲਤਾ ਤੇ ਹੋਰ ਕੁਚੀਲਤਾ ਚੜ੍ਹਾ ਦਿੱਤੀ ਹੈ; ਇੱਥੋਂ ਤਕ ਕਿ ਓਹ ਇਸੇ ਹਾਲਤ ਵਿਚ ਹੀ ਮਰਨਗੇ ਕਿ ਓਹ ਇਨਕਾਰੀ ਹੀ ਹੋਣਗੇ ।੧੨੫।

أَوَلَا يَرَوۡنَ أَنَّهُمۡ يُفۡتَنُونَ فِي كُلِّ عَامٖ مَّرَّةً أَوۡ مَرَّتَيۡنِ ثُمَّ لَا يَتُوبُونَ وَلَا هُمۡ يَذَّكَّرُونَ ١٢٦

ਕੀ ਓਹ ਇਹ ਨਹੀਂ ਵੇਖਦੇ ਕਿ ਹਰ ਸਾਲ ਓਹਨਾਂ ਦੀ ਇਕ ਜਾਂ ਦੋ ਵਾਰ ਪਰਖ ਕੀਤੀ ਜਾਂਦੀ ਹੈ । ਫੇਰ ਵੀ ਓਹ ਪਸਚਾਤਾਪ ਨਹੀਂ ਕਰਦੇ ਤੇ ਨਾ ਕੋਈ ਸਿੱਖਿਆ ਹੀ ਪ੍ਰਾਪਤ ਕਰਦੇ ਹਨ ।੧੨੬।

وَإِذَا مَآ أُنزِلَتۡ سُورَةٞ نَّظَرَ بَعۡضُهُمۡ إِلَىٰ بَعۡضٍ هَلۡ يَرَىٰكُم مِّنۡ أَحَدٖ ثُمَّ ٱنصَرَفُواْۚ صَرَفَ ٱللَّهُ قُلُوبَهُم بِأَنَّهُمۡ قَوۡمٞ لَّا يَفۡقَهُونَ ١٢٧

ਅਤੇ ਜਦ ਕੋਈ ਸੂਰਤ ਉਤਰਦੀ ਹੈ, ਤਾਂ ਓਹਨਾਂ ਵਿੱਚੋਂ ਕਈ ਲੋਕ ਦੂਜਿਆਂ ਵਲ ਵੇਖਣ ਲਗ ਪੈਂਦੇ ਹਨ; ਤਾਂ ਜੁ ਇਹ ਪਤਾ ਲਗਾ ਸਕਣ ਕਿ ਕੋਈ ਸੱਜਣ ਤੁਹਾਨੂੰ ਵੇਖ[1] ਤਾਂ ਨਹੀਂ ਰਿਹਾ । ਫੇਰ ਓਹ (ਚੰਗੀ ਤਰ੍ਹਾਂ ਤਸੱਲੀ ਕਰ ਕੇ) ਉੱਥੋਂ ਚਲੇ ਜਾਂਦੇ ਹਨ । ਅੱਲਾਹ ਨੇ ਓਹਨਾਂ ਦੇ ਦਿਲ ਫੇਰ ਦਿੱਤੇ ਹਨ; ਕਿਉਂਕਿ ਓਹ ਅਜੇਹੇ ਲੋਕ ਹਨ, ਜੋ ਸਮਝਣ ਦਾ ਜਤਨ ਨਹੀਂ ਕਰਦੇ ।੧੨੭।

---

[1]ਓਹ ਕਪਟੀ ਆਪਸ ਵਿਚ ਸੈਣਤ ਕਰਦੇ ਹਨ ਕਿ ਕੀ ਇਸ ਵੇਲੇ ਤੁਹਾਨੂੰ ਕੋਈ ਵੇਖ ਤਾਂ ਨਹੀਂ ਰਿਹਾ; ਤਾਂ ਜੁ ਮੁਸਲਮਾਨਾਂ ਦੀ ਗ਼ਫ਼ਲਤ ਤੋਂ ਲਾਭ ਪ੍ਰਾਪਤ ਕੀਤਾ ਜਾ ਸਕੇ । ਇਸ ਥਾਂ "ਤੁਹਾਨੂੰ" ਪਦ ਅਰਬੀ ਦੀ ਇਬਾਰਤ ਦੇ ਕਾਰਣ ਵਰਤਿਆ ਗਿਆ ਹੈ; ਨਹੀਂ ਤਾਂ ਪੰਜਾਬੀ ਅਨੁਸਾਰ "ਓਹਨਾਂ ਨੂੰ ਕੋਈ ਵੇਖ ਤਾਂ ਨਹੀਂ ਰਿਹਾ" ਚਾਹੀਦਾ ਸੀ ।

لَقَدْ جَآءَكُمْ رَسُوْلٌ مِّنْ اَنْفُسِكُمْ عَزِيْزٌ عَلَيْهِ مَا عَنِتُّمْ حَرِيْصٌ عَلَيْكُمْ بِالْمُؤْمِنِيْنَ رَءُوْفٌ رَّحِيْمٌ ﴿۱۲۸﴾

(ਹੇ ਸ਼ਰਧਾਲੂਓ !) ਤੁਹਾਡੇ ਵਲ ਤੁਹਾਡੀ ਆਪਣੀ ਹੀ ਜਾਤੀ ਦਾ ਇਕ ਬੰਦਾ (ਅੱਲਾਹ ਦਾ) ਰਸੂਲ ਹੋ ਕੇ ਆਇਆ ਹੈ। ਤੁਹਾਡਾ ਕਿਸੇ ਔਕੁੜ ਵਿਚ ਫਸਣਾ ਉਸ ਲਈ ਵੱਡੇ ਦੁਖ ਦਾ ਕਾਰਣ ਬਣਦਾ ਹੈ। ਉਸ ਨੂੰ ਤੁਹਾਡੇ ਭਲੇ ਦੀ ਵੱਡੀ ਭੁੱਖ ਹੈ ਅਤੇ (ਉਹ) ਸ਼ਰਧਾਲੂਆਂ ਦਾ ਵੱਡਾ ਪ੍ਰੇਮੀ ਤੇ ਮਿਹਰਬਾਨ ਹੈ।੧੨੮।

فَاِنْ تَوَلَّوْا فَقُلْ حَسْبِيَ اللّٰهُ ۖ لَآ اِلٰهَ اِلَّا هُوَ ؕ عَلَيْهِ تَوَكَّلْتُ وَهُوَ رَبُّ الْعَرْشِ الْعَظِيْمِ ﴿۱۲۹﴾ ع

ਸੋ ਜੇ ਓਹ ਬੇਮੁਖ ਹੋ ਜਾਣ, ਤਾਂ ਤੂੰ ਓਹਨਾਂ ਨੂੰ ਇਹ (ਸਾਫ਼ ਸਾਫ਼) ਕਹਿ ਦੇ ਕਿ ਮੇਰੇ ਲਈ ਅੱਲਾਹ (ਹੀ) ਕਾਫ਼ੀ ਹੈ। ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਮੈਂ ਉਸੇ ਉੱਤੇ ਭਰੋਸਾ ਕੀਤਾ ਹੋਇਆ ਹੈ ਅਤੇ ਓਹ ਵੱਡੇ ਅਰਸ਼ ਦਾ ਸਾਜਨਹਾਰ ਹੈ।੧੨੯। (ਰਕੂਅ ੧੬)



# (੧੦) ਸੂਰਤ ਯੂਨਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੧੦ ਆਇਤਾਂ ਤੇ ੧੧ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓرٰ تِلْكَ اٰيٰتُ الْكِتٰبِ الْحَكِيْمِ ②

ਅਲਫ, ਲਾਮ, ਰਾ[1], ਏਹ, (ਅਰਥਾਤ ਇਸ ਸੂਰਤ ਦੀਆਂ ਆਇਤਾਂ) ਪੂਰਨ ਤੇ ਯੁਕਤੀਆਂ ਭਰਪੂਰ ਪੁਸਤਕ ਦੀਆਂ ਆਇਤਾਂ ਹਨ ।੨।

اَكَانَ لِلنَّاسِ عَجَبًا اَنْ اَوْحَيْنَآ اِلٰى رَجُلٍ مِّنْهُمْ اَنْ اَنْذِرِ النَّاسَ وَبَشِّرِ الَّذِيْنَ اٰمَنُوْٓا اَنَّ لَهُمْ قَدَمَ صِدْقٍ عِنْدَ رَبِّهِمْ ؔ قَالَ الْكٰفِرُوْنَ اِنَّ هٰذَا لَسٰحِرٌ مُّبِيْنٌ ③

ਕੀ ਲੋਕਾਂ ਲਈ ਸਾਡਾ ਓਹਨਾਂ ਵਿੱਚੋਂ ਹੀ ਇਕ ਬੰਦੇ ਉੱਤੇ (ਇਹ) ਅਕਾਸ਼ ਬਾਣੀ ਉਤਾਰਨਾ ਕਿ ਲੋਕਾਂ ਨੂੰ ਹੁਸ਼ਿਆਰ ਕਰ, ਅਰਥਾਤ ਜੋ ਸ਼ਰਧਾ ਧਾਰਨ ਕਰਦੇ ਹਨ, ਓਹਨਾਂ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਕਿ ਓਹਨਾਂ ਲਈ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਗੁਪਤ ਤੇ ਪਰਗਟ ਤੌਰ ਤੇ ਪੂਰਨ ਪਦਵੀ ਹੈ, (ਇਹ) ਇਕ (ਅਜਿਹੇ) ਅਚੰਭੇ ਦੀ ਗਲ ਸੀ (ਕਿ) ਓਹਨਾਂ ਇਨਕਾਰੀਆਂ ਨੇ ਇਹ ਕਹਿਣਾ ਸ਼ੁਰੂ ਕਰ ਦਿੱਤਾ ਹੈ ਕਿ ਇਹ (ਬੰਦਾ) ਸਪਸ਼ਟ ਧੋਖੇਬਾਜ਼ ਹੈ ।੩।

اِنَّ رَبَّكُمُ اللّٰهُ الَّذِيْ خَلَقَ السَّمٰوٰتِ وَالْاَرْضَ فِيْ سِتَّةِ اَيَّامٍ ثُمَّ اسْتَوٰى عَلَى الْعَرْشِ يُدَبِّرُ الْاَمْرَ ؕ مَا

ਬੇਸ਼ੱਕ ਤੁਹਾਡਾ ਸਾਜਨਹਾਰ ਤੇ ਪਾਲਨਹਾਰ (ਉਹ) ਅੱਲਾਹ ਹੈ, ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਛੇ ਸਮਿਆਂ ਵਿਚ ਰਚੇ ਸਨ । ਫੇਰ ਉਹ ਅਰਸ਼ ਉੱਤੇ

---

[1]ਅਲਫ, ਲਾਮ, ਰਾ, ਇਹ ਅੱਖਰ "ਅਨੱਲਾਹੁ ਅਰਾ" ਦਾ ਸੰਖੇਪ ਹਨ । ਇਸ ਦਾ ਅਰਥ ਇਹ ਹੈ ਕਿ "ਮੈਂ ਅੱਲਾਹ ਵੇਖਣਹਾਰ ਹਾਂ ।" ਇਹ ਭਾਵ ਅਸੀਂ ਕਿਸ ਅਸੂਲ ਦੇ ਅਧਾਰ ਤੇ ਪਰਗਟ ਕੀਤਾ ਹੈ, ਇਸ ਬਾਰੇ ਸੂਰਤ ਬਕਰ ਦੀ ਆਇਤ ੨ ਦੀ ਟੂਕ ਵੇਖੋ ।

مِنْ شَفِيْعٍ اِلَّا مِنْۢ بَعْدِ اِذْنِهٖ ۭ ذٰلِكُمُ اللّٰهُ رَبُّكُمْ فَاعْبُدُوْهُ ۭ اَفَلَا تَذَكَّرُوْنَ ③

ਸਥਾਪਨ ਹੋਇਆ ਸੀ । ਉਹ ਹਰੇਕ ਚੀਜ਼ ਦਾ ਪ੍ਰਬੰਧਕ ਹੈ ।(ਉਸ ਦੇ ਹਜ਼ੂਰ) ਕੋਈ ਵੀ (ਕਿਸੇ ਦਾ) ਸਫ਼ਾਰਸ਼ੀ ਨਹੀਂ (ਹੋ ਸਕਦਾ), ਛੁੱਟ ਉਸ ਦੀ ਆਗਿਆ ਦੇ । (ਸੁਣੋ !) ਇਹ ਅੱਲਾਹ (ਉਕਤ ਗੁਣਾਂ ਵਾਲਾ ਹੈ ) (ਅਤੇ ਉਹੋ ਹੀ) ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ; ਇਸ ਲਈ ਤੁਸੀਂ ਉਸੇ ਦੀ ਹੀ ਬੰਦਗੀ ਕੀਤਾ ਕਰੋ । ਕੀ ਤੁਸੀਂ (ਏਹਨਾਂ ਗੱਲਾਂ ਦੇ ਹੁੰਦਿਆਂ ਹੋਇਆਂ ਵੀ) ਸਿੱਖਿਆ ਪ੍ਰਾਪਤ ਨਹੀਂ ਕਰ ਸਕਦੇ ? ।੪।

اِلَيْهِ مَرْجِعُكُمْ جَمِيْعًا ۭ وَعْدَ اللّٰهِ حَقًّا ۭ اِنَّهٗ يَبْدَؤُا الْخَلْقَ ثُمَّ يُعِيْدُهٗ لِيَجْزِيَ الَّذِيْنَ اٰمَنُوْا وَعَمِلُوا الصّٰلِحٰتِ بِالْقِسْطِ ۭ وَالَّذِيْنَ كَفَرُوْا لَھُمْ شَرَابٌ مِّنْ حَمِيْمٍ وَّعَذَابٌ اَلِيْمٌۢ بِمَا كَانُوْا يَكْفُرُوْنَ ④

ਤੁਸੀਂ ਸਾਰੇ ਹੀ ਉਸੇ ਦੀ ਹਜ਼ੂਰੀ ਪਰਤ ਕੇ ਜਾਉਗੇ । (ਇਹ) ਅੱਲਾਹ ਦਾ ਬਚਨ ਹੈ. (ਜੋ) ਪੂਰਾ ਹੋ ਕੇ ਰਹੇਗਾ । ਬੇਸ਼ੱਕ ਉਹ ਰਚਨਾ ਰਚਾਉਂਦਾ ਹੈ, ਫੇਰ ਉਸ ਨੂੰ ਪਰਤਾ ਕੇ ਲੈ ਜਾਂਦਾ ਹੈ. ਤਾਂ ਜੁ ਸ਼ਰਧਾਲੂਆਂ ਤੇ ਯਥਾਯੋਗ ਸ਼ੁਭ ਕਰਮ ਕਰਨ ਵਾਲਿਆਂ ਨੂੰ ਫਲ ਦਾ ਪੂਰਨ ਹਿੱਸਾ ਦੇਵੇ ਅਤੇ ਜੋ ਇਨਕਾਰੀ ਹਨ. ਓਹਨਾਂ ਲਈ ਇਕ ਤਾਂ ਉਬਲਦਾ ਹੋਇਆ ਪਾਣੀ ਪੀਣ ਲਈ ਹੋਵੇਗਾ ਤੇ ਇਕ ਘੋਰ ਕਸ਼ਟ ਹੋਵੇਗਾ; ਕਿਉਂ ਜੁ ਓਹ ਇਨਕਾਰ ਹੀ ਕਰਦੇ (ਚਲੇ ਜਾਂਦੇ) ਸਨ ।੫।

هُوَ الَّذِيْ جَعَلَ الشَّمْسَ ضِيَاۗءً وَّالْقَمَرَ نُوْرًا وَّقَدَّرَهٗ مَنَازِلَ لِتَعْلَمُوْا عَدَدَ السِّنِيْنَ وَالْحِسَابَ ۭ مَا خَلَقَ اللّٰهُ ذٰلِكَ اِلَّا بِالْحَقِّ ۚ يُفَصِّلُ الْاٰيٰتِ لِقَوْمٍ يَّعْلَمُوْنَ ⑤

ਉਸੇ ਨੇ ਹੀ ਸੂਰਜ ਨੂੰ ਪ੍ਰਕਾਸ਼ ਦਾ ਸੋਮਾ ਤੇ ਚੰਨ ਨੂੰ ਚਾਨਣੀ ਵਾਲਾ ਬਣਾਇਆ ਹੈ ਅਤੇ ਇਕ ਅੰਦਾਜ਼ੇ ਨਾਲ ਉਸ ਦੀਆਂ ਮੰਜ਼ਲਾਂ (ਵੀ) ਬਣਾਈਆਂ ਹਨ; ਤਾਂ ਜੁ ਤੁਹਾਨੂੰ ਵਰ੍ਹਿਆਂ ਦੀ ਗਿਣਤੀ ਤੇ ਹਿਸਾਬ ਦਾ ਪਤਾ ਲਗ ਸਕੇ । ਇਸ (ਪ੍ਰਬੰਧ) ਨੂੰ ਅੱਲਾਹ ਨੇ ਸਚ (ਤੇ ਯੁਕਤੀ) ਦੁਆਰਾ ਹੀ ਰਚਿਆ ਹੈ । ਉਹ ਏਹਨਾਂ ਆਇਤਾਂ ਨੂੰ ਜਾਣਕਾਰਾਂ ਲਈ ਵੱਡੇ ਵਿਸਥਾਰ ਨਾਲ ਵਰਣਨ ਕਰਦਾ ਹੈ ।੬।

اِنَّ فِي اخْتِلَافِ الَّيْلِ وَالنَّهَارِ وَمَا خَلَقَ اللّٰهُ فِي السَّمٰوٰتِ وَالْاَرْضِ لَاٰيٰتٍ لِّقَوْمٍ يَّتَّقُوْنَ ⑥

ਬੇਸ਼ੱਕ ਰਾਤ ਤੇ ਦਿਨ ਦੇ ਅੱਗੇ ਪਿੱਛੇ ਆਉਣ ਵਿਚ, ਅਰਥਾਤ ਜੋ ਕੁਝ ਅੱਲਾਹ ਨੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਸਾਜਿਆ ਹੈ, (ਉਸ ਵਿਚ) ਸੰਜਮੀਆਂ ਲਈ ਵੱਡੇ ਚਮਤਕਾਰ ਹਨ ।੭।

إِنَّ الَّذِينَ لَا يَرْجُونَ لِقَاءَنَا وَرَضُوا بِالْحَيٰوةِ الدُّنْيَا
وَاطْمَأَنُّوا بِهَا وَالَّذِينَ هُمْ عَنْ آيٰتِنَا غٰفِلُونَ ﴿٨﴾

ਬੇਸ਼ੱਕ ਜੋ ਲੋਕ ਸਾਨੂੰ ਮਿਲਣ ਦੀ ਆਸ ਨਹੀਂ ਰੱਖਦੇ ਅਤੇ ਇਸ ਲੋਕ ਦੇ ਜੀਵਨ ਤੇ ਹੀ ਪ੍ਰਸੰਨ ਹੋ ਗਏ ਹਨ ਅਤੇ ਇਸੇ ਉੱਤੇ ਹੀ ਸੰਤੁਸ਼ਟ ਹੋ ਗਏ ਹਨ, ਅਰਥਾਤ ਜੋ ਸਾਡੇ ਚਮਤਕਾਰਾਂ ਤੋਂ ਬੇਮੁਖ ਹੋ ਗਏ ਹਨ ।੮।

أُولٰٓئِكَ مَأْوٰهُمُ النَّارُ بِمَا كَانُوا يَكْسِبُونَ ﴿٩﴾

ਬੇਸ਼ੱਕ ਓਹਨਾਂ (ਸਾਰਿਆਂ) ਦਾ ਟਿਕਾਣਾ ਓਹਨਾਂ ਦੀ ਆਪਣੀ ਕਰਣੀ ਸਦਕਾ (ਨਰਕਾਂ ਦੀ) ਅੱਗ ਹੈ ।੯।

إِنَّ الَّذِينَ آمَنُوا وَعَمِلُوا الصّٰلِحٰتِ يَهْدِيهِمْ رَبُّهُمْ
بِإِيمَانِهِمْ تَجْرِي مِنْ تَحْتِهِمُ الْأَنْهٰرُ فِي جَنّٰتِ
النَّعِيمِ ﴿١٠﴾

ਬੇਸ਼ੱਕ ਜੋ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਦੀ ਸ਼ਰਧਾ ਦੇ ਕਾਰਣ ਓਹਨਾਂ ਨੂੰ ਸੁਮਾਰਗ ਵਲ ਲਾ ਦੇਵੇਗਾ ਅਤੇ ਸੁਖਦਾਇਕ ਸਵਰਗਾਂ ਵਿਚ (ਓਹਨਾਂ ਦੇ ਅਧੀਨ) ਨਹਿਰਾਂ ਵਗਦੀਆਂ ਹੋਣ-ਗੀਆਂ ।੧੦।

دَعْوٰهُمْ فِيهَا سُبْحٰنَكَ اللّٰهُمَّ وَتَحِيَّتُهُمْ فِيهَا سَلٰمٌ
وَآخِرُ دَعْوٰهُمْ أَنِ الْحَمْدُ لِلّٰهِ رَبِّ الْعٰلَمِينَ ﴿١١﴾ ع

ਓਹਨਾਂ (ਸਵਰਗਾਂ) ਵਿਚ (ਪ੍ਰਭੂ ਦੇ ਹਜ਼ੂਰ) ਓਹਨਾਂ ਦੀ (ਇਹ) ਅਰਜੋਈ (ਹੋਵੇਗੀ) ਕਿ ਹੇ ਅੱਲਾਹ ! ਤੂੰ ਪਵਿੱਤਰ ਹੈਂ ਅਤੇ ਓਹਨਾਂ ਦੀ (ਇਕ ਦੂਜੇ ਲਈ) ਇਹ ਅਸੀਸ ਹੋਵੇਗੀ (ਕਿ ਤੁਹਾਡੇ ਉੱਤੇ ਸਦਾ ਲਈ ਸਲਾਮਤੀ ਹੋਵੇ ਅਤੇ ਸਭ ਤੋਂ ਅਖ਼ੀਰ ਵਿਚ ਓਹ ਉੱਚੀ ਆਵਾਜ਼ ਨਾਲ ਇਹ ਅਰਦਾਸ ਕੀਤਾ ਕਰਨਗੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ[1] ।੧੧। (ਰਕੂਅ ੧)

وَلَوْ يُعَجِّلُ اللّٰهُ لِلنَّاسِ الشَّرَّ اسْتِعْجَالَهُمْ بِالْخَيْرِ

ਅਤੇ ਜੇ ਅੱਲਾਹ ਲੋਕਾਂ ਨੂੰ (ਓਹਨਾਂ ਦੇ ਕਰਮਾਂ ਦੀ) ਬੁਰਾਈ (ਦਾ ਸਿੱਟਾ) ਓਹਨਾਂ ਦੀ ਧਨ ਨੂੰ ਛੇਤੀ ਪ੍ਰਾਪਤ ਕਰਨ ਦੀ ਲਾਲਸਾ ਵਾਂਗ ਛੇਤੀ (ਹੀ) ਦੇ ਦਿੰਦਾ, ਤਾਂ ਓਹਨਾਂ ਦੀ (ਜੀਵਨ ਦੇ ਅੰਤ) ਦੀ

---

[1]ਸਵਰਗ ਦੇ ਨਿਵਾਸ ਸਮੇਂ ਓਹਨਾਂ ਦੇ ਮੂੰਹੋਂ "ਅਲਹਮਦੁ ਲਿੱਲਾਹ" ਤੋਂ ਛੁੱਟ ਹੋਰ ਕੁਝ ਨਹੀਂ ਨਿਕਲੇਗਾ; ਕਿਉਂ ਕਿ ਓਹ ਆਪਣੇ ਵਟਾਦਰੇ ਉੱਤੇ ਪੂਰੀ ਤਰ੍ਹਾਂ ਸੰਤੁਸ਼ਟ ਹੋਣਗੇ। ਇਸ ਦਾ ਇਹ ਵੀ ਇਕ ਭਾਵ ਹੈ ਕਿ ਸ਼ਰਧਾਲੂਆਂ ਦਾ ਅੰਤ ਕਿਹਾ ਚੰਗਾ ਹੁੰਦਾ ਹੈ ਕਿ ਅੰਤਲੇ ਸਿੱਟੇ ਸਮੇਂ ਵੀ ਓਹ ਅੱਲਾਹ ਦੀ ਉਪਮਾ ਤੇ ਉਸਤਤੀ ਹੀ ਵਰਣਨ ਕਰਦੇ ਹਨ ਤੇ ਸਦਾ ਸਫਲ ਹੁੰਦੇ ਹਨ।

لَقُضِيَ إِلَيْهِمْ أَجَلُهُمْ ۖ فَنَذَرُ الَّذِينَ لَا يَرْجُونَ لِقَاءَنَا فِي طُغْيَانِهِمْ يَعْمَهُونَ ⑪

ਮੁਹਲਤ ਕਦੇ ਦੀ ਪੁਗ ਚੁੱਕੀ ਹੁੰਦੀ, (ਪਰ ਚੂੰਕਿ ਅਸੀਂ ਇਹ ਯੋਗ ਨਹੀਂ ਸਮਝਿਆ); ਇਸ ਲਈ ਅਸੀਂ ਓਹਨਾਂ ਲੋਕਾਂ ਨੂੰ ਜੋ ਸਾਡੇ ਮਿਲਣ ਦੀ ਆਸ ਨਹੀਂ ਰੱਖਦੇ, ਇਸੇ ਹਾਲ ਵਿਚ (ਹੀ) ਛੱਡ ਰਹੇ ਹਾਂ ਕਿ ਓਹ ਆਪਣੀਆਂ ਵਧੀਕੀਆਂ ਵਿਚ ਭਟਕਦੇ ਰਹਿਣ ।੧੨।

وَإِذَا مَسَّ الْإِنْسَانَ الضُّرُّ دَعَانَا لِجَنْبِهِ أَوْ قَاعِدًا أَوْ قَائِمًا ۚ فَلَمَّا كَشَفْنَا عَنْهُ ضُرَّهُ مَرَّ كَأَنْ لَمْ يَدْعُنَا إِلَىٰ ضُرٍّ مَسَّهُ ۚ كَذَٰلِكَ زُيِّنَ لِلْمُسْرِفِينَ مَا كَانُوا يَعْمَلُونَ ⑫

ਅਰਥਾਤ ਜਦ ਕਦੇ ਕਿਸੇ ਮਨੁੱਖ ਤੇ ਕੋਈ ਬਿਪਤਾ ਆਉਂਦੀ ਹੈ, ਤਾਂ ਉਹ ਆਪਣੇ ਪਹਿਲੂਆਂ ਦੇ ਭਾਰ (ਲੇਟਿਆ ਹੋਇਆ) ਜਾਂ ਬੈਠਾ ਹੋਇਆ ਜਾਂ ਖੜੋਤਾ ਹੋਇਆ ਸਾਡੇ ਅੱਗੇ ਅਰਜ਼ੋਈਆਂ ਕਰਦਾ ਹੈ । ਸੋ ਜਦ ਅਸੀਂ ਉਸ ਦੀ (ਉਹ) ਬਿਪਤਾ ਟਾਲ ਦਿੰਦੇ ਹਾਂ, ਤਾਂ ਉਹ (ਇਉਂ ਓਪਰਾ ਬਣ ਕੇ) ਲੰਘ ਜਾਂਦਾ ਹੈ ਕਿ ਜਾਣੋ ਉਸ ਨੇ ਕਿਸੇ ਬਿਪਤਾ (ਦੇ ਦੂਰ ਕਰਨ) ਲਈ, ਜੋ ਉਸ ਤੇ ਆਈ ਸੀ, ਸਾਡੇ ਅੱਗੇ ਕਦੇ ਕੋਈ ਅਰਜ਼ੋਈ ਕੀਤੀ ਹੀ ਨਹੀਂ ਸੀ ! ਇਸੇ ਤਰ੍ਹਾਂ ਹੀ ਸਾਰੇ ਹੱਦੋਂ ਟੱਪਣ ਵਾਲਿਆਂ ਨੂੰ ਓਹਨਾਂ ਦੀਆਂ ਕਰਣੀਆਂ ਸੋਹਣੀਆਂ ਕਰ ਕੇ ਵਿਖਾਈਆ ਗਈਆਂ ਹਨ ।੧੩।

وَلَقَدْ أَهْلَكْنَا الْقُرُونَ مِنْ قَبْلِكُمْ لَمَّا ظَلَمُوا ۙ وَجَاءَتْهُمْ رُسُلُهُمْ بِالْبَيِّنَاتِ وَمَا كَانُوا لِيُؤْمِنُوا ۚ كَذَٰلِكَ نَجْزِي الْقَوْمَ الْمُجْرِمِينَ ⑬

ਅਤੇ ਬੇਸ਼ਕ ਅਸੀਂ ਤੁਹਾਥੋਂ ਪਹਿਲਾਂ (ਵੀ) (ਉਪਰਥਲੀ) ਕਈ ਜਾਤੀਆਂ ਨੂੰ—ਜਦ ਕਿ (ਉਹਨਾਂ ਨੇ ਬਾਵਜੂਦ ਇਸ ਦੇ ਕਿ) ਓਹਨਾਂ ਵਲ ਓਹਨਾਂ ਦੇ ਰਸੂਲ ਸਪਸ਼ਟ ਚਮਤਕਾਰ ਲੈ ਕੇ ਆਏ ਸਨ—ਜ਼ੁਲਮ ਕਮਾਇਆ ਸੀ, ਅਰਥਾਤ ਸ਼ਰਧਾ ਧਾਰਨ ਨਹੀਂ ਕੀਤੀ ਸੀ, ਨਸ਼ਟ ਕਰ ਚੁੱਕੇ ਹਾਂ । ਅਸੀਂ ਅਪਰਾਧੀਆਂ ਨੂੰ ਇਸੇ ਤਰ੍ਹਾਂ ਬਦਲਾ ਦਿਆ ਕਰਦੇ ਹਾਂ ।੧੪।

ثُمَّ جَعَلْنَاكُمْ خَلَائِفَ فِي الْأَرْضِ مِنْ بَعْدِهِمْ لِنَنْظُرَ كَيْفَ تَعْمَلُونَ ⑮

ਫੇਰ ਓਹਨਾਂ ਤੋਂ ਮਗਰੋਂ ਅਸੀਂ ਤੁਹਾਨੂੰ ਧਰਤੀ ਉੱਤੇ (ਉਹਨਾਂ ਦਾ) ਜਾਨਸ਼ੀਨ ਬਣਾ ਦਿੱਤਾ ਸੀ । ਤਾਂ ਜੁ ਅਸੀਂ ਇਹ ਵੇਖ ਸਕੀਏ ਕਿ ਤੁਸੀਂ ਕੀ ਕਮਾਈ ਕਰਦੇ ਹੋ ? ।੧੫।

وَإِذَا تُتْلٰى عَلَيْهِمْ اٰيَاتُنَا بَيِّنٰتٍ ۙ قَالَ الَّذِيْنَ لَا يَرْجُوْنَ لِقَآءَنَا ائْتِ بِقُرْاٰنٍ غَيْرِ هٰذَآ اَوْ بَدِّلْهُ ۚ قُلْ مَا يَكُوْنُ لِيْٓ اَنْ اُبَدِّلَهٗ مِنْ تِلْقَآئِ نَفْسِيْ ۚ اِنْ اَتَّبِعُ اِلَّا مَا يُوْحٰٓى اِلَيَّ ۚ اِنِّيْٓ اَخَافُ اِنْ عَصَيْتُ رَبِّيْ عَذَابَ يَوْمٍ عَظِيْمٍ ﴿١٥﴾

ਅਤੇ ਜਦ ਓਹਨਾਂ ਨੂੰ ਸਾਡੀਆਂ ਸਪਸ਼ਟ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, ਤਾਂ ਓਹ—ਜਿਨ੍ਹਾਂ ਨੂੰ ਸਾਡੇ ਮਿਲਣ ਦੀ ਕੋਈ ਆਸ ਨਹੀਂ—ਇਹ ਕਹਿ ਦਿੰਦੇ ਹਨ ਕਿ (ਹੇ "ਮੁਹੰਮਦ"!) ਤੂੰ ਇਸ ਤੋਂ ਛੁੱਟ ਕੋਈ ਹੋਰ ਕੁਰਾਨ ਲੈ ਆ । ਜਾਂ ਇਸੇ ਵਿਚ (ਹੀ ਕੁਝ) ਵਾਧਾ (ਘਾਟਾ) ਕਰ ਦੇ । ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ ਇਹ) ਮੇਰਾ ਕੰਮ ਨਹੀਂ ਕਿ ਮੈਂ ਇਸ ਵਿਚ ਆਪਣੇ ਵੱਲੋਂ ਕੋਈ ਵਾਧਾ (ਘਾਟਾ) ਕਰ ਦਿਆਂ । ਮੈਂ (ਤਾਂ) ਜੋ (ਕੁਝ) ਮੇਰੇ ਉੱਤੇ ਅਕਾਸ਼ ਬਾਣੀ ਦੁਆਰਾ (ਹੁਕਮ) ਉਤਾਰਿਆ ਜਾਂਦਾ ਹੈ, ਉਸੇ ਦੇ ਪਿੱਛੇ ਚਲਦਾ ਹਾਂ, ਅਰਥਾਤ ਜੇ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅਵੱਗਿਆ ਕਰਾਂ, ਤਾਂ ਮੈਨੂੰ ਇਕ ਵੱਡੇ (ਭਿਆਨਕ) ਦਿਨ ਦੇ ਕਸ਼ਟ ਦਾ ਸਹਿਮ ਹੈ ।੧੬।

قُلْ لَّوْ شَآءَ اللّٰهُ مَا تَلَوْتُهٗ عَلَيْكُمْ وَلَآ اَدْرٰىكُمْ بِهٖ ۖ فَقَدْ لَبِثْتُ فِيْكُمْ عُمُرًا مِّنْ قَبْلِهٖ ۚ اَفَلَا تَعْقِلُوْنَ ﴿١٦﴾

ਅਤੇ ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਜੇ ਅੱਲਾਹ ਨੂੰ (ਇਹ) ਭਾਉਂਦਾ, (ਕਿ ਇਸ ਦੀ ਥਾਂ ਕੋਈ ਹੋਰ ਸਿੱਖਿਆ ਦਿੱਤੀ ਜਾਏ) ਤਾਂ ਮੈਂ ਇਸ[1] ਨੂੰ ਤੁਹਾਡੇ ਸਾਹਮਣੇ ਪੜ੍ਹ ਕੇ ਨਾ ਸੁਣਾਉਂਦਾ ਅਤੇ ਨਾ ਉਹੋ (ਹੀ) ਤੁਹਾਨੂੰ ਇਸ (ਸਿੱਖਿਆ) ਤੋਂ ਜਾਣੂੰ ਕਰਾਉਂਦਾ । ਸੋ ਇਸ ਤੋਂ ਪਹਿਲਾਂ ਮੈਂ ਇਕ ਲੰਮੇਂ ਸਮੇਂ ਤਕ ਤੁਹਾਡੇ ਵਿਚ ਰਹਿ ਚੁੱਕਾਂ ਹਾਂ[2] । ਤੁਸੀਂ ਫੇਰ (ਵੀ) ਕਿਉਂ ਅਕਲ ਤੋਂ ਕੰਮ ਨਹੀਂ ਲੈਂਦੇ ।੧੭।

فَمَنْ اَظْلَمُ مِمَّنِ افْتَرٰى عَلَى اللّٰهِ كَذِبًا اَوْ كَذَّبَ بِاٰيٰتِهٖ ۚ اِنَّهٗ لَا يُفْلِحُ الْمُجْرِمُوْنَ ﴿١٧﴾

ਫੇਰ (ਤੁਸੀਂ ਆਪ ਹੀ ਦੱਸੋ ਕਿ) ਜੋ ਅੱਲਾਹ ਉੱਤੇ ਕੂੜ ਤੋਲੇ, ਜਾਂ ਉਸ ਦੀਆਂ ਆਇਤਾਂ ਦੀ ਨਿੰਦਾ ਕਰੇ, ਉਸ ਤੋਂ ਵੱਡਾ ਜ਼ਾਲਮ ਹੋਰ ਕਿਹੜਾ ਹੋ ਸਕਦਾ ਹੈ ? (ਗੱਲ ਕੀ), ਇਹ ਯਕੀਨੀ ਗੱਲ ਹੈ ਕਿ ਅਪਰਾਧੀ ਲੋਕ ਸਫਲ ਨਹੀਂ ਹੋ ਸਕਦੇ ।੧੮।

---

[1]ਅਰਥਾਤ ਵਰਤਮਾਨ ਕੁਰਾਨ ਦੀ ਸਿੱਖਿਆ ਨੂੰ ।

[2]ਅਰਥਾਤ ਕੀ ਤੁਸੀਂ ਮੇਰੇ ਪਿਛਲੇ ਜੀਵਨ ਨੂੰ ਨਹੀਂ ਵੇਖਦੇ ਕਿ ਅੱਲਾਹ ਤਾਂ ਕਿਤੇ ਰਿਹਾ, ਮੈਂ ਕਦੇ ਕਿਸੇ ਮਨੁੱਖ ਬਾਰੇ ਵੀ ਕੋਈ ਝੂਠੀ ਗੱਲ ਨਹੀਂ ਕਹੀ ਸੀ ।

وَيَعْبُدُوْنَ مِنْ دُوْنِ اللّٰهِ مَا لَا يَضُرُّهُمْ وَلَا يَنْفَعُهُمْ
وَيَقُوْلُوْنَ هٰٓؤُلَآءِ شُفَعَآؤُنَا عِنْدَ اللّٰهِ ؕ قُلْ اَتُنَبِّـُٔوْنَ
اللّٰهَ بِمَا لَا يَعْلَمُ فِي السَّمٰوٰتِ وَلَا فِي الْاَرْضِ ؕ سُبْحٰنَهٗ
وَتَعٰلٰى عَمَّا يُشْرِكُوْنَ ﴿١٩﴾

ਅਤੇ ਏਹ (ਲੋਕ) ਅੱਲਾਹ ਨੂੰ ਛੱਡ ਕੇ ਇਕ ਅਜਿਹੀ ਚੀਜ਼ ਦੀ ਪੂਜਾ ਕਰਦੇ ਹਨ, ਜੋ ਨਾ ਓਹਨਾਂ ਨੂੰ ਹਾਣ ਪੁਚਾ ਸਕਦੀ ਹੈ ਤੇ ਨਾ ਲਾਭ, ਅਰਥਾਤ ਓਹ ਇਹ ਵੀ ਕਹਿੰਦੇ ਹਨ। (ਕਿ) ਏਹ (ਸਾਡੇ ਇਸ਼ਟ) ਅੱਲਾਹ ਦੇ ਹਜ਼ੂਰ ਸਾਡੇ ਸਫ਼ਾਰਸ਼ੀ ਹੋਣਗੇ। ਤੂੰ (ਓਹਨਾਂ ਨੂੰ) ਇਹ ਆਖ (ਕਿ) ਕੀ ਤੁਸੀਂ ਅੱਲਾਹ ਬਾਰੇ ਉਹ ਗੱਲ ਕਹਿੰਦੇ ਹੋ, ਜਿਸ[1] ਸੰਬੰਧੀ ਨਾ ਅਕਾਸ਼ ਵਿਚ (ਹੋਣ ਦਾ) ਉਸ ਨੂੰ ਕੋਈ ਪਤਾ ਹੈ ਤੇ ਨਾ (ਹੀ) ਪਤਾਲ ਵਿਚ (ਕਿਤੇ ਉਸ ਦੀ ਹੋਂਦ ਦਾ ਕੋਈ ਪਤਾ ਲਗਦਾ ਹੈ) ਉਹ ਪਵਿੱਤਰ ਹੈ, ਅਰਥਾਤ ਓਹਨਾਂ ਦੇ ਸ਼ਰੀਕ ਬਣਾਉਣ ਤੋਂ ਬਹੁਤ ਉੱਚਾ ਹੈ।੧੯।

وَمَا كَانَ النَّاسُ اِلَّآ اُمَّةً وَّاحِدَةً فَاخْتَلَفُوْا ؕ وَلَوْلَا
كَلِمَةٌ سَبَقَتْ مِنْ رَّبِّكَ لَقُضِيَ بَيْنَهُمْ فِيْمَا فِيْهِ
يَخْتَلِفُوْنَ ﴿٢٠﴾

ਅਤੇ ਸਾਰੇ ਲੋਕ ਇੱਕੋ ਹੀ ਧੜਾ ਸਨ[2]। ਫੇਰ ਓਹਨਾਂ ਨੇ ਆਪਸ ਵਿਚ ਮਤਿਭੇਦ ਕਰ ਲਿਆ ਸੀ ਅਤੇ ਜੋ ਗੱਲ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਪਹਿਲੇ (ਬਚਨ ਦੀ ਸੂਰਤ ਵਿਚ) ਆ ਚੁੱਕੀ ਹੈ[3], ਜੇ ਉਹ (ਰੋਕ) ਨਾ ਹੁੰਦੀ, ਤਾਂ ਜਿਸ (ਗੱਲ) ਵਿਚ ਓਹ ਮਤਿਭੇਦ ਕਰਦੇ ਸਨ, ਉਸ ਬਾਰੇ ਓਹਨਾਂ ਵਿਚਾਲੇ (ਕਦੋ ਦਾ) ਫ਼ੈਸਲਾ ਕਰ ਦਿੱਤਾ ਗਿਆ ਹੁੰਦਾ।੨੦।

وَيَقُوْلُوْنَ لَوْلَآ اُنْزِلَ عَلَيْهِ اٰيَةٌ مِّنْ رَّبِّهٖ ۚ فَقُلْ اِنَّمَا

ਓਹ ਇਹ ਕਹਿੰਦੇ ਹਨ ਕਿ ਇਸ (ਰਸੂਲ) ਉੱਤੇ ਉਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਚਮਤਕਾਰ ਕਿਉਂ ਨਹੀਂ ਉਤਾਰਿਆ ਗਿਆ। ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਹਰੇਕ ਗੁਪਤ (ਗੱਲ ਦਾ ਗਿਆਨ) ਅੱਲਾਹ ਨੂੰ ਹੀ ਪ੍ਰਾਪਤ ਹੈ,

---

[1]ਅਰਥਾਤ—ਜਿਸ ਗੱਲ ਦਾ ਅੱਲਾਹ ਨੂੰ ਵੀ ਪਤਾ ਨਾ ਹੋਵੇ, ਉਹ ਗੱਲ ਹੋ ਹੀ ਕਿਸ ਤਰ੍ਹਾਂ ਸਕਦੀ ਹੈ।

[2]ਅਰਥਾਤ—ਇਨਕਾਰੀ ਕੁਮਾਰਗ ਉੱਤੇ ਸਹਿਮਤ ਸਨ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ ਫ਼ਰਮਾਇਆ ਹੈ :—

"ਅੱਲਕੁਫ਼ਰੁ ਮਿੱਲਾਤੁਨ ਵਾਹਿਦਾਤੁਨ"

ਅਰਥਾਤ—ਇਨਕਾਰੀ ਸ਼ਰਾਰਤਾਂ ਵਿਚ ਦੂਜੇ ਸਾਰੇ ਇਨਕਾਰੀਆਂ ਨਾਲ ਮਿਲ ਕੇ ਇੱਕੋ ਜਾਤੀ ਹੀ ਬਣ ਜਾਇਆ ਕਰਦੇ ਹਨ। (ਇਸ ਬਾਰੇ ਸੂਰਤ ਬਕਰਾ ਦੀ ਆਇਤ ੨੧੪ ਦੀ ਟੂਕ ਵੇਖੋ)

[3]ਇਹ "ਰਹਮਤੀ ਵਸਿਅਤ ਕੁੱਲਾ ਸ਼ੇਇਨ" ਅਰਥਾਤ ਮੇਰੀ ਕ੍ਰਿਪਾਲਤਾ ਹਰ ਚੀਜ਼ ਤੋਂ ਵਿਸ਼ਾਲ ਹੈ, ਵਲ ਇਸ਼ਾਰਾ ਹੈ।

الْغَيْبُ لِلّٰهِ فَانْتَظِرُوْاۚ اِنِّیْ مَعَكُمْ مِّنَ الْمُنْتَظِرِیْنَ ۝٢١ ع

ਇਸ ਲਈ ਤੁਸੀਂ ਵੀ (ਇਸ ਦੀ) ਉਡੀਕ ਕਰਦੇ ਰਹੋ ਤੇ ਮੈਂ (ਵੀ) ਤੁਹਾਡੇ ਨਾਲ ਉਡੀਕਵਾਨ ਹਾਂ।੨੧। (ਰਕੂਅ ੨)

وَاِذَاۤ اَذَقْنَا النَّاسَ رَحْمَةً مِّنْۢ بَعْدِ ضَرَّآءَ مَسَّتْهُمْ اِذَا لَهُمْ مَّكْرٌ فِیْۤ اٰیَاتِنَاؕ قُلِ اللّٰهُ اَسْرَعُ مَكْرًاؕ اِنَّ رُسُلَنَا یَكْتُبُوْنَ مَا تَمْكُرُوْنَ ۝٢٢

ਅਤੇ ਜਦ ਅਸੀਂ ਲੋਕਾਂ ਉੱਤੇ ਕਿਸੇ ਬਿਪਤਾ ਮਗਰੋਂ ਜੋ ਓਹਨਾਂ ਉੱਤੇ ਆਉਂਦੀ ਹੈ, (ਆਪਣੀ ਕੋਈ) ਮਿਹਰ ਕਰਦੇ ਹਾਂ, ਤਾਂ ਓਹ ਝਟ ਹੀ ਸਾਡੇ ਚਮਤਕਾਰਾਂ ਬਾਰੇ ਕੋਈ ਨਾ (ਕੋਈ ਵਿਰੋਧੀ) ਗੋਂਦ ਗੁੰਦਣ ਲਗ ਪੈਂਦੇ ਹਨ। ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ ਇਸ ਦੇ ਟਾਕਰੇ ਤੇ) ਅੱਲਾਹ ਦੀ ਵਿਉਂਤ ਤਾਂ ਛੇਤੀ ਹੀ ਤੋੜ ਚੜ੍ਹਿਆ ਕਰਦੀ ਹੈ (ਅਤੇ) ਤੁਸੀਂ ਜੋ (ਵੀ) ਗੋਂਦ ਗੁੰਦਦੇ ਹੋ, ਸਾਡੇ ਫ਼ਰਿਸ਼ਤੇ ਉਸ ਨੂੰ ਲਿਖਦੇ ਜਾਂਦੇ ਹਨ।੨੨।

هُوَ الَّذِیْ یُسَیِّرُكُمْ فِی الْبَرِّ وَالْبَحْرِؕ حَتّٰۤی اِذَا كُنْتُمْ فِی الْفُلْكِۚ وَجَرَیْنَ بِهِمْ بِرِیْحٍ طَیِّبَةٍ وَّفَرِحُوْا بِهَا جَآءَتْهَا رِیْحٌ عَاصِفٌ وَّجَآءَهُمُ الْمَوْجُ مِنْ كُلِّ مَكَانٍ وَّظَنُّوْۤا اَنَّهُمْ اُحِیْطَ بِهِمْۙ دَعَوُا اللّٰهَ مُخْلِصِیْنَ لَهُ الدِّیْنَۚ لَئِنْ اَنْجَیْتَنَا مِنْ هٰذِهٖ لَنَكُوْنَنَّ مِنَ الشّٰكِرِیْنَ ۝٢٣

ਉਹੋ (ਪ੍ਰਭੂ) ਹੀ ਹੈ; ਜੋ ਤੁਹਾਨੂੰ (ਸਮਰਥਾ ਦੇ ਕੇ) ਜਲ ਤੇ ਥਲ ਵਿਚ ਚਲਾਉਂਦਾ ਹੈ; ਇੱਥੋਂ ਤਕ ਕਿ ਜਦ ਤੁਸੀਂ ਬੇੜੀਆਂ ਵਿਚ (ਸਵਾਰ) ਹੁੰਦੇ ਹੋ, ਜੋ ਸੋਹਣੀ ਹਵਾ ਦੁਆਰਾ ਓਹਨਾਂ (ਲੋਕਾਂ)[1] ਨੂੰ ਵੀ ਲੈ ਕੇ ਚਲ ਰਹੀਆਂ ਹੁੰਦੀਆਂ ਹਨ ਤੇ ਓਹ ਓਹਨਾਂ ਉੱਤੇ[2] ਵੱਡੀ ਆਕੜ ਕਰ ਰਹੇ ਹੁੰਦੇ ਹਨ, ਤਾਂ ਓਹਨਾਂ ਉੱਤੇ ਇਕ (ਵੱਡਾ) ਤੇਜ਼ ਝਖੜ ਝੁਲ ਪੈਂਦਾ ਹੈ ਤੇ ਹਰ ਪਾਸਿਓਂ ਲਹਿਰਾਂ (ਉੱਤੇ ਲਹਿਰਾਂ) ਓਹਨਾਂ ਤੇ ਚੜ੍ਹ ਆਉਂਦੀਆਂ ਹਨ, ਅਰਥਾਤ ਓਹ ਇਹ ਸਮਝਣ ਲਗ ਪੈਂਦੇ ਹਨ ਕਿ ਹੁਣ[3] ਓਹ ਮੌਤ (ਦੇ ਮੂੰਹ) ਵਿਚ ਆ ਗਏ ਹਨ; ਤਾਂ (ਅਜਿਹੇ ਸਮੇਂ) ਓਹ ਆਗਿਆਕਾਰੀ ਬਣ ਕੇ ਇਹ ਦੁਹਾਈ ਦਿੰਦੇ ਹਨ ਕਿ (ਹੇ ਪ੍ਰਭੂ !) ਜੇ ਸਾਨੂੰ ਇਸ ਬਿਪਤਾ ਤੋਂ ਛੁਟਕਾਰਾ ਦੁਆ ਦਿੱਤਾ, ਤਾਂ ਅਸੀਂ ਨਿਰਸੰਦੇਹ (ਤੇਰੇ) ਧੰਨਵਾਦੀਆਂ ਵਿਚ ਰਲ ਜਾਂਵਾਂਗੇ।੨੩।

---

[1]ਇਸ ਥਾਂ ਸ਼ਰਧਾਲੂਆਂ ਤੇ ਇਨਕਾਰੀਆਂ ਦਾ ਇਕੱਠਾ ਹੀ ਵਰਣਨ ਕੀਤਾ ਗਿਆ ਹੈ; ਕਿਉਂਕਿ ਦੋਵੇਂ ਹੀ ਇੱਕੋ ਬੇੜੀ ਵਿਚ ਸਵਾਰ ਹੁੰਦੇ ਹਨ।

[2]ਅਰਥਾਤ—ਬੇੜੀਆਂ ਦੇ ਵੱਡੀ ਸ਼ਾਨ ਨਾਲ ਚਲਣ ਤੇ ਆਕੜਦੇ ਹਨ।

[3]ਇਸ ਥਾਂ ਹੁਣ ਨਿਰੋਲ ਇਨਕਾਰੀਆਂ ਦਾ ਹੀ ਵਰਣਨ ਹੈ, ਜੋ ਪ੍ਰਭੂ ਦੀ ਸਹਾਇਤਾ ਤੇ ਵਿਸ਼ਵਾਸ ਨਹੀਂ ਰੱਖਦੇ।

فَلَمَّآ اَنۡجٰىهُمۡ اِذَا هُمۡ يَبۡغُوۡنَ فِى الۡاَرۡضِ بِغَيۡرِ الۡحَـقِّ ؕ يٰۤاَيُّهَا النَّاسُ اِنَّمَا بَغۡيُكُمۡ عَلٰٓى اَنۡفُسِكُمۡ‌ ۙ مَّتَاعَ الۡحَيٰوةِ الدُّنۡيَا‌ ثُمَّ اِلَـيۡنَا مَرۡجِعُكُمۡ فَنُـنَبِّئُكُمۡ بِمَا كُنۡتُمۡ تَعۡمَلُوۡنَ ﴿۲۳﴾

ਫੇਰ ਜਦ ਉਹ ਓਹਨਾਂ ਨੂੰ (ਇਸ ਬਿਪਤਾ ਤੋਂ) ਬਚਾ ਕੇ ਕਿਨਾਰੇ ਲਾ ਦਿੰਦਾ ਹੈ, ਤਾਂ ਓਹ ਝਟ ਦੇਸ ਵਿਚ ਵਧੀਕੀਆਂ ਕਰਨ ਲਗ ਪੈਂਦੇ ਹਨ। (ਹੇ ਲੋਕੋ !) ਤੁਹਾਡਾ ਕੇਵਲ ਇਸ ਮਾਤਲੋਕ ਦੇ ਜੀਵਨ ਦੀ ਇੱਛਾ ਕਰਨਾ ਤੁਹਾਡੇ ਆਪਣੇ ਆਪ ਉੱਤੇ ਹੀ (ਬਿਪਤਾ ਬਣ ਕੇ) ਪਵੇਗਾ। ਫੇਰ ਤੁਸੀਂ ਮੇਰੀ ਹਜ਼ੂਰੀ ਹੀ ਪਰਤੋਗੇ। ਸੋ ਤੁਸੀਂ ਜੋ (ਕੁਝ) ਕਰਦੇ ਰਹੇ ਹੋ, ਅਸੀਂ ਤੁਹਾਨੂੰ ਉਸ ਤੋਂ ਖ਼ਬਰਦਾਰ ਕਰਾਂਗੇ।੨੪।

اِنَّمَا مَثَلُ الۡحَيٰوةِ الدُّنۡيَا كَمَآءٍ اَنۡزَلۡنٰهُ مِنَ السَّمَآءِ فَاخۡتَلَطَ بِهٖ نَبَاتُ الۡاَرۡضِ مِمَّا يَاۡكُلُ النَّاسُ وَالۡاَنۡعَامُ ؕ حَتّٰٓى اِذَاۤ اَخَذَتِ الۡاَرۡضُ زُخۡرُفَهَا وَازَّيَّنَتۡ وَظَنَّ اَهۡلُهَاۤ اَنَّهُمۡ قٰدِرُوۡنَ عَلَيۡهَاۤ ۙ اَتٰٮهَاۤ اَمۡرُنَا لَيۡلًا اَوۡ نَهَارًا فَجَعَلۡنٰهَا حَصِيۡدًا كَاَنۡ لَّمۡ تَغۡنَ بِالۡاَمۡسِ‌ ؕ كَذٰلِكَ نُفَصِّلُ الۡاٰيٰتِ لِقَوۡمٍ يَّتَفَكَّرُوۡنَ ﴿۲۴﴾

ਇਸ ਮਾਤਲੋਕ ਦੇ ਜੀਵਨ ਦਾ ਹਾਲ, (ਤਾਂ) ਉਸ ਮੀਂਹ ਸਮਾਨ ਹੈ, ਜਿਸ ਨੂੰ ਅਸੀਂ ਬਦਲਾਂ ਤੋਂ ਵਰ੍ਹਾਉਂਦੇ ਹਾਂ। ਫੇਰ ਉਸ ਦੁਆਰਾ ਧਰਤੀ ਦੀ ਹਰਿਆਵਲ—ਜਿਸ ਨੂੰ ਮਨੁੱਖ ਤੇ ਪਸ਼ੂ ਖਾਂਦੇ ਹਨ—ਮਿਲ (ਕੇ ਇਕ ਜਾਨ ਹੋ) ਜਾਂਦੀ ਹੈ; ਇੱਥੋਂ ਤਕ ਕਿ ਜਦ ਧਰਤੀ (ਇਸ ਰਾਹੀਂ) ਆਪਣੀ ਪੂਰਨ ਸਜਾਵਟ ਪ੍ਰਾਪਤ ਕਰ ਲੈਂਦੀ ਹੈ ਅਤੇ ਸੁਹਾਵਣੀ ਹੋ ਜਾਂਦੀ ਹੈ, ਅਰਥਾਤ ਉਸ ਦੇ ਮਾਲਕ ਇਹ ਸਮਝ ਲੈਂਦੇ ਹਨ ਕਿ (ਹੁਣ) ਓਹਨਾਂ ਨੇ ਉਸ ਉੱਤੇ ਕਾਬੂ ਪਾ ਲਿਆ ਹੈ, ਤਾਂ ਉਸ ਉੱਤੇ ਦਿਨ ਨੂੰ ਜਾਂ ਰਾਤ ਨੂੰ (ਕਸ਼ਟ ਬਾਰੇ) ਸਾਡਾ ਹੁਕਮ ਆ ਜਾਂਦਾ ਹੈ, ਅਰਥਾਤ ਅਸੀਂ ਉਸ ਨੂੰ ਅਜਿਹਾ ਬਣਾ ਦਿੰਦੇ ਹਾਂ ਕਿ ਜਾਣੋ, ਉਹ ਇਕ ਵੱਢਿਆ ਜਾ ਚੁੱਕਾ ਖੇਤ ਹੈ ਅਤੇ ਕਲ ਇੱਥੇ (ਕੁਝ) ਵੀ ਨਹੀਂ ਸੀ। (ਗੱਲ ਕੀ), ਜੋ ਲੋਕ ਸੋਚ-ਵਿਚਾਰ ਤੋਂ ਕੰਮ ਲੈਂਦੇ ਹਨ, ਓਹਨਾਂ ਵਾਸਤੇ ਅਸੀਂ (ਆਪਣੀਆਂ) ਆਇਤਾਂ ਵਿਸਥਾਰ ਨਾਲ ਵਰਣਨ ਕਰਦੇ ਹਾਂ।੨੫।

وَاللّٰهُ يَدۡعُوۡۤا اِلٰى دَارِ السَّلٰمِؕ وَيَهۡدِىۡ مَنۡ يَّشَآءُ اِلٰى صِرَاطٍ مُّسۡتَقِيۡمٍ ﴿۲۵﴾

ਅਤੇ ਅੱਲਾਹ (ਲੋਕਾਈ ਨੂੰ) ਸਲਾਮਤੀ ਦੇ ਘਰ ਵਲ ਸੱਦਦਾ ਹੈ ਅਤੇ (ਉਹ) ਜਿਸ ਨੂੰ ਚਾਹੁੰਦਾ ਹੈ, (ਉਸ ਨੂੰ) ਸੁਮਾਰਗ ਵਲ ਲਾ (ਕੇ ਤੋੜ ਪੁਚਾ) ਦਿੰਦਾ ਹੈ।੨੬।

لِلَّذِينَ أَحْسَنُوا الْحُسْنَىٰ وَزِيَادَةٌ ۖ وَلَا يَرْهَقُ وُجُوهَهُمْ قَتَرٌ وَلَا ذِلَّةٌ ۚ أُولَٰئِكَ أَصْحَابُ الْجَنَّةِ ۖ هُمْ فِيهَا خَالِدُونَ ٢٧

ਓਹਨਾਂ ਲੋਕਾਂ ਦਾ—ਜੋ ਸ਼ੁਭ ਕਰਮੀ ਹਨ—ਚੰਗਾ ਅੰਤ ਹੋਵੇਗਾ ਤੇ ਇਸ ਤੋਂ ਬਿਨਾਂ ਹੋਰ (ਇਨਾਮ ਵੀ ਮਿਲੇਗਾ।)—ਓਹਨਾਂ ਦੇ ਮੂੰਹਾਂ ਉੱਤੇ ਨਾ ਤਾਂ ਘੱਟਾ ਹੋਵੇਗਾ ਤੇ ਨਾ ਹੀ ਨਿਰਾਦਰ (ਦੇ ਚਿੰਨ੍ਹ ਹੋਣਗੇ।) ਇਹੋ ਲੋਕ ਸਵਰਗ ਦੇ ਭਾਗੀ ਹੋਣਗੇ ਅਤੇ ਉਸ ਵਿਚ ਸਦਾ ਹੀ ਰਹਿਣਗੇ।੨੭।

وَالَّذِينَ كَسَبُوا السَّيِّئَاتِ جَزَاءُ سَيِّئَةٍ بِمِثْلِهَا وَتَرْهَقُهُمْ ذِلَّةٌ ۖ مَا لَهُمْ مِنَ اللَّهِ مِنْ عَاصِمٍ ۖ كَأَنَّمَا أُغْشِيَتْ وُجُوهُهُمْ قِطَعًا مِنَ اللَّيْلِ مُظْلِمًا ۚ أُولَٰئِكَ أَصْحَابُ النَّارِ ۖ هُمْ فِيهَا خَالِدُونَ ٢٨

ਅਤੇ ਜੇਹੜੇ ਕੁਕਰਮੀ ਹਨ, (ਓਹਨਾਂ ਦੀ ਹਰੇਕ) ਕੁਕਰਮੀ ਦਾ ਵਟਾਂਦਰਾ ਉਸ (ਕੁਕਰਮੀ) ਦੇ ਬਰਾਬਰ ਹੀ ਹੋਵੇਗਾ ਅਤੇ ਓਹ ਵੱਡੇ ਹੀਣੇ ਹੋਣਗੇ, ਅਰਥਾਤ ਅੱਲਾਹ ਤੋਂ ਛੁੱਟ ਓਹਨਾਂ ਨੂੰ ਕੋਈ ਵੀ (ਕਸ਼ਟ ਤੋਂ) ਬਚਾਉਣ ਵਾਲਾ ਨਹੀਂ ਹੋਵੇਗਾ (ਅਤੇ ਓਹਨਾਂ ਦੀ ਦਸ਼ਾ ਅਜਿਹੀ ਹੋਵੇਗੀ) ਕਿ ਜਾਣੋ, ਓਹਨਾਂ ਦੇ ਮੂੰਹਾਂ ਉੱਤੇ ਰਾਤ ਦੇ (ਕਈ) ਅਨ੍ਹੇਰੇ ਹਿੱਸੇ ਪਾ ਦਿੱਤੇ ਗਏ ਹਨ[1]। ਏਹੋ (ਲੋਕ) ਨਰਕ-ਗਾਮੀ ਹੋਣਗੇ ਤੇ ਉਸੇ ਵਿਚ (ਲੰਮੇ ਸਮੇਂ ਤਕ) ਰਹਿਣਗੇ।੨੮।

وَيَوْمَ نَحْشُرُهُمْ جَمِيعًا ثُمَّ نَقُولُ لِلَّذِينَ أَشْرَكُوا مَكَانَكُمْ أَنْتُمْ وَشُرَكَاؤُكُمْ ۚ فَزَيَّلْنَا بَيْنَهُمْ ۖ وَقَالَ شُرَكَاؤُهُمْ مَا كُنْتُمْ إِيَّانَا تَعْبُدُونَ ٢٩

ਅਤੇ (ਹੇ ਲੋਕੋ! ਉਹ ਸਮਾਂ ਯਾਦ ਕਰੋ) ਜਦ ਕਿ ਅਸੀਂ ਓਹਨਾਂ ਸਾਰਿਆਂ ਨੂੰ ਇਕੱਤਰ ਕਰਾਂਗੇ[2]। ਫੇਰ ਜਿਨ੍ਹਾਂ ਨੇ ਸ਼ਿਰਕ ਕੀਤਾ (ਹੋਵੇਗਾ), ਓਹਨਾਂ ਨੂੰ ਅਸੀਂ ਇਹ ਕਹਾਂਗੇ ਕਿ (ਪਿੱਛੇ ਹੱਟ ਕੇ) ਆਪਣੀ ਥਾਂ ਤੇ (ਖੜੇ ਹੋ ਜਾਓ)। ਤੁਸੀਂ ਵੀ ਤੇ ਤੁਹਾਡੇ (ਆਪੇ ਘੜੇ ਖ਼ੁਦਾਈ ਦੇ) ਹਿੱਸੇਦਾਰ ਇਸ਼ਟ (ਵੀ)। ਫੇਰ ਅਸੀਂ ਓਹਨਾਂ ਦੀ ਆਪਸ ਵਿਚ (ਵੀ) ਜੁਦਾਈ ਪਾ ਦਿਆਂਗੇ ਅਤੇ ਓਹਨਾਂ ਦੇ (ਘੜੇ ਹੋਏ ਪ੍ਰਭੂ ਦੇ) ਸ਼ਰੀਕ (ਓਹਨਾਂ ਨੂੰ) ਇਹ ਕਹਿਣਗੇ (ਕਿ) ਤੁਸੀਂ ਸਾਡੀ ਬੰਦਗੀ (ਕਦੇ ਵੀ) ਨਹੀਂ ਕਰਦੇ ਸਾਓ।੨੯।

فَكَفَىٰ بِاللَّهِ شَهِيدًا بَيْنَنَا وَبَيْنَكُمْ إِنْ كُنَّا عَنْ عِبَادَتِكُمْ لَغَافِلِينَ ٣٠

ਸੋ ਸਾਡੇ ਤੇ ਤੁਹਾਡੇ ਵਿਚਾਲੇ ਅੱਲਾਹ (ਆਪ ਹੀ) ਗਵਾਹ ਹੈ। ਅਸੀਂ ਤੁਹਾਡੀ ਬੰਦਗੀ ਤੋਂ ਨਿਰਸੰਦੇਹ ਅਗਿਆਤ ਸੀ।੩੦।

---

[1]ਅਰਥਾਤ—ਓਹਨਾਂ ਦਾ ਰੰਗ ਡਾਢਾ ਕਾਲਾ ਹੋ ਜਾਏਗਾ ਅਤੇ ਇਉਂ ਭਾਸੇਗਾ ਕਿ ਰਾਤ ਚਲੀ ਆ ਰਹੀ ਹੈ।

[2]ਅਰਥਾਤ—ਸਾਰੇ ਇਨਕਾਰੀ—ਕੀ ਪੁਸਤਕ ਦੇ ਅਨੁਸਾਰੀ ਤੇ ਕੀ ਦੂਜੇ।

هُنَالِكَ تَبْلُوا كُلُّ نَفْسٍ مَّآ أَسْلَفَتْ وَرُدُّوٓا إِلَى اللّٰهِ
مَوْلٰىهُمُ الْحَقِّ وَضَلَّ عَنْهُم مَّا كَانُوا يَفْتَرُونَ ۝٣١ ع

(ਤਦ) ਉੱਥੇ ਹਰੇਕ ਪ੍ਰਾਣੀ (ਆਪਣੀ) ਕੀਤੀ ਦਾ ਫਲ ਚੱਖੇਗਾ ਅਤੇ ਓਹਨਾਂ ਨੂੰ ਓਹਨਾਂ ਦੇ ਸੱਚੇ ਮਾਲਕ ਅੱਲਾਹ ਦੇ ਹਜ਼ੂਰ ਪਰਤਾਇਆ ਜਾਏਗਾ ਅਤੇ ਜੋ ਕੁਝ ਓਹ (ਕੋਲੋਂ) ਘੜਿਆ ਕਰਦੇ ਸਨ, ਉਹ (ਸਭ) ਓਹਨਾਂ ਨੂੰ (ਉੱਕਾ ਹੀ) ਭੁੱਲ-ਭੁਲਾ ਜਾਏਗਾ ।੩੧। (ਰਕੂਅ ੩)

قُلْ مَنْ يَّرْزُقُكُمْ مِّنَ السَّمَآءِ وَالْأَرْضِ أَمَّنْ يَّمْلِكُ
السَّمْعَ وَالْأَبْصَارَ وَمَنْ يُّخْرِجُ الْحَيَّ مِنَ الْمَيِّتِ
وَيُخْرِجُ الْمَيِّتَ مِنَ الْحَيِّ وَمَنْ يُّدَبِّرُ الْأَمْرَ
فَسَيَقُولُونَ اللّٰهُ فَقُلْ أَفَلَا تَتَّقُونَ ۝٣٢

ਤੂੰ (ਓਹਨਾਂ ਨੂੰ) ਇਹ ਆਖ ਕਿ (ਦੱਸ ਤਾਂ ਸਹੀ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿੱਚੋਂ ਕੌਣ ਤੁਹਾਡਾ ਰੋਜ਼ੀ-ਦਹਿੰਦ ਹੈ ? ਜਾਂ (ਇਹ ਕਿ) ਤੁਹਾਡੇ ਕੰਨਾਂ ਤੇ ਅੱਖਾਂ ਉੱਤੇ ਕਿਸ ਦਾ ਅਧਿਕਾਰ ਹੈ ? ਅਤੇ ਕੌਣ (ਇਕ) ਨਿਰਜੀਵ ਵਿੱਚੋਂ ਸੁਰਜੀਵ ਤੇ ਸੁਰਜੀਵ ਵਿੱਚੋਂ ਨਿਰਜੀਵ ਉਤਪੰਨ ਕਰਦਾ ਹੈ ? ਅਰਥਾਤ ਕੌਣ (ਇਸ) ਸਾਰੇ ਬ੍ਰਹਿਮੰਡ ਦਾ (ਸਾਰਾ) ਪ੍ਰਬੰਧ ਕਰਦਾ ਹੈ ? ਇਸ ਤੇ ਓਹ ਜ਼ਰੂਰ ਇਹ ਕਹਿਣਗੇ ਕਿ ਅੱਲਾਹ (ਹੀ ਕਰਦਾ ਹੈ ।) ਤਾਂ (ਓਹਨਾਂ ਨੂੰ) ਇਹ ਆਖ ਕਿ ਕੀ (ਕਾਰਣ ਹੈ ਕਿ) ਤੁਸੀਂ (ਫੇਰ ਵੀ ਪ੍ਰਭੂ ਤੋਂ) ਡਰਦੇ ਨਹੀਂ ? ।੩੨।

فَذٰلِكُمُ اللّٰهُ رَبُّكُمُ الْحَقُّ فَمَاذَا بَعْدَ الْحَقِّ إِلَّا
الضَّلٰلُ فَأَنّٰى تُصْرَفُونَ ۝٣٣

ਬਸ, ਉਹ ਅੱਲਾਹ ਹੀ ਹੈ, (ਜੋ ਅਜਿਹਾ ਕਰਦਾ ਹੈ) ਅਤੇ ਉਹੋ[1] ਹੀ ਤੁਹਾਡਾ ਸੱਚਾ ਸਾਜਨਹਾਰ ਤੇ ਪਾਲਨ-ਹਾਰ (ਹੈ) ਅਤੇ ਸੱਚ[2] ਦਾ ਤਿਆਗ ਕਰ ਕੇ ਕੁਮਾਰਗ ਤੋਂ ਛੁੱਟ ਹੋਰ ਕੀ (ਪ੍ਰਾਪਤ ਹੋ ਸਕਦਾ) ਹੈ ? ਸੋ (ਤੁਸੀਂ ਦੱਸੋ ਤਾਂ ਸਹੀ ਕਿ) ਤੁਸੀਂ ਕਿਸ ਤਰ੍ਹਾਂ ਦੂਜੇ ਪਾਸੇ ਜਾ ਰਹੇ ਹੋ ? ।੩੩।

كَذٰلِكَ حَقَّتْ كَلِمَتُ رَبِّكَ عَلَى الَّذِيْنَ فَسَقُوٓا
أَنَّهُمْ لَا يُؤْمِنُونَ ۝٣٤

ਇਸੇ ਤਰ੍ਹਾਂ ਜਿਨ੍ਹਾਂ ਲੋਕਾਂ ਨੇ ਮਨਮੁਖਤਾ ਧਾਰਨ ਕੀਤੀ ਹੈ, ਓਹਨਾਂ ਉੱਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਕਥਨ ਪੂਰਾ ਹੋ ਚੁੱਕਾ ਹੈ। ਓਹ ਸ਼ਰਧਾ ਧਾਰਨ ਨਹੀਂ ਕਰਦੇ ।੩੪।

---

[1]ਅਰਬੀ ਭਾਸ਼ਾ ਵਿਚ ''ਫ਼ਾ'' ਪਦ ਹੈ, ਜਿਸ ਦਾ ਅਰਥ ''ਬਸ'' ਹੈ, ਪਰ ਪੰਜਾਬੀ ਵਿਚ ਇਸ ਦੀ ਲੋੜ ਨਹੀਂ ਸੀ; ਇਸ ਲਈ ਇਸ ਨੂੰ ਛੱਡ ਦਿੱਤਾ ਗਿਆ ਹੈ ।

[2]ਇਸ ਥਾ ''ਫ਼ਾ'' ਦਾ ਅਰਥ ''ਅਤੇ'' ਕੀਤਾ ਗਿਆ ਹੈ ।

قُلْ هَلْ مِنْ شُرَكَآئِكُمْ مَّنْ يَّبْدَؤُا الْخَلْقَ ثُمَّ يُعِيْدُهٗ ؕ قُلِ اللّٰهُ يَبْدَؤُا الْخَلْقَ ثُمَّ يُعِيْدُهٗ فَاَنّٰى تُؤْفَكُوْنَ ۝

ਤੂੰ (ਓਹਨਾਂ ਨੂੰ) ਇਹ ਆਖ ਕਿ ਕੀ ਤੁਹਾਡੇ (ਆਪੇ ਘੜੇ) ਪ੍ਰਭੂ ਦੇ ਸ਼ਰੀਕਾਂ ਵਿੱਚੋਂ ਕੋਈ (ਵੀ ਅਜਿਹਾ) ਹੈ, ਜੋ ਪਹਿਲੀ ਵਾਰ ਸਾਜਨਾ ਕਰਦਾ ਹੈ ਤੇ ਮੁੜ ਉਸ (ਸਾਜਨਾ) ਨੂੰ ਦੁਹਰਾਉਂਦਾ ਹੈ। ਤੂੰ (ਓਹਨਾਂ ਨੂੰ) ਇਹ ਵੀ ਆਖ (ਕਿ) ਅੱਲਾਹ (ਹੀ ਹੈ ਜੋ) ਪਹਿਲੀ ਵਾਰ (ਵੀ) ਸਾਜਨਾ ਕਰਦਾ ਹੈ (ਤੇ ਮੁੜ) ਇਸ (ਸਾਜਨਾ) ਨੂੰ ਦੁਹਰਾਉਂਦਾ ਹੈ। ਫੇਰ (ਦੱਸੋ ਤਾਂ ਸਹੀ ਇਸ ਦੇ ਹੁੰਦਿਆਂ) ਤੁਸੀਂ ਕਿਹੜੇ ਪਾਸੇ ਜਾ ਰਹੇ ਹੋ ? ।੩੫।

قُلْ هَلْ مِنْ شُرَكَآئِكُمْ مَّنْ يَّهْدِيْۤ اِلَى الْحَقِّ ؕ قُلِ اللّٰهُ يَهْدِيْ لِلْحَقِّ ؕ اَفَمَنْ يَّهْدِيْۤ اِلَى الْحَقِّ اَحَقُّ اَنْ يُّتَّبَعَ اَمَّنْ لَّا يَهِدِّيْۤ اِلَّاۤ اَنْ يُّهْدٰى ۚ فَمَا لَكُمْ ۫ كَيْفَ تَحْكُمُوْنَ ۝

ਤੂੰ (ਓਹਨਾਂ ਤੋਂ) ਇਹ ਵੀ ਪੁੱਛ (ਕਿ) ਕੀ ਤੁਹਾਡੇ (ਆਪੇ ਘੜੇ) ਪ੍ਰਭੂ ਦੇ ਸ਼ਰੀਕਾਂ ਵਿੱਚੋਂ ਕੋਈ (ਅਜਿਹਾ ਵੀ) ਹੈ, ਜੋ ਸੱਚਾਈ ਵਲ (ਲੋਕਾਂ ਦੀ) ਅਗਵਾਈ ਕਰਦਾ ਹੈ ? (ਓਹ ਇਸ ਪ੍ਰਸ਼ਨ ਦਾ ਕੀ ਉੱਤਰ ਦੇ ਸਕਦੇ ਹਨ।) ਤੂੰ (ਆਪ ਹੀ) ਓਹਨਾਂ ਨੂੰ ਇਹ ਕਹਿ ਦੇ (ਕਿ) ਅੱਲਾਹ (ਹੀ ਹੈ, ਜੋ) ਸੱਚ ਵਲ (ਲੋਕਾਂ ਦੀ) ਅਗਵਾਈ ਕਰਦਾ ਹੈ। ਸੋ ਕੀ ਉਹ (ਅੱਲਾਹ) ਜੋ ਸੱਚ ਵਲ ਲੋਕਾਂ ਦੀ ਅਗਵਾਈ ਕਰਦਾ ਹੈ, ਇਸ ਗੱਲ ਦਾ ਵਧੇਰੇ ਅਧਿਕਾਰੀ ਹੈ ਕਿ ਉਸ ਦੀ ਆਗਿਆ ਦਾ ਪਾਲਨ ਕੀਤਾ ਜਾਏ, ਜਾਂ ਓਹ (ਬਣਾਉਟੀ ਇਸ਼ਟ), ਜੋ ਬਿਨਾਂ ਇਸ ਦੇ ਕਿ ਉਸ ਨੂੰ ਸੁਮਾਰਗ ਵਲ ਲਾਇਆ ਜਾਏ, (ਆਪ ਵੀ) ਸਿੱਧਾ ਮਾਰਗ ਪ੍ਰਾਪਤ ਨਹੀਂ ਕਰ ਸਕਦਾ। ਫੇਰ ਦੱਸੋ ਤਾਂ ਸਹੀ, ਕਿ ਤੁਹਾਨੂੰ ਕੀ (ਹੋ ਗਿਆ) ਹੈ ਕਿ ਤੁਸੀਂ ਕੇਹੋ ਜੇਹੇ (ਭੈੜੇ) ਫ਼ੈਸਲੇ ਕਰਦੇ ਹੋ ? ।੩੬।

وَمَا يَتَّبِعُ اَكْثَرُهُمْ اِلَّا ظَنًّا ؕ اِنَّ الظَّنَّ لَا يُغْنِيْ مِنَ الْحَقِّ شَيْـًٔا ؕ اِنَّ اللّٰهَ عَلِيْمٌۢ بِمَا يَفْعَلُوْنَ ۝

ਅਤੇ ਓਹਨਾਂ ਵਿੱਚੋਂ ਵਧੇਰੇ (ਆਪਣੇ) ਭਰਮ ਤੋਂ ਛੁੱਟ (ਕਿਸੇ ਹੋਰ ਚੀਜ਼ ਦੀ) ਪੈਰਵੀ ਨਹੀਂ ਕਰਦੇ; (ਹਾਲਾਂਕਿ) ਭਰਮ ਸੱਚਾਈ ਦੇ ਟਾਕਰੇ ਤੇ ਕਿਸੇ ਕੰਮ ਨਹੀਂ ਆ ਸਕਦਾ। ਜੋ ਕੁਝ ਓਹ ਕਰਦੇ ਹਨ, ਅੱਲਾਹ (ਉਸ ਦਾ) ਜਾਣਨਹਾਰ ਹੈ ।੩੭।

وَمَا كَانَ هٰذَا الْقُرْاٰنُ اَنْ يُّفْتَرٰى مِنْ دُوْنِ اللّٰهِ وَلٰكِنْ تَصْدِيْقَ الَّذِيْ بَيْنَ يَدَيْهِ وَتَفْصِيْلَ الْكِتٰبِ لَا رَيْبَ فِيْهِ مِنْ رَّبِّ الْعٰلَمِيْنَ ﴿٣٨﴾

ਅਤੇ ਇਸ ਕੁਰਾਨ ਦਾ ਅੱਲਾਹ ਤੋਂ ਛੁੱਟ (ਕਿਸੇ ਹੋਰ ਵੱਲੋਂ) ਬਣਾਵਟ ਦੇ ਤੌਰ ਤੇ ਬਣਾ ਲੈਣਾ (ਸੰਭਵ ਹੀ) ਨਹੀਂ ਹੋ ਸਕਦਾ; ਸਗੋਂ ਇਹ (ਤਾਂ) ਉਸ (ਰੱਬੀ-ਬਾਣੀ) ਦੀ ਪੁਸ਼ਟੀ (ਕਰਦਾ) ਹੈ, ਜੋ ਇਸ ਤੋਂ ਪਹਿਲਾਂ (ਮੌਜੂਦ) ਸੀ ਅਤੇ ਇਕ (ਰੱਬੀ) ਪੁਸਤਕ (ਵਿਚ ਜੋ ਕੁਝ ਹੋਣਾ ਚਾਹੀਦਾ ਹੈ, ਉਸ) ਦਾ ਵਿਸਥਾਰ (ਪੂਰਬਕ ਵਰਣਨ ਕਰਦਾ) ਹੈ। ਇਸ ਵਿਚ ਕੋਈ ਸੰਦੇਹ ਨਹੀਂ ਕਿ ਇਹ ਸਾਰੇ[1] ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੈ ।੩੮।

اَمْ يَقُوْلُوْنَ افْتَرٰىهُ ۚ قُلْ فَاْتُوْا بِسُوْرَةٍ مِّثْلِهٖ وَادْعُوْا مَنِ اسْتَطَعْتُمْ مِّنْ دُوْنِ اللّٰهِ اِنْ كُنْتُمْ صٰدِقِيْنَ ﴿٣٩﴾

ਕੀ ਓਹ ਇਹ ਕਹਿੰਦੇ ਹਨ ਕਿ ਇਸ ਨੇ ਇਸ ਨੂੰ ਆਪਣੇ ਕੋਲੋਂ ਹੀ) ਘੜ ਲਿਆ ਹੈ ? ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਜੇ ਤੁਸੀਂ (ਇਸ ਕਥਨ ਵਿਚ) ਸੱਚੇ ਹੋ, ਤਾਂ ਇਸ (ਦੀਆਂ ਸੂਰਤਾਂ) ਜਿਹੀ ਕੋਈ ਇਕ ਸੂਰਤ (ਹੀ) ਤੁਸੀਂ ਵੀ ਬਣਾ ਕੇ ਲੈ ਆਓ, ਅਰਥਾਤ ਅੱਲਾਹ ਤੋਂ ਬਿਨਾਂ ਤੁਹਾਨੂੰ ਜਿਸ (ਨੂੰ ਵੀ ਸੱਦਣ[2]) ਦੀ ਸਮਰਥਾ ਹੈ, ਉਸ ਨੂੰ (ਆਪਣੀ ਸਹਾਇਤਾ ਲਈ) ਸੱਦ ਲਓ ।੩੯।

بَلْ كَذَّبُوْا بِمَا لَمْ يُحِيْطُوْا بِعِلْمِهٖ وَلَمَّا يَاْتِهِمْ تَاْوِيْلُهٗ ؕ كَذٰلِكَ كَذَّبَ الَّذِيْنَ مِنْ قَبْلِهِمْ فَانْظُرْ كَيْفَ كَانَ عَاقِبَةُ الظّٰلِمِيْنَ ﴿٤٠﴾

ਪਰ (ਓਹਨਾਂ ਦਾ ਇਹ ਵੀਚਾਰ ਠੀਕ ਨਹੀਂ ਹੈ); ਸਗੋਂ (ਅਸਲੀਅਤ) ਏਹੋ ਹੈ ਕਿ ਓਹਨਾਂ ਨੇ (ਇਕ) ਅਜਿਹੀ ਚੀਜ਼ ਦੀ ਨਿੰਦਾ ਕੀਤੀ ਹੈ, ਜਿਸ ਦਾ ਓਹਨਾਂ ਨੇ ਪੂਰਾ ਗਿਆਨ ਪ੍ਰਾਪਤ ਨਹੀਂ ਕੀਤਾ ਸੀ ਅਤੇ ਨਾ (ਹੀ) ਅਜੇ ਉਸ ਦੀ ਅਸਲੀਅਤ ਓਹਨਾਂ ਉੱਤੇ ਪਰਗਟ ਹੋਈ ਸੀ। ਜੋ ਲੋਕ ਓਹਨਾਂ ਤੋਂ ਪਹਿਲਾਂ ਸਨ, ਓਹਨਾਂ ਨੇ (ਵੀ) ਇਸੇ ਤਰ੍ਹਾਂ ਹੀ ਨਿੰਦਾ ਕੀਤੀ ਸੀ। ਫੇਰ ਵੇਖ (ਕਿ) ਓਹਨਾਂ ਜ਼ਾਲਮਾਂ ਦਾ ਕੇਹਾ ਭਿਆਨਕ ਅੰਤ ਹੋਇਆ ਸੀ ? ।੪੦।

---

[1]ਅਰਥਾਤ—ਤਦੇ ਹੀ ਇਸ ਵਿਚ ਸਾਰੇ ਲੋਕਾਂ ਦੀ ਅਗਵਾਈ ਲਈ ਲੁੜੀਂਦੀ ਸਿੱਖਿਆ ਵਿਦਮਾਨ ਹੈ।

[2]ਅਰਥਾਤ—ਇਸ ਤੋਂ ਪਹਿਲੀਆਂ ਪੁਸਤਕਾਂ, ਜੋ ਇਲਹਾਮੀ ਕਹਾਉਂਦੀਆਂ ਹਨ, ਓਹਨਾਂ ਦੀ ਸਹਾਇਤਾ ਵੀ ਲੈ ਲਓ। ਨਹੀਂ ਤਾਂ "ਮਸੀਹ" ਆਦਿ ਤੋਂ ਸਹਾਇਤਾ ਲੈਣ ਦਾ ਤਾਂ ਅਕਲ ਤੇ ਸ਼ਰੀਅਤ ਅਨੁਸਾਰ ਕੋਈ ਪ੍ਰਸ਼ਨ ਹੀ ਨਹੀਂ। ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਅੰਜੀਲ ਕੁਰਾਨ ਸ਼ਰੀਫ ਦੇ ਟਾਕਰੇ ਤੇ ਤੁਛ ਹੈ। ਉਹ ਇਸ ਦਾ ਟਾਕਰਾ ਨਹੀਂ ਕਰ ਸਕਦੀ; ਭਾਵੇਂ ਉਹ ਈਸਾਈਆਂ ਦੇ ਕਥਨ ਅਨੁਸਾਰ ਅੱਲਾਹ ਦੇ ਪੁੱਤਰ ਦੀ ਬਣਾਈ ਹੋਈ ਪੁਸਤਕ ਹੈ।

وَمِنْهُمْ مَّنْ يُّؤْمِنُ بِهٖ وَمِنْهُمْ مَّنْ لَّا يُؤْمِنُ بِهٖ ۚ وَرَبُّكَ اَعْلَمُ بِالْمُفْسِدِيْنَ ﴿٤١﴾ ع

ਓਹਨਾਂ[1] ਵਿੱਚੋਂ ਕਈ (ਲੋਕ) ਅਜੇਹੇ ਹਨ, ਜੋ ਇਸ ਤੇ ਸ਼ਰਧਾ ਧਾਰਨ ਕਰਨਗੇ[2] ਅਤੇ ਕਈ ਅਜੇਹੇ ਹਨ, ਜੋ ਇਸ ਤੇ ਸ਼ਰਧਾ ਧਾਰਨ ਨਹੀਂ ਕਰਨਗੇ। ਤੇਰਾ ਸਾਜਨਹਾਰ ਤੇ ਪਾਲਨਹਾਰ ਫ਼ਸਾਦੀਆਂ ਦਾ ਜਾਣਨਹਾਰ ਹੈ।੪੧। (ਰਕੂਅ ੪)

وَاِنْ كَذَّبُوْكَ فَقُلْ لِّيْ عَمَلِيْ وَلَكُمْ عَمَلُكُمْ ۚ اَنْتُمْ بَرِيْٓـُٔوْنَ مِمَّآ اَعْمَلُ وَاَنَا بَرِيْٓءٌ مِّمَّا تَعْمَلُوْنَ ﴿٤٢﴾

ਜੇ ਓਹ ਤੇਰੀ ਨਿੰਦਾ ਕਰਦੇ ਹਨ, ਤਾਂ ਤੂੰ (ਓਹਨਾਂ ਨੂੰ) ਇਹ ਆਖ (ਕਿ) ਮੇਰਾ ਕੀਤਾ ਮੇਰੇ ਲਈ (ਚੰਗਾ-ਮੰਦਾ) ਹੋਵੇਗਾ ਤੇ ਤੁਸੀਂ ਆਪਣਾ (ਚੰਗਾ-ਮੰਦਾ) ਕੀਤਾ ਆਪ ਪਾਉਗੇ। ਜੋ ਕੁਝ ਮੈਂ ਕਰਦਾ ਹਾਂ, ਉਸ ਦਾ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਤੇ ਜੋ ਕੁਝ ਤੁਸੀਂ ਕਰਦੇ ਹੋ, ਉਸ ਦਾ ਮੇਰੇ ਸਿਰ ਕੋਈ ਦੋਸ਼ ਨਹੀਂ ਹੋਵੇਗਾ।੪੨।

وَمِنْهُمْ مَّنْ يَّسْتَمِعُوْنَ اِلَيْكَ ۚ اَفَاَنْتَ تُسْمِعُ الصُّمَّ وَلَوْ كَانُوْا لَا يَعْقِلُوْنَ ﴿٤٣﴾

ਅਤੇ ਓਹਨਾਂ ਵਿੱਚੋਂ ਕਈ (ਲੋਕ) ਅਜੇਹੇ (ਵੀ) ਹਨ, ਜੋ (ਸਦਾ) ਤੇਰੀਆਂ ਗੱਲਾਂ ਵਲ ਹੀ ਕੰਨ ਲਾਈ ਰੱਖਦੇ ਹਨ। ਕੀ ਤੂੰ ਓਹਨਾਂ ਬੋਲਿਆਂ ਨੂੰ ਭਾਵੇਂ ਓਹ ਅਕਲ ਤੋਂ ਕੰਮ (ਹੀ) ਨਾ ਲੈਂਦੇ ਹੋਣ ਆਪਣੀ ਕੋਈ ਗੱਲ ਸੁਣਾ ਸਕਦਾ ਹੈਂ ?।੪੩।

وَمِنْهُمْ مَّنْ يَّنْظُرُ اِلَيْكَ ۚ اَفَاَنْتَ تَهْدِى الْعُمْىَ وَلَوْ كَانُوْا لَا يُبْصِرُوْنَ ﴿٤٤﴾

ਅਤੇ ਓਹਨਾਂ ਵਿੱਚੋਂ ਕਈ (ਲੋਕ) ਅਜੇਹੇ (ਵੀ) ਹਨ, ਜੋ (ਸਦਾ) ਤੇਰੇ ਵਲ ਝਾਕਦੇ ਰਹਿੰਦੇ ਹਨ। ਕੀ ਤੂੰ ਓਹਨਾਂ ਅੰਨ੍ਹਿਆਂ ਨੂੰ—ਭਾਵੇਂ ਓਹ ਦਿਵ ਦ੍ਰਿਸ਼ਟੀ ਵੀ ਨਾ ਰੱਖਦੇ ਹੋਣ ਸੁਮਾਰਗ ਵਲ ਅਗਵਾਈ ਕਰ ਸਕਦਾ ਹੈਂ ?।੪੪।

اِنَّ اللّٰهَ لَا يَظْلِمُ النَّاسَ شَيْـًٔا وَّلٰكِنَّ النَّاسَ اَنْفُسَهُمْ يَظْلِمُوْنَ ﴿٤٥﴾

ਬੇਸ਼ੱਕ ਅੱਲਾਹ ਦੀ ਇਹ ਸ਼ਾਨ ਹੈ ਕਿ ਉਹ ਕਿਸੇ ਉੱਤੇ ਕੋਈ ਵਧੀਕੀ ਨਹੀਂ ਕਰਦਾ; ਸਗੋਂ ਲੋਕ (ਆਪ) ਹੀ ਆਪਣੇ ਆਪ ਉੱਤੇ ਜ਼ੁਲਮ ਕਰਦੇ ਹਨ।੪੫।

[1]ਅਰਬ ਤ—ਈਸਾਈਆਂ ਵਿੱਚੋਂ।

[2]ਇਹ ਵੀ ਇਕ ਪੇਸ਼ਗੋਈ ਹੈ ਕਿ ਇਕ ਸਮੇਂ ਈਸਾਈ ਵੱਡੀ ਗਿਣਤੀ ਵਿਚ ਇਸਲਾਮ ਧਾਰਨ ਕਰਨਗੇ ਅਤੇ ਕੁਰਾਨ ਸ਼ਰੀਫ਼ ਦੇ ਸ਼ਰਧਾਲੂ ਬਣ ਜਾਣਗੇ।

وَيَوْمَ يَحْشُرُهُمْ كَأَنْ لَّمْ يَلْبَثُوْٓا اِلَّا سَاعَةً مِّنَ النَّهَارِ يَتَعَارَفُوْنَ بَيْنَهُمْ ۭ قَدْ خَسِرَ الَّذِيْنَ كَذَّبُوْا بِلِقَاۗءِ اللّٰهِ وَمَا كَانُوْا مُهْتَدِيْنَ ۝

ਅਤੇ ਜਦ ਉਹ ਲੋਕਾਂ ਨੂੰ ਇਸ ਹਾਲਤ ਵਿਚ ਇਕੱਤਰ ਕਰੇਗਾ ਕਿ (ਓਹ ਇਹ ਸਮਝਦੇ ਹੋਣਗੇ ਕਿ) ਜਾਣੋ, ਓਹ ਦਿਨ ਦੇ ਇਕ ਛਿਨ-ਪਲ ਤੋਂ ਬਿਨਾਂ (ਇਸ ਜਗ ਵਿਚ) ਨਹੀਂ ਰਹੇ ਸਨ। (ਉਸ ਸਮੇਂ) ਓਹ ਇਕ ਦੂਜੇ (ਦੇ ਹਾਲ) ਦਾ ਪਤਾ ਲੈਣਗੇ। (ਯਾਦ ਰੱਖੋ ਕਿ) ਜਿਨ੍ਹਾਂ ਲੋਕਾਂ ਨੇ ਅੱਲਾਹ ਦੇ ਹਜ਼ੂਰ ਪੇਸ਼ ਹੋਣ (ਵਾਲੇ ਬਚਨ) ਦੀ ਨਿੰਦਾ ਕੀਤੀ ਸੀ, ਓਹ ਸੁਮਾਰਗ ਨੂੰ ਮੰਨਣ ਵਾਲੇ ਨਹੀਂ ਹਨ। ਓਹ ਘਾਟਾ ਹੀ ਪਾਉਣਗੇ।੪੬।

وَاِمَّا نُرِيَنَّكَ بَعْضَ الَّذِيْ نَعِدُهُمْ اَوْ نَتَوَفَّيَنَّكَ فَاِلَيْنَا مَرْجِعُهُمْ ثُمَّ اللّٰهُ شَهِيْدٌ عَلٰي مَا يَفْعَلُوْنَ ۝

ਅਤੇ ਜਿਸ (ਕਸ਼ਟ ਦੇ ਭੇਜਣ) ਦਾ ਅਸੀਂ ਓਹਨਾਂ ਨੂੰ ਬਚਨ ਦਿੰਦੇ ਹਾਂ। ਜੇ ਉਸ ਦਾ ਕੋਈ ਹਿੱਸਾ (ਤੇਰੇ ਸਾਮ੍ਹਣੇ ਭੇਜ ਕੇ) ਤੈਨੂੰ ਦੱਸ ਦੇਈਏ, (ਤਾਂ ਤੂੰ ਵੀ ਵੇਖ ਲਏਂਗਾ) ਅਤੇ ਜੇ ਉਸ ਘੜੀ ਤੋਂ ਪਹਿਲਾਂ ਤੇਰਾ ਦੇਹਾਂਤ ਹੋ ਜਾਏ, ਤਾਂ (ਫੇਰ ਤੈਨੂੰ ਮਰਨ ਪਿੱਛੋਂ ਉਸ ਦੀ ਅਸਲੀਅਤ ਦਾ ਪੂਰਾ ਪੂਰਾ ਗਿਆਨ ਹੋ ਜਾਏਗਾ); ਕਿਉਂਕਿ ਓਹਨਾਂ ਨੇ ਸਾਡੀ ਹਜ਼ੂਰੀ ਹੀ ਪਰਤਣਾ ਹੈ। (ਓਹਨਾਂ ਨੂੰ ਵੀ ਉੱਥੇ ਉਸ ਦੀ ਅਸਲੀਅਤ ਦਾ ਪਤਾ ਲਗ ਜਾਏਗਾ) ਅਤੇ (ਇਹ ਚੇਤੇ ਰੱਖੋ ਕਿ) ਜੋ ਕੁਝ ਓਹ ਕਰਦੇ ਹਨ, ਅੱਲਾਹ ਉਸ ਦਾ ਜਾਣਨਹਾਰ ਹੈ।੪੭।

وَلِكُلِّ اُمَّةٍ رَّسُوْلٌ ۚ فَاِذَا جَاۗءَ رَسُوْلُھُمْ قُضِيَ بَيْنَھُمْ بِالْقِسْطِ وَھُمْ لَا يُظْلَمُوْنَ ۝

ਅਤੇ ਹਰੇਕ ਜਾਤੀ ਲਈ ਇਕ (ਨਾ ਇਕ) ਰਸੂਲ (ਦਾ ਅਉਣਾ ਜ਼ਰੂਰੀ ਹੁੰਦਾ) ਹੈ। ਸੋ ਜਦ ਓਹਨਾਂ ਦਾ ਰਸੂਲ ਆਉਂਦਾ ਹੈ, ਤਾਂ ਓਹਨਾਂ ਦੇ ਵਿਚਾਲੇ ਨਿਆਂ ਪੂਰਬਕ ਫ਼ੈਸਲਾ ਕਰ ਦਿੱਤਾ ਜਾਂਦਾ ਹੈ, ਅਰਥਾਤ ਓਹਨਾਂ ਤੇ ਕੋਈ ਜ਼ੁਲਮ ਨਹੀਂ ਕੀਤਾ ਜਾਂਦਾ।੪੮।

وَيَقُوْلُوْنَ مَتٰى ھٰذَا الْوَعْدُ اِنْ كُنْتُمْ صٰدِقِيْنَ ۝

ਅਤੇ ਓਹ ਇਹ ਕਹਿੰਦੇ ਹਨ (ਕਿ) ਜੇ ਤੁਸੀਂ ਸੱਚੇ ਹੋ, ਤਾਂ ਇਹ ਬਚਨ ਕਦ (ਪੂਰਾ) ਹੋਵੇਗਾ।੪੯।

قُلْ لَّآ اَمْلِكُ لِنَفْسِيْ ضَرًّا وَّلَا نَفْعًا اِلَّا مَا شَآءَ اللّٰهُ ؕ لِكُلِّ اُمَّةٍ اَجَلٌ ؕ اِذَا جَآءَ اَجَلُهُمْ فَلَا يَسْتَاْخِرُوْنَ سَاعَةً وَّلَا يَسْتَقْدِمُوْنَ ﴿٥٠﴾

ਤੂੰ (ਓਹਨਾਂ ਨੂੰ) ਇਹ ਆਖ ਕਿ ਮੈਂ (ਤਾਂ) ਅੱਲਾਹ ਦੇ ਭਾਣੇ ਤੋਂ ਛੁੱਟ ਆਪਣੇ (ਆਪ) ਬਾਰੇ ਵੀ ਕਿਸੇ ਹਾਣ-ਲਾਭ ਉੱਤੇ ਕਾਬੂ ਨਹੀਂ ਪਾ ਸਕਦਾ। (ਹਾਂ, ਇਹ ਠੀਕ ਹੈ ਕਿ) ਹਰੇਕ ਜਾਤੀ (ਦੇ ਕਸ਼ਟ ਦੇ ਭਾਗੀ ਹੋਣ) ਦਾ ਇਕ ਸਮਾਂ ਨੀਅਤ ਹੁੰਦਾ ਹੈ। ਜਦ ਉਹ ਸਮਾਂ ਆ ਜਾਂਦਾ ਹੈ, ਤਾਂ (ਉਸ ਸਮੇਂ) ਉਹ ਨਾ ਇਕ ਪਲ (ਉਸ ਤੋਂ) ਪਿੱਛੇ ਰਹਿ (ਕੇ ਉਸ ਤੋਂ ਬਚ) ਸਕਦੀ ਹੈ[1] ਤੇ ਨਾ ਹੀ ਅੱਗੇ ਵਧ (ਕੇ ਉਸ ਤੋਂ ਛੁਟਕਾਰਾ ਪਾ) ਸਕਦੀ ਹੈ।੫੦।

قُلْ اَرَءَيْتُمْ اِنْ اَتٰىكُمْ عَذَابُهٗ بَيَاتًا اَوْ نَهَارًا مَّاذَا يَسْتَعْجِلُ مِنْهُ الْمُجْرِمُوْنَ ﴿٥١﴾

ਤੂੰ (ਓਹਨਾਂ ਨੂੰ) ਇਹ ਆਖ ਕਿ (ਭਲਾ) ਦੱਸੋ (ਤਾਂ ਸਹੀ) ਕਿ ਜੇ ਉਸ ਦਾ[2] ਕਸ਼ਟ ਰਾਤ ਨੂੰ ਜਾਂ ਦਿਨ ਨੂੰ (ਤੁਹਾਡੇ ਵੇਖਦਿਆਂ ਵੇਖਦਿਆਂ) ਤੁਹਾਡੇ ਉੱਤੇ ਆ ਜਾਏ, ਤਾਂ ਅਪਰਾਧੀ ਲੋਕ ਉਸ ਤੋਂ ਕਿਵੇਂ ਨਸ ਸਕਦੇ ਹਨ ?।੫੧।

اَثُمَّ اِذَا مَا وَقَعَ اٰمَنْتُمْ بِهٖ ؕ آٰلْـٰٔنَ وَقَدْ كُنْتُمْ بِهٖ تَسْتَعْجِلُوْنَ ﴿٥٢﴾

ਕੀ ਫੇਰ ਜਦ ਉਹ (ਕਸ਼ਟ) ਆ ਜਾਏਗਾ, ਤਾਂ ਤੁਸੀਂ (ਉਸ ਸਮੇਂ) ਉਸ ਤੇ ਸ਼ਰਧਾ ਧਾਰਨ ਕਰੋਗੇ ? (ਇਸ ਦਾ ਤੁਹਾਨੂੰ ਕੋਈ ਲਾਭ ਨਹੀਂ ਪੁੱਜੇਗਾ, ਉਸ ਸਮੇਂ ਤੁਹਾਨੂੰ ਇਹ ਕਿਹਾ ਜਾਏਗਾ ਕਿ) ਕੀ ਤੁਸੀਂ (ਹੁਣ ਸ਼ਰਧਾ ਧਾਰਨ ਕਰਦੇ ਹੋ) ? ਹਾਲਾਂਕਿ (ਉਸ ਦੇ ਆਉਣ ਤਕ) ਤੁਸੀਂ ਉਸ ਦੇ ਛੇਤੀ ਆਉਣ ਦੀ ਮੰਗ ਕਰਦੇ ਰਹੇ ਹੋ।੫੨।

ثُمَّ قِيْلَ لِلَّذِيْنَ ظَلَمُوْا ذُوْقُوْا عَذَابَ الْخُلْدِ ۚ هَلْ تُجْزَوْنَ اِلَّا بِمَا كُنْتُمْ تَكْسِبُوْنَ ﴿٥٣﴾

ਫੇਰ ਜਿਨ੍ਹਾਂ ਲੋਕਾਂ ਨੇ ਜ਼ੁਲਮ ਕਮਾਇਆ ਹੋਵੇਗਾ, ਓਹਨਾਂ ਨੂੰ ਇਹ ਕਿਹਾ ਜਾਏਗਾ ਕਿ (ਹੁਣ) ਤੁਸੀਂ ਅਸਥਿਰ ਰਹਿਣ ਵਾਲਾ ਦੰਡ ਭੁਗਤੋ। ਕੀ ਤੁਹਾਨੂੰ ਤੁਹਾਡੇ ਕਰਮਾਂ ਤੋਂ ਛੁਟ ਕਿਸੇ ਹੋਰ ਚੀਜ਼ ਦਾ ਫਲ ਦਿੱਤਾ ਜਾ ਰਿਹਾ ਹੈ।੫੩।

---

[1] "ਉੱਮਤ" ਦਾ ਪਦ ਚੂੰਕਿ ਲੋਕਾਂ ਦੇ ਇਕੱਠ ਜਾਂ ਸਮੁਦਾਇ ਤੇ ਬੋਲਿਆ ਜਾਂਦਾ ਹੈ; ਇਸ ਲਈ ਪਦ ਦੇ ਲਿਹਾਜ਼ ਨਾਲ ਇਸ ਨੂੰ ਇਕਵਚਨ ਦੇ ਰੂਪ ਵਿਚ ਵੀ ਵਰਤਿਆ ਜਾ ਸਕਦਾ ਹੈ ਤੇ ਅਰਥਾਂ ਅਨੁਸਾਰ ਬਹੁਵਚਨ ਵੀ। ਅਸੀਂ ਅਰਥ ਕਰਨ ਸਮੇਂ ਇਕਵਚਨ ਦੀ ਵਰਤੋਂ ਕੀਤੀ ਹੈ।

[2] ਅਰਥਾਤ—ਪ੍ਰਭੂ ਦਾ।

وَيَسْتَنْبِئُونَكَ أَحَقٌّ هُوَ ۖ قُلْ إِي وَرَبِّي إِنَّهُ لَحَقٌّ ۖ وَمَا أَنتُم بِمُعْجِزِينَ ۝

ਅਤੇ ਓਹ ਤੇਰੇ ਕੋਲੋਂ ਇਹ ਪੁੱਛਦੇ ਹਨ (ਕਿ) ਓਹ (ਕਸ਼ਟ ਸੱਚਮੁਚ) ਭੋਗਣਾ ਪਵੇਗਾ ? ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਹਾਂ, ਮੈਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ਹੈ (ਕਿ) ਉਹ ਨਿਰਸੰਦੇਹ ਤੁਹਾਨੂੰ ਭੋਗਣਾ ਪਵੇਗਾ, ਅਰਥਾਤ ਤੁਸੀਂ (ਪ੍ਰਭੂ ਨੂੰ ਅਜਿਹਾ ਕਰਨ ਤੋਂ) ਰੋਕ ਨਹੀਂ ਸਕਦੇ।੫੪।

(ਰਕੂਅ ੫)

وَلَوْ أَنَّ لِكُلِّ نَفْسٍ ظَلَمَتْ مَا فِي الْأَرْضِ لَافْتَدَتْ بِهِ ۗ وَأَسَرُّوا النَّدَامَةَ لَمَّا رَأَوُا الْعَذَابَ ۖ وَقُضِيَ بَيْنَهُم بِالْقِسْطِ ۚ وَهُمْ لَا يُظْلَمُونَ ۝

ਅਤੇ ਜੇ ਹਰੇਕ ਅਜਿਹੇ ਪ੍ਰਾਣੀ ਨੂੰ, ਜੋ ਜ਼ੁਲਮ ਕਮਾਉਂਦਾ ਹੈ, ਉਹ ਸਭ ਕੁਝ ਮਿਲ ਜਾਂਦਾ, ਜੋ ਸਾਰੀ ਧਰਤੀ ਵਿਚ ਵਿਦਮਾਨ ਹੈ, ਤਾਂ ਉਹ ਉਸ ਨੂੰ ਦੇ ਕੇ ਵੀ ਆਪਣੇ ਆਪ ਨੂੰ ਛੁਟਕਾਰਾ ਦੁਆਉਣ ਵਿਚ ਢਿਲ ਨਾ ਕਰਦਾ, (ਅਰਥਾਤ ਜੇ ਸੰਭਵ ਹੁੰਦਾ, ਪਰ ਅਜਿਹਾ ਨਹੀਂ ਹੋ ਸਕੇਗਾ) ਅਤੇ ਜਦ ਓਹ ਕਸ਼ਟ ਨੂੰ ਵੇਖਣਗੇ, ਤਾਂ ਓਹ ਸ਼ਰਮ ਨਾਲ ਆਪਣਾ ਮੂੰਹ ਲੁਕਾਉਣਗੇ ਅਤੇ ਓਹਨਾਂ ਦਾ ਫੈਸਲਾ ਨਿਆਂ ਪੂਰਬਕ ਕੀਤਾ ਜਾਏਗਾ, ਅਰਥਾਤ ਓਹਨਾਂ ਉੱਤੇ (ਕੋਈ ਵੀ) ਜ਼ੁਲਮ ਨਹੀਂ ਕੀਤਾ ਜਾਏਗਾ।੫੫।

أَلَا إِنَّ لِلَّهِ مَا فِي السَّمَاوَاتِ وَالْأَرْضِ ۗ أَلَا إِنَّ وَعْدَ اللَّهِ حَقٌّ وَلَٰكِنَّ أَكْثَرَهُمْ لَا يَعْلَمُونَ ۝

ਸੁਣੋ ! ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਸਭ (ਦਾ ਸਭ) ਅੱਲਾਹ ਦਾ ਹੀ ਹੈ ਅਤੇ[1] ਅੱਲਾਹ ਦਾ ਬਚਨ ਨਿਰਸੰਦੇਹ ਪੂਰਾ ਹੋ ਕੇ ਰਹੇਗਾ। ਏਹਨਾਂ ਵਿੱਚੋਂ ਵਧੇਰੇ (ਲੋਕ) ਇਹ ਜਾਣਦੇ (ਹੀ) ਨਹੀਂ।੫੬।

هُوَ يُحْيِي وَيُمِيتُ وَإِلَيْهِ تُرْجَعُونَ ۝

ਉਹੋ (ਹੀ) ਜਿਵਾਲਨਹਾਰ ਤੇ ਮਾਰਨਹਾਰ ਹੈ ਅਤੇ ਅੰਤ ਤੁਸੀਂ ਉਸੇ ਦੀ ਹਜ਼ੂਰੀ ਪਰਤੋਗੇ।੫੭।

---

[1]ਇਸ ਥਾਂ ਮੂਲ ਪਾਠ ਵਿਚ ਦੋ ਵਾਰ "ਅਲਾ" ਪਦ ਵਰਤਿਆ ਗਿਆ ਹੈ, ਜਿਸ ਦਾ ਅਰਥ ਹੁਸ਼ਿਆਰ ਕਰਨਾ ਹੈ। ਅਸੀਂ ਪਹਿਲੇ "ਅਲਾ" ਦਾ ਅਰਥ "ਸੁਣੋ" ਕੀਤਾ ਹੈ ਤੇ ਦੂਜੇ ਦਾ ਅਰਥ "ਅਤੇ" ਕਰ ਕੇ ਇਸ ਦੇ ਨਾਲ ਹੀ ਮਿਲਾ ਦਿੱਤਾ ਹੈ। ਸਾਡੀ ਭਾਸ਼ਾ ਅਨੁਸਾਰ ਇਹ ਠੀਕ ਹੈ।

يٰۤاَيُّهَا النَّاسُ قَدْ جَآءَتْكُمْ مَّوْعِظَةٌ مِّنْ رَّبِّكُمْ وَشِفَآءٌ لِّمَا فِي الصُّدُوْرِ ۙ وَهُدًى وَّرَحْمَةٌ لِّلْمُؤْمِنِيْنَ ﴿٥٨﴾

ਹੇ ਲੋਕੋ ! ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ (ਅਜਿਹੀ ਪੁਸਤਕ ਆ ਗਈ ਹੈ, ਜੋ ਨਿਰੋਲ) ਉਪਦੇਸ਼ ਹੈ ਅਤੇ ਹਰ ਉਸ ਰੋਗ ਦਾ ਦਾਰੂ ਹੈ, ਜੋ ਮਨਾਂ ਵਿਚ ਹੁੰਦਾ ਹੋਵੇ, ਅਰਥਾਤ ਸ਼ਰਧਾਲੂਆਂ ਲਈ ਸੁਮਾਰਗ ਤੇ ਮਿਹਰ ਹੈ ।੫੮।

قُلْ بِفَضْلِ اللّٰهِ وَبِرَحْمَتِهٖ فَبِذٰلِكَ فَلْيَفْرَحُوْا ۗ هُوَ خَيْرٌ مِّمَّا يَجْمَعُوْنَ ﴿٥٩﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ ਇਹ ਸਭ ਕੁਝ) ਅੱਲਾਹ ਦੀ ਕਿਰਪਾ ਤੇ ਉਸ ਦੀ ਮਿਹਰ ਨਾਲ ਹੀ (ਸੰਬੰਧਤ) ਹੈ । ਸੋ ਇਸੇ ਤੇ ਹੀ ਓਹਨਾਂ ਨੂੰ ਖ਼ੁਸ਼ੀ ਮਨਾਉਣੀ ਚਾਹੀਦੀ ਹੈ । ਜੋ (ਧਨ) ਓਹ ਇਕੱਤਰ ਕਰ ਰਹੇ ਹਨ, ਉਸ ਤੋਂ ਇਹ (ਕਿਤੇ) ਵਧੇਰੇ ਚੰਗੀ (ਗੱਲ) ਹੈ ।੫੯।

قُلْ اَرَءَيْتُمْ مَّآ اَنْزَلَ اللّٰهُ لَكُمْ مِّنْ رِّزْقٍ فَجَعَلْتُمْ مِّنْهُ حَرَامًا وَّحَلٰلًا ۗ قُلْ آٰللّٰهُ اَذِنَ لَكُمْ اَمْ عَلَى اللّٰهِ تَفْتَرُوْنَ ﴿٦٠﴾

ਤੂੰ (ਓਹਨਾਂ ਨੂੰ) ਇਹ ਵੀ ਕਹਿ ਦੇ ਕਿ ਕੀ ਤੁਸੀਂ ਇਸ ਗੱਲ ਤੇ (ਵੀ ਕਦੇ ਵੀਚਾਰ ਕਰ ਕੇ) ਵੇਖਿਆ ਹੈ ਕਿ ਅੱਲਾਹ ਨੇ ਤੁਹਾਡੇ ਵਾਸਤੇ (ਆਕਾਸ਼ ਤੋਂ) ਰਿਜਕ ਉਤਾਰਿਆ ਹੈ । ਫੇਰ ਤੁਸੀਂ (ਆਪੇ ਹੀ) ਉਸ ਵਿੱਚੋਂ (ਕੁਝ) ਹਰਾਮ ਤੇ (ਕੁਝ) ਹਲਾਲ ਮਿਥ ਲਿਆ ਹੈ । ਤੂੰ (ਓਹਨਾਂ ਨੂੰ) ਇਹ ਆਖ (ਕਿ) ਕੀ ਅੱਲਾਹ ਨੇ ਤੁਹਾਨੂੰ (ਇਸ ਗੱਲ ਦੀ) ਖੁਲ੍ਹ ਦੇ ਦਿੱਤੀ ਹੈ ਜਾਂ ਤੁਸੀਂ ਅੱਲਾਹ ਉੱਤੇ (ਕੇਵਲ) ਝੂਠ ਮਾਰਦੇ ਹੋ ।੬੦।

وَمَا ظَنُّ الَّذِيْنَ يَفْتَرُوْنَ عَلَى اللّٰهِ الْكَذِبَ يَوْمَ الْقِيٰمَةِ ۗ اِنَّ اللّٰهَ لَذُوْ فَضْلٍ عَلَى النَّاسِ وَلٰكِنَّ اَكْثَرَهُمْ لَا يَشْكُرُوْنَ ﴿٦١﴾ ع

ਅਤੇ ਜੋ ਲੋਕ ਅੱਲਾਹ ਉੱਤੇ ਝੂਠ ਮਾਰ ਰਹੇ ਹਨ, ਓਹਨਾਂ ਦਾ ਕਿਆਮਤ ਦੇ ਦਿਹਾੜੇ ਬਾਰੇ ਕੀ ਵੀਚਾਰ ਹੈ ? ਬੇਸ਼ੱਕ ਅੱਲਾਹ ਲੋਕਾਂ ਉੱਤੇ (ਵੱਡੇ ਵੱਡੇ) ਇਨਾਮ ਕਰਦਾ ਹੈ, ਪਰ ਓਹਨਾਂ ਵਿੱਚੋਂ ਵਧੇਰੇ (ਲੋਕ) ਧੰਨਵਾਦ ਨਹੀਂ ਕਰਦੇ ।੬੧। (ਰਕੂਅ ੬)

وَمَا تَكُوْنُ فِيْ شَاْنٍ وَّمَا تَتْلُوْا مِنْهُ مِنْ قُرْاٰنٍ وَّلَا تَعْمَلُوْنَ مِنْ عَمَلٍ اِلَّا كُنَّا عَلَيْكُمْ شُهُوْدًا اِذْ تُفِيْضُوْنَ

ਅਤੇ ਤੂੰ ਨਾ (ਕਦੇ) ਕਿਸੇ ਕੰਮ ਵਿਚ (ਰੁੱਝਦਾ) ਹੈਂ, ਅਤੇ ਨਾ ਤੂੰ ਇਸ (ਪੁਸਤਕ) ਕੁਰਾਨ ਵਿੱਚੋਂ ਕੋਈ ਭਾਗ ਪੜ੍ਹਦਾ ਹੈਂ ਅਤੇ ਨਾ (ਹੀ) ਤੁਸੀਂ (ਸਾਰੇ) ਕੋਈ (ਹੋਰ) ਕੰਮ ਕਰਦੇ ਹੋ, ਪਰ (ਏਹਨਾਂ ਸਾਰਿਆਂ

فِيهِۚ وَمَا يَعْزُبُ عَن رَّبِّكَ مِن مِّثْقَالِ ذَرَّةٍ فِي الْأَرْضِ وَلَا فِي السَّمَاءِ وَلَا أَصْغَرَ مِن ذَٰلِكَ وَلَا أَكْبَرَ إِلَّا فِي كِتَابٍ مُّبِينٍ ﴿٦٢﴾

ਹਾਲਤਾਂ ਵਿਚ) ਜਦ ਤੁਸੀਂ (ਆਪੋ ਆਪਣੇ ਕੰਮਾਂ ਵਿਚ ਪੂਰੀ ਤਰ੍ਹਾਂ) ਰੁੱਝੇ ਹੁੰਦੇ ਹੋ, ਤਾਂ ਅਸੀਂ ਤੁਹਾਨੂੰ ਵੇਖ ਰਹੇ ਹੁੰਦੇ ਹਾਂ, ਅਰਥਾਤ ਪਤਾਲਾਂ ਤੇ ਅਕਾਸ਼ਾਂ ਵਿਚ ਕੋਈ (ਇਕ) ਰਤੀ ਭਰ ਚੀਜ਼ (ਵੀ) ਤੇਰੇ ਸਾਜਨਹਾਰ ਤੇ ਪਾਲਨਹਾਰ ਤੋਂ ਉਹਲੇ ਨਹੀਂ ਹੈ ਅਤੇ ਨਾ (ਹੀ ਰਤੀ) ਭਰ ਛੋਟੀ ਜਾਂ ਵੱਡੀ ਚੀਜ਼ ਅਜਿਹੀ ਹੈ, ਜੋ (ਹਰੇਕ ਅਸਲੀਅਤ ਉੱਤੇ) ਚਾਨਣਾ ਪਾਉਣ ਵਾਲੀ ਪੁਸਤਕ ਵਿਚ ਵਰਣਨ (ਤੇ ਵਿਦਮਾਨ) ਨਾ ਹੋਵੇ ।੬੨।

أَلَا إِنَّ أَوْلِيَاءَ اللَّهِ لَا خَوْفٌ عَلَيْهِمْ وَلَا هُمْ يَحْزَنُونَ ﴿٦٣﴾

ਸੁਣੋ ! ਜੋ (ਲੋਕ) ਅੱਲਾਹ ਨਾਲ ਸੱਚਾ ਪਿਆਰ ਕਰਦੇ ਹਨ, ਓਹਨਾਂ ਨੂੰ ਨਾ ਕੋਈ ਸਹਿਮ ਹੁੰਦਾ ਹੈ ਤੇ ਨਾ ਓਹ ਕਦੇ ਚਿੰਤਾਤੁਰ ਹੀ ਹੁੰਦੇ ਹਨ।੬੩।

الَّذِينَ آمَنُوا وَكَانُوا يَتَّقُونَ ﴿٦٤﴾

(ਅਰਥਾਤ) ਜੋ ਸ਼ਰਧਾ ਧਾਰਨ ਕਰਦੇ ਹਨ ਤੇ ਸਦਾ (ਅੱਲਾਹ ਤੋਂ) ਡਰਦੇ ਰਹਿੰਦੇ ਹਨ ।੬੪।

لَهُمُ الْبُشْرَىٰ فِي الْحَيَاةِ الدُّنْيَا وَفِي الْآخِرَةِۚ لَا تَبْدِيلَ لِكَلِمَاتِ اللَّهِۚ ذَٰلِكَ هُوَ الْفَوْزُ الْعَظِيمُ ﴿٦٥﴾

ਓਹਨਾਂ ਵਾਸਤੇ (ਇਸ) ਲੋਕ ਵਿਚ (ਵੀ ਅੱਲਾਹ ਵੱਲੋਂ) ਖ਼ੁਸ਼ਖ਼ਬਰੀਆਂ ਪ੍ਰਾਪਤ ਕਰਨ ਦਾ ਇਨਾਮ ਨੀਅਤ ਹੈ ਅਤੇ ਪਰਲੋਕ ਵਿਚ ਵੀ । ਅੱਲਾਹ ਦੀਆਂ (ਵਰਣਨ ਕੀਤੀਆਂ) ਗੱਲਾਂ ਵਿਚ (ਉੱਕਾ ਹੀ) ਕੋਈ ਵਾਧਾ ਘਾਟਾ ਨਹੀਂ (ਕੀਤਾ ਜਾ ਸਕਦਾ) । ਏਹੋ (ਉਹ ਵੱਡੀ ਸਫਲਤਾ ਹੈ, ਜੋ ਵੱਡੀ) ਸ਼ਾਨਦਾਰ ਸਫਲਤਾ (ਅਖਵਾਉਂਦੀ) ਹੈ ।੬੫।

وَلَا يَحْزُنكَ قَوْلُهُمْۘ إِنَّ الْعِزَّةَ لِلَّهِ جَمِيعًاۚ هُوَ السَّمِيعُ الْعَلِيمُ ﴿٦٦﴾

ਅਤੇ (ਇਹ ਚਾਹੀਦਾ ਹੈ ਕਿ) ਓਹਨਾਂ ਦੀ (ਕੋਈ ਵਿਰੋਧਤਾ ਭਰੀ) ਗੱਲ ਤੁਹਾਨੂੰ ਚਿੰਤਾਤੁਰ ਨਾ ਕਰ ਸਕੇ; (ਕਿਉਂਕਿ) ਪੂਰਨ ਅਧਿਕਾਰ ਤਾਂ ਅੱਲਾਹ ਦਾ ਹੀ ਹੈ (ਅਤੇ) ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੬੬।

أَلَآ إِنَّ لِلّٰهِ مَنْ فِي السَّمٰوٰتِ وَمَنْ فِي الْأَرْضِ ۗ وَمَا يَتَّبِعُ الَّذِيْنَ يَدْعُوْنَ مِنْ دُوْنِ اللّٰهِ شُرَكَآءَ ۚ إِنْ يَّتَّبِعُوْنَ إِلَّا الظَّنَّ وَإِنْ هُمْ إِلَّا يَخْرُصُوْنَ ﴿٦٧﴾

ਸੁਣੋ ! ਜੋ ਕੁਝ ਅਕਾਸ਼ਾਂ ਤੇ ਪਤਾਲਾਂ ਵਿਚ (ਰਚਨਾ) ਵਿਦਮਾਨ ਹੈ, ਉਹ ਅੱਲਾਹ ਦਾ ਹੀ ਹੈ ਅਤੇ ਜੋ ਲੋਕ ਅੱਲਾਹ ਤੋਂ ਛੁੱਟ (ਦੂਜੀਆਂ ਚੀਜ਼ਾਂ ਦੀ) ਪੂਜਾ ਕਰਦੇ ਹਨ, ਓਹ (ਅਸਲ ਵਿਚ ਪ੍ਰਭੂ ਦੇ) ਸ਼ਰੀਕਾਂ ਦੇ ਪਿਛਲਗ ਨਹੀਂ ਹਨ; (ਸਗੋਂ ਅਸਲੀਅਤ ਇਹ ਹੈ ਕਿ) ਓਹ ਕੇਵਲ (ਆਪਣੇ) ਭਰਮ ਦੇ ਹੀ ਪਿਛਲਗ ਹਨ । ਓਹ ਕੇਵਲ ਅਟਕਲਾਂ (ਤੇ ਢਕੋਂਸਲਿਆਂ) ਤੋਂ ਹੀ ਕੰਮ ਲੈਂਦੇ ਹਨ ।੬੭।

هُوَ الَّذِيْ جَعَلَ لَكُمُ الَّيْلَ لِتَسْكُنُوْا فِيْهِ وَالنَّهَارَ مُبْصِرًا ۚ إِنَّ فِيْ ذٰلِكَ لَاٰيٰتٍ لِّقَوْمٍ يَّسْمَعُوْنَ ﴿٦٨﴾

ਉਸ ਦਾ (ਕੋਈ ਸ਼ਰੀਕ ਨਹੀਂ ਹੈ ।) ਉਸੇ ਨੇ (ਹੀ) ਤੁਹਾਡੇ ਵਾਸਤੇ ਰਾਤ ਨੂੰ ਇਸ ਲਈ (ਅੰਨ੍ਹੇਰੀ) ਬਣਾਇਆ ਹੈ ਕਿ ਤੁਸੀਂ ਉਸ ਵਿਚ ਸੁਖ ਪ੍ਰਾਪਤ ਕਰ ਸਕੋ ਅਤੇ (ਇਸ ਦੇ ਟਾਕਰੇ ਤੇ) ਦਿਨ ਨੂੰ (ਕਾਰ-ਵਿਹਾਰ ਕਰਨ ਵਾਸਤੇ) ਪ੍ਰਕਾਸ਼-ਮਈ (ਬਣਾਇਆ ਹੈ ।) ਬੇਸ਼ੱਕ ਜੋ ਲੋਕ (ਸੱਚੀ ਗੱਲ) ਸੁਣਦੇ (ਤੇ ਉਸ ਤੋਂ ਲਾਭ ਉਠਾਉਂਦੇ ਹਨ), ਓਹਨਾਂ ਵਾਸਤੇ ਇਸ (ਬ੍ਰਹਿਮੰਡ ਦੇ ਪ੍ਰਬੰਧ) ਵਿਚ ਕਈ ਚਮਤਕਾਰ ਹਨ ।੬੮।

قَالُوا اتَّخَذَ اللّٰهُ وَلَدًا سُبْحٰنَهٗ ۖ هُوَ الْغَنِيُّ ۖ لَهٗ مَا فِي السَّمٰوٰتِ وَمَا فِي الْأَرْضِ ۚ إِنْ عِنْدَكُمْ مِّنْ سُلْطٰنٍ بِهٰذَا ۚ أَتَقُوْلُوْنَ عَلَى اللّٰهِ مَا لَا تَعْلَمُوْنَ ﴿٦٩﴾

(ਅਤੇ) ਓਹ (ਤਾਂ ਇੱਥੋਂ ਤਕ) ਕਹਿੰਦੇ ਹਨ (ਕਿ) ਅੱਲਾਹ ਨੇ (ਵੀ ਆਪਣੇ ਲਈ) ਸੰਤਾਨ ਸਾਜੀ ਹੈ । (ਹਾਲਾਂਕਿ ਅਸੀਂ ਤਾਂ ਉਸ ਨੂੰ)[1] ਇਸ ਗੱਲ ਤੋਂ ਪਵਿੱਤਰ ਕਰਾਰ ਦਿੱਤਾ ਹੈ । ਉਹ ਵੱਡਾ ਬੇਪਰਵਾਹ ਹੈ । ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ (ਵਿਦਮਾਨ) ਹੈ, (ਸਭ) ਉਸੇ ਦਾ ਹੀ ਹੈ । ਇਸ (ਦਾਅਵੇ) ਦਾ ਜੋ ਤੁਸੀਂ ਕਰਦੇ ਹੋ, ਤੁਹਾਡੇ ਕੋਲ ਕੋਈ ਸਬੂਤ ਨਹੀਂ ਹੈ । (ਸੋ) ਕੀ ਤੁਸੀਂ ਅੱਲਾਹ ਦੇ ਮੱਥੇ ਉਹ (ਗੱਲ) ਮੜ੍ਹਦੇ ਹੋ, ਜਿਸ ਬਾਰੇ ਤੁਹਾਨੂੰ (ਕੁਝ ਵੀ) ਥਹੁ-ਪਤਾ ਨਹੀਂ ? ।੬੯।

---

[1]ਅਰਥਾਤ—ਮੁਸਲਮਾਨ ਨੂੰ ।

قُلْ إِنَّ الَّذِينَ يَفْتَرُونَ عَلَى اللَّهِ الْكَذِبَ لَا
يُفْلِحُونَ ۝٧٠

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਜੋ (ਲੋਕ) ਅੱਲਾਹ ਉੱਤੇ ਝੂਠ ਮਾਰਦੇ ਹਨ, ਓਹ ਕਦੇ (ਵੀ) ਸਫਲ ਨਹੀਂ ਹੋ ਸਕਦੇ ।੭੦।

مَتَاعٌ فِي الدُّنْيَا ثُمَّ إِلَيْنَا مَرْجِعُهُمْ ثُمَّ نُذِيقُهُمُ
الْعَذَابَ الشَّدِيدَ بِمَا كَانُوا يَكْفُرُونَ ۝٧١ ع ١٠/١٢

ਇਸ ਲੋਕ ਵਿਚ (ਓਹਨਾਂ ਦਾ ਹਿੱਸਾ ਕੇਵਲ ਕੁਝ ਦਿਨਾਂ ਵਾਸਤੇ) ਲਾਭ ਪ੍ਰਾਪਤ ਕਰਨਾ ਹੀ ਹੈ। ਫੇਰ ਓਹਨਾਂ ਸਾਰਿਆਂ ਨੇ ਹੀ ਸਾਡੀ ਹਜ਼ੂਰੀ ਪਰਤਣਾ ਹੈ। ਸੋ ਇਸ ਕਰਕੇ ਕਿ ਓਹ ਇਨਕਾਰ ਵਿਚ ਹੀ ਵਧਦੇ (ਚਲੇ ਜਾਂਦੇ) ਹਨ, ਅਸੀਂ ਓਹਨਾਂ ਨੂੰ ਕਰੜੇ ਕਸ਼ਟ (ਦਾ ਸੁਆਦ) ਚਖਾ ਦਿਆਂਗੇ ।੭੧।

(ਰਕੂਅ ੭)

وَاتْلُ عَلَيْهِمْ نَبَأَ نُوحٍ إِذْ قَالَ لِقَوْمِهِ يَا قَوْمِ إِنْ
كَانَ كَبُرَ عَلَيْكُمْ مَقَامِي وَتَذْكِيرِي بِآيَاتِ اللَّهِ فَعَلَى
اللَّهِ تَوَكَّلْتُ فَأَجْمِعُوا أَمْرَكُمْ وَشُرَكَاءَكُمْ ثُمَّ لَا يَكُنْ
أَمْرُكُمْ عَلَيْكُمْ غُمَّةً ثُمَّ اقْضُوا إِلَيَّ وَلَا تُنْظِرُونِ ۝٧٢

ਅਤੇ ਤੂੰ ਓਹਨਾਂ ਨੂੰ "ਨੂਹ" ਦਾ ਹਾਲ (ਵੀ) ਸੁਣਾ; ਕਿਉਂਕਿ ਉਸ ਨੇ (ਵੀ) ਆਪਣੀ ਜਾਤੀ ਨੂੰ ਇਹ ਕਿਹਾ ਸੀ (ਕਿ) ਹੇ ਮੇਰੀ ਜਾਤੀ ! ਜੇ ਤੁਹਾਨੂੰ ਮੇਰਾ (ਪ੍ਰਭੂ ਵੱਲੋਂ ਮਿਲਿਆ) ਰੁਤਬਾ, ਅਰਥਾਤ ਅੱਲਾਹ ਦੇ ਚਮਤਕਾਰਾਂ ਦੁਆਰਾ ਤੁਹਾਨੂੰ (ਤੁਹਾਡਾ ਫ਼ਰਜ਼) ਯਾਦ ਕਰਾਉਣਾ ਭੈੜਾ (ਲਗਦਾ) ਹੈ[1], ਤਾਂ ਤੁਸੀਂ ਯਾਦ ਰੱਖੋ ਕਿ ਮੈਂ ਤਾਂ ਕੇਵਲ ਅੱਲਾਹ ਤੇ ਹੀ ਭਰੋਸਾ ਰੱਖਦਾ ਹਾਂ। ਤੁਸੀਂ ਆਪਣੇ ਆਪੇ ਘੜੇ ਸ਼ਰੀਕਾਂ ਸਮੇਤ ਆਪਣੀ ਆਪਣੀ ਗੱਲ (ਦੀ ਪੱਕਿਆਈ ਦੇ ਸਾਰੇ ਪੱਕੇ ਸਾਧਨਾਂ) ਨੂੰ ਇਕੱਤਰ ਕਰ ਲਓ (ਅਤੇ) ਇਸ ਤੋਂ ਛੁੱਟ ਤੁਹਾਨੂੰ ਇਹ ਵੀ ਚਾਹੀਦਾ ਹੈ ਕਿ ਤੁਹਾਡੀ ਗੱਲ (ਕਿਸੇ ਪੱਖ ਤੋਂ ਵੀ) ਸ਼ੱਕ ਵਾਲੀ ਨਾ ਰਹੇ। ਫੇਰ ਉਸ ਨੂੰ ਮੇਰੇ ਉੱਤੇ ਲਾਗੂ ਕਰ ਦਿਓ ਤੇ ਮੈਨੂੰ (ਕੋਈ ਸਮਾਂ ਤੇ) ਢਿਲ ਨਾ ਦਿਓ ।੭੨।

فَإِنْ تَوَلَّيْتُمْ فَمَا سَأَلْتُكُمْ مِنْ أَجْرٍ إِنْ أَجْرِيَ إِلَّا

ਜੇ ਤੁਸੀਂ ਫੇਰ ਵੀ ਬੇਮੁਖ ਹੋ ਜਾਓ, ਤਾਂ ਇਸ ਵਿਚ ਮੇਰਾ ਕੋਈ ਹਾਣ ਨਹੀਂ ਹੋਵੇਗਾ; (ਸਗੋਂ ਤੁਹਾਡਾ ਆਪਣਾ ਹੀ ਹਾਣ ਹੋਵੇਗਾ); ਕਿਉਂਕਿ ਮੈਂ ਤੁਹਾਥੋਂ (ਇਸ ਦੇ

[1]ਮੂਲ ਪਾਠ ਵਿਚ ਇਸ ਥਾਂ "ਜ਼ਮੀਰ ਮੁਤਕਲਮ" ਹੈ, ਪਰ ਸਾਡੀ ਭਾਸ਼ਾ ਵਿਚ ਇਸ ਦੇ ਅਰਥ ਬਿਨਾਂ ਵੀ ਟੀਕਾ ਠੀਕ ਰਹਿੰਦਾ ਹੈ, ਇਸ ਲਈ ਉਸ ਦਾ ਤਿਆਗ ਕਰ ਦਿੱਤਾ ਗਿਆ ਹੈ।

عَلَى اللّٰهِ ۙ وَ اُمِرْتُ اَنْ اَكُوْنَ مِنَ الْمُسْلِمِيْنَ ﴿٧٢﴾

ਵਟਾਂਦਰੇ ਵਿਚ) ਕੁਝ (ਵੀ) ਨਹੀਂ ਮੰਗਦਾ। ਮੇਰਾ ਵਟਾਂਦਰਾ ਅੱਲਾਹ ਤੋਂ ਛੁੱਟ ਹੋਰ ਕਿਸੇ ਦੇ ਕੋਲ ਨਹੀਂ ਹੈ ਅਤੇ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ (ਉਸ ਦੇ) ਪੂਰਨ ਆਗਿਆਕਾਰੀਆਂ ਨਾਲ ਰਲ ਜਾਵਾਂ।੭੩।

فَكَذَّبُوْهُ فَنَجَّيْنٰهُ وَمَنْ مَّعَهٗ فِى الْفُلْكِ وَجَعَلْنٰهُمْ خَلٰٓئِفَ وَ اَغْرَقْنَا الَّذِيْنَ كَذَّبُوْا بِاٰيٰتِنَا ۚ فَانْظُرْ كَيْفَ كَانَ عَاقِبَةُ الْمُنْذَرِيْنَ ﴿٧٣﴾

ਇਸ ਤੇ ਵੀ ਓਹਨਾਂ ਨੇ ਉਸ ਦੀ ਨਿੰਦਾ ਹੀ ਕੀਤੀ ਸੀ। ਤਦ ਅਸੀਂ ਉਸ ਨੂੰ ਤੇ (ਉਸ ਤੋਂ ਛੁੱਟ) ਓਹਨਾਂ ਨੂੰ,ਜੋ ਉਸ ਦੇ ਨਾਲ ਬੇੜੀ ਵਿਚ (ਸਵਾਰ) ਹੋ ਗਏ ਸਨ, ਬਚਾ ਲਿਆ ਸੀ, ਅਰਥਾਤ ਓਹਨਾਂ ਨੂੰ ਅਸੀਂ ਪਹਿਲੇ ਲੋਕਾਂ ਦਾ ਜਾਨਸ਼ੀਨ ਬਣਾ ਦਿੱਤਾ ਸੀ ਅਤੇ ਜਿਨ੍ਹਾਂ ਲੋਕਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ (ਸੀ), ਓਹਨਾਂ ਨੂੰ ਅਸੀਂ ਡੋਬ ਦਿੱਤਾ ਸੀ। ਸੋ ਵੇਖ ਲਓ (ਕਿ) ਜਿਨ੍ਹਾਂ ਲੋਕਾਂ ਨੂੰ (ਇਸ ਕਸ਼ਟ ਤੋਂ) ਡਰਾਇਆ ਗਿਆ ਸੀ, ਓਹਨਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ?।੭੪।

ثُمَّ بَعَثْنَا مِنْۢ بَعْدِهٖ رُسُلًا اِلٰى قَوْمِهِمْ فَجَآءُوْهُمْ بِالْبَيِّنٰتِ فَمَا كَانُوْا لِيُؤْمِنُوْا بِمَا كَذَّبُوْا بِهٖ مِنْ قَبْلُ ؕ كَذٰلِكَ نَطْبَعُ عَلٰى قُلُوْبِ الْمُعْتَدِيْنَ ﴿٧٤﴾

ਫੇਰ ਇਸ ਦੇ ਮਗਰੋਂ ਅਸੀਂ ਹੋਰ (ਵੀ ਕਈ) ਰਸੂਲ) (ਆਪੋ) ਆਪਣੀ ਜਾਤੀ ਵਲ ਭੇਜੇ ਸਨ। ਓਹ ਓਹਨਾਂ ਵਲ ਸਪਸ਼ਟ ਚਮਤਕਾਰ ਲੈ ਕੇ ਆਏ ਸਨ, ਪਰ ਓਹ (ਲੋਕ) ਇਸ ਕਰਕੇ ਕਿ (ਇਸ ਤੋਂ ਪਹਿਲਾਂ) ਇਸ (ਸੱਚਾਈ) ਦੀ ਨਿੰਦਾ ਕਰ ਚੁਕੇ ਸਨ; (ਇਸ ਲਈ) ਇਸ ਦੇ ਸ਼ਰਧਾਲੂ ਨਾ ਬਣ ਸਕੇ। ਅਸੀਂ ਹੱਦੋਂ ਟੱਪਣ ਵਾਲਿਆਂ ਦੇ ਦਿਲਾਂ ਉੱਤੇ ਇਸੇ ਤਰ੍ਹਾਂ ਹੀ ਮੁਹਰ ਲਾ ਦਿਆ ਕਰਦੇ ਹਾਂ।੭੫।

ثُمَّ بَعَثْنَا مِنْۢ بَعْدِهِمْ مُّوْسٰى وَهٰرُوْنَ اِلٰى فِرْعَوْنَ وَمَلَا۟ئِهٖ بِاٰيٰتِنَا فَاسْتَكْبَرُوْا وَكَانُوْا قَوْمًا مُّجْرِمِيْنَ ﴿٧٥﴾

ਫੇਰ ਓਹਨਾਂ ਦੇ ਮਗਰੋਂ ਅਸੀਂ "ਮੂਸਾ" ਤੇ "ਹਾਰੂਨ" ਨੂੰ ਆਪਣੇ ਚਮਤਕਾਰ ਦੇ ਕੇ "ਫ਼ਿਰਾਊਨ" ਤੇ ਉਸ ਦੀ ਜਾਤੀ ਦੇ ਸਿਰਕਢ ਸਰਦਾਰਾਂ ਵਲ ਭੇਜਿਆ ਸੀ, ਓਹਨਾਂ ਨੇ ਵੱਡਾ ਅਭਿਮਾਨ ਕੀਤਾ ਸੀ, ਅਰਥਾਤ ਓਹ (ਪਹਿਲਾਂ ਹੀ) ਇਕ ਅਪਰਾਧੀ ਜਾਤੀ ਸਨ।੭੬।

فَلَمَّا جَآءَهُمُ الْحَقُّ مِنْ عِنْدِنَا قَالُوْٓا اِنَّ هٰذَا لَسِحْرٌ مُّبِيْنٌ ﴿٧٧﴾

ਸੋ ਜਦ ਸਾਡੇ ਵੱਲੋਂ ਓਹਨਾਂ ਵਲ ਸੱਚਾਈ ਆਈ ਸੀ, ਤਾਂ ਓਹਨਾਂ ਨੇ ਇਹ ਕਹਿ ਦਿੱਤਾ ਸੀ ਕਿ ਇਹ ਨਿਰਸੰਦੇਹ ਇਕ (ਸੰਬੰਧ) ਤੋੜਨ ਵਾਲਾ ਧੋਖਾ ਹੈ ।੭੭।

قَالَ مُوْسٰٓى اَتَقُوْلُوْنَ لِلْحَقِّ لَمَّا جَآءَكُمْ ۭ اَسِحْرٌ هٰذَا ۭ وَلَا يُفْلِحُ السّٰحِرُوْنَ ﴿٧٨﴾

(ਇਸ ਤੇ) "ਮੂਸਾ" ਨੇ ਓਹਨਾਂ ਨੂੰ ਇਹ ਕਿਹਾ ਸੀ (ਕਿ) ਕੀ ਤੁਸੀਂ ਸੱਚਾਈ ਬਾਰੇ (ਅਜਿਹਾ) ਕਹਿੰਦੇ ਹੋ ? (ਅਤੇ ਉਹ ਵੀ ਉਸ ਸਮੇਂ) ਜਦ ਕਿ ਉਹ ਤੁਹਾਡੇ ਵਲ ਆ ਚੁੱਕੀ ਹੈ, ਕੀ ਇਹ ਧੋਖਾ (ਹੋ ਸਕਦਾ) ਹੈ ? ਹਾਲਾਂਕਿ ਧੋਖੇਬਾਜ਼ ਕਦੇ ਸਫਲ ਨਹੀਂ ਹੋਇਆ ਕਰਦੇ ।੭੮।

قَالُوْٓا اَجِئْتَنَا لِتَلْفِتَنَا عَمَّا وَجَدْنَا عَلَيْهِ اٰبَآءَنَا وَتَكُوْنَ لَكُمَا الْكِبْرِيَآءُ فِي الْاَرْضِ ۭ وَمَا نَحْنُ لَكُمَا بِمُؤْمِنِيْنَ ﴿٧٩﴾

ਓਹਨਾਂ ਨੇ ਇਹ ਕਿਹਾ ਸੀ ਕਿ ਕੀ ਤੂੰ (ਇਸ ਲਈ) ਸਾਡੇ ਵਲ ਆਇਆ ਹੈਂ ਕਿ ਜਿਸ ਗੱਲ ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਵਰਤੋਂ ਕਰਦਿਆਂ ਵੇਖਿਆ ਹੈ, ਉਸ ਤੋਂ ਸਾਨੂੰ ਹਟਾ ਦੇਵੇਂ ਅਤੇ ਤੁਹਾਨੂੰ ਦੋਹਾਂ ਨੂੰ ਦੇਸ ਵਿਚ ਪ੍ਰਭੁਤਾ ਪ੍ਰਾਪਤ ਹੋ ਜਾਏ ? ਅਸੀਂ ਤਾਂ ਤੇਰੇ ਉੱਤੇ ਕਦੇ ਵੀ ਸ਼ਰਧਾ ਧਾਰਨ ਨਹੀਂ ਕਰਾਂਗੇ ।੭੯।

وَقَالَ فِرْعَوْنُ ائْتُوْنِيْ بِكُلِّ سٰحِرٍ عَلِيْمٍ ﴿٨٠﴾

ਅਤੇ "ਫ਼ਿਰਾਊਨ" ਨੇ (ਆਪਣੇ ਸਾਥੀਆਂ ਨੂੰ) ਇਹ ਕਿਹਾ ਸੀ ਕਿ ਤੁਸੀਂ (ਸਾਰੇ ਦੇਸ ਦੇ) ਹਰੇਕ ਸਿਆਣੇ ਜਾਦੂਗਰ ਨੂੰ ਮੇਰੇ ਕੋਲ ਲੈ ਆਓ ।੮੦।

فَلَمَّا جَآءَ السَّحَرَةُ قَالَ لَهُمْ مُّوْسٰٓى اَلْقُوْا مَآ اَنْتُمْ مُّلْقُوْنَ ﴿٨١﴾

ਸੋ ਜਦ ਸਾਰੇ ਜਾਦੂਗਰ ਆ ਗਏ ਸਨ, ਤਾਂ "ਮੂਸਾ" ਨੇ ਓਹਨਾਂ ਨੂੰ ਇਹ ਕਿਹਾ ਸੀ (ਕਿ) ਜੋ ਕੁਝ ਤੁਸੀਂ ਸੁੱਟਣਾ ਚਾਹੁੰਦੇ ਹੋ, ਸੁੱਟ ਦਿਓ ।੮੧।

فَلَمَّآ اَلْقَوْا قَالَ مُوْسٰى مَا جِئْتُمْ بِهِ ۙ السِّحْرُ ۭ اِنَّ اللّٰهَ

ਇਸ ਤੇ ਓਹਨਾਂ ਨੇ (ਜੋ ਕੁਝ ਸੁੱਟਣਾ ਸੀ) ਜਦ ਸੁੱਟ ਦਿੱਤਾ ਸੀ, ਤਾਂ "ਮੂਸਾ" ਨੇ ਇਹ ਕਿਹਾ ਸੀ (ਕਿ) ਜੋ ਕੁਝ ਤੁਸੀਂ ਸੁੱਟਿਆ ਹੈ, ਉਹ ਤਾਂ ਪੂਰਨ ਧੋਖਾ ਹੈ, ਅਰਥਾਤ ਅੱਲਾਹ ਇਸ ਨੂੰ ਜ਼ਰੂਰ ਹੀ ਮਿਟਾ

سَيُبْطِلُهٗ ۭ اِنَّ اللّٰهَ لَا يُصْلِحُ عَمَلَ الْمُفْسِدِيْنَ ۝

ਦੇਵੇਗਾ। ਅੱਲਾਹ ਫ਼ਸਾਦੀਆਂ ਦੀਆਂ ਕਾਰਵਾਈਆਂ ਕਦੇ ਵੀ ਸਫਲ ਨਹੀਂ ਹੋਣ ਦਿੰਦਾ[1] ।੮੨।

وَيُحِقُّ اللّٰهُ الْحَقَّ بِكَلِمٰتِهٖ وَلَوْ كَرِهَ الْمُجْرِمُوْنَ ۝ ع

ਅਤੇ ਅੱਲਾਹ ਆਪਣੇ ਕਥਨਾਂ ਦੁਆਰਾ ਸੱਚਾਈ ਨੂੰ ਹੀ ਸਥਾਪਨ ਕੀਤਾ ਕਰਦਾ ਹੈ; ਭਾਵੇਂ ਅਪਰਾਧੀ (ਇਸ ਗੱਲ ਤੇ) ਬੁਰਾ ਹੀ ਪਏ ਮਨਾਉਣ ।੮੨।

(ਰਕੂਅ ੮)

فَمَآ اٰمَنَ لِمُوْسٰٓى اِلَّا ذُرِّيَّةٌ مِّنْ قَوْمِهٖ عَلٰى خَوْفٍ مِّنْ فِرْعَوْنَ وَمَلَا۟ىِٕهِمْ اَنْ يَّفْتِنَهُمْ ۭ وَاِنَّ فِرْعَوْنَ لَعَالٍ فِي الْاَرْضِ ۚ وَاِنَّهٗ لَمِنَ الْمُسْرِفِيْنَ ۝

ਸੋ ਉਸ ਜਾਤੀ ਦੇ ਥੋੜ੍ਹੇ ਜਿਹੇ ਗੱਭਰੂ ਹੀ ਉਸ ਦੇ ਸ਼ਰਧਾਲੂ ਬਣੇ ਸਨ। ਬਾਕੀ ਲੋਕਾਂ ਨੇ "ਫ਼ਿਰਾਊਨ" ਤੇ ਉਸ ਦੇ ਸਿਰਕਢ ਸ਼ਰਦਾਰਾਂ ਦੇ ਸਹਿਮ ਨਾਲ ਕਿ ਕਿਤੇ ਓਹ ਓਹਨਾਂ ਨੂੰ ਕਿਸੇ ਬਿਪਤਾ ਵਿਚ (ਨਾ) ਫਸਾ ਦੇਣ, "ਮੂਸਾ" ਦੀ ਆਗਿਆਕਾਰੀ ਨਹੀਂ ਕੀਤੀ ਸੀ, ਅਰਥਾਤ "ਫ਼ਿਰਾਊਨ" ਬੇਸ਼ੱਕ ਦੇਸ਼ ਵਿਚ ਵੱਡਾ ਧੱਕਾ ਕਰਨ ਵਾਲਾ ਸੀ, ਤੇ ਹੱਦੋਂ ਟੱਪਣ ਵਾਲਿਆਂ ਵਿੱਚੋਂ ਸੀ ।੮੪।

وَقَالَ مُوْسٰى يٰقَوْمِ اِنْ كُنْتُمْ اٰمَنْتُمْ بِاللّٰهِ فَعَلَيْهِ تَوَكَّلُوْٓا اِنْ كُنْتُمْ مُّسْلِمِيْنَ ۝

ਅਤੇ "ਮੂਸਾ" ਨੇ (ਆਪਣੀ ਜਾਤੀ ਨੂੰ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਜੇ ਇਹ ਗੱਲ (ਠੀਕ) ਹੈ ਕਿ ਤੁਸੀਂ ਅੱਲਾਹ ਦੇ ਸ਼ਰਧਾਲੂ ਬਣ ਗਏ ਹੋ, ਤਾਂ ਜੇ ਤੁਸੀਂ (ਇਸ ਦੇ ਨਾਲ ਹੀ ਉਸ ਦੇ) ਸੱਚੇ ਆਗਿਆਕਾਰੀ (ਵੀ) ਹੋ, ਤਾਂ ਤੁਸੀਂ ਉਸੇ ਉੱਤੇ ਹੀ ਭਰੋਸਾ ਕੀਤਾ ਕਰੋ ।੮੫।

فَقَالُوْا عَلَى اللّٰهِ تَوَكَّلْنَا ۚ رَبَّنَا لَا تَجْعَلْنَا فِتْنَةً لِّلْقَوْمِ الظّٰلِمِيْنَ ۝

ਇਸ ਤੇ ਓਹਨਾਂ ਨੇ ਇਹ ਕਿਹਾ ਸੀ (ਕਿ) ਅਸੀਂ ਅੱਲਾਹ ਉੱਤੇ ਹੀ ਭਰੋਸਾ ਕਰਦੇ ਹਾਂ, ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਏਹਨਾਂ ਜ਼ਾਲਮਾਂ ਵਾਸਤੇ ਪਰਖ (ਦਾ ਕਾਰਣ) ਨਾ ਬਣਾ ।੮੬।

وَنَجِّنَا بِرَحْمَتِكَ مِنَ الْقَوْمِ الْكٰفِرِيْنَ ۝

ਅਰਥਾਤ ਆਪਣੀ ਮਿਹਰ ਨਾਲ ਸਾਨੂੰ ਇਨਕਾਰੀਆਂ (ਦੇ ਜ਼ੁਲਮ) ਤੋਂ ਬਚਾ ।੮੭।

---

[1] ਅਸੀਂ "ਲਾ ਯੁਸਲਿਹੁ" ਦਾ ਟੀਕਾ "ਸਫਲ ਨਹੀਂ ਹੋਣ ਦਿੰਦਾ"; ਇਸ ਲਈ ਕੀਤਾ ਹੈ ਕਿ "ਯੁਸਲਿਹੁ" ਦਾ ਅਰਥ ਸੁਧਾਰ ਕਰਨਾ ਹੁੰਦਾ ਹੈ ਅਤੇ ਜਦ ਕਿਸੇ ਜਾਤੀ ਦਾ ਸੁਧਾਰ ਹੋ ਜਾਏ, ਤਾਂ ਉਸ ਦਾ ਸਿੱਟਾ ਠੀਕ ਨਿਕਲਦਾ ਹੈ ਤੇ ਸਫਲਤਾ ਪ੍ਰਾਪਤ ਹੋ ਜਾਂਦੀ ਹੈ।

وَاَوْحَيْنَآ اِلٰى مُوْسٰى وَاَخِيْهِ اَنْ تَبَوَّاٰ لِقَوْمِكُمَا
بِمِصْرَ بُيُوْتًا وَّاجْعَلُوْا بُيُوْتَكُمْ قِبْلَةً وَّاَقِيْمُوا الصَّلٰوةَ ؕ
وَبَشِّرِ الْمُؤْمِنِيْنَ ﴿٨٧﴾

ਅਤੇ ਅਸੀਂ 'ਮੂਸਾ' ਤੇ ਉਸ ਦੇ ਭਰਾ ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ ਤੁਸੀਂ "ਮਿਸਰ" ਵਿਚ ਕੁਝ ਮਕਾਨਾਂ (ਦੀ ਥਾਂ) ਨੂੰ ਆਪਣੀ ਜਾਤੀ ਦੇ ਰਹਿਣ ਵਾਸਤੇ ਚੁਣ ਲਓ, ਅਰਥਾਤ ਤੁਸੀਂ ਸਾਰੇ ਹੀ (ਆਪੋ) ਆਪਣੇ ਘਰ ਆਮ੍ਹੋ ਸਾਮ੍ਹਣੇ ਬਣਾਓ ਅਤੇ (ਓਹਨਾਂ ਵਿਚ) ਸੋਹਣੇ ਢੰਗ ਨਾਲ ਨਿਮਾਜ਼ ਪੜ੍ਹਦੇ ਰਿਹਾ ਕਰੋ ਅਤੇ (ਇਹ ਅਕਾਸ਼ ਬਾਣੀ ਵੀ ਕੀਤੀ ਸੀ ਕਿ ਹੇ 'ਮੂਸਾ'!) ਤੂੰ ਸਾਰੇ ਸ਼ਰਧਾਲੂਆਂ ਨੂੰ (ਸਫਲਤਾ ਦੀ) ਖ਼ੁਸ਼ਖ਼ਬਰੀ ਸੁਣਾ ਦੇ ।੮੮।

وَقَالَ مُوْسٰى رَبَّنَآ اِنَّكَ اٰتَيْتَ فِرْعَوْنَ وَمَلَاَهٗ
زِيْنَةً وَّاَمْوَالًا فِى الْحَيٰوةِ الدُّنْيَا ۙ رَبَّنَا لِيُضِلُّوْا
عَنْ سَبِيْلِكَ ۚ رَبَّنَا اطْمِسْ عَلٰٓى اَمْوَالِهِمْ وَاشْدُدْ
عَلٰى قُلُوْبِهِمْ فَلَا يُؤْمِنُوْا حَتّٰى يَرَوُا الْعَذَابَ الْاَلِيْمَ ﴿٨٨﴾

ਅਤੇ 'ਮੂਸਾ' ਨੇ ਇਹ ਕਿਹਾ ਸੀ (ਕਿ) ਹੇ ਸਾਡੇ ਸਾਜਨ-ਹਾਰ ਤੇ ਪਾਲਨਹਾਰ ! ਤੂੰ 'ਫ਼ਿਰਾਊਨ' (ਨੂੰ) ਤੇ ਉਸ ਦੀ ਜਾਤੀ ਦੇ ਸਿਰਕਢ ਸਰਦਾਰਾਂ ਨੂੰ (ਇਸ) ਲੋਕ ਦੇ ਜੀਵਨ ਦੀ ਸਜਾਵਟ (ਦੇ ਸਾਰੇ ਸਾਧਨ) ਤੇ ਵੱਡੇ ਧਨ-ਪਦਾਰਥ ਦਿੱਤੇ ਹੋਏ ਹਨ, ਪਰ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਇਸ ਦਾ ਸਿੱਟਾ ਇਹ ਨਿਕਲ ਰਿਹਾ ਹੈ ਕਿ ਓਹ ਤੇਰੇ ਮਾਰਗ ਤੋਂ (ਲੋਕਾਂ ਨੂੰ) ਹਟਾ ਰਹੇ ਹਨ । ਸੋ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਓਹਨਾਂ ਦੇ ਧਨ-ਪਦਾਰਥ ਨਸ਼ਟ ਕਰ ਦੇ ਅਤੇ ਓਹਨਾਂ ਦੇ ਦਿਲਾਂ ਉੱਤੇ ਵੀ ਕਸ਼ਟ ਉਤਾਰ ਕਿ ਜਿਸ ਦਾ ਸਿੱਟਾ ਇਹ ਨਿਕਲੇਗਾ[1] ਕਿ ਜਦ ਤਕ ਓਹ ਘੋਰ ਕਸ਼ਟ ਨਹੀਂ ਵੇਖਣਗੇ, ਸ਼ਰਧਾ ਧਾਰਨ ਨਹੀਂ ਕਰਨਗੇ[2] ।੮੯।

قَالَ قَدْ اُجِيْبَتْ دَّعْوَتُكُمَا فَاسْتَقِيْمَا وَلَا تَتَّبِعٰٓنِّ
سَبِيْلَ الَّذِيْنَ لَا يَعْلَمُوْنَ ﴿٨٩﴾

(ਇਸ ਤੇ ਅੱਲਾਹ ਨੇ ਉਹਨਾਂ ਨੂੰ) ਇਹ ਫਰਮਾਇਆ ਸੀ ਕਿ ਤੁਹਾਡੀ ਇਹ ਅਰਦਾਸ ਪਰਵਾਣ ਕਰ ਲਈ ਗਈ ਹੈ । ਸੋ ਤੁਸੀਂ ਦੋਵੇਂ ਹੀ ਦ੍ਰਿੜ੍ਹ ਰਹੋ । ਜੋ ਅਗਿਆਨੀ ਲੋਕ ਹਨ, ਓਹਨਾਂ ਦੇ ਕਦੇ ਵੀ ਪਿਛਲਗ ਨਾ ਬਣੋ ।੯੦।

---

[1]ਇਥੇ "ਲਾਮ" ਪਹਿਲੀ ਗੱਲ ਦਾ ਸਿੱਟਾ ਪਰਗਟ ਕਰਨ ਵਾਸਤੇ ਆਇਆ ਹੈ ।

[2]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਪ੍ਰਭੂ ਬਦੋਬਦੀ ਲੋਕਾਂ ਨੂੰ ਕਸ਼ਟ ਦਿੰਦਾ ਹੈ; ਸਗੋਂ ਇਹ ਭਾਵ ਹੈ ਕਿ ਏਹ ਲੋਕ ਕੁਮਾਰਗ ਵਿਚ ਇੰਨੇ ਵਧ ਗਏ ਹਨ ਕਿ ਹੁਣ ਸ਼ਰਧਾ ਧਾਰਨ ਕਰਨ ਵਿਚ ਏਹਨਾਂ ਦੀ ਕੋਈ ਰੱਬੀ ਸਹਾਇਤਾ ਨਹੀਂ ਹੋਣੀ ਚਾਹੀਦੀ; ਹਾਂ, ਕਸ਼ਟ ਵੇਖ ਕੇ ਤੇ ਆਪ ਹੀ ਪਸਚਾਤਾਪ ਕਰ ਕੇ ਆਪਣਾ ਸੁਧਾਰ ਕਰ ਲੈਣ, ਤਾਂ ਅੱਡਰੀ ਗੱਲ ਹੈ ।

وَجٰوَزْنَا بِبَنِيْٓ اِسْرَاۗءِيْلَ الْبَحْرَ فَاَتْبَعَهُمْ فِرْعَوْنُ وَجُنُوْدُهٗ بَغْيًا وَّعَدْوًا ۭ حَتّٰٓي اِذَآ اَدْرَكَهُ الْغَرَقُ ۙ قَالَ اٰمَنْتُ اَنَّهٗ لَآ اِلٰهَ اِلَّا الَّذِيْٓ اٰمَنَتْ بِهٖ بَنُوْٓا اِسْرَاۗءِيْلَ وَاَنَا مِنَ الْمُسْلِمِيْنَ ﴿٩١﴾

ਅਤੇ ਅਸੀਂ ਇਸਰਾਈਲ ਕੁਲ ਦੇ ਲੋਕਾਂ ਨੂੰ ਸਮੁੰਦਰ ਤੋਂ (ਪਾਰ) ਲੰਘਾ ਦਿੱਤਾ ਸੀ, ਤਾਂ "ਫ਼ਿਰਾਊਨ" ਤੇ ਉਸ ਦੀਆਂ ਫ਼ੌਜਾਂ ਨੇ ਵਧੀਕੀਆਂ ਤੇ ਜ਼ੁਲਮ ਦੁਆਰਾ ਓਹਨਾਂ ਦਾ ਪਿੱਛਾ ਕੀਤਾ ਸੀ; ਇੱਥੋਂ ਤਕ ਕਿ ਡੋਬ ਦੇਣ ਦੀ ਬਿਪਤਾ ਨੇ ਉਸ ਨੂੰ (ਤੇ ਉਸ ਦੀ ਫ਼ੌਜ ਨੂੰ) ਆ ਦਬੋਚਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਮੈਂ ਉਸ ਪ੍ਰਭੂ ਤੇ ਸ਼ਰਧਾ ਧਾਰਨ ਕਰਦਾ ਹਾਂ, ਜਿਸ ਦੇ ਸ਼ਰਧਾਲੂ ਇਸਰਾਈਲ ਕੁਲ ਦੇ ਲੋਕ ਹਨ। ਉਸ ਤੋਂ ਛੁੱਟ (ਹੋਰ) ਕੋਈ (ਵੀ) ਇਸ਼ਟ ਨਹੀਂ ਹੈ, ਅਰਥਾਤ ਮੈਂ (ਸੱਚੇ) ਆਗਿਆਕਾਰੀਆਂ ਨਾਲ ਰਲਦਾ ਹਾਂ।੯੧।

اٰۗلْئٰنَ وَقَدْ عَصَيْتَ قَبْلُ وَكُنْتَ مِنَ الْمُفْسِدِيْنَ ﴿٩٢﴾

(ਅਸੀਂ ਇਹ ਕਿਹਾ ਸੀ ਕਿ) ਕੀ (ਤੂੰ) ਹੁਣ (ਸ਼ਰਧਾ ਧਾਰਨ ਕਰਦਾ ਹੈਂ ?) ਹਾਲਾਂਕਿ (ਇਸ ਤੋਂ) ਪਹਿਲਾਂ ਤੂੰ ਅਵੱਗਿਆ ਹੀ ਕੀਤਾ ਕਰਦਾ ਸੀ ਤੇ ਤੂੰ ਫ਼ਸਾਦੀਆਂ ਵਿੱਚੋਂ ਸੀ।੯੨।

فَالْيَوْمَ نُنَجِّيْكَ بِبَدَنِكَ لِتَكُوْنَ لِمَنْ خَلْفَكَ اٰيَةً ۭ وَاِنَّ كَثِيْرًا مِّنَ النَّاسِ عَنْ اٰيٰتِنَا لَغٰفِلُوْنَ ﴿٩٢﴾ ع ٩

ਸੋ ਹੁਣ ਅਸੀਂ ਤੇਰੇ ਸਰੀਰ[1] ਨੂੰ (ਬਾਕੀ) ਰੱਖ ਕੇ ਤੈਨੂੰ (ਇਕ ਜੁਜ਼ਵੀ) ਛੁਟਕਾਰਾ ਦੇ ਦਿਆਂਗੇ ਤਾਂ ਜੁ ਮਗਰੋਂ ਆਉਣ ਵਾਲੇ ਲੋਕਾਂ ਲਈ ਤੂੰ ਇਕ ਚਮਤ-ਕਾਰ ਬਣੇਂ। ਬੇਸ਼ੱਕ ਵਧੇਰੇ ਲੋਕ ਸਾਡੇ ਚਮਤਕਾਰਾਂ ਤੋਂ ਅਗਿਆਤ ਹੀ ਰਹਿੰਦੇ ਹਨ।੯੩। (ਰਕੂਅ ੯)

وَلَقَدْ بَوَّاْنَا بَنِيْٓ اِسْرَاۗءِيْلَ مُبَوَّاَ صِدْقٍ وَّرَزَقْنٰھُمْ مِّنَ الطَّيِّبٰتِ ۚ فَمَا اخْتَلَفُوْا حَتّٰى جَاۗءَھُمُ الْعِلْمُ ۭ اِنَّ

ਅਤੇ ਅਸੀਂ ਨਿਰਸੰਦੇਹ ਇਸਰਾਈਲ ਕੁਲ ਦੇ ਲੋਕਾਂ ਨੂੰ ਅੰਦਰਲੀਆਂ ਤੇ ਬਾਹਰਲੀਆਂ (ਹਰ ਪ੍ਰਕਾਰ ਦੀਆਂ) ਖ਼ੂਬੀਆਂ ਵਾਲੀ ਥਾਂ ਬਖ਼ਸ਼ੀ ਸੀ ਅਤੇ (ਹਰ ਪ੍ਰਕਾਰ ਦੀਆਂ) ਸਾਫ਼-ਸੁਥਰੀਆਂ ਚੀਜ਼ਾਂ (ਵੀ) ਓਹਨਾਂ ਨੂੰ ਦਿੱਤੀਆਂ ਸਨ। ਸੋ ਉਸ ਸਮੇਂ ਤਕ[2] ਕਿ ਓਹਨਾਂ ਵਲ ਠੀਕ ਗਿਆਨ ਆ ਗਿਆ, ਓਹਨਾਂ ਨੇ (ਕਿਸੇ ਗੱਲ ਵਿਚ

[1] ਕੁਰਾਨ ਸਰੀਫ਼ ਦੀ ਸੱਚਾਈ ਇਸ ਆਇਤ ਰਾਹੀਂ ਹੁਣ ਤਕ ਸਿਧ ਹੋ ਰਹੀ ਹੈ; ਕਿਉਂਕਿ "ਮੂਸਾ" ਦੇ ਸਮਕਾਲੀ "ਫ਼ਿਰਾਊਨ" ਦੀ ਮ੍ਰਿਤਕ ਦੇਹ ਸਮੁੰਦਰ ਵਿਚ ਡੁਬ ਕੇ ਮਰਨ ਮਗਰੋਂ ਹੁਣ ਤਕ ਬਚੀ ਹੋਈ ਹੈ ਅਤੇ ਅੱਜ "ਮਿਸਰ" ਦੇ ਅਜਾਇਬ ਘਰ ਵਿਚ ਰੱਖੀ ਹੋਈ ਹੈ।

[2] ਅਰਥਾਤ—ਜਦ ਵੀ ਕਦੇ ਓਹਨਾਂ ਵਲ ਰਸੂਲ ਆਏ, ਉਹਨਾਂ ਨੇ ਮਤਿਭੇਦ ਹੀ ਕੀਤਾ ਸੀ, ਰਸੂਲਾਂ ਦੀ ਸਿੱਖਿਆ ਤੋਂ ਪਹਿਲਾਂ ਓਹ ਰਵਾਇਤੀ ਸ਼ਰਧਾਲੂ ਸਨ।

رَبَّكَ يَقْضِيْ بَيْنَهُمْ يَوْمَ الْقِيٰمَةِ فِيْمَا كَانُوْا فِيْهِ يَخْتَلِفُوْنَ ۝

ਵੀ) ਕੋਈ ਮਤਿਭੇਦ ਨਹੀਂ ਕੀਤਾ ਸੀ। ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਦੇ ਵਿਚਾਲੇ ਉਸ ਗੱਲ ਬਾਰੇ-ਜਿਸ ਵਿਚ ਕਿ ਓਹ ਹੁਣ ਮਤਿਭੇਦ[1] ਕਰ ਰਹੇ ਹਨ, ਬੇਸ਼ੱਕ ਕਿਆਮਤ ਦੇ ਦਿਹਾੜੇ ਫ਼ੈਸਲਾ ਕਰ ਦੇਵੇਗਾ।੯੪।

فَاِنْ كُنْتَ فِيْ شَكٍّ مِّمَّآ اَنْزَلْنَآ اِلَيْكَ فَسْـَٔلِ الَّذِيْنَ يَقْرَءُوْنَ الْكِتٰبَ مِنْ قَبْلِكَ ۚ لَقَدْ جَآءَكَ الْحَقُّ مِنْ رَّبِّكَ فَلَا تَكُوْنَنَّ مِنَ الْمُمْتَرِيْنَ ۝

ਸੋ (ਹੇ ਕੁਰਾਨ ਪੜ੍ਹਨ ਵਾਲੇ !)[2] ਜੇ ਤੂੰ ਇਸ (ਬਾਣੀ) ਕਰ ਕੇ, ਜੋ ਅਸੀਂ ਤੇਰੇ ਵਲ ਉਤਾਰੀ ਹੈ, ਕਿਸੇ ਸੰਦੇਹ ਵਿਚ ਹੈਂ, ਤਾਂ ਤੂੰ ਓਹਨਾਂ ਤੋਂ ਪਹਿਲੇ ਲੋਕਾਂ ਤੋਂ ਪੁੱਛ, ਜੋ ਤੈਥੋਂ ਪਹਿਲਾਂ ਪੁਸਤਕ ਦਾ ਪਾਠ ਕਰ ਰਹੇ ਹਨ। (ਤੈਨੂੰ ਇਹ ਪਤਾ ਲਗ ਜਾਏਗਾ ਕਿ) ਸੱਚਮੁਚ (ਇਕ) ਪੂਰਨ ਸੱਚਾਈ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੇਰੇ ਵਲ ਆ ਚੁੱਕੀ ਹੈ। ਸੋ ਤੂੰ ਸੰਦੇਹ ਕਰਨ ਵਾਲਿਆਂ ਨਾਲ ਨਾ ਰਲ।੯੫।

وَلَا تَكُوْنَنَّ مِنَ الَّذِيْنَ كَذَّبُوْا بِاٰيٰتِ اللّٰهِ فَتَكُوْنَ مِنَ الْخٰسِرِيْنَ ۝

ਅਤੇ ਤੂੰ ਓਹਨਾਂ (ਲੋਕਾਂ) ਦੇ ਨਾਲ ਵੀ ਨਾ ਰਲ ਜੋ ਅੱਲਾਹ ਦੇ ਚਮਤਕਾਰਾਂ ਦੀ ਨਿੰਦਾ ਕਰਦੇ ਹਨ। ਨਹੀਂ ਤਾਂ, ਤੂੰ ਘਾਟਾ ਪਾਉਣ ਵਾਲਿਆਂ ਨਾਲ ਰਲ ਜਾਏਂਗਾ।੯੬।

اِنَّ الَّذِيْنَ حَقَّتْ عَلَيْهِمْ كَلِمَتُ رَبِّكَ لَا يُؤْمِنُوْنَ ۝

ਜਿਨ੍ਹਾਂ ਲੋਕਾਂ ਬਾਰੇ ਤੇਰੇ ਸਾਜਨਹਾਰ ਤੇ ਪਾਲਨਹਾਰ (ਵੱਲੋਂ ਤਬਾਹੀ) ਦੀ ਖ਼ਬਰ ਆ ਚੁੱਕੀ ਹੈ, ਓਹ ਕਦੇ ਵੀ ਸ਼ਰਧਾ ਧਾਰਨ ਨਹੀਂ ਕਰਨਗੇ।੯੭।

وَلَوْ جَآءَتْهُمْ كُلُّ اٰيَةٍ حَتّٰى يَرَوُا الْعَذَابَ الْاَلِيْمَ ۝

ਅਰਥਾਤ ਜੇ ਓਹਨਾਂ ਵਲ ਹਰੇਕ ਕਿਸਮ ਦੇ ਚਮਤਕਾਰ ਵੀ ਆ ਜਾਣ, ਤਾਂ ਵੀ ਓਹ ਉਸ ਸਮੇਂ ਤਕ ਸ਼ਰਧਾ ਧਾਰਨ ਨਹੀਂ ਕਰਨਗੇ, ਜਦ ਤਕ ਕਿ ਓਹ ਘੋਰ ਕਸ਼ਟ ਨਾ ਵੇਖ ਲੈਣ।੯੮।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨਾਲ ਮਤਿਭੇਦ ਹੀ ਸਭ ਤੋਂ ਵੱਡਾ ਮਤਿਭੇਦ ਸੀ। ਇਸ ਦਾ ਨਿਪਟਾਰਾ ਕਿਆਮਤ ਦੇ ਦਿਹਾੜੇ ਜ਼ਰੂਰ ਹੋਵੇਗਾ।

[2]ਇਸ ਥਾਂ ਕੁਰਾਨ ਸ਼ਰੀਫ਼ ਦੇ ਪਾਠਕਾਂ ਨੂੰ ਸੰਬੋਧਨ ਕੀਤਾ ਗਿਆ ਹੈ; ਹਜ਼ਰਤ "ਮੁਹੰਮਦ" ਸਾਹਿਬ ਜੀ ਨੂੰ ਨਹੀਂ; ਕਿਉਂਕਿ ਕੁਰਾਨ ਸ਼ਰੀਫ਼ ਦੇ ਵਰਣਨ ਅਨੁਸਾਰ ਆਪ ਸਾਰੇ ਸ਼ੰਕਿਆਂ ਤੋਂ ਉੱਚੇ ਸਨ। ਆਪ ਬਾਰੇ ਕੁਰਾਨ ਸ਼ਰੀਫ਼ ਵਿਚ ਸਾਫ਼ ਵਰਣਨ ਹੈ ਕਿ :—

"ਅਨਾ ਅੱਵਾਲੁਲ ਮੁਸਲਿਮੀਨ"

(ਅਰਥਾਤ—ਮੈਂ ਸਭ ਤੋਂ ਪਹਿਲਾ ਸ਼ਰਧਾਲੂ ਹਾਂ।)

فَلَوْلَا كَانَتْ قَرْيَةٌ آمَنَتْ فَنَفَعَهَا إِيمَانُهَا إِلَّا قَوْمَ يُونُسَ لَمَّا آمَنُوا كَشَفْنَا عَنْهُمْ عَذَابَ الْخِزْيِ فِي الْحَيَاةِ الدُّنْيَا وَمَتَّعْنَاهُمْ إِلَىٰ حِينٍ ﴿٩٨﴾

ਅਤੇ ਕਿਉਂ "ਯੂਨਸ" (ਨਬੀ) ਦੀ ਜਾਤੀ ਤੋਂ ਛੁੱਟ ਕੋਈ (ਹੋਰ ਅਜਿਹੀ)ਨਗਰੀ ਨਹੀਂ ਹੋਈ, ਜੋ (ਸਾਰੀ ਦੀ ਸਾਰੀ) ਸ਼ਰਧਾ ਧਾਰਨ ਕਰਦੀ ਅਤੇ ਉਸ ਦੀ ਸ਼ਰਧਾ ਉਸ ਨੂੰ ਲਾਭ ਦਿੰਦੀ। ਜਦ ਓਹ (ਯੂਨਸ" ਦੀ ਜਾਤੀ ਦੇ ਲੋਕ) ਸ਼ਰਧਾਲੂ ਬਣ ਗਏ ਸਨ, ਤਾਂ ਅਸੀਂ ਓਹਨਾਂ (ਦੇ ਸਿਰ) ਤੋਂ ਇਸ ਲੋਕ ਵਿਚ ਨਿਰਾਦਰ ਭਰਿਆ ਕਸ਼ਟ ਦੂਰ ਕਰ ਦਿੱਤਾ ਸੀ ਅਤੇ ਓਹਨਾਂ ਨੂੰ ਇਕ ਸਮੇਂ ਤਕ (ਹਰ ਤਰ੍ਹਾਂ ਦੇ) ਸਾਧਨ ਵੀ ਦਿੱਤੇ ਸਨ।੯੮।

وَلَوْ شَاءَ رَبُّكَ لَآمَنَ مَنْ فِي الْأَرْضِ كُلُّهُمْ جَمِيعًا أَفَأَنْتَ تُكْرِهُ النَّاسَ حَتَّىٰ يَكُونُوا مُؤْمِنِينَ ﴿٩٩﴾

ਅਤੇ ਜੇ (ਸੁਮਾਰਗ ਬਾਰੇ) ਅੱਲਾਹ ਆਪਣੀ (ਹੀ) ਮਰਜ਼ੀ (ਜ਼ੋਰ ਨਾਲ) ਮੰਨਵਾਉਣਾ ਚਾਹੁੰਦਾ, ਤਾਂ (ਜਿੰਨੇ ਵੀ) ਲੋਕ ਇਸ ਧਰਤੀ ਤੇ ਵਸਦੇ ਹਨ, ਓਹ ਸਾਰੇ ਹੀ ਸ਼ਰਧਾਲੂ ਬਣ ਜਾਂਦੇ। (ਸੋ ਜਦ ਅੱਲਾਹ ਵੀ ਕਿਸੇ ਨੂੰ ਮਜਬੂਰ ਨਹੀਂ ਕਰਦਾ,) ਤਾਂ ਕੀ ਤੂੰ ਲੋਕਾਂ ਨੂੰ (ਇੰਨਾਂ) ਮਜਬੂਰ ਕਰ ਸਕਦਾ ਹੈਂ ਕਿ ਓਹ ਸ਼ਰਧਾਲੂ ਬਣ ਜਾਣ।੧੦੦।

وَمَا كَانَ لِنَفْسٍ أَنْ تُؤْمِنَ إِلَّا بِإِذْنِ اللَّهِ ۚ وَيَجْعَلُ الرِّجْسَ عَلَى الَّذِينَ لَا يَعْقِلُونَ ﴿١٠٠﴾

ਅਤੇ ਅੱਲਾਹ ਦੀ (ਦਿੱਤੀ ਹੋਈ) ਖੁਲ੍ਹ ਤੋਂ ਬਿਨਾਂ ਕਿਸੇ ਪ੍ਰਾਣੀ ਦੇ ਅਧਿਕਾਰ ਵਿਚ ਨਹੀਂ ਕਿ ਉਹ ਸ਼ਰਧਾ ਧਾਰਨ ਕਰ ਸਕੇ। ਉਸ ਦੀ ਕਰੋਪੀ ਓਹਨਾਂ ਲੋਕਾਂ ਉੱਤੇ ਹੀ (ਹੋਇਆ ਕਰਦੀ) ਹੈ, ਜੋ ਅਕਲ ਰੱਖਦੇ ਹੋਏ ਵੀ ਉਸ ਤੋਂ ਕੰਮ ਨਹੀਂ ਲੈਂਦੇ।੧੦੧।

قُلِ انْظُرُوا مَاذَا فِي السَّمَاوَاتِ وَالْأَرْضِ ۚ وَمَا تُغْنِي الْآيَاتُ وَالنُّذُرُ عَنْ قَوْمٍ لَا يُؤْمِنُونَ ﴿١٠١﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਵੇਖੋ ਤਾਂ ਸਹੀ ਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਕੀ (ਹੋ ਰਿਹਾ) ਹੈ? ਅਤੇ ਕਿਸੇ ਕਿਸਮ ਦੇ ਚਮਤਕਾਰ (ਵੀ) ਭਾਵੇਂ ਓਹ ਅਮਨ ਤੇ ਸਲਾਮਤੀ ਦੇ ਹੋਣ ਤੇ ਭਾਵੇਂ ਭੈ-ਭੀਤ ਕਰਨ ਵਾਲੀਆਂ ਖ਼ਬਰਾਂ ਹੋਣ, ਓਹਨਾਂ ਲੋਕਾਂ ਨੂੰ, ਕੋਈ ਲਾਭ ਨਹੀਂ ਦਿੰਦੀਆਂ; ਜੋ ਸ਼ਰਧਾ ਧਾਰਨ ਨਾ ਕਰਨ ਤੇ ਡਟੇ ਹੋਏ ਹਨ।੧੦੨।

ਸੋ ਕੀ ਜੋ ਲੋਕ ਓਹਨਾਂ ਤੋਂ ਪਹਿਲਾਂ ਬੀਤ ਚੁੱਕੇ ਹਨ, ਓਹ ਓਹਨਾਂ ਵਰਗੇ ਦਿਨਾਂ ਤੋਂ ਛੁੱਟ ਕਿਸੇ ਹੋਰ ਚੀਜ਼

فَهَلْ يَنْتَظِرُوْنَ اِلَّا مِثْلَ اَيَّامِ الَّذِيْنَ خَلَوْا مِنْ قَبْلِهِمْ ۚ قُلْ فَانْتَظِرُوْٓا اِنِّيْ مَعَكُمْ مِّنَ الْمُنْتَظِرِيْنَ ﴿١٠٢﴾

ਦੀ ਉਡੀਕ ਕਰ ਰਹੇ ਹਨ ? ਤੂੰ ਓਹਨਾਂ ਨੂੰ ਇਹ ਕਹਿ ਦੇ (ਕਿ) ਚੰਗਾ (ਜੇ ਤੁਸੀਂ ਉਹੋ ਨਮੂਨਾ ਵੇਖਣ ਦੇ ਚਾਹਵਾਨ ਹੋ, ਤਾਂ) ਫੇਰ ਤੁਸੀਂ (ਕੁਝ) ਉਡੀਕ ਕਰੋ। ਬੇਸ਼ੱਕ ਮੈਂ ਵੀ ਤੁਹਾਡੇ ਨਾਲ ਹੀ ਉਡੀਕਵਾਨ ਹਾਂ।੧੦੩।

ثُمَّ نُنَجِّيْ رُسُلَنَا وَالَّذِيْنَ اٰمَنُوْا كَذٰلِكَ ۚ حَقًّا عَلَيْنَا نُنْجِ الْمُؤْمِنِيْنَ ﴿١٠٣﴾ ع ١٠

ਫੇਰ (ਜਦ ਉਹ ਕਸ਼ਟ ਆਏਗਾ, ਤਾਂ ਉਸ ਸਮੇਂ) ਅਸੀਂ ਆਪਣੇ ਰਸੂਲਾਂ ਨੂੰ ਤੇ ਜੋ ਲੋਕ ਓਹਨਾਂ ਦੇ ਸ਼ਰਧਾਲੂ ਬਣੇ ਸਨ, ਓਹਨਾਂ ਸਾਰਿਆਂ ਨੂੰ ਹੀ ਬਚਾ ਲਵਾਂਗੇ। ਇਸ ਤਰ੍ਹਾਂ ਸਾਡੇ ਜ਼ਿੰਮੇ (ਆਪੇ ਹੀ ਮੁਕੱਰਰ ਕੀਤਾ) ਇਕ ਹੱਕ ਹੈ ਕਿ ਅਸੀਂ ਸ਼ਰਧਾਲੂਆਂ ਨੂੰ ਜ਼ਰੂਰ ਬਚਾ ਲਿਆ ਕਰਦੇ ਹਾਂ।੧੦੪।
(ਰਕੂਅ ੧੦)

قُلْ يٰٓاَيُّهَا النَّاسُ اِنْ كُنْتُمْ فِيْ شَكٍّ مِّنْ دِيْنِيْ فَلَآ اَعْبُدُ الَّذِيْنَ تَعْبُدُوْنَ مِنْ دُوْنِ اللّٰهِ وَلٰكِنْ اَعْبُدُ اللّٰهَ الَّذِيْ يَتَوَفّٰىكُمْ ۚ وَاُمِرْتُ اَنْ اَكُوْنَ مِنَ الْمُؤْمِنِيْنَ ﴿١٠٥﴾

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਹੇ ਲੋਕੋ ! ਜੇ ਤੁਸੀਂ ਮੇਰੇ ਧਰਮ ਬਾਰੇ ਕੋਈ ਸੰਦੇਹ ਕਰਦੇ ਹੋ, ਤਾਂ (ਸੁਣ ਲਓ ਕਿ) ਅੱਲਾਹ ਤੋਂ ਛੁੱਟ ਤੁਸੀਂ ਜਿਨ੍ਹਾਂ (ਇਸ਼ਟ ਦੇਵਾਂ) ਦੀ ਪੂਜਾ ਕਰਦੇ ਹੋ, ਮੈਂ ਓਹਨਾਂ ਦਾ ਪੁਜਾਰੀ ਨਹੀਂ ਹਾਂ; ਸਗੋਂ ਮੈਂ ਤਾਂ ਕੇਵਲ ਅੱਲਾਹ ਦੀ ਹੀ ਪੂਜਾ ਕਰਦਾ ਹਾਂ, ਜੋ ਤੁਹਾਡਾ ਮਾਰਨਹਾਰ ਹੈ, ਅਰਥਾਤ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਸ਼ਰਧਾ ਧਾਰਨ ਕਰਨ ਵਾਲਿਆਂ ਨਾਲ ਰਲ ਜਾਵਾਂ।੧੦੫।

وَاَنْ اَقِمْ وَجْهَكَ لِلدِّيْنِ حَنِيْفًا ۚ وَلَا تَكُوْنَنَّ مِنَ الْمُشْرِكِيْنَ ﴿١٠٦﴾

ਅਤੇ (ਇਸ ਫ਼ਰਮਾਨ ਦੇ ਪਹੁੰਚਾਉਣ ਦਾ ਹੁਕਮ ਵੀ ਦਿੱਤਾ ਗਿਆ ਹੈ) ਕਿ (ਹੇ ਸੰਬੋਧਨ ਕੀਤੇ ਗਏ ਪ੍ਰਾਣੀ !) ਤੂੰ ਹਰੇਕ ਊਣਤਾਈ ਤੋਂ ਪਾਕ ਹੁੰਦਾ ਹੋਇਆ ਆਪਣੀ ਬਿਰਤੀ ਸਦਾ ਲਈ ਸੁਮਾਰਗ ਵਲ ਲਾਈ ਰੱਖ, ਅਰਥਾਤ ਤੂੰ ਮੁਸ਼ਰਿਕਾਂ ਨਾਲ ਨਾ ਰਲ।੧੦੬।

وَ لَا تَدْعُ مِنْ دُوْنِ اللّٰهِ مَا لَا يَنْفَعُكَ وَلَا يَضُرُّكَ فَاِنْ فَعَلْتَ فَاِنَّكَ اِذًا مِّنَ الظّٰلِمِيْنَ ﴿١٠٦﴾

ਅਤੇ ਤੂੰ ਅੱਲਾਹ ਤੋਂ ਛੁੱਟ—(ਕਿਸੇ ਵੀ ਹੋਰ ਚੀਜ਼ ਦੀ) ਜੋ ਨਾ ਤੈਨੂੰ (ਕੋਈ) ਲਾਭ ਦੇ ਸਕਦੀ ਹੈ ਤੇ ਨਾ (ਕੋਈ) ਹਾਣ ਪਹੁੰਚਾ ਸਕਦੀ ਹੈ—ਪੂਜਾ ਨਾ ਕਰ। ਜੇ ਤੂੰ (ਅਜਿਹਾ) ਕੀਤਾ, ਤਾਂ ਨਿਰਸੰਦੇਹ ਤੂੰ ਜ਼ਾਲਮਾਂ ਵਿੱਚੋਂ ਗਿਣਿਆਂ ਜਾਏਂਗਾ।੧੦੭।

وَاِنْ يَّمْسَسْكَ اللّٰهُ بِضُرٍّ فَلَا كَاشِفَ لَهٗۤ اِلَّا هُوَ ۚ وَاِنْ يُّرِدْكَ بِخَيْرٍ فَلَا رَآدَّ لِفَضْلِهٖ ؕ يُصِيْبُ بِهٖ مَنْ يَّشَآءُ مِنْ عِبَادِهٖ ؕ وَهُوَ الْغَفُوْرُ الرَّحِيْمُ ﴿١٠٧﴾

ਅਤੇ ਜੇ ਅੱਲਾਹ ਤੈਨੂੰ ਕਦੇ ਕੋਈ ਔਕੜ ਪਹੁੰਚਾਏ, ਤਾਂ ਉਸ ਤੋਂ ਬਿਨਾਂ ਹੋਰ ਕੋਈ ਵੀ ਉਸ ਨੂੰ ਦੂਰ ਕਰਨ ਤੇ ਸਮਰਥ ਨਹੀਂ (ਹੋ ਸਕਦਾ) ਅਤੇ ਜੇ ਉਹ ਤੇਰੇ ਲਈ ਕੋਈ ਭਲਾਈ ਪਸੰਦ ਕਰੇ ਤਾਂ ਉਸ ਦੀ ਇਸ ਕਿਰਪਾ ਨੂੰ ਕੋਈ ਵੀ ਨਹੀਂ ਰੋਕ ਸਕਦਾ। ਉਹ ਆਪਣੇ ਬੰਦਿਆਂ ਵਿੱਚੋਂ ਜਿਸ ਤੇ ਚਾਹੁੰਦਾ ਹੈ, ਕਿਰਪਾ ਕਰਦਾ ਰਹਿੰਦਾ ਹੈ ਅਤੇ ਉਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੦੮।

قُلْ يٰۤاَيُّهَا النَّاسُ قَدْ جَآءَكُمُ الْحَقُّ مِنْ رَّبِّكُمْ ۚ فَمَنِ اهْتَدٰى فَاِنَّمَا يَهْتَدِيْ لِنَفْسِهٖ ۚ وَمَنْ ضَلَّ فَاِنَّمَا يَضِلُّ عَلَيْهَا ۚ وَمَاۤ اَنَا عَلَيْكُمْ بِوَكِيْلٍ ﴿١٠٨﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਹੇ ਲੋਕੋ! ਤੁਹਾਡੇ ਵਲ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਸੱਚਾਈ ਆ ਗਈ ਹੈ। ਸੋ (ਹੁਣ) ਜਿਹੜਾ (ਪ੍ਰਾਣੀ ਉਸ ਦੇ ਦੱਸੇ ਹੋਏ) ਸੁਮਾਰਗ ਵਲ ਲੱਗੇਗਾ, ਤਾਂ ਉਹ ਆਪਣੇ (ਲਾਭ) ਲਈ ਹੀ ਸੁਮਾਰਗ ਧਾਰਨ ਕਰੇਗਾ, (ਅਰਥਾਤ ਉਹਦਾ ਆਪਣਾ ਹੀ ਭਲਾ ਹੋਵੇਗਾ) ਅਤੇ ਜਿਹੜਾ ਕੁਮਾਰਗ ਵਲ ਲੱਗੇਗਾ, ਉਸ ਦਾ ਕੁਮਾਰਗ ਵਲ ਲਗਣਾ, ਉਸ ਦੇ ਆਪਣੇ ਵਾਸਤੇ ਹੀ (ਇਕ ਬਿਪਤਾ ਦਾ ਕਾਰਣ) ਹੋਵੇਗਾ; ਅਰਥਾਤ ਮੈਂ ਤੁਹਾਡਾ ਕੋਈ ਠੇਕੇਦਾਰ ਨਹੀਂ।੧੦੯।

وَاتَّبِعْ مَا يُوْحٰۤى اِلَيْكَ وَاصْبِرْ حَتّٰى يَحْكُمَ اللّٰهُ ۚۖ وَهُوَ خَيْرُ الْحٰكِمِيْنَ ﴿١٠٩﴾ ع ١١

ਅਤੇ ਜੋ ਕੁਝ ਤੇਰੇ ਵਲ ਅਕਾਸ਼ ਬਾਣੀ ਕੀਤੀ ਜਾਂਦੀ ਹੈ, ਤੂੰ ਉਸ ਦੀ ਪੈਰਵੀ ਕੀਤਾ ਕਰ ਅਤੇ ਸਬਰ ਤੋਂ ਕੰਮ ਲਿਆ ਕਰ, ਇੱਥੋਂ ਤਕ ਕਿ ਅੱਲਾਹ ਫ਼ੈਸਲਾ ਕਰ ਦੇਵੇ ਅਤੇ ਉਹ ਸਭ ਤੋਂ ਚੰਗਾ ਫ਼ੈਸਲਾ ਕਰਨ ਵਾਲਾ ਹੈ।੧੧੦। (ਰਕੂਅ ੧੧)




# (੧੧) ਸੂਰਤ ਹੂਦ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੨੪ ਆਇਤਾਂ ਤੇ ੧੦ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓرٰ كِتٰبٌ اُحْكِمَتْ اٰيٰتُهٗ ثُمَّ فُصِّلَتْ مِنْ لَّدُنْ حَكِيْمٍ خَبِيْرٍ ②

ਅਲਿਫ, ਲਾਮ, ਰਾ[1]—(ਇਹ) ਇਕ ਅਜਿਹੀ ਪੁਸਤਕ ਹੈ ਕਿ ਇਸ ਦੀਆਂ ਸਾਰੀਆਂ ਹੀ ਆਇਤਾਂ ਪੱਕੀਆਂ ਹਨ ਅਤੇ ਇਸ ਤੋਂ ਛੁੱਟ ਓਹਨਾਂ ਨੂੰ ਵਿਸਥਾਰ ਨਾਲ ਵਰਣਨ ਵੀ ਕੀਤਾ ਗਿਆ ਹੈ ਅਤੇ (ਇਹ) ਯੁਕਤੀਮਾਨ ਤੇ ਜਾਣਨਹਾਰ (ਪ੍ਰਭੂ) ਵੱਲੋਂ ਹੈ ।੨।

اَلَّا تَعْبُدُوْٓا اِلَّا اللّٰهَ ۭ اِنَّنِيْ لَكُمْ مِّنْهُ نَذِيْرٌ وَّبَشِيْرٌ ③ وَّاَنِ اسْتَغْفِرُوْا رَبَّكُمْ ثُمَّ تُوْبُوْٓا اِلَيْهِ يُمَتِّعْكُمْ مَّتَاعًا حَسَنًا اِلٰٓى اَجَلٍ مُّسَمًّى وَّيُؤْتِ كُلَّ ذِيْ فَضْلٍ

(ਅਤੇ) ਇਸ ਵਿਚ ਇਹ ਸਿੱਖਿਆ ਦਿੱਤੀ ਗਈ ਹੈ ਕਿ ਤੁਸੀਂ ਅੱਲਾਹ ਤੋਂ ਛੁੱਟ ਕਿਸੇ ਦੀ ਪੂਜਾ ਨਾ ਕੀਤਾ ਕਰੋ ਅਤੇ ਇਹ ਕਿ ਤੁਸੀਂ ਆਪਣੇ ਸਾਜਨ-ਹਾਰ ਤੇ ਪਾਲਨਹਾਰ ਤੋਂ ਬਖ਼ਸ਼ਿਸ਼ ਮੰਗਦੇ ਰਿਹਾ ਕਰੋ (ਅਤੇ) ਉਸੇ ਵਲ (ਤਨੋਂ ਮਨੋਂ) ਆਓ । (ਤਾਂ) ਉਹ ਤੁਹਾਨੂੰ ਇਕ ਨੀਅਤ ਸਮੇਂ ਤਕ ਚੰਗੀ ਤਰ੍ਹਾਂ ਨਾਲ ਸਾਰੇ ਸਾਧਨ ਦੇਵੇਗਾ । ਇਸ ਤੋਂ ਛੁੱਟ ਹਰੇਕ ਵਿਸ਼ੇਸ਼ ਪੁਰਖ ਨੂੰ ਵਿਸ਼ੇਸਤਾ ਦੇਵੇਗਾ । ਜੇ ਤੁਸੀਂ ਬੇਮੁਖ ਹੋ ਜਾਓਗੇ, ਤਾਂ ਨਿਰਸੰਦੇਹ ਮੈਨੂੰ ਤੁਹਾਡੇ ਉੱਤੇ ਇਕ ਵੱਡੇ (ਭਿਆਨਕ) ਦਿਨ ਦੇ ਕਸ਼ਟ ਆਉਣ ਦਾ ਸਹਿਮ ਹੈ; ਕਿਉਂਕਿ ਮੈਂ ਨਿਰਸੰਦੇਹ

[1]ਅਲਿਫ, ਲਾਮ, ਰਾ ਦਾ ਅਰਥ ਇਹ ਹੈ ਕਿ ਮੈਂ ਅੱਲਾਹ ਵੇਖਣਹਾਰ ਹਾਂ । ਵਿਸਥਾਰ ਲਈ ਵੇਖੋ ਸੂਰਤ ਬਕਰ ਆਇਤ ੨ ਦੀ ਟੂਕ ।

فَضْلَهٗ ؕ وَاِنْ تَوَلَّوْا فَاِنِّیْۤ اَخَافُ عَلَیْكُمْ عَذَابَ یَوْمٍ كَبِیْرٍ ③

ਅੱਲਾਹ ਵੱਲੋਂ ਤੁਹਾਡੇ ਲਈ ਹੁਸ਼ਿਆਰ ਕਰਨ ਵਾਲਾ ਤੇ ਮਹਾਨ[1] ਖ਼ਬਰਾਂ ਦੇਣ ਵਾਲਾ (ਰਸੂਲ) ਬਣਾ ਕੇ ਭੇਜਿਆ ਗਿਆ ਹਾਂ ।੩-੪।

اِلَی اللّٰهِ مَرْجِعُكُمْ ۚ وَهُوَ عَلٰی كُلِّ شَیْءٍ قَدِیْرٌ ⑤

ਤੁਸੀਂ ਸਾਰਿਆਂ ਨੇ ਹੀ ਅੱਲਾਹ ਦੇ ਹਜ਼ੂਰ ਪਰਤਣਾ ਹੈ ਅਤੇ ਉਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੫।

اَلَاۤ اِنَّهُمْ یَثْنُوْنَ صُدُوْرَهُمْ لِیَسْتَخْفُوْا مِنْهُ ؕ اَلَا حِیْنَ یَسْتَغْشُوْنَ ثِیَابَهُمْ ۙ یَعْلَمُ مَا یُسِرُّوْنَ وَمَا یُعْلِنُوْنَ ۚ اِنَّهٗ عَلِیْمٌۢ بِذَاتِ الصُّدُوْرِ ⑥

ਸੁਣੋ ! ਬੇਸ਼ੱਕ ਉਹ ਆਪਣੇ ਮਨਾਂ ਨੂੰ ਇਸ ਲਈ ਮੋੜਦੇ ਰਹਿੰਦੇ ਹਨ ਕਿ ਉਸ ਤੋਂ[2] ਓਹਲੇ ਰਹਿਣ । ਸੁਣੋ ! ਜਦ ਉਹ ਆਪਣੇ ਬਸਤਰ ਆਪਣੇ ਉੱਤੇ ਲੈਂਦੇ ਹਨ, (ਤਾਂ ਉਸ ਸਮੇਂ ਵੀ) ਜੋ ਕੁਝ ਉਹ ਲੁਕਾਉਂਦੇ ਹਨ ਤੇ ਜੋ ਕੁਝ ਉਹ ਪਰਗਟ ਕਰਦੇ ਹਨ, ਉਸ ਨੂੰ ਉਹ ਜਾਣ ਰਿਹਾ ਹੁੰਦਾ ਹੈ । ਉਹ ਨਿਰਸੰਦੇਹ ਘਟ ਘਟ ਦਾ ਜਾਣਨਹਾਰ ਹੈ ।੬।

وَمَا مِنْ دَآبَّةٍ فِی الْاَرْضِ اِلَّا عَلَی اللّٰهِ رِزْقُهَا وَیَعْلَمُ مُسْتَقَرَّهَا وَمُسْتَوْدَعَهَا ؕ كُلٌّ فِیْ كِتٰبٍ مُّبِیْنٍ ⑦

ਅਤੇ ਧਰਤੀ ਉੱਤੇ ਕੋਈ ਵੀ ਅਜਿਹਾ ਜੀਵ ਨਹੀਂ, ਜਿਸ ਦੀ ਰੋਜ਼ੀ ਅੱਲਾਹ ਦੇ ਜ਼ਿੰਮੇ ਨਾ ਹੋਵੇ । ਉਹ ਉਸ ਦੇ[3] ਆਰਜ਼ੀ ਟਿਕਾਣੇ[4] ਤੇ ਪੱਕੇ ਟਿਕਾਣੇ ਦਾ ਜਾਣਨਹਾਰ[5] ਹੈ । (ਇਹ) ਸਭ (ਕੁਝ) ਇਕ ਸਪਸ਼ਟ ਪੁਸਤਕ ਵਿਚ (ਵਿਦਮਾਨ) ਹੈ ।੭।

---

[1]"ਬਸ਼ਾਰਤ" ਦਾ ਅਰਥ ਪੰਜਾਬੀ ਵਿਚ "ਖ਼ੁਸ਼ਖ਼ਬਰੀ" ਹੈ, ਪਰ ਅਰਬੀ ਬੋਲੀ ਵਿਚ ਇਸ ਦਾ ਅਰਥ ਮਹਾਨ ਖ਼ਬਰ ਹੈ ਭਾਵੇਂ ਉਹ ਭੈ-ਭੀਤ ਕਰਨ ਵਾਲੀ ਹੀ ਕਿਉਂ ਨਾ ਹੋਵੇ ।

[2]ਅਰਥਾਤ—ਪ੍ਰਭੂ ਤੋਂ ।

[3]ਅਰਥਾਤ—ਹਰੇਕ ਜੀਅ-ਜੰਤ ਦੀ ।

[4]ਇਸ ਦੀ ਵਿਆਖਿਆ ਲਈ ਵੇਖੋ ਸੂਰਤ ਅਨਆਮ ਦੀ ਆਇਤ ੯੯ ਦੀ ਟੂਕ ਨੰ: ੧ ।

[5]ਮੂਲ ਪਾਠ ਵਿਚ ਇਸ ਥਾਂ "ਯਅਲਮੁ" ਪਦ ਹੈ । ਇਸ ਦਾ ਅਰਥ "ਜਾਣਨਹਾਰ" ਹੈ, ਪਰ ਸਾਡੀ ਭਾਸ਼ਾ ਵਿਚ ਇਸ ਕਿਸਮ ਦੀ ਇਬਾਰਤ ਇਉਂ ਹੁੰਦੀ ਹੈ ਕਿ "ਜਾਣਦਾ ਨਾ ਹੋਵੇ"; ਇਸ ਲਈ ਭਾਵੇਂ ਅਸੀਂ ਟੀਕਾ ਜਾਣਦਾ ਹੈ ਕੀਤਾ ਹੈ, ਪਰ ਸਾਡੀ ਭਾਸ਼ਾ ਅਨੁਸਾਰ ਇਉਂ ਹੀ ਸਮਝਣਾ ਚਾਹੀਦਾ ਹੈ ਕਿ ਜਾਣਦਾ ਨਾ ਹੋਵੇ ।

وَهُوَ الَّذِي خَلَقَ السَّمٰوٰتِ وَالْاَرْضَ فِيْ سِتَّةِ اَيَّامٍ وَّكَانَ عَرْشُهٗ عَلَى الْمَآءِ لِيَبْلُوَكُمْ اَيُّكُمْ اَحْسَنُ عَمَلًا ؕ وَلَئِنْ قُلْتَ اِنَّكُمْ مَّبْعُوْثُوْنَ مِنْۢ بَعْدِ الْمَوْتِ لَيَقُوْلَنَّ الَّذِيْنَ كَفَرُوْٓا اِنْ هٰذَآ اِلَّا سِحْرٌ مُّبِيْنٌ ⑧

ਅਤੇ ਉਹੋ (ਪ੍ਰਭੂ) ਹੈ, ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਛੇ ਸਮਿਆਂ ਵਿਚ ਸਾਜੇ ਹਨ; ਤਾਂ ਜੁ ਉਹ ਤੁਹਾਡੀ ਪਰਖ ਕਰ ਸਕੇ (ਕਿ) ਤੁਹਾਡੇ ਵਿੱਚੋਂ ਕਿਸ ਦੀ ਕਰਣੀ ਵਧੇਰੇ ਚੰਗੀ ਹੈ ਅਤੇ ਉਸ ਦਾ ਅਰਸ਼[1] ਪਾਣੀ ਉੱਤੇ ਹੈ ਅਤੇ ਇਹ ਪੱਕੀ ਗੱਲ ਹੈ ਕਿ ਜੇ ਤੂੰ (ਓਹਨਾਂ ਨੂੰ) ਇਹ ਕਹੇਂ (ਕਿ) ਤੁਸੀਂ ਮਰਣ ਮਗਰੋਂ ਜ਼ਰੂਰ ਉਠਾਏ ਜਾਉਗੇ, ਤਾਂ ਬੇਸ਼ੱਕ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹ ਕਸਮਾਂ ਚੁੱਕ ਚੁੱਕ ਕੇ ਇਹ ਕਹਿਣਗੇ (ਕਿ) ਇਹ (ਦਾਅਵਾ ਤਾਂ) ਕੇਵਲ ਇਕ ਧੋਖਾ ਹੈ ।੮।

وَلَئِنْ اَخَّرْنَا عَنْهُمُ الْعَذَابَ اِلٰٓى اُمَّةٍ مَّعْدُوْدَةٍ لَّيَقُوْلُنَّ مَا يَحْبِسُهٗ ؕ اَلَا يَوْمَ يَاْتِيْهِمْ لَيْسَ مَصْرُوْفًا عَنْهُمْ وَحَاقَ بِهِمْ مَّا كَانُوْا بِهٖ يَسْتَهْزِءُوْنَ ⑨ ع

ਅਰਥਾਤ ਇਹ (ਵੀ) ਇਕ ਪੱਕੀ ਗੱਲ ਹੈ ਕਿ ਜੇ ਅਸੀਂ ਇਸ ਕਸ਼ਟ ਨੂੰ ਨੀਅਤ ਸਮੇਂ ਤਕ ਓਹਨਾਂ ਤੋਂ ਟਲਾ ਦੇਈਏ, ਤਾਂ ਓਹ ਜ਼ਰੂਰ ਇਹ ਕਹਿਣਗੇ (ਕਿ) ਕਿਹੜੀ ਗੱਲ ਇਸ ਨੂੰ ਰੋਕ ਰਹੀ ਹੈ । ਸੁਣੋ ! ਜਦ ਉਹ ਦਿਨ ਓਹਨਾਂ ਉੱਤੇ ਆ ਜਾਏਗਾ, ਤਾਂ ਓਹਨਾਂ ਤੋਂ ਟਲਾਇਆ ਨਹੀਂ ਜਾ ਸਕੇਗਾ; ਅਰਥਾਤ ਜਿਸ ਕਸ਼ਟ ਦਾ ਓਹ ਮਖ਼ੌਲ ਉਡਾਉਂਦੇ ਸਨ, ਉਹ ਓਹਨਾਂ ਨੂੰ ਘੇਰ ਲਏਗਾ ।੯। (ਰਕੂਅ ੧)

وَلَئِنْ اَذَقْنَا الْاِنْسَانَ مِنَّا رَحْمَةً ثُمَّ نَزَعْنٰهَا مِنْهُ ۚ اِنَّهٗ لَيَـُٔوْسٌ كَفُوْرٌ ⑩

ਅਤੇ ਜੇ ਅਸੀਂ ਕਿਸੇ ਪ੍ਰਾਣੀ ਨੂੰ ਆਪਣੀ ਮਿਹਰ (ਦਾ ਸੁਆਦ) ਚਖਾਉਂਦੇ ਹਾਂ (ਤੇ) ਫੇਰ ਉਸ ਤੋਂ ਉਸ ਨੂੰ ਹਟਾ ਲੈਂਦੇ ਹਾਂ, ਤਾਂ ਉਹ ਵੱਡਾ ਨਿਰਾਸ਼ ਤੇ ਅਕਿਰਤਘਣ ਹੋ ਜਾਂਦਾ ਹੈ ।੧੦।

---

[1] ਅਰਸ਼ ਦਾ ਭਾਵ ਹਕੂਮਤ ਹੈ, ਜਾਂ ਉਸ ਦਾ ਅਸੂਲ ਹੈ। ਕੁਰਾਨ ਸ਼ਰੀਫ਼ ਵਿਚ ਪਾਣੀ ਦਾ ਭਾਵ ਅਕਾਸ਼ ਬਾਣੀ ਵੀ ਹੈ । ਸੋ ਇਸ ਆਇਤ ਦਾ ਇਹ ਭਾਵ ਹੈ ਕਿ ਪ੍ਰਭੂ ਦੀ ਹਕੂਮਤ ਦਾ ਅਸੂਲ ਅਕਾਸ਼ ਬਾਣੀ ਦੁਆਰਾ ਆਪਣੇ ਹੁਕਮ ਜਾਰੀ ਕਰਨਾ ਹੈ । ਨਾ ਇਹ ਕਿ ਇਸ ਜਗ ਦੇ ਪਾਣੀ ਉੱਤੇ ਉਸ ਦਾ ਕੋਈ ਮਾਦੀ ਅਰਸ਼ ਜਾਂ ਤਖ਼ਤ ਵਿਛਿਆ ਹੋਇਆ ਹੈ । ਉਸ ਬਾਰੇ ਤਾਂ ਕੁਰਾਨ ਸ਼ਰੀਫ਼ ਦੀ ਇਹ ਸਿੱਖਿਆ ਹੈ ਕਿ :—

"ਲੈਸਾ ਕਮਿਸਲਿਹੀ ਸ਼ੈਉਨ"

ਅਰਥਾਤ—ਕੋਈ ਚੀਜ਼ ਉਸ ਜੇਹੀ ਨਹੀਂ ਹੈ ।

ਸੋ ਇਸ ਜਗ ਦੀਆਂ ਚੀਜ਼ਾਂ ਉੱਤੇ ਉਸ ਦਾ ਕਿਆਸ ਕਰਨਾ ਠੀਕ ਨਹੀਂ ਹੋਵੇਗਾ ।

وَلَئِنْ أَذَقْنٰهُ نَعْمَآءَ بَعْدَ ضَرَّآءَ مَسَّتْهُ لَيَقُولَنَّ ذَهَبَ السَّيِّاٰتُ عَنِّيْ ۭ اِنَّهٗ لَفَرِحٌ فَخُوْرٌ ﴿١١﴾ اِلَّا الَّذِيْنَ صَبَرُوْا وَعَمِلُوا الصّٰلِحٰتِ ۭ اُولٰۗىِٕكَ لَهُمْ مَّغْفِرَةٌ وَّاَجْرٌ كَبِيْرٌ ﴿١٢﴾

ਅਤੇ ਜੇ ਅਸੀਂ ਕਿਸੇ ਬਿਪਤਾ ਮਗਰੋਂ—ਜੋ ਉਸ ਤੇ ਆਈ ਹੋਵੇ—ਉਸ ਨੂੰ ਕਿਸੇ (ਵੱਡੇ) ਇਨਾਮ (ਦਾ ਸੁਆਦ) ਚਖਾਉਂਦੇ ਹਾਂ, ਤਾਂ ਛੁੱਟ ਓਹਨਾਂ ਲੋਕਾਂ ਦੇ ਜੋ ਸਬਰ ਧਾਰਨ ਕਰਦੇ ਹਨ ਅਤੇ ਸ਼ੁਭ ਕਰਮ ਕਮਾਉਂਦੇ ਹਨ, ਉਹ ਇਹ ਕਹਿਣ ਲਗ ਜਾਂਦਾ ਹੈ ਕਿ (ਹੁਣ) ਮੇਰੀਆਂ (ਸਾਰੀਆਂ ਹੀ) ਔਕੜਾਂ ਦੂਰ ਹੋ ਗਈਆਂ) ਹਨ। ਬੇਸ਼ੱਕ ਉਹ ਵੱਡਾ ਅਭਿਮਾਨ ਤੇ ਮਾਣ ਕਰਨ ਲਗ ਜਾਂਦਾ ਹੈ। ਏਹੋ ਹੀ (ਓਹ) (ਸਬਰ ਕਰਨ ਵਾਲੇ) ਸੰਤੋਖੀ ਹਨ, ਜਿਨ੍ਹਾਂ ਵਾਸਤੇ ਬਖ਼ਸ਼ਿਸ਼ ਤੇ ਵੱਡਾ ਫਲ (ਨੇਅਮਤ) ਹੈ।੧੧-੧੨।

فَلَعَلَّكَ تَارِكٌۢ بَعْضَ مَا يُوْحٰٓى اِلَيْكَ وَضَاۗىِٕقٌۢ بِهٖ صَدْرُكَ اَنْ يَّقُوْلُوْا لَوْلَآ اُنْزِلَ عَلَيْهِ كَنْزٌ اَوْ جَاۗءَ مَعَهٗ مَلَكٌ ۭ اِنَّمَآ اَنْتَ نَذِيْرٌ ۭ وَاللّٰهُ عَلٰي كُلِّ شَيْءٍ وَّكِيْلٌ ﴿١٣﴾

ਸੋ ਸ਼ਾਇਦ[1] (ਇਨਕਾਰੀ ਹੁਣ ਤੇਰੇ ਪਾਸੋਂ ਇਹ ਆਸ ਰੱਖਦੇ ਹਨ) ਕਿ ਤੂੰ ਇਸ (ਬਾਣੀ) ਦਾ—ਜੋ ਤੇਰੇ ਉੱਤੇ ਅਕਾਸ਼ ਬਾਣੀ ਕੀਤੀ ਗਈ ਹੈ—ਕੁਝ ਹਿੱਸਾ (ਲੋਕਾਂ ਤਕ ਪਹੁੰਚਾਉਣ ਦੀ ਥਾਂ) ਛੱਡ ਦੇਣ ਲਈ ਤਿਆਰ ਹੋ ਜਾਏਂਗਾ, (ਪਰ ਇਹ ਕਦੇ ਵੀ ਨਹੀਂ ਹੋ ਸਕਦਾ,) ਅਰਥਾਤ (ਓਹ ਇਹ ਵੀ ਆਸ ਕਰਦੇ ਹਨ ਕਿ) ਓਹਨਾਂ ਦੇ ਇਸ ਇਤਰਾਜ਼ ਕਰਕੇ ਕਿ ਇਸ ਤੇ ਕੋਈ ਖ਼ਜ਼ਾਨਾ ਕਿਉਂ ਨਹੀਂ ਉਤਾਰਿਆ ਗਿਆ, ਜਾਂ ਕੋਈ ਫ਼ਰਿਸ਼ਤਾ ਕਿਉਂ ਨਹੀਂ ਭੇਜਿਆ ਗਿਆ, ਤੇਰਾ ਦਿਲ ਤੰਗ ਹੋ ਜਾਏਗਾ। ਤੂੰ ਤਾਂ ਕੇਵਲ (ਹੁਸ਼ਿਆਰ ਤੇ) ਖ਼ਬਰਦਾਰ ਕਰਨ ਵਾਲਾ (ਰਸੂਲ) ਹੀ ਹੈਂ ਅਤੇ ਹਰੇਕ ਕਾਰਜ ਨੂੰ ਸਿਧ ਕਰਨ ਵਾਲਾ ਤਾਂ ਅੱਲਾਹ ਹੀ ਹੈ।੧੩।

---

[1]ਮੂਲ ਪਾਠ ਵਿਚ "ਲਅੱਲ" ਪਦ ਹੈ ਤੇ ਕੋਸ਼ ਅਨੁਸਾਰ ਬੋਲਣ ਵਾਲਾ ਕਦੇ ਆਪਣੇ ਟਾਕਰੇ ਤੇ ਆਉਣ ਵਾਲੇ ਦੇ ਮਨ ਦੀ ਇੱਛਾ ਨੂੰ ਪਰਗਟ ਕਰਨ ਲਈ ਵੀ ਇਹ ਪਦ ਵਰਤਿਆ ਜਾਂਦਾ ਹੈ; ਇਸ ਲਈ ਅਸੀਂ ਇਸ ਦਾ ਇਹ ਅਰਥ ਕੀਤਾ ਹੈ ਕਿ "ਸ਼ਾਇਦ ਇਨਕਾਰੀ ਹੁਣ ਤੇਰੇ ਪਾਸੋਂ ਇਹ ਆਸ ਰੱਖਦੇ ਹਨ ਕਿ ਤੂੰ ਕੁਰਾਨ ਦਾ ਕੁਝ ਹਿੱਸਾ ਓਹਨਾਂ ਤੋਂ ਲੁਕਾ ਲਏਂਗਾ"। ਇਹ ਆਸ ਓਹਨਾਂ ਦਾ ਆਪਣਾ ਭਰਮ ਹੀ ਸੀ। ਇਸ ਦਾ ਵਰਤੋਂ ਵਿਚ ਆਉਣਾ ਅਸੰਭਵ ਹੈ।

أَمْ يَقُولُونَ افْتَرَاهُ ۖ قُلْ فَأْتُوا بِعَشْرِ سُوَرٍ مِّثْلِهِ
مُفْتَرَيَاتٍ وَادْعُوا مَنِ اسْتَطَعْتُم مِّن دُونِ اللَّهِ إِن
كُنتُمْ صَادِقِينَ ﴿١٤﴾

ਕੀ ਓਹ ਇਹ ਕਹਿੰਦੇ ਹਨ (ਕਿ) ਇਸ ਨੇ ਇਹ ਪੁਸਤਕ ਆਪਣੇ ਕੋਲੋਂ ਹੀ ਘੜ ਲਈ ਹੈ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਤੁਸੀਂ (ਆਪਣੇ ਇਸ ਕਥਨ ਵਿੱਚ) ਸੱਚੇ ਹੋ, ਤਾਂ ਤੁਸੀਂ ਵੀ ਇਸ ਜੇਹੀਆਂ ਦਸ ਸੂਰਤਾਂ[1] ਆਪਣੇ ਕੋਲੋਂ ਬਣਾ ਲਿਆਓ ਅਤੇ ਅੱਲਾਹ ਤੋਂ ਛੁੱਟ ਜਿਸ ਨੂੰ (ਤੁਸੀਂ ਆਪਣੀ ਸਹਾਇਤਾ ਲਈ) ਸੱਦਣ ਤੇ ਸਮਰਥ ਹੋਵੋ, ਸੱਦ ਲਓ ।੧੪।

فَإِلَّمْ يَسْتَجِيبُوا لَكُمْ فَاعْلَمُوا أَنَّمَا أُنزِلَ بِعِلْمِ اللَّهِ
وَأَن لَّا إِلَٰهَ إِلَّا هُوَ ۖ فَهَلْ أَنتُم مُّسْلِمُونَ ﴿١٥﴾

ਸੋ ਜੇ ਓਹ ਤੁਹਾਡੀ (ਇਹ) ਗੱਲ ਪਰਵਾਣ ਨਾ ਕਰਨ, ਤਾਂ ਜਾਣ ਲਓ ਕਿ ਜੋ (ਬਾਣੀ) ਤੁਹਾਡੇ ਉੱਤੇ ਉਤਾਰੀ ਗਈ ਹੈ, ਉਹ ਅੱਲਾਹ ਦੇ (ਖ਼ਾਸ) ਗਿਆਨ ਤੇ ਨਿਰਭਰ ਹੈ ਅਤੇ ਇਹ ਕਿ ਉਸ (ਪ੍ਰਭੂ) ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ, ਸੋ ਕੀ ਤੁਸੀਂ ਉਸ ਦੇ ਆਗਿਆਕਾਰੀ (ਮੁਸਲਮਾਨ) ਬਣੋਗੇ (ਜਾਂ ਨਹੀਂ)? ।੧੫।

مَن كَانَ يُرِيدُ الْحَيَاةَ الدُّنْيَا وَزِينَتَهَا نُوَفِّ
إِلَيْهِمْ أَعْمَالَهُمْ فِيهَا وَهُمْ فِيهَا لَا يُبْخَسُونَ ﴿١٦﴾

ਜੋ ਲੋਕ ਇਸ ਲੋਕ ਦੇ ਜੀਵਨ (ਦੇ ਸਾਧਨਾਂ) ਤੇ ਇਸ ਦੀ ਸਜਾਵਟ ਨੂੰ (ਆਪਣਾ) ਮੁਖ ਮੰਤਵ ਬਣਾਉਣਗੇ, ਓਹਨਾਂ ਨੂੰ ਅਸੀਂ ਓਹਨਾਂ ਦੀਆਂ ਕਰਣੀਆਂ (ਦੇ ਫਲ) ਇਸ ਲੋਕ ਵਿਚ ਹੀ ਪੂਰੇ ਪੂਰੇ ਦੇ ਦਿਆਂਗੇ, ਅਰਥਾਤ ਓਹਨਾਂ ਨੂੰ ਇਸ ਵਿੱਚੋਂ ਘਟ ਨਹੀਂ ਦਿੱਤਾ ਜਾਏਗਾ ।੧੬।

أُولَٰئِكَ الَّذِينَ لَيْسَ لَهُمْ فِي الْآخِرَةِ إِلَّا النَّارُ ۖ
وَحَبِطَ مَا صَنَعُوا فِيهَا وَبَاطِلٌ مَّا كَانُوا يَعْمَلُونَ ﴿١٧﴾

ਏਹੋ ਓਹ (ਲੋਕ) ਹਨ, ਜਿਨ੍ਹਾਂ ਲਈ ਪਰਲੋਕ ਵਿਚ (ਨਰਕਾਂ ਦੀ) ਅੱਗ ਤੋਂ ਛੁੱਟ (ਹੋਰ) ਕੁਝ ਵੀ ਨਹੀਂ ਹੋਵੇਗਾ ਅਤੇ ਜੋ ਕੁਝ ਓਹਨਾਂ ਨੇ ਇਸ (ਲੋਕ ਦੇ ਜੀਵਨ) ਲਈ ਕਮਾਇਆ ਹੋਵੇਗਾ, ਉਹ ਉਸ ਵਿਚ[2] ਸਾਰਾ ਹੀ ਅਜਾਈਂ ਚਲਾ ਜਾਏਗਾ, ਅਰਥਾਤ ਓਹਨਾਂ ਦੀ ਸਾਰੀ ਕੀਤੀ ਕਤਰੀ ਅਜਾਈਂ ਜਾਏਗੀ ।੧੭।

---

[1] ਇਸ ਦੀ ਵਿਸਥਾਰ ਪੂਰਬਕ ਵਿਆਖਿਆ ਲਈ ਵੇਖੋ ਤਫ਼ਸੀਰਿ ਕਬੀਰ (ਕੁਰਾਨ ਸ਼ਰੀਫ਼ ਦਾ ਮਹਾਂ ਭਾਸ਼) ਜਿਲਦ, ੩ ਪੰਨਾ ੧੫੫ ਤੋਂ ੧੬੧ ਤਕ ।

[2] ਅਰਥਾਤ—ਪਰਲੋਕ ਦਾ ਜੀਵਨ ।

اَفَمَنْ كَانَ عَلٰى بَيِّنَةٍ مِّنْ رَّبِّهٖ وَيَتْلُوْهُ شَاهِدٌ مِّنْهُ وَمِنْ قَبْلِهٖ كِتٰبُ مُوْسٰى اِمَامًا وَّرَحْمَةً ۚ اُولٰٓئِكَ يُؤْمِنُوْنَ بِهٖ ۚ وَمَنْ يَّكْفُرْ بِهٖ مِنَ الْاَحْزَابِ فَالنَّارُ مَوْعِدُهٗ ۚ فَلَا تَكُ فِيْ مِرْيَةٍ مِّنْهُ ۚ اِنَّهُ الْحَقُّ مِنْ رَّبِّكَ وَلٰكِنَّ اَكْثَرَ النَّاسِ لَا يُؤْمِنُوْنَ ⑰

ਸੋ ਕੀ ਉਹ (ਪ੍ਰਾਣੀ)[1] ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸਪਸ਼ਟ ਦਲੀਲ ਉੱਤੇ (ਕਾਇਮ) ਹੈ ਤੇ ਜਿਸ ਦੇ ਮਗਰੋਂ ਉਸ ਵੱਲੋਂ[2] ਇਕ ਗਵਾਹ[3] ਆਏਗਾ, (ਜੋ ਉਸ ਦਾ ਆਗਿਆਕਾਰੀ ਹੋਵੇਗਾ ) ਅਤੇ ਉਸ ਤੋਂ ਪਹਿਲਾਂ ਵੀ "ਮੂਸਾ" ਦੀ ਪੁਸਤਕ (ਆ ਚੁੱਕੀ) ਹੈ, (ਜੋ ਉਸ ਦੀ ਪੁਸ਼ਟੀ ਕਰ ਰਹੀ ਸੀ। ) ਜੋ (ਇਸ ਬਾਣੀ ਤੋਂ ਪਹਿਲਾਂ) ਲੋਕਾਂ ਵਾਸਤੇ ਇਕ ਇਮਾਮ (ਆਗੂ) ਤੇ ਰਹਿਮਤ ਸੀ। (ਇਕ ਝੂਠੇ ਦਾਅਵੇਦਾਰ ਜਿਹਾ ਹੋ ਸਕਦਾ ਹੈ) ਓਹ ("ਮੂਸਾ" ਦੇ ਸੱਚੇ ਸੰਚਾਲੀ) ਇਸ ਤੇ (ਇਕ ਦਿਨ) ਜ਼ਰੂਰ ਸ਼ਰਧਾ ਧਾਰਨ ਕਰਨਗੇ ਅਤੇ ਏਹਨਾਂ ਵਿਰੋਧੀ ਧੜਿਆਂ ਵਿੱਚੋਂ ਜਿਹੜਾ ਇਨਕਾਰ ਕਰਦਾ ਰਹੇਗਾ, ਨਰਕ ਉਸ ਦਾ ਨੀਅਤ ਟਿਕਾਣਾ ਹੋਵੇਗਾ। ਸੋ (ਹੇ ਪ੍ਰਾਣੀ) ਤੂੰ ਇਸ ਬਾਰੇ ਕੋਈ ਸੰਦੇਹ ਨਾ ਕਰ। ਬੇਸ਼ੱਕ ਇਹ ਇਕ (ਅਟੱਲ) ਸੱਚਾਈ ਹੈ. ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੈ. ਪਰ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੧੮।

وَمَنْ اَظْلَمُ مِمَّنِ افْتَرٰى عَلَى اللّٰهِ كَذِبًا ۚ اُولٰٓئِكَ يُعْرَضُوْنَ عَلٰى رَبِّهِمْ وَيَقُوْلُ الْاَشْهَادُ هٰٓؤُلَآءِ الَّذِيْنَ كَذَبُوْا عَلٰى رَبِّهِمْ ۚ اَلَا لَعْنَةُ اللّٰهِ عَلَى الظّٰلِمِيْنَ ⑱

ਅਤੇ ਉਸ ਤੋਂ ਵੱਡਾ ਜ਼ਾਲਮ ਹੋਰ ਕਿਹੜਾ (ਹੋ ਸਕਦਾ) ਹੈ. ਜੋ ਅੱਲਾਹ ਉੱਤੇ ਕੂੜ ਬੋਲੇ ? ਅਜੇਹੇ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪੇਸ਼ ਕੀਤੇ ਜਾਣਗੇ ਅਤੇ ਸਾਰੇ ਗਵਾਹ ਇਹ ਕਹਿਣਗੇ (ਕਿ) ਇਹ ਓਹ ਲੋਕ ਹਨ. ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਬਾਰੇ ਝੂਠ ਬੋਲਿਆ ਸੀ। ਸੁਣੋ ! ਏਹਨਾਂ ਜ਼ਾਲਮਾਂ ਉੱਤੇ ਅੱਲਾਹ ਦੀ ਫਿਟਕਾਰ ਹੈ ।੧੯।

---

[1]ਅਰਥਾਤ—"ਮੁਹੰਮਦ" ਸਾਹਿਬ ਜੀ ਮਹਾਰਾਜ।

[2]ਅਰਥਾਤ—ਪ੍ਰਭੂ।

[3]ਅਰਥਾਤ—ਇਸ ਦੀ ਉੱਮਤ ਵਿੱਚੋਂ ਇਕ ਨਬੀ ਪੈਦਾ ਹੋਵੇਗਾ, ਜੋ ਆਪਣੀ ਅਕਾਸ਼ ਬਾਣੀ ਦੁਆਰਾ ਇਸ ਦੀ ਪੁਸ਼ਟੀ ਕਰੇਗਾ। ਜਾਣੋ, ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੂੰ ਤਿੰਨ ਗਵਾਹ ਪ੍ਰਾਪਤ ਹਨ। ਇਕ ਤਾਂ ਉਹ ਆਪ ਆਪਣੇ ਨਾਲ ਸੱਚਾਈ ਦੀਆਂ ਦਲੀਲਾਂ ਰੱਖਦੇ ਹਨ। ਦੂਜੇ ਇਸ ਉੱਮਤ ਵਿੱਚੋਂ ਰੱਬੀ-ਜੀਊੜੇ ਪੈਦਾ ਹੁੰਦੇ ਰਹਿਣਗੇ, ਜੋ ਇਸ ਦੀ ਸੱਚਾਈ ਦੀ ਗਵਾਹੀ ਦੇਣਗੇ। ਤੀਜੇ ਇਸ ਤੋਂ ਪਹਿਲਾਂ ਵੀ ਹਜ਼ਰਤ "ਮੂਸਾ" ਦੀ ਪੁਸਤਕ ਇਸ ਦੀ ਸੱਚਾਈ ਦੀ ਗਵਾਹੀ ਦੇ ਰਹੀ ਹੈ। ਇਨੀਆਂ ਗਵਾਹੀਆਂ ਕਿਸੇ ਹੋਰ ਨਬੀ ਨੂੰ ਪ੍ਰਾਪਤ ਨਹੀਂ ਹੋਈਆਂ।

الَّذِينَ يَصُدُّونَ عَن سَبِيلِ اللَّهِ وَيَبْغُونَهَا عِوَجًا وَهُم بِالْآخِرَةِ هُمْ كَافِرُونَ ﴿٢٠﴾

ਜੋ ਅੱਲਾਹ ਦੇ ਮਾਰਗ ਤੋਂ (ਲੋਕਾਂ ਨੂੰ) ਰੋਕਦੇ ਹਨ ਅਤੇ ਉਸ ਵਿਚ ਵਲ-ਵਿੰਗ ਪੈਦਾ ਕਰਨਾ ਚਾਹੁੰਦੇ ਹਨ। ਏਹੋ ਲੋਕ ਕਿਆਮਤ ਦੇ (ਦਿਹਾੜੇ ਦੇ ਸਭ ਤੋਂ ਵੱਡੇ) ਇਨਕਾਰੀ ਹੁੰਦੇ ਹਨ।੨੦।

أُولَٰئِكَ لَمْ يَكُونُوا مُعْجِزِينَ فِي الْأَرْضِ وَمَا كَانَ لَهُم مِّن دُونِ اللَّهِ مِنْ أَوْلِيَاءَ يُضَاعَفُ لَهُمُ الْعَذَابُ مَا كَانُوا يَسْتَطِيعُونَ السَّمْعَ وَمَا كَانُوا يُبْصِرُونَ ﴿٢١﴾

ਓਹ (ਲੋਕ) ਦੇਸ ਵਿਚ (ਰੱਬੀ-ਸ਼ਰੇਣੀਆਂ ਨੂੰ) ਅਧੀਨ ਨਹੀਂ ਕਰ ਸਕਦੇ ਅਤੇ ਨਾ (ਹੀ) ਅੱਲਾਹ ਦਾ ਤਿਆਗ ਕਰ ਕੇ ਓਹਨਾਂ ਦਾ ਕੋਈ ਮਿੱਤਰ[1] ਹੁੰਦਾ ਹੈ. ਓਹਨਾਂ ਨੂੰ ਦੋਹਰਾ ਕਸ਼ਟ ਦਿੱਤਾ ਜਾਂਦਾ ਹੈ; (ਇਸ ਲੋਕ ਵਿਚ ਵੀ ਤੇ ਪਰਲੋਕ ਵਿਚ ਵੀ)। ਨਾ ਓਹ (ਕੁਝ) ਸੁਣ ਸਕਦੇ ਹਨ ਤੇ ਨਾ (ਕੁਝ) ਵੇਖ ਸਕਦੇ ਹਨ।੨੧।

أُولَٰئِكَ الَّذِينَ خَسِرُوا أَنفُسَهُمْ وَضَلَّ عَنْهُم مَّا كَانُوا يَفْتَرُونَ ﴿٢٢﴾

ਏਹੋ ਓਹ (ਲੋਕ) ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਘਾਟੇ ਵਿਚ ਪਾਇਆ ਹੈ ਤੇ ਜਿਸ (ਮਨੋਰਥ) ਲਈ ਓਹ ਅੱਲਾਹ ਉੱਤੇ ਝੂਠ ਘੜਿਆ ਕਰਦੇ ਸਨ, ਉਹ ਓਹਨਾਂ ਦੇ ਹੱਥੋਂ ਜਾਂਦਾ ਰਹੇਗਾ।੨੨।

لَا جَرَمَ أَنَّهُمْ فِي الْآخِرَةِ هُمُ الْأَخْسَرُونَ ﴿٢٣﴾

ਇਹ ਪੱਕੀ (ਗੱਲ) ਹੈ ਕਿ ਪਰਲੋਕ ਵਿਚ ਉਹੋ (ਸਭ ਤੋਂ) ਵਧੇਰੇ ਘਾਟਾ ਪਾਉਣ ਵਾਲੇ ਹੋਣਗੇ।੨੩।

إِنَّ الَّذِينَ آمَنُوا وَعَمِلُوا الصَّالِحَاتِ وَأَخْبَتُوا إِلَىٰ رَبِّهِمْ أُولَٰئِكَ أَصْحَابُ الْجَنَّةِ هُمْ فِيهَا خَالِدُونَ ﴿٢٤﴾

ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ (ਯਥਾਯੋਗ) ਸ਼ੁਭ ਕਰਮ ਕੀਤੇ ਹਨ, ਅਰਥਾਤ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਝੁਕ ਗਏ ਹਨ, ਬੇਸ਼ੱਕ ਓਹ ਸਵਰਗਗਾਮੀ ਹੋਣਗੇ ਤੇ ਉਸ ਵਿਚ ਸਦਾ ਹੀ ਰਹਿਣਗੇ।੨੪।

مَثَلُ الْفَرِيقَيْنِ كَالْأَعْمَىٰ وَالْأَصَمِّ وَالْبَصِيرِ وَ

ਏਹਨਾਂ[2] ਦੋਹਾਂ ਧੜਿਆਂ ਦੀ ਦਸ਼ਾ ਇਕ ਅੰਨ੍ਹੇ ਤੇ ਸੁਜਾਖੇ, ਅਰਥਾਤ ਬੋਲੇ ਤੇ ਚੰਗੀ ਤਰ੍ਹਾਂ ਸੁਣਨ ਵਾਲੇ ਵਾਂਗ ਹੈ।

[1]ਅਰਬੀ ਭਾਸ਼ਾ ਵਿਚ "ਔਲੀਆ" ਪਦ ਬਹੁਵਚਨ ਹੈ, ਪਰ ਸਾਡੀ ਬੋਲੀ ਵਿਚ ਅਜਿਹੇ ਸਮੇਂ ਇਕਵਚਨ ਦੀ ਵਰਤੋਂ ਕੀਤੀ ਜਾਂਦੀ ਹੈ; ਇਸ ਲਈ ਅਸੀਂ "ਮਿੱਤਰ ਹੁੰਦਾ ਹੈ" ਲਿਖਿਆ ਹੈ।

[2]ਮੂਲ ਪਾਠ ਵਿਚ ਅੰਨ੍ਹੇ ਤੇ ਗੂੰਗੇ ਅਤੇ ਸੁਜਾਖੇ ਤੇ ਸੁਣਨ ਵਾਲੇ ਦੇ ਅੱਖਰ ਇਕੱਠੇ ਆਏ ਹਨ, ਪਰ ਸਾਡੀ ਬੋਲੀ ਵਿਚ ਅੰਨ੍ਹੇ ਦੇ ਟਾਕਰੇ ਤੇ ਸੁਜਾਖਾ ਤੇ ਬੋਲੇ ਦੇ ਟਾਕਰੇ ਤੇ ਸੁਣਨ ਵਾਲਾ ਆਇਆ ਕਰਦਾ ਹੈ; ਇਸ ਲਈ ਅਸੀਂ ਆਪਣੀ ਬੋਲੀ ਦੇ ਮੁਹਾਵਰੇ ਦੇ ਅਨੁਸਾਰ ਇਬਾਰਤ ਨੂੰ ਅੱਗੇ ਪਿੱਛੇ ਕਰ ਦਿੱਤਾ ਹੈ, ਜੋ ਅਰਬੀ ਦੇ ਨਿਯਮ "ਲਫ਼ੋ ਨਸ਼ਰ ਮੁਰਤਬ" ਦੇ ਅਨੁਕੂਲ ਹੈ।

السَّمِيعِ هَلْ يَسْتَوِيٰنِ مَثَلًا أَفَلَا تَذَكَّرُونَ ﴿٢٥﴾ ع

ਕੀ ਇਹ ਦੋਵੇਂ ਇਕ ਸਮਾਨ ਹੋ ਸਕਦੇ ਹਨ ? ਤੁਸੀਂ ਫੇਰ (ਵੀ) ਕਿਉਂ ਨਹੀਂ ਸਮਝਦੇ ? ।੨੫।

(ਰਕੂਅ ੨)

وَلَقَدْ أَرْسَلْنَا نُوحًا إِلَىٰ قَوْمِهِ إِنِّي لَكُمْ نَذِيرٌ مُبِينٌ ﴿٢٦﴾

ਅਤੇ ਅਸੀਂ "ਨੂਹ" ਨੂੰ ਉਸ ਦੀ ਜਾਤੀ ਵਲ (ਰਸੂਲ ਬਣਾ ਕੇ) ਭੇਜਿਆ ਸੀ। (ਉਸ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ) ਚੰਗੀ ਤਰ੍ਹਾਂ ਸੁਣ ਲਓ ਕਿ ਮੈਂ ਤੁਹਾਨੂੰ ਸਪਸ਼ਟ ਅੱਖਰਾਂ ਵਿਚ ਹੁਸ਼ਿਆਰ ਕਰਨ ਵਾਲਾ (ਰਸੂਲ ਬਣਾ ਕੇ) ਭੇਜਿਆ ਗਿਆ ਹਾਂ ।੨੬।

أَنْ لَا تَعْبُدُوا إِلَّا اللَّهَ إِنِّي أَخَافُ عَلَيْكُمْ عَذَابَ يَوْمٍ أَلِيمٍ ﴿٢٧﴾

(ਇਸ ਸੁਨੇਹੇ ਨਾਲ) ਕਿ ਤੁਸੀਂ ਅੱਲਾਹ ਤੋਂ ਛੁੱਟ ਕਿਸੇ (ਹੋਰ ਵਿਅਕਤੀ) ਦੀ ਪੂਜਾ ਨਾ ਕਰੋ। ਮੈਨੂੰ ਨਿਰਸੰਦੇਹ ਤੁਹਾਡੇ ਉੱਤੇ ਇਕ (ਵੱਡੇ) ਕਸ਼ਟ (ਦੇਣ) ਵਾਲੇ ਦੰਡ ਦੇ ਦਿਨ (ਦੇ ਆਉਣ) ਦਾ ਵੱਡਾ ਸਹਿਮ ਹੈ ।੨੭।

فَقَالَ الْمَلَأُ الَّذِينَ كَفَرُوا مِنْ قَوْمِهِ مَا نَرَاكَ إِلَّا بَشَرًا مِثْلَنَا وَمَا نَرَاكَ اتَّبَعَكَ إِلَّا الَّذِينَ هُمْ أَرَاذِلُنَا بَادِيَ الرَّأْيِ وَمَا نَرَىٰ لَكُمْ عَلَيْنَا مِنْ فَضْلٍ بَلْ نَظُنُّكُمْ كَاذِبِينَ ﴿٢٨﴾

ਇਸ ਤੇ ਓਹਨਾਂ ਸਿਰਕਢ ਸਰਦਾਰਾਂ ਨੇ—ਜਿਨ੍ਹਾਂ ਨੇ ਉਸ ਜਾਤੀ ਵਿੱਚੋਂ (ਉਸ ਦਾ) ਇਨਕਾਰ ਕੀਤਾ ਸੀ, (ਉਸ ਨੂੰ) ਇਹ ਕਿਹਾ ਸੀ (ਕਿ) ਅਸੀਂ ਤੈਨੂੰ ਆਪਣੇ ਜਿਹੇ ਇਕ ਆਦਮੀ ਤੋਂ ਛੁੱਟ (ਹੋਰ ਕੁਝ ਵੀ) ਨਹੀਂ ਸਮਝਦੇ ਅਤੇ ਨਾ ਅਸੀਂ (ਏਹੋ ਹੀ) ਵੇਖਦੇ ਹਾਂ ਕਿ ਛੁੱਟ ਓਹਨਾਂ ਲੋਕਾਂ ਦੇ, ਜੋ ਸਾਧਾਰਨ ਤੱਕਣੀ ਵਿਚ ਸਾਥੋਂ ਅਤਿ ਨੀਵੇਂ (ਦਿਸਦੇ) ਹਨ, ਹੋਰ ਕਿਸੇ ਨੇ ਤੇਰੀ ਅਗਵਾਈ (ਧਾਰਨ) ਕੀਤੀ ਹੋਵੇ, ਅਰਥਾਤ ਅਸੀਂ ਆਪਣੇ ਨਾਲੋਂ ਤੇਰੇ ਵਿਚ (ਕਿਸੇ ਤਰ੍ਹਾਂ ਦੀ) ਕੋਈ ਵਿਸ਼ੇਸ਼ਤਾ ਨਹੀਂ ਵੇਖਦੇ। ਸਾਨੂੰ ਨਿਸਚਾ ਹੈ ਕਿ ਤੁਸੀਂ ਕੂੜਿਆਰ ਹੋ ।੨੮।

قَالَ يَا قَوْمِ أَرَأَيْتُمْ إِنْ كُنْتُ عَلَىٰ بَيِّنَةٍ

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! (ਰਤਾ) ਦੱਸ (ਤਾਂ ਸਹੀ ਕਿ) ਜੇ (ਇਹ ਸਿਧ ਹੋ ਜਾਏ ਕਿ) ਮੈਂ (ਆਪਣੇ ਦਾਅਵੇ ਦਾ ਆਧਾਰ) ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਦਿੱਤੇ ਗਏ) ਕਿਸੇ ਸਪਸ਼ਟ ਚਮਤਕਾਰ ਉੱਤੇ ਰੱਖਦਾ ਹਾਂ,

مِّنْ رَّبِّيْ وَاٰتٰىنِيْ رَحْمَةً مِّنْ عِنْدِهٖ فَعُمِّيَتْ عَلَيْكُمْ ۭ اَنُلْزِمُكُمُوْهَا وَاَنْتُمْ لَهَا كٰرِهُوْنَ ٢٩

ਅਤੇ ਉਸ ਨੇ ਆਪਣੀ ਹਜ਼ੂਰੀਓਂ ਮੈਨੂੰ ਵੱਡੀ ਮਿਹਰ ਨਾਲ ਨਿਵਾਜਿਆ ਹੈ ਅਤੇ ਉਹ ਤੁਹਾਥੋਂ ਉਹਲੇ ਹੈ, (ਤਾਂ ਤੁਹਾਡਾ ਕੀ ਹਾਲ ਹੋਵੇਗਾ)। ਕੀ ਅਸੀਂ ਇਸ (ਸਪਸ਼ਟ ਚਮਤਕਾਰ) ਨੂੰ ਤੁਹਾਥੋਂ ਧੱਕੇ ਨਾਲ ਮੰਨਵਾ ਲਵਾਂਗੇ[1] ? ਭਾਵੇਂ ਤੁਸੀਂ ਉਸ ਨੂੰ ਨਾਪਸੰਦ ਹੀ ਕਰਦੇ ਹੋਵੋ ।੨੯।

وَيٰقَوْمِ لَآ اَسْـَٔلُكُمْ عَلَيْهِ مَالًا ۭ اِنْ اَجْرِيَ اِلَّا عَلَي اللّٰهِ وَمَآ اَنَا بِطَارِدِ الَّذِيْنَ اٰمَنُوْا ۭ اِنَّهُمْ مُّلٰقُوْا رَبِّهِمْ وَلٰكِنِّيْٓ اَرٰىكُمْ قَوْمًا تَجْـهَلُوْنَ ٣٠

ਅਤੇ ਹੇ ਮੇਰੀ ਜਾਤੀ ! ਮੈਂ ਇਸ ਬਾਰੇ ਤੁਹਾਥੋਂ ਕੋਈ ਧਨ ਨਹੀਂ ਮੰਗਦਾ। ਮੇਰਾ ਵਟਾਂਦਰਾ ਅੱਲਾਹ ਤੋਂ ਛੁੱਟ ਹੋਰ ਕਿਸੇ ਦੇ ਜ਼ਿੰਮੇ ਨਹੀਂ ਹੈ। ਮੈਂ ਓਹਨਾਂ ਲੋਕਾਂ ਨੂੰ, ਜਿਨ੍ਹਾਂ ਨੇ (ਮੇਰੇ ਉੱਤੇ) ਸ਼ਰਧਾ ਧਾਰਨ ਕੀਤੀ ਹੈ, ਕਦੇ ਵੀ ਨਹੀਂ ਧਿੱਕਾਰਾਗਾਂ। ਉਹ (ਤਾਂ) ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਮਿਲਣ (ਦਾ ਮਾਣ ਪ੍ਰਾਪਤ ਕਰਨ) ਵਾਲੇ ਹਨ, ਪਰ ਤੁਹਾਡਾ ਓਹਨਾਂ ਨੂੰ ਹੀਣਾ ਸਮਝਣਾ ਮੇਰੇ ਉੱਤੇ ਇਹ ਸਪਸ਼ਟ ਕਰ ਦਿੰਦਾ ਹੈ ਕਿ ਤੁਸੀਂ ਵੱਡੇ ਅਗਿਆਨੀ ਹੋ ।੩੦।

وَيٰقَوْمِ مَنْ يَّنْصُرُنِيْ مِنَ اللّٰهِ اِنْ طَرَدْتُّهُمْ ۭ اَفَلَا تَذَكَّرُوْنَ ٣١

ਅਤੇ ਹੇ ਮੇਰੀ ਜਾਤੀ ! ਜੇ ਮੈਂ ਓਹਨਾਂ ਨੂੰ ਹੀਣਾ ਸਮਝਾਂਗਾ, ਤਾਂ (ਇਸ ਤੇ) ਅੱਲਾਹ ਵੱਲੋਂ (ਆਉਣ ਵਾਲੇ ਦੰਡ ਤੋਂ ਬਚਾਉਣ ਲਈ) ਕੌਣ ਮੇਰੀ ਸਹਾਇਤਾ ਕਰ ਸਕੇਗਾ ? ਕੀ ਤੁਸੀਂ (ਫੇਰ ਵੀ) ਨਹੀਂ ਸਮਝਦੇ ? ।੩੧।

وَلَآ اَقُوْلُ لَكُمْ عِنْدِيْ خَزَاۗىِٕنُ اللّٰهِ وَلَآ اَعْلَمُ الْغَيْبَ وَلَآ اَقُوْلُ اِنِّىْ مَلَكٌ وَّلَآ اَقُوْلُ لِلَّذِيْنَ تَزْدَرِيْٓ اَعْيُنُكُمْ لَنْ يُّؤْتِيَهُمُ اللّٰهُ خَيْرًا ۭ اَللّٰهُ

ਅਤੇ ਮੈਂ ਤੁਹਾਨੂੰ (ਇਹ) ਨਹੀਂ ਕਹਿੰਦਾ (ਕਿ) ਅੱਲਾਹ ਦੇ ਸਾਰੇ ਭੰਡਾਰ ਮੇਰੇ ਕੋਲ ਹਨ ਅਤੇ (ਨਾ ਇਹ ਕਹਿੰਦਾ ਹਾਂ ਕਿ) ਮੈਨੂੰ ਗੁਪਤ ਦਾ ਗਿਆਨ ਪ੍ਰਾਪਤ ਹੈ, ਅਰਥਾਤ ਨਾ ਮੈਂ (ਇਹ ਕਹਿੰਦਾ ਹਾਂ ਕਿ) ਮੈਂ ਕੋਈ ਫ਼ਰਿਸ਼ਤਾ ਹਾਂ ਅਤੇ ਨਾ ਮੈਂ ਓਹਨਾਂ (ਲੋਕਾਂ) ਬਾਰੇ—ਜਿਨ੍ਹਾਂ ਨੂੰ ਤੁਸੀਂ ਵੱਡੀ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਹੋ, (ਇਹ) ਕਹਿੰਦਾ ਹਾਂ (ਕਿ) ਅੱਲਾਹ ਓਹਨਾਂ ਨੂੰ (ਕਦੇ) ਕੋਈ ਭਲਾਈ ਨਸੀਬ ਨਹੀਂ ਕਰੇਗਾ।

[1]ਧੱਕੇ ਨਾਲ ਕੋਈ ਧਰਮ ਮਨਵਾਉਣਾ ਰੱਬ ਦੇ ਨਬੀਆਂ ਦੀ ਮਰਯਾਦਾ ਨਹੀਂ ਹੈ।

أَعْلَمُ بِمَا فِيٓ أَنفُسِهِمْ إِنِّيٓ إِذًا لَّمِنَ الظَّٰلِمِينَ ﴿٣٢﴾

ਜੋ ਕੁਝ ਓਹਨਾਂ ਦੇ ਮਨਾਂ ਵਿਚ ਹੈ, ਅੱਲਾਹ ਉਸ ਦਾ ਜਾਣਨਹਾਰ ਹੈ । ਜੇ ਮੈਂ ਤੁਹਾਡੀ ਬੋਲੀ ਬੋਲਣ ਲਗ ਪਿਆ, ਤਾਂ ਨਿਰਸੰਦੇਹ ਮੈਂ ਜ਼ਾਲਮਾਂ ਵਿੱਚੋਂ ਹੋ ਜਾਵਾਂਗਾ ।੩੨।

قَالُوا يَٰنُوحُ قَدْ جَٰدَلْتَنَا فَأَكْثَرْتَ جِدَٰلَنَا فَأْتِنَا
بِمَا تَعِدُنَآ إِن كُنتَ مِنَ الصَّٰدِقِينَ ﴿٣٣﴾

ਓਹਨਾਂ ਨੇ (ਨੂਹ ਨੂੰ) ਇਹ ਕਿਹਾ ਸੀ (ਕਿ) ਹੇ "ਨੂਹ"! ਤੂੰ ਸਾਡੇ ਨਾਲ ਵਿਚਾਰ-ਵਟਾਂਦਰਾ ਕਰ ਚੁੱਕਾ ਹੈਂ; ਸਗੋਂ ਚੋਖਾ ਵਿਚਾਰ-ਵਟਾਂਦਰਾ ਕਰ ਚੁੱਕਾ ਹੈਂ । ਹੁਣ ਏਹੋ (ਬਾਕੀ) ਰਹਿ ਗਿਆ ਹੈ ਕਿ ਜੇ ਤੂੰ ਸਚਿਆਰਾਂ ਵਿੱਚੋਂ ਹੈਂ, ਤਾਂ ਜਿਸ ਕਸ਼ਟ ਦਾ ਤੂੰ ਸਾਨੂੰ ਡਰਾਵਾ ਦਿੰਦਾ ਰਹਿੰਦਾ ਹੈਂ, ਉਹ ਸਾਡੇ ਉੱਤੇ ਲੈ ਆ ।੩੩।

قَالَ إِنَّمَا يَأْتِيكُم بِهِ اللَّهُ إِن شَآءَ وَمَآ أَنتُم
بِمُعْجِزِينَ ﴿٣٤﴾

ਉਸ ਨੇ ਇਹ ਕਿਹਾ ਸੀ ਕਿ ਜੇ ਅੱਲਾਹ ਚਾਹੇਗਾ, ਤਾਂ ਉਸ ਨੂੰ ਜ਼ਰੂਰ ਲੈ ਆਏਗਾ; ਤੁਸੀਂ (ਉਸ ਨੂੰ ਉਸ ਦੇ ਲਿਆਉਣ ਤੋਂ) ਰੋਕ ਨਹੀਂ ਸਕਦੇ ।੩੪।

وَلَا يَنفَعُكُمْ نُصْحِيٓ إِنْ أَرَدتُّ أَنْ أَنصَحَ لَكُمْ
إِن كَانَ اللَّهُ يُرِيدُ أَن يُغْوِيَكُمْ هُوَ رَبُّكُمْ
وَإِلَيْهِ تُرْجَعُونَ ﴿٣٥﴾

ਜੇ ਮੈਂ ਆਪਣੇ ਤੌਰ ਤੇ ਤੁਹਾਡੇ ਨਾਲ ਮੇਲ-ਮਿਲਾਪ ਰੱਖਣਾ ਚਾਹਾਂ (ਵੀ), ਤਾਂ ਮੇਰਾ (ਤੁਹਾਡੇ ਨਾਲ) ਮੇਲ-ਮਿਲਾਪ ਰੱਖਣਾ, ਤੁਹਾਨੂੰ (ਅੱਲਾਹ ਦੇ ਦੰਡ ਤੋਂ ਬਚਾਉਣ ਵਿਚ ਕੋਈ) ਲਾਭ ਨਹੀਂ ਦੇ ਸਕੇਗਾ, ਜੇ ਅੱਲਾਹ (ਇਹ) ਚਾਹੁੰਦਾ ਹੋਵੇ ਕਿ ਉਹ ਤੁਹਾਨੂੰ ਨਸ਼ਟ ਕਰੇ, ਤਾਂ ਉਹ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਤੁਸੀਂ ਉਸੇ ਦੀ ਹਜ਼ੂਰੀ ਪਰਤਾਏ ਜਾਉਗੇ ।੩੫।

أَمْ يَقُولُونَ افْتَرَىٰهُ قُلْ إِنِ افْتَرَيْتُهُ فَعَلَيَّ إِجْرَامِي
وَأَنَا۠ بَرِيٓءٌ مِّمَّا تُجْرِمُونَ ﴿٣٦﴾ ع

ਕੀ ਓਹ ਇਹ ਕਹਿੰਦੇ ਹਨ (ਕਿ) ਉਸ ਨੇ ਇਸ (ਕਸ਼ਟ ਦੇ ਬਚਨ) ਨੂੰ ਆਪਣੇ ਕੋਲੋਂ ਹੀ ਘੜ ਲਿਆ ਹੈ ? ਤੂੰ ਓਹਨਾਂ ਨੂੰ ਇਹ ਆਖ ਕਿ ਜੇ ਮੈਂ ਇਸ ਨੂੰ ਆਪਣੇ ਕੋਲੋਂ ਹੀ ਘੜਿਆ ਹੈ, ਤਾਂ ਮੇਰਾ ਇਹ ਭਿਆਨਕ ਅਪਰਾਧ (ਜ਼ਰੂਰ) ਮੇਰੇ ਉੱਤੇ (ਇਕ ਵੱਡੀ ਬਿਪਤਾ ਬਣ ਕੇ) ਪਏਗਾ, (ਅਰਥਾਤ ਤੁਹਾਡੇ ਅਪਰਾਧਾਂ ਦੀ ਬਿਪਤਾ ਮੇਰੇ ਸਿਰ ਨਹੀਂ ਹੋਵੇਗੀ; ਕਿਉਂਕਿ) ਜੋ ਭਿਆਨਕ ਅਪਰਾਧ ਤੁਸੀਂ ਕਰਦੇ ਹੋ ਮੈਂ ਓਹਨਾਂ ਤੋਂ ਵੱਡਾ ਉਪਰਾਮ ਹਾਂ ।੩੬। (ਰਕੂਅ ੩)

وَأُوحِيَ إِلَىٰ نُوحٍ أَنَّهُ لَن يُؤْمِنَ مِن قَوْمِكَ إِلَّا مَن قَدْ آمَنَ فَلَا تَبْتَئِسْ بِمَا كَانُوا يَفْعَلُونَ ﴿٣٧﴾

ਅਤੇ "ਨੂਹ" ਵਲ (ਇਹ) ਅਕਾਸ਼ ਬਾਣੀ (ਵੀ) ਕੀਤੀ ਗਈ ਸੀ ਕਿ ਜੋ (ਲੋਕ) ਸ਼ਰਧਾ ਧਾਰਨ ਕਰ ਚੁੱਕੇ ਹਨ, ਓਹਨਾਂ ਤੋਂ ਛੁੱਟ (ਹੁਣ) ਤੇਰੀ ਜਾਤੀ ਵਿੱਚੋਂ (ਹੋਰ ਕੋਈ ਪ੍ਰਾਣੀ ਤੇਰੇ ਉੱਤੇ) ਕਦੇ ਵੀ ਸ਼ਰਧਾ ਧਾਰਨ ਨਹੀਂ ਕਰੇਗਾ। ਇਸ ਲਈ ਜੋ (ਕੁਝ) ਓਹ ਕਰ ਰਹੇ ਹਨ, ਉਸ ਦੇ ਅਧਾਰ ਤੇ ਤੂੰ ਕੋਈ ਸ਼ੋਕ ਨਾ ਕਰ।੩੭।

وَاصْنَعِ الْفُلْكَ بِأَعْيُنِنَا وَوَحْيِنَا وَلَا تُخَاطِبْنِي فِي الَّذِينَ ظَلَمُوا ۚ إِنَّهُم مُّغْرَقُونَ ﴿٣٨﴾

ਅਤੇ ਤੂੰ ਸਾਡੀਆਂ ਅੱਖਾਂ ਦੇ ਸਾਹਮਣੇ ਅਤੇ ਸਾਡੀ ਅਕਾਸ਼ ਬਾਣੀ ਦੇ ਅਨੁਸਾਰ ਇਕ ਬੇੜੀ ਬਣਾ ਅਤੇ ਜਿਨ੍ਹਾਂ ਅਨਰਥ ਮਾਰੇ ਹਨ, ਓਹਨਾਂ ਬਾਰੇ ਮੇਰੇ ਨਾਲ (ਕੋਈ) ਗੱਲ ਨਾ ਕਰ। ਓਹ (ਸਾਰੇ ਹੀ) ਜ਼ਰੂਰ ਡੋਬ ਦਿੱਤੇ ਜਾਣਗੇ।੩੮।

وَيَصْنَعُ الْفُلْكَ وَكُلَّمَا مَرَّ عَلَيْهِ مَلَأٌ مِّن قَوْمِهِ سَخِرُوا مِنْهُ ۚ قَالَ إِن تَسْخَرُوا مِنَّا فَإِنَّا نَسْخَرُ مِنكُمْ كَمَا تَسْخَرُونَ ﴿٣٩﴾

ਅਤੇ ਉਹ ("ਨੂਹ") ਸਾਡੇ ਹੁਕਮ ਅਨੁਸਾਰ ਬੇੜੀ ਬਣਾਉਂਦਾ ਜਾ ਰਿਹਾ ਸੀ ਅਤੇ ਜਦ ਵੀ ਉਸ ਦੀ ਜਾਤੀ ਵਿੱਚੋਂ ਸਿਰਕਢ ਸਰਦਾਰ ਉਸ ਦੇ ਲਾਗਿਓਂ ਲੰਘਦੇ ਸਨ, ਤਾਂ ਓਹ ਉਸ ਦਾ ਮਖ਼ੌਲ ਉਡਾਉਂਦੇ ਸਨ। (ਜਿਸ ਤੇ) ਉਹ (ਓਹਨਾਂ ਨੂੰ) ਇਹ ਕਹਿੰਦਾ ਸੀ (ਕਿ) ਜੇ (ਅੱਜ) ਤੁਸੀਂ ਸਾਡੇ ਉੱਤੇ ਹੱਸਦੇ ਹੋ, ਤਾਂ (ਕਲ) ਅਸੀਂ (ਵੀ) ਤੁਹਾਡੇ ਉੱਤੇ ਹੱਸਾਂਗੇ; ਜਿਵੇਂ ਕਿ (ਅੱਜ) ਤੁਸੀਂ (ਸਾਡੇ ਉੱਤੇ) ਹੱਸਦੇ ਹੋ।੩੯।

فَسَوْفَ تَعْلَمُونَ مَن يَأْتِيهِ عَذَابٌ يُخْزِيهِ وَيَحِلُّ عَلَيْهِ عَذَابٌ مُّقِيمٌ ﴿٤٠﴾

ਫੇਰ ਛੇਤੀ ਹੀ ਤੁਹਾਨੂੰ ਇਹ ਪਤਾ ਲਗ ਜਾਏਗਾ (ਕਿ) ਉਹ ਕਿਹੜਾ (ਧੜਾ) ਹੈ, ਜਿਸ ਤੇ ਅਜਿਹਾ ਕਸ਼ਟ ਆ ਰਿਹਾ ਹੈ, ਜੋ ਉਸ ਨੂੰ ਭੰਡ ਦੇਵੇਗਾ ? ਅਰਥਾਤ ਜਿਸ ਤੇ ਡੇਰਾ ਲਾਉਣ ਵਾਲਾ ਕਸ਼ਟ ਆ ਰਿਹਾ ਹੈ।੪੦।

حَتَّىٰ إِذَا جَاءَ أَمْرُنَا وَفَارَ التَّنُّورُ قُلْنَا احْمِلْ فِيهَا مِن كُلٍّ زَوْجَيْنِ

ਇੱਥੋਂ ਤਕ ਕਿ ਜਦ ਸਾਡਾ (ਕਸ਼ਟ ਦਾ) ਹੁਕਮ ਆ ਗਿਆ ਸੀ ਤੇ ਸੋਮੇ ਫੁਟ ਕੇ ਵਗਣ ਲਗ ਪਏ ਸਨ, (ਤਾਂ) ਅਸੀਂ ਇਹ ਕਿਹਾ ਸੀ ਕਿ ਹਰੇਕ (ਕਿਸਮ ਦੇ ਜੀਅ-ਜੰਤ) ਵਿੱਚੋਂ ਇਕ ਜੋੜਾ, (ਅਰਥਾਤ ਦੋ ਇੱਕੋ ਜੇਹੇ ਜੀਵਾਂ ਨੂੰ) ਤੇ ਆਪਣੇ ਸਾਰੇ ਪਰਵਾਰ ਨੂੰ ਵੀ—

اثْنَيْنِ وَاَهْلَكَ اِلَّا مَنْ سَبَقَ عَلَيْهِ
الْقَوْلُ وَمَنْ اٰمَنَ ؕ وَمَآ اٰمَنَ مَعَهٗۤ اِلَّا
قَلِيْلٌ ﴿٤١﴾

ਛੁੱਟ ਉਸ (ਪ੍ਰਾਣੀ) ਦੇ, ਜਿਸ (ਦੇ ਨਸ਼ਟ ਹੋਣ) ਬਾਰੇ ਇਸ (ਕਸ਼ਟ) ਦੇ ਆਉਣ ਤੋਂ ਪਹਿਲਾਂ (ਹੀ ਸਾਡਾ ਪੱਕਾ) ਫ਼ਰਮਾਨ ਜਾਰੀ ਹੋ ਚੁੱਕਾ ਹੈ ਅਤੇ ਇਸ ਤੋਂ ਛੁੱਟ ਜੋ ਤੇਰੇ ਸ਼ਰਧਾਲੂ ਹਨ, ਇਸ ਵਿਚ ਸਵਾਰ ਕਰਾ ਦੇ, ਅਰਥਾਤ ਉਸ ਤੇ ਥੋੜੇ ਜੇਹੇ ਲੋਕਾਂ ਤੋਂ ਬਿਨਾਂ ਹੋਰ ਕਿਸੇ ਨੇ ਵੀ ਸ਼ਰਧਾ ਧਾਰਨ ਨਹੀਂ ਕੀਤੀ ਸੀ।੪੧।

وَقَالَ ارْكَبُوْا فِيْهَا بِسْمِ اللّٰهِ مَجْرٖىهَا وَمُرْسٰىهَا ؕ
اِنَّ رَبِّيْ لَغَفُوْرٌ رَّحِيْمٌ ﴿٤٢﴾

ਸੋ (ਜਦ ਹੜ੍ਹ ਆ ਗਿਆ ਸੀ, ਤਾਂ) ਓਸ ਨੇ (ਆਪਣੇ ਸਾਰੇ ਸਾਥੀਆਂ ਨੂੰ) ਇਹ ਕਿਹਾ ਸੀ ਕਿ ਇਸ (ਬੇੜੀ) ਵਿਚ ਸਵਾਰ ਹੋ ਜਾਓ। ਇਸ ਦਾ ਚਲਣਾ ਤੇ ਇਸ ਦਾ ਰੁਕਣਾ ਅੱਲਾਹ ਦੇ ਨਾਂ ਦੀ ਬਰਕਤ ਨਾਲ ਹੀ ਹੈ। ਮੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੪੨।

وَهِيَ تَجْرِيْ بِهِمْ فِيْ مَوْجٍ كَالْجِبَالِ ۟ وَنَادٰى
نُوْحُ ۣابْنَهٗ وَكَانَ فِيْ مَعْزِلٍ يّٰبُنَيَّ ارْكَبْ مَّعَنَا وَ
لَا تَكُنْ مَّعَ الْكٰفِرِيْنَ ﴿٤٣﴾

ਉਹ ਬੇੜੀ ਪਹਾੜਾਂ ਵਾਂਗ (ਉੱਚੀਆਂ) ਲਹਿਰਾਂ[1] ਵਿਚ ਓਹਨਾਂ ਨੂੰ ਲਈ ਜਾ ਰਹੀ ਸੀ। (ਉਸ ਸਮੇਂ) "ਨੂਹ" ਨੇ ਆਪਣੇ ਪੁੱਤਰ ਨੂੰ—ਜਦ ਕਿ ਉਹ (ਉਸ ਤੋਂ ਅੱਡ ਹੋ ਕੇ) ਇਕ ਹੋਰ ਹੀ ਪਾਸੇ ਚਲਾ ਗਿਆ ਸੀ — ਇਹ ਆਵਾਜ਼ ਦਿੱਤੀ ਸੀ (ਕਿ) ਹੇ ਮੇਰੇ ਪੁੱਤਰ ! ਸਾਡੇ ਨਾਲ (ਬੇੜੀ) ਵਿਚ ਸਵਾਰ ਹੋ ਜਾ ਅਤੇ ਇਨਕਾਰੀਆਂ ਦਾ ਸਾਥ ਨਾ ਕਰ।੪੩।

قَالَ سَاٰوِيْۤ اِلٰى جَبَلٍ يَّعْصِمُنِيْ مِنَ الْمَآءِ ؕ قَالَ
لَا عَاصِمَ الْيَوْمَ مِنْ اَمْرِ اللّٰهِ اِلَّا مَنْ رَّحِمَ ۚ وَحَالَ

ਉਸ ਨੇ ਇਹ ਕਿਹਾ ਸੀ ਕਿ ਮੈਂ ਹੁਣੇ ਹੀ ਕਿਸੇ ਪਹਾੜ ਉੱਤੇ ਜਾ ਚੜ੍ਹਾਂਗਾ (ਤੇ ਉੱਥੇ ਪਨਾਹ ਲੈ ਲਵਾਂਗਾ), ਜੋ ਮੈਨੂੰ ਇਸ ਪਾਣੀ ਤੋਂ ਬਚਾ ਲਏਗਾ। ਉਸ (ਨੂਹ) ਨੇ (ਉਸ ਨੂੰ) ਇਹ ਕਿਹਾ ਸੀ ਕਿ ਅੱਲਾਹ ਦੇ (ਇਸ ਦੰਡ ਦੇ) ਹੁਕਮ ਤੋਂ ਅੱਜ ਕੋਈ ਵੀ (ਕਿਸੇ ਨੂੰ) ਬਚਾਉਣ ਵਾਲਾ ਨਹੀਂ (ਹੋ ਸਕਦਾ)।

[1]ਮੂਲ ਪਾਠ ਵਿਚ "ਮੌਜ" ਇਕਵਚਨ ਹੈ, ਪਰ ਸਾਡੀ ਬੋਲੀ ਵਿਚ ਇਸ ਦਾ ਬਹੁਵਚਨ ਦੀ ਵਰਤੋਂ ਕੀਤੀ ਜਾਂਦੀ ਹੈ; ਇਸ ਲਈ ਅਸੀਂ ਟੀਕੇ ਵਿਚ "ਲਹਿਰਾਂ" ਪਦ ਵਰਤਿਆ ਹੈ।

بَيْنَهُمَا الْمَوْجُ فَكَانَ مِنَ الْمُغْرَقِينَ

ਛੁੱਟ ਇਸ ਦੇ ਕਿ ਜਿਸ ਤੇ ਉਹ (ਆਪ) ਮਿਹਰ ਕਰ ਦੇਵੇ। ਇਸੇ ਸਮੇਂ ਪਾਣੀ ਦੀ ਇਕ ਲਹਿਰ ਦੋਹਾਂ ਦੇ ਵਿਚਾਲੇ ਰੋਕ ਬਣ ਗਈ ਸੀ ਤੇ ਉਹ ("ਨੂਹ" ਦਾ ਪੁੱਤਰ) ਡੁੱਬਣ ਵਾਲਿਆਂ ਨਾਲ ਜਾ ਰਲਿਆ ਸੀ ।੪੪।

وَقِيلَ يَا أَرْضُ ابْلَعِي مَاءَكِ وَيَا سَمَاءُ أَقْلِعِي وَغِيضَ الْمَاءُ وَقُضِيَ الْأَمْرُ وَاسْتَوَتْ عَلَى الْجُودِيِّ وَقِيلَ بُعْدًا لِلْقَوْمِ الظَّالِمِينَ

ਇਸ ਦੇ ਮਗਰੋਂ (ਧਰਤੀ ਨੂੰ ਵੀ) ਇਹ ਕਹਿ ਦਿੱਤਾ ਗਿਆ ਸੀ ਕਿ ਹੇ ਧਰਤੀ ! ਤੂੰ (ਹੁਣ) ਆਪਣਾ ਪਾਣੀ ਪੀ ਜਾ ਤੇ (ਅਕਾਸ਼ ਨੂੰ ਵੀ ਇਹ ਕਿਹਾ ਗਿਆ ਸੀ ਕਿ) ਹੇ ਅਕਾਸ਼ ! ਹੁਣ ਤੂੰ (ਵੀ ਵਰ੍ਹਣ ਤੋਂ) ਰੁੱਕ ਜਾ, ਅਰਥਾਤ ਸਾਰਾ ਪਾਣੀ ਸੁਕਾ ਦਿੱਤਾ ਗਿਆ ਸੀ ਅਤੇ ਇਹ ਮਾਮਲਾ ਚੁਕਾ ਦਿੱਤਾ ਗਿਆ ਸੀ ਅਤੇ ਉਹ ਬੇੜੀ "ਜੂਦੀ"[1] ਦੇ ਟਿਕਾਣੇ ਉੱਤੇ (ਜਾ ਕੇ) ਰੁੱਕ ਗਈ ਸੀ ਅਤੇ ਇਹ ਕਹਿ ਦਿੱਤਾ ਗਿਆ ਸੀ ਕਿ (ਹੇ ਦੰਡ ਦੇ ਫ਼ਰਿਸ਼ਤਿਓ !) ਜ਼ਾਲਮਾਂ ਲਈ ਤਬਾਹੀ (ਨੀਅਤ) ਕਰ ਦਿਓ ।੪੫।

وَنَادَىٰ نُوحٌ رَبَّهُ فَقَالَ رَبِّ إِنَّ ابْنِي مِنْ أَهْلِي وَإِنَّ وَعْدَكَ الْحَقُّ وَأَنْتَ أَحْكَمُ الْحَاكِمِينَ

ਅਤੇ "ਨੂਹ" ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਇਹ ਅਰਜ਼ੋਈ ਕੀਤੀ ਸੀ ਤੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਮੇਰਾ ਪੁੱਤਰ ਮੇਰੇ ਪਰਵਾਰ ਵਿੱਚੋਂ ਹੀ ਹੈ ਅਤੇ ਤੇਰਾ ਬਚਨ (ਵੀ) ਸੱਚਾ ਹੈ, ਅਰਥਾਤ ਤੂੰ ਸਾਰੇ ਫ਼ੈਸਲਾ ਕਰਨ ਵਾਲਿਆਂ ਨਾਲੋਂ ਵਧ ਕੇ (ਚੰਗਾ ਤੇ ਠੀਕ) ਫ਼ੈਸਲਾ ਕਰਨ ਵਾਲਾ ਹੈਂ ।੪੬।

قَالَ يَا نُوحُ إِنَّهُ لَيْسَ مِنْ أَهْلِكَ إِنَّهُ عَمَلٌ غَيْرُ صَالِحٍ فَلَا تَسْأَلْنِ مَا لَيْسَ لَكَ بِهِ عِلْمٌ إِنِّي

ਇਸ ਤੇ (ਪ੍ਰਭੂ ਨੇ) ਇਹ ਕਿਹਾ ਸੀ ਕਿ ਹੇ "ਨੂਹ" ! ਉਹ ਤੇਰੇ ਪਰਵਾਰ ਵਿੱਚੋਂ (ਉੱਕਾ ਹੀ) ਨਹੀਂ ਸੀ; ਕਿਉਂਕਿ ਉਹ ਨਿਰਸੰਦੇਹ ਭੈੜੇ ਕਰਮ ਕਰਦਾ ਸੀ। ਸੋ ਤੂੰ ਮੇਰੇ ਅੱਗੇ ਏਹੋ ਜਿਹੀ ਅਰਜ਼ੋਈ ਨਾ ਕਰ ਕਿ ਜਿਸ ਬਾਰੇ ਤੈਨੂੰ (ਮੇਰੇ ਵਲੋਂ) ਗਿਆਨ ਨਾ ਦਿੱਤਾ ਗਿਆ ਹੋਵੇ। ਮੈਂ ਤੈਨੂੰ ਇਹ ਉਪਦੇਸ਼ ਕਰਦਾ ਹਾਂ

[1]ਇਕ ਪਹਾੜ ਦਾ ਨਾਂ ਸੀ, ਜੋ ਵਰਤਮਾਨ ਖੋਜ ਅਨੁਸਾਰ ਆਰਮੀਨੀਆ ਵਿਚ ਹੈ।

اَعِظُكَ اَنْ تَكُوْنَ مِنَ الْجٰهِلِيْنَ ﴿۴۶﴾

ਕਿ ਤੂੰ ਅਗਿਆਨੀਆਂ ਵਾਂਗ ਕਦੇ ਕੋਈ ਕੰਮ ਨਾ ਕਰਨਾ ।੪੭।

قَالَ رَبِّ اِنِّيْٓ اَعُوْذُ بِكَ اَنْ اَسْـَٔلَكَ مَا لَيْسَ لِيْ بِهٖ عِلْمٌ ۭ وَاِلَّا تَغْفِرْ لِيْ وَتَرْحَمْنِيْٓ اَكُنْ مِّنَ الْخٰسِرِيْنَ ﴿۴۷﴾

("ਨੂਹ" ਨੇ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਇਸ ਬਾਰੇ ਤੇਰੀ ਪਨਾਹ ਮੰਗਦਾ ਹਾਂ ਕਿ ਮੈਂ ਤੇਰੇ ਅੱਗੇ ਕੋਈ ਜਿਹੀ ਮੰਗ ਕਰਾਂ, ਜਿਸ ਬਾਰੇ ਮੈਨੂੰ ਸੱਚਾ ਗਿਆਨ ਪ੍ਰਾਪਤ ਨਹੀਂ । ਜੇ ਤੂੰ ਮੇਰੀ ਪਿਛਲੀ ਭੁੱਲ ਮਾਫ਼ ਨਾ ਕੀਤੀ ਤੇ ਮੇਰੇ ਉੱਤੇ ਮਿਹਰ ਨਾ ਕੀਤੀ, ਤਾਂ ਮੈਂ ਘਾਟਾ ਪਾਉਣ ਵਾਲਿਆਂ ਨਾਲ ਜਾ ਰਲਾਂਗਾ ।੪੮।

قِيْلَ يٰنُوْحُ اهْبِطْ بِسَلٰمٍ مِّنَّا وَبَرَكٰتٍ عَلَيْكَ وَعَلٰٓي اُمَمٍ مِّمَّنْ مَّعَكَ ۭ وَاُمَمٌ سَنُمَتِّعُهُمْ ثُمَّ يَمَسُّهُمْ مِّنَّا عَذَابٌ اَلِيْمٌ ﴿۴۸﴾

(ਇਸ ਤੇ) ਉਸ ਨੂੰ ਇਹ ਕਿਹਾ ਗਿਆ ਸੀ (ਕਿ) ਹੇ "ਨੂਹ" ! ਤੂੰ ਸਾਡੇ ਵੱਲੋਂ (ਦਿੱਤੀ ਗਈ) ਸਲਾਮਤੀ ਤੇ ਬਰਕਤਾਂ ਨਾਲ—ਜੋ ਤੇਰੇ ਉੱਤੇ ਤੇ ਓਹਨਾਂ ਉੱਮਤਾਂ[1] ਉੱਤੇ ਜੋ ਤੇਰੇ ਨਾਲ ਹਨ, (ਉਤਾਰੀਆਂ ਗਈਆਂ ਹਨ)—ਸਫ਼ਰ ਕਰ[2] ਅਤੇ ਕਈ ਟੋਲੀਆਂ ਅਜੇਹੀਆਂ ਵੀ ਹਨ, ਜਿਨ੍ਹਾਂ ਨੂੰ ਅਸੀਂ ਨਿਰਸੰਦੇਹ ਇਸ ਲੋਕ ਦੇ (ਨਾਸ਼ਵਾਨ) ਸਾਧਨ ਦਿੱਤੇ ਸਨ, (ਪਰ) ਫੇਰ ਓਹਨਾਂ ਉੱਤੇ ਸਾਡੇ ਵੱਲੋਂ ਘੋਰ ਕਸ਼ਟ ਆ ਗਿਆ ਸੀ ।੪੯।

تِلْكَ مِنْ اَنْۢبَاۗءِ الْغَيْبِ نُوْحِيْهَآ اِلَيْكَ ۚ مَا كُنْتَ تَعْلَمُهَآ اَنْتَ وَلَا قَوْمُكَ مِنْ قَبْلِ ھٰذَا ۫ فَاصْبِرْ ۫ اِنَّ الْعَاقِبَةَ لِلْمُتَّقِيْنَ ﴿۴۹﴾ ع

ਇਹ (ਬ੍ਰਿਤਾਂਤ) ਗੁਪਤ ਦੀਆਂ ਮਹਾਨ ਖ਼ਬਰਾਂ ਵਿੱਚੋਂ ਹੈ[3]; ਜਿਸ ਨੂੰ ਅਸੀਂ ਤੇਰੇ ਉੱਤੇ ਅਕਾਸ਼ ਬਾਣੀ (ਰਾਹੀਂ ਉਤਾਰਿਆ) ਹੈ । ਨਾ ਤਾਂ ਤੂੰ ਇਸ ਨੂੰ ਇਸ ਤੋਂ ਪਹਿਲਾਂ ਜਾਣਦਾ ਸੀ ਤੇ ਨਾ ਤੇਰੀ ਜਾਤੀ (ਨੂੰ ਹੀ ਇਸ ਦਾ ਕੋਈ ਥਹੁ-ਪਤਾ ਸੀ) । ਸੋ ਤੂੰ ਸਬਰ ਤੋਂ ਕੰਮ ਲੈ । (ਚੰਗਾ) ਅੰਤ ਤਾਂ ਸੰਜਮੀਆਂ ਦਾ (ਹੀ) ਹੋਇਆ ਕਰਦਾ ਹੈ ।੫੦। (ਰਕੂਅ ੪)

---

[1] ਇਸ ਤੋਂ ਸਿਧ ਹੁੰਦਾ ਹੈ ਕਿ "ਨੂਹ" ਦਾ ਸਮਾਂ ਦੇਰ ਤਕ ਚਲਾ ਗਿਆ ਸੀ ਅਤੇ ਉਸ ਦੇ ਸਮੇਂ ਵਿਚ ਕਈ ਉੱਮਤਾਂ ਬਣੀਆਂ ਤੇ ਬਿਗੜੀਆਂ ਸਨ ।

[2] ਇਸ ਦਾ ਭਾਵ ਬੇੜੀ ਦਾ ਸਫ਼ਰ ਨਹੀਂ; ਸਗੋਂ "ਨੂਹ" ਦੀ ਨਬੂੱਵਤ ਦੇ ਸਮੇਂ ਦਾ ਸਫਰ ਹੈ ।

[3] ਇੱਥੇ ਕੇਵਲ "ਨੂਹ" ਦਾ ਪ੍ਰਸੰਗ ਹੀ ਵਰਣਨ ਨਹੀਂ ਕੀਤਾ ਜਾ ਰਿਹਾ; ਸਗੋਂ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੀ ਜਾਤੀ ਉੱਤੇ ਆਉਣ ਵਾਲੇ ਕਸ਼ਟ ਦੀ ਖ਼ਬਰ ਵੀ ਦਿੱਤੀ ਜਾ ਰਹੀ ਹੈ ।

وَإِلَىٰ عَادٍ أَخَاهُمْ هُودًا ۚ قَالَ يَٰقَوْمِ ٱعْبُدُوا۟ ٱللَّهَ مَا لَكُم مِّنْ إِلَٰهٍ غَيْرُهُۥٓ ۖ إِنْ أَنتُمْ إِلَّا مُفْتَرُونَ ﴿٥١﴾

ਅਤੇ "ਆਦ" ਵਲ (ਅਸੀਂ) ਓਹਨਾਂ ਦੇ ਭਰਾ "ਹੂਦ" ਨੂੰ (ਰਸੂਲ ਬਣਾ ਕੇ ਭੇਜਿਆ ਸੀ ਅਤੇ) ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਅੱਲਾਹ ਦੀ ਬੰਦਗੀ ਕੀਤਾ ਕਰੋ । ਉਸ ਤੋਂ ਛੁੱਟ ਤੁਹਾਡਾ ਹੋਰ ਕੋਈ (ਵੀ) ਇਸ਼ਟ ਨਹੀਂ ਹੈ । (ਉਸ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇ ਕੇ) ਤੁਸੀਂ ਕੇਵਲ ਕੂੜ ਬੋਲਦੇ ਹੋ ।੫੧।

يَٰقَوْمِ لَآ أَسْـَٔلُكُمْ عَلَيْهِ أَجْرًا ۖ إِنْ أَجْرِىَ إِلَّا عَلَى ٱلَّذِى فَطَرَنِىٓ ۚ أَفَلَا تَعْقِلُونَ ﴿٥٢﴾

ਹੇ ਮੇਰੀ ਜਾਤੀ ! ਮੈਂ ਇਸ (ਕੰਮ) ਦਾ ਤੁਹਾਥੋਂ ਕੋਈ ਵਟਾਂਦਰਾ ਨਹੀਂ ਮੰਗਦਾ । ਮੇਰਾ ਵਟਾਂਦਰਾ ਉਸ ਵਿਅਕਤੀ ਦੇ ਜ਼ਿੰਮੇ ਹੈ, ਜਿਸ ਨੇ ਮੈਨੂੰ ਸਾਜਿਆ ਹੈ । ਫੇਰ (ਵੀ) ਤੁਸੀਂ ਅਕਲ ਤੋਂ ਕੰਮ ਨਹੀਂ ਲੈਂਦੇ ? ।੫੨।

وَيَٰقَوْمِ ٱسْتَغْفِرُوا۟ رَبَّكُمْ ثُمَّ تُوبُوٓا۟ إِلَيْهِ يُرْسِلِ ٱلسَّمَآءَ عَلَيْكُم مِّدْرَارًا وَيَزِدْكُمْ قُوَّةً إِلَىٰ قُوَّتِكُمْ وَلَا تَتَوَلَّوْا۟ مُجْرِمِينَ ﴿٥٣﴾

ਅਤੇ ਹੇ ਮੇਰੀ ਜਾਤੀ ! ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਬਖ਼ਸ਼ਿਸ਼ ਮੰਗੋ । ਫੇਰ ਉਸੇ ਵਲ (ਪੂਰਨ) ਧਿਆਨ ਦਿਓ; ਇਸ ਦੇ ਸਿੱਟੇ ਵਿਚ ਉਹ ਤੁਹਾਡੇ ਉੱਤੇ ਮੋਹਲੇਧਾਰ ਮੀਂਹ ਵਰ੍ਹਾਉਣ ਵਾਲਾ ਬੱਦਲ ਭੇਜੇਗਾ, ਅਰਥਾਤ ਤੁਹਾਨੂੰ ਬਲ ਤੇ ਬਲ ਦੇਵੇਗਾ, ਅਰਥਾਤ ਤੁਸੀਂ ਅਪਰਾਧੀ ਬਣ ਕੇ ਪ੍ਰਭੂ ਤੋਂ ਬੇਮੁਖ ਨਾ ਹੋਵੋ ।੫੩।

قَالُوا۟ يَٰهُودُ مَا جِئْتَنَا بِبَيِّنَةٍ وَمَا نَحْنُ بِتَارِكِىٓ ءَالِهَتِنَا عَن قَوْلِكَ وَمَا نَحْنُ لَكَ بِمُؤْمِنِينَ ﴿٥٤﴾

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਹੂਦ" ! ਤੂੰ ਸਾਡੇ ਵਲ (ਆਪਣੇ ਦਾਅਵੇ ਦਾ) ਕੋਈ ਸਪਸ਼ਟ ਚਮਤਕਾਰ ਲੈ ਕੇ ਨਹੀਂ ਆਇਆ ਅਤੇ ਅਸੀਂ (ਕੇਵਲ) ਤੇਰੇ ਇਹ ਕਹਿ ਦੇਣ ਉੱਤੇ ਹੀ ਆਪਣੇ ਇਸ਼ਟ ਦੇਵਾਂ ਦਾ ਤਿਆਗ ਨਹੀਂ ਕਰ ਸਕਦੇ ਅਤੇ ਨਾ (ਹੀ) ਅਸੀਂ ਤੇਰੇ ਉੱਤੇ ਸ਼ਰਧਾ ਧਾਰਨ ਕਰ ਸਕਦੇ ਹਾਂ ।੫੪।

إِن نَّقُولُ إِلَّا ٱعْتَرَىٰكَ بَعْضُ ءَالِهَتِنَا بِسُوٓءٍ ۗ قَالَ إِنِّىٓ

(ਤੇਰੇ ਬਾਰੇ) ਅਸੀਂ ਇਸ ਤੋਂ ਛੁੱਟ ਹੋਰ (ਕੁਝ ਵੀ) ਨਹੀਂ ਕਹਿੰਦੇ ਕਿ ਸਾਡਾ ਕੋਈ ਇਸਟ ਦੇਵ ਭੈੜੀ ਇੱਛਾ ਨਾਲ ਤੇਰੇ ਪਿੱਛੇ ਪੈ ਗਿਆ ਹੈ । ਉਸ ਨੇ ਇਹ ਕਿਹਾ ਸੀ ਕਿ (ਮੇਰਾ) ਅੱਲਾਹ ਇਸ (ਗੱਲ ਦਾ)

اُشْهِدُ اللّٰهَ وَاشْهَدُوْٓا اَنِّىْ بَرِىْٓءٌ مِّمَّا تُشْرِكُوْنَ ﴿۵۵﴾ مِنْ دُوْنِهٖ فَكِيْدُوْنِىْ جَمِيْعًا ثُمَّ لَا تُنْظِرُوْنِ ﴿۵۶﴾

ਗਵਾਹ ਹੈ ਤੇ ਤੁਸੀਂ ਵੀ ਗਵਾਹ ਹੋ ਕਿ ਜਿਸ ਕਿਸੇ ਹੋਰ ਚੀਜ਼ ਨੂੰ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਹੋ, ਮੈਂ ਉਸ ਤੋਂ ਉਪਰਾਮ ਹਾਂ। (ਸੋ ਜੇ ਮੈਂ ਇਸ ਬਾਰੇ ਕਿਸੇ ਭੁੱਲ ਵਿਚ ਹਾਂ), ਤਾਂ ਤੁਸੀਂ ਸਾਰੇ ਹੀ ਮਿਲ ਕੇ ਮੇਰੇ ਵਿਰੁਧ ਗੋਂਦਾਂ ਗੁੰਦ ਲਓ ਤੇ ਮੈਨੂੰ ਕੋਈ ਢਿਲ ਨਾ ਦਿਓ।੫੫-੫੬।

اِنِّىْ تَوَكَّلْتُ عَلَى اللّٰهِ رَبِّىْ وَرَبِّكُمْ ۗ مَا مِنْ دَآبَّةٍ اِلَّا هُوَ اٰخِذٌۢ بِنَاصِيَتِهَا ۗ اِنَّ رَبِّىْ عَلٰى صِرَاطٍ مُّسْتَقِيْمٍ ﴿۵۷﴾

ਮੈਂ ਤਾਂ (ਕੇਵਲ) ਇੱਕੋ ਅੱਲਾਹ ਉੱਤੇ ਹੀ ਜੋ ਮੇਰਾ (ਵੀ) ਸਾਜਨਹਾਰ ਤੇ ਪਾਲਨਹਾਰ (ਹੈ) ਤੇ ਤੁਹਾਡਾ (ਵੀ) ਸਾਜਨਹਾਰ ਤੇ ਪਾਲਨਹਾਰ ਹੈ, ਭਰੋਸਾ ਕਰਦਾ ਹਾਂ, (ਅਰਥਾਤ ਇਹ ਕਹਿੰਦਾ ਹਾਂ ਕਿ ਸਾਰੀ ਧਰਤੀ ਉੱਤੇ) ਕੋਈ ਤੁਰਨ-ਫਿਰਨ ਵਾਲਾ (ਜੀਵ) ਅਜਿਹਾ ਨਹੀਂ ਕਿ ਜਿਸ ਦੇ ਮੱਥੇ ਨੂੰ ਉਸ (ਪ੍ਰਭੂ) ਨੇ ਨਾ ਫੜਿਆ ਹੋਵੇ[1]। ਮੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਸ਼ਰਧਾਲੂਆਂ ਦੀ ਸਹਾਇਤਾ ਕਰਨ ਲਈ ਸਿੱਧੇ ਮਾਰਗ ਉੱਤੇ ਖੜਾ ਹੈ, (ਅਰਥਾਤ ਉਹ ਆਪਣੇ ਵਲ ਆਉਣ ਵਾਲਿਆਂ ਦੀ ਰਾਖੀ ਕਰਦਾ ਹੈ)।੫੭।

فَاِنْ تَوَلَّوْا فَقَدْ اَبْلَغْتُكُمْ مَّآ اُرْسِلْتُ بِهٖٓ اِلَيْكُمْ ۗ وَيَسْتَخْلِفُ رَبِّىْ قَوْمًا غَيْرَكُمْ ۚ وَلَا تَضُرُّوْنَهٗ شَيْـًٔا ۗ اِنَّ رَبِّىْ عَلٰى كُلِّ شَىْءٍ حَفِيْظٌ ﴿۵۸﴾

ਸੋ ਜੇ ਤੁਸੀਂ ਮੈਥੋਂ ਬੇਮੁਖ ਹੋ ਜਾਓਗੇ, ਤਾਂ (ਇਸ ਵਿਚ ਮੇਰਾ ਕੋਈ ਹਾਣ ਨਹੀਂ ਹੋਵੇਗਾ ਕਿਉਂਕਿ) ਜੋ (ਗਿਆਨ) ਦੇ ਕੇ ਮੈਨੂੰ ਤੁਹਾਡੇ ਵਲ ਭੇਜਿਆ ਗਿਆ ਹੈ, ਉਹ ਮੈਂ ਤੁਹਾਨੂੰ ਪੁਚਾ ਦਿੱਤਾ (ਹੋਇਆ) ਹੈ ਅਤੇ (ਜੇ ਤੁਸੀਂ ਉਸ ਤੋਂ ਬੇਮੁਖ ਹੋ ਜਾਓਗੇ, ਤਾਂ) ਮੇਰਾ ਸਾਜਨਹਾਰ ਤੇ ਪਾਲਨਹਾਰ ਤੁਹਾਥੋਂ ਛੁੱਟ ਕਿਸੇ ਹੋਰ ਜਾਤੀ ਨੂੰ (ਪਹਿਲਿਆਂ ਦਾ) ਜਾਨਸ਼ੀਨ ਬਣਾ ਦੇਵੇਗਾ ਅਤੇ ਤੁਸੀਂ ਉਸ ਨੂੰ ਕੁਝ (ਵੀ) ਹਾਣ ਨਹੀਂ ਪੁਚਾ ਸਕੋਗੇ। ਮੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਹਰ ਚੀਜ਼ ਦਾ ਰਾਖਣਹਾਰ ਹੈ।੫੮।

---

[1]ਅਰਥਾਤ—ਉਸ ਦੇ ਅਧਿਕਾਰ ਵਿਚ ਨਾ ਹੋਵੇ।

وَلَمَّا جَآءَ اَمْرُنَا نَجَّيْنَا هُوْدًا وَّالَّذِيْنَ اٰمَنُوْا مَعَهٗ
بِرَحْمَةٍ مِّنَّا ۚ وَنَجَّيْنٰهُمْ مِّنْ عَذَابٍ غَلِيْظٍ ﴿٥٩﴾

ਅਤੇ ਜਦ (ਕਸ਼ਟ ਬਾਰੇ) ਸਾਡਾ ਹੁਕਮ ਆ ਗਿਆ ਸੀ, ਤਾਂ (ਉਸ ਸਮੇਂ) ਅਸੀਂ "ਹੂਦ" ਨੂੰ (ਵੀ) ਤੇ ਜੋ ਲੋਕ ਉਸ ਦੇ ਨਾਲ ਸ਼ਰਧਾਲੂ ਬਣੇ ਸਨ, ਓਹਨਾਂ ਨੂੰ (ਵੀ ਉਸ ਕਸ਼ਟ ਤੋਂ) ਆਪਣੀ (ਖ਼ਾਸ) ਮਿਹਰ ਦੁਆਰਾ ਬਚਾ ਲਿਆ ਸੀ, ਅਰਥਾਤ ਅਸੀਂ ਓਹਨਾਂ ਨੂੰ ਇਕ ਭਿਆਨਕ ਕਸ਼ਟ ਤੋਂ ਬਚਾ ਲਿਆ ਸੀ ।੫੯।

وَتِلْكَ عَادٌ ۟ۙ جَحَدُوْا بِاٰيٰتِ رَبِّهِمْ وَعَصَوْا رُسُلَهٗ
وَاتَّبَعُوْٓا اَمْرَ كُلِّ جَبَّارٍ عَنِيْدٍ ﴿٦٠﴾

ਅਤੇ ਇਹ (ਅਭਿਮਾਨੀ) "ਆਦ" (ਹੀ ਸਨ), ਜਿਨ੍ਹਾਂ ਨੇ (ਜਾਣ ਬੁਝ ਕੇ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਚਮਤਕਾਰਾਂ ਤੋਂ ਇਨਕਾਰ ਕਰ ਦਿੱਤਾ ਸੀ ਅਤੇ ਉਸਦੇ ਰਸੂਲਾਂ ਦੀ (ਵੀ) ਅਵੱਗਿਆ ਕੀਤੀ ਸੀ, ਅਰਥਾਤ ਹਰੇਕ ਵਿਦਰੋਹੀ (ਤੇ) ਸੱਚਾਈ ਦੇ ਵੈਰੀ ਦੇ ਹੁਕਮ ਦੀ ਪਾਲਨਾ ਕਰਨ ਲਗ ਪਏ ਸਨ ।੬੦।

وَاُتْبِعُوْا فِيْ هٰذِهِ الدُّنْيَا لَعْنَةً وَّيَوْمَ الْقِيٰمَةِ ۭ اَلَآ
اِنَّ عَادًا كَفَرُوْا رَبَّهُمْ ۭ اَلَا بُعْدًا لِّعَادٍ قَوْمِ هُوْدٍ ﴿٦١﴾ ع

ਇਸ ਲੋਕ[1] ਵਿਚ (ਵੀ) ਫਿਟਕਾਰ ਓਹਨਾਂ ਦੇ ਪਿੱਛੇ ਲਾ ਦਿੱਤੀ ਗਈ ਹੈ ਤੇ ਕਿਆਮਤ ਦੇ ਦਿਹਾੜੇ (ਵੀ ਲਾ ਦਿੱਤੀ ਜਾਏਗੀ।) ਸੁਣੋ ! "ਆਦ" ਨੇ ਨਿਰਸੰਦੇਹ ਆਪਣੇ ਸਾਜਨਹਾਰ ਤੇ ਪਾਲਨਹਾਰ (ਦੇ ਉਪਕਾਰਾਂ) ਨੂੰ ਵਿਸਾਰ ਦਿੱਤਾ ਸੀ। ਸੁਣੋ ! (ਅਸੀਂ ਦੰਡ ਦੇਣ ਵਾਲੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ) "ਆਦ", ਅਰਥਾਤ "ਹੂਦ" ਦੀ ਜਾਤੀ ਲਈ ਫਿਟਕਾਰ ਨੀਅਤ ਕਰ ਦਿਓ ।੬੧। (ਰਕੂਅ ੫)

وَاِلٰى ثَمُوْدَ اَخَاهُمْ صٰلِحًا ۘ قَالَ يٰقَوْمِ اعْبُدُوا اللّٰهَ
مَا لَكُمْ مِّنْ اِلٰهٍ غَيْرُهٗ ۭ هُوَ اَنْشَاَكُمْ مِّنَ الْاَرْضِ

ਅਤੇ "ਸਮੂਦ" ਵਲ ਅਸੀਂ ਓਹਨਾਂ ਦੇ ਭਰਾ "ਸਾਲਿਹ" ਨੂੰ ਭੇਜਿਆ ਸੀ। ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਅੱਲਾਹ ਦੀ ਬੰਦਗੀ ਕੀਤਾ ਕਰੋ। ਉਸ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਹੈ। ਉਸ ਨੇ ਹੀ ਤੁਹਾਨੂੰ ਧਰਤੀ ਤੋਂ ਚੁੱਕਿਆ ਹੈ (ਤੇ ਸਿਖਰ ਤੇ ਪੁਚਾਇਆ ਹੈ)

[1]ਇੱਥੇ ਮੂਲ ਪਾਠ ਵਿਚ "ਵਾਉ" ਹੈ, ਜਿਸ ਦਾ ਅਰਥ "ਹੋਰ" ਜਾਂ "ਅਤੇ" ਹੈ, ਪਰ ਸਾਡੀ ਭਾਸ਼ਾ ਵਿਚ ਇਸ ਤੋਂ ਬਿਨਾਂ ਵਧੇਰੇ ਸੁੰਦਰਤਾ ਰਹਿੰਦੀ ਹੈ; ਇਸ ਲਈ ਅਸੀਂ ਇਸ ਦਾ ਅਰਥ ਛੱਡ ਦਿੱਤਾ ਹੈ।

وَاسْتَعْمَرَكُمْ فِيهَا فَاسْتَغْفِرُوهُ ثُمَّ تُوبُوا إِلَيْهِ ۚ إِنَّ رَبِّي قَرِيبٌ مُجِيبٌ ﴿٦١﴾

ਅਤੇ ਇਸ ਵਿਚ ਤੁਹਾਨੂੰ ਵਾਸਾ ਦਿੱਤਾ ਹੈ; ਇਸ ਲਈ ਤੁਸੀਂ ਉਸ ਤੋਂ ਬਖ਼ਸ਼ਿਸ਼ ਮੰਗਦੇ ਰਹੋ ਅਤੇ ਉਸੇ ਵਲ ਹੀ ਆਪਣਾ ਸਾਰਾ ਧਿਆਨ ਦਿੰਦੇ ਰਹੋ। ਬੇਸ਼ੱਕ ਮੇਰਾ ਸਾਜਣਹਾਰ ਤੇ ਪਾਲਣਹਾਰ ਨੇੜੇ (ਤੋਂ ਨੇੜੇ) ਹੈ (ਅਤੇ ਅਰਜੋਈਆਂ) ਪਰਵਾਣ ਕਰਦਾ ਹੈ।੬੨।

قَالُوا يَا صَالِحُ قَدْ كُنْتَ فِينَا مَرْجُوًّا قَبْلَ هَٰذَا ۖ أَتَنْهَانَا أَنْ نَعْبُدَ مَا يَعْبُدُ آبَاؤُنَا وَإِنَّنَا لَفِي شَكٍّ مِمَّا تَدْعُونَا إِلَيْهِ مُرِيبٍ ﴿٦٢﴾

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਸਾਲਿਹ"! ਇਸ ਤੋਂ ਪਹਿਲਾਂ ਤੂੰ ਸਾਡੇ ਵਿਚਾਲੇ (ਭਵਿੱਖਤ ਦੀ) ਆਸ ਦੀ ਥਾਂ (ਸਮਝਿਆ ਜਾਂਦਾ) ਸੀ। (ਹੁਣ) ਤੂੰ (ਸਿਆਣਾ ਤੇ ਸਮਝਦਾਰ ਹੁੰਦਿਆਂ ਹੋਇਆਂ) ਸਾਨੂੰ ਇਸ ਗੱਲ ਤੋਂ ਕਿਉਂ ਰੋਕਣਾ ਚਾਹੁੰਦਾ ਹੈਂ, ਕਿ ਅਸੀਂ ਉਸ ਦੀ ਬੰਦਗੀ ਨਾ ਕਰੀਏ, ਜਿਸ ਦੀ ਬੰਦਗੀ ਸਾਡੇ ਪਿਉ-(ਦਾਦੇ)ਕਰਦੇ ਚਲੇ ਆ ਰਹੇ ਹਨ, ਅਰਥਾਤ (ਸੱਚ ਤਾਂ ਇਹ ਹੈ ਕਿ) ਜਿਸ ਪਾਸੇ ਤੂੰ ਸਾਨੂੰ ਸੱਦਦਾ ਹੈਂ, ਉਸ ਬਾਰੇ ਅਸੀਂ ਇਕ ਬੇਚੈਨ ਕਰਨ ਵਾਲੇ ਭਰਮ ਵਿਚ (ਫਸੇ ਹੋਏ) ਹਾਂ।੬੩।

قَالَ يَا قَوْمِ أَرَأَيْتُمْ إِنْ كُنْتُ عَلَىٰ بَيِّنَةٍ مِنْ رَبِّي وَآتَانِي مِنْهُ رَحْمَةً فَمَنْ يَنْصُرُنِي مِنَ اللَّهِ إِنْ عَصَيْتُهُ ۖ فَمَا تَزِيدُونَنِي غَيْرَ تَخْسِيرٍ ﴿٦٣﴾

ਉਸ ਨੇ (ਇਹ ਵੀ) ਕਿਹਾ ਸੀ ਕਿ ਹੇ ਮੇਰੀ ਜਾਤੀ! ਦੱਸੋ ਤਾਂ ਸਹੀ ਕਿ ਜੇ ਮੈਂ (ਸੱਚਮੁਚ ਹੀ ਆਪਣੇ ਦਾਅਵੇ ਦਾ ਨਿਰਭਰ) ਆਪਣੇ ਸਾਜਣਹਾਰ ਤੇ ਪਾਲਣਹਾਰ ਵੱਲੋਂ (ਦਿੱਤੇ ਗਏ) ਕਿਸੇ ਸਪਸ਼ਟ ਸਬੂਤ ਉੱਤੇ (ਰੱਖਦਾ) ਹਾਂ, ਅਰਥਾਤ ਉਸ ਨੇ ਆਪਣੀ ਹਜ਼ੂਰੀਓਂ ਇਕ ਖ਼ਾਸ ਮਿਹਰ ਮੇਰੇ ਉੱਤੇ ਕੀਤੀ ਹੈ, ਤਾਂ (ਇਸ ਦੇ ਹੁੰਦਿਆਂ) ਜੇ ਉਸ ਦੀ ਅਵੱਗਿਆ ਕਰਾਂ, ਤਾਂ ਅੱਲਾਹ ਦੇ ਟਾਕਰੇ ਤੇ ਕੌਣ ਮੇਰੀ ਸਹਾਇਤਾ ਕਰ ਸਕਦਾ ਹੈ? ਫੇਰ (ਉਸ ਵੇਲੇ ਤਾਂ) ਤੁਸੀਂ ਮੈਨੂੰ ਤਬਾਹੀ ਵਿਚ ਹੀ ਸੁੱਟ ਦਿਉਗੇ ਅਤੇ ਹੋਰ ਕਿਸੇ ਗੱਲ ਵਿਚ ਨਹੀਂ ਵਧਾ ਸਕੋਗੇ।੬੪।

وَيٰقَوْمِ هٰذِهٖ نَاقَةُ اللّٰهِ لَكُمْ اٰيَةً فَذَرُوْهَا تَاْكُلْ فِيْٓ اَرْضِ اللّٰهِ وَلَا تَمَسُّوْهَا بِسُوْٓءٍ فَيَاْخُذَكُمْ عَذَابٌ قَرِيْبٌ ﴿٦٥﴾

ਅਤੇ ਹੇ ਮੇਰੀ ਜਾਤੀ ! ਇਹ ਊਠਣੀ[1] (ਉਹ ਹੈ) ਜਿਸ ਨੂੰ ਅੱਲਾਹ ਨੇ ਤੁਹਾਡੇ ਵਾਸਤੇ ਇਕ ਚਮਤਕਾਰ ਬਣਾਇਆ ਹੈ; ਇਸ ਲਈ ਤੁਸੀਂ ਇਸ ਨੂੰ ਖੁਲੀ ਫਿਰਨ ਦਿਓ; ਤਾਂ ਜੁ ਇਹ ਅੱਲਾਹ ਦੀ ਧਰਤੀ ਤੇ ਚੁਗਦੀ ਫਿਰੇ, ਅਰਥਾਤ ਤੁਸੀਂ ਇਸ ਨੂੰ ਕੋਈ ਦੁਖ ਨਾ ਦੇਣਾ, ਨਹੀਂ ਤਾਂ ਤੁਹਾਨੂੰ ਇਕ ਛੇਤੀ ਆਉਣ ਵਾਲਾ ਕਸ਼ਟ ਦਬੋਚ ਲਏਗਾ ।੬੫।

فَعَقَرُوْهَا فَقَالَ تَمَتَّعُوْا فِيْ دَارِكُمْ ثَلٰثَةَ اَيَّامٍ ذٰلِكَ وَعْدٌ غَيْرُ مَكْذُوْبٍ ﴿٦٦﴾

ਇਸ ਤੇ ਓਹਨਾਂ ਨੇ (ਤਲਵਾਰ ਨਾਲ) ਉਸ ਦੀਆਂ ਲੱਤਾਂ ਵਢ ਦਿੱਤੀਆਂ ਸਨ, ਜਿਸ ਤੇ ਉਸ ਨੇ (ਉਹਨਾਂ ਨੂੰ) ਇਹ ਕਿਹਾ ਸੀ ਕਿ ਤੁਸੀਂ ਤਿੰਨ ਦਿਨ (ਤਕ) ਆਪਣੇ ਘਰਾਂ ਵਿਚ (ਆਪਣੇ ਪ੍ਰਾਪਤ ਕੀਤੇ ਸਾਧਨਾਂ ਤੋਂ) ਲਾਭ ਉਠਾ ਲਓ । ਇਹ (ਬਚਨ) ਅਜਿਹਾ ਹੈ, ਜੋ ਕਦੇ ਵੀ ਝੂਠਾ ਨਹੀਂ ਹੋ ਸਕਦਾ ।੬੬।

فَلَمَّا جَآءَ اَمْرُنَا نَجَّيْنَا صٰلِحًا وَّالَّذِيْنَ اٰمَنُوْا مَعَهٗ بِرَحْمَةٍ مِّنَّا وَمِنْ خِزْيِ يَوْمِئِذٍ اِنَّ رَبَّكَ هُوَ الْقَوِيُّ الْعَزِيْزُ ﴿٦٧﴾

ਫੇਰ ਜਦ ਸਾਡਾ (ਕਸ਼ਟ ਦਾ) ਹੁਕਮ ਆ ਗਿਆ ਸੀ, ਤਾਂ ਅਸੀਂ "ਸਾਲਿਹ" ਨੂੰ ਤੇ ਉਸ ਦੇ ਸ਼ਰਧਾਲੂ ਸਾਥੀਆਂ ਨੂੰ ਆਪਣੀ ਖ਼ਾਸ ਮਿਹਰ ਦੁਆਰਾ ਹਰੇਕ ਬਿਪਤਾ ਤੋਂ ਤੇ ਖ਼ਾਸ ਕਰ ਕੇ ਉਸ ਦਿਨ ਦੇ ਨਿਰਾਦਰ ਤੋਂ ਬਚਾ ਲਿਆ ਸੀ । ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ (ਵੱਡਾ) ਤਾਕਤਵਰ ਤੇ ਬਲਵਾਨ ਹੈ ।੬੭।

وَاَخَذَ الَّذِيْنَ ظَلَمُوا الصَّيْحَةُ فَاَصْبَحُوْا فِيْ دِيَارِهِمْ جٰثِمِيْنَ ﴿٦٨﴾

ਅਤੇ ਜਿਨ੍ਹਾਂ ਨੇ ਜ਼ੁਲਮ ਕਮਾਇਆ ਸੀ, ਓਹਨਾਂ ਨੂੰ ਇਸ ਕਸ਼ਟ ਨੇ ਦਬੋਚ ਲਿਆ ਸੀ ਅਤੇ ਓਹ ਆਪੋ ਆਪਣੇ ਘਰਾਂ ਵਿਚ (ਬੈਠੇ ਹੀ ਇਸ ਕਸ਼ਟ ਦੇ ਕਾਰਣ) ਧਰਤੀ ਹੇਠ ਦੱਬੇ ਗਏ ਸਨ[2] ।੬੮।

كَاَنْ لَّمْ يَغْنَوْا فِيْهَا اَلَآ اِنَّ ثَمُوْدَا۟ كَفَرُوْا رَبَّهُمْ

ਜਾਣੋ, ਓਹ ਉਸ (ਦੇਸ) ਵਿਚ ਕਦੇ ਵੱਸਦੇ ਹੀ ਨਹੀਂ ਸਨ । ਸੁਣੋ ! "ਸਮੂਦ" ਨੇ ਆਪਣੇ ਸਾਜਨਹਾਰ ਤੇ ਪਾਲਨਹਾਰ (ਦੇ ਉਪਕਾਰਾਂ) ਦੀ ਨਾਸ਼ੁਕਰੀ ਕੀਤੀ ਸੀ।

---

[1]ਕਿਉਂਕਿ ਹਜ਼ਰਤ "ਸਾਲਿਹ" ਇਸ ਊਠਣੀ ਤੇ ਸਵਾਰ ਹੋ ਕੇ ਪ੍ਰਚਾਰ ਲਈ ਦੂਰ ਦੁਰੇਡੇ ਜਾਇਆ ਕਰਦੇ ਸਨ । ਅੱਲਾਹ ਨੇ ਉਸੇ ਨੂੰ ਹੀ ਓਹਨਾਂ ਦੀ ਜਾਤੀ ਲਈ ਇਕ ਨਿਸ਼ਾਨ ਬਣਾ ਦਿੱਤਾ ਸੀ ਤੇ ਇਹ ਫ਼ਰਮਾਇਆ ਸੀ ਕਿ ਇਸ ਨੂੰ ਮਾਰ ਦੇਣ ਦਾ ਇਹ ਭਾਵ ਹੋਵੇਗਾ ਕਿ ਤੁਸੀਂ "ਸਾਲਿਹ" ਨੂੰ ਪ੍ਰਚਾਰ ਕਰਨ ਤੋਂ ਰੋਕ ਦਿੱਤਾ ਹੈ, ਜਿਸ ਦੇ ਸਿੱਟੇ ਵਿਚ ਕਸ਼ਟ ਦਾ ਆਉਣਾ ਇਕ ਅਤਿ ਜ਼ਰੂਰੀ ਸੀ ।

[2]ਇਸ ਬਾਰੇ ਦੇਖੋ ਸੂਰਤ ਅਲ-ਇਅਰਾਫ਼ ਦੀ ਆਇਤ ੭੯ ਦੀ ਟੂਕ ਨੰ: ੧ ।

أَلَا بُعْدًا لِّثَمُودَ ﴿٦٩﴾ ع

ਸੋ (ਅਸੀਂ ਕਸ਼ਟ ਦੇ ਫਰਿਸ਼ਤਿਆਂ ਨੂੰ ਇਹ ਹੁਕਮ ਦਿੱਤਾ ਸੀ ਕਿ) "ਸਮੂਦ" ਲਈ ਫਿਟਕਾਰ ਨੀਅਤ ਕਰ ਦਿਓ ।੬੯। (ਰਕੂਅ ੬।)

وَلَقَدْ جَاءَتْ رُسُلُنَا إِبْرَاهِيمَ بِالْبُشْرَىٰ قَالُوا سَلَامًا ۖ قَالَ سَلَامٌ ۖ فَمَا لَبِثَ أَن جَاءَ بِعِجْلٍ حَنِيذٍ ﴿٧٠﴾

ਅਤੇ ਸਾਡੇ ਭੇਜੇ ਹੋਏ (ਦੂਤ) ਨਿਰਸੰਦੇਹ "ਇਬਰਾਹੀਮ" ਕੋਲ ਖ਼ੁਸ਼ਖ਼ਬਰੀ ਲੈ ਕੇ ਆਏ ਸਨ (ਅਤੇ) ਓਹਨਾਂ ਨੇ ਇਹ ਕਿਹਾ ਸੀ ਕਿ (ਸਾਡੇ ਵੱਲੋਂ ਤੁਹਾਡੇ ਉੱਤੇ) ਸਲਾਮਤੀ ਹੋਵੇ[1] । ਉਸ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ (ਤੁਹਾਡੇ ਉੱਤੇ ਵੀ ਸਦਾ ਦੀ) ਸਲਾਮਤੀ ਹੋਵੇ । ਫੇਰ (ਉਹ) ਇਕ ਭੁੰਨਿਆ ਹੋਇਆ ਵੱਛਾ (ਓਹਨਾਂ ਵਾਸਤੇ) ਛੇਤੀ ਨਾਲ ਲੈ ਆਇਆ ਸੀ ।੭੦।

فَلَمَّا رَأَىٰ أَيْدِيَهُمْ لَا تَصِلُ إِلَيْهِ نَكِرَهُمْ وَأَوْجَسَ مِنْهُمْ خِيفَةً ۚ قَالُوا لَا تَخَفْ إِنَّا أُرْسِلْنَا إِلَىٰ قَوْمِ لُوطٍ ﴿٧١﴾

ਸੋ ਜਦ ਉਸ ਨੇ ਓਹਨਾਂ ਦੇ ਹੱਥਾਂ ਵਲ ਵੇਖਿਆ ਸੀ, ਕਿ ਓਹ ਉਸ (ਖਾਣੇ) ਤਕ ਨਹੀਂ ਪੁੱਜੇ, ਤਾਂ ਉਸ ਨੇ ਓਹਨਾਂ ਦੇ (ਇਸ) ਕਰਤਵ ਨੂੰ ਅਣੋਖਾ[2] ਜਿਹਾ ਸਮਝਿਆ ਸੀ ਤੇ ਉਹ ਇਸ (ਕਰਤਵ) ਤੋਂ ਸਹਿਮ[3] ਗਿਆ ਸੀ । (ਇਸ ਤੇ) ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਕੋਈ ਸਹਿਮ ਨਾ ਕਰ । ਸਾਨੂੰ ਤਾਂ "ਲੂਤ" ਦੀ ਜਾਤੀ ਵਲ ਭੇਜਿਆ ਗਿਆ ਹੈ ।੭੧।

وَامْرَأَتُهُ قَائِمَةٌ فَضَحِكَتْ فَبَشَّرْنَاهَا بِإِسْحَاقَ وَ

ਅਤੇ ਉਸ ਦੀ ਪਤਨੀ (ਵੀ ਲਾਗੇ ਹੀ) ਖੜੀ ਸੀ । ਇਸ ਤੇ ਉਹ ਵੀ ਘਬਰਾ[4] ਗਈ ਸੀ । ਤਦ ਅਸੀਂ ਉਸ ਦੇ ਧੀਰਜ ਲਈ "ਇਸਹਾਕ"

[1]ਜੋ ਦੂਤ "ਇਬਰਾਹੀਮ" ਜੀ ਕੋਲ ਆਏ ਸਨ । ਓਹਨਾਂ ਨੇ "ਸਲਾਮਾ" ਕਿਹਾ ਸੀ । ਜਿਸ ਦਾ ਭਾਵ ਇਕ ਆਰਜ਼ੀ ਅਸੀਸ ਹੈ । ਹਜ਼ਰਤ "ਇਬਰਾਹੀਮ" ਨੇ ਓਹਨਾਂ ਨੂੰ ਉੱਤਰ ਵਿਚ "ਸਲਾਮੁਨ" ਕਿਹਾ ਸੀ, ਇਹ ਇਕ ਮੁਸਤਕਿਲ (ਪੱਕੀ) ਅਸੀਸ ਹੈ । ਇਸ ਵਿਚ ਆਉਣ ਵਾਲੇ ਲੋਕਾਂ ਤੇ "ਇਬਰਾਹੀਮ" ਦੀ ਸ਼ਰਧਾ ਦਾ ਦਰਜਾ ਵਰਣਨ ਕੀਤਾ ਗਿਆ ਹੈ ।

[2]ਇੱਥੇ ਮੂਲ ਪਾਠ ਵਿਚ "ਨਕਿਰਾਹੁਮ" ਦਾ ਪਦ ਹੈ । ਜਿਸ ਦਾ ਅਰਥ ਇਹ ਵੀ ਹੋ ਸਕਦਾ ਹੈ ਕਿ ਓਹਨਾਂ ਨੂੰ ਅਣੋਖੇ ਮਨੁੱਖ ਸਮਝ ਲਿਆ ਸੀ, ਪਰ ਜੇ "ਹੁਮ" ਤੋਂ ਪਹਿਲਾ "ਮੁਜ਼ਾਫ" "ਹਜ਼ਫ" ਕੱਢਿਆ ਜਾਏ, ਤਾਂ ਇਸ ਦਾ ਇਹ ਅਰਥ ਹੋਵੇਗਾ ਕਿ ਓਹਨਾਂ ਦੇ ਕਰਤਵ ਨੂੰ ਅਣੋਖਾ ਸਮਝਿਆ ਸੀ ।

[3]ਕਿ ਸ਼ਾਇਦ ਕੋਈ ਭਿਆਨਕ ਖਬਰ ਲੈ ਕੇ ਆਏ ਹਨ ।

[4]ਮੂਲ ਪਾਠ ਵਿਚ ਇਸ ਥਾਂ "ਜ਼ਾਹਿਕਤ" ਪਦ ਹੈ । ਕਈਆਂ ਨੇ ਇਸ ਥਾਂ ਅਰਥ ਰਿਤੂ ਆਉਣਾ ਕੀਤਾ ਹੈ, ਪਰ ਇਹ ਅਰਥ ਉੱਕਾ ਹੀ ਬੇਜੋੜ ਹੈ । "ਜ਼ਾਹਿਕਤ" ਦਾ ਅਰਥ ਅਰਬੀ ਭਾਸ਼ਾ ਵਿਚ ਘਬਰਾ ਜਾਣਾ ਵੀ ਹੈ । ਸੋ ਅਸੀਂ ਏਹੋ ਹੀ ਅਰਥ ਇਸ ਥਾਂ ਲਿਖ ਦਿੱਤਾ ਹੈ ।

مِنْ وَّرَآءِ اِسْحٰقَ يَعْقُوْبَ ۝

ਦੀ ਤੇ "ਇਸਹਾਕ" ਤੋਂ ਮਗਰੋਂ "ਯਾਕੂਬ" (ਦੇ ਜਨਮ) ਦੀ ਖ਼ੁਸ਼ਖ਼ਬਰੀ ਦਿੱਤੀ ਸੀ ।੭੨।

قَالَتْ يٰوَيْلَتٰٓى ءَاَلِدُ وَاَنَا عَجُوْزٌ وَّهٰذَا بَعْلِىْ شَيْخًا اِنَّ هٰذَا لَشَىْءٌ عَجِيْبٌ ۝

ਉਸ ਨੇ ਇਹ ਕਿਹਾ ਸੀ ਕਿ ਹਾਇ ਲੋਹੜਾ ! ਕੀ ਮੈਨੂੰ (ਬਾਲਕ) ਜਨਮੇਗਾ ? ਜਦ ਕਿ ਮੈਂ ਬਿਧ (ਹੋ ਚੁੱਕੀ) ਹਾਂ ਤੇ ਮੇਰਾ ਪਤੀ ਵੀ ਬੁਢੇਪੇ ਦੀ ਹਾਲਤ ਵਿਚ ਹੈ। ਬੇਸ਼ੱਕ ਇਹ ਇਕ ਵੱਡੇ ਅਚੰਭੇ ਦੀ ਗੱਲ ਹੈ ।੭੩।

قَالُوْٓا اَتَعْجَبِيْنَ مِنْ اَمْرِ اللّٰهِ رَحْمَتُ اللّٰهِ وَبَرَكٰتُهٗ عَلَيْكُمْ اَهْلَ الْبَيْتِ اِنَّهٗ حَمِيْدٌ مَّجِيْدٌ ۝

ਓਹਨਾਂ ਨੇ (ਉਸ ਨੂੰ) ਇਹ ਕਿਹਾ ਸੀ ਕਿ ਕੀ ਤੂੰ ਅੱਲਾਹ ਦੀ ਗੱਲ ਤੇ ਅਚੰਭਾ ਪਰਗਟ ਕਰਦੀ ਹੈਂ ? ਹੇ ਇਸ ਘਰ ਵਾਲਿਓ ! ਤੁਹਾਡੇ ਉੱਤੇ (ਤਾਂ) ਅੱਲਾਹ ਦੀ ਵੱਡੀ ਮਿਹਰ ਤੇ (ਹਰੇਕ) ਬਰਕਤ (ਆ ਰਹੀ) ਹੈ। (ਸੋ ਤੁਹਾਡੇ ਲਈ ਇਸ ਗੱਲ ਵਿਚ ਕੋਈ ਅਚੰਭਾ ਨਹੀਂ ਹੋਣਾ ਚਾਹੀਦਾ।) ਉਹ[1] ਨਿਰਸੰਦੇਹ ਉਪਮਾ ਯੋਗ ਤੇ ਵੱਡੀ ਸ਼ਾਨ ਵਾਲਾ ਹੈ ।੭੪।

فَلَمَّا ذَهَبَ عَنْ اِبْرٰهِيْمَ الرَّوْعُ وَجَآءَتْهُ الْبُشْرٰى يُجَادِلُنَا فِىْ قَوْمِ لُوْطٍ ۝

ਬਸ ਜਦ "ਇਬਰਾਹੀਮ" ਦੀ ਘਬਰਾਹਟ ਦੂਰ ਹੋ ਗਈ ਸੀ ਤੇ ਉਸ ਨੂੰ ਖ਼ੁਸ਼ਖ਼ਬਰੀ ਮਿਲ ਗਈ ਸੀ, ਤਾਂ ਉਸ ਸਮੇਂ ਉਹ "ਲੂਤ" ਦੀ ਜਾਤੀ ਬਾਰੇ ਸਾਡੇ ਤੇ ਵੱਡਾ ਜ਼ੋਰ ਦਿੰਦਾ ਰਿਹਾ ਸੀ ।੭੫।

اِنَّ اِبْرٰهِيْمَ لَحَلِيْمٌ اَوَّاهٌ مُّنِيْبٌ ۝

ਬੇਸ਼ੱਕ "ਇਬਰਾਹੀਮ" ਵੱਡਾ ਧੀਰਜਵਾਨ (ਤੇ) ਦਰਦ-ਮੰਦ ਦਿਲ (ਰੱਖਣ ਵਾਲਾ) ਅਤੇ (ਸਾਡੀ ਹਜ਼ੂਰੀ) ਮੁੜ ਮੁੜ ਨਮਸਕਾਰ ਕਰਨ ਵਾਲਾ ਸੀ ।੭੬।

يٰٓاِبْرٰهِيْمُ اَعْرِضْ عَنْ هٰذَا اِنَّهٗ قَدْ جَآءَ اَمْرُ رَبِّكَ وَاِنَّهُمْ اٰتِيْهِمْ عَذَابٌ غَيْرُ مَرْدُوْدٍ ۝

(ਇਸ ਤੇ ਅਸੀਂ ਉਸ ਨੂੰ ਇਹ ਕਿਹਾ ਸੀ ਕਿ) ਹੇ "ਇਬਰਾਹੀਮ" ! ਤੂੰ ਇਸ (ਸਫ਼ਾਰਸ਼ ਕਰਨ) ਤੋਂ ਰੁੱਕ ਜਾ; ਕਿਉਂਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ (ਅੰਤਮ) ਹੁਕਮ ਆ ਚੁੱਕਾ ਹੈ, ਅਰਥਾਤ ਏਹਨਾਂ ਇਨਕਾਰੀਆਂ ਦੀ ਅਜਿਹੀ ਅਵਸਥਾ ਹੈ ਕਿ ਏਹਨਾਂ ਉੱਤੇ ਨਾ ਟਲਣ ਵਾਲਾ ਕਸ਼ਟ ਆ ਕੇ ਹੀ ਰਹੇਗਾ ।੭੭।

[1]ਅਰਥਾਤ—ਪ੍ਰਭੂ ।

وَلَمَّا جَآءَتْ رُسُلُنَا لُوطًا سِيٓءَ بِهِمْ وَضَاقَ بِهِمْ
ذَرْعًا وَقَالَ هَٰذَا يَوْمٌ عَصِيبٌ ۝

ਅਤੇ ਜਦ ਸਾਡੇ ਭੇਜੇ ਹੋਏ ਦੂਤ "ਲੂਤ" ਕੋਲ ਆਏ ਸਨ, ਤਾਂ ਓਹਨਾਂ ਕਰ ਕੇ ਉਸ ਨੂੰ ਵੱਡੀ ਚਿੰਤਾ[1] ਲਗ ਗਈ ਸੀ। ਉਹ ਬੇਬਸ ਹੋ ਕੇ ਇਹ ਕਹਿਣ ਲਗ ਪਿਆ ਸੀ ਕਿ ਅੱਜ ਦਾ ਦਿਨ (ਵੱਡਾ) ਕਰੜਾ ਹੈ।੭੮।

وَجَآءَهُۥ قَوْمُهُۥ يُهْرَعُونَ إِلَيْهِ وَمِن قَبْلُ كَانُوا۟
يَعْمَلُونَ ٱلسَّيِّـَٔاتِ قَالَ يَٰقَوْمِ هَٰٓؤُلَآءِ بَنَاتِى هُنَّ
أَطْهَرُ لَكُمْ فَٱتَّقُوا۟ ٱللَّهَ وَلَا تُخْزُونِ فِى ضَيْفِىٓ أَلَيْسَ
مِنكُمْ رَجُلٌ رَّشِيدٌ ۝

ਅਤੇ ਉਸ ਦੀ ਜਾਤੀ (ਕਰੋਧ ਨਾਲ ਭਰੀ ਹੋਈ) ਉਸ ਵਲ ਦੌੜੀ ਆਈ ਸੀ ਅਤੇ (ਇਹ ਓਹਨਾਂ ਲਈ ਪਹਿਲਾ ਸਮਾਂ ਨਹੀਂ ਸੀ)। ਇਸ ਤੋਂ ਪਹਿਲਾਂ (ਵੀ) ਓਹ (ਲੋਕ ਅਤਿ ਵੱਡੀਆਂ) ਕੁਕਰਮੀਆਂ ਕਰਦੇ ਰਹਿੰਦੇ ਸਨ। ਉਸ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਏਹ ਮੇਰੀਆਂ ਧੀਆਂ[2], (ਜੋ ਤੁਹਾਡੇ ਹੀ ਘਰਾਂ ਵਿਚ ਵਿਆਹੀਆਂ ਹੋਈਆਂ ਹਨ।) ਓਹ ਤੁਹਾਡੇ ਵਾਸਤੇ (ਤੇ ਤੁਹਾਡੀ ਇੱਜ਼ਤ ਬਚਾਉਣ ਲਈ) ਅਤਿ ਪਵਿੱਤਰ (ਦਿਲ ਤੇ ਪਾਕ ਖ਼ਿਆਲ ਰੱਖਣ ਵਾਲੀਆਂ) ਹਨ। ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ, ਅਰਥਾਤ ਮੇਰੇ ਪ੍ਰਾਹੁਣਿਆਂ ਸਾਮ੍ਹਣੇ ਮੇਰਾ ਨਿਰਾਦਰ ਨਾ ਕਰੋ। ਕੀ ਤੁਹਾਡੇ ਵਿੱਚੋਂ ਕੋਈ (ਵੀ) ਸਿਆਣਾ (ਬੰਦਾ) ਨਹੀਂ ਹੈ ? ।੭੯।

---

[1]ਹਜ਼ਰਤ "ਲੂਤ" ਹਜ਼ਰਤ "ਇਬਰਾਹੀਮ" ਦੇ ਭਤੀਜੇ ਸਨ। ਪਹਿਲਾਂ ਆਪ "ਇਰਾਕ" ਰਹਿੰਦੇ ਸਨ। ਹੁਣ ਉਹ ਜਿੱਥੇ ਵਸਦੇ ਸਨ, ਉਹ "ਫਲਸਤੀਨ" ਸੀ। ਇੱਥੇ ਓਹ ਓਪਰੇ ਸਨ। ਓਹਨਾਂ ਦੀ ਜਾਤੀ ਨੇ ਓਹਨਾਂ ਨੂੰ ਰੋਕਿਆ ਹੋਇਆ ਸੀ ਕਿ ਓਪਰਿਆਂ ਤੇ ਨਾਵਾਕਫ਼ਾਂ ਨੂੰ ਨਾ ਲਿਆਇਆ ਕਰੋ। (ਵੇਖੋ ਸੂਰਤ ਹਜਰ ਆਇਤ ੭੧), ਪਰ ਉਹ ਅਤਿਥੀ ਸਤਿਕਾਰ ਦੇ ਕਾਰਣ ਮਜਬੂਰ ਸਨ। ਜਦ ਓਹਨਾਂ ਨੇ ਏਹ ਪ੍ਰਾਹੁਣੇ ਵੇਖੇ, ਤਾਂ ਸਮਝਿਆ ਕਿ ਜੇ ਮੈਂ ਓਹਨਾਂ ਨੂੰ ਘਰ ਲੈ ਗਿਆ, ਤਾਂ ਮੇਰੀ ਜਾਤੀ ਗੁੱਸਾ ਮਨਾਏਗੀ, ਤਾਂ ਇਸ ਤੇ ਉਹ ਚਿੰਤਾਤੁਰ ਹੋ ਗਏ ਸਨ।

[2]ਹਜ਼ਰਤ "ਲੂਤ" ਦੀਆਂ ਦੋ ਧੀਆਂ ਇਸ ਨਗਰ ਦੇ ਲੋਕਾਂ ਵਿਚ ਵਿਆਹੀਆਂ ਹੋਈਆਂ ਸਨ। (ਵੇਖੋ ਪੁਰਾਣਾ ਅਹਿਦਨਾਮਾ ਪੈਦਾਇਸ਼ ਬਾਬ ੧੯ ਆਇਤ ੧੫) ਮੁਸਲਮਾਨ ਭਾਸ਼ਕਾਰ ਵੱਡੀ ਭੁੱਲ ਨਾਲ ਇਸ ਥਾਂ ਇਹ ਅਰਥ ਕਰਦੇ ਹਨ ਕਿ ਹਜ਼ਰਤ "ਲੂਤ" ਨੇ ਇਹ ਕਿਹਾ ਸੀ ਕਿ ਮੇਰੀਆਂ ਧੀਆਂ ਨਾਲ ਆਪਣੀ ਕਾਮ ਚੇਸ਼ਟਾ ਪੂਰੀ ਕਰ ਲਓ ਤੇ ਮੇਰੇ ਏਹਨਾਂ ਪ੍ਰਾਹੁਣਿਆਂ ਨੂੰ ਨਾ ਛੇੜੋ। ਇਹ ਵੱਡਾ ਗੰਦਾ ਤੇ ਭੈੜਾ ਵੀਚਾਰ ਹੈ ਅਤੇ ਇਕ ਨਬੀ ਉੱਤੇ ਭਿਆਨਕ ਹਮਲਾ ਹੈ। ਇਸ ਆਇਤ ਦਾ ਅਰਥ ਸਪਸ਼ਟ ਹੈ ਕਿ ਓਹਨਾਂ ਲੋਕਾਂ ਨੂੰ, ਜਿਹਾ ਕਿ ਕੁਰਾਨ ਸ਼ਰੀਫ਼ ਤੇ ਬਾਈਬਲ ਤੋਂ ਸਿਧ ਹੈ, ਇਹ ਗੁੱਸਾ ਸੀ ਕਿ "ਲੂਤ" ਓਪਰਿਆਂ ਬੰਦਿਆਂ ਨੂੰ ਕਿਉਂ ਲਿਆਏ ਹਨ ? ਓਹਨਾਂ ਦੀ ਇਹ ਇੱਛਾ ਨਹੀਂ ਸੀ ਕਿ ਓਹਨਾਂ ਨਾਲ ਆਪਣੀ ਕਾਮਚੇਸ਼ਟਾ ਦੂਰ ਕਰਨ। ਬਾਈਬਲ ਤੋਂ ਸਿਧ ਹੈ ਕਿ "ਲੂਤ" ਦੀਆਂ ਦੋ ਧੀਆਂ ਪਹਿਲੋਂ ਹੀ ਓਹਨਾਂ ਨਾਲ ਵਿਆਹੀਆਂ ਹੋਈਆਂ ਸਨ। ਓਹਨਾਂ ਵਲ ਇਸ਼ਾਰਾ ਕਰਨਾ "ਲੂਤ" ਨੂੰ ਮੂਰਖ ਪਰਗਟ ਕਰਨਾ ਹੈ। "ਲੂਤ" ਤਾਂ ਕੇਵਲ ਇਹ ਕਹਿੰਦੇ ਸਨ ਕਿ ਓਹਨਾਂ ਧੀਆਂ ਦੇ ਹੁੰਦਿਆਂ ਤੁਸੀਂ ਇਹ ਕਿਵੇਂ ਸਮਝ ਸਕਦੇ ਹੋ ਕਿ ਮੈਂ ਜਾਂ ਮੇਰੇ ਪ੍ਰਾਹੁਣੇ ਤੁਹਾਡੇ ਨਾਲ ਕੋਈ ਗੱਦਾਰੀ ਕਰ ਸਕਦੇ ਹਨ। ਸੋ ਐਵੇਂ ਘਬਰਾਉਣ ਦੀ ਲੋੜ ਨਹੀਂ।

قَالُوْا لَقَدْ عَلِمْتَ مَا لَنَا فِيْ بَنٰتِكَ مِنْ حَقٍّ ۚ وَاِنَّكَ لَتَعْلَمُ مَا نُرِيْدُ ۝

ਓਹਨਾਂ ਨੇ ਇਹ ਕਿਹਾ ਸੀ ਕਿ ਬੇਸ਼ੱਕ ਤੈਨੂੰ ਇਹ ਪਤਾ ਲਗ ਚੁੱਕਾ ਹੈ ਕਿ ਤੇਰੀਆਂ ਧੀਆਂ[1] ਬਾਰੇ ਸਾਨੂੰ ਕੋਈ ਅਧਿਕਾਰ (ਪ੍ਰਾਪਤ) ਨਹੀਂ ਹੈ ਅਤੇ ਅਸੀਂ ਜੋ (ਕੁਝ) ਚਾਹੁੰਦੇ ਹਾਂ, ਤੈਨੂੰ ਉਸ ਦਾ (ਚੰਗੀ ਤਰ੍ਹਾਂ) ਪਤਾ ਹੈ ।੮੦।

قَالَ لَوْ اَنَّ لِيْ بِكُمْ قُوَّةً اَوْ اٰوِيْٓ اِلٰى رُكْنٍ شَدِيْدٍ ۝

ਉਸ ਨੇ (ਇਹ) ਕਿਹਾ ਸੀ ਕਿ ਕਾਸ਼, ਮੈਨੂੰ ਤੁਹਾਡੇ ਟਾਕਰੇ ਤੇ (ਕਿਸੇ ਕਿਸਮ ਦਾ) ਬਲ (ਪ੍ਰਾਪਤ) ਹੁੰਦਾ, (ਤਾਂ ਮੈਂ ਤੁਹਾਡਾ ਡਟ ਕੇ ਟਾਕਰਾ ਕਰਦਾ), ਪਰ ਜੇ ਇਹ ਨਹੀਂ, ਤਾਂ ਏਹੋ ਹੀ ਸਹੀ ਕਿ ਮੈਂ ਵੱਡੇ ਰਾਖਣਹਾਰ (ਪ੍ਰਭੂ) ਦੀ ਸ਼ਰਣ ਲੈਂਦਾ ਹਾਂ[2] ।੮੧।

قَالُوْا يٰلُوْطُ اِنَّا رُسُلُ رَبِّكَ لَنْ يَّصِلُوْٓا اِلَيْكَ فَاَسْرِ بِاَهْلِكَ بِقِطْعٍ مِّنَ الَّيْلِ وَلَا يَلْتَفِتْ مِنْكُمْ اَحَدٌ اِلَّا امْرَاَتَكَ ۭ اِنَّهٗ مُصِيْبُهَا مَآ اَصَابَهُمْ ۭ اِنَّ مَوْعِدَهُمُ الصُّبْحُ ۭ اَلَيْسَ الصُّبْحُ بِقَرِيْبٍ ۝

ਇਸ ਤੇ ਓਹਨਾਂ (ਪ੍ਰਾਹੁਣਿਆਂ) ਨੇ ਇਹ ਕਿਹਾ ਸੀ ਕਿ ਹੇ "ਲੂਤ" ! ਅਸੀਂ ਨਿਰਸੰਦੇਹ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਭੇਜੇ ਹੋਏ ਦੂਤ ਹਾਂ[3] । ਸਾਨੂੰ ਪਤਾ ਹੈ ਕਿ ਇਹ ਤੇਰੇ ਤਕ ਕਦੇ ਨਹੀਂ ਪੁੱਜ ਸਕਣਗੇ । (ਏਹਨਾਂ ਦੀ ਤਬਾਹੀ ਦਾ ਸਮਾਂ ਨੇੜੇ ਆ ਚੁੱਕਾ ਹੈ) ਇਸ ਲਈ ਤੂੰ ਰਾਤ ਦੇ ਕਿਸੇ ਹਿੱਸੇ ਵਿਚ ਆਪਣੇ ਪਰਵਾਰ ਨੂੰ ਨਾਲ ਲੈ ਕੇ ਛੇਤੀ ਨਾਲ (ਇੱਥੋਂ) ਚਲਾ ਜਾ ਅਤੇ ਤੁਹਾਡੇ ਵਿੱਚੋਂ ਕੋਈ (ਵੀ) ਇਧਰ ਓਧਰ ਵੇਖਣ ਦਾ ਜਤਨ ਨਾ ਕਰੇ । (ਇਸ ਤਰ੍ਹਾਂ ਤੁਸੀਂ ਬਚ ਜਾਉਗੇ ।) ਹਾਂ, ਤੇਰੀ ਪਤਨੀ ਅਜੇਹੀ ਹੈ ਕਿ ਜੋ (ਕਸ਼ਟ) ਓਹਨਾਂ ਉੱਤੇ ਆਉਣ ਵਾਲਾ ਹੈ, ਉਹ ਨਿਰਸੰਦੇਹ ਉਸ ਉੱਤੇ ਵੀ ਆਏਗਾ । ਓਹਨਾਂ ਦਾ ਨੀਅਤ ਸਮਾਂ (ਆਉਣ ਵਾਲੀ) ਸਵੇਰ ਹੈ (ਅਤੇ) ਕੀ ਉਹ ਸਵੇਰ ਨੇੜੇ ਨਹੀਂ ਹੈ ? ।੮੨।

---

[1]ਅਰਥਾਤ—ਉਹ ਤਾਂ ਪਹਿਲਾਂ ਹੀ ਸਾਡੀਆਂ ਨੂੰਹਾਂ ਧੀਆਂ ਹਨ । ਅਸੀਂ ਤਾਂ ਓਪਰੇ ਪ੍ਰਾਹੁਣਿਆਂ ਤੇ ਇਤਰਾਜ਼ ਕੀਤਾ ਹੈ ।

[2]ਅਰਥਾਤ—ਪ੍ਰਭੂ ਅੱਗੇ ਤੁਹਾਡੀਆਂ ਸ਼ਰਾਰਤਾਂ ਤੋਂ ਬਚਣ ਦੀ ਅਰਜ਼ੋਈ ਕਰਾਂ ।

[3]ਉਹ ਉਸ ਇਲਾਕੇ ਦੇ ਰੱਬੀ-ਜੀਉੜੇ ਸਨ । ਓਹਨਾਂ ਨੂੰ ਅੱਲਾਹ ਨੇ "ਲੂਤ" ਵੱਲ ਇਸ ਲਈ ਭੇਜਿਆ ਸੀ ਕਿ ਓਹ ਬਦੇਸ਼ੀ ਹਨ । ਏਹਨਾਂ ਲੋਕਾਂ ਦੀ ਅਗਵਾਈ ਵਿਚ ਉਸ ਇਲਾਕੇ ਵਿਚ ਕੋਈ ਟਿਕਾਣਾ ਪ੍ਰਾਪਤ ਕਰ ਸਕਣ ਤੇ ਹੈਰਾਨ ਨਾ ਹੋਣ ।

فَلَمَّا جَآءَ اَمْرُنَا جَعَلْنَا عَالِيَهَا سَافِلَهَا وَاَمْطَرْنَا عَلَيْهَا حِجَارَةً مِّنْ سِجِّيْلٍ مَّنْضُوْدٍ ۝ مُّسَوَّمَةً عِنْدَ رَبِّكَ وَمَا هِيَ مِنَ الظّٰلِمِيْنَ بِبَعِيْدٍ ۝ ع

ਫੇਰ ਜਦ ਸਾਡਾ ਹੁਕਮ[1] ਆ ਗਿਆ ਸੀ, ਤਾਂ ਅਸੀਂ ਉਸ (ਨਗਰੀ) ਵਿਚ ਹੇਠਲੀ ਉੱਪਰ ਲੈ ਆਂਦੀ ਸੀ, ਅਰਥਾਤ ਉਸ ਉੱਤੇ ਸੁੱਕੀ ਮਿੱਟੀ ਦੇ ਬਣੇ ਹੋਏ ਪੱਥਰਾਂ ਦਾ ਲਗਾਤਾਰ ਮੀਂਹ ਵਰ੍ਹਾਇਆ ਸੀ, ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਓਹਨਾਂ ਲਈ ਹੀ) ਰਾਖਵੇਂ ਕੀਤੇ ਹੋਏ ਸਨ। ਏਹਨਾਂ ਜ਼ਾਲਮਾਂ[2] ਤੋਂ (ਵੀ) ਇਹ ਕਸ਼ਟ ਦੂਰ ਨਹੀਂ ।੮੩-੮੪।

(ਰਕੂਅ ੭)

وَاِلٰى مَدْيَنَ اَخَاهُمْ شُعَيْبًا قَالَ يٰقَوْمِ اعْبُدُوا اللّٰهَ مَا لَكُمْ مِّنْ اِلٰهٍ غَيْرُهٗ وَلَا تَنْقُصُوا الْمِكْيَالَ وَالْمِيْزَانَ اِنِّيْٓ اَرٰىكُمْ بِخَيْرٍ وَّاِنِّيْٓ اَخَافُ عَلَيْكُمْ عَذَابَ يَوْمٍ مُّحِيْطٍ ۝

ਅਤੇ "ਮਦਯਨ" ਵਲ ਵੀ (ਅਸੀਂ) ਓਹਨਾਂ ਦੇ ਭਰਾ "ਸ਼ੁਐਬ" ਨੂੰ (ਰਸੂਲ ਬਣਾ ਕੇ) ਭੇਜਿਆ ਸੀ। ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਅੱਲਾਹ ਦੀ ਬੰਦਗੀ ਕੀਤਾ ਕਰੋ। ਉਸ ਤੋਂ ਛੁੱਟ ਤੁਹਾਡਾ (ਹੋਰ) ਕੋਈ (ਵੀ) ਇਸ਼ਟ ਨਹੀਂ ਹੈ ਅਤੇ ਮਿਣਤੀ ਤੇ ਤੋਲ ਨੂੰ ਘੱਟ ਨਾ ਕਰਿਆ ਕਰੋ। ਬੇਸ਼ੱਕ ਮੈਂ (ਇਸ ਵੇਲੇ) ਤੁਹਾਨੂੰ ਚੰਗੀ ਹਾਲਤ ਵਿਚ ਵੇਖ ਰਿਹਾ ਹਾਂ, ਪਰ (ਇਸ ਦੇ ਨਾਲ ਹੀ) ਮੈਨੂੰ ਨਿਰਸੰਦੇਹ ਤੁਹਾਡੇ ਬਾਰੇ ਇਕ ਤਬਾਹੀ ਭਰੇ ਕਸ਼ਟ ਦਾ ਵੱਡਾ ਸਹਿਮ ਹੈ ।੮੫।

وَيٰقَوْمِ اَوْفُوا الْمِكْيَالَ وَالْمِيْزَانَ بِالْقِسْطِ وَلَا تَبْخَسُوا النَّاسَ اَشْيَآءَهُمْ وَلَا تَعْثَوْا فِى الْاَرْضِ مُفْسِدِيْنَ ۝

ਅਰਥਾਤ ਹੇ ਮੇਰੀ ਜਾਤੀ ! ਤੁਸੀਂ ਮਿਣਤੀ ਤੇ ਤੋਲ ਨੂੰ ਨਿਆਂ ਪੂਰਬਕ ਪੂਰਾ ਕੀਤਾ ਕਰੋ ਅਤੇ ਲੋਕਾਂ ਨੂੰ ਓਹਨਾਂ ਦੀਆਂ ਚੀਜ਼ਾਂ ਘੱਟ ਨਾ ਦਿਆ ਕਰੋ, ਅਰਥਾਤ ਫ਼ਸਾਦੀ ਬਣ ਕੇ ਦੇਸ਼ ਵਿਚ ਉਪੱਦਰ ਨਾ ਮਚਾਓ ।੮੬।

بَقِيَّتُ اللّٰهِ خَيْرٌ لَّكُمْ اِنْ كُنْتُمْ مُّؤْمِنِيْنَ ۚ وَمَآ اَنَا عَلَيْكُمْ بِحَفِيْظٍ ۝

ਜੇ ਤੁਸੀਂ ਸੱਚੇ ਸ਼ਰਧਾਲੂ ਹੋ, ਤਾਂ (ਇਹ ਜਾਣ ਲਓ) ਕਿ ਅੱਲਾਹ ਦਾ (ਤੁਹਾਡੇ ਪਾਸ) ਬਾਕੀ ਛੱਡਿਆ ਹੋਇਆ (ਧਨ-ਪਦਾਰਥ ਹੀ) ਤੁਹਾਡੇ ਲਈ ਚੰਗਾ (ਤੇ ਮੁਬਾਰਕ) ਹੈ ਅਤੇ ਮੈਂ ਤੁਹਾਡਾ ਕੋਈ ਰਾਖਣਹਾਰ (ਬਣਾ ਕੇ) ਨਹੀਂ ਭੇਜਿਆ ਗਿਆ ਹਾਂ, ਕੇਵਲ ਇਕ ਉਪਦੇਸ਼ਕ ਹੀ ਹਾਂ ।੮੭।

---

[1]ਅਰਥਾਤ—ਕਸ਼ਟ ਬਾਰੇ ਹੁਕਮ।

[2]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੇ ਸਮੇਂ ਦੇ ਜ਼ਾਲਮਾ ਤੋਂ ਵੀ ਇਹ ਕਸ਼ਟ ਦੂਰ ਨਹੀਂ ਹੈ।

قَالُوْا يٰشُعَيْبُ اَصَلٰوتُكَ تَاْمُرُكَ اَنْ نَّتْرُكَ مَا يَعْبُدُ اٰبَآؤُنَآ اَوْ اَنْ نَّفْعَلَ فِيْٓ اَمْوَالِنَا مَا نَشٰٓؤُا ۭ اِنَّكَ لَاَنْتَ الْحَلِيْمُ الرَّشِيْدُ ۝

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਸ਼ੁਐਬ" ! ਕੀ ਤੇਰੀ ਨਿਮਾਜ਼ ਤੈਨੂੰ ਇਹ ਪ੍ਰੇਰਣਾ ਦਿੰਦੀ ਹੈ ਕਿ ਜਿਸ ਚੀਜ਼ ਦੀ ਪੂਜਾ ਸਾਡੇ ਪਿਉ-ਦਾਦੇ ਕਰਦੇ (ਆਏ) ਹਨ, ਅਸੀਂ ਉਸ ਦਾ ਤਿਆਗ ਕਰ ਦੇਈਏ। ਜਾਂ ਇਸ ਗੱਲ ਨੂੰ (ਛੱਡ ਦੇਈਏ) ਕਿ ਆਪਣੇ ਧਨ ਬਾਰੇ ਅਸੀਂ ਜੋ ਚਾਹੀਏ ਕਰੀਏ। (ਜੇ ਅਜਿਹਾ ਹੈ), ਤਾਂ ਤੂੰ ਬੇਸ਼ੱਕ ਵੱਡਾ ਸਿਆਣਾ ਧੀਰਜਵਾਨ ਹੈਂ[1] ।੮੮।

قَالَ يٰقَوْمِ اَرَءَيْتُمْ اِنْ كُنْتُ عَلٰي بَيِّنَةٍ مِّنْ رَّبِّيْ وَرَزَقَنِيْ مِنْهُ رِزْقًا حَسَنًا ۭ وَمَآ اُرِيْدُ اَنْ اُخَالِفَكُمْ اِلٰي مَآ اَنْهٰىكُمْ عَنْهُ ۭ اِنْ اُرِيْدُ اِلَّا الْاِصْلَاحَ مَا اسْتَطَعْتُ ۭ وَمَا تَوْفِيْقِيْٓ اِلَّا بِاللّٰهِ ۭ عَلَيْهِ تَوَكَّلْتُ وَاِلَيْهِ اُنِيْبُ ۝

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! (ਭਲਾ) ਤੁਸੀਂ ਦੱਸੋ, (ਤਾਂ ਸਹੀ) ਕਿ ਜੇ (ਇਹ ਸਿਧ ਹੋ ਗਿਆ ਕਿ) ਮੇਰੇ ਦਾਅਵੇ ਦਾ ਨਿਰਭਰ ਮੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਦਿੱਤੀ ਗਈ) ਕਿਸੇ ਸਪਸ਼ਟ ਦਲੀਲ ਤੇ ਹੈ ਅਤੇ ਉਸ ਨੇ ਮੈਨੂੰ ਆਪਣੀ ਹਜ਼ੂਰੀਓਂ ਚੰਗਾ (ਤੇ ਸਾਫ਼-ਸੁਥਰਾ) ਰਿਜ਼ਕ ਦਿੱਤਾ ਹੈ, ਤਾਂ (ਤੁਸੀਂ ਕਲ ਅੱਲਾਹ ਦੇ ਹਜ਼ੂਰ ਕੀ ਉੱਤਰ ਦੇ ਸਕੋਗੇ ?) ਅਰਥਾਤ ਮੈਂ ਇਹ ਕਦੇ ਵੀ ਨਹੀਂ ਚਾਹੁੰਦਾ ਕਿ ਜਿਸ ਗੱਲ ਤੋਂ ਤੁਹਾਨੂੰ ਰੋਕਾਂ, (ਤੁਸੀਂ ਤਾਂ ਉਸ ਤੋਂ ਰੁੱਕ ਜਾਉ ਤੇ) ਮੈਂ ਆਪ ਉਹੋ ਗੱਲ ਕਰਨ ਲਗ ਪਵਾਂ[2]। ਮੈਂ ਤਾਂ ਕੇਵਲ ਉਸ (ਹੱਦ ਤਕ ਹੀ) ਸੁਧਾਰ ਦਾ ਚਾਹਵਾਨ ਹਾਂ, ਜਿਸ ਦੀ ਮੈਨੂੰ ਸਮਰਥਾ ਹੈ। ਮੇਰਾ ਇਸ ਦੀ ਯੋਗਤਾ ਪ੍ਰਾਪਤ ਕਰਨਾ ਅੱਲਾਹ (ਦੀ ਮਿਹਰ ਤੇ ਕਿਰਪਾ) ਉੱਤੇ ਹੀ ਨਿਰਭਰ ਹੈ। ਮੈਂ ਉਸੇ ਉੱਤੇ ਹੀ ਭਰੋਸਾ ਕਰਦਾ ਹਾਂ ਤੇ ਮੁੜ ਮੁੜ ਉਸੇ ਦੀ ਹਜ਼ੂਰੀ ਹੀ ਨਮਸਕਾਰ ਕਰਦਾ ਹਾਂ ।੮੯।

وَيٰقَوْمِ لَا يَجْرِمَنَّكُمْ شِقَاقِيْٓ اَنْ يُّصِيْبَكُمْ مِّثْلُ

ਅਤੇ ਹੇ ਮੇਰੀ ਜਾਤੀ ! (ਵੇਖਣਾ ਕਿਤੇ ਤੁਹਾਡਾ) ਮੇਰੇ (ਨਾਲ) ਵੈਰ ਕਮਾਉਣਾ ਤੁਹਾਨੂੰ (ਉਸ ਗੱਲ ਦੀ) ਪ੍ਰੇਰਨਾ ਨਾ ਦੇਵੇ ਕਿ ਤੁਸੀਂ (ਵੀ) ਉਸੇ ਤਰ੍ਹਾਂ ਦੀ ਹੀ ਬਿਪਤਾ ਸਹੇੜ ਲਓ, ਜਿਸ ਤਰ੍ਹਾਂ ਦੀ ਕਿ "ਨੂਹ"

---

[1]ਆਪਣੇ ਵੀਚਾਰ ਅਨੁਸਾਰ।

[2]ਇਨਕਾਰੀਆਂ ਨੇ ਇਹ ਸਮਝਿਆ ਸੀ ਕਿ "ਸ਼ੁਐਬ" ਸਾਨੂੰ ਧੋਖੇ ਨਾਲ ਰੋਕ ਕੇ ਆਪਣਾ ਵਪਾਰ ਵਧਾਉਣਾ ਚਾਹੁੰਦਾ ਹੈ। ਇਸੇ ਗੱਲ ਦਾ ਹੀ ਸ਼ੁਐਬ ਨੇ ਜੋ ਉੱਤਰ ਦਿੱਤਾ ਸੀ, ਉਹ ਇਸ ਆਇਤ ਵਿਚ ਵਰਣਨ ਹੈ।

مَآ اَصَابَ قَوْمَ نُوْحٍ اَوْ قَوْمَ هُوْدٍ اَوْ قَوْمَ صٰلِحٍ ؕ وَمَا قَوْمُ لُوْطٍ مِّنْكُمْ بِبَعِيْدٍ ﴿٨٩﴾

ਦੀ ਜਾਤੀ, ਜਾਂ "ਹੂਦ" ਦੀ ਜਾਤੀ, ਜਾਂ "ਸਾਲਿਹ" ਦੀ ਜਾਤੀ ਨੇ ਸਹੇੜ ਲਈ ਸੀ ਅਤੇ "ਲੂਤ" ਦੀ ਜਾਤੀ ਤਾਂ ਤੁਹਾਥੋਂ ਕੁਝ (ਅਜਿਹੀ) ਦੂਰ[1] (ਵੀ) ਨਹੀਂ ਹੈ ।੯੦।

وَاسْتَغْفِرُوْا رَبَّكُمْ ثُمَّ تُوْبُوْٓا اِلَيْهِ ؕ اِنَّ رَبِّيْ رَحِيْمٌ وَّدُوْدٌ ﴿٩٠﴾

ਅਤੇ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਬਖ਼ਸ਼ਿਸ਼ ਮੰਗਦੇ ਰਿਹਾ ਕਰੋ ਅਤੇ ਉਸੇ ਵਲ ਹੀ ਪੂਰਨ ਧਿਆਨ ਦਿੰਦੇ ਰਿਹਾ ਕਰੋ । ਬੇਸ਼ੱਕ ਮੇਰਾ ਸਾਜਨਹਾਰ ਤੇ ਪਾਲਨਹਾਰ (ਵੱਡਾ) ਕਿਰਪਾਨਿਧਾਨ ਤੇ (ਵੱਡਾ) ਪ੍ਰੇਮੀ ਹੈ ।੯੧।

قَالُوْا يٰشُعَيْبُ مَا نَفْقَهُ كَثِيْرًا مِّمَّا تَقُوْلُ وَاِنَّا لَنَرٰىكَ فِيْنَا ضَعِيْفًا ۚ وَلَوْلَا رَهْطُكَ لَرَجَمْنٰكَ وَمَآ اَنْتَ عَلَيْنَا بِعَزِيْزٍ ﴿٩١﴾

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਸ਼ੁਐਬ" ! ਤੂੰ ਜੋ ਕੁਝ ਕਹਿੰਦਾ ਹੈਂ, ਉਸ ਦਾ ਵਧੇਰੇ (ਹਿੱਸਾ) ਸਾਡੀ ਸਮਝ ਵਿਚ ਨਹੀਂ ਆਉਂਦਾ, ਅਰਥਾਤ ਅਸੀਂ ਤੈਨੂੰ ਆਪਣੇ ਵਿਚਾਲੇ ਇਕ ਨਿਰਬਲ ਆਦਮੀ ਸਮਝਦੇ ਹਾਂ । ਜੇ ਤੇਰਾ ਧੜਾ ਨਾ ਹੁੰਦਾ, ਤਾਂ ਅਸੀਂ ਤੈਨੂੰ ਪਥਰਾਓ ਕਰ (ਕੇ ਮਾਰ) ਦਿੰਦੇ ਅਤੇ ਤੂੰ (ਆਪ) ਸਾਡੀਆਂ ਨਜ਼ਰਾਂ ਵਿਚ ਕੋਈ ਸਤਿਕਾਰ ਯੋਗ (ਵਿਅਕਤੀ) ਨਹੀਂ ਹੈਂ ।੯੨।

قَالَ يٰقَوْمِ اَرَهْطِيْٓ اَعَزُّ عَلَيْكُمْ مِّنَ اللّٰهِ ؕ وَاتَّخَذْتُمُوْهُ وَرَآءَكُمْ ظِهْرِيًّا ؕ اِنَّ رَبِّيْ بِمَا تَعْمَلُوْنَ مُحِيْطٌ ﴿٩٢﴾

(ਇਸ ਤੇ) ਉਸ ਨੇ (ਇਹ) ਕਿਹਾ ਸੀ ਕਿ ਹੇ ਮੇਰੀ ਜਾਤੀ ! ਕੀ ਮੇਰਾ ਧੜਾ ਤੁਹਾਡੀਆਂ ਨਜ਼ਰਾਂ ਵਿਚ ਅੱਲਾਹ ਨਾਲੋਂ ਵਧੇਰੇ ਪਤਿਵੰਤਾ ਹੈ ? ਅਰਥਾਤ ਉਸ ਤੋਂ ਤਾਂ ਤੁਸੀਂ ਬੇਮੁਖ ਹੋ । ਜੋ ਕੁਝ ਤੁਸੀਂ ਕਰਦੇ ਹੋ, ਮੇਰਾ ਸਾਜਨਹਾਰ ਤੇ ਪਾਲਨਹਾਰ ਉਸ ਦਾ ਜਾਣਨਹਾਰ ਹੈ ।੯੩।

وَيٰقَوْمِ اعْمَلُوْا عَلٰى مَكَانَتِكُمْ اِنِّيْ عَامِلٌ ؕ سَوْفَ

ਅਤੇ ਹੇ ਮੇਰੀ ਜਾਤੀ ! ਤੁਸੀਂ ਆਪਣੇ ਥਾਂ (ਆਪਣੇ) ਕੰਮ ਕਰੀ ਜਾਓ । ਮੈਂ (ਵੀ ਆਪਣੇ ਥਾਂ) ਆਪਣਾ ਕੰਮ ਕਰ ਰਿਹਾ ਹਾਂ । ਛੇਤੀ ਹੀ ਤੁਹਾਨੂੰ ਇਹ ਪਤਾ ਲਗ ਜਾਏਗਾ ਕਿ ਉਹ ਕਿਹੜਾ ਹੈ, ਜਿਸ ਉੱਤੇ ਹੀਣਾ ਕਰ ਦੇਣ ਵਾਲਾ ਕਸ਼ਟ ਆਉਣ ਵਾਲਾ ਹੈ ?

[1]ਹਜ਼ਰਤ "ਸ਼ੁਐਬ" ਦਾ ਅਸਥਾਨ "ਮਦਯਨ" "ਲੂਤ" ਦੇ ਇਲਾਕੇ ਤੋਂ ਵਧੇਰੇ ਦੂਰ ਨਹੀਂ ਸੀ; ਸਗੋਂ "ਮਿਸਰ" ਤੇ "ਮੁਰਦਾਰ-ਸਾਗਰ" ਦੇ ਵਿਚਾਲੇ ਹੀ ਸੀ ।

تَعْلَمُوْنَ مَنْ يَّاْتِيْهِ عَذَابٌ يُّخْزِيْهِ وَمَنْ هُوَ كَاذِبٌ ۗ
وَارْتَقِبُوْٓا اِنِّيْ مَعَكُمْ رَقِيْبٌ ﴿٩٣﴾

ਅਰਥਾਤ ਕਿਹੜਾ ਕੂੜਿਆਰ ਹੈ (ਤੇ ਕਿਹੜਾ ਸਚਿਆਰ ਹੈ ?) ਅਤੇ ਤੁਸੀਂ (ਵੀ ਆਪਣੇ ਤੇ ਮੇਰੇ ਅੰਤ ਦੀ) ਉਡੀਕ ਕਰੋ । ਮੈਂ ਵੀ ਨਿਰਸੰਦੇਹ ਤੁਹਾਡੇ ਨਾਲ ਹੀ ਇਸ (ਸਿੱਟੇ) ਦਾ ਉਡੀਕਵਾਨ ਹਾਂ ।੯੪।

وَلَمَّا جَآءَ اَمْرُنَا نَجَّيْنَا شُعَيْبًا وَّالَّذِيْنَ اٰمَنُوْا مَعَهٗ
بِرَحْمَةٍ مِّنَّا وَاَخَذَتِ الَّذِيْنَ ظَلَمُوا الصَّيْحَةُ فَاَصْبَحُوْا
فِيْ دِيَارِهِمْ جٰثِمِيْنَ ﴿٩٤﴾

ਅਤੇ ਜਦ (ਕਸ਼ਟ ਬਾਰੇ) ਸਾਡਾ ਹੁਕਮ ਆ ਗਿਆ ਸੀ, ਤਾਂ ਅਸੀਂ "ਸ਼ੁਐਬ" ਨੂੰ ਤੇ ਉਸ ਦੇ ਸ਼ਰਧਾਲੂ ਸਾਥੀਆਂ ਨੂੰ ਆਪਣੀ (ਖ਼ਾਸ) ਮਿਹਰ ਨਾਲ (ਉਸ ਕਸ਼ਟ) ਤੋਂ ਬਚਾ ਲਿਆ ਸੀ ਅਤੇ ਜਿਨ੍ਹਾਂ ਨੇ ਜ਼ੁਲਮ ਕਮਾਏ ਸਨ, ਓਹਨਾਂ ਨੂੰ ਉਸ ਕਸ਼ਟ ਨੇ ਦਬੋਚ ਲਿਆ ਸੀ । ਓਹ ਆਪੋ ਆਪਣੇ ਘਰਾਂ ਵਿਚ ਹੀ ਸੁਤੜੇ ਸੌਂ ਗਏ ਸਨ ।੯੫।

كَاَنْ لَّمْ يَغْنَوْا فِيْهَا ۗ اَلَا بُعْدًا لِّمَدْيَنَ كَمَا بَعِدَتْ
ثَمُوْدُ ﴿٩٥﴾ ع

ਜਾਣੋ, ਓਹ ਓਹਨਾਂ ਵਿਚ (ਕਦੇ) ਵਸਦੇ (ਹੀ) ਨਹੀਂ ਸਨ । "ਮਦਯਨ" ਲਈ ਵੀ (ਪ੍ਰਭੂ ਨੇ) ਫਿਟਕਾਰ ਨੀਅਤ ਕਰ ਦਿੱਤੀ ਸੀ; ਜਿਵੇਂ ਕਿ "ਸਮੂਦ" ਲਈ (ਪ੍ਰਭੂ ਨੇ) ਫਿਟਕਾਰ ਨੀਅਤ ਕੀਤੀ ਸੀ ।੯੬।

(ਰਕੂਅ ੮)

وَلَقَدْ اَرْسَلْنَا مُوْسٰى بِاٰيٰتِنَا وَسُلْطٰنٍ مُّبِيْنٍ ﴿٩٦﴾
اِلٰى فِرْعَوْنَ وَمَلَا۟ئِهٖ فَاتَّبَعُوْٓا اَمْرَ فِرْعَوْنَ ۚ وَمَآ
اَمْرُ فِرْعَوْنَ بِرَشِيْدٍ ﴿٩٧﴾

ਅਤੇ ਬੇਸ਼ੱਕ ਅਸੀਂ "ਮੂਸਾ" ਨੂੰ ਹਰ ਪ੍ਰਕਾਰ ਦੇ ਚਮਤ-ਕਾਰ ਤੇ ਸਪਸ਼ਟ ਦਲੀਲਾਂ ਦੇ ਕੇ "ਫ਼ਿਰਾਊਨ" ਤੇ ਉਸ ਦੇ ਸਿਰਕਢ ਸਰਦਾਰਾਂ ਵਲ ਭੇਜਿਆ ਸੀ, ਪਰ ਓਹਨਾਂ ਨੇ ("ਮੂਸਾ" ਨੂੰ ਛੱਡ ਕੇ) "ਫ਼ਿਰਾਊਨ" ਦੀ ਆਗਿਆ ਦਾ ਪਾਲਨ ਕੀਤਾ ਸੀ ਅਤੇ "ਫ਼ਿਰਾਊਨ" ਦੀ ਆਗਿਆ ਉੱਕੀ ਹੀ ਠੀਕ ਨਹੀਂ ਸੀ ।੯੭-੯੮।

يَقْدُمُ قَوْمَهٗ يَوْمَ الْقِيٰمَةِ فَاَوْرَدَهُمُ النَّارَ ۗ وَبِئْسَ
الْوِرْدُ الْمَوْرُوْدُ ﴿٩٨﴾

ਉਹ ਕਿਆਮਤ ਦੇ ਦਿਹਾੜੇ ਆਪਣੀ ਜਾਤੀ ਦੇ ਅੱਗੇ (ਅੱਗੇ) ਚੱਲੇਗਾ, ਅਰਥਾਤ ਓਹਨਾਂ ਨੂੰ (ਨਰਕ ਦੇ) ਅਗਨ-ਕੁੰਡ ਵਿਚ (ਜਾ) ਉਤਾਰੇਗਾ । ਸੋ ਉਹ ਉਤਰਨ ਦਾ ਟਿਕਾਣਾ ਵੀ ਤੇ ਉਸ ਵਿਚ ਉਤਰਨ ਵਾਲੇ ਵੀ ਭੈੜੇ ਹੋਣਗੇ ।੯੯।

وَأُتْبِعُوا فِي هٰذِهِ لَعْنَةً وَّيَوْمَ الْقِيٰمَةِ ۚ بِئْسَ الرِّفْدُ الْمَرْفُوْدُ ۝١٠٠

ਇਸ ਲੋਕ ਵਿਚ (ਵੀ) ਓਹਨਾਂ ਦੇ ਪਿੱਛੇ ਫਿਟਕਾਰ ਲਾ ਦਿੱਤੀ ਗਈ ਹੈ ਤੇ ਕਿਆਮਤ ਦੇ ਦਿਹਾੜੇ ਵੀ (ਲਾ ਦਿੱਤੀ ਜਾਏਗੀ)। ਇਹ ਇਨਾਮ[1], ਜੋ ਓਹਨਾਂ ਨੂੰ ਮਿਲਣ ਵਾਲਾ ਹੈ, ਬਹੁਤ ਹੀ ਭੈੜਾ ਹੈ ।੧੦੦।

ذٰلِكَ مِنْ أَنْۢبَآءِ الْقُرٰى نَقُصُّهٗ عَلَيْكَ مِنْهَا قَآئِمٌ وَّحَصِيْدٌ ۝١٠١

ਏਹ (ਗੱਲਾਂ ਨਸ਼ਟ ਹੋ ਚੁੱਕੀਆਂ) ਨਗਰੀਆਂ ਦੀਆਂ ਖ਼ਬਰਾਂ (ਦਾ ਭਾਗ) ਹਨ, ਜੋ ਅਸੀਂ ਤੇਰੇ ਅੱਗੇ ਵਰਣਨ ਕਰ ਰਹੇ ਹਾਂ। ਏਹਨਾਂ ਵਿੱਚੋਂ ਕਈ (ਨਗਰੀਆਂ ਅਜੇ ਤਕ) ਮੌਜੂਦ ਹਨ, (ਅਰਥਾਤ ਓਹਨਾਂ ਦੇ ਚਿਹਨ ਚੱਕਰ ਮਿਲਦੇ ਹਨ ) ਅਤੇ ਕਈ ਨਸ਼ਟ ਹੋ ਚੁੱਕੀਆਂ ਹਨ (ਤੇ ਓਹਨਾਂ ਦੇ ਚਿਹਨ ਚੱਕਰ ਵੀ ਮਿਟ ਚੁੱਕੇ ਹਨ)।੧੦੧।

وَمَا ظَلَمْنٰهُمْ وَلٰكِنْ ظَلَمُوْٓا أَنْفُسَهُمْ فَمَآ أَغْنَتْ عَنْهُمْ اٰلِهَتُهُمُ الَّتِيْ يَدْعُوْنَ مِنْ دُوْنِ اللّٰهِ مِنْ شَيْءٍ لَّمَّا جَآءَ أَمْرُ رَبِّكَ ۚ وَمَا زَادُوْهُمْ غَيْرَ تَتْبِيْبٍ ۝١٠٢

ਅਤੇ ਅਸੀਂ ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕੀਤਾ ਸੀ; ਸਗੋਂ ਓਹਨਾਂ ਨੇ (ਆਪ ਹੀ) ਆਪਣੇ ਨਾਲ ਜ਼ੁਲਮ ਕਮਾਇਆ ਸੀ। ਸੋ ਜਦ ਤੇਰੇ ਸਾਜਨਹਾਰ ਤੇ ਪਾਲਨਹਾਰ (ਦੇ ਕਸ਼ਟ) ਦਾ ਹੁਕਮ ਆ ਗਿਆ ਸੀ, ਤਾਂ ਓਹਨਾਂ ਦੇ ਇਸ਼ਟ ਦੇਵਾਂ ਨੇ—ਜਿਨ੍ਹਾਂ ਦੀ ਓਹ ਅੱਲਾਹ ਤੋਂ ਛੁੱਟ ਪੂਜਾ ਕੀਤਾ ਕਰਦੇ ਸਨ,—ਓਹਨਾਂ ਨੂੰ ਕੋਈ ਲਾਭ ਨਹੀਂ ਦਿੱਤਾ ਸੀ, ਅਰਥਾਤ ਓਹਨਾਂ ਨੇ ਓਹਨਾਂ ਨੂੰ ਤਬਾਹੀ ਵਲ ਧੱਕਣ ਤੋਂ ਛੁੱਟ ਹੋਰ (ਕਿਸੇ ਗੱਲ ਵਲ ਵੀ) ਨਹੀਂ ਵਧਾਇਆ ਸੀ ।੧੦੨।

وَكَذٰلِكَ أَخْذُ رَبِّكَ إِذَآ أَخَذَ الْقُرٰى وَهِيَ ظَالِمَةٌ ۚ إِنَّ أَخْذَهٗٓ أَلِيْمٌ شَدِيْدٌ ۝١٠٣

ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਫੜਨਾ—ਜਦ ਉਹ ਜ਼ੁਲਮ ਕਮਾਉਣ ਵਾਲੀਆਂ ਨਗਰੀਆਂ ਨੂੰ ਫੜਦਾ ਹੈ—ਅਜਿਹਾ ਹੀ (ਅਰਥਾਤ ਹੁੱਜਤ ਪੂਰੀ ਹੋ ਜਾਣ ਦੇ ਮਗਰੋਂ) ਹੋਇਆ ਕਰਦਾ ਹੈ। ਬੇਸ਼ੱਕ ਉਸ ਦੀ ਪਕੜ ਵੱਡੀ ਦਰਦ ਭਰੀ (ਤੇ) ਕਰੜੀ ਹੁੰਦੀ ਹੈ ।੧੦੩।

---

[1]ਇਸ ਥਾਂ ਮਿਹਣੇ ਵਜੋਂ ਦੰਡ ਦਾ ਨਾ ਇਨਾਮ ਰੱਖਿਆ ਗਿਆ ਹੈ; ਕਿਉਂ ਜੁ ਇਨਕਾਰੀ ਜਗ ਵਿਚ ਏਹੋ ਕਹਿੰਦੇ ਸਨ ਕਿ ਅੱਲਾਹ ਕੋਲ ਵੀ ਸਾਨੂੰ ਚੰਗੀਆਂ ਚੀਜ਼ਾਂ ਮਿਲਣਗੀਆਂ। ਅਰਬੀ ਭਾਸ਼ਾ ਵਿਚ "ਰਿਫਦ" ਪਦ ਇਨਾਮ ਤੇ ਸ਼ਾਹੀ ਸਿਰੋਪਾਉ ਬਾਰੇ ਵਰਤਿਆ ਜਾਂਦਾ ਹੈ। ਏਥੇ "ਮੂਸਾ" ਦੀ ਜਾਤੀ ਦੇ ਦੰਡ ਲਈ ਏਹੋ ਪਦ ਵਰਤਿਆ ਗਿਆ ਹੈ ਤੇ ਇਸ ਦਾ ਭਾਵ ਮਿਹਣਾ ਹੀ ਹੈ।

إِنَّ فِي ذَٰلِكَ لَآيَةً لِّمَنْ خَافَ عَذَابَ الْآخِرَةِ ۚ ذَٰلِكَ يَوْمٌ مَّجْمُوعٌ لَّهُ النَّاسُ وَذَٰلِكَ يَوْمٌ مَّشْهُودٌ ﴿١٠٣﴾

ਅਤੇ ਜਿਸ ਨੂੰ ਪਰਲੋਕ ਦੇ ਕਸ਼ਟ ਦਾ ਸਹਿਮ ਹੈ, ਉਸ ਲਈ (ਪ੍ਰਭੂ ਦੇ) ਇਸ (ਫੜਨ) ਵਿਚ ਨਿਰਸੰਦੇਹ ਇਕ (ਸਿੱਖਿਆ-ਦਾਇਕ) ਨਿਸ਼ਾਨ (ਮੌਜੂਦ) ਹੈ। ਇਹ ਇਕ ਅਜਿਹਾ ਸਮਾਂ (ਆਉਣ ਵਾਲਾ) ਹੈ, ਜਦ ਕਿ ਸਾਰੇ ਲੋਕਾਂ ਨੂੰ ਇਕੱਤਰ ਕੀਤਾ ਜਾਏਗਾ, ਅਰਥਾਤ ਉਹ ਅਜਿਹਾ ਸਮਾਂ ਹੋਵੇਗਾ, ਜਿਸ ਨੂੰ ਸਾਰੇ ਹੀ ਵੇਖ ਸਕਣਗੇ।੧੦੪।

وَمَا نُؤَخِّرُهُ إِلَّا لِأَجَلٍ مَّعْدُودٍ ﴿١٠٤﴾

ਅਤੇ ਅਸੀਂ ਉਸ ਨੂੰ ਕੇਵਲ ਇਕ ਨੀਅਤ ਸਮੇਂ ਤਕ ਹੀ ਢਿਲ ਦੇ ਰਹੇ ਹਾਂ।੧੦੫।

يَوْمَ يَأْتِ لَا تَكَلَّمُ نَفْسٌ إِلَّا بِإِذْنِهِ ۚ فَمِنْهُمْ شَقِيٌّ وَسَعِيدٌ ﴿١٠٥﴾

ਜਦ ਉਹ ਸਮਾਂ ਆਵੇਗਾ, ਤਾਂ ਕੋਈ ਵੀ ਪ੍ਰਾਣੀ ਉਸ (ਪ੍ਰਭੂ ਦੀ) ਆਗਿਆ ਤੋਂ ਬਿਨਾਂ ਗੱਲ ਨਹੀਂ ਕਰ ਸਕੇਗਾ। ਫੇਰ ਓਹਨਾਂ ਵਿੱਚੋਂ (ਕਈ ਤਾਂ) ਅਭਾਗੇ ਤੇ (ਕਈ) ਸੁਭਾਗੇ (ਸਿਧ) ਹੋਣਗੇ।੧੦੬।

فَأَمَّا الَّذِينَ شَقُوا فَفِي النَّارِ لَهُمْ فِيهَا زَفِيرٌ وَشَهِيقٌ ﴿١٠٦﴾

ਜੇਹੜੇ ਅਭਾਗੇ ਸਿਧ ਹੋਣਗੇ, ਓਹਨਾਂ ਨੂੰ ਅਗਨ-ਕੁੰਡ ਵਿਚ ਸੁੱਟਿਆ ਜਾਏਗਾ। ਉਸ ਵਿਚ ਓਹ ਕਿਸੇ ਸਮੇਂ ਤਾਂ (ਦਰਦ ਨਾਲ) ਲੰਮੇ ਸਾਹ ਲੈਣਗੇ ਤੇ (ਕਿਸੇ ਵੇਲੇ) ਹਟਕੋਰੇ ਲੈ ਰਹੇ ਹੋਣਗੇ।੧੦੭।

خَالِدِينَ فِيهَا مَا دَامَتِ السَّمَاوَاتُ وَالْأَرْضُ إِلَّا مَا شَاءَ رَبُّكَ ۚ إِنَّ رَبَّكَ فَعَّالٌ لِّمَا يُرِيدُ ﴿١٠٧﴾

ਓਹ ਉਸ ਵਿਚ ਉਸ ਸਮੇਂ ਤਕ ਰਹਿਣਗੇ, ਜਦ ਤਕ ਸਾਰੇ ਅਕਾਸ਼ ਤੇ ਪਤਾਲ ਵਿਦਮਾਨ ਹਨ[1]। ਛੁੱਟ ਇਸ ਦੇ ਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਚਾਹੇ। ਤੇਰਾ ਸਾਜਨਹਾਰ ਤੇ ਪਾਲਨਹਾਰ ਜੋ ਚਾਹੁੰਦਾ ਹੈ, ਨਿਰਸੰਦੇਹ ਉਹੋ ਕਰਦਾ ਹੈ।੧੦੮।

وَأَمَّا الَّذِينَ سُعِدُوا فَفِي الْجَنَّةِ خَالِدِينَ فِيهَا مَا

ਅਤੇ ਜੋ ਸੁਭਾਗੇ ਸਿਧ ਹੋਣਗੇ, ਓਹ ਸਵਰਗ ਦੇ ਭਾਗੀ ਹੋਣਗੇ। ਓਹ ਉਸ ਵਿਚ ਉਸ ਸਮੇਂ ਤਕ ਰਹਿਣਗੇ,

[1]ਇਹ ਇਕ ਮੁਹਾਵਰਾ ਹੈ। ਨਹੀਂ ਤਾਂ ਕੁਰਾਨ ਸ਼ਰੀਫ਼ ਤੋਂ ਏਹੋ ਸਿਧ ਹੁੰਦਾ ਹੈ ਕਿ ਇਕ ਦਿਨ ਸਾਰੇ ਨਰਕਗਾਮੀ ਨਰਕ ਵਿੱਚੋਂ ਨਿਕਲ ਆਉਣਗੇ।

دَامَتِ السَّمٰوٰتُ وَالْاَرْضُ اِلَّا مَا شَآءَ رَبُّكَ ؕ عَطَآءً غَيْرَ مَجْذُوْذٍ ﴿١٠٩﴾

ਜਦ ਕਿ ਏਹ ਸਾਰੇ ਅਕਾਸ਼ ਤੇ ਪਤਾਲ ਵਿਦਮਾਨ ਹਨ[1]। ਛੁੱਟ ਉਸ ਸਮੇਂ ਦੇ, ਜੋ ਤੇਰਾ ਸਾਜਨਹਾਰ ਤੇ ਪਾਲਨਹਾਰ ਚਾਹੇ। ਇਹ (ਇਕ ਅਜਿਹੀ) ਬਖ਼ਸ਼ਿਸ਼ ਹੈ, ਜੋ ਓਹਨਾਂ ਤੋਂ (ਕਦੇ ਵੀ) ਅੱਡ ਨਹੀਂ ਕੀਤੀ ਜਾਏਗੀ।੧੦੯।

فَلَا تَكُ فِيْ مِرْيَةٍ مِّمَّا يَعْبُدُ هٰٓؤُلَآءِ ؕ مَا يَعْبُدُوْنَ اِلَّا كَمَا يَعْبُدُ اٰبَآؤُهُمْ مِّنْ قَبْلُ ؕ وَاِنَّا لَمُوَفُّوْهُمْ نَصِيْبَهُمْ غَيْرَ مَنْقُوْصٍ ﴿١١٠﴾ ع ٩

ਸੋ (ਹੇ ਸ੍ਰੋਤੇ!) ਜੋ ਪੂਜਾ ਏਹ (ਲੋਕ) ਕਰਦੇ ਹਨ, ਤੂੰ ਉਸ (ਦੇ ਝੂਠਾ ਹੋਣ ਤੇ ਅਫਲ ਜਾਣ) ਬਾਰੇ ਕੋਈ ਸੰਦੇਹ ਨਾ ਕਰ। ਇਹ ਉਸੇ ਤਰ੍ਹਾਂ ਪੂਜਾ ਕਰਦੇ ਹਨ, ਜਿਸ ਤਰ੍ਹਾਂ ਕਿ (ਏਹਨਾਂ ਤੋਂ) ਪਹਿਲਾਂ ਏਹਨਾਂ ਦੇ ਪਿਉ-ਦਾਦੇ ਕੀਤਾ ਕਰਦੇ ਸਨ ਅਤੇ ਬੇਸ਼ੱਕ ਅਸੀਂ ਏਹਨਾਂ ਨੂੰ (ਵੀ) ਏਹਨਾਂ ਦਾ ਪੂਰਾ ਪੂਰਾ ਹਿੱਸਾ ਦਿਆਂਗੇ। ਉਸ ਵਿੱਚੋਂ ਕੁਝ (ਵੀ) ਘੱਟ ਨਹੀਂ ਕੀਤਾ ਜਾਏਗਾ।੧੧੦। (ਰਕੂਅ ੯)

وَلَقَدْ اٰتَيْنَا مُوْسَى الْكِتٰبَ فَاخْتُلِفَ فِيْهِ ؕ وَلَوْلَا كَلِمَةٌ سَبَقَتْ مِنْ رَّبِّكَ لَقُضِيَ بَيْنَهُمْ ؕ وَاِنَّهُمْ لَفِيْ شَكٍّ مِّنْهُ مُرِيْبٍ ﴿١١١﴾

ਅਤੇ ਅਸੀਂ (ਮਤਿਭੇਦ ਮਿਟਾਉਣ ਲਈ) ਹਜ਼ਰਤ 'ਮੂਸਾ' ਨੂੰ (ਵੀ) ਪੁਸਤਕ (ਤੌਰੇਤ) ਦਿੱਤੀ ਸੀ, ਪਰ (ਕੁਝ ਸਮੇਂ ਮਗਰੋਂ) ਉਸ ਬਾਰੇ (ਵੀ) ਮਤਿਭੇਦ ਕੀਤਾ ਗਿਆ ਸੀ ਅਤੇ ਜੇ ਉਹ (ਮਿਹਰ ਦੇ ਬਚਨ ਵਾਲੀ) ਗੱਲ—ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਪਹਿਲਾਂ (ਹੀ) ਆ ਚੁੱਕੀ ਸੀ—(ਰੋਕ) ਨਾ ਹੁੰਦੀ, ਤਾਂ ਓਹਨਾਂ ਦੇ ਵਿਚਾਲੇ (ਕਦੇ ਦਾ) ਫ਼ੈਸਲਾ ਕੀਤਾ ਗਿਆ ਹੁੰਦਾ। ਹੁਣ ਤਾਂ ਓਹ ਇਸ ਪੁਸਤਕ (ਕੁਰਾਨ ਸ਼ਰੀਫ਼) ਬਾਰੇ (ਵੀ) ਇਕ ਬੇਚੈਨ ਕਰ ਦੇਣ ਵਾਲੇ ਸੰਦੇਹ ਵਿਚ (ਫਸੇ ਹੋਏ) ਹਨ।੧੧੧।

وَاِنَّ كُلًّا لَّمَّا لَيُوَفِّيَنَّهُمْ رَبُّكَ اَعْمَالَهُمْ ؕ اِنَّهٗ بِمَا يَعْمَلُوْنَ خَبِيْرٌ ﴿١١٢﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਸਾਰਿਆਂ ਨੂੰ ਓਹਨਾਂ ਦੇ ਕਰਮਾਂ ਦੇ ਪੂਰੇ (ਪੂਰੇ) ਵਟਾਂਦਰੇ ਦੇਵੇਗਾ। ਓਹ ਜੋ ਵੀ ਕਮਾਈ ਕਰਦੇ ਹਨ, ਉਸ ਤੋਂ ਉਹ ਪ੍ਰਭੂ ਖ਼ਬਰਦਾਰ ਹੈ।੧੧੨।

[1]ਕੁਰਾਨ ਸ਼ਰੀਫ਼ ਤੋਂ ਇਹ ਗੱਲ ਸਿਧ ਹੈ ਕਿ ਸਵਰਗਗਾਮੀਆਂ ਦੇ ਅਕਾਸ਼ ਤੇ ਪਤਾਲ ਸਦਾ ਕਾਇਮ ਰਹਿਣਗੇ ਤੇ ਓਹਨਾਂ ਨੂੰ ਮਿਲਿਆ ਇਨਾਮ ਕਦੇ ਵੀ ਨਹੀਂ ਮੁੱਕੇਗਾ। ਸੋ ਇਹ ਵਾਕ ਕੇਵਲ ਪ੍ਰਭੂ ਦੇ ਸਤਿਕਾਰ ਕਰ ਕੇ ਹੀ ਕਿਹਾ ਗਿਆ ਹੈ।

فَاسْتَقِمْ كَمَآ أُمِرْتَ وَمَنْ تَابَ مَعَكَ وَلَا تَطْغَوْا
إِنَّهُ بِمَا تَعْمَلُونَ بَصِيرٌ ﴿١١٢﴾

ਸੋ (ਹੇ ਰਸੂਲ !) ਤੂੰ ਏਹਨਾਂ (ਲੋਕਾਂ) ਸਣੇ, ਜਿਨ੍ਹਾਂ ਨੇ ਤੇਰੇ ਨਾਲ ਰਲ ਕੇ (ਸਾਡੇ ਵਲ) ਆਪਣੀ ਬਿਰਤੀ ਜੋੜੀ ਹੈ—(ਉਸੇ ਤਰ੍ਹਾਂ), ਜਿਸ ਤਰ੍ਹਾਂ ਕਿ ਤੈਨੂੰ ਹੁਕਮ ਦਿੱਤਾ ਗਿਆ ਹੈ, ਸੁਮਾਰਗ ਉੱਤੇ ਤੁਰੀ ਚਲ ਅਤੇ (ਹੇ ਸ਼ਰਧਾਲੂਓ !) ਤੁਸੀਂ ਕਦੇ ਵੀ ਹੱਦੋਂ ਨਾ ਟੱਪਣਾ। ਜੋ ਕੁਝ ਤੁਸੀਂ ਕਰਦੇ ਹੋ, ਉਹ[1] ਉਸ ਦਾ ਵੇਖਣ-ਹਾਰ ਹੈ ।੧੧੨।

وَلَا تَرْكَنُوٓا إِلَى الَّذِينَ ظَلَمُوا فَتَمَسَّكُمُ النَّارُ وَمَا
لَكُمْ مِّنْ دُونِ اللَّهِ مِنْ أَوْلِيَآءَ ثُمَّ لَا تُنْصَرُونَ ﴿١١٣﴾

ਅਤੇ ਤੁਸੀਂ ਓਹਨਾਂ ਲੋਕਾਂ ਵਲ, ਜੋ ਜ਼ੁਲਮ ਕਮਾਉਂਦੇ ਹਨ, ਕਦੇ ਵੀ ਆਪਣਾ ਝੁਕਾਉ ਨਾ ਕਰਨਾ। ਨਹੀਂ ਤਾਂ ਤੁਹਾਨੂੰ (ਵੀ) ਨਰਕ ਦੀ ਅੱਗ (ਦਾ ਸੇਕ) ਪੁੱਜੇਗਾ। ਉਸ ਸਮੇਂ ਅੱਲਾਹ ਤੋਂ ਛੁੱਟ ਤੁਹਾਡਾ ਕੋਈ ਵੀ ਮਿੱਤਰ (ਤੇ ਸਹਾਇਕ) ਨਹੀਂ ਹੋਵੇਗਾ ਅਤੇ ਤੁਹਾਨੂੰ (ਕਿਸੇ ਪਾਸਿਓਂ ਵੀ) ਕੋਈ ਸਹਾਇਤਾ ਨਹੀਂ ਮਿਲ ਸਕੇਗੀ ।੧੧੪।

وَأَقِمِ الصَّلٰوةَ طَرَفَيِ النَّهَارِ وَزُلَفًا مِّنَ الَّيْلِ إِنَّ
الْحَسَنٰتِ يُذْهِبْنَ السَّيِّاٰتِ ذٰلِكَ ذِكْرٰى
لِلذّٰكِرِينَ ﴿١١٤﴾

ਅਤੇ (ਹੇ ਸ੍ਰੋਤੇ !) ਤੂੰ ਦਿਨ ਦੇ ਦੋਵੇਂ ਵੇਲੇ ਅਤੇ ਰਾਤ ਦੇ ਵਧੇਰੇ (ਤੇ ਅੱਡ ਅੱਡ) ਸਮੇਂ ਨਿਮਾਜ਼ (ਸੁਆਰ ਕੇ) ਪੜ੍ਹਦਾ ਰਿਹਾ ਕਰ। ਬੇਸ਼ੱਕ ਭਲਾਈਆਂ ਬੁਰਾਈਆਂ ਨੂੰ ਦੂਰ ਕਰ ਦਿੰਦੀਆਂ ਹਨ। ਇਹ (ਅੱਲਾਹ ਦੀ ਸਿੱਖਿਆ) ਯਾਦ ਰੱਖਣ ਵਾਲਿਆਂ ਲਈ ਇਕ ਉਪਦੇਸ਼ ਹੈ ।੧੧੫।

وَاصْبِرْ فَإِنَّ اللَّهَ لَا يُضِيعُ أَجْرَ
الْمُحْسِنِينَ ﴿١١٥﴾

ਅਤੇ ਤੂੰ ਸਬਰ (ਤੇ ਹਿੰਮਤ) ਤੋਂ ਕੰਮ ਲੈ; ਕਿਉਂਕਿ ਅੱਲਾਹ ਭਲੇ ਪੁਰਖਾਂ ਦਾ ਫਲ ਕਦੇ ਵੀ ਅਜਾਈਂ ਨਹੀਂ ਗੁਆਇਆ ਕਰਦਾ ।੧੧੬।

فَلَوْلَا كَانَ مِنَ الْقُرُونِ مِنْ قَبْلِكُمْ أُولُوا بَقِيَّةٍ
يَّنْهَوْنَ عَنِ الْفَسَادِ فِي الْأَرْضِ إِلَّا قَلِيلًا مِّمَّنْ

ਸੋ ਕਿਉਂ—ਏਹਨਾਂ ਜਾਤੀਆਂ ਵਿੱਚੋਂ—ਜੋ ਤੁਹਾਥੋਂ ਪਹਿਲਾਂ (ਬੀਤ ਚੁੱਕੀਆਂ) ਸਨ; ਅਜੇਹੇ ਸਿਆਣੇ (ਲੋਕ) ਨਾ ਨਿਕਲੇ, ਜੋ (ਲੋਕਾਂ ਨੂੰ) ਦੇਸ ਵਿਚ ਫ਼ਸਾਦ ਮਚਾਉਣ ਤੋਂ ਰੋਕਦੇ; ਛੁੱਟ ਓਹਨਾਂ ਥੋੜ੍ਹੇ ਜੇਹੇ ਲੋਕਾਂ ਦੇ, ਜਿਨ੍ਹਾਂ ਨੂੰ ਅਸੀਂ (ਬੁਰਾਈਆਂ ਤੋਂ ਰੁੱਕਣ ਤੇ ਰੋਕਣ ਦੇ ਕਾਰਣ) ਬਚਾ ਲਿਆ ਸੀ,

[1]ਅਰਥਾਤ—ਸਾਜਨਹਾਰ ਪ੍ਰਭੂ।

اَنْجَيْنَا مِنْهُمْ ۚ وَاتَّبَعَ الَّذِيْنَ ظَلَمُوْا مَآ اُتْرِفُوْا فِيْهِ
وَكَانُوْا مُجْرِمِيْنَ ﴿١١٧﴾

ਅਰਥਾਤ ਬਾਕੀ (ਲੋਕ) ਜੋਹੜੇ ਜ਼ੁਲਮ ਕਮਾਉਂਦੇ ਸਨ, ਉਸ (ਧਨ-ਪਦਾਰਥਾਂ ਦੇ ਸੁਆਦ) ਦੇ ਪਿੱਛੇ ਪਏ ਹੋਏ ਸਨ, ਜਿਸ ਵਿਚ ਓਹਨਾਂ ਨੂੰ ਖੁਲ੍ਹ ਮਿਲੀ ਹੋਈ ਸੀ, ਅਰਥਾਤ ਓਹ ਵੱਡੇ ਅਪਰਾਧੀ ਬਣ ਗਏ ਹੋਏ ਸਨ ।੧੧੭।

وَمَا كَانَ رَبُّكَ لِيُهْلِكَ الْقُرٰى بِظُلْمٍ وَّ اَهْلُهَا
مُصْلِحُوْنَ ﴿١١٨﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਕਦੇ ਵੀ ਅਜਿਹਾ ਨਹੀਂ ਹੈ ਕਿ ਉਹ (ਦੇਸ ਦੀਆਂ) ਆਬਾ-ਦੀਆਂ ਨੂੰ—ਇਸ ਦੇ ਹੁੰਦਿਆਂ ਕਿ ਓਹਨਾਂ ਦੇ ਵਸਨੀਕ ਸੁਧਾਰ (ਦੇ ਕੰਮ) ਵਿਚ ਰੁੱਝੇ ਹੋਣ—ਨਸ਼ਟ ਕਰ ਦੇਵੇ ।੧੧੮।

وَلَوْ شَآءَ رَبُّكَ لَجَعَلَ النَّاسَ اُمَّةً وَّاحِدَةً وَّلَا
يَزَالُوْنَ مُخْتَلِفِيْنَ ﴿١١٩﴾

ਅਤੇ ਜੇ ਤੇਰਾ ਸਾਜਨਹਾਰ ਤੇ ਪਾਲਨਹਾਰ ਆਪਣੀ ਮਰਜ਼ੀ ਹੀ ਚਲਾਉਣੀ ਚਾਹੁੰਦਾ, ਤਾਂ ਸਾਰੇ ਲੋਕਾਂ ਦੀ ਇੱਕੋ ਹੀ ਸੰਗਤ ਬਣਾ ਦਿੰਦਾ । (ਸੋ ਚੂੰਕਿ ਉਸ ਨੇ ਅਜਿਹਾ ਨਹੀਂ ਕੀਤਾ ਤੇ ਸਾਰਿਆਂ ਨੂੰ ਆਪੋ ਆਪਣੀ ਅਕਲ ਤੇ ਛੱਡ ਦਿੱਤਾ ਹੈ ।) ਓਹ ਸਦਾ ਹੀ ਮਤਿ-ਭੇਦ ਕਰਦੇ ਰਹਿਣਗੇ ।੧੧੯।

اِلَّا مَنْ رَّحِمَ رَبُّكَ ۚ وَلِذٰلِكَ خَلَقَهُمْ ۚ وَ
تَمَّتْ كَلِمَةُ رَبِّكَ لَاَمْلَئَنَّ جَهَنَّمَ مِنَ الْجِنَّةِ
وَالنَّاسِ اَجْمَعِيْنَ ﴿١٢٠﴾

ਛੁੱਟ ਓਹਨਾਂ ਦੇ, ਜਿਨ੍ਹਾਂ ਉੱਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਮਿਹਰ ਕੀਤੀ ਹੈ, ਅਰਥਾਤ ਇਸੇ (ਮਿਹਰ ਦਾ ਭਾਗੀ ਬਣਾਉਣ) ਲਈ ਉਸ ਨੇ ਓਹਨਾਂ ਨੂੰ ਸਾਜਿਆ ਹੈ ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਇਹ ਫ਼ਰਮਾਨ ਨਿਰਸੰਦੇਹ ਪੂਰਾ ਹੋ ਕੇ ਰਹੇਗਾ (ਕਿ) ਬੇਸ਼ੱਕ ਮੈਂ ਨਰਕ ਨੂੰ (ਏਹਨਾਂ ਸਾਰੇ) ਜਿੰਨਾਂ ਤੇ ਪੁਰਖਾਂ ਨਾਲ (ਜੋ ਮਤਿਭੇਦ ਦਾ ਕਾਰਣ ਬਣਦੇ ਰਹੇ ਹਨ), ਭਰ ਦਿਆਂਗਾ ।੧੨੦।

وَكُلًّا نَّقُصُّ عَلَيْكَ مِنْ اَنْۢبَآءِ الرُّسُلِ
مَا نُثَبِّتُ بِهٖ فُؤَادَكَ ۚ وَجَآءَكَ فِيْ هٰذِهِ

ਅਤੇ ਤੇਰੇ ਦਿਲ ਨੂੰ ਪੱਕਿਆਂ ਕਰਨ ਲਈ ਕਈ ਰਸੂਲਾਂ ਦੀਆਂ ਸਾਰੀਆਂ ਮਹਾਨ ਖ਼ਬਰਾਂ ਅਸੀਂ ਤੇਰੇ ਅੱਗੇ ਵਰਣਨ ਕਰ ਦਿੱਤੀਆਂ ਹਨ, ਅਰਥਾਤ ਇਸ (ਸੂਰਤ) ਵਿਚ ਓਹ ਸਾਰੀਆਂ ਗੱਲਾਂ ਆ ਗਈਆਂ ਹਨ, ਜੋ ਸੱਚਾਈ ਤੇ ਯੁਕਤੀ ਨਾਲ ਭਰਪੂਰ ਹਨ ।

الْحَقُّ وَمَوْعِظَةٌ وَّذِكْرٰى لِلْمُؤْمِنِيْنَ ﴿١٢٠﴾

ਅਰਥਾਤ ਜੋ ਉਪਦੇਸ਼ ਕਰਨ ਵਾਲੀਆਂ ਤੇ ਸ਼ਰਧਾਲੂਆਂ ਨੂੰ ਓਹਨਾਂ ਦੇ ਫ਼ਰਜ਼ ਚੇਤੇ ਕਰਾਉਣ ਵਾਲੀਆਂ ਹਨ ।੧੨੧।

وَقُلْ لِّلَّذِيْنَ لَا يُؤْمِنُوْنَ اعْمَلُوْا عَلٰى مَكَانَتِكُمْ
اِنَّا عٰمِلُوْنَ ﴿١٢١﴾

ਅਤੇ ਤੂੰ ਓਹਨਾਂ ਲੋਕਾਂ ਨੂੰ—ਜੋ ਸ਼ਰਧਾ ਧਾਰਨ ਨਹੀਂ ਕਰਦੇ—ਇਹ ਕਹਿ ਦੇ ਕਿ ਤੁਸੀਂ ਯਥਾਸ਼ਕਤ ਤੇ ਯਥਾਯੋਗ ਕਰਮ ਕਰਦੇ ਰਹੋ । ਅਸੀਂ ਵੀ (ਯਥਾਸ਼ਕਤ ਤੇ ਯਥਾਯੋਗ) ਕਰਮ ਕਰਦੇ ਹਾਂ ।੧੨੨।

وَانْتَظِرُوْا اِنَّا مُنْتَظِرُوْنَ ﴿١٢٢﴾

ਅਤੇ ਤੁਸੀਂ ਉਡੀਕ ਕਰੋ ਤੇ ਅਸੀਂ ਵੀ ਉਡੀਕਵਾਨ ਹਾਂ ।੧੨੩।

وَلِلّٰهِ غَيْبُ السَّمٰوٰتِ وَالْاَرْضِ وَاِلَيْهِ يُرْجَعُ الْاَمْرُ كُلُّهٗ
فَاعْبُدْهُ وَتَوَكَّلْ عَلَيْهِ وَمَا رَبُّكَ بِغَافِلٍ عَمَّا تَعْمَلُوْنَ ﴿١٢٣﴾ ع

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਗੁਪਤ ਗਿਆਨ ਕੇਵਲ ਅੱਲਾਹ ਨੂੰ (ਹੀ) ਪ੍ਰਾਪਤ ਹੈ ਤੇ ਸਾਰੀਆਂ ਗੱਲਾਂ (ਆਪਣੇ ਅੰਤ ਦੇ ਲਿਹਾਜ਼ ਨਾਲ) ਓੜਕ ਉਸੇ ਦੀ ਹਜ਼ੂਰੀ ਹੀ ਜਾਂਦੀਆਂ ਹਨ । ਸੋ ਤੂੰ ਉਸੇ ਦੀ ਬੰਦਗੀ ਕੀਤਾ ਕਰ ਤੇ ਉਸੇ ਤੇ ਹੀ ਭਰੋਸਾ ਕਰਿਆ ਕਰ, ਅਰਥਾਤ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਕਰਮਾਂ ਤੋਂ ਕਦੇ ਵੀ ਅਗਿਆਤ ਨਹੀਂ ਹੁੰਦਾ, ਜੋ ਤੁਸੀਂ ਕਰਦੇ ਹੋ ।੧੨੪। (ਰਕੂਅ ੧੦)




# (੧੨) ਸੂਰਤ ਯੂਸਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੧੨ ਆਇਤਾਂ ਤੇ ੧੨ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓرٰ تِلْكَ اٰيٰتُ الْكِتٰبِ الْمُبِيْنِ ②

ਅਲਿਫ਼, ਲਾਮ, ਰਾ,[1] ਇਹ (ਅਸਲੀਅਤ ਦਾ) ਪ੍ਰਕਾਸ਼ ਕਰਨ ਵਾਲੀ ਪੁਸਤਕ ਦੀਆਂ ਆਇਤਾਂ ਹਨ ।੨।

اِنَّآ اَنْزَلْنٰهُ قُرْءٰنًا عَرَبِيًّا لَّعَلَّكُمْ تَعْقِلُوْنَ ③

ਆਪਣੇ ਭਾਵ ਨੂੰ ਚੰਗੀ ਤਰ੍ਹਾਂ ਸਪਸ਼ਟ ਕਰਨ ਵਾਲੇ ਇਸ ਕੁਰਾਨ (ਸ਼ਰੀਫ਼) ਨੂੰ ਅਸੀਂ ਹੀ ਉਤਾਰਿਆ ਹੈ; ਤਾਂ ਜੁ ਤੁਸੀਂ (ਇਸ ਬਾਰੇ) ਸੋਚ-ਵਿਚਾਰ ਤੋਂ ਕੰਮ ਲੈ ਸਕੋ ।੩।

نَحْنُ نَقُصُّ عَلَيْكَ اَحْسَنَ الْقَصَصِ بِمَآ اَوْحَيْنَآ اِلَيْكَ هٰذَا الْقُرْاٰنَ ۖ وَاِنْ كُنْتَ مِنْ قَبْلِهٖ لَمِنَ الْغٰفِلِيْنَ ④

ਅਸੀਂ ਤੇਰੇ ਅੱਗੇ (ਹਰੇਕ ਗੱਲ ਨੂੰ) ਚੰਗੀ ਤਰ੍ਹਾਂ ਵਰਣਨ ਕਰ ਰਹੇ ਹਾਂ; ਕਿਉਂ ਜੁ ਅਸੀਂ ਇਸ ਕੁਰਾਨ ਨੂੰ ਤੇਰੇ ਵਲ (ਅਸਲੀਅਤ ਨਾਲ ਭਰਪੂਰ) ਅਕਾਸ਼ ਬਾਣੀ ਦੁਆਰਾ ਉਤਾਰਿਆ ਹੈ ਅਤੇ ਇਸ ਤੋਂ ਪਹਿਲਾਂ ਤੂੰ (ਇਸ ਅਸਲੀਅਤ ਤੋਂ) ਅਗਿਆਤ ਲੋਕਾਂ ਵਿੱਚੋਂ ਸੀ ।੪।

---

[1] ਅਲਿਫ਼, ਲਾਮ, ਰਾ, ਦਾ ਅਰਥ ਹੈ "ਅਨੱਲਾਹੁ ਅਰਾ", ਅਰਥਾਤ ਮੈਂ ਅੱਲਾਹ ਵੇਖਣਹਾਰ ਹਾਂ । ਵਿਸਥਾਰ ਲਈ ਵੇਖੋ ਸੂਰਤ ਬਕਰ ਆਇਤ ਦੂਜੀ ਦੀ ਟੂਕ ।

إِذْ قَالَ يُوسُفُ لِأَبِيهِ يَٰٓأَبَتِ إِنِّي رَأَيْتُ
أَحَدَ عَشَرَ كَوْكَبًا وَٱلشَّمْسَ وَٱلْقَمَرَ رَأَيْتُهُمْ
لِي سَٰجِدِينَ ۝

(ਤੂੰ ਉਹ ਸਮਾਂ ਯਾਦ ਕਰ ਕਿ) ਜਦ "ਯੂਸਫ਼" ਨੇ ਆਪਣੇ ਪਿਤਾ ਨੂੰ ਇਹ ਕਿਹਾ ਸੀ ਕਿ ਹੇ ਮੇਰੇ ਪਿਤਾ ਜੀਉ ! (ਸੱਚ ਜਾਣੋ) ਮੈਂ ਯਾਰਾਂ ਤਾਰੇ, ਸੂਰਜ ਤੇ ਚੰਦ (ਸੁਪਨੇ ਵਿਚ) ਵੇਖੇ ਹਨ। (ਇਸ ਤੋਂ ਛੁੱਟ ਇਸ ਤੇ ਵੱਡੀ ਹੈਰਾਨੀ ਇਹ ਹੈ ਕਿ) ਮੈਂ ਓਹਨਾਂ ਨੂੰ ਆਪਣੇ ਅੱਗੇ ਮੱਥਾ ਟੇਕਦੇ ਵੇਖਿਆ ਹੈ ।੫।

قَالَ يَٰبُنَيَّ لَا تَقْصُصْ رُءْيَاكَ عَلَىٰٓ إِخْوَتِكَ فَيَكِيدُوا۟
لَكَ كَيْدًا ۖ إِنَّ ٱلشَّيْطَٰنَ لِلْإِنسَٰنِ عَدُوٌّ مُّبِينٌ ۝

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਪਿਆਰੇ ਪੁੱਤਰ ! ਆਪਣਾ (ਇਹ) ਸੁਪਨਾ ਆਪਣੇ ਭਰਾਵਾਂ ਨੂੰ ਨਾ ਦੱਸਣਾ। ਨਹੀਂ ਤਾਂ, ਓਹ ਤੇਰੇ ਬਾਰੇ (ਜ਼ਰੂਰ) ਕੋਈ (ਵਿਰੋਧੀ) ਗੋਂਦ ਗੁੰਦਣਗੇ। ਬੇਸ਼ੱਕ ਸ਼ੈਤਾਨ ਮਨੁੱਖ ਦਾ ਸਪਸ਼ਟ ਵੈਰੀ ਹੈ ।੬।

وَكَذَٰلِكَ يَجْتَبِيكَ رَبُّكَ وَيُعَلِّمُكَ مِن تَأْوِيلِ
ٱلْأَحَادِيثِ وَيُتِمُّ نِعْمَتَهُۥ عَلَيْكَ وَعَلَىٰٓ ءَالِ يَعْقُوبَ
كَمَآ أَتَمَّهَا عَلَىٰٓ أَبَوَيْكَ مِن قَبْلُ إِبْرَٰهِيمَ وَإِسْحَٰقَ ۚ
إِنَّ رَبَّكَ عَلِيمٌ حَكِيمٌ ۝ ع

ਅਤੇ ਜਿਸ ਤਰ੍ਹਾਂ ਤੂੰ ਵੇਖਿਆ ਹੈ, ਉਸੇ ਤਰ੍ਹਾਂ ਤੇਰਾ ਸਾਜਨਹਾਰ ਤੇ ਪਾਲਨਹਾਰ ਤੈਨੂੰ ਪਤਿਵੱਤਾ ਬਣਾਏਗਾ ਅਤੇ (ਰੱਬੀ) ਗੱਲਾਂ ਦਾ ਗਿਆਨ ਤੈਨੂੰ ਬਖ਼ਸ਼ੇਗਾ, ਅਰਥਾਤ ਤੇਰੇ ਉੱਤੇ ਤੇ "ਯਕੂਬ" ਦੇ ਸਾਰੇ (ਸੱਚੇ) ਪਰਵਾਰ ਉੱਤੇ (ਇਸੇ ਤਰ੍ਹਾਂ ਹੀ) ਆਪਣਾ ਇਨਾਮ ਪੂਰਨ ਕਰੇਗਾ, ਜਿਸ ਤਰ੍ਹਾਂ ਕਿ ਉਸ ਨੇ ਇਸ ਤੋਂ ਪਹਿਲਾਂ ਤੇਰੇ ਦੋ ਬਜ਼ੁਰਗਾਂ "ਇਬਰਾਹੀਮ" ਤੇ "ਇਸਹਾਕ" ਤੇ ਪੂਰਨ ਕੀਤਾ ਸੀ। ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਜਾਣਨਹਾਰ (ਤੇ) ਯੁਕਤੀਮਾਨ ਹੈ ।੭। (ਰਕੂਅ ੧)

لَّقَدْ كَانَ فِي يُوسُفَ وَإِخْوَتِهِۦٓ ءَايَٰتٌ لِّلسَّآئِلِينَ ۝

ਬੇਸ਼ੱਕ "ਯੂਸਫ਼" ਤੇ ਉਸ ਦੇ ਭਰਾਵਾਂ (ਦੇ ਪ੍ਰਸੰਗ) ਵਿਚ (ਜਗਿਆਸੂਆਂ ਲਈ) ਕਈ ਨਿਸ਼ਾਨ (ਮਿਲਦੇ) ਹਨ ।੮।

إِذْ قَالُوا۟ لَيُوسُفُ وَأَخُوهُ أَحَبُّ إِلَىٰٓ

(ਅਰਥਾਤ ਉਸ ਸਮੇਂ ਦੇ ਪ੍ਰਸੰਗ ਵਿਚ) ਜਦ ਕਿ ਓਹਨਾਂ ("ਯੂਸਫ਼" ਦੇ ਭਰਾਵਾਂ) ਨੇ (ਇਕ ਦੂਜੇ ਨੂੰ) ਇਹ ਕਿਹਾ ਸੀ ਕਿ "ਯੂਸਫ਼" ਤੇ ਉਸ ਦਾ ਭਰਾ ਬੇਸ਼ੱਕ ਸਾਡੇ ਨਾਲੋਂ—ਸਾਡੇ ਪਿਤਾ ਨੂੰ—ਵਧੇਰੇ ਪਿਆਰੇ ਹਨ;

اَبِيْنَا مِنَّا وَ نَحْنُ عُصْبَةٌ ؕ اِنَّ اَبَانَا لَفِيْ ضَلٰلٍ مُّبِيْنِ ۚ۝٩

ਹਾਲਾਂਕਿ ਅਸੀਂ ਇਕ ਬਲਵਾਨ ਜੱਥਾ ਹਾਂ । (ਇਸ ਮਾਮਲੇ ਵਿਚ) ਸਾਡਾ ਪਿਤਾ ਇਕ ਸਪਸ਼ਟ ਭੁੱਲ ਵਿਚ ਫਸਿਆ ਹੋਇਆ ਹੈ ।੯।

اقْتُلُوْا يُوْسُفَ اَوِاطْرَحُوْهُ اَرْضًا يَّخْلُ لَكُمْ وَجْهُ اَبِيْكُمْ وَتَكُوْنُوْا مِنْۢ بَعْدِهٖ قَوْمًا صٰلِحِيْنَ ۝١٠

(ਇਸ ਲਈ ਜਾਂ ਤਾਂ) "ਯੂਸਫ਼" ਨੂੰ ਮਾਰ ਮੁਕਾਓ, ਜਾਂ ਉਸ ਨੂੰ ਕਿਸੇ ਹੋਰ ਦੇਸ ਵਿਚ ਦੂਰ ਪਹੁੰਚਾ ਦਿਓ (ਜੇ ਅਜਿਹਾ ਕਰ ਸਕੋਗੇ) ਤਾਂ ਤੁਹਾਡੇ ਪਿਤਾ ਦਾ (ਸਾਰਾ) ਧਿਆਨ ਤੁਹਾਡੇ ਵਾਸਤੇ ਵਿਹਲਾ ਹੋ ਜਾਏਗਾ (ਅਤੇ ਇਸ ਕਰਤਵ ਤੋਂ ਡਰਨ ਦੀ ਕੋਈ ਲੋੜ ਨਹੀਂ ।) ਇਸ ਤੋਂ ਮਗਰੋਂ (ਪਸਚਾਤਾਪ ਕਰ ਕੇ) ਤੁਸੀਂ (ਫੇਰ) ਭਲੇ ਪੁਰਖ ਬਣ ਸਕੋਗੇ ।੧੦।

قَالَ قَآئِلٌ مِّنْهُمْ لَا تَقْتُلُوْا يُوْسُفَ وَاَلْقُوْهُ فِيْ غَيٰبَتِ الْجُبِّ يَلْتَقِطْهُ بَعْضُ السَّيَّارَةِ اِنْ كُنْتُمْ فٰعِلِيْنَ ۝١١

(ਇਸ ਤੇ) ਓਹਨਾਂ ਵਿੱਚੋਂ ਇਕ ਬੋਲਣ ਵਾਲੇ ਨੇ ਇਹ ਕਿਹਾ ਸੀ (ਕਿ) ਤੁਸੀਂ "ਯੂਸਫ਼" ਨੂੰ ਜਾਨੋਂ ਨਾ ਮਾਰੋ ਤੇ ਜੇ ਤੁਸੀਂ (ਕੁਝ) ਕਰਨਾ (ਹੀ) ਚਾਹੁੰਦੇ ਹੋ, ਤਾਂ ਉਸ ਨੂੰ (ਕਿਸੇ) ਡੂੰਘੀ ਬਾਉਲੀ ਵਿਚ ਸੁਟ ਦਿਓ । ਕਿਸੇ ਕਾਫ਼ਲੇ ਦਾ ਕੋਈ ਬੰਦਾ ਉਸ ਨੂੰ ਵੇਖ ਕੇ ਕਢ ਲਏਗਾ (ਅਤੇ ਉਸ ਦੀ ਜਾਨ ਲੈਣ ਤੋਂ ਬਿਨਾਂ ਹੀ ਤੁਹਾਡਾ ਮਨੋਰਥ ਸਿਧ ਹੋ ਜਾਏਗਾ।) ।੧੧।

قَالُوْا يٰۤاَبَانَا مَا لَكَ لَا تَاْمَنَّا عَلٰى يُوْسُفَ وَاِنَّا لَهٗ لَنٰصِحُوْنَ ۝١٢

(ਸੋ) ਓਹਨਾਂ ਨੇ (ਇਹ ਸਲਾਹ-ਮਸ਼ਵਰਾ ਕਰ ਕੇ ਆਪਣੇ ਪਿਤਾ ਨੂੰ ਜਾ ਕੇ) ਇਹ ਕਿਹਾ ਸੀ ਕਿ ਹੇ ਸਾਡੇ ਪਿਤਾ ਜੀਓ ! ਤੁਹਾਨੂੰ ਸਾਡੇ ਬਾਰੇ ਕੀ (ਤੌਖਲਾ) ਹੈ ? ਕਿ "ਯੂਸਫ਼" ਸੰਬੰਧੀ ਤੁਸੀਂ ਸਾਡੇ ਉੱਤੇ ਭਰੋਸਾ ਨਹੀਂ ਕਰਦੇ; ਹਾਲਾਂਕਿ ਅਸੀਂ ਉਸ ਨੂੰ (ਸੱਚੇ ਦਿਲੋਂ) ਪਿਆਰਦੇ ਹਾਂ ।੧੨।

اَرْسِلْهُ مَعَنَا غَدًا يَّرْتَعْ وَيَلْعَبْ وَاِنَّا لَهٗ لَحٰفِظُوْنَ ۝

ਕਲ ਉਸ ਨੂੰ ਸਾਡੇ ਨਾਲ (ਸੈਰ ਕਰਨ ਲਈ ਬਾਹਰ) ਭੇਜਣਾ । ਉਹ ਉੱਥੇ ਖੁਲ੍ਹਾ ਖਾਏ, (ਪੀਏਗਾ) ਤੇ ਖੇਡੇਗਾ । ਅਸੀਂ ਉਸ ਦੇ ਰਖਵਾਲੇ ਹੋਵਾਂਗੇ ।੧੩।

قال إني ليحزنني أن تذهبوا به وأخاف أن
يأكله الذئب وأنتم عنه غفلون ﴿١٣﴾

ਉਸ ਨੇ (ਅਰਥਾਤ "ਯਕੂਬ" ਨੇ) ਇਹ ਕਿਹਾ ਸੀ ਕਿ ਤੁਹਾਡਾ ਉਸ ਨੂੰ (ਆਪਣੇ ਨਾਲ) ਲੈ ਕੇ ਜਾਣਾ, ਮੈਨੂੰ ਨਿਰਸੰਦੇਹ ਚਿੰਤਾਤੁਰ ਕਰਦਾ ਹੈ। ਮੈਨੂੰ ਇਸ ਗੱਲ ਦਾ ਵੀ ਵੱਡਾ ਸਹਿਮ ਹੈ ਕਿ ਕਿਤੇ ਅਜਿਹੀ ਹਾਲਤ ਵਿਚ ਕਿ ਤੁਸੀਂ ਉਸ ਤੋਂ ਬੇਪਰਵਾਹ ਹੋਵੋ ਤੇ (ਕੋਈ) ਬਘਿਆੜ (ਹੀ ਨਾ ਆ ਕੇ) ਉਸ ਨੂੰ ਖਾ ਜਾਏ ।੧੪।

قالوا لئن أكله الذئب ونحن عصبة إنا إذا
لخسرون ﴿١٤﴾

ਓਹਨਾਂ ਨੇ ਇਹ ਕਿਹਾ ਸੀ ਕਿ ਜੇ ਇਸ (ਗੱਲ) ਦੇ ਹੁੰਦਿਆਂ (ਵੀ) ਕਿ ਅਸੀਂ ਇਕ ਬਲਵਾਨ ਜੱਥਾ ਹਾਂ, ਇਸ ਨੂੰ ਕੋਈ ਬਘਿਆੜ ਖਾ ਸਕਦਾ ਹੈ, ਤਾਂ (ਅੱਲਾਹ ਦੀ ਕਸਮ) ਇਸ ਸੂਰਤ ਵਿਚ ਅਸੀਂ ਨਿਰਸੰਦੇਹ ਘਾਟਾ ਪਾਉਣ ਵਾਲੇ ਹੋਵਾਂਗੇ ।੧੫।

فلما ذهبوا به وأجمعوا أن يجعلوه في غيبت الجب
وأوحينا إليه لتنبئنهم بأمرهم هذا وهم
لا يشعرون ﴿١٥﴾

ਫੇਰ ਜਦ ਓਹ ਉਸ ਨੂੰ ਲੈ ਗਏ ਸਨ ਤੇ (ਜਾ ਕੇ) ਉਸ ਨੂੰ (ਕਿਸੇ) ਬਾਉਲੀ ਦੀ ਤਹਿ ਵਿਚ ਸੁੱਟਣ ਦਾ ਫ਼ੈਸਲਾ ਸਰਬ ਸੰਮਤੀ ਨਾਲ ਕਰ ਲਿਆ ਸੀ, (ਤਾਂ ਇਧਰ ਓਹਨਾਂ ਨੇ ਆਪਣੀ ਇਹ ਇੱਛਾ ਪੂਰੀ ਕੀਤੀ ਸੀ) ਤੇ (ਓਧਰ) ਅਸੀਂ ਉਸ ਵਲ ਅਕਾਸ਼ ਬਾਣੀ (ਰਾਹੀਂ ਇਹ ਖ਼ੁਸ਼ਖ਼ਬਰੀ) ਉਤਾਰੀ ਸੀ ਕਿ ਤੂੰ ਸੁਰੱਖਿਅਤ ਰਹੇਂਗਾ ਅਤੇ ਓਹਨਾਂ ਨੂੰ ਓਹਨਾਂ ਦੇ ਇਸ ਕਰਤਵ ਦਾ ਪਤਾ ਦੇਵੇਂਗਾ। ਓਹ (ਇਸ ਗੱਲ ਨੂੰ) ਨਹੀਂ ਸਮਝਦੇ ਸਨ ।੧੬।

وجاءو أباهم عشاء يبكون ﴿١٦﴾

ਅਤੇ ਓਹ ਰਾਤ ਸਮੇਂ ਰੋਂਦੇ ਪਿਟਦੇ ਆਪਣੇ ਪਿਤਾ ਕੋਲ ਆਏ ਸਨ ।੧੭।

قالوا يأبانا إنا ذهبنا نستبق وتركنا يوسف

(ਅਤੇ) ਇਹ ਕਿਹਾ ਸੀ (ਕਿ) ਹੇ ਸਾਡੇ ਪਿਤਾ ਜੀਉ ! (ਸੱਚ ਜਾਣੋ ਕਿ) ਅਸੀਂ ਜਾ ਕੇ ਖੇਡਣ ਤੇ ਜ਼ਿੱਦ ਲਾ ਕੇ ਦੌੜਨ ਵਿਚ ਰੁੱਝ ਗਏ ਸੀ ਅਤੇ "ਯੂਸਫ਼" ਨੂੰ ਅਸੀਂ ਆਪਣੇ ਸਾਮਾਨ ਕੋਲ ਪਿੱਛੇ ਛੱਡ ਦਿੱਤਾ ਸੀ।

عِنْدَ مَتَاعِنَا فَأَكَلَهُ الذِّئْبُ ۚ وَمَا أَنْتَ بِمُؤْمِنٍ لَّنَا وَلَوْ كُنَّا صٰدِقِيْنَ ﴿١٨﴾

ਤਾਂ (ਰੱਬ ਦੀ ਕਰਨੀ ਅਜਿਹੀ ਹੋਈ ਕਿ) ਉਸ ਨੂੰ ਇਕ ਬਘਿਆੜ ਖਾ ਗਿਆ ਅਤੇ (ਇਹ ਤਾਂ ਅਸੀਂ ਜਾਣਦੇ ਹਾਂ ਕਿ) ਤੁਸੀਂ ਸਾਡੀ ਗੱਲ (ਨੂੰ ਠੀਕ) ਨਹੀਂ ਮੰਨੋਗੇ, ਭਾਵੇਂ ਅਸੀਂ ਇਸ ਵਿਚ ਬਿਲਕੁਲ ਸੱਚੇ (ਹੀ ਕਿਉਂ ਨਾ) ਹੋਈਏ ? ।੧੮।

وَجَآءُوْ عَلٰى قَمِيْصِهٖ بِدَمٍ كَذِبٍ ۭ قَالَ بَلْ سَوَّلَتْ لَكُمْ اَنْفُسُكُمْ اَمْرًا ۭ فَصَبْرٌ جَمِيْلٌ ۭ وَاللّٰهُ الْمُسْتَعَانُ عَلٰى مَا تَصِفُوْنَ ﴿١٩﴾

ਅਤੇ (ਉਸ ਨੂੰ ਯਕੀਨ ਦੁਆਉਣ ਲਈ) ਉਸ (ਯੂਸਫ਼) ਦੇ ਕੁੜਤੇ ਉੱਤੇ ਓਹ ਝੂਠੀ ਮੂਠੀ ਰਤ (ਵੀ) ਲਾ ਲਿਆਏ (ਸਨ ।) (ਜਿਸ ਨੂੰ ਵੇਖ ਕੇ) ਉਸ ਨੇ ਇਹ ਕਿਹਾ ਸੀ ਕਿ (ਇਹ ਗੱਲ ਠੀਕ ਨਹੀਂ); ਸਗੋਂ ਤੁਹਾਡੇ ਮਨਾਂ ਨੇ ਇਕ ਅਜਿਹੀ (ਭੈੜੀ) ਗੱਲ ਨੂੰ ਚੰਗਾ ਕਰ ਕੇ ਵਿਖਾਇਆ ਹੈ, (ਜੋ ਤੁਸੀਂ ਕਰ ਚੁੱਕੇ ਹੋ ।) ਹੁਣ ਤਾਂ ਮੇਰੇ ਲਈ ਵੱਡਾ ਸਬਰ ਕਰਨਾ (ਹੀ ਯੋਗ) ਹੈ; ਕਿਉਂਕਿ ਜੋ ਗੱਲ ਤੁਸੀਂ ਵਰਣਨ ਕਰਦੇ ਹੋ, ਉਸ (ਦੇ ਉਪਰਾਲੇ) ਲਈ ਅੱਲਾਹ ਤੋਂ ਹੀ ਸਹਾਇਤਾ ਮੰਗੀ ਜਾ ਸਕਦੀ ਹੈ ? (ਤੇ ਉਸੇ ਤੋਂ ਹੀ ਮੰਗੀ ਜਾਏਗੀ) ।੧੯।

وَجَآءَتْ سَيَّارَةٌ فَاَرْسَلُوْا وَارِدَهُمْ فَاَدْلٰى دَلْوَهٗ ۭ قَالَ يٰبُشْرٰى هٰذَا غُلٰمٌ ۭ وَاَسَرُّوْهُ بِضَاعَةً ۭ وَاللّٰهُ عَلِيْمٌۢ بِمَا يَعْمَلُوْنَ ﴿٢٠﴾

ਇੰਨੇ ਨੂੰ (ਓਧਰ) ਇਕ ਕਾਫ਼ਲਾ ਆਇਆ ਸੀ ਤੇ ਓਹਨਾਂ ਨੇ ਆਪਣੇ ਪਾਣੀ ਲਿਆਉਣ ਵਾਲੇ ਨੂੰ ਭੇਜਿਆ ਸੀ । ਉਸ ਨੇ (ਉਸ ਬਾਉਲੀ ਤੇ ਜਾ ਕੇ) ਆਪਣਾ ਡੋਲ ਲਮਕਾਇਆ ਸੀ । (ਜਦ ਉਸ ਨੇ ਉਸ ਬਾਉਲੀ ਵਿਚ ਇਕ ਬਾਲਕ ਵੇਖਿਆ ਸੀ), ਤਾਂ ਉਸ ਨੇ (ਕਾਫ਼ਲੇ ਵਾਲਿਆਂ ਨੂੰ ਕਿਹਾ ਸੀ ਕਿ) ਹੇ (ਕਾਫ਼ਲੇ ਦੇ ਸਾਥੀਓ !) ਇਕ ਖ਼ੁਸ਼ਖ਼ਬਰੀ (ਸੁਣੋ ! ਅਰਥਾਤ ਵੇਖੋ ਮੈਨੂੰ) ਇਹ ਬਾਲਕ (ਮਿਲਿਆ) ਹੈ ਅਤੇ ਓਹਨਾਂ (ਕਾਫ਼ਲੇ ਵਾਲਿਆਂ) ਨੇ ਉਸ ਨੂੰ ਇਕ ਵਪਾਰਕ ਮਾਲ ਸਮਝ ਕੇ ਲੁਕਾ ਲਿਆ ਸੀ, ਅਰਥਾਤ ਜੋ ਕੁਝ ਓਹ ਕਰਦੇ ਸਨ, ਅੱਲਾਹ ਉਸ ਦਾ ਜਾਣਨਹਾਰ ਸੀ ।੨੦।

وَشَرَوْهُ بِثَمَنٍۭ بَخْسٍ دَرَاهِمَ مَعْدُودَةٍ ۚ وَكَانُوا۟
فِيهِ مِنَ الزَّٰهِدِينَ ﴿٢١﴾ ع ٢ ١٢

ਅਤੇ (ਇਸ ਦੇ ਮਗਰੋਂ ਜਦ "ਯੂਸਫ਼" ਦੇ ਭਰਾਵਾਂ ਨੂੰ "ਯੂਸਫ਼" ਦੇ ਫੜੇ ਜਾਣ ਦਾ ਪਤਾ ਲੱਗਾ ਸੀ, ਤਾਂ) ਓਹਨਾਂ ਨੇ (ਉਸ ਨੂੰ ਆਪਣਾ ਗ਼ੁਲਾਮ ਪਰਗਟ ਕਰਕੇ) ਕੁਝ ਥੋੜ੍ਹੇ (ਜਿਹੇ) ਮੁੱਲ ਤੋਂ; ਅਰਥਾਤ ਕੁਝ ਗਿਣਤੀ ਦੇ ਰੁਪਈਆਂ ਦੇ ਵਟਾਂਦਰੇ ਵਿਚ (ਉਸੇ ਕਾਫ਼ਲੇ ਵਾਲਿਆਂ ਕੋਲ ਉਸ ਨੂੰ) ਵੇਚ ਦਿੱਤਾ ਸੀ ਅਤੇ ਓਹ ਇਸ ਤੁਛ ਮੁੱਲ[1] ਤੋਂ ਉੱਕੇ ਹੀ ਬੇਪਰਵਾਹ ਸਨ ।੨੧। (ਰਕੂਅ ੨)

وَقَالَ الَّذِى اشْتَرَىٰهُ مِن مِّصْرَ لِامْرَأَتِهِۦٓ أَكْرِمِى
مَثْوَىٰهُ عَسَىٰٓ أَن يَنفَعَنَآ أَوْ نَتَّخِذَهُۥ وَلَدًا ۚ وَكَذَٰلِكَ
مَكَّنَّا لِيُوسُفَ فِى الْأَرْضِ وَلِنُعَلِّمَهُۥ مِن تَأْوِيلِ
الْأَحَادِيثِ ۚ وَاللَّهُ غَالِبٌ عَلَىٰٓ أَمْرِهِۦ وَلَٰكِنَّ أَكْثَرَ
النَّاسِ لَا يَعْلَمُونَ ﴿٢٢﴾

ਅਤੇ "ਮਿਸਰ" (ਦੇ ਵਸਨੀਕਾਂ) ਵਿੱਚੋਂ ਜਿਸ ਪ੍ਰਾਣੀ ਨੇ ਉਸ ਨੂੰ ਮੁੱਲ ਲਿਆ ਸੀ, ਉਸ ਨੇ ਆਪਣੀ ਪਤਨੀ ਨੂੰ ਇਹ ਕਿਹਾ ਸੀ ਕਿ ਇਸ ਨੂੰ ਚੰਗੀ ਤਰ੍ਹਾਂ ਸਤਿਕਾਰ ਨਾਲ ਰੱਖਣਾ। ਆਸ ਹੈ ਕਿ ਇਹ (ਬਾਲਕ) ਸਾਡੇ ਲਈ ਵੱਡਾ ਲਾਭਦਾਇਕ (ਸਿਧ) ਹੋਵੇਗਾ। ਜਾਂ (ਫੇਰ) ਅਸੀਂ ਇਸ ਨੂੰ (ਆਪਣਾ ਧਰਮ) ਪੁੱਤਰ (ਹੀ) ਬਣਾ ਲਵਾਂਗੇ। ਇਸ ਤਰ੍ਹਾਂ ਅਸੀਂ "ਯੂਸਫ਼" ਨੂੰ ਉਸ ਦੇਸ ਵਿਚ (ਮਾਣ ਤੇ) ਸਤਿਕਾਰ ਬਖ਼ਸ਼ਿਆ ਸੀ ਅਤੇ (ਅਸੀਂ ਉਸ ਨੂੰ ਇਹ ਸਤਿਕਾਰ) ਇਸ ਲਈ (ਵੀ) ਦਿੱਤਾ ਸੀ ਕਿ ਅਸੀਂ ਸੁਪਨਿਆਂ ਦੀਆਂ ਗੱਲਾਂ ਸਮਝਣ ਦਾ ਗਿਆਨ ਉਸ ਨੂੰ ਦੇ ਸਕੀਏ, ਅਰਥਾਤ ਅੱਲਾਹ ਆਪਣੀ ਗੱਲ (ਨੂੰ ਪੂਰਨ ਕਰਨ) ਤੇ (ਵੱਡਾ) ਸਮਰਥ ਹੈ, ਪਰ ਵਧੇਰੇ ਲੋਕ (ਇਸ ਅਸਲੀਅਤ ਨੂੰ) ਜਾਣਦੇ ਹੀ ਨਹੀਂ ।੨੨।

وَلَمَّا بَلَغَ أَشُدَّهُۥٓ ءَاتَيْنَٰهُ حُكْمًا وَعِلْمًا ۚ وَكَذَٰلِكَ
نَجْزِى الْمُحْسِنِينَ ﴿٢٣﴾

ਅਤੇ ਜਦ ਉਹ ("ਯੂਸਫ਼") ਆਪਣੇ ਬਲ (ਤੇ ਜੁਆਨੀ ਦੀ ਅਵਸਥਾ) ਨੂੰ ਪੁੱਜਾ ਸੀ, ਤਾਂ ਅਸੀਂ ਉਸ ਨੂੰ ਫ਼ੈਸਲਾ ਕਰਨ (ਦੀ ਸ਼ਕਤੀ) ਤੇ (ਖ਼ਾਸ) ਗਿਆਨ ਬਖ਼ਸ਼ਿਆ ਸੀ, ਅਰਥਾਤ ਅਸੀਂ ਭਲੇ ਪੁਰਖਾਂ ਨੂੰ ਏਹੋ ਹੀ ਵਟਾਂਦਰਾ ਦਿਆ ਕਰਦੇ ਹਾਂ ।੨੩।

---

[1]ਅਰਥਾਤ—ਉਸ ਨੂੰ ਆਪਣੇ ਦੇਸ ਤੋਂ ਕੱਢਣ ਲਈ ਓਹਨਾਂ ਨੇ "ਯੂਸਫ਼" ਨੂੰ ਵੇਚਿਆ ਸੀ। ਓਹਨਾਂ ਨੂੰ ਇਸ ਬਾਰੇ ਰੁਪਈਏ ਦਾ ਕੋਈ ਲਾਲਚ ਨਹੀਂ ਸੀ।

وَرَاوَدَتْهُ الَّتِي هُوَ فِي بَيْتِهَا عَنْ نَّفْسِهِ وَغَلَّقَتِ الْأَبْوَابَ وَقَالَتْ هَيْتَ لَكَ ۚ قَالَ مَعَاذَ اللَّهِ ۖ إِنَّهُ رَبِّي أَحْسَنَ مَثْوَايَ ۖ إِنَّهُ لَا يُفْلِحُ الظَّالِمُونَ ﴿٢٣﴾

ਅਤੇ ਜਿਸ (ਤੀਵੀਂ) ਦੇ ਘਰ ਉਹ (ਰਹਿੰਦਾ) ਸੀ, ਉਸ ਨੇ ਉਸ ਦੀ ਇੱਛਾ ਦੇ ਵਿਰੁਧ (ਉਸ ਤੋਂ ਇਕ) ਕੁਕਰਮ ਕਰਵਾਉਣਾ ਚਾਹਿਆ ਸੀ, ਅਰਥਾਤ ਉਸ ਨੇ ਘਰ ਦੇ ਸਾਰੇ ਬੂਹੇ ਬੰਦ ਕਰ ਦਿੱਤੇ ਸਨ ਤੇ ਉਸ ਨੂੰ ਇਹ ਕਿਹਾ ਸੀ ਕਿ (ਮੇਰੇ ਵਲ) ਆਓ। ਉਸ ਨੇ ਇਹ ਕਿਹਾ ਸੀ ਕਿ ਮੈਂ ਅਜਿਹੇ ਕੁਕਰਮ ਤੋਂ ਅੱਲਾਹ ਦੀ ਓਟ ਮੰਗਦਾ ਹਾਂ। ਬੇਸ਼ੱਕ ਮੇਰਾ ਉਹ ਸਾਜਨਹਾਰ ਤੇ ਪਾਲਨਹਾਰ ਹੈ। ਉਸੇ ਨੇ (ਹੀ) ਮੇਰੇ ਰਹਿਣ ਦੀ ਥਾਂ ਚੰਗੀ ਬਣਾਈ ਹੈ। (ਸੱਚੀ) ਗੱਲ ਇਹ ਹੈ ਕਿ ਜ਼ਾਲਮ ਕਦੇ ਸਫ਼ਲ ਨਹੀਂ ਹੋ ਸਕਦੇ।੨੪।

وَلَقَدْ هَمَّتْ بِهِ ۖ وَهَمَّ بِهَا لَوْلَا أَنْ رَّأَىٰ بُرْهَانَ رَبِّهِ ۚ كَذَٰلِكَ لِنَصْرِفَ عَنْهُ السُّوءَ وَالْفَحْشَاءَ ۚ إِنَّهُ مِنْ عِبَادِنَا الْمُخْلَصِينَ ﴿٢٤﴾

ਉਸ (ਤੀਵੀਂ) ਨੇ ਉਸ ਬਾਰੇ (ਆਪਣੀ) ਇੱਛਾ ਪੱਕੀ ਕਰ ਲਈ ਸੀ ਤੇ ਉਸ (ਯੂਸਫ਼) ਨੇ ਵੀ ਉਸ (ਤੋਂ ਬਚਨ) ਬਾਰੇ (ਆਪਣੀ) ਇੱਛਾ ਪੱਕੀ ਕਰ ਲਈ ਸੀ, ਅਰਥਾਤ ਜੇ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਪਸ਼ਟ ਚਮਤਕਾਰ ਨਾ ਵੇਖਿਆ ਹੁੰਦਾ, (ਤਾਂ ਉਹ ਉਸ ਤੋਂ ਬਚਣ ਦੀ ਇੱਛਾ ਨਾ ਕਰ ਸਕਦਾ।) ਸੋ ਇਸੇ ਤਰ੍ਹਾਂ ਹੀ (ਹੋਇਆ) ਸੀ; ਤਾਂ ਜੁ ਅਸੀਂ ਉਸ ਤੋਂ ਹਰੇਕ ਕੁਕਰਮ ਤੇ ਵਿਭਚਾਰ (ਦੀ ਗੱਲ) ਦੂਰ ਕਰ ਦੇਈਏ। ਬੇਸ਼ੱਕ ਉਹ ਸਾਡੇ ਪਤਿਵੰਤੇ (ਤੇ ਪਾਕ ਕੀਤੇ ਹੋਏ) ਬੰਦਿਆਂ ਵਿੱਚੋਂ ਸੀ।੨੫।

وَاسْتَبَقَا الْبَابَ وَقَدَّتْ قَمِيصَهُ مِنْ دُبُرٍ وَأَلْفَيَا سَيِّدَهَا لَدَا الْبَابِ ۚ قَالَتْ مَا جَزَاءُ مَنْ أَرَادَ بِأَهْلِكَ سُوءًا إِلَّا أَنْ

ਅਤੇ ਓਹ (ਦੋਵੇਂ ਹੀ) ਦਰਵਾਜ਼ੇ ਵਲ ਦੌੜੇ ਸਨ ਤੇ (ਇਸ ਖਿੱਚੋਤਾਣ ਵਿਚ) ਉਸ (ਤੀਵੀਂ) ਨੇ ਉਸ ਦੇ ਕੁੜਤੇ ਨੂੰ ਪਿਛਲੇ ਪਾਸਿਓਂ ਪਾੜ ਦਿੱਤਾ ਸੀ, ਅਰਥਾਤ (ਜਦ ਓਹ ਦਰਵਾਜ਼ੇ ਤੇ ਪੁੱਜੇ ਸਨ, ਤਾਂ) ਓਹਨਾਂ ਨੇ ਉਸ (ਤੀਵੀਂ) ਦੇ ਪਤੀ ਨੂੰ ਬੂਹੇ ਅੱਗੇ (ਖੜੋਤਾ) ਵੇਖਿਆ ਸੀ। (ਜਿਸ ਤੇ) ਉਸ ਤੀਵੀਂ ਨੇ ਆਪਣੇ ਪਤੀ ਨੂੰ (ਝੂਠ ਹੀ) ਇਹ ਕਿਹਾ ਸੀ ਕਿ ਜੋ (ਪ੍ਰਾਣੀ) ਤੁਹਾਡੀ ਪਤਨੀ ਨਾਲ ਵਿਭਚਾਰ

يُّسۡجَنَ اَوۡ عَذَابٌ اَلِيۡمٌ ﴿۲۵﴾

(ਕਰਨਾ) ਚਾਹੇ; ਉਸ ਨੂੰ ਇਸ ਤੋਂ ਛੁੱਟ (ਹੋਰ ਕੋਈ) ਦੰਡ ਨਹੀਂ (ਦੇਣਾ ਚਾਹੀਦਾ) ਕਿ ਉਸ ਨੂੰ ਕੈਦ ਕਰ ਦਿੱਤਾ ਜਾਏ, ਜਾਂ (ਉਸ ਨੂੰ) ਕੋਈ ਹੋਰ ਘੋਰ ਕਸ਼ਟ (ਦਿੱਤਾ ਜਾਏ) ।੨੬।

قَالَ هِىَ رَاوَدَتۡنِىۡ عَنۡ نَّفۡسِىۡ وَشَهِدَ شَاهِدٌ مِّنۡ اَهۡلِهَا ۚ اِنۡ كَانَ قَمِيۡصُهٗ قُدَّ مِنۡ قُبُلٍ فَصَدَقَتۡ وَهُوَ مِنَ الۡكٰذِبِيۡنَ ﴿۲۶﴾

ਉਸ (ਯੂਸਫ਼) ਨੇ ਇਹ ਕਿਹਾ ਸੀ ਕਿ (ਇਹ ਗੱਲ ਝੂਠ ਹੈ); ਸਗੋਂ ਇਸ ਤੀਵੀਂ ਨੇ ਮੇਰੇ ਪਾਸੋਂ ਮੇਰੀ ਇੱਛਾ ਦੇ ਵਿਰੁਧ (ਇਕ) ਭੈੜਾ ਕਰਮ ਕਰਵਾਉਣਾ ਚਾਹਿਆ ਸੀ, ਅਰਥਾਤ ਉਸ (ਤੀਵੀਂ) ਦੇ ਘਰਾਣੇ ਦੇ (ਹੀ) ਇਕ ਸੱਜਣ ਨੇ ਇਹ ਗਵਾਹੀ ਦਿੱਤੀ ਸੀ (ਕਿ ਇਸ ਤੀਵੀਂ ਦੇ ਬਸਤਰ ਕਿਤੋਂ ਵੀ ਨਹੀਂ ਪਾਟੇ ਤੇ ਇਸ ਆਦਮੀ ਦਾ ਕੁੜਤਾ ਤਾਜ਼ਾ ਪਾਟਿਆ ਹੋਇਆ ਹੈ। ਸੋ) ਜੇ ਇਸ ਦਾ ਕੁੜਤਾ ਅਗਲੇ ਪਾਸਿਓਂ ਪਾਟਿਆ ਹੈ, ਤਾਂ ਇਹ ਤੀਵੀਂ ਸੱਚ ਕਹਿੰਦੀ ਹੈ ਅਤੇ ਉਹ ਆਦਮੀ ਨਿਰਸੰਦੇਹ ਝੂਠਾ ਹੈ ।੨੭।

وَاِنۡ كَانَ قَمِيۡصُهٗ قُدَّ مِنۡ دُبُرٍ فَكَذَبَتۡ وَهُوَ مِنَ الصّٰدِقِيۡنَ ﴿۲۷﴾

ਅਤੇ ਜੇ ਇਸ (ਆਦਮੀ) ਦਾ ਕੁੜਤਾ ਪਿਛਲੇ ਪਾਸਿਓਂ ਪਾਟਿਆ ਹੈ, ਤਾਂ ਇਸ ਤੀਵੀਂ ਨੇ ਕੂੜ ਤੋਲਿਆ ਹੈ, ਅਰਥਾਤ ਉਹ (ਆਦਮੀ) ਨਿਰਸੰਦੇਹ ਸੱਚਾ ਹੈ ।੨੮।

فَلَمَّا رَاٰ قَمِيۡصَهٗ قُدَّ مِنۡ دُبُرٍ قَالَ اِنَّهٗ مِنۡ كَيۡدِكُنَّ ؕ اِنَّ كَيۡدَكُنَّ عَظِيۡمٌ ﴿۲۸﴾

ਸੋ ਜਦ ਉਸ (ਦੇ ਪਤੀ) ਨੇ ਉਸ (ਯੂਸਫ਼) ਦੇ ਕੁੜਤੇ ਨੂੰ ਪਿਛਲੇ ਪਾਸਿਓਂ ਪਾਟਿਆ ਹੋਇਆ ਵੇਖਿਆ ਸੀ, ਤਾਂ ਉਸ ਨੇ (ਆਪਣੀ ਤੀਵੀਂ ਨੂੰ) ਇਹ ਕਿਹਾ ਸੀ ਕਿ ਇਹ (ਸਾਰਾ ਝਗੜਾ) ਬੇਸ਼ੱਕ ਤੁਹਾਡੇ ਆਪਣੇ ਹੀ ਚਲਿੱਤਰ ਦਾ ਸਿੱਟਾ ਹੈ। ਬੇਸ਼ੱਕ ਤੁਹਾਡੇ ਤੀਵੀਆਂ ਦੇ ਚਲਿੱਤਰ ਵੱਡੇ ਭਾਰੇ ਹੋਇਆ ਕਰਦੇ ਹਨ ।੨੯।

يُوۡسُفُ اَعۡرِضۡ عَنۡ هٰذَا ٚ وَاسۡتَغۡفِرِىۡ لِذَنۡۢبِكِ ۖۚ اِنَّكِ كُنۡتِ مِنَ الۡخٰطِـِٕيۡنَ ﴿۲۹﴾ ع

ਹੇ ਯੂਸਫ਼! ਤੂੰ ਇਸ (ਤੀਵੀਂ ਦੇ ਚਲਿੱਤਰ) ਨੂੰ ਭੁਲਾ ਦੇ ਅਤੇ (ਹੇ ਤੀਵੀਂ !) ਤੂੰ ਆਪਣੇ ਦੋਸ਼ ਦੀ ਬਖ਼ਸ਼ਿਸ਼ ਮੰਗ। ਬੇਸ਼ੱਕ ਤੂੰ ਜ਼ਾਲਮਾਂ (ਤੇ ਅਪਰਾਧੀਆਂ) ਵਿੱਚੋਂ ਹੈਂ ।੩੦। (ਰਕੂਅ ੩)

وَقَالَ نِسْوَةٌ فِي الْمَدِينَةِ امْرَاَتُ الْعَزِيزِ تُرَاوِدُ فَتٰهَا عَنْ نَّفْسِهٖ ۚ قَدْ شَغَفَهَا حُبًّا ۗ اِنَّا لَنَرٰىهَا فِيْ ضَلٰلٍ مُّبِيْنٍ ﴿٣١﴾

ਉਸ ਨਗਰ ਦੀਆਂ ਕਈ ਤੀਵੀਆਂ ਨੇ (ਇਕ ਦੂਜੀ ਨੂੰ) ਇਹ ਕਿਹਾ ਸੀ ਕਿ "ਅਜ਼ੀਜ਼" ਦੀ ਤੀਵੀਂ ਆਪਣੇ ਗ਼ੁਲਾਮ ਤੋਂ ਉਸ ਦੀ ਇੱਛਾ ਦੇ ਵਿਰੁਧ ਵਿਭਚਾਰ ਕਰਵਾਉਣਾ ਚਾਹੁੰਦੀ ਹੈ। ਉਸ ਦੇ ਪ੍ਰੇਮ ਨੇ ਉਸ ਦੇ ਦਿਲ ਵਿਚ ਘਰ ਕਰ ਲਿਆ ਹੈ। ਅਸੀਂ (ਇਸ ਮਾਮਲੇ ਵਿਚ) ਉਸ ਨੂੰ ਸਪਸ਼ਟ ਭੁੱਲ ਵਿਚ ਵੇਖਦੀਆਂ ਹਾਂ ।੩੧।

فَلَمَّا سَمِعَتْ بِمَكْرِهِنَّ اَرْسَلَتْ اِلَيْهِنَّ وَاَعْتَدَتْ لَهُنَّ مُتَّكَاً وَّاٰتَتْ كُلَّ وَاحِدَةٍ مِّنْهُنَّ سِكِّيْنًا وَّقَالَتِ اخْرُجْ عَلَيْهِنَّ ۚ فَلَمَّا رَاَيْنَهٗۤ اَكْبَرْنَهٗ وَقَطَّعْنَ اَيْدِيَهُنَّ وَقُلْنَ حَاشَ لِلّٰهِ مَا هٰذَا بَشَرًا ۗ اِنْ هٰذَاۤ اِلَّا مَلَكٌ كَرِيْمٌ ﴿٣٢﴾

ਅਤੇ ਜਦ ਉਸ ਨੂੰ ਓਹਨਾਂ ਦੀਆਂ ਏਹਨਾਂ ਗੱਲਾਂ ਦਾ ਪਤਾ ਲਗਾ ਸੀ, ਤਾਂ ਉਸ ਨੇ ਓਹਨਾਂ ਨੂੰ (ਪ੍ਰੀਤੀ ਭੋਜਨ ਦਾ) ਸੱਦਾ-ਪੱਤਰ ਦਿੱਤਾ ਸੀ, ਅਰਥਾਤ ਓਹਨਾਂ ਲਈ ਇਕ (ਉਚੇਚਾ) ਤਖ਼ਤ ਤਿਆਰ ਕਰਵਾਇਆ ਸੀ। (ਜਦ ਓਹ ਸਾਰੀਆਂ ਆ ਗਈਆਂ ਸਨ, ਤਾਂ) ਓਹਨਾਂ ਵਿੱਚੋਂ ਹਰੇਕ ਨੂੰ (ਖਾਣੇ ਦੇ ਕੱਟਣ ਵਾਸਤੇ ਇਕ ਇਕ) ਛੁਰੀ ਦਿੱਤੀ ਸੀ ਤੇ ("ਯੂਸਫ਼" ਨੂੰ) ਇਹ ਕਿਹਾ ਸੀ (ਕਿ) ਓਹਨਾਂ ਦੇ ਸਾਹਮਣੇ ਆਵੇ ਸੋ ਜਦ ਓਹਨਾਂ (ਤੀਵੀਆਂ) ਨੇ ਉਸ ਨੂੰ ਵੇਖਿਆ ਸੀ, ਤਾਂ ਉਸ ਨੂੰ (ਵੱਡੀ) ਸ਼ਾਨ ਵਾਲਾ (ਮਨੁੱਖ) ਸਮਝਿਆ ਸੀ, ਅਰਥਾਤ (ਉਸ ਨੂੰ ਵੇਖ ਕੇ ਵੱਡੀ ਹੈਰਾਨੀ ਨਾਲ) ਓਹਨਾਂ ਨੇ ਆਪਣੇ ਹੱਥ ਵਢ ਲਏ ਸਨ[1] ਅਤੇ ਇਹ ਕਿਹਾ ਸੀ (ਕਿ ਇਹ ਸੱਜਣ ਕੇਵਲ) ਅੱਲਾਹ ਵਾਸਤੇ ਹੀ (ਵਿਭਚਾਰ ਕਰਨ ਤੋਂ) ਡਰਿਆ ਹੈ। ਇਹ ਤਾਂ ਕੋਈ ਮਨੁੱਖ ਨਹੀਂ; ਸਗੋਂ ਇਕ ਪਤਿਵੰਤਾ ਫ਼ਰਿਸ਼ਤਾ ਹੈ ।੩੨।

قَالَتْ فَذٰلِكُنَّ الَّذِيْ لُمْتُنَّنِيْ فِيْهِ ۗ وَلَقَدْ رَاوَدْتُّهٗ عَنْ نَّفْسِهٖ فَاسْتَعْصَمَ ۗ وَلَئِنْ لَّمْ يَفْعَلْ مَاۤ اٰمُرُهٗ

(ਇਸ ਤੇ) ਉਸ (ਤੀਵੀਂ) ਨੇ ਇਹ ਕਿਹਾ ਸੀ ਕਿ ਇਹ ਉਹੋ (ਬੰਦਾ) ਹੈ, ਜਿਸ ਬਾਰੇ ਤੁਸੀਂ ਮੈਨੂੰ ਨਿੰਦ-ਦੀਆਂ ਸੀ ਅਤੇ ਮੈਂ ਹੀ ਇਸ ਦੀ ਇੱਛਾ ਦੇ ਵਿਰੁਧ ਇਸ ਤੋਂ ਵਿਭਚਾਰ ਕਰਵਾਉਣ ਦਾ ਜਤਨ ਕੀਤਾ ਸੀ,

---

[1]ਅਰਥਾਤ—ਓਹਨਾਂ ਤੀਵੀਆਂ ਨੇ ਆਪਣੀਆਂ ਉਂਗਲਾਂ ਦੰਦਾਂ ਹੇਠ ਦਬਾ ਲਈਆਂ ਸਨ।

لَيُسْجَنَنَّ وَلَيَكُونًا مِّنَ الصّٰغِرِينَ ۝٣٢

(ਪਰ) ਉਸ ਤੋਂ (ਵੀ) ਇਹ ਬਚਿਆ ਹੀ ਰਿਹਾ ਸੀ ਅਤੇ ਜੇ ਇਸ ਨੇ ਉਹ ਗੱਲ—ਜਿਸ ਬਾਰੇ ਮੈਂ ਇਸ ਨੂੰ ਪ੍ਰੇਰਨਾ ਦਿੰਦੀ ਹਾਂ, ਨਾ ਕੀਤੀ, ਤਾਂ ਨਿਰਸੰਦੇਹ ਇਸ ਨੂੰ ਕੈਦ ਕਰ ਦਿੱਤਾ ਜਾਏਗਾ ਤੇ ਬੇਸ਼ੱਕ ਇਹ ਹੀਣਾ ਹੋ ਜਾਏਗਾ ।੩੩।

قَالَ رَبِّ السِّجْنُ أَحَبُّ إِلَيَّ مِمَّا يَدْعُونَنِي إِلَيْهِ وَإِلَّا تَصْرِفْ عَنِّي كَيْدَهُنَّ أَصْبُ إِلَيْهِنَّ وَأَكُنْ مِّنَ الْجٰهِلِينَ ۝٣٣

(ਇਹ ਸੁਣ ਕੇ) ਉਸ (ਯੂਸਫ਼) ਨੇ (ਪ੍ਰਭੂ ਅੱਗੇ) ਇਹ ਅਰਜ਼ੋਈ ਕੀਤੀ ਸੀ (ਕਿ) ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜਿਸ ਗੱਲ ਵਲ ਉਹ (ਤੀਵੀਂ) ਮੈਨੂੰ ਪ੍ਰੇਰਦੀ ਹੈ, ਉਸ ਨਾਲੋਂ ਮੈਨੂੰ ਕੈਦਖ਼ਾਨੇ ਵਿਚ ਜਾਣਾ ਵਧੇਰੇ ਪਸੰਦ ਹੈ, ਅਰਥਾਤ ਜੇ ਤੂੰ ਮੈਨੂੰ ਉਸ ਦੇ ਇਸ ਚਲਿੱਤਰ (ਦੇ ਭੈੜੇ ਸਿੱਟੇ) ਤੋਂ ਨਾ ਬਚਾਇਆ, ਤਾਂ ਮੈਂ ਓਹਨਾਂ ਵਲ ਝੁਕ ਜਾਵਾਂਗਾ ਤੇ ਅਗਿਆਨੀਆਂ[1] ਨਾਲ ਜਾ ਰਲਾਂਗਾ ।੩੪।

فَاسْتَجَابَ لَهُ رَبُّهُ فَصَرَفَ عَنْهُ كَيْدَهُنَّ إِنَّهُ هُوَ السَّمِيعُ الْعَلِيمُ ۝٣٤

ਸੋ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਦੀ ਇਹ ਅਰਜ਼ੋਈ ਪਰਵਾਨ ਕਰ ਲਈ ਸੀ ਤੇ ਉਸ ਨੂੰ ਉਸ ਤੀਵੀਂ ਦੇ ਚਲਿੱਤਰਾਂ (ਦੇ ਸਿੱਟੇ) ਤੋਂ ਬਚਾ ਲਿਆ ਸੀ । ਬੇਸ਼ੱਕ ਉਹ (ਪ੍ਰਭੂ) ਹੀ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੩੫।

ثُمَّ بَدَا لَهُمْ مِّنْ بَعْدِ مَا رَأَوُا الْاٰيٰتِ لَيَسْجُنُنَّهُ حَتّٰى حِينٍ ۝٣٥ ع

ਫੇਰ ਓਹਨਾਂ ਲੋਕਾਂ ਦੀ, (ਅਰਥਾਤ ਉਸ ਜਾਤੀ ਦੇ ਸਿਰਕਢ ਸਰਦਾਰਾਂ ਦੇ) ਚਿਹਨ ਚੱਕਰਾਂ ਨੂੰ ਵੇਖ ਕੇ (ਇਹ) ਰਾਇ ਹੋ ਗਈ ਸੀ ਕਿ (ਇਸ ਬਦਨਾਮੀ ਨੂੰ ਦੂਰ ਕਰਨ ਲਈ) ਓਹ ਉਸ ਨੂੰ (ਘੱਟ ਘੱਟ) ਕੁਝ ਸਮੇਂ ਲਈ ਜ਼ਰੂਰ ਕੈਦ ਕਰ ਦੇਣ ।੩੬।

(ਰਕੂਅ ੪)

وَدَخَلَ مَعَهُ السِّجْنَ فَتَيٰنِ قَالَ أَحَدُهُمَا إِنِّي أَرٰنِي أَعْصِرُ خَمْرًا وَقَالَ

ਅਤੇ (ਉਸ) ਜੇਲ੍ਹ ਵਿਚ ਉਸ ਦੇ ਨਾਲ ਦੋ ਹੋਰ ਗੱਭਰੂ (ਵੀ) ਕੈਦ ਹੋਏ ਸਨ । ਓਹਨਾਂ ਵਿੱਚੋਂ ਇਕ ਨੇ (ਉਸ ਨੂੰ ਇਹ) ਕਿਹਾ ਸੀ ਕਿ ਮੈਂ (ਸੁਪਨੇ ਵਿਚ) ਆਪਣੇ ਆਪ ਨੂੰ (ਇਸ ਦਸ਼ਾ ਵਿਚ) ਵੇਖਿਆ ਹੈ

[1]ਅਰਥਾਤ ਤੇਰੀ ਸਹਾਇਤਾ ਨਾਲ ਹੀ ਬਚ ਸਕਦਾ ਹਾਂ । ਨਹੀਂ ਤਾਂ ਤੇਰੀ ਸਹਾਇਤਾ ਤੋਂ ਬਿਨਾਂ ਇਹ ਅਸੰਭਵ ਨਹੀਂ ਕਿ ਮੈਂ ਅਗਿਆਨੀਆਂ ਵਾਲੇ ਕੰਮ ਕਰਨ ਲਗ ਪਵਾਂ ।

الْاٰخَرُ اِنِّیْۤ اَرٰىنِیْۤ اَحْمِلُ فَوْقَ رَاْسِیْ خُبْزًا
تَاْكُلُ الطَّیْرُ مِنْهُ ؕ نَبِّئْنَا بِتَاْوِیْلِهٖ ۚ اِنَّا
نَرٰىكَ مِنَ الْمُحْسِنِیْنَ ﴿۳۶﴾

ਕਿ ਮੈਂ ਅੰਗੂਰ ਨਿਚੋੜ ਰਿਹਾ ਹਾਂ ਅਤੇ ਦੂਜੇ ਨੇ ਇਹ ਕਿਹਾ ਸੀ (ਕਿ) ਮੈਂ (ਇਹ ਸੁਪਨਾ ਵੇਖਿਆ ਹੈ ਕਿ ਮੈਂ) ਆਪਣੇ ਸਿਰ ਤੇ ਰੋਟੀਆਂ ਚੁੱਕੀਆਂ ਹੋਈਆਂ ਹਨ ਤੇ ਪੰਛੀ ਓਹਨਾਂ ਵਿੱਚੋਂ ਖਾ ਰਹੇ ਹਨ । (ਓਹਨਾਂ ਦੋਹਾਂ ਨੇ ਉਸ ਨੂੰ ਇਹ ਕਿਹਾ ਸੀ ਕਿ) ਤੁਸੀਂ ਸਾਨੂੰ ਇਸ ਦਾ ਭਾਵ ਸਮਝਾ ਦਿਓ । ਬੇਸ਼ੱਕ ਅਸੀਂ ਆਪ ਨੂੰ ਪਰਉਪਕਾਰੀਆਂ ਵਿੱਚੋਂ ਜਾਣਦੇ ਹਾਂ ।੩੬।

قَالَ لَا یَاْتِیْكُمَا طَعَامٌ تُرْزَقٰنِهٖۤ اِلَّا نَبَّاْتُكُمَا بِتَاْوِیْلِهٖ
قَبْلَ اَنْ یَّاْتِیَكُمَا ؕ ذٰلِكُمَا مِمَّا عَلَّمَنِیْ رَبِّیْ ؕ اِنِّیْ تَرَكْتُ
مِلَّةَ قَوْمٍ لَّا یُؤْمِنُوْنَ بِاللّٰهِ وَ هُمْ بِالْاٰخِرَةِ هُمْ
كٰفِرُوْنَ ﴿۳۷﴾

ਉਸ ਨੇ ਇਹ ਕਿਹਾ ਸੀ ਕਿ (ਇਸ ਸਮੇਂ ਦਾ) ਭੋਜਨ ਵੀ ਅਜੇ ਨਹੀਂ ਆਇਗਾ ਕਿ ਮੈਂ ਤੁਹਾਨੂੰ ਉਸ ਤੋਂ ਪਹਿਲਾਂ ਏਹਨਾਂ (ਸੁਪਨਿਆਂ) ਦਾ ਭਾਵ ਦਸ ਦਿਆਂਗਾ । ਇਹ (ਸੁਪਨਿਆਂ ਦਾ ਭਾਵ ਦੱਸਣ ਦੀ ਯੋਗਤਾ ਮੇਰੇ ਵਿਚ) ਇਸ ਲਈ ਹੈ ਕਿ ਮੇਰੇ ਸਾਜਨ-ਹਾਰ ਤੇ ਪਾਲਨਹਾਰ ਨੇ ਮੈਨੂੰ ਗਿਆਨ ਬਖ਼ਸ਼ਿਆ ਹੋਇਆ ਹੈ । ਮੈਂ ਓਹਨਾਂ ਲੋਕਾਂ ਦੇ ਮਤਿ ਦਾ, ਜੋ ਅੱਲਾਹ ਉੱਤੇ ਸ਼ਰਧਾ ਨਹੀਂ ਰੱਖਦੇ ਤੇ ਕਿਆਮਤ (ਦੇ ਦਿਹਾੜੇ) ਦੇ ਵੀ ਇਨਕਾਰੀ ਹਨ, ਤਿਆਗ ਕੀਤਾ ਹੋਇਆ ਹੈ ।੩੭।

وَ اتَّبَعْتُ مِلَّةَ اٰبَآءِیْۤ اِبْرٰهِیْمَ وَ اِسْحٰقَ وَ یَعْقُوْبَ ؕ
مَا كَانَ لَنَاۤ اَنْ نُّشْرِكَ بِاللّٰهِ مِنْ شَیْءٍ ؕ ذٰلِكَ مِنْ
فَضْلِ اللّٰهِ عَلَیْنَا وَ عَلَى النَّاسِ وَ لٰكِنَّ اَكْثَرَ النَّاسِ
لَا یَشْكُرُوْنَ ﴿۳۸﴾

ਅਰਥਾਤ ਮੈਂ ਆਪਣੇ ਪਿਉ-ਦਾਦਿਆਂ— "ਇਬਰਾਹੀਮ", "ਇਸਹਾਕ", ਤੇ "ਯਕੂਬ" ਦੀ ਅਗਵਾਈ ਹੇਠ ਚਲ ਰਿਹਾ ਹਾਂ । ਸਾਨੂੰ ਕਿਸੇ ਚੀਜ਼ ਨੂੰ ਅੱਲਾਹ ਦੀ ਬਰਾਬਰੀ ਦੇਣ ਦਾ ਕੋਈ ਅਧਿਕਾਰ ਨਹੀਂ ਹੈ । ਇਹ (ਈਸ਼ਵਰ ਦੀ ਏਕਤਾ ਦੀ ਸਿੱਖਿਆ-ਦਾ ਪ੍ਰਾਪਤ ਹੋਣਾ) ਸਾਡੇ ਉੱਤੇ ਤੇ ਦੂਜੇ ਲੋਕਾਂ ਉੱਤੇ ਅੱਲਾਹ ਦੀ ਇਕ ਵੱਡੀ ਮਿਹਰ ਹੈ, ਪਰ ਵਧੇਰੇ ਲੋਕ (ਉਸ ਦੇ ਉਪਕਾਰਾਂ ਦਾ) ਧੰਨਵਾਦ ਨਹੀਂ ਕਰਦੇ ।੩੮।

یٰصَاحِبَیِ السِّجْنِ ءَاَرْبَابٌ مُّتَفَرِّقُوْنَ خَیْرٌ اَمِ

ਹੇ (ਮੇਰੇ) ਜੇਲ੍ਹ ਦੇ ਦੋਵੇਂ ਸਾਥੀਓ ! ਕੀ (ਇਕ ਦੂਜੇ ਨਾਲ) ਵਿਰੋਧ ਰੱਖਣ ਵਾਲੇ ਕਈ ਇਸ਼ਟ ਚੰਗੇ ਹਨ, ਜਾਂ (ਇੱਕੋ ਇਕ) ਅੱਲਾਹ ਹੀ ਚੰਗਾ ਹੈ, ਜੋ ਪੂਰਨ ਪ੍ਰਬਲ ਹੈ ?

اللّٰهُ الْوَاحِدُ الْقَهَّارُ ۝٣٩
مَا تَعْبُدُونَ مِن دُونِهِ إِلَّا أَسْمَاءً سَمَّيْتُمُوهَا
أَنتُمْ وَآبَاؤُكُم مَّا أَنزَلَ اللَّهُ بِهَا مِن سُلْطَانٍ إِنِ
الْحُكْمُ إِلَّا لِلَّهِ أَمَرَ أَلَّا تَعْبُدُوا إِلَّا إِيَّاهُ ذَٰلِكَ
الدِّينُ الْقَيِّمُ وَلَٰكِنَّ أَكْثَرَ النَّاسِ لَا يَعْلَمُونَ ۝٤٠

ਤੁਸੀਂ ਉਸ ਦਾ ਤਿਆਗ ਕਰ ਕੇ ਕੁਝ (ਬਣਾਉਟੀ) ਨਾਵਾਂ ਤੋਂ ਛੁੱਟ—ਜੋ ਤੁਸਾਂ (ਆਪ) ਤੇ ਤੁਹਾਡੇ ਪਿਉ-ਦਾਦਿਆਂ ਨੇ ਘੜੇ ਹੋਏ ਹਨ, (ਅਰਥਾਤ) ਜਿਨ੍ਹਾਂ ਬਾਰੇ ਅੱਲਾਹ ਨੇ (ਤੁਹਾਡੀ ਪੁਸ਼ਟੀ ਵਿਚ) ਕੋਈ ਵੀ ਦਲੀਲ ਨਹੀਂ ਉਤਾਰੀ—(ਕਿਸੇ ਦੀ) ਪੂਜਾ ਨਹੀਂ ਕਰਦੇ। (ਸੋ ਯਾਦ ਰੱਖੋ ਕਿ) ਫ਼ੈਸਲਾ ਕਰਨ ਦਾ ਅਧਿਕਾਰ ਅੱਲਾਹ ਤੋਂ ਛੁੱਟ ਹੋਰ ਕਿਸੇ ਨੂੰ ਵੀ ਨਹੀਂ ਹੈ (ਅਤੇ) ਉਸ ਨੇ ਇਹ ਹੁਕਮ ਦਿੱਤਾ ਹੋਇਆ ਹੈ ਕਿ ਤੁਸੀਂ ਉਸ ਤੋਂ ਛੁੱਟ ਹੋਰ ਕਿਸੇ ਵੀ ਚੀਜ਼ ਦੀ ਬੰਦਗੀ ਨਾ ਕੀਤਾ ਕਰੋ। ਏਹੋ ਠੀਕ ਧਰਮ ਹੈ, ਪਰ ਵਧੇਰੇ ਲੋਕ ਇਸ ਤੋਂ ਅਗਿਆਤ ਹੀ ਹਨ।੪੦-੪੧।

يَا صَاحِبَيِ السِّجْنِ أَمَّا أَحَدُكُمَا فَيَسْقِي رَبَّهُ خَمْرًا
وَأَمَّا الْآخَرُ فَيُصْلَبُ فَتَأْكُلُ الطَّيْرُ مِن رَّأْسِهِ
قُضِيَ الْأَمْرُ الَّذِي فِيهِ تَسْتَفْتِيَانِ ۝٤١

ਹੇ (ਮੇਰੇ) ਜੇਲ੍ਹ ਦੇ ਦੋਵੇਂ ਸਾਥੀਓ! (ਹੁਣ ਤੁਸੀਂ ਆਪੋ ਆਪਣੇ ਸੁਪਨੇ ਦਾ ਭਾਵ ਸੁਣੋ।) ਤੁਹਾਡੇ ਵਿੱਚੋਂ ਇਕ ਤਾਂ ਆਪਣੇ ਮਾਲਕ ਨੂੰ ਸ਼ਰਾਬ ਪਿਲਾਇਆ ਕਰੇਗਾ ਤੇ ਦੂਜਾ ਸੂਲੀ ਚਾੜ੍ਹ ਕੇ ਮਾਰ ਦਿੱਤਾ ਜਾਏਗਾ। ਫੇਰ ਪੰਛੀ ਉਸ ਦੇ ਸਿਰ ਤੋਂ (ਮਾਸ ਆਦਿ) ਖਾਣਗੇ, ਅਰਥਾਤ ਤੁਸੀਂ ਜਿਸ ਗੱਲ ਬਾਰੇ ਮੇਰੇ ਪਾਸੋਂ ਪੁੱਛਿਆ ਸੀ, ਉਸ ਦਾ ਨਿਰਣਾ ਕਰ ਦਿੱਤਾ ਗਿਆ ਹੈ।੪੨।

وَقَالَ لِلَّذِي ظَنَّ أَنَّهُ نَاجٍ مِّنْهُمَا اذْكُرْنِي عِندَ
رَبِّكَ فَأَنسَاهُ الشَّيْطَانُ ذِكْرَ رَبِّهِ فَلَبِثَ فِي السِّجْنِ
ع ٥ بِضْعَ سِنِينَ ۝٤٢

ਅਤੇ ਓਹਨਾਂ ਵਿੱਚੋਂ ਉਸ ਨੂੰ—ਜਿਸ ਬਾਰੇ ਉਸ ਨੇ ਇਹ ਸਮਝਿਆ ਸੀ ਕਿ ਉਸ ਨੂੰ ਰਿਹਾਈ ਮਿਲਣ ਵਾਲੀ ਹੈ—ਇਹ ਕਿਹਾ ਸੀ (ਕਿ) ਆਪਣੇ ਮਾਲਕ ਅੱਗੇ ਮੇਰਾ (ਵੀ) ਵਰਣਨ ਕਰੀਂ, ਪਰ ਸ਼ੈਤਾਨ[1] ਨੇ ਉਸ (ਰਿਹਾਈ ਪ੍ਰਾਪਤ ਕਰਨ ਵਾਲੇ ਕੈਦੀ) ਨੂੰ ਆਪਣੇ ਮਾਲਕ ਅੱਗੇ ਉਸ ਦਾ ਵਰਣਨ ਕਰਨਾ ਭੁਲਾ ਦਿੱਤਾ ਸੀ (ਅਤੇ) ਉਹ (ਯੂਸਫ਼) ਕਈ ਵਰ੍ਹੇ ਜੇਲ੍ਹ ਵਿਚ ਹੀ ਰਿਹਾ ਸੀ।੪੩। (ਰਕੂਅ ੫)

[1]ਸ਼ੈਤਾਨ ਦਾ ਪਦ ਹਰੇਕ ਕਮਜ਼ੋਰੀ ਤੇ ਬੋਲਿਆ ਜਾਂਦਾ ਹੈ। ਇਸ ਥਾਂ ਇਹ ਭੁੱਲ ਲਈ ਵਰਤਿਆ ਗਿਆ ਹੈ। ਭਾਸ਼ਕਾਰ ਇਹ ਕਹਿੰਦੇ ਹਨ ਕਿ ਇਸ ਥਾਂ "ਯੂਸਫ਼" ਦਾ ਵਰਣਨ ਹੈ ਕਿ ਓਹਨਾਂ ਨੇ ਸ਼ੈਤਾਨ ਦੀ ਪ੍ਰੇਰਨਾ ਨਾਲ "ਇਨਸ਼ਾਅੱਲਾਹ" ਨਹੀਂ ਕਿਹਾ ਸੀ, ਪਰ ਜੋ ਅਰਥ ਅਸੀਂ ਕੀਤਾ ਹੈ, ਉਹ ਕੁਰਾਨ ਸ਼ਰੀਫ ਦੇ ਵੀ ਅਨੁਕੂਲ ਹੈ ਤੇ ਇਸ ਨਾਲ "ਯੂਸਫ਼" ਦਾ ਵੀ—ਜੋ ਅੱਲਾਹ ਦਾ ਨਬੀ ਸੀ—ਅਪਮਾਨ ਨਹੀਂ ਹੁੰਦਾ।

وَقَالَ الْمَلِكُ إِنِّىٓ أَرَىٰ سَبْعَ بَقَرَٰتٍ سِمَانٍ يَأْكُلُهُنَّ سَبْعٌ عِجَافٌ وَسَبْعَ سُنۢبُلَٰتٍ خُضْرٍ وَأُخَرَ يَابِسَٰتٍ ۖ يَٰٓأَيُّهَا ٱلْمَلَأُ أَفْتُونِى فِى رُءْيَٰىَ إِن كُنتُمْ لِلرُّءْيَا تَعْبُرُونَ ﴿٤٤﴾

ਅਤੇ (ਕੁਝ ਸਮੇਂ ਮਗਰੋਂ) ਬਾਦਸ਼ਾਹ ਨੇ (ਆਪਣੇ ਦਰਬਾਰੀਆਂ ਨੂੰ) ਇਹ ਕਿਹਾ ਸੀ ਕਿ ਮੈਂ (ਸੁਪਨੇ ਵਿਚ) ਸੱਤ ਮੋਟੀਆਂ ਤਾਜ਼ੀਆਂ ਗਊਆਂ ਵੇਖੀਆਂ ਹਨ, ਜਿਨ੍ਹਾਂ ਨੂੰ ਸੱਤ ਨਿਰਬਲ (ਗਊਆਂ) ਖਾ ਰਹੀਆਂ ਹਨ ਅਤੇ ਸੱਤ (ਤਾਜ਼ੇ ਤੇ) ਹਰੇ ਭਰੇ ਸਿੱਟੇ (ਵੇਖੇ ਹਨ) ਤੇ ਕੁਝ ਹੋਰ (ਸਿੱਟੇ ਵੀ) ਵੇਖੇ ਹਨ, ਜੋ ਸੁੱਕੇ ਹੋਏ ਹਨ। ਹੇ ਸਿਰਕਢ ਸਰਦਾਰੋ! ਜੇ ਤੁਸੀਂ ਸੁਪਨਿਆਂ ਦਾ ਭਾਵ ਜਾਣਦੇ ਹੋ, ਤਾਂ ਮੈਨੂੰ ਮੇਰੇ (ਇਸ) ਸੁਪਨੇ ਦਾ ਠੀਕ ਠੀਕ ਭਾਵ ਸਮਝਾਓ।੪੪।

قَالُوٓا۟ أَضْغَٰثُ أَحْلَٰمٍ ۖ وَمَا نَحْنُ بِتَأْوِيلِ ٱلْأَحْلَٰمِ بِعَٰلِمِينَ ﴿٤٥﴾

ਓਹਨਾਂ ਨੇ (ਉਸ ਨੂੰ) ਇਹ ਕਿਹਾ ਸੀ ਕਿ (ਇਹ ਤਾਂ) ਪ੍ਰੇਸ਼ਾਨ ਕਰਨ ਵਾਲੇ ਸੁਪਨੇ ਹਨ ਅਤੇ ਅਸੀਂ (ਲੋਕ) ਅਜੇਹੇ ਪ੍ਰੇਸ਼ਾਨ ਕਰਨ ਵਾਲੇ ਸੁਪਨਿਆਂ ਦਾ ਭਾਵ ਨਹੀਂ ਜਾਣਦੇ।੪੫।

وَقَالَ ٱلَّذِى نَجَا مِنْهُمَا وَٱدَّكَرَ بَعْدَ أُمَّةٍ أَنَا۠ أُنَبِّئُكُم بِتَأْوِيلِهِۦ فَأَرْسِلُونِ ﴿٤٦﴾

ਅਤੇ ਓਹਨਾਂ (ਦੋ ਕੈਦੀਆਂ) ਵਿੱਚੋਂ--ਜਿਸ ਨੇ ਰਿਹਾਈ ਪ੍ਰਾਪਤ ਕੀਤੀ ਸੀ, ਅਰਥਾਤ (ਜਿਸ ਨੇ) ਇਕ ਚੋਖੇ ਸਮੇਂ ਮਗਰੋਂ ("ਯੂਸਫ਼" ਨਾਲ ਜੋ ਉਸ ਦਾ ਮਾਮਲਾ ਬੀਤਿਆ ਸੀ—ਉਸ ਨੂੰ) ਯਾਦ ਕੀਤਾ ਸੀ ਤੇ ਇਹ ਕਿਹਾ ਸੀ (ਕਿ) ਮੈਂ ਤੁਹਾਨੂੰ ਇਸ ਦਾ ਭਾਵ ਦਸ ਦਿਆਂਗਾ। ਸੋ ਤੁਸੀਂ ਮੈਨੂੰ (ਇਸ ਦੇ ਭਾਵ ਦਾ ਪਤਾ ਲਾਉਣ ਲਈ) ਭੇਜ ਦਿਓ।੪੬।

يُوسُفُ أَيُّهَا ٱلصِّدِّيقُ أَفْتِنَا فِى سَبْعِ بَقَرَٰتٍ سِمَانٍ يَأْكُلُهُنَّ سَبْعٌ عِجَافٌ وَسَبْعِ سُنۢبُلَٰتٍ خُضْرٍ وَأُخَرَ يَابِسَٰتٍ لَّعَلِّىٓ أَرْجِعُ إِلَى ٱلنَّاسِ لَعَلَّهُمْ يَعْلَمُونَ ﴿٤٧﴾

(ਅਤੇ ਉਸ ਨੇ "ਯੂਸਫ਼" ਕੋਲ ਜਾ ਕੇ ਇਹ ਕਿਹਾ ਸੀ ਕਿ) ਹੇ "ਯੂਸਫ਼"! (ਹਾਂ) ਹੇ ਸਚਿਆਰ! ਤੂੰ ਸਾਨੂੰ ਓਹਨਾਂ ਸੱਤ ਮੋਟੀਆਂ ਗਊਆਂ (ਨੂੰ ਸੁਪਨੇ ਵਿਚ ਵੇਖਣ) ਬਾਰੇ ਜਿਨ੍ਹਾਂ ਨੂੰ ਸੱਤ ਨਿਰਬਲ (ਗਊਆਂ) ਖਾ ਜਾਣ ਅਤੇ ਇਸ ਤੋਂ ਛੁਟ ਸੱਤ ਹਰੇ ਭਰੇ ਸਿੱਟਿਆਂ ਤੇ ਓਹਨਾਂ ਦੇ ਟਾਕਰੇ ਤੇ ਕੁਝ ਸੁੱਕੇ ਹੋਏ ਸਿੱਟਿਆਂ ਨੂੰ ਵੇਖਣ ਦਾ ਭਾਵ ਸਮਝਾ; ਤਾਂ ਜੁ ਮੈਂ ਓਹਨਾਂ ਲੋਕਾਂ ਕੋਲ ਜਾਵਾਂ ਕਿ ਓਹਨਾਂ ਨੂੰ (ਇਸ ਦੇ ਭਾਵ ਦਾ) ਗਿਆਨ ਹੋ ਜਾਏ।੪੭।

قَالَ تَزْرَعُونَ سَبْعَ سِنِينَ دَأَبًا فَمَا حَصَدتُّمْ فَذَرُوهُ
فِي سُنبُلِهِ إِلَّا قَلِيلًا مِّمَّا تَأْكُلُونَ ۝٤٧

ਉਸ ਨੇ ਇਹ ਕਿਹਾ ਸੀ (ਕਿ) ਤੁਸੀਂ ਸੱਤ ਵਰ੍ਹੇ, ਲਗਾਤਾਰ ਵੱਡੀ ਮਿਹਨਤ ਨਾਲ ਖੇਤੀ ਬਾੜੀ (ਦਾ ਕੰਮ) ਕਰੋ। ਸੋ (ਇਸ ਸਮੇਂ ਵਿਚ) ਤੁਸੀਂ ਜੋ (ਕੁਝ) ਵਾਢੀ ਕਰੋ, ਉਸ (ਸਾਰੇ) ਅੰਨ-ਦਾਣੇ ਨੂੰ ਛੁੱਟ (ਉਸ ਦੇ) ਥੋੜ੍ਹੇ ਜਿਹੇ ਹਿੱਸੇ ਦੇ—ਜੋ ਤੁਸੀਂ ਖਾ ਸਕੋ। ਬਾਕੀ ਸਭ ਓਹਨਾਂ ਦੇ ਸਿੱਟਿਆਂ ਵਿਚ (ਹੀ) ਰਹਿਣ ਦਿਓ।੪੮।

ثُمَّ يَأْتِي مِن بَعْدِ ذَٰلِكَ سَبْعٌ شِدَادٌ يَأْكُلْنَ مَا
قَدَّمْتُمْ لَهُنَّ إِلَّا قَلِيلًا مِّمَّا تُحْصِنُونَ ۝٤٨

ਫੇਰ ਇਸ ਤੋਂ ਮਗਰੋਂ ਸੱਤ ਵਰ੍ਹੇ ਡਾਢੇ (ਕਾਲ ਤੇ ਸੋਕੇ ਦੇ) ਆਉਣਗੇ। ਉਸੇ ਸਮੇਂ ਛੁੱਟ ਉਸ ਥੋੜ੍ਹੇ ਜਿਹੇ ਦੇ, ਜੋ ਤੁਸੀਂ ਬਚਾ ਲਓ—(ਉਸ ਸਾਰੇ ਹੀ ਅੰਨ-ਦਾਣੇ ਨੂੰ) ਜੋ ਤੁਸੀਂ ਏਹਨਾਂ ਲਈ ਪਹਿਲਾਂ ਤੋਂ ਇਕੱਤਰ ਕੀਤਾ ਹੋਵੇਗਾ, ਖਾ ਜਾਣਗੇ।੪੯।

ثُمَّ يَأْتِي مِن بَعْدِ ذَٰلِكَ عَامٌ فِيهِ يُغَاثُ النَّاسُ
وَفِيهِ يَعْصِرُونَ ۝٤٩ ع

ਫੇਰ ਇਸ ਤੋਂ ਮਗਰੋਂ ਇਕ ਵਰ੍ਹਾ (ਅਜਿਹਾ) ਆਏਗਾ, ਜਿਸ ਵਿਚ ਲੋਕਾਂ ਦੀ ਫ਼ਰਿਆਦ[1] ਸੁਣੀ ਜਾਏਗੀ ਤੇ ਓਹ (ਸੌਖੇ) ਹੋ ਜਾਣਗੇ ਅਤੇ ਓਹ ਇਸ ਹਾਲਤ ਵਿਚ ਇਕ ਦੂਜੇ ਨੂੰ ਸੁਗਾਤਾਂ[2] ਦੇਣਗੇ।੫੦।

(ਰਕੂਅ ੬)

وَقَالَ الْمَلِكُ ائْتُونِي بِهِ ۖ فَلَمَّا جَاءَهُ
الرَّسُولُ قَالَ ارْجِعْ إِلَىٰ رَبِّكَ فَاسْأَلْهُ

ਅਤੇ ਬਾਦਸ਼ਾਹ ਨੇ (ਇਹ ਸੁਣ ਕੇ ਓਹਨਾਂ ਨੂੰ ਇਹ) ਕਿਹਾ ਸੀ (ਕਿ) ਤੁਸੀਂ ਉਸ ਨੂੰ ਮੇਰੇ ਕੋਲ ਲੈ ਆਓ। ਸੋ ਜਦ (ਬਾਦਸ਼ਾਹ ਦਾ) ਦੂਤ ਉਸ ਦੇ ਕੋਲ ਗਿਆ ਸੀ, ਤਾਂ ਉਸ ("ਯੂਸਫ਼") ਨੇ (ਉਸ ਨੂੰ) ਇਹ ਕਿਹਾ ਸੀ

[1]ਦੂਜੇ ਟੀਕਾਕਾਰਾਂ ਨੇ ਇਸ ਦਾ ਇਹ ਅਰਥ ਕੀਤਾ ਹੈ ਕਿ ਓਹਨਾਂ ਉੱਤੇ ਵਰਖਾ ਹੋਵੇਗੀ। ਇਸ ਤੇ ਈਸਾਈ ਵਿਦਵਾਨਾਂ ਨੇ ਇਹ ਇਤਰਾਜ਼ ਕੀਤਾ ਹੈ ਕਿ "ਮਿਸਰ" ਦੇ ਇਸ ਇਲਾਕੇ ਵਿਚ ਤਾਂ ਵਰਖਾ ਹੁੰਦੀ ਹੀ ਨਹੀਂ। ਇਹ ਕੁਰਾਨ ਦੀ ਅਗਿਆਨਤਾ ਹੈ, ਪਰ ਇਕ ਤਾਂ ਇਹ ਉੱਕਾ ਹੀ ਗ਼ਲਤ ਹੈ ਕਿ ਉੱਥੇ ਕਦੇ ਵੀ ਵਰਖਾ ਨਹੀਂ ਹੁੰਦੀ; ਕਿਉਂਕਿ ਥੋੜ੍ਹੀ ਥੋੜ੍ਹੀ ਵਰਖਾ ਤਾਂ ਉੱਥੇ ਵੀ ਹੁੰਦੀ ਰਹਿੰਦੀ ਹੈ। ਦੂਜੇ "ਯੁਗਾਸੁ" ਦਾ ਅਰਥ ਫ਼ਰਿਆਦ ਦਾ ਸੁਣਿਆ ਜਾਣਾ ਵੀ ਹੈ। ਇਸ ਤਰ੍ਹਾਂ ਕੋਈ ਇਤਰਾਜ਼ ਬਾਕੀ ਨਹੀਂ ਰਹਿੰਦਾ। ਏਹ ਲੋਕ ਵੇਖਦੇ ਨਹੀਂ ਕਿ ਪ੍ਰਭੂ ਦਾ ਇਕ ਗੁਣ ਵਾਚਕ ਨਾਂ "ਮੁਸਤਗ਼ਾਸ" ਵੀ ਹੈ; ਕਿਉਂਕਿ ਓਹ ਲੋਕਾਂ ਦੀ ਫ਼ਰਿਆਦਾਂ ਦਾ ਸੁਣਨਹਾਰ ਹੈ।

[2]ਇੱਥੇ ਮੂਲ ਪਾਠ ਵਿਚ "ਯਾਅਸਿਰੂਨਾ" ਪਦ ਹੈ। ਇਸ ਦਾ ਸਾਧਾਰਨ ਅਰਥ ਅੰਗੂਰ ਨਿਚੋੜਨਾ ਹੈ, ਪਰ ਕੋਸ਼ ਵਿਚ ਇਸ ਦਾ ਅਰਥ ਸੁਗਾਤਾਂ ਦੇਣਾ ਵੀ ਹਨ; ਜੋ ਖ਼ੁਸ਼ੀ ਸਮੇਂ ਇਕ ਦੂਜੇ ਨੂੰ ਦਿੱਤੀਆਂ ਜਾਦੀਆਂ ਹਨ। ਕਾਲ ਮਗਰੋਂ ਸੁਕਾਲ ਦੇ ਵਰ੍ਹਿਆਂ ਵਿਚ ਸਾਰੇ ਦੇਸ ਨੇ ਈਦ ਮਨਾਈ ਸੀ ਅਤੇ ਇਕ ਦੂਜੇ ਨੂੰ ਸੁਗ਼ਾਤਾਂ ਦਿੱਤੀਆਂ ਸਨ। ਇਸ ਲਈ ਅਸੀਂ "ਯਾਅਸਿਰੂਨਾ" ਦਾ ਟੀਕਾ ਇਹ ਕੀਤਾ ਹੈ ਕਿ ਓਹ ਇਕ ਦੂਜੇ ਨੂੰ ਸੁਗ਼ਾਤਾਂ ਦੇਣਗੇ।

مَا بَالُ النِّسْوَةِ الّٰتِيْ قَطَّعْنَ اَيْدِيَهُنَّ ۭ اِنَّ رَبِّيْ بِكَيْدِهِنَّ عَلِيْمٌ ۝٥١

(ਕਿ) ਤੂੰ ਆਪਣੇ ਮਾਲਕ ਕੋਲ ਵਾਪਸ ਜਾ ਤੇ ਉਸ ਨੂੰ ਇਹ ਪੁੱਛ ਕਿ ਜਿਨ੍ਹਾਂ ਤੀਵੀਆਂ ਨੇ ਆਪਣੇ ਹੱਥ ਵਢੇ ਸਨ, ਓਹਨਾਂ ਦਾ (ਹੁਣ) ਕੀ ਹਾਲ ਹੈ ? ਮੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਦੇ ਸਾਰੇ ਚਲਿੱਤਰਾਂ ਦਾ ਨਿਰਸੰਦੇਹ ਜਾਣਨਹਾਰ ਹੈ ।੫੧।

قَالَ مَا خَطْبُكُنَّ اِذْ رَاوَدْتُّنَّ يُوْسُفَ عَنْ نَّفْسِهٖ ۭ قُلْنَ حَاشَ لِلّٰهِ مَا عَلِمْنَا عَلَيْهِ مِنْ سُوْۗءٍ ۭ قَالَتِ امْرَاَتُ الْعَزِيْزِ الْــٰٔنَ حَصْحَصَ الْحَقُّ ۡ اَنَا رَاوَدْتُّهٗ عَنْ نَّفْسِهٖ وَاِنَّهٗ لَمِنَ الصّٰدِقِيْنَ ۝٥٢

(ਇਹ ਸੁਨੇਹਾ ਸੁਣ ਕੇ) ਉਸ (ਬਾਦਸ਼ਾਹ) ਨੇ ਓਹਨਾਂ (ਤੀਵੀਆਂ) ਨੂੰ ਇਹ ਕਿਹਾ ਸੀ (ਕਿ) ਤੁਹਾਡਾ (ਉਹ) ਮਾਮਲਾ ਜਦ ਕਿ ਤੁਸੀਂ "ਯੂਸਫ਼" ਤੋਂ ਉਸ ਦੀ ਇੱਛਾ ਦੇ ਵਿਰੁਧ (ਇਕ ਵਿਭਚਾਰ) ਕਰਾਉਣ ਦਾ ਜਤਨ[1] ਕੀਤਾ ਸੀ, (ਅਸਲ ਵਿਚ) ਕੀ ਸੀ ? ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਓਹ ਅੱਲਾਹ ਵਾਸਤੇ (ਵਿਭਚਾਰ ਕਰਨ ਤੋਂ) ਡਰਿਆ ਸੀ, ਅਰਥਾਤ ਅਸੀਂ ਉਸ ਵਿਚ ਕੋਈ ਵੀ ਬੁਰਾਈ (ਦੀ ਗੱਲ) ਨਹੀਂ ਵੇਖੀ ਸੀ । (ਇਹ ਸੁਣ ਕੇ) ਅਜ਼ੀਜ਼ ਦੀ ਪਤਨੀ ਨੇ ਇਹ ਕਿਹਾ ਸੀ (ਕਿ) ਹੁਣ ਸਾਰੀ ਅਸਲੀਅਤ ਪਰਗਟ ਹੋ ਗਈ ਹੈ । ਮੈਂ (ਹੀ) ਇਸ ਦੀ ਇੱਛਾ ਦੇ ਵਿਰੁਧ ਇਸ ਨੂੰ ਵਿਭਚਾਰ ਲਈ ਪ੍ਰੇਰਨ ਦਾ ਜਤਨ ਕੀਤਾ ਸੀ, ਅਰਥਾਤ ਉਹ ਬੇਸ਼ੱਕ ਸਚਿਆਰਾਂ ਵਿੱਚੋਂ ਹੈ ।੫੨।

ذٰلِكَ لِيَعْلَمَ اَنِّيْ لَمْ اَخُنْهُ بِالْغَيْبِ وَاَنَّ اللّٰهَ لَا يَهْدِيْ كَيْدَ الْخَاۗىِٕنِيْنَ ۝٥٣

(ਅਤੇ "ਯੂਸਫ਼" ਨੇ ਉਸ ਨੂੰ ਇਹ ਵੀ ਕਿਹਾ ਸੀ) ਕਿ ਇਹ (ਗੱਲ ਮੈਂ) ਇਸ ਲਈ ਕਹੀ ਹੈ ਕਿ ਉਸ (ਅਜ਼ੀਜ਼) ਨੂੰ ਇਹ ਪਤਾ ਲਗ ਜਾਏ ਕਿ ਮੈਂ (ਉਸ ਦੀ) ਗ਼ੈਰਹਾਜ਼ਰੀ ਵਿਚ ਉਸ ਬਾਰੇ ਕੋਈ ਖ਼ਿਆਨਤ ਨਹੀਂ ਕੀਤੀ ਸੀ ਅਤੇ (ਮੇਰਾ ਵਿਸ਼ਵਾਸ ਹੈ ਕਿ) ਖ਼ਿਆਨਤ ਕਰਨ ਵਾਲਿਆਂ ਦੀਆਂ ਗੋਂਦਾਂ ਨੂੰ ਅੱਲਾਹ ਕਦੇ ਵੀ ਸਫ਼ਲ ਨਹੀਂ ਕਰਦਾ ।੫੩।

[1]ਓਹਨਾਂ ਤੀਵੀਆਂ ਨੇ ਕੋਈ ਵਿਭਚਾਰ ਨਹੀਂ ਕਰਵਾਉਣਾ ਚਾਹਿਆ ਸੀ; ਸਗੋਂ ਇਹ "ਯੂਸਫ਼" ਦੇ ਮਾਲਕ ਦੀ ਪਤਨੀ ਦਾ ਜਤਨ ਸੀ, ਪਰ ਚੂੰਕਿ ਓਹ "ਯੂਸਫ਼" ਦੇ ਮਾਲਕ ਦੀ ਤੀਵੀਂ ਦੀਆਂ ਸਹੇਲੀਆਂ ਸਨ; ਇਸ ਲਈ ਓਹਨਾਂ ਨੇ ਸੱਚੀ ਗਵਾਹੀ ਲੁਕਾ ਰੱਖੀ ਸੀ । ਤਾਂ ਹੀ ਇਹ ਅਪਰਾਧ ਓਹਨਾਂ ਦੇ ਮੱਥੇ ਵੀ ਲਾਇਆ ਗਿਆ ਹੈ ।

وَمَآ أُبَرِّئُ نَفْسِيٓ إِنَّ ٱلنَّفْسَ لَأَمَّارَةٌۢ بِٱلسُّوٓءِ إِلَّا مَا رَحِمَ رَبِّيٓ إِنَّ رَبِّي غَفُورٌ رَّحِيمٌ ۝

ਅਤੇ ਮੈਂ ਆਪਣੇ ਮਨ ਨੂੰ (ਹਰੇਕ ਕਿਸਮ ਦੀ ਭੁੱਲ ਤੋਂ) ਨਿਰਦੋਸ਼ ਨਹੀਂ ਸਮਝਦਾ; ਕਿਉਂਕਿ (ਮਨੁੱਖੀ) ਮਨ ਛੁੱਟ ਇਸ ਦੇ ਕਿ ਜਿਸ ਤੇ ਮੇਰਾ ਸਾਜਨਹਾਰ ਤੇ ਪਾਲਨਹਾਰ ਮਿਹਰ ਕਰੇ—ਕੁਕਰਮਾਂ ਦੀ ਪ੍ਰੇਰਨਾ ਦੇਣ ਤੇ ਵੱਡਾ ਦਲੇਰ ਹੈ। ਮੇਰਾ ਸਾਜਨਹਾਰ ਤੇ ਪਾਲਨ-ਹਾਰ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੫੪।

وَقَالَ ٱلْمَلِكُ ٱئْتُونِي بِهِۦٓ أَسْتَخْلِصْهُ لِنَفْسِي ۖ فَلَمَّا كَلَّمَهُۥ قَالَ إِنَّكَ ٱلْيَوْمَ لَدَيْنَا مَكِينٌ أَمِينٌ ۝

ਅਤੇ ਬਾਦਸ਼ਾਹ ਨੇ ਇਹ ਹੁਕਮ ਦਿੱਤਾ ਸੀ ਕਿ ਉਸ ("ਯੂਸਫ਼") ਨੂੰ ਮੇਰੇ ਕੋਲ ਲੈ ਆਓ; ਤਾਂ ਜੁ ਮੈਂ ਉਸ ਨੂੰ (ਆਪਣੇ ਖ਼ਾਸ ਕੰਮਾਂ ਲਈ) ਚੁਣ ਲਵਾਂ। (ਜਦ "ਯੂਸਫ਼"ਆਏ ਸਨ ਤੇ) ਉਸ (ਬਾਦਸ਼ਾਹ) ਨੇ ਉਸ ਨਾਲ ਗੱਲ-ਬਾਤ ਕੀਤੀ ਸੀ, (ਤਾਂ ਓਹਨਾਂ ਨੂੰ ਹਰ ਤਰ੍ਹਾਂ ਯੋਗ ਸਮਝ ਕੇ ਇਉਂ) ਬੋਲਿਆ ਸੀ ਕਿ ਤੂੰ ਅੱਜ (ਤੋਂ) ਸਾਡਾ ਪਤਿਵੰਤਾ ਤੇ ਭਰੋਸੇ ਵਾਲਾ ਅਹਿਲਕਾਰ ਹੋਵੇਂਗਾ ।੫੫।

قَالَ ٱجْعَلْنِي عَلَىٰ خَزَآئِنِ ٱلْأَرْضِ ۖ إِنِّي حَفِيظٌ عَلِيمٌ ۝

(ਇਸ ਤੇ "ਯੂਸਫ਼" ਨੇ) ਇਹ ਕਿਹਾ ਸੀ ਕਿ ਮੈਨੂੰ ਦੇਸ ਦੇ ਖ਼ਜ਼ਾਨਿਆਂ ਦਾ ਅਫ਼ਸਰ ਨੀਅਤ ਕਰ ਦਿਓ; ਕਿਉਂਕਿ ਮੈਂ ਨਿਰਸੰਦੇਹ (ਖ਼ਜ਼ਾਨਿਆਂ ਦਾ) ਚੰਗਾ ਰਾਖਣਹਾਰ ਤੇ ਓਹਨਾਂ ਦੇ ਖ਼ਰਚ ਕਰਨ ਦੇ ਕਾਰਣਾਂ ਨੂੰ ਸਮਝਣ ਵਾਲਾ ਹਾਂ ।੫੬।

وَكَذَٰلِكَ مَكَّنَّا لِيُوسُفَ فِي ٱلْأَرْضِ يَتَبَوَّأُ مِنْهَا حَيْثُ يَشَآءُ ۚ نُصِيبُ بِرَحْمَتِنَا مَن نَّشَآءُ ۖ وَلَا نُضِيعُ أَجْرَ ٱلْمُحْسِنِينَ ۝

ਅਤੇ ਇਸ ਤਰ੍ਹਾਂ (ਯੋਗ ਹਾਲਤ ਪੈਦਾ ਕਰ ਕੇ) ਅਸੀਂ 'ਯੂਸਫ਼' ਨੂੰ ਉਸ ਦੇਸ ਵਿਚ ਇਕ ਅਧਿਕਾਰੀ ਪਦਵੀ ਦਿੱਤੀ ਸੀ। ਉਹ (ਆਪਣੀ ਇੱਛਾ ਅਨੁਸਾਰ) ਜਿੱਥੇ (ਕਿਤੇ) ਚਾਹੁੰਦਾ ਸੀ, ਵਿਚਰਦਾ ਸੀ। ਅਸੀਂ ਜਿਸ ਨੂੰ ਚਾਹੁੰਦੇ ਹਾਂ, (ਇਸ ਲੋਕ ਵਿਚ ਹੀ) ਆਪਣੀ ਮਿਹਰ (ਦਾ ਹਿੱਸਾ) ਦੇ ਦਿੰਦੇ ਹਾਂ, ਅਰਥਾਤ ਅਸੀਂ ਭਲੇ ਪੁਰਖਾਂ ਦਾ ਫਲ ਅਜਾਈਂ ਨਹੀਂ ਗੁਆਇਆ ਕਰਦੇ ।੫੭।

وَلَاَجۡرُ الۡاٰخِرَةِ خَيۡرٌ لِّلَّذِيۡنَ اٰمَنُوۡا وَكَانُوۡا يَتَّقُوۡنَ ۝٥٧ ع

ਅਤੇ (ਇਸ ਲੋਕ ਦੇ ਫਲ ਤੋਂ ਛੁੱਟ) ਪਰਲੋਕ ਦਾ ਫਲ ਸ਼ਰਧਾਲੂਆਂ ਤੇ ਪ੍ਰਭੂ ਤੋਂ ਡਰਦੇ ਰਹਿਣ ਵਾਲਿਆਂ ਲਈ ਇਸ ਤੋਂ (ਕਿਤੇ) ਵਧ (ਚੜ੍ਹ ਕੇ) ਹੈ ।੫੮। (ਰਕੂਅ ੭)

وَجَآءَ اِخۡوَةُ يُوۡسُفَ فَدَخَلُوۡا عَلَيۡهِ فَعَرَفَهُمۡ وَهُمۡ لَهٗ مُنۡكِرُوۡنَ ۝٥٨

ਅਤੇ (ਉਸ ਕਾਲ ਦੇ ਸਮੇਂ) "ਯੂਸਫ਼" ਦੇ ਭਰਾ (ਵੀ ਉਸ ਦੇਸ ਵਿਚ) ਆਏ ਸਨ ਤੇ ਉਸ ਦੀ ਹਜ਼ੂਰੀ ਵਿਚ ਹਾਜ਼ਰ ਹੋਏ ਸਨ । ਉਸ ਨੇ ਓਹਨਾਂ ਨੂੰ (ਵੇਖਦਿਆਂ ਹੀ) ਪਛਾਣ ਲਿਆ ਸੀ, ਪਰ ਓਹ ਉਸ ਨੂੰ ਨਹੀਂ ਪਛਾਣ ਸਕੇ ਸਨ ।੫੯।

وَلَمَّا جَهَّزَهُمۡ بِجَهَازِهِمۡ قَالَ ائۡتُوۡنِىۡ بِاَخٍ لَّكُمۡ مِّنۡ اَبِيۡكُمۡۚ اَلَا تَرَوۡنَ اَنِّىۡۤ اُوۡفِى الۡكَيۡلَ وَاَنَا خَيۡرُ الۡمُنۡزِلِيۡنَ ۝٥٩

ਅਤੇ ਜਦ ਉਸ ਨੇ ਓਹਨਾਂ ਨੂੰ ਓਹਨਾਂ ਦਾ ਸਾਮਾਨ ਦੇ ਕੇ (ਵਾਪਸ ਜਾਣ ਲਈ) ਤਿਆਰ ਕੀਤਾ ਸੀ, ਤਾਂ (ਓਹਨਾਂ ਨੂੰ) ਇਹ ਕਿਹਾ ਸੀ ਕਿ ਤੁਹਾਡੇ ਪਿਤਾ ਵੱਲੋਂ ਜੋ ਤੁਹਾਡਾ ਇਕ ਭਰਾ ਹੈ, (ਹੁਣ) ਉਸ ਨੂੰ (ਵੀ ਆਪਣੇ ਨਾਲ) ਮੇਰੇ ਕੋਲ ਲਿਆਉਣਾ । ਕੀ ਤੁਸੀਂ ਇਹ ਨਹੀਂ ਵੇਖਦੇ ਕਿ ਮੈਂ ਮਿਣਤੀ ਪੂਰੀ ਦਿੰਦਾ ਹਾਂ । (ਇਸ ਤੋਂ ਛੁੱਟ) ਮੈਂ ਅਤਿਥੀ ਸਤਿਕਾਰ ਵੀ ਚੰਗਾ (ਕਰਦਾ) ਹਾਂ ।੬੦।

فَاِنۡ لَّمۡ تَاۡتُوۡنِىۡ بِهٖ فَلَا كَيۡلَ لَـكُمۡ عِنۡدِىۡ وَلَا تَقۡرَبُوۡنِ ۝٦٠

ਅਤੇ ਜੇ ਤੁਸੀਂ ਉਸ ਨੂੰ ਆਪਣੇ ਨਾਲ ਨਾ ਲਿਆਂਦਾ, ਤਾਂ (ਇਹ ਸਮਝ ਲੈਣਾ ਕਿ) ਮੇਰੇ ਕੋਲ ਤੁਹਾਨੂੰ ਤੋਲ ਕੇ ਦੇਣ ਲਈ ਕੁਝ ਵੀ ਨਹੀਂ ਹੋਵੇਗਾ ਅਤੇ (ਇਸ ਹਾਲਤ ਵਿਚ) ਤੁਸੀਂ ਮੇਰੇ ਲਾਗੇ ਵੀ ਨਾ ਫਟਕਣਾ ।੬੧।

قَالُوۡا سَنُرَاوِدُ عَنۡهُ اَبَاهُ وَاِنَّا لَفٰعِلُوۡنَ ۝٦١

ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਜ਼ਰੂਰ ਉਸ ਬਾਰੇ ਆਪਣੇ ਪਿਤਾ ਨੂੰ ਪ੍ਰੇਰਨਾ ਦੇਣ ਦਾ ਜਤਨ ਕਰਾਂਗੇ, ਅਰਥਾਤ ਅਸੀਂ ਨਿਰਸੰਦੇਹ (ਇਹ ਕੰਮ) ਕਰ ਕੇ ਹੀ ਰਹਾਂਗੇ ।੬੨।

وَقَالَ لِفِتْيٰنِهِ اجْعَلُوْا بِضَاعَتَهُمْ فِيْ رِحَالِهِمْ لَعَلَّهُمْ يَعْرِفُوْنَهَآ اِذَا انْقَلَبُوْٓا اِلٰٓى اَهْلِهِمْ لَعَلَّهُمْ يَرْجِعُوْنَ ﴿٦٣﴾

ਅਤੇ ਉਸ ਨੇ ਆਪਣੇ ਗ਼ੁਲਾਮਾਂ ਨੂੰ ਇਹ ਕਹਿ ਦਿੱਤਾ ਸੀ ਕਿ ਏਹਨਾਂ ਦੀ ਪੂੰਜੀ (ਪਰਤਾ ਕੇ) ਏਹਨਾਂ ਦੇ ਬੋਰਿਆਂ ਵਿਚ ਹੀ ਭਰ ਦਿਓ। ਸ਼ਾਇਦ ਜਦ ਓਹ ਆਪਣੇ ਘਰ ਪਰਤਣ, ਤਾਂ ਇਸ (ਉਪਕਾਰ) ਨੂੰ ਮੰਨਣ (ਤੇ) ਸ਼ਾਇਦ ਓਹ (ਇਸੇ ਕਰ ਕੇ ਹੀ) ਮੁੜ ਕੇ ਆਉਣ ।੬੩।

فَلَمَّا رَجَعُوْٓا اِلٰٓى اَبِيْهِمْ قَالُوْا يٰٓاَبَانَا مُنِعَ مِنَّا الْكَيْلُ فَاَرْسِلْ مَعَنَآ اَخَانَا نَكْتَلْ وَاِنَّا لَهٗ لَحٰفِظُوْنَ ﴿٦٤﴾

ਸੋ ਜਦ ਓਹ ਆਪਣੇ ਪਿਤਾ ਕੋਲ ਵਾਪਸ ਗਏ ਸਨ, ਤਾਂ ਓਹਨਾਂ ਨੇ ਇਹ ਕਿਹਾ ਸੀ (ਕਿ) ਹੇ ਸਾਡੇ ਪਿਤਾ ਜੀਉ ! ਸਾਨੂੰ (ਅੱਗੇ ਤੋਂ) ਅੰਨ-ਦਾਣਾ ਮਿਣ ਕੇ ਦੇਣੋਂ ਨਾਂਹ ਕਰ ਦਿੱਤੀ ਗਈ ਹੈ; ਇਸ ਲਈ (ਹੁਣ) ਸਾਡੇ ਭਰਾ (ਬਿਨਯਾਮੀਨ) ਨੂੰ (ਵੀ) ਸਾਡੇ ਨਾਲ ਭੇਜੋ; ਤਾਂ ਜੁ ਅਸੀਂ ਫੇਰ ਅੰਨ-ਦਾਣਾ ਪ੍ਰਾਪਤ ਕਰ ਸਕੀਏ ਅਤੇ ਅਸੀਂ ਨਿਰਸੰਦੇਹ ਉਸ ਦੇ ਰਾਖਣਹਾਰ ਸਿਧ ਹੋਵਾਂਗੇ ।੬੪।

قَالَ هَلْ اٰمَنُكُمْ عَلَيْهِ اِلَّا كَمَآ اَمِنْتُكُمْ عَلٰٓى اَخِيْهِ مِنْ قَبْلُ ۭ فَاللّٰهُ خَيْرٌ حٰفِظًا ۠ وَّهُوَ اَرْحَمُ الرّٰحِمِيْنَ ﴿٦٥﴾

ਉਸ ਨੇ ਇਹ ਕਿਹਾ ਸੀ ਕਿ (ਇਸ ਬਾਰੇ ਤੁਸੀਂ ਆਪ ਹੀ ਦੱਸੋ ਕਿ) ਮੈਂ ਇਸ ਨੂੰ ਕਿਵੇਂ ਤੁਹਾਡੇ ਸਪੁਰਦ ਕਰ ਸਕਦਾ ਹਾਂ, ਛੁੱਟ ਇਸ ਦੇ ਕਿ ਇਸ ਦਾ ਉਹੋ ਸਿੱਟਾ ਨਿਕਲੇ, ਜੋ ਇਸ ਤੋਂ ਪਹਿਲਾਂ ਮੇਰੇ, ਇਸ ਦੇ ਭਰਾ ਨੂੰ ਤੁਹਾਡੇ ਹਵਾਲੇ ਕਰਨ ਦਾ ਸਿੱਟਾ ਨਿਕਲਿਆ ਸੀ । ਸੋ ਮੈਂ ਇਸ ਨੂੰ ਤੁਹਾਡੇ ਹਵਾਲੇ ਤਾਂ ਕਰ ਦਿੰਦਾ ਹਾਂ ਪਰ (ਇਸ ਵਿਸ਼ਵਾਸ ਨਾਲ ਕਿ ਤੁਸੀਂ ਨਹੀਂ, ਸਗੋਂ) ਅੱਲਾਹ ਹੀ ਇਸ ਦਾ ਚੰਗਾ ਰਾਖਣਹਾਰ ਹੈ ਅਤੇ ਉਹੋ ਹੀ ਸਭ ਤੋਂ ਵਧੀਕ ਕਿਰਪਾ ਨਿਧਾਨ ਹੈ ।੬੫।

وَلَمَّا فَتَحُوْا مَتَاعَهُمْ وَجَدُوْا بِضَاعَتَهُمْ رُدَّتْ اِلَيْهِمْ ۭ قَالُوْا يٰٓاَبَانَا مَا نَبْغِيْ

ਅਤੇ ਜਦ ਓਹਨਾਂ ਨੇ ਆਪਣਾ ਸਾਮਾਨ ਖੋਲ੍ਹਿਆ ਸੀ, ਤਾਂ ਇਹ ਵੇਖਿਆ ਸੀ ਕਿ ਓਹਨਾਂ ਦੀ (ਸਾਰੀ) ਪੂੰਜੀ ਵੀ ਓਹਨਾਂ ਨੂੰ[1] ਮੋੜ ਦਿੱਤੀ ਗਈ ਹੈ ।

---

[1]ਸਾਡੀ ਭਾਸ਼ਾ ਵਿਚ ਤਾਂ ਇੰਨਾ ਕਹਿਣਾ ਹੀ ਕਾਫ਼ੀ ਹੁੰਦਾ ਹੈ ਕਿ ਓਹਨਾਂ ਦੀ ਪੂੰਜੀ ਮੋੜ ਦਿੱਤੀ ਗਈ, ਪਰ ਅਰਬੀ ਵਿਚ "ਓਹਨਾਂ ਨੂੰ" ਦਾ ਪਦ ਵੀ ਨਾਲ ਵਰਤਿਆ ਜਾਂਦਾ ਹੈ; ਇਸ ਲਈ ਕੁਰਾਨ ਸ਼ਰੀਫ਼ ਵਿਚ "ਇਲੈਹਿਮ" ਪਦ ਦੀ ਵਰਤੋਂ ਕੀਤੀ ਗਈ ਹੈ। ਅਸੀਂ ਇਸ ਟੂਕ ਦੇ ਨਾਲ ਮੂਲ ਪਾਠ ਦਾ ਅੱਖਰੀ ਅਰਥ ਕਰ ਦਿੱਤਾ ਹੈ।

هٰذِهٖ بِضَاعَتُنَا رُدَّتْ اِلَيْنَا ۚ وَنَمِيْرُ اَهْلَنَا وَنَحْفَظُ اَخَانَا وَنَزْدَادُ كَيْلَ بَعِيْرٍ ۭ ذٰلِكَ كَيْلٌ يَّسِيْرٌ ﴿٦٥﴾

(ਇਸ ਤੇ) ਓਹਨਾਂ ਨੇ (ਆਪਣੇ ਪਿਤਾ ਨੂੰ) ਇਹ ਕਿਹਾ ਸੀ(ਕਿ) ਹੇ ਸਾਡੇ ਪਿਤਾ ਜੀਉ ! (ਇਸ ਤੋਂ ਵਧ ਕੇ) ਅਸੀਂ ਹੋਰ ਕੀ ਆਸ ਕਰ ਸਕਦੇ ਹਾਂ। (ਵੇਖੋ !) ਇਹ ਸਾਡੀ ਪੂੰਜੀ (ਵੀ) ਸਾਨੂੰ ਪਰਤਾ ਦਿੱਤੀ ਗਈ ਹੈ ਅਤੇ (ਜੇ ਸਾਡਾ ਭਰਾ ਸਾਡੇ ਨਾਲ ਜਾਏਗਾ, ਤਾਂ) ਅਸੀਂ ਆਪਣੇ ਪਰਵਾਰ ਵਾਸਤੇ ਹੋਰ ਅੰਨ-ਦਾਣਾ ਵੀ ਲਿਆ ਦਿਆਂਗੇ ਅਤੇ ਆਪਣੇ ਭਰਾ ਦੀ (ਹਰ ਤਰ੍ਹਾਂ) ਰਾਖੀ ਕਰਾਂਗੇ, ਅਰਥਾਤ ਇਕ ਲਾਦੂ ਊਠ ਵਧ ਪ੍ਰਾਪਤ ਕਰ ਸਕਾਂਗੇ। ਇਹ ਭਾਰ (ਜੋ ਸਾਨੂੰ ਮੁਫ਼ਤ ਮਿਲੇਗਾ), ਵੱਡਾ ਇਨਾਮ ਹੈ[1] ।੬੬।

قَالَ لَنْ اُرْسِلَهٗ مَعَكُمْ حَتّٰى تُؤْتُوْنِ مَوْثِقًا مِّنَ اللّٰهِ لَتَاْتُنَّنِيْ بِهٖٓ اِلَّآ اَنْ يُّحَاطَ بِكُمْ ۚ فَلَمَّآ اٰتَوْهُ مَوْثِقَهُمْ قَالَ اللّٰهُ عَلٰى مَا نَقُوْلُ وَكِيْلٌ ﴿٦٧﴾

ਉਸ ਨੇ ਇਹ ਕਿਹਾ ਸੀ ਕਿ ਮੈਂ ਉਸ ਨੂੰ ਤੁਹਾਡੇ ਨਾਲ ਕਦੇ ਵੀ ਭੇਜਣ ਲਈ ਤਿਆਰ ਨਹੀਂ ਹੋ ਸਕਦਾ, ਜਦ ਤਕ ਕਿ ਤੁਸੀਂ ਮੇਰੇ ਨਾਲ ਅੱਲਾਹ ਵੱਲੋਂ ਨੀਅਤ ਕੀਤੀ ਕਸਮ ਚੁੱਕ ਕੇ ਇਹ ਪ੍ਰਣ ਨਾ ਕਰੋ ਕਿ ਤੁਸੀਂ ਉਸ ਨੂੰ ਜ਼ਰੂਰ (ਮੇਰੇ ਕੋਲ) ਪਰਤਾ ਕੇ ਲੈ ਆਉਗੇ; ਛੁੱਟ ਇਸ ਦੇ ਕਿ ਤੁਸੀਂ (ਆਪ ਕਿਸੇ ਬਿਪਤਾ ਵਿਚ) ਫਸ ਜਾਓ। ਫੇਰ ਜਦ ਓਹਨਾਂ ਨੇ ਇਹ ਪ੍ਰਣ ਕਰ ਲਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ (ਇਸ ਸਮੇਂ) ਅਸੀਂ ਜੋ (ਕੁਝ) ਕਹਿ ਰਹੇ ਹਾਂ, ਅੱਲਾਹ ਉਸ ਦਾ ਨਿਗਰਾਨ ਹੈ ।੬੭।

وَقَالَ يٰبَنِيَّ لَا تَدْخُلُوْا مِنْۢ بَابٍ وَّاحِدٍ وَّادْخُلُوْا

ਅਤੇ ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਹੇ ਮੇਰੇ ਸਪੁੱਤਰੋ ! ਤੁਸੀਂ ਸ਼ਹਿਰ ਦੇ ਇੱਕੋ ਹੀ ਦਰਵਾਜ਼ੇ ਥਾਣੀਂ ਇਕੱਠੇ ਅੰਦਰ ਨਾ ਜਾਣਾ; ਸਗੋਂ ਅੱਡ ਅੱਡ[2]

---

[1]ਮੂਲ ਪਾਠ ਵਿਚ "ਕੈਲੁਂਯਸੀਰ" ਹੈ। ਟੀਕਾਕਾਰਾਂ ਨੇ ਇਸ ਦਾ ਇਹ ਟੀਕਾ ਕੀਤਾ ਹੈ ਕਿ ਜੋ ਅੰਨ-ਦਾਣਾ ਅਸੀਂ ਇਸ ਵਾਰ ਲਿਆਂਦਾ ਹੈ, ਉਹ ਥੋੜ੍ਹਾ ਹੈ, ਪਰ ਓਹਨਾਂ ਨੇ ਕੋਸ਼ਾਂ ਵਲ ਧਿਆਨ ਦੇਣ ਦੀ ਖੇਚਲ ਨਹੀਂ ਕੀਤੀ। ਕੋਸ਼ਾਂ ਵਿਚ "ਯਸੀਰੁਨ" ਦਾ ਅਰਥ "ਸੌਖ" ਜਾਂ "ਸੌਖ ਪੈਦਾ ਕਰਨਾ ਵੀ" ਹੈ, ਅਰਥਾਤ ਇਸ ਨਾਲ ਗੱਲ ਹੋਰ ਵੀ ਸਪਸ਼ਟ ਹੋ ਜਾਂਦੀ ਹੈ।

[2]ਭਾਸ਼ਕਾਰ ਇਹ ਕਹਿੰਦੇ ਸਨ ਕਿ "ਯਾਕੂਬ" ਨੇ ਆਪਣੇ ਸਪੁੱਤਰਾਂ ਨੂੰ ਨਜ਼ਰ ਲੱਗਣ ਤੋਂ ਬਚਾਉਣ ਲਈ ਅਜਿਹਾ ਹੁਕਮ ਦਿੱਤਾ ਸੀ, ਪਰ ਅਸਲ ਗੱਲ ਇਹ ਭਾਸਦੀ ਹੈ ਕਿ ਸਾਰੇ ਪ੍ਰਸੰਗ ਨੂੰ ਸੁਣ ਕੇ "ਯਾਕੂਬ" ਨੂੰ ਇਹ ਨਿਸਚਾ ਹੋ ਗਿਆ ਸੀ ਕਿ ਇਹ ਅੰਨ-ਦਾਣਾ ਵੰਡਣ ਵਾਲਾ "ਯੂਸਫ਼" ਹੈ। ਨਹੀਂ ਤਾਂ "ਫ਼ਿਰਾਊਨ" ਦੇ ਕਿਸੇ ਵਜ਼ੀਰ ਨੂੰ ਇਸ ਦੀ ਕੀ ਲੋੜ ਪਈ ਸੀ ਕਿ ਉਹ "ਯੂਸਫ਼" ਦੇ ਭਰਾ ਨੂੰ ਲਿਆਉਣ ਤੇ ਜ਼ੋਰ ਦਿੰਦਾ। ਸੋ ਹਜ਼ਰਤ "ਯਾਕੂਬ" ਦੀ ਇਹ ਇੱਛਾ ਸੀ ਕਿ ਸਾਰੇ ਭਰਾ ਅੱਡ ਅੱਡ ਦਰਵਾਜ਼ਿਆਂ ਥਾਣੀਂ ਸ਼ਹਿਰ ਵਿਚ ਜਾਣ; ਤਾਂ ਜੁ ਸ਼ਾਹੀ ਸਿਪਾਹੀ "ਬਿਨਯਾਮੀਨ" ਨੂੰ ਦੂਜੇ ਭਰਾਵਾਂ ਤੋਂ ਪਹਿਲਾਂ "ਯੂਸਫ਼" ਨੂੰ ਮਿਲਾ ਦੇਣ ਤੇ ਦੋਵੇਂ ਭਰਾ ਇਕ ਦੂਜੇ ਨੂੰ ਮਿਲ ਕੇ ਸਾਰਾ ਹਾਲ-ਚਾਲ ਸੁਣ-ਸੁਣਾ ਲੈਣ।

مِنْ اَبْوَابٍ مُّتَفَرِّقَةٍ ۗ وَمَآ اُغْنِیْ عَنْكُمْ مِّنَ اللّٰهِ مِنْ شَیْءٍ ۗ اِنِ الْحُكْمُ اِلَّا لِلّٰهِ ۗ عَلَیْهِ تَوَكَّلْتُ ۚ وَعَلَیْهِ فَلْیَتَوَكَّلِ الْمُتَوَكِّلُوْنَ ۝٦٨

ਦਰਵਾਜ਼ਿਆਂ ਥਾਣੀਂ ਜਾਣਾ, ਅਰਥਾਤ ਮੈਂ ਅੱਲਾਹ (ਦੀ ਪਕੜ) ਤੋਂ (ਬਚਾਉਣ ਲਈ) ਤੁਹਾਡੇ ਕਿਸੇ ਕੰਮ ਨਹੀਂ ਆ ਸਕਦਾ । (ਅਸਲ ਵਿਚ) ਫ਼ੈਸਲਾ ਕਰਨਾ ਤਾਂ ਅੱਲਾਹ ਦਾ ਹੀ ਕੰਮ ਹੈ। ਉਸੇ ਉੱਤੇ ਹੀ ਮੈਂ ਭਰੋਸਾ ਕੀਤਾ ਹੋਇਆ ਹੈ ਅਤੇ ਸਾਰੇ ਹੀ ਭਰੋਸਾ ਕਰਨ ਵਾਲਿਆਂ ਨੂੰ ਉਸੇ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ ।੬੮।

وَلَمَّا دَخَلُوْا مِنْ حَیْثُ اَمَرَهُمْ اَبُوْهُمْ ۗ مَا كَانَ یُغْنِیْ عَنْهُمْ مِّنَ اللّٰهِ مِنْ شَیْءٍ اِلَّا حَاجَةً فِیْ نَفْسِ یَعْقُوْبَ قَضٰىهَا ۗ وَاِنَّهٗ لَذُوْ عِلْمٍ لِّمَا عَلَّمْنٰهُ وَلٰكِنَّ اَكْثَرَ النَّاسِ لَا یَعْلَمُوْنَ ۝٦٩ ع

ਅਤੇ ਜਦ ਉਹ ਆਪਣੇ ਪਿਤਾ ਦੇ ਦੱਸੇ ਢੰਗ ਨਾਲ ਸ਼ਹਿਰ ਵਿਚ ਗਏ ਸਨ, ਤਾਂ ਉਹ ਮਨੋਰਥ ਸਿਧ ਹੋ ਗਿਆ ਸੀ, ਜਿਸ ਵਾਸਤੇ ਓਹਨਾਂ ਨੂੰ ਇਹ ਹੁਕਮ ਦਿੱਤਾ ਗਿਆ ਸੀ, ਪਰ (ਯਾਕੂਬ) ਆਪਣੀ ਕਿਸੇ ਵਿਉਂਤ ਨਾਲ ਓਹਨਾਂ (ਸਪੁੱਤਰਾਂ) ਨੂੰ ਪ੍ਰਭੂ ਦੀ ਵਿਉਂਤ ਤੋਂ ਬਚਾ ਨਹੀਂ ਸਕਦਾ ਸੀ। ਹਾਂ, ਯਾਕੂਬ ਦੇ ਆਪਣੇ ਮਨ ਵਿਚ ਇਕ ਇੱਛਾ ਸੀ, ਜਿਸ ਨੂੰ ਉਸ ਨੇ (ਇਸ ਤਰ੍ਹਾਂ) ਪੂਰਾ ਕਰ ਲਿਆ ਸੀ[1] ਅਤੇ ਚੂੰਕਿ ਅਸੀਂ ਉਸ (ਯਾਕੂਬ) ਨੂੰ ਗਿਆਨ ਦਿੱਤਾ ਹੋਇਆ ਸੀ ਤੇ ਉਹ ਵੱਡਾ ਗਿਆਨੀ ਸੀ, ਪਰ ਵਧੇਰੇ ਲੋਕ (ਇਸ ਅਸਲੀਅਤ ਨੂੰ) ਨਹੀਂ ਜਾਣਦੇ ।੬੯। (ਰਕੂਅ ੮)

وَلَمَّا دَخَلُوْا عَلٰى یُوْسُفَ اٰوٰۤى اِلَیْهِ اَخَاهُ قَالَ اِنِّیْۤ اَنَا اَخُوْكَ فَلَا تَبْتَىِٕسْ بِمَا كَانُوْا یَعْمَلُوْنَ ۝٧٠

ਅਤੇ ਜਦ ਉਹ ਯੂਸਫ਼ ਦੇ ਹਜ਼ੂਰ ਹਾਜ਼ਰ ਹੋਏ ਸਨ, ਤਾਂ ਉਸ ਨੇ ਆਪਣੇ ਭਰਾ ਨੂੰ ਆਪਣੇ ਕੋਲ ਹੀ ਟਿਕਾਣਾ ਦਿੱਤਾ ਸੀ ਤੇ (ਉਸ ਨੂੰ) ਇਹ ਦੱਸ ਦਿੱਤਾ ਸੀ (ਕਿ) ਬੇਸ਼ੱਕ ਮੈਂ ਤੇਰਾ (ਗੁਆਚਿਆ ਹੋਇਆ) ਭਰਾ ਹਾਂ। ਸੋ ਜੋ ਉਹ ਕਰਦੇ ਰਹੇ ਹਨ, (ਹੁਣ) ਤੂੰ ਉਸ ਦੀ ਕੋਈ ਵੀ ਚਿੰਤਾ ਨਾ ਕਰ ।੭੦।

[1]ਅਰਥਾਤ ਦੂਜੇ ਪੁੱਤਰਾਂ ਤੋਂ ਪਹਿਲਾਂ ਬਿਨਯਾਮੀਨ ਨੂੰ ਯੂਸਫ਼ ਨਾਲ ਮਿਲਾਉਣ ਵਿਚ ਸਫਲ ਹੋ ਗਿਆ ਸੀ।

فَلَمَّا جَهَّزَهُمْ بِجَهَازِهِمْ جَعَلَ السِّقَايَةَ فِي رَحْلِ أَخِيهِ ثُمَّ أَذَّنَ مُؤَذِّنٌ أَيَّتُهَا الْعِيرُ إِنَّكُمْ لَسَارِقُونَ ۝٧٠

ਸੋ ਜਦ ਉਸ ਨੇ ਓਹਨਾਂ ਨੂੰ ਓਹਨਾਂ ਦਾ ਭਾਰ ਲਦਾ ਕੇ (ਵਾਪਸ ਜਾਣ ਲਈ) ਤਿਆਰ ਕੀਤਾ ਸੀ, ਤਾਂ ਉਸ ਨੇ (ਪਾਣੀ ਪੀਣ ਦਾ ਇਕ) ਕਟੋਰਾ (ਵੀ) ਆਪਣੇ ਭਰਾ ਦੇ ਬੋਰੇ ਵਿਚ[1] ਰੱਖ ਦਿੱਤਾ ਸੀ। ਫੇਰ (ਅਜਿਹਾ ਹੋਇਆ ਸੀ ਕਿ) ਇਕ ਐਲਾਨ ਕਰਨ ਵਾਲੇ (ਸ਼ਾਹੀ ਅਹਿਲਕਾਰ) ਨੇ ਇਹ ਐਲਾਨ ਕੀਤਾ ਸੀ (ਕਿ) ਹੇ ਕਾਫ਼ਲੇ ਵਾਲਿਓ! ਤੁਸੀਂ ਨਿਰਸੰਦੇਹ ਚੋਰ ਹੋ।੭੧।

قَالُوا وَأَقْبَلُوا عَلَيْهِمْ مَاذَا تَفْقِدُونَ ۝٧١

ਓਹਨਾਂ (ਯੂਸਫ਼ ਦੇ ਭਰਾਵਾਂ) ਨੇ ਓਹਨਾਂ (ਸ਼ਾਹੀ ਅਹਿਲਕਾਰਾਂ ਨੂੰ) ਇਹ ਕਿਹਾ ਸੀ ਕਿ ਤੁਹਾਡੀ ਕਿਹੜੀ ਚੀਜ਼ ਚੋਰੀ ਹੋ ਗਈ ਹੈ?।੭੨।

قَالُوا نَفْقِدُ صُوَاعَ الْمَلِكِ وَلِمَنْ جَاءَ بِهِ حِمْلُ بَعِيرٍ وَأَنَا بِهِ زَعِيمٌ ۝٧٢

ਓਹਨਾਂ ਨੇ ਇਹ ਕਿਹਾ ਸੀ ਕਿ ਅੰਨ-ਦਾਣਾ ਮਿਣਨ ਦਾ ਸ਼ਾਹੀ ਪੈਮਾਨਾ[2] ਗੁਆਚ ਗਿਆ ਹੈ ਅਤੇ ਜਿਹੜਾ ਬੰਦਾ ਉਸ ਨੂੰ (ਲਭ ਕੇ) ਲਿਆਏਗਾ, ਉਸ ਨੂੰ ਇਕ ਊਂਠ ਦੇ ਭਾਰ ਜਿੰਨਾ ਅੰਨ-ਦਾਣਾ ਉਸ ਦਾ (ਇਨਾਮ) ਦਿੱਤਾ ਜਾਏਗਾ ਅਤੇ (ਉਸ ਐਲਾਨ ਕਰਨ ਵਾਲੇ ਨੇ ਇਹ ਵੀ ਕਿਹਾ ਸੀ ਕਿ) ਮੈਂ ਉਸ (ਇਨਾਮ) ਦਾ ਜ਼ਿੰਮੇਵਾਰ ਹਾਂ।੭੩।

---

[1]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਉਸ ਨੂੰ ਫਸਾਉਣ ਲਈ; ਸਗੋਂ ਉਸ ਨੇ ਪਾਣੀ ਪੀਣ ਵਾਸਤੇ ਮੰਗਿਆ ਸੀ। ਫੇਰ ਭੁੱਲ ਨਾਲ ਉਸ ਕਟੋਰੇ ਨੂੰ ਉਸ ਬੋਰੇ ਵਿਚ, ਜੋ ਉਸ ਦੇ ਭਰਾ ਦਾ ਸੀ, ਰੱਖ ਦਿੱਤਾ ਸੀ। ਇਉਂ ਭਾਸਦਾ ਹੈ ਕਿ "ਯੂਸਫ਼" ਨੇ ਥਕ ਕੇ ਪੀਣ ਲਈ ਪਾਣੀ ਮੰਗਿਆ ਸੀ। ਨੌਕਰ ਪਾਣੀ ਲਿਆਇਆ ਸੀ ਅਤੇ ਪਾਣੀ ਪੀ ਕੇ ਉਸ ਨੇ ਭੁੱਲ ਨਾਲ ਉਹ ਭਾਂਡਾ ਜੋ ਪਾਣੀ ਪੀਣ ਦੇ ਵੀ ਕੰਮ ਆਉਂਦਾ ਸੀ ਤੇ ਉਸ ਨਾਲ ਅੰਨ-ਦਾਣਾ ਵੀ ਮਿਣਦੇ ਸਨ ਆਪਣੇ ਭਰਾ ਦੇ ਬੋਰੇ ਵਿਚ ਰੱਖ ਦਿੱਤਾ। ਸਾਡੇ ਇਸ ਯੁਗ ਵਿਚ ਵੀ ਪਿੰਡਾਂ ਵਿਚ ਦੁਧ ਤੇ ਅੰਨ-ਦਾਣਾ ਆਮ ਤੌਰ ਤੇ ਗਲਾਸਾਂ ਨਾਲ ਮਿਣਿਆ ਜਾਂਦਾ ਹੈ ਤੇ ਓਹ ਗਲਾਸ ਪਾਣੀ ਪੀਣ ਦੇ ਵੀ ਕੰਮ ਆਉਂਦੇ ਹਨ।

[2]ਕਈ ਲੋਕਾਂ ਦਾ ਇਹ ਵੀਚਾਰ ਹੈ ਕਿ ਓਹਨਾਂ ਦਾ ਪਾਣੀ ਪੀਣ ਦਾ ਕਟੋਰਾ ਸੀ, ਪਰ ਐਲਾਨ ਅੰਨ-ਦਾਣਾ ਮਿਣਨ ਦੇ ਪੈਮਾਨੇ ਦਾ ਕੀਤਾ ਗਿਆ ਸੀ। ਇਉਂ ਭਾਸਦਾ ਹੈ ਕਿ "ਯੂਸਫ਼" ਨੇ ਪਾਣੀ ਪੀਣ ਦਾ ਭਾਂਡਾ ਰੱਖਣਾ ਚਾਹਿਆ ਸੀ, ਪਰ ਭੁੱਲ ਨਾਲ ਮਿਣਨ ਵਾਲਾ ਭਾਂਡਾ ਰਖਿਆ ਗਿਆ ਸੀ, ਪਰ ਇਹ ਵੀਚਾਰ ਠੀਕ ਨਹੀਂ ਹੈ; ਕਿਉਂਕਿ "ਸੁਵਾਅ" ਦਾ ਪਦ ਜੋ ਏਥੇ ਵਰਤਿਆ ਗਿਆ ਹੈ, ਉਸ ਦਾ ਅਰਥ ਮਿਣਨ ਦਾ ਭਾਂਡਾ ਵੀ ਹਨ ਤੇ ਪਾਣੀ ਪੀਣ ਦਾ ਕਟੋਰਾ ਵੀ ਹਨ। ਸੋ ਇੱਕੋ ਹੀ ਪਦ ਦਾ ਅਰਥ ਮਿਣਨ ਦਾ ਭਾਂਡਾ ਵੀ ਹੈ ਤੇ ਪਾਣੀ ਪੀਣ ਦਾ ਕਟੋਰਾ ਵੀ ਹੈ।

قَالُوْا تَاللّٰهِ لَقَدْ عَلِمْتُمْ مَّا جِئْنَا لِنُفْسِدَ فِي الْاَرْضِ
وَمَا كُنَّا سٰرِقِيْنَ ﴿٧٣﴾

ਓਹਨਾਂ ਨੇ ਇਹ ਕਿਹਾ ਸੀ ਕਿ ਅੱਲਾਹ ਦੀ ਕਸਮ ਇਹ ਤੁਸੀਂ ਜਾਣਦੇ ਹੋ ਕਿ ਅਸੀਂ (ਇੱਥੇ) ਇਸ ਲਈ ਨਹੀਂ ਆਏ ਕਿ ਅਸੀਂ ਇਸ ਦੇਸ ਵਿਚ ਝਗੜਾ ਕਰੀਏ ਤੇ ਨਾ (ਹੀ) ਅਸੀਂ ਚੋਰ ਹਾਂ ।੭੩।

قَالُوْا فَمَا جَزَآؤُهٗۤ اِنْ كُنْتُمْ كٰذِبِيْنَ ﴿٧٤﴾

ਓਹਨਾਂ ਨੇ ਇਹ ਕਿਹਾ ਸੀ ਕਿ ਜੇ ਤੁਸੀਂ ਝੂਠੇ (ਸਿਧ) ਹੋਏ, ਤਾਂ ਇਸ (ਚੋਰੀ) ਦੀ ਕੀ ਸਜ਼ਾ ਹੋਵੇਗੀ ? ।੭੫।

قَالُوْا جَزَآؤُهٗ مَنْ وُّجِدَ فِيْ رَحْلِهٖ فَهُوَ جَزَآؤُهٗ ؕ كَذٰلِكَ
نَجْزِي الظّٰلِمِيْنَ ﴿٧٥﴾

ਓਹਨਾਂ ਨੇ ਇਹ ਕਿਹਾ ਸੀ (ਕਿ) ਇਸ ਦੀ ਸਜ਼ਾ ਇਹ ਹੈ ਕਿ ਜਿਸ ਦੇ ਬੋਰੇ ਵਿੱਚੋਂ ਉਹ (ਭਾਂਡਾ) ਨਿਕਲੇ, ਉਹ (ਆਪ ਹੀ) ਇਸ (ਅਪਰਾਧ) ਦਾ ਵਟਾਂਦਰਾ ਹੋਵੇ । ਅਸੀਂ ਜ਼ਾਲਮਾਂ ਨੂੰ ਏਹੋ ਹੀ ਦੰਡ ਦਿਆ ਕਰਦੇ ਹਾਂ ।੭੬।

فَبَدَاَ بِاَوْعِيَتِهِمْ قَبْلَ وِعَآءِ اَخِيْهِ ثُمَّ اسْتَخْرَجَهَا
مِنْ وِّعَآءِ اَخِيْهِ ؕ كَذٰلِكَ كِدْنَا لِيُوْسُفَ ؕ مَا كَانَ
لِيَاْخُذَ اَخَاهُ فِيْ دِيْنِ الْمَلِكِ اِلَّاۤ اَنْ يَّشَآءَ اللّٰهُ ؕ
نَرْفَعُ دَرَجٰتٍ مَّنْ نَّشَآءُ ؕ وَفَوْقَ كُلِّ ذِيْ عِلْمٍ
عَلِيْمٌ ﴿٧٦﴾

ਸੋ ਉਸ (ਐਲਾਨ ਕਰਨ ਵਾਲੇ) ਨੇ ਉਸ (ਯੂਸਫ਼) ਦੇ ਭਰਾ ਦੇ ਬੋਰੇ ਤੋਂ ਪਹਿਲਾਂ ਓਹਨਾਂ (ਦੂਜਿਆਂ[1]) ਦੇ ਬੋਰਿਆਂ ਦੀ ਪੜਤਾਲ ਕਰਨੀ ਸ਼ੁਰੂ ਕੀਤੀ ਸੀ । ਜਦ ਉਸ ਦੇ ਭਰਾ ਦੇ ਬੋਰੇ (ਨੂੰ ਵੇਖਿਆ ਸੀ, ਤਾਂ ਉਸ) ਵਿੱਚੋਂ ਉਸ (ਕਟੋਰੇ) ਨੂੰ ਕੱਢ ਲਿਆ ਸੀ । ਇਸ ਤਰ੍ਹਾਂ ਅਸੀਂ "ਯੂਸਫ਼" ਲਈ (ਇਕ) ਵਿਉਂਤ ਕੀਤੀ ਸੀ, (ਨਹੀਂ ਤਾਂ) ਉਹ ਬਾਦਸ਼ਾਹ ਦੇ ਕਾਨੂੰਨ ਅੰਦਰ (ਰਹਿੰਦਿਆਂ ਹੋਇਆਂ) ਆਪਣੇ ਭਰਾ ਨੂੰ ਅੱਲਾਹ ਦੀ ਇਸ ਵਿਉਂਤ ਤੋਂ ਬਿਨਾਂ ਰੋਕ ਨਹੀਂ ਸਕਦਾ ਸੀ । ਅਸੀਂ ਜਿਸ ਦੀ ਚਾਹੁੰਦੇ ਹਾਂ, ਪਦਵੀ ਉੱਚੀ ਕਰ ਦਿੰਦੇ ਹਾਂ । (ਅਸਲੀਅਤ ਇਹ ਹੈ ਕਿ) ਹਰੇਕ ਗਿਆਨੀ ਤੋਂ ਉੱਪਰ (ਉਸ ਤੋਂ) ਵੱਡਾ ਗਿਆਨੀ ਹੈ ।੭੭।

---

[1]ਨੌਕਰ ਇਹ ਸਮਝ ਗਏ ਸਨ ਕਿ "ਬਿਨਯਾਮੀਨ" "ਯੂਸਫ਼" ਦੀਆਂ ਨਜ਼ਰਾਂ ਵਿਚ ਪਤਿਵੰਤਾ ਹੈ; ਇਸ ਲਈ ਓਹਨਾਂ ਨੇ ਉਸ ਦਾ ਬੋਰਾ ਪਿੱਛੋਂ ਵੇਖਿਆ ਸੀ, ਪਰ ਅੱਲਾਹ ਨੇ "ਯੂਸਫ਼" ਨੂੰ ਭੁਲਾ ਕੇ ਉਹ ਭਾਂਡਾ ਜੋ ਪਾਣੀ ਪੀਣ ਦੇ ਵੀ ਕੰਮ ਆਉਂਦਾ ਸੀ, ਉਸ ਦੇ ਭਰਾ ਦੇ ਬੋਰੇ ਵਿਚ ਰੱਖਵਾ ਦਿੱਤਾ ਸੀ । ਇਹ ਪ੍ਰਭੂ ਦੀ ਇਕ ਵਿਉਂਤ ਸੀ । "ਯੂਸਫ਼" ਨੇ ਆਪ ਜਾਣ ਬੁਝ ਕੇ ਕੁਝ ਨਹੀਂ ਕੀਤਾ ਸੀ; ਇਹੋ ਕਾਰਣ ਹੈ ਕਿ ਪ੍ਰਭੂ ਨੇ ਇਹ ਫ਼ਰਮਾਇਆ ਹੈ ਕਿ ਇਹ ਵਿਉਂਤ ਅਸੀਂ "ਯੂਸਫ਼" ਵਾਸਤੇ ਕੀਤੀ ਸੀ; ਤਾਂ ਜੁ ਉਹ ਆਪਣੇ ਭਰਾ ਨੂੰ ਰੋਕ ਸਕੇ । ਨਹੀਂ ਤਾਂ ਮੁਲਕੀ ਕਾਨੂੰਨ ਅਨੁਸਾਰ ਬਿਨਾਂ ਕਿਸੇ ਅਪਰਾਧ ਦੇ ਉਹ ਉਸ ਨੂੰ ਆਪਣੇ ਕੋਲ ਰੋਕ ਨਹੀਂ ਸਕਦਾ ਸੀ । ਇਸ ਆਇਤ ਤੋਂ ਸਾਫ਼ ਪਤਾ ਲਗਦਾ ਹੈ ਕਿ "ਯੂਸਫ਼" ਨੇ ਕੋਈ ਧੋਖਾ ਨਹੀਂ ਕੀਤਾ ਸੀ; ਸਗੋਂ ਅੱਲਾਹ ਨੇ ਉਸ ਨੂੰ ਭੁਲਾ ਦਿੱਤਾ ਸੀ; ਤਾਂ ਜੁ ਉਹ ਭਰਾ ਨੂੰ ਆਪਣੇ ਕੋਲ ਰੋਕ ਸਕੇ । ਇਸ ਤਰ੍ਹਾਂ ਉਸ ਦੇ ਭਰਾ ਨੂੰ ਵੀ ਕੋਈ ਹਾਣ ਨਹੀਂ ਪੁੱਜਾ ਸੀ; ਸਗੋਂ ਵਜ਼ੀਰਾਂ ਦੇ ਨਾਲ ਰਹਿਣ ਤੇ ਉੱਚੀ ਪਦਵੀ ਪ੍ਰਾਪਤ ਹੋਣ ਦਾ ਸਮਾਂ ਮਿਲਿਆ ਸੀ ।

قَالُوْٓا اِنْ يَّسْرِقْ فَقَدْ سَرَقَ اَخٌ لَّهٗ مِنْ قَبْلُ ۚ
فَاَسَرَّهَا يُوْسُفُ فِيْ نَفْسِهٖ وَلَمْ يُبْدِهَا لَهُمْ ۚ قَالَ
اَنْتُمْ شَرٌّ مَّكَانًا ۚ وَاللّٰهُ اَعْلَمُ بِمَا تَصِفُوْنَ ﴿۷۷﴾

ਓਹਨਾਂ (ਯੂਸਫ਼ ਦੇ ਭਰਾਵਾਂ) ਨੇ (ਇਹ) ਕਿਹਾ ਸੀ (ਕਿ) ਜੇ ਇਸ ਨੇ ਚੋਰੀ ਕੀਤੀ ਹੈ, ਤਾਂ (ਇਹ ਕੋਈ ਹੈਰਾਨੀ ਦੀ ਗੱਲ ਨਹੀਂ); ਇਸ ਤੋਂ ਪਹਿਲਾਂ ਇਸ ਦਾ ਭਰਾ (ਯੂਸਫ਼ ਵੀ) ਚੋਰੀ ਕਰ ਚੁੱਕਾ ਹੈ। ਇਸ ਤੇ ਯੂਸਫ਼ ਨੇ (ਆਪਣੇ ਮਨ ਦੀ ਗੱਲ) ਮਨ ਵਿਚ ਹੀ ਰੱਖੀ ਸੀ ਤੇ ਓਹਨਾਂ ਉੱਤੇ ਉਸ ਨੂੰ ਪਰਗਟ ਨਹੀਂ ਕੀਤਾ ਸੀ, (ਹਾਂ ਆਪਣੇ ਮਨ ਵਿਚ ਇਹ) ਜ਼ਰੂਰ ਕਿਹਾ ਸੀ ਕਿ ਤੁਸੀਂ ਵੱਡੇ ਨੀਵੇਂ ਲੋਕ ਹੋ, ਜੋ ਗੱਲ ਤੁਸੀਂ ਕਹਿੰਦੇ ਹੋ, ਅੱਲਾਹ ਉਸ ਦਾ ਚੰਗੀ ਤਰ੍ਹਾਂ ਜਾਣਨਹਾਰ ਹੈ[1] ।੭੮।

قَالُوْا يٰٓاَيُّهَا الْعَزِيْزُ اِنَّ لَهٗٓ اَبًا شَيْخًا كَبِيْرًا فَخُذْ
اَحَدَنَا مَكَانَهٗ ۚ اِنَّا نَرٰىكَ مِنَ الْمُحْسِنِيْنَ ﴿۷۸﴾

ਓਹਨਾਂ ਨੇ ਇਹ ਕਿਹਾ ਸੀ ਕਿ ਹੇ ਸਰਦਾਰ[2] ! ਇਸ ਦਾ ਪਿਤਾ ਵੱਡਾ ਬ੍ਰਿਧ (ਬੁੱਢਾ) ਹੈ, (ਉਸ ਨੂੰ ਇਸ ਦੇ ਸ਼ੋਕ ਤੋਂ ਬਚਾਉਣ ਲਈ) ਤੁਸੀਂ ਇਸ ਦੀ ਥਾਂ ਸਾਡੇ ਵਿੱਚੋਂ ਕਿਸੇ ਇਕ ਨੂੰ ਫੜ ਲਓ। ਅਸੀਂ ਆਪ ਨੂੰ ਪਰਉਪਕਾਰੀਆਂ ਵਿੱਚੋਂ ਜਾਣਦੇ ਹਾਂ ।੭੯।

قَالَ مَعَاذَ اللّٰهِ اَنْ نَّاْخُذَ اِلَّا مَنْ وَّجَدْنَا مَتَاعَنَا
عِنْدَهٗٓ ۙ اِنَّآ اِذًا لَّظٰلِمُوْنَ ﴿۷۹﴾ ع

ਉਸ ਨੇ ਇਹ ਕਿਹਾ ਸੀ (ਕਿ ਅਸੀਂ) ਉਸ ਪ੍ਰਾਣੀ ਤੋਂ ਛੁੱਟ ਜਿਸ ਕੋਲੋਂ ਸਾਡਾ ਮਾਲ ਮਿਲਿਆ ਹੈ, ਕਿਸੇ ਹੋਰ ਨੂੰ ਫੜਨ ਤੋਂ ਪ੍ਰਭੂ ਦੀ ਪਨਾਹ ਮੰਗਦੇ ਹਾਂ। ਜੇ ਅਸੀਂ ਇਸ ਤਰ੍ਹਾਂ ਕਰਾਂਗੇ, ਤਾਂ ਬੇਸ਼ੱਕ ਜ਼ਾਲਮਾਂ ਨਾਲ ਜਾ ਰਲਾਂਗੇ ।੮੦। (ਰਕੂਅ ੯)

فَلَمَّا اسْتَيْـَٔسُوْا مِنْهُ خَلَصُوْا نَجِيًّا ۗ قَالَ كَبِيْرُهُمْ اَلَمْ
تَعْلَمُوْٓا اَنَّ اَبَاكُمْ قَدْ اَخَذَ عَلَيْكُمْ مَّوْثِقًا مِّنَ اللّٰهِ

ਸੋ ਜਦ ਓਹ ਉਸ (ਯੂਸਫ਼) ਤੋਂ ਨਿਰਾਸ ਹੋ ਗਏ ਸਨ, ਤਾਂ ਆਪਸ ਵਿਚ ਕੁਝ ਗੱਲਾਂ ਕਰਦੇ ਹੋਏ (ਲੋਕਾਂ ਤੋਂ) ਅੱਡ ਹੋ ਗਏ ਸਨ। (ਫੇਰ) ਓਹਨਾਂ ਵਿੱਚੋਂ ਵੱਡੇ (ਭਰਾ) ਨੇ ਇਹ ਕਿਹਾ ਸੀ (ਕਿ) ਕੀ ਤੁਹਾਨੂੰ ਇਹ ਪਤਾ ਨਹੀਂ ਕਿ ਤੁਹਾਡੇ ਪਿਤਾ ਨੇ ਤੁਹਾਥੋਂ ਪੱਕਾ ਪ੍ਰਣ ਲਿਆ (ਹੋਇਆ) ਹੈ।

[1]ਚੂੰਕਿ ਛੋਟਾ ਭਰਾ ਆਇਆ ਸੀ। ਭਰਾਵਾਂ ਨੇ ਇਸ ਡਰ ਨਾਲ ਯੂਸਫ਼ ਨੂੰ ਚੋਰ ਕਰਾਰ ਦੇ ਦਿੱਤਾ ਸੀ ਕਿ ਕਿਤੇ ਯੂਸਫ਼ ਇਹ ਨਾ ਪੁੱਛ ਬੈਠੇ ਕਿ ਵੱਡੇ ਭਰਾ ਨੂੰ ਕਿਉਂ ਨਹੀਂ ਲਿਆਏ ?

[2]ਮੂਲ ਪਾਠ ਵਿਚ ਇੱਥੇ "ਅਜ਼ੀਜ਼" ਪਦ ਹੈ ਤੇ ਇਹ ਦਰਬਾਰੀ, ਸਰਦਾਰ ਜਾਂ ਵਜ਼ੀਰ ਵਾਸਤੇ ਵਰਤਿਆ ਜਾਂਦਾ ਹੈ। ਏਹੋ ਅਰਥ ਅਸੀਂ ਕਰ ਦਿੱਤਾ ਹੈ।

وَمِنْ قَبْلُ مَا فَرَّطْتُمْ فِي يُوسُفَ فَلَنْ أَبْرَحَ الْأَرْضَ حَتَّىٰ يَأْذَنَ لِي أَبِي أَوْ يَحْكُمَ اللَّهُ لِي وَهُوَ خَيْرُ الْحَاكِمِينَ ﴿٨١﴾

ਜੋ ਅੱਲਾਹ (ਦੀ ਕਸਮ ਨਾਲ) ਹੈ ਅਤੇ ਇਹ ਕਿ (ਇਸ ਤੋਂ) ਪਹਿਲਾਂ ਅਸੀਂ "ਯੂਸਫ਼" ਬਾਰੇ (ਵੀ) ਭੁੱਲ ਕਰ ਚੁੱਕੇ ਹਾਂ; ਇਸ ਲਈ ਜਦ ਤਕ ਮੇਰਾ ਪਿਤਾ ਮੈਨੂੰ ਆਪ (ਖ਼ਾਸ ਤੌਰ ਤੇ) ਆਗਿਆ (ਨਾ) ਦੇਵੇ, ਜਾਂ ਅੱਲਾਹ (ਆਪ) ਮੇਰੇ ਬਾਰੇ ਕੋਈ ਫ਼ੈਸਲੇ (ਦਾ ਰਾਹ ਪੈਦਾ ਨਾ) ਕਰੇ, ਮੈਂ ਇਸ ਦੇਸ ਦਾ ਤਿਆਗ ਨਹੀਂ ਕਰਾਂਗਾ, ਅਰਥਾਤ ਉਹ (ਅੱਲਾਹ) ਸਾਰੇ ਫ਼ੈਸਲਾ ਕਰਨ ਵਾਲਿਆਂ ਤੋਂ ਚੰਗਾ (ਫ਼ੈਸਲਾ ਕਰਨ ਵਾਲਾ) ਹੈ ।੮੧।

ارْجِعُوا إِلَىٰ أَبِيكُمْ فَقُولُوا يَا أَبَانَا إِنَّ ابْنَكَ سَرَقَ وَمَا شَهِدْنَا إِلَّا بِمَا عَلِمْنَا وَمَا كُنَّا لِلْغَيْبِ حَافِظِينَ ﴿٨٢﴾

ਤੁਸੀਂ ਆਪਣੇ ਪਿਤਾ ਵਲ (ਪਰਤ) ਜਾਓ ਤੇ (ਉਸ ਨੂੰ ਜਾ ਕੇ ਇਹ) ਕਹਿ ਦਿਓ (ਕਿ) ਹੇ ਸਾਡੇ ਪਿਤਾ ਜੀਓ ! ਤੁਹਾਡੇ (ਛੋਟੇ) ਪੁੱਤਰ ਨੇ ਜ਼ਰੂਰ ਚੋਰੀ ਕੀਤੀ ਹੈ ਅਤੇ ਅਸੀਂ (ਤੁਹਾਨੂੰ) ਉਹੋ ਕੁਝ ਆਖਦੇ ਹਾਂ, ਜਿਸ ਦਾ ਸਾਨੂੰ (ਆਪ) ਪਤਾ ਹੈ, ਅਰਥਾਤ ਅਸੀਂ (ਆਪਣੀਆਂ) ਅੱਖਾਂ ਤੋਂ ਉਹਲੇ ਗੱਲਾਂ ਦੀ ਰਾਖੀ ਨਹੀਂ ਕਰ ਸਕਦੇ ।੮੨।

وَاسْأَلِ الْقَرْيَةَ الَّتِي كُنَّا فِيهَا وَالْعِيرَ الَّتِي أَقْبَلْنَا فِيهَا وَإِنَّا لَصَادِقُونَ ﴿٨٣﴾

ਤੁਸੀਂ (ਬੇਸ਼ੱਕ) ਓਹਨਾਂ ਲੋਕਾਂ ਤੋਂ (ਵੀ) ਪੁਛ ਗਿਛ ਕਰ ਲਓ ਜਿਨ੍ਹਾਂ ਵਿਚ ਅਸੀਂ (ਰਹਿੰਦੇ) ਸੀ ਤੇ ਉਸ ਕਾਫ਼ਲੇ ਤੋਂ (ਵੀ), ਜਿਸ ਨਾਲ ਅਸੀਂ ਆਏ ਸੀ, ਅਰਥਾਤ ਸੱਚ ਜਾਣੋ ਕਿ ਅਸੀਂ (ਇਸ ਗੱਲ ਵਿਚ) ਸੱਚੇ ਹਾਂ ।੮੩।

قَالَ بَلْ سَوَّلَتْ لَكُمْ أَنْفُسُكُمْ أَمْرًا فَصَبْرٌ جَمِيلٌ عَسَى اللَّهُ أَنْ يَأْتِيَنِي بِهِمْ جَمِيعًا إِنَّهُ هُوَ الْعَلِيمُ الْحَكِيمُ ﴿٨٤﴾

ਉਸ ("ਯਾਕੂਬ")ਨੇ ਇਹ ਕਿਹਾ ਸੀ ਕਿ ਇਹ ਗੱਲ ਠੀਕ ਨਹੀਂ (ਭਾਸਦੀ); ਸਗੋਂ (ਇਹ ਮਲੂਮ ਹੁੰਦਾ ਹੈ ਕਿ) ਤੁਹਾਡੇ ਮਨਾਂ ਨੇ ਹੀ ਕੋਈ ਗੱਲ ਸੋਹਣੀ[1] ਬਣਾ ਕੇ ਤੁਹਾਨੂੰ ਦੱਸੀ ਹੈ । ਸੋ ਹੁਣ ਮੇਰੇ ਲਈ ਏਹੋ ਰਹਿ ਗਿਆ ਹੈ ਕਿ ਚੰਗੀ ਤਰ੍ਹਾਂ ਸਬਰ ਕਰਾਂ । (ਕੋਈ) ਅਚੰਭਾ ਨਹੀਂ ਕਿ ਅੱਲਾਹ ਓਹਨਾਂ ਸਾਰਿਆਂ ਨੂੰ ਹੀ ਮੇਰੇ ਕੋਲ ਲੈ ਆਏ । ਨਿਰਸੰਦੇਹ ਉਹੋ ਹੀ ਜਾਣਨ-ਹਾਰ ਤੇ ਯੁਕਤੀਮਾਨ ਹੈ ।੮੪।

[1]ਅਰਥਾਤ—"ਬਿਨਯਾਮੀਨ" ਦੇ ਵੈਰ ਦੇ ਕਾਰਣ ਇਕ ਸਾਧਾਰਣ ਗੱਲ ਨੂੰ ਚੋਰੀ ਕਰਾਰ ਦੇ ਦਿੱਤਾ ਹੈ ।

وَتَوَلَّىٰ عَنْهُمْ وَقَالَ يَا أَسَفَىٰ عَلَىٰ يُوسُفَ وَابْيَضَّتْ عَيْنَاهُ مِنَ الْحُزْنِ فَهُوَ كَظِيمٌ ﴿٨٤﴾

ਅਤੇ ਉਸ ਨੇ ਓਹਨਾਂ ਵੱਲੋਂ ਆਪਣਾ ਮੂੰਹ ਮੋੜ ਲਿਆ ਸੀ ਅਤੇ (ਅੱਡ ਹੋ ਕੇ ਇਹ ਅਰਜ਼ੋਈ ਕੀਤੀ ਸੀ ਕਿ) ਹੇ (ਮੇਰੇ ਪ੍ਰਭੂ !) 'ਯੂਸਫ਼' ਦੀ ਘਟਨਾ ਬਾਰੇ ਮੈਂ ਫੇਰ ਫ਼ਰਿਆਦ ਕਰਦਾ ਹਾਂ ਤੇ ਚਿੰਤਾ ਦੇ ਕਾਰਣ ਉਸ ਦੀਆਂ ਅੱਖਾਂ ਵਿਚ ਹੰਝੂ ਭਰ[1] ਆਏ ਸਨ, ਪਰ ਉਹ ਆਪਣੀ ਇਸ ਚਿੰਤਾ ਨੂੰ (ਸਦਾ ਆਪਣੇ ਮਨ) ਅੰਦਰ (ਹੀ) ਦਬਾਈ[2] ਰੱਖਦਾ ਸੀ ।੮੫।

قَالُوا تَاللَّهِ تَفْتَأُ تَذْكُرُ يُوسُفَ حَتَّىٰ تَكُونَ حَرَضًا أَوْ تَكُونَ مِنَ الْهَالِكِينَ ﴿٨٥﴾

ਓਹਨਾਂ ਨੇ ਇਹ ਕਿਹਾ ਸੀ (ਕਿ) ਅੱਲਾਹ ਦੀ ਕਸਮ ! (ਇਉਂ ਭਾਸਦਾ ਹੈ ਕਿ) ਆਪ ਉਸ ਸਮੇਂ ਤਕ 'ਯੂਸਫ਼' (ਯੂਸਫ਼) ਦਾ ਰਟਨ ਕਰਦੇ ਰਹੋਗੇ, ਜਦ ਤਕ ਕਿ ਰੋਗੀ ਨਾ ਹੋ ਜਾਓ; ਜਾਂ ਚਲਾਣਾ ਨਾ ਕਰ ਜਾਓ ।੮੬।

قَالَ إِنَّمَا أَشْكُو بَثِّي وَحُزْنِي إِلَى اللَّهِ وَأَعْلَمُ مِنَ اللَّهِ مَا لَا تَعْلَمُونَ ﴿٨٦﴾

ਉਸ ਨੇ ਇਹ ਕਿਹਾ ਸੀ (ਕਿ) ਮੈਂ ਆਪਣੀ ਇਸ ਪ੍ਰੇਸ਼ਾਨੀ ਤੇ ਚਿੰਤਾ ਦੀ ਫ਼ਰਿਆਦ ਅੱਲਾਹ ਦੇ ਹਜ਼ੂਰ ਹੀ ਕਰਦਾ ਹਾਂ ਅਤੇ ਮੈਨੂੰ ਅੱਲਾਹ ਨੇ ਉਹ ਗਿਆਨ ਦਿੱਤਾ ਹੈ, ਜਿਸ ਦਾ ਤੁਹਾਨੂੰ ਕੋਈ ਥਹੁ-ਪਤਾ ਨਹੀਂ ।੮੭।

يَا بَنِيَّ اذْهَبُوا فَتَحَسَّسُوا مِنْ يُوسُفَ وَأَخِيهِ وَلَا تَيْأَسُوا مِنْ رَوْحِ اللَّهِ ۖ إِنَّهُ لَا يَيْأَسُ مِنْ رَوْحِ اللَّهِ إِلَّا الْقَوْمُ الْكَافِرُونَ ﴿٨٧﴾

ਹੇ ਮੇਰੇ ਪੁੱਤਰੋ ! ਜਾਓ ! ਤੇ (ਜਾ ਕੇ) 'ਯੂਸਫ਼' ਤੇ ਉਸ ਦੇ ਭਰਾ ਦੀ ਢੂੰਡ ਕਰੋ ਅਤੇ ਅੱਲਾਹ ਦੀ ਮਿਹਰ ਤੋਂ ਨਿਰਾਸ ਨਾ ਹੋਵੋ । (ਅਸਲ) ਗੱਲ ਏਹੋ ਹੀ ਹੈ ਕਿ ਅੱਲਾਹ ਦੀ ਮਿਹਰ ਤੋਂ ਇਨਕਾਰੀਆਂ ਤੋਂ ਛੁੱਟ ਕੋਈ ਵੀ ਨਿਰਾਸ ਨਹੀਂ ਹੋਇਆ ਕਰਦਾ ।੮੮।

فَلَمَّا دَخَلُوا عَلَيْهِ قَالُوا يَا أَيُّهَا الْعَزِيزُ

ਫੇਰ ਜਦ ਓਹ (ਵਾਪਸ ਹੋ ਕੇ ਮੁੜ) ਉਸ (ਯੂਸਫ਼) ਦੀ ਹਜ਼ੂਰੀ ਵਿਚ ਹਾਜ਼ਰ ਹੋਏ ਸਨ, ਤਾਂ ਓਹਨਾਂ ਨੇ (ਉਸ ਨੂੰ) ਇਹ ਕਿਹਾ ਸੀ ਕਿ (ਹੇ) ਸਰਦਾਰ !

---

[1]ਮੂਲ ਪਾਠ ਵਿਚ ''ਇੱਬਯੱਜ਼ਤ ਐਨਾਹੁ ਮਿਨੱਲਹੁਜ਼ਨਿ'' ਹੈ । ਟੀਕਾਕਾਰਾਂ ਨੇ ਇਸ ਦਾ ਅਰਥ ਇਹ ਕੀਤਾ ਹੈ ਕਿ ਅੱਖਾਂ ਵਿਚ ਚਿੱਟੇ ਪੈ ਗਏ ਸਨ, ਅਰਥਾਤ ਪਥਰਾਂ ਗਈਆਂ ਸਨ; ਪਰ ਕੋਸ਼ ਵਿਚ ਇਸ ਦਾ ਅਰਥ ਹੰਝੂਆਂ ਨਾਲ ਅੱਖਾਂ ਦਾ ਭਰ ਜਾਣਾ ਵੀ ਹੈ । ਉਹੋ ਅਰਥ ਅਸੀਂ ਲਿਖ ਦਿੱਤਾ ਹੈ; ਕਿਉਂਕਿ ਇਕ ਨਬੀ ਦੀ ਸ਼ਾਨ ਦੇ ਏਹੋ ਹੀ ਅਨੁਕੂਲ ਹੈ ਕਿ ਉਹ ਪ੍ਰਭੂ ਦੇ ਹਜ਼ੂਰ ਅਰਦਾਸ ਕਰਨ ਸਮੇਂ ਰੋ ਪੈਂਦਾ ਹੈ; ਜਿਹਾ ਕਿ ਸਾਡੇ ਪਿਆਰੇ ਨਬੀ ਹਜ਼ਰਤ 'ਮੁਹੰਮਦ' ਸਾਹਿਬ ਵੀ ਪ੍ਰਭੂ ਅੱਗੇ ਅਰਜ਼ੋਈਆਂ ਕਰਨ ਸਮੇਂ ਹੰਝੂਆਂ ਦੇ ਹਾਰ ਪ੍ਰੋ ਦਿਆ ਕਰਦੇ ਸਨ ।

[2]ਅਰਥਾਤ—ਪ੍ਰਭੂ ਤੋਂ ਛੁੱਟ ਬੰਦਿਆਂ ਤੇ ਪਰਗਟ ਨਹੀਂ ਕਰਦਾ ਸੀ ।

مَسَّنَا وَاَهْلَنَا الضُّرُّ وَجِئْنَا بِبِضَاعَةٍ مُّزْجٰىةٍ فَاَوْفِ لَنَا الْكَيْلَ وَتَصَدَّقْ عَلَيْنَا ۚ اِنَّ اللّٰهَ يَجْزِى الْمُتَصَدِّقِيْنَ ﴿٨٨﴾

ਸਾਨੂੰ ਤੇ ਸਾਡੇ (ਸਾਰੇ) ਪਰਵਾਰ ਨੂੰ (ਵੱਡੀ) ਤੰਗੀ ਪੁੱਜੀ (ਹੋਈ) ਹੈ ਅਤੇ ਅਸੀਂ ਥੋੜ੍ਹੀ ਜੇਹੀ ਪੂੰਜੀ ਹੀ ਲਿਆ ਸਕੇ ਹਾਂ। ਸੋ ਤੁਸੀਂ (ਕੇਵਲ ਉਪਕਾਰ ਕਰ ਕੇ) ਸਾਨੂੰ (ਸਾਡੀ ਮੰਗ ਅਨੁਸਾਰ) ਅੰਨ-ਦਾਣਾ ਦੇ ਦਿਓ ਤੇ ਸਾਨੂੰ ਕੁਝ ਦਾਨ (ਦੇ ਤੌਰ ਤੇ ਵਧੇਰੇ) ਵੀ ਦੇ ਦਿਓ। ਬੇਸ਼ੱਕ ਅੱਲਾਹ ਦਾਨੀਆਂ ਨੂੰ ਵੱਡਾ ਵਟਾਂਦਰਾ ਦਿਆ ਕਰਦਾ ਹੈ।੮੯।

قَالَ هَلْ عَلِمْتُمْ مَّا فَعَلْتُمْ بِيُوْسُفَ وَاَخِيْهِ اِذْ اَنْتُمْ جٰهِلُوْنَ ﴿٩٠﴾

ਉਸ ਨੇ ਇਹ ਕਿਹਾ ਸੀ (ਕਿ) ਕੀ ਤੁਹਾਨੂੰ (ਆਪਣੇ ਉਸ ਵਰਤਾਉ ਦਾ) ਪਤਾ ਹੈ, ਜੋ ਤੁਸੀਂ "ਯੂਸਫ" ਤੇ ਉਸ ਦੇ ਭਰਾ ਨਾਲ ਕੀਤਾ ਸੀ ? ਜਦ ਕਿ ਤੁਸੀਂ (ਆਪਣੇ ਉਸ ਕਰਤਵ ਦੀ ਬੁਰਾਈ ਤੋਂ) ਅਗਿਆਤ ਸੀ।੯੦।

قَالُوْٓا ءَاِنَّكَ لَاَنْتَ يُوْسُفُ ۗ قَالَ اَنَا يُوْسُفُ وَهٰذَآ اَخِىْ ۡ قَدْ مَنَّ اللّٰهُ عَلَيْنَا ۗ اِنَّهٗ مَنْ يَّتَّقِ وَيَصْبِرْ فَاِنَّ اللّٰهَ لَا يُضِيْعُ اَجْرَ الْمُحْسِنِيْنَ ﴿٩١﴾

ਓਹਨਾਂ ਨੇ ਇਹ ਕਿਹਾ ਸੀ (ਕਿ) ਕੀ ਸਚ ਮੁੱਚ ਤੁਸੀਂ ਆਪ (ਹੀ) "ਯੂਸਫ" ਹੋ ? ਉਸ ਨੇ ਇਹ ਉੱਤਰ ਦਿੱਤਾ ਸੀ (ਕਿ) ਹਾਂ, ਮੈਂ ਹੀ "ਯੂਸਫ" ਹਾਂ ਅਤੇ ਇਹ ਮੇਰਾ ਭਰਾ ਹੈ। ਅੱਲਾਹ ਨੇ ਸਾਡੇ ਉੱਤੇ ਵੱਡੀ ਮਿਹਰ ਕੀਤੀ ਹੈ। ਅਸਲ ਗੱਲ ਏਹੋ ਹੈ ਕਿ ਜੋ (ਪ੍ਰਾਣੀ) ਅੱਲਾਹ ਤੋਂ ਡਰਦਾ ਹੈ ਤੇ ਸਬਰ ਕਰਦਾ ਹੈ, ਤਾਂ ਅੱਲਾਹ ਪਰਉਪਕਾਰੀਆਂ ਦਾ ਫਲ (ਕਦੇ ਵੀ) ਅਜਾਈਂ ਨਹੀਂ ਗੁਆਉਂਦਾ।੯੧।

قَالُوْا تَاللّٰهِ لَقَدْ اٰثَرَكَ اللّٰهُ عَلَيْنَا وَاِنْ كُنَّا لَخٰطِـِٕيْنَ ﴿٩٢﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਨੂੰ ਅੱਲਾਹ ਦੀ ਕਸਮ ਹੈ, ਅੱਲਾਹ ਨੇ ਆਪ ਨੂੰ ਸਾਡੇ ਉੱਤੇ ਵਿਸ਼ੇਸ਼ਤਾ ਦਿੱਤੀ ਹੈ ਤੇ ਅਸੀਂ ਨਿਰਸੰਦੇਹ ਔਗੁਣਹਾਰ ਹਾਂ।੯੨।

قَالَ لَا تَثْرِيْبَ عَلَيْكُمُ الْيَوْمَ ۗ يَغْفِرُ اللّٰهُ لَكُمْ ۡ وَهُوَ اَرْحَمُ الرّٰحِمِيْنَ ﴿٩٣﴾

ਉਸ ਨੇ ਇਹ ਕਿਹਾ ਸੀ ਕਿ ਹੁਣ ਤੁਹਾਨੂੰ ਕੋਈ ਲਾਨ੍ਹਤਾਨ ਨਹੀਂ[1] ਕੀਤੀ ਜਾਏਗੀ, (ਅਰਥਾਤ) ਅੱਲਾਹ ਵੀ ਤੁਹਾਨੂੰ ਮਾਫ ਕਰ ਦੇਵੇਗਾ ਤੇ ਉਹ ਸਾਰੇ ਕਿਰਪਾਲੂਆਂ ਤੋਂ ਵੱਡਾ ਕਿਰਪਾ-ਨਿਧਾਨ ਹੈ।੯੩।

---

[1]ਇਸ ਥਾਂ ਇਤਿਹਾਸ ਵਿੱਚੋਂ ਉਹ ਘਟਨਾ ਵੇਖ ਲੈਣੀ ਚਾਹੀਦੀ ਹੈ, ਜੋ "ਮੱਕੇ" ਦੀ ਫਤਹ ਮਗਰੋਂ "ਅਕਰਮਾ" ਤੇ ਹਜ਼ਰਤ "ਮੁਹੰਮਦ" ਸਾਹਿਬ ਨਾਲ ਸੰਬੰਧਤ ਹੈ। ਹਜ਼ਰਤ "ਮੁਹੰਮਦ" ਸਾਹਿਬ ਦੀ ਉਹ ਮਾਫ਼ੀ "ਯੂਸਫ" ਦੀ ਮਾਫ਼ੀ ਨਾਲੋਂ ਕਈ ਗੁਣਾਂ ਵੱਡੀ ਹੈ। "ਯੂਸਫ" ਨੇ ਤਾਂ ਆਪਣੇ ਪਿਤਾ ਦੇ ਪੁੱਤਰਾਂ ਨੂੰ ਮਾਫ ਕੀਤਾ ਸੀ, ਪਰ ਹਜ਼ਰਤ "ਮੁਹੰਮਦ" ਸਾਹਿਬ ਨੇ ਇਕ ਵੱਡੇ ਵੈਰੀ ਦੇ ਪੁੱਤਰ ਨੂੰ ਮਾਫ਼ੀ ਦਿੱਤੀ ਸੀ।

اِذْهَبُوْا بِقَمِيْصِيْ هٰذَا فَاَلْقُوْهُ عَلٰى وَجْهِ اَبِيْ يَاْتِ بَصِيْرًا ۚ وَاْتُوْنِيْ بِاَهْلِكُمْ اَجْمَعِيْنَ ﴿٩٣﴾

ਤੁਸੀਂ ਮੇਰਾ ਇਹ ਕੁੜਤਾ ਲੈ ਜਾਓ ਤੇ ਉਸ ਨੂੰ ਮੇਰੇ ਪਿਤਾ ਦੇ (ਜਾ) ਅੱਗੇ ਰੱਖਣਾ। (ਇਸ ਤੋਂ) ਉਹ (ਮੇਰੇ ਬਾਰੇ) ਸਾਰੇ ਹਾਲ ਤੋਂ[1] ਜਾਣੂ ਹੋ ਜਾਣਗੇ ਅਤੇ ਤੁਸੀਂ ਆਪਣਾ ਸਾਰਾ ਘਰਾਣਾ (ਵੀ) ਮੇਰੇ ਕੋਲ ਹੀ ਲੈ ਆਉਣਾ।੯੪। (ਰਕੂਅ ੧੦)

وَلَمَّا فَصَلَتِ الْعِيْرُ قَالَ اَبُوْهُمْ اِنِّيْ لَاَجِدُ رِيْحَ يُوْسُفَ لَوْلَآ اَنْ تُفَنِّدُوْنِ ﴿٩٤﴾

ਅਤੇ ਜਦ (ਓਹਨਾਂ ਦਾ) ਕਾਫ਼ਲਾ ('ਮਿਸਰ' ਤੋਂ) ਤੁਰ ਪਿਆ ਸੀ, ਤਾਂ ਓਹਨਾਂ ਦੇ ਪਿਤਾ ਨੇ (ਲੋਕਾਂ ਨੂੰ) ਇਹ ਕਿਹਾ ਸੀ (ਕਿ) ਅਜਿਹਾ ਨਾ ਹੋਵੇ ਕਿ ਤੁਸੀਂ ਮੇਰੀ ਨਿੰਦਾ ਕਰਨ ਲਗ ਪਓ। (ਮੈਂ ਜ਼ਰੂਰ ਇਹ ਕਹਾਂਗਾ ਕਿ) ਮੈਨੂੰ 'ਯੂਸਫ਼' ਦੀ ਸੁਗੰਧੀ ਆ ਰਹੀ ਹੈ।੯੫।

قَالُوْا تَاللّٰهِ اِنَّكَ لَفِيْ ضَلٰلِكَ الْقَدِيْمِ ﴿٩٥﴾

ਓਹਨਾਂ ਨੇ ਇਹ ਕਿਹਾ ਸੀ ਕਿ ਬੇਸ਼ੱਕ ਤੂੰ ਆਪਣੀ ਪੁਰਾਣੀ ਭੁੱਲ ਵਿਚ (ਪਿਆ ਹੋਇਆ) ਹੈਂ।੯੬।

فَلَمَّآ اَنْ جَآءَ الْبَشِيْرُ اَلْقٰىهُ عَلٰى وَجْهِهٖ فَارْتَدَّ بَصِيْرًا ۚ قَالَ اَلَمْ اَقُلْ لَّكُمْ ۚ اِنِّيْٓ اَعْلَمُ مِنَ اللّٰهِ مَا لَا تَعْلَمُوْنَ ﴿٩٦﴾

ਬਸ, ਜਿਉਂ ਹੀ ('ਯੂਸਫ਼' ਦੇ ਮਿਲ ਜਾਣ ਦੀ) ਖ਼ੁਸ਼ਖ਼ਬਰੀ ਦੇਣ ਵਾਲਾ (ਬੰਦਾ ਹਜ਼ਰਤ 'ਯਾਕੂਬ' ਕੋਲ) ਆਇਆ ਸੀ, ਉਸ ਨੇ ਉਸ (ਕੁੜਤੇ) ਨੂੰ ਉਸ ਦੇ ਸਾਹਮਣੇ ਰੱਖ ਦਿੱਤਾ ਸੀ, ਜਿਸ ਤੇ ਉਹ ਸਾਰੀ ਗੱਲ ਸਮਝ ਗਿਆ ਸੀ। (ਉਸ ਨੇ ਓਹਨਾਂ ਨੂੰ) ਇਹ ਕਿਹਾ ਸੀ ਕਿ ਕੀ ਮੈਂ ਇਹ ਨਹੀਂ ਕਿਹਾ ਸੀ ਕਿ ਬੇਸ਼ੱਕ ਮੈਂ ਅੱਲਾਹ ਤੋਂ (ਗਿਆਨ ਪ੍ਰਾਪਤ ਕਰ ਕੇ) ਉਹ ਕੁਝ ਜਾਣਦਾ ਹਾਂ, ਜੋ ਤੁਸੀਂ ਨਹੀਂ ਜਾਣਦੇ ?।੯੭।

---

[1]ਭਾਸ਼ਕਾਰ ਇਹ ਵਰਣਨ ਕਰਦੇ ਹਨ ਕਿ ਓਹਨਾਂ ਨੇ 'ਯੂਸਫ਼' ਦਾ ਕੁੜਤਾ 'ਯਾਕੂਬ' ਦੇ ਮੂੰਹ ਉੱਤੇ ਪਾ ਦਿੱਤਾ ਸੀ ਜਿਸ ਨਾਲ ਉਹ ਵੇਖਣ ਲਗ ਪਏ ਸਨ, ਪਰ ਅਸਲ ਗੱਲ ਇਹ ਹੈ ਕਿ 'ਯੂਸਫ਼' ਨੂੰ ਇਹ ਯਕੀਨ ਸੀ ਕਿ ਮੇਰੇ ਪਿਤਾ ਨੇ ਹੁਣ ਤਕ ਉਸ ਕੁੜਤੇ ਨੂੰ ਯਾਦ ਰੱਖਿਆ ਹੋਵੇਗਾ, ਜੋ ਮੈਂ ਗ੍ਰਿਫ਼ਤਾਰੀ ਵੇਲੇ ਪਾਇਆ ਹੋਇਆ ਸੀ। ਜਦ ਇਹ ਕੁੜਤਾ ਉਸ ਦੇ ਸਾਮ੍ਹਣੇ ਰੱਖਿਆ ਜਾਏਗਾ, ਤਾਂ ਉਹ ਇਹ ਸਮਝ ਜਾਏਗਾ ਕਿ 'ਯੂਸਫ਼' ਅਜੇ ਜੀਉਂਦਾ ਹੈ ਅਤੇ ਇਹ ਉਸੇ ਦਾ ਪੁਰਾਣਾ ਕੁੜਤਾ ਹੈ। ਇਸ ਸਮੇਂ ਮਸਨਵੀ ਰੂਮੀ ਦੀ ਉਹ ਕਥਾ ਪੜ੍ਹ ਲੈਣੀ ਚਾਹੀਦੀ ਹੈ, ਜਿਸ ਵਿਚ 'ਅੱਯਾਜ਼' ਦਾ ਵਰਣਨ ਹੈ, ਜਦ ਉਸ ਨੇ ਖ਼ਜ਼ਾਨੇ ਵਿਚ ਜਾ ਕੇ ਨਿਮਾਜ਼ ਪੜ੍ਹੀ ਸੀ। ਇਸ ਤੋਂ ਪਤਾ ਲਗ ਜਾਏਗਾ ਕਿ ਭਲੇ ਪੁਰਖ ਆਪਣੇ ਭੈੜੇ ਸਮਿਆਂ ਦੇ ਬਸਤਰ ਇਸ ਲਈ ਸੰਭਾਲ ਕੇ ਰੱਖਿਆ ਕਰਦੇ ਹਨ ਕਿ ਓਹ ਓਹਨਾਂ ਨੂੰ ਪ੍ਰਭੂ ਦੀ ਮਿਹਰ ਦਾ ਚੇਤਾ ਕਰਾਉਂਦੇ ਰਹਿਣ।

قَالُوْا يٰۤاَبَانَا اسْتَغْفِرْ لَنَا ذُنُوْبَنَاۤ اِنَّا كُنَّا خٰطِـئِيْنَ ﴿٩٧﴾

(ਤਾਂ) ਓਹਨਾਂ (ਹਜ਼ਰਤ "ਯੂਸਫ਼" ਦੇ ਭਰਾਵਾਂ ਨੇ) ਇਹ ਕਿਹਾ ਸੀ ਕਿ ਹੇ ਸਾਡੇ ਪਿਤਾ ਜੀਉ ! ਤੁਸੀਂ ਸਾਡੇ ਵਾਸਤੇ ਪ੍ਰਭੂ ਦੇ ਹਜ਼ੂਰ ਸਾਡੇ ਪਾਪਾਂ ਦੀ ਬਖ਼ਸ਼ਿਸ਼ ਦੀ ਮੰਗ ਕਰੋ । ਅਸੀਂ ਨਿਰਸੰਦੇਹ ਔਗੁਣਹਾਰ ਹਾਂ ।੯੮।

قَالَ سَوْفَ اَسْتَغْفِرُ لَكُمْ رَبِّيْ ؕ اِنَّهٗ هُوَ الْغَفُوْرُ الرَّحِيْمُ ﴿٩٨﴾

ਉਸ ਨੇ ਇਹ ਕਿਹਾ ਸੀ ਕਿ ਮੈਂ (ਜ਼ਰੂਰ) ਤੁਹਾਡੇ ਲਈ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਬਖ਼ਸ਼ਿਸ਼ ਦੀ ਅਰਜੋਈ ਕਰਾਂਗਾ । ਬੇਸ਼ੱਕ ਉਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੯੯।

فَلَمَّا دَخَلُوْا عَلٰى يُوْسُفَ اٰوٰۤى اِلَيْهِ اَبَوَيْهِ وَقَالَ ادْخُلُوْا مِصْرَ اِنْ شَآءَ اللّٰهُ اٰمِنِيْنَ ؕ ﴿٩٩﴾

ਫੇਰ ਜਦ ਓਹ (ਸਾਰੇ ਹੀ) "ਯੂਸਫ਼" ਦੇ ਕੋਲ ਪੁੱਜੇ ਸਨ, ਤਾਂ ਉਸ ਨੇ ਆਪਣੇ ਮਾਤਾ-ਪਿਤਾ ਨੂੰ ਆਪਣੇ ਕੋਲ[1] ਹੀ ਟਿਕਾਣਾ ਦਿੱਤਾ ਸੀ ਅਤੇ (ਸਾਰਿਆਂ ਨੂੰ) ਇਹ ਕਿਹਾ ਸੀ ਕਿ ਅੱਲਾਹ ਦੇ ਭਾਣੇ ਅਨੁਸਾਰ ਤੁਸੀਂ ਸਾਰੇ ਹੀ (ਸ਼ਾਂਤੀ ਤੇ) ਸਲਾਮਤੀ ਨਾਲ "ਮਿਸਰ" ਵਿਚ ਆ ਜਾਓ ।੧੦੦।

وَرَفَعَ اَبَوَيْهِ عَلَى الْعَرْشِ وَخَرُّوْا لَهٗ سُجَّدًا ۚ وَقَالَ يٰۤاَبَتِ هٰذَا تَاْوِيْلُ رُءْيَايَ مِنْ قَبْلُ ۫ قَدْ جَعَلَهَا رَبِّيْ حَقًّا ؕ وَقَدْ اَحْسَنَ بِيْۤ اِذْ اَخْرَجَنِيْ مِنَ

ਅਤੇ ਉਸ ਨੇ ਆਪਣੇ ਮਾਤਾ-ਪਿਤਾ ਨੂੰ ਆਪਣੇ ਸਿੰਘਾਸਣ ਉੱਤੇ ਬਿਠਾਇਆ ਸੀ ਅਤੇ ਓਹ (ਸਾਰੇ ਹੀ) ਉਸ ਦੇ ਕਾਰਣ (ਪ੍ਰਭੂ ਦਾ ਧੰਨਵਾਦ ਕਰਦੇ ਹੋਏ) ਸਜਦੇ ਵਿਚ ਡਿਗ ਪਏ ਸਨ ਅਤੇ ਉਸ ("ਯੂਸਫ਼") ਨੇ ਇਹ ਕਿਹਾ ਸੀ ਕਿ ਹੇ ਮੇਰੇ ਪਿਤਾ ਜੀਉ ! ਇਹ ਮੇਰੇ ਪਹਿਲੇ (ਸੁਪਨੇ ਵਿਚ) ਵੇਖੀ ਹੋਈ ਗੱਲ ਦਾ ਭਾਵ ਹੈ[2] । ਅੱਲਾਹ ਨੇ ਉਸ ਨੂੰ ਪੂਰਾ ਕਰ ਦਿੱਤਾ ਹੈ, ਅਰਥਾਤ ਉਸ ਨੇ ਮੇਰੇ ਉੱਤੇ (ਵੱਡੀ) ਕਿਰਪਾ ਕੀਤੀ ਹੈ; ਕਿਉਂਕਿ ਉਸ ਨੇ (ਪਹਿਲਾਂ)

---

[1]ਅਰਥਾਤ—ਓਹਨਾਂ ਦੇ ਸਵਾਗਤ ਲਈ ਬਾਹਰ ਜਾ ਕੇ ਓਹਨਾਂ ਨੂੰ ਮਿਲੇ ਸਨ ਤੇ ਓਹਨਾਂ ਦਾ ਵੱਡਾ ਸਤਿਕਾਰ ਕੀਤਾ ਸੀ । ਇਸ ਆਇਤ ਦੇ ਅੱਖਰੀ ਅਰਥ ਤਾਂ ਏਹੋ ਹਨ ਕਿ ਮਾਤਾ-ਪਿਤਾ ਨੂੰ ਆਪਣੇ ਕੋਲ ਥਾਂ ਦਿੱਤੀ ਸੀ, ਪਰ ਇਸ ਦਾ ਭਾਵ ਏਹੋ ਹੈ ਕਿ ਬਾਹਰ ਜਾ ਕੇ ਓਹਨਾਂ ਨੂੰ ਮਿਲੇ ਸਨ । ਇਹ ਉਸੇ ਤਰ੍ਹਾਂ ਦੀ ਗੱਲ ਹੈ, ਜਿਵੇਂ ਕਿ ਕਹਿੰਦੇ ਹਨ ਕਿ ਪਰਨਾਲਾ ਵਗਦਾ ਹੈ; ਹਾਲਾਂਕਿ ਪਾਣੀ ਵਗਦਾ ਹੁੰਦਾ ਹੈ । ਪਰਨਾਲਾ ਤਾਂ ਉੱਥੇ ਖੜਾ ਰਹਿੰਦਾ ਹੈ ।

[2]ਅਰਥਾਤ—ਸੁਪਨੇ ਵਿਚ ਮੈਂ ਇਹ ਵੇਖਿਆ ਸੀ ਕਿ ਚੰਨ, ਸੂਰਜ ਤੇ ਤਾਰੇ ਮੇਰੇ ਕਾਰਣ ਸਜਦਾ ਕਰ ਰਹੇ ਹਨ । ਉਹ ਗੱਲ ਪੂਰੀ ਹੋ ਗਈ ਹੈ ਅਤੇ ਅੱਜ ਤੁਸੀਂ ਲੋਕ ਮੇਰੇ ਮਿਲ ਜਾਣ ਦੇ ਕਾਰਣ ਖ਼ੁਸ਼ੀ ਵਿਚ ਪ੍ਰਭੂ ਦੇ ਹਜ਼ੂਰ ਸਜਦੇ ਕਰ ਰਹੇ ਹੋ ।

السِّجْنِ وَجَاءَ بِكُم مِّنَ الْبَدْوِ مِن بَعْدِ أَن نَّزَغَ
الشَّيْطَانُ بَيْنِي وَبَيْنَ إِخْوَتِي ۚ إِنَّ رَبِّي لَطِيفٌ لِّمَا
يَشَاءُ ۚ إِنَّهُ هُوَ الْعَلِيمُ الْحَكِيمُ ﴿١٠٠﴾

ਮੈਨੂੰ ਜੇਲ੍ਹਖ਼ਾਨੇ ਵਿੱਚੋਂ ਕੱਢਿਆ ਹੈ ਤੇ (ਫੇਰ ਮੈਨੂੰ ਇਸ ਸਤਿਕਾਰ ਭਰੀ ਪਦਵੀ ਤੇ ਪੁਚਾਇਆ ਹੈ ਤੇ ਇਸ ਦੇ ਨਾਲ ਹੀ) ਉਸ ਨੇ ਤੁਹਾਨੂੰ ਜੰਗਲ (ਦੇ ਇਲਾਕੇ) ਵਿੱਚੋਂ (ਇਸ ਵੇਲੇ ਕੱਢ ਕੇ ਮੇਰੇ ਕੋਲ) ਲੈ ਆਂਦਾ ਹੈ। ਜਦ ਸ਼ੈਤਾਨ ਨੇ ਮੇਰੇ ਤੇ ਮੇਰੇ ਭਰਾਵਾਂ ਵਿਚਾਲੇ ਵਿਗਾੜ ਪਾ ਦਿੱਤਾ ਸੀ। ਮੇਰਾ ਸਾਜਨਹਾਰ ਤੇ ਪਾਲਨਹਾਰ ਜਿਸ ਨਾਲ ਚਾਹੁੰਦਾ ਹੈ, ਪ੍ਰੇਮ ਭਰਿਆ ਵਰਤਾਉ ਕਰਦਾ ਹੈ। ਬੇਸ਼ੱਕ ਉਹੋ ਹੀ ਜਾਣਨਹਾਰ ਤੇ ਯੁਕਤੀਮਾਨ ਹੈ।੧੦੧।

رَبِّ قَدْ آتَيْتَنِي مِنَ الْمُلْكِ وَعَلَّمْتَنِي مِن تَأْوِيلِ
الْأَحَادِيثِ ۚ فَاطِرَ السَّمَاوَاتِ وَالْأَرْضِ أَنتَ وَلِيِّي فِي
الدُّنْيَا وَالْآخِرَةِ ۖ تَوَفَّنِي مُسْلِمًا وَأَلْحِقْنِي بِالصَّالِحِينَ ﴿١٠١﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਤੂੰ ਮੈਨੂੰ ਹਕੂਮਤ ਦਾ ਇਕ ਹਿੱਸਾ (ਵੀ) ਬਖ਼ਸ਼ਿਆ ਹੈ ਅਤੇ ਸੁਪਨਿਆਂ ਦਾ ਭਾਵ ਦੱਸਣ ਦਾ ਗਿਆਨ ਵੀ ਦਿੱਤਾ ਹੈ। (ਹੇ) ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਸਾਜਨਹਾਰ ! ਤੂੰ (ਹੀ) ਲੋਕ-ਪਰਲੋਕ ਵਿਚ ਮੇਰਾ ਸਹਾਇਕ ਹੈਂ। (ਜਦ ਵੀ ਮੇਰਾ ਦੇਹਾਂਤ ਸਮਾਂ ਆਏ), ਤਾਂ ਮੈਨੂੰ ਆਪਣਾ ਪੂਰਨ ਆਗਿਆਕਾਰ ਹੋਣ ਦੀ ਹਾਲਤ ਵਿਚ ਹੀ ਮਾਰੀਂ ਤੇ ਆਪਣੇ ਭਲੇ ਪੁਰਖਾਂ (ਦੀ ਸੰਗਤ) ਨਾਲ ਮਿਲਾ ਦੇਈਂ।੧੦੨।

ذَٰلِكَ مِنْ أَنبَاءِ الْغَيْبِ نُوحِيهِ إِلَيْكَ ۖ وَمَا كُنتَ
لَدَيْهِمْ إِذْ أَجْمَعُوا أَمْرَهُمْ وَهُمْ يَمْكُرُونَ ﴿١٠٢﴾

(ਹੇ ਸਾਡੇ ਰਸੂਲ !) ਇਹ (ਗੱਲਾਂ[1]) ਗੁਪਤ ਗਿਆਨ ਦੀਆਂ ਖ਼ਬਰਾਂ ਵਿੱਚੋਂ ਹਨ। ਅਸੀਂ ਇਹ ਤੇਰੇ ਤੇ ਅਕਾਸ਼ ਬਾਣੀ (ਦੁਆਰਾ ਪਰਗਟ) ਕਰ ਰਹੇ ਹਾਂ ਅਤੇ ਜਦ ਓਹਨਾਂ (ਤੇਰੇ ਵੈਰੀਆਂ) ਨੇ (ਤੇਰੇ ਵਿਰੁਧ) ਗੋਂਦਾਂ ਗੁੰਦੀਆਂ ਸਨ ਤੇ ਓੜਕ ਜਦ ਓਹ ਆਪਸ ਵਿਚ ਸਹਿਮਤ ਹੋ ਗਏ ਸਨ ਤਾਂ ਤੂੰ ਓਹਨਾਂ ਦੇ ਕੋਲ ਹੀ ਨਹੀਂ ਸੀ।੧੦੩।

وَمَا أَكْثَرُ النَّاسِ وَلَوْ حَرَصْتَ بِمُؤْمِنِينَ ﴿١٠٣﴾

ਅਤੇ ਭਾਵੇਂ ਤੇਰੀ (ਕਿੰਨੀ ਹੀ) ਇੱਛਾ ਕਿਉਂ ਨਾ ਹੋਵੇ (ਕਿ ਸਾਰੇ ਲੋਕ ਸੁਮਾਰਗ ਵਲ ਲਗ ਜਾਣ), (ਫੇਰ ਵੀ) ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਨਗੇ।੧੦੪।

---

[1]ਅਰਥਾਤ—ਇਹ ਕੋਈ ਕਿੱਸਾ-ਕਹਾਣੀ ਨਹੀਂ ਹੈ; ਸਗੋਂ ਇਕ ਪੇਸ਼ਗੋਈ ਹੈ। ਤੇਰੇ ਨਾਲ ਵੀ ਅਜਿਹੀ ਹੀ ਘਟਨਾ ਵਾਪਰੇਗੀ। ਸੋ ਅਜਿਹਾ ਹੀ ਹੋਇਆ ਸੀ।

وَمَا تَسْأَلُهُمْ عَلَيْهِ مِنْ أَجْرٍ إِنْ هُوَ إِلَّا ذِكْرٌ لِّلْعَالَمِينَ ﴿١٠٤﴾ ع

ਅਤੇ ਤੂੰ ਇਸ (ਪ੍ਰਚਾਰ) ਬਾਰੇ ਓਹਨਾਂ ਤੋਂ ਕੋਈ ਵਟਾਂਦਰਾ ਨਹੀਂ ਮੰਗਦਾ, ਇਹ ਤਾਂ ਸਾਰੇ ਜਹਾਨਾਂ (ਦੇ ਸਭ ਲੋਕਾਂ) ਵਾਸਤੇ ਮਾਣ-ਸਤਿਕਾਰ (ਦਾ ਇਕ ਵੱਡਾ ਕਾਰਣ) ਹੈ ।੧੦੪। (ਰਕੂਅ ੧੧)

وَكَأَيِّن مِّنْ آيَةٍ فِي السَّمَاوَاتِ وَالْأَرْضِ يَمُرُّونَ عَلَيْهَا وَهُمْ عَنْهَا مُعْرِضُونَ ﴿١٠٥﴾

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਬਹੁਤ ਸਾਰੇ ਨਿਸ਼ਾਨ (ਮੌਜੂਦ) ਹਨ, ਜਿਨ੍ਹਾਂ ਦੇ ਲਾਗਿਓਂ ਲੋਕ ਵੱਡੀ ਬੇਪਰਵਾਹੀ ਨਾਲ ਲੰਘ ਜਾਂਦੇ ਹਨ ।੧੦੫।

وَمَا يُؤْمِنُ أَكْثَرُهُم بِاللَّهِ إِلَّا وَهُم مُّشْرِكُونَ ﴿١٠٦﴾

ਅਤੇ ਓਹਨਾਂ ਵਿੱਚੋਂ ਵਧੇਰੇ (ਲੋਕ) ਅੱਲਾਹ ਉੱਤੇ ਸ਼ਰਧਾ ਨਹੀਂ ਰੱਖਦੇ, ਪਰ ਇਸ ਹਾਲਤ ਵਿਚ ਓਹ (ਨਾਲ) ਨਾਲ ਦੂਜਿਆਂ ਨੂੰ ਪ੍ਰਭੂ ਦੀ ਬਰਾਬਰੀ ਵੀ ਦੇਈ ਜਾਂਦੇ ਹਨ ।੧੦੬।

أَفَأَمِنُوا أَن تَأْتِيَهُمْ غَاشِيَةٌ مِّنْ عَذَابِ اللَّهِ أَوْ
تَأْتِيَهُمُ السَّاعَةُ بَغْتَةً وَهُمْ لَا يَشْعُرُونَ ﴿١٠٧﴾

ਤਾਂ ਕੀ ਏਹ (ਲੋਕ) ਇਸ ਗੱਲੋਂ (ਸੁਰੱਖਿਅਤ ਤੇ) ਨਿਡਰ ਹੋ ਗਏ ਹਨ ਕਿ ਓਹਨਾਂ ਉੱਤੇ ਅੱਲਾਹ ਦੇ ਕਸ਼ਟਾਂ ਵਿੱਚੋਂ ਕੋਈ ਕਰੜਾ ਕਸ਼ਟ ਆ ਜਾਏ, ਜਾਂ ਅਚਣਚੇਤ ਹੀ ਓਹਨਾਂ ਤੇ ਉਹ ਵੇਲਾ ਆ ਜਾਏ, (ਜਿਸ ਦਾ ਕਿ ਪਹਿਲਾਂ ਤੋਂ ਪਤਾ ਦਿੱਤਾ ਜਾ ਚੁੱਕਾ ਹੈ) ਤੇ ਓਹਨਾਂ ਨੂੰ ਪਤਾ ਵੀ ਨਾ ਲੱਗੇ ।੧੦੭।

قُلْ هَٰذِهِ سَبِيلِي أَدْعُو إِلَى اللَّهِ عَلَىٰ بَصِيرَةٍ أَنَا وَمَنِ
اتَّبَعَنِي وَسُبْحَانَ اللَّهِ وَمَا أَنَا مِنَ الْمُشْرِكِينَ ﴿١٠٨﴾

ਤੂੰ (ਓਹਨਾਂ ਨੂੰ) ਆਖ (ਕਿ) ਇਹ ਮੇਰਾ ਮਾਰਗ[1] ਹੈ ਮੈਂ (ਤਾਂ ਲੋਕਾਂ ਨੂੰ) ਅੱਲਾਹ ਵਲ ਸੱਦਦਾ ਹਾਂ । ਜਿਨ੍ਹਾਂ ਲੋਕਾਂ ਨੇ (ਸੱਚੇ ਦਿਲੋਂ) ਮੇਰੀ ਤਾਬਿਆਦਾਰੀ ਪਰਵਾਨ ਕਰ ਲਈ ਹੈ, ਮੈਂ ਤੇ ਓਹ ਸਾਰੇ ਲੋਕ ਠੋਕ-ਵਜਾ ਕੇ[2] ਸੱਚਾਈ ਤੇ ਕਾਇਮ ਹਾਂ ਅਤੇ ਅੱਲਾਹ (ਹਰ ਕਿਸਮ ਦੀਆਂ ਊਣਤਾਈਆਂ ਤੋਂ) ਨਿਰਾਲਮ ਹੈ, ਅਰਥਾਤ ਮੈਂ ਮੁਸ਼ਰਿਕਾਂ ਵਿੱਚੋਂ ਨਹੀਂ ਹਾਂ ।੧੦੮।

وَمَا أَرْسَلْنَا مِن قَبْلِكَ إِلَّا رِجَالًا نُّوحِي إِلَيْهِم مِّنْ

ਅਤੇ ਤੈਥੋਂ ਪਹਿਲਾਂ (ਵੀ) ਅਸੀਂ (ਲੋਕਾਂ ਦੀ ਅਗਵਾਈ ਲਈ ਸਦਾ) ਏਹਨਾਂ (ਜਗ ਦੀਆਂ) ਨਗਰੀਆਂ ਦੇ ਵਸਨੀਕਾਂ ਵਿੱਚੋਂ—ਮਰਦਾਂ ਨੂੰ ਹੀ—

[1]ਅਰਥਾਤ—ਮੇਰਾ ਮਾਰਗ ਅੱਲਾਹ ਵਲ ਸੱਦਣਾ ਹੈ, ਲੋਕਾਂ ਨਾਲ ਜ਼ਬਰਦਸਤੀ ਜਾਂ ਧੱਕਾ ਕਰਨਾ ਨਹੀਂ ਹੈ ।

[2]ਅਰਥਾਤ—ਹਰੇਕ ਗੱਲ ਨੂੰ ਸੋਚ-ਵਿਚਾਰ ਤੇ ਦਲੀਲ ਨਾਲ ਮੰਨਦੇ ਹਨ । ਕੇਵਲ ਖ਼ਿਆਲੀ ਢਕੋਂਸਲਿਆਂ ਦੇ ਅਧਾਰ ਤੇ ਕੋਈ ਗੱਲ ਨਹੀਂ ਮੰਨਦੇ ।

اَهْلِ الْقُرٰى ؕ اَفَلَمْ يَسِيْرُوْا فِى الْاَرْضِ فَيَنْظُرُوْا كَيْفَ
كَانَ عَاقِبَةُ الَّذِيْنَ مِنْ قَبْلِهِمْ ؕ وَلَدَارُ الْاٰخِرَةِ خَيْرٌ
لِّلَّذِيْنَ اتَّقَوْا ؕ اَفَلَا تَعْقِلُوْنَ ﴿١١٠﴾

ਜਿਨ੍ਹਾਂ ਤੇ (ਆਪਣੀ) ਅਕਾਸ਼ ਬਾਣੀ ਉਤਾਰਦੇ ਸੀ —ਰਸੂਲ ਬਣਾ ਕੇ ਭੇਜਦੇ ਰਹੇ ਹਾਂ। ਤਾਂ ਕੀ (ਏਹਨਾਂ ਲੋਕਾਂ ਨੇ) ਜਗ ਦਾ ਰਟਨ ਨਹੀਂ ਕੀਤਾ, ਤਾਂ ਜੁ ਇਹ ਵੇਖ ਲੈਂਦੇ ਕਿ ਜੋ ਲੋਕ ਏਹਨਾਂ ਤੋਂ ਪਹਿਲਾਂ (ਨਬੀਆਂ ਦੇ ਇਨਕਾਰੀ) ਸਨ, ਓਹਨਾਂ ਦਾ ਕੇਹਾ ਅੰਤ ਹੋਇਆ ਸੀ ? ਤੇ ਪਰਲੋਕ ਦਾ ਟਿਕਾਣਾ ਓਹਨਾਂ ਲੋਕਾਂ ਲਈ, ਜੋ ਸਦਾ ਅੱਲਾਹ ਤੋਂ ਹੀ ਡਰਦੇ ਰਹਿੰਦੇ ਹਨ, ਨਿਰਸੰਦੇਹ ਵੱਡਾ ਚੰਗਾ ਹੈ। ਫੇਰ ਤੁਸੀਂ ਕਿਉਂ ਅਕਲ ਤੋਂ ਕੰਮ ਨਹੀਂ ਲੈਂਦੇ ? ।੧੧੦।

حَتّٰٓى اِذَا اسْتَيْـَٔسَ الرُّسُلُ وَظَنُّوْٓا اَنَّهُمْ قَدْ كُذِبُوْا
جَآءَهُمْ نَصْرُنَا ۙ فَنُجِّىَ مَنْ نَّشَآءُ ؕ وَلَا يُرَدُّ بَاْسُنَا
عَنِ الْقَوْمِ الْمُجْرِمِيْنَ ﴿١١١﴾

ਅਤੇ[1] ਜਦ (ਇਕ ਪਾਸੇ ਤਾਂ) ਰਸੂਲ (ਓਹਨਾਂ ਤੋਂ) ਨਿਰਾਸ ਹੋ[2] ਗਏ ਸਨ ਤੇ (ਦੂਜੇ ਪਾਸੇ) ਓਹਨਾਂ (ਇਨਕਾਰੀਆਂ) ਦਾ ਇਹ ਪੱਕਾ ਖ਼ਿਆਲ ਹੋ ਗਿਆ ਸੀ ਕਿ ਓਹਨਾਂ ਅੱਗੇ (ਅਕਾਸ਼ ਬਾਣੀ ਦੇ ਨਾਂ ਤੇ) ਝੂਠੀਆਂ ਗੱਲਾਂ ਵਰਣਨ ਕੀਤੀਆਂ ਜਾ ਰਹੀਆਂ ਹਨ, ਤਾਂ (ਉਸ ਸਮੇਂ) ਓਹਨਾਂ ਦੇ (ਰਸੂਲਾਂ) ਕੋਲ ਸਾਡੀ ਸਹਾਇਤਾ ਆ ਗਈ ਸੀ, ਅਰਥਾਤ ਜਿਨ੍ਹਾਂ ਨੂੰ ਅਸੀਂ ਬਚਾਉਣਾ ਚਾਹੁੰਦੇ ਸੀ, (ਓਹਨਾਂ ਨੂੰ) ਬਚਾ ਲਿਆ ਸੀ ਅਤੇ ਅਪਰਾਧੀਆਂ ਤੋਂ ਸਾਡਾ ਕਸ਼ਟ ਕਦੇ ਵੀ ਨਹੀਂ ਹਟਾਇਆ ਜਾਂਦਾ ।੧੧੧।

لَقَدْ كَانَ فِىْ قَصَصِهِمْ عِبْرَةٌ لِّاُولِى الْاَلْبَابِ ؕ مَا
كَانَ حَدِيْثًا يُّفْتَرٰى وَلٰكِنْ تَصْدِيْقَ الَّذِىْ بَيْنَ
يَدَيْهِ وَتَفْصِيْلَ كُلِّ شَىْءٍ وَّهُدًى وَّرَحْمَةً
لِّقَوْمٍ يُّؤْمِنُوْنَ ﴿١١٢﴾ ع ١٢

ਏਹਨਾਂ (ਲੋਕਾਂ) ਦੀਆਂ ਘਟਨਾਵਾਂ ਵਿਚ ਬੁਧੀਵਾਨਾਂ ਲਈ ਇਕ ਸਬਕ (ਦਾ ਨਮੂਨਾ ਮੌਜੂਦ) ਹੈ। ਇਹ ਗੱਲ **ਅਜਿਹੀ** ਨਹੀਂ ਜੋ (ਆਪਣੇ ਕੋਲੋਂ ਹੀ) ਘੜੀ ਗਈ ਹੈ; ਸਗੋਂ (ਇਹ) ਆਪਣੇ ਤੋਂ ਪਹਿਲੀਆਂ (ਰੱਬੀ-ਬਾਣੀ ਦੀਆਂ ਪੇਸ਼ਗੋਈਆਂ) ਨੂੰ ਪੂਰਨ ਤੌਰ ਤੇ ਪੂਰਨ ਕਰਨ ਵਾਲੀ ਹੈ ਅਤੇ ਹਰੇਕ ਗੱਲ ਨੂੰ ਵਿਸਥਾਰ ਨਾਲ ਵਰਣਨ ਕਰਦੀ ਹੈ, ਅਰਥਾਤ ਜੋ ਲੋਕ ਇਸ ਤੇ ਸ਼ਰਧਾ ਧਾਰਨ ਕਰਦੇ ਹਨ, ਓਹਨਾਂ ਵਾਸਤੇ ਸੁਮਾਰਗ ਤੇ ਮਿਹਰ ਹੈ ।੧੧੨। (ਰਕੂਅ ੧੨)

[1]ਇਹ "ਹੱਤਾ" ਪਦ ਅਰੰਭਕ ਹੈ, ਜਿਸ ਦਾ ਅਰਥ "ਅਤੇ" ਹੁੰਦਾ ਹੈ ਤੇ ਉਹੋ ਅਰਥ ਅਸੀਂ ਇਸ ਥਾਂ ਲਿਖ ਦਿੱਤਾ ਹੈ ।

[2]ਕਈ ਭਾਸ਼ਕਾਰ ਇਹ ਲਿਖਦੇ ਹਨ ਕਿ "ਜਦ ਰਬ ਦੇ ਰਸੂਲ ਅੱਲਾਹ ਦੇ ਕਸ਼ਟ ਆਉਣ ਤੋਂ ਨਿਰਾਸ ਹੋ ਗਏ ਸਨ" । ਪਰ ਅਸੀਂ ਇਹ ਟੀਕਾ ਕੀਤਾ ਹੈ ਕਿ "ਜਦ ਰਸੂਲ ਲੋਕਾਂ ਦੇ ਸ਼ਰਧਾ ਧਾਰਨ ਕਰਨ ਤੋਂ ਨਿਰਾਸ ਹੋ ਗਏ ਸਨ ਤੇ ਇਨਕਾਰੀਆਂ ਨੇ ਵੀ ਯਕੀਨ ਕਰ ਲਿਆ ਸੀ ਕਿ ਓਹਨਾਂ ਅੱਗੇ ਝੂਠ ਬੋਲਿਆ ਜਾ ਰਿਹਾ ਹੈ, ਅਰਥਾਤ ਓਹਨਾਂ ਨੂੰ ਜੋ ਕੁਝ ਸੁਣਾਇਆ ਜਾ ਰਿਹਾ ਹੈ, ਉਹ ਅਕਾਸ਼ ਬਾਣੀ ਦੇ ਅਧਾਰ ਤੇ ਨਹੀਂ ਹੈ; ਸਗੋਂ ਇਸ ਰਸੂਲ ਦੀਆਂ ਆਪਣੀਆਂ ਘੜੀਆਂ ਗੱਲਾਂ ਹਨ ।"



# (੧੩) ਸੂਰਤ ਅਲ-ਰਾਅਦ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੪ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓرٰ تِلْكَ اٰيٰتُ الْكِتٰبِ وَالَّذِيْٓ اُنْزِلَ اِلَيْكَ مِنْ رَّبِّكَ الْحَقُّ وَلٰكِنَّ اَكْثَرَ النَّاسِ لَا يُؤْمِنُوْنَ ②

ਅਲਿਫ਼, ਲਾਮ, ਮੀਮ, ਰਾ[1], ਇਹ ਪੂਰਨ ਪੁਸਤਕ ਦੀਆਂ ਆਇਤਾਂ ਹਨ ਅਤੇ ਜੋ ਬਾਣੀ ਤੇਰੇ ਉੱਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰੀ ਗਈ ਹੈ, ਉਹ ਬਿਲਕੁਲ ਸੱਚੀ ਹੈ, ਪਰ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੨।

اَللّٰهُ الَّذِيْ رَفَعَ السَّمٰوٰتِ بِغَيْرِ عَمَدٍ تَرَوْنَهَا ثُمَّ اسْتَوٰى عَلَى الْعَرْشِ وَسَخَّرَ الشَّمْسَ وَالْقَمَرَ كُلٌّ يَّجْرِيْ لِاَجَلٍ مُّسَمًّى يُدَبِّرُ الْاَمْرَ يُفَصِّلُ الْاٰيٰتِ لَعَلَّكُمْ بِلِقَآءِ رَبِّكُمْ تُوْقِنُوْنَ ③

ਅੱਲਾਹ ਉਹੋ ਹੈ, ਜਿਸ ਨੇ ਸਾਰੇ ਗਗਨਾਂ ਨੂੰ ਬਿਨਾਂ ਥੰਮਾਂ ਤੋਂ ਖੜਾ ਕੀਤਾ ਹੋਇਆ ਹੈ; ਜਿਹਾ ਕਿ ਤੁਸੀਂ ਵੇਖ ਹੀ ਰਹੇ ਹੋ। ਫੇਰ ਉਸ ਨੇ ਅਰਸ਼ ਤੇ ਕਾਬੂ ਪਾਇਆ ਹੋਇਆ ਹੈ ਅਤੇ ਸੂਰਜ ਤੇ ਚੰਨ ਉਸ ਨੇ (ਤੁਹਾਡੀ) ਸੇਵਾ ਤੇ ਲਾਏ ਹੋਏ ਹਨ। ਸੋ ਹਰੇਕ (ਤਾਰਾ) ਇਕ ਨੀਅਤ ਸਮੇਂ ਤਕ (ਆਪਣੇ ਚੱਕਰ ਅਨੁਸਾਰ) ਚਲ ਰਿਹਾ ਹੈ। ਉਹ (ਅੱਲਾਹ) ਹਰੇਕ ਗੱਲ ਦਾ ਪ੍ਰਬੰਧ ਕਰਦਾ ਹੈ (ਅਤੇ) ਆਪਣੀਆਂ ਆਇਤਾਂ ਵਿਸਥਾਰ ਨਾਲ ਵਰਣਨ ਕਰਦਾ ਹੈ; ਤਾਂ ਜੁ ਤੁਸੀਂ (ਲੋਕ) ਆਪਣੇ ਸਾਜਨਸਾਰ ਤੇ ਪਾਲਨਹਾਰ ਨੂੰ ਮਿਲਣ ਤੇ ਯਕੀਨ ਕਰ ਸਕੋ ।੩।

---

[1] "ਅਲਿਫ਼, ਲਾਮ, ਰਾ" ਦਾ ਅਰਥ ਮੈਂ ਅੱਲਾਹ ਜਾਣਨਹਾਰ ਤੇ ਵੇਖਣਹਾਰ ਹਾਂ; ਇਸ ਦੇ ਵਿਸਥਾਰ ਲਈ ਵੇਖੋ ਸੂਰਤ ਬਕਰ ਦੀ ਦੂਜੀ ਆਇਤ ਦੀ ਟੂਕ।

وَهُوَ الَّذِيْ مَدَّ الْاَرْضَ وَجَعَلَ فِيْهَا رَوَاسِيَ وَ
اَنْهٰرًا ۭ وَمِنْ كُلِّ الثَّمَرٰتِ جَعَلَ فِيْهَا زَوْجَيْنِ اثْنَيْنِ
يُغْشِي الَّيْلَ النَّهَارَ ۭ اِنَّ فِيْ ذٰلِكَ لَاٰيٰتٍ لِّقَوْمٍ يَّتَفَكَّرُوْنَ ③

ਅਤੇ ਉਸੇ ਨੇ ਹੀ ਪ੍ਰਿਥਵੀ ਦਾ ਪਸਾਰ ਸਾਜਿਆ ਹੈ ਤੇ ਉਸ ਵਿਚ ਅਹਿੱਲ ਪਹਾੜ ਤੇ ਵਗਦੇ ਦਰਯਾ ਬਣਾਏ ਹਨ, ਅਰਥਾਤ ਉਸ ਵਿਚ ਸਾਰੀਆਂ (ਕਿਸਮਾਂ ਦੇ) ਫਲਾਂ ਨਾਲ ਦੋ ਕਿਸਮਾਂ (ਨਰ ਤੇ ਮਾਦਾ) ਬਣਾਈਆਂ ਹਨ। ਉਹ ਰਾਤ ਨੂੰ ਦਿਨ ਉੱਤੇ ਲੈ ਆਉਂਦਾ ਹੈ। ਜੋ ਲੋਕ ਵਿਚਾਰਵਾਨ ਹਨ, ਓਹਨਾਂ ਲਈ ਇਸ ਵਿਚ ਨਿਰਸੰਦੇਹ ਕਈ ਚਮਤਕਾਰ (ਵਿਦਮਾਨ) ਹਨ ।੪।

وَفِي الْاَرْضِ قِطَعٌ مُّتَجٰوِرٰتٌ وَّجَنّٰتٌ مِّنْ اَعْنَابٍ وَّ
زَرْعٌ وَّنَخِيْلٌ صِنْوَانٌ وَّغَيْرُ صِنْوَانٍ يُّسْقٰى بِمَاۗءٍ
وَّاحِدٍ ۣ وَنُفَضِّلُ بَعْضَهَا عَلٰي بَعْضٍ فِي الْاُكُلِ ۭ اِنَّ
فِيْ ذٰلِكَ لَاٰيٰتٍ لِّقَوْمٍ يَّعْقِلُوْنَ ⑤

ਅਤੇ ਧਰਤੀ ਵਿਚ ਇਕ ਦੂਜੇ ਕੋਲ ਕਈ (ਕਿਸਮ ਦੇ) ਕਿੱਤੇ ਹਨ ਅਤੇ ਕਈ ਤਰ੍ਹਾਂ ਦੇ ਅੰਗੂਰਾਂ ਦੇ ਬਾਗ਼ ਤੇ (ਕਈ ਕਿਸਮ ਦੀਆਂ) ਖੇਤੀਆਂ ਹਨ, ਅਰਥਾਤ (ਤਰ੍ਹਾਂ ਤਰ੍ਹਾਂ ਦੇ) ਖਜੂਰਾਂ ਦੇ ਰੁਖ ਹਨ— (ਜਿਨ੍ਹਾਂ ਵਿੱਚੋਂ ਕਈ) ਇਕ ਇਕ ਜੜ੍ਹ ਵਿੱਚੋਂ ਕਈ ਕਈ ਨਿਕਲਣ ਵਾਲੇ (ਹੁੰਦੇ ਹਨ) ਤੇ ਕਈ ਇਕ ਇਕ ਜੜ੍ਹ ਤੋਂ ਕਈ ਕਈ ਨਿਕਲਣ ਵਾਲਿਆਂ ਦੇ ਵਿਰੁਧ (ਇੱਕੋ ਹੀ ਤਣੇ ਦੇ ਹੁੰਦੇ ਹਨ)। ਜਿਨ੍ਹਾਂ ਨੂੰ ਇੱਕੋ ਹੀ (ਕਿਸਮ ਦਾ) ਪਾਣੀ ਲਾਇਆ ਜਾਂਦਾ ਹੈ। (ਇਸ ਦੇ ਹੁੰਦਿਆਂ ਵੀ) ਅਸੀਂ ਫਲ ਦੇ ਲਿਹਾਜ਼ ਨਾਲ (ਓਹਨਾਂ ਵਿੱਚੋਂ) ਕਈਆਂ (ਰੁਖਾਂ) ਨੂੰ ਕਈਆਂ ਰੁਖਾਂ ਤੇ ਵਿਸ਼ੇਸ਼ਤਾ ਦਿੱਤੀ ਹੈ। ਇਸ ਵਿਚ ਵੀ ਓਹਨਾਂ ਲੋਕਾਂ ਲਈ, ਜੋ ਅਕਲ ਤੋਂ ਕੰਮ ਲੈਂਦੇ ਹਨ, ਕਈ ਚਮਤਕਾਰ (ਮੌਜੂਦ) ਹਨ ।੫।

وَاِنْ تَعْجَبْ فَعَجَبٌ قَوْلُهُمْ ءَاِذَا كُنَّا تُرٰبًا ءَاِنَّا لَفِيْ
خَلْقٍ جَدِيْدٍ ڛ اُولٰۗىِٕكَ الَّذِيْنَ كَفَرُوْا بِرَبِّهِمْ ۚ وَاُولٰۗىِٕكَ

ਅਤੇ (ਹੇ ਸੁਤੇ!) ਜੇ ਤੈਨੂੰ (ਏਹਨਾਂ ਸੱਚਾਈ ਦੇ ਇਨਕਾਰੀਆਂ ਉੱਤੇ) ਅਚੰਭਾ ਹੁੰਦਾ ਹੈ, ਤਾਂ (ਉਹ ਠੀਕ ਹੈ; ਕਿਉਂਕਿ); ਓਹਨਾਂ ਦਾ (ਇਹ) ਕਥਨ ਹੈ (ਕਿ) ਕੀ ਜਦ ਅਸੀਂ ਮਰ ਕੇ ਮਿੱਟੀ ਹੋ ਜਾਵਾਂਗੇ, ਤਾਂ ਸਾਨੂੰ (ਫੇਰ) ਸੱਚਮੁਚ ਕਿਸੇ ਨਵੇਂ ਜਨਮ ਵਿਚ ਆਉਣਾ ਪਵੇਗਾ? ਇਹ ਤੇਰੀ ਗੱਲ ਤੋਂ ਵੀ ਵਧੇਰੇ ਅਜੀਬ ਗੱਲ ਹੈ। ਏਹ ਓਹ ਲੋਕ ਹਨ, ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਇਨਕਾਰ ਕਰ ਦਿੱਤਾ ਹੈ, ਅਰਥਾਤ ਏਹ ਉਹੋ ਲੋਕ ਹਨ,

الْأَغْلَٰلُ فِىٓ أَعْنَاقِهِمْ ۖ وَأُولَٰٓئِكَ أَصْحَٰبُ النَّارِ ۖ هُمْ فِيهَا
خَٰلِدُونَ ۝٦

ਜਿਨ੍ਹਾਂ ਦੀਆਂ ਧੌਣਾਂ ਵਿਚ ਸੰਗਲ (ਪਏ) ਹੋਣਗੇ ਅਤੇ ਏਹ (ਲੋਕ ਨਰਕ ਦੇ) ਅਗਨ-ਕੁੰਡ (ਵਿਚ) ਪਾਏ ਜਾਣਗੇ ਤੇ ਉੱਥੇ ਚੋਖੇ ਲੰਮੇ ਸਮੇਂ ਤਕ ਰਹਿਣਗੇ ।੬।

وَيَسْتَعْجِلُونَكَ بِالسَّيِّئَةِ قَبْلَ الْحَسَنَةِ وَقَدْ خَلَتْ
مِن قَبْلِهِمُ الْمَثُلَٰتُ ۗ وَإِنَّ رَبَّكَ لَذُو مَغْفِرَةٍ لِّلنَّاسِ
عَلَىٰ ظُلْمِهِمْ ۖ وَإِنَّ رَبَّكَ لَشَدِيدُ الْعِقَابِ ۝٧

ਅਤੇ ਓਹ ਲੋਕ ਦੰਡ ਨੂੰ ਚੰਗੇ ਫਲ ਨਾਲੋਂ ਛੇਤੀ ਲਿਆਉਣ ਦੀ ਤੇਰੇ ਪਾਸੋਂ ਮੰਗ ਕਰ ਰਹੇ ਹਨ; ਹਾਲਾਂਕਿ ਓਹਨਾਂ ਤੋਂ ਪਹਿਲਾਂ (ਅਜੇਹੇ ਲੋਕਾਂ ਉੱਤੇ) ਸਾਰੇ (ਤਰ੍ਹਾਂ ਦੇ) ਸਬਕ ਦੇਣ ਵਾਲੇ ਕਸ਼ਟ ਆ ਚੁੱਕੇ ਹਨ ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਲੋਕਾਂ ਨੂੰ ਓਹਨਾਂ ਦੇ ਜ਼ੁਲਮ ਦੇ ਹੁੰਦਿਆਂ ਵੀ ਨਿਰਸੰਦੇਹ ਵੱਡਾ ਬਖ਼ਸ਼ਣਹਾਰ ਤੇ ਵੱਡਾ ਦੰਡ ਦੇਣਹਾਰ ਹੈ ।੭।

وَيَقُولُ الَّذِينَ كَفَرُوا لَوْلَآ أُنزِلَ عَلَيْهِ ءَايَةٌ مِّن
رَّبِّهِۦٓ ۗ إِنَّمَآ أَنتَ مُنذِرٌ ۖ وَلِكُلِّ قَوْمٍ هَادٍ ۝٨ ع

ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹ ਇਹ ਆਖਦੇ ਹਨ (ਕਿ) ਇਸ (ਬੰਦੇ) ਉੱਤੇ ਇਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਚਮਤਕਾਰ ਕਿਉਂ ਨਹੀਂ ਉਤਾਰਿਆ ਗਿਆ, (ਪਰ) ਤੂੰ ਤਾਂ ਕੇਵਲ ਖ਼ਬਰਦਾਰ ਕਰਨ ਵਾਲਾ ਹੈਂ ਅਤੇ ਹਰੇਕ ਜਾਤੀ ਲਈ ਪ੍ਰਭੂ ਵੱਲੋਂ ਇਕ ਆਗੂ (ਭੇਜਿਆ ਜਾ ਚੁੱਕਾ) ਹੈ ।੮। (ਰਕੂਅ ੧)

اللَّهُ يَعْلَمُ مَا تَحْمِلُ كُلُّ أُنثَىٰ وَمَا تَغِيضُ الْأَرْحَامُ
وَمَا تَزْدَادُ ۖ وَكُلُّ شَىْءٍ عِندَهُۥ بِمِقْدَارٍ ۝٩

ਅੱਲਾਹ (ਵੱਡਾ) ਜਾਣਨਹਾਰ ਹੈ, ਉਸ ਦਾ (ਵੀ) ਜੋ ਹਰ ਮਾਦਾ ਚੁਕਦੀ ਹੈ, ਅਰਥਾਤ ਜਿਸ ਨੂੰ ਢਿਡ ਵਿੱਚੋਂ ਅਧੂਰਾ (ਕਰ ਕੇ) ਡੇਗ ਦਿੰਦੀ ਹੈ ਅਤੇ (ਉਸ ਦਾ ਵੀ) ਜਿਸ ਨੂੰ ਓਹ ਵਧਾਉਂਦੇ ਹਨ, ਅਰਥਾਤ ਹਰੇਕ ਚੀਜ਼ ਉਸ ਦੇ ਕੋਲ ਲੋੜ ਅਨੁਸਾਰ ਮੌਜੂਦ ਹੈ ।੯।

عَٰلِمُ الْغَيْبِ وَالشَّهَٰدَةِ الْكَبِيرُ الْمُتَعَالِ ۝١٠

ਉਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ । ਵੱਡੀ ਪਦਵੀ ਵਾਲਾ (ਤੇ) ਵੱਡੀ ਸ਼ਾਨ ਵਾਲਾ ਹੈ ।੧੦।

سَوَآءٌ مِّنكُم مَّنْ أَسَرَّ الْقَوْلَ وَمَن جَهَرَ بِهٖ وَمَنْ هُوَ مُسْتَخْفٍ بِالَّيْلِ وَسَارِبٌ بِالنَّهَارِ ﴿١١﴾

ਜੋ ਤੁਹਾਡੇ ਵਿੱਚੋਂ ਕੋਈ ਗੱਲ ਲੁਕਾਉਂਦਾ ਹੈ ਅਤੇ ਉਹ ਵੀ—ਜੋ ਉਸ ਨੂੰ ਪਰਗਟ ਕਰਦਾ ਹੈ, (ਉਸ ਦੇ ਗਿਆਨ ਅਨੁਸਾਰ ਦੋਵੇਂ) ਇਕ ਸਮਾਨ ਹਨ, ਇਸ ਤੋਂ ਛੁੱਟ ਉਹ ਵੀ ਜੋ ਰਾਤ ਨੂੰ ਲੁਕਿਆ ਰਹਿੰਦਾ ਹੈ ਤੇ ਦਿਨ ਨੂੰ ਚਲਦਾ ਹੈ ।੧੧।

لَهٗ مُعَقِّبٰتٌ مِّنْ بَيْنِ يَدَيْهِ وَمِنْ خَلْفِهٖ يَحْفَظُوْنَهٗ مِنْ اَمْرِ اللّٰهِ ۗ اِنَّ اللّٰهَ لَا يُغَيِّرُ مَا بِقَوْمٍ حَتّٰى يُغَيِّرُوْا مَا بِاَنْفُسِهِمْ ۗ وَاِذَآ اَرَادَ اللّٰهُ بِقَوْمٍ سُوْٓءًا فَلَا مَرَدَّ لَهٗ ۚ وَمَا لَهُمْ مِّنْ دُوْنِهٖ مِنْ وَّالٍ ﴿١٢﴾

ਉਸ[1] ਵੱਲੋਂ ਉਸ (ਰਸੂਲ) ਦੇ ਅੱਗੇ ਵੀ ਤੇ ਉਸ ਦੇ ਪਿੱਛੇ ਵੀ (ਇਕ ਦੂਜੇ ਦੇ ਨਾਲ ਨਾਲ) ਆਉਣ ਵਾਲੀ (ਫ਼ਰਿਸ਼ਤਿਆਂ ਦੀ) ਇਕ ਟੋਲੀ (ਰਾਖੀ ਲਈ) ਨੀਅਤ ਹੈ, ਜੋ ਅੱਲਾਹ ਦੇ ਹੁਕਮ ਨਾਲ ਉਸ ਦੀ ਰਾਖੀ ਕਰਦੀ ਹੈ ਅਤੇ ਅੱਲਾਹ ਕਦੇ ਵੀ ਕਿਸੇ ਦੀ ਜਾਤੀ ਦੀ ਦਸ਼ਾ ਨਹੀਂ ਬਦਲਦਾ, ਜਦ ਤਕ ਕਿ ਉਹ ਆਪ ਆਪਣੀ ਅੰਦਰਲੀ ਦਸ਼ਾ ਨੂੰ ਨਾ ਬਦਲ ਲਏ[2], ਅਰਥਾਤ ਜਦ ਅੱਲਾਹ ਕਿਸੇ ਜਾਤੀ ਬਾਰੇ ਕਸ਼ਟ ਦਾ ਫ਼ੈਸਲਾ ਕਰਦਾ ਹੈ, ਤਾਂ ਉਸ (ਕਸ਼ਟ) ਨੂੰ ਹਟਾਉਣ ਵਾਲਾ ਕੋਈ ਵੀ ਨਹੀਂ ਹੁੰਦਾ ਅਤੇ ਉਸ ਅੱਲਾਹ ਤੋਂ ਛੁੱਟ ਓਹਨਾਂ ਦਾ ਹੋਰ ਕੋਈ (ਵੀ) ਸਹਾਇਕ ਨਹੀਂ (ਹੋ ਸਕਦਾ) ।੧੨।

هُوَ الَّذِيْ يُرِيْكُمُ الْبَرْقَ خَوْفًا وَّطَمَعًا وَّيُنْشِئُ السَّحَابَ الثِّقَالَ ﴿١٣﴾

ਉਹੋ ਹੀ ਹੈ, ਜੋ ਤੁਹਾਨੂੰ ਬਿਜਲੀ (ਦੀ ਚਮਕ) ਦੱਸਦਾ ਹੈ; ਸਹਿਮ ਲਈ ਵੀ ਤੇ ਲਾਲਸਾ ਲਈ ਵੀ, ਅਰਥਾਤ ਉਹੋ ਹੀ ਭਾਰੇ ਬੱਦਲ ਉਠਾਉਂਦਾ ਹੈ ।੧੩।

وَيُسَبِّحُ الرَّعْدُ بِحَمْدِهٖ وَالْمَلٰٓئِكَةُ مِنْ خِيْفَتِهٖ ۚ وَ

ਅਰਥਾਤ (ਬਿਜਲੀ ਦੀ) ਕੜਕ[3] ਉਸ ਦੀ ਉਪਮਾ ਦੇ (ਨਾਲ) ਨਾਲ ਹੀ ਉਸ ਦੀ ਪਵਿੱਤਰਤਾ (ਵੀ) ਵਰਣਨ ਕਰਦੀ ਹੈ ਅਤੇ ਫ਼ਰਿਸ਼ਤੇ ਵੀ ਉਸ ਦੇ ਸਹਿਮ ਨਾਲ ਅਜਿਹਾ ਹੀ ਕਰਦੇ ਹਨ) ।

[1]ਅਰਥਾਤ—ਅੱਲਾਹ ਵੱਲੋਂ ।

[2]ਇਸ ਦੀ ਵਿਆਖਿਆ ਲਈ ਵੇਖੋ ਸੂਰਤ ਅਲ-ਅਨਫ਼ਾਲ ਦੀ ਆਇਤ ੫੪ ਦੀ ਟੂਕ ।

[3]ਕਈ ਭਾਸ਼ਕਾਰ ਇਹ ਲਿਖਦੇ ਹਨ ਕਿ "ਰਾਅਦ" ਇਕ ਫ਼ਰਿਸ਼ਤੇ ਦਾ ਨਾਂ ਹੈ, ਪਰ ਇਹ ਠੀਕ ਨਹੀਂ ਹੈ । ਬਿਜਲੀ ਆਪ ਵੀ ਆਪਣੇ ਕਰਤਵ ਦੁਆਰਾ ਪ੍ਰਭੂ ਦੀ ਉਪਮਾ ਤੇ ਸਲਾਹੁਤਾ ਪਰਗਟ ਕਰ ਰਹੀ ਹੈ । ਸੋ ਐਵੇਂ ਹੀ ਫ਼ਰਿਸ਼ਤਿਆਂ ਨੂੰ ਨਾਲ ਘਸੀਟਣ ਦੀ ਲੋੜ ਨਹੀਂ ਹੈ ।

يُرْسِلُ الصَّوَاعِقَ فَيُصِيبُ بِهَا مَنْ يَّشَآءُ وَ هُمْ يُجَادِلُوْنَ فِي اللّٰهِ وَهُوَ شَدِيْدُ الْمِحَالِ ⑬

ਤੇ ਉਹ ਡਿੱਗਣ ਵਾਲੀਆਂ ਬਿਜਲੀਆਂ ਵੀ ਭੇਜਦਾ ਹੈ : ਫੇਰ ਜਿਨ੍ਹਾਂ ਉੱਤੇ ਚਾਹੁੰਦਾ ਹੈ, ਓਹਨਾਂ ਨੂੰ ਡੇਗ ਦਿੰਦਾ ਹੈ। ਉਹ ਅੱਲਾਹ ਬਾਰੇ ਝਗੜ ਰਹੇ ਹਨ; ਹਾਲਾਂਕਿ ਉਹ ਕਰੜਾ ਦੰਡ ਦੇਣ ਵਾਲਾ ਹੈ।੧੪।

لَهٗ دَعْوَةُ الْحَقِّ وَالَّذِيْنَ يَدْعُوْنَ مِنْ دُوْنِهٖ لَا يَسْتَجِيْبُوْنَ لَهُمْ بِشَيْءٍ اِلَّا كَبَاسِطِ كَفَّيْهِ اِلَى الْمَآءِ لِيَبْلُغَ فَاهُ وَمَا هُوَ بِبَالِغِهٖ وَمَا دُعَآءُ الْكٰفِرِيْنَ اِلَّا فِيْ ضَلٰلٍ ⑮

ਅਤੇ ਅਟੱਲ ਸੱਦਾ ਉਸੇ ਦਾ ਹੀ ਹੈ। ਜਿਨ੍ਹਾਂ ਨੂੰ ਓਹ ਉਸ ਤੋਂ ਛੁੱਟ ਪੂਜਦੇ ਹਨ, ਓਹ ਓਹਨਾਂ ਦੀਆਂ ਅਰਦਾਸਾਂ ਦਾ ਕੋਈ ਉੱਤਰ ਨਹੀਂ ਦੇ ਸਕਦੇ, ਪਰ[1] (ਓਹਨਾਂ ਦਾ ਇਹ ਕਰਤਵ) ਉਸ (ਪ੍ਰਾਣੀ) ਸਮਾਨ ਹੈ, ਜਿਸ ਨੇ ਆਪਣੇ ਦੋਵੇਂ ਹੱਥ ਪਾਣੀ ਵਲ ਪਸਾਰੇ ਹੋਣ, ਪਰ ਉਹ (ਪਾਣੀ) ਉਸ ਤਕ ਕਦੇ ਵੀ ਨਹੀਂ ਪੁੱਜ ਸਕੇਗਾ ਅਤੇ ਇਨਕਾਰੀਆਂ ਦੀਆਂ ਸਾਰੀਆਂ ਅਰਦਾਸਾਂ ਅਜਾਈਂ ਜਾਣਗੀਆਂ।੧੫।

وَلِلّٰهِ يَسْجُدُ مَنْ فِي السَّمٰوٰتِ وَالْاَرْضِ طَوْعًا وَّكَرْهًا وَّظِلٰلُهُمْ بِالْغُدُوِّ وَالْاٰصَالِ ⑯

ਅਤੇ ਜਿੰਨੇ (ਵੀ ਜੀਅ-ਜੰਤ) ਤੇ ਓਹਨਾਂ ਦੇ ਪਰਛਾਵੇਂ, ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹਨ, ਪ੍ਰਸੰਨਤਾ ਨਾਲ ਜਾਂ ਅਪ੍ਰਸੰਨ ਹੋ ਕੇ ਸਵੇਰ[2]-ਸ਼ਾਮ ਅੱਲਾਹ ਦੀ ਆਗਿਆ[3] ਵਿਚ ਵਰਤ ਰਹੇ ਹਨ।੧੬।

قُلْ مَنْ رَّبُّ السَّمٰوٰتِ وَالْاَرْضِ قُلِ اللّٰهُ قُلْ اَفَاتَّخَذْتُمْ مِّنْ دُوْنِهٖٓ اَوْلِيَآءَ لَا يَمْلِكُوْنَ لِاَنْفُسِهِمْ

ਤੂੰ ਓਹਨਾਂ ਨੂੰ ਇਹ ਆਖ ਕਿ (ਤੁਸੀਂ ਦੱਸੋ ਤਾਂ ਸਹੀ ਕਿ) ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਸਾਜਣਹਾਰ ਤੇ ਪਾਲਣਹਾਰ ਕੌਣ ਹੈ ? (ਓਹ ਇਸ ਦਾ ਕੀ ਉੱਤਰ ਦੇਣਗੇ) ? ਤੂੰ (ਆਪ ਹੀ) ਓਹਨਾਂ ਨੂੰ ਇਹ ਕਹਿ ਦੇ (ਕਿ) ਅੱਲਾਹ ! (ਸੋ ਤੂੰ ਓਹਨਾਂ ਤੋਂ) ਇਹ ਪੁੱਛ ਕਿ ਕੀ ਫੇਰ (ਵੀ) ਤੁਸੀਂ ਉਸ ਤੋਂ ਛੁੱਟ (ਆਪਣੇ) ਅਜੇਹੇ ਸਹਾਇਕ ਕਿਉਂ (ਮਿੱਥੇ) ਹੋਏ ਹਨ,

---

[1] ਇੱਥੇ ਇਸਤਸਨਾ ਨਹੀਂ ਹੈ, ਉਸ ਅਨੁਸਾਰ ਹੀ ਅਰਥ ਕੀਤਾ ਗਿਆ ਹੈ।

[2] ਮੂਲ ਪਾਠ ਵਿਚ ਇਸ ਥਾਂ ਜੋ ਪਦ ਵਰਤਿਆ ਗਿਆ ਹੈ, ਉਹ ਬਹੁਵਚਨ ਹੈ ਤੇ ਉਸ ਦਾ ਅਰਥ ਸ਼ਾਮਾਂ ਹੈ, ਪਰ ਅਸੀਂ ਟੀਕੇ ਵਿਚ ਇਕਵਚਨ ਸ਼ਾਮ ਦੀ ਹੀ ਵਰਤੋਂ ਕੀਤੀ ਹੈ।

[3] ਇਸ ਦਾ ਇਹ ਭਾਵ ਨਹੀਂ ਕਿ ਜੜ੍ਹ ਵਸਤਾਂ ਵੀ ਮਨੁੱਖਾਂ ਵਾਂਗ ਹੀ ਸਜਦਾ ਕਰਦੀਆਂ ਹਨ; ਸਗੋਂ ਇਸ ਸਜਦਾ ਦਾ ਭਾਵ ਪੂਰਨ ਆਗਿਆਕਾਰੀ ਹੈ। ਇਸ ਆਇਤ ਦਾ ਇਹ ਭਾਵ ਹੈ ਕਿ ਸਵੇਰ-ਸ਼ਾਮ ਸਾਰਾ ਬ੍ਰਹਿਮੰਡ ਕੁਦਰਤ ਦੇ ਕਾਨੂੰਨ ਦੀ ਪੂਰਨ ਆਗਿਆਕਾਰੀ ਕਰ ਰਿਹਾ ਹੈ।

نَفْعًا وَّلَا ضَرًّا ۭ قُلْ هَلْ يَسْتَوِي الْاَعْمٰى وَالْبَصِيْرُ ڏ اَمْ هَلْ تَسْتَوِي الظُّلُمٰتُ وَالنُّوْرُ ڬ اَمْ جَعَلُوْا لِلّٰهِ شُرَكَاۗءَ خَلَقُوْا كَخَلْقِهٖ فَتَشَابَهَ الْخَلْقُ عَلَيْهِمْ ۭ قُلِ اللّٰهُ خَالِقُ كُلِّ شَيْءٍ وَّهُوَ الْوَاحِدُ الْقَهَّارُ ⑯

ਜੋ ਆਪਣੇ ਆਪ ਲਈ (ਵੀ) ਕਿਸੇ ਲਾਭ (ਨੂੰ ਪ੍ਰਾਪਤ ਕਰਨ) ਤੇ ਸਮਰਥ ਨਹੀਂ ਹਨ ਅਤੇ ਨਾ ਕਿਸੇ ਹਾਣ ਨੂੰ ਰੋਕਣ ਤੇ ਹੀ (ਸਮਰਥ ਹਨ)। ਤੂੰ ਓਹਨਾਂ ਤੋਂ ਇਹ ਵੀ ਪੁੱਛ (ਕਿ) ਕੀ ਅੰਨ੍ਹਾ ਤੇ ਸੁਜਾਖਾ ਇਕ ਸਮਾਨ (ਹੋ ਸਕਦੇ) ਹਨ ? ਜਾਂ ਕੀ ਅੰਨ੍ਹੇਰਾ ਤੇ ਚਾਨਣ ਇੱਕੋ ਜੇਹੇ (ਹੋ ਸਕਦੇ) ਹਨ ? ਕੀ ਓਹਨਾਂ ਨੇ ਅੱਲਾਹ ਦੇ ਅਜੇਹੇ ਸ਼ਰੀਕ ਮਿੱਥੇ ਹੋਏ ਹਨ, ਜਿਨ੍ਹਾਂ ਨੇ ਉਸ ਦੀ ਰਚਨਾ ਵਾਂਗ (ਕੁਝ) ਰਚਨਾ ਰਚਾਈ ਹੈ ਕਿ ਜਿਸ ਕਰਕੇ (ਉਸ ਦੀ ਤੇ ਹੋਰਨਾਂ ਦੀ) ਰਚਨਾ ਰਲ ਮਿਲ ਗਈ ਹੈ ? ਤੂੰ ਓਹਨਾਂ ਨੂੰ ਇਹ ਆਖ ਕਿ ਅੱਲਾਹ (ਹੀ) ਹਰੇਕ ਚੀਜ਼ ਦਾ ਸਾਜਨਹਾਰ ਹੈ ਤੇ ਉਹ ਇੱਕੋ ਇਕ ਹੀ ਹੈ, (ਅਰਥਾਤ (ਹਰੇਕ ਚੀਜ਼ ਉੱਤੇ) ਉਸੇ ਦਾ (ਹੀ) ਪੂਰਨ ਅਧਿਕਾਰ ਹੈ।੧੭।

اَنْزَلَ مِنَ السَّمَاۗءِ مَاۗءً فَسَالَتْ اَوْدِيَةٌۢ بِقَدَرِهَا فَاحْتَمَلَ السَّيْلُ زَبَدًا رَّابِيًا ۭ وَمِمَّا يُوْقِدُوْنَ عَلَيْهِ فِي النَّارِ ابْتِغَاۗءَ حِلْيَةٍ اَوْ مَتَاعٍ زَبَدٌ مِّثْلُهٗ ۭ كَذٰلِكَ يَضْرِبُ اللّٰهُ الْحَقَّ وَالْبَاطِلَ ڛ فَاَمَّا الزَّبَدُ فَيَذْهَبُ جُفَاۗءً ۚ وَاَمَّا مَا يَنْفَعُ النَّاسَ فَيَمْكُثُ

ਉਸ ਨੇ ਬੱਦਲਾਂ ਤੋਂ ਕੁਝ ਮੀਂਹ ਵਰ੍ਹਾਇਆ ਸੀ। (ਉਸ ਨਾਲ) ਕਈ ਨਦੀਆਂ ਆਪੋ (ਆਪਣੀ) ਹੱਦ ਅਨੁਸਾਰ ਵਗ ਤੁਰੀਆਂ ਸਨ ਅਤੇ ਇਸ ਹੜ੍ਹ ਨੇ ਉੱਤੇ ਆ ਜਾਣ ਵਾਲੀ ਝਗ ਨੂੰ ਚੁੱਕ ਲਿਆ ਸੀ, ਅਰਥਾਤ ਜਿਸ (ਧਾਤ) ਨੂੰ ਵੀ ਓਹ ਕੋਈ ਗਹਿਣਾ ਜਾਂ ਕਿਸੇ ਹੋਰ ਘਰੇਲੂ ਵਰਤੋਂ ਵਿਚ ਆਉਣ ਵਾਲੀ ਚੀਜ਼ ਨੂੰ ਬਣਾਉਣ ਲਈ ਅੱਗ ਵਿਚ ਤਪਾਉਂਦੇ ਹਨ—ਉਸ ਵਿਚ (ਵੀ) ਉਸ (ਹੜ੍ਹ) ਜਿਹੀ ਝਗ (ਹੁੰਦੀ) ਹੈ। ਇਸੇ ਤਰ੍ਹਾਂ ਅੱਲਾਹ ਸੱਚ ਝੂਠ (ਦੀ ਵਿਲਖਣਤਾ) ਵਰਣਨ ਕਰ ਦਿੰਦਾ ਹੈ। ਫੇਰ ਝਗ ਤਾਂ ਸੁੱਟ ਦਿੱਤੀ ਜਾਂਦੀ ਹੈ ਤੇ ਨਸ਼ਟ ਹੋ ਜਾਂਦੀ ਹੈ, ਪਰ ਜੋ ਚੀਜ਼ ਮਨੁੱਖ-ਜਾਤੀ ਵਾਸਤੇ ਲਾਭਦਾਇਕ ਹੁੰਦੀ ਹੈ, ਉਹ ਧਰਤੀ ਤੇ[1] ਠਹਿਰੀ ਰਹਿੰਦੀ ਹੈ।

[1]ਅਰਥਾਤ—ਅੱਲਾਹ ਦੀ ਪਰਖ ਦੇ ਸਿੱਟੇ ਵਿਚ ਜੋ ਵਿਅਕਤੀਆਂ ਕੰਮ ਆਉਣ ਵਾਲੀਆਂ ਹੋਣਗੀਆਂ, ਓਹ ਬਾਕੀ ਰਹਿ ਜਾਣਗੀਆਂ ਤੇ ਨਿਕੰਮੇ ਤੇ ਕੁਚੀਲ ਲੋਕ ਚੁੱਕ ਕੇ ਸੁੱਟ ਦਿੱਤੇ ਜਾਣਗੇ, ਅਰਥਾਤ ਨਸ਼ਟ ਕਰ ਦਿੱਤੇ ਜਾਣਗੇ।

فِی الْاَرْضِ كَذٰلِكَ يَضْرِبُ اللّٰهُ الْاَمْثَالَ ۞

ਅੱਲਾਹ ਸਾਰੀਆਂ ਗੱਲਾਂ ਨੂੰ ਇਸੇ ਤਰ੍ਹਾਂ (ਵਿਸਥਾਰ ਨਾਲ) ਵਰਣਨ ਕਰਦਾ ਹੈ[1] ।੧੮।

لِلَّذِیْنَ اسْتَجَابُوْا لِرَبِّهِمُ الْحُسْنٰیؔ وَالَّذِیْنَ لَمْ یَسْتَجِیْبُوْا لَهٗ لَوْ اَنَّ لَهُمْ مَّا فِی الْاَرْضِ جَمِیْعًا وَّمِثْلَهٗ مَعَهٗ لَافْتَدَوْا بِهٖ اُولٰٓىِٕكَ لَهُمْ سُوْٓءُ الْحِسَابِ ۙ وَمَاْوٰىهُمْ جَهَنَّمُ وَبِئْسَ الْمِهَادُ ۞ ع

ਅਤੇ ਜੋ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਆਗਿਆਕਾਰੀ ਹਨ, ਓਹਨਾਂ ਲਈ ਸਫਲਤਾ ਹੈ ਅਤੇ ਜੋ ਉਸ ਦੀ ਅਵੱਗਿਆ ਕਰਦੇ ਹਨ (ਓਹਨਾਂ ਦੀ ਦਸ਼ਾ ਇਹ ਹੋਵੇਗੀ ਕਿ) ਜੋ ਕੁਝ ਵੀ ਧਰਤੀ ਉੱਤੇ ਵਿਦਮਾਨ ਹੈ, ਜੇ ਉਹ (ਸਾਰੇ ਦਾ ਸਾਰਾ ਹੀ) ਓਹਨਾਂ ਦਾ ਹੋ ਜਾਏ ਤੇ ਉਸ ਦੇ ਬਰਾਬਰ ਹੋਰ ਵੀ (ਓਹਨਾਂ ਨੂੰ ਪ੍ਰਾਪਤ ਹੋ ਜਾਏ), ਤਾਂ ਉਹ ਉਸ ਸਾਰੇ ਪਦਾਰਥਾਂ ਨੂੰ ਦੇ ਕੇ ਵੀ (ਆਪਣੇ ਆਪ ਨੂੰ ਦੰਡ ਤੋਂ) ਬਚਾਉਣ ਦਾ ਜਤਨ ਕਰਦੇ। ਓਹਨਾਂ ਲਈ ਭੈੜੇ ਅੰਤ ਵਾਲਾ ਲੇਖਾ (ਨੀਅਤ) ਹੈ ਤੇ ਓਹਨਾਂ ਦਾ ਟਿਕਾਣਾ ਨਰਕ ਹੈ ਅਤੇ ਉਹ ਟਿਕਾਣੇ ਦੇ ਲਿਹਾਜ਼ ਨਾਲ ਬਹੁਤ ਹੀ ਭੈੜੀ (ਥਾਂ) ਹੈ ।੧੯। (ਰਕੂਅ ੨)

اَفَمَنْ يَّعْلَمُ اَنَّمَآ اُنْزِلَ اِلَيْكَ مِنْ رَّبِّكَ الْحَقُّ كَمَنْ هُوَ اَعْمٰىؕ اِنَّمَا يَتَذَكَّرُ اُولُوا الْاَلْبَابِ ۞

ਜੋ ਸੱਜਣ ਇਹ ਜਾਣਦਾ ਹੈ ਕਿ ਜੋ (ਬਾਣੀ) ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰੀ ਗਈ ਹੈ, ਉਹ ਬਿਲਕੁਲ ਸੱਚੀ ਹੈ, ਕੀ ਉਹ ਉਸ ਪ੍ਰਾਣੀ ਜੇਹਾ (ਹੋ ਸਕਦਾ) ਹੈ, ਜੋ ਅੰਨ੍ਹਾ ਹੈ ? (ਨਹੀਂ; ਕਿਉਂਕਿ) ਸਿਆਣੇ ਬੰਦੇ ਹੀ ਸਿੱਖਿਆ ਪ੍ਰਾਪਤ ਕਰ ਸਕਦੇ ਹਨ ।੨੦।

الَّذِيْنَ يُوْفُوْنَ بِعَهْدِ اللّٰهِ وَلَا يَنْقُضُوْنَ الْمِيْثَاقَ ۞

ਅਜੇਹੇ ਲੋਕ ਜੋ ਅੱਲਾਹ ਦੇ (ਨਾਲ ਕੀਤੇ) ਪ੍ਰਣ ਨੂੰ ਤੋੜ ਚੜ੍ਹਾਉਂਦੇ ਹਨ, ਅਰਥਾਤ ਉਸ ਪੱਕੇ ਪ੍ਰਣ ਨੂੰ ਤੋੜਨ ਦਾ ਜਤਨ ਨਹੀਂ ਕਰਦੇ ।੨੧।

وَالَّذِيْنَ يَصِلُوْنَ مَآ اَمَرَ اللّٰهُ بِهٖٓ اَنْ يُّوْصَلَ وَيَخْشَوْنَ رَبَّهُمْ وَيَخَافُوْنَ سُوْٓءَ الْحِسَابِ ۞

ਅਤੇ ਜੋ (ਲੋਕ) ਓਹ ਸੰਬੰਧ ਸਦਾ ਕਾਇਮ ਰੱਖਦੇ ਹਨ, ਜਿਸ ਦੇ ਕਾਇਮ ਰੱਖਣ ਦਾ ਅੱਲਾਹ ਨੇ ਹੁਕਮ ਦਿੱਤਾ ਹੈ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਡਰਦੇ ਹਨ ਅਤੇ ਭੈੜੇ (ਅੰਤ ਦੇ) ਲੇਖੇ ਦਾ ਸਹਿਮ ਕਰਦੇ ਹਨ ।੨੨।

[1]ਅਰਥਾਤ—ਅੱਲਾਹ ਸੱਚ ਤੇ ਝੂਠ ਦਾ ਨਿਰਣਾ ਦਲੀਲ ਨਾਲ ਵੀ ਤੇ ਵਰਤੋਂ ਅਨੁਸਾਰ ਵੀ ਕਰ ਦਿੰਦਾ ਹੈ।

وَالَّذِينَ صَبَرُوا ابْتِغَاءَ وَجْهِ رَبِّهِمْ وَأَقَامُوا الصَّلَوٰةَ وَأَنفَقُوا مِمَّا رَزَقْنَٰهُمْ سِرًّا وَعَلَانِيَةً وَيَدْرَءُونَ بِالْحَسَنَةِ السَّيِّئَةَ أُولَٰئِكَ لَهُمْ عُقْبَى الدَّارِ ﴿٢٢﴾

ਅਤੇ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਰਜ਼ਾ ਦੀ ਢੂੰਡ ਵਿਚ ਦ੍ਰਿੜ੍ਹਤਾ ਤੋਂ ਕੰਮ ਲੈਂਦੇ ਹਨ ਤੇ ਨਿਮਾਜ਼ ਨੂੰ ਸੋਹਣੇ ਢੰਗ ਨਾਲ ਪੜ੍ਹਦੇ ਰਹਿੰਦੇ ਹਨ ਅਤੇ ਜੋ (ਕੁਝ) ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਗੁਪਤ (ਵੀ) ਤੇ ਪਰਗਟ (ਵੀ) ਸਾਡੇ ਰਾਹ (ਵਿਚ) ਖ਼ਰਚ ਕਰਦੇ ਹਨ, ਅਰਥਾਤ ਜੋ ਬੁਰਾਈ ਨੂੰ ਭਲਾਈ ਦੁਆਰਾ ਦੂਰ ਕਰਦੇ (ਰਹਿੰਦੇ) ਹਨ, ਓਹਨਾਂ ਲਈ ਹੀ ਉਸ ਘਰ (ਪਰਲੋਕ) ਦਾ (ਸੋਹਣਾ) ਵਟਾਂਦਰਾ (ਨੀਅਤ) ਹੈ ।੨੩।

جَنَّٰتُ عَدْنٍ يَدْخُلُونَهَا وَمَن صَلَحَ مِنْ ءَابَائِهِمْ وَأَزْوَٰجِهِمْ وَذُرِّيَّٰتِهِمْ وَالْمَلَٰئِكَةُ يَدْخُلُونَ عَلَيْهِم مِّن كُلِّ بَابٍ ﴿٢٣﴾

ਅਰਥਾਤ ਸਦਾ ਦੇ ਵਾਸੇ ਵਾਲੇ ਸਵਰਗ ਵਿਚ, ਜਿਨ੍ਹਾਂ ਵਿਚ ਓਹ (ਆਪ ਵੀ) ਤੇ ਓਹਨਾਂ ਦੇ ਵੱਡਿਆਂ-ਵਡੇਰਿਆਂ ਤੇ ਓਹਨਾਂ ਦੀਆਂ ਤੀਵੀਆਂ ਅਤੇ ਸੰਤਾਨਾਂ ਵਿੱਚੋਂ ਵੀ—ਜਿਨ੍ਹਾਂ ਨੇ ਸ਼ੁਭ ਕਰਮ ਕੀਤੇ ਹੋਣਗੇ—ਰਹਿਣਗੇ, ਅਰਥਾਤ ਹਰੇਕ ਦਰਵਾਜ਼ੇ ਤੋਂ ਫ਼ਰਿਸ਼ਤੇ ਓਹਨਾਂ ਕੋਲ ਆਉਣਗੇ ।੨੪।

سَلَٰمٌ عَلَيْكُم بِمَا صَبَرْتُمْ فَنِعْمَ عُقْبَى الدَّارِ ﴿٢٤﴾

ਅਤੇ (ਇਹ ਕਹਿਣਗੇ ਕਿ) ਤੁਹਾਡੇ ਲਈ ਸਲਾਮਤੀ ਹੈ; ਕਿਉਂਕਿ ਤੁਸੀਂ ਦ੍ਰਿੜ੍ਹਤਾ ਵਿਖਾਈ ਸੀ । ਸੋ (ਹੁਣ ਵੇਖੋ ਕਿ ਤੁਹਾਡੇ ਲਈ) ਇਸ ਪਰਲੋਕ ਦੇ ਘਰ ਦਾ ਕੇਹਾ ਚੰਗਾ ਫਲ (ਨੀਅਤ) ਹੈ ।੨੫।

وَالَّذِينَ يَنقُضُونَ عَهْدَ اللَّهِ مِن بَعْدِ مِيثَٰقِهِ وَيَقْطَعُونَ مَا أَمَرَ اللَّهُ بِهِ أَن يُوصَلَ وَيُفْسِدُونَ فِي الْأَرْضِ أُولَٰئِكَ لَهُمُ اللَّعْنَةُ وَلَهُمْ سُوءُ الدَّارِ ﴿٢٥﴾

ਅਤੇ ਜੋ ਲੋਕ ਅੱਲਾਹ ਦੇ (ਨਾਲ ਕੀਤੇ) ਪ੍ਰਣ ਨੂੰ—ਪੱਕਾ ਕਰਨ ਮਗਰੋਂ—ਤੋੜਦੇ ਹਨ, ਅਰਥਾਤ ਜਿਸ ਸੰਬੰਧ ਨੂੰ ਅੱਲਾਹ ਨੇ ਜੋੜਨ ਦਾ ਹੁਕਮ ਦਿੱਤਾ ਹੈ, ਉਸ ਨੂੰ ਤੋੜਦੇ ਹਨ ਅਤੇ ਦੇਸ ਵਿਚ ਫ਼ਸਾਦ ਮਚਾਉਣ ਦਾ ਜਤਨ ਕਰਦੇ ਹਨ, ਓਹਨਾਂ ਉੱਤੇ (ਅੱਲਾਹ ਦੀ) ਫਿਟਕਾਰ ਹੈ ਅਤੇ (ਇਸੇ ਤਰ੍ਹਾਂ) ਓਹਨਾਂ ਵਾਸਤੇ ਭੈੜਾ ਘਰ (ਵੀ) ਨੀਅਤ ਹੈ ।੨੬।

اللَّهُ يَبْسُطُ الرِّزْقَ لِمَن يَشَاءُ وَيَقْدِرُ وَفَرِحُوا

ਅੱਲਾਹ ਜਿਸ ਨੂੰ ਪਸੰਦ ਕਰਦਾ ਹੈ, (ਉਸ ਨੂੰ) ਖੁਲ੍ਹਾ ਡੁਲ੍ਹਾ ਰਿਜ਼ਕ ਦਿੰਦਾ ਹੈ ਤੇ (ਜਿਸ ਨੂੰ ਚਾਹੁੰਦਾ ਹੈ,) ਤੰਗੀ ਦਿੰਦਾ ਹੈ ਅਤੇ ਏਹ (ਲੋਕ) ਤਾਂ ਇਸ ਮਾਤਲੋਕ ਦੇ ਜੀਵਨ ਤੇ (ਹੀ) ਸੰਤੁਸ਼ਟ ਹੋ ਗਏ ਹਨ;

بِالْحَيٰوةِ الدُّنْيَا ؕ وَمَا الْحَيٰوةُ الدُّنْيَا فِي الْاٰخِرَةِ اِلَّا
مَتَاعٌ ﴿٢٦﴾ ع ٣

ਹਾਲਾਂਕਿ ਇਸ ਲੋਕ ਦਾ ਜੀਵਨ ਤਾਂ ਪਰਲੋਕ ਦੇ ਟਾਕਰੇ ਤੇ ਕੇਵਲ ਇਕ ਥੋੜ੍ਹਾ ਜਿਹਾ ਸਾਧਨ ਹੈ ।੨੭।

(ਰਕੂਅ ੩)

وَيَقُوْلُ الَّذِيْنَ كَفَرُوْا لَوْلَآ اُنْزِلَ عَلَيْهِ اٰيَةٌ مِّنْ
رَّبِّهٖ ؕ قُلْ اِنَّ اللّٰهَ يُضِلُّ مَنْ يَّشَآءُ وَيَهْدِيْٓ اِلَيْهِ
مَنْ اَنَابَ ﴿٢٧﴾

ਅਤੇ ਜਿਨਾਂ ਲੋਕਾਂ ਨੇ ਤੁਹਾਡਾ ਇਨਕਾਰ ਕੀਤਾ ਹੈ, ਓਹ ਇਹ ਕਹਿੰਦੇ ਹਨ ਕਿ ਇਸ ਉੱਤੇ ਇਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਚਮਤਕਾਰ ਕਿਉਂ ਨਹੀਂ ਉਤਾਰਿਆ ਗਿਆ ? ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਅੱਲਾਹ ਜਿਸ ਨੂੰ ਚਾਹੁੰਦਾ ਹੈ, ਨਸ਼ਟ ਕਰ ਦਿੰਦਾ ਹੈ, ਅਰਥਾਤ ਜਿਹੜਾ (ਉਸ ਵਲ) ਆਉਣਾ ਚਾਹੁੰਦਾ ਹੈ, ਉਸ ਦੀ ਆਪਣੇ ਵਲ ਅਗਵਾਈ ਕਰਦਾ ਹੈ ।੨੮।

الَّذِيْنَ اٰمَنُوْا وَتَطْمَىِٕنُّ قُلُوْبُهُمْ بِذِكْرِ اللّٰهِ ؕ اَلَا
بِذِكْرِ اللّٰهِ تَطْمَىِٕنُّ الْقُلُوْبُ ﴿٢٨﴾

ਅਰਥਾਤ ਜੋ ਲੋਕ ਸ਼ਰਧਾਲੂ ਹਨ ਅਤੇ ਜਿਨ੍ਹਾਂ ਦੇ ਮਨ ਅੱਲਾਹ ਦੇ ਸਿਮਰਨ ਨਾਲ ਸ਼ਾਂਤੀ ਪ੍ਰਾਪਤ ਕਰਦੇ ਹਨ, (ਓਹਨਾਂ ਨੂੰ ਉਹ ਸੁਮਾਰਗ ਵਲ ਲਾ ਦਿੰਦਾ ਹੈ) । ਸੋ ਸਮਝ ਲਓ ਕਿ ਅੱਲਾਹ ਦੇ ਸਿਮਰਨ ਨਾਲ ਹੀ ਮਨ ਸ਼ਾਂਤੀ ਪ੍ਰਾਪਤ ਕਰਦੇ ਹਨ ।੨੯।

الَّذِيْنَ اٰمَنُوْا وَعَمِلُوا الصّٰلِحٰتِ طُوْبٰى لَهُمْ
وَحُسْنُ مَاٰبٍ ﴿٢٩﴾

ਜੋ ਲੋਕ ਸ਼ਰਧਾਲੂ ਹਨ, ਅਰਥਾਤ ਜੋ (ਯਥਾਯੋਗ ਤੇ ਯਥਾਸਕਤ) ਸ਼ੁਭ ਕਰਮ ਕਰਦੇ ਹਨ, ਓਹਨਾਂ ਵਾਸਤੇ ਵੱਡੀ ਸੋਹਣੀ ਤੇ ਚੰਗੀ (ਵਾਪਸੀ ਦੀ) ਥਾਂ ਨੀਅਤ ਹੈ ।੩੦।

كَذٰلِكَ اَرْسَلْنٰكَ فِيْٓ اُمَّةٍ قَدْ خَلَتْ مِنْ قَبْلِهَآ اُمَمٌ
لِّتَتْلُوَا۠ عَلَيْهِمُ الَّذِيْٓ اَوْحَيْنَآ اِلَيْكَ وَهُمْ يَكْفُرُوْنَ

ਇਸੇ (ਕਿਸਮ ਦਾ ਅੰਤ ਪ੍ਰਾਪਤ ਕਰਨ) ਲਈ ਅਸੀਂ ਤੈਨੂੰ ਇਕ**ਅਜਿ**ਹੀ ਜਾਤੀ ਵਿਚ ਭੇਜਿਆ ਹੈ, ਜਿਸ ਤੋਂ ਪਹਿਲਾਂ ਕਈ ਜਾਤੀਆਂ (ਆਉਣ ਵਾਲੇ ਦਾ ਰਾਹ ਵੇਖਦੀਆਂ) ਬੀਤ ਚੁੱਕੀਆਂ ਸਨ, ਤਾਂ ਜੁ ਜਿਹੜੀ (ਬਾਣੀ) ਅਸੀਂ ਤੇਰੇ ਉੱਤੇ ਅਕਾਸ਼ ਬਾਣੀ ਰਾਹੀਂ ਉਤਾਰੀ ਹੈ, ਤੂੰ ਓਹਨਾਂ ਨੂੰ ਪੜ੍ਹ ਕੇ ਸੁਣਾ ਦੇ; ਕਿਉਂਕਿ ਉਹ ਅਤਿ ਦਿਆਲੂ (ਦੀ ਦਿਆਲਤਾ) ਦਾ ਇਨਕਾਰ ਕਰ ਰਹੇ ਹਨ । ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਉਹ ਮੇਰਾ ਸਾਜਨਹਾਰ ਤੇ ਪਾਲਨਹਾਰ ਹੈ,

بِالرَّحْمٰنِ قُلْ هُوَ رَبِّيْ لَآ اِلٰهَ اِلَّا هُوَ عَلَيْهِ تَوَكَّلْتُ
وَاِلَيْهِ مَتَابِ ﴿٣١﴾

ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਮੈਂ ਉਸੇ ਉੱਤੇ ਹੀ ਭਰੋਸਾ ਕੀਤਾ ਹੈ ਤੇ (ਹਰ ਘੜੀ) ਮੇਰਾ ਧਿਆਨ ਉਸੇ ਵਲ ਹੀ ਹੈ।੩੧।

وَلَوْ اَنَّ قُرْاٰنًا سُيِّرَتْ بِهِ الْجِبَالُ اَوْ قُطِّعَتْ بِهِ
الْاَرْضُ اَوْ كُلِّمَ بِهِ الْمَوْتٰى بَلْ لِّلّٰهِ الْاَمْرُ جَمِيْعًا
اَفَلَمْ يَايْـَٔسِ الَّذِيْنَ اٰمَنُوْٓا اَنْ لَّوْ يَشَآءُ اللّٰهُ لَهَدَى
النَّاسَ جَمِيْعًا وَلَا يَزَالُ الَّذِيْنَ كَفَرُوْا تُصِيْبُهُمْ بِمَا
صَنَعُوْا قَارِعَةٌ اَوْ تَحُلُّ قَرِيْبًا مِّنْ دَارِهِمْ حَتّٰى
يَاْتِيَ وَعْدُ اللّٰهِ اِنَّ اللّٰهَ لَا يُخْلِفُ الْمِيْعَادَ ﴿٣٢﴾ ع ۴

ਅਤੇ ਜੇ ਕੋਈ ਅਜਿਹਾ ਕੁਰਾਨ ਹੋਵੇ, ਜਿਸ ਰਾਹੀਂ (ਚਮਤਕਾਰ ਦੇ ਤੌਰ ਤੇ) ਪਹਾੜਾਂ ਨੂੰ ਓਹਨਾਂ ਦੇ ਟਿਕਾਣੇ ਤੋਂ ਹਟਾ ਕੇ ਚਲਾਇਆ ਜਾ ਸਕੇ, ਜਾਂ ਉਸ ਰਾਹੀਂ ਧਰਤੀ ਦੇ ਟੋਟੇ (ਟੋਟੇ) ਕੀਤੇ ਜਾ ਸਕਣ; ਜਾਂ ਉਸ ਰਾਹੀਂ ਮੁਰਦਿਆਂ ਨਾਲ ਬਚਨ-ਬਿਲਾਸ ਕੀਤੇ ਜਾ ਸਕਣ, (ਤਾਂ ਕੀ ਏਹ ਲੋਕ ਉਸ ਤੇ ਸ਼ਰਧਾ ਧਾਰਨ ਕਰ ਲੈਣਗੇ ? ਕਦੇ ਨਹੀਂ;) ਸਗੋਂ (ਸ਼ਰਧਾਲੂ ਬਣਨ ਦਾ) ਫ਼ੈਸਲਾ ਪੂਰਨ ਤੌਰ ਤੇ ਅੱਲਾਹ ਦੇ ਹੀ ਹੱਥ ਹੈ। ਕੀ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ, ਓਹਨਾਂ ਨੂੰ (ਹੁਣ ਤਕ) ਇਹ ਪਤਾ ਨਹੀਂ ਲਗ ਸਕਿਆ[1] ਕਿ ਜੇ ਅੱਲਾਹ ਚਾਹੁੰਦਾ, ਤਾਂ ਉਹ ਸਾਰਿਆਂ ਨੂੰ ਸੁਮਾਰਗ ਵਲ ਲਾ ਦਿੰਦਾ ਅਤੇ (ਹੇ ਰਸੂਲ !) ਜਿਨ੍ਹਾਂ ਲੋਕਾਂ ਨੇ ਤੁਹਾਡਾ ਇਨ-ਕਾਰ ਕੀਤਾ ਹੈ, ਓਹਨਾਂ ਦੇ ਇਸ ਕਰਤਵ ਸਦਕਾ ਸਦਾ ਹੀ ਓਹਨਾਂ ਉੱਤੇ ਕੋਈ ਨਾ ਕੋਈ ਵੱਡੀ ਬਿਪਤਾ ਆਉਂਦੀ ਰਹੇਗੀ[2]। ਜਾਂ ਓਹਨਾਂ ਦੇ ਘਰਾਂ ਦੇ ਲਾਗੇ ਉਤਰਦੀ ਰਹੇਗੀ ਇੱਥੋਂ ਤਕ ਕਿ ਅੱਲਾਹ ਦਾ (ਅੰਤਮ) ਬਚਨ ("ਮੱਕੇ" ਦੀ ਫ਼ਤਹ ਦਾ ਸਮਾਂ[3]) ਆ ਜਾਏਗਾ। ਅੱਲਾਹ ਇਸ ਬਚਨ ਦੇ ਵਿਰੁਧ ਕਦੇ ਵੀ ਨਹੀਂ ਕਰੇਗਾ।੩੨। (ਰਕੂਅ ੪)

---

[1]ਮੂਲ ਪਾਠ ਵਿਚ "ਯੈਅਸੁ" ਪਦ ਹੈ। ਇਸ ਦਾ ਸਾਧਾਰਨ ਅਰਥ ਨਿਰਾਸ ਹੋਣਾ ਹੈ, ਪਰ ਇਕ ਅਰਥ ਇਸ ਦਾ ਜਾਣਨਾ ਵੀ ਹੈ। ਏਹੋ ਅਰਥ ਇਸ ਥਾਂ ਠੀਕ ਢੁਕਦਾ ਹੈ।

[2]ਅਰਥਾਤ—ਮੁੜ ਮੁੜ ਤੇਰਾ ਦਲ "ਮੱਕੇ" ਵਲ ਵਧੇਗਾ ਅਤੇ ਉਸ ਦੇ ਲਾਗੇ ਤਕ ਵਧਦਾ ਰਹੇਗਾ।

[3]ਅਰਥਾਤ—ਇਨਕਾਰੀਆਂ ਉੱਤੇ ਕਸ਼ਟ ਤੇ ਕਸ਼ਟ ਆਉਣਗੇ ਤੇ ਦਲਾਂ ਦੇ ਦਲ ਚੜ੍ਹਾਈ ਕਰਨਗੇ ਅਤੇ ਅੰਤਲਾ ਦਲ ਓਹਨਾਂ ਦੇ ਘਰਾਂ ਲਾਗੇ ਜਾ ਉਤਰੇਗਾ ਅਤੇ "ਮੱਕੇ" ਉੱਤੇ ਹੱਲਾ ਬੋਲੇਗਾ।

وَلَقَدِ اسْتُهْزِئَ بِرُسُلٍ مِّن قَبْلِكَ فَأَمْلَيْتُ لِلَّذِينَ كَفَرُوا ثُمَّ أَخَذْتُهُمْ فَكَيْفَ كَانَ عِقَابِ ﴿٣٢﴾

ਅਤੇ ਤੈਥੋਂ ਪਹਿਲਾਂ ਸਾਰੇ ਰਸੂਲਾਂ ਦਾ (ਵੀ) ਮਖ਼ੌਲ ਉਡਾਇਆ ਗਿਆ ਸੀ, ਜਿਸ ਤੇ ਮੈਂ ਓਹਨਾਂ ਲੋਕਾਂ ਨੂੰ, ਜਿਨ੍ਹਾਂ ਨੇ ਇਨਕਾਰ ਕੀਤਾ ਸੀ, (ਕੁਝ ਸਮੇਂ ਤਕ) ਢਿਲ ਦਿੱਤੀ ਸੀ। ਫੇਰ ਮੈਂ ਓਹਨਾਂ ਨੂੰ ਨਸ਼ਟ ਕਰ ਦਿੱਤਾ ਸੀ। ਹੁਣ ਵੇਖੋ ਮੇਰਾ ਦੰਡ ਕਿੰਨਾ (ਕਰੜਾ) ਹੈ ।੩੩।

أَفَمَنْ هُوَ قَائِمٌ عَلَىٰ كُلِّ نَفْسٍ بِمَا كَسَبَتْ وَجَعَلُوا لِلَّهِ شُرَكَاءَ قُلْ سَمُّوهُمْ أَمْ تُنَبِّئُونَهُ بِمَا لَا يَعْلَمُ فِي الْأَرْضِ أَمْ بِظَاهِرٍ مِّنَ الْقَوْلِ بَلْ زُيِّنَ لِلَّذِينَ كَفَرُوا مَكْرُهُمْ وَصُدُّوا عَنِ السَّبِيلِ وَمَن يُضْلِلِ اللَّهُ فَمَا لَهُ مِنْ هَادٍ ﴿٣٣﴾

ਤਾਂ ਕੀ ਉਹ (ਪ੍ਰਭੂ)—ਜੋ ਹਰੇਕ ਪ੍ਰਾਣੀ ਦੇ ਕਰਮਾਂ ਦਾ ਨਿਗਰਾਨ ਹੈ, (ਓਹਨਾਂ ਤੋਂ ਕੋਈ ਪੁਛਗਿਛ ਨਹੀਂ ਕਰੇਗਾ), ਅਰਥਾਤ ਓਹਨਾਂ ਨੇ (ਤਾਂ) ਅੱਲਾਹ ਦੇ ਕਈ ਸ਼ਰੀਕ ਆਪਣੇ ਕੋਲੋਂ ਹੀ ਘੜੇ (ਹੋਏ) ਹਨ। (ਓਹਨਾਂ ਨੂੰ) ਇਹ ਕਹਿ ਦਿਓ ਕਿ ਤੁਸੀਂ ਏਹਨਾਂ (ਆਪੇ ਘੜੇ ਨਵੇਂ ਈਸ਼ਵਰਾਂ) ਦੇ ਨਾਂ (ਤਾਂ) ਦੱਸੋ, ਜਾਂ ਕੀ ਤੁਸੀਂ ਉਸ (ਪ੍ਰਭੂ) ਨੂੰ ਕੋਈ ਅਜੇਹੀ ਗੱਲ ਦੱਸੋਗੇ, ਜੋ ਧਰਤੀ ਉੱਤੇ ਤਾਂ ਮੌਜੂਦ ਹੈ, ਪਰ ਉਹ (ਉਸ ਤੋਂ) ਅਗਿਆਤ ਹੈ। ਜਾਂ ਤੁਸੀਂ ਕੇਵਲ ਆਪਣੇ ਮੂੰਹੋਂ ਹੀ ਏਹ ਗੱਲਾਂ ਕਰਦੇ ਹੋ ? ਸਗੋਂ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹਨਾਂ ਨੂੰ ਓਹਨਾਂ ਦਾ (ਆਪਣਾ ਹੀ ਧੋਖਾ) ਚੰਗਾ ਦਿਸ ਰਿਹਾ ਹੈ, ਅਰਥਾਤ ਓਹਨਾਂ ਨੂੰ ਸਿੱਧੇ ਮਾਰਗ ਤੋਂ ਹਟਾ ਦਿੱਤਾ ਗਿਆ ਹੈ ਅਤੇ ਜਿਸ ਨੂੰ ਅੱਲਾਹ ਨਸ਼ਟ ਕਰ ਦੇਵੇ, ਉਸ ਨੂੰ ਕੋਈ ਵੀ ਸੁਮਾਰਗ ਵਲ ਨਹੀਂ ਲਾ ਸਕਦਾ ।੩੪।

لَّهُمْ عَذَابٌ فِي الْحَيَاةِ الدُّنْيَا وَلَعَذَابُ الْآخِرَةِ أَشَقُّ وَمَا لَهُم مِّنَ اللَّهِ مِن وَاقٍ ﴿٣٤﴾

ਓਹਨਾਂ ਵਾਸਤੇ ਇਕ ਦੰਡ (ਤਾਂ) ਇਸ ਮਾਤਲੋਕ ਦੇ ਜੀਵਨ ਵਿਚ (ਹੀ ਨੀਅਤ) ਹੈ ਅਤੇ ਪਰਲੋਕ ਦਾ ਦੰਡ ਨਿਰਸੰਦੇਹ ਹੋਰ (ਵੀ) ਵੱਡਾ ਕਰੜਾ ਹੋਵੇਗਾ ਅਤੇ ਓਹਨਾਂ ਨੂੰ ਅੱਲਾਹ (ਦੇ ਦੰਡ) ਤੋਂ ਕੋਈ ਵੀ ਨਹੀਂ ਬਚਾ ਸਕੇਗਾ ।੩੫।

مَثَلُ الْجَنَّةِ الَّتِي وُعِدَ الْمُتَّقُونَ تَجْرِي مِن تَحْتِهَا الْأَنْهَارُ أُكُلُهَا دَائِمٌ وَظِلُّهَا تِلْكَ عُقْبَى الَّذِينَ اتَّقَوا وَّعُقْبَى الْكَافِرِينَ النَّارُ ﴿٣٦﴾

ਉਸ ਸਵਰਗ—ਦਾ ਜਿਸ ਦਾ ਸੰਜਮੀਆਂ ਨੂੰ ਬਚਨ ਦਿੱਤਾ ਗਿਆ ਹੈ—ਅਲੰਕਾਰਕ ਵਰਣਨ (ਇਹ ਹੈ ਕਿ) ਉਸ ਦੇ (ਰੁੱਖਾਂ ਦੇ ਪ੍ਰਛਾਵਿਆਂ) ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਉਸ ਦਾ ਫਲ ਵੀ ਤੇ ਉਸ ਦਾ ਪ੍ਰਛਾਵਾਂ (ਵੀ) ਸਦਾ ਰਹਿਣ ਵਾਲਾ ਹੋਵੇਗਾ। ਇਹ ਓਹਨਾਂ (ਲੋਕਾਂ) ਦਾ ਵਟਾਂਦਰਾ ਹੋਵੇਗਾ, ਜਿਨ੍ਹਾਂ ਨੇ ਸੰਜਮਤਾ ਧਾਰਨ ਕੀਤੀ ਹੋਵੇਗੀ ਅਤੇ ਇਨਕਾਰ ਕਰਨ ਵਾਲਿਆਂ ਦਾ ਅੰਤ (ਨਰਕ ਦਾ) ਅਗਨ-ਕੁੰਡ ਹੈ।੩੬।

وَالَّذِينَ آتَيْنَاهُمُ الْكِتَابَ يَفْرَحُونَ بِمَا أُنزِلَ إِلَيْكَ وَمِنَ الْأَحْزَابِ مَن يُنكِرُ بَعْضَهُ قُلْ إِنَّمَا أُمِرْتُ أَنْ أَعْبُدَ اللَّهَ وَلَا أُشْرِكَ بِهِ إِلَيْهِ أَدْعُو وَإِلَيْهِ مَآبِ ﴿٣٧﴾

ਅਤੇ ਜਿਨ੍ਹਾਂ ਲੋਕਾਂ ਨੂੰ ਅਸੀਂ ਪੁਸਤਕ ਦਿੱਤੀ ਸੀ, ਓਹ ਇਸ (ਬਾਣੀ) ਨਾਲ—ਜੋ ਅਸੀਂ ਤੇਰੇ ਉੱਤੇ ਉਤਾਰੀ ਹੈ—ਵੱਡੀ ਖ਼ੁਸ਼ੀ ਪ੍ਰਾਪਤ ਕਰਦੇ ਹਨ ਅਤੇ ਏਹਨਾਂ (ਅੱਡ ਅੱਡ) ਧੜਿਆਂ ਵਿੱਚੋਂ (ਕਈ) ਅਜੇਹੇ (ਵੀ) ਹਨ, ਜੋ ਇਸ ਦੇ ਕਈ ਹਿੱਸਿਆਂ ਦੇ ਇਨਕਾਰੀ ਹਨ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ (ਤਾਂ) ਏਹੋ ਹੀ ਹੁਕਮ ਦਿੱਤਾ ਗਿਆ ਹੈ ਕਿ ਮੈਂ ਅੱਲਾਹ ਦੀ ਹੀ ਬੰਦਗੀ ਕਰਦਾ ਰਹਾਂ, ਅਰਥਾਤ (ਕਿਸੇ ਚੀਜ਼ ਨੂੰ) ਉਸ ਦੀ ਬਰਾਬਰੀ ਨਾ ਦਿਆਂ। ਮੈਂ (ਤੁਹਾਨੂੰ) ਉਸੇ ਵਲ ਹੀ ਸੱਦਾ ਦੇ ਰਿਹਾ ਹਾਂ ਅਤੇ ਮੈਂ (ਆਪ ਵੀ) ਉਸੇ ਵਲ ਹੀ ਧਿਆਨ ਦੇ ਰਿਹਾ ਹਾਂ।੩੭।

وَكَذَٰلِكَ أَنزَلْنَاهُ حُكْمًا عَرَبِيًّا وَلَئِنِ اتَّبَعْتَ أَهْوَاءَهُم بَعْدَمَا جَاءَكَ مِنَ الْعِلْمِ مَا لَكَ مِنَ اللَّهِ مِن وَلِيٍّ وَلَا وَاقٍ ﴿٣٨﴾ ع

ਅਤੇ ਇਸੇ ਤਰ੍ਹਾਂ ਅਸੀਂ ਇਸ ਨੂੰ ਇਕ ਵਿਸਥਾਰ ਪੂਰਬਕ ਹੁਕਮ ਦੀ ਸ਼ਕਲ ਵਿਚ ਉਤਾਰਿਆ ਹੈ ਅਤੇ (ਹੇ ਸ੍ਰੋਤੇ!) ਜੇ ਤੂੰ ਇਸ ਗਿਆਨ ਦੇ ਮਗਰੋਂ, ਜੋ ਤੈਨੂੰ ਪ੍ਰਾਪਤ ਹੈ, ਏਹਨਾਂ ਇਨਕਾਰੀਆਂ ਦਾ ਪਿਛਲਗ ਬਣ ਗਿਓਂ, ਤਾਂ ਅੱਲਾਹ ਦੇ ਟਾਕਰੇ ਤੇ ਨਾ (ਤਾਂ) ਤੇਰਾ ਕੋਈ ਮਿੱਤਰ ਹੋਵੇਗਾ ਤੇ ਨਾ ਤੈਨੂੰ ਕੋਈ ਬਚਾਉਣ ਵਾਲਾ (ਹੀ ਹੋਵੇਗਾ)।੩੮। (ਰਕੂਅ ੫)

وَلَقَدْ أَرْسَلْنَا رُسُلًا مِّن قَبْلِكَ وَجَعَلْنَا لَهُمْ أَزْوَاجًا وَذُرِّيَّةً ۚ وَمَا كَانَ لِرَسُولٍ أَن يَأْتِيَ بِآيَةٍ إِلَّا بِإِذْنِ اللَّهِ ۗ لِكُلِّ أَجَلٍ كِتَابٌ ﴿٣٨﴾

ਅਤੇ ਅਸੀਂ ਤੈਥੋਂ ਪਹਿਲਾਂ (ਵੀ) ਬੇਸ਼ੱਕ ਕਈ ਰਸੂਲ ਭੇਜੇ ਸਨ ਤੇ ਓਹਨਾਂ ਨੂੰ ਤੀਵੀਆਂ ਤੇ ਸੰਤਾਨ ਵੀ ਦਿੱਤੀ ਸੀ ਅਤੇ ਕਿਸੇ ਵੀ ਰਸੂਲ ਲਈ ਇਹ ਸੰਭਵ ਨਹੀਂ ਸੀ ਕਿ ਉਹ ਅੱਲਾਹ ਦੀ ਆਗਿਆ ਤੋਂ ਛੁੱਟ (ਆਪਣੀ ਜ਼ਾਤੀ ਕੋਲ) ਕੋਈ ਚਮਤਕਾਰ ਲਿਆਉਂਦਾ। ਹਰੇਕ ਪ੍ਰੋਗਰਾਮ ਲਈ ਇਕ ਸਮਾਂ ਨੀਅਤ ਹੁੰਦਾ ਹੈ।੩੯।

يَمْحُو اللَّهُ مَا يَشَاءُ وَيُثْبِتُ ۖ وَعِندَهُ أُمُّ الْكِتَابِ ﴿٣٩﴾

ਜਿਸ ਚੀਜ਼ ਨੂੰ ਅੱਲਾਹ ਚਾਹੁੰਦਾ ਹੈ, ਨਸ਼ਟ ਕਰ ਦਿੰਦਾ ਹੈ ਅਤੇ (ਜਿਸ ਨੂੰ ਚਾਹੁੰਦਾ ਹੈ), ਸਥਾਪਨ ਕਰ ਦਿੰਦਾ ਹੈ ਅਤੇ ਉਸੇ ਕੋਲ ਹੀ (ਸਾਰੇ) ਹੁਕਮਾਂ ਦਾ ਅਸਲ (ਤੇ ਮੂਲ) ਹੈ।੪੦।

وَإِن مَّا نُرِيَنَّكَ بَعْضَ الَّذِي نَعِدُهُمْ أَوْ نَتَوَفَّيَنَّكَ فَإِنَّمَا عَلَيْكَ الْبَلَاغُ وَعَلَيْنَا الْحِسَابُ ﴿٤٠﴾

ਅਤੇ ਜਿਸ (ਕਸ਼ਟ ਦੇ ਭੇਜਣ) ਦਾ ਅਸੀਂ ਓਹਨਾਂ ਨਾਲ ਬਚਨ ਕੀਤਾ ਹੈ, ਜੇ ਉਸ ਦਾ ਕੋਈ ਹਿੱਸਾ ਅਸੀਂ ਤੇਰੇ ਸਾਮ੍ਹਣੇ ਭੇਜ ਕੇ ਤੈਨੂੰ ਦੱਸ ਦੇਈਏ, (ਤਾਂ ਤੂੰ ਵੀ ਓਹਨਾਂ ਦਾ ਭਿਆਨਕ ਅੰਤ ਵੇਖ ਲਏਂਗਾ ) ਅਤੇ (ਜੇ ਅਸੀਂ ਉਸ ਘੜੀ ਤੋਂ ਪਹਿਲਾਂ) ਤੇਰਾ ਚਲਾਣਾ ਕਰ ਦੇਈਏ, (ਤਾਂ ਤੈਨੂੰ ਮਰਨ ਪਿੱਛੋਂ ਉਸ ਦੀ ਅਸਲੀਅਤ ਦਾ ਪਤਾ ਲਗ ਜਾਏਗਾ; ਕਿਉਂਕਿ) ਤੇਰੇ ਜ਼ਿੰਮੇ ਤਾਂ ਕੇਵਲ (ਸਾਡਾ ਹੁਕਮ ਤੇ ਸੁਨੇਹਾ) ਓਹਨਾਂ ਤਕ ਪੁਚਾ ਦੇਣਾ ਹੀ ਹੈ, ਅਰਥਾਤ ਓਹਨਾਂ ਦਾ ਲੇਖਾ ਲੈਣਾ ਸਾਡੇ ਜ਼ਿੰਮੇ ਹੈ।੪੧।

أَوَلَمْ يَرَوْا أَنَّا نَأْتِي الْأَرْضَ نَنقُصُهَا مِنْ أَطْرَافِهَا ۚ وَاللَّهُ يَحْكُمُ لَا مُعَقِّبَ لِحُكْمِهِ ۚ وَهُوَ سَرِيعُ الْحِسَابِ ﴿٤١﴾

ਅਤੇ ਕੀ ਓਹ ਇਹ ਨਹੀਂ ਵੇਖਦੇ ਕਿ ਅਸੀਂ ਦੇਸ ਨੂੰ ਉਸ ਦੇ ਸਾਰੇ ਪਾਸਿਆਂ ਤੋਂ ਘਟਾਉਂਦੇ ਚਲੇ[1] ਆ ਰਹੇ ਹਾਂ ਅਤੇ ਫ਼ੈਸਲਾ ਤਾਂ ਅੱਲਾਹ ਹੀ ਕਰਦਾ ਹੈ, ਉਸ ਦੇ ਫ਼ੈਸਲੇ ਨੂੰ ਕੋਈ (ਵੀ) ਨਹੀਂ ਟਾਲ ਸਕਦਾ, ਅਰਥਾਤ ਉਹ ਛੇਤੀ ਹੀ ਲੇਖਾ ਲੈਣ ਵਾਲਾ ਹੈ।੪੨।

---

[1]ਅਰਥਾਤ—ਇਕ ਪਾਸੇ ਤਾਂ ਦੇਸ ਦੇ ਕਿਨਾਰੇ ਮੁਸਲਮਾਨਾਂ ਦੇ ਹੱਥ ਆ ਰਹੇ ਹਨ ਅਤੇ ਦੂਜੇ ਪਾਸੇ ਪ੍ਰਭੁਤਾ ਵਾਲੇ ਘਰਾਣਿਆਂ ਦੇ ਗਭਰੂ ਇਸਲਾਮ ਵਿਚ ਪ੍ਰਵੇਸ਼ ਕਰਦੇ ਜਾ ਰਹੇ ਹਨ; ਜਿਹਾ ਕਿ "ਅਮਰ ਬਿਨ ਆਸ," ਖ਼ਾਲਦ ਬਿਨ ਵਲੀਦ," ਹਜ਼ਰਤ "ਉਮਰ" ਤੇ ਹਜ਼ਰਤ "ਅਲੀ" ਆਦਿ।

وَقَدْ مَكَرَ الَّذِينَ مِنْ قَبْلِهِمْ فَلِلَّهِ الْمَكْرُ جَمِيعًا ۖ يَعْلَمُ مَا تَكْسِبُ كُلُّ نَفْسٍ ۗ وَسَيَعْلَمُ الْكُفَّارُ لِمَنْ عُقْبَى الدَّارِ ﴿٤٣﴾

ਅਤੇ ਜੋ ਲੋਕ ਓਹਨਾਂ ਤੋਂ ਪਹਿਲਾਂ ਬੀਤੇ ਸਨ, ਓਹਨਾਂ ਨੇ (ਵੀ ਨਬੀਆਂ ਦੇ ਵਿਰੁਧ) ਗੋਂਦਾਂ ਗੁੰਦੀਆਂ ਸਨ, (ਪਰ ਓਹਨਾਂ ਦੀ ਕੋਈ ਪੇਸ਼ ਨਹੀਂ ਗਈ ਸੀ।) ਸੋ ਵਿਉਂਤ ਕਰਨਾ ਤਾਂ ਪੂਰਨ ਤੌਰ ਤੇ ਅੱਲਾਹ ਦੇ ਹੀ ਵਸ ਹੈ। ਹਰੇਕ ਪ੍ਰਾਣੀ ਜੋ ਕੁਝ (ਵੀ) ਕਰਦਾ ਹੈ, ਉਹ (ਪ੍ਰਭੂ) ਉਸ ਦਾ ਜਾਣਨਹਾਰ ਹੈ ਅਤੇ ਏਹਨਾਂ ਇਨਕਾਰੀਆਂ ਨੂੰ ਜ਼ਰੂਰ ਛੇਤੀ ਹੀ ਪਤਾ ਲਗ ਜਾਏਗਾ ਕਿ ਇਸ ਆਉਣ ਵਾਲੇ—(ਪਰਲੋਕ ਦੇ)—ਘਰ ਦਾ (ਚੰਗਾ) ਫਲ ਕਿਸ ਦੇ ਵਾਸਤੇ ਨੀਅਤ ਹੈ।੪੩।

وَيَقُولُ الَّذِينَ كَفَرُوا لَسْتَ مُرْسَلًا ۚ قُلْ كَفَىٰ بِاللَّهِ شَهِيدًا بَيْنِي وَبَيْنَكُمْ وَمَنْ عِندَهُ عِلْمُ الْكِتَابِ ﴿٤٤﴾ ع

ਅਤੇ ਜਿਨ੍ਹਾਂ ਲੋਕਾਂ ਨੇ ਤੇਰਾ ਇਨਕਾਰ ਕੀਤਾ ਹੈ, ਓਹ ਇਹ ਕਹਿੰਦੇ ਹਨ ਕਿ ਤੂੰ ਅੱਲਾਹ ਦਾ ਭੇਜਿਆ ਹੋਇਆ (ਰਸੂਲ) ਨਹੀਂ ਹੈਂ। ਤੂੰ ਓਹਨਾਂ ਨੂੰ ਇਹ ਆਖ (ਕਿ) ਅੱਲਾਹ ਮੇਰੇ ਤੇ ਤੁਹਾਡੇ ਵਿਚਾਲੇ ਕਾਫ਼ੀ ਗਵਾਹ ਹੈ ਅਤੇ (ਇਸੇ ਤਰ੍ਹਾਂ) ਉਹ (ਪ੍ਰਾਣੀ ਵੀ ਗਵਾਹ) ਹੈ, ਜਿਸ ਨੂੰ ਇਸ (ਪਵਿੱਤਰ) ਪੁਸਤਕ ਦਾ ਗਿਆਨ ਪ੍ਰਾਪਤ (ਹੋ ਚੁੱਕਾ) ਹੈ।੪੪। (ਰਕੂਅ ੬)

سُوْرَةُ اِبْرَاهِيْمَ مَكِّيَّةٌ وَّهِيَ مَعَ الْبَسْمَلَةِ ثَلٰثٌ وَّخَمْسُوْنَ اٰيَةً وَّسَبْعَةُ رُكُوْعَاتٍ

# (੧੪) ਸੂਰਤ ਇਬਰਾਹੀਮ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੩ ਆਇਤਾਂ ਤੇ ੭ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓرٰ كِتٰبٌ اَنْزَلْنٰهُ اِلَيْكَ لِتُخْرِجَ النَّاسَ مِنَ الظُّلُمٰتِ اِلَى النُّوْرِ ۙ بِاِذْنِ رَبِّهِمْ اِلٰى صِرَاطِ الْعَزِيْزِ الْحَمِيْدِ ②

ਅਲਿਫ, ਲਾਮ, ਰਾ[1], (ਇਹ) ਇਕ ਪੁਸਤਕ ਹੈ, ਜਿਸ ਨੂੰ ਅਸੀਂ ਤੇਰੇ ਉੱਤੇ ਇਸ ਲਈ ਉਤਾਰਿਆ ਹੈ ਕਿ ਤੂੰ ਸਾਰੀ ਮਨੁੱਖ ਜਾਤੀ ਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਨਾਲ ਅੰਧਕਾਰ ਵਿੱਚੋਂ ਕੱਢ ਕੇ ਪ੍ਰਕਾਸ਼ ਵਲ ਲੈ ਆਵੇਂ, ਅਰਥਾਤ ਬਲਵਾਨ ਤੇ ਹਰੇਕ ਉਪਮਾ ਦੇ ਅਧਿਕਾਰੀ ਪ੍ਰਭੂ ਦੇ ਮਾਰਗ ਵਲ ।੨।

اللّٰهِ الَّذِيْ لَهٗ مَا فِي السَّمٰوٰتِ وَمَا فِي الْاَرْضِ ۗ وَوَيْلٌ لِّلْكٰفِرِيْنَ مِنْ عَذَابٍ شَدِيْدِ ③

(ਉਹ ਬਲਵਾਨ ਤੇ ਹਰੇਕ ਉਪਮਾ ਦਾ ਅਧਿਕਾਰੀ) ਅੱਲਾਹ (ਹੀ ਹੈ), ਅਰਥਾਤ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਸਭ ਉਸੇ ਦਾ ਹੀ ਹੈ ਅਤੇ ਉਸ ਦੇ ਇਨਕਾਰੀਆਂ ਵਾਸਤੇ ਵੱਡਾ ਕਰੜਾ ਦੰਡ (ਨੀਅਤ) ਹੈ ।੩।

[1]"ਅਲਿਫ, ਲਾਮ, ਰਾ" ਦਾ ਅਰਥ "ਅਨੱਲਾਹੁ ਅਰਾ", ਅਰਥਾਤ ਮੈਂ ਅੱਲਾਹ ਵੇਖਣਹਾਰ ਹਾਂ। ਇਸ ਦੀ ਵਿਆਖਿਆ ਲਈ ਸੂਰਤ ਬਕਰ ਦੀ ਦੂਜੀ ਆਇਤ ਦੀ ਟੂਕ ਵੇਖੋ।

الَّذِينَ يَسْتَحِبُّونَ الْحَيٰوةَ الدُّنْيَا عَلَى الْاٰخِرَةِ وَيَصُدُّونَ عَنْ سَبِيلِ اللهِ وَيَبْغُونَهَا عِوَجًا ۗ اُولٰٓئِكَ فِي ضَلٰلٍۭ بَعِيدٍ ③

ਜੋ (ਇਨਕਾਰੀ) ਪਰਲੋਕ ਦੇ ਟਾਕਰੇ ਤੇ ਇਸ ਮਾਤ ਲੋਕ ਦੇ ਜੀਵਨ ਨੂੰ ਵਿਸ਼ੇਸ਼ਤਾ ਦਿੰਦੇ ਹਨ ਤੇ (ਦੂਜੇ ਲੋਕਾਂ ਨੂੰ ਵੀ) ਅੱਲਾਹ ਦੇ ਮਾਰਗ ਤੋਂ ਰੋਕਣ ਦਾ ਜਤਨ ਕਰਦੇ ਹਨ, ਅਰਥਾਤ ਉਸ ਨੂੰ ਵਿੰਗੇ ਟੇਢੇ ਢੰਗਾਂ ਨਾਲ ਪ੍ਰਾਪਤ ਕਰਨ ਦੇ ਚਾਹਵਾਨ ਹਨ। ਏਹ ਲੋਕ ਵੱਡੀ ਮਨਮੁਖਤਾ ਵਿਚ (ਫਸੇ ਹੋਏ) ਹਨ ।੪।

وَمَآ اَرْسَلْنَا مِنْ رَّسُولٍ اِلَّا بِلِسَانِ قَوْمِهٖ لِيُبَيِّنَ لَهُمْ ۗ فَيُضِلُّ اللهُ مَنْ يَّشَآءُ وَيَهْدِي مَنْ يَّشَآءُ ۗ وَهُوَ الْعَزِيزُ الْحَكِيمُ ⑤

ਅਤੇ ਹਰੇਕ ਰਸੂਲ ਨੂੰ ਅਸੀਂ ਉਸ ਦੀ ਜਾਤੀ ਦੀ ਭਾਸ਼ਾ ਵਿਚ ਹੀ (ਅਕਾਸ਼ ਬਾਣੀ ਦੇ ਕੇ) ਭੇਜਿਆ ਹੈ; ਤਾਂ ਜੁ ਓਹਨਾਂ ਨੂੰ (ਸਾਡੀਆਂ ਗੱਲਾਂ) ਵਿਸਥਾਰ ਨਾਲ ਦੱਸ ਸਕੇ। ਫੇਰ (ਇਸ ਦੇ ਮਗਰੋਂ) ਅੱਲਾਹ ਜਿਸ ਨੂੰ (ਨਸ਼ਟ ਕਰਨਾ) ਚਾਹੁੰਦਾ ਹੈ, ਨਸ਼ਟ ਕਰ ਦਿੰਦਾ ਹੈ ਤੇ ਜਿਸ ਨੂੰ (ਸਫਲ ਕਰਨਾ) ਚਾਹੁੰਦਾ ਹੈ, ਉਸ ਨੂੰ ਤੋੜ ਪੁਚਾ ਦਿੰਦਾ ਹੈ। ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੫।

وَلَقَدْ اَرْسَلْنَا مُوسٰى بِاٰيٰتِنَآ اَنْ اَخْرِجْ قَوْمَكَ مِنَ الظُّلُمٰتِ اِلَى النُّورِ ۙ وَذَكِّرْهُمْ بِاَيّٰمِ اللهِ ۗ اِنَّ فِي ذٰلِكَ لَاٰيٰتٍ لِّكُلِّ صَبَّارٍ شَكُورٍ ⑥

ਅਤੇ (ਤੈਥੋਂ ਪਹਿਲਾਂ) ਅਸੀਂ "ਮੂਸਾ" ਨੂੰ ਆਪਣੇ ਚਮਤਕਾਰਾਂ ਨਾਲ (ਇਹ ਹੁਕਮ ਦੇ ਕੇ) ਭੇਜਿਆ ਸੀ ਕਿ ਆਪਣੀ ਜਾਤੀ ਨੂੰ ਅੰਧਕਾਰ ਵਿੱਚੋਂ ਕਢ ਕੇ ਪ੍ਰਕਾਸ਼ ਵਲ ਲਿਆਓ, ਅਰਥਾਤ ਓਹਨਾਂ ਨੂੰ ਅੱਲਾਹ ਦੇ ਇਨਾਮ ਤੇ ਉਸ ਦਾ ਦੰਡ ਚੇਤੇ ਕਰਾਓ; (ਕਿਉਂ ਕਿ) ਬੇਸ਼ੱਕ ਇਸ ਵਿਚ ਹਰੇਕ ਪੂਰਨ ਸੰਤੋਖੀ ਤੇ ਪੂਰਨ ਧੰਨਵਾਦੀ ਵਾਸਤੇ ਕਈ ਚਮਤਕਾਰ (ਮਿਲਦੇ) ਹਨ ।੬।

وَاِذْ قَالَ مُوسٰى لِقَوْمِهِ اذْكُرُوا نِعْمَةَ اللهِ عَلَيْكُمْ اِذْ اَنْجٰىكُمْ مِّنْ اٰلِ فِرْعَوْنَ يَسُومُونَكُمْ سُوٓءَ الْعَذَابِ

ਅਤੇ (ਹੇ ਸ੍ਰੋਤੇ ! ਉਹ ਸਮਾਂ ਚੇਤੇ ਕਰੋ), ਜਦ ਕਿ "ਮੂਸਾ" ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ (ਹੇ ਮੇਰੀ ਜਾਤੀ !) ਤੁਸੀਂ ਆਪਣੇ ਆਪ ਉੱਤੇ ਅੱਲਾਹ ਵੱਲੋਂ ਹੋਇਆ (ਉਸ ਸਮੇਂ ਦਾ) ਉਹ ਇਨਾਮ ਚੇਤੇ ਕਰੋ, ਜਦ ਕਿ ਉਸ ਨੇ ਤੁਹਾਨੂੰ "ਫ਼ਿਰਾਊਨ" ਤੇ ਉਸ ਦੇ ਸਾਥੀਆਂ ਤੋਂ ਇਸ ਹਾਲ ਵਿਚ ਛੁਟਕਾਰਾ ਦੁਆਇਆ ਸੀ, ਓਹ ਤੁਹਾਨੂੰ ਵੱਡਾ ਦੁਖ ਦਿੰਦੇ ਸਨ।

| | |
|---|---|
| وَيُذَبِّحُوْنَ اَبْنَآءَكُمْ وَيَسْتَحْيُوْنَ نِسَآءَكُمْ ۭ وَفِيْ ذٰلِكُمْ بَلَاۗءٌ مِّنْ رَّبِّكُمْ عَظِيْمٌ ۝ ع ١٣ | ਤੁਹਾਡੇ ਪੁੱਤਰਾਂ ਨੂੰ ਮਾਰ ਦਿੰਦੇ ਸਨ ਤੇ ਤੁਹਾਡੀਆਂ ਤੀਵੀਆਂ ਨੂੰ ਜ਼ਿੰਦਾ ਰੱਖਦੇ ਸਨ ਅਤੇ ਇਸ ਵਿਚ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਤੁਹਾਡੇ ਲਈ) ਵੱਡੀ ਭਾਰੀ ਪਰਖ ਸੀ ।੭। (ਰਕੂਅ ੧) |
| وَاِذْ تَاَذَّنَ رَبُّكُمْ لَىِٕنْ شَكَرْتُمْ لَاَزِيْدَنَّكُمْ وَلَىِٕنْ كَفَرْتُمْ اِنَّ عَذَابِيْ لَشَدِيْدٌ ۝ | ਅਤੇ (ਉਸ ਸਮੇਂ ਨੂੰ ਵੀ ਚੇਤੇ ਕਰੋ), ਜਦ ਕਿ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ (ਨਬੀਆਂ ਦੁਆਰਾ) ਇਹ ਐਲਾਨ ਕੀਤਾ ਸੀ ਕਿ (ਹੇ ਲੋਕੋ !) ਜੇ ਤੁਸੀਂ ਧੰਨਵਾਦੀ ਬਣੋ, ਤਾਂ ਮੈਂ ਤੁਹਾਨੂੰ ਹੋਰ ਵੀ ਵਧੇਰੇ ਦਿਆਂਗਾ ਅਤੇ ਜੇ ਤੁਸੀਂ ਨਾਸ਼ੁਕਰੀ ਕੀਤੀ, ਤਾਂ (ਯਾਦ ਰੱਖੋ ਕਿ) ਮੇਰਾ ਦੰਡ ਨਿਰਸੰਦੇਹ ਵੱਡਾ ਕਰੜਾ (ਹੋਇਆ ਕਰਦਾ) ਹੈ ।੮। |
| وَقَالَ مُوْسٰٓى اِنْ تَكْفُرُوْٓا اَنْتُمْ وَمَنْ فِي الْاَرْضِ جَمِيْعًا ۙ فَاِنَّ اللّٰهَ لَغَنِيٌّ حَمِيْدٌ ۝ | ਅਤੇ "ਮੂਸਾ" ਨੇ (ਆਪਣੀ ਜਾਤੀ ਨੂੰ ਇਹ ਵੀ) ਕਿਹਾ ਸੀ (ਕਿ) ਜੇ ਤੁਸੀਂ ਤੇ ਜੇਹੜੇ (ਦੂਜੇ ਲੋਕ) ਦੇਸ ਵਿਚ ਵਸਦੇ ਹੋ, (ਸਾਰੇ ਦੇ) ਸਾਰੇ ਹੀ ਇਨਕਾਰ ਕਰ ਦਿਓ, ਤਾਂ (ਇਸ ਨਾਲ ਅੱਲਾਹ ਦਾ ਕੋਈ ਹਾਣ ਨਹੀਂ ਹੋ ਸਕਦਾ; ਕਿਉਂਕਿ) ਬੇਸ਼ੱਕ ਅੱਲਾਹ ਵੱਡਾ ਬੇਪਰਵਾਹ ਤੇ ਹਰੇਕ ਉਪਮਾ ਦਾ ਅਧਿਕਾਰੀ ਹੈ ।੯। |
| اَلَمْ يَاْتِكُمْ نَبَؤُا الَّذِيْنَ مِنْ قَبْلِكُمْ قَوْمِ نُوْحٍ وَّعَادٍ وَّثَمُوْدَ ڛ وَالَّذِيْنَ مِنْۢ بَعْدِهِمْ ڕ لَا يَعْلَمُهُمْ اِلَّا اللّٰهُ ۭ جَاۗءَتْهُمْ رُسُلُهُمْ بِالْبَيِّنٰتِ فَرَدُّوْٓا اَيْدِيَهُمْ فِيْٓ اَفْوَاهِهِمْ وَقَالُوْٓا اِنَّا كَفَرْنَا بِمَآ اُرْسِلْتُمْ بِهٖ وَاِنَّا لَفِيْ شَكٍّ مِّمَّا | ਕੀ ਜੋ ਲੋਕ ਤੁਹਾਥੋਂ ਪਹਿਲਾਂ ਹੋਏ ਸਨ, ਅਰਥਾਤ "ਨੂਹ" ਦੀ ਜਾਤੀ ਅਤੇ "ਆਦ" ਤੇ "ਸਮੂਦ" ਅਤੇ ਜੋ ਓਹਨਾਂ ਤੋਂ ਮਗਰੋਂ ਹੋਏ ਸਨ, ਓਹਨਾਂ ਬਾਰੇ ਦਿਲ ਕੰਬਾਊ ਖਬਰ ਤੁਹਾਨੂੰ ਨਹੀਂ ਪੁੱਜੀ ਸੀ। (ਓਹ ਅਜੇਹੇ ਮਿਟਾਏ ਗਏ ਹਨ ਕਿ) ਅੱਲਾਹ ਤੋਂ ਛੁੱਟ (ਹੁਣ) ਓਹਨਾਂ ਨੂੰ ਕੋਈ ਵੀ ਨਹੀ ਜਾਣਦਾ ; ਜਦ ਓਹਨਾਂ ਵਲ ਓਹਨਾਂ ਦੇ ਰਸੂਲ ਸਾਡੇ ਸਪਸ਼ਟ ਚਮਤਕਾਰ ਲੈ ਕੇ ਆਏ ਸਨ, ਤਾਂ ਓਹਨਾਂ ਨੇ ਓਹਨਾਂ ਦੀ ਇਕ ਨਹੀਂ ਮੰਨੀ ਸੀ ਅਤੇ ਇਹ ਕਿਹਾ ਸੀ (ਕਿ) ਜਿਸ ਸਿੱਖਿਆ ਨੂੰ ਤੁਸੀਂ ਲੈ ਕੇ ਆਏ ਹੋ, |

تَدْعُوْنَنَآ اِلَيْهِ مُرِيْبٍ ⑩

ਉਸ ਦਾ ਤਾਂ ਅਸੀਂ ਇਨਕਾਰ ਕਰ ਚੁਕੇ ਹਾਂ, ਅਰਥਾਤ ਜਿਸ ਗੱਲ ਵਲ ਤੁਸੀਂ ਸਾਨੂੰ ਸੱਦਦੇ ਹੋ, ਉਸ ਬਾਰੇ ਅਸੀਂ ਇਕ ਬੇਚੈਨ ਕਰ ਦੇਣ ਵਾਲੇ ਸ਼ੱਕ ਵਿਚ (ਫਸੇ ਹੋਏ) ਹਾਂ ।੧੦।

قَالَتْ رُسُلُهُمْ اَفِي اللّٰهِ شَكٌّ فَاطِرِ السَّمٰوٰتِ وَالْاَرْضِ
يَدْعُوْكُمْ لِيَغْفِرَ لَكُمْ مِّنْ ذُنُوْبِكُمْ وَيُؤَخِّرَكُمْ اِلٰٓى اَجَلٍ
مُّسَمًّى قَالُوْٓا اِنْ اَنْتُمْ اِلَّا بَشَرٌ مِّثْلُنَا تُرِيْدُوْنَ اَنْ
تَصُدُّوْنَا عَمَّا كَانَ يَعْبُدُ اٰبَآؤُنَا فَاْتُوْنَا بِسُلْطٰنٍ
مُّبِيْنٍ ⑪

ਓਹਨਾਂ ਦੇ ਰਸੂਲਾਂ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਕੀ ਤੁਹਾਨੂੰ ਅੱਲਾਹ ਬਾਰੇ ਕੋਈ ਸ਼ੱਕ ਹੈ ? ਉਹ ਤਾਂ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਸਾਜਨਹਾਰ ਹੈ। ਉਹ ਤੁਹਾਨੂੰ ਇਸ ਲਈ ਸੱਦਾ ਦੇ ਰਿਹਾ ਹੈ ਕਿ ਓਹ ਤੁਹਾਡੇ ਕਈ ਪਾਪ[1] ਬਖ਼ਸ਼ ਦੇਵੇ, ਅਰਥਾਤ ਇਕ ਨੀਅਤ ਸਮੇਂ ਤਕ ਤੁਹਾਨੂੰ ਢਿਲ ਦੇ ਦੇਵੇ। ਓਹਨਾਂ ਨੇ ਇਹ ਕਿਹਾ ਸੀ (ਕਿ) ਤੁਸੀਂ (ਤਾਂ) ਸਾਡੇ ਵਰਗੇ ਹੀ ਮਨੁੱਖ ਹੋ। ਤੁਸੀਂ ਇਹ ਚਾਹੁੰਦੇ ਹੋ ਕਿ ਜਿਸ ਚੀਜ਼ ਦੀ ਪੂਜਾ ਸਾਡੇ ਪਿਓ-ਦਾਦੇ ਕਰਦੇ ਚਲੇ ਆਏ ਹਨ, ਸਾਨੂੰ ਉਸ ਤੋਂ ਹਟਾ ਦਿਓ। ਸੋ (ਜੇ ਇਸ ਮਾਮਲੇ ਵਿਚ ਤੁਸੀਂ ਸੱਚੇ ਹੋ, ਤਾਂ) ਸਾਨੂੰ ਕੋਈ ਸਪਸ਼ਟ ਚਮਤਕਾਰ ਦੱਸੋ ।੧੧।

قَالَتْ لَهُمْ رُسُلُهُمْ اِنْ نَّحْنُ اِلَّا بَشَرٌ مِّثْلُكُمْ وَ
لٰكِنَّ اللّٰهَ يَمُنُّ عَلٰى مَنْ يَّشَآءُ مِنْ عِبَادِهٖ وَمَا كَانَ
لَنَآ اَنْ نَّاْتِيَكُمْ بِسُلْطٰنٍ اِلَّا بِاِذْنِ اللّٰهِ وَعَلَى اللّٰهِ
فَلْيَتَوَكَّلِ الْمُؤْمِنُوْنَ ⑫

ਓਹਨਾਂ ਦੇ ਰਸੂਲਾਂ ਨੇ ਇਹ ਕਿਹਾ ਸੀ (ਕਿ ਇਹ ਤਾਂ ਠੀਕ ਹੈ ਕਿ) ਅਸੀਂ ਤੁਹਾਡੇ ਵਰਗੇ (ਹੀ) ਮਨੁੱਖ ਹਾਂ, ਪਰ (ਇਸ ਦੇ ਨਾਲ ਹੀ ਇਹ ਵੀ ਸੱਚ ਹੈ ਕਿ) ਅੱਲਾਹ ਆਪਣੇ ਬੰਦਿਆਂ ਵਿੱਚੋਂ ਜਿਸ ਤੇ ਚਾਹੁੰਦਾ ਹੈ, (ਖ਼ਾਸ) ਕਿਰਪਾ ਕਰਦਾ ਹੈ, ਅਰਥਾਤ ਇਹ ਗੱਲ ਸਾਡੇ ਅਧਿਕਾਰ ਵਿਚ ਨਹੀਂ ਹੈ ਕਿ ਅੱਲਾਹ ਦੇ ਹੁਕਮ ਤੋਂ ਛੁੱਟ ਤੁਹਾਨੂੰ ਕੋਈ ਚਮਤਕਾਰ ਦੱਸ ਸਕੀਏ ਅਤੇ ਸ਼ਰਧਾਲੂਆਂ ਨੂੰ ਅੱਲਾਹ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ ।੧੨।

[1]ਕਈ ਪਾਪਾਂ ਦੀ ਮਾਫ਼ੀ ਦਾ ਭਾਵ ਇਹ ਨਹੀਂ ਹੈ ਕਿ ਅੱਲਾਹ ਕੇਵਲ ਕੁਝ ਪਾਪ ਹੀ ਬਖ਼ਸ਼ਦਾ ਹੈ; ਬਾਕੀ ਦੇ ਨਹੀਂ ਬਖਸ਼ਦਾ; ਸਗੋਂ ਇਹ ਹੈ ਕਿ ਕਈ ਪਾਪ ਜੋ ਮਨੁੱਖਾਂ ਨਾਲ ਸੰਬੰਧ ਰੱਖਦੇ ਹਨ, ਜਦ ਤਕ ਲੋਕ ਓਹਨਾਂ ਪਾਪਾਂ ਦੀ ਮਾਫ਼ੀ ਦੂਜੇ ਲੋਕਾਂ ਤੋਂ ਨਾ ਮੰਗ ਲੈਣ, ਉਸ ਸਮੇਂ ਤਕ ਓਹ ਮਾਫ਼ ਨਹੀਂ ਕੀਤੇ ਜਾ ਸਕਦੇ। ਹਾਂ, ਜਦ ਓਹ ਪਾਪ ਕਰਨ ਵਾਲੇ ਮਾਫ਼ੀ ਮੰਗ ਲੈਣ ਤੇ ਸ਼ਰਮਿੰਦੇ ਹੋ ਜਾਣ, ਤਾਂ ਅੱਲਾਹ ਆਪ ਆਪਣੇ ਬੰਦਿਆਂ ਦੇ ਮਨਾਂ ਨੂੰ ਪ੍ਰੇਰਦਾ ਹੈ ਕਿ ਓਹ ਆਪਣੇ ਉੱਤੇ ਜ਼ੁਲਮ ਕਰਨ ਵਾਲਿਆਂ ਨੂੰ ਬਖ਼ਸ਼ ਕੇ ਅੱਲਾਹ ਦੇ ਹੋਰ ਇਨਾਮ ਪ੍ਰਾਪਤ ਕਰਨ ਦੇ ਭਾਗੀ ਹੋ ਜਾਣ। ਇਹ ਇੰਨਾ ਸਸਤਾ ਸੌਦਾ ਹੈ ਕਿ ਸਾਰੇ ਹੀ ਭਲੇ ਪੁਰਖ ਇਸ ਨੂੰ ਪਰਵਾਣ ਕਰਨ ਲਈ ਤਿਆਰ ਹੋ ਜਾਂਦੇ ਹਨ ।

وَمَا لَنَآ اَلَّا نَتَوَكَّلَ عَلَى اللّٰهِ وَقَدْ هَدٰىنَا سُبُلَنَا ۚ وَلَنَصْبِرَنَّ عَلٰى مَآ اٰذَيْتُمُوْنَا ۚ وَعَلَى اللّٰهِ فَلْيَتَوَكَّلِ الْمُتَوَكِّلُوْنَ ﴿۱۳﴾ ع ۲

ਅਤੇ ਸਾਨੂੰ ਕੀ (ਹੋ ਗਿਆ) ਹੈ ਕਿ ਅਸੀਂ ਅੱਲਾਹ ਉੱਤੇ ਭਰੋਸਾ ਨਾ ਕਰੀਏ; ਜਦ ਕਿ ਉਸ ਨੇ ਸਾਡੀ (ਯੋਗਤਾ ਅਨੁਸਾਰ) ਸਾਨੂੰ ਮਾਰਗ ਦੱਸੇ ਹਨ ? ਅਤੇ ਤੁਸੀਂ ਸਾਨੂੰ ਜੋ ਦੁਖ ਦੇ ਰਹੇ ਹੋ, ਉਸ ਬਾਰੇ ਅਸੀਂ ਨਿਰਸੰਦੇਹ ਸਬਰ ਕਰਦੇ ਰਹਾਂਗੇ ਅਤੇ ਸਾਰੇ ਭਰੋਸਾ ਕਰਨ ਵਾਲਿਆਂ ਨੂੰ ਅੱਲਾਹ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ ।੧੩। (ਰਕੂਅ ੨)

وَقَالَ الَّذِيْنَ كَفَرُوْا لِرُسُلِهِمْ لَنُخْرِجَنَّكُمْ مِّنْ اَرْضِنَآ اَوْ لَتَعُوْدُنَّ فِيْ مِلَّتِنَا ۚ فَاَوْحٰى اِلَيْهِمْ رَبُّهُمْ لَنُهْلِكَنَّ الظّٰلِمِيْنَ ﴿۱۴﴾

ਅਤੇ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹਨਾਂ ਨੇ (ਆਪਣੇ ਸਮੇਂ ਦੇ) ਰਸੂਲਾਂ ਨੂੰ ਇਹ ਕਿਹਾ ਸੀ ਕਿ ਅਸੀਂ ਤੁਹਾਨੂੰ ਜ਼ਰੂਰ ਦੇਸ-ਨਿਕਾਲਾ ਦੇ ਦਿਆਂਗੇ, ਜਾਂ ਤੁਸੀਂ (ਮਜਬੂਰ ਹੋ ਕੇ) ਸਾਡੇ ਮਤਿ ਵਿਚ ਪਰਤ ਆਉਗੇ । (ਤਾਂ ਏਹਨਾਂ ਦੁੱਖਾਂ ਤੋਂ ਬਚ ਸਕੋਗੇ ।) ਇਸ ਤੇ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ ਓਹਨਾਂ ਉੱਤੇ ਅਕਾਸ਼ ਬਾਣੀ ਉਤਾਰੀ ਸੀ (ਕਿ) ਅਸੀਂ ਏਹਨਾਂ ਜ਼ਾਲਮਾਂ ਨੂੰ ਨਿਰਸੰਦੇਹ ਨਸ਼ਟ ਕਰ ਦਿਆਂਗੇ ।੧੪।

وَلَنُسْكِنَنَّكُمُ الْاَرْضَ مِنْۢ بَعْدِهِمْ ۚ ذٰلِكَ لِمَنْ خَافَ مَقَامِيْ وَخَافَ وَعِيْدِ ﴿۱۵﴾

ਅਤੇ ਓਹਨਾਂ (ਨੂੰ ਨਸ਼ਟ ਕਰਨ) ਮਗਰੋਂ ਓਸ ਦੇਸ ਵਿਚ ਜ਼ਰੂਰ ਤੁਹਾਨੂੰ ਵਾਸਾ ਦਿਆਂਗੇ । ਇਹ (ਬਚਨ) ਓਹਨਾਂ ਸੰਬੰਧੀ ਹੈ, ਜੋ ਮੇਰੀ ਪਦਵੀ ਤੋਂ ਸਹਿਮਦੇ ਹਨ, ਅਰਥਾਤ ਜੋ ਮੇਰੇ ਭਵਿਖਤ ਬਚਨਾਂ ਤੋਂ ਸਹਿਮ ਜਾਂਦੇ ਹਨ ।੧੫।

وَاسْتَفْتَحُوْا وَخَابَ كُلُّ جَبَّارٍ عَنِيْدٍ ﴿۱۶﴾

ਅਤੇ ਓਹਨਾਂ ਨੇ (ਆਪਣੀ) ਜਿੱਤ ਲਈ ਅਰਦਾਸ ਕੀਤੀ ਸੀ ਤੇ (ਇਸ ਦਾ ਇਹ ਸਿੱਟਾ ਨਿਕਲਿਆ ਸੀ ਕਿ) ਹਰੇਕ ਵਧੀਕੀ ਕਰਨ ਵਾਲਾ (ਤੇ) ਸੱਚਾਈ ਦਾ ਵੈਰੀ ਨਿਹਫਲ ਹੋ ਗਿਆ ਸੀ ।੧੬।

مِّنْ وَّرَآئِهٖ جَهَنَّمُ وَيُسْقٰى مِنْ مَّآءٍ صَدِيْدٍ ﴿۱۷﴾

ਇਸ (ਲੋਕ ਦੇ ਦੰਡ) ਤੋਂ ਮਗਰੋਂ (ਓਹਨਾਂ ਲਈ) ਨਰਕ (ਦਾ ਦੰਡ ਵੀ ਨੀਅਤ) ਹੈ ਅਤੇ (ਉੱਥੇ) ਓਹਨਾਂ ਨੂੰ ਉਬਲਦਾ ਹੋਇਆ ਤੱਤਾ ਪਾਣੀ ਪਿਆਇਆ ਜਾਏਗਾ ।੧੭।

يَتَجَرَّعُهٗ وَلَا يَكَادُ يُسِيغُهٗ وَيَأْتِيهِ الْمَوْتُ مِنْ كُلِّ مَكَانٍ وَمَا هُوَ بِمَيِّتٍ ۖ وَمِنْ وَرَائِهٖ عَذَابٌ غَلِيظٌ ﴿١٧﴾

ਅਤੇ ਓਹ ਉਸ ਨੂੰ ਘੁਟ ਘੁਟ ਕਰ ਕੇ ਪੀਣਗੇ ਅਤੇ ਉਸ ਨੂੰ ਸੌਖੀ ਤਰ੍ਹਾਂ ਪੀ ਨਹੀਂ ਸਕਣਗੇ। ਹਰ ਥਾਂ ਤੋਂ (ਤੇ ਹਰ ਪਾਸਿਓਂ) ਓਹਨਾਂ ਉੱਤੇ ਮੌਤ ਆਏਗੀ, ਪਰ ਓਹ ਮਰਨਗੇ ਨਹੀਂ ਤੇ ਇਸ ਤੋਂ ਬਿਨਾਂ ਵੀ (ਓਹਨਾਂ ਲਈ) ਇਕ ਵੱਡਾ ਦੰਡ (ਨੀਅਤ) ਹੈ।੧੮।

مَثَلُ الَّذِينَ كَفَرُوا بِرَبِّهِمْ أَعْمَالُهُمْ كَرَمَادٍ اشْتَدَّتْ بِهِ الرِّيحُ فِي يَوْمٍ عَاصِفٍ ۖ لَا يَقْدِرُونَ مِمَّا كَسَبُوا عَلَىٰ شَيْءٍ ۚ ذَٰلِكَ هُوَ الضَّلَالُ الْبَعِيدُ ﴿١٨﴾

ਜਿਨ੍ਹਾਂ ਲੋਕਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ (ਦੇ ਹੁਕਮਾਂ) ਦਾ ਇਨਕਾਰ ਕੀਤਾ ਹੈ, ਓਹਨਾਂ ਦੀਆਂ ਕਰਣੀਆਂ ਉਸ ਸੁਆਹ ਦੇ ਢੇਰ ਵਾਂਗ ਹਨ, ਜਿਸ ਨੂੰ ਇਕ ਵੱਡੀ ਹਨੇਰੀ ਸਮੇਂ ਹਵਾ ਤੇਜ਼ੀ ਨਾਲ (ਉਡਾ ਕੇ) ਲੈ ਜਾਂਦੀ ਹੈ। ਓਹ ਜੋ ਕਮਾਈ (ਆਪਣੇ ਭਵਿੱਖਤ ਲਈ) ਕਰਦੇ ਹਨ, ਉਸ ਦਾ ਕੋਈ ਹਿੱਸਾ (ਵੀ) ਓਹਨਾਂ ਦੇ ਹੱਥ ਨਹੀਂ ਆਏਗਾ। ਏਹੋ ਹੀ ਵੱਡੀ ਤਬਾਹੀ ਹੈ।੧੯।

أَلَمْ تَرَ أَنَّ اللّٰهَ خَلَقَ السَّمٰوٰتِ وَالْأَرْضَ بِالْحَقِّ ۚ إِنْ يَشَأْ يُذْهِبْكُمْ وَيَأْتِ بِخَلْقٍ جَدِيدٍ ﴿١٩﴾

(ਹੇ ਸ੍ਰੋਤੇ !) ਕੀ ਤੂੰ ਇਹ ਨਹੀਂ ਵੇਖਿਆ ਕਿ ਅੱਲਾਹ ਨੇ ਸਾਰੇ ਅਕਾਸ਼ ਤੇ ਪਤਾਲ ਵੱਡੀ ਯੁਕਤੀ ਨਾਲ ਸਾਜੇ ਹਨ ? ਜੇ ਉਹ ਚਾਹੇ, ਤਾਂ ਤੁਹਾਨੂੰ ਨਸ਼ਟ ਕਰ ਸਕਦਾ ਹੈ ਤੇ (ਤੁਹਾਡੀ ਥਾਂ) ਕੋਈ ਹੋਰ ਨਵੀਂ ਰਚਨਾ ਰਚ ਸਕਦਾ ਹੈ।੨੦।

وَمَا ذٰلِكَ عَلَى اللّٰهِ بِعَزِيزٍ ﴿٢٠﴾

ਅਰਥਾਤ ਇਹ ਗੱਲ ਅੱਲਾਹ ਵਾਸਤੇ ਕੋਈ ਕਠਨ ਨਹੀਂ ਹੈ।੨੧।

وَبَرَزُوا لِلّٰهِ جَمِيعًا فَقَالَ الضُّعَفٰٓؤُا لِلَّذِينَ اسْتَكْبَرُوٓا إِنَّا كُنَّا لَكُمْ تَبَعًا فَهَلْ أَنْتُمْ مُغْنُونَ عَنَّا مِنْ عَذَابِ اللّٰهِ مِنْ شَيْءٍ ۚ قَالُوا لَوْ هَدٰىنَا اللّٰهُ لَهَدَيْنٰكُمْ ۖ سَوَاءٌ عَلَيْنَآ أَجَزِعْنَآ

ਅਤੇ ਓਹ ਸਾਰੇ ਹੀ ਅੱਲਾਹ ਦੀ ਹਜ਼ੂਰੀ ਵਿਚ ਆ ਖੜੇ ਹੋਣਗੇ। ਤਾਂ (ਓਹਨਾਂ ਵਿੱਚੋਂ) ਹੀਣੇ (ਸਮਝੇ ਜਾਣ ਵਾਲੇ) ਅਭਿਮਾਨੀਆਂ ਨੂੰ ਇਹ ਕਹਿਣਗੇ (ਕਿ) ਅਸੀਂ ਤਾਂ ਤੁਹਾਡੇ ਪਿਛਲਗ ਸੀ। ਸੋ ਕੀ ਤੁਸੀਂ (ਹੁਣ) ਅੱਲਾਹ ਦੇ ਕਸ਼ਟ ਤੋਂ (ਇਸ ਸਮੇਂ) ਕੁਝ ਜਾਬੋਂ ਦੂਰ ਕਰ ਸਕਦੇ ਹੋ ? ਓਹ (ਇਸ ਦੇ ਉੱਤਰ ਵਿਚ) ਇਹ ਕਹਿਣਗੇ ਕਿ ਜੇ ਅੱਲਾਹ ਸਾਨੂੰ ਸੁਮਾਰਗ ਵਲ ਲਾਉਂਦਾ, ਤਾਂ ਅਸੀਂ ਤੁਹਾਨੂੰ ਵੀ ਸੁਮਾਰਗ ਵਲ ਲਾ ਦਿੰਦੇ, (ਪਰ ਹੁਣ ਕੀ ਹੋ ਸਕਦਾ ਹੈ।)

أَمْ صَبَرْنَا مَا لَنَا مِن مَّحِيصٍ ۝

ਸਾਡਾ ਬੇਸਬਰੀ ਕਰਨਾ,ਜਾਂ ਸਬਰ ਕਰਨਾ (ਇਸ ਸਮੇਂ) ਇਕ ਸਮਾਨ ਹੀ ਹੈ, (ਅਰਥਾਤ) ਸਾਡੇ ਲਈ ਬਚਾਓ ਦੀ ਕੋਈ ਸੂਰਤ ਨਹੀਂ ਹੈ ।੨੨। (ਰਕੂਅ ੩)

وَقَالَ الشَّيْطَٰنُ لَمَّا قُضِيَ الْأَمْرُ إِنَّ اللَّهَ وَعَدَكُمْ وَعْدَ الْحَقِّ وَوَعَدتُّكُمْ فَأَخْلَفْتُكُمْ ۖ وَمَا كَانَ لِيَ عَلَيْكُم مِّن سُلْطَٰنٍ إِلَّا أَن دَعَوْتُكُمْ فَاسْتَجَبْتُمْ لِي ۖ فَلَا تَلُومُونِي وَلُومُوا أَنفُسَكُم ۖ مَّا أَنَا بِمُصْرِخِكُمْ وَمَا أَنتُم بِمُصْرِخِيَّ ۖ إِنِّي كَفَرْتُ بِمَا أَشْرَكْتُمُونِ مِن قَبْلُ ۗ إِنَّ الظَّالِمِينَ لَهُمْ عَذَابٌ أَلِيمٌ ۝

ਅਤੇ ਜਦ ਸਾਰੇ ਮਾਮਲੇ ਦਾ ਫ਼ੈਸਲਾ ਕੀਤਾ ਜਾਏਗਾ, ਤਾਂ ਸ਼ੈਤਾਨ (ਲੋਕਾਂ ਨੂੰ) ਇਹ ਕਹੇਗਾ ਕਿ ਅੱਲਾਹ ਨੇ ਤੁਹਾਡੇ ਨਾਲ ਨਿਰਸੰਦੇਹ ਅਟੱਲ ਬਚਨ ਕੀਤਾ ਸੀ ਅਤੇ ਮੈਂ (ਵੀ) ਤੁਹਾਡੇ ਨਾਲ (ਇਕ) ਇਕਰਾਰ ਕੀਤਾ ਸੀ, ਪਰ ਮੈਂ ਉਹ (ਇਕਰਾਰ) ਤੁਹਾਡੇ ਨਾਲ ਪੂਰਾ ਨਹੀਂ ਕਰ ਸਕਿਆ। ਮੇਰਾ ਤੁਹਾਡੇ ਉੱਤੇ ਕੋਈ ਅਧਿਕਾਰ ਨਹੀਂ ਸੀ। ਹਾਂ, ਮੈਂ ਤੁਹਾਨੂੰ ਆਪਣੇ ਵਲ ਸੱਦਿਆ ਸੀ ਅਤੇ ਤੁਸੀਂ ਮੇਰੇ ਆਖੇ ਲਗ ਗਏ ਸੀ; ਇਸ ਲਈ (ਹੁਣ) ਮੈਨੂੰ ਨਾ ਕੋਸੋ। ਆਪਣੇ ਆਪ ਨੂੰ ਕੋਸੋ। (ਹੁਣ) ਨਾ ਮੈਂ ਤੁਹਾਡਾ ਰੋਣਾ-ਪਿਟਣਾ ਸੁਣ ਸਕਦਾ ਹਾਂ ਤੇ ਨਾ ਤੁਸੀਂ ਮੇਰਾ ਰੋਣਾ-ਪਿਟਣਾ ਸੁਣ ਸਕਦੇ ਹੋ। ਤੁਸੀਂ ਮੈਨੂੰ ਅੱਲਾਹ ਦੀ ਬਰਾਬਰੀ ਦਿੱਤੀ ਹੋਈ ਸੀ। ਮੈਂ ਤੁਹਾਡੀ ਇਸ ਗੱਲ ਦਾ ਪਹਿਲਾਂ ਤੋਂ ਹੀ ਇਨਕਾਰੀ ਹਾਂ। (ਇਸ ਤੇ ਪ੍ਰਭੂ ਫ਼ਰਮਾਉਂਦਾ ਹੈ ਕਿ ਇਸ ਕਿਸਮ ਦਾ ਸ਼ਿਰਕ ਕਰਨ ਵਾਲੇ) ਜ਼ਾਲਮਾਂ ਲਈ ਨਿਰਸੰਦੇਹ ਘੋਰ ਕਸ਼ਟ ਹੈ ।੨੩।

وَأُدْخِلَ الَّذِينَ آمَنُوا وَعَمِلُوا الصَّالِحَاتِ جَنَّاتٍ تَجْرِي مِن تَحْتِهَا الْأَنْهَارُ خَالِدِينَ فِيهَا بِإِذْنِ رَبِّهِمْ ۖ تَحِيَّتُهُمْ فِيهَا سَلَامٌ ۝

ਅਤੇ ਜੋ ਸ਼ਰਧਾਲੂ ਹਨ ਤੇ ਸ਼ੁਭ ਕਰਮ ਕਰਦੇ ਹਨ, ਓਹਨਾਂ ਨੂੰ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਆਗਿਆ ਨਾਲ ਅਜੇਹੇ ਸਵਰਗਾਂ ਵਿਚ—ਜਿਨ੍ਹਾਂ (ਦੇ ਪ੍ਰਛਾਵਿਆਂ) ਹੇਠਾਂ ਨਹਿਰਾਂ ਵਗਦੀਆਂ ਹੋਣ-ਗੀਆਂ ਵਾਸਾ ਦਿੱਤਾ ਜਾਏਗਾ। ਓਹ ਓਹਨਾਂ (ਸਵਰਗਾਂ) ਵਿਚ ਸਦਾ ਹੀ ਰਹਿਣਗੇ, ਅਰਥਾਤ ਉੱਥੇ (ਇਕ ਦੂਜੇ ਲਈ ਇਹ) ਅਰਦਾਸ ਹੋਵੇਗੀ (ਕਿ ਤੁਹਾਡੇ ਉੱਤੇ) ਸਲਾਮਤੀ (ਹੋਵੇ) ।੨੪।

اَلَمْ تَرَ كَيْفَ ضَرَبَ اللّٰهُ مَثَلًا كَلِمَةً طَيِّبَةً كَشَجَرَةٍ طَيِّبَةٍ اَصْلُهَا ثَابِتٌ وَّفَرْعُهَا فِي السَّمَآءِ ﴿٢٥﴾

(ਹੇ ਸ੍ਰੋਤੇ !) ਕੀ ਤੂੰ ਇਹ ਨਹੀਂ ਵੇਖਿਆ ਸੀ (ਕਿ) ਅੱਲਾਹ ਨੇ ਕਿਵੇਂ ਇਕ ਪਵਿੱਤਰ ਬਾਣੀ ਬਾਰੇ ਅਸਲੀਅਤ ਨੂੰ ਵਰਣਨ ਕਰ ਦਿੱਤਾ ਹੈ ? ਉਹ ਇਕ ਪਵਿੱਤਰ ਰੁੱਖ ਵਰਗੀ ਹੁੰਦੀ ਹੈ—ਜਿਸ ਦੀਆਂ ਜੜ੍ਹਾਂ (ਵੱਡੀਆਂ) ਪੱਕੀਆਂ ਹੁੰਦੀਆਂ ਹਨ ਤੇ ਉਸ ਦੀ (ਹਰੇਕ) ਟਹਿਣੀ ਅਕਾਸ਼ ਦੀ ਉਚਾਈ ਤਕ (ਪੁੱਜੀ ਹੁੰਦੀ) ਹੈ ।੨੫।

تُؤْتِيْٓ اُكُلَهَا كُلَّ حِيْنٍۢ بِاِذْنِ رَبِّهَا ۗ وَيَضْرِبُ اللّٰهُ الْاَمْثَالَ لِلنَّاسِ لَعَلَّهُمْ يَتَذَكَّرُوْنَ ﴿٢٦﴾

ਉਹ ਹਰੇਕ ਮੌਸਮ ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਆਗਿਆ ਨਾਲ ਆਪਣਾ (ਤਾਜ਼ਾ[1]) ਫਲ ਦਿੰਦਾ ਹੈ । ਅੱਲਾਹ ਮਨੁੱਖ-ਜਾਤੀ ਲਈ—(ਓਹਨਾਂ ਦੀ ਲੋੜ ਅਨੁਸਾਰ) ਸਾਰੀਆਂ ਗੱਲਾਂ ਵਰਣਨ ਕਰ ਦਿੰਦਾ ਹੈ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ ।੨੬।

وَمَثَلُ كَلِمَةٍ خَبِيْثَةٍ كَشَجَرَةٍ خَبِيْثَةِ ۣاجْتُثَّتْ مِنْ فَوْقِ الْاَرْضِ مَا لَهَا مِنْ قَرَارٍ ﴿٢٧﴾

ਅਤੇ ਭੈੜੀ ਗੱਲ ਦੀ ਦਸ਼ਾ ਉਸ ਭੈੜੇ ਰੁੱਖ ਸਮਾਨ ਹੈ, ਜਿਸ ਨੂੰ ਧਰਤੀ ਤੋਂ ਪੁੱਟ[2] ਕੇ (ਸੁੱਟ) ਦਿੱਤਾ ਜਾਂਦਾ ਹੈ, (ਅਰਥਾਤ) ਜਿਸ ਨੂੰ (ਕਿਤੇ ਵੀ) ਟਿਕਾਓ ਪ੍ਰਾਪਤ ਨਹੀਂ ਹੁੰਦਾ ।੨੭।

يُثَبِّتُ اللّٰهُ الَّذِيْنَ اٰمَنُوْا بِالْقَوْلِ الثَّابِتِ فِي الْحَيٰوةِ الدُّنْيَا وَفِي الْاٰخِرَةِ ۚ وَيُضِلُّ اللّٰهُ الظّٰلِمِيْنَ ۙۗ وَيَفْعَلُ اللّٰهُ مَا يَشَآءُ ﴿٢٨﴾ ع

ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ, ਓਹਨਾਂ ਨੂੰ ਅੱਲਾਹ ਇਸ ਅਟੱਲ (ਤੇ ਪਵਿੱਤਰ) ਗੱਲ ਰਾਹੀਂ (ਇਸ) ਲੋਕ ਦੇ ਜੀਵਨ ਵਿਚ (ਵੀ) ਬਲ ਬਖ਼ਸ਼ਦਾ ਹੈ ਤੇ ਪਰਲੋਕ ਵਿਚ ਵੀ (ਬਖ਼ਸ਼ੇਗਾ) ਅਤੇ ਅੱਲਾਹ ਜ਼ਾਲਮਾਂ ਨੂੰ ਨਸ਼ਟ ਕਰ ਦਿੰਦਾ ਹੈ ਤੇ ਅੱਲਾਹ ਜੋ ਚਾਹੁੰਦਾ ਹੈ, ਕਰਦਾ ਹੈ ।੨੮। (ਰਕੂਅ ੪)

---

[1]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਸਲਾਮ ਇਕ ਪਵਿੱਤਰ ਰੁੱਖ ਸਮਾਨ ਹੈ ਤੇ ਇਸ ਵਿਚ ਸਦਾ ਹੀ ਰੱਬੀ-ਚਿੰਨ੍ਹ ਪਰਗਟ ਹੁੰਦੇ ਰਹਿਣਗੇ; ਪਰ ਬਾਕੀ ਮੱਤਾਂ-ਮਤਾਂਤ੍ਰਾਂ ਵਿਚ ਨਹੀਂ । ਇਹ ਇਸ ਗੱਲ ਦਾ ਸਬੂਤ ਹੈ ਕਿ ਓਹ ਹੁਣ ਪਵਿੱਤਰ ਰੁੱਖ ਨਹੀਂ ਰਹੇ ।

[2]ਅਰਥਾਤ—ਉਸ ਨੂੰ ਸੁਭਾਵਿਕ ਰੋਜ਼ੀ ਮਿਲਣੀ ਬੰਦ ਹੋ ਗਈ ਹੋਵੇ ਅਤੇ ਉਹ ਸੁਕ ਰਿਹਾ ਹੋਵੇ ।

أَلَمْ تَرَ إِلَى الَّذِينَ بَدَّلُوا نِعْمَتَ اللَّهِ كُفْرًا وَأَحَلُّوا قَوْمَهُمْ دَارَ الْبَوَارِ ﴿٢٨﴾

(ਹੇ ਸ੍ਰੋਤੇ !) ਕੀ ਤੂੰ ਓਹਨਾਂ (ਦੇ ਹਾਲ) ਨੂੰ (ਵੱਡੇ ਧਿਆਨ ਨਾਲ) ਨਹੀਂ ਵੇਖਿਆ ਸੀ, (ਜਿਨ੍ਹਾਂ ਨੇ) ਨਾਸ਼ੁਕਰੀ ਨਾਲ ਅੱਲਾਹ ਦੇ ਉਪਕਾਰ ਨੂੰ ਬਦਲ ਦਿੱਤਾ ਸੀ। (ਓਹ ਆਪ ਵੀ ਨਸ਼ਟ ਹੋ ਗਏ ਸਨ) ਤੇ (ਓਹਨਾਂ ਨੇ) ਆਪਣੀ ਸਾਰੀ ਜਾਤੀ ਨੂੰ (ਵੀ) ਤਬਾਹੀ ਦੇ ਟੋਏ ਵਿਚ ਸੁੱਟ ਦਿੱਤਾ ਸੀ।੨੯।

جَهَنَّمَ يَصْلَوْنَهَا وَبِئْسَ الْقَرَارُ ﴿٣٠﴾

ਅਰਥਾਤ ਨਰਕ ਵਿਚ। ਓਹ ਉਸ ਵਿਚ ਸੁੱਟੇ ਜਾਣਗੇ ਤੇ ਉਹ ਥਾਂ (ਰਹਿਣ ਦੇ ਲਿਹਾਜ਼ ਨਾਲ) ਵੱਡੀ ਭੈੜੀ ਹੈ।੩੦।

وَجَعَلُوا لِلَّهِ أَندَادًا لِّيُضِلُّوا عَن سَبِيلِهِ قُلْ تَمَتَّعُوا فَإِنَّ مَصِيرَكُمْ إِلَى النَّارِ ﴿٣١﴾

ਅਤੇ ਓਹਨਾਂ ਨੇ ਅੱਲਾਹ ਵਰਗੇ ਕਈ ਸ਼ਰੀਕ (ਆਪੇ) ਘੜੇ ਹੋਏ ਹਨ। ਤਾਂ ਜੁ ਓਹ (ਲੋਕਾਂ ਨੂੰ) ਉਸ ਦੇ ਮਾਰਗ ਤੋਂ ਬੇਮੁਖ ਕਰ ਸਕਣ। ਤੂੰ (ਓਹਨਾਂ ਨੂੰ) ਇਹ ਆਖ (ਕਿ ਚੰਗਾ ਕੁਝ ਦਿਨ) ਨਾਸਵਾਨ ਲਾਭ ਪ੍ਰਾਪਤ ਕਰ ਲਓ। ਬੇਸ਼ੱਕ ਫੇਰ ਤੁਹਾਨੂੰ (ਨਰਕ ਦੇ) ਅਗਨ-ਕੁੰਡ ਵਿਚ ਸੁੱਟਿਆ ਜਾਏਗਾ।੩੧।

قُل لِّعِبَادِيَ الَّذِينَ آمَنُوا يُقِيمُوا الصَّلَاةَ وَيُنفِقُوا مِمَّا رَزَقْنَاهُمْ سِرًّا وَعَلَانِيَةً مِّن قَبْلِ أَن يَأْتِيَ يَوْمٌ لَّا بَيْعٌ فِيهِ وَلَا خِلَالٌ ﴿٣٢﴾

ਹੇ ਰਸੂਲ ! ਮੇਰੇ ਓਹਨਾਂ ਬੰਦਿਆਂ ਨੂੰ—ਜੋ ਸ਼ਰਧਾਲੂ ਹਨ—ਇਹ ਆਖ ਕਿ ਓਹ ਉਸ ਸਮੇਂ ਦੇ ਆਉਣ ਤੋਂ ਪਹਿਲਾਂ—ਜਦ ਕਿ ਨਾ ਕੋਈ ਲੈਣ-ਦੇਣ ਹੋ ਸਕੇਗਾ ਤੇ ਨਾ ਹੀ ਕੋਈ ਡੂੰਘੀ ਮਿੱਤਰਤਾ (ਹੀ ਕਿਸੇ ਦੇ ਕੰਮ ਆਏਗੀ।)—ਨਿਮਾਜ਼ ਸੋਹਣੇ ਢੰਗ ਨਾਲ ਪੜ੍ਹਦੇ ਰਿਹਾ ਕਰਨ ਅਤੇ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੋਇਆ ਹੈ, ਉਸ ਵਿੱਚੋਂ ਗੁਪਤ ਵੀ ਤੇ ਪਰਗਟ ਵੀ (ਮਾੜੇ ਰਾਹ ਵਿਚ) ਖ਼ਰਚ ਕਰਦੇ ਰਿਹਾ ਕਰਨ।੩੨।

اللَّهُ الَّذِي خَلَقَ السَّمَاوَاتِ وَالْأَرْضَ وَأَنزَلَ مِنَ السَّمَاءِ مَاءً فَأَخْرَجَ بِهِ مِنَ الثَّمَرَاتِ رِزْقًا لَّكُمْ وَسَخَّرَ لَكُمُ الْفُلْكَ لِتَجْرِيَ فِي الْبَحْرِ بِأَمْرِهِ

ਅੱਲਾਹ ਉਹ (ਵਿਅਕਤੀ) ਹੈ, ਜਿਸ ਨੇ ਸਾਰੇ ਹੀ ਅਕਾਸ਼ ਤੇ ਪਤਾਲ ਸਾਜੇ ਹਨ ਅਤੇ ਬੱਦਲਾਂ ਤੋਂ ਮੀਂਹ ਵਰ੍ਹਾ ਕੇ ਉਸ ਰਾਹੀਂ ਤੁਹਾਡੇ ਲਈ ਫਲਾਂ (ਦੀ ਕਿਸਮ) ਦਾ ਰਿਜ਼ਕ ਪੈਦਾ ਕੀਤਾ ਹੈ ਅਤੇ ਉਸ ਨੇ ਹੀ ਬੇੜੀਆਂ ਨੂੰ (ਚਲਾਉਣ ਵਾਲੀ ਹਵਾ ਨੂੰ)

وَسَخَّرَ لَكُمُ الْأَنْهَارَ ﴿٣٢﴾

ਬਿਨਾਂ ਕਿਸੇ ਭਾੜੇ ਦੇ ਤੁਹਾਡੀ ਸੇਵਾ ਉੱਤੇ ਲਾਇਆ (ਹੋਇਆ) ਹੈ; ਤਾਂ ਜੁ ਓਹ ਉਸ ਦੀ ਆਗਿਆ ਨਾਲ ਸਮੁੰਦਰਾਂ ਵਿਚ ਚੱਲਣ ਅਤੇ (ਇਸੇ ਤਰ੍ਹਾਂ) ਦਰਯਾਵਾਂ ਨੂੰ (ਵੀ), ਉਸ ਨੇ ਬਿਨਾਂ ਕਿਸੇ ਭਾੜੇ ਦੇ ਤੁਹਾਡੀ ਸੇਵਾ ਉੱਤੇ ਲਾਇਆ ਹੋਇਆ ਹੈ ।੩੩।

وَسَخَّرَ لَكُمُ الشَّمْسَ وَالْقَمَرَ دَائِبَيْنِ ۖ وَسَخَّرَ
لَكُمُ اللَّيْلَ وَالنَّهَارَ ﴿٣٣﴾

ਅਤੇ ਸੂਰਜ ਤੇ ਚੰਨ ਨੂੰ (ਵੀ) ਓਹ (ਦੋਵੇਂ ਹੀ) ਬਿਨਾਂ ਕਿਸੇ ਰੋਕ ਟੋਕ ਦੇ (ਆਪਣੇ ਨੀਅਤ) ਕੰਮ ਕਰਦੇ ਹਨ ਅਤੇ ਉਸ ਨੇ ਰਾਤ ਤੇ ਦਿਨ ਨੂੰ (ਵੀ) ਬਿਨਾਂ ਕਿਸੇ ਭਾੜੇ ਦੇ ਤੁਹਾਡੀ ਸੇਵਾ ਉੱਤੇ ਲਾਇਆ ਹੋਇਆ ਹੈ ।੩੪।

وَآتَاكُمْ مِنْ كُلِّ مَا سَأَلْتُمُوهُ ۚ وَإِنْ تَعُدُّوا نِعْمَتَ
اللَّهِ لَا تُحْصُوهَا ۗ إِنَّ الْإِنْسَانَ لَظَلُومٌ كَفَّارٌ ﴿٣٤﴾ ع

ਅਤੇ ਜੋ ਕੁਝ (ਵੀ) ਤੁਸੀਂ (ਲੋੜ ਸਮੇਂ) ਉਸ ਤੋਂ ਮੰਗਦੇ ਹੋ, ਉਹ ਤੁਹਾਨੂੰ ਦੇ ਦਿੰਦਾ ਹੈ। ਜੇ ਤੁਸੀਂ ਅੱਲਾਹ ਦੇ ਉਪਕਾਰਾਂ ਦੀ ਗਿਣਤੀ ਕਰਨ ਲੱਗੋ, ਤਾਂ ਓਹਨਾਂ ਦਾ ਅੰਤ ਨਹੀਂ ਪਾ ਸਕੋਗੇ। ਬੇਸ਼ੱਕ ਮਨੁੱਖ ਵੱਡਾ ਜ਼ਾਲਮ (ਤੇ) ਵੱਡਾ ਅਕ੍ਰਿਤਘਣ ਹੈ ।੩੫।

(ਰਕੂਅ ੫)

وَإِذْ قَالَ إِبْرَاهِيمُ رَبِّ اجْعَلْ هَٰذَا الْبَلَدَ آمِنًا
وَاجْنُبْنِي وَبَنِيَّ أَنْ نَعْبُدَ الْأَصْنَامَ ﴿٣٥﴾

(ਹੇ ਸੋਤੇ !) ਉਹ ਸਮਾਂ ਯਾਦ ਕਰ ਜਦ ਕਿ "ਇਬਰਾਹੀਮ" ਨੇ (ਅਰਜ਼ੋਈ ਕਰਦਿਆਂ ਹੋਇਆਂ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨ-ਹਾਰ ! ਇਸ ਸ਼ਹਿਰ, (ਅਰਥਾਤ "ਮੱਕੇ") ਨੂੰ ਸ਼ਾਂਤੀ ਵਾਲਾ (ਅਸਥਾਨ) ਬਣਾ ਅਤੇ ਮੈਨੂੰ ਤੇ ਮੇਰੀ ਸੰਤਾਨ ਨੂੰ ਇਸ ਗੱਲ ਤੋਂ ਦੂਰ ਰੱਖ ਕਿ ਅਸੀਂ ਬੁਤਾਂ ਦੀ ਪੂਜਾ ਕਰੀਏ ।੩੬।

رَبِّ إِنَّهُنَّ أَضْلَلْنَ كَثِيرًا مِنَ النَّاسِ ۖ فَمَنْ تَبِعَنِي
فَإِنَّهُ مِنِّي ۖ وَمَنْ عَصَانِي فَإِنَّكَ غَفُورٌ رَحِيمٌ ﴿٣٦﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਓਹਨਾਂ ਨੇ ਬਹੁਤ ਸਾਰੇ ਲੋਕਾਂ ਨੂੰ ਕੁਰਾਹੇ ਪਾਇਆ ਹੋਇਆ ਹੈ। ਸੋ ਜਿਸ ਨੇ ਮੇਰੀ ਪੈਰਵੀ ਕੀਤੀ ਹੈ ਅਤੇ ਮੇਰੇ ਨਾਲ (ਸੰਬੰਧ ਜੋੜਿਆ) ਹੈ ਤੇ ਜੋ ਮੇਰੀ ਅਵੱਗਿਆ ਕਰਦਾ ਹੈ, (ਉਸ ਬਾਰੇ ਵੀ ਮੇਰੀ ਇਹ ਅਰਦਾਸ ਹੈ ਕਿ ਉਸ ਨੂੰ ਬਖ਼ਸ਼ ਦੇਣਾ, ਕਿਉਂਕਿ) ਤੂੰ ਨਿਰਸੰਦੇਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈਂ ।੩੭।

رَبَّنَآ اِنِّیْٓ اَسْکَنْتُ مِنْ ذُرِّیَّتِیْ بِوَادٍ غَیْرِ ذِیْ زَرْعٍ عِنْدَ بَیْتِکَ الْمُحَرَّمِ رَبَّنَا لِیُقِیْمُوا الصَّلٰوۃَ فَاجْعَلْ اَفْئِدَۃً مِّنَ النَّاسِ تَھْوِیْٓ اِلَیْھِمْ وَارْزُقْھُمْ مِّنَ الثَّمَرٰتِ لَعَلَّھُمْ یَشْکُرُوْنَ ﴿۳۷﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਆਪਣੇ ਪਰਵਾਰ ਵਿੱਚੋਂ ਕੁਝ ਤੇਰੇ ਇਸ ਪਵਿੱਤਰ ਘਰ ਦੇ ਲਾਗੇ, ਇਕ ਘਾਟੀ ਵਿਚ, ਜਿੱਥੇ ਕੋਈ ਖੇਤੀ ਨਹੀਂ ਹੁੰਦੀ ਵਸਾ ਦਿੱਤਾ ਹੈ। ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! (ਮੈਂ ਇਹ ਇਸ ਲਈ ਕੀਤਾ ਹੈ ਕਿ) ਓਹ ਸੋਹਣੇ ਢੰਗ ਨਾਲ ਨਿਮਾਜ਼ ਪੜ੍ਹਦੇ ਰਹਿਣ। ਸੋ ਤੂੰ ਲੋਕਾਂ ਦੇ ਮਨ ਓਹਨਾਂ ਵਲ ਪ੍ਰੇਰ ਦੇ ਅਤੇ ਓਹਨਾਂ ਨੂੰ (ਅੱਡ-ਅੱਡ) ਫਲਾਂ ਦੀ ਵੀ ਰੋਜ਼ੀ ਦਿੰਦਾ ਰਹੀਂ; ਤਾਂ ਜੁ ਓਹ (ਸਦਾ ਤੇਰਾ) ਧੰਨਵਾਦ ਕਰਦੇ ਰਹਿਣ।੩੮।

رَبَّنَآ اِنَّکَ تَعْلَمُ مَا نُخْفِیْ وَمَا نُعْلِنُ وَمَا یَخْفٰی عَلَی اللّٰہِ مِنْ شَیْءٍ فِی الْاَرْضِ وَلَا فِی السَّمَآءِ ﴿۳۸﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜੋ ਅਸੀਂ ਲੁਕਾਉਂਦੇ ਹਾਂ ਤੇ ਜੋ ਅਸੀਂ ਪਰਗਟ ਕਰਦੇ ਹਾਂ, ਤੂੰ ਨਿਰਸੰਦੇਹ ਉਸ ਦਾ ਜਾਣਨਹਾਰ ਹੈਂ, ਅਰਥਾਤ ਅੱਲਾਹ ਤੋਂ ਕੋਈ ਚੀਜ਼ ਨਾ ਪਤਾਲ ਵਿਚ ਤੇ ਨਾ ਹੀ ਅਕਾਸ਼ ਵਿਚ ਲੁਕੀ ਰਹਿ ਸਕਦੀ ਹੈ।੩੯।

اَلْحَمْدُ لِلّٰہِ الَّذِیْ وَھَبَ لِیْ عَلَی الْکِبَرِ اِسْمٰعِیْلَ وَاِسْحٰقَ اِنَّ رَبِّیْ لَسَمِیْعُ الدُّعَآءِ ﴿۳۹﴾

ਹਰੇਕ (ਕਿਸਮ ਦੀ) ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ (ਮੇਰੀ) ਬ੍ਰਿਧ ਅਵਸਥਾ ਦੇ ਹੁੰਦਿਆਂ ਵੀ ਮੈਨੂੰ (ਦੋ ਪੁੱਤਰ) "ਇਸਮਾਈਲ" ਤੇ "ਇਸਹਾਕ" ਬਖਸ਼ੇ ਹਨ। ਮੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਅਰਦਾਸਾਂ ਦਾ ਸੁਣਨਹਾਰ ਹੈ।੪੦।

رَبِّ اجْعَلْنِیْ مُقِیْمَ الصَّلٰوۃِ وَمِنْ ذُرِّیَّتِیْ رَبَّنَا وَتَقَبَّلْ دُعَآءِ ﴿۴۰﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਤੇ ਮੇਰੀ ਸੰਤਾਨ (ਵਿੱਚੋਂ ਹਰੇਕ) ਨੂੰ ਸੋਹਣੇ ਢੰਗ ਨਾਲ ਨਿਮਾਜ਼ ਪੜ੍ਹਨ ਦੀ ਯੋਗਤਾ ਬਖ਼ਸ਼। ਹੇ ਮੇਰੇ ਸਾਜਨ-ਹਾਰ ਤੇ ਪਾਲਨਹਾਰ ! (ਸਾਡੇ ਉੱਤੇ ਕਿਰਪਾ ਕਰ।) ਤੇ ਸਾਡੀਆਂ (ਸਾਰੀਆਂ) ਅਰਦਾਸਾਂ ਪਰਵਾਣ ਕਰ।੪੧।

رَبَّنَا اغْفِرْ لِیْ وَلِوَالِدَیَّ وَلِلْمُؤْمِنِیْنَ یَوْمَ یَقُوْمُ الْحِسَابُ ﴿۴۱﴾ ع

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜਦ ਲੇਖਾ ਹੋਣ ਲੱਗੇ, ਤਾਂ ਮੈਨੂੰ ਤੇ ਮੇਰੇ ਮਾਪਿਆਂ ਨੂੰ ਅਤੇ ਸਾਰੇ ਸ਼ਰਧਾਲੂਆਂ ਨੂੰ ਬਖ਼ਸ ਦੇਣਾ।੪੨। (ਰਕੂਅ ੬)

وَلَا تَحْسَبَنَّ اللّٰهَ غَافِلًا عَمَّا يَعْمَلُ الظّٰلِمُوْنَ ؕ اِنَّمَا
يُؤَخِّرُهُمْ لِيَوْمٍ تَشْخَصُ فِيْهِ الْاَبْصَارُ ۙ ﴿۴۲﴾

ਅਤੇ (ਹੇ ਸ੍ਰੋਤੇ !) ਇਹ ਜ਼ਾਲਮ (ਮੱਕੇ ਵਾਲੇ) ਜੋ ਕੁਝ ਕਰ ਰਹੇ ਹਨ, ਉਸ ਤੋਂ ਤੂੰ ਅੱਲਾਹ ਨੂੰ ਅਗਿਆਤ ਨਾ ਸਮਝ। ਉਹ ਓਹਨਾਂ ਨੂੰ ਕੇਵਲ ਉਸ ਦਿਨ ਤਕ ਢਿਲ ਦੇ ਰਿਹਾ ਹੈ, ਜਦ ਕਿ (ਓਹਨਾਂ ਦੀਆਂ) ਅੱਖਾਂ (ਅਚੰਭੇ ਨਾਲ) ਤਾਰੇ ਲਗ ਜਾਣਗੀਆਂ ।੪੩।

مُهْطِعِيْنَ مُقْنِعِيْ رُءُوْسِهِمْ لَا يَرْتَدُّ اِلَيْهِمْ طَرْفُهُمْ ۚ
وَاَفْـِٕدَتُهُمْ هَوَآءٌ ﴿۴۳﴾

(ਓਹ) ਭੈ-ਭੀਤ ਹੋ ਕੇ ਆਪਣੇ ਸਿਰਾਂ ਨੂੰ ਉਤਾਂਹ ਚੁੱਕੀ ਨੱਸੇ ਆ ਰਹੇ ਹੋਣਗੇ ਤੇ ਓਹਨਾਂ ਦੀਆਂ ਨਜ਼ਰਾਂ (ਮੁੜ) ਵਾਪਸ ਨਹੀਂ ਪਰਤਣਗੀਆਂ। ਓਹਨਾਂ ਦੇ ਮਨ (ਆਸ ਤੋਂ) ਸੱਖਣੇ ਹੋਣਗੇ ।੪੪।

وَاَنْذِرِ النَّاسَ يَوْمَ يَاْتِيْهِمُ الْعَذَابُ فَيَقُوْلُ
الَّذِيْنَ ظَلَمُوْا رَبَّنَاۤ اَخِّرْنَاۤ اِلٰۤى اَجَلٍ قَرِيْبٍ ۙ نُّجِبْ
دَعْوَتَكَ وَنَتَّبِعِ الرُّسُلَ ؕ اَوَلَمْ تَكُوْنُوْۤا اَقْسَمْتُمْ
مِّنْ قَبْلُ مَا لَكُمْ مِّنْ زَوَالٍ ﴿۴۴﴾

ਅਤੇ ਤੂੰ ਓਹਨਾਂ ਲੋਕਾਂ ਨੂੰ ਉਸ ਦਿਨ ਤੋਂ ਡਰਾਉਂਦਾ ਰਹੁ, ਜਦ ਕਿ ਓਹਨਾਂ ਉੱਤੇ ਕਸ਼ਟ ਆਏਗਾ ਤੇ (ਜਿਸ ਦਾ ਕਿ ਬਚਨ ਕੀਤਾ ਗਿਆ ਹੈ) ਜ਼ਾਲਮ (ਉਸ ਸਮੇਂ) ਇਹ ਕਹਿਣਗੇ ਕਿ ਹੇ ਸਾਡੇ ਸਾਜਨ-ਹਾਰ ਤੇ ਪਾਲਨਹਾਰ ! ਸਾਡੇ ਮਾਮਲੇ ਨੂੰ ਕਿਸੇ (ਹੋਰ) ਨੇੜੇ ਦੀ ਮਿਆਦ ਤਕ ਪਿੱਛੇ ਪਾ ਦੇ। ਅਸੀਂ ਤੇਰੇ ਵੱਲੋਂ ਆਇਆ ਸੱਦਾ ਪਰਵਾਨ ਕਰ ਲਵਾਂਗੇ ਅਤੇ ਤੇਰੇ ਰਸੂਲਾਂ ਦੇ ਆਗਿਆਕਾਰੀ ਬਣ ਜਾਵਾਂਗੇ। (ਇਸ ਤੇ ਓਹਨਾਂ ਨੂੰ ਇਹ ਉੱਤਰ ਮਿਲੇਗਾ ਕਿ ਕੀ ਅਜੇ ਤੁਹਾਡੇ ਉੱਤੇ ਹੁੱਜਤ ਪੂਰੀ ਹੋਣ ਵਿਚ ਕੋਈ ਕਸਰ ਬਾਕੀ ਹੈ ?) ਕੀ ਤੁਸੀਂ ਪਹਿਲਾਂ ਕਸਮਾਂ (ਤੇ ਕਸਮਾਂ) ਨਹੀਂ ਚੁੱਕੀਆਂ ਸਨ ਕਿ ਤੁਹਾਡੇ ਉੱਤੇ ਕੋਈ ਘਾਟ ਨਹੀਂ (ਆਏਗੀ) ।੪੫।

وَّسَكَنْتُمْ فِيْ مَسٰكِنِ الَّذِيْنَ ظَلَمُوْۤا اَنْفُسَهُمْ وَتَبَيَّنَ

ਹਾਲਾਂਕਿ ਤੁਸੀਂ ਓਹਨਾਂ ਲੋਕਾਂ ਦੇ ਘਰਾਂ ਨੂੰ ਆਪਣਾ ਘਰ ਬਣਾਇਆ ਹੋਇਆ ਹੈ, ਜਿਨ੍ਹਾਂ ਨੇ (ਤੁਹਾਥੋਂ ਪਹਿਲਾਂ) ਆਪਣੇ ਆਪ ਨਾਲ ਜ਼ੁਲਮ ਕਮਾਇਆ ਸੀ।

لَكُمْ كَيْفَ فَعَلْنَا بِهِمْ وَضَرَبْنَا لَكُمُ الْأَمْثَالَ ۝

ਅਤੇ ਤੁਹਾਡੇ ਉੱਤੇ ਇਹ ਗੱਲ ਚੰਗੀ ਤਰ੍ਹਾਂ ਪਰਗਟ ਹੋ ਚੁੱਕੀ ਸੀ ਕਿ ਓਹਨਾਂ ਨਾਲ ਅਸੀਂ ਕੀ ਵਰਤਾਉ ਕੀਤਾ ਸੀ ? ਅਸੀਂ ਤੁਹਾਡੇ ਲਈ ਸਾਰੀਆਂ ਗੱਲਾਂ ਵਿਸਥਾਰ ਨਾਲ ਵਰਣਨ ਕਰ ਦਿੱਤੀਆਂ ਹਨ ।੪੬।

وَقَدْ مَكَرُوا مَكْرَهُمْ وَعِنْدَ اللّٰهِ مَكْرُهُمْ وَإِنْ كَانَ مَكْرُهُمْ لِتَزُولَ مِنْهُ الْجِبَالُ ۝

ਅਤੇ ਓਹ (ਲੋਕ) ਆਪਣੀ (ਹਰੇਕ) ਵਿਉਂਤ ਵਰਤੋਂ ਵਿਚ ਲਿਆ ਚੁੱਕੇ ਹਨ ਅਤੇ ਓਹਨਾਂ ਦੀ (ਹਰੇਕ) ਵਿਉਂਤ ਅੱਲਾਹ ਦੇ ਕੋਲ[1] (ਰਾਖਵੀਂ) ਹੈ ਅਤੇ ਭਾਵੇਂ ਓਹਨਾਂ ਦੀ ਕੋਈ ਵਿਉਂਤ ਅਜਿਹੀ ਵੀ ਹੋਵੇ ਕਿ ਪਹਾੜ (ਵੀ ਆਪਣੀ ਥਾਂ ਤੋਂ) ਹਿਲ ਜਾਣ, ਪਰ (ਓਹ ਤੈਨੂੰ ਕੋਈ ਹਾਣ ਨਹੀਂ ਪੁਚਾ ਸਕਣਗੇ) ।੪੭।

فَلَا تَحْسَبَنَّ اللّٰهَ مُخْلِفَ وَعْدِهٖ رُسُلَهٗ ۚ إِنَّ اللّٰهَ عَزِيزٌ ذُو انْتِقَامٍ ۝

ਸੋ (ਹੇ ਸ੍ਰੋਤੇ !) ਤੂੰ ਅੱਲਾਹ ਨੂੰ ਆਪਣੇ ਰਸੂਲਾਂ ਨਾਲ ਆਪਣੇ ਬਚਨ ਦੇ ਵਿਰੁਧ (ਵਰਤਾਉ) ਕਰਨ ਵਾਲਾ ਕਦੇ ਨਾ ਸਮਝ । ਬੇਸ਼ੱਕ ਅੱਲਾਹ ਵੱਡਾ ਬਲਵਾਨ ਤੇ (ਭੈੜੇ ਕੰਮਾਂ ਦਾ) ਦੰਡ ਦੇਣਹਾਰ ਹੈ ।੪੮।

يَوْمَ تُبَدَّلُ الْأَرْضُ غَيْرَ الْأَرْضِ وَالسَّمٰوٰتُ وَبَرَزُوا لِلّٰهِ الْوَاحِدِ الْقَهَّارِ ۝

ਅਤੇ (ਉਹ ਦਿਨ ਜ਼ਰੂਰ ਆਏਗਾ) ਜਦ ਕਿ ਏਹ ਧਰਤੀ ਤੇ ਅਕਾਸ਼ ਬਦਲ ਕੇ ਦੂਜੀ ਧਰਤੀ ਤੇ ਅਕਾਸ਼ ਸਥਾਪਨ ਕੀਤੇ ਜਾਣਗੇ ਅਤੇ ਏਹ (ਸਾਰੇ ਲੋਕ) ਅੱਲਾਹ ਦੀ ਹਜ਼ੂਰੀ ਪੇਸ਼ ਹੋਣਗੇ, ਜੋ ਇੱਕੋ ਇਕ ਤੇ (ਹਰੇਕ ਚੀਜ਼ ਦਾ) ਪੂਰਨ ਅਧਿਕਾਰੀ ਹੈ ।੪੯।

وَتَرَى الْمُجْرِمِينَ يَوْمَئِذٍ مُّقَرَّنِينَ فِي الْأَصْفَادِ ۝

ਅਤੇ ਉਸ ਦਿਨ ਤੂੰ ਸਾਰੇ ਅਪਰਾਧੀਆਂ ਨੂੰ ਸੰਗਲਾਂ ਵਿਚ ਬੱਧੇ ਹੋਏ ਵੇਖੇਂਗਾ ।੫੦।

سَرَابِيلُهُمْ مِّنْ قَطِرَانٍ وَّتَغْشٰى وُجُوهَهُمُ النَّارُ ۝

ਓਹਨਾਂ ਦੇ ਕੁੜਤੇ (ਜਾਣੋ) ਲੁਕ ਦੇ ਬਣੇ ਹੋਏ (ਕਾਲੇ ਸਿਆਹ) ਹੋਣਗੇ ਅਤੇ (ਨਰਕ ਦੀ) ਅੱਗ ਓਹਨਾਂ ਦੇ ਮੂੰਹਾਂ ਨੂੰ ਢਕ ਰਹੀ ਹੋਵੇਗੀ ।੫੧।

---

[1] ਅਰਥਾਤ—ਭੁਲਾਈ ਨਹੀਂ ਗਈ; ਸਗੋਂ ਅੱਲਾਹ ਨੂੰ ਚੰਗੀ ਤਰ੍ਹਾਂ ਯਾਦ ਹੈ ।

لِيَجْزِيَ اللّٰهُ كُلَّ نَفْسٍ مَّا كَسَبَتْ ؕ اِنَّ اللّٰهَ سَرِيْعُ الْحِسَابِ ﴿٥٢﴾

(ਇਹ ਇਸ ਲਈ ਹੋਵੇਗਾ ਕਿ) ਅੱਲਾਹ ਹਰੇਕ ਪ੍ਰਾਣੀ ਨੂੰ—ਜੋ ਕੁਝ ਉਸ ਨੇ (ਆਪਣੇ ਲਈ) ਕਮਾਇਆ ਸੀ—ਉਸ ਦਾ ਵਟਾਂਦਰਾ ਦੇਵੇ। ਬੇਸ਼ੱਕ ਅੱਲਾਹ ਛੇਤੀ ਹੀ ਲੇਖਾ ਲੈਣ ਵਾਲਾ ਹੈ।੫੨।

هٰذَا بَلٰغٌ لِّلنَّاسِ وَلِيُنْذَرُوْا بِهٖ وَلِيَعْلَمُوْٓا اَنَّمَا هُوَ
اِلٰهٌ وَّاحِدٌ وَّلِيَذَّكَّرَ اُولُوا الْاَلْبَابِ ﴿٥٣﴾ ع ١٩

ਇਹ (ਉਪਦੇਸ਼) ਲੋਕਾਂ ਦੇ (ਸਿੱਖਿਆ ਪ੍ਰਾਪਤ ਕਰਨ ਲਈ) ਕਾਫ਼ੀ ਹੈ ਅਤੇ ਇਸ ਗੱਲ ਲਈ (ਵੀ) ਕਿ ਓਹਨਾਂ ਨੂੰ (ਆਉਣ ਵਾਲੇ ਕਸ਼ਟ ਤੋਂ ਪੂਰੇ ਢੰਗ ਨਾਲ) ਹੁਸ਼ਿਆਰ ਕੀਤਾ ਜਾਏ, ਅਰਥਾਤ ਇਸ ਲਈ (ਵੀ) ਕਿ ਓਹਨਾਂ ਨੂੰ ਪਤਾ ਲਗ ਜਾਏ ਕਿ ਕੇਵਲ ਅੱਲਾਹ[1] ਹੀ ਇੱਕੋ ਇਸ਼ਟ ਹੈ ਅਤੇ ਇਸ ਲਈ (ਵੀ ਕਿ) ਬੁਧੀਵਾਨ (ਲੋਕ) ਸਿੱਖਿਆ ਪ੍ਰਾਪਤ ਕਰ ਸਕਣ।੫੩। (ਰਕੂਅ ੭)

[1]ਅਸੀਂ ਇਸ ਥਾਂ ਮੂਲ ਪਾਠ ਵਿਚ ਵਰਣਨ ਪੜਨਾਂਵ ਦੀ ਥਾਂ ਨਾਂ ਦੀ ਵਰਤੋਂ ਕੀਤੀ ਹੈ, ਤਾਂ ਜੁ ਭਾਵ ਸਪਸ਼ਟ ਹੋ ਜਾਏ।




# (੧੫) ਸੂਰਤ ਅਲ-ਹਜਰ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੦੦ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓرٰ تِلْكَ اٰيٰتُ الْكِتٰبِ وَ قُرْاٰنٍ مُّبِيْنٍ ②

ਅਲਿਫ਼, ਲਾਮ, ਰਾ,[1]—ਇਹ (ਇਕ) ਪੂਰਨ ਪੁਸਤਕ ਤੇ (ਆਪਣੇ ਭਾਵ ਨੂੰ) ਸਪਸ਼ਟ ਕਰਨ ਵਾਲੇ ਕੁਰਾਨ ਦੀਆਂ ਆਇਤਾਂ ਹਨ ।੨।

رُبَمَا يَوَدُّ الَّذِيْنَ كَفَرُوْا لَوْ كَانُوْا مُسْلِمِيْنَ ③

ਜਿਨ੍ਹਾਂ ਲੋਕਾਂ ਨੇ (ਇਸ ਦਾ) ਇਨਕਾਰ[2] ਕੀਤਾ ਹੈ, ਓਹ ਕਈ ਵਾਰ ਇਹ ਅਭਿਲਾਖਾ ਕੀਤਾ ਕਰਦੇ ਹਨ ਕਿ ਕਾਸ਼, ਓਹ (ਵੀ ਇਸ ਦੇ) ਆਗਿਆਕਾਰੀ ਹੁੰਦੇ ।੩।

ذَرْهُمْ يَاْكُلُوْا وَ يَتَمَتَّعُوْا وَ يُلْهِهِمُ الْاَمَلُ فَسَوْفَ يَعْلَمُوْنَ ④

ਤੂੰ ਓਹਨਾਂ ਨੂੰ ਖਾਣ-ਪੀਣ ਤੇ ਨਾਸ਼ਵਾਨ ਸਾਧਨਾਂ ਤੋਂ ਲਾਭ ਉਠਾਉਣ ਵਿਚ ਰੁੱਝਿਆ ਰਹਿਣ ਦੇ ਤੇ (ਓਹਨਾਂ ਨੂੰ ਛੱਡ ਦੇ ਕਿ ਓਹਨਾਂ ਦੀਆਂ ਝੂਠੀਆਂ) ਆਸਾਂ ਓਹਨਾਂ ਨੂੰ ਬੇਪਰਵਾਹ ਕਰਦੀਆਂ ਰਹਿਣ। (ਕਿਉਂਕਿ) ਓਹਨਾਂ ਨੂੰ ਛੇਤੀ (ਹੀ ਅਸਲੀਅਤ ਦਾ) ਪਤਾ ਲਗ ਜਾਏਗਾ ।੪।

---

[1] "ਅਲਿਫ, ਲਾਮ, ਰਾ", "ਅਨਲੱਾਹੁ ਅਰਾ" ਦਾ ਸੰਖੇਪ ਹੈ ਤੇ ਇਸ ਦਾ ਅਰਥ ਇਹ ਹੈ ਕਿ ਮੈਂ ਅੱਲਾਹ ਵੇਖਣਹਾਰ ਹਾਂ। ਇਸ ਦੇ ਵਿਸਥਾਰ ਲਈ ਸੂਰਤ ਬਕਰ ਦੀ ਦੂਜੀ ਆਇਤ ਦੀ ਟੂਕ ਵੇਖੋ।

[2] ਅਰਥਾਤ—ਇਸ ਪੁਸਤਕ ਦਾ।

وَمَآ اَهۡلَكۡنَا مِنۡ قَرۡيَةٍ اِلَّا وَلَهَا كِتَابٌ مَّعۡلُوۡمٌ ۝٥

ਅਤੇ ਅਸੀਂ ਕਦੇ ਕਿਸੇ ਨਗਰੀ ਨੂੰ—ਛੁੱਟ ਇਸ ਦੇ ਕਿ ਉਸ ਬਾਰੇ (ਪਹਿਲਾਂ ਹੀ) ਕੋਈ ਪੱਕਾ ਫ਼ੈਸਲਾ ਨਾ ਹੋ ਚੁੱਕਾ ਹੋਵੇ, (ਕਦੇ) ਨਸ਼ਟ ਨਹੀਂ ਕਰਦੇ ।੫।

مَا تَسۡبِقُ مِنۡ اُمَّةٍ اَجَلَهَا وَمَا يَسۡتَاۡخِرُوۡنَ ۝٦

ਕੋਈ ਵੀ ਜਾਤੀ ਆਪਣੇ (ਨਸ਼ਟ ਹੋਣ ਦੇ) ਸਮੇਂ ਤੋਂ ਨਸ (ਕੇ ਬਚ) ਨਹੀਂ ਸਕਦੀ ਤੇ ਨਾ ਪਿੱਛੇ ਹੀ ਰਹਿ (ਕੇ ਉਸ ਤੋਂ ਬਚ) ਸਕਦੀ ਹੈ ।੬।

وَقَالُوۡا يٰۤاَيُّهَا الَّذِىۡ نُزِّلَ عَلَيۡهِ الذِّكۡرُ اِنَّكَ لَمَجۡنُوۡنٌ ۝٧

ਅਤੇ ਓਹਨਾਂ ਨੇ (ਵੱਡੇ ਜ਼ੋਰ ਨਾਲ) ਇਹ ਕਿਹਾ ਸੀ (ਕਿ) ਹੇ ਉਹ ਪ੍ਰਾਣੀ ! ਜਿਸ ਉੱਤੇ ਇਹ ਉਪਦੇਸ਼ ਉਤਾਰਿਆ ਗਿਆ ਹੈ, ਬੇਸ਼ੱਕ ਤੂੰ ਸੁਦਾਈ ਹੈਂ ।੭।

لَوۡ مَا تَاۡتِيۡنَا بِالۡمَلٰۤـئِكَةِ اِنۡ كُنۡتَ مِنَ الصّٰدِقِيۡنَ ۝٨

ਜੇ ਤੂੰ ਸੱਚਾ ਹੈਂ, ਤਾਂ ਸਾਡੇ ਸਾਹਮਣੇ ਫ਼ਰਿਸ਼ਤੇ ਕਿਉਂ ਨਹੀਂ ਲੈ ਆਉਂਦਾ ? ।੮।

مَا نُنَزِّلُ الۡمَلٰۤـئِكَةَ اِلَّا بِالۡحَـقِّ وَمَا كَانُوۡۤا اِذًا مُّنۡظَرِيۡنَ ۝٩

(ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ) ਅਸੀਂ (ਜਦ ਵੀ) ਫ਼ਰਿਸ਼ਤਿਆਂ ਨੂੰ (ਉਤਾਰਿਆ ਕਰਦੇ ਹਾਂ, ਤਾਂ) ਸੱਚਾਈ ਦੇ ਅਨੁਸਾਰ ਹੀ ਉਤਾਰਦੇ ਹਾਂ, ਅਰਥਾਤ (ਜਦ ਓਹਨਾਂ ਨੂੰ ਇਨਕਾਰੀਆਂ ਲਈ ਉਤਾਰਦੇ ਹਾਂ, ਤਾਂ) ਓਹਨਾਂ (ਇਨਕਾਰੀਆਂ) ਨੂੰ ਉਸ ਸਮੇਂ (ਰਤਾ ਵੀ) ਢਿਲ ਨਹੀਂ ਦਿੱਤੀ ਜਾਂਦੀ ।੯।

اِنَّا نَحۡنُ نَزَّلۡنَا الذِّكۡرَ وَاِنَّا لَهٗ لَحٰـفِظُوۡنَ ۝١٠

ਇਸ ਉਪਦੇਸ਼ (ਕੁਰਾਨ) ਨੂੰ ਅਸੀਂ ਹੀ ਉਤਾਰਿਆ ਹੈ ਅਤੇ ਅਸੀਂ ਹੀ ਨਿਰਸੰਦੇਹ ਇਸ ਦੇ ਰਖਵਾਲੇ ਹਾਂ ।੧੦।

وَلَقَدۡ اَرۡسَلۡنَا مِنۡ قَبۡلِكَ فِىۡ شِيَعِ الۡاَوَّلِيۡنَ ۝١١

ਅਤੇ ਅਸੀਂ ਅਗਲੇ (ਸਮੇਂ ਦੇ) ਲੋਕਾਂ ਦੀਆਂ ਜਾਤੀਆਂ ਵਿਚ (ਵੀ) ਤੈਥੋਂ ਪਹਿਲਾਂ (ਕਈ) ਰਸੂਲ ਭੇਜੇ ਸਨ ।੧੧।

وَمَا يَاۡتِيۡهِمۡ مِّنۡ رَّسُوۡلٍ اِلَّا كَانُوۡا بِهٖ يَسۡتَهۡزِءُوۡنَ ۝١٢

ਅਤੇ ਜਿਹੜਾ ਰਸੂਲ ਵੀ ਓਹਨਾਂ ਵਲ ਆਉਂਦਾ ਸੀ, ਉਸ ਦਾ ਓਹ ਮਖ਼ੌਲ (ਹੀ) ਉਡਾਉਂਦੇ ਸਨ ।੧੨।

كَذٰلِكَ نَسْلُكُهٗ فِىْ قُلُوْبِ الْمُجْرِمِيْنَ ۝١٢

ਇਸੇ ਤਰ੍ਹਾਂ ਅਸੀਂ ਇਸ (ਹਾਸੇ ਮਖ਼ੌਲ ਦੀ ਆਦਤ) ਨੂੰ ਅਪਰਾਧੀਆਂ ਦੇ ਦਿਲਾਂ ਵਿਚ ਰਚਾ[1] ਦਿੰਦੇ ਹਾਂ ।੧੩।

لَا يُؤْمِنُوْنَ بِهٖ وَقَدْ خَلَتْ سُنَّةُ الْاَوَّلِيْنَ ۝١٣

ਏਹ (ਲੋਕ) ਇਸ (ਕੁਰਾਨ) ਉੱਤੇ ਸ਼ਰਧਾ ਧਾਰਨ ਨਹੀਂ ਕਰਦੇ; ਹਾਲਾਂਕਿ ਪਹਿਲੇ ਲੋਕਾਂ (ਬਾਰੇ ਅੱਲਾਹ) ਦੀ ਮਰਯਾਦਾ ਬੀਤ ਚੁੱਕੀ ਹੈ ।੧੪।

وَلَوْ فَتَحْنَا عَلَيْهِمْ بَابًا مِّنَ السَّمَآءِ فَظَلُّوْا فِيْهِ يَعْرُجُوْنَ ۝١٤

ਅਤੇ ਜੇ (ਭਲਾ) ਅਸੀਂ ਓਹਨਾਂ ਲਈ (ਪਛਾਣ ਦਾ) ਕੋਈ ਅਰਸ਼ੀ ਰਾਹ ਖੋਲ੍ਹ (ਵੀ) ਦੇਈਏ ਅਤੇ ਓਹ ਉਸ ਤੋਂ (ਲਾਭ ਪ੍ਰਾਪਤ ਕਰ ਕੇ) ਅਸਲੀਅਤ ਨੂੰ ਸਮਝਣ ਵੀ ਲਗ ਪੈਣ ।੧੫।

لَقَالُوْٓا اِنَّمَا سُكِّرَتْ اَبْصَارُنَا بَلْ نَحْنُ قَوْمٌ مَّسْحُوْرُوْنَ ۝١٥

ਤਾਂ (ਵੀ) ਓਹ (ਏਹੋ ਹੀ) ਕਹਿਣਗੇ ਕਿ ਇਹ ਕੇਵਲ ਓਹਨਾਂ ਦੀਆਂ ਅੱਖਾਂ ਉੱਤੇ ਪੜਦਾ ਪਾਇਆ ਗਿਆ ਹੈ । (ਨਹੀਂ ਤਾਂ ਅਸਲੀਅਤ ਕੁਝ ਵੀ ਨਹੀਂ ਹੈ); ਸਗੋਂ ਸਾਡੇ ਉੱਤੇ (ਕੋਈ) ਜਾਦੂ ਕੀਤਾ ਗਿਆ ਹੈ ।੧੬।

(ਰਕੂਅ ੧)

وَلَقَدْ جَعَلْنَا فِى السَّمَآءِ بُرُوْجًا وَّزَيَّنّٰهَا لِلنّٰظِرِيْنَ ۝١٦

ਅਤੇ ਬੇਸ਼ੱਕ ਅਸੀਂ ਅਕਾਸ਼ ਵਿਚ (ਤਾਰਿਆਂ ਦੀਆਂ) ਕਈ ਮੰਜ਼ਲਾਂ ਬਣਾਈਆਂ ਹੋਈਆਂ ਹਨ ਅਤੇ ਅਸੀਂ ਉਸ ਨੂੰ ਵੇਖਣ ਵਾਲਿਆਂ ਲਈ ਸੋਹਣਾ ਬਣਾਇਆ ਹੈ ।੧੭।

وَحَفِظْنٰهَا مِنْ كُلِّ شَيْطٰنٍ رَّجِيْمٍ ۝١٧

ਅਤੇ (ਇਸ ਤੋਂ ਛੁੱਟ) ਅਸੀਂ ਉਸ ਨੂੰ ਹਰੇਕ ਵਧੀਕੀ ਕਰਨ ਵਾਲੇ (ਤੇ) ਧਿੱਕਾਰੇ ਹੋਏ (ਦੀ ਪਹੁੰਚ) ਤੋਂ ਸੁਰੱਖਿਅਤ ਕੀਤਾ ਹੋਇਆ ਹੈ ।੧੮।

[1]ਮੂਲ ਪਾਠ ਵਿਚ "ਨਸਲੁਕੁਹੂ" ਦਾ ਪਦ ਹੈ। ਕੋਸ਼ ਅਨੁਸਾਰ ਇਸ ਦਾ ਅਰਥ ਇਹ ਹੈ ਕਿ ਜਿਸ ਤਰ੍ਹਾਂ ਹੱਥ ਖੀਸੇ ਵਿਚ ਚਲਾ ਜਾਂਦਾ ਹੈ, ਉਸੇ ਤਰ੍ਹਾਂ ਕਿਸੇ ਚੀਜ਼ ਨੂੰ ਦੂਜੀ ਚੀਜ਼ ਵਿਚ ਦਾਖ਼ਲ ਕਰਨਾ, ਪਰ ਚੂੰਕਿ ਇਸ ਦਾ ਅਸਲ ਭਾਵ ਏਹੋ ਹੈ ਕਿ ਇਸ ਤਰ੍ਹਾਂ ਦਾਖ਼ਲ ਕਰਦੇ ਹਨ ਕਿ ਉਹ ਸੌਖ ਨਾਲ ਅੰਦਰ ਚਲਾ ਜਾਂਦਾ ਹੈ ਤੇ ਆਪਣੀ ਥਾਂ ਬਣਾ ਲੈਂਦਾ ਹੈ; ਇਸ ਲਈ ਅਸੀਂ ਇਸ ਦਾ ਅਰਥ "ਰਚਾ" ਦੇਣਾ ਕੀਤਾ ਹੈ; ਕਿਉਂਕਿ ਇਸ ਦੇ ਇਹ ਅਰਥ ਵੀ ਹਨ ।

إِلَّا مَنِ اسْتَرَقَ السَّمْعَ فَأَتْبَعَهُ شِهَابٌ مُّبِينٌ ﴿١٩﴾

ਪਰ ਜੋ ਪ੍ਰਾਣੀ ਚੋਰੀ ਨਾਲ (ਅਕਾਸ਼ ਬਾਣੀ ਦੀ) ਕੋਈ ਗੱਲ ਸੁਣ ਲਏ (ਤੇ ਉਸ ਨੂੰ ਵਿਗਾੜ ਕੇ ਪ੍ਰਚਾਰਨਾ ਸ਼ੁਰੂ ਕਰ ਦੇਵੇ), ਤਾਂ ਉਸ ਦੇ ਪਿੱਛੇ ਇਕ ਲਿਸ਼ਕਦਾ ਅੰਗਾਰਾ[1] ਲਾ ਦਿੱਤਾ ਜਾਂਦਾ ਹੈ ।੧੯।

وَالْأَرْضَ مَدَدْنَاهَا وَأَلْقَيْنَا فِيهَا رَوَاسِيَ وَأَنْبَتْنَا فِيهَا مِنْ كُلِّ شَيْءٍ مَّوْزُونٍ ﴿٢٠﴾

ਅਤੇ ਅਸੀਂ ਇਸ ਧਰਤੀ ਦਾ ਪਸਾਰ ਪਸਾਰਿਆ ਹੋਇਆ ਹੈ ਤੇ ਅਸੀਂ ਅਚਲ ਪਹਾੜ ਬਣਾਏ ਹੋਏ ਹਨ, ਅਰਥਾਤ ਇਸ ਵਿਚ ਹਰੇਕ ਕਿਸਮ ਦੀਆਂ (ਲੁੜੀਂਦੀਆਂ ਤੇ ਯੋਗ) ਚੀਜ਼ਾਂ (ਪੈਦਾ ਕੀਤੀਆਂ ਹਨ ਤੇ) ਵਧਾਈਆਂ ਹਨ ।੨੦।

وَجَعَلْنَا لَكُمْ فِيهَا مَعَايِشَ وَمَنْ لَّسْتُمْ لَهُ بِرَازِقِينَ ﴿٢١﴾

ਅਤੇ ਇਸ ਵਿਚ ਅਸੀਂ ਤੁਹਾਡੇ ਲਈ ਤੇ (ਹਰੇਕ) ਉਸ (ਰਚਨਾ) ਲਈ, ਜਿਸ ਨੂੰ ਤੁਸੀਂ ਰਿਜ਼ਕ ਨਹੀਂ ਦਿੰਦੇ, ਨਿਰਬਾਹ ਦੇ ਸਾਧਨ ਬਣਾਏ ਹਨ ।੨੧।

وَإِنْ مِّنْ شَيْءٍ إِلَّا عِنْدَنَا خَزَائِنُهُ وَمَا نُنَزِّلُهُ إِلَّا بِقَدَرٍ مَّعْلُومٍ ﴿٢٢﴾

ਅਤੇ ਕੋਈ ਚੀਜ਼ ਅਜਿਹੀ ਨਹੀਂ, ਜਿਸ ਦੇ (ਬੇਅੰਤ) ਭੰਡਾਰ ਸਾਡੇ ਕੋਲ ਨਾ ਹੋਣ, ਪਰ ਅਸੀਂ ਉਸ ਨੂੰ ਇਕ ਅੰਦਾਜ਼ੇ ਨਾਲ ਹੀ ਉਤਾਰਦੇ ਹਾਂ ।੨੨।

وَأَرْسَلْنَا الرِّيَاحَ لَوَاقِحَ فَأَنْزَلْنَا مِنَ السَّمَاءِ مَاءً فَأَسْقَيْنَاكُمُوهُ وَمَا أَنْتُمْ لَهُ بِخَازِنِينَ ﴿٢٣﴾

ਅਤੇ ਅਸੀਂ (ਹਵਾੜਾਂ ਨੂੰ) ਚੁੱਕਣ ਵਾਲੀਆਂ ਹਵਾਵਾਂ (ਵੀ) ਤੁਹਾਡੇ ਵਾਸਤੇ ਚਲਾਈਆਂ ਹੋਈਆਂ ਹਨ ਅਤੇ (ਓਹਨਾਂ ਰਾਹੀਂ) ਅਸੀਂ ਬੱਦਲਾਂ ਤੋਂ ਮੀਂਹ ਵਰ੍ਹਾਉਂਦੇ ਹਾਂ । ਫੇਰ ਉਹ (ਪਾਣੀ) ਅਸੀਂ ਤੁਹਾਨੂੰ ਪੀਣ ਲਈ ਵੀ ਦਿੰਦੇ ਹਾਂ । ਤੁਸੀਂ ਆਪ ਉਸ ਨੂੰ ਸੁਰੱਖਿਅਤ ਨਹੀਂ ਕਰ ਸਕਦੇ ਸੀ[2], (ਪਰ ਅਸੀਂ ਇਸ ਢੰਗ ਨਾਲ ਉਸ ਨੂੰ ਸੁਰੱਖਿਅਤ ਕਰ ਦਿੱਤਾ ਹੈ) ।੨੩।

---

[1]ਅਰਥਾਤ—ਜੋ ਕੁਰਾਨ ਸ਼ਰੀਫ਼ ਉਤਰ ਚੁੱਕਾ ਹੈ । ਬੇਸ਼ਰਮ ਵਿਰੋਧੀ ਉਸ ਦਾ ਕੋਈ ਹਿੱਸਾ ਲੈ ਕੇ ਲੋਕਾਂ ਵਿਚ ਇਸ ਤਰ੍ਹਾਂ ਪ੍ਰਚਾਰਦੇ ਹਨ ਕਿ ਵਿਰੋਧਤਾ ਭੜਕ ਉੱਠੇ, ਪਰ ਅੱਲਾਹ ਓਹਨਾਂ ਦੀਆਂ ਸ਼ਰਾਰਤਾਂ ਦਾ ਵੇਖਣਹਾਰ ਹੈ । ਜਦ ਕੋਈ ਅਜਿਹਾ ਕਰਦਾ ਹੈ, ਤਾਂ ਉਸ ਦੀ ਇਸ ਸ਼ਰਾਰਤ ਨੂੰ ਨੰਗਿਆਂ ਕਰਨ ਲਈ ਉਹ ਚਮਤਕਾਰ ਦੇ ਤੌਰ ਤੇ ਅਜਿਹਾ ਚਾਨਣਾ ਪੈਦਾ ਕਰ ਦਿੰਦਾ ਹੈ ਕਿ ਜਿਸ ਨਾਲ ਉਸ ਦਾ ਸਾਰਾ ਚਲਿੱਤਰ ਪਰਗਟ ਹੋ ਜਾਂਦਾ ਹੈ ਤੇ ਸ਼ਰਾਰਤੀ ਇਨਕਾਰੀ ਨਸ਼ਟ ਹੋ ਜਾਂਦੇ ਹਨ ।

[2]ਅਰਥਾਤ—ਬੱਦਲਾਂ ਦੇ ਢੰਗ ਨਾਲ ਮਿੱਠਾ ਪਾਣੀ ਸੁਰੱਖਿਅਤ ਹੁੰਦਾ ਹੈ । ਜੇ ਇਹ ਢੰਗ ਨਾ ਹੁੰਦਾ, ਤਾਂ ਨਾ ਦਰਯਾ ਤੇ ਨਾ ਹੀ ਨਹਿਰਾਂ ਹੁੰਦੀਆਂ ਅਤੇ ਨਾ ਖੂਹਾਂ ਦਾ ਪਾਣੀ ਹੀ ਸੁਰੱਖਿਅਤ ਹੁੰਦਾ ਤੇ ਇਸ ਤਰ੍ਹਾਂ ਲੋਕ ਪਿਆਸੇ ਮਰ ਜਾਂਦੇ ਤੇ ਖੇਤ ਸੁੱਕ ਸੜ ਜਾਂਦੇ ।

وَإِنَّا لَنَحْنُ نُحْيِۦ وَنُمِيتُ وَنَحْنُ ٱلْوَٰرِثُونَ ﴿٢٣﴾

ਅਤੇ ਬੇਸ਼ੱਕ ਅਸੀਂ ਹੀ ਜਿਵਾਲਨਹਾਰ ਤੇ ਮਾਰਨ-ਹਾਰ ਹਾਂ ਅਤੇ ਅਸੀਂ ਹੀ (ਸਾਰਿਆਂ ਦੇ) ਵਾਰਸ ਹਾਂ ।੨੪।

وَلَقَدْ عَلِمْنَا ٱلْمُسْتَقْدِمِينَ مِنكُمْ وَلَقَدْ عَلِمْنَا ٱلْمُسْتَـْٔخِرِينَ ﴿٢٤﴾

ਅਤੇ ਅਸੀਂ ਜ਼ਰੂਰ ਤੁਹਾਡੇ ਵਿੱਚੋਂ ਅੱਗੇ ਵਧਣ ਵਾਲਿਆਂ ਦੇ (ਵੀ) ਜਾਣਨਹਾਰ ਹਾਂ ਤੇ (ਇਸੇ ਤਰ੍ਹਾਂ) ਅਸੀਂ (ਤੁਹਾਡੇ ਵਿੱਚੋਂ) ਪਿੱਛੇ ਰਹਿਣ ਵਾਲਿਆਂ ਦੇ (ਵੀ) ਜਾਣਨਹਾਰ ਹਾਂ ।੨੫।

وَإِنَّ رَبَّكَ هُوَ يَحْشُرُهُمْ ۚ إِنَّهُۥ حَكِيمٌ عَلِيمٌ ﴿٢٥﴾ ع

ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ (ਹੀ) ਓਹਨਾਂ ਸਾਰਿਆਂ ਨੂੰ ਇਕੱਤਰ ਕਰੇਗਾ । ਉਹ (ਵੱਡਾ) ਯੁਕਤੀਮਾਨ (ਤੇ) ਜਾਣਨਹਾਰ ਹੈ ।੨੬। (ਰਕੂਅ ੨)

وَلَقَدْ خَلَقْنَا ٱلْإِنسَٰنَ مِن صَلْصَٰلٍ مِّنْ حَمَإٍ مَّسْنُونٍ ﴿٢٦﴾

ਅਤੇ ਬੇਸ਼ੱਕ ਅਸੀਂ ਮਨੁੱਖ ਨੂੰ ਵੱਜਣ ਵਾਲੀ ਮਿੱਟੀ, ਅਰਥਾਤ ਕਾਲੇ ਗਾਰੇ ਤੋਂ ਜਿਸ ਦਾ ਰੰਗ-ਢੰਗ ਬਦਲ ਚੁੱਕਿਆ ਸੀ, ਪੈਦਾ ਕੀਤਾ ਹੈ ।੨੭।

وَٱلْجَآنَّ خَلَقْنَٰهُ مِن قَبْلُ مِن نَّارِ ٱلسَّمُومِ ﴿٢٧﴾

ਅਤੇ (ਇਸ ਤੋਂ) ਪਹਿਲਾਂ ਜਿੰਨਾਂ ਨੂੰ ਅਸੀਂ ਵੱਡੀ ਤੱਤੀ ਹਵਾ[1] (ਦੀ ਕਿਸਮ) ਦੀ ਅੱਗ ਤੋਂ ਸਾਜਿਆ ਸੀ ।੨੮।

وَإِذْ قَالَ رَبُّكَ لِلْمَلَٰٓئِكَةِ إِنِّى خَٰلِقٌۢ بَشَرًا مِّن صَلْصَٰلٍ مِّنْ حَمَإٍ مَّسْنُونٍ ﴿٢٨﴾

ਅਤੇ (ਹੇ ਸ੍ਰੋਤੇ ! ਉਹ ਸਮਾ ਯਾਦ ਕਰੋ) ਜਦ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ (ਕਿ) ਮੈਂ ਵੱਜਣ ਵਾਲੀ ਮਿੱਟੀ[2] ਅਰਥਾਤ ਕਾਲੇ ਗਾਰੇ ਤੋਂ—ਜਿਸ ਦਾ ਰੰਗ-ਢੰਗ ਬਦਲ ਚੁੱਕਾ ਹੈ—ਇਕ ਮਨੁੱਖ ਰਚਣ ਵਾਲਾ ਹਾਂ ।੨੯।

---

[1]ਇਹ ਪਹਿਲੇ ਦੱਸਿਆ ਜਾ ਚੁੱਕਾ ਹੈ ਕਿ ''ਖ਼ੁਲਿਕਾ ਮਿਨ ਛਲਾਨਿਨ'' ਦਾ ਅਰਥ ਅਰਬੀ ਭਾਸ਼ਾ ਵਿਚ ਇਹ ਹੁੰਦਾ ਹੈ ਕਿ ਉਸ ਦੇ ਸੁਭਾਉ ਵਿਚ ਇਹ ਗੱਲ ਰੱਖੀ ਗਈ ਹੈ । ਏਹੋ ਭਾਵ ਇੱਥੇ ਹੈ ਕਿ ਵੱਡੇ ਲੋਕਾਂ ਵਿਚ ਵੱਡਾ ਗੁੱਸਾ ਪੈਦਾ ਕੀਤਾ ਗਿਆ ਹੈ । ਸੋ ਅਮੀਰਾਂ ਵਿਚ ਸੁਭਾਵਿਕ ਹੀ ਗੁੱਸਾ ਪੈਦਾ ਹੋ ਜਾਂਦਾ ਹੈ ਤੇ ਓਹ ਆਪਣੇ ਵਿਰੁਧ ਕਿਸੇ ਦੀ ਕੋਈ ਗੱਲ ਨਹੀਂ ਸੁਣ ਸਕਦੇ ।

[2]ਇਸ ਦਾ ਭਾਵ ਉਹੋ ਹੈ, ਜੋ ਇਸ ਤੋਂ ਪਹਿਲਾਂ ੨੮ਵੀਂ ਆਇਤ ਵਿਚ ਵਰਣਨ ਕੀਤਾ ਗਿਆ ਹੈ ।

فَإِذَا سَوَّيْتُهُۥ وَنَفَخْتُ فِيهِ مِن رُّوحِى فَقَعُوا۟ لَهُۥ سَـٰجِدِينَ ۝

ਸੋ ਜਦ ਮੈਂ ਉਸ ਨੂੰ ਪੂਰਨ ਕਰ ਲਵਾਂ ਤੇ ਉਸ (ਦੇ ਹਿਰਦੇ) ਵਿਚ ਆਪਣੀ ਬਾਣੀ ਉਤਾਰ ਦਿਆਂ, ਤਾਂ ਤੁਸੀਂ ਸਾਰੇ ਹੀ ਉਸ ਦੇ ਨਾਲ[1] ਮਿਲ ਕੇ ਸਜਦਾ ਕਰਦੇ ਹੋਏ (ਅੱਲਾਹ ਦੇ ਹਜ਼ੂਰ) ਡਿਗ ਪੈਣਾ ।੩੦।

فَسَجَدَ ٱلْمَلَـٰٓئِكَةُ كُلُّهُمْ أَجْمَعُونَ ۝

ਜਿਸ ਤੇ ਸਾਰੇ ਦੇ ਸਾਰੇ ਫ਼ਰਿਸ਼ਤਿਆਂ ਨੇ (ਉਸ ਦੇ ਨਾਲ ਅੱਲਾਹ ਨੂੰ) ਮੱਥਾ ਟੇਕ ਦਿੱਤਾ ਸੀ ।੩੧।

إِلَّآ إِبْلِيسَ أَبَىٰٓ أَن يَكُونَ مَعَ ٱلسَّـٰجِدِينَ ۝

ਛੁੱਟ "ਇਬਲੀਸ" ਦੇ, (ਕਿ) ਉਸ ਨੇ (ਪ੍ਰਭੂ ਨੂੰ ਨਿਰੋਲ) ਸਜਦਾ ਕਰਨ ਵਾਲਿਆਂ ਦੇ ਨਾਲ (ਹੋ ਕੇ) ਸਜਦਾ ਕਰਨ ਤੋਂ ਨਾਂਹ ਕਰ ਦਿੱਤੀ ਸੀ ।੩੨।

قَالَ يَـٰٓإِبْلِيسُ مَا لَكَ أَلَّا تَكُونَ مَعَ ٱلسَّـٰجِدِينَ ۝

(ਇਸ ਤੇ ਪ੍ਰਭੂ ਨੇ) ਇਹ ਫ਼ਰਮਾਇਆ ਸੀ ਕਿ ਹੇ ਇਬਲੀਸ! ਤੈਨੂੰ ਕੀ ਹੋਇਆ ਹੈ ਕਿ ਤੂੰ (ਨਿਰੋਲ ਉਸ ਦੇ ਹਜ਼ੂਰ) ਸਜਦਾ ਕਰਨ ਵਾਲਿਆਂ ਦੇ ਨਾਲ ਨਹੀਂ ਰਲਿਆ ? ।੩੩।

قَالَ لَمْ أَكُن لِّأَسْجُدَ لِبَشَرٍ خَلَقْتَهُۥ مِن صَلْصَـٰلٍ مِّنْ حَمَإٍ مَّسْنُونٍ ۝

ਉਸ ਨੇ ਇਹ ਕਿਹਾ ਸੀ ਕਿ ਮੈਂ ਅਜਿਹਾ ਨਹੀਂ ਕਿ ਇਕ ਅਜਿਹੇ ਮਨੁੱਖ ਦੇ ਢੰਗ ਨਾਲ ਆਗਿਆਕਾਰੀ ਬਣ ਜਾਵਾਂ, ਜਿਸ ਨੂੰ ਤੂੰ ਵੱਜਣ ਵਾਲੀ ਮਿੱਟੀ ਤੋਂ— ਅਰਥਾਤ ਕਾਲੇ ਗਾਰੇ ਤੋਂ ਜਿਸ ਦਾ ਰੰਗ-ਢੰਗ ਬਦਲ ਚੁੱਕਾ ਸੀ—ਸਾਜਿਆ ਹੈ ।੩੪।

قَالَ فَٱخْرُجْ مِنْهَا فَإِنَّكَ رَجِيمٌ ۝

(ਇਸ ਤੇ ਪ੍ਰਭੂ ਨੇ) ਇਹ ਕਿਹਾ ਸੀ ਕਿ (ਜੇ ਤੇਰਾ ਇਹ ਵੀਚਾਰ ਹੈ,) ਤਾਂ ਫੇਰ ਤੂੰ ਇੱਥੋਂ ਨਿਕਲ ਜਾ; ਕਿਉਂਕਿ ਤੂੰ ਨਿਰਸੰਦੇਹ ਧਿੱਕਾਰਿਆ ਹੋਇਆ ਹੈਂ ।੩੫।

وَإِنَّ عَلَيْكَ ٱللَّعْنَةَ إِلَىٰ يَوْمِ ٱلدِّينِ ۝

ਅਤੇ ਯਾਦ ਰੱਖ ਕਿ ਦੰਡ-(ਫਲ) ਦੇ ਸਮੇਂ ਤਕ ਤੇਰੇ ਉੱਤੇ (ਮੇਰੀ) ਫਿਟਕਾਰ ਰਹੇਗੀ ।੩੬।

---

[1]ਮੂਲ ਵਿਚ "ਸਜਦੇ" ਦਾ ਸਿਲਾ "ਲਾਮ" ਆਇਆ ਹੈ ਅਤੇ ਇਸ ਦਾ ਅਰਥ ਕਦੇ ਤਾਂ "ਇਸ ਨੂੰ" ਹੁੰਦਾ ਹੈ ਤੇ ਕਦੇ "ਇਸ ਦੇ ਨਾਲ" ਹੁੰਦਾ ਹੈ। ਕਈ ਭਾਸ਼ਕਾਰਾਂ ਨੇ ਇਸ ਦਾ ਇਹ ਅਰਥ ਕੀਤਾ ਹੈ ਕਿ "ਆਦਮ" ਨੂੰ ਸਜਦਾ ਕਰਨਾ, ਪਰ ਇਹ ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਉੱਕਾ ਹੀ ਉਲਟ ਹੈ। ਸੋ ਅਸੀਂ ਇਸ ਦੇ ਦੂਜੇ ਅਰਥ ਲਏ ਹਨ ਅਤੇ ਇਹ ਟੀਕਾ ਕੀਤਾ ਹੈ ਕਿ "ਆਦਮ" ਦੇ ਨਾਲ ਸਜਦਾ ਕਰੋ, ਅਰਥਾਤ ਜਿਵੇਂ "ਆਦਮ" ਕੇਵਲ ਅੱਲਾਹ ਦੀ ਬੰਦਗੀ ਕਰੇਗਾ, ਤੁਸੀਂ ਵੀ ਕੇਵਲ ਅੱਲਾਹ ਦੀ ਹੀ ਬੰਦਗੀ ਕਰਨਾ।

قَالَ رَبِّ فَأَنظِرْنِيٓ إِلَىٰ يَوْمِ يُبْعَثُونَ ﴿٣٦﴾

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! (ਜੇ ਤੂੰ ਮੈਨੂੰ ਹੁਣੇ ਹੀ ਦੰਡ ਨਹੀਂ ਦਿੰਦਾ, ਤਾਂ) ਤੂੰ ਮੈਨੂੰ ਓਹਨਾਂ ਦੇ (ਮੁੜ) ਸੁਰਜੀਤ ਹੋਣ ਤਕ ਢਿਲ ਬਖ਼ਸ਼[1] ।੩੭।

قَالَ فَإِنَّكَ مِنَ ٱلْمُنظَرِينَ ﴿٣٧﴾

(ਅੱਲਾਹ ਨੇ ਇਹ) ਫ਼ਰਮਾਇਆ ਸੀ ਕਿ ਤੂੰ ਢਿਲ ਪ੍ਰਾਪਤ ਕਰਨ ਵਾਲਿਆਂ ਵਿੱਚੋਂ ਹੈਂ ।੩੮।

إِلَىٰ يَوْمِ ٱلْوَقْتِ ٱلْمَعْلُومِ ﴿٣٨﴾

ਉਸੇ ਨੀਅਤ ਸਮੇਂ ਤਕ, (ਜਿਸ ਦਾ ਉੱਤੇ ਵਰਣਨ ਕੀਤਾ ਜਾ ਚੁੱਕਾ ਹੈ) ।੩੯।

قَالَ رَبِّ بِمَآ أَغْوَيْتَنِى لَأُزَيِّنَنَّ لَهُمْ فِى ٱلْأَرْضِ وَلَأُغْوِيَنَّهُمْ أَجْمَعِينَ ﴿٣٩﴾

ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਚੂੰਕਿ ਤੂੰ ਮੈਨੂੰ ਕੁਰਾਹੀਆ ਕਰਾਰ ਦੇ ਦਿੱਤਾ ਹੈ । ਮੈਂ ਜ਼ਰੂਰ ਓਹਨਾਂ ਲਈ ਜਗ ਵਿਚ (ਕੁਮਾਰਗ ਨੂੰ) ਸੋਹਣਾ ਬਣਾ ਕੇ ਦੱਸਾਂਗਾ, ਅਰਥਾਤ ਓਹਨਾਂ ਸਾਰਿਆਂ ਨੂੰ ਹੀ ਕੁਰਾਹੇ ਪਾਉਣ ਦਾ ਜਤਨ ਕਰਾਂਗਾ ।੪੦।

إِلَّا عِبَادَكَ مِنْهُمُ ٱلْمُخْلَصِينَ ﴿٤٠﴾

ਪਰ ਜੋ ਤੇਰੇ ਭਗਤ-ਜਨ ਹਨ, (ਅਰਥਾਤ ਜੋ ਮੇਰੇ ਧੋਖੇ ਵਿਚ ਨਹੀਂ ਆ ਸਕਦੇ, ਓਹ ਬਚ ਜਾਣਗੇ)।੪੧।

قَالَ هَٰذَا صِرَٰطٌ عَلَىَّ مُسْتَقِيمٌ ﴿٤١﴾

(ਫੇਰ) ਇਹ ਫ਼ਰਮਾਇਆ ਸੀ (ਕਿ) ਮੇਰੇ ਵਲ ਆਉਣ ਦਾ ਏਹੋ ਸਿੱਧਾ ਮਾਰਗ ਹੈ ।੪੨।

إِنَّ عِبَادِى لَيْسَ لَكَ عَلَيْهِمْ سُلْطَٰنٌ إِلَّا مَنِ ٱتَّبَعَكَ مِنَ ٱلْغَاوِينَ ﴿٤٢﴾

ਜੋ ਮੇਰੇ ਭਗਤ-ਜਨ ਹਨ, ਓਹਨਾਂ ਉੱਤੇ ਤੇਰਾ ਕਦੇ ਵੀ ਵਸ ਨਹੀਂ ਚੱਲੇਗਾ; ਛੁੱਟ ਓਹਨਾਂ ਦੇ, ਜੋ ਤੇਰੇ ਪਿਛਲਗ ਬਣਨ, ਅਰਥਾਤ ਕੁਰਾਹੀਏ ਹੋਣ । (ਓਹ ਇਸ ਤੋਂ ਅੱਡਰੇ ਹਨ) ।੪੩।

وَإِنَّ جَهَنَّمَ لَمَوْعِدُهُمْ أَجْمَعِينَ ﴿٤٣﴾

ਅਤੇ ਨਿਰਸੰਦੇਹ ਨਰਕ ਓਹਨਾਂ ਸਾਰਿਆਂ ਲਈ (ਮੇਰੇ) ਇਕਰਾਰ ਦਾ ਅਸਥਾਨ ਹੈ ।੪੪।

---

[1] ਵਿਸਥਾਰ ਲਈ ਵੇਖੋ ਸੂਰਤ ਇਅਰਾਫ਼ ਦੀ ੧੫ਵੀਂ ਆਇਤ ਦੀ ਟੂਕ ।

لَهَا سَبْعَةُ أَبْوَابٍ لِّكُلِّ بَابٍ مِّنْهُمْ جُزْءٌ مَّقْسُومٌ ﴿٤٤﴾ ع

ਉਸ ਦੇ ਸਤ ਦਰਵਾਜ਼ੇ ਹੋਣਗੇ ਤੇ ਹਰੇਕ ਦਰਵਾਜ਼ੇ ਲਈ ਓਹਨਾਂ (ਇਨਕਾਰੀਆਂ) ਦਾ ਇਕ ਹਿੱਸਾ[1] ਨੀਅਤ ਹੋਵੇਗਾ ।੪੫। (ਰਕੂਅ ੩)

إِنَّ الْمُتَّقِينَ فِي جَنَّاتٍ وَعُيُونٍ ﴿٤٥﴾

ਬੇਸ਼ੱਕ ਸੰਜਮੀ (ਲੋਕ) ਸਵਰਗ ਦੇ ਸੋਮਿਆਂ (ਵਾਲੇ ਅਸਥਾਨ) ਵਿਚ (ਦਾਖ਼ਲ) ਹੋਣਗੇ ।੪੬।

ادْخُلُوهَا بِسَلَامٍ آمِنِينَ ﴿٤٦﴾

(ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਤੁਸੀਂ ਸਲਾਮਤੀ ਨਾਲ ਬੇਧੜਕ ਏਹਨਾਂ ਵਿਚ ਚਲੇ ਜਾਓ ।੪੭।

وَنَزَعْنَا مَا فِي صُدُورِهِم مِّنْ غِلٍّ إِخْوَانًا عَلَىٰ سُرُرٍ مُّتَقَابِلِينَ ﴿٤٧﴾

ਅਤੇ ਓਹਨਾਂ ਦੇ ਮਨਾਂ ਵਿਚ ਜੋ ਗ਼ੁੱਸਾ ਤੇ ਕਰੋਧ (ਆਦਿ) ਹੋਵੇਗਾ, ਉਸ ਨੂੰ ਅਸੀਂ ਕਢ ਦਿਆਂਗੇ। ਓਹ ਭਰਾ ਭਰਾ ਬਣ ਕੇ (ਸਵਰਗ ਵਿਚ) ਰਹਿਣਗੇ ਅਤੇ ਤਖ਼ਤਾਂ ਉੱਤੇ ਇਕ ਦੂਜੇ ਦੇ ਸਾਮ੍ਹਣੇ (ਬਿਰਾਜ-ਮਾਨ) ਹੋਣਗੇ ।੪੮।

لَا يَمَسُّهُمْ فِيهَا نَصَبٌ وَمَا هُم مِّنْهَا بِمُخْرَجِينَ ﴿٤٨﴾

ਨਾ ਓਹਨਾਂ ਨੂੰ (ਉਸ ਵਿਚ) ਕੋਈ ਥਕਾਵਟ ਹੋਵੇਗੀ ਤੇ ਨਾ ਓਹਨਾਂ ਨੂੰ ਉੱਥੋਂ ਕਦੇ ਕੱਢਿਆ ਹੀ ਜਾਏਗਾ ।੪੯।

نَبِّئْ عِبَادِي أَنِّي أَنَا الْغَفُورُ الرَّحِيمُ ﴿٤٩﴾

(ਹੇ ਰਸੂਲ !) ਮੇਰੇ ਸਾਰੇ ਭਗਤ-ਜਨਾਂ ਨੂੰ ਇਹ ਦਸ ਦੇ ਕਿ ਮੈਂ ਵੱਡਾ ਬਖ਼ਸ਼ਣਹਾਰ (ਤੇ) ਕਿਰਪਾ ਨਿਧਾਨ ਹਾਂ ।੫੦।

وَأَنَّ عَذَابِي هُوَ الْعَذَابُ الْأَلِيمُ ﴿٥٠﴾

ਅਤੇ (ਇਹ ਕਿ) ਮੇਰਾ ਕਸ਼ਟ ਹੀ (ਵਾਸਤਵ ਵਿਚ) ਘੋਰ ਕਸ਼ਟ (ਹੁੰਦਾ) ਹੈ ।੫੧।

وَنَبِّئْهُمْ عَن ضَيْفِ إِبْرَاهِيمَ ﴿٥١﴾

ਅਤੇ ਓਹਨਾਂ ਨੂੰ "ਇਬਰਾਹੀਮ" ਦੇ ਪ੍ਰਾਹੁਣਿਆਂ ਤੋਂ (ਵੀ) ਜਾਣੂ ਕਰਾ ।੫੨।

إِذْ دَخَلُوا عَلَيْهِ فَقَالُوا سَلَامًا قَالَ إِنَّا مِنكُمْ وَجِلُونَ ﴿٥٢﴾

ਜਦ ਓਹ ਉਸ ਦੇ ਕੋਲ ਆਏ ਸਨ ਤੇ ਇਹ ਕਿਹਾ ਸੀ ਕਿ ਅਸੀਂ ਤੁਹਾਨੂੰ ਸਲਾਮ (ਕਹਿੰਦੇ ਹਾਂ), ਤਾਂ ਉਸ ਨੇ ਇਹ ਕਿਹਾ ਸੀ (ਕਿ) ਬੇਸ਼ੱਕ ਅਸੀਂ ਤਾਂ (ਤੁਹਾਡੇ ਆਉਣ ਦੇ ਕਾਰਣ[2]) ਵੱਡੇ ਭੈ-ਭੀਤ ਹੋ ਰਹੇ ਹਾਂ ।੫੩।

---

[1]ਮੂਲ ਪਾਠ ਵਿਚ ਇਸ ਥਾਂ "ਜੁਜ਼ਅਨ" ਪਦ ਹੈ। ਚੂੰਕਿ ਨਰਕ ਵਿਚ ਇਕ ਧੜੇ ਨੇ ਜਾਣਾ ਸੀ। ਅਸੀਂ ਨੀਅਤ ਹਿੱਸਾ ਟੀਕਾ ਕੀਤਾ ਹੈ ਤੇ ਏਹੋ ਹੀ ਠੀਕ ਹੈ।

[2]ਇੱਥੇ "ਮਿਨਕੁਮ" ਪਦ ਹੈ। ਅਰਬੀ ਭਾਸ਼ਾ ਦਾ ਇਹ ਨੇਮ ਹੈ ਕਿ ਜ਼ੋਰ ਦੇਣ ਵਾਲੇ ਅੱਖਰ ਤੋਂ ਪਹਿਲਾਂ ਕੋਈ ਕਰਮ ਜਾਂ ਕਰਮ ਦਾ ਕਾਇਮ ਮੁਕਾਮ ਮਹਜ਼ੂਫ ਕੱਢਦੇ ਹਨ। ਸੋ ਇਸੇ ਅਧਾਰ ਤੇ ਅਸੀਂ ਇਸ ਥਾਂ "ਆਉਣ ਦੇ ਕਾਰਣ" ਟੀਕਾ ਕੀਤਾ ਹੈ।

قَالُوْا لَا تَوْجَلْ اِنَّا نُبَشِّرُكَ بِغُلٰمٍ عَلِيْمٍ ۝

ਓਹਨਾਂ ਨੇ ਇਹ ਕਿਹਾ ਸੀ (ਕਿ) ਤੂੰ ਸਾਥੋਂ ਭੈ-ਭੀਤ ਨਾ ਹੋ। ਅਸੀਂ ਤੈਨੂੰ ਵੱਡੇ ਗਿਆਨੀ ਪੁੱਤਰ ਦੀ ਖ਼ੁਸ਼ਖ਼ਬਰੀ ਦਿੰਦੇ ਹਾਂ ।੫੪।

قَالَ اَبَشَّرْتُمُوْنِيْ عَلٰٓى اَنْ مَّسَّنِيَ الْكِبَرُ فَبِمَ تُبَشِّرُوْنَ ۝

ਉਸ ਨੇ ਇਹ ਕਿਹਾ ਸੀ (ਕਿ) ਕੀ ਤੁਸੀਂ ਮੇਰੀ ਬ੍ਰਿਧ ਅਵਸਥਾ ਦੇ ਹੁੰਦਿਆਂ ਵੀ ਮੈਨੂੰ ਇਹ ਖ਼ੁਸ਼ਖ਼ਬਰੀ ਦਿੰਦੇ ਹੋ ? ਸੋ ਤੁਸੀਂ (ਦੱਸੋ ਕਿ) ਕਿਸ ਅਧਾਰ ਤੇ ਮੈਨੂੰ (ਇਹ) ਖ਼ੁਸ਼ਖ਼ਬਰੀ ਦਿੰਦੇ ਹੋ । ੫੫।

قَالُوْا بَشَّرْنٰكَ بِالْحَقِّ فَلَا تَكُنْ مِّنَ الْقٰنِطِيْنَ ۝

ਓਹਨਾਂ ਨੇ ਇਹ ਕਿਹਾ ਸੀ (ਕਿ) ਅਸੀਂ ਤੈਨੂੰ ਸੱਚੀ ਖ਼ੁਸ਼ਖ਼ਬਰੀ ਦਿੱਤੀ ਹੈ । ਸੋ ਤੂੰ ਨਿਰਾਸ ਨਾ ਹੋ ।੫੬।

قَالَ وَمَنْ يَّقْنَطُ مِنْ رَّحْمَةِ رَبِّهٖٓ اِلَّا الضَّآلُّوْنَ ۝

ਉਸ ਨੇ ਇਹ ਕਿਹਾ ਸੀ ਕਿ (ਮੈਂ ਨਿਰਾਸ ਕਿਵੇਂ ਹੋ ਸਕਦਾ ਹਾਂ) ਅਤੇ ਕੁਰਾਹੀਆਂ ਤੋਂ ਛੁੱਟ ਹੋਰ ਕਿਹੜਾ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਨਿਰਾਸ ਹੋ ਸਕਦਾ ਹੈ ? ।੫੭।

قَالَ فَمَا خَطْبُكُمْ اَيُّهَا الْمُرْسَلُوْنَ ۝

ਫੇਰ ਉਸ ਨੇ ਇਹ ਕਿਹਾ ਸੀ (ਕਿ ਚੰਗਾ) ਹੇ (ਪ੍ਰਭੂ ਦੇ) ਭੇਜੇ ਹੋਏ ਦੂਤੋ ! (ਉਹ) ਤੁਹਾਡਾ ਮਹਾਨ ਕਾਰਜ ਕੀ ਹੈ; (ਜਿਸ ਦੀ ਸਿਧੀ ਲਈ ਤੁਹਾਨੂੰ ਭੇਜਿਆ ਗਿਆ ਹੈ ) ।੫੮।

قَالُوْٓا اِنَّآ اُرْسِلْنَآ اِلٰى قَوْمٍ مُّجْرِمِيْنَ ۝

ਓਹਨਾਂ ਨੇ ਇਹ ਕਿਹਾ ਸੀ (ਕਿ) ਸਾਨੂੰ ਇਕ ਅਪਰਾਧੀ ਜਾਤੀ ਵਲ (ਓਹਨਾਂ ਨੂੰ ਨਸ਼ਟ ਕਰਨ ਲਈ) ਭੇਜਿਆ ਗਿਆ ਹੈ ।੫੯।

اِلَّآ اٰلَ لُوْطٍ اِنَّا لَمُنَجُّوْهُمْ اَجْمَعِيْنَ ۝

ਛੁੱਟ "ਲੂਤ" ਦੇ ਅਨੁਸਾਰੀਆਂ ਦੇ, (ਕਿ) ਅਸੀਂ ਓਹਨਾਂ ਸਾਰਿਆਂ ਨੂੰ ਬਚਾ ਲਵਾਂਗੇ ।੬੦।

اِلَّا امْرَاَتَهٗ قَدَّرْنَآ اِنَّهَا لَمِنَ الْغٰبِرِيْنَ ۝ ع

ਹਾਂ, ਉਸ ਦੀ ਤੀਵੀਂ ਬਾਰੇ ਸਾਡਾ ਅਨੁਮਾਨ ਇਹ ਹੈ ਕਿ ਉਹ ਨਿਰਸੰਦੇਹ ਪਿੱਛੇ ਰਹਿਣ (ਤੇ ਨਸ਼ਟ ਹੋਣ) ਵਾਲਿਆਂ ਵਿੱਚੋਂ ਹੋਵੇਗੀ ।੬੧। (ਰਕੂਅ ੪)

فَلَمَّا جَآءَ اٰلَ لُوْطِ ِۨالْمُرْسَلُوْنَ ۝

ਬਸ, ਜਦ ਉਹ (ਸਾਡੇ ਭੇਜੇ ਹੋਏ ਦੂਤ) "ਲੂਤ" (ਤੇ ਉਸ) ਦੇ ਅਨੁਸਾਰੀਆਂ ਵਲ ਆਏ ਸਨ ।੬੨।

قَالَ اِنَّكُمْ قَوْمٌ مُّنْكَرُوْنَ ۝٦٢

ਤਾਂ ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਤੁਸੀਂ (ਇਸ ਇਲਾਕੇ ਵਿਚ) ਓਪਰੇ[1] (ਭਾਸਦੇ ਹੋ) ।੬੩।

قَالُوْا بَلْ جِئْنٰكَ بِمَا كَانُوْا فِيْهِ يَمْتَرُوْنَ ۝٦٣

ਓਹਨਾਂ ਨੇ ਇਹ ਕਿਹਾ ਸੀ ਕਿ (ਅਸਲ) ਗੱਲ ਇਹ ਹੈ ਕਿ ਅਸੀਂ ਤੁਹਾਡੇ ਵਲ ਉਸ (ਕਸ਼ਟ) ਦੀ ਖ਼ਬਰ ਲੈ ਕੇ ਆਏ ਹਾਂ, ਜਿਸ ਬਾਰੇ ਏਹ (ਲੋਕ) ਸ਼ੱਕ ਕਰਦੇ ਸਨ ।੬੪।

وَاَتَيْنٰكَ بِالْحَقِّ وَاِنَّا لَصٰدِقُوْنَ ۝٦٤

ਅਤੇ ਅਸੀਂ ਤੁਹਾਡੇ ਵਲ ਇਕ ਯਕੀਨੀ ਖ਼ਬਰ ਲੈ ਕੇ ਆਏ ਹਾਂ ਅਤੇ ਅਸੀਂ ਨਿਰਸੰਦੇਹ ਸੱਚਿਆਰ ਹਾਂ ।੬੫।

فَاَسْرِ بِاَهْلِكَ بِقِطْعٍ مِّنَ الَّيْلِ وَاتَّبِعْ اَدْبَارَهُمْ وَلَا يَلْتَفِتْ
مِنْكُمْ اَحَدٌ وَّامْضُوْا حَيْثُ تُؤْمَرُوْنَ ۝٦٥

ਸੋ ਤੁਸੀਂ ਰਾਤ ਦੇ ਅੰਤਲੇ ਹਿੱਸੇ ਵਿਚ (ਕਿਸੇ ਵੇਲੇ) ਆਪਣੇ ਪਰਵਾਰ ਨੂੰ ਲੈ ਕੇ (ਇੱਥੋਂ) ਚਲੇ ਜਾਓ ਅਤੇ (ਆਪ) ਓਹਨਾਂ ਦੇ ਪਿੱਛੇ (ਪਿੱਛੇ) ਰਹੋ, ਅਰਥਾਤ ਤੁਹਾਡੇ ਵਿੱਚੋਂ ਕੋਈ ਪ੍ਰਾਣੀ ਪਿੱਛੇ ਪਰਤ[2] ਕੇ ਨਾ ਵੇਖੇ ਅਤੇ ਤੁਹਾਨੂੰ ਜਿੱਥੇ ਜਾਣ[3] ਦਾ ਹੁਕਮ ਦਿੱਤਾ ਗਿਆ ਹੈ, (ਸਾਰੇ ਹੀ ਉੱਥੇ) ਚਲੇ ਜਾਓ ।੬੬।

وَقَضَيْنَآ اِلَيْهِ ذٰلِكَ الْاَمْرَ اَنَّ دَابِرَ هٰٓؤُلَآءِ مَقْطُوْعٌ
مُّصْبِحِيْنَ ۝٦٦

ਅਤੇ ਇਹ ਗੱਲ ਅਸੀਂ ਉਸ ਨੂੰ ਯਕੀਨੀ ਤੌਰ ਤੇ ਦੱਸੀ ਸੀ ਕਿ ਓਹਨਾਂ ਲੋਕਾਂ ਦੀ ਜੜ੍ਹ (ਸਵੇਰ ਹੁੰਦਿਆਂ ਹੀ) ਪੁੱਟ ਦਿੱਤੀ ਜਾਏਗੀ ।੬੭।

وَجَآءَ اَهْلُ الْمَدِيْنَةِ يَسْتَبْشِرُوْنَ ۝٦٧

ਅਤੇ ਉਸ ਸ਼ਹਿਰ ਦੇ ਲੋਕ ਖ਼ੁਸ਼ੀਆਂ[4] ਮਨਾਉਂਦੇ ਹੋਏ ਉਸ (ਲੂਤ) ਦੇ ਕੋਲ ਆਏ ਸਨ । (ਇਸ ਖ਼ਿਆਲ ਨਾਲ ਕਿ ਹੁਣ ਉਸ ਨੂੰ ਫੜਨ ਦਾ ਸਮਾਂ ਓਹਨਾਂ ਨੂੰ ਮਿਲ ਗਿਆ ਹੈ) ।੬੮।

---

[1]ਇੱਥੇ "ਮੁਨਕਰ" ਪਦ ਹੈ। ਇਸ ਦਾ ਕੋਸ਼ ਵਿਚ "ਓਪਰਾ" ਅਰਥ ਹੈ, ਅਰਥਾਤ ਜਿਸ ਨੂੰ ਇਲਾਕੇ ਦੇ ਲੋਕ ਜਾਣਦੇ ਪਛਾਣਦੇ ਨਾ ਹੋਣ ।

[2]ਇਸ ਹੁਕਮ ਦੁਆਰਾ ਲੂਤ ਦੇ ਪਰਵਾਰ ਉੱਤੇ ਉਪਕਾਰ ਕੀਤਾ ਗਿਆ ਹੈ ਕਿ ਜੇ ਓਹ ਪਰਤ ਕੇ ਵੇਖਣਗੇ, ਤਾਂ ਸ਼ਾਇਦ ਪਿੱਛੇ ਰਹਿ ਜਾਣ ਵਾਲੀਆਂ ਵਿਆਹੁਤਾ ਧੀਆਂ ਤੇ ਜੁਆਈਆਂ ਦੇ ਕਾਰਣ ਕਿਸੇ ਬਿਪਤਾ ਵਿਚ ਨਾ ਫਸ ਜਾਣ ।

[3]ਅਰਥਾਤ—ਇਹ ਸੁਨੇਹਾ ਲਿਆਉਣ ਵਾਲੇ ਲੋਕ, ਜਿਸ ਥਾਂ ਤੁਹਾਨੂੰ ਪਤਾ ਦੇਣ, ਉੱਥੇ ਚਲੇ ਜਾਓ । ਏਹੋ ਹੀ ਸਾਡੀ ਇੱਛਾ ਹੈ ।

[4]ਇਹ ਅਸੀਂ ਪਿੱਛੇ ਦੱਸ ਆਏ ਹਾਂ ਕਿ ਬਾਈਬਲ ਤੇ ਕੁਰਾਨ—ਅਨੁਸਾਰ ਓਹ ਲੋਕ ਹਜ਼ਰਤ "ਲੂਤ" ਨੂੰ ਇਸ ਗੱਲ ਤੋਂ ਰੋਕਿਆ ਕਰਦੇ ਸਨ ਕਿ ਓਹ ਓਪਰੇ ਬੰਦਿਆਂ ਨੂੰ ਆਪਣੇ ਘਰ ਨਾ ਆਉਣ ਦਿਆ ਕਰਨ, ਪਰ ਹਜ਼ਰਤ "ਲੂਤ" ਅਤਿਥੀ ਸਤਿਕਾਰ ਦੇ ਕਾਰਣ ਮਜਬੂਰ ਸਨ । ਸੋ ਜਦ ਉਹ ਓਹਨਾਂ ਦੀ ਰੋਕ ਦੇ ਹੁੰਦਿਆਂ ਓਪਰਿਆਂ ਬੰਦਿਆਂ ਨੂੰ ਘਰ ਲਿਆਏ, ਤਾਂ ਓਹਨਾਂ ਦੀ ਜਾਤੀ ਖ਼ੁਸ਼ੀ ਨਾਲ ਦੌੜਦੀ ਹੋਈ ਓਹਨਾਂ ਵਲ ਆਈ ਕਿ ਹੁਣ "ਲੂਤ" ਸਾਡੇ ਕਾਬੂ ਆ ਗਿਆ ਹੈ ਤੇ ਹੁਣ ਉਸ ਨੂੰ ਦੰਡ ਦੇਣ ਦਾ ਸਮਾਂ ਸਾਨੂੰ ਮਿਲ ਗਿਆ ਹੈ ।

قَالَ اِنَّ هٰٓؤُلَآءِ ضَيْفِىْ فَلَا تَفْضَحُوْنِ ﴿٦٩﴾

(ਇਸ ਤੇ) ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ ਏਹ ਲੋਕ ਮੇਰੇ ਅਤਿਥੀ ਹਨ, ਤੁਸੀਂ (ਏਹਨਾਂ ਨੂੰ ਭੈ-ਭੀਤ ਕਰ ਕੇ) ਮੇਰਾ ਨਿਰਾਦਰ ਨਾ ਕਰੋ ।੬੯।

وَاتَّقُوا اللّٰهَ وَلَا تُخْزُوْنِ ﴿٧٠﴾

ਅਰਥਾਤ ਅੱਲਾਹ ਤੋਂ ਡਰੋ ਤੇ ਮੈਨੂੰ ਹੀਣਾ ਨਾ ਕਰੋ ।੭੦।

قَالُوْٓا اَوَلَمْ نَنْهَكَ عَنِ الْعٰلَمِيْنَ ﴿٧١﴾

ਓਹਨਾਂ ਨੇ (ਉਸ ਨੂੰ) ਇਹ ਕਿਹਾ ਸੀ (ਕਿ) ਕੀ ਅਸੀਂ ਤੁਹਾਨੂੰ ਹਰੇਕ ਓਪਰੇ ਬੰਦੇ ਨੂੰ ਆਪਣੇ ਕੋਲ ਠਹਿਰਾਉਣ ਤੋਂ ਰੋਕਿਆ ਨਹੀਂ ਸੀ ? ।੭੧।

قَالَ هٰٓؤُلَآءِ بَنٰتِىْٓ اِنْ كُنْتُمْ فٰعِلِيْنَ ﴿٧٢﴾

ਉਸ ਨੇ ਇਹ ਕਿਹਾ ਸੀ (ਕਿ) ਜੇ ਤੁਸੀਂ (ਮੇਰੇ ਵਿਰੁਧ) ਕੁਝ ਕਰਨਾ (ਹੀ) ਚਾਹੁੰਦੇ ਹੋ, ਤਾਂ ਏਹ ਮੇਰੀਆਂ ਧੀਆਂ ਤੁਹਾਡੇ ਵਿਚ ਮੌਜੂਦ ਹਨ। (ਜੋ ਚੋਖੀ ਜ਼ਮਾਨਤ ਹਨ)[1] ।੭੨।

لَعَمْرُكَ اِنَّهُمْ لَفِىْ سَكْرَتِهِمْ يَعْمَهُوْنَ ﴿٧٣﴾

(ਹੇ ਸਾਡੇ ਨਬੀ !) ਤੇਰੇ ਜੀਵਨ ਦੀ ਕਸਮ ! ਏਹ (ਤੇਰੇ ਵਿਰੋਧੀ ਵੀ) ਨਿਰਸੰਦੇਹ (ਓਹਨਾਂ ਵਾਂਗ ਹੀ) ਆਪਣੀ ਬਦਮਸਤੀ ਵਿਚ ਭਟਕ ਰਹੇ ਹਨ ।੭੩।

فَاَخَذَتْهُمُ الصَّيْحَةُ مُشْرِقِيْنَ ﴿٧٤﴾

ਇਸ ਤੇ ਉਸ (ਆਉਣ ਵਾਲੇ) ਕਸ਼ਟ ਨੇ ਓਹਨਾਂ ਨੂੰ (ਭਾਵ "ਲੂਤ" ਦੀ ਜਾਤੀ ਨੂੰ) ਸਵੇਰੇ-ਸਵੇਰ (ਹੀ) ਦਬੋਚ ਲਿਆ ਸੀ ।੭੪।

فَجَعَلْنَا عَالِيَهَا سَافِلَهَا وَاَمْطَرْنَا عَلَيْهِمْ حِجَارَةً
مِّنْ سِجِّيْلٍ ﴿٧٥﴾

ਸੋ ਅਸੀਂ ਉਸ ਨਗਰੀ ਵਿਚ ਹੇਠਲੀ-ਉੱਪਰ[2] ਕਰ ਦਿੱਤੀ ਸੀ ਤੇ ਓਹਨਾਂ ਉੱਤੇ ਖਿੰਗਰਾਂ ਵਾਲੇ ਪੱਥਰਾਂ ਦਾ ਮੀਂਹ ਵਰ੍ਹਾਇਆ ਸੀ ।੭੫।

اِنَّ فِىْ ذٰلِكَ لَاٰيٰتٍ لِّلْمُتَوَسِّمِيْنَ ﴿٧٦﴾

ਬੇਸ਼ਕ ਇਸ (ਘਟਨਾ) ਵਿਚ ਵਿਚਾਰਵਾਨਾਂ ਲਈ ਨਿਸ਼ਾਨ ਹਨ ।੭੬।

---

[1] ਵੇਖੋ ਸੂਰਤ ''ਹੂਦ'' ਆਇਤ ੭੯ ।

[2] ਅਰਥਾਤ—ਭੂੰਚਾਲ ਨਾਲ ਸਾਰੀ ਧਰਤੀ ਹੇਠ ਉੱਤੇ ਕਰ ਦਿੱਤੀ ਸੀ ।

وَإِنَّهَا لَبِسَبِيلٍ مُّقِيمٍ ۝

ਅਤੇ ਉਹ[1] (ਕੋਈ ਗੁਮਨਾਮ ਜਗ੍ਹਾ ਨਹੀਂ; ਸਗੋਂ) ਇਕ ਵੱਡੇ ਪੱਕੇ ਥਾਂ ਉੱਤੇ (ਵਿਦਮਾਨ) ਹੈ[2] ।੭੭।

إِنَّ فِي ذَٰلِكَ لَآيَةً لِّلْمُؤْمِنِينَ ۝

ਬੇਸ਼ੱਕ ਇਸ (ਘਟਨਾ) ਵਿਚ ਸ਼ਰਧਾਲੂਆਂ (ਦੇ ਲਾਭ) ਲਈ ਇਕ ਚਮਤਕਾਰ (ਮੌਜੂਦ) ਹੈ ।੭੮।

وَإِن كَانَ أَصْحَابُ الْأَيْكَةِ لَظَالِمِينَ ۝
فَانتَقَمْنَا مِنْهُمْ وَإِنَّهُمَا لَبِإِمَامٍ مُّبِينٍ ۝

ਅਤੇ "ਐਕਾ"[3] ਵਾਲੇ (ਵੀ) ਵੱਡੇ ਜ਼ਾਲਮ ਸਨ ।੭੯। ਇਸ ਲਈ ਅਸੀਂ ਓਹਨਾਂ ਨੂੰ ਵੀ (ਉਸੇ ਤਰ੍ਹਾਂ ਵੱਡਾ ਕਰੜਾ) ਦੰਡ ਦਿੱਤਾ ਸੀ ਅਤੇ ਏਹ ਦੋਵੇਂ (ਥਾਵਾਂ) ਇਕ (ਸਾਫ਼ ਤੇ) ਸਪਸ਼ਟ ਰਾਹ ਉੱਤੇ (ਵਿਦਮਾਨ) ਹਨ ।੮੦। (ਰਕੂਅ ੫)

وَلَقَدْ كَذَّبَ أَصْحَابُ الْحِجْرِ الْمُرْسَلِينَ ۝

"ਹਿਜਰ" ਵਾਲਿਆਂ ਨੇ[4] (ਵੀ) ਬੇਸ਼ੱਕ (ਸਾਡੇ) ਰਸੂਲਾਂ ਦੀ ਨਿੰਦਾ ਕੀਤੀ ਸੀ ।੮੧।

وَآتَيْنَاهُمْ آيَاتِنَا فَكَانُوا عَنْهَا مُعْرِضِينَ ۝

ਅਤੇ ਓਹਨਾਂ ਨੂੰ (ਵੀ) ਅਸੀਂ ਆਪਣੇ (ਹਰੇਕ ਕਿਸਮ ਦੇ) ਚਮਤਕਾਰ ਦੱਸੇ ਸਨ, ਜਿਸ ਦਾ ਸਿੱਟਾ (ਉਲਟਾ) ਇਹ ਨਿਕਲਿਆ ਸੀ ਕਿ ਓਹ ਓਹਨਾਂ ਤੋਂ ਉੱਕਾ ਹੀ ਬੇਮੁਖ ਹੋ ਗਏ ਸਨ ।੮੨।

وَكَانُوا يَنْحِتُونَ مِنَ الْجِبَالِ بُيُوتًا آمِنِينَ ۝

ਅਤੇ ਓਹ ਪਹਾੜਾਂ ਦੇ ਕਈ ਹਿੱਸੇ ਕੱਟ ਕੇ ਸ਼ਾਂਤੀ ਨਾਲ (ਜੀਵਨ ਬਤੀਤ ਕਰਨ ਲਈ) ਆਪਣੇ ਮਕਾਨ ਬਣਾਉਂਦੇ ਸਨ ।੮੩।

فَأَخَذَتْهُمُ الصَّيْحَةُ مُصْبِحِينَ ۝

ਫੇਰ (ਸਾਡੇ ਬਚਨ ਅਨੁਸਾਰ) ਸਵੇਰੇ-ਸਵੇਰ (ਹੀ) ਉਸ (ਆਉਣ ਵਾਲੇ) ਕਸ਼ਟ ਨੇ ਓਹਨਾਂ ਨੂੰ ਆ ਦਬੋਚਿਆ ਸੀ ।੮੪।

---

[1]ਅਰਥਾਤ—ਲੂਤ ਦੀ ਨਗਰੀ।

[2]ਅਰਥਾਤ—"ਹਿਜਾਜ਼" ਤੋਂ "ਸ਼ਾਮ" ਜਾਣ ਵਾਲੇ ਰਾਹ ਤੇ ਵਿਦਮਾਨ ਹੈ।

[3]"ਅਸਹਾਬੁਲ ਐਕਾ" ਹਜ਼ਰਤ "ਸ਼ੁਐਬ" ਦੀ ਜਾਤੀ ਦਾ ਦੂਜਾ ਨਾਂ ਹੈ। "ਐਕਾ" ਸੰਘਣੇ ਜੰਗਲ ਨੂੰ ਵੀ ਕਹਿੰਦੇ ਹਨ ਅਤੇ ਅਜਿਹੇ ਜੰਗਲ ਨੂੰ ਵੀ, ਜਿਸ ਵਿਚ ਬੇਰੀਆਂ ਤੇ ਪੀਲੂੰਆਂ ਦੇ ਰੁੱਖ ਵਧੇਰੇ ਹੋਣ। ਇਸ ਤੋਂ ਪਤਾ ਲਗਦਾ ਹੈ ਕਿ "ਮਦਯਨ" ਦੇ ਲਾਗੇ ਕੋਈ ਸੰਘਣਾ ਜੰਗਲ ਸੀ; ਜਿਸ ਵਿਚ ਏਹਨਾਂ ਦੋਹਾਂ ਕਿਸਮਾਂ ਦੇ ਰੁੱਖ ਵਧੇਰੇ ਸਨ। ਇਸੇ ਕਰਕੇ "ਮਦਯਨ" ਦੇ ਵਸਨੀਕਾਂ ਨੂੰ "ਅਸਹਾਬੁਲ ਐਕਾ" ਵੀ ਕਿਹਾ ਜਾਂਦਾ ਸੀ।

[4]"ਹਿਜਰ" ਦਾ ਭਾਵ ਉਹ ਅਹਾਤਾ ਜਾਂ ਕਿਲ੍ਹਾ, ਜਾਂ ਸ਼ਹਿਰ ਹੁੰਦਾ ਹੈ, ਜਿਸ ਦੇ ਆਲੇ ਦੁਆਲੇ ਪੱਥਰਾਂ ਦੀ ਕੰਧ ਹੋਵੇ। "ਅਸਹਾਬੁਲ ਹਿਜਰ" ਦਾ ਭਾਵ "ਸਮੂਦ" ਅਰਥਾਤ "ਸਾਲਿਹ" ਦੀ ਜਾਤੀ ਦਾ ਸ਼ਹਿਰ ਹੈ। ਉਸ ਨੂੰ "ਹਿਜਰ" ਇਸ ਲਈ ਕਿਹਾ ਜਾਂਦਾ ਸੀ ਕਿ ਉਹ ਪੱਕੀਆਂ ਫਸੀਲਾਂ ਦਾ ਸ਼ਹਿਰ ਸੀ।

فَمَآ اَغْنٰى عَنْهُمْ مَّا كَانُوْا يَكْسِبُوْنَ ۝٨٤

ਅਤੇ ਜੋ (ਧਨ) ਓਹ ਇਕੱਤਰ ਕੀਤਾ ਕਰਦੇ ਸਨ, ਉਸ ਨੇ ਓਹਨਾਂ ਨੂੰ (ਉਸ ਸਮੇਂ) ਕੋਈ ਲਾਭ ਨਹੀਂ ਦਿੱਤਾ ਸੀ ।੮੪।

وَمَا خَلَقْنَا السَّمٰوٰتِ وَالْاَرْضَ وَمَا بَيْنَهُمَآ اِلَّا بِالْحَقِّ ۗ وَاِنَّ السَّاعَةَ لَاٰتِيَةٌ فَاصْفَحِ الصَّفْحَ الْجَمِيْلَ ۝٨٥

ਅਤੇ ਅਸੀਂ ਸਾਰੇ ਅਕਾਸ਼ਾਂ ਤੇ ਪਤਾਲਾਂ ਨੂੰ ਤੇ ਜੋ ਕੁਝ ਓਹਨਾਂ ਦੋਹਾਂ ਦੇ ਵਿਚਾਲੇ ਹੈ, ਯੁਕਤੀ ਨਾਲ ਸਾਜਿਆ ਹੈ ਅਤੇ ਉਹ (ਆਉਣ ਵਾਲਾ) ਸਮਾਂ ਨਿਰਸੰਦੇਹ ਆ ਕੇ ਹੀ ਰਹੇਗਾ; ਇਸ ਲਈ ਤੂੰ (ਓਹਨਾਂ ਦੀਆਂ ਵਧੀਕੀਆਂ ਨੂੰ) ਅਣਡਿਠ ਕਰਦਾ ਰਹੁ ।੮੫।

اِنَّ رَبَّكَ هُوَ الْخَلّٰقُ الْعَلِيْمُ ۝٨٦

ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਸਾਜਨਹਾਰ(ਤੇ) ਜਾਣਨਹਾਰ ਹੈ ।੮੬।

وَلَقَدْ اٰتَيْنٰكَ سَبْعًا مِّنَ الْمَثَانِيْ وَالْقُرْاٰنَ الْعَظِيْمَ ۝٨٧

ਅਤੇ ਅਸੀਂ ਨਿਰਸੰਦੇਹ ਤੈਨੂੰ ਦੁਹਰਾਈਆਂ ਜਾਣ ਵਾਲੀਆਂ ਸੱਤ (ਆਇਤਾਂ)[1] ਅਤੇ (ਵੱਡੀ ਸ਼ਾਨ ਵਾਲਾ) ਕੁਰਾਨ ਦਿੱਤਾ ਹੈ ।੮੭।

لَا تَمُدَّنَّ عَيْنَيْكَ اِلٰى مَا مَتَّعْنَا بِهٖٓ اَزْوَاجًا مِّنْهُمْ وَلَا تَحْزَنْ عَلَيْهِمْ وَاخْفِضْ جَنَاحَكَ لِلْمُؤْمِنِيْنَ ۝٨٨

ਅਤੇ ਅਸੀਂ ਏਹਨਾਂ ਵਿੱਚੋਂ ਕਈ ਧੜਿਆਂ ਨੂੰ ਜੋ (ਨਾਸਵਾਨ ਲਾਭ ਦੇ) ਸਾਧਨ ਦਿੱਤੇ ਹੋਏ ਹਨ, ਤੂੰ ਓਹਨਾਂ ਵਲ ਅੱਖਾਂ[2] ਪਾੜ ਪਾੜ ਕੇ ਨਾ ਵੇਖ ਅਤੇ ਨਾ ਓਹਨਾਂ (ਦੀ ਤਬਾਹੀ) ਬਾਰੇ ਚਿੰਤਾਤੁਰ ਹੋ, ਅਰਥਾਤ ਸ਼ਰਧਾਲੂਆਂ ਉੱਤੇ ਆਪਣਾ (ਪ੍ਰੇਮ ਭਰਿਆ) ਹੱਥ ਰੱਖੀ ਰਖ ।੮੮।

وَقُلْ اِنِّيْٓ اَنَا النَّذِيْرُ الْمُبِيْنُ ۝٨٩

ਤੂੰ ਓਹਨਾਂ ਨੂੰ ਇਹ ਕਹਿ ਦੇ (ਕਿ) ਮੈਂ ਤਾਂ ਸਪਸ਼ਟ ਤੌਰ ਤੇ ਤੁਹਾਨੂੰ ਖ਼ਬਰਦਾਰ ਕਰਨ ਵਾਲਾ ਹਾਂ ।੮੯।

---

[1]ਅਰਥਾਤ—ਸੂਰਤ "ਫ਼ਾਤਿਹਾ", ਜਿਸ ਦੀਆਂ ਆਇਤਾਂ ਮੁੜ ਮੁੜ ਨਿਮਾਜ਼ਾਂ ਵਿਚ ਪੜ੍ਹੀਆਂ ਜਾਂਦੀਆਂ ਹਨ । "ਮਸਾਨੀ" ਪਦ "ਮਸਨਾ" ਦਾ ਬਹੁਵਚਨ ਹੈ । ਇਸ ਦਾ ਅਰਥ "ਸਨਾ" "ਉਪਮਾ" ਹੈ । ਇਸ ਅਨੁਸਾਰ ਇਸ ਆਇਤ ਦਾ ਇਹ ਭਾਵ ਹੋਵੇਗਾ ਕਿ ਅਸੀਂ ਅਜੇਹੀਆਂ ਸੱਤ ਆਇਤਾਂ ਤੈਨੂੰ ਦਿੱਤੀਆਂ ਹਨ, ਜਿਨ੍ਹਾਂ ਵਿਚ ਅੱਲਾਹ ਦੀ ਉਪਮਾ ਪੂਰਨ ਢੰਗ ਨਾਲ ਵਰਣਨ ਕੀਤੀ ਗਈ ਹੈ । "ਮਸਾਨੀ" ਦਾ ਤੀਜਾ ਅਰਥ ਘਾਟੀ ਦਾ ਮੋੜ ਵੀ ਹੈ ਇਸ ਤਰ੍ਹਾਂ ਇਸ ਆਇਤ ਦਾ ਇਹ ਅਰਥ ਹੋਵੇਗਾ ਕਿ ਤੈਨੂੰ ਓਹ ਸੱਤ ਆਇਤਾਂ ਦਿੱਤੀਆਂ ਗਈਆਂ ਹਨ, ਜਿਨ੍ਹਾਂ ਵਿਚ ਅੱਲਾਹ ਤੇ ਉਸ ਦੇ ਬੰਦਿਆਂ ਦੇ ਸੰਬੰਧ ਬਾਰੇ ਪੂਰਾ ਚਾਨਣਾ ਪਾਇਆ ਗਿਆ ਹੈ ।

[2]ਅਰਥਾਤ—ਹੇ ਨਬੀ ! ਤੂੰ ਇਨਕਾਰੀਆਂ ਦੇ ਧਨ-ਪਦਾਰਥਾਂ ਵਲ ਅਚੰਭੇ ਭਰੀ ਨਜ਼ਰ ਨਾਲ ਨਾ ਵੇਖ । ਓਹਨਾਂ ਦੀ ਤਬਾਹੀ ਦਾ ਸਮਾਂ ਆ ਗਿਆ ਹੈ । ਸੋ ਨਾ ਤਾਂ ਓਹਨਾਂ ਦਾ ਇਹ ਧਨ ਓਹਨਾਂ ਨੂੰ ਕੋਈ ਲਾਭ ਦੇਵੇਗਾ ਤੇ ਨਾ ਤੇਰਾ ਓਹਨਾਂ ਲਈ ਚਿੰਤਾਤੁਰ ਹੋਣਾ ਹੀ ਓਹਨਾਂ ਨੂੰ ਕੋਈ ਲਾਭ ਦੇਵੇਗਾ । ਸੋ ਇਸ ਵੀਚਾਰ ਨੂੰ ਦਿਲੋਂ ਕੱਢ ਦੇ ।

كَمَآ أَنزَلْنَا عَلَى ٱلْمُقْتَسِمِينَ ﴿٩١﴾

ਇਸ ਲਈ ਕਿ (ਪ੍ਰਭੂ ਆਖਦਾ ਹੈ ਕਿ) ਅਸੀਂ ਓਹਨਾਂ (ਲੋਕਾਂ) ਵਾਸਤੇ (ਵੀ) ਕਸ਼ਟ ਨੀਅਤ ਕੀਤਾ ਹੋਇਆ ਹੈ, ਜਿਨ੍ਹਾਂ ਨੇ (ਹਜ਼ਰਤ "ਮੁਹੰਮਦ" ਸਾਹਿਬ ਦੇ ਵਿਰੁਧ ਗੋਂਦਾਂ ਗੁੰਦਣ ਬਾਰੇ ਆਪਣੀਆਂ) ਡਿਊਟੀਆਂ[1] ਵੰਡੀਆਂ ਹੋਈਆਂ ਹਨ ।੯੧।

ٱلَّذِينَ جَعَلُوا۟ ٱلْقُرْءَانَ عِضِينَ ﴿٩٢﴾

ਅਰਥਾਤ ਜਿਨ੍ਹਾਂ ਲੋਕਾਂ ਨੇ ਕੁਰਾਨ ਨੂੰ ਝੂਠੀਆਂ ਗੱਲਾਂ ਦਾ ਸੰਗ੍ਰਹਿ[2] ਪਰਗਟ ਕੀਤਾ ਸੀ ।੯੨।

فَوَرَبِّكَ لَنَسْـَٔلَنَّهُمْ أَجْمَعِينَ ﴿٩٣﴾

ਸੋ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ! ਅਸੀਂ ਓਹਨਾਂ ਸਾਰਿਆਂ ਤੋਂ ਹੀ ਪੁੱਛਗਿਛ ਕਰਾਂਗੇ ।੯੩।

عَمَّا كَانُوا۟ يَعْمَلُونَ ﴿٩٤﴾

ਓਹਨਾਂ ਦੇ ਕੰਮਾਂ ਬਾਰੇ ਜੋ ਓਹ ਕੀਤਾ ਕਰਦੇ ਸਨ ।੯੪।

فَٱصْدَعْ بِمَا تُؤْمَرُ وَأَعْرِضْ عَنِ ٱلْمُشْرِكِينَ ﴿٩٥﴾

ਸੋ ਜਿਸ ਗੱਲ (ਦੇ ਪ੍ਰਚਾਰ ਕਰਨ) ਦਾ ਤੈਨੂੰ ਹੁਕਮ ਦਿੱਤਾ ਗਿਆ ਹੈ, ਉਸ ਨੂੰ ਵਿਸਥਾਰ ਨਾਲ (ਲੋਕਾਂ ਨੂੰ) ਦਸ ਦੇ ਅਤੇ ਓਹਨਾਂ ਮੁਸ਼ਰਿਕਾਂ (ਦੀ ਕਿਸੇ ਗੱਲ) ਵਲ ਧਿਆਨ ਨਾ ਕਰ ।੯੫।

إِنَّا كَفَيْنَٰكَ ٱلْمُسْتَهْزِءِينَ ﴿٩٦﴾

ਅਸੀਂ ਨਿਰਸੰਦੇਹ ਏਹਨਾਂ ਮਖ਼ੌਲ ਉਡਾਉਣ ਵਾਲਿਆਂ (ਦੀ ਸ਼ਰਾਰਤ) ਤੋਂ ਤੇਰੀ ਰਾਖੀ ਕਰਦੇ ਰਹਾਂਗੇ ।੯੬।

ٱلَّذِينَ يَجْعَلُونَ مَعَ ٱللَّهِ إِلَٰهًا ءَاخَرَ ۚ فَسَوْفَ يَعْلَمُونَ ﴿٩٧﴾

ਜਿਨ੍ਹਾਂ ਨੇ ਅੱਲਾਹ ਦੇ ਨਾਲ ਹੋਰ ਕਈ ਚੀਜ਼ਾਂ ਨੂੰ ਉਸ ਦੀ ਬਰਾਬਰੀ ਦਿੱਤੀ ਹੋਈ ਹੈ। ਸੋ ਓਹ ਛੇਤੀ ਹੀ (ਇਸ ਦਾ ਸਿੱਟਾ) ਮਲੂਮ ਕਰ ਲੈਣਗੇ ।੯੭।

---

[1]ਜਿਹਾ ਕਿ ਹਿਜਰਤ ਦੇ ਸਮੇਂ ।

[2]"ਇਜ਼ੀਨ" ਦਾ ਪਦ "ਇਜ਼ਤੁਨ" ਦਾ ਬਹੁਵਚਨ ਹੈ। ਇਸ ਦੇ ਅਰਥ ਟੋਟੇ ਦੇ ਵੀ ਹਨ। ਜੋ ਅਰਥ ਪਹਿਲੇ ਸਾਰੇ ਟੀਕਾਕਾਰਾਂ ਨੇ ਕੀਤੇ ਹਨ, ਪਰ ਇਸ ਦਾ ਦੂਜਾ ਅਰਥ ਕੋਸ਼ ਅਨੁਸਾਰ ਝੂਠ ਵੀ ਹੈ ਤੇ ਅਸੀਂ ਏਹੋ ਅਰਥ ਆਪਣੇ ਟੀਕੇ ਵਿਚ ਵਰਤਿਆ ਹੈ।

وَلَقَدْ نَعْلَمُ أَنَّكَ يَضِيقُ صَدْرُكَ بِمَا يَقُولُونَ ﴿٩٧﴾

ਅਤੇ ਬੇਸ਼ੱਕ ਅਸੀਂ ਇਸ ਦੇ ਜਾਣਨਹਾਰ ਹਾਂ ਜੋ ਕੁਝ ਓਹ ਕਹਿੰਦੇ ਹਨ, ਉਸ ਤੋਂ ਤੇਰਾ ਦਿਲ ਤੰਗ ਹੁੰਦਾ ਹੈ।੯੮।

فَسَبِّحْ بِحَمْدِ رَبِّكَ وَكُنْ مِّنَ السّٰجِدِينَ ﴿٩٨﴾

ਸੋ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਉਪਮਾ ਕਰਦਾ ਹੋਇਆ (ਉਸ ਦਾ) ਸਿਮਰਨ ਕਰਦਾ ਰਹੁ ਤੇ (ਉਸ ਦੇ) ਪੂਰਨ ਆਗਿਆਕਾਰੀਆਂ ਨਾਲ ਰਲ ਜਾ।੯੯।

وَاعْبُدْ رَبَّكَ حَتّٰى يَأْتِيَكَ الْيَقِينُ ﴿٩٩﴾ ع

ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬੰਦਗੀ ਕਰਦਾ ਰਹੁ; ਇੱਥੋਂ ਤਕ ਕਿ ਤੇਰੇ ਕਾਲ ਦਾ ਸਮਾਂ ਆ ਜਾਏ।੧੦੦। (ਰਕੂਅ ੬)




# (੧੬) ਸੂਰਤ ਅਲ-ਨਹਿਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੨੯ ਆਇਤਾਂ ਤੇ ੧੬ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَتٰۤى اَمْرُ اللّٰهِ فَلَا تَسْتَعْجِلُوْهُ ؕ سُبْحٰنَهٗ وَ
تَعٰلٰى عَمَّا يُشْرِكُوْنَ ②

(ਹੇ ਇਨਕਾਰੀਓ !) ਅੱਲਾਹ ਦਾ ਹੁਕਮ ਆਉਣ ਵਾਲਾ ਹੀ ਹੈ; ਇਸ ਲਈ (ਹੁਣ) ਤੁਸੀਂ ਇਸ ਦੇ ਛੇਤੀ ਆਉਣ ਦੀ ਮੰਗ ਨਾ ਕਰੋ । ਉਹ ਪਵਿੱਤਰ ਹੈ ਤੇ ਜੋ ਗੱਲਾਂ ਓਹ (ਇਨਕਾਰੀ) ਅੱਲਾਹ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇਣ ਬਾਰੇ ਕਹਿੰਦੇ ਹਨ—ਉਹ ਓਹਨਾਂ ਤੋਂ ਬਹੁਤ ਉੱਚਾ ਹੈ ।੨।

يُنَزِّلُ الْمَلٰٓئِكَةَ بِالرُّوْحِ مِنْ اَمْرِهٖ عَلٰى مَنْ يَّشَآءُ
مِنْ عِبَادِهٖۤ اَنْ اَنْذِرُوْۤا اَنَّهٗ لَاۤ اِلٰهَ اِلَّاۤ اَنَا فَاتَّقُوْنِ ③

ਉਹ ਆਪਣੇ ਬੰਦਿਆਂ ਉੱਤੇ—ਜਿਨ੍ਹਾਂ ਨੂੰ ਯੋਗ ਸਮਝਦਾ ਹੈ—ਆਪਣੇ ਫ਼ਰਿਸ਼ਤੇ ਆਪਣੀ ਬਾਣੀ ਦੇ ਕੇ ਉਤਾਰਦਾ ਹੈ, (ਅਰਥਾਤ ਆਪਣੇ ਰਸੂਲਾਂ ਨੂੰ ਇਹ ਕਹਿੰਦਾ ਹੈ) ਕਿ ਤੁਸੀਂ (ਲੋਕਾਂ ਨੂੰ) ਇਸ ਗੱਲ ਤੋਂ ਖ਼ਬਰਦਾਰ ਕਰ ਦਿਓ ਕਿ (ਅਸਲ) ਗੱਲ ਏਹੋ ਹੈ ਕਿ ਮੈਥੋਂ ਛੁੱਟ ਹੋਰ ਕੋਈ ਵੀ (ਸੱਚਾ) ਇਸ਼ਟ ਨਹੀਂ ਹੈ; ਇਸ ਲਈ ਤੁਸੀਂ (ਔਕੜਾਂ ਤੋਂ) ਬਚਣ ਦਾ ਸਾਧਨ ਮੈਨੂੰ ਹੀ ਬਣਾਓ ।੩।

خَلَقَ السَّمٰوٰتِ وَالْاَرْضَ بِالْحَقِّ ؕ تَعٰلٰى عَمَّا يُشْرِكُوْنَ ۝٤

ਉਸ ਨੇ (ਸਾਰੇ) ਅਕਾਸ਼ ਤੇ ਪਤਾਲ (ਯੁਕਤੀ ਨਾਲ) ਸਾਜੇ ਹਨ। ਜੋ ਗੱਲਾਂ ਓਹ (ਇਨਕਾਰੀ) ਅੱਲਾਹ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇਣ ਬਾਰੇ ਕਹਿੰਦੇ ਹਨ—ਉਹ ਓਹਨਾਂ ਤੋਂ ਅਗਮ ਤੇ ਅਗੋਚਰ ਹੈ ।੪।

خَلَقَ الْاِنْسَانَ مِنْ نُّطْفَةٍ فَاِذَا هُوَ خَصِيْمٌ مُّبِيْنٌ ۝٥

ਉਸ ਨੇ ਮਨੁੱਖ ਨੂੰ ਇਕ (ਤੁਛ) ਰਕਤ-ਬਿੰਦ ਤੋਂ ਸਾਜਿਆ ਹੈ ਤੇ ਫੇਰ ਉਹ (ਮਨੁੱਖ ਅਚਣਚੇਤ ਆਪਣੇ ਆਪ ਨੂੰ ਇੰਨਾ ਵੱਡਾ ਸਮਝਣ ਲਗ ਪੈਂਦਾ ਹੈ ਕਿ ਸਾਡੇ ਬਾਰੇ) ਸਪਸ਼ਟ ਝਗੜਾਲੂ ਬਣ ਜਾਂਦਾ ਹੈ ।੫।

وَالْاَنْعَامَ خَلَقَهَا ۚ لَكُمْ فِيْهَا دِفْءٌ وَّمَنَافِعُ وَمِنْهَا تَاْكُلُوْنَ ۝٦

ਅਤੇ ਸਾਰੇ ਪਸ਼ੂਆਂ ਨੂੰ (ਉਸੇ ਅੱਲਾਹ ਨੇ ਹੀ ਸਾਜਿਆ ਹੈ ਤੇ ਓਹਨਾਂ ਨੂੰ) **ਅਜਿਹਾ** ਬਣਾਇਆ ਹੈ ਕਿ ਓਹਨਾਂ ਵਿਚ ਤੁਹਾਡੇ ਲਈ ਗਰਮੀ ਦੇ ਸਾਧਨ ਹਨ ਤੇ (ਹੋਰ ਵੀ) ਕਈ ਲਾਭ ਹਨ, ਅਰਥਾਤ ਤੁਸੀਂ ਓਹਨਾਂ (ਦੇ ਮਾਸ) ਦਾ ਕੁਝ ਹਿੱਸਾ ਖਾ ਵੀ ਜਾਂਦੇ ਹੋ ।੬।

وَلَكُمْ فِيْهَا جَمَالٌ حِيْنَ تُرِيْحُوْنَ وَحِيْنَ تَسْرَحُوْنَ ۝٧

ਅਤੇ (ਇਸ ਤੋਂ ਛੁੱਟ) ਜਦ ਤੁਸੀਂ ਓਹਨਾਂ ਨੂੰ ਚਾਰ ਕੇ ਸ਼ਾਮ ਵੇਲੇ (ਓਹਨਾਂ ਦੇ ਟਿਕਾਣਿਆਂ ਵਲ) ਵਾਪਸ ਮੋੜਦੇ ਹੋ, ਤਾਂ ਉਸ ਵਿਚ ਇਕ ਕਿਸਮ ਦੀ ਸਜਾਵਟ ਦਾ ਸਾਧਨ ਹੁੰਦਾ ਹੈ। ਇਸੇ ਤਰ੍ਹਾਂ ਉਸ ਵੇਲੇ ਵੀ, ਜਦ ਕਿ ਤੁਸੀਂ ਓਹਨਾਂ ਨੂੰ (ਸਵੇਰ-ਵੇਲੇ) ਚੁੱਗਣ ਲਈ (ਆਜ਼ਾਦ) ਛੱਡਦੇ ਹੋ, ਤਾਂ (ਉਦੋਂ ਵੀ ਤੁਹਾਡੇ ਲਈ ਸਜਾਵਟ ਦਾ ਸਾਧਨ ਹੁੰਦਾ ਹੈ) ।੭।

وَتَحْمِلُ اَثْقَالَكُمْ اِلٰى بَلَدٍ لَّمْ تَكُوْنُوْا بٰلِغِيْهِ اِلَّا بِشِقِّ الْاَنْفُسِ ؕ اِنَّ رَبَّكُمْ لَرَءُوْفٌ رَّحِيْمٌ ۝٨

ਅਤੇ ਓਹ ਤੁਹਾਡੇ ਭਾਰ ਢੋ ਢੋ ਕੇ (ਦੂਰ ਦੁਰੇਡੇ ਦੇ) ਸ਼ਹਿਰਾਂ ਤਕ ਵੀ ਲੈ ਜਾਂਦੇ ਹਨ, ਜਿੱਥੋਂ ਤਕ ਤੁਸੀਂ ਆਪਣੇ ਆਪ ਨੂੰ ਬਿਪਤਾ ਵਿਚ ਪਾਏ ਬਿਨਾਂ ਨਹੀਂ ਲੈ ਜਾ ਸਕਦੇ ਸੀ। ਬੇਸ਼ੱਕ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਵੱਡਾ ਪ੍ਰੇਮ ਕਰਨ ਵਾਲਾ ਤੇ ਕਿਰਪਾ-ਨਿਧਾਨ ਹੈ ।੮।

وَّالْخَيْلَ وَالْبِغَالَ وَالْحَمِيْرَ لِتَرْكَبُوْهَا وَزِيْنَةً ۗ وَيَخْلُقُ مَا لَا تَعْلَمُوْنَ ۝٩

ਅਤੇ ਉਸ ਨੇ ਘੋੜਿਆਂ, ਖੱਚਰਾਂ ਤੇ ਖੋਤਿਆਂ ਨੂੰ (ਵੀ) ਤੁਹਾਡੀ ਸਵਾਰੀ ਤੇ ਸਜਧਜ ਲਈ (ਸਾਜਿਆ ਹੈ) ਅਤੇ (ਅੱਗੋਂ ਵੀ ਉਹ ਤੁਹਾਡੇ ਵਾਸਤੇ ਸਵਾਰੀ ਦੇ ਹੋਰ ਕਈ ਸਾਧਨ[1])—ਜਿਨ੍ਹਾਂ ਨੂੰ ਤੁਸੀਂ (ਅਜੇ) ਨਹੀਂ ਜਾਣਦੇ—ਹੋਂਦ ਵਿਚ ਲਿਆਏਗਾ।੯।

وَعَلَى اللّٰهِ قَصْدُ السَّبِيْلِ وَمِنْهَا جَآئِرٌ ۗ وَلَوْ شَآءَ لَهَدٰىكُمْ اَجْمَعِيْنَ ۝١٠ ع

ਅਤੇ (ਤੁਹਾਨੂੰ) ਧਰਮ ਦਾ ਸਿੱਧਾ ਮਾਰਗ (ਦੱਸਣਾ ਵੀ) ਅੱਲਾਹ ਦੇ ਹੀ ਜ਼ਿੰਮੇ ਹੈ ਅਤੇ (ਇਸ ਦੀ ਲੋੜ ਇਸ ਲਈ ਹੈ ਕਿ) ਓਹਨਾਂ (ਧਰਮ ਦੇ ਮਾਰਗਾਂ) ਵਿੱਚੋਂ ਕਈ ਵਿੰਗੇ-ਟੇਢੇ (ਹੁੰਦੇ) ਹਨ, ਪਰ ਜੇ ਉਹ (ਅੱਲਾਹ) ਆਪਣੀ ਇੱਛਾ (ਧੱਕੇ ਨਾਲ) ਲਾਗੂ ਕਰਨਾ ਚਾਹੁੰਦਾ, ਤਾਂ ਤੁਸਾਂ ਸਾਰਿਆਂ ਨੂੰ ਹੀ ਸੁਮਾਰਗ ਵਲ ਲਾ ਦਿੰਦਾ।੧੦। (ਰਕੂਅ ੧)

هُوَ الَّذِيْٓ اَنْزَلَ مِنَ السَّمَآءِ مَآءً لَّكُمْ مِّنْهُ شَرَابٌ وَّمِنْهُ شَجَرٌ فِيْهِ تُسِيْمُوْنَ ۝١١

(ਅੱਲਾਹ) ਉਹੋ ਹੈ, ਜਿਸ ਨੇ ਬੱਦਲਾਂ ਤੋਂ ਮੀਂਹ ਵਰ੍ਹਾਇਆ ਹੈ, ਉਸੇ ਵਿੱਚੋਂ ਹੀ ਤੁਹਾਨੂੰ ਪੀਣ ਵਾਸਤੇ ਪਾਣੀ (ਮਿਲਦਾ) ਹੈ, ਅਰਥਾਤ ਉਸੇ ਤੋਂ ਓਹ ਰੁੱਖ (ਉਪਜਦੇ ਹਨ), ਜਿਨ੍ਹਾਂ ਤੋਂ ਤੁਸੀਂ (ਪਸ਼ੂਆਂ ਨੂੰ) ਚਾਰਦੇ ਹੋ।੧੧।

يُنْۢبِتُ لَكُمْ بِهِ الزَّرْعَ وَالزَّيْتُوْنَ وَالنَّخِيْلَ وَالْاَعْنَابَ وَمِنْ كُلِّ الثَّمَرٰتِ ۗ اِنَّ فِيْ ذٰلِكَ لَاٰيَةً لِّقَوْمٍ يَّتَفَكَّرُوْنَ ۝١٢

ਉਹ ਇਸ ਰਾਹੀਂ ਤੁਹਾਡੇ ਲਈ ਖੇਤੀ, ਜ਼ੈਤੂਨ, ਖਜੂਰਾਂ ਦੇ ਰੁੱਖ, ਅੰਗੂਰਾਂ ਦੀਆਂ ਵੱਲਾਂ ਤੇ (ਹੋਰ) ਕਈ ਕਿਸਮ ਦੇ ਫਲ ਪੈਦਾ ਕਰਦਾ ਹੈ। ਓਹਨਾਂ ਲੋਕਾਂ ਲਈ, ਜੋ ਸੋਚ-ਵਿਚਾਰ ਤੋਂ ਕੰਮ ਲੈਂਦੇ ਹਨ, ਇਸ ਵਿਚ ਨਿਰਸੰਦੇਹ ਇਕ (ਸਪਸ਼ਟ) ਚਮਤਕਾਰ (ਵਿਦਮਾਨ) ਹੈ।੧੨।

وَسَخَّرَ لَكُمُ الَّيْلَ وَالنَّهَارَ ۙ وَالشَّمْسَ وَالْقَمَرَ ۗ وَالنُّجُوْمُ مُسَخَّرٰتٌۢ بِاَمْرِهٖ ۗ اِنَّ فِيْ ذٰلِكَ لَاٰيٰتٍ

ਅਤੇ ਉਸ ਨੇ ਰਾਤ ਤੇ ਦਿਨ ਨੂੰ ਅਤੇ ਸੂਰਜ ਤੇ ਚੰਨ ਨੂੰ ਤੁਹਾਡੀ ਸੇਵਾ ਉੱਤੇ ਲਾਇਆ ਹੋਇਆ ਹੈ ਅਤੇ ਹੋਰ ਸਾਰੇ ਤਾਰੇ (ਵੀ) ਉਸ ਦੀ ਆਗਿਆ ਨਾਲ (ਤੁਹਾਡੀ) ਟਹਿਲ-ਸੇਵਾ ਕਮਾ ਰਹੇ ਹਨ।

[1]ਇਸ ਆਇਤ ਵਿਚ ਰੇਲਾਂ, ਸਟੀਮਰ, ਜਹਾਜ਼ਾਂ ਤੇ ਹਵਾਈ ਜਹਾਜ਼ਾਂ, ਮੋਟਰਾਂ ਆਦਿ ਦੀ ਸਾਫ਼ ਤੌਰ ਤੇ ਪੇਸ਼ਗੋਈ ਵਰਣਨ ਹੈ।

لِّقَوْمٍ يَّعْقِلُوْنَ ۝١٢

ਜੋ ਓਹਨਾਂ ਲੋਕਾਂ ਲਈ ਜੋ ਸੋਚ-ਵਿਚਾਰ ਤੋਂ ਕੰਮ ਲੈਂਦੇ ਹਨ, ਇਸ ਵਿਚ ਨਿਰਸੰਦੇਹ ਵੱਡੇ ਚਮਤਕਾਰ (ਵਿਦਮਾਨ) ਹਨ ।੧੩।

وَمَا ذَرَاَ لَكُمْ فِي الْاَرْضِ مُخْتَلِفًا اَلْوَانُهٗ ۭ اِنَّ فِيْ ذٰلِكَ لَاٰيَةً لِّقَوْمٍ يَّذَّكَّرُوْنَ ۝١٣

ਅਤੇ ਜੋ ਅੱਡ ਅੱਡ ਕਿਸਮ ਦੀਆਂ ਚੀਜ਼ਾਂ ਉਸ ਨੇ ਤੁਹਾਡੇ ਵਾਸਤੇ ਇਸ ਧਰਤੀ ਵਿਚ ਉਤਪੰਨ ਕੀਤੀਆਂ ਹੋਈਆਂ ਹਨ, (ਓਹ ਸਭ ਤੁਹਾਡੇ ਕੰਮ ਆ ਰਹੀਆਂ ਹਨ ।) ਓਹਨਾਂ (ਚੀਜ਼ਾਂ ਦੀ ਸਾਜਨਾ) ਵਿਚ (ਵੀ) ਓਹਨਾਂ ਲੋਕਾਂ ਲਈ ਜੋ ਸੋਚ-ਵਿਚਾਰ ਤੋਂ ਕੰਮ ਲੈਂਦੇ ਹਨ, ਨਿਰਸੰਦੇਹ ਇਕ ਚਮਤਕਾਰ (ਵਿਦਮਾਨ) ਹੈ ।੧੪।

وَهُوَ الَّذِيْ سَخَّرَ الْبَحْرَ لِتَاْكُلُوْا مِنْهُ لَحْمًا طَرِيًّا وَّتَسْتَخْرِجُوْا مِنْهُ حِلْيَةً تَلْبَسُوْنَهَا ۚ وَتَرَى الْفُلْكَ مَوَاخِرَ فِيْهِ وَلِتَبْتَغُوْا مِنْ فَضْلِهٖ وَلَعَلَّكُمْ تَشْكُرُوْنَ ۝١٤

ਉਸੇ ਨੇ ਹੀ ਸਮੁੰਦਰਾਂ ਨੂੰ ਵੀ (ਬਿਨਾਂ ਕਿਸੇ ਭਾੜੇ ਦੇ ਤੁਹਾਡੀ) ਸੇਵਾ ਉੱਤੇ ਲਾਇਆ ਹੋਇਆ ਹੈ; ਤਾਂ ਜੁ ਤੁਸੀਂ ਓਹਨਾਂ ਵਿੱਚੋਂ (ਮੱਛੀਆਂ ਦਾ) ਤਾਜ਼ਾ ਮਾਸ ਖਾ ਸਕੋ ਅਤੇ ਓਹਨਾਂ ਵਿੱਚੋਂ ਗਹਿਣਿਆਂ (ਦੇ ਸਾਧਨਾਂ ਨੂੰ) ਵੀ ਕੱਢ ਸਕੋ; ਜਿਨ੍ਹਾਂ ਨੂੰ ਤੁਸੀਂ ਪਾਉਂਦੇ ਹੋ । ਹੇ (ਸ੍ਰੋਤੇ !) ਤੂੰ ਓਹਨਾਂ ਵਿਚ ਬੇੜੀਆਂ ਨੂੰ ਪਾਣੀ ਚੀਰਦੇ (ਤੇ ਜ਼ੋਰ ਨਾਲ ਚਲਦਿਆਂ) ਵੇਖਦਾ ਹੈਂ । (ਜੋ ਇਸ ਲਈ ਚਲਦੀਆਂ ਹਨ ਕਿ ਤੁਸੀਂ ਸਮੁੰਦਰੀ ਸਫ਼ਰ ਕਰ ਸਕੋ ), ਅਰਥਾਤ ਤੁਸੀਂ ਉਸ ਪ੍ਰਭੂ ਦੀ ਹੋਰ (ਵੀ) ਕਿਰਪਾ ਨੂੰ ਡੂੰਢ ਸਕੋ; ਤਾਂ ਜੁ ਤੁਸੀਂ (ਉਸ ਦਾ) ਧੰਨਵਾਦ ਕਰ ਸੱਕੋ ।੧੫।

وَاَلْقٰى فِي الْاَرْضِ رَوَاسِيَ اَنْ تَمِيْدَ بِكُمْ وَاَنْهٰرًا وَّسُبُلًا لَّعَلَّكُمْ تَهْتَدُوْنَ ۝١٥

ਅਰਥਾਤ ਉਸੇ ਨੇ ਹੀ ਧਰਤੀ ਵਿਚ (ਅਚਲ) ਪਹਾੜ ਬਣਾਏ ਹੋਏ ਹਨ; ਤਾਂ ਜੁ ਓਹ (ਚਲ ਕੇ) ਤੁਹਾਨੂੰ ਕਿਸੇ ਚੱਕਰ ਵਿਚ ਨਾ ਫਸਾ ਦੇਣ,(ਅਰਥਾਤ ਉਸੇ ਨੇ ਹੀ ਤੁਹਾਡੇ ਲਈ) ਕਈ ਦਰਯਾ (ਵਗਾਏ ਹੋਏ ਹਨ) ਤੇ ਕਈ (ਥਲਾਂ ਦੇ) ਰਾਹ (ਵੀ ਬਣਾਏ ਹੋਏ ਹਨ); ਤਾਂ ਜੁ ਤੁਸੀਂ (ਵੱਡੇ ਸੌਖ ਨਾਲ ਆਪਣੇ ਟਿਕਾਣੇ ਤਕ ਪੁੱਜਣ ਦਾ) ਰਾਹ ਪ੍ਰਾਪਤ ਕਰ ਸੱਕੋ ।੧੬।

وَعَلٰمٰتٍ ؕ وَبِالنَّجْمِ هُمْ يَهْتَدُوْنَ ﴿۱۷﴾

ਅਤੇ (ਇਸ ਤੋਂ ਛੁੱਟ ਉਸ ਨੇ) ਕਈ ਹੋਰ ਚਿਹਨ-ਚੱਕਰ ਵੀ (ਸਥਾਪਨ ਕੀਤੇ ਹੋਏ ਹਨ) ਤੇ ਤਾਰਿਆਂ ਰਾਹੀਂ ਵੀ ਓਹ (ਲੋਕ) ਰਾਹ ਪ੍ਰਾਪਤ ਕਰਦੇ ਹਨ ।੧੭।

اَفَمَنْ يَّخْلُقُ كَمَنْ لَّا يَخْلُقُ ؕ اَفَلَا تَذَكَّرُوْنَ ﴿۱۸﴾

ਸੋ (ਤੁਸੀਂ ਆਪ ਹੀ ਦੱਸੋ ਤਾਂ ਸਹੀ ਕਿ) ਕੀ ਜੋ ਰਚਨਹਾਰ ਹੈ, ਉਹ ਉਸ ਜਿਹਾ ਹੋ ਸਕਦਾ ਹੈ, ਜੋ (ਕੁਝ ਵੀ) ਰਚਨਾ ਰਚਾ ਨਹੀਂ ਸਕਦਾ । ਤੁਸੀਂ ਫੇਰ (ਵੀ) ਕਿਉਂ ਨਹੀਂ ਸਮਝਦੇ ? ।੧੮।

وَاِنْ تَعُدُّوْا نِعْمَةَ اللّٰهِ لَا تُحْصُوْهَا ؕ اِنَّ اللّٰهَ لَغَفُوْرٌ رَّحِيْمٌ ﴿۱۹﴾

ਜੇ ਤੁਸੀਂ ਅੱਲਾਹ ਦੇ ਉਪਕਾਰ ਗਿਣਨ ਲੱਗੋ, ਤਾਂ ਤੁਸੀਂ (ਕਦੇ ਵੀ) ਓਹਨਾਂ ਦਾ ਅੰਤ ਨਹੀਂ ਪਾ ਸਕੋਗੇ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ (ਤੇ) ਕਿਰਪਾ-ਨਿਧਾਨ ਹੈ ।੧੯।

وَاللّٰهُ يَعْلَمُ مَا تُسِرُّوْنَ وَمَا تُعْلِنُوْنَ ﴿۲۰﴾

ਅਤੇ ਜੋ ਕੁਝ ਤੁਸੀਂ ਲੁਕਾਉਂਦੇ ਹੋ, ਜਾਂ ਪਰਗਟ ਕਰਦੇ ਹੋ, ਅੱਲਾਹ (ਸਭ) ਤੋਂ ਚੰਗੀ ਤਰ੍ਹਾਂ ਗਿਆਤ ਹੈ ।੨੦।

وَالَّذِيْنَ يَدْعُوْنَ مِنْ دُوْنِ اللّٰهِ لَا يَخْلُقُوْنَ شَيْـًٔا وَّهُمْ يُخْلَقُوْنَ ﴿۲۱﴾

ਅਤੇ ਓਹ ਲੋਕ ਅੱਲਾਹ ਤੋਂ ਛੁੱਟ ਜਿਨ੍ਹਾਂ (ਬਣਾਉਟੀ ਇਸ਼ਟਾਂ) ਦੀ ਪੂਜਾ ਕਰਦੇ ਹਨ, ਓਹ ਕੁਝ (ਵੀ) ਰਚਨਾ ਨਹੀਂ ਰਚਾ ਸਕਦੇ ਅਤੇ (ਇਸ ਤੋਂ ਵੀ ਵਧੀਕ ਇਹ ਗੱਲ ਹੈ ਕਿ) ਓਹ ਆਪ ਵੀ ਸਾਜੇ ਗਏ ਹਨ ।੨੧।

اَمْوَاتٌ غَيْرُ اَحْيَآءٍ ۚ وَمَا يَشْعُرُوْنَ ۙ اَيَّانَ يُبْعَثُوْنَ ﴿۲۲﴾ ع

ਓਹ (ਸਾਰੇ ਹੀ) ਨਿਰਜੀਵ ਹਨ, ਨਾ ਕਿ ਸੁਰਜੀਵ, ਅਰਥਾਤ ਓਹ (ਇਹ ਵੀ) ਨਹੀਂ ਜਾਣਦੇ ਕਿ ਓਹਨਾਂ ਨੂੰ (ਮੁੜ) ਕਦ ਉਠਾਇਆ ਜਾਏਗਾ ।੨੨।

(ਰਕੂਅ ੨)

اِلٰهُكُمْ اِلٰهٌ وَّاحِدٌ ۚ فَالَّذِيْنَ لَا يُؤْمِنُوْنَ بِالْاٰخِرَةِ قُلُوْبُهُمْ مُّنْكِرَةٌ وَّهُمْ مُّسْتَكْبِرُوْنَ ﴿۲۳﴾

(ਸੋ ਤੁਸੀਂ ਇਹ ਗੱਲ ਚੰਗੀ ਤਰ੍ਹਾਂ ਯਾਦ ਰੱਖੋ ਕਿ) ਤੁਹਾਡਾ ਇਸ਼ਟ ਇੱਕੋ ਇਕ (ਪ੍ਰਭੂ) ਹੀ ਹੈ ਅਤੇ ਜਿਨ੍ਹਾਂ ਲੋਕਾਂ ਨੂੰ ਕਿਆਮਤ ਤੇ ਨਿਸ਼ਚਾ ਨਹੀਂ ਹੈ, ਓਹਨਾਂ ਦੇ ਮਨ (ਸੱਚ ਤੋਂ) ਅਗਿਆਤ ਹਨ ਅਤੇ ਓਹ ਅਭਿਮਾਨ ਤੋਂ ਕੰਮ ਲੈ ਰਹੇ ਹਨ ।੨੩।

لَا جَرَمَ اَنَّ اللّٰهَ يَعْلَمُ مَا يُسِرُّوْنَ وَمَا يُعْلِنُوْنَ ؕ
اِنَّهٗ لَا يُحِبُّ الْمُسْتَكْبِرِيْنَ ﴿۲۳﴾

ਇਹ ਪੱਕੀ ਗੱਲ ਹੈ ਕਿ ਜੋ ਕੁਝ ਓਹ ਲੋਕ ਗੁਪਤ (ਢੰਗ ਨਾਲ) ਕਰਦੇ ਹਨ, ਅੱਲਾਹ (ਉਸ ਦਾ ਵੀ) ਜਾਣਨਹਾਰ ਹੈ ਤੇ ਜੋ ਕੁਝ ਓਹ ਪਰਗਟ (ਢੰਗ ਨਾਲ) ਕਰਦੇ ਹਨ, ਉਸ ਦਾ ਵੀ ਅੱਲਾਹ ਜਾਣਨਹਾਰ ਹੈ। ਉਹ (ਪ੍ਰਭੂ) ਅਭਿਮਾਨੀਆਂ ਨੂੰ ਕਦੇ ਵੀ ਪਸੰਦ ਨਹੀਂ ਕਰਦਾ।੨੪।

وَاِذَا قِيْلَ لَهُمْ مَّاذَآ اَنْزَلَ رَبُّكُمْ ۙ قَالُوْٓا اَسَاطِيْرُ
الْاَوَّلِيْنَ ﴿۲۵﴾

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ (ਕਿ) ਉਹ (ਬਾਣੀ) ਜੋ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਉਤਾਰੀ ਹੈ, ਕੇਹੀ (ਸ਼ਾਨਦਾਰ) ਹੈ, ਤਾਂ ਓਹ ਇਹ ਕਹਿੰਦੇ ਹਨ (ਕਿ ਇਹ ਅੱਲਾਹ ਦੀ ਬਾਣੀ ਨਹੀਂ ਹੈ; ਸਗੋਂ) ਇਹ ਤਾਂ ਪਹਿਲੇ ਲੋਕਾਂ ਦੀਆਂ ਕਹਾਣੀਆਂ ਹਨ।੨੫।

لِيَحْمِلُوْٓا اَوْزَارَهُمْ كَامِلَةً يَّوْمَ الْقِيٰمَةِ ۙ وَمِنْ اَوْزَارِ
الَّذِيْنَ يُضِلُّوْنَهُمْ بِغَيْرِ عِلْمٍ ؕ اَلَا سَآءَ مَا يَزِرُوْنَ ﴿۲۶﴾ ع

(ਇਸ ਧੋਖੇਬਾਜ਼ੀ ਦਾ ਇਹ ਸਿੱਟਾ ਨਿਕਲੇਗਾ ਕਿ) ਓਹ ਕਿਆਮਤ ਦੇ ਦਿਹਾੜੇ ਆਪਣੇ ਭਾਰ ਵੀ (ਪੂਰੇ) ਪੂਰੇ ਚੁੱਕਣਗੇ ਅਤੇ ਏਹਨਾਂ ਅਗਿਆਨੀਆਂ ਦਾ ਭਾਰ ਵੀ ਓਹਨਾਂ ਨੂੰ ਹੀ ਚੁੱਕਣਾ ਪਏਗਾ, ਜਿਨ੍ਹਾਂ ਨੂੰ ਓਹ ਕੁਰਾਹੇ ਪਾ ਰਹੇ ਹਨ। ਸੁਣੋ! ਜੋ ਭਾਰ ਓਹ ਚੁੱਕ ਰਹੇ ਹਨ, ਉਹ ਵੱਡਾ ਭੈੜਾ ਹੈ।੨੬।

(ਰਕੂਅ ੩)

قَدْ مَكَرَ الَّذِيْنَ مِنْ قَبْلِهِمْ فَاَتَى اللّٰهُ بُنْيَانَهُمْ مِّنَ
الْقَوَاعِدِ فَخَرَّ عَلَيْهِمُ السَّقْفُ مِنْ فَوْقِهِمْ وَاَتٰىهُمُ
الْعَذَابُ مِنْ حَيْثُ لَا يَشْعُرُوْنَ ﴿۲۷﴾

ਜੋ ਲੋਕ ਓਹਨਾਂ ਤੋਂ ਪਹਿਲਾਂ ਸਨ, ਓਹਨਾਂ ਨੇ (ਵੀ ਆਪੋ ਆਪਣੇ ਸਮੇਂ ਦੇ ਨਬੀਆਂ ਦੇ ਵਿਰੁੱਧ) ਕਈ ਗੋਂਦਾਂ ਗੁੰਦੀਆਂ ਸਨ, ਜਿਨ੍ਹਾਂ ਦੇ ਸਿੱਟੇ ਵਿਚ ਅੱਲਾਹ ਓਹਨਾਂ ਦੀਆਂ (ਗੋਂਦਾਂ ਦੀਆਂ) ਇਮਾਰਤਾਂ ਦੀਆਂ ਨੀਂਹਾਂ ਵੱਲੋਂ—(ਓਹਨਾਂ ਨੂੰ ਨਸ਼ਟ ਕਰਨ ਲਈ) ਆਇਆ ਸੀ, ਜਿਸ ਕਰਕੇ ਓਹਨਾਂ ਉੱਤੇ ਛੱਤਾਂ ਆ ਡਿੱਗੀਆਂ ਸਨ, ਅਰਥਾਤ (ਉਸ ਦਾ ਇਹ) ਕਸ਼ਟ ਓਹਨਾਂ ਉੱਤੇ ਅਜਿਹੇ ਰਾਹ ਤੋਂ ਆਇਆ ਸੀ, ਜਿਸ ਨੂੰ ਓਹ ਜਾਣਦੇ ਵੀ ਨਹੀਂ ਸਨ।੨੭।

ثُمَّ يَوْمَ الْقِيٰمَةِ يُخْزِيْهِمْ وَيَقُوْلُ اَيْنَ شُرَكَآءِيَ الَّذِيْنَ كُنْتُمْ تُشَآقُّوْنَ فِيْهِمْ ؕ قَالَ الَّذِيْنَ اُوْتُوا الْعِلْمَ اِنَّ الْخِزْيَ الْيَوْمَ وَالسُّوْٓءَ عَلَى الْكٰفِرِيْنَ ﴿۲۸﴾

ਫੇਰ ਉਹ ਕਿਆਮਤ ਦੇ ਦਿਹਾੜੇ ਓਹਨਾਂ ਨੂੰ ਹੀਣਾ ਕਰੇਗਾ ਤੇ ਇਹ ਕਹੇਗਾ ਕਿ (ਹੁਣ) ਕਿੱਥੇ ਹਨ (ਤੁਹਾਡੇ ਆਪੇ ਘੜੇ) ਮੇਰੇ ਉਹ ਸ਼ਰੀਕ, ਜਿਨ੍ਹਾਂ ਦੇ ਕਾਰਣ ਤੁਸੀਂ (ਮੇਰੇ ਨਬੀਆਂ ਨਾਲ) ਵੈਰ ਕਮਾਉਂਦੇ ਤੇ ਵਿਰੋਧ ਕਰਦੇ ਸੀ, (ਅਰਥਾਤ) ਜਿਨ੍ਹਾਂ ਨੂੰ ਇਸ ਦਾ ਗਿਆਨ ਦਿੱਤਾ ਗਿਆ ਹੈ, ਓਹ (ਉਸ ਸਮੇਂ) ਇਹ ਆਖਣਗੇ ਕਿ ਅੱਜ ਇਨਕਾਰੀਆਂ ਉੱਤੇ ਨਿਰਸੰਦੇਹ ਹੀਣਤਾ ਤੇ ਬਿਪਤਾ (ਆਉਣ ਵਾਲੀ) ਹੈ ।੨੮।

الَّذِيْنَ تَتَوَفّٰىهُمُ الْمَلٰٓئِكَةُ ظَالِمِيْٓ اَنْفُسِهِمْ ۪ فَاَلْقَوُا السَّلَمَ مَا كُنَّا نَعْمَلُ مِنْ سُوْٓءٍ ؕ بَلٰٓى اِنَّ اللّٰهَ عَلِيْمٌۢ بِمَا كُنْتُمْ تَعْمَلُوْنَ ﴿۲۹﴾

(ਓਹਨਾਂ ਇਨਕਾਰੀਆਂ ਉੱਤੇ) ਜਿਨ੍ਹਾਂ ਦੇ ਪ੍ਰਾਣਾਂ ਨੂੰ ਜਮਦੂਤ ਉਸ ਸਮੇਂ—ਜਦ ਕਿ ਓਹ ਆਪਣੇ ਆਪ ਉੱਤੇ ਜ਼ੁਲਮ ਕਮਾ ਰਹੇ ਹੁੰਦੇ ਹਨ—ਕੱਢਦੇ ਹਨ; ਤਾਂ ਓਹ (ਇਹ ਕਹਿ ਕੇ) ਸੁਲਹ ਦੀ ਅਭਿਲਾਖਾ ਕਰਦੇ ਹਨ (ਕਿ) ਅਸੀਂ ਤਾਂ ਕੋਈ (ਵੀ) ਬੁਰਾਈ (ਦਾ ਕੰਮ) ਨਹੀਂ ਕ਼ੀਤਾ ਕਰਦੇ ਸੀ । (ਤਾਂ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਇਹ ਇਸ ਤਰ੍ਹਾਂ ਨਹੀਂ ਹੈ; ਸਗੋਂ (ਇਸ ਦੇ ਉੱਕਾ ਹੀ ਉਲਟ ਹੈ । ਯਾਦ ਰੱਖੋ ਕਿ) ਜੋ ਕੁਝ ਤੁਸੀਂ ਕਰਦੇ ਸੀ, ਅੱਲਾਹ ਉਸ ਦਾ ਜਾਣਨਹਾਰ ਹੈ ।੨੯।

فَادْخُلُوْٓا اَبْوَابَ جَهَنَّمَ خٰلِدِيْنَ فِيْهَا ؕ فَلَبِئْسَ مَثْوَى الْمُتَكَبِّرِيْنَ ﴿۳۰﴾

ਇਸ ਲਈ (ਹੁਣ) ਤੁਸੀਂ ਨਰਕ ਦੇ ਦਰਵਾਜ਼ਿਆਂ ਥਾਣੀਂ (ਉਸ ਵਿਚ ਲੰਮੇ ਸਮੇਂ ਦਾ ਟਿਕਾਣਾ ਬਣਾਉਂਦੇ ਹੋਏ) ਚਲੇ ਜਾਓ; ਕਿਉਂਕਿ ਅਭਿਮਾਨੀਆਂ ਦਾ ਟਿਕਾਣਾ ਵੱਡਾ ਭੈੜਾ (ਹੁੰਦਾ) ਹੈ ।੩੦।

وَقِيْلَ لِلَّذِيْنَ اتَّقَوْا مَاذَآ اَنْزَلَ رَبُّكُمْ ؕ قَالُوْا خَيْرًا ؕ لِلَّذِيْنَ اَحْسَنُوْا فِيْ هٰذِهِ الدُّنْيَا حَسَنَةٌ ؕ وَلَدَارُ

ਅਤੇ (ਜਦ) ਸੰਜਮੀਆਂ ਨੂੰ ਇਹ ਕਿਹਾ ਗਿਆ ਸੀ ਕਿ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਕੇਹੀ (ਸ਼ਾਨਦਾਰ ਬਾਣੀ) ਉਤਾਰੀ ਹੈ (ਤਾਂ) ਓਹਨਾਂ ਨੇ ਇਹ ਕਿਹਾ ਸੀ ਕਿ (ਹਾਂ, ਹਾਂ ਕੇਹੀ) ਸੋਹਣੀ (ਬਾਣੀ) ਹੈ । ਜੋ ਭਲੇ ਪੁਰਖ ਹਨ, ਓਹਨਾਂ ਲਈ ਇਸ ਲੋਕ (ਦੇ ਜੀਵਨ) ਵਿਚ (ਵੀ) ਭਲਾਈ (ਨਿਆਮਤ) ਹੈ

الْاٰخِرَةِ خَيْرٌ ۚ وَلَنِعْمَ دَارُ الْمُتَّقِيْنَ ۝٣٠

ਅਤੇ ਪਰਲੋਕ ਦਾ ਘਰ (ਤਾਂ ਓਹਨਾਂ ਵਾਸਤੇ) ਹੋਰ ਵੀ ਚੰਗਾ ਹੋਵੇਗਾ, ਅਰਥਾਤ ਸੰਜਮੀਆਂ ਦਾ ਘਰ ਤਾਂ ਨਿਰਸੰਦੇਹ ਵੱਡਾ ਚੰਗਾ (ਹੁੰਦਾ) ਹੈ ।੩੧।

جَنّٰتُ عَدْنٍ يَّدْخُلُوْنَهَا تَجْرِيْ مِنْ تَحْتِهَا الْاَنْهٰرُ لَهُمْ فِيْهَا مَا يَشَآءُوْنَ ۗ كَذٰلِكَ يَجْزِي اللّٰهُ الْمُتَّقِيْنَ ۝٣١

(ਉਹ ਘਰ) ਸਦਾ (ਦੇ ਵਾਸੇ) ਦੇ ਸਵਰਗ (ਹਨ), ਜਿਨ੍ਹਾਂ ਵਿਚ ਓਹ ਦਾਖ਼ਲ ਹੋਣਗੇ, ਓਹਨਾਂ (ਸਵਰਗਾਂ) ਹੇਠ ਨਹਿਰਾਂ ਵਗਦੀਆਂ ਹੋਣਗੀਆਂ, ਓਹਨਾਂ (ਸਵਰਗਾਂ) ਵਿਚ ਓਹ ਜੋ ਕੁਝ ਚਾਹੁਣਗੇ, ਓਹਨਾਂ ਨੂੰ ਪ੍ਰਾਪਤ ਹੋ ਜਾਇਆ ਕਰੇਗਾ । (ਯਾਦ ਰੱਖੋ ਕਿ) ਸੰਜਮੀਆਂ ਨੂੰ ਅੱਲਾਹ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦਾ ਹੈ ।੩੨।

الَّذِيْنَ تَتَوَفّٰهُمُ الْمَلٰٓئِكَةُ طَيِّبِيْنَ ۙ يَقُوْلُوْنَ سَلٰمٌ عَلَيْكُمُ ۙ ادْخُلُوا الْجَنَّةَ بِمَا كُنْتُمْ تَعْمَلُوْنَ ۝٣٢

(ਓਹਨਾਂ ਸੰਜਮੀਆਂ ਨੂੰ) ਜਿਨ੍ਹਾਂ ਦੇ ਪ੍ਰਾਣ ਫ਼ਰਿਸ਼ਤੇ ਉਸ ਹਾਲ ਵਿਚ ਕਿ ਓਹ ਨਿਰਮਲ ਹੁੰਦੇ ਹਨ, (ਇਹ) ਕਹਿੰਦੇ ਹੋਏ ਕੱਢਦੇ ਹਨ ਕਿ (ਹੁਣ) ਤੁਹਾਡੇ ਲਈ ਸਲਾਮਤੀ (ਹੀ ਸਲਾਮਤੀ) ਹੈ । (ਲਓ ਤੁਸੀਂ ਹੁਣ ਆਪਣੇ ਭਲੇ) ਕਰਮਾਂ ਦੇ ਵਟਾਂਦਰੇ ਵਿਚ ਸਵਰਗ ਵਿਚ ਚਲੇ ਜਾਓ ।੩੩।

هَلْ يَنْظُرُوْنَ اِلَّآ اَنْ تَاْتِيَهُمُ الْمَلٰٓئِكَةُ اَوْ يَاْتِيَ اَمْرُ رَبِّكَ ۗ كَذٰلِكَ فَعَلَ الَّذِيْنَ مِنْ قَبْلِهِمْ ۗ وَمَا ظَلَمَهُمُ اللّٰهُ وَلٰكِنْ كَانُوْٓا اَنْفُسَهُمْ يَظْلِمُوْنَ ۝٣٣

ਏਹ (ਇਨਕਾਰੀ ਲੋਕ) ਇਸ ਗੱਲ ਤੋਂ ਛੁੱਟ ਹੋਰ ਕਿਸ ਦੀ ਉਡੀਕ ਕਰ ਰਹੇ ਹਨ ਕਿ ਫ਼ਰਿਸ਼ਤੇ ਓਹਨਾਂ ਵਲ (ਅਰਸ਼ੀ ਦੰਡ ਲੈ ਕੇ) ਆਉਣ, ਜਾਂ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ (ਨਿਆਂ ਪੂਰਬਕ ਫ਼ੈਸਲਾ ਕਰਨ ਵਾਲਾ) ਹੁਕਮ ਆ ਜਾਏ । ਇਸੇ ਤਰ੍ਹਾਂ ਏਹਨਾਂ ਤੋਂ ਪਹਿਲੇ (ਜੁਗਾਂ ਵਿਚ) ਹੋਏ ਲੋਕਾਂ ਨੇ ਵੀ ਕੀਤਾ ਸੀ । ਅੱਲਾਹ ਨੇ ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕੀਤਾ ਸੀ; ਸਗੋਂ ਓਹ ਆਪ ਹੀ ਆਪਣੇ ਆਪ ਉੱਤੇ ਜ਼ੁਲਮ ਕੀਤਾ ਕਰਦੇ ਸਨ ।੩੪।

فَاَصَابَهُمْ سَيِّاٰتُ مَا عَمِلُوْا وَحَاقَ بِهِمْ مَّا كَانُوْا بِهٖ يَسْتَهْزِءُوْنَ ۝٣٤ ع

ਸੋ ਓਹਨਾਂ ਦੀਆਂ ਕਰਨੀਆਂ ਹੀ ਓਹਨਾਂ ਨੂੰ ਭਰ-ਨੀਆਂ ਪਈਆਂ ਸਨ, ਅਰਥਾਤ ਜਿਸ (ਦੰਡ ਦੀ ਖ਼ਬਰ) ਦਾ ਓਹ ਮਖ਼ੌਲ ਉਡਾਇਆ ਕਰਦੇ ਸਨ, ਉਸ ਨੇ ਓਹਨਾਂ ਨੂੰ ਘੇਰ ਲਿਆ ਸੀ (ਤੇ ਨਸ਼ਟ ਕਰ ਦਿੱਤਾ ਸੀ) ।੩੫। (ਰਕੂਅ ੪)

وَقَالَ الَّذِينَ أَشْرَكُوا لَوْ شَاءَ اللَّهُ مَا عَبَدْنَا مِن دُونِهِ مِن شَيْءٍ نَّحْنُ وَلَا آبَاؤُنَا وَلَا حَرَّمْنَا مِن دُونِهِ مِن شَيْءٍ ۚ كَذَٰلِكَ فَعَلَ الَّذِينَ مِن قَبْلِهِمْ ۚ فَهَلْ عَلَى الرُّسُلِ إِلَّا الْبَلَاغُ الْمُبِينُ ۝

ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦਿੱਤੀ ਹੋਈ ਹੈ, ਓਹ (ਇਹ ਵੀ) ਕਹਿੰਦੇ ਹਨ ਕਿ ਜੇ ਅੱਲਾਹ (ਏਹੋ ਹੀ) ਚਾਹੁੰਦਾ (ਕਿ ਉਸ ਤੋਂ ਛੁੱਟ ਕਿਸੇ ਹੋਰ ਵਿਅਕਤੀ ਦੀ ਪੂਜਾ ਨਾ ਕੀਤੀ ਜਾਏ), ਤਾਂ ਨਾ ਅਸੀਂ (ਹੀ) ਉਸ ਤੋਂ ਛੁੱਟ ਕਿਸੇ ਹੋਰ ਚੀਜ਼ ਦੀ ਪੂਜਾ ਕਰਦੇ ਤੇ ਨਾ ਹੀ ਸਾਡੇ ਪਿਉ-ਦਾਦੇ (ਹੀ) **ਅਜਿਹਾ** ਕਰ ਸਕਦੇ, ਅਰਥਾਤ ਨਾ (ਹੀ) ਅਸੀਂ ਉਸ ਦੇ (ਹੁਕਮ ਤੋਂ) ਬਿਨਾਂ ਕਿਸੇ ਚੀਜ਼ ਨੂੰ (ਆਪਣੇ ਆਪ) ਹਰਾਮ ਸਮਝਦੇ। ਜੋ (ਲੋਕ) ਓਹਨਾਂ ਤੋਂ ਪਹਿਲਾਂ (ਸੱਚਾਈ ਦੇ ਵੈਰੀ) ਸਨ, ਓਹਨਾਂ ਨੇ (ਵੀ) ਅਜਿਹਾ ਹੀ ਕੀਤਾ ਸੀ, ਭਲਾ (ਓਹ ਇੰਨਾ ਵੀ ਨਹੀਂ ਸੋਚਦੇ ਕਿ) ਰਸੂਲਾਂ ਦੇ ਜ਼ਿੰਮੇ (ਪ੍ਰਭੂ ਦਾ ਸੁਨੇਹਾ) ਲੋਕਾਂ ਤਕ ਪਹੁੰਚਾ ਦੇਣ ਤੋਂ ਛੁੱਟ (ਹੋਰ) ਕੋਈ ਜ਼ਿੰਮੇਦਾਰੀ ਨਹੀਂ (ਹੁੰਦੀ)।੩੬।

وَلَقَدْ بَعَثْنَا فِي كُلِّ أُمَّةٍ رَّسُولًا أَنِ اعْبُدُوا اللَّهَ وَاجْتَنِبُوا الطَّاغُوتَ ۖ فَمِنْهُم مَّنْ هَدَى اللَّهُ وَمِنْهُم مَّنْ حَقَّتْ عَلَيْهِ الضَّلَالَةُ ۚ فَسِيرُوا فِي الْأَرْضِ فَانظُرُوا كَيْفَ كَانَ عَاقِبَةُ الْمُكَذِّبِينَ ۝

ਅਰਥਾਤ ਬੇਸ਼ੱਕ ਅਸੀਂ ਹਰੇਕ ਜਾਤੀ ਵਿਚ (ਕੋਈ ਨਾ ਕੋਈ) ਰਸੂਲ (ਇਹ ਹੁਕਮ ਦੇ ਕੇ) ਭੇਜਿਆ ਹੈ ਕਿ (ਹੇ ਲੋਕੋ !) ਤੁਸੀਂ ਅੱਲਾਹ ਦੀ ਹੀ ਬੰਦਗੀ ਕਰਦੇ ਰਿਹਾ ਕਰੋ ਅਤੇ ਹੱਦੋਂ ਟੱਪਣ ਵਾਲਿਆਂ[1] ਤੋਂ ਅੱਡ ਰਿਹਾ ਕਰੋ। ਇਸ ਤੇ ਓਹਨਾਂ ਵਿੱਚੋਂ ਕਈ (ਤਾਂ) ਅਜੇਹੇ (ਵੱਡੇ ਚੰਗੇ ਸਿਧ) ਹੋਏ ਸਨ ਕਿ ਅੱਲਾਹ ਨੇ ਓਹਨਾਂ ਨੂੰ ਸੁਮਾਰਗ ਵਲ ਲਾ ਦਿੱਤਾ ਸੀ, ਪਰ ਕਈ ਅਜੇਹੇ (ਹੋਏ ਸਨ) ਕਿ ਓਹਨਾਂ ਉੱਤੇ ਤਬਾਹੀ ਆ ਗਈ ਸੀ। ਸੋ ਤੁਸੀਂ (ਸਾਰੇ) ਜਗ ਦਾ ਰਟਨ ਕਰ ਕੇ ਵੇਖ ਲਓ ਕਿ ਸਾਡੇ ਨਬੀਆਂ ਦੇ ਨਿੰਦਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ।੩੭।

---

[1]ਅਰਬੀ ਭਾਸ਼ਾ ਵਿਚ "ਤਾਗ਼ੂਤ" ਦਾ ਅਰਥ ਬਾਗ਼ੀ ਹੈ, ਅਰਥਾਤ ਜੋ ਲੋਕਾਂ ਨੂੰ ਭਲਾਈ ਦੇ ਮਾਰਗ ਤੋਂ ਹਟਾਉਣ ਦਾ ਜਤਨ ਕਰੇ।

إِن تَحْرِصْ عَلَىٰ هُدَاهُمْ فَإِنَّ اللَّهَ لَا يَهْدِي مَن يُضِلُّ وَمَا لَهُم مِّن نَّاصِرِينَ ﴿٣٨﴾

(ਹੇ ਰਸੂਲ !) ਜੇ ਤੂੰ ਓਹਨਾਂ (ਲੋਕਾਂ) ਦੇ ਸੁਮਾਰਗ ਪ੍ਰਾਪਤ ਕਰਨ ਦਾ ਵੱਡਾ ਚਾਹਵਾਨ ਹੈਂ, ਤਾਂ (ਸਮਝ ਲੈ ਕਿ) ਜੋ ਲੋਕ (ਜਾਣ ਬੁਝ ਕੇ) ਦੂਜਿਆਂ ਨੂੰ ਕੁਰਾਹੇ ਪਾ ਰਹੇ ਹਨ, ਓਹਨਾਂ ਨੂੰ ਅੱਲਾਹ ਕਦੇ ਵੀ ਸੁਮਾਰਗ ਵਲ ਨਹੀਂ ਲਾਉਂਦਾ ਤੇ ਨਾ ਓਹਨਾਂ ਦਾ ਕੋਈ ਸਹਾਇਕ ਹੀ ਹੁੰਦਾ ਹੈ ।੩੮।

وَأَقْسَمُوا بِاللَّهِ جَهْدَ أَيْمَانِهِمْ لَا يَبْعَثُ اللَّهُ مَن يَمُوتُ بَلَىٰ وَعْدًا عَلَيْهِ حَقًّا وَلَٰكِنَّ أَكْثَرَ النَّاسِ لَا يَعْلَمُونَ ﴿٣٩﴾

ਅਤੇ ਓਹਨਾਂ ਨੇ ਅੱਲਾਹ ਦੀਆਂ ਵੱਡੀਆਂ ਜ਼ੋਰਦਾਰ ਕਸਮਾਂ ਚੁੱਕੀਆਂ ਹੋਈਆਂ ਹਨ (ਕਿ) ਜੋ (ਪ੍ਰਾਣੀ) ਮਰ ਜਾਂਦਾ ਹੈ, ਅੱਲਾਹ ਉਸ ਨੂੰ ਮੁੜ (ਕਦੇ ਵੀ) ਸੁਰਜੀਤ ਨਹੀਂ ਕਰੇਗਾ । (ਪਰ ਅਸਲੀਅਤ) ਇਹ ਨਹੀਂ ਹੈ । ਇਹ ਤਾਂ (ਇਕ ਅਜਿਹਾ) ਬਚਨ ਹੈ ਕਿ ਜਿਸ ਦੇ (ਪੂਰਾ ਕਰਨ) ਦਾ ਉਹ (ਪ੍ਰਭੂ) ਜ਼ਿੰਮੇਵਾਰ ਹੈ । ਹਾਂ, ਵਧੇਰੇ ਲੋਕ ਇਸ (ਅਸਲੀਅਤ) ਨੂੰ ਨਹੀਂ ਜਾਣਦੇ ।੩੯।

لِيُبَيِّنَ لَهُمُ الَّذِي يَخْتَلِفُونَ فِيهِ وَلِيَعْلَمَ الَّذِينَ كَفَرُوا أَنَّهُمْ كَانُوا كَاذِبِينَ ﴿٤٠﴾

(ਇਹ ਮੁੜ ਜੀਵਨ ਇਸ ਲਈ ਦਿੱਤਾ ਜਾਏਗਾ ਕਿ) ਤਾਂ ਜੁ ਓਹ ਓਹਨਾਂ ਉੱਤੇ ਇਸ (ਅਸਲੀਅਤ) ਨੂੰ ਪਰਗਟ ਕਰ ਸਕੇ, ਜਿਸ ਬਾਰੇ ਓਹ (ਅੱਜ ਕਲ) ਮਤਿਭੇਦ ਕਰ ਰਹੇ ਹਨ, ਅਰਥਾਤ ਜੋ ਲੋਕ ਇਨਕਾਰੀ ਹਨ, ਓਹਨਾਂ ਨੂੰ ਇਹ ਪਤਾ ਲਗ ਜਾਏ ਕਿ ਓਹ ਕੂੜਿਆਰ ਸਨ ।੪੦।

إِنَّمَا قَوْلُنَا لِشَيْءٍ إِذَا أَرَدْنَاهُ أَن نَّقُولَ لَهُ كُن فَيَكُونُ ﴿٤١﴾ ع

ਸਾਡਾ ਕੰਮ ਕਿਸੇ (**ਅਜਿਹਾ**) ਚੀਜ਼ ਬਾਰੇ ਜਿਸ (ਦੇ ਕਰਨ) ਦੀ ਅਸੀਂ ਇੱਛਾ ਕਰੀਏ, ਕੇਵਲ ਇਹ ਹੁੰਦਾ ਹੈ ਕਿ ਅਸੀਂ ਉਸ ਬਾਰੇ ਇਹ ਕਹਿ ਦਿੰਦੇ ਹਾਂ ਕਿ ਹੋ ਜਾ, ਤਾਂ ਉਹ ਹੋਂਦ ਵਿਚ ਆ ਜਾਂਦੀ ਹੈ ।੪੧। (ਰਕੂਅ ੫)

وَالَّذِينَ هَاجَرُوا فِي اللَّهِ مِن بَعْدِ مَا ظُلِمُوا لَنُبَوِّئَنَّهُمْ

ਅਤੇ ਜਿਨ੍ਹਾਂ ਲੋਕਾਂ ਨੇ, ਇਸ ਦੇ ਮਗਰੋਂ ਕਿ ਓਹਨਾਂ ਉੱਤੇ ਜ਼ੁਲਮ ਕੀਤਾ ਗਿਆ ਸੀ, ਅੱਲਾਹ ਵਾਸਤੇ ਦੇਸ-ਨਿਕਾਲਾ ਪਰਵਾਨ ਕੀਤਾ ਹੈ, (ਸਾਨੂੰ ਆਪਣੇ ਆਪ ਦੀ ਕਸਮ ਹੈ ਕਿ) ਅਸੀਂ ਓਹਨਾਂ ਨੂੰ ਜ਼ਰੂਰ ਇਸ ਲੋਕ ਵਿਚ ਚੰਗੀ ਥਾਂ ਦਿਆਂਗੇ ਅਤੇ (ਓਹਨਾਂ ਲਈ)

فِي الدُّنْيَا حَسَنَةً ۖ وَلَأَجْرُ الْآخِرَةِ أَكْبَرُ ۚ لَوْ كَانُوا
يَعْلَمُونَ ﴿٤١﴾

ਪਰਲੋਕ ਦਾ ਵਟਾਂਦਰਾ ਤਾਂ ਹੋਰ ਵੀ ਚੰਗਾ ਹੋਵੇਗਾ। ਕਾਸ਼, ਇਹ (ਇਨਕਾਰੀ ਇਸ ਅਸਲੀਅਤ ਨੂੰ) ਸਮਝ ਜਾਂਦੇ ।੪੨।

الَّذِينَ صَبَرُوا وَعَلَىٰ رَبِّهِمْ يَتَوَكَّلُونَ ﴿٤٢﴾

ਜੋ ਲੋਕ (ਜ਼ੁਲਮਾਂ ਦਾ ਨਿਸ਼ਾਨਾ ਬਣ ਕੇ ਵੀ) ਦ੍ਰਿੜ੍ਹ ਵਿਸ਼ਵਾਸੀ ਰਹੇ ਹਨ, ਅਰਥਾਤ (ਜੋ ਸਦਾ ਹੀ) ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਭਰੋਸਾ ਕਰਦੇ ਹਨ ।੪੩।

وَمَا أَرْسَلْنَا مِن قَبْلِكَ إِلَّا رِجَالًا نُّوحِي إِلَيْهِمْ ۚ فَسْئَلُوا
أَهْلَ الذِّكْرِ إِن كُنتُمْ لَا تَعْلَمُونَ ﴿٤٣﴾

ਅਤੇ ਅਸੀਂ ਤੈਥੋਂ ਪਹਿਲਾਂ (ਵੀ ਸਦਾ) ਪੁਰਖਾਂ ਨੂੰ ਹੀ ਆਪਣੇ ਰਸੂਲ ਥਾਪ ਕੇ ਭੇਜਿਆ ਕਰਦੇ ਸੀ (ਅਤੇ) ਅਸੀਂ ਓਹਨਾਂ ਉੱਤੇ ਅਕਾਸ਼ ਬਾਣੀ ਉਤਾਰਿਆ ਕਰਦੇ ਸੀ, ਅਰਥਾਤ (ਹੇ ਇਨਕਾਰੀਓ !) ਜੇ ਤੁਸੀਂ (ਇਸ ਅਸਲੀਅਤ ਤੋਂ) ਅਗਿਆਤ ਹੋ, ਤਾਂ ਉਸ (ਅੱਲਾਹ ਦੇ ਭੇਜੇ ਹੋਏ) ਉਪਦੇਸ਼ (ਨੂੰ ਮੰਨਣ) ਵਾਲਿਆਂ ਤੋਂ (ਹੀ) ਪੁੱਛ ਕੇ ਵੇਖ ਲਓ, (ਤਾਂ ਜੁ ਤੁਹਾਨੂੰ ਅਸਲੀਅਤ ਦਾ ਪਤਾ ਲਗ ਸਕੇ ) ।੪੪।

بِالْبَيِّنَاتِ وَالزُّبُرِ ۗ وَأَنزَلْنَا إِلَيْكَ الذِّكْرَ لِتُبَيِّنَ
لِلنَّاسِ مَا نُزِّلَ إِلَيْهِمْ وَلَعَلَّهُمْ يَتَفَكَّرُونَ ﴿٤٤﴾

ਅਸੀਂ ਓਹਨਾਂ ਨੂੰ ਸਪਸ਼ਟ ਚਮਤਕਾਰ ਤੇ (ਇਲਹਾਮੀ) ਲਿਖਤਾਂ ਦੇ ਕੇ (ਭੇਜਿਆ ਸੀ) ਅਤੇ ਤੇਰੇ ਉੱਤੇ ਅਸੀਂ ਇਹ (ਪੂਰਨ) ਉਪਦੇਸ਼ ਉਤਾਰਿਆ ਹੈ; ਤਾਂ ਜੁ ਤੂੰ ਸਾਰੇ ਲੋਕਾਂ ਨੂੰ ਉਹ (ਰੱਬੀ ਹੁਕਮ) ਜੋ (ਤੇਰੇ ਰਾਹੀਂ) ਓਹਨਾਂ ਵਲ ਉਤਾਰਿਆ ਗਿਆ ਹੈ, ਵਿਸਥਾਰ ਨਾਲ ਸੁਣਾ ਦੇ ਤੇ ਓਹ (ਇਸ ਤੇ) ਵੀਚਾਰ ਕਰ ਸਕਣ ।੪੫।

أَفَأَمِنَ الَّذِينَ مَكَرُوا السَّيِّئَاتِ أَن يَخْسِفَ اللَّهُ بِهِمُ
الْأَرْضَ أَوْ يَأْتِيَهُمُ الْعَذَابُ مِنْ حَيْثُ لَا يَشْعُرُونَ ﴿٤٥﴾

ਸੋ ਕੀ ਜੋ ਲੋਕ (ਤੇਰੇ ਵਿਰੁਧ) ਭੈੜੀਆਂ ਗੋਂਦਾਂ ਗੁੰਦਦੇ ਚਲੇ ਆ ਰਹੇ ਹਨ, ਓਹ ਇਸ ਗੱਲੋਂ ਬਚੇ ਹੋਏ ਹਨ ਕਿ ਅੱਲਾਹ ਓਹਨਾਂ ਨੂੰ ਇਸ ਦੇਸ ਵਿਚ (ਹੀ) ਬੇਪਤ (ਤੇ ਹੀਣਾ) ਕਰ ਦੇਵੇ, ਜਾਂ ਉਹ ਕਸ਼ਟ (ਜਿਸ ਦੀ ਖ਼ਬਰ ਦਿੱਤੀ ਜਾ ਚੁੱਕੀ ਹੈ) ਓਹਨਾਂ ਉੱਤੇ (ਉਸ ਰਾਹੋਂ) ਆ ਜਾਏ, ਜਿਸ ਦਾ ਓਹਨਾਂ ਨੂੰ ਕੋਈ ਥਹੁ-ਪਤਾ ਹੀ ਨਹੀਂ ।੪੬।

أَوْ يَأْخُذَهُمْ فِي تَقَلُّبِهِمْ فَمَا هُم بِمُعْجِزِينَ ﴿٤٧﴾

ਜਾਂ ਉਹ ਓਹਨਾਂ ਨੂੰ ਸਫ਼ਰਾਂ ਵਿਚ ਹੀ ਨਸ਼ਟ ਕਰ ਦੇਵੇ। ਸੋ (ਓਹ ਇਹ ਯਾਦ ਰੱਖਣ ਕਿ) ਓਹ (ਅੱਲਾਹ ਨੂੰ ਏਹਨਾਂ ਗੱਲਾਂ ਦੇ ਪੂਰਾ ਕਰਨ ਤੋਂ ਕਦੇ ਵੀ) ਅਸਮਰਥ ਨਹੀਂ ਕਰ ਸਕਣਗੇ।੪੭।

أَوْ يَأْخُذَهُمْ عَلَىٰ تَخَوُّفٍ فَإِنَّ رَبَّكُمْ لَرَءُوفٌ رَّحِيمٌ ﴿٤٨﴾

ਜਾਂ ਉਹ ਓਹਨਾਂ ਨੂੰ ਹੌਲੇ ਹੌਲੇ ਘਟਾ ਕੇ (ਉੱਕਾ ਹੀ) ਨਸ਼ਟ ਕਰ ਦੇਵੇ; ਕਿਉਂਕਿ ਤੁਹਾਡਾ ਸਾਜਨਹਾਰ ਤੇ ਪਾਲਨਹਾਰ (ਸ਼ਰਧਾਲੂਆਂ ਲਈ) ਵੱਡਾ ਮਿਹਰਬਾਨ (ਤੇ) ਕਿਰਪਾ-ਨਿਧਾਨ ਹੈ।੪੮।

أَوَلَمْ يَرَوْا إِلَىٰ مَا خَلَقَ اللَّهُ مِن شَيْءٍ يَتَفَيَّأُ ظِلَالُهُ عَنِ الْيَمِينِ وَالشَّمَائِلِ سُجَّدًا لِّلَّهِ وَهُمْ دَاخِرُونَ ﴿٤٩﴾

ਅਤੇ ਕੀ ਇਸ ਦੇ ਹੁੰਦਿਆਂ ਕਿ ਓਹ ਹੀਣੇ ਹੋ ਰਹੇ ਹਨ, ਓਹਨਾਂ ਨੇ (ਕਦੇ) ਅੱਲਾਹ ਦੇ ਹਜ਼ੂਰ (ਵੱਡੀ ਨਿਮਰਤਾ ਨਾਲ) ਝੁਕਦਿਆਂ ਹੋਇਆਂ—ਜੋ ਕੁਝ (ਵੀ) ਅੱਲਾਹ ਨੇ (ਓਹਨਾਂ ਵਾਸਤੇ) ਸਾਜਿਆ ਹੈ—ਡੂੰਘੀ ਨਜ਼ਰ ਨਾਲ ਨਹੀਂ ਵੇਖਿਆ ਕਿ ਉਸ ਦੇ ਪਰਛਾਵੇਂ ਸੱਜੇ ਪਾਸਿਓਂ ਤੇ ਉੱਤਰੀ ਪਾਸਿਓਂ ਇਧਰ ਓਧਰ ਹੋ ਰਹੇ ਹਨ। (ਸੋ ਇਸੇ ਤਰ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਦਾ ਪ੍ਰਭਾਵ ਵਧੇਗਾ ਤੇ ਓਹ ਇਨਕਾਰੀ ਹੀਣੇ[1] ਹੋ ਜਾਣਗੇ)।੪੯।

وَلِلَّهِ يَسْجُدُ مَا فِي السَّمَاوَاتِ وَمَا فِي الْأَرْضِ مِن دَابَّةٍ وَالْمَلَائِكَةُ وَهُمْ لَا يَسْتَكْبِرُونَ ﴿٥٠﴾

ਅਤੇ ਸਾਰੇ ਅਕਾਸ਼ਾਂ ਵਿਚ (ਜੋ ਕੁਝ ਵੀ) ਹੈ, ਅਰਥਾਤ ਸਾਰੀ ਪ੍ਰਿਥਵੀ ਉੱਤੇ ਜਿੰਨੇ ਵੀ ਜੀਅ-ਜੰਤ (ਵਿਦਮਾਨ) ਹਨ ਤੇ (ਸਾਰੇ) ਫ਼ਰਿਸ਼ਤੇ ਵੀ ਅੱਲਾਹ ਦੀ ਹਜ਼ੂਰੀ ਹੀ ਝੁਕਦੇ ਰਹਿੰਦੇ ਹਨ, ਅਰਥਾਤ ਓਹ ਕਦੇ ਵੀ ਅਭਿਮਾਨ ਨਹੀਂ ਕਰਦੇ।੫੦।

يَخَافُونَ رَبَّهُم مِّن فَوْقِهِمْ وَيَفْعَلُونَ مَا يُؤْمَرُونَ ﴿٥١﴾ ۩

ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ—ਜੋ ਓਹਨਾਂ ਉੱਤੇ ਪ੍ਰਬਲ ਹੈ—ਸਦਾ ਸਹਿਮੇ ਰਹਿੰਦੇ ਹਨ ਅਤੇ ਜਿਸ ਗੱਲ ਦਾ ਓਹਨਾਂ ਨੂੰ ਹੁਕਮ ਦਿੱਤਾ ਜਾਂਦਾ ਹੈ, ਓਹ (ਉਹੋ ਹੀ) ਕਰਦੇ ਰਹਿੰਦੇ ਹਨ।੫੧।

(ਰਕੂਅ ੬)

[1] ਮੂਲ ਪਾਠ ਵਿਚ ਇਸ ਥਾਂ "ਵਹੁਮ ਦਾਖ਼ਿਰੂਨ" ਪਦ ਹਨ, ਅਰਥਾਤ ਇਨਕਾਰੀ ਹੀਣੇ ਹੋ ਜਾਣਗੇ। ਇਸ ਦਾ ਭਾਵ ਸਪਸ਼ਟ ਹੈ ਕਿ ਅੰਤ ਹਜ਼ਰਤ "ਮੁਹੰਮਦ" ਸਾਹਿਬ ਦਾ ਪ੍ਰਭਾਵ ਵਧੇਗਾ ਤੇ ਇਨਕਾਰੀ ਹੀਣੇ ਹੋ ਜਾਣਗੇ।

وَقَالَ اللّٰهُ لَا تَتَّخِذُوْٓا اِلٰهَيْنِ اثْنَيْنِ ۚ اِنَّمَا هُوَ اِلٰهٌ وَّاحِدٌ ۚ فَاِيَّايَ فَارْهَبُوْنِ ﴿٥١﴾

ਅਤੇ ਅੱਲਾਹ ਨੇ (ਸਦਾ ਹਰੇਕ ਜਾਤੀ ਨੂੰ ਏਹੋ ਹੀ) ਫ਼ਰਮਾਇਆ ਹੈ (ਕਿ) ਤੁਸੀਂ ਦੋ ਇਸ਼ਟ ਨਾ ਬਣਾਇਆ ਕਰੋ। ਉਹ (ਸੱਚਾ ਇਸ਼ਟ) ਤਾਂ ਇੱਕੋ ਇਕ ਹੀ ਹੈ। ਸੋ ਤੁਸੀਂ ਮੈਥੋਂ ਹੀ ਡਰਦੇ ਰਿਹਾ ਕਰੋ। ਹਾਂ, ਹਾਂ, ਮੈਥੋਂ ਹੀ ਡਰਦੇ ਰਿਹਾ ਕਰੋ ।੫੨।

وَلَهٗ مَا فِي السَّمٰوٰتِ وَالْاَرْضِ وَلَهُ الدِّيْنُ وَاصِبًا ۭ اَفَغَيْرَ اللّٰهِ تَتَّقُوْنَ ﴿٥٢﴾

ਅਤੇ ਜੋ ਕੁਝ (ਵੀ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ (ਵਿਦਮਾਨ) ਹੈ, ਉਹ ਸਭ ਉਸ ਦਾ ਹੀ ਹੈ ਅਤੇ ਆਗਿਆਕਾਰੀ ਸਦਾ ਉਸੇ ਦਾ ਹੀ ਅਧਿਕਾਰ ਹੈ। ਸੋ ਤੁਸੀਂ ਕਿਉਂ ਅੱਲਾਹ ਤੋਂ ਛੁੱਟ ਦੂਜੀਆਂ ਚੀਜ਼ਾਂ ਨੂੰ ਆਪਣੇ ਬਚਾਉ ਦਾ ਸਾਧਨ ਬਣਾਉਂਦੇ ਹੋ ? ।੫੩।

وَمَا بِكُمْ مِّنْ نِّعْمَةٍ فَمِنَ اللّٰهِ ثُمَّ اِذَا مَسَّكُمُ الضُّرُّ فَاِلَيْهِ تَجْـَٔرُوْنَ ﴿٥٣﴾

ਅਰਥਾਤ ਜੋ ਇਨਾਮ ਵੀ ਤੁਹਾਨੂੰ ਮਿਲਦਾ ਹੈ, ਉਹ ਅੱਲਾਹ ਵੱਲੋਂ (ਹੀ) ਹੁੰਦਾ ਹੈ। ਸੋ ਜਦ ਕਦੇ ਤੁਹਾਨੂੰ (ਕੋਈ ਤੰਗੀ ਆਉਂਦੀ ਹੈ, ਜਾਂ) ਦੁਖ ਪੁੱਜਦਾ ਹੈ, ਤਾਂ (ਉਸ ਸਮੇਂ ਵੀ) ਤੁਸੀਂ ਉਸ ਦੀ ਹਜ਼ੂਰੀ ਫ਼ਰਿਆਦ ਕਰਦੇ ਹੋ ।੫੪।

ثُمَّ اِذَا كَشَفَ الضُّرَّ عَنْكُمْ اِذَا فَرِيْقٌ مِّنْكُمْ بِرَبِّهِمْ يُشْرِكُوْنَ ﴿٥٤﴾

ਫੇਰ ਜਦ ਉਹ ਤੁਹਾਥੋਂ ਉਸ ਦੁਖ ਨੂੰ ਦੂਰ ਕਰ ਦਿੰਦਾ ਹੈ, ਤਾਂ ਤੁਹਾਡੇ ਵਿੱਚੋਂ ਕਈ ਲੋਕ ਝਟ (ਦੂਜਿਆਂ ਨੂੰ) ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬਰਾਬਰੀ ਦੇਣ ਲਗ ਪੈਂਦੇ ਹਨ ।੫੫।

لِيَكْفُرُوْا بِمَآ اٰتَيْنٰهُمْ ۭ فَتَمَتَّعُوْا ۣ فَسَوْفَ تَعْلَمُوْنَ ﴿٥٥﴾

ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੁੰਦਾ ਹੈ, ਓਹ ਉਸ ਦੇ ਇਨਕਾਰੀ ਹੋ ਜਾਂਦੇ ਹਨ। ਚੰਗਾ, ਤੁਸੀਂ ਨਾਸ਼ਵਾਨ ਪਦਾਰਥਾਂ ਤੋਂ ਲਾਭ ਉਠਾ ਲਓ। (ਇਸ ਦਾ ਅੰਤ ਵੀ) ਤੁਹਾਨੂੰ ਛੇਤੀ ਹੀ ਮਲੂਮ ਹੋ ਜਾਏਗਾ ।੫੬।

وَيَجْعَلُوْنَ لِمَا لَا يَعْلَمُوْنَ نَصِيْبًا مِّمَّا رَزَقْنٰهُمْ ۭ

ਅਤੇ ਜੋ ਕੁਝ ਵੀ ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਓਹ ਇਕ ਹਿੱਸਾ (ਆਪਣੇ) ਓਹਨਾਂ (ਬਣਾਉਟੀ ਇਸ਼ਟ ਦੇਵਾਂ) ਲਈ ਵਖ ਕਰ ਦਿੰਦੇ ਹਨ, ਜਿਨ੍ਹਾਂ (ਦੀ ਅਸਲੀਅਤ) ਬਾਰੇ ਓਹਨਾਂ ਨੂੰ (ਕੁਝ ਵੀ) ਗਿਆਨ ਨਹੀਂ ਹੁੰਦਾ। ਅੱਲਾਹ ਦੀ ਕਸਮ !

تَاللّٰهِ لَتُسْـَٔلُنَّ عَمَّا كُنْتُمْ تَفْتَرُوْنَ ﴿٥٧﴾

ਜੋ ਕੁਝ ਤੁਸੀਂ (ਝੂਠ ਤੋਂ ਕੰਮ ਲੈ ਕੇ) ਆਪਣੇ ਪਾਸੋਂ ਘਾੜਤਾਂ ਘੜਦੇ ਹੋ, (ਇਕ ਦਿਨ) ਉਸ ਬਾਰੇ ਤੁਹਾਥੋਂ ਨਿਰਸੰਦੇਹ ਪੁਛਗਿਛ ਕੀਤੀ ਜਾਏਗੀ ।੫੭।

وَيَجْعَلُوْنَ لِلّٰهِ الْبَنٰتِ سُبْحٰنَهٗ ۙ وَلَهُمْ مَّا يَشْتَهُوْنَ ﴿٥٨﴾

ਅਰਥਾਤ ਓਹ ਲੋਕ ਅੱਲਾਹ ਦੇ ਮੱਥੇ ਧੀਆਂ ਮੜ੍ਹਦੇ ਹਨ, (ਚੇਤੇ ਰਹੇ ਕਿ) ਉਹ (ਅਜੇਹੀਆਂ ਗੱਲਾਂ ਤੋਂ) ਨਿਰਾਲਮ ਹੈ ਅਤੇ (ਸੁਆਦਲੀ ਗੱਲ ਇਹ ਹੈ ਕਿ) ਓਹਨਾਂ ਨੂੰ[1] ਉਹ ਕੁਝ ਪ੍ਰਾਪਤ ਹੈ, ਜੋ ਓਹ ਚਾਹੁੰਦੇ ਹਨ,(ਅਰਥਾਤ ਪੁੱਤਰ) ।੫੮।

وَاِذَا بُشِّرَ اَحَدُهُمْ بِالْاُنْثٰى ظَلَّ وَجْهُهٗ مُسْوَدًّا وَّهُوَ كَظِيْمٌ ﴿٥٩﴾

(ਅਤੇ ਇਸ ਦੇ ਟਾਕਰੇ ਤੇ ਓਹਨਾਂ ਦਾ ਆਪਣਾ ਇਹ ਹਾਲ ਹੈ ਕਿ) ਜਦ ਓਹਨਾਂ ਵਿੱਚੋਂ ਕਿਸੇ ਨੂੰ ਧੀ (ਦੇ ਜਨਮ) ਦੀ ਖ਼ਬਰ ਮਿਲਦੀ ਹੈ, ਤਾਂ ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ ਅਤੇ ਉਸ ਨੂੰ ਵੱਡਾ ਰੋਹ ਚੜ੍ਹ ਜਾਂਦਾ ਹੈ ।੫੯।

يَتَوَارٰى مِنَ الْقَوْمِ مِنْ سُوْٓءِ مَا بُشِّرَ بِهٖ ؕ اَيُمْسِكُهٗ عَلٰى هُوْنٍ اَمْ يَدُسُّهٗ فِى التُّرَابِ ؕ اَلَا سَآءَ مَا يَحْكُمُوْنَ ﴿٦٠﴾

(ਅਤੇ) ਜਿਸ ਗੱਲ ਦੀ ਉਸ ਨੂੰ ਖ਼ਬਰ ਦਿੱਤੀ ਜਾਂਦੀ ਹੈ, ਉਸ ਦੀ ਚਿੰਤਾ ਦੇ ਕਾਰਣ ਉਹ ਲੋਕਾਂ ਤੋਂ ਲੁਕਦਾ (ਫਿਰਦਾ) ਹੈ (ਤੇ ਇਹ ਸੋਚਦਾ ਹੈ ਕਿ) ਉਹ ਉਸ ਨੂੰ (ਭਵਿੱਖਤ ਵਿਚ ਹੋਣ ਵਾਲੀ) ਹੀਣਤਾ ਦੇ ਹੁੰਦਿਆਂ (ਜੀਉਂਦਿਆਂ) ਰਹਿਣ ਦੇਵੇ, ਜਾਂ ਉਸ ਨੂੰ ਕਿਸੇ ਟੋਏ ਵਿਚ ਦਬ ਦੇਵੇ । ਸੁਣੋ ! ਜੋ ਵੀਚਾਰ ਓਹ ਕਰਦੇ ਹਨ, ਉਹ ਬਹੁਤ ਹੀ ਭੈੜਾ ਹੈ ।੬੦।

لِلَّذِيْنَ لَا يُؤْمِنُوْنَ بِالْاٰخِرَةِ مَثَلُ السَّوْءِ ۚ وَلِلّٰهِ الْمَثَلُ الْاَعْلٰى ؕ وَهُوَ الْعَزِيْزُ الْحَكِيْمُ ﴿٦١﴾ ع

ਜੋ ਲੋਕ ਕਿਆਮਤ ਦੇ ਇਨਕਾਰੀ ਹਨ, ਓਹਨਾਂ ਦਾ ਹਾਲ ਬਹੁਤ ਹੀ ਭੈੜਾ ਹੈ, ਅਰਥਾਤ ਹਰੇਕ ਉੱਚਾ ਗੁਣ (ਤੇ ਸ਼ਾਨ) ਅੱਲਾਹ ਦੀ ਹੀ ਹੈ ਅਤੇ ਉਹੋ ਹੀ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੬੧। (ਰਕੂਅ ੭)

[1]ਅਰਥਾਤ—ਇਨਕਾਰੀਆਂ ਨੂੰ ।

وَلَوْ يُؤَاخِذُ اللّٰهُ النَّاسَ بِظُلْمِهِمْ مَّا تَرَكَ عَلَيْهَا مِنْ دَآبَّةٍ وَّلٰكِنْ يُّؤَخِّرُهُمْ اِلٰٓى اَجَلٍ مُّسَمًّى ۚ فَاِذَا جَآءَ اَجَلُهُمْ لَا يَسْتَاْخِرُوْنَ سَاعَةً وَّلَا يَسْتَقْدِمُوْنَ ﴿٦٢﴾

ਅਤੇ ਜੇ ਅੱਲਾਹ (ਦੀ ਇਹ ਮਰਯਾਦਾ ਹੁੰਦੀ ਕਿ ਉਹ) ਲੋਕਾਂ ਨੂੰ ਓਹਨਾਂ ਦੇ ਜ਼ੁਲਮ (ਕਰ ਕੇ) ਛੇਤੀ ਹੀ ਫੜ ਲਵੇ (ਤੇ ਪਸਚਾਤਾਪ ਕਰਨ ਦੀ ਢਿਲ ਹੀ ਨਾ ਦੇਵੇ) ਤਾਂ ਉਹ ਇਸ (ਪ੍ਰਿਥਵੀ) ਉੱਤੇ ਕਿਸੇ ਵੀ ਜੀਵ ਨੂੰ (ਜੀਉਂਦਿਆਂ) ਨਾ ਛੱਡਦਾ, ਪਰ (ਉਸ ਦੀ ਇਹ ਮਰਯਾਦਾ ਹੈ ਕਿ) ਉਹ (ਸੁਧਾਰ ਲਈ) ਓਹਨਾਂ ਨੂੰ ਇਕ ਨੀਅਤ ਸਮੇਂ ਤਕ ਢਿਲ ਦਿੰਦਾ (ਚਲਾ ਜਾਂਦਾ) ਹੈ, ਸੋ ਜਦ ਓਹਨਾਂ (ਦੇ ਦੰਡ) ਦਾ ਸਮਾਂ ਆ ਜਾਂਦਾ ਹੈ, ਤਾਂ ਓਹ ਨਾ ਤਾਂ ਇਕ ਘੜੀ ਪਿੱਛੇ ਰਹਿ (ਕੇ ਬਚ) ਸਕਦੇ ਹਨ ਤੇ ਨਾ (ਉਸ ਤੋਂ) ਅੱਗੇ ਨਿਕਲ (ਕੇ ਹੀ ਬਚ) ਸਕਦੇ ਹਨ ।੬੨।

وَيَجْعَلُوْنَ لِلّٰهِ مَا يَكْرَهُوْنَ وَتَصِفُ اَلْسِنَتُهُمُ الْكَذِبَ اَنَّ لَهُمُ الْحُسْنٰى ۗ لَا جَرَمَ اَنَّ لَهُمُ النَّارَ وَاَنَّهُمْ مُّفْرَطُوْنَ ﴿٦٣﴾

ਅਤੇ ਓਹ ਅੱਲਾਹ ਦੇ ਵਾਸਤੇ ਉਹ ਚੀਜ਼ ਤਜਵੀਜ਼ ਕਰਦੇ ਹਨ, ਜਿਸ ਨੂੰ ਓਹ (ਆਪਣੇ ਲਈ) ਯੋਗ ਨਹੀਂ ਸਮਝਦੇ ਅਤੇ ਓਹਨਾਂ ਦੀਆਂ ਜ਼ਬਾਨਾਂ (ਵੱਡੀ ਦਲੇਰੀ ਨਾਲ) ਝੂਠ ਬੋਲਦੀਆਂ ਹਨ ਕਿ ਓਹਨਾਂ ਨੂੰ ਜ਼ਰੂਰ ਭਲਾਈ ਪ੍ਰਾਪਤ ਹੋ ਕੇ ਰਹੇਗੀ। ਇਹ ਗੱਲ ਅਟੱਲ ਹੈ ਕਿ ਓਹਨਾਂ ਦੇ ਵਾਸਤੇ (ਨਰਕਾਂ ਦੀ) ਅੱਗ ਦਾ (ਕਸ਼ਟ ਨੀਅਤ) ਹੈ ਅਤੇ ਇਹ ਕਿ ਓਹਨਾਂ ਨੂੰ (ਉਸ ਵਿਚ) ਲੰਮੇ ਸਮੇਂ ਲਈ ਛੱਡ ਦਿੱਤਾ ਜਾਏਗਾ ।੬੩।

تَاللّٰهِ لَقَدْ اَرْسَلْنَآ اِلٰٓى اُمَمٍ مِّنْ قَبْلِكَ فَزَيَّنَ لَهُمُ الشَّيْطٰنُ اَعْمَالَهُمْ فَهُوَ وَلِيُّهُمُ الْيَوْمَ وَلَهُمْ عَذَابٌ اَلِيْمٌ ﴿٦٤﴾

ਅੱਲਾਹ ਦੀ ਕਸਮ! ਅਸੀਂ ਤੈਥੋਂ ਪਹਿਲੀਆਂ ਸਾਰੀਆਂ ਜਾਤੀਆਂ ਵਿਚ ਰਸੂਲ ਭੇਜੇ ਸਨ। ਫੇਰ ਓਹਨਾਂ ਨੂੰ "ਸ਼ੈਤਾਨ" ਨੇ ਓਹਨਾਂ ਦੇ ਕੁਕਰਮ ਸੋਹਣੇ ਕਰ ਕੇ ਦੱਸੇ ਸਨ। ਸੋ ਅੱਜ ਉਹੋ ਓਹਨਾਂ ਦਾ ਸੁਆਮੀ (ਬਣਿਆ ਹੋਇਆ) ਹੈ, ਅਰਥਾਤ (ਓਹ ਉਸ ਦੇ ਪਿੱਛੇ ਪਿੱਛੇ ਜਾ ਰਹੇ ਹਨ।) ਓਹਨਾਂ ਲਈ ਅੱਜ ਘੋਰ ਕਸ਼ਟ (ਨੀਅਤ) ਹੈ ।੬੪।

وَمَآ اَنْزَلْنَا عَلَيْكَ الْكِتٰبَ اِلَّا لِتُبَيِّنَ لَهُمُ الَّذِى اخْتَلَفُوْا
فِيْهِۙ وَهُدًى وَّرَحْمَةً لِّقَوْمٍ يُّؤْمِنُوْنَ ٦٥

ਅਤੇ ਅਸੀਂ ਇਸ ਪੁਸਤਕ ਨੂੰ ਤੇਰੇ ਉੱਤੇ ਇਸੇ ਲਈ ਉਤਾਰਿਆ ਹੈ ਕਿ ਜਿਸ ਗੱਲ ਬਾਰੇ ਓਹ (ਪਰਸਪਰ) ਮਤਿਭੇਦ ਕਰਦੇ ਹਨ, ਉਸ (ਦੀ ਅਸਲੀਅਤ) ਨੂੰ (ਉਹ ਪੁਸਤਕ) ਓਹਨਾਂ ਉੱਤੇ ਪਰਗਟ ਕਰ ਦੇਵੇ। (ਇਸ ਤੋਂ ਛੁੱਟ) ਜੋ ਲੋਕ (ਇਸ ਤੇ) ਸ਼ਰਧਾ ਧਾਰਨ ਕਰ ਚੁੱਕੇ ਹਨ, ਓਹਨਾਂ ਵਾਸਤੇ ਇਹ (ਪੁਸਤਕ) ਸੁਮਾਰਗ ਤੇ ਮਿਹਰ (ਦਾ ਕਾਰਣ) ਸਿਧ ਹੋਵੇ।੬੫।

وَاللّٰهُ اَنْزَلَ مِنَ السَّمَآءِ مَآءً فَاَحْيَا بِهِ
الْاَرْضَ بَعْدَ مَوْتِهَا ۭ اِنَّ فِيْ ذٰلِكَ لَاٰيَةً
لِّقَوْمٍ يَّسْمَعُوْنَ ٦٦ ع

ਅਤੇ ਅੱਲਾਹ (ਹੀ) ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ ਤੇ ਉਸ ਰਾਹੀਂ ਉਹ ਧਰਤੀ ਨੂੰ ਉਸ ਦੇ ਮੁਰਦਾ ਹੋ ਜਾਣ ਮਗਰੋਂ (ਮੁੜ ਨਵੇਂ ਸਿਰਿਓਂ) ਸੁਰਜੀਤ ਕਰਦਾ ਹੈ। ਜੋ ਲੋਕ (ਸੱਚੀ ਗੱਲ ਨੂੰ) ਸੁਣਦੇ (ਤੇ ਉਸ ਨੂੰ ਮੰਨਣ ਲਈ ਤਿਆਰ ਹੁੰਦੇ) ਹਨ, ਓਹਨਾਂ ਲਈ ਇਸ ਵਿਚ ਨਿਰਸੰਦੇਹ ਇਕ (ਵੱਡਾ) ਚਮਤਕਾਰ (ਵਿਦਮਾਨ) ਹੈ।੬੬। (ਰਕੂਅ ੮)

وَاِنَّ لَكُمْ فِى الْاَنْعَامِ لَعِبْرَةً ۭ نُسْقِيْكُمْ
مِّمَّا فِيْ بُطُوْنِهٖ مِنْۢ بَيْنِ فَرْثٍ وَّدَمٍ
لَّبَنًا خَالِصًا سَآىِٕغًا لِّلشّٰرِبِيْنَ ٦٧

ਅਤੇ ਤੁਹਾਡੇ ਲਈ ਪਸ਼ੂਆਂ ਵਿਚ (ਵੀ) ਨਿਰਸੰਦੇਹ ਸਿੱਖਿਆ ਪ੍ਰਾਪਤ ਕਰਨ ਦਾ ਸਾਧਨ (ਮੌਜੂਦ) ਹੈ। (ਕੀ ਤੁਸੀਂ ਇਹ ਵੇਖਦੇ ਨਹੀਂ ਕਿ) ਜੋ ਕੁਝ ਓਹਨਾਂ ਦੇ ਢਿੱਡਾਂ ਵਿਚ (ਗੰਦ ਆਦਿ ਭਰਿਆ) ਹੁੰਦਾ ਹੈ, ਉਸ ਵਿੱਚੋਂ, ਅਰਥਾਤ ਗੋਹੇ ਤੇ ਰਤ ਦੇ ਵਿਚਾਲਿਓਂ ਅਸੀਂ ਤੁਹਾਡੇ ਪੀਣ ਵਾਸਤੇ (ਪਵਿੱਤਰ ਤੇ) ਸਾਫ਼-ਸੁਥਰਾ (ਦੁਧ) ਕੱਢਦੇ ਹਾਂ, ਜੋ ਪੀਣ ਵਾਲਿਆਂ ਲਈ ਵੱਡਾ ਸੁਆਦਲਾ ਤੇ ਸੰਘੋਂ ਸੌਖ ਨਾਲ ਲਹਿਣ ਵਾਲਾ (ਹੁੰਦਾ) ਹੈ।੬੭।

وَمِنْ ثَمَرٰتِ النَّخِيْلِ وَالْاَعْنَابِ تَتَّخِذُوْنَ مِنْهُ
سَكَرًا وَّرِزْقًا حَسَنًا ۭ اِنَّ فِيْ ذٰلِكَ لَاٰيَةً لِّقَوْمٍ يَّعْقِلُوْنَ ٦٨

ਅਤੇ ਖਜੂਰਾਂ ਦੇ ਫਲਾਂ ਤੇ ਅੰਗੂਰਾਂ ਤੋਂ ਤੁਸੀਂ ਸ਼ਰਾਬ (ਵੀ) ਬਣਾਉਂਦੇ ਹੋ ਤੇ ਚੰਗਾ ਰਿਜ਼ਕ (ਵੀ ਪ੍ਰਾਪਤ ਕਰਦੇ ਹੋ।) ਜੋ ਬੁਧੀਵਾਨ ਹਨ, ਉਹਨਾਂ ਲਈ ਇਸ ਵਿਚ ਨਿਰਸੰਦੇਹ ਇਕ (ਵੱਡਾ) ਚਮਤਕਾਰ (ਵਿਦਮਾਨ) ਹੈ।੬੮।

وَاَوْحٰى رَبُّكَ اِلَى النَّحْلِ اَنِ اتَّخِذِىْ مِنَ الْجِبَالِ بُيُوْتًا وَّمِنَ الشَّجَرِ وَمِمَّا يَعْرِشُوْنَ ﴿٦٨﴾

ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਸ਼ਹਿਦ ਦੀ ਮੱਖੀ ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ ਤੂੰ ਪਹਾੜਾਂ ਤੇ ਰੁੱਖਾਂ ਵਿਚ ਅਤੇ ਜੋ (ਅੰਗੂਰਾਂ ਆਦਿ ਲਈ ਲੋਕ) ਟੱਟੀਆਂ (ਆਦਿ) ਬਣਾਉਂਦੇ ਹਨ, ਓਹਨਾਂ ਵਿਚ (ਆਪਣੇ) ਛੱਤੇ ਬਣਾ ।੬੯।

ثُمَّ كُلِىْ مِنْ كُلِّ الثَّمَرٰتِ فَاسْلُكِىْ سُبُلَ رَبِّكِ ذُلُلًا ۚ يَخْرُجُ مِنْۢ بُطُوْنِهَا شَرَابٌ مُّخْتَلِفٌ اَلْوَانُهٗ فِيْهِ شِفَآءٌ لِّلنَّاسِ ؕ اِنَّ فِىْ ذٰلِكَ لَاٰيَةً لِّقَوْمٍ يَّتَفَكَّرُوْنَ ﴿٦٩﴾

ਫੇਰ ਹਰ ਕਿਸਮ ਦੇ ਫਲਾਂ ਵਿੱਚੋਂ (ਥੋੜਾ ਥੋੜਾ ਲੈ ਕੇ) ਖਾਇਆ ਕਰ, ਅਰਥਾਤ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ (ਦੱਸੇ ਹੋਏ) ਢੰਗਾਂ ਉੱਤੇ—ਜੋ (ਤੇਰੇ ਲਈ) ਸੌਖੇ ਹਨ ਤੁਰਿਆ ਕਰ । ਏਹਨਾਂ (ਮੱਖੀਆਂ) ਦੇ ਢਿੱਡਾਂ ਵਿੱਚੋਂ (ਤੁਹਾਡੇ) ਪੀਣ ਲਈ ਇਕ ਚੀਜ਼[1] ਨਿਕਲਦੀ ਹੈ, ਜੋ ਅੱਡ ਅੱਡ ਰੰਗਾਂ ਦੀ ਹੁੰਦੀ ਹੈ (ਅਤੇ) ਉਸ ਵਿਚ ਲੋਕਾਂ ਵਾਸਤੇ ਅਰੋਗਤਾ (ਦਾ ਗੁਣ ਰੱਖਿਆ ਗਿਆ) ਹੈ । ਜੋ ਲੋਕ ਸੋਚ (ਵੀਚਾਰ) ਤੋਂ ਕੰਮ ਲੈਣਾ ਜਾਣਦੇ ਹਨ, ਓਹਨਾਂ ਲਈ ਇਸ ਵਿਚ ਨਿਰਸੰਦੇਹ ਕਈ ਚਮਤਕਾਰ (ਵਿਦਮਾਨ) ਹਨ ।੭੦।

وَاللّٰهُ خَلَقَكُمْ ثُمَّ يَتَوَفّٰىكُمْ ۙۗ وَمِنْكُمْ مَّنْ يُّرَدُّ اِلٰۤى اَرْذَلِ الْعُمُرِ لِكَىْ لَا يَعْلَمَ بَعْدَ عِلْمٍ شَيْـًٔا ؕ اِنَّ اللّٰهَ عَلِيْمٌ قَدِيْرٌ ﴿٧٠﴾

ਅਤੇ ਅੱਲਾਹ ਤੁਹਾਨੂੰ ਸਾਜਦਾ ਹੈ ਤੇ ਫੇਰ ਉਹ ਤੁਹਾਡੇ ਪ੍ਰਾਣ ਕੱਢਦਾ ਹੈ ਅਤੇ ਤੁਹਾਡੇ ਵਿੱਚੋਂ ਕਈ (ਆਦਮੀ) ਅਜੇਹੇ ਵੀ ਹੁੰਦੇ ਹਨ, ਕਿ ਓਹ ਆਯੂ ਦੀ ਵੱਡੀ ਭੈੜੀ ਹਾਲਤ (ਬ੍ਰਿਧ ਅਵਸਥਾ) ਵਲ ਮੋੜਾ ਖਾਂਦੇ ਹਨ, ਜਿਸ ਕਰ ਕੇ ਓਹ ਵਿਦਵਾਨ ਹੋਣ ਦੇ ਬਾਵਜੂਦ ਅਗਿਆਨੀ ਬਣ ਜਾਂਦੇ ਹਨ । ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ (ਸਰਬ ਕਲਾ) ਸਮਰਥ ਹੈ ।੭੧। (ਰਕੂਅ ੯)

وَاللّٰهُ فَضَّلَ بَعْضَكُمْ عَلٰى بَعْضٍ فِى الرِّزْقِ ۚ فَمَا الَّذِيْنَ فُضِّلُوْا بِرَآدِّىْ رِزْقِهِمْ عَلٰى مَا مَلَكَتْ اَيْمَانُهُمْ

ਅਤੇ ਅੱਲਾਹ ਨੇ ਤੁਹਾਡੇ ਵਿੱਚੋਂ ਕਈਆਂ ਨੂੰ ਕਈਆਂ ਨਾਲੋਂ ਵਧੀਕ ਰੋਜ਼ੀ ਦਿੱਤੀ ਹੋਈ ਹੈ । ਸੋ ਜਿਨ੍ਹਾਂ ਲੋਕਾਂ ਨੂੰ ਇਹ ਵਿਸ਼ੇਸ਼ਤਾ ਦਿੱਤੀ ਗਈ ਹੈ, ਓਹ ਆਪਣੀ (ਪ੍ਰਾਪਤ ਹੋਈ) ਰੋਜ਼ੀ (ਕਿਸੇ ਹਾਲਤ ਵਿਚ ਵੀ) ਓਹਨਾਂ ਨੂੰ—ਜਿਨ੍ਹਾਂ ਉੱਤੇ ਓਹਨਾਂ ਦੇ ਸੱਜੇ ਹੱਥ ਅਧਿਕਾਰੀ ਹਨ—ਦੇਣ ਵਾਸਤੇ ਤਿਆਰ ਨਹੀਂ ਹਨ,

[1]ਅਰਥਾਤ—ਸ਼ਹਿਦ ।

فَهُمْ فِيهِ سَوَاءٌ ۚ أَفَبِنِعْمَةِ اللَّهِ يَجْحَدُونَ ﴿٧١﴾

ਜਿਸ ਦਾ ਸਿੱਟਾ ਇਹ ਹੈ ਕਿ ਓਹ ਇਸ ਵਿਚ ਬਰਾਬਰ (ਦੇ ਹਿੱਸੇਦਾਰ) ਬਣ ਜਾਣ। ਸੋ ਕੀ ਓਹ (ਇਸ ਅਸਲੀਅਤ ਨੂੰ ਜਾਣਨ ਦੇ ਬਾਵਜੂਦ) ਅੱਲਾਹ ਦੇ ਇਨਾਮ ਦਾ ਇਨਕਾਰ ਕਰਦੇ ਹਨ।੭੨।

وَاللَّهُ جَعَلَ لَكُم مِّنْ أَنفُسِكُمْ أَزْوَاجًا وَجَعَلَ لَكُم
مِّنْ أَزْوَاجِكُم بَنِينَ وَحَفَدَةً وَرَزَقَكُم مِّنَ الطَّيِّبَاتِ ۚ
أَفَبِالْبَاطِلِ يُؤْمِنُونَ وَبِنِعْمَتِ اللَّهِ هُمْ يَكْفُرُونَ ﴿٧٢﴾

ਅਤੇ ਅੱਲਾਹ ਨੇ ਤੁਹਾਡੇ ਵਾਸਤੇ ਤੁਹਾਡੇ ਵਿੱਚੋਂ ਹੀ, (ਅਰਥਾਤ ਤੁਹਾਡੇ ਜੇਹੇ ਹਾਵ-ਭਾਵ ਰੱਖਣ ਵਾਲੀਆਂ) ਤੁਹਾਡੀਆਂ ਤੀਵੀਆਂ ਬਣਾਈਆਂ ਹਨ। (ਇਸ ਤੋਂ ਛੁੱਟ) ਉਸ ਨੇ ਤੁਹਾਡੀਆਂ ਤੀਵੀਆਂ ਵਿੱਚੋਂ ਤੁਹਾਡੇ ਵਾਸਤੇ ਪੁੱਤਰ-ਪੋਤਰੇ ਉਤਪੰਨ ਕੀਤੇ ਹਨ, ਅਰਥਾਤ ਉਸ ਨੇ ਤੁਹਾਨੂੰ ਸਾਰੇ (ਕਿਸਮ ਦੀਆਂ) ਸਾਫ਼-ਸੁਥਰੀਆਂ ਚੀਜ਼ਾਂ ਵਿੱਚੋਂ ਰਿਜ਼ਕ ਦਿੱਤਾ ਹੈ। ਕੀ (ਇਸ ਦੇ ਹੁੰਦਿਆਂ ਵੀ) ਓਹ ਇਕ ਨਾਸਵਾਨ ਚੀਜ਼ ਉੱਤੇ (ਤਾਂ) ਸ਼ਰਧਾ ਧਾਰਨ ਕਰਨਗੇ ਤੇ ਅੱਲਾਹ ਦੇ ਇਨਾਮਾਂ ਦਾ ਇਨਕਾਰ ਕਰ ਦੇਣਗੇ।੭੩।

وَيَعْبُدُونَ مِن دُونِ اللَّهِ مَا لَا يَمْلِكُ لَهُمْ رِزْقًا
مِّنَ السَّمَاوَاتِ وَالْأَرْضِ شَيْئًا وَلَا يَسْتَطِيعُونَ ﴿٧٣﴾

ਅਰਥਾਤ ਓਹ ਅੱਲਾਹ ਦਾ ਤਿਆਗ ਕਰ ਕੇ ਅਜੇ-ਹੀਆਂ ਚੀਜ਼ਾਂ ਦੀ ਪੂਜਾ ਕਰਦੇ ਹਨ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਵਿੱਚੋਂ ਓਹਨਾਂ ਨੂੰ ਕੁਝ ਵੀ ਦੇਣ ਦਾ ਅਧਿਕਾਰ ਨਹੀਂ ਰੱਖਦੀਆਂ ਤੇ ਨਾ (ਕਦੇ) ਰੱਖ ਸਕਦੀਆਂ ਹਨ।੭੪।

فَلَا تَضْرِبُوا لِلَّهِ الْأَمْثَالَ ۚ إِنَّ اللَّهَ يَعْلَمُ وَأَنتُمْ لَا
تَعْلَمُونَ ﴿٧٤﴾

ਸੋ (ਹੇ ਮੁਸ਼ਰਿਕੋ !) ਤੁਸੀਂ ਅੱਲਾਹ ਬਾਰੇ (ਆਪਣੇ ਪਾਸੋਂ) ਗੱਲਾਂ ਨਾ ਘੜਿਆ ਕਰੋ। ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਹੈ ਤੇ ਤੁਹਾਨੂੰ (ਕੁਝ ਵੀ) ਬਹੁ-ਪਤਾ ਨਹੀਂ ਹੈ।੭੫।

ضَرَبَ اللَّهُ مَثَلًا عَبْدًا مَّمْلُوكًا لَّا يَقْدِرُ عَلَىٰ شَيْءٍ
وَمَن رَّزَقْنَاهُ مِنَّا رِزْقًا حَسَنًا فَهُوَ يُنفِقُ مِنْهُ سِرًّا

ਅੱਲਾਹ (ਤੁਹਾਨੂੰ ਸਮਝਾਉਣ ਵਾਸਤੇ) ਇਕਅਜਿਹੇ ਪ੍ਰਾਣੀ ਦਾ ਹਾਲ ਵਰਣਨ ਕਰਦਾ ਹੈ, ਜੋ ਗ਼ੁਲਾਮ ਸੀ ਤੇ ਜੋ ਕਿਸੇ ਵੀ ਗੱਲ ਤੇ ਵੀ ਸਮਰਥ ਨਹੀਂ ਸੀ। (ਇਸ ਦੇ ਟਾਕਰੇ ਤੇ ਉਸ ਪ੍ਰਾਣੀ ਦਾ ਹਾਲ ਵੀ) ਜਿਸ ਨੂੰ ਅਸੀਂ ਆਪਣੇ ਪਾਸੋਂ ਚੰਗੀ ਰੋਜ਼ੀ ਦਿੱਤੀ ਹੋਈ ਸੀ ਅਤੇ ਉਹ ਗੁਪਤ (ਵੀ) ਤੇ ਪਰਗਟ (ਵੀ) ਉਸ ਵਿੱਚੋਂ (ਸਾਡੇ ਰਾਹ ਵਿਚ) ਖ਼ਰਚ ਕੀਤਾ ਕਰਦਾ ਸੀ।

وَّجَهْرًا هَلْ يَسْتَوٗنَ اَلْحَمْدُ لِلّٰهِ بَلْ اَكْثَرُهُمْ لَا يَعْلَمُوْنَ ﴿٧٦﴾

ਕੀ ਏਹ ਦੋਵੇਂ (ਪ੍ਰਾਣੀ) ਇਕ ਸਮਾਨ ਹੋ ਸਕਦੇ ਹਨ ? (ਕਦੇ ਨਹੀਂ) ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਪਰ ਓਹਨਾਂ ਵਿੱਚੋਂ ਵਧੇਰੇ (ਲੋਕ) ਇਸ ਤੋਂ ਉੱਕੇ ਹੀ ਅਗਿਆਤ ਹਨ ।੭੬।

وَضَرَبَ اللّٰهُ مَثَلًا رَّجُلَيْنِ اَحَدُهُمَآ اَبْكَمُ لَا يَقْدِرُ عَلٰى شَيْءٍ وَّهُوَ كَلٌّ عَلٰى مَوْلٰىهُ اَيْنَمَا يُوَجِّهْهُّ لَا يَاْتِ بِخَيْرٍ هَلْ يَسْتَوِيْ هُوَ وَمَنْ يَّاْمُرُ بِالْعَدْلِ وَهُوَ عَلٰى صِرَاطٍ مُّسْتَقِيْمٍ ﴿٧٧﴾ ع ١١

ਅਰਥਾਤ ਅੱਲਾਹ ਦੋ ਹੋਰ ਪ੍ਰਾਣੀਆਂ ਦਾ ਹਾਲ (ਵੀ) ਵਰਣਨ ਕਰਦਾ ਹੈ, ਜਿਨ੍ਹਾਂ ਵਿੱਚੋਂ ਇਕ (ਤਾਂ) ਗੂੰਗਾ ਸੀ, ਜੋ ਕਿਸੇ ਗੱਲ ਕਰਨ ਤੇ ਸਮਰਥ ਨਹੀਂ ਸੀ ਅਤੇ ਉਹ ਆਪਣੇ ਮਾਲਕ ਉੱਤੇ ਵਾਧੂ ਭਾਰ ਸੀ । (ਉਸ ਦਾ ਮਾਲਕ) ਉਸ ਨੂੰ ਜਿਧਰ ਵੀ ਭੇਜਦਾ ਸੀ, ਉਹ ਕੋਈ ਭਲਾਈ (ਕਮਾ ਕੇ) ਨਹੀਂ ਲਿਆਉਂਦਾ ਸੀ । (ਸੋ) ਕੀ ਉਹ (ਪ੍ਰਾਣੀ) ਤੇ ਉਹ (ਦੂਜਾ) ਪ੍ਰਾਣੀ, ਜੋ ਨਿਆਂ ਕਰਨ ਦਾ ਹੁਕਮ ਦਿੰਦਾ ਸੀ ਤੇ ਉਹ (ਆਪ ਵੀ) ਸੁਮਾਰਗ ਉੱਤੇ (ਚਲ ਰਿਹਾ) ਸੀ, ਆਪਸ ਵਿਚ ਇਕ ਸਮਾਨ ਹੋ ਸਕਦੇ ਹਨ ? ।੭੭।

(ਰਕੂਅ ੧੦)

وَلِلّٰهِ غَيْبُ السَّمٰوٰتِ وَالْاَرْضِ وَمَآ اَمْرُ السَّاعَةِ اِلَّا كَلَمْحِ الْبَصَرِ اَوْ هُوَ اَقْرَبُ اِنَّ اللّٰهَ عَلٰى كُلِّ شَيْءٍ قَدِيْرٌ ﴿٧٨﴾

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਹਰੇਕ ਗੁਪਤ ਗੱਲ ਦਾ ਗਿਆਨ ਅੱਲਾਹ ਨੂੰ ਹੀ (ਪ੍ਰਾਪਤ) ਹੈ ਅਤੇ ਉਸ (ਆਉਣ ਵਾਲੀ) ਘੜੀ (ਦੇ ਆਉਣ) ਦਾ ਮਾਮਲਾ ਤਾਂ ਅਜਿਹਾ ਹੀ ਹੈ, ਜਿਹਾ ਕਿ ਅੱਖ ਦਾ ਝਮਕਣਾ; ਸਗੋਂ ਉਹ—(ਇਸ ਤੋਂ ਵੀ) ਨੇੜੇ (ਦੇ ਸਮੇਂ ਵਿਚ ਹੋ ਜਾਣ ਵਾਲਾ ਹੈ ।) ਬੇਸ਼ੱਕ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੭੮।

وَاللّٰهُ اَخْرَجَكُمْ مِّنْۢ بُطُوْنِ اُمَّهٰتِكُمْ لَا تَعْلَمُوْنَ شَيْـًٔا وَّجَعَلَ لَكُمُ السَّمْعَ وَالْاَبْصَارَ وَالْاَفْـِٕدَةَ لَعَلَّكُمْ تَشْكُرُوْنَ ﴿٧٩﴾

ਅਤੇ ਅੱਲਾਹ ਨੇ ਤੁਹਾਨੂੰ ਤੁਹਾਡੀਆਂ ਮਾਵਾਂ ਦੇ ਗਰਭਾਂ ਤੋਂ ਇਸ ਹਾਲਤ ਵਿਚ ਉਤਪੰਨ ਕੀਤਾ ਹੈ ਕਿ ਤੁਸੀਂ ਕੁਝ ਵੀ ਨਹੀਂ ਜਾਣਦੇ ਸੀ, ਅਰਥਾਤ ਉਸ ਨੇ ਤੁਹਾਡੇ ਲਈ ਕੰਨ, ਅੱਖਾਂ ਤੇ ਦਿਲ ਪੈਦਾ ਕੀਤੇ ਹਨ; ਤਾਂ ਜੁ ਤੁਸੀਂ ਉਸ ਦਾ ਧੰਨਵਾਦ ਕਰ ਸਕੋ ।੭੯।

اَلَمْ يَرَوْا اِلَى الطَّيْرِ مُسَخَّرٰتٍ فِيْ جَوِّ السَّمَآءِ مَا يُمْسِكُهُنَّ اِلَّا اللّٰهُ اِنَّ فِيْ ذٰلِكَ لَاٰيٰتٍ لِّقَوْمٍ يُّؤْمِنُوْنَ ﴿٨٠﴾

ਕੀ ਓਹਨਾਂ ਨੇ ਓਹਨਾਂ ਪੰਛੀਆਂ ਨੂੰ (ਧਿਆਨ ਨਾਲ) ਨਹੀਂ ਵੇਖਿਆ ਸੀ, ਜੋ ਅਸੀਂ ਅਕਾਸ਼ ਵਿਚ ਤਾਰੇ ਲਾਏ ਹੋਏ ਹਨ । ਓਹਨਾਂ ਨੂੰ (ਤੁਹਾਡੇ ਉੱਤੇ ਡਿੱਗਣੋਂ ਤੇ ਨੋਚ ਨੋਚ ਖਾਣ ਤੋਂ)—ਅੱਲਾਹ ਤੋਂ ਛੁੱਟ ਹੋਰ ਕੋਈ ਵੀ ਨਹੀਂ ਰੋਕ ਰਿਹਾ, ਜੋ ਲੋਕ ਸ਼ਰਧਾਲੂ ਹਨ, ਓਹਨਾਂ ਲਈ ਇਸ ਵਿਚ ਨਿਰਸੰਦੇਹ ਕਈ ਚਮਤਕਾਰ (ਵਿਦਮਾਨ) ਹਨ ।੮੦।

وَاللّٰهُ جَعَلَ لَكُمْ مِّنْ بُيُوْتِكُمْ سَكَنًا وَّجَعَلَ لَكُمْ مِّنْ جُلُوْدِ الْاَنْعَامِ بُيُوْتًا تَسْتَخِفُّوْنَهَا يَوْمَ ظَعْنِكُمْ وَيَوْمَ اِقَامَتِكُمْ وَمِنْ اَصْوَافِهَا وَاَوْبَارِهَا وَاَشْعَارِهَآ اَثَاثًا وَّمَتَاعًا اِلٰى حِيْنٍ ﴿٨١﴾

ਅਤੇ ਅੱਲਾਹ ਨੇ ਤੁਹਾਡੇ ਘਰਾਂ ਨੂੰ ਤੁਹਾਡੇ ਟਿਕਾਣੇ ਦਾ ਸਾਧਨ ਬਣਾਇਆ ਹੈ । ਉਸ ਨੇ ਪਸ਼ੂਆਂ ਦੀਆਂ ਖੱਲਾਂ ਤੋਂ (ਵੀ) ਤੁਹਾਡੇ ਲਈ ਘਰ ਬਣਾਏ ਹੋਏ ਹਨ, ਜੋ ਤੁਹਾਡੇ ਸਫ਼ਰ ਵਿਚ ਵੱਡੇ ਹਲਕੇ (ਫੁਲਕੇ) ਹੁੰਦੇ ਹਨ ਅਤੇ ਤੁਸੀਂ ਆਪਣੇ ਠਹਿਰਣ ਸਮੇਂ (ਵੀ ਓਹਨਾਂ ਤੋਂ ਵੱਡਾ ਲਾਭ ਪ੍ਰਾਪਤ ਕਰਦੇ ਹੋ) ਅਤੇ ਓਹਨਾਂ (ਪਸ਼ੂਆਂ) ਦੀਆਂ ਮਹੀਨ ਉੱਨਾਂ ਤੇ ਮੋਟੀਆਂ ਉੱਨਾਂ ਤੇ ਓਹਨਾਂ ਦੇ ਵਾਲਾਂ ਨੂੰ ਵੀ ਪੱਕੇ ਸਾਧਨ ਤੇ ਇਕ ਸਮੇਂ ਤਕ ਆਰਜ਼ੀ ਸਾਧਨ (ਬਣਾਉਣ ਦਾ ਕਾਰਣ) ਬਣਾਇਆ ਹੈ ।੮੧।

وَاللّٰهُ جَعَلَ لَكُمْ مِّمَّا خَلَقَ ظِلٰلًا وَّجَعَلَ لَكُمْ مِّنَ الْجِبَالِ اَكْنَانًا وَّجَعَلَ لَكُمْ سَرَابِيْلَ تَقِيْكُمُ الْحَرَّ وَسَرَابِيْلَ تَقِيْكُمْ

ਅਤੇ ਅੱਲਾਹ ਨੇ ਜੋ ਕੁਝ ਸਾਜਿਆ ਹੈ, ਉਸ ਵਿਚ ਉਸ ਨੇ ਤੁਹਾਡੇ ਵਾਸਤੇ ਕਈ ਪਰਛਾਵੇਂ ਦੇਣ ਵਾਲੀਆਂ ਚੀਜ਼ਾਂ ਬਣਾਈਆਂ ਹਨ, (ਜਿਨ੍ਹਾਂ ਹੇਠ ਤੁਸੀਂ ਮੌਜਾਂ ਮਾਣਦੇ ਹੋ) ਅਤੇ ਪਹਾੜਾਂ ਵਿਚ ਵੀ ਤੁਹਾਡੇ ਲਈ ਓਟ ਦੀਆਂ ਥਾਵਾਂ ਬਣਾਈਆਂ ਹਨ, ਅਰਥਾਤ ਇਸ ਤੋਂ ਛੁੱਟ ਉਸ ਨੇ ਤੁਹਾਡੇ ਲਈ ਕਈ ਕਿਸਮ ਦੇ ਕੁੜਤੇ ਬਣਾਏ ਹਨ, ਜੋ ਤੁਹਾਨੂੰ ਗਰਮੀ[1] ਤੋਂ ਬਚਾਉਂਦੇ ਹਨ ਅਤੇ ਕਈ ਕੁੜਤੇ (ਸੰਜੋਆਂ) ਤੁਹਾਨੂੰ ਪਰਸਪਰ ਜੰਗ (ਦੀ ਸਖ਼ਤੀ) ਤੋਂ ਬਚਾਉਂਦੇ ਹਨ ।

---

[1]ਇੱਥੇ ਕੇਵਲ ਗਰਮੀ ਦਾ ਵਰਣਨ ਹੈ, ਪਰ ਅਰਬੀ ਭਾਸ਼ਾ ਦਾ ਇਹ ਮੁਹਾਵਰਾ ਹੈ ਕਿ ਅਜਿਹੇ ਸਮੇਂ ਜਦ ਯੋਗ ਸਮਝਿਆ ਜਾਵੇ, ਜ਼ਿੱਦ ਨੂੰ ਅਲੋਪ ਸਮਝ ਲੈਂਦੇ ਹਨ । ਸੋ ਇਸ ਨੇਮ ਅਨੁਸਾਰ ਇਸ ਆਇਤ ਦਾ ਇਹ ਅਰਥ ਹੋਵੇਗਾ ਕਿ ਉਸ ਨੇ ਉਹ ਕਪੜੇ ਵੀ ਬਣਾਏ ਹਨ, ਜੋ ਗਰਮੀ ਤੋਂ ਬਚਾਉਂਦੇ ਹਨ ਤੇ ਓਹ ਵੀ ਬਣਾਏ ਹਨ, ਜੋ ਸਰਦੀ ਤੋਂ ਬਚਾਉਂਦੇ ਹਨ ।

بَأْسَكُمْ كَذٰلِكَ يُتِمُّ نِعْمَتَهُ عَلَيْكُمْ لَعَلَّكُمْ تُسْلِمُوْنَ ﴿٨٢﴾

ਇਸੇ ਤਰ੍ਹਾਂ ਉਹ ਤੁਹਾਡੇ ਉੱਤੇ ਆਪਣੇ (ਆਤਮਕ) ਇਨਾਮ ਨੂੰ ਵੀ ਪੂਰਨ ਕਰਦਾ ਹੈ; ਤਾਂ ਜੁ ਤੁਸੀਂ (ਉਸ ਦੇ) ਪੂਰਨ ਆਗਿਆਕਾਰੀ ਬਣ ਸਕੋ ।੮੨।

فَاِنْ تَوَلَّوْا فَاِنَّمَا عَلَيْكَ الْبَلٰغُ الْمُبِيْنُ ﴿٨٣﴾

ਸੋ ਜੇ ਓਹ (ਹੁਣ ਵੀ) ਬੇਮੁਖ ਹੋ ਜਾਣ, ਤਾਂ (ਉਸ ਦੇ ਕਾਰਣ ਹੇ ਨਬੀ ਤੇਰੇ ਸਿਰ ਕੋਈ ਦੋਸ਼ ਨਹੀਂ ਹੋਵੇਗਾ; ਕਿਉਂਕਿ) ਤੇਰੇ ਜ਼ਿੰਮੇ ਤਾਂ ਕੇਵਲ ਵਿਸਥਾਰ ਨਾਲ ਪਹੁੰਚਾ ਦੇਣਾ ਹੀ ਹੈ ।੮੩।

يَعْرِفُوْنَ نِعْمَتَ اللّٰهِ ثُمَّ يُنْكِرُوْنَهَا وَاَكْثَرُهُمُ الْكٰفِرُوْنَ ﴿٨٤﴾ ع

ਓਹ ਅੱਲਾਹ ਦੇ (ਇਸ) ਇਨਾਮ ਨੂੰ (ਚੰਗੀ ਤਰ੍ਹਾਂ) ਪਛਾਣਦੇ ਹਨ, (ਪਰ) ਫੇਰ (ਵੀ) ਇਸ ਦਾ ਇਨਕਾਰ ਕਰ ਰਹੇ ਹਨ ਅਤੇ ਓਹਨਾਂ ਵਿੱਚੋਂ ਵਧੇਰੇ ਲੋਕ ਤਾਂ ਪੱਕੇ ਇਨਕਾਰੀ ਹਨ ।੮੪। (ਰਕੂਅ ੧੧)

وَيَوْمَ نَبْعَثُ مِنْ كُلِّ اُمَّةٍ شَهِيْدًا ثُمَّ لَا يُؤْذَنُ لِلَّذِيْنَ كَفَرُوْا وَلَا هُمْ يُسْتَعْتَبُوْنَ ﴿٨٥﴾

ਅਤੇ (ਉਹ ਸਮਾਂ ਵੀ ਯਾਦ ਕਰੋ), ਜਦ ਕਿ ਅਸੀਂ ਹਰੇਕ ਜਾਤੀ—ਵਿੱਚੋਂ ਇਕ ਗਵਾਹ ਖੜਾ ਕਰਾਂਗੇ । ਸੋ (ਉਸ ਸਮੇਂ) ਓਹਨਾਂ ਲੋਕਾਂ ਨੂੰ—ਜਿਨ੍ਹਾਂ ਨੇ ਇਨਕਾਰ (ਦਾ ਢੰਗ ਧਾਰਨ) ਕੀਤਾ ਸੀ, (ਕੋਈ ਬਹਾਨਾ ਬਣਾਉਣ ਜਾਂ ਪਸਚਾਤਾਪ ਕਰਨ ਦੀ) ਆਗਿਆ ਨਹੀਂ ਦਿੱਤੀ ਜਾਏਗੀ ਤੇ ਨਾ (ਹੀ) ਓਹਨਾਂ ਦਾ ਕੋਈ ਬਹਾਨਾ ਪਰਵਾਨ ਕੀਤਾ ਜਾਏਗਾ ।੮੫।

وَاِذَا رَاَ الَّذِيْنَ ظَلَمُوا الْعَذَابَ فَلَا يُخَفَّفُ عَنْهُمْ وَلَا هُمْ يُنْظَرُوْنَ ﴿٨٦﴾

ਅਤੇ ਜੋ ਲੋਕ ਜ਼ੁਲਮ ਕਮਾਉਂਦੇ ਸਨ, ਓਹ ਜਦ ਉਸ ਆਉਣ ਵਾਲੇ ਕਸ਼ਟ ਨੂੰ ਵੇਖਣਗੇ, ਤਾਂ ਉਸ ਸਮੇਂ ਨਾ ਤਾਂ ਉਹ ਕਸ਼ਟ ਓਹਨਾਂ ਤੋਂ ਹੌਲਾ ਕੀਤਾ ਜਾਏਗਾ ਤੇ ਨਾ ਹੀ ਓਹਨਾਂ ਨੂੰ ਕੋਈ ਢਿਲ ਦਿੱਤੀ ਜਾਏਗੀ ।੮੬।

وَاِذَا رَاَ الَّذِيْنَ اَشْرَكُوْا شُرَكَآءَهُمْ قَالُوْا رَبَّنَا

ਜਿਨ੍ਹਾਂ ਲੋਕਾਂ ਨੇ ਦੂਜੀਆਂ ਚੀਜ਼ਾਂ ਨੂੰ (ਅੱਲਾਹ ਦੀ) ਬਰਾਬਰੀ ਦਿੱਤੀ ਹੋਈ ਸੀ, ਜਦ ਓਹ ਏਹਨਾਂ ਆਪਣੇ (ਘੜੇ ਹੋਏ)[1] ਸ਼ਰੀਕਾਂ ਨੂੰ ਵੇਖਣਗੇ, ਤਾਂ ਇਹ ਕਹਿਣਗੇ

[1]ਮੂਲ ਪਾਠ ਵਿਚ ਕੇਵਲ "ਸ਼ੁਰਾਕਾਆਹੁਮ" ਕਿਹਾ ਗਿਆ ਹੈ, ਪਰ ਚੂੰਕਿ ਕੁਰਾਨ ਸ਼ਰੀਫ ਨੇ ਹੀ ਇਹ ਦੱਸਿਆ ਹੈ ਕਿ ਪ੍ਰਭੂ ਦਾ ਕੋਈ ਸ਼ਰੀਕ ਨਹੀਂ; ਇਸ ਲਈ ਅਸੀਂ "ਆਪਣੇ ਘੜੇ ਹੋਏ" ਦੇ ਪਦ ਵਧਾ ਦਿੱਤੇ ਹਨ, ਜੋ ਕੁਰਾਨ ਸ਼ਰੀਫ ਦੇ ਭਾਵ ਅਨੁਸਾਰ ਠੀਕ ਹਨ ।

هَؤُلَاءِ شُرَكَاؤُنَا الَّذِينَ كُنَّا نَدْعُوا مِنْ دُونِكَ
فَأَلْقَوْا إِلَيْهِمُ الْقَوْلَ إِنَّكُمْ لَكَاذِبُونَ ۝٨٦

ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਇਹ ਸਾਡੇ (ਘੜੇ ਹੋਏ) ਇਸਟ ਹਨ, ਜਿਨ੍ਹਾਂ ਨੂੰ ਅਸੀਂ ਤੈਥੋਂ ਛੁੱਟ ਪੂਜਿਆ ਕਰਦੇ ਸੀ। ਇਸ ਤੇ ਓਹ (ਘੜੇ ਹੋਏ ਸ਼ਰੀਕ ਛੇਤੀ ਨਾਲ) ਓਹਨਾਂ ਨੂੰ ਇਹ ਕਹਿਣਗੇ ਕਿ ਬੇਸ਼ੱਕ ਤੁਸੀਂ ਝੂਠੇ ਹੋ ।੮੬।

وَأَلْقَوْا إِلَى اللَّهِ يَوْمَئِذٍ السَّلَمَ وَضَلَّ عَنْهُمْ مَا كَانُوا
يَفْتَرُونَ ۝٨٧

ਅਤੇ (ਉਸ ਦਿਨ) ਓਹ (ਜ਼ਾਲਮ ਛੇਤੀ ਨਾਲ) ਅੱਲਾਹ ਦੇ ਹਜ਼ੂਰ (ਆਪਣੀ) ਆਗਿਆਕਾਰੀ ਪਰਗਟ ਕਰਨ ਦਾ ਜਤਨ ਕਰਨਗੇ, ਅਰਥਾਤ ਓਹਨਾਂ ਨੂੰ ਉਹ (ਸਭ ਕੁਝ) ਭੁਲ-ਭੁਲਾ ਜਾਏਗਾ, ਜਿਸ ਨੂੰ ਓਹ ਆਪਣੇ ਕੋਲੋਂ ਘੜਿਆ ਕਰਦੇ ਸਨ ।੮੭।

الَّذِينَ كَفَرُوا وَصَدُّوا عَنْ سَبِيلِ اللَّهِ زِدْنَاهُمْ
عَذَابًا فَوْقَ الْعَذَابِ بِمَا كَانُوا يُفْسِدُونَ ۝٨٨

ਜੋ ਲੋਕ (ਆਪ ਵੀ) ਇਨਕਾਰੀ ਹਨ ਤੇ (ਦੂਜਿਆਂ ਨੂੰ ਵੀ) ਅੱਲਾਹ ਦੇ ਮਾਰਗ ਤੋਂ ਰੋਕਦੇ ਹਨ ਓਹਨਾਂ ਨੂੰ ਅਸੀਂ ਇਸ ਕਸ਼ਟ ਤੋਂ ਵਧ ਕੇ ਇਕ ਹੋਰ ਕਸ਼ਟ ਦਿਆਂਗੇ; ਕਿਉਂਕਿ ਓਹ (ਸਦਾ) ਫ਼ਸਾਦ ਮਚਾਉਂਦੇ ਸਨ ।੮੮।

وَيَوْمَ نَبْعَثُ فِي كُلِّ أُمَّةٍ شَهِيدًا عَلَيْهِمْ مِنْ أَنْفُسِهِمْ
وَجِئْنَا بِكَ شَهِيدًا عَلَى هَؤُلَاءِ وَنَزَّلْنَا عَلَيْكَ الْكِتَابَ
تِبْيَانًا لِكُلِّ شَيْءٍ وَهُدًى وَرَحْمَةً وَبُشْرَى لِلْمُسْلِمِينَ ۝٨٩ ع ١٢

ਅਤੇ ਉਹ ਸਮਾਂ ਵੀ ਯਾਦ ਕਰੋ ਜਦ ਕਿ ਅਸੀਂ ਹਰੇਕ ਜਾਤੀ ਵਿਚ ਓਹਨਾਂ ਦੇ ਵਿਰੁਧ ਓਹਨਾਂ ਵਿੱਚੋਂ ਹੀ ਇਕ ਗਵਾਹ ਖੜਾ ਕਰਾਂਗੇ। (ਹੇ ਰਸੂਲ !) ਤੈਨੂੰ ਓਹਨਾਂ (ਸਾਰਿਆਂ) ਦੇ ਵਿਰੁਧ ਗਵਾਹ ਬਣਾ ਕੇ ਲਿਆਵਾਂਗੇ ਅਤੇ ਅਸੀਂ ਇਹ ਪੁਸਤਕ ਹਰੇਕ ਗੱਲ ਨੂੰ ਵਿਸਥਾਰ ਨਾਲ ਵਰਣਨ ਕਰਨ ਲਈ ਤੇ (ਸਾਰੇ ਲੋਕਾਂ ਦੀ) ਅਗਵਾਈ ਲਈ ਤੇ (ਓਹਨਾਂ ਉੱਤੇ) ਮਿਹਰ ਕਰਨ ਲਈ ਅਰਥਾਤ ਪੂਰਨ ਆਗਿਆਕਾਰੀ ਧਾਰਨ ਕਰਨ ਵਾਲਿਆਂ ਲਈ ਖ਼ੁਸ਼ਖਬਰੀ ਦੇਣ ਵਾਸਤੇ ਉਤਾਰੀ ਹੈ ।੮੯। (ਰਕੂਅ ੧੨)

إِنَّ اللَّهَ يَأْمُرُ بِالْعَدْلِ وَالْإِحْسَانِ وَإِيتَاءِ ذِي

ਬੇਸ਼ੱਕ ਅੱਲਾਹ ਇਨਸਾਫ਼, ਤੇ ਉਪਕਾਰ ਦਾ, ਅਰਥਾਤ (ਓਪਰਿਆਂ ਨੂੰ ਵੀ) ਸੰਬੰਧੀਆਂ ਵਾਂਗ (ਜਾਣਨ ਦਾ ਤੇ ਉਸੇ ਤਰ੍ਹਾਂ ਸਹਾਇਤਾ) ਕਰਨ ਦਾ ਉਪਦੇਸ਼ ਦਿੰਦਾ ਹੈ,

الْقُرْبٰى وَيَنْهٰى عَنِ الْفَحْشَآءِ وَالْمُنْكَرِ وَالْبَغْيِ
يَعِظُكُمْ لَعَلَّكُمْ تَذَكَّرُوْنَ ﴿٩١﴾

ਅਤੇ (ਹਰੇਕ ਕਿਸਮ ਦੀ) ਨਿਰਲੱਜਤਾ, ਅਯੋਗ ਗੱਲਾਂ ਤੇ ਬਗ਼ਾਵਤ ਕਰਨ ਤੋਂ ਰੋਕਦਾ ਹੈ। ਉਹ ਤੁਹਾਨੂੰ ਉਪਦੇਸ਼ ਦਿੰਦਾ ਹੈ; ਤਾਂ ਜੁ ਤੁਸੀਂ ਸਮਝ ਸਕੋ।੯੧।

وَاَوْفُوْا بِعَهْدِ اللّٰهِ اِذَا عٰهَدْتُّمْ وَلَا تَنْقُضُوا الْاَيْمَانَ
بَعْدَ تَوْكِيْدِهَا وَقَدْ جَعَلْتُمُ اللّٰهَ عَلَيْكُمْ كَفِيْلًا
اِنَّ اللّٰهَ يَعْلَمُ مَا تَفْعَلُوْنَ ﴿٩٢﴾

ਅਤੇ (ਇਹ ਚਾਹੀਦਾ ਹੈ ਕਿ) ਤੁਸੀਂ ਅੱਲਾਹ (ਨਾਲ ਕੀਤੇ) ਆਪਣੇ ਪ੍ਰਣ ਨੂੰ ਜਦ ਕਿ ਤੁਸੀਂ (ਉਸ ਨਾਲ) ਕੋਈ ਪ੍ਰਣ ਕੀਤਾ ਹੋਵੇ, ਪੂਰਾ ਕਰੋ ਅਤੇ ਆਪਣੀਆਂ ਕਸਮਾਂ ਨੂੰ ਪੱਕਾ ਕਰਨ ਦੇ ਮਗਰੋਂ ਜਦ ਕਿ ਤੁਸੀਂ ਅੱਲਾਹ ਨੂੰ (ਉਸ ਦੀਆਂ ਕਸਮਾਂ ਖਾ ਕੇ) ਆਪਣਾ ਜ਼ਾਮਨ ਬਣਾ ਲਿਆ ਹੋਵੇ, ਕਦੇ ਨਾ ਤੋੜੋ। ਤੁਸੀਂ ਜੋ ਕੁਝ ਵੀ ਕਰਦੇ ਹੋ, ਬੇਸ਼ੱਕ ਅੱਲਾਹ ਉਸ ਦਾ ਜਾਣਨਹਾਰ ਹੈ।੯੨।

وَلَا تَكُوْنُوْا كَالَّتِيْ نَقَضَتْ غَزْلَهَا مِنْۢ بَعْدِ قُوَّةٍ
اَنْكَاثًا تَتَّخِذُوْنَ اَيْمَانَكُمْ دَخَلًاۢ بَيْنَكُمْ اَنْ تَكُوْنَ
اُمَّةٌ هِيَ اَرْبٰى مِنْ اُمَّةٍ اِنَّمَا يَبْلُوْكُمُ اللّٰهُ بِهٖ وَلَيُبَيِّنَنَّ
لَكُمْ يَوْمَ الْقِيٰمَةِ مَا كُنْتُمْ فِيْهِ تَخْتَلِفُوْنَ ﴿٩٣﴾

ਅਰਥਾਤ ਤੁਸੀਂ ਉਸ ਤੀਵੀਂ ਵਾਂਗ ਨਾ ਬਣੋ, ਜਿਸ ਨੇ ਆਪਣੇ ਕੱਤੇ ਹੋਏ ਸੂਤ ਨੂੰ ਉਸ ਦੇ ਪੱਕੇ ਹੋ ਜਾਣ ਮਗਰੋਂ ਤੋੜ ਕੇ ਤਾਰ ਤਾਰ ਕਰ ਦਿੱਤਾ ਸੀ; (ਤਾਂ ਜੁ) ਤੁਸੀਂ ਆਪਣੀਆਂ ਕਸਮਾਂ ਨੂੰ ਪਰਸਪਰ ਧੋਖੇ ਦੁਆਰਾ ਆਪਸ ਵਿਚ ਰਸੂਖ ਵਧਾਉਣ ਦਾ ਸਾਧਨ ਬਣਾ ਸਕੋ; ਇਸ ਡਰ ਨਾਲ ਕਿ ਕੋਈ ਜਾਤੀ ਕਿਸੇ ਦੂਜੀ ਜਾਤੀ ਦੇ ਟਾਕਰੇ ਤੇ ਵਧੇਰੇ ਬਲਵਾਨ ਨਾ ਹੋ ਜਾਏ। ਅੱਲਾਹ ਤਾਂ ਕੇਵਲ ਇਸ ਸਮੇਂ ਤੁਹਾਨੂੰ ਏਹਨਾਂ (ਹੁਕਮਾਂ) ਦੁਆਰਾ ਪਰਖ ਰਿਹਾ ਹੈ ਅਤੇ ਕਿਆਮਤ ਦੇ ਦਿਹਾੜੇ ਉਹ ਤੁਹਾਡੇ ਉੱਤੇ ਸਾਰੀ ਅਸਲੀਅਤ ਪਰਗਟ ਕਰ ਦੇਵੇਗਾ[1]।੯੩।

وَلَوْ شَآءَ اللّٰهُ لَجَعَلَكُمْ اُمَّةً وَّاحِدَةً وَّلٰكِنْ يُّضِلُّ

ਜੇ ਅੱਲਾਹ ਆਪਣੀ ਮਰਜ਼ੀ (ਹੀ) ਮਨਵਾਉਣੀ ਚਾਹੁੰਦਾ, ਤਾਂ ਉਹ ਤੁਹਾਨੂੰ (ਸਾਰਿਆਂ ਨੂੰ) ਇੱਕੋ ਹੀ ਸੰਗਤ ਬਣਾ ਦਿੰਦਾ, ਪਰ (ਉਸ ਨੇ ਅਜਿਹਾ ਨਹੀਂ ਕੀਤਾ; ਸਗੋਂ) ਜੋ ਪ੍ਰਾਣੀ (ਕੁਰਾਹੇ ਜਾਣਾ) ਪਸੰਦ ਕਰਦਾ ਹੈ, ਉਸ ਨੂੰ ਉਹ ਕੁਰਾਹੇ ਪਾ ਦਿੰਦਾ ਹੈ।

[1]ਅਰਥਾਤ—ਸੱਚ ਝੂਠ ਦਾ ਭੇਦ ਤੁਹਾਡੇ ਤੇ ਸਪਸ਼ਟ ਹੋ ਜਾਏਗਾ।

مَنْ يَشَاءُ وَيَهْدِي مَنْ يَشَاءُ ۚ وَلَتُسْأَلُنَّ عَمَّا كُنْتُمْ تَعْمَلُونَ ﴿٩٣﴾

ਅਤੇ ਜਿਹੜਾ ਪ੍ਰਾਣੀ (ਸੁਮਾਰਗ ਦਾ) ਚਾਹਵਾਨ ਹੁੰਦਾ ਹੈ, ਉਸ ਨੂੰ ਉਹ ਸੁਮਾਰਗ ਵਲ ਲਾ ਦਿੰਦਾ ਹੈ ਅਤੇ ਜੋ ਕੁਝ ਤੁਸੀਂ ਕਮਾਈ ਕਰਦੇ ਹੋ, ਉਸ ਬਾਰੇ (ਕਿਆਮਤ ਦੇ ਦਿਹਾੜੇ) ਤੁਹਾਥੋਂ ਪੁਛਗਿਛ ਕੀਤੀ ਜਾਏਗੀ ।੯੪।

وَلَا تَتَّخِذُوا أَيْمَانَكُمْ دَخَلًا بَيْنَكُمْ فَتَزِلَّ قَدَمٌ بَعْدَ ثُبُوتِهَا وَتَذُوقُوا السُّوءَ بِمَا صَدَدْتُمْ عَنْ سَبِيلِ اللَّهِ ۖ وَلَكُمْ عَذَابٌ عَظِيمٌ ﴿٩٤﴾

ਅਤੇ ਤੁਸੀਂ ਆਪਣੀਆਂ ਕਸਮਾਂ ਨੂੰ ਆਪਸ ਵਿਚ ਫ਼ਰੇਬ ਕਰਨ ਦਾ ਸਾਧਨ ਨਾ ਬਣਾਓ। ਨਹੀਂ ਤਾਂ (ਤੁਹਾਡੇ ਪੈਰ (ਪੱਕਿਆਈ ਨਾਲ) ਜੰਮ ਜਾਣ ਤੋਂ ਮਗਰੋਂ (ਮੁੜ) ਤਿਲਕ ਜਾਣਗੇ ਅਤੇ ਤੁਹਾਡਾ ਭਿਆਨਕ ਅੰਤ ਹੋਵੇਗਾ; ਕਿਉਂਕਿ ਤੁਸੀਂ ਹੀ (ਇਸ ਤਰ੍ਹਾਂ ਦੂਜਿਆਂ ਲੋਕਾਂ ਨੂੰ ਵੀ) ਅੱਲਾਹ ਦੇ ਮਾਰਗ ਤੋਂ ਰੋਕਣ ਦਾ ਕਾਰਣ ਬਣੋਗੇ ਅਤੇ ਤੁਹਾਨੂੰ ਵੱਡਾ ਦੰਡ ਮਿਲੇਗਾ ।੯੫।

وَلَا تَشْتَرُوا بِعَهْدِ اللَّهِ ثَمَنًا قَلِيلًا ۚ إِنَّمَا عِنْدَ اللَّهِ هُوَ خَيْرٌ لَكُمْ إِنْ كُنْتُمْ تَعْلَمُونَ ﴿٩٥﴾

ਅਤੇ ਤੁਸੀਂ ਅੱਲਾਹ ਦੇ (ਨਾਲ ਕੀਤੇ) ਪ੍ਰਣਾਂ ਦੇ ਵਟਾਂਦਰੇ ਵਿਚ ਤੁਛ ਮੁੱਲ (ਰੱਖਣ ਵਾਲੀ ਵਸਤੂ) ਕਦੇ ਨਾ ਲਓ। ਜੇ ਤੁਸੀਂ ਸਿਆਣੇ ਹੋ, ਤਾਂ ਸਮਝ ਜਾਓ ਕਿ ਜੋ ਕੁਝ ਅੱਲਾਹ ਕੋਲ ਹੈ, ਉਹ ਨਿਰਸੰਦੇਹ ਤੁਹਾਡੇ ਵਾਸਤੇ (ਉਸ ਤੋਂ ਕਈ ਗੁਣਾਂ) ਵਧੀਕ ਚੰਗਾ ਹੈ ।੯੬।

مَا عِنْدَكُمْ يَنْفَدُ ۖ وَمَا عِنْدَ اللَّهِ بَاقٍ ۗ وَلَنَجْزِيَنَّ الَّذِينَ صَبَرُوا أَجْرَهُمْ بِأَحْسَنِ مَا كَانُوا يَعْمَلُونَ ﴿٩٦﴾

ਜੋ ਕੁਝ ਤੁਹਾਡੇ ਕੋਲ ਹੈ, ਉਹ (ਅੰਤ) ਨਿਖੁੱਟ ਜਾਏਗਾ ਅਤੇ ਜੋ ਕੁਝ ਅੱਲਾਹ ਕੋਲ ਹੈ, ਉਹ (ਸਦਾ) ਸਲਾਮਤ ਰਹੇਗਾ ਅਤੇ (ਸਾਨੂੰ ਆਪਣੇ ਆਪ ਦੀ ਕਸਮ ਹੈ ਕਿ) ਜੋ ਲੋਕ ਦ੍ਰਿੜ੍ਹ ਰਹਿਣਗੇ ਅਸੀਂ ਨਿਰਸੰਦੇਹ ਉਹਨਾਂ ਨੂੰ ਉਹਨਾਂ ਦੇ ਸ਼ੁਭ ਕਰਮਾਂ ਦਾ ਵਟਾਂਦਰਾ ਦਿਆਂਗੇ ।੯੭।

مَنْ عَمِلَ صَالِحًا مِنْ ذَكَرٍ أَوْ أُنْثَىٰ وَهُوَ مُؤْمِنٌ فَلَنُحْيِيَنَّهُ حَيَاةً طَيِّبَةً ۖ وَلَنَجْزِيَنَّهُمْ أَجْرَهُمْ بِأَحْسَنِ مَا كَانُوا يَعْمَلُونَ ﴿٩٧﴾

ਜੋ ਪ੍ਰਾਣੀ ਸ਼ਰਧਾਲੂ ਹੋਣ ਦੀ ਹਾਲਤ ਵਿਚ ਯਥਾਯੋਗ ਤੇ ਯਥਾਸ਼ਕਤ ਸ਼ੁਭ ਕਰਮ ਕਰੇਗਾ, ਉਹ ਭਾਵੇਂ ਮਰਦ ਹੋਵੇ ਤੇ ਭਾਵੇਂ ਤੀਵੀਂ, ਅਸੀਂ ਉਹਨਾਂ ਸਾਰਿਆਂ ਨੂੰ ਨਿਰਸੰਦੇਹ ਇਕ ਪਵਿੱਤਰ ਜੀਵਨ ਦਿਆਂਗੇ, ਅਰਥਾਤ ਅਸੀਂ ਉਹਨਾਂ ਨੂੰ—(ਉਹਨਾਂ ਦੇ ਸਾਰੇ ਸ਼ੁਭ ਕਰਮਾਂ ਅਨੁਸਾਰ) ਵਟਾਂਦਰਾ ਦਿਆਂਗੇ ।੯੮।

فَإِذَا قَرَأْتَ الْقُرْآنَ فَاسْتَعِذْ بِاللَّهِ مِنَ الشَّيْطَانِ الرَّجِيمِ ﴿٩٨﴾

(ਹੇ ਸ੍ਰੋਤੇ!) ਜਦ ਤੂੰ ਕੁਰਾਨ ਪੜ੍ਹਨ ਲੱਗੇਂ, ਤਾਂ ਫਿਟਕਾਰੇ ਹੋਏ "ਸ਼ੈਤਾਨ" (ਦੀ ਹਰੇਕ ਸ਼ਰਾਰਤ) ਤੋਂ ਬਚਣ ਲਈ ਅੱਲਾਹ ਦੀ ਪਨਾਹ ਮੰਗ (ਲਿਆ ਕਰ) ।੯੯।

إِنَّهُ لَيْسَ لَهُ سُلْطَانٌ عَلَى الَّذِينَ آمَنُوا وَعَلَىٰ رَبِّهِمْ يَتَوَكَّلُونَ ﴿١٠٠﴾

(ਸੱਚੀ)[1] ਗੱਲ ਨਿਰਸੰਦੇਹ ਏਹੋ ਹੈ ਕਿ ਜੋ ਲੋਕ ਸ਼ਰਧਾਲੂ ਹਨ ਅਤੇ ਆਪਣੇ ਸਾਜਨਹਾਰ ਤੇ ਪਾਲਨ-ਹਾਰ(ਦੀ ਓਟ) ਤੇ ਭਰੋਸਾ ਰੱਖਦੇ ਹਨ, ਓਹਨਾਂ ਤੇ ਉਸ (ਸ਼ੈਤਾਨ) ਦਾ ਕੋਈ ਵਸ ਨਹੀਂ ਚਲ ਸਕਦਾ ।੧੦੦।

إِنَّمَا سُلْطَانُهُ عَلَى الَّذِينَ يَتَوَلَّوْنَهُ وَالَّذِينَ هُم بِهِ مُشْرِكُونَ ﴿١٠١﴾

ਉਸ ਦਾ ਵਸ ਤਾਂ ਕੇਵਲ ਓਹਨਾਂ ਲੋਕਾਂ ਉੱਤੇ ਹੀ ਚਲਦਾ ਹੈ, ਜੋ ਉਸ ਨਾਲ ਮਿੱਤਰਤਾ ਰੱਖਦੇ ਹਨ, ਅਰਥਾਤ ਜੋ ਉਸ ਦੀ ਪ੍ਰੇਰਨਾ ਨਾਲ ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ ਬਰਾਬਰੀ ਦਿੰਦੇ ਹਨ ।੧੦੧।

(ਰਕੂਅ ੧੩)

وَإِذَا بَدَّلْنَا آيَةً مَّكَانَ آيَةٍ وَاللَّهُ أَعْلَمُ بِمَا يُنَزِّلُ قَالُوا إِنَّمَا أَنتَ مُفْتَرٍ بَلْ أَكْثَرُهُمْ لَا يَعْلَمُونَ ﴿١٠٢﴾

ਅਤੇ ਜਦ ਅਸੀਂ ਕਿਸੇ ਆਇਤ ਦੀ ਥਾਂ ਕੋਈ ਹੋਰ ਆਇਤ ਉਤਾਰਦੇ ਹਾਂ—ਤਾਂ (ਇਸ ਵਿਚ ਕੀ ਸ਼ੱਕ ਹੈ ਕਿ) ਅੱਲਾਹ ਜੋ ਕੁਝ ਉਤਾਰਦਾ ਹੈ, ਉਸ ਦੀ (ਲੋੜ) ਦਾ ਉਹ (ਸਭ ਤੋਂ) ਵਧੀਕ ਜਾਣਨਹਾਰ ਹੁੰਦਾ ਹੈ, ਪਰ (ਇਸ ਸਮੇਂ ਵਿਰੋਧੀ ਲੋਕ) ਇਹ ਕਹਿੰਦੇ ਹਨ ਕਿ ਤੂੰ ਪਖੰਡੀ ਹੈਂ, (ਪਰ ਅਸਲੀਅਤ ਇਹ ਨਹੀਂ); ਸਗੋਂ ਓਹਨਾਂ ਵਿੱਚੋਂ ਵਧੇਰੇ ਲੋਕ ਅਗਿਆਨੀ ਹਨ ।੧੦੨।

قُلْ نَزَّلَهُ رُوحُ الْقُدُسِ مِن رَّبِّكَ بِالْحَقِّ لِيُثَبِّتَ الَّذِينَ آمَنُوا وَهُدًى وَبُشْرَىٰ لِلْمُسْلِمِينَ ﴿١٠٣﴾

ਤੂੰ (ਅਜੇਹੇ ਇਤਰਾਜ਼ ਕਰਨ ਵਾਲੇ ਨੂੰ) ਇਹ ਕਹਿ ਦੇ ਕਿ ਇਸ ਨੂੰ "ਰੂਹੁੱਲ ਕੁਦਸ" ਨੇ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਸੱਚਾਈ (ਤੇ ਯੁਕਤੀ) ਨਾਲ ਉਤਾਰਿਆ ਹੈ; ਤਾਂ ਜੁ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕਰ ਲਈ ਹੈ, ਓਹਨਾਂ ਨੂੰ ਉਹ (ਸ਼ਰਧਾ ਉੱਤੇ) ਸਦਾ ਵਾਸਤੇ ਦ੍ਰਿੜ੍ਹ ਕਰ ਦੇਵੇ ਅਤੇ (ਇਸ ਤੋਂ ਛੁੱਟ) ਉਸ ਨੇ ਆਗਿਆਕਾਰੀਆਂ ਦੀ (ਹੋਰ) ਅਗਵਾਈ ਕਰਨ ਲਈ ਤੇ (ਓਹਨਾਂ ਨੂੰ) ਖ਼ੁਸ਼ਖ਼ਬਰੀਆਂ ਦੇਣ ਲਈ (ਇਸ ਨੂੰ ਉਤਾਰਿਆ ਹੈ) ।੧੦੩।

[1]ਕੋਸ਼ ਅਨੁਸਾਰ ਇਸ ਦੇ ਅਰਥ "ਸੱਚੀ ਗੱਲ ਏਹੋ ਹੀ ਹੈ" ਠੀਕ ਹਨ ।

وَلَقَدْ نَعْلَمُ اَنَّهُمْ يَقُوْلُوْنَ اِنَّمَا يُعَلِّمُهٗ بَشَرٌ لِسَانُ الَّذِيْ يُلْحِدُوْنَ اِلَيْهِ اَعْجَمِيٌّ وَّهٰذَا لِسَانٌ عَرَبِيٌّ مُّبِيْنٌ ۝

ਅਤੇ ਅਸੀਂ ਨਿਰਸੰਦੇਹ ਇਸ ਦੇ ਜਾਣਨਹਾਰ ਹਾਂ ਕਿ ਓਹ ਇਹ ਕਹਿੰਦੇ ਹਨ (ਕਿ ਇਹ ਅਕਾਸ਼ ਬਾਣੀ ਨਹੀਂ ਹੈ; ਸਗੋਂ) ਇਸ ਨੂੰ ਇਕ ਬੰਦਾ[1] (ਇਹ ਗੱਲਾਂ) ਸਿਖਾਉਂਦਾ ਹੈ, (ਪਰ ਓਹ ਇਹ ਨਹੀਂ ਸੋਚਦੇ ਕਿ) ਜਿਸ ਬੰਦੇ ਵਲ ਓਹ (ਇਹ) ਸੈਣਤ ਕਰਦੇ ਹਨ, ਉਸ ਦੀ ਭਾਸ਼ਾ (ਅਰਬੀ ਨਹੀਂ ਹੈ; ਸਗੋਂ) ਓਪਰੀ ਬੋਲੀ ਹੈ ਅਤੇ (ਇਹ ਕੁਰਾਨੀ ਬੋਲੀ ਤਾਂ ਖ਼ੂਬ) ਸਪਸ਼ਟ (ਕਰ ਕੇ ਦੱਸਣ ਵਾਲੀ) ਅਰਬੀ ਭਾਸ਼ਾ ਹੈ ।੧੦੪।

اِنَّ الَّذِيْنَ لَا يُؤْمِنُوْنَ بِاٰيٰتِ اللّٰهِ ۙ لَا يَهْدِيْهِمُ اللّٰهُ وَلَهُمْ عَذَابٌ اَلِيْمٌ ۝

ਜੋ ਲੋਕ ਅੱਲਾਹ ਦੇ ਚਮਤਕਾਰਾਂ ਉੱਤੇ ਸ਼ਰਧਾ ਧਾਰਨ ਨਹੀਂ ਕਰਦੇ, ਅੱਲਾਹ ਓਹਨਾਂ ਨੂੰ ਸੁਮਾਰਗ ਵਲ ਨਹੀਂ ਲਾਇਆ ਕਰਦਾ ਅਤੇ ਓਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ ।੧੦੫।

اِنَّمَا يَفْتَرِي الْكَذِبَ الَّذِيْنَ لَا يُؤْمِنُوْنَ بِاٰيٰتِ اللّٰهِ ۚ وَاُولٰٓئِكَ هُمُ الْكٰذِبُوْنَ ۝

ਪਖੰਡ ਤਾਂ ਓਹ ਲੋਕ ਹੀ ਕੀਤਾ ਕਰਦੇ ਹਨ, ਜੋ ਅੱਲਾਹ ਦੇ ਚਮਤਕਾਰਾਂ ਉੱਤੇ ਸ਼ਰਧਾ ਧਾਰਨ ਨਹੀਂ ਕਰਦੇ, ਅਰਥਾਤ ਉਹੋ ਹੀ ਵੱਡੇ ਕੂੜਿਆਰ ਹੁੰਦੇ ਹਨ ।੧੦੬।

مَنْ كَفَرَ بِاللّٰهِ مِنْ بَعْدِ اِيْمَانِهٖٓ اِلَّا مَنْ اُكْرِهَ وَقَلْبُهٗ مُطْمَئِنٌّ بِالْاِيْمَانِ وَلٰكِنْ مَّنْ شَرَحَ بِالْكُفْرِ صَدْرًا فَعَلَيْهِمْ غَضَبٌ مِّنَ اللّٰهِ ۚ وَلَهُمْ عَذَابٌ عَظِيْمٌ ۝

ਜੋ ਲੋਕ ਸ਼ਰਧਾ ਧਾਰਨ ਕਰਨ ਮਗਰੋਂ ਅੱਲਾਹ ਦਾ ਇਨਕਾਰ ਕਰਦੇ ਹਨ, ਛੁੱਟ ਓਹਨਾਂ ਦੇ, ਜਿਨ੍ਹਾਂ ਨੂੰ (ਇਨਕਾਰ ਕਰਨ ਤੇ) ਮਜਬੂਰ ਕੀਤਾ ਗਿਆ ਹੈ ਤੇ ਓਹਨਾਂ ਦਾ ਮਨ ਸ਼ਰਧਾ ਉੱਤੇ ਸੰਤੁਸ਼ਟ ਹੈ। (ਓਹਨਾਂ ਉੱਤੇ ਕੋਈ ਦੋਸ਼ ਨਹੀਂ ਆਏਗਾ)। ਹਾਂ, ਓਹ ਲੋਕ ਜਿਨ੍ਹਾਂ ਨੇ (ਆਪਣਾ) ਮਨ ਇਨਕਾਰ ਵਾਸਤੇ ਖੋਲ੍ਹ ਦਿੱਤਾ ਹੈ, ਓਹਨਾਂ ਉੱਤੇ ਅੱਲਾਹ ਦੀ (ਵੱਡੀ) ਕਰੋਪੀ ਹੋਵੇਗੀ, ਅਰਥਾਤ ਓਹਨਾਂ ਲਈ ਵੱਡਾ ਕਸ਼ਟ (ਨੀਅਤ) ਹੈ ।੧੦੭।

ذٰلِكَ بِاَنَّهُمُ اسْتَحَبُّوا الْحَيٰوةَ الدُّنْيَا عَلَى الْاٰخِرَةِ ۙ وَ

ਅਤੇ ਇਹ ਇਸ ਕਰਕੇ ਹੋਵੇਗਾ ਕਿ ਓਹਨਾਂ ਨੇ ਇਸ ਮਾਤਲੋਕ ਦੇ ਜੀਵਨ ਨਾਲ ਪਿਆਰ ਕਰਕੇ ਉਸ ਨੂੰ ਪਰਲੋਕ ਉੱਤੇ ਵਿਸ਼ੇਸ਼ਤਾ ਦੇ ਦਿੱਤੀ ਸੀ।

[1] ਇਸ ਦੇ ਵਿਸਥਾਰ ਲਈ ਵੇਖੋ "ਤਫ਼ਸੀਰਿ ਕਬੀਰ" (ਮਹਾਂ ਭਾਸ਼) ਦੀ ਜਿਲਦ ੩, ਪੰਨਾ ੭੩।

اِنَّ اللّٰهَ لَا يَهْدِى الْقَوْمَ الْكٰفِرِيْنَ ﴿١٠٨﴾

(ਇਸ ਤੋਂ ਛੁੱਟ ਇਸ ਕਰਕੇ ਵੀ ਕਿ) ਅੱਲਾਹ ਇਨਕਾਰ ਕਰਨ ਵਾਲਿਆਂ ਨੂੰ ਕਦੇ ਸੁਮਾਰਗ ਵਲ ਨਹੀਂ ਲਾਇਆ ਕਰਦਾ ।੧੦੮।

اُولٰٓئِكَ الَّذِيْنَ طَبَعَ اللّٰهُ عَلٰى قُلُوْبِهِمْ وَ سَمْعِهِمْ وَ
اَبْصَارِهِمْ ۚ وَ اُولٰٓئِكَ هُمُ الْغٰفِلُوْنَ ﴿١٠٩﴾

ਏਹ ਓਹ ਲੋਕ ਹਨ, ਜਿਨ੍ਹਾਂ ਦੇ (ਇਨਕਾਰ ਦੇ ਕਾਰਣ) ਓਹਨਾਂ ਦੇ ਦਿਲਾਂ ਉੱਤੇ, ਕੰਨਾਂ ਉੱਤੇ ਤੇ ਅੱਖਾਂ ਉੱਤੇ ਅੱਲਾਹ ਨੇ ਮੋਹਰ ਲਾ ਦਿੱਤੀ ਹੈ, ਅਰਥਾਤ ਏਹੋ ਲੋਕ ਹੀ ਵੱਡੇ ਬੇਖ਼ਬਰ ਹਨ ।੧੦੯।

لَا جَرَمَ اَنَّهُمْ فِى الْاٰخِرَةِ هُمُ الْخٰسِرُوْنَ ﴿١١٠﴾

(ਅਤੇ) ਇਸ ਵਿਚ ਕੋਈ ਸੰਦੇਹ ਨਹੀਂ ਕਿ ਓਹ ਪਰਲੋਕ ਵਿਚ (ਸਭ ਤੋਂ) ਵਧੀਕ ਘਾਟਾ ਪਾਉਣ ਵਾਲੇ ਹੋਣਗੇ ।੧੧੦।

ثُمَّ اِنَّ رَبَّكَ لِلَّذِيْنَ هَاجَرُوْا مِنْۢ بَعْدِ مَا فُتِنُوْا
ثُمَّ جٰهَدُوْا وَ صَبَرُوْۤا ۙ اِنَّ رَبَّكَ مِنْۢ بَعْدِهَا لَغَفُوْرٌ
رَّحِيْمٌ ﴿١١١﴾

١٤ ع ٢٠

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਲੋਕਾਂ ਲਈ ਜੋ ਕਲੇਸ਼ ਵਿਚ ਫਸ ਜਾਣ ਮਗਰੋਂ ਹਿਜਰਤ ਕਰ ਗਏ ਸਨ ਤੇ ਫੇਰ ਓਹਨਾਂ ਨੇ ਧਰਮ ਯੁੱਧ ਵੀ ਕੀਤਾ ਸੀ ਅਤੇ (ਆਪਣੇ ਪ੍ਰਣ ਉੱਤੇ) ਦ੍ਰਿੜ੍ਹ ਰਹੇ ਸਨ । (ਹਾਂ) ਤੇਰਾ ਸਾਜਨਹਾਰ ਤੇ ਪਾਲਨਹਾਰ ਇਸ (ਸ਼ਰਤ ਨੂੰ ਪੂਰਾ ਕਰਨ) ਮਗਰੋਂ (ਓਹਨਾਂ ਵਾਸਤੇ) ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ (ਸਿੱਧ) ਹੋਵੇਗਾ ।੧੧੧। (ਰਕੂਅ ੧੪)

يَوْمَ تَاْتِىْ كُلُّ نَفْسٍ تُجَادِلُ عَنْ نَّفْسِهَا وَ تُوَفّٰى
كُلُّ نَفْسٍ مَّا عَمِلَتْ وَ هُمْ لَا يُظْلَمُوْنَ ﴿١١٢﴾

(ਅਤੇ ਇਸ ਫਲ ਦਾ ਪਤਾ ਉਸ ਦਿਨ ਲੱਗੇਗਾ) ਜਦ ਕਿ ਹਰੇਕ ਪ੍ਰਾਣੀ ਆਪਣੇ ਆਪ ਬਾਰੇ ਝਗੜਦਾ ਹੋਇਆ ਆਏਗਾ ਤੇ ਹਰੇਕ ਪ੍ਰਾਣੀ ਨੇ ਜੋ ਕੁਝ ਕਮਾਈ ਕੀਤੀ ਹੋਵੇਗੀ, (ਉਸ ਦਾ ਵਟਾਂਦਰਾ) ਉਸ ਨੂੰ ਪੂਰਾ ਪੂਰਾ ਦਿੱਤਾ ਜਾਏਗਾ, ਅਰਥਾਤ ਓਹਨਾਂ ਉੱਤੇ (ਕੋਈ) ਜ਼ੁਲਮ ਨਹੀਂ ਕੀਤਾ ਜਾਏਗਾ ।੧੧੨।

وَ ضَرَبَ اللّٰهُ مَثَلًا قَرْيَةً كَانَتْ اٰمِنَةً مُّطْمَئِنَّةً

ਅਤੇ ਅੱਲਾਹ (ਤੁਹਾਨੂੰ ਸਮਝਾਉਣ ਲਈ) ਇਕ ਨਗਰੀ[1] ਦਾ ਹਾਲ ਵਰਣਨ ਕਰਦਾ ਹੈ, ਜਿਸ ਨੂੰ (ਹਰ ਤਰ੍ਹਾਂ ਦਾ) ਅਮਨ ਤੇ ਸ਼ਾਂਤੀ ਪ੍ਰਾਪਤ ਸੀ ।

[1]ਇਸ ਥਾਂ ਇਸ ਨਗਰੀ ਦਾ ਭਾਵ "ਮਕਾ" ਹੈ । ਕੁਰਾਨ ਸ਼ਰੀਫ਼ ਵਿਚ ਇਸ ਬਾਰੇ ਭੂਤਕਾਲ ਦੀ ਕਿਰਿਆ ਵਰਤੀ ਗਈ ਹੈ, ਪਰ ਕਈ ਵਾਰ ਕਿਸੇ ਪੱਕੀ ਗੱਲ ਨੂੰ ਵਰਣਨ ਕਰਨ ਲਈ ਅਰਬੀ ਭਾਸ਼ਾ ਤੇ ਖ਼ਾਸ ਕਰਕੇ ਕੁਰਾਨ ਸ਼ਰੀਫ਼ ਵਿਚ ਭੂਤਕਾਲ ਦੀ ਕਿਰਿਆ ਹੀ ਵਰਤੀ ਜਾਂਦੀ ਹੈ । ਇਸੇ ਤਰ੍ਹਾਂ ਇੱਥੇ ਹੋਇਆ ਹੈ ।

يَأْتِيهَا رِزْقُهَا رَغَدًا مِّن كُلِّ مَكَانٍ فَكَفَرَتْ بِأَنْعُمِ اللَّهِ فَأَذَاقَهَا اللَّهُ لِبَاسَ الْجُوعِ وَالْخَوْفِ بِمَا كَانُوا يَصْنَعُونَ

ਹਰ ਪਾਸਿਓਂ ਉਸ ਦਾ ਰਿਜ਼ਕ ਉਸ ਨੂੰ ਖੁਲ੍ਹਾ ਡੁਲ੍ਹਾ ਪੁੱਜਦਾ ਸੀ। ਫੇਰ (ਵੀ) ਉਸ (ਦੇ ਵਸਨੀਕਾਂ) ਨੇ ਅੱਲਾਹ ਦੇ ਇਨਾਮਾਂ ਦੀ ਨਾਸ਼ੁਕਰੀ ਕੀਤੀ ਸੀ। ਉਸ (ਦੀ ਇਸ ਨਾਸ਼ੁਕਰੀ) ਦੇ ਕਾਰਣ ਅੱਲਾਹ ਨੇ ਉਸ (ਦੇ ਵਸਨੀਕਾਂ) ਉੱਤੇ ਓਹਨਾਂ ਦੀਆਂ (ਭੈੜੀਆਂ) ਕਰਤੂਤਾਂ ਸਦਕਾ ਭੁੱਖ ਤੇ[1] ਸਹਿਮ ਦੇ ਬਸਤਰ ਉਤਾਰੇ ਸਨ।੧੧੩।

وَلَقَدْ جَاءَهُمْ رَسُولٌ مِّنْهُمْ فَكَذَّبُوهُ فَأَخَذَهُمُ الْعَذَابُ وَهُمْ ظَالِمُونَ

ਅਤੇ ਬੇਸ਼ੱਕ ਓਹਨਾਂ ਵਲ ਓਹਨਾਂ ਵਿੱਚੋਂ ਹੀ (ਸਾਡਾ) ਇਕ ਰਸੂਲ ਆ ਚੁੱਕਾ ਹੈ, ਪਰ ਓਹਨਾਂ ਨੇ ਉਸ ਦੀ (ਵੱਡੀ) ਨਿੰਦਾ ਕੀਤੀ ਸੀ, ਜਿਸ ਤੇ ਉਸੇ ਹਾਲ ਵਿਚ ਕਿ ਓਹ ਜ਼ੁਲਮ ਕਮਾ ਰਹੇ ਸਨ, (ਸਾਡੇ) ਕਸ਼ਟ ਨੇ ਓਹਨਾਂ ਨੂੰ ਆ ਦਬੋਚਿਆ ਸੀ।੧੧੪।

فَكُلُوا مِمَّا رَزَقَكُمُ اللَّهُ حَلَالًا طَيِّبًا وَاشْكُرُوا نِعْمَتَ اللَّهِ إِن كُنتُمْ إِيَّاهُ تَعْبُدُونَ

ਸੋ ਜੋ ਸਾਫ਼-ਸੁਥਰੀਆਂ ਤੇ ਹਲਾਲ (ਧਨ) ਅੱਲਾਹ ਨੇ ਤੁਹਾਨੂੰ ਦਿੱਤਾ ਹੈ, ਤੁਸੀਂ ਉਸ ਵਿੱਚੋਂ ਖਾਓ, ਅਰਥਾਤ ਅੱਲਾਹ ਦੇ ਇਨਾਮ ਦਾ, ਜੇ ਤੁਸੀਂ ਉਸ ਦੀ ਬੰਦਗੀ ਕਰਦੇ ਹੋ, ਤਾਂ ਧੰਨਵਾਦ ਕਰੋ।੧੧੫।

إِنَّمَا حَرَّمَ عَلَيْكُمُ الْمَيْتَةَ وَالدَّمَ وَلَحْمَ الْخِنزِيرِ وَمَا أُهِلَّ لِغَيْرِ اللَّهِ بِهِ ۖ فَمَنِ اضْطُرَّ غَيْرَ بَاغٍ وَ

ਉਸ ਨੇ ਤੁਹਾਡੇ ਉੱਤੇ ਕੇਵਲ ਮੁਰਦਾਰ, ਰਤ ਤੇ ਸੂਰ ਦਾ ਮਾਸ ਅਤੇ (ਹਰੇਕ ਉਹ) ਚੀਜ਼, ਜਿਸ ਤੇ ਅੱਲਾਹ ਤੋਂ ਛੁੱਟ ਕਿਸੇ ਹੋਰ ਦਾ ਨਾਂ ਲਿਆ ਗਿਆ ਹੋਵੇ, ਹਰਾਮ ਕੀਤੀ ਹੈ ਅਤੇ ਜੋ ਕੋਈ (ਪ੍ਰਾਣੀ) ਏਹਨਾਂ ਵਿੱਚੋਂ (ਕਿਸੇ ਚੀਜ਼ ਦੇ ਖਾਣ ਤੇ) ਮਜਬੂਰ ਹੋ ਜਾਏ; ਹਾਂ, ਉਹ (ਸ਼ਰੀਅਤ ਦਾ) ਬਾਗ਼ੀ ਨਾ ਹੋਵੇ,

---

[1]ਮੂਲ ਪਾਠ ਵਿਚ ''ਅੱਜ਼ਾਕਾ'' ਪਦ ਵਰਤਿਆ ਗਿਆ ਹੈ, ਜਿਸ ਦਾ ਅਰਥ ''ਚੱਖਣਾ'' ਹੈ, ਪਰ ਇਹ ਪਦ ਅਰਬੀ ਭਾਸ਼ਾ ਵਿਚ ਲਿਬਾਸ (ਬਸਤਰਾਂ) ਲਈ ਤੇ ਭੋਜਨ ਲਈ ਵੀ ਵਰਤਿਆ ਜਾਂਦਾ ਹੈ। ਇਕ ਪ੍ਰਸਿਧ ਕਵੀ ਦਾ ਕਥਨ ਹੈ :—

ਕਾਲੂੱਕਤਿਰਾਹ ਸ਼ੈਅਨ ਨੁਜਿਦ ਲਕਾ ਤੱਬਖਾਹੂ
ਕੁਲਤੁ ਇਤਬਖੁਲੀ ਹੁੱਬਾਤਨ ਵ ਕਮੀਸਾ।

ਅਰਥਾਤ—ਓਹਨਾਂ ਨੇ ਇਹ ਕਿਹਾ ਕਿ ਅਸੀਂ ਤੇਰੇ ਲਈ ਕੀ ਪਕਾਈਏ। ਮੈਂ ਕਿਹਾ ਕਿ ਕੋਟ ਤੇ ਕੁੜਤਾ ਮੈਨੂੰ ਪਕਾ ਕੇ ਦਿਓ। ਇਸੇ ਮੁਹਾਵਰੇ ਨੂੰ ਮੁਖ ਰੱਖ ਕੇ ਅਸੀਂ ਇਸ ਟੀਕੇ ਵਿਚ ਬਸਤਰ ਅਰਥ ਕੀਤਾ ਹੈ; ਤਾਂ ਜੁ ਚੱਖਣ ਦਾ ਭਾਵ ਵੀ ਪਰਗਟ ਹੋ ਜਾਏ ਤੇ ਬਸਤਰ ਦਾ ਪਦ ਵੀ ਕਾਇਮ ਰਹੇ।

لَا عَادٍ فَإِنَّ اللّٰهَ غَفُوْرٌ رَّحِيْمٌ ﴿١١٦﴾

ਤੇ ਨਾ ਹੱਦੋਂ ਟੱਪਣ ਵਾਲਾ ਹੀ ਹੋਵੇ, ਤਾਂ (ਯਾਦ ਰਹੇ ਕਿ) ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੧੬।

وَلَا تَقُوْلُوْا لِمَا تَصِفُ اَلْسِنَتُكُمُ الْكَذِبَ هٰذَا
حَلٰلٌ وَّهٰذَا حَرَامٌ لِّتَفْتَرُوْا عَلَى اللّٰهِ الْكَذِبَ
اِنَّ الَّذِيْنَ يَفْتَرُوْنَ عَلَى اللّٰهِ الْكَذِبَ لَا يُفْلِحُوْنَ ﴿١١٧﴾

ਅਤੇ ਆਪਣੀਆਂ ਜ਼ਬਾਨਾਂ ਦੇ ਝੂਠੇ ਬਿਆਨ ਦੇ ਕਾਰਣ (ਇਹ) ਨਾ ਆਖੋ ਕਿ ਇਹ ਹਲਾਲ ਹੈ ਤੇ ਉਹ ਹਰਾਮ ਹੈ । (ਤਾਂ ਜੁ ਅਜਿਹਾ ਨਾ ਹੋਵੇ) ਕਿ ਤੁਸੀਂ ਅੱਲਾਹ ਉੱਤੇ ਕੂੜ ਘੜਨ ਵਾਲੇ ਬਣ ਜਾਓ । ਬੇਸ਼ੱਕ ਜੋ ਅੱਲਾਹ ਉੱਤੇ ਕੂੜ ਘੜਦੇ ਹਨ, ਓਹ ਕਦੇ ਵੀ ਸਫਲ ਨਹੀਂ ਹੋਇਆ ਕਰਦੇ ।੧੧੭।

مَتَاعٌ قَلِيْلٌ وَّلَهُمْ عَذَابٌ اَلِيْمٌ ﴿١١٨﴾

(ਇਹ ਮਾਤ ਲੋਕ) ਤੁੱਛ ਤੇ ਨਾਸਵਾਨ ਸਾਧਨ ਹੈ, ਅਰਥਾਤ (ਇਸ ਝੂਠ ਦੇ ਸਿੱਟੇ ਵਿਚ) ਓਹਨਾਂ ਵਾਸਤੇ ਘੋਰ ਕਸ਼ਟ (ਨੀਅਤ) ਹੈ । (ਸੋ ਤੁਹਾਨੂੰ ਇਸ ਤੋਂ ਬਚਣ ਦਾ ਜਤਨ ਕਰਨਾ ਚਾਹੀਦਾ ਹੈ) ।੧੧੮।

وَعَلَى الَّذِيْنَ هَادُوْا حَرَّمْنَا مَا قَصَصْنَا عَلَيْكَ
مِنْ قَبْلُ وَمَا ظَلَمْنٰهُمْ وَلٰكِنْ كَانُوْٓا اَنْفُسَهُمْ
يَظْلِمُوْنَ ﴿١١٩﴾

ਅਤੇ ਜੋ ਯਹੂਦੀ ਸਨ, ਓਹਨਾਂ ਉੱਤੇ (ਵੀ) ਅਸੀਂ ਇਸ ਤੋਂ ਪਹਿਲਾਂ ਓਹ (ਸਾਰੀਆਂ) ਚੀਜ਼ਾਂ ਹਰਾਮ ਕੀਤੀਆਂ ਸਨ, ਜਿਨ੍ਹਾਂ ਦਾ ਵਰਣਨ ਅਸੀਂ ਤੇਰੇ ਅੱਗੇ ਕੀਤਾ ਹੈ ਅਤੇ ਅਸੀਂ (ਓਹਨਾਂ ਨੂੰ ਇਹ ਹੁਕਮ ਦੇ ਕੇ) ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕੀਤਾ ਸੀ; ਸਗੋਂ ਓਹ ਆਪ ਹੀ (ਓਹਨਾਂ ਦੀ ਅਵੱਗਿਆ ਕਰ ਕੇ) ਆਪਣੇ ਆਪ ਉੱਤੇ ਜ਼ੁਲਮ ਕੀਤਾ ਕਰਦੇ ਸਨ ।੧੧੯।

ثُمَّ اِنَّ رَبَّكَ لِلَّذِيْنَ عَمِلُوا السُّوْٓءَ بِجَهَالَةٍ ثُمَّ
تَابُوْا مِنْۢ بَعْدِ ذٰلِكَ وَاَصْلَحُوْٓا اِنَّ رَبَّكَ مِنْۢ بَعْدِهَا
لَغَفُوْرٌ رَّحِيْمٌ ﴿١٢٠﴾ ع ١٥ ٢١

ਸੋ (ਇਹ ਚੇਤੇ ਰਹੇ ਕਿ) ਜਿਨ੍ਹਾਂ ਲੋਕਾਂ ਨੇ ਬੇਖ਼ਬਰੀ ਦੀ ਹਾਲਤ ਵਿਚ (ਸੁਤੇ ਸਿਧ ਕੋਈ) ਬੁਰਾਈ ਕੀਤੀ ਹੈ (ਤੇ) ਫੇਰ ਉਸ ਤੋਂ ਮਗਰੋਂ (ਉਸ ਬਾਰੇ) ਪਸਚਾ-ਤਾਪ ਕੀਤਾ ਹੈ, ਅਰਥਾਤ (ਆਪਣੀ ਉਸ ਭੁੱਲ ਦੀ) ਸੋਧਨਾ (ਵੀ) ਕਰ ਲਈ ਹੈ, ਤਾਂ ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ (ਸ਼ਰਤਾਂ ਨੂੰ ਪੂਰਨ ਕਰਨ) ਤੇ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੋਵੇਗਾ ।੧੨੦। (ਰਕੂਅ ੧੫)

إِنَّ إِبْرٰهِيْمَ كَانَ أُمَّةً قَانِتًا لِّلّٰهِ حَنِيْفًا ۖ وَلَمْ يَكُ مِنَ الْمُشْرِكِيْنَ ﴿١٢١﴾

ਬੇਸ਼ੱਕ "ਇਬਰਾਹੀਮ" (ਹਰੇਕ) ਭਲਾਈ ਦਾ ਸਰੂਪ ਸੀ। (ਉਹ) ਅੱਲਾਹ ਵਾਸਤੇ ਵੱਡੀ ਨਿਮਰਤਾ ਧਾਰਨ ਕਰਨ ਵਾਲਾ ਸੀ (ਅਤੇ) ਪ੍ਰਭੂ ਦੀ ਆਗਿਆਕਾਰੀ ਲਈ ਸਦਾ ਤਤਪਰ ਰਹਿੰਦਾ ਸੀ, ਅਰਥਾਤ ਉਹ ਮੁਸ਼ਰਿਕਾਂ ਵਿੱਚੋਂ ਨਹੀਂ ਸੀ।੧੨੧।

شَاكِرًا لِّأَنْعُمِهِ ۚ اِجْتَبٰهُ وَهَدٰهُ إِلٰى صِرَاطٍ مُّسْتَقِيْمٍ ﴿١٢٢﴾

(ਉਹ) ਉਸ ਦੇ[1] ਇਨਾਮਾਂ ਦਾ ਧੰਨਵਾਦੀ ਸੀ। ਉਸ (ਦੇ ਸਾਜਨਹਾਰ ਤੇ ਪਾਲਨਹਾਰ) ਨੇ ਉਸ ਨੂੰ ਵਡਿਆਇਆ ਹੋਇਆ ਸੀ, ਅਰਥਾਤ ਸਿੱਧੇ ਮਾਰਗ ਵਲ ਉਸ ਦੀ ਅਗਵਾਈ ਕੀਤੀ ਸੀ।੧੨੨।

وَاٰتَيْنٰهُ فِي الدُّنْيَا حَسَنَةً ۖ وَإِنَّهُ فِي الْاٰخِرَةِ لَمِنَ الصّٰلِحِيْنَ ﴿١٢٣﴾

ਅਤੇ ਅਸੀਂ ਉਸ ਨੂੰ ਇਸ ਲੋਕ ਵਿਚ (ਵੀ ਵੱਡੀ) ਸਫ਼ਲਤਾ ਬਖ਼ਸ਼ੀ ਸੀ ਤੇ ਪਰਲੋਕ ਵਿਚ (ਵੀ) ਉਹ ਨਿਰਸੰਦੇਹ ਭਲੇ ਪੁਰਖਾਂ ਵਿੱਚੋਂ (ਹੀ) ਹੋਵੇਗਾ।੧੨੩।

ثُمَّ أَوْحَيْنَا إِلَيْكَ أَنِ اتَّبِعْ مِلَّةَ إِبْرٰهِيْمَ حَنِيْفًا ۖ وَمَا كَانَ مِنَ الْمُشْرِكِيْنَ ﴿١٢٤﴾

ਅਤੇ (ਹੇ ਰਸੂਲ!) ਅਸੀਂ ਤੈਨੂੰ ਅਕਾਸ਼ ਬਾਣੀ ਰਾਹੀਂ ਇਹ ਹੁਕਮ ਦਿੱਤਾ ਹੈ ਕਿ (ਸਾਡੀ) ਪੂਰਨ ਆਗਿਆਕਾਰੀ ਤੇ ਸਦਾ ਅਸਥਿਰ ਰਹਿਣ ਵਾਲੀ "ਇਬਰਾਹੀਮ" ਦੀ ਮਰਯਾਦਾ ਦੀ ਪੈਰਵੀ ਕਰ ਅਤੇ (ਹੇ "ਮੱਕੇ" ਦੇ ਵਸਨੀਕੋ! ਤੁਸੀਂ ਜਾਣਦੇ ਹੋ ਕਿ) ਉਹ ਮੁਸ਼ਰਿਕਾਂ ਵਿੱਚੋਂ ਨਹੀਂ ਸੀ।੧੨੪।

إِنَّمَا جُعِلَ السَّبْتُ عَلَى الَّذِيْنَ اخْتَلَفُوْا فِيْهِ ۚ وَإِنَّ رَبَّكَ لَيَحْكُمُ بَيْنَهُمْ يَوْمَ الْقِيٰمَةِ فِيْمَا كَانُوْا فِيْهِ يَخْتَلِفُوْنَ ﴿١٢٥﴾

"ਸਬਤ" (ਦੀ ਬਿਪਤਾ) ਓਹਨਾਂ ਲੋਕਾਂ ਤੇ ਹੀ ਪਾਈ ਗਈ ਸੀ, ਜਿਨ੍ਹਾਂ ਨੇ ਇਸ ਬਾਰੇ ਮਤਿਭੇਦ ਕੀਤਾ ਸੀ, ਅਰਥਾਤ ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨ-ਹਾਰ ਇਸ ਬਾਰੇ—ਜਿਸ ਵਿਚ ਓਹ ਮਤਿਭੇਦ ਕਰਦੇ ਸਨ, ਕਿਆਮਤ ਦੇ ਦਿਹਾੜੇ ਫ਼ੈਸਲਾ ਕਰੇਗਾ।੧੨੫।

اُدْعُ إِلٰى سَبِيْلِ رَبِّكَ بِالْحِكْمَةِ وَالْمَوْعِظَةِ الْحَسَنَةِ

ਅਤੇ (ਹੇ ਰਸੂਲ!) ਤੂੰ (ਲੋਕਾਂ ਨੂੰ) ਯੁਕਤੀ ਤੇ ਸੋਹਣੇ ਉਪਦੇਸ਼ਾਂ ਰਾਹੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਮਾਰਗ ਵਲ ਸੱਦਾ ਦੇ, ਅਰਥਾਤ ਉਸ ਢੰਗ ਨਾਲ, ਜੋ ਸਭ ਤੋਂ ਚੰਗਾ ਹੋਵੇ, ਓਹਨਾਂ ਨਾਲ ਓਹਨਾਂ ਦੇ ਮਤਿਭੇਦਾਂ ਬਾਰੇ ਵੀਚਾਰ-ਚਰਚਾ ਕਰ।

[1] ਅਰਥਾਤ—ਅੱਲਾਹ ਦੇ।

وَجَادِلْهُمْ بِالَّتِيْ هِيَ اَحْسَنُ ۚ اِنَّ رَبَّكَ هُوَ اَعْلَمُ
بِمَنْ ضَلَّ عَنْ سَبِيْلِهٖ وَهُوَ اَعْلَمُ بِالْمُهْتَدِيْنَ ﴿١٢٦﴾

ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਦਾ (ਵੀ) ਜੋ ਉਸ ਦੇ ਮਾਰਗ ਤੋਂ ਭਟਕ ਗਏ ਹਨ, ਸਭ ਤੋਂ ਵਧੀਕ ਜਾਣਨਹਾਰ ਹੈ ਅਤੇ ਓਹਨਾਂ ਦਾ ਵੀ ਜੋ ਸੁਮਾਰਗ ਤੇ ਚਲ ਰਹੇ ਹਨ ।੧੨੬।

وَاِنْ عَاقَبْتُمْ فَعَاقِبُوْا بِمِثْلِ مَا عُوْقِبْتُمْ بِهٖ ۗ
وَلَئِنْ صَبَرْتُمْ لَهُوَ خَيْرٌ لِّلصّٰبِرِيْنَ ﴿١٢٧﴾

ਅਤੇ ਜੇ ਤੁਸੀਂ (ਵਧੀਕੀ ਕਰਨ ਵਾਲਿਆਂ ਨੂੰ) ਕੋਈ ਦੰਡ ਦੇਣ ਲੱਗੋ, ਤਾਂ ਜਿੰਨੀ ਤੁਹਾਡੇ ਉੱਤੇ ਵਧੀਕੀ ਕੀਤੀ ਗਈ ਹੈ, ਤੁਸੀਂ ਉੱਨਾ (ਹੀ) ਦੰਡ ਦੇ ਸਕਦੇ ਹੋ ਅਤੇ (ਸਾਨੂੰ ਆਪਣੇ ਆਪ ਦੀ ਕਸਮ ਹੈ) ਜੇ ਤੁਸੀਂ ਸਬਰ ਕਰ ਸਕੋ, ਤਾਂ ਸਬਰ ਕਰਨ ਵਾਲਿਆਂ ਦੇ ਹੱਕ ਵਿਚ ਇਹ (ਸਬਰ ਕਰਨਾ) ਵੱਡੀ ਚੰਗੀ ਗੱਲ ਹੋਵੇਗੀ ।੧੨੭।

وَاصْبِرْ وَمَا صَبْرُكَ اِلَّا بِاللّٰهِ وَلَا تَحْزَنْ عَلَيْهِمْ
وَلَا تَكُ فِيْ ضَيْقٍ مِّمَّا يَمْكُرُوْنَ ﴿١٢٨﴾

ਅਤੇ (ਹੇ ਰਸੂਲ !) ਤੂੰ ਸਦਾ ਸਬਰ ਤੋਂ ਕੰਮ ਲਿਆ ਕਰ ਅਤੇ ਤੇਰਾ (ਇਹ) ਸਬਰ ਕਰਨਾ ਅੱਲਾਹ (ਦੀ ਸਹਾਇਤਾ) ਨਾਲ ਹੀ (ਸੰਬੰਧਤ) ਹੈ ਅਤੇ ਤੂੰ ਓਹਨਾਂ (ਲੋਕਾਂ ਦੀ ਹਾਲਤ) ਬਾਰੇ ਕੋਈ ਚਿੰਤਾ ਨਾ ਕਰ, ਅਰਥਾਤ ਜੋ ਗੋਂਦਾਂ ਓਹ ਗੁੰਦ ਰਹੇ ਹਨ, ਓਹਨਾਂ ਦੇ ਕਾਰਣ ਤੂੰ ਕੋਈ ਦੁਖ ਅਨੁਭਵ ਨਾ ਕਰ ।੧੨੮।

اِنَّ اللّٰهَ مَعَ الَّذِيْنَ اتَّقَوْا وَّالَّذِيْنَ هُمْ
مُّحْسِنُوْنَ ﴿١٢٩﴾ ع

ਅਤੇ (ਇਹ ਵੀ ਸਦਾ ਯਾਦ ਰੱਖ ਕਿ) ਬੇਸ਼ੱਕ ਅੱਲਾਹ ਓਹਨਾਂ ਲੋਕਾਂ ਦੇ ਅੰਗ-ਸੰਗ ਹੁੰਦਾ ਹੈ, ਜੋ ਸੰਜਮੀ ਹੁੰਦੇ ਹਨ ਤੇ ਉਪਕਾਰ (ਦਾ ਢੰਗ ਧਾਰਨ) ਕਰਦੇ ਹਨ ।੧੨੯। (ਰੁਕੂਅ ੧੬)




# (੧੭) ਸੂਰਤ ਬਨੀ ਇਸਰਾਈਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੧੨ ਆਇਤਾਂ ਤੇ ੧੨ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

سُبْحٰنَ الَّذِيْٓ اَسْرٰى بِعَبْدِهٖ لَيْلًا مِّنَ الْمَسْجِدِ الْحَرَامِ اِلَى الْمَسْجِدِ الْاَقْصَا الَّذِيْ بٰرَكْنَا حَوْلَهٗ لِنُرِيَهٗ مِنْ اٰيٰتِنَا ؕ اِنَّهٗ هُوَ السَّمِيْعُ الْبَصِيْرُ ②

(ਮੈਂ) ਉਸ (ਪ੍ਰਭੂ) ਦੀ ਪਵਿੱਤਰਤਾ (ਵਰਣਨ ਕਰਦਾ ਹਾਂ), ਜੋ ਰਾਤੋ-ਰਾਤ ਆਪਣੇ ਬੰਦੇ ਨੂੰ (ਇਸ) ਸਤਿਕਾਰਯੋਗ ਮਸੀਤ ਤੋਂ (ਉਸ) ਦੂਰ ਵਾਲੀ ਮਸੀਤ ਤਕ—ਜਿਸ ਦੇ ਆਲੇ ਦੁਆਲੇ ਨੂੰ (ਵੀ) ਅਸੀਂ ਬਰਕਤ ਦਿੱਤੀ ਹੋਈ ਸੀ, (ਇਸ ਲਈ) ਲੈ ਗਿਆ ਸੀ ਕਿ ਅਸੀਂ ਉਸ ਨੂੰ ਆਪਣੇ ਕੁਝ ਚਮਤਕਾਰ ਦੱਸ ਸਕੀਏ । ਬੇਸ਼ੱਕ ਉਹੋ (ਪ੍ਰਭੂ ਹੀ) ਹੈ, ਜੋ (ਆਪਣੇ ਭਗਤ-ਜਨਾਂ ਦੀਆਂ ਅਰਜੋਈਆਂ ਦਾ) ਸੁਣਨਹਾਰ ਤੇ (ਓਹਨਾਂ ਦੇ ਹਾਲ-ਚਾਲ ਦਾ) ਵੇਖਣਹਾਰ ਹੈ ।੨।

وَاٰتَيْنَا مُوْسَى الْكِتٰبَ وَجَعَلْنٰهُ هُدًى لِّبَنِيْٓ اِسْرَآءِيْلَ اَلَّا تَتَّخِذُوْا مِنْ دُوْنِيْ وَكِيْلًا ③

ਅਤੇ ਅਸੀਂ ਮੂਸਾ ਨੂੰ ਪੁਸਤਕ, (ਅਰਥਾਤ ਤੌਰੇਤ) ਦਿੱਤੀ ਸੀ ਅਤੇ ਉਸ ਨੂੰ ਅਸੀਂ ਇਸਰਾਈਲ ਕੁਲ ਦੇ ਲੋਕਾਂ ਵਾਸਤੇ ਸੁਮਾਰਗ (ਦਾ ਸਾਧਨ) ਬਣਾਇਆ ਸੀ, (ਅਰਥਾਤ ਉਸ ਵਿਚ ਓਹਨਾਂ ਲਈ ਇਹ ਹੁਕਮ ਦਿੱਤਾ ਸੀ ਕਿ) ਤੁਸੀਂ ਮੈਥੋਂ ਛੁੱਟ (ਹੋਰ) ਕਿਸੇ ਨੂੰ ਵੀ (ਆਪਣਾ) ਕਾਰਜ-ਸਾਧਕ ਨਾ ਬਣਾਉਣਾ ।੩।

ذُرِّيَّةَ مَنْ حَمَلْنَا مَعَ نُوحٍ إِنَّهُ كَانَ عَبْدًا شَكُورًا ﴿٣﴾

(ਅਤੇ ਇਹ ਵੀ ਕਿਹਾ ਸੀ ਕਿ ਹੇ) ਓਹਨਾਂ ਲੋਕਾਂ ਦੀ ਬੰਸ, ਜਿਨ੍ਹਾਂ ਨੂੰ ਅਸੀਂ "ਨੂਹ" ਦੇ ਨਾਲ (ਬੇੜੀ ਤੇ) ਸਵਾਰ ਕਰਾਇਆ ਸੀ, (ਯਾਦ ਰੱਖੋ ਕਿ) ਉਹ (ਨੂਹ) ਨਿਰਸੰਦੇਹ ਸਾਡਾ ਅਤਿ ਧੰਨਵਾਦੀ ਬੰਦਾ ਸੀ। (ਸੋ ਤੁਸੀਂ ਵੀ ਧੰਨਵਾਦ ਕਰਦੇ ਰਿਹਾ ਕਰੋ) ।੪।

وَقَضَيْنَا إِلَىٰ بَنِي إِسْرَآءِيلَ فِي الْكِتَٰبِ لَتُفْسِدُنَّ فِي الْأَرْضِ مَرَّتَيْنِ وَلَتَعْلُنَّ عُلُوًّا كَبِيرًا ﴿٤﴾

ਅਤੇ ਅਸੀਂ ਇਸ ਪੁਸਤਕ ਵਿਚ ਇਸਰਾਈਲ ਕੁਲ ਦੇ ਲੋਕਾਂ ਨੂੰ ਇਹ ਗੱਲ (ਸਪਸ਼ਟ ਤੌਰ ਤੇ) ਪੁਚਾ ਦਿੱਤੀ ਸੀ ਕਿ ਤੁਸੀਂ ਨਿਰਸੰਦੇਹ ਦੇਸ ਵਿਚ ਦੋ ਵਾਰ ਫ਼ਸਾਦ ਮਚਾਉਗੇ, ਅਰਥਾਤ ਤੁਸੀਂ ਨਿਰਸੰਦੇਹ ਵੱਡੀ ਬਗ਼ਾਵਤ ਕਰੋਗੇ ।੫।

فَإِذَا جَآءَ وَعْدُ أُولَٰهُمَا بَعَثْنَا عَلَيْكُمْ عِبَادًا لَّنَآ أُولِي بَأْسٍ شَدِيدٍ فَجَاسُوا خِلَٰلَ الدِّيَارِ وَكَانَ وَعْدًا مَّفْعُولًا ﴿٥﴾

ਅਤੇ ਜਦ ਏਹਨਾਂ ਦੋ (ਵਾਰ ਦੇ ਫ਼ਸਾਦਾਂ) ਵਿੱਚੋਂ ਪਹਿਲੀ (ਵਾਰ) ਦਾ ਬਚਨ (ਪੂਰਾ ਹੋਣ) ਦਾ ਸਮਾਂ ਆਇਆ ਸੀ, ਤਾਂ ਅਸੀਂ ਕਈ ਆਪਣੇ ਅਜੇਹੇ ਬੰਦਿਆਂ ਨੂੰ (ਤੁਹਾਡਾ ਸਿਰ ਕੁਚਲਣ ਵਾਸਤੇ) ਤੁਹਾਡੇ ਉੱਤੇ (ਭਾਰੂ ਕਰ ਕੇ) ਖੜਾ ਕਰ ਦਿੱਤਾ ਸੀ, ਜੋ ਵੱਡੇ ਜੋਧੇ ਸਨ[1] ਅਤੇ ਓਹ ਤੁਹਾਡੇ ਘਰਾਂ ਵਿਚ ਜਾ ਵੜੇ ਸਨ, ਅਰਥਾਤ ਇਹ ਬਚਨ (ਹਰ ਹਾਲਤ ਵਿਚ) ਪੂਰਾ ਹੋ ਕੇ ਰਹਿਣ ਵਾਲਾ ਸੀ ।੬।

ثُمَّ رَدَدْنَا لَكُمُ الْكَرَّةَ عَلَيْهِمْ وَأَمْدَدْنَٰكُم بِأَمْوَٰلٍ وَبَنِينَ وَجَعَلْنَٰكُمْ أَكْثَرَ نَفِيرًا ﴿٦﴾

(ਇਸ ਤੋਂ ਮਗਰੋਂ) ਅਸੀਂ[2] ਤੁਹਾਨੂੰ (ਵੈਰੀ ਉੱਤੇ) ਹੱਲਾ ਬੋਲਣ ਦਾ ਬਲ ਦਿੱਤਾ ਸੀ, ਅਰਥਾਤ ਅਸੀਂ ਧਨ-ਪਦਾਰਥ ਤੇ ਸੰਤਾਨ ਦੁਆਰਾ ਤੁਹਡੀ ਸਹਾਇਤਾ ਕੀਤੀ ਸੀ ਅਤੇ ਅਸੀਂ ਤੁਹਾਨੂੰ ਜੱਥੇ ਦੇ ਲਿਹਾਜ਼ ਨਾਲ ਵੀ (ਪਹਿਲਾਂ ਤੋਂ) ਵਧੀਕ ਕਰ ਦਿੱਤਾ ਸੀ ।੭।

---

[1]ਇਹ "ਬਾਬਲ" ਦੇ ਬਾਦਸ਼ਾਹ "ਬਨੂਕਦ ਨਜ਼ਰ" ਦੇ ਹੱਲੇ ਦਾ ਵਰਣਨ ਹੈ। ਉਸ ਨੇ "ਫ਼ਲਸਤੀਨ" ਉੱਤੇ ਹੱਲਾ ਬੋਲ ਕੇ "ਸਦਕਿਆਹ" ਨੂੰ ਹਾਰ ਦਿੱਤੀ ਸੀ ਅਤੇ ਉਸ ਦੀਆਂ ਅੱਖਾਂ ਕੱਢ ਦਿੱਤੀਆਂ ਸਨ। (ਵੇਖੋ ੨ ਸਲਾਤੀਨ ਬਾਬ ੨੫)

[2]ਇਸ ਥਾਂ "ਮੈਦ" ਤੇ "ਫਾਰਸ" ਦੇ ਬਾਦਸ਼ਾਹ ਦਾ ਵਰਣਨ ਹੈ, ਜਿਸ ਨੇ "ਬਾਬਲ" ਤੇ ਹਮਲਾ ਕੀਤਾ ਸੀ ਤੇ "ਬਨੂਕਦ ਨਜ਼ਰ" ਦੇ ਘਰਾਣੇ ਨੂੰ ਨਸ਼ਟ ਕਰ ਦਿੱਤਾ ਸੀ। ਇਸਰਾਈਲ ਦੇ ਲੋਕਾਂ ਨਾਲ ਗੁਪਤ ਸੰਧੀਨਾਮਾ ਕਰ ਲਿਆ ਸੀ ਤੇ ਮਗਰੋਂ ਇਸ ਬਚਨ ਅਨੁਸਾਰ "ਨਹਮੀਆਹ" ਨਬੀ ਰਾਹੀਂ ਫੇਰ "ਬੈਤੁਲ ਮਕੱਦਸ" ਨੂੰ ਵਸਾਇਆ ਸੀ।

اِنْ اَحْسَنْتُمْ اَحْسَنْتُمْ لِاَنْفُسِكُمْ وَاِنْ اَسَاْتُمْ فَلَهَا فَاِذَا جَآءَ وَعْدُ الْاٰخِرَةِ لِيَسُوْٓءٗا وُجُوْهَكُمْ وَلِيَدْخُلُوا الْمَسْجِدَ كَمَا دَخَلُوْهُ اَوَّلَ مَرَّةٍ وَّلِيُتَبِّرُوْا مَا عَلَوْا تَتْبِيْرًا ۝

(ਸੁਣੋ !) ਜੇ ਹੁਣ ਤੁਸੀਂ ਸ਼ੁਭ-ਕਰਮੀ ਬਣੋਗੇ, ਤਾਂ ਸ਼ੁਭ ਕਰਮੀ ਬਣ ਕੇ ਆਪਣੇ ਆਪ ਨੂੰ ਹੀ ਲਾਭ ਪੁਚਾਉਗੇ ਅਤੇ ਜੇ ਤੁਸੀਂ ਕੁਕਰਮ ਕਰੋਗੇ, ਤਾਂ (ਵੀ) ਆਪਣੇ ਆਪ ਲਈ (ਹੀ ਭੈੜਾ ਕਰੋਗੇ)। ਫੇਰ ਜਦ ਦੂਜੀ ਵਾਰ ਬਚਨ[1] (ਪੂਰਾ ਹੋਣ ਦਾ ਸਮਾਂ) ਆਇਆ ਸੀ, ਤਾਂ ਜੁ ਓਹ (ਤੁਹਾਡੇ ਵੈਰੀ) ਤੁਹਾਡੇ ਪਤਿਵੰਤੇ ਲੋਕਾਂ ਨਾਲ ਅਯੋਗ ਵਰਤਾਉ ਕਰਨ ਤੇ (ਇਸੇ ਤਰ੍ਹਾਂ) ਮਸੀਤ ਵਿਚ ਦਾਖ਼ਲ ਹੋਣ, ਜਿਸ ਤਰ੍ਹਾਂ ਕਿ ਪਹਿਲਾਂ ਦਾਖ਼ਲ ਹੋਏ ਸਨ, ਅਰਥਾਤ ਜਿਸ ਚੀਜ਼ ਉੱਤੇ ਅਧਿਕਾਰ ਜਮਾਉਣ, ਉਸ ਨੂੰ ਉੱਕਾ ਹੀ ਨਸ਼ਟ ਕਰ ਦੇਣ, (ਤਾਂ ਇਹ ਗੱਲ ਵੀ ਪੂਰੀ ਹੋ ਗਈ ਸੀ) ।੮।

عَسٰى رَبُّكُمْ اَنْ يَّرْحَمَكُمْ وَاِنْ عُدْتُّمْ عُدْنَا وَجَعَلْنَا جَهَنَّمَ لِلْكٰفِرِيْنَ حَصِيْرًا ۝

(ਹੁਣ ਵੀ) ਕੋਈ ਦੂਰ ਨਹੀਂ; (ਸਗੋਂ ਸੰਭਵ ਹੈ) ਕਿ ਤੁਹਾਡਾ ਸਾਜਨਹਾਰ ਤੇ ਪਾਲਨਹਾਰ[2] ਤੁਹਾਡੇ ਉੱਤੇ ਮਿਹਰ ਕਰ ਦੇਵੇ, ਪਰ ਜੇ ਤੁਸੀਂ (ਫੇਰ ਆਪਣੇ ਇਸੇ ਹੀ ਭੈੜੇ ਪਾਸੇ ਵਲ) ਪਰਤ ਗਏ ਤਾਂ ਅਸੀਂ ਆਪਣੇ ਦੰਡ ਵਲ) ਮੁੜ ਪਵਾਂਗੇ ਅਤੇ (ਇਹ ਸਦਾ ਯਾਦ ਰੱਖੋ ਕਿ) ਨਰਕ ਨੂੰ ਅਸੀਂ ਇਨਕਾਰੀਆਂ ਵਾਸਤੇ ਬੰਦੀ-ਖ਼ਾਨਾ ਬਣਾਇਆ ਹੋਇਆ ਹੈ ।੯।

اِنَّ هٰذَا الْقُرْاٰنَ يَهْدِيْ لِلَّتِيْ هِيَ اَقْوَمُ وَيُبَشِّرُ الْمُؤْمِنِيْنَ الَّذِيْنَ يَعْمَلُوْنَ الصّٰلِحٰتِ اَنَّ لَهُمْ اَجْرًا كَبِيْرًا ۝

ਬੇਸ਼ੱਕ ਇਹ ਕੁਰਾਨ ਉਸ (ਮਾਰਗ) ਵਲ ਅਗਵਾਈ ਕਰਦਾ ਹੈ, ਜੋ ਸਭ ਤੋਂ ਵਧੀਕ ਠੀਕ ਹੈ ਅਤੇ ਸ਼ਰਧਾਲੂਆਂ ਨੂੰ ਜੋ (ਯਥਾਯੋਗ ਤੇ ਯਥਾਸ਼ਕਤ) ਸ਼ੁਭ ਕਰਮ ਕਰਦੇ ਹਨ, ਇਹ ਖ਼ੁਸ਼ਖ਼ਬਰੀ ਦਿੰਦਾ ਹੈ ਕਿ ਓਹਨਾਂ ਵਾਸਤੇ (ਬਹੁਤ) ਵੱਡਾ ਫਲ (ਨੀਅਤ) ਹੈ ।੧੦।

---

[1]ਇਸ ਤਬਾਹੀ ਦੇ ਦੂਜੇ ਬਚਨ ਦਾ ਭਾਵ "ਰੂਮ" ਦੇ ਸ਼ਹਿਜ਼ਾਦਾ "ਟਾਇਟਸ" ਦਾ ਹਮਲਾ ਹੈ, ਜਿਸ ਨੇ ਇਸ ਲਈ "ਫ਼ਲਸਤੀਨ" ਤੇ ਹਮਲਾ ਕੀਤਾ ਸੀ ਕਿ ਉਸ ਨੂੰ ਇਹ ਦੱਸਿਆ ਗਿਆ ਸੀ ਕਿ ਯਹੂਦੀ ਰੂਮੀ ਸਰਕਾਰ ਦੇ ਵਿਰੁਧ ਬਗ਼ਾਵਤ ਕਰਨ ਦੇ ਚਾਹਵਾਨ ਹਨ। ਇਹ ਹਜ਼ਰਤ "ਈਸਾ" ਜੀ ਦੀ ਸਲੀਬ ਦੀ ਘਟਨਾ ਤੋਂ ਸੱਤਰ ਸਾਲ ਮਗਰੋਂ ਦੀ ਹੈ। (ਵੇਖੋ ਇਨਸਾਈਕਲੋ ਪੀਡੀਆ ਬ੍ਰਟੈਨਿਕਾ "ਜਿਊ" ਅੱਖਰ ਤੇ ਹਿਸਟੋਰੀਅਨਜ ਹਿਸਟਰੀਨਜ਼ ਹਿਸਟਰੀ ਆਫ਼ ਦੀ ਵਰਲਡ) ਉਸ ਸਮੇਂ "ਟਾਇਟਸ" ਨੇ "ਬੈਤੁਲ ਮਕੱਦਸ" ਦਾ ਵੱਡਾ ਅਪਮਾਨ ਕੀਤਾ ਸੀ ਤੇ ਮਸੀਤ ਵਿਚ ਸੂਰ ਦੀ ਬਲੀ ਦਿੱਤੀ ਸੀ।

[2]ਅਰਥਾਤ—ਯਹੂਦ ਦਾ।

وَّاَنَّ الَّذِيْنَ لَا يُؤْمِنُوْنَ بِالْاٰخِرَةِ اَعْتَدْنَا لَهُمْ عَذَابًا
اَلِيْمًا ﴿١١﴾ ع

ਅਰਥਾਤ ਇਹ (ਕੁਰਾਨ) ਇਹ (ਵੀ ਕਹਿੰਦਾ ਹੈ) ਕਿ ਜੇਹੜੇ ਲੋਕ ਕਿਆਮਤ ਤੇ ਸ਼ਰਧਾ ਨਹੀਂ ਰੱਖਦੇ, ਓਹਨਾਂ ਵਾਸਤੇ ਅਸੀਂ ਘੋਰ ਕਸ਼ਟ ਤਿਆਰ ਕੀਤਾ ਹੋਇਆ ਹੈ ।੧੧। (ਰਕੂਅ ੧)

وَيَدْعُ الْاِنْسَانُ بِالشَّرِّ دُعَآءَهٗ بِالْخَيْرِ ۭ وَكَانَ الْاِنْسَانُ
عَجُوْلًا ﴿١٢﴾

ਅਤੇ ਮਨੁੱਖ ਬੁਰਾਈ ਨੂੰ (ਉਸੇ ਜੋਸ਼ ਨਾਲ) ਸੱਦਾ ਦਿੰਦਾ ਹੈ, ਜਿਸ ਜੋਸ਼ ਨਾਲ ਕਿ ਅੱਲਾਹ[1] ਉਸ ਨੂੰ, (ਅਰਥਾਤ ਮਨੁੱਖ ਨੂੰ) ਭਲਾਈ ਵਲ ਸੱਦਾ ਦਿੰਦਾ ਹੈ ਅਤੇ ਮਨੁੱਖ ਵੱਡਾ ਹੀ ਕਾਹਲਾ (ਸਿਧ ਹੋਇਆ) ਹੈ ।੧੨।

وَجَعَلْنَا الَّيْلَ وَالنَّهَارَ اٰيَتَيْنِ فَمَحَوْنَآ اٰيَةَ الَّيْلِ
وَجَعَلْنَآ اٰيَةَ النَّهَارِ مُبْصِرَةً لِّتَبْتَغُوْا فَضْلًا مِّنْ
رَّبِّكُمْ وَلِتَعْلَمُوْا عَدَدَ السِّنِيْنَ وَالْحِسَابَ ۭ وَكُلَّ
شَيْءٍ فَصَّلْنٰهُ تَفْصِيْلًا ﴿١٣﴾

ਅਤੇ ਅਸੀਂ ਰਾਤ ਤੇ ਦਿਨ ਦੋ ਨਿਸ਼ਾਨ ਬਣਾਏ ਹਨ । ਸੋ ਰਾਤ ਵਾਲੇ ਨਿਸ਼ਾਨ ਦੇ ਪ੍ਰਭਾਵ ਨੂੰ ਤਾਂ ਅਸੀਂ ਮਿਟਾ ਦਿੱਤਾ ਹੈ[2] ਅਤੇ ਦਿਨ ਵਾਲੇ ਨਿਸ਼ਾਨ ਨੂੰ ਅਸੀਂ ਪ੍ਰਕਾਸ਼ ਕਰਨ ਵਾਲਾ ਬਣਾ ਦਿੱਤਾ ਹੈ; ਤਾਂ ਜੁ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਦੀ ਢੂੰਡ ਕਰ ਸਕੋ ਅਤੇ (ਵੱਡੇ ਸੌਖ ਨਾਲ) ਵਰ੍ਹਿਆਂ ਦੀ ਗਿਣਤੀ ਤੇ ਲੇਖਾ ਮਲੂਮ ਕਰ ਸਕੋ ਅਤੇ ਅਸੀਂ ਹਰੇਕ ਚੀਜ਼ ਨੂੰ ਵਿਸਥਾਰ ਨਾਲ ਵਰਣਨ ਕਰ ਦਿੱਤਾ ਹੈ ।੧੩।

وَكُلَّ اِنْسَانٍ اَلْزَمْنٰهُ طٰۗىِٕرَهٗ فِيْ عُنُقِهٖ ۭ وَنُخْرِجُ
لَهٗ يَوْمَ الْقِيٰمَةِ كِتٰبًا يَّلْقٰىهُ مَنْشُوْرًا ﴿١٤﴾

ਅਤੇ ਅਸੀਂ ਹਰੇਕ ਮਨੁੱਖ ਦੇ ਗਲ੍ਹ ਨਾਲ ਉਸ ਦਾ ਕਰਣੀਨਾਮਾ[3] ਬੰਨ੍ਹ ਦਿੱਤਾ ਹੈ, ਅਰਥਾਤ ਅਸੀਂ ਕਿਆਮਤ ਦੇ ਦਿਹਾੜੇ ਉਸ (ਦੇ ਕਰਮਾਂ) ਦੀ ਵਹੀ[4] ਕੱਢ ਕੇ ਉਸ ਦੇ ਅੱਗੇ ਧਰ ਦਿਆਂਗੇ, ਜਿਸ ਨੂੰ ਉਹ (ਉੱਕੀ ਹੀ) ਖੁਲ੍ਹੀ ਹੋਈ ਵੇਖੇਗਾ ।੧੪।

---

[1]ਮੂਲ ਪਾਠ ਵਿਚ ਇਸ ਥਾਂ ਪੜਨਾਂਵ ਵਰਤਿਆ ਗਿਆ ਹੈ, ਪਰ ਅਸੀਂ ਭਾਵ ਨੂੰ ਸ਼ਪਸ਼ਟ ਕਰਨ ਲਈ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਹੈ ।

[2]ਅਰਥਾਤ—ਹਨੇਰਾ ਬਣਾਇਆ ਹੈ ।

[3]ਮੂਲ ਪਾਠ ਵਿਚ ਇਹ ਪਦ ਹਨ ਕਿ ਹਰੇਕ ਪ੍ਰਾਣੀ ਦੇ ਗਲ੍ਹ ਨਾਲ ਉਸ ਦਾ ਪੰਛੀ ਬੰਨ੍ਹਿਆ ਹੋਇਆ ਹੈ ਅਤੇ ਕੋਸ਼ ਇਹ ਦੱਸਦੇ ਹਨ ਕਿ ਪੰਛੀ ਦਾ ਭਾਵ ਉਹ ਕਰਮ ਵੀ ਹੁੰਦਾ ਹੈ, ਜਿਸ ਦੀ ਮਨੁੱਖ ਨੂੰ ਆਦਤ ਪੈ ਜਾਂਦੀ ਹੈ; ਇਸ ਲਈ ਅਸੀਂ ਟੀਕੇ ਵਿਚ "ਤਾਇਰ" ਦਾ ਅਰਥ "ਕਰਮ" ਕੀਤਾ ਹੈ ਅਤੇ ਗਲ੍ਹ ਨਾਲ ਕਰਮ ਬੰਨ੍ਹਣ ਦਾ ਇਹ ਭਾਵ ਹੈ ਕਿ ਉਹ ਉਸ ਦੇ ਫਲ ਤੋਂ ਬਚ ਨਹੀਂ ਸਕਦਾ ਤੇ ਹਰੇਕ ਨੂੰ ਉਸ ਦੀਆਂ ਕਰਣੀਆਂ ਜ਼ਰੂਰ ਭਰਨੀਆਂ ਪੈਣਗੀਆਂ ।

[4]ਇਸ ਪਦ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕੁਰਾਨ ਸ਼ਰੀਫ਼ ਵਿਚ "ਤਾਇਰ" ਪਦ "ਕਰਮ" ਦਾ ਭਾਵ ਹੀ ਪਰਗਟ ਕਰਦਾ ਹੈ ।

اِقْرَاْ كِتٰبَكَ ؕ كَفٰى بِنَفْسِكَ الْيَوْمَ عَلَيْكَ حَسِيْبًا ؕ۝۱۵

(ਅਤੇ ਉਸ ਨੂੰ ਇਹ ਕਿਹਾ ਜਾਏਗਾ ਕਿ) ਆਪਣੀ ਵਹੀ (ਆਪ ਹੀ) ਪੜ੍ਹ (ਕੇ ਵੇਖ ਲੈ) । ਅੱਜ ਤੇਰਾ ਆਪਣਾ ਮਨ ਹੀ ਤੇਰਾ ਲੇਖਾ ਲੈਣ ਲਈ ਕਾਫ਼ੀ ਹੈ ।੧੫।

مَنِ اهْتَدٰى فَاِنَّمَا يَهْتَدِيْ لِنَفْسِهٖ ۚ وَمَنْ ضَلَّ فَاِنَّمَا يَضِلُّ عَلَيْهَا ؕ وَلَا تَزِرُ وَازِرَةٌ وِّزْرَ اُخْرٰى ؕ وَمَا كُنَّا مُعَذِّبِيْنَ حَتّٰى نَبْعَثَ رَسُوْلًا ۝۱۶

(ਸੋ ਇਹ ਯਾਦ ਰੱਖੋ ਕਿ) ਜੋ ਪ੍ਰਾਣੀ ਸੁਮਾਰਗ ਨੂੰ ਪਰਵਾਨ ਕਰੇਗਾ, ਉਸ ਦਾ ਸੁਮਾਰਗ ਵਲ ਆਉਣਾ ਉਸ ਦੇ ਆਪਣੇ ਹੀ ਭਲੇ ਲਈ ਹੋਵੇਗਾ ਅਤੇ ਜਿਹੜਾ ਪ੍ਰਾਣੀ (ਇਸ ਸੁਮਾਰਗ ਦਾ ਤਿਆਗ ਕਰ ਕੇ) ਕੁਮਾਰਗ ਵਲ ਲੱਗੇਗਾ, ਉਸ ਦਾ ਕੁਮਾਰਗ ਵਲ ਲਗਣਾ ਉਸ ਦੇ (ਆਪਣੇ ਆਪ ਦੇ) ਵਿਰੁਧ ਹੀ ਹੋਵੇਗਾ, ਅਰਥਾਤ ਕੋਈ ਭਾਰ ਚੁੱਕਣ ਵਾਲਾ[1] ਪ੍ਰਾਣੀ ਕਿਸੇ ਦੂਜੇ ਦਾ ਭਾਰ ਨਹੀਂ ਚੁੱਕ ਸਕੇਗਾ ਅਤੇ ਅਸੀਂ (ਕਿਸੇ ਜਾਤੀ) ਉੱਤੇ ਕਦੇ ਵੀ ਕੋਈ ਕਸ਼ਟ ਨਹੀਂ ਭੇਜਦੇ, ਜਦ ਤਕ ਕਿ (ਓਹਨਾਂ ਵਲ) ਕੋਈ ਰਸੂਲ ਨਾ ਭੇਜ ਦੇਈਏ ।੧੬।

وَاِذَآ اَرَدْنَآ اَنْ نُّهْلِكَ قَرْيَةً اَمَرْنَا مُتْرَفِيْهَا فَفَسَقُوْا فِيْهَا فَحَقَّ عَلَيْهَا الْقَوْلُ فَدَمَّرْنٰهَا تَدْمِيْرًا ۝۱۷

ਅਤੇ ਜਦ ਅਸੀਂ ਕਿਸੇ ਨਗਰੀ ਨੂੰ ਨਸ਼ਟ ਕਰਨ ਦੀ ਇੱਛਾ ਕਰਦੇ ਹਾਂ, ਤਾਂ (ਪਹਿਲਾਂ) ਅਸੀਂ ਉਸ ਦੇ ਸਿਰਕਢ ਲੋਕਾਂ ਨੂੰ (ਭਲਾਈ ਦਾ)[2] ਹੁਕਮ ਦਿੰਦੇ ਹਾਂ, ਜਿਸ ਤੇ ਓਹ (ਉਲਟਾ) ਉਸ (ਨਗਰੀ) ਵਿਚ ਅਵੱਗਿਆ ਕਰਨ ਤੇ ਲਕ ਬੰਨ੍ਹ ਲੈਂਦੇ ਹਨ । ਤਦ ਉਸ ਨਗਰੀ ਬਾਰੇ ਸਾਡਾ ਬਚਨ ਪੂਰਾ ਹੋ ਜਾਂਦਾ ਹੈ, ਅਰਥਾਤ ਅਸੀਂ ਉਸ ਨੂੰ ਪੂਰੀ ਤਰ੍ਹਾਂ ਨਸ਼ਟ ਕਰ ਦਿੰਦੇ ਹਾਂ ।੧੭।

---

[1]ਅਰਥਾਤ—ਕੋਈ ਪ੍ਰਾਣੀ ਜਿਸ ਤੋਂ ਪੁਛਗਿਛ ਕੀਤੀ ਜਾਏਗੀ, ਦੂਜੇ ਦੀ ਥਾਂ ਉੱਤਰ ਨਹੀਂ ਦੇ ਸਕੇਗਾ । (ਵਿਸਥਾਰ ਲਈ ਵੇਖੋ ਸੂਰਤ ਅਲ ਅਨਆਮ ਆਇਤ ੧੬੫ ਦੀ ਟੂਕ) ।

[2]ਇਸ ਆਇਤ ਦਾ ਟੀਕਾ ਹੁਣ ਤਕ ਸਾਰੇ ਹੀ ਟੀਕਾਕਾਰਾਂ ਨੇ ਵੱਡਾ ਅਸ਼ੁਧ ਕੀਤਾ ਹੈ, ਪਰ ਹਜ਼ਰਤ "ਅੱਬਾਸ" ਦੀ ਇਕ ਰਵਾਇਤ ਵਿਚ ਇਸ ਦਾ ਠੀਕ ਠੀਕ ਭਾਵ ਵਰਣਨ ਹੈ । ਜਿਸ ਨਾਲ ਸਾਰੇ ਸ਼ੰਕੇ ਨਵਿਰਤ ਹੋ ਜਾਂਦੇ ਹਨ । (ਵੇਖੋ ਬਹਿਰਿ ਮੁਹੀਤ ਜਿਲਦ ੬ ਪੰਨਾ ੧੭) ਅਸੀਂ ਉਸੇ ਦੇ ਅਧਾਰ ਤੇ ਇਹ ਟੀਕਾ ਕੀਤਾ ਹੈ ।

وَكَمْ اَهْلَكْنَا مِنَ الْقُرُوْنِ مِنْ بَعْدِ نُوْحٍ ۗ وَكَفٰى بِرَبِّكَ بِذُنُوْبِ عِبَادِهٖ خَبِيْرًا بَصِيْرًا ﴿۱۷﴾

ਅਤੇ (ਇਸੇ ਹੀ ਨੇਮ ਅਨੁਸਾਰ) ਅਸੀਂ "ਨੂਹ" (ਦੀ ਜਾਤੀ ਨੂੰ ਅਤੇ ਉਸ) ਤੋਂ ਮਗਰੋਂ (ਅੱਗੇ ਪਿੱਛੇ) ਹੋਰ ਵੀ ਬਹੁਤ ਸਾਰੀਆਂ ਨਸਲਾਂ ਨੂੰ ਨਸ਼ਟ ਕਰ ਦਿੱਤਾ ਹੈ ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਆਪਣੇ ਬੰਦਿਆਂ ਦੇ ਸਾਰੇ ਪਾਪਾਂ ਦਾ ਵੱਡਾ ਖ਼ਬਰ-ਦਾਰ ਤੇ ਜਾਣਨਹਾਰ ਹੈ ।੧੮।

مَنْ كَانَ يُرِيْدُ الْعَاجِلَةَ عَجَّلْنَا لَهٗ فِيْهَا مَا نَشَآءُ لِمَنْ نُّرِيْدُ ثُمَّ جَعَلْنَا لَهٗ جَهَنَّمَ ۚ يَصْلٰىهَا مَذْمُوْمًا مَّدْحُوْرًا ﴿۱۸﴾

ਜੋ ਪ੍ਰਾਣੀ (ਕੇਵਲ) ਮਾਇਆ ਦਾ ਚਾਹਵਾਨ ਹੁੰਦਾ ਹੈ, ਅਸੀਂ ਅਜੇਹੇ ਲੋਕਾਂ ਨੂੰ ਇਸ ਮਾਤ-ਲੋਕ ਵਿਚ ਕੁਝ ਛੇਤੀ ਵਾਲਾ (ਮਾਇਕ ਲਾਭ) ਦੇ ਦਿੰਦੇ ਹਾਂ ਇਸ ਤੋਂ ਮਗਰੋਂ ਉਸ ਲਈ ਨਰਕ (ਦਾ ਕਸ਼ਟ) ਨੀਅਤ ਕਰ ਦਿੰਦੇ ਹਾਂ, ਜਿਸ ਵਿਚ ਉਹ ਫਿਟ-ਕਾਰਿਆ ਹੋਇਆ ਅਤੇ ਧਿੱਕਾਰਿਆ ਹੋਇਆ ਧੱਕਿਆ ਜਾਂਦਾ ਹੈ ।੧੯।

وَمَنْ اَرَادَ الْاٰخِرَةَ وَسَعٰى لَهَا سَعْيَهَا وَهُوَ مُؤْمِنٌ فَاُولٰٓئِكَ كَانَ سَعْيُهُمْ مَّشْكُوْرًا ﴿۱۹﴾

ਅਤੇ ਜੋ[1] ਪ੍ਰਾਣੀ ਸ਼ਰਧਾ ਦੀ ਹਾਲਤ ਵਿਚ ਪਰਲੋਕ ਦੀ ਇੱਛਾ ਕਰਦੇ ਹਨ ਤੇ ਉਸ ਦੀ ਪ੍ਰਾਪਤੀ ਲਈ ਉਸ ਦੇ ਅਨੁਕੂਲ ਹੀ ਜਤਨ (ਵੀ) ਕਰਦੇ ਹਨ, ਤਾਂ (ਯਾਦ ਰੱਖੋ ਕਿ) ਅਜੇਹੇ ਲੋਕਾਂ ਦੇ ਜਤਨਾਂ ਦਾ ਹੀ ਮੁੱਲ ਪਾਇਆ ਜਾਏਗਾ ।੨੦।

كُلًّا نُّمِدُّ هٰٓؤُلَآءِ وَهٰٓؤُلَآءِ مِنْ عَطَآءِ رَبِّكَ ۚ وَمَا كَانَ عَطَآءُ رَبِّكَ مَحْظُوْرًا ﴿۲۰﴾

ਅਸੀਂ ਸਾਰਿਆਂ ਦੀ ਹੀ ਸਹਾਇਤਾ ਕਰਦੇ ਹਾਂ, ਓਹਨਾਂ (ਧਰਮੀਆਂ) ਦੀ (ਵੀ) ਅਤੇ ਏਹਨਾਂ (ਅਧਰਮੀਆਂ) ਦੀ ਵੀ ਅਤੇ (ਇਹ ਸਹਾਇਤਾ) ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਦੇਣ (ਕਿਸੇ ਖ਼ਾਸ ਧੜੇ ਤੋਂ) ਰੋਕੀ ਨਹੀਂ ਜਾ ਸਕਦੀ ।੨੧।

اُنْظُرْ كَيْفَ فَضَّلْنَا بَعْضَهُمْ عَلٰى بَعْضٍ ۚ وَلَلْاٰخِرَةُ اَكْبَرُ دَرَجٰتٍ وَّاَكْبَرُ تَفْضِيْلًا ﴿۲۱﴾

ਵੇਖ ! ਕਿਸ ਤਰ੍ਹਾਂ ਅਸੀਂ (ਸੰਸਾਰੀ ਸਾਧਨਾਂ ਦੇ ਲਿਹਾਜ਼ ਨਾਲ) ਓਹਨਾਂ ਵਿੱਚੋਂ ਕਈਆਂ ਨੂੰ ਕਈਆਂ ਤੇ ਵਿਸ਼ੇਸ਼ਤਾ ਦਿੱਤੀ ਹੋਈ ਹੈ ਅਤੇ ਪਰਲੋਕ (ਦਾ ਜੀਵਨ) ਤਾਂ (ਹੋਰ ਵੀ) ਵੱਡੇ ਦਰਜੇ ਵਾਲਾ ਤੇ ਵਧੇਰੇ ਵਿਸ਼ੇਸ਼ਤਾ ਵਾਲਾ (ਜੀਵਨ) ਹੋਵੇਗਾ ।੨੨।

---

[1]ਅਰਬੀ ਭਾਸ਼ਾ ਵਿਚ "ਮਨ" ਪਦ ਇਕਵਚਨ ਤੇ ਬਹੁਵਚਨ ਦੋਹਾਂ ਵਾਸਤੇ ਵਰਤਿਆ ਜਾਂਦਾ ਹੈ । ਅਸੀਂ ਇੱਥੇ ਇਸ ਦਾ ਅਰਥ ਬਹੁਵਚਨ ਹੀ ਕੀਤਾ ਹੈ ।

لَا تَجْعَلْ مَعَ اللّٰهِ اِلٰهًا اٰخَرَ فَتَقْعُدَ مَذْمُوْمًا
مَّخْذُوْلًا ﴿٢٣﴾ ع ٢٣ ٢

ਬਸ. (ਹੇ ਸ੍ਰੋਤੇ !) ਤੂੰ ਅੱਲਾਹ ਦੇ ਨਾਲ ਕਿਸੇ ਹੋਰ ਦੂਜੇ ਨੂੰ ਇਸ਼ਟ ਦੇਵ ਨਾ ਬਣਾ । ਨਹੀਂ ਤਾਂ ਤੂੰ ਦੋਸ਼ੀ ਬਣ ਕੇ ਪ੍ਰਭੂ ਦੀ ਸਹਾਇਤਾ ਤੋਂ ਸੱਖਣਾ ਰਹਿ ਜਾਏਂਗਾ ।੨੩। (ਰਕੂਅ ੨)

وَقَضٰى رَبُّكَ اَلَّا تَعْبُدُوْٓا اِلَّآ اِيَّاهُ وَبِالْوَالِدَيْنِ
اِحْسَانًا ؕ اِمَّا يَبْلُغَنَّ عِنْدَكَ الْكِبَرَ اَحَدُهُمَآ اَوْ
كِلٰهُمَا فَلَا تَقُلْ لَّهُمَآ اُفٍّ وَّلَا تَنْهَرْهُمَا وَقُلْ لَّهُمَا
قَوْلًا كَرِيْمًا ﴿٢٤﴾

ਤੇਰੇ ਸਾਜਨਹਾਰ ਤੇ ਪਾਲਨਹਾਰ ਨੇ (ਇਸ ਗੱਲ ਦਾ) ਵੱਡੀ ਕਰੜਾਈ ਨਾਲ ਹੁਕਮ ਦਿੱਤਾ ਹੈ ਕਿ ਤੁਸੀਂ ਉਸ ਤੋਂ ਛੁੱਟ ਕਿਸੇ ਹੋਰ ਦੀ ਪੂਜਾ ਨਾ ਕੀਤਾ ਕਰੋ (ਅਤੇ ਆਪਣੇ) ਮਾਪਿਆਂ ਨਾਲ ਚੰਗਾ ਵਰਤਾਉ ਕੀਤਾ ਕਰੋ । ਜੇ ਓਹਨਾਂ ਦੋਹਾਂ ਵਿੱਚੋਂ ਕਿਸੇ ਇਕ ਉੱਤੇ ਜਾਂ ਦੋਹਾਂ ਉੱਤੇ—ਤੇਰੇ ਜੀਉਂਦਿਆਂ—ਬੁਢੇਪਾ ਆ ਜਾਏ, ਤਾਂ ਓਹਨਾਂ ਨੂੰ (ਓਹਨਾਂ ਦੀ ਕਿਸੇ ਗੱਲੋਂ ਗੁੱਸੇ ਹੋ ਕੇ) ਉੜ[1] ਵੀ ਨਾ ਆਖਿਆ ਕਰੋ ਤੇ ਨਾ ਓਹਨਾਂ ਨੂੰ ਕੋਈ ਝਿੜਕ (ਹੀ ਮਾਰਿਆ ਕਰੋ), ਅਰਥਾਤ ਓਹਨਾਂ ਨਾਲ (ਸਦਾ) ਨਿਮਰਤਾ ਭਰੀ ਗੱਲ-ਕਥ ਕੀਤਾ ਕਰੋ ।੨੪।

وَاخْفِضْ لَهُمَا جَنَاحَ الذُّلِّ مِنَ الرَّحْمَةِ وَقُلْ
رَّبِّ ارْحَمْهُمَا كَمَا رَبَّيٰنِيْ صَغِيْرًا ؕ ﴿٢٥﴾

ਅਤੇ ਮਿਹਰ ਦੇ ਹਾਵ-ਭਾਵ ਨਾਲ ਓਹਨਾਂ ਅੱਗੇ ਅਧੀਨਗੀ ਭਰਿਆ ਰਵਈਆ ਧਾਰਨ ਕੀਤਾ ਕਰੋ ਅਤੇ (ਓਹਨਾਂ ਵਾਸਤੇ ਅਰਦਾਸਾਂ ਕਰਨ ਸਮੇਂ) ਇਹ ਕਿਹਾ ਕਰੋ ਕਿ (ਹੇ) ਮੇਰੇ ਸਾਜਨਹਾਰ ਤੇ ਪਾਲਨ-ਹਾਰ ! ਏਹਨਾਂ ਉੱਤੇ ਮਿਹਰ ਕਰ; ਕਿਉਂਕਿ ਏਹਨਾਂ ਨੇ ਮੇਰੇ (ਬਚਪਨ) ਸਮੇਂ ਮੇਰੀ ਪਾਲਨਾ ਕੀਤੀ ਸੀ ।੨੫।

رَبُّكُمْ اَعْلَمُ بِمَا فِيْ نُفُوْسِكُمْ ؕ اِنْ تَكُوْنُوْا صٰلِحِيْنَ
فَاِنَّهٗ كَانَ لِلْاَوَّابِيْنَ غَفُوْرًا ﴿٢٦﴾

ਤੁਹਾਡਾ ਸਾਜਨਹਾਰ ਤੇ ਪਾਲਨਹਾਰ ਜੋ ਕੁਝ (ਵੀ) ਤੁਹਾਡੇ ਮਨਾਂ ਵਿਚ ਹੈ, ਉਸ ਦਾ (ਸਭ ਤੋਂ ਵਧੀਕ) ਜਾਣਨਹਾਰ ਹੈ । ਜੇ ਤੁਸੀਂ ਭਲੇ (ਪੁਰਖ) ਬਣੋਗੇ, ਤਾਂ (ਇਹ ਯਾਦ ਰੱਖੋ ਕਿ) ਉਹ ਮੁੜ ਮੁੜ ਝੁਕਣ ਵਾਲਿਆਂ ਲਈ ਵੱਡਾ ਬਖ਼ਸ਼ਣਹਾਰ ਹੈ ।੨੬।

---

[1]ਇਸ ਆਇਤ ਤੋਂ ਇਹ ਸਿਧ ਹੁੰਦਾ ਹੈ ਕਿ ਕੁਰਾਨ ਸ਼ਰੀਫ਼ ਵਿਚ ਕਈ ਥਾਈਂ ਹਜ਼ਰਤ ਮੁਹੰਮਦ ਸਾਹਿਬ ਜੀ ਨੂੰ ਸੰਬੋਧਨ ਕੀਤਾ ਜਾਂਦਾ ਹੈ, ਪਰ ਉਸ ਦਾ ਭਾਵ ਆਪ ਦੇ ਸਾਰੇ ਸੰਚਾਲੀ ਹੁੰਦੇ ਹਨ । ਕਿਉਂਕਿ ਇਹ ਹੁਕਮ ਮਾਤਾ-ਪਿਤਾ ਨਾਲ ਚੰਗਾ ਵਰਤਾਉ ਕਰਨ ਬਾਰੇ ਹੈ, ਪਰ ਆਪ ਦੇ ਪਿਤਾ ਤਾਂ ਆਪ ਦੇ ਜਨਮ ਲੈਣ ਤੋਂ ਵੀ ਕੁਝ ਦਿਨ ਪਹਿਲਾਂ ਚੜ੍ਹਾਈ ਕਰ ਗਏ ਸਨ ਤੇ ਆਪ ਦੀ ਮਾਤਾ ਜੀ ਦਾ ਆਪ ਦੇ ਬਚਪਣ ਵਿਚ ਹੀ ਚਲਾਣਾ ਹੋ ਗਿਆ ਸੀ ।

وَاٰتِ ذَا الْقُرْبٰى حَقَّهٗ وَالْمِسْكِيْنَ وَابْنَ السَّبِيْلِ وَلَا تُبَذِّرْ تَبْذِيْرًا ﴿۲۶﴾

ਅਤੇ ਨੇੜੇ ਦੇ ਸੰਬੰਧੀਆਂ, ਨਿਰਧਨਾਂ ਤੇ ਮੁਸਾਫ਼ਰਾਂ ਦੇ ਹੱਕ ਅਦਾ ਕਰਦੇ ਰਿਹਾ ਕਰੋ ਅਤੇ ਫ਼ਜ਼ੂਲ-ਖ਼ਰਚੀ ਕਿਸੇ ਰੰਗ ਵਿਚ (ਵੀ) ਨਾ ਕੀਤਾ ਕਰੋ ।੨੭।

اِنَّ الْمُبَذِّرِيْنَ كَانُوْٓا اِخْوَانَ الشَّيٰطِيْنِ ۭ وَكَانَ الشَّيْطٰنُ لِرَبِّهٖ كَفُوْرًا ﴿۲۷﴾

ਫ਼ਜ਼ੂਲ-ਖ਼ਰਚੀ ਕਰਨ ਵਾਲੇ ਲੋਕ ਨਿਰਸੰਦੇਹ ਸ਼ੈਤਾਨ ਦੇ ਭਰਾ ਹੁੰਦੇ ਹਨ ਅਤੇ ਸ਼ੈਤਾਨ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਵੱਡਾ ਹੀ ਅਕ੍ਰਿਤਘਣ ਹੈ ।੨੮।

وَاِمَّا تُعْرِضَنَّ عَنْهُمُ ابْتِغَاۗءَ رَحْمَةٍ مِّنْ رَّبِّكَ تَرْجُوْهَا فَقُلْ لَّهُمْ قَوْلًا مَّيْسُوْرًا ﴿۲۸﴾

ਅਤੇ ਜੇ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕਿਸੇ ਮਿਹਰ ਦੀ ਢੂੰਡ ਵਿਚ—ਜਿਸ ਦੀ ਤੈਨੂੰ ਆਸ ਹੋਵੇ—ਓਹਨਾਂ (ਸੰਬੰਧੀਆਂ) ਤੋਂ ਲਾਂਭੇ ਹੋ ਜਾਏਂ,[1] ਤਾਂ (ਇਸ ਸੂਰਤ ਵਿਚ ਤੇਰਾ ਲਾਂਭੇ ਹੋਣਾ ਯੋਗ ਹੋਵੇਗਾ, ਪਰ) ਫੇਰ ਵੀ ਤੂੰ ਓਹਨਾਂ ਨਾਲ ਪ੍ਰੇਮ-ਮਈ ਢੰਗ ਨਾਲ ਬਚਨ-ਬਿਲਾਸ ਕਰਦਾ ਰਹੀਂ ।੨੯।

وَلَا تَجْعَلْ يَدَكَ مَغْلُوْلَةً اِلٰى عُنُقِكَ وَلَا تَبْسُطْهَا كُلَّ الْبَسْطِ فَتَقْعُدَ مَلُوْمًا مَّحْسُوْرًا ﴿۲۹﴾

ਅਤੇ ਤੂੰ ਨਾ (ਤਾਂ ਕੰਜੂਸੀ ਨਾਲ) ਆਪਣੇ ਹੱਥ ਬੰਨ੍ਹ ਕੇ ਆਪਣੇ ਗਲ ਵਿਚ ਪਾ ਲੈ ਤੇ ਨਾ (ਫ਼ਜ਼ੂਲ-ਖ਼ਰਚੀ ਵਿਚ ਪੈ ਕੇ) ਓਹਨਾਂ ਨੂੰ ਉੱਕਾ ਹੀ ਖੋਲ੍ਹ ਦੇ । ਨਹੀਂ ਤਾਂ, ਤੂੰ (ਜਾਂ ਤਾਂ) ਘ੍ਰਿਣਾ ਦਾ ਨਿਸ਼ਾਨਾ ਬਣ ਕੇ (ਤੇ ਜਾਂ ਫਿਰ) ਥੱਕ ਕੇ ਬੈਠ ਜਾਵੇਂਗਾ ।੩੦।

اِنَّ رَبَّكَ يَبْسُطُ الرِّزْقَ لِمَنْ يَّشَاۗءُ وَيَقْدِرُ ۭ اِنَّهٗ كَانَ بِعِبَادِهٖ خَبِيْرًۢا بَصِيْرًا ﴿۳۰﴾ ع

ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ (ਜਿਸ ਨੂੰ ਚਾਹੁੰਦਾ ਹੈ) ਖੁਲ੍ਹੀ ਡੁਲ੍ਹੀ ਰੋਜ਼ੀ ਦਿੰਦਾ ਹੈ ਤੇ (ਜਿਸ ਨੂੰ ਚਾਹੁੰਦਾ ਹੈ ਭੁੱਖ-ਨੰਗ ਦੀ) ਤੰਗੀ ਦੇ ਦਿੰਦਾ ਹੈ । ਬੇਸ਼ੱਕ ਉਹ ਆਪਣੇ ਬੰਦਿਆਂ ਦੇ ਹਾਲ-ਚਾਲ ਦਾ ਜਾਣਨਹਾਰ (ਤੇ) ਵੇਖਣਹਾਰ ਹੈ ।੩੧। (ਰਕੂਅ ੩)

---

[1]ਅਰਥਾਤ—ਤੇਰਾ ਆਪਣੇ ਸਾਕਾਂ-ਸੰਬੰਧੀਆਂ ਤੋਂ ਲਾਂਭੇ ਹੋਣਾ ਕਿਸੇ ਕੰਜੂਸੀ ਦੇ ਅਧਾਰ ਤੇ ਨਾ ਹੋਵੇ; ਸਗੋਂ ਇਸ ਲਈ ਹੋਵੇ ਕਿ ਮੈਂ ਪ੍ਰਭੂ ਤੋਂ ਖ਼ੁਸ਼ਹਾਲੀ ਮੰਗ ਰਿਹਾ ਹਾਂ ਅਤੇ ਮੈਨੂੰ ਆਸ ਹੈ ਕਿ ਉਹ ਮੈਨੂੰ ਛੇਤੀ ਹੀ ਪ੍ਰਾਪਤ ਹੋ ਜਾਏਗੀ, ਉਸ ਸਮੇਂ ਤਕ ਮੈਂ ਮਜਬੂਰ ਹੋ ਕੇ ਵੱਡੇ ਦੁਖ ਨਾਲ ਲਾਂਭੇ ਹੋ ਰਿਹਾ ਹਾਂ ।

وَلَا تَقْتُلُوْٓا اَوْلَادَكُمْ خَشْيَةَ اِمْلَاقٍ ۭ نَحْنُ نَرْزُقُهُمْ وَاِيَّاكُمْ ۭ اِنَّ قَتْلَهُمْ كَانَ خِطْاً كَبِيْرًا ۝۳۱

ਅਤੇ ਤੁਸੀਂ ਗ਼ਰੀਬੀ ਤੋਂ ਭੈ-ਭੀਤ ਹੋ ਕੇ ਆਪਣੀ ਬੰਸ ਦਾ ਘਾਤ ਕਦੇ ਨਾ ਕਰਨਾ। (ਓਹਨਾਂ ਨੂੰ ਵੀ) ਅਸੀਂ ਹੀ ਰਿਜ਼ਕ ਦਿਆਂਗੇ ਤੇ ਤੁਹਾਨੂੰ ਵੀ (ਅਸੀਂ ਹੀ ਰਿਜ਼ਕ ਦਿੰਦੇ ਹਾਂ।) ਓਹਨਾਂ ਦਾ ਘਾਤ ਕਰਨਾ ਨਿਰਸੰਦੇਹ (ਵੱਡੀ) ਭੁੱਲ ਹੈ ।੩੨।

وَلَا تَقْرَبُوا الزِّنٰٓى اِنَّهٗ كَانَ فَاحِشَةً ۭ وَسَاۗءَ سَبِيْلًا ۝۳۲

ਅਤੇ ਵਿਭਚਾਰ ਦੇ ਲਾਗੇ (ਵੀ) ਨਾ ਜਾਓ। ਬੇਸ਼ੱਕ ਉਹ ਇਕ ਸਪਸ਼ਟ ਨਿਰਲੱਜਤਾ ਦਾ ਕੰਮ ਹੈ ਅਤੇ ਬਹੁਤ ਹੀ ਭੈੜਾ ਮਾਰਗ ਹੈ ।੩੩।

وَلَا تَقْتُلُوا النَّفْسَ الَّتِيْ حَرَّمَ اللّٰهُ اِلَّا بِالْحَقِّ ۭ وَمَنْ قُتِلَ مَظْلُوْمًا فَقَدْ جَعَلْنَا لِوَلِيِّهٖ سُلْطٰنًا فَلَا يُسْرِفْ فِّي الْقَتْلِ ۭ اِنَّهٗ كَانَ مَنْصُوْرًا ۝۳۳

ਅਤੇ ਜਿਸ ਜਿੰਦ ਨੂੰ (ਮਾਰਨਾ) ਅੱਲਾਹ ਨੇ ਵਿਵਰ-ਜਿਤ ਕੀਤਾ ਹੋਇਆ ਹੈ, ਉਸ ਨੂੰ (ਕਾਨੂੰਨੀ) ਹੱਕ ਪ੍ਰਾਪਤ ਹੋਣ ਤੋਂ ਬਿਨਾਂ ਕਤਲ ਨਾ ਕਰਨਾ। ਜੋ ਪ੍ਰਾਣੀ ਬੇਗੁਨਾਹ ਮਾਰਿਆ ਜਾਏ, ਉਸ ਦੇ ਵਾਰਸਾਂ ਨੂੰ ਅਸੀਂ (ਬਦਲਾ ਲੈਣ ਦਾ) ਅਧਿਕਾਰ ਦਿੱਤਾ ਹੈ। ਸੋ (ਉਸ ਲਈ ਇਹ ਉਪਦੇਸ਼ ਕੀਤਾ ਗਿਆ ਹੈ ਕਿ) ਓਹ (ਕਾਤਲ ਨੂੰ) ਕਤਲ ਕਰਨ ਸਮੇਂ (ਸਾਡੀ ਨੀਅਤ ਕੀਤੀ) ਹੱਦ ਤੋਂ ਅੱਗੇ ਨਾ ਵਧਣ, (ਜੇ ਓਹ ਹੱਦ ਦੇ ਅੰਦਰ ਰਹਿਣਗੇ), ਤਾਂ ਨਿਰਸੰਦੇਹ ਓਹਨਾਂ ਨੂੰ (ਸਾਡੀ) ਸਹਾਇਤਾ ਪ੍ਰਾਪਤ ਹੋ ਜਾਏਗੀ ।੩੪।

وَلَا تَقْرَبُوْا مَالَ الْيَتِيْمِ اِلَّا بِالَّتِيْ هِيَ اَحْسَنُ حَتّٰى يَبْلُغَ اَشُدَّهٗ ۠ وَاَوْفُوْا بِالْعَهْدِ ۚ اِنَّ الْعَهْدَ كَانَ مَسْــــُٔوْلًا ۝۳۴

ਅਤੇ ਤੁਸੀਂ ਉਸ ਢੰਗ ਤੋਂ ਛੁੱਟ ਜੋ (ਅਨਾਥ ਦੇ ਹੱਕ ਵਿਚ) ਵਧੇਰੇ ਚੰਗਾ ਹੋਵੇ—(ਕਿਸੇ ਹੋਰ ਅਜੋਗ ਢੰਗ ਨਾਲ) ਅਨਾਥ ਦੇ ਧਨ-ਪਦਾਰਥ ਦੇ ਲਾਗੇ ਨਾ ਜਾਓ। ਇੱਥੋਂ ਤਕ ਕਿ ਓਹ ਆਪਣੀ ਪੱਕੀ ਆਯੂ ਨੂੰ ਪੁੱਜ ਜਾਣ, ਅਰਥਾਤ (ਤੁਸੀਂ ਆਪਣੇ) ਪ੍ਰਣ ਨੂੰ ਪੂਰਾ ਕੀਤਾ ਕਰੋ; (ਕਿਉਂਕਿ) ਹਰੇਕ ਪ੍ਰਣ ਬਾਰੇ ਨਿਰਸੰਦੇਹ (ਇਕ ਨਾ ਇਕ ਦਿਨ) ਪੁਛਗਿਛ ਕੀਤੀ ਜਾਏਗੀ ।੩੫।

وَاَوْفُوا الْكَيْلَ اِذَا كِلْتُمْ وَزِنُوْا بِالْقِسْطَاسِ الْمُسْتَقِيْمِ ذٰلِكَ خَيْرٌ وَّاَحْسَنُ تَاْوِيْلًا ۝

ਅਤੇ ਜਦ ਤੁਸੀਂ (ਕਿਸੇ ਨੂੰ ਕੁਝ) ਮਿਣ ਕੇ ਦੇਣ ਲੱਗੋ, ਤਾਂ ਮਿਣਤੀ ਪੂਰੀ ਦਿਆ ਕਰੋ ਅਤੇ (ਜਦ ਤੋਲ ਕੇ ਦੇਣ ਲੱਗੋ, ਤਾਂ ਵੀ) ਤਕੜੀ ਦੀ ਡੰਡੀ ਸਿੱਧੀ ਰੱਖ ਕੇ ਤੋਲਿਆ ਕਰੋ । ਇਹ ਗੱਲ ਸਭ ਨਾਲੋਂ ਚੰਗੀ ਹੈ ਅਤੇ ਸਿੱਟੇ ਦੇ ਲਿਹਾਜ਼ ਨਾਲ ਵੀ ਵੱਡੀ ਲਾਭਦਾਇਕ ਹੈ ।੩੬।

وَلَا تَقْفُ مَا لَيْسَ لَكَ بِهٖ عِلْمٌ ۭ اِنَّ السَّمْعَ وَالْبَصَرَ وَالْفُؤَادَ كُلُّ اُولٰۗىِٕكَ كَانَ عَنْهُ مَسْـُٔــوْلًا ۝

ਅਤੇ (ਹੇ ਸ੍ਰੋਤੇ !) ਜਿਸ ਗੱਲ ਦਾ ਤੈਨੂੰ ਪਤਾ ਨਾ ਹੋਵੇ, ਉਸ ਦੇ ਪਿੱਛੇ ਨਾ ਲੱਗਿਆ ਕਰ; (ਕਿਉਂਕਿ) ਕੰਨ, ਅੱਖ ਤੇ ਦਿਲ, ਏਹਨਾਂ ਸਭਨਾਂ ਬਾਰੇ (ਤੈਥੋਂ) ਪੁਛਗਿਛ ਕੀਤੀ ਜਾਏਗੀ ।੩੭।

وَلَا تَمْشِ فِي الْاَرْضِ مَرَحًا ۚ اِنَّكَ لَنْ تَخْرِقَ الْاَرْضَ وَلَنْ تَبْلُغَ الْجِبَالَ طُوْلًا ۝

ਅਤੇ ਧਰਤੀ ਉੱਤੇ ਆਕੜ ਕੇ ਨਾ ਤੁਰਿਆ ਕਰੋ; ਕਿਉਂਕਿ ਨਾ ਤਾਂ ਇਸ ਤਰ੍ਹਾਂ ਤੂੰ ਦੇਸ ਦਾ ਅੰਤ[1] ਪਾ ਸਕਦਾ ਹੈਂ ਤੇ ਨਾ ਤੂੰ (ਇਸ ਤਰ੍ਹਾਂ ਆਪਣੀ ਜਾਤੀ ਦੇ) ਸਿਰਕਢ ਸਰਦਾਰਾਂ[2] ਦੀ ਉੱਚੀ ਪਦਵੀ ਨੂੰ ਪ੍ਰਾਪਤ ਹੋ ਸਕਦਾ ਹੈਂ ।੩੮।

كُلُّ ذٰلِكَ كَانَ سَيِّئُهٗ عِنْدَ رَبِّكَ مَكْرُوْهًا ۝

ਏਹਨਾਂ (ਹੁਕਮਾਂ) ਵਿੱਚੋਂ ਹਰੇਕ (ਕਰਤਵ) ਦੀ ਭੈੜੀ ਸੂਰਤ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਨਜ਼ਦੀਕ ਵੱਡੀ ਅਯੋਗ ਹੈ ।੩੯।

ذٰلِكَ مِمَّآ اَوْحٰٓى اِلَيْكَ رَبُّكَ مِنَ الْحِكْمَةِ ۭ وَلَا تَجْعَلْ مَعَ اللّٰهِ اِلٰـهًا اٰخَرَ فَتُلْقٰى فِيْ جَهَنَّمَ مَلُوْمًا مَّدْحُوْرًا ۝

ਇਹ (ਸ਼ਾਨਦਾਰ ਸਿੱਖਿਆ) ਉਸ (ਗਿਆਨ ਤੇ) ਯੁਕਤੀ ਦਾ (ਇਕ ਅੰਗ) ਹੈ, ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਅਕਾਸ਼ ਬਾਣੀ ਰਾਹੀਂ ਤੇਰੇ ਉੱਤੇ ਉਤਾਰੀ ਹੈ ਅਤੇ ਤੂੰ ਅੱਲਾਹ ਨਾਲ ਕੋਈ ਹੋਰ ਇਸ਼ਟ-ਦੇਵ ਨਾ ਬਣਾਵੀਂ, ਨਹੀਂ ਤਾਂ ਤੂੰ (ਵੀ) ਘ੍ਰਿਣਾ ਦਾ ਨਿਸ਼ਾਨਾ ਬਣ ਕੇ, (ਅਰਥਾਤ) ਧਿੱਕਾਰਿਆ ਜਾ ਕੇ ਨਰਕਗਾਮੀ ਹੋ ਜਾਏਂਗਾ ।੪੦।

---

[1]ਮੂਲ ਪਾਠ ਵਿਚ "ਤਖ਼ਰਿਕ" ਹੈ ਤੇ ਇਸ ਦਾ ਅਰਥ ਪਾੜ ਪਾਉਣਾ ਵੀ ਹੈ ਤੇ ਦੇਸ ਦੇ ਅੰਤ ਤਕ ਪੁੱਜਣਾ ਵੀ ਹੈ ।

[2]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਜਿਬਾਲ" ਪਦ ਦੀ ਵਰਤੋਂ ਕੀਤੀ ਗਈ ਹੈ ਅਸੀਂ ਇਸ ਦਾ ਅਰਥ "ਸਿਰਕਢ ਸਰਦਾਰ" ਕੀਤਾ ਹੈ; ਕਿਉਂਕਿ ਇਹ ਵੀ ਕੋਸ਼ ਤੋਂ ਸਿੱਧ ਹੈ । ਇਸ ਦਾ ਭਾਵ ਇਹ ਹੈ ਕਿ ਕੇਵਲ ਆਕੜ ਕੇ ਤੁਰਿਆਂ ਨਾ ਤਾਂ ਕੋਈ ਮਨੁੱਖ ਦੇਸ ਦੇ ਲੋਕਾਂ ਦੀ ਪਕੜ ਤੋਂ ਬਚ ਸਕਦਾ ਹੈ ਤੇ ਨਾ ਵੱਡਾ ਵਿਦਵਾਨ ਜਾਂ ਸਿਰਕਢ ਸਰਦਾਰ ਹੀ ਬਣ ਸਕਦਾ ਹੈ ।

أَفَأَصْفٰكُمْ رَبُّكُمْ بِالْبَنِينَ وَاتَّخَذَ مِنَ الْمَلٰٓئِكَةِ
إِنَاثًا ۚ إِنَّكُمْ لَتَقُولُونَ قَوْلًا عَظِيمًا ﴿٤١﴾ ع

ਕੀ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਨੂੰ ਪੁੱਤਰਾਂ ਵਾਸਤੇ ਚੁਣ ਲਿਆ ਹੋਇਆ ਹੈ ਤੇ (ਆਪ) ਉਸ ਨੇ ਕਈ ਫ਼ਰਿਸ਼ਤਿਆਂ ਨੂੰ (ਆਪਣੀਆਂ) ਧੀਆਂ ਥਾਪ ਲਿਆ ਹੈ ? ਬੇਸ਼ੱਕ ਤੁਸੀਂ (ਇਹ) ਵੱਡੀ (ਭਿਆਨਕ) ਗੱਲ ਕਹਿੰਦੇ ਹੋ ।੪੧। (ਰਕੂਅ ੪)

وَلَقَدْ صَرَّفْنَا فِي هٰذَا الْقُرْاٰنِ لِيَذَّكَّرُوا ۖ وَمَا يَزِيدُهُمْ
إِلَّا نُفُورًا ﴿٤٢﴾

ਅਤੇ ਅਸੀਂ ਇਸ ਕੁਰਾਨ ਵਿਚ (ਹਰੇਕ ਗੱਲ ਨੂੰ) ਇਸ ਲਈ ਮੁੜ ਮੁੜ ਵਰਣਨ ਕਰ ਦਿੱਤਾ ਹੈ ਕਿ (ਲੋਕ ਇਸ ਤੋਂ) ਸਿੱਖਿਆ ਪ੍ਰਾਪਤ ਕਰਨ, ਪਰ ਇਸ ਦੇ ਬਾਵਜੂਦ ਉਹ (ਕੁਰਾਨ) ਓਹਨਾਂ ਨੂੰ (ਹੈਰਾਨੀ ਤੇ) ਘ੍ਰਿਣਾ ਵਿਚ ਹੀ ਵਧਾ ਰਿਹਾ ਹੈ ।੪੨।

قُلْ لَوْ كَانَ مَعَهُ اٰلِهَةٌ كَمَا يَقُولُونَ إِذًا لَابْتَغَوْا إِلٰى
ذِي الْعَرْشِ سَبِيلًا ﴿٤٣﴾

ਤੂੰ (ਓਹਨਾਂ ਨੂੰ) ਇਹ ਆਖ ਕਿ ਜੇ ਓਹਨਾਂ ਦੇ ਕਥਨ ਅਨੁਸਾਰ ਉਸ (ਪ੍ਰਭੂ) ਦੇ ਨਾਲ (ਕੋਈ) ਹੋਰ ਇਸ਼ਟ ਵੀ ਹੁੰਦੇ, ਤਾਂ ਇਸ ਸੂਰਤ ਵਿਚ ਓਹ (ਮੁਸ਼ਰਿਕ ਓਹਨਾਂ ਇਸ਼ਟ ਦੇਵਾਂ ਦੀ ਸਹਾਇਤਾ ਨਾਲ) ਅਰਸ਼ਾਂ ਵਾਲੇ (ਪ੍ਰਭੂ) ਤਕ (ਪੁੱਜਣ ਦਾ) ਕੋਈ ਰਾਹ ਜ਼ਰੂਰ[1] ਲੱਭ ਲੈਂਦੇ ।੪੩।

سُبْحٰنَهُ وَتَعٰلٰى عَمَّا يَقُولُونَ عُلُوًّا كَبِيرًا ﴿٤٤﴾

ਓਹ ਏਹਨਾਂ (ਮੁਸ਼ਰਿਕਾਂ) ਦੀਆਂ ਸ਼ਿਰਕ ਦੀਆਂ ਗੱਲਾਂ ਤੋਂ ਨਿਰਾਲਮ ਹੈ ਅਤੇ ਅਗਮ-ਅਗੋਚਰ ਹੈ ।੪੪।

تُسَبِّحُ لَهُ السَّمٰوٰتُ السَّبْعُ وَالْأَرْضُ وَمَنْ فِيهِنَّ ۚ
وَإِنْ مِنْ شَيْءٍ إِلَّا يُسَبِّحُ بِحَمْدِهِ وَلٰكِنْ لَا تَفْقَهُونَ
تَسْبِيحَهُمْ ۗ إِنَّهُ كَانَ حَلِيمًا غَفُورًا ﴿٤٥﴾

ਸਤ ਅਕਾਸ਼ ਤੇ ਪਤਾਲ, ਅਰਥਾਤ ਜੋ ਜੀਅ-ਜੰਤ ਏਹਨਾਂ ਵਿਚ (ਵਸਦੇ) ਹਨ, ਉਸੇ ਦਾ ਸਿਮਰਨ ਕਰਦੇ ਹਨ ਅਤੇ (ਇਸ ਜੱਗ ਦੀ) ਹਰੇਕ ਚੀਜ਼ ਉਸ ਦੀ ਉਪਮਾ ਕਰਦੀ ਹੋਈ (ਉਸ ਦਾ) ਸਿਮਰਨ ਕਰਦੀ ਹੈ, ਪਰ ਸ਼ੋਕ ਕਿ ਤੁਸੀਂ ਓਹਨਾਂ (ਚੀਜ਼ਾਂ) ਦੇ ਸਿਮਰਨ ਨੂੰ ਨਹੀਂ ਸਮਝ ਸਕਦੇ । ਬੇਸ਼ੱਕ ਉਹ ਵੇਖ ਕੇ ਅਣਡਿਠ ਕਰਨ ਵਾਲਾ (ਤੇ) ਬਖ਼ਸ਼ਣਹਾਰ ਹੈ ।੪੫।

---

[1]ਅਰਥਾਤ—ਓਹ ਤਾਂ ਇਹ ਕਹਿੰਦੇ ਹਨ ਕਿ ਅਸੀਂ ਪ੍ਰਭੂ ਦੇ ਨਾਲ ਦੂਜੀਆਂ ਚੀਜ਼ਾਂ ਦੀ ਪੂਜਾ ਇਸ ਲਈ ਕਰਦੇ ਹਾਂ ਕਿ ਅਸੀਂ ਪ੍ਰਭੂ ਦੇ ਨਿਕਟ-ਵਰਤੀ ਬਣ ਜਾਈਏ । (ਵੇਖੋ ਜ਼ੁਮਰ ਰ: ੧) ਜੇ ਓਹਨਾਂ ਦਾ ਇਹ ਕਥਨ ਠੀਕ ਹੈ, ਤਾਂ ਫੇਰ ਓਹ ਪ੍ਰਭੂ ਦੇ ਨਿਕਟ-ਵਰਤੀ ਕਿਉਂ ਨਹੀਂ ਬਣ ਜਾਂਦੇ ।

وَإِذَا قَرَأْتَ الْقُرْآنَ جَعَلْنَا بَيْنَكَ وَبَيْنَ الَّذِينَ لَا يُؤْمِنُونَ بِالْآخِرَةِ حِجَابًا مَسْتُورًا ۝٤٦

ਅਤੇ ਜਦ ਤੂੰ ਕੁਰਾਨ ਪੜ੍ਹਦਾ ਹੈਂ, ਤਾਂ (ਉਸ ਸਮੇਂ) ਅਸੀਂ ਤੇਰੇ ਵਿਚਾਲੇ ਤੇ ਓਹਨਾਂ ਦੇ ਵਿਚਾਲੇ, ਜੋ ਪਰਲੋਕ ਦੇ ਸ਼ਰਧਾਲੂ ਨਹੀਂ ਹਨ, ਇਕ ਸੂਖਮ (ਸਾਧਾਰਨ ਨਜ਼ਰਾਂ ਤੋਂ ਗੁਪਤ) ਪੜਦਾ ਪਾ ਦਿੰਦੇ ਹਾਂ ।੪੬।

وَجَعَلْنَا عَلَىٰ قُلُوبِهِمْ أَكِنَّةً أَنْ يَفْقَهُوهُ وَفِي آذَانِهِمْ وَقْرًا ۚ وَإِذَا ذَكَرْتَ رَبَّكَ فِي الْقُرْآنِ وَحْدَهُ وَلَّوْا عَلَىٰ أَدْبَارِهِمْ نُفُورًا ۝٤٧

ਅਤੇ ਅਸੀਂ ਓਹਨਾਂ ਦੇ ਮਨਾਂ ਉੱਤੇ ਵੀ ਕਈ ਪੜਦੇ ਪਾ ਦਿੰਦੇ ਹਾਂ, ਤਾਂ ਜੁ ਓਹ ਇਸ (ਸੱਚਾਈ ਨੂੰ) ਨਾ ਸਮਝ[1] ਸਕਣ, ਅਰਥਾਤ ਓਹਨਾਂ ਦੇ ਕੰਨ ਵੀ ਬੋਲੇ ਹਨ ਅਤੇ ਜਦ ਤੂੰ ਕੁਰਾਨ ਵਿਚ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ—ਜੋ ਇੱਕੋ ਇਕ ਹੈ—ਯਾਦ ਕਰਦਾ ਹੈਂ, ਤਾਂ ਓਹ (ਵੱਡੀ) ਘ੍ਰਿਣਾ ਨਾਲ (ਤੇਰੇ ਵੱਲੋਂ) ਮੂੰਹ ਮੋੜ ਕੇ ਚਲੇ ਜਾਂਦੇ ਹਨ ।੪੭।

نَحْنُ أَعْلَمُ بِمَا يَسْتَمِعُونَ بِهِ إِذْ يَسْتَمِعُونَ إِلَيْكَ وَإِذْ هُمْ نَجْوَىٰ إِذْ يَقُولُ الظَّالِمُونَ إِنْ تَتَّبِعُونَ إِلَّا رَجُلًا مَسْحُورًا ۝٤٨

ਅਤੇ ਜਦ ਓਹ (ਵੇਖਣ ਨੂੰ) ਤੇਰੀਆਂ ਗੱਲਾਂ ਸੁਣ ਰਹੇ ਹੁੰਦੇ ਹਨ, ਤਾਂ ਜਿਸ ਮਨੋਰਥ ਲਈ ਓਹ ਤੇਰੀਆਂ ਗੱਲਾਂ ਸੁਣ ਰਹੇ ਹੁੰਦੇ ਹਨ, ਅਸੀਂ ਉਸ ਦੀ ਅਸਲੀਅਤ ਦੇ ਜਾਣਨਹਾਰ ਹਾਂ । ਇਸ ਤੋਂ ਛੁੱਟ ਜਦ ਓਹ ਪਰਸਪਰ ਕਾਨਾ-ਫੂਸੀਆਂ ਕਰ ਰਹੇ ਹੁੰਦੇ ਹਨ, ਤਾਂ (ਉਸ ਦਾ ਵੀ ਸਾਨੂੰ ਗਿਆਨ ਹੁੰਦਾ ਹੈ ਅਤੇ) ਜਦ ਓਹ ਜ਼ਾਲਮ ਆਪਸ ਵਿਚ (ਇਕ ਦੂਜੇ ਨੂੰ) ਇਹ ਕਹਿ ਰਹੇ ਹੁੰਦੇ ਹਨ (ਕਿ) ਤੁਸੀਂ ਇਕ ਧੋਖਾ ਖਾਧੇ ਹੋਏ ਬੰਦੇ ਦੇ ਪਿੱਛੇ ਤੁਰ ਰਹੇ ਹੋ । (ਤਾਂ ਉਸ ਸਮੇਂ ਵੀ ਅਸੀਂ ਸੁਣ ਰਹੇ ਹੁੰਦੇ ਹਾਂ) ।੪੮।

انْظُرْ كَيْفَ ضَرَبُوا لَكَ الْأَمْثَالَ فَضَلُّوا فَلَا يَسْتَطِيعُونَ سَبِيلًا ۝٤٩

ਵੇਖ ! ਓਹਨਾਂ ਨੇ ਤੇਰੇ ਬਾਰੇ ਕਿਸ ਤਰ੍ਹਾਂ ਗੱਲਾਂ ਘੜੀਆਂ ਹੋਈਆਂ ਹਨ, ਜਿਸ ਦੇ ਸਿੱਟੇ ਵਿਚ ਓਹ ਕੁਰਾਹੀਏ ਹੋ ਗਏ ਹਨ ਤੇ (ਹੁਣ) ਓਹਨਾਂ ਨੂੰ (ਸੁਮਾਰਗ ਪ੍ਰਾਪਤ ਕਰਨ ਦਾ) ਕੋਈ ਰਾਹ ਨਹੀਂ ਲੱਭਦਾ ।੪੯।

---

[1]ਅਰਥਾਤ—ਚੂੰਕਿ ਓਹਨਾਂ ਦੇ ਮਨਾਂ ਵਿਚ ਵੱਡੀ ਮੈਲ ਭਰੀ ਪਈ ਹੈ; ਇਸ ਲਈ ਅਸੀਂ ਓਹਨਾਂ ਨੂੰ ਇਸਲਾਮ ਵਿਚ ਪ੍ਰਵੇਸ਼ ਕਰਨ ਤੋਂ ਰੋਕਦੇ ਹਾਂ; ਤਾਂ ਜੁ ਓਹਨਾਂ ਦੇ ਕੁਕਰਮਾਂ ਸਦਕਾ ਇਸਲਾਮ ਬਦਨਾਮ ਨਾ ਹੋਵੇ । "ਨਾ" ਪਦ ਅਸੀਂ ਇਸ ਲਈ ਵਧਾਇਆ ਹੈ ਕਿ ਅਰਬੀ ਭਾਸ਼ਾ ਦੇ ਨੇਮ ਅਨੁਸਾਰ ਲੋੜ ਅਨੁਸਾਰ "ਅਨ" ਦੇ ਮਗਰੋਂ "ਲਾ" ਅਰਥਾਤ "ਨਾ" ਪਦ ਮਹਜ਼ੂਫ਼ ਸਮਝ ਲਿਆ ਜਾਂਦਾ ਹੈ ।

وَقَالُوْٓا ءَاِذَا كُنَّا عِظَامًا وَّرُفَاتًا ءَاِنَّا لَمَبْعُوْثُوْنَ خَلْقًا جَدِيْدًا ۝

ਅਤੇ ਓਹ ਇਹ ਵੀ ਕਹਿੰਦੇ ਹਨ (ਕਿ) ਕੀ ਜਦ ਅਸੀਂ (ਮਰ ਕੇ) ਹੱਡੀਆਂ ਹੋ ਜਾਵਾਂਗੇ ਤੇ ਕੁਝ ਸਮੇਂ ਮਗਰੋਂ ਗਲ-ਸੜ ਕੇ ਹੱਡੀਆਂ ਦਾ (ਵੀ) ਚੂਰਾ ਬਣ ਜਾਏਗਾ (ਤਾਂ ਸਾਨੂੰ ਮੁੜ ਨਵੇਂ ਸਿਰਿਓਂ ਸੁਰਜੀਤ ਕੀਤਾ ਜਾਏਗਾ ? ਤੇ) ਕੀ ਸੱਚਮੁਚ ਸਾਨੂੰ ਕਿਸੇ ਨਵੀਂ ਰਚਨਾ ਦੀ ਹਾਲਤ ਵਿਚ ਉਠਾਇਆ ਜਾਏਗਾ ? ।੫੦।

قُلْ كُوْنُوْا حِجَارَةً اَوْ حَدِيْدًا ۝ اَوْ خَلْقًا مِّمَّا يَكْبُرُ فِيْ صُدُوْرِكُمْ ۚ فَسَيَقُوْلُوْنَ مَنْ يُّعِيْدُنَا ۗ قُلِ الَّذِيْ فَطَرَكُمْ اَوَّلَ مَرَّةٍ ۚ فَسَيُنْغِضُوْنَ اِلَيْكَ رُءُوْسَهُمْ وَيَقُوْلُوْنَ مَتٰى هُوَ ۗ قُلْ عَسٰٓى اَنْ يَّكُوْنَ قَرِيْبًا ۝

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਭਾਵੇਂ ਤੁਸੀਂ ਪੱਥਰ ਬਣ ਜਾਓ ਤੇ ਭਾਵੇਂ ਲੋਹਾ, ਜਾਂ ਕੋਈ ਹੋਰ ਅਜਿਹੀ ਰਚਨਾ —ਜੋ ਤੁਹਾਡੇ ਮਨਾਂ ਵਿਚ ਏਹਨਾਂ ਤੋਂ ਵੀ ਵਧੀਕ ਕਰੜੀ ਭਾਸਦੀ ਹੋਵੇ । (ਤਾਂ ਵੀ ਤੁਹਾਨੂੰ ਮੁੜ ਸੁਰਜੀਤ ਕੀਤਾ ਜਾਏਗਾ) । (ਇਹ ਸੁਣ ਕੇ) ਓਹ ਜ਼ਰੂਰ ਇਹ ਕਹਿਣਗੇ (ਕਿ) ਕੌਣ ਸਾਨੂੰ ਮੁੜ (ਸੁਰਜੀਤ ਕਰ ਕੇ ਹੋਂਦ ਵਿਚ) ਲਿਆਏਗਾ ? ਤੂੰ (ਓਹਨਾਂ ਨੂੰ) ਇਹ ਆਖ (ਕਿ) ਉਹੋ (ਪ੍ਰਭੂ) ਜਿਸ ਨੇ ਤੁਹਾਨੂੰ ਪਹਿਲੀ ਵਾਰ ਸਾਜਿਆ ਸੀ । ਇਸ ਤੇ ਓਹ ਵੱਡੀ ਹੈਰਾਨੀ ਨਾਲ ਤੁਹਾਡੇ ਵਲ (ਵੇਖਦੇ ਹੋਏ) ਸਿਰ ਹਿਲਾਉਣਗੇ ਤੇ ਇਹ ਕਹਿਣਗੇ ਕਿ ਇਹ (ਸੁਰਜੀਤ ਕਰਨ ਦਾ ਕਰਤਵ) ਕਦ ਹੋਵੇਗਾ ? (ਜਦ ਓਹ ਅਜਿਹਾ ਕਹਿਣ, ਤਾਂ) ਤੂੰ (ਓਹਨਾਂ ਨੂੰ) ਇਹ ਆਖ ਕਿ ਸੰਭਵ ਹੈ ਕਿ ਉਹ ਸਮਾਂ ਹੁਣ ਨੇੜੇ (ਆ ਢੁੱਕਾ[1] ਹੈ) ।੫੧-੫੨।

يَوْمَ يَدْعُوْكُمْ فَتَسْتَجِيْبُوْنَ بِحَمْدِهٖ وَتَظُنُّوْنَ اِنْ

(ਇਹ ਬਚਨ[2] ਉਸ ਦਿਨ ਪੂਰਾ ਹੋਵੇਗਾ), ਜਦ ਕਿ ਓਹ ਤੁਹਾਨੂੰ ਸਾਰਿਆਂ ਨੂੰ ਸੱਦੇਗਾ ਤੇ ਤੁਸੀਂ ਉਸ ਦੀ ਸਿਫ਼ਤ-ਸਲਾਹ ਕਰਦੇ ਹੋਏ, ਉਸ ਦੀ ਆਗਿਆ ਦਾ ਪਾਲਨ ਕਰੋਗੇ (ਤੇ ਛੇਤੀ ਹੀ ਉਸ ਦੀ ਹਜ਼ੂਰੀ

[1]ਇਸ ਤੋਂ ਪਤਾ ਲਗਦਾ ਹੈ ਕਿ ਇਹ ਆਇਤ ਸੰਸਾਰਕ ਤਬਾਹੀ ਤੇ ਉਸ ਦੇ ਬਾਦ ਦੇ ਜੀਵਨ ਬਾਰੇ ਹੈ; ਕਿਉਂਕਿ ਪਰਲੋਕ ਦੇ ਜੀਵਨ ਬਾਰੇ ਤਾਂ ਇਨਕਾਰੀ ਸਮਝ ਹੀ ਨਹੀਂ ਸਕਦੇ ਸਨ ਕਿ ਉਸ ਦਾ ਸਮਾਂ ਨੇੜੇ ਆ ਗਿਆ ਹੈ, ਅਰਥਾਤ ਨਾ ਅਜੇ ਹੱਡੀਆਂ ਬਣ ਕੇ ਚੂਰਾ ਹੋਣ ਦਾ ਹੀ ਸਮਾਂ ਆਇਆ ਸੀ । ਸੋ ਇਸ ਦਾ ਭਾਵ ਇਸੇ ਜਗ ਦੀ ਰਾਜਸੀ ਜਾਂ ਕੌਮੀ ਮੌਤ ਤੇ ਮੁੜ ਸੁਰਜੀਤ ਹੋਣਾ ਹੈ ।

[2]ਇੱਥੇ ਅਸਲ ਵਿਚ ਅਰਬਾਂ ਦਾ ਇਸਲਾਮ ਵਿਚ ਪ੍ਰਵੇਸ਼ ਕਰ ਕੇ ਮੁੜ ਸੁਰਜੀਤ ਹੋਣ ਤੇ ਉੱਨਤੀ ਪ੍ਰਾਪਤ ਕਰਨ ਦਾ ਵਰਣਨ ਹੈ ।

لَبِثْتُمْ اِلَّا قَلِيْلًا ﴿٥٢﴾ ع

ਵਿਚ ਹਾਜ਼ਰ ਹੋ ਜਾਓਗੇ) ਅਤੇ ਤੁਸੀਂ ਇਹ ਸਮਝ ਰਹੇ ਹੋਵੋਗੇ ਕਿ ਤੁਸੀਂ (ਇਸ ਸੰਸਾਰ ਵਿਚ) ਥੋੜ੍ਹਾ ਜਿਹਾ ਸਮਾਂ ਹੀ ਠਹਿਰੇ ਸੀ ।੫੩। (ਰਕੂਅ ੫)

وَقُلْ لِّعِبَادِىْ يَقُوْلُوا الَّتِىْ هِىَ اَحْسَنُ ؕ اِنَّ الشَّيْطٰنَ يَنْزَغُ بَيْنَهُمْ ؕ اِنَّ الشَّيْطٰنَ كَانَ لِلْاِنْسَانِ عَدُوًّا مُّبِيْنًا ﴿٥٣﴾

ਅਤੇ ਤੂੰ ਮੇਰੇ ਬੰਦਿਆਂ ਨੂੰ ਇਹ ਕਹਿ ਦੇ (ਕਿ) ਓਹ ਉਹੋ ਗੱਲ ਕਿਹਾ ਕਰਨ, (ਜੋ ਸਭ ਤੋਂ) ਚੰਗੀ ਹੋਵੇ; (ਕਿਉਂਕਿ) ਨਿਰਸੰਦੇਹ ਸ਼ੈਤਾਨ ਓਹਨਾਂ ਵਿਚਾਲੇ ਫ਼ਸਾਦ ਪਾਉਂਦਾ ਰਹਿੰਦਾ ਹੈ। ਬੇਸ਼ੱਕ ਸ਼ੈਤਾਨ ਮਨੁੱਖ ਦਾ ਸਪਸ਼ਟ ਵੈਰੀ ਹੈ ।੫੪।

رَبُّكُمْ اَعْلَمُ بِكُمْ ؕ اِنْ يَّشَاْ يَرْحَمْكُمْ اَوْ اِنْ يَّشَاْ يُعَذِّبْكُمْ ؕ وَمَاۤ اَرْسَلْنٰكَ عَلَيْهِمْ وَكِيْلًا ﴿٥٤﴾

ਤੁਹਾਡਾ ਸਾਜਨਹਾਰ ਤੇ ਪਾਲਨਹਾਰ ਤੁਹਾਨੂੰ (ਸਭ ਤੋਂ) ਵਧੀਕ ਜਾਣਦਾ ਹੈ। ਜੇ ਉਹ ਚਾਹੇਗਾ, ਤਾਂ ਤੁਹਾਡੇ ਉੱਤੇ ਮਿਹਰ ਕਰੇਗਾ ਤੇ ਜੇ ਉਹ ਚਾਹੇਗਾ, ਤਾਂ ਤੁਹਾਨੂੰ ਕਸ਼ਟ ਦੇਵੇਗਾ, ਅਰਥਾਤ (ਹੇ ਰਸੂਲ !) ਅਸੀਂ ਤੈਨੂੰ ਓਹਨਾਂ ਦਾ ਜ਼ਿੰਮੇਵਾਰ ਬਣਾ ਕੇ ਨਹੀਂ ਭੇਜਿਆ ਹੈ ।੫੫।

وَرَبُّكَ اَعْلَمُ بِمَنْ فِى السَّمٰوٰتِ وَالْاَرْضِ ؕ وَلَقَدْ فَضَّلْنَا بَعْضَ النَّبِيّٖنَ عَلٰى بَعْضٍ وَّاٰتَيْنَا دَاوٗدَ زَبُوْرًا ﴿٥٥﴾

ਅਤੇ ਜੋ (ਜੀਅ-ਜੰਤ ਵੀ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ (ਵਸਦੇ) ਹਨ, ਓਹਨਾਂ ਨੂੰ ਤੁਹਾਡਾ ਸਾਜਨਹਾਰ ਤੇ ਪਾਲਨਹਾਰ (ਸਭ ਤੋਂ) ਵਧੀਕ ਜਾਣਦਾ ਹੈ ਅਤੇ ਅਸੀਂ ਨਿਰਸੰਦੇਹ ਨਬੀਆਂ ਵਿੱਚੋਂ ਕਈਆਂ ਨੂੰ ਦੂਜੇ ਕਈ ਨਬੀਆਂ ਉੱਤੇ ਵਿਸ਼ੇਸ਼ਤਾ ਦਿੱਤੀ ਹੈ, ਅਰਥਾਤ "ਦਾਊਦ" ਨੂੰ (ਵੀ) ਅਸੀਂ "ਜ਼ਬੂਰ" ਦਿੱਤੀ ਸੀ[1] ।੫੬।

قُلِ ادْعُوا الَّذِيْنَ زَعَمْتُمْ مِّنْ دُوْنِهٖ فَلَا يَمْلِكُوْنَ

ਤੂੰ (ਓਹਨਾਂ ਨੂੰ) ਇਹ ਆਖ ਕਿ ਜਿਨ੍ਹਾਂ ਲੋਕਾਂ ਬਾਰੇ ਤੁਹਾਡਾ ਇਹ ਵੀਚਾਰ ਹੈ ਕਿ (ਓਹ) ਉਸ (ਪ੍ਰਭੂ) ਤੋਂ ਛੁੱਟ ਇਸ਼ਟ-ਦੇਵ ਹਨ, ਓਹਨਾਂ ਨੂੰ (ਆਪਣੀ ਸਹਾਇਤਾ ਲਈ) ਸੱਦ ਲਓ ।

[1]ਕਈ ਲੋਕ "ਜ਼ਬੂਰ"ਨੂੰ ਇਕ ਸ਼ਰੀਅਤ ਪਰਗਟ ਕਰਦੇ ਹਨ, ਪਰ ਕੋਸ਼ ਅਨੁਸਾਰ ਜ਼ਬੂਰ ਦਾ ਅਰਥ ਟੋਟਾ ਵੀ ਹੈ। ਸੋ "ਜ਼ਬੂਰ" ਦਾ ਅਸਲ ਭਾਵ ਛੋਟੇ ਛੋਟੇ ਟੋਟਿਆਂ ਵਿਚ ਕੁਝ ਉਪਦੇਸ਼ ਵਰਣਨ ਕਰਨਾ ਹੈ ਅਤੇ "ਜ਼ਬੂਰ" ਦਾ ਪਾਠ ਕੀਤਿਆਂ ਸਾਫ਼ ਪਤਾ ਲਗ ਜਾਂਦਾ ਹੈ ਕਿ ਉਹ ਇਕ ਅਜਿਹੀ ਹੀ ਪੁਸਤਕ ਹੈ।

كَشْفَ الضُّرِّ عَنْكُمْ وَلَا تَحْوِيْلًا ﴿٥٦﴾

(ਤਾਂ ਤੁਹਾਨੂੰ ਪਤਾ ਲਗ ਜਾਏਗਾ ਕਿ) ਓਹ (ਤੁਹਾਡੀ ਕਿਸੇ) ਬਿਪਤਾ ਨੂੰ ਦੂਰ ਕਰਨ ਤੇ ਸਮਰਥ ਨਹੀਂ ਹਨ ਅਤੇ ਨਾ ਹੀ (ਤੁਹਾਡੀ) ਦਸ਼ਾ ਵਿਚ ਕੋਈ ਵਟਾਉ-ਸਟਾਉ ਪੈਦਾ ਕਰਨ ਦੀ (ਸੱਤਾ ਰੱਖਦੇ ਹਨ) ।੫੭।

أُولٰٓئِكَ الَّذِيْنَ يَدْعُوْنَ يَبْتَغُوْنَ إِلٰى رَبِّهِمُ الْوَسِيْلَةَ أَيُّهُمْ أَقْرَبُ وَيَرْجُوْنَ رَحْمَتَهٗ وَيَخَافُوْنَ عَذَابَهٗ ۚ إِنَّ عَذَابَ رَبِّكَ كَانَ مَحْذُوْرًا ﴿٥٧﴾

ਓਹ ਲੋਕ ਜਿਨ੍ਹਾਂ ਦੀ ਪੂਜਾ ਕਰਦੇ ਹਨ[1], ਓਹ ਵੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਨਿਕਟ-ਵਰਤੀ ਬਣਨ ਦਾ ਕੋਈ ਸਾਧਨ ਢੂੰਡ ਰਹੇ ਹਨ, (ਅਰਥਾਤ ਓਹ ਇਹ ਵੇਖਦੇ ਰਹਿੰਦੇ ਹਨ ਕਿ ਕੌਣ (ਪ੍ਰਭੂ ਦੇ) ਵਧੇਰੇ ਨੇੜੇ ਹੈ ? (ਤਾਂ ਜੁ ਅਸੀਂ ਉਸ ਤੋਂ ਸਹਾਇਤਾ ਪ੍ਰਾਪਤ ਕਰ ਸਕੀਏ) । ਓਹ ਸਦਾ ਹੀ ਉਸ ਦੀ ਮਿਹਰ ਦੇ ਆਸਵਾਨ ਰਹਿੰਦੇ ਹਨ ਅਤੇ ਓਹਨਾਂ ਨੂੰ ਉਸ ਦੇ ਕਸ਼ਟ ਦਾ ਵੱਡਾ ਸਹਿਮ ਰਹਿੰਦਾ ਹੈ । ਬੇਸ਼ੱਕ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਕਸ਼ਟ ਅਜਿਹਾ ਹੈ ਕਿ ਜਿਸ ਤੋਂ ਸਹਿਮ ਜਾਈਦਾ ਹੈ । ੫੮।

وَإِنْ مِّنْ قَرْيَةٍ إِلَّا نَحْنُ مُهْلِكُوْهَا قَبْلَ يَوْمِ الْقِيٰمَةِ أَوْ مُعَذِّبُوْهَا عَذَابًا شَدِيْدًا ۚ كَانَ ذٰلِكَ فِي الْكِتٰبِ مَسْطُوْرًا ﴿٥٨﴾

ਅਤੇ (ਸਾਰੀ ਧਰਤੀ ਉੱਤੇ[2]) ਕੋਈ ਅਜਿਹੀ ਨਗਰੀ ਨਹੀਂ (ਹੋਵੇਗੀ), ਜਿਸ ਨੂੰ ਅਸੀਂ ਕਿਆਮਤ ਦੇ ਦਿਹਾੜੇ ਤੋਂ ਪਹਿਲਾਂ ਨਸ਼ਟ ਨਾ ਕਰ ਦੇਈਏ, ਜਾਂ ਉਸ ਨੂੰ ਕਰੜਾ ਕਸ਼ਟ ਦੇ ਦੇਈਏ । ਇਹ ਗੱਲ (ਪ੍ਰਭੂ ਨੇ ਪਹਿਲਾਂ ਤੋਂ ਹੀ) ਆਪਣੇ ਭਾਣੇ ਵਿਚ ਲਿਖੀ ਹੋਈ ਹੈ ।੫੯।

وَمَا مَنَعَنَآ أَنْ نُّرْسِلَ بِالْاٰيٰتِ إِلَّآ أَنْ كَذَّبَ بِهَا

(ਕੀ) ਸਾਨੂੰ ਚਮਤਕਾਰ ਭੇਜਣ ਵਿਚ ਇਸ ਤੋਂ ਛੁੱਟ ਕੋਈ ਹੋਰ ਰੋਕ ਪੈਦਾ ਹੋ ਸਕਦੀ ਹੈ ਕਿ ਪਹਿਲੇ ਲੋਕਾਂ ਨੇ (ਓਹਨਾਂ ਚਮਤਕਾਰਾਂ ਦੀ) ਨਿੰਦਾ ਕੀਤੀ ਸੀ,

---

[1]ਪਤਾ ਲਗਦਾ ਹੈ ਕਿ ਇਸ ਥਾਂ ਬਣਾਉਟੀ ਇਸ਼ਟ-ਦੇਵਾਂ ਦਾ ਭਾਵ ਓਹ ਨਬੀ ਜਾਂ ਫ਼ਰਿਸ਼ਤੇ ਹਨ, ਜਿਨ੍ਹਾਂ ਨੂੰ ਮੁਸ਼ਰਿਕ ਲੋਕ ਪ੍ਰਭੂ ਦੀ ਬਰਾਬਰੀ ਦਿੰਦੇ ਹਨ । ਨਹੀਂ ਤਾਂ ਮੂਰਤੀਆਂ ਜਾਂ ਹੇਠਲੇ ਦਰਜੇ ਦੇ ਲੋਕਾਂ ਉੱਤੇ ਇਹ ਆਇਤ ਕਿਸੇ ਤਰ੍ਹਾਂ ਵੀ ਨਹੀਂ ਘਟ ਸਕਦੀ ।

[2]ਇਸ ਥਾਂ ਇਹ ਪੇਸ਼ਗੋਈ ਵਰਣਨ ਕੀਤੀ ਗਈ ਹੈ ਕਿ ਅੰਤਲੇ ਜੁਗ ਵਿਚ ਸਾਰੇ ਜਗ ਉੱਤੇ ਵੱਡਾ ਕਸ਼ਟ ਆਏਗਾ ਤੇ ਹਜ਼ਰਤ "ਈਸਾ" ਜੀ ਦੇ ਕਥਨ ਅਨੁਸਾਰ ਕੌਮਾਂ, ਕੌਮਾਂ ਉੱਤੇ ਚੜ੍ਹਾਈਆਂ ਕਰਨਗੀਆਂ ਅਤੇ ਕੁਰਾਨ ਸ਼ਰੀਫ਼ ਦੇ ਕਥਨ ਅਨੁਸਾਰ ਬਿਪਤਾ ਤੇ ਬਿਪਤਾ ਆਏਗੀ ਤੇ ਇਸ ਤਰ੍ਹਾਂ ਲਗਾਤਾਰ ਆਏਗੀ ਕਿ ਮਨੁੱਖ ਹੈਰਾਨ ਹੋ ਜਾਏਗਾ (ਸੂਰਤ ਨਾਜ਼ਿਆਤ ਆਇਤ ੭ ਤੇ ੮)

الاَوَّلُوْنَ ۭ وَاٰتَيْنَا ثَمُوْدَ النَّاقَةَ مُبْصِرَةً فَظَلَمُوْا بِهَا ۭ وَمَا نُرْسِلُ بِالْاٰيٰتِ اِلَّا تَخْوِيْفًا ﴿٦٠﴾

(ਅਰਥਾਤ ਓਹਨਾਂ ਤੋਂ ਕੋਈ ਲਾਭ ਪ੍ਰਾਪਤ ਨਹੀਂ ਕੀਤਾ ਸੀ, ਪਰ ਇਹ ਕੋਈ ਕਾਰਣ ਚਮਤਕਾਰ ਭੇਜਣ ਤੋਂ ਰੁਕਣ ਦਾ ਨਹੀਂ ਹੋ ਸਕਦਾ ?) ਸੋ (ਜਦ) ਅਸੀਂ "ਸਮੂਦ" (ਦੀ ਜਾਤੀ) ਨੂੰ ਇਕ ਉੱਠਣੀ ਇਕ ਸਪਸ਼ਟ ਚਮਤਕਾਰ ਦੇ ਤੌਰ ਤੇ ਦਿੱਤੀ ਸੀ, ਤਾਂ ਓਹਨਾਂ ਨੇ ਉਸ ਤੇ ਜ਼ੁਲਮ ਕੀਤਾ ਸੀ ਅਤੇ ਅਸੀਂ ਚਮਤਕਾਰ (ਭੈੜੇ ਅੰਤ ਤੋਂ) ਡਰਾਉਣ ਲਈ ਹੀ ਭੇਜਿਆ ਕਰਦੇ ਹਾਂ।੬੦।

وَاِذْ قُلْنَا لَكَ اِنَّ رَبَّكَ اَحَاطَ بِالنَّاسِ ۭ وَمَا جَعَلْنَا الرُّءْيَا الَّتِيْٓ اَرَيْنٰكَ اِلَّا فِتْنَةً لِّلنَّاسِ وَالشَّجَرَةَ الْمَلْعُوْنَةَ فِي الْقُرْاٰنِ ۭ وَنُخَوِّفُهُمْ ۙ فَمَا يَزِيْدُهُمْ اِلَّا طُغْيَانًا كَبِيْرًا ﴿٦١﴾ ع ٦

ਅਤੇ ਜਦ ਅਸੀਂ ਤੈਨੂੰ ਇਹ ਕਿਹਾ ਸੀ (ਕਿ) ਤੁਹਾਡਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਲੋਕਾਂ ਨੂੰ ਜ਼ਰੂਰ ਨਸ਼ਟ (ਕਰ ਦੇਣ ਦਾ ਫ਼ੈਸਲਾ) ਕਰ ਚੁੱਕਾ ਹੈ, (ਤਾਂ ਵੀ ਓਹਨਾਂ ਨੇ ਕੋਈ ਲਾਭ ਪ੍ਰਾਪਤ ਨਹੀਂ ਕੀਤਾ ਸੀ) ਅਤੇ ਜੋ ਸੁਪਨਾ ਅਸੀਂ ਤੈਨੂੰ ਵਿਖਾਇਆ ਸੀ, ਉਸ ਨੂੰ (ਵੀ) ਅਤੇ ਉਸ ਰੁੱਖ[1] ਨੂੰ (ਵੀ)[2], ਜਿਸ ਨੂੰ ਕੁਰਾਨ ਵਿਚ ਫਿਟਕਾਰਿਆ ਹੋਇਆ ਪਰਗਟ ਕੀਤਾ ਗਿਆ ਹੈ, ਅਸੀਂ ਕੇਵਲ ਲੋਕਾਂ ਵਾਸਤੇ ਪਰਖ ਦਾ ਸਾਧਨ ਬਣਾਇਆ ਹੈ ਅਤੇ (ਇਸ ਦੇ ਹੁੰਦਿਆਂ ਕਿ) ਅਸੀਂ ਓਹਨਾਂ ਨੂੰ ਡਰਾਉਂਦੇ ਹੀ (ਚਲੇ ਜਾਂਦੇ ਹਾਂ) ਫੇਰ (ਵੀ) ਉਹ, (ਅਰਥਾਤ ਸਾਡਾ ਡਰਾਉਣਾ) ਓਹਨਾਂ ਨੂੰ ਇਕ ਵੱਡੀ ਵਧੀਕੀ ਵਲ ਹੀ ਵਧਾ ਰਿਹਾ ਹੈ।੬੧। (ਰਕੂਅ ੬)

---

[1]"ਸ਼ਜਰਾ" ਪਦ ਦਾ ਭਾਵ ਘਰਾਣਾ ਤੇ ਜਾਤੀ ਵੀ ਹੁੰਦਾ ਹੈ। ਸੋ ਘਰਾਣੇ ਦੇ ਸਿਲਸਿਲੇ ਨੂੰ "ਸ਼ਜਰਾਇ-ਨਸਬ" (ਬੰਸਾਵਲੀ ਨਾਮਾ) ਕਹਿੰਦੇ ਹਨ। ਕੋਸ਼ਾਂ ਵਿਚ ਵੀ "ਸ਼ਜਰਾਇ-ਨਸਬ" ਦੇ ਅਰਥ ਘਰਾਣਾ ਹੀ ਕੀਤੇ ਹਨ, ਨਾ ਕਿ ਕੇਵਲ ਰੁੱਖ ਦੇ। ਚੂੰਕਿ ਕੁਰਾਨ ਸ਼ਰੀਫ਼ ਵਿਚ ਯਹੂਦੀਆਂ ਦੀ ਜਾਤੀ ਉੱਤੇ ਫਿਟਕਾਰ ਪਾਈ ਗਈ ਹੈ, ਇਸ ਲਈ ਇੱਥੇ ਵੀ ਓਹਨਾਂ ਦਾ ਹੀ ਵਰਣਨ ਹੈ।

[2]ਇਸ ਥਾਂ ਸੁਪਨੇ ਤੇ ਇਕ ਫਿਟਕਾਰੇ ਹੋਏ ਰੁੱਖ ਦਾ ਇਕੋ ਥਾਂ ਵਰਣਨ ਕੀਤਾ ਗਿਆ ਹੈ ਇਸ ਤੋਂ ਭਾਵ ਸਪਸ਼ਟ ਹੋ ਜਾਂਦਾ ਹੈ; ਕਿਉਂਕਿ ਸੁਪਨਾ ਇਸੇ ਸੂਰਤ ਵਿਚ "ਇਸਰਾ" ਦੇ ਪ੍ਰਸੰਗ ਵਿਚ ਵਰਣਨ ਕੀਤਾ ਗਿਆ ਹੈ ਅਤੇ "ਇਸਰਾ" ਆਪ ਦਾ ਉਹ ਕਸ਼ਫ਼ੀ ਸਫ਼ਰ ਸੀ, ਜੋ "ਫ਼ਲਸਤੀਨ" ਵਾਲੇ ਪਾਸੇ ਹੋਇਆ ਸੀ, ਜੋ ਯਹੂਦੀਆਂ ਦਾ ਅਸਥਾਨ ਸੀ। ਸੋ ਫਿਟਕਾਰੇ ਹੋਏ ਰੁੱਖ ਦਾ ਭਾਵ ਯਹੂਦੀ ਹੀ ਹਨ। ਸੋ ਦੋਹਾਂ ਦੇ ਇਕ ਥਾਂ ਵਰਣਨ ਹੋਣ ਕਰਕੇ ਇਕ ਨੇ ਦੂਜੇ ਦੀ ਵਿਆਖਿਆ ਕਰ ਦਿੱਤੀ ਹੈ।

وَإِذْ قُلْنَا لِلْمَلٰٓئِكَةِ اسْجُدُوْا لِاٰدَمَ فَسَجَدُوْٓا اِلَّآ
اِبْلِيْسَ قَالَ ءَ اَسْجُدُ لِمَنْ خَلَقْتَ طِيْنًا ﴿٦٢﴾

ਅਤੇ (ਓਹ ਸਮਾਂ ਯਾਦ ਕਰੋ) ਜਦ ਕਿ ਅਸੀਂ (ਸਾਰੇ) ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ (ਕਿ) ਤੁਸੀਂ "ਆਦਮ" ਦੇ ਨਾਲ (ਰਲ ਕੇ) ਮੱਥਾ ਟੇਕੋ, ਤਾਂ ਓਹਨਾਂ ਨੇ (ਇਸ ਹੁਕਮ ਅਨੁਸਾਰ "ਆਦਮ" ਨਾਲ ਰਲ ਕੇ) ਮੱਥਾ ਟੇਕ ਦਿੱਤਾ ਸੀ, ਪਰ "ਇਬਲੀਸ" ਨੇ ਨਹੀਂ (ਟੇਕਿਆ ਸੀ), ਉਸ ਨੇ (ਵੱਡੇ ਅਭਿਮਾਨ ਨਾਲ) ਇਹ ਕਿਹਾ ਸੀ (ਕਿ) ਕੀ ਮੈਂ ਉਸ (ਬੰਦੇ) ਨਾਲ (ਰਲ ਕੇ) ਮੱਥਾ ਟੇਕਾਂ, ਜਿਸ ਨੂੰ ਤੂੰ ਚਿੱਕੜ ਵਿੱਚੋਂ ਸਾਜਿਆ ਹੈ ।੬੨।

قَالَ اَرَءَيْتَكَ هٰذَا الَّذِيْ كَرَّمْتَ عَلَيَّ لَئِنْ اَخَّرْتَنِ
اِلٰى يَوْمِ الْقِيٰمَةِ لَاَحْتَنِكَنَّ ذُرِّيَّتَهٗٓ اِلَّا قَلِيْلًا ﴿٦٣﴾

(ਇਸ ਤੋਂ ਛੁੱਟ) ਉਸ ਨੇ ਇਹ ਵੀ ਕਿਹਾ ਸੀ (ਕਿ ਹੇ ਅੱਲਾਹ ਤੂੰ ਹੀ ਮੈਨੂੰ) ਇਹ ਦਸ (ਕਿ ਕੀ) ਇਹ (ਮੇਰਾ ਆਗੂ ਬਣ ਸਕਦਾ ਹੈ), ਜਿਸ ਨੂੰ ਤੂੰ ਮੇਰੇ ਉੱਤੇ ਵਿਸ਼ੇਸ਼ਤਾ ਦਿੱਤੀ ਹੈ । ਜੇ ਤੂੰ ਮੈਨੂੰ ਕਿਆਮਤ ਦੇ ਦਿਹਾੜੇ ਤਕ ਢਿਲ ਦੇ ਦਿੱਤੀ, ਤਾਂ (ਮੈਨੂੰ ਤੇਰੀ ਹੀ ਕਸਮ ਹੈ ਕਿ) ਮੈਂ ਇਸ ਦੀ (ਸਾਰੀ) ਬੰਸ ਨੂੰ ਆਪਣੇ ਅਧੀਨ ਕਰ ਲਵਾਂਗਾ। ਛੁੱਟ ਉਹਨਾਂ ਥੋੜ੍ਹੇ ਜੇਹੇ ਲੋਕਾਂ ਦੇ (ਜਿਨ੍ਹਾਂ ਨੂੰ ਤੂੰ ਆਪ ਬਚਾ ਲਵੇਂ) ।੬੩।

قَالَ اذْهَبْ فَمَنْ تَبِعَكَ مِنْهُمْ فَاِنَّ جَهَنَّمَ جَزَآؤُكُمْ
جَزَآءً مَّوْفُوْرًا ﴿٦٤﴾

(ਅੱਲਾਹ ਨੇ) ਇਹ ਕਿਹਾ ਸੀ ਕਿ ਚਲ (ਦੂਰ ਹੋ ਜਾ), ਕਿਉਂਕਿ ਤੇਰਾ ਵੀ ਤੇ ਓਹਨਾਂ ਵਿੱਚੋਂ—ਤੇਰੇ ਪਿਛਲਗਾਂ ਦਾ ਵੀ ਟਿਕਾਣਾ ਨਰਕ ਹੈ (ਅਤੇ ਇਹ) ਪੂਰਾ ਪੂਰਾ ਵਟਾਂਦਰਾ (ਹੈ) ।੬੪।

وَاسْتَفْزِزْ مَنِ اسْتَطَعْتَ مِنْهُمْ بِصَوْتِكَ وَاَجْلِبْ
عَلَيْهِمْ بِخَيْلِكَ وَرَجِلِكَ وَشَارِكْهُمْ فِي الْاَمْوَالِ

ਅਤੇ (ਅਸੀਂ ਇਹ ਵੀ ਕਿਹਾ ਸੀ ਕਿ ਜਾ), ਏਹਨਾਂ ਵਿੱਚੋਂ ਜਿਸ ਉੱਤੇ ਤੇਰਾ ਵਸ ਚੱਲੇ, ਉਸ ਨੂੰ ਆਪਣੀ ਆਵਾਜ਼ ਨਾਲ ਧੋਖਾ ਦੇ ਕੇ (ਆਪਣੇ ਵਲ) ਸੱਦੀਂ ਅਤੇ ਆਪਣੇ ਸਵਾਰਾਂ ਤੇ ਪਿਆਦਿਆਂ ਨੂੰ ਵੀ ਏਹਨਾਂ ਉੱਤੇ ਚੜ੍ਹਾ ਲਿਆਈਂ ਤੇ (ਏਹਨਾਂ ਦੇ) ਧਨ-ਪਦਾਰਥਾਂ ਤੇ ਸੰਤਾਨਾਂ ਵਿਚ ਏਹਨਾਂ ਦਾ ਭਾਈਵਾਲ ਬਣ ਜਾਈਂ,

وَالْاَوْلَادِ وَعِدْهُمْ ۚ وَمَا يَعِدُهُمُ الشَّيْطٰنُ اِلَّا غُرُوْرًا ۝٦٥

ਅਰਥਾਤ ਏਹਨਾਂ ਨਾਲ (ਝੂਠੇ) ਬਚਨ ਕਰਦਾ ਰਹੀਂ (ਤੇ ਫੇਰ ਆਪਣੇ ਜਤਨਾਂ ਦਾ ਸਿੱਟਾ ਵੇਖ ਲਈਂ) ਅਤੇ ਸ਼ੈਤਾਨ ਜੋ ਬਚਨ ਵੀ ਦਿੰਦਾ ਹੈ, ਉਹ ਧੋਖੇ ਦੀ ਇੱਛਾ ਨਾਲ ਦਿੰਦਾ ਹੈ ।੬੫।

اِنَّ عِبَادِيْ لَيْسَ لَكَ عَلَيْهِمْ سُلْطٰنٌ ۚ وَكَفٰى بِرَبِّكَ وَكِيْلًا ۝٦٦

ਜੋ ਮੇਰੇ ਭਗਤ-ਜਨ ਹਨ, ਓਹਨਾਂ ਉੱਤੇ ਕਦੇ ਵੀ ਤੇਰਾ ਵਸ ਨਹੀਂ (ਚਲ ਸਕੇਗਾ) ਅਤੇ (ਹੇ ਮੇਰੇ ਬੰਦੇ !) ਤੇਰਾ ਸਾਜਨਹਾਰ ਤੇ ਪਾਲਨਹਾਰ ਕਾਰਜ ਸਾਧਕ ਹੋ ਕੇ (ਤੇਰੇ ਵਾਸਤੇ) ਕਾਫ਼ੀ ਹੈ ।੬੬।

رَبُّكُمُ الَّذِيْ يُزْجِيْ لَكُمُ الْفُلْكَ فِي الْبَحْرِ لِتَبْتَغُوْا مِنْ فَضْلِهٖ ۭ اِنَّهٗ كَانَ بِكُمْ رَحِيْمًا ۝٦٧

(ਅਤੇ ਹੇ ਮੇਰੇ ਭਗਤ-ਜਨੋ !) ਤੁਹਾਡਾ ਸਾਜਨਹਾਰ ਤੇ ਪਾਲਨਹਾਰ (ਤਾਂ) ਉਹ ਹੈ, ਜੋ ਤੁਹਾਡੇ ਵਾਸਤੇ ਸਮੁੰਦਰਾਂ ਵਿਚ ਬੇੜੀਆਂ ਚਲਾਉਂਦਾ ਹੈ; ਤਾਂ ਜੁ ਤੁਸੀਂ ਉਸ ਦੀ ਕਿਰਪਾ ਦੀ ਢੂੰਡ ਕਰ ਸਕੋ । ਬੇਸ਼ੱਕ ਉਹ ਤੁਹਾਡੇ ਉੱਤੇ ਵੱਡਾ ਕਿਰਪਾਲੂ ਹੈ ।੬੭।

وَاِذَا مَسَّكُمُ الضُّرُّ فِي الْبَحْرِ ضَلَّ مَنْ تَدْعُوْنَ اِلَّآ اِيَّاهُ ۚ فَلَمَّا نَجّٰىكُمْ اِلَى الْبَرِّ اَعْرَضْتُمْ ۭ وَكَانَ الْاِنْسَانُ كَفُوْرًا ۝٦٨

ਅਤੇ ਜਦ ਸਮੁੰਦਰਾਂ ਵਿਚ (ਹੜ੍ਹ ਆਉਣ ਦੇ ਕਾਰਣ) ਤੁਹਾਡੇ ਉੱਤੇ ਕੋਈ ਬਿਪਤਾ ਆਉਂਦੀ ਹੈ, ਤਾਂ ਉਸ ਤੋਂ ਛੁੱਟ (ਹੋਰ ਸਾਰੇ ਇਸ਼ਟ ਦੇਵ) ਜਿਨ੍ਹਾਂ ਦੀ ਤੁਸੀਂ ਪੂਜਾ ਕਰਦੇ ਰਹਿੰਦੇ ਹੋ, ਤੁਹਾਨੂੰ ਵਿਸਰ ਜਾਂਦੇ ਹਨ । ਸੋ ਜਦ ਉਹ ਤੁਹਾਨੂੰ ਬਚਾ ਕੇ ਤੁਹਾਡੀ ਬੇੜੀ ਕਿਨਾਰੇ ਲਾ ਦਿੰਦਾ ਹੈ, ਤਾਂ ਤੁਸੀਂ (ਉਸ ਨੂੰ) ਉੱਕਾ ਹੀ ਭੁੱਲ ਜਾਂਦੇ ਹੋ, ਅਰਥਾਤ ਮਨੁੱਖ ਵੱਡਾ ਅਕ੍ਰਿਤਘਣ ਹੈ ।੬੮।

اَفَاَمِنْتُمْ اَنْ يَّخْسِفَ بِكُمْ جَانِبَ الْبَرِّ اَوْ يُرْسِلَ عَلَيْكُمْ حَاصِبًا ثُمَّ لَا تَجِدُوْا لَكُمْ وَكِيْلًا ۝٦٩

ਕੀ ਤੁਸੀਂ ਫੇਰ (ਇਹ ਸਮਝ ਲੈਂਦੇ ਹੋ ਕਿ ਤੁਸੀਂ) ਇਸ ਗੱਲ ਤੋਂ ਬੇਪਰਵਾਹ ਹੋ ਕਿ ਉਹ (ਜਾਂ ਤਾਂ) ਤੁਹਾਨੂੰ ਥਲ ਦੇ ਕਿਨਾਰੇ ਤੇ (ਧਰਤੀ ਵਿਚ) ਧਸਾ ਦੇਵੇ, ਜਾਂ ਤੁਹਾਡੇ ਉੱਤੇ ਖਿੰਗਰਾਂ ਪੱਥਰਾਂ ਦਾ ਮੀਂਹ ਵਰ੍ਹਾ ਦੇਵੇ । ਫੇਰ ਤੁਸੀਂ ਆਪਣਾ ਕੋਈ ਕਾਰਜ-ਸਾਧਕ ਨਹੀਂ ਵੇਖੋਗੇ ।੬੯।

أَمْ أَمِنتُمْ أَن يُعِيدَكُمْ فِيهِ تَارَةً أُخْرَىٰ فَيُرْسِلَ عَلَيْكُمْ قَاصِفًا مِّنَ الرِّيحِ فَيُغْرِقَكُم بِمَا كَفَرْتُمْ ثُمَّ لَا تَجِدُوا لَكُمْ عَلَيْنَا بِهِ تَبِيعًا ﴿٧٠﴾

ਜਾਂ ਤੁਸੀਂ ਇਸ ਗੱਲ ਤੋਂ ਬੇਪਰਵਾਹ ਹੋ ਕਿ ਉਹ ਤੁਹਾਨੂੰ (ਮੁੜ) ਦੂਜੀ ਵਾਰ ਉਸ (ਸਮੁੰਦਰ) ਵਿਚ ਲੈ ਜਾਵੇ ਅਤੇ ਤੁਹਾਡੇ ਉੱਤੇ ਇਕ ਤੇਜ਼ ਅਨ੍ਹੇਰੀ ਦਾ ਝੱਖੜ ਝੁਲਾ ਦੇਵੇ, ਅਰਥਾਤ ਤੁਹਾਡੇ ਇਨਕਾਰ ਦੇ ਕਾਰਣ ਤੁਹਾਨੂੰ ਡੋਬ ਦੇਵੇ। ਸੋ ਇਸ (ਕਸ਼ਟ) ਸਮੇਂ ਸਾਡੇ ਵਿਰੁਧ ਤੁਹਾਨੂੰ ਕੋਈ ਸਹਾਇਕ ਨਹੀਂ ਮਿਲ ਸਕੇਗਾ ।੭੦।

وَلَقَدْ كَرَّمْنَا بَنِي آدَمَ وَحَمَلْنَاهُمْ فِي الْبَرِّ وَالْبَحْرِ وَرَزَقْنَاهُم مِّنَ الطَّيِّبَاتِ وَفَضَّلْنَاهُمْ عَلَىٰ كَثِيرٍ مِّمَّنْ خَلَقْنَا تَفْضِيلًا ﴿٧١﴾ ع

ਅਤੇ ਅਸੀਂ ਮਨੁੱਖ ਜਾਤੀ ਨੂੰ (ਵੱਡਾ) ਮਾਣ ਬਖ਼ਸ਼ਿਆ ਹੋਇਆ ਹੈ, ਅਰਥਾਤ ਓਹਨਾਂ ਵਾਸਤੇ ਜਲ ਤੇ ਥਲ ਵਿਚ ਸਵਾਰੀ ਦਾ ਪ੍ਰਬੰਧ ਕੀਤਾ (ਹੋਇਆ) ਹੈ ਅਤੇ ਓਹਨਾਂ ਨੂੰ ਸਾਫ਼-ਸੁਥਰੀਆਂ ਚੀਜ਼ਾਂ ਵਿੱਚੋਂ ਰਿਜ਼ਕ ਦਿੱਤਾ ਹੋਇਆ ਹੈ, ਅਰਥਾਤ ਅਸੀਂ ਜਿੰਨੀ ਵੀ ਰਚਨਾ ਰਚਾਈ ਹੋਈ ਹੈ, ਉਸ ਵਿੱਚੋਂ ਬਹੁਤਿਆਂ ਉੱਤੇ ਅਸੀਂ ਇਸ (ਮਨੁੱਖ ਜਾਤੀ) ਨੂੰ ਸਰਦਾਰੀ ਦਿੱਤੀ ਹੋਈ ਹੈ ।੭੧। (ਰਕੂਅ ੭)

يَوْمَ نَدْعُو كُلَّ أُنَاسٍ بِإِمَامِهِمْ ۖ فَمَنْ أُوتِيَ كِتَابَهُ بِيَمِينِهِ فَأُولَٰئِكَ يَقْرَءُونَ كِتَابَهُمْ وَلَا يُظْلَمُونَ فَتِيلًا ﴿٧٢﴾

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ ਅਸੀਂ ਹਰੇਕ ਧੜੇ ਨੂੰ ਆਪਣੇ ਆਗੂ ਸਣੇ ਸੱਦਾਂਗੇ। ਜਿਨ੍ਹਾਂ ਦੇ ਸੱਜੇ ਹੱਥ ਵਿਚ ਓਹਨਾਂ (ਦੇ ਕਰਣੀਨਾਮੇ) ਦੀ ਵਹੀ ਹੋਵੇਗੀ, ਓਹ (ਵੱਡੇ ਚਾਉ ਨਾਲ) ਆਪਣੀ ਵਹੀ ਵਾਚਣਗੇ ਅਤੇ ਓਹਨਾਂ ਉੱਤੇ ਰਤਾ ਭਰ (ਵੀ) ਜ਼ੁਲਮ ਨਹੀਂ ਕੀਤਾ ਜਾਏਗਾ ।੭੨।

وَمَن كَانَ فِي هَٰذِهِ أَعْمَىٰ فَهُوَ فِي الْآخِرَةِ أَعْمَىٰ وَأَضَلُّ سَبِيلًا ﴿٧٣﴾

ਅਤੇ ਜੋ ਇਸ (ਲੋਕ) ਵਿਚ ਅੰਨ੍ਹਾ ਰਹੇਗਾ, ਉਹ ਪਰਲੋਕ ਵਿਚ (ਵੀ) ਅੰਨ੍ਹਾ ਹੀ ਹੋਵੇਗਾ। (ਇਸੇ ਤਰ੍ਹਾਂ) ਉਹ ਆਪਣੀ ਰਹਿਤ-ਬਹਿਤ ਵਿਚ ਸਭ ਤੋਂ ਵਧੀਕ ਭਟਕਿਆ ਹੋਇਆ ਹੋਵੇਗਾ ।੭੩।

وَإِن كَادُوا لَيَفْتِنُونَكَ عَنِ الَّذِي أَوْحَيْنَا إِلَيْكَ

ਅਤੇ ਇਹ (ਵੱਡਾ) ਨੇੜੇ ਸੀ ਕਿ ਅਸੀਂ ਇਸ (ਬਾਣੀ) ਰਾਹੀਂ, ਜੋ ਅਸੀਂ ਤੇਰੇ ਉੱਤੇ ਅਕਾਸ਼ ਬਾਣੀ ਦੁਆਰਾ ਉਤਾਰੀ ਹੈ, ਓਹ ਤੈਨੂੰ ਕਿਸੇ (ਵੱਡੀ ਤੋਂ ਵੱਡੀ) ਬਿਪਤਾ ਵਿਚ ਫਸਾ ਦਿੰਦੇ;

لِتَفْتَرِیَ عَلَیْنَا غَیْرَهٗ ۖ وَاِذًا لَّاتَّخَذُوْكَ خَلِیْلًا ﴿٧٤﴾

ਤਾਂ ਜੁ ਤੂੰ (ਓਹਨਾਂ ਦੇ ਭਉ ਕਰ ਕੇ) ਇਸ (ਬਾਣੀ) ਤੋਂ ਛੁੱਟ ਕੋਈ ਹੋਰ(ਬਾਣੀ ਆਪਣੇ ਪਾਸੋਂ) ਘੜ ਕੇ ਸਾਡੇ ਮੱਥੇ ਮੜ੍ਹ ਦਿੰਦਾ, ਅਰਥਾਤ (ਜੇ ਤੂੰ ਅਜੇਹਾ ਕਰਨ ਦਾ ਜਤਨ ਕਰਦਾ, ਤਾਂ) ਇਸ ਸੂਰਤ ਵਿਚ ਓਹ ਤੈਨੂੰ ਨਿਰਸੰਦੇਹ ਆਪਣਾ (ਵੱਡਾ) ਮਿੱਤਰ ਬਣਾ ਲੈਂਦੇ ।੭੪।

وَلَوْلَآ اَنْ ثَبَّتْنٰكَ لَقَدْ كِدْتَّ تَرْكَنُ اِلَیْهِمْ شَیْـًٔا قَلِیْلًا ﴿٧٥﴾

(ਅਤੇ) ਜੇ ਅਸੀਂ ਤੈਨੂੰ (ਕੁਰਾਨ ਦੇ ਕੇ) ਦ੍ਰਿੜ੍ਹਤਾ ਨਾ ਬਖ਼ਸ਼ ਚੁੱਕੇ ਹੁੰਦੇ, ਤਾਂ ਫੇਰ ਵੀ (ਏਹੋ ਹੀ ਹੁੰਦਾ ਕਿ) ਤੂੰ (ਅਕਾਸ਼ ਬਾਣੀ ਤੋਂ ਬਿਨਾਂ ਵੀ) ਓਹਨਾਂ ਨਾਲ ਬਹੁਤ ਘਟ ਗੱਲਾਂ ਕਰਦਾ, (ਪਰ ਹੁਣ ਤਾਂ ਅਕਾਸ਼ ਬਾਣੀ ਨੇ ਤੈਨੂੰ ਸਿੱਧਾ ਮਾਰਗ ਦਸ ਦਿੱਤਾ ਹੈ) ।੭੫।

اِذًا لَّاَذَقْنٰكَ ضِعْفَ الْحَیٰوةِ وَضِعْفَ الْمَمَاتِ ثُمَّ لَا تَجِدُ لَكَ عَلَیْنَا نَصِیْرًا ﴿٧٦﴾

ਅਤੇ ਜੇ (ਜਿਹਾ ਕਿ ਓਹਨਾਂ ਦਾ ਵੀਚਾਰ ਹੈ ਕਿ ਤੂੰ ਪਖੰਡ ਕਰਨ ਵਾਲਾ ਹੁੰਦਾ) ਤਾਂ ਇਸ ਸੂਰਤ ਵਿਚ ਅਸੀਂ ਤੈਨੂੰ ਜੀਵਨ ਦਾ ਵੱਡਾ ਕਸ਼ਟ ਅਤੇ ਮੌਤ ਦਾ ਵੱਡਾ ਕਸ਼ਟ ਦਿੰਦੇ, (ਅਰਥਾਤ) ਫੇਰ ਤੇਰਾ ਸਾਡੇ ਟਾਕਰੇ ਤੇ ਕੋਈ (ਵੀ) ਸਹਾਇਕ ਨਾ ਹੁੰਦਾ ।੭੬।

وَاِنْ كَادُوْا لَیَسْتَفِزُّوْنَكَ مِنَ الْاَرْضِ لِیُخْرِجُوْكَ مِنْهَا وَاِذًا لَّا یَلْبَثُوْنَ خِلٰفَكَ اِلَّا قَلِیْلًا ﴿٧٧﴾

ਅਤੇ ਬੇਸ਼ੱਕ ਓਹ ਤੈਨੂੰ ਦੇਸ-ਨਿਕਾਲਾ ਦੇਣ ਦੇ ਅੱਡ ਅੱਡ ਹੀਲੇ ਕਰ ਰਹੇ ਹਨ; ਤਾਂ ਜੁ ਤੈਨੂੰ ਡਰਾ ਧਮਕਾ ਕੇ ਦੇਸ-ਨਿਕਾਲਾ ਦੇ ਦੇਣ, ਪਰ (ਜੇ ਅਜਿਹਾ ਹੋ ਗਿਆ), ਤਾਂ ਓਹ (ਆਪ ਵੀ) ਤੇਰੇ ਮਗਰੋਂ ਬਹੁਤ ਥੋੜ੍ਹਾ ਸਮਾਂ ਹੀ (ਸੁਰੱਖਿਅਤ) ਰਹਿ ਸਕਣਗੇ,(ਅਰਥਾਤ ਛੇਤੀ ਹੀ ਨਸ਼ਟ ਹੋ ਜਾਣਗੇ) ।੭੭।

سُنَّةَ مَنْ قَدْ اَرْسَلْنَا قَبْلَكَ مِنْ رُّسُلِنَا وَلَا تَجِدُ لِسُنَّتِنَا تَحْوِیْلًا ﴿٧٨﴾ ع ٨

ਇਹ ਵਰਤਾਉ ਸਾਡੇ ਉਸ ਵਰਤਾਉ ਦੇ ਅਨੁਕੂਲ ਹੋਵੇਗਾ, ਜੋ ਅਸੀਂ ਤੈਥੋਂ ਪਹਿਲੇ (ਬੀਤ ਚੁੱਕੇ) ਆਪਣੇ ਰਸੂਲਾਂ (ਦੀਆਂ ਜਾਤੀਆਂ) ਨਾਲ ਕੀਤਾ ਸੀ ਅਤੇ ਤੂੰ ਸਾਡੀ ਇਸ ਮਰਯਾਦਾ ਵਿਚ ਕਦੇ ਕੋਈ ਫ਼ਰਕ ਨਹੀਂ ਵੇਖੇਂਗਾ ।੭੮। (ਰਕੂਅ ੮)

اَقِمِ الصَّلٰوۃَ لِدُلُوۡکِ الشَّمۡسِ اِلٰی غَسَقِ الَّیۡلِ وَ قُرۡاٰنَ الۡفَجۡرِ ؕ اِنَّ قُرۡاٰنَ الۡفَجۡرِ کَانَ مَشۡہُوۡدًا ﴿۷۹﴾

ਤੂੰ ਸੂਰਜ ਦੇ ਢਲਣ (ਸਮੇਂ) ਤੋਂ ਲੈ ਕੇ ਰਾਤ ਦੇ ਚੰਗੀ ਤਰ੍ਹਾਂ ਅੰਨ੍ਹੇਰੇ ਹੋ ਜਾਣ (ਦੇ ਸਮੇਂ) ਤਕ (ਅੱਡ ਅੱਡ ਸਮਿਆਂ ਵਿਚ) ਨਿਮਾਜ਼ ਸੁਆਰ ਕੇ ਪੜ੍ਹਿਆ ਕਰ, ਅਰਥਾਤ ਸਵੇਰ ਵੇਲੇ (ਕੁਰਾਨ) ਵੀ (ਜ਼ਰੂਰ) ਪੜ੍ਹਿਆ ਕਰ। ਸਵੇਰ ਵੇਲੇ ਦਾ (ਕੁਰਾਨ) ਪੜ੍ਹਨਾ ਨਿਰਸੰਦੇਹ (ਪ੍ਰਭੂ ਦੇ ਹਜ਼ੂਰ) ਪਰਵਾਨ ਹੋਣ ਵਾਲਾ (ਇਕ) ਸ਼ੁਭ ਕਰਮ ਹੈ ।੭੯।

وَ مِنَ الَّیۡلِ فَتَہَجَّدۡ بِہٖ نَافِلَۃً لَّکَ ٭ۖ عَسٰۤی اَنۡ یَّبۡعَثَکَ رَبُّکَ مَقَامًا مَّحۡمُوۡدًا ﴿۸۰﴾

ਅਤੇ ਰਾਤ ਸਮੇਂ ਵੀ ਤੂੰ ਇਸ (ਕੁਰਾਨ) ਰਾਹੀਂ ਕੁਝ ਸੌਂ ਲੈਣ ਮਗਰੋਂ ਜਾਗਾ ਕੀਤਾ ਕਰ। ਇਹ ਤੇਰੇ ਉੱਤੇ ਇਕ ਵਾਧੂ ਇਨਾਮ ਹੈ। (ਇਸ ਤਰ੍ਹਾਂ) ਸੰਭਵ ਹੈ ਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਤੈਨੂੰ ਉਪਮਾ ਵਾਲੇ ਅਸਥਾਨ ਤੇ ਪੁਚਾ ਦੇਵੇ ।੮੦।

وَ قُلۡ رَّبِّ اَدۡخِلۡنِیۡ مُدۡخَلَ صِدۡقٍ وَّ اَخۡرِجۡنِیۡ مُخۡرَجَ صِدۡقٍ وَّ اجۡعَلۡ لِّیۡ مِنۡ لَّدُنۡکَ سُلۡطٰنًا نَّصِیۡرًا ﴿۸۱﴾

ਅਤੇ ਤੂੰ ਇਹ ਕਹਿ ਦੇ (ਕਿ) ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਨੂੰ ਚੰਗੇ ਢੰਗ ਨਾਲ[1] (ਦੁਬਾਰਾ "ਮੱਕੇ" ਵਿਚ) ਦਾਖ਼ਲ ਕਰਨਾ[2] ਅਤੇ ਚੰਗੇ ਢੰਗ ਨਾਲ ਹੀ ("ਮੱਕੇ" ਤੋਂ) ਕੱਢਣਾ, ਅਰਥਾਤ ਤੂੰ ਆਪਣੀ ਹਜ਼ੂਰੀਓਂ ਮੇਰਾ ਕੋਈ ਸਹਾਇਕ (ਤੇ) ਗਵਾਹ[3] ਨੀਅਤ ਕਰਨਾ ।੮੧।

وَ قُلۡ جَآءَ الۡحَقُّ وَ زَہَقَ الۡبَاطِلُ ؕ اِنَّ الۡبَاطِلَ کَانَ زَہُوۡقًا ﴿۸۲﴾

ਅਤੇ ਤੂੰ ਸਾਰੇ ਲੋਕਾਂ ਨੂੰ ਇਹ ਕਹਿ ਦੇ (ਕਿ ਬਸ ਹੁਣ) ਸੱਚ ਪਰਗਟ ਹੋ ਗਿਆ ਹੈ ਤੇ ਕੂੜ ਨਿਖੁੱਟ ਗਿਆ ਹੈ, ਅਰਥਾਤ ਕੂੜ ਤਾਂ ਹੈ ਹੀ ਨਿਖੁੱਟਣ ਵਾਲਾ ।੮੨।

---

[1]ਇਹ "ਸਿਦਕਿਨ" ਪਦ ਦਾ ਅਰਥ ਹੈ। ਇਸ ਦਾ ਭਾਵ ਗੁਪਤ ਤੇ ਪਰਗਟ ਤੌਰ ਤੇ ਚੰਗੀ ਗੱਲ ਹੈ।

[2]ਭਾਵੇਂ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਪਹਿਲਾਂ "ਮੱਕੇ" ਤੋਂ ਨਿਕਲੇ ਸਨ ਤੇ ਮਗਰੋਂ "ਮਦੀਨੇ" ਗਏ ਸਨ, ਪਰ ਅੱਲਾਹ ਨੇ ਇੱਥੇ ਪਹਿਲਾਂ ਦਾਖ਼ਲ ਹੋਣ ਦਾ ਵਰਣਨ ਕੀਤਾ ਹੈ ਤੇ ਮਗਰੋਂ ਨਿਕਲਣ ਦਾ। ਇੱਥੇ ਦਾਖ਼ਲ ਹੋਣ ਦਾ ਭਾਵ "ਮਦੀਨੇ" ਵਿਚ ਦਾਖ਼ਲ ਹੋਣਾ ਨਹੀਂ ਹੈ; ਸਗੋਂ "ਮੱਕੇ" ਨੂੰ ਜਿੱਤ ਕੇ ਦੁਬਾਰਾ "ਮੱਕੇ" ਆਉਣਾ ਹੈ। ਇਸ ਤਰ੍ਹਾਂ ਅੱਲਾਹ ਨੇ ਹਜ਼ਰਤ ਮੁਹੰਮਦ ਸਾਹਿਬ ਨੂੰ ਉਸ ਚਿੰਤਾ ਤੋਂ ਬਚਾ ਲਿਆ ਸੀ, ਜੋ "ਮੱਕਾ" ਤਿਆਗਣ ਕਰਕੇ ਆਪ ਨੂੰ ਹੋ ਸਕਦੀ ਸੀ, ਅਰਥਾਤ "ਮੱਕੇ" ਦਾ ਤਿਆਗ ਕਰਨ ਸਮੇਂ ਹੀ ਅਜੇਹੀ ਅਕਾਸ਼ ਬਾਣੀ ਉਤਾਰ ਦਿੱਤੀ ਸੀ, ਜਿਸ ਵਿਚ ਇਸ ਗੱਲ ਦਾ ਇਸ਼ਾਰਾ ਕੀਤਾ ਗਿਆ ਸੀ ਕਿ ਤੁਸੀਂ ਮੁੜ "ਮੱਕੇ" ਵਿਚ ਆਉਗੇ।

[3]ਇਸ ਆਇਤ ਵਿਚ ਹਜ਼ਰਤ "ਅਬੂ ਬਕਰ" ਜੀ ਵਲ ਇਸ਼ਾਰਾ ਕੀਤਾ ਗਿਆ ਹੈ ਤੇ ਇਹ ਅਰਦਾਸ ਸਿਖਾਈ ਗਈ ਹੈ ਕਿ ਹੇ ਅੱਲਾਹ ਮੈਨੂੰ ਆਪਣੀ ਹਜ਼ੂਰੀਓਂ ਕੋਈ ਸੱਚਾਈ ਦਾ ਸਹਾਇਕ ਤੇ ਗਵਾਹ ਬਖ਼ਸ਼ ਦੇਣਾ।

وَنُنَزِّلُ مِنَ الْقُرْاٰنِ مَا هُوَ شِفَآءٌ وَّرَحْمَةٌ
لِّلْمُؤْمِنِيْنَ ۙ وَلَا يَزِيْدُ الظّٰلِمِيْنَ اِلَّا خَسَارًا ۝

ਅਤੇ ਅਸੀਂ ਕ਼ੁਰਾਨ ਵਿਚ ਹੌਲੇ ਹੌਲੇ ਉਹ (ਸਿੱਖਿਆ) ਉਤਾਰ ਰਹੇ ਹਾਂ, ਜੋ ਸ਼ਰਧਾਲੂਆਂ ਲਈ (ਤਾਂ) ਅਰੋਗਤਾ ਤੇ ਮਿਹਰ (ਦਾ ਵੱਡਾ ਕਾਰਣ) ਹੈ ਅਤੇ ਜ਼ਾਲਮਾਂ ਨੂੰ ਕੇਵਲ ਘਾਟੇ ਵਿਚ ਹੀ ਵਧਾਉਂਦੀ ਹੈ ।੮੩।

وَاِذَآ اَنْعَمْنَا عَلَى الْاِنْسَانِ اَعْرَضَ وَنَاٰ بِجَانِبِهٖ ۚ وَاِذَا
مَسَّهُ الشَّرُّ كَانَ يَـُٔوْسًا ۝

ਅਤੇ ਜਦ ਅਸੀਂ ਕਿਸੇ ਮਨੁੱਖ ਤੇ ਕੋਈ ਇਨਾਮ ਕਰਦੇ ਹਾਂ, ਤਾਂ ਉਹ ਬੇਮੁਖ ਹੋ ਜਾਂਦਾ ਹੈ ਤੇ ਆਪਣੇ ਆਪ ਨੂੰ (ਇਸ ਤੋਂ) ਦੂਰ ਕਰ ਲੈਂਦਾ ਹੈ,ਅਰਥਾਤ ਜਦ ਉਸ ਤੇ ਕੋਈ ਬਿਪਤਾ ਆਉਂਦੀ ਹੈ, ਤਾਂ ਉਹ ਅਤਿ ਨਿਰਾਸ ਹੋ ਜਾਂਦਾ ਹੈ ।੮੪।

قُلْ كُلٌّ يَّعْمَلُ عَلٰى شَاكِلَتِهٖ ۗ فَرَبُّكُمْ اَعْلَمُ بِمَنْ هُوَ
اَهْدٰى سَبِيْلًا ۝ ع

ਤੂੰ (ਓਹਨਾਂ ਨੂੰ) ਇਹ ਆਖ ਕਿ (ਸਾਡੇ ਵਿੱਚੋਂ) ਹਰੇਕ (ਧੜਾ) ਆਪਣੇ (ਆਪਣੇ) ਢੰਗ ਅਨੁਸਾਰ ਵਰਤੋਂ ਕਰ ਰਿਹਾ ਹੈ । (ਸੋ ਆਪਣੇ ਪ੍ਰਭੂ ਉੱਤੇ ਹੀ ਫ਼ੈਸਲਾ ਛੱਡ ਦਿਓ; ਕਿਉਂਕਿ) ਤੁਹਾਡਾ ਸਾਜਣਹਾਰ ਤੇ ਪਾਲਨਹਾਰ ਉਸ ਦਾ ਵੱਡਾ ਜਾਣਨਹਾਰ ਹੈ, ਜੋ ਸਿੱਧੇ ਮਾਰਗ ਉੱਤੇ ਚਲ ਰਿਹਾ ਹੈ, (ਇਸ ਲਈ) ਉਸ ਦਾ ਫ਼ੈਸਲਾ ਸੱਚੇ ਦੀ ਸੱਚਾਈ ਨੂੰ ਜ਼ਰੂਰ ਸਪਸ਼ਟ ਕਰ ਦੇਵੇਗਾ ।੮੫। (ਰਕੂਅ ੯)

وَيَسْـَٔلُوْنَكَ عَنِ الرُّوْحِ ۗ قُلِ الرُّوْحُ مِنْ اَمْرِ رَبِّيْ
وَمَآ اُوْتِيْتُمْ مِّنَ الْعِلْمِ اِلَّا قَلِيْلًا ۝

ਓਹ ਤੇਰੇ ਪਾਸੋਂ ਜੀਵ-ਆਤਮਾ ਬਾਰੇ ਪੁੱਛਦੇ ਹਨ, ਤੂੰ (ਓਹਨਾਂ ਨੂੰ) ਇਹ ਆਖ (ਕਿ) ਜੀਵ-ਆਤਮਾ ਮੇਰੇ ਸਾਜਣਹਾਰ ਤੇ ਪਾਲਨਹਾਰ ਦੇ ਹੁਕਮ ਦੁਆਰਾ (ਹੋਂਦ ਵਿਚ ਆਈ) ਹੈ ਅਤੇ ਤੁਹਾਨੂੰ (ਉਸ ਬਾਰੇ) ਬਹੁਤ ਥੋੜ੍ਹਾ ਗਿਆਨ ਪ੍ਰਾਪਤ ਹੈ ।੮੬।

وَلَئِنْ شِئْنَا لَنَذْهَبَنَّ بِالَّذِيْٓ اَوْحَيْنَآ اِلَيْكَ ثُمَّ
لَا تَجِدُ لَكَ بِهٖ عَلَيْنَا وَكِيْلًا ۝

ਅਤੇ ਜੇ ਅਸੀਂ ਚਾਹੀਏ, ਤਾਂ ਨਿਰਸੰਦੇਹ ਅਸੀਂ ਜੋ (ਰੱਬੀ-ਬਾਣੀ) ਤੇਰੇ ਉੱਤੇ ਅਕਾਸ਼ ਬਾਣੀ (ਰਾਹੀਂ) ਉਤਾਰੀ ਹੈ, ਉਸ ਨੂੰ (ਜਗ ਤੋਂ) ਉਠਾ ਲਈਏ । ਸੋ ਤੈਨੂੰ ਇਸ ਗੱਲ ਵਿਚ ਸਾਡੇ ਵਿਰੁਧ ਕੋਈ ਵੀ ਕਾਰਜ ਸਾਧਕ ਨਹੀਂ ਮਿਲ ਸਕੇਗਾ ।੮੭।

| | |
|---|---|
| ਛੁੱਟ ਇਸ ਦੇ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ (ਖ਼ਾਸ) ਮਿਹਰ ਹੋ ਜਾਏ, (ਜੋ ਉਸ ਨੂੰ ਵਾਪਸ ਮੋੜ ਲਿਆਏ, ਪਰ ਇਹ ਕੁਰਾਨ ਮਿਟ ਨਹੀਂ ਸਕਦਾ; ਕਿਉਂਕਿ) ਤੇਰੇ ਉੱਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ (ਵੱਡੀ) ਮਿਹਰ ਹੈ।੮੮। | اِلَّا رَحْمَةً مِّنْ رَّبِّكَ ۗ اِنَّ فَضْلَهٗ كَانَ عَلَيْكَ كَبِيْرًا ﴿٨٧﴾ |
| ਤੂੰ (ਉਹਨਾਂ ਨੂੰ) ਇਹ ਕਹਿ ਦੇ ਕਿ ਜੇ ਸਾਰੇ ਮਨੁੱਖ (ਵੀ) ਤੇ ਜਿੰਨ[1] (ਵੀ) ਇਸ ਕੁਰਾਨ ਦੀ ਉਦਾਹਰਣ ਲਿਆਉਣ ਲਈ ਇਕੱਤਰ ਹੋ ਜਾਣ, ਤਾਂ (ਫੇਰ ਵੀ) ਉਹ ਇਸ ਦੀ ਉਦਾਹਰਣ ਲਿਆਉਣ ਤੇ ਸਮਰਥ ਨਹੀਂ ਹੋ ਸਕਣਗੇ; ਭਾਵੇਂ ਉਹ ਸਾਰੇ ਹੀ ਇਕ ਦੂਜੇ ਦੇ ਸਹਾਇਕ (ਹੀ ਕਿਉਂ ਨਾ) ਬਣ ਜਾਣ।੮੯। | قُلْ لَّئِنِ اجْتَمَعَتِ الْاِنْسُ وَالْجِنُّ عَلٰٓى اَنْ يَّاْتُوْا بِمِثْلِ هٰذَا الْقُرْاٰنِ لَا يَاْتُوْنَ بِمِثْلِهٖ وَلَوْ كَانَ بَعْضُهُمْ لِبَعْضٍ ظَهِيْرًا ﴿٨٨﴾ |
| ਅਤੇ ਬੇਸ਼ੱਕ ਅਸੀਂ ਇਸ ਕੁਰਾਨ ਵਿਚ ਹਰੇਕ (ਜ਼ਰੂਰੀ ਤੇ ਲੁੜੀਂਦੀ) ਗੱਲ ਨੂੰ ਅੱਡ ਅੱਡ ਢੰਗਾਂ ਨਾਲ ਵਰਣਨ ਕਰ ਦਿੱਤਾ ਹੈ। ਸੋ ਫੇਰ (ਵੀ) ਵਧੇਰੇ ਲੋਕਾਂ ਨੇ ਇਸ ਬਾਰੇ (ਇਨਕਾਰ ਦਾ ਰਾਹ ਅਪਨਾਉਣ) ਤੋਂ ਛੁੱਟ ਹਰ ਇਕ ਗੱਲ ਦਾ ਇਨਕਾਰ ਕਰ ਦਿੱਤਾ ਹੈ।੯੦। | وَلَقَدْ صَرَّفْنَا لِلنَّاسِ فِيْ هٰذَا الْقُرْاٰنِ مِنْ كُلِّ مَثَلٍ فَاَبٰٓى اَكْثَرُ النَّاسِ اِلَّا كُفُوْرًا ﴿٨٩﴾ |
| ਅਤੇ ਉਹ (ਇਹ ਵੀ) ਆਖਦੇ ਹਨ (ਕਿ) ਅਸੀਂ ਕਦੇ ਵੀ ਤੇਰੀ (ਕੋਈ) ਗੱਲ ਨਹੀਂ ਮੰਨਾਂਗੇ, ਜਦ ਤਕ (ਇਹ ਨਾ ਹੋਵੇ ਕਿ) ਤੂੰ ਧਰਤੀ ਵਿੱਚੋਂ ਸਾਡੇ ਲਈ ਕੋਈ ਸੋਮਾ ਜਾਰੀ ਕਰ ਦੇਵੇਂ।੯੧। | وَقَالُوْا لَنْ نُّؤْمِنَ لَكَ حَتّٰى تَفْجُرَ لَنَا مِنَ الْاَرْضِ يَنْۢبُوْعًا ﴿٩٠﴾ |
| ਜਾਂ ਤੇਰਾ ਖਜੂਰਾਂ ਤੇ ਅੰਗੂਰਾਂ ਦਾ ਕੋਈ ਬਾਗ਼ ਹੋਵੇ ਤੇ ਉਸ ਵਿਚ (ਕਈ ਵੱਡੀਆਂ ਵੱਡੀਆਂ) ਨਹਿਰਾਂ ਵਗਾ ਦੇਵੇਂ।੯੨। | اَوْ تَكُوْنَ لَكَ جَنَّةٌ مِّنْ نَّخِيْلٍ وَّعِنَبٍ فَتُفَجِّرَ الْاَنْهٰرَ خِلٰلَهَا تَفْجِيْرًا ﴿٩١﴾ |

[1]ਵੇਖੋ ਸੂਰਤ ਅਨਆਮ ਆਇਤ ੧੨੯।

اَوْ تُسْقِطَ السَّمَآءَ كَمَا زَعَمْتَ عَلَيْنَا كِسَفًا اَوْ تَاْتِيَ بِاللّٰهِ وَالْمَلٰٓئِكَةِ قَبِيْلًا ﴿٩٢﴾

ਜਾਂ ਜਿਹਾ ਕਿ ਤੇਰਾ ਦਾਅਵਾ ਹੈ ਕਿ ਤੂੰ ਸਾਡੇ ਉੱਤੇ ਅਕਾਸ਼ ਦੇ ਟੋਟੇ ਸੁੱਟ ਦੇਵੇਂ[1], ਜਾਂ ਅੱਲਾਹ ਤੇ ਸਾਰੇ ਫ਼ਰਿਸ਼ਤਿਆਂ ਨੂੰ (ਸਾਡੇ) ਸਾਹਮਣੇ ਲਿਆ ਕੇ ਖੜਾ ਕਰ ਦੇਵੇਂ।੯੩।

اَوْ يَكُوْنَ لَكَ بَيْتٌ مِّنْ زُخْرُفٍ اَوْ تَرْقٰى فِي السَّمَآءِ ؕ وَلَنْ نُّؤْمِنَ لِرُقِيِّكَ حَتّٰى تُنَزِّلَ عَلَيْنَا كِتٰبًا نَّقْرَؤُهٗ ؕ قُلْ سُبْحَانَ رَبِّيْ هَلْ كُنْتُ اِلَّا بَشَرًا رَّسُوْلًا ﴿٩٣﴾ ع ١٠

ਜਾਂ ਤੇਰਾ ਸੋਨੇ ਦਾ ਕੋਈ ਘਰ ਹੋਵੇ, ਜਾਂ ਤੂੰ ਅਕਾਸ਼ ਉੱਤੇ ਚੜ੍ਹ ਜਾਏਂ ਅਤੇ ਅਸੀਂ ਤੇਰੇ ਅਕਾਸ਼[2] ਉੱਤੇ ਚੜ੍ਹ ਜਾਣ ਤੇ ਵੀ ਸ਼ਰਧਾ ਧਾਰਨ ਨਹੀਂ ਕਰਾਂਗੇ; ਜਦ ਤਕ ਕਿ ਤੂੰ (ਉੱਤੇ ਜਾ ਕੇ) ਸਾਡੇ ਲਈ ਕੋਈ ਪੁਸਤਕ (ਨਾ) ਲਿਆਏਂ, ਜਿਸ ਨੂੰ ਅਸੀਂ (ਆਪ) ਪੜ੍ਹ ਕੇ ਵੇਖ ਲਈਏ। ਤੂੰ (ਓਹਨਾਂ ਨੂੰ) ਇਹ ਆਖ (ਕਿ) ਮੇਰਾ ਸਾਜਨਹਾਰ ਤੇ ਪਾਲਨਹਾਰ (ਅਜੇਹੀਆਂ ਨਿਰਮੂਲ ਗੱਲਾਂ ਤੋਂ) ਨਿਰਾਲਮ ਹੈ। ਮੈਂ (ਤਾਂ) ਕੇਵਲ ਇਕ ਮਨੁੱਖ-ਰਸੂਲ ਹਾਂ[3]। (ਅਕਾਸ਼ ਤੇ ਨਹੀਂ ਚੜ੍ਹ ਸਕਦਾ)।੯੪। (ਰਕੂਅ ੧੦)

وَمَا مَنَعَ النَّاسَ اَنْ يُّؤْمِنُوْٓا اِذْ جَآءَهُمُ الْهُدٰٓى اِلَّآ اَنْ قَالُوْٓا اَبَعَثَ اللّٰهُ بَشَرًا رَّسُوْلًا ﴿٩٤﴾

ਅਤੇ ਓਹਨਾਂ ਲੋਕਾਂ ਨੂੰ ਇਸ ਸੁਮਾਰਗ ਤੇ ਜੋ ਓਹਨਾਂ ਵਲ ਆਇਆ ਹੈ, ਸ਼ਰਧਾ ਧਾਰਨ ਕਰਨ ਤੋਂ ਕੇਵਲ ਇਸ ਗੱਲ ਨੇ ਰੋਕਿਆ ਹੈ ਕਿ ਓਹ (ਆਪਣੇ ਮਨਾਂ ਵਿਚ) ਇਹ ਸੋਚਦੇ ਹਨ (ਕਿ) ਅੱਲਾਹ ਨੇ ਇਕ ਮਨੁੱਖ ਨੂੰ ਕਿਉਂ ਰਸੂਲ ਬਣਾ ਕੇ ਭੇਜਿਆ ਹੈ ?।੯੫।

قُلْ لَّوْ كَانَ فِي الْاَرْضِ مَلٰٓئِكَةٌ يَّمْشُوْنَ مُطْمَئِنِّيْنَ

ਤੂੰ (ਓਹਨਾਂ ਨੂੰ) ਇਹ ਆਖ (ਕਿ) ਜੇ ਇਸ ਧਰਤੀ ਉੱਤੇ ਫ਼ਰਿਸ਼ਤੇ (ਵਸਦੇ) ਹੁੰਦੇ, ਜੋ ਇਸ ਧਰਤੀ ਤੇ ਵੱਡੇ ਸੁਖ ਨਾਲ ਤੁਰਦੇ-ਫਿਰਦੇ ਹੁੰਦੇ,

---

[1]ਇਸ ਦੀ ਵਿਆਖਿਆ ਸੂਰਤ ਸਬਾ ਦੀ ਆਇਤ ੧੦ ਤੋਂ ਹੋ ਜਾਂਦੀ ਹੈ; ਜਿਸ ਤੋਂ ਪਤਾ ਲਗਦਾ ਹੈ ਕਿ ਇਸ ਦਾ ਭਾਵ ਕਸ਼ਟ ਹੈ।

[2]ਇਸ ਤੋਂ ਸਾਫ਼ ਸਿਧ ਹੋ ਜਾਂਦਾ ਹੈ ਕਿ ਮਿਅਰਾਜ ਸ਼ਰੀਫ਼ ਦਾ ਚਮਤਕਾਰ ਵੀ ਇਨਕਾਰੀਆਂ ਲਈ ਕਾਫ਼ੀ ਨਹੀਂ ਸੀ। ਓਹ ਇਸ ਤੇ ਜ਼ੋਰ ਦਿੰਦੇ ਸਨ ਕਿ ਅਸੀਂ ਅਕਾਸ਼ ਉੱਤੇ ਜਾਣਾ ਤਦ ਮੰਨਾਂਗੇ, ਜੇ ਉਥੋਂ ਇਕ ਪੁਸਤਕ ਵੀ ਆਪ ਲੈ ਕੇ ਆਉਣ, ਜਿਸ ਨੂੰ ਓਹ ਆਪ ਪੜ੍ਹ ਕੇ ਵੇਖਣ। ਨਹੀਂ ਤਾਂ, ਐਵੇਂ ਕਹਿ ਦੇਣਾ ਕਿ ਮੈਂ ਅਕਾਸ਼ ਤੇ ਗਿਆ ਸੀ, ਓਹਨਾਂ ਲਈ ਕਾਫ਼ੀ ਨਹੀਂ ਹੋਵੇਗਾ।

[3]ਇਸ ਦਾ ਭਾਵ ਸਪਸ਼ਟ ਹੈ ਕਿ ਕੋਈ ਮਨੁੱਖ-ਰਸੂਲ ਅਕਾਸ਼ ਤੇ ਨਹੀਂ ਜਾ ਸਕਦਾ। ਹੈਰਾਨੀ ਹੈ ਕਿ ਮੁਸਲਮਾਨਾਂ ਨੇ ਇਸ ਦੇ ਬਾਵਜੂਦ ਹਜ਼ਰਤ "ਈਸਾ" ਦਾ ਅਕਾਸ਼ ਤੇ ਜਾਣਾ ਮੰਨ ਲਿਆ ਹੋਇਆ ਹੈ; ਹਾਲਾਂਕਿ ਕੁਰਾਨ ਸ਼ਰੀਫ਼ ਅਨੁਸਾਰ ਉਹ ਇਕ ਮਨੁੱਖ-ਰਸੂਲ ਹੀ ਸਨ।

لَنَزَّلْنَا عَلَيْهِمْ مِّنَ السَّمَآءِ مَلَكًا رَّسُوْلًا ﴿٩٦﴾

ਤਾਂ (ਇਸ ਸੂਰਤ ਵਿਚ) ਅਸੀਂ ਜ਼ਰੂਰ ਓਹਨਾਂ ਉੱਤੇ ਅਕਾਸ਼ ਤੋਂ ਕਿਸੇ ਫ਼ਰਿਸ਼ਤੇ ਨੂੰ (ਹੀ) ਰਸੂਲ ਬਣਾ ਕੇ ਉਤਾਰਦੇ ।੯੬।

قُلْ كَفٰى بِاللّٰهِ شَهِيْدًا بَيْنِيْ وَبَيْنَكُمْ ۚ اِنَّهٗ كَانَ بِعِبَادِهٖ خَبِيْرًا بَصِيْرًا ﴿٩٧﴾

ਤੂੰ (ਓਹਨਾਂ ਨੂੰ) ਇਹ ਆਖ ਕਿ ਮੇਰੇ ਤੇ ਤੁਹਾਡੇ ਵਿਚਾਲੇ ਗਵਾਹ ਦੇ ਤੌਰ ਤੇ ਅੱਲਾਹ ਹੀ ਕਾਫ਼ੀ ਹੈ । ਉਹ ਆਪਣੇ ਭਗਤ-ਜਨਾਂ ਦਾ ਜ਼ਾਣਨਹਾਰ (ਤੇ) ਵੇਖਣਹਾਰ ਹੈ ।੯੭।

وَمَنْ يَّهْدِ اللّٰهُ فَهُوَ الْمُهْتَدِ ۚ وَمَنْ يُّضْلِلْ فَلَنْ تَجِدَ لَهُمْ اَوْلِيَآءَ مِنْ دُوْنِهٖ ۚ وَنَحْشُرُهُمْ يَوْمَ الْقِيٰمَةِ عَلٰى وُجُوْهِهِمْ عُمْيًا وَّبُكْمًا وَّصُمًّا ۚ مَاْوٰىهُمْ جَهَنَّمُ ۚ كُلَّمَا خَبَتْ زِدْنٰهُمْ سَعِيْرًا ﴿٩٨﴾

ਅਤੇ ਅੱਲਾਹ ਜਿਸ ਨੂੰ ਸੁਮਾਰਗ ਵਲ ਲਾਉਂਦਾ ਹੈ, ਉਹੋ ਹੀ ਸੁਮਾਰਗ ਵਲ ਲਗਦਾ ਹੈ ਅਤੇ ਜਿਸ ਨੂੰ ਉਹ ਕੁਮਾਰਗ ਵਲ ਲਾਉਂਦਾ ਹੈ ਤੂੰ ਉਸ (ਅੱਲਾਹ) ਦੇ ਟਾਕਰੇ ਤੇ ਉਸ ਦਾ ਕੋਈ ਸਹਾਇਕ ਨਹੀਂ ਵੇਖ ਸਕੇਂਗਾ ਅਤੇ ਕਿਆਮਤ ਦੇ ਦਿਹਾੜੇ ਅਸੀਂ ਓਹਨਾਂ ਨੂੰ ਓਹਨਾਂ ਦੇ ਮਨੋਰਥਾਂ (ਤੇ ਨੀਅਤਾਂ) ਅਨੁਸਾਰ ਅੰਨ੍ਹੇ, ਗੂੰਗੇ ਤੇ ਬੋਲੇ ਹੋਣ ਦੀ ਹਾਲਤ ਵਿਚ ਇਕੱਤਰ ਕਰਾਂਗੇ । ਓਹਨਾਂ ਦਾ ਟਿਕਾਣਾ ਨਰਕ-ਕੁੰਡ ਹੋਵੇਗਾ ਤੇ ਜਦ ਉਹ (ਨਰਕ ਰਤਾ) ਠੰਢਾ ਹੋਵੇਗਾ, ਤਾਂ ਓਹਨਾਂ ਉੱਤੇ ਕਸ਼ਟ ਹੋਰ ਵੀ ਵਧਾ ਦਿੱਤਾ ਜਾਏਗਾ (ਜੋ ਕਸ਼ਟ ਕਿ) ਭੜਕਣ ਵਾਲੀ ਅੱਗ ਦਾ ਹੋਵੇਗਾ ।੯੮।

ذٰلِكَ جَزَآؤُهُمْ بِاَنَّهُمْ كَفَرُوْا بِاٰيٰتِنَا وَقَالُوْۤا ءَاِذَا كُنَّا عِظَامًا وَّرُفَاتًا ءَاِنَّا لَمَبْعُوْثُوْنَ خَلْقًا جَدِيْدًا ﴿٩٩﴾

ਇਹ (ਅੱਗ) ਓਹਨਾਂ (ਦੇ ਕਰਮਾਂ) ਦਾ ਵਟਾਂਦਰਾ ਹੋਵੇਗਾ; ਕਿਉਂਕਿ ਓਹਨਾਂ ਨੇ ਸਾਡੇ ਚਮਤਕਾਰਾਂ ਦਾ ਇਨਕਾਰ ਕੀਤਾ ਸੀ ਤੇ ਇਹ ਕਿਹਾ ਸੀ ਕਿ ਕੀ ਜਦ ਅਸੀਂ (ਮਰ ਕੇ) ਹੱਡੀਆਂ ਤੇ ਚੂਰਾ ਚੂਰਾ ਹੋ ਜਾਵਾਂਗੇ, (ਤਾਂ ਸਾਨੂੰ ਮੁੜ ਸੁਰਜੀਤ ਕੀਤਾ ਜਾਏਗਾ ? ਅਤੇ) ਕੀ ਸਚਮੁੱਚ ਸਾਨੂੰ ਇਕ ਨਵੀਂ ਰਚਨਾ ਦੀ ਸ਼ਕਲ ਦੇ ਕੇ ਉਠਾਇਆ ਜਾਏਗਾ ? ।੯੯।

أَوَلَمْ يَرَوْا أَنَّ اللّٰهَ الَّذِي خَلَقَ السَّمٰوٰتِ وَالْأَرْضَ
قَادِرٌ عَلَىٰ أَنْ يَخْلُقَ مِثْلَهُمْ وَجَعَلَ لَهُمْ أَجَلًا لَّا
رَيْبَ فِيهِ فَأَبَى الظّٰلِمُونَ إِلَّا كُفُورًا ۝

ਕੀ ਓਹ ਲੋਕ (ਅਜੇ ਤਕ) ਇਹ ਨਹੀਂ ਸਮਝ ਸਕੇ ਕਿ ਉਹ (ਵਿਅਕਤੀ) ਜਿਸ ਨੇ ਇਹ ਸਾਰੇ ਅਕਾਸ਼ ਤੇ ਪਤਾਲ ਸਾਜੇ ਹਨ, ਇਸ ਗੱਲ ਤੇ ਵੀ ਸਮਰਥ ਹੈ ਕਿ ਓਹਨਾਂ ਜੇਹੇ (ਹੋਰ ਲੋਕ) ਸਾਜ ਦੇਵੇ ਅਤੇ ਇਸ ਵਿਚ ਕੋਈ ਸੰਦੇਹ ਨਹੀਂ ਹੈ ਕਿ ਉਸ ਨੇ ਓਹਨਾਂ ਵਾਸਤੇ ਇਕ ਮਿਆਦ ਨੀਅਤ ਕਰ ਦਿੱਤੀ ਹੋਈ ਹੈ। ਫੇਰ (ਵੀ) ਏਹਨਾਂ ਜ਼ਾਲਮਾਂ ਨੇ ਅਕ੍ਰਿਤ-ਘਣਤਾ ਦਾ ਰਾਹ ਫੜਿਆ ਹੋਇਆ ਹੈ ।੧੦੦।

قُلْ لَّوْ أَنْتُمْ تَمْلِكُونَ خَزَآئِنَ رَحْمَةِ رَبِّيٓ إِذًا لَّأَمْسَكْتُمْ
خَشْيَةَ الْإِنْفَاقِ ۚ وَكَانَ الْإِنْسَانُ قَتُورًا ۝ ع

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਜੇ ਤੁਸੀਂ ਮੇਰੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਦੇ (ਅਟੁੱਟ) ਭੰਡਾਰਾਂ ਦੇ (ਵੀ) ਮਾਲਕ ਬਣ ਜਾਂਦੇ, ਤਾਂ (ਵੀ) ਤੁਸੀਂ (ਓਹਨਾਂ ਦੇ) ਮੁੱਕ ਜਾਣ ਦੇ ਭਉ ਨਾਲ (ਓਹਨਾਂ ਨੂੰ) ਰੋਕੀ ਹੀ ਰੱਖਦੇ ਅਤੇ ਮਨੁੱਖ ਵੱਡਾ ਹੀ ਕੰਜੂਸ ਹੈ ।੧੦੧।(ਰਕੂਅ ੧੧)

وَلَقَدْ آتَيْنَا مُوسَىٰ تِسْعَ آيٰتٍ بَيِّنٰتٍ فَسْئَلْ بَنِيٓ إِسْرَآءِيلَ
إِذْ جَآءَهُمْ فَقَالَ لَهُ فِرْعَوْنُ إِنِّي لَأَظُنُّكَ يٰمُوسَىٰ
مَسْحُورًا ۝

ਅਤੇ ਅਸੀਂ "ਮੂਸਾ" ਨੂੰ ਪਰਗਟ[1] ਚਮਤਕਾਰ ਦਿੱਤੇ ਸਨ। ਸੋ ਤੂੰ ਇਸਰਾਈਲ ਕੁਲ ਦੇ ਲੋਕਾਂ ਤੋਂ (ਓਹਨਾਂ ਦਾ ਹਾਲ) ਪੁੱਛ, ਜਦ ਕਿ ਉਹ (ਮੂਸਾ) ਓਹਨਾਂ (ਮਿਸਰੀਆਂ) ਵਲ ਗਿਆ ਸੀ, ਤਾਂ "ਫ਼ਿਰਾਊਨ" ਨੇ ਉਸ ਨੂੰ ਇਹ ਕਿਹਾ ਸੀ (ਕਿ) ਹੇ "ਮੂਸਾ"! ਮੈਂ ਬੇਸ਼ੱਕ ਤੈਨੂੰ ਧੋਖਾ ਖਾਧਾ ਸਮਝਦਾ ਹਾਂ ।੧੦੨।

قَالَ لَقَدْ عَلِمْتَ مَآ أَنْزَلَ هٰٓؤُلَآءِ إِلَّا رَبُّ السَّمٰوٰتِ
وَالْأَرْضِ بَصَآئِرَ ۚ وَإِنِّي لَأَظُنُّكَ يٰفِرْعَوْنُ مَثْبُورًا ۝

ਉਸ ਨੇ ਇਹ ਉੱਤਰ ਦਿੱਤਾ ਸੀ (ਕਿ) ਤੈਨੂੰ ਨਿਰ-ਸੰਦੇਹ ਇਹ ਪਤਾ ਲਗ ਚੁੱਕਾ ਹੈ ਕਿ ਏਹਨਾਂ (ਚਮਤਕਾਰਾਂ) ਨੂੰ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ ਚਾਨਣਾ ਦੇਣ ਵਾਲੇ ਬਣਾ ਕੇ ਉਤਾਰਿਆ ਹੈ ਅਤੇ ਹੇ "ਫ਼ਿਰਾਊਨ"! ਮੈਂ ਤੇਰੇ ਬਾਰੇ ਯਕੀਨ ਰੱਖਦਾ ਹਾਂ ਕਿ ਤੂੰ (ਆਪਣੇ ਭੈੜੇ ਇਰਾਦਿਆਂ ਵਿਚ) ਨਿਹਫਲ ਰਹੇਂਗਾ ।੧੦੩।

---

[1]ਵਿਸਥਾਰ ਲਈ ਵੇਖੋ ਸੂਰਤ ਇਅਰਾਫ਼ ਦੀ ਆਇਤ ੧੨੪ ਦੀ ਟੂਕ।

فَاَرَادَ اَنْ يَّسْتَفِزَّهُمْ مِّنَ الْاَرْضِ فَاَغْرَقْنٰهُ وَمَنْ مَّعَهٗ جَمِيْعًا ﴿١٠٤﴾

ਇਸ ਤੇ ਉਸ ("ਫ਼ਿਰਾਊਨ") ਨੇ ਓਹਨਾਂ ("ਮੂਸਾ" ਤੇ ਉਸ ਦੀ ਜਾਤੀ) ਨੂੰ ਦੇਸ-ਨਿਕਾਲਾ ਦੇਣ ਦੀ ਇੱਛਾ ਕਰ ਲਈ ਸੀ। ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਅਸੀਂ ਉਸ ਨੂੰ ਤੇ ਉਸ ਦੇ ਸਾਰੇ ਸਾਥੀਆਂ ਨੂੰ ਡੋਬ ਦਿੱਤਾ ਸੀ।੧੦੪।

وَّقُلْنَا مِنْۢ بَعْدِهٖ لِبَنِیْۤ اِسْرَآءِيْلَ اسْكُنُوا الْاَرْضَ فَاِذَا جَآءَ وَعْدُ الْاٰخِرَةِ جِئْنَا بِكُمْ لَفِيْفًا ﴿١٠٥﴾

ਅਤੇ ਉਸ ਦੇ (ਡੁੱਬ ਮਰਨ) ਮਗਰੋਂ ਇਸਰਾਈਲ ਕੁਲ ਦੇ ਲੋਕਾਂ ਨੂੰ ਅਸੀਂ ਇਹ ਆਖ ਦਿੱਤਾ ਸੀ (ਕਿ) ਤੁਸੀਂ ਇਸ (ਨੀਅਤ) ਦੇਸ[1] ਵਿਚ (ਜਾ ਕੇ ਸੁੱਖ ਨਾਲ) ਵੱਸੋ। ਫੇਰ ਜਦ (ਮੁਸਲਮਾਨਾਂ ਲਈ) ਦੂਜੀ ਵਾਰ[2] (ਕਸ਼ਟ) ਦਾ ਬਚਨ ਪੂਰਾ ਹੋਣ ਦਾ ਸਮਾਂ ਆਏਗਾ, ਤਾਂ ਅਸੀਂ ਤੁਸਾਂ ਸਭਨਾਂ ਨੂੰ ਇਕੱਤਰ ਕਰ ਕੇ ਉੱਥੇ[3] ਲੈ ਆਵਾਂਗੇ।੧੦੫।

وَبِالْحَقِّ اَنْزَلْنٰهُ وَبِالْحَقِّ نَزَلَ وَمَآ اَرْسَلْنٰكَ اِلَّا مُبَشِّرًا وَّنَذِيْرًا ﴿١٠٦﴾

ਅਤੇ ਇਸ ਕੁਰਾਨ ਨੂੰ ਅਸੀਂ ਸੱਚਾਈ (ਤੇ ਯੁਕਤੀ) ਨਾਲ ਹੀ ਉਤਾਰਿਆ ਹੈ, ਅਰਥਾਤ ਇਹ ਸੱਚਾਈ (ਤੇ ਯੁਕਤੀ) ਨਾਲ ਹੀ ਉਤਰਿਆ ਹੈ ਅਤੇ ਅਸੀਂ ਤੈਨੂੰ ਕੇਵਲ ਖ਼ੁਸ਼ਖ਼ਬਰੀ ਦੇਣ ਵਾਲਾ (ਤੇ) ਕਸ਼ਟ ਤੋਂ ਡਰਾਉਣ ਵਾਲਾ (ਰਸੂਲ) ਬਣਾ ਕੇ ਭੇਜਿਆ ਹੈ।੧੦੬।

وَقُرْاٰنًا فَرَقْنٰهُ لِتَقْرَاَهٗ عَلَى النَّاسِ عَلٰى مُكْثٍ وَّنَزَّلْنٰهُ تَنْزِيْلًا ﴿١٠٧﴾

ਅਤੇ ਅਸੀਂ (ਇਸ ਨੂੰ) ਕੁਰਾਨ ਬਣਾਇਆ ਹੈ ਤੇ ਇਸ ਦੇ ਕਈ ਭਾਗ ਬਣਾਏ ਹਨ; (ਅਰਥਾਤ ਸੂਰਤਾਂ ਬਣਾਈਆਂ ਹਨ) ਤਾਂ ਜੁ ਤੂੰ ਇਸ ਨੂੰ (ਵੱਡੇ ਸੋਖ ਨਾਲ ਤੇ) ਹੌਲੇ ਹੌਲੇ ਲੋਕਾਂ ਨੂੰ ਪੜ੍ਹ ਕੇ ਸੁਣਾ ਸਕੇਂ, ਅਰਥਾਤ ਅਸੀਂ ਇਸ ਨੂੰ ਥੋੜ੍ਹਾ ਥੋੜ੍ਹਾ ਕਰ ਕੇ ਉਤਾਰਿਆ ਹੈ।੧੦੭।

---

[1]ਅਰਥਾਤ—"ਫ਼ਲਸਤੀਨ" ਵਿਚ।

[2]ਪਹਿਲਾ "ਵਾਅਦੱਲ ਆਖ਼ਿਰਾਤਿ" ਦੇ ਪਦ ਆ ਚੁੱਕੇ ਹਨ। ਏਹ ਯਹੂਦੀਆਂ ਬਾਰੇ ਸਨ। ਇਸ ਦੇ ਮਗਰੋਂ ਚੂੰਕਿ ਦੂਜੀ ਵਾਰ "ਵਾਅਦੱਲ ਆਖ਼ਿਰਾਤਿ" ਦੇ ਪਦ ਆਏ ਹਨ। ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਏਹ ਹੋਰ ਕੋਈ ਬਚਨ ਹੈ ਅਤੇ ਏਹ ਮੁਸਲਮਾਨਾਂ ਬਾਰੇ ਹੀ ਹੋ ਸਕਦਾ ਹੈ। ਸੋ ਅਸੀਂ ਮੁਸਲਮਾਨਾਂ ਦਾ ਪਦ ਬਰੇਕਟਾ ਵਿਚ ਦਿੱਤਾ ਹੈ। ਇਹ ਭਾਵ ਕਈ ਪਹਿਲੇ ਭਾਸ਼ਕਾਰਾਂ ਨੇ ਵੀ ਪਰਗਟ ਕੀਤਾ ਹੈ। (ਵੇਖੋ ਫ਼ਤਹੁੱਲ ਬਿਆਨ ਜੋ ਅਸਲ ਵਿਚ ਅਲੱਮਾ ਸੁਕਾਫ਼ੀ ਦੀ ਰਚਨਾ ਹੈ।)

[3]ਅਰਥਾਤ—ਯਹੂਦੀਆਂ ਨੂੰ ਤੀਜੀ ਵਾਰ "ਫ਼ਲਸਤੀਨ" ਵਿਚ ਲਿਆਵਾਂਗੇ। ਇਸੇ ਪੇਸ਼ਗੋਈ ਦੇ ਅਧਾਰ ਤੇ ਹੀ ਅੱਜ ਕਲ ਇਸਰਾਈਲ ਕੁਲ ਦੇ ਲੋਕਾਂ ਦਾ "ਫ਼ਲਸਤੀਨ" ਉੱਤੇ ਅਧਿਕਾਰ ਹੋ ਗਿਆ ਹੈ।

قُلْ اٰمِنُوْا بِهٖٓ اَوْ لَا تُؤْمِنُوْا ۭ اِنَّ الَّذِيْنَ اُوْتُوا الْعِلْمَ
مِنْ قَبْلِهٖٓ اِذَا يُتْلٰى عَلَيْهِمْ يَخِرُّوْنَ لِلْاَذْقَانِ
سُجَّدًا ۝

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਤੁਸੀਂ ਸ਼ਰਧਾ ਧਾਰਨ ਕਰੋ, ਜਾਂ ਨਾ ਕਰੋ, (ਪਰ) ਜਿਨ੍ਹਾਂ ਲੋਕਾਂ ਨੂੰ ਇਸ (ਦੇ ਉਤਰਣ) ਤੋਂ ਪਹਿਲਾਂ (ਅਕਾਸ਼ ਬਾਣੀ ਰਾਹੀਂ ਉਤਰੀਆਂ ਪੁਸਤਕਾਂ ਤੇ ਮਨੁੱਖ ਦੀ ਆਤਮਾ ਦੀ ਆਵਾਜ਼ ਦਾ) ਗਿਆਨ ਪ੍ਰਾਪਤ ਹੋ ਚੁੱਕਾ ਹੈ, ਜਦ ਓਹਨਾਂ ਦੇ ਸਾਮ੍ਹਣੇ (ਇਸ ਨੂੰ) ਪੜ੍ਹਿਆ ਜਾਂਦਾ ਹੈ, ਤਾਂ ਓਹ (ਇਸ ਨੂੰ) ਸੁਣ ਕੇ ਪੂਰਨ ਆਗਿਆਕਾਰ ਬਣ ਕੇ ਮੂੰਹ ਦੇ ਭਾਰ[1] (ਧਰਤੀ ਤੇ) ਡਿਗ ਪੈਂਦੇ ਹਨ ।੧੦੮।

وَّيَقُوْلُوْنَ سُبْحٰنَ رَبِّنَآ اِنْ كَانَ وَعْدُ
رَبِّنَا لَمَفْعُوْلًا ۝

ਅਤੇ ਇਹ ਕਹਿੰਦੇ ਹਨ (ਕਿ) ਸਾਡਾ ਸਾਜਨਹਾਰ ਤੇ ਪਾਲਨਹਾਰ (ਹਰੇਕ ਐਬ ਤੋਂ) ਨਿਰਾਲਮ ਹੈ ਅਤੇ ਇਹ (ਕਿ) ਸਾਡੇ ਸਾਜਨਹਾਰ ਤੇ ਪਾਲਨਹਾਰ ਦਾ ਬਚਨ ਜ਼ਰੂਰ[2] ਪੂਰਾ ਹੋ ਕੇ ਰਹੇਗਾ ।੧੦੯।

وَيَخِرُّوْنَ لِلْاَذْقَانِ يَبْكُوْنَ وَيَزِيْدُهُمْ خُشُوْعًا ۝

ਅਤੇ ਜਦ ਓਹ ਮੂੰਹ ਦੇ ਭਾਰ ਡਿਗਦੇ ਹਨ, ਤਾਂ ਹੰਝੂਆਂ ਦੇ ਹਾਰ ਪ੍ਰੋਂਦੇ ਹਨ ਅਤੇ ਉਹ (ਕੁਰਾਨ) ਓਹਨਾਂ ਦੀ ਨਿਮਰਤਾ ਨੂੰ ਹੋਰ (ਵੀ) ਵਧਾ ਦਿੰਦਾ ਹੈ ।੧੧੦।

قُلِ ادْعُوا اللّٰهَ اَوِ ادْعُوا الرَّحْمٰنَ ۭ اَيًّا مَّا تَدْعُوْا فَلَهُ الْاَسْمَاۗءُ
الْحُسْنٰى ۚ وَلَا تَجْهَرْ بِصَلَاتِكَ وَلَا تُخَافِتْ بِهَا وَ
ابْتَغِ بَيْنَ ذٰلِكَ سَبِيْلًا ۝

ਤੂੰ (ਓਹਨਾਂ ਨੂੰ[3]) ਇਹ ਆਖ (ਕਿ) ਭਾਵੇਂ ਤੁਸੀਂ (ਪ੍ਰਭੂ ਦਾ) ਅੱਲਾਹ ਕਹਿ ਕੇ ਸਿਮਰਨ ਕਰੋ ਤੇ ਭਾਵੇਂ ਰਹਿਮਾਨ ਕਹਿ ਕੇ, (ਅਰਥਾਤ ਤੁਸੀਂ) ਜੋ ਨਾਂ ਲੈ ਕੇ ਵੀ ਉਸ ਦਾ ਸਿਮਰਨ (ਕਰਨਾ) ਚਾਹੋ,

---

[1]ਮੂਲ ਪਾਠ ਵਿਚ ਇੱਥੇ "ਠੋਡੀਆਂ ਦੇ ਭਾਰ" ਦੇ ਪਦ ਹਨ। ਅਸੀਂ ਟੀਕੇ ਵਿਚ "ਮੂੰਹ ਦੇ ਭਾਰ" ਲਿਖਿਆ ਹੈ। ਇਸ ਦਾ ਇਹ ਕਾਰਣ ਹੈ ਕਿ ਅਰਬੀ ਭਾਸ਼ਾ ਵਿਚ ਮੱਥਾ ਟੇਕਣ ਲਈ ਡਿੱਗਣ ਨੂੰ ਠੋਡੀਆਂ ਦੇ ਭਾਰ ਡਿੱਗਣਾ ਕਹਿੰਦੇ ਹਨ, ਪਰ ਸਾਡੀ ਭਾਸ਼ਾ ਵਿਚ ਮੂੰਹ ਦੇ ਭਾਰ ਡਿੱਗਣਾ ਕਿਹਾ ਜਾਂਦਾ ਹੈ। ਸੋ ਅਸੀਂ ਜਿਨ੍ਹਾਂ ਅੱਖਰਾਂ ਦੁਆਰਾ ਠੀਕ ਭਾਵ ਪਰਗਟ ਹੁੰਦਾ ਸੀ, ਉਹੋ ਹੀ ਵਰਤੇ ਹਨ।

[2]ਇਸ ਤੋਂ ਸਾਫ਼ ਸਿਧ ਹੁੰਦਾ ਹੈ ਕਿ ਇਸ ਥਾਂ ਇਹ ਵਰਣਨ ਹੈ ਕਿ ਜੋ ਯਹੂਦੀ ਕੁਰਾਨ ਤੇ ਸ਼ਰਧਾ ਧਾਰਨ ਕਰਦੇ ਹਨ, ਓਹ ਇਸ ਦੇ ਵੀ ਸ਼ਰਧਾਲੂ ਹੁੰਦੇ ਹਨ ਕਿ ਅਸੀਂ ਇਕ ਵਾਰ ਫੇਰ "ਫ਼ਲਸਤੀਨ" ਆਵਾਂਗੇ।

[3]ਅਰਥਾਤ—ਈਸਾਈਆਂ ਨੂੰ—ਜੋ ਯਹੂਦੀਆਂ ਦਾ ਹੀ ਇਕ ਅੰਗ ਹਨ ਤੇ ਪ੍ਰਭੂ ਦੀ ਸਿਫ਼ਤ ਰਹਿਮਾਨ ਦੇ ਇਨਕਾਰੀ ਹਨ। ਸੋ ਓਹਨਾਂ ਦੀਆਂ ਪੁਸਤਕਾਂ ਵਿਚ "ਬਿਸਮਿੱਲਾ" ਲਿਖੀ ਹੁੰਦੀ ਹੈ, ਪਰ ਉਸ ਨਾਲ "ਰਹਿਮਾਨ" ਪਦ ਨਹੀਂ ਹੁੰਦਾ; ਕਿਉਂਕਿ ਪ੍ਰਭੂ ਦੀ ਰਹਿਮਾਨ ਸਿਫ਼ਤ "ਕੁਫ਼ਾਰੇ" ਦਾ ਖੰਡਨ ਕਰਦੀ ਹੈ।

(ਕਰ ਸਕਦੇ ਹੋ); ਕਿਉਂ ਜੁ ਸਾਰੇ ਸ਼ੁਭ ਗੁਣ (ਤੇ ਨਾਂ) ਉਸੇ ਦੇ ਹੀ ਹਨ ਅਤੇ ਤੂੰ ਆਪਣੀਆਂ ਅਰਦਾਸਾਂ ਨਾ ਤਾਂ ਬਹੁਤ ਉੱਚੀ ਆਵਾਜ਼ ਨਾਲ ਕੀਤਾ ਕਰ ਤੇ ਨਾ (ਬਹੁਤ) ਹੋਲੇ; ਸਗੋਂ ਉਸ ਦੇ ਵਿਚਕਾਰਲਾ[1] ਰਾਹ ਧਾਰਨ (ਕੀਤਾ) ਕਰ ।੧੧੧।

وَقُلِ الْحَمْدُ لِلّٰهِ الَّذِىْ لَمْ يَتَّخِذْ وَلَدًا وَّلَمْ يَكُنْ لَّهٗ شَرِيْكٌ فِى الْمُلْكِ وَلَمْ يَكُنْ لَّهٗ وَلِىٌّ مِّنَ الذُّلِّ وَكَبِّرْهُ تَكْبِيْرًا ﴿۱۱۲﴾

ਅਤੇ (ਸਾਰੇ ਜਗ ਨੂੰ ਸੁਣਾ ਸੁਣਾ ਕੇ) ਇਹ ਕਹਿ ਦੇ (ਕਿ) ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਦੀ ਕੋਈ "ਬਿੰਦੀ" ਸੰਤਾਨ ਨਹੀਂ ਹੈ ਅਤੇ ਨਾ ਉਸ ਦੇ ਰਾਜ ਵਿਚ ਹੀ ਉਸ ਦਾ ਕੋਈ ਭਾਈ-ਵਾਲ ਹੈ ਅਤੇ ਨਾ ਉਸ ਨੂੰ ਨਿਰਬਲ ਵੇਖ ਕੇ (ਤੇ ਉਸ ਤੇ ਮਿਹਰ ਕਰ ਕੇ) ਕੋਈ ਉਸ ਦਾ ਮਿੱਤਰ ਬਣਦਾ ਹੈ; ਸਗੋਂ ਜਿਹੜਾ ਵੀ ਉਸ ਦਾ ਮਿੱਤਰ ਬਣਦਾ ਹੈ, ਉਸ ਤੋਂ ਸਹਾਇਤਾ ਪ੍ਰਾਪਤ ਕਰਨ ਲਈ ਹੀ (ਉਸ ਦਾ ਮਿੱਤਰ) ਬਣਦਾ ਹੈ । ਤੂੰ ਉਸ ਦੀ ਚੰਗੀ ਤਰ੍ਹਾਂ ਵਡਿਆਈ ਵਰਣਨ ਕੀਤਾ ਕਰ ।੧੧੨।

(ਰਕੂਅ ੧੨)

[1]ਉੱਚੀ ਆਵਾਜ਼ ਨਾਲ ਅਰਦਾਸ ਕਰਨ ਤੋਂ ਇਸ ਲਈ ਰੋਕਿਆ ਹੈ ਕਿ ਉਸ ਵਿਚ ਵਿਖਾਵਾ ਹੋ ਸਕਦਾ ਹੈ ਅਤੇ ਉੱਕੀ ਹੀ ਹੌਲੀ ਆਵਾਜ਼ ਤੋਂ ਇਸ ਲਈ ਰੋਕਿਆ ਹੈ ਕਿ ਬਹੁਤਾ ਹੌਲੀ ਪੜ੍ਹਿਆਂ ਗੱਲ ਭੁੱਲ ਜਾਂਦੀ ਹੈ ਤੇ ਬਿਰਤੀ ਜੁੜੀ ਨਹੀਂ ਰਹਿੰਦੀ ।




# (੧੮) ਸੂਰਤ ਅਲ-ਕਹਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੧੧ ਆਇਤਾਂ ਤੇ ੧੨ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلْحَمْدُ لِلّٰهِ الَّذِيْٓ اَنْزَلَ عَلٰى عَبْدِهِ الْكِتٰبَ وَلَمْ يَجْعَلْ لَّهٗ عِوَجًا ۜ ②

ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ (ਇਹ) ਪੁਸਤਕ ਆਪਣੇ ਇਕ ਬੰਦੇ ਉੱਤੇ ਉਤਾਰੀ ਹੈ ਅਤੇ ਇਸ ਵਿਚ ਕੋਈ ਵੀ ਵਲ-ਵਿੰਗ ਨਹੀਂ ਹੈ ।੨।

قَيِّمًا لِّيُنْذِرَ بَاْسًا شَدِيْدًا مِّنْ لَّدُنْهُ وَيُبَشِّرَ الْمُؤْمِنِيْنَ الَّذِيْنَ يَعْمَلُوْنَ الصّٰلِحٰتِ اَنَّ لَهُمْ اَجْرًا حَسَنًا ③

(ਅਤੇ ਉਸ ਨੇ ਇਸ ਨੂੰ) ਸੱਚਾਈ ਨਾਲ ਭਰਪੂਰ ਤੇ ਠੀਕ ਅਗਵਾਈ ਕਰਨ ਵਾਲੀ ਬਣਾ ਕੇ ਉਤਾਰਿਆ ਹੈ; ਤਾਂ ਜੁ ਉਹ (ਲੋਕਾਂ ਨੂੰ) ਉਸ, (ਅਰਥਾਤ ਅੱਲਾਹ) ਵੱਲੋਂ (ਆਉਣ ਵਾਲੇ) ਇਕ ਕਰੜੇ ਕਸ਼ਟ ਤੋਂ ਡਰਾਵੇ ਅਤੇ ਸ਼ਰਧਾਲੂਆਂ ਤੇ, (ਯਥਾਯੋਗ ਤੇ ਯਥਾ-ਸ਼ਕਤ) ਭਲੇ ਕੰਮ ਕਰਨ ਵਾਲਿਆਂ ਨੂੰ ਖ਼ੁਸ਼-ਖ਼ਬਰੀਆਂ ਦੇਵੇ ਕਿ ਓਹਨਾਂ ਵਾਸਤੇ (ਪ੍ਰਭੂ ਵੱਲੋਂ) ਚੰਗਾ ਵਟਾਂਦਰਾ (ਨੀਅਤ) ਹੈ ।੩।

مّٰكِثِيْنَ فِيْهِ اَبَدًا ④

ਓਹ ਉਸ (ਵਟਾਂਦਰੇ) ਵਿਚ ਮਿਲਣ ਵਾਲੇ ਟਿਕਾਣੇ ਵਿਚ ਸਦਾ ਹੀ ਰਹਿਣਗੇ ।੪।

وَّيُنْذِرَ الَّذِيْنَ قَالُوا اتَّخَذَ اللّٰهُ وَلَدًا ۝٥

ਇਸ ਤੋਂ ਛੁੱਟ (ਉਸ ਨੇ ਇਸ ਨੂੰ ਇਸ ਲਈ ਵੀ ਉਤਾਰਿਆ ਹੈ ਕਿ) ਓਹ ਓਹਨਾਂ ਲੋਕਾਂ ਨੂੰ (ਆਉਣ ਵਾਲੇ ਕਸ਼ਟ ਤੋਂ) ਖ਼ਬਰਦਾਰ ਕਰੇ, ਜੋ ਇਹ ਕਹਿੰਦੇ ਹਨ ਕਿ ਅੱਲਾਹ ਨੇ (ਅਮਕੇ ਪ੍ਰਾਣੀ ਨੂੰ) ਆਪਣਾ ਪੁੱਤਰ ਥਾਪ ਲਿਆ ਹੈ ।੫।

مَا لَهُمْ بِهٖ مِنْ عِلْمٍ وَّلَا لِاٰبَآئِهِمْ ۭ كَبُرَتْ
كَلِمَةً تَخْرُجُ مِنْ اَفْوَاهِهِمْ ۭ اِنْ يَّقُوْلُوْنَ اِلَّا
كَذِبًا ۝٦

ਓਹਨਾਂ ਨੂੰ ਇਸ ਬਾਰੇ ਕੋਈ ਵੀ ਗਿਆਨ (ਪ੍ਰਾਪਤ) ਨਹੀਂ ਹੈ ਅਤੇ ਨਾ ਓਹਨਾਂ ਦੇ ਵੱਡੇ-ਵਡੇਰਿਆਂ ਨੂੰ ਹੀ (ਇਸ ਸੰਬੰਧੀ ਕੋਈ ਗਿਆਨ ਪ੍ਰਾਪਤ ਸੀ) । ਇਹ ਵੱਡੀ (ਭਿਆਨਕ) ਗੱਲ ਹੈ, ਜੋ ਓਹਨਾਂ ਦੇ ਮੂੰਹਾਂ ਤੋਂ ਨਿਕਲ ਰਹੀ ਹੈ । ਓਹ ਕੇਵਲ ਕੂੜ ਹੀ ਘੜ ਰਹੇ ਹਨ ।੬।

فَلَعَلَّكَ بَاخِعٌ نَّفْسَكَ عَلٰٓي اٰثَارِهِمْ اِنْ لَّمْ يُؤْمِنُوْا
بِهٰذَا الْحَدِيْثِ اَسَفًا ۝٧

ਕੀ ਜੇ ਓਹ ਇਸ ਵੱਡੀ ਸ਼ਾਨਦਾਰ ਬਾਣੀ ਤੇ ਸ਼ਰਧਾ ਧਾਰਨ ਨਹੀਂ ਕਰਨਗੇ, ਤਾਂ ਤੂੰ ਓਹਨਾਂ ਦੀ ਚਿੰਤਾ ਵਿਚ ਆਪਣੀ ਜਿੰਦ ਨੂੰ ਨਸ਼ਟ ਕਰਨ ਤੇ ਤੁਲ ਜਾਏਂਗਾ ? ।੭।

اِنَّا جَعَلْنَا مَا عَلَى الْاَرْضِ زِيْنَةً لَّهَا لِنَبْلُوَهُمْ
اَيُّهُمْ اَحْسَنُ عَمَلًا ۝٨

ਜੋ ਕੁਝ (ਸਾਰੀ) ਧਰਤੀ ਉੱਤੇ (ਵਿਦਮਾਨ) ਹੈ, ਬੇਸ਼ੱਕ ਅਸੀਂ ਉਸ ਨੂੰ ਉਸ ਦੀ ਸਜਾਵਟ (ਦਾ ਕਾਰਣ) ਬਣਾਇਆ ਹੈ; ਤਾਂ ਜੁ ਅਸੀਂ ਓਹਨਾਂ ਦੀ[1] ਪਰਖ ਕਰ ਸਕੀਏ (ਕਿ) ਓਹਨਾਂ ਵਿੱਚੋਂ ਸਭ ਤੋਂ ਵਧੀਕ ਭਲੇ ਕਰਮ ਕੌਣ ਕਰਦਾ ਹੈ ।੮।

وَاِنَّا لَجٰعِلُوْنَ مَا عَلَيْهَا صَعِيْدًا جُرُزًا ۝٩

ਅਤੇ ਬੇਸ਼ੱਕ ਇਸ (ਧਰਤੀ) ਉੱਤੇ ਜੋ ਕੁਝ ਵੀ ਹੈ, ਅਸੀਂ ਉਸ ਨੂੰ (ਇਕ ਦਿਨ) ਮਿਟਾ ਕੇ ਪੱਧਰਾ ਕਰ ਦਿਆਂਗੇ ।੯।

اَمْ حَسِبْتَ اَنَّ اَصْحٰبَ الْكَهْفِ وَالرَّقِيْمِ ۙ كَانُوْا
مِنْ اٰيٰتِنَا عَجَبًا ۝١٠

ਕੀ ਤੂੰ ਇਹ ਸਮਝਦਾ ਹੈਂ ਕਿ "ਕਹਫ਼" ਤੇ "ਰਕੀਮ" ਵਾਲੇ (ਲੋਕ) ਸਾਡੇ ਚਮਤਕਾਰਾਂ ਵਿੱਚੋਂ ਕੋਈ ਅਚੰਭਾ (ਭਰਿਆ ਚਮਤਕਾਰ) ਸਨ, (ਜਿਨ੍ਹਾਂ ਦੀ ਉਦਾਹਰਣ ਫੇਰ ਕਦੇ ਨਹੀਂ ਮਿਲ ਸਕਦੀ ?) ।੧੦।

[1]ਅਰਥਾਤ—ਧਰਤੀ ਦੇ ਵਸਨੀਕਾਂ ਦੀ ।

إِذْ أَوَى الْفِتْيَةُ إِلَى الْكَهْفِ فَقَالُوْا رَبَّنَآ اٰتِنَا
مِنْ لَّدُنْكَ رَحْمَةً وَّهَيِّئْ لَنَا مِنْ أَمْرِنَا رَشَدًا ﴿١١﴾

ਜਦ ਓਹ (ਕੁਝ) ਗੱਭਰੂ ਇਕ ਵੱਡੀ ਗੁਫ਼ਾ ਵਿਚ ਲੁਕੇ ਸਨ ਤੇ ਓਹਨਾਂ ਨੇ (ਅਰਦਾਸ ਕਰਦੇ ਹੋਏ) ਇਹ ਕਿਹਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਆਪਣੀ ਹਜ਼ੂਰੀਓਂ (ਖ਼ਾਸ) ਮਿਹਰ ਬਖ਼ਸ਼, ਅਰਥਾਤ ਸਾਡੇ ਵਾਸਤੇ ਸਾਡੇ (ਇਸ) ਮਾਮਲੇ ਵਿਚ ਸਿੱਧੇ ਰਾਹ ਦਾ ਸਾਧਨ ਬਖ਼ਸ਼ ।੧੧।

فَضَرَبْنَا عَلٰٓى اٰذَانِهِمْ فِى الْكَهْفِ سِنِيْنَ عَدَدًا ﴿١٢﴾

ਇਸ ਤੇ ਅਸੀਂ ਉਸ ਵੱਡੀ ਗੁਫ਼ਾ ਵਿਚ ਕੁਝ ਗਿਣਤੀ ਦੇ ਵਰ੍ਹਿਆਂ ਲਈ ਓਹਨਾਂ ਨੂੰ (ਬਾਹਰਲੀਆਂ ਗੱਲਾਂ) ਸੁਣਨ ਤੋਂ ਸੱਖਣਿਆਂ ਕਰ ਦਿੱਤਾ ਸੀ ।੧੨।

ثُمَّ بَعَثْنٰهُمْ لِنَعْلَمَ اَىُّ الْحِزْبَيْنِ اَحْصٰى لِمَا
ع لَبِثُوْٓا اَمَدًا ﴿١٣﴾

ਫੇਰ ਅਸੀਂ ਓਹਨਾਂ ਨੂੰ ਉਠਾਇਆ ਸੀ; ਤਾਂ ਜੁ ਸਾਨੂੰ ਇਹ ਪਤਾ ਲਗ ਜਾਏ, ਕਿੰਨਾ ਚਿਰ ਓਹ (ਉੱਥੇ) ਠਹਿਰੇ ਸਨ ? ਉਸ ਨੂੰ (ਮਸੀਹ ਦੇ ਸਿਚਾਲੀਆਂ) ਦੋਹਾਂ ਧੜਿਆਂ ਵਿੱਚੋਂ ਵਧੇਰੇ ਯਾਦ ਰੱਖਣ ਵਾਲਾ ਕਿਹੜਾ ਧੜਾ ਹੈ ? ।੧੩। (ਰਕੂਅ ੧)

نَحْنُ نَقُصُّ عَلَيْكَ نَبَاَهُمْ بِالْحَقِّ اِنَّهُمْ فِتْيَةٌ
اٰمَنُوْا بِرَبِّهِمْ وَزِدْنٰهُمْ هُدًى ﴿١٤﴾

(ਹੁਣ) ਅਸੀਂ ਓਹਨਾਂ ਦੀਆਂ ਖ਼ਾਸ ਖ਼ਾਸ ਖ਼ਬਰਾਂ ਤੇਰੇ ਅੱਗੇ ਠੀਕ ਠੀਕ ਵਰਣਨ ਕਰਦੇ ਹਾਂ। ਓਹ ਕੁਝ ਗੱਭਰੂ ਸਨ, ਜੋ ਆਪਣੇ ਸਾਜਨਹਾਰ ਤੇ ਪਾਲਨ-ਹਾਰ ਉੱਤੇ (ਸੱਚੀ) ਸ਼ਰਧਾ ਰੱਖਦੇ ਸਨ ਅਤੇ ਅਸੀਂ ਓਹਨਾਂ ਨੂੰ ਸੁਮਾਰਗ ਵਿਚ (ਹੋਰ ਵੀ) ਵਧਾਇਆ ਹੋਇਆ ਸੀ ।੧੪।

وَّرَبَطْنَا عَلٰى قُلُوْبِهِمْ اِذْ قَامُوْا فَقَالُوْا رَبُّنَا رَبُّ
السَّمٰوٰتِ وَالْاَرْضِ لَنْ نَّدْعُوَاْ مِنْ دُوْنِهٖٓ اِلٰهًا
لَّقَدْ قُلْنَآ اِذًا شَطَطًا ﴿١٥﴾

ਅਤੇ ਜਦ ਓਹ (ਆਪਣੇ ਦੇਸ ਵਿੱਚੋਂ ਨਿਕਲਣ ਲਈ) ਉੱਠੇ ਸਨ, ਤਾਂ ਅਸੀਂ ਓਹਨਾਂ ਦੇ ਦਿਲ ਪੱਕੇ ਕਰ ਦਿੱਤੇ ਸਨ। ਤਦ ਓਹਨਾਂ ਨੇ (ਇਕ ਦੂਜੇ ਨੂੰ) ਇਹ ਕਿਹਾ ਸੀ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ (ਉਹ ਹੈ ਜੋ) ਸਾਰੇ ਅਕਾਸ਼ਾਂ ਤੇ ਪਤਾਲਾਂ ਦਾ (ਵੀ) ਸਾਜਨਹਾਰ ਤੇ ਪਾਲਨਹਾਰ ਹੈ, ਅਸੀਂ ਉਸ ਤੋਂ ਛੁੱਟ ਕਿਸੇ ਹੋਰ ਇਸ਼ਟ ਦੇਵ ਦੀ (ਕਦੇ ਵੀ) ਪੂਜਾ ਨਹੀਂ ਕਰਾਂਗੇ। ਨਹੀਂ ਤਾਂ ਅਸੀਂ ਸੱਚਾਈ ਤੋਂ ਦੂਰ ਇਕ ਗੱਲ ਕਹਿਣ ਵਾਲੇ ਹੋ ਜਾਵਾਂਗੇ ।੧੫।

هٰٓؤُلَآءِ قَوْمُنَا اتَّخَذُوْا مِنْ دُوْنِهٖٓ اٰلِهَةً ۭ لَوْ لَا
يَاْتُوْنَ عَلَيْهِمْ بِسُلْطٰنٍۢ بَيِّنٍ ۭ فَمَنْ اَظْلَمُ مِمَّنِ
افْتَرٰى عَلَى اللّٰهِ كَذِبًا ۝١٥

ਓਹਨਾਂ ਲੋਕਾਂ ਨੇ,(ਅਰਥਾਤ ਸਾਡੀ ਜਾਤੀ ਨੇ) ਇਸ ਸੱਚੇ ਇਸ਼ਟ ਨੂੰ ਤਿਆਗ ਕੇ (ਆਪਣੇ ਵਾਸਤੇ) ਕਈ ਹੋਰ (ਹੋਰ ਬਣਾਉਟੀ ਇਸ਼ਟ) ਮਿਥ ਲਏ ਹਨ । ਓਹ ਓਹਨਾਂ ਦੇ ਸਬੂਤ ਵਿਚ ਕੋਈ ਸਪਸ਼ਟ ਦਲੀਲ ਕਿਉਂ ਨਹੀਂ ਦਿੰਦੇ ? ਫੇਰ (ਓਹ ਇਹ ਕਿਉਂ ਨਹੀਂ ਸਮਝਦੇ ਕਿ) ਜੋ ਪ੍ਰਾਣੀ ਅੱਲਾਹ ਉੱਤੇ ਝੂਠ ਘੜਦਾ ਹੈ, ਉਸ ਤੋਂ ਵੱਡਾ ਜ਼ਾਲਮ[1] ਹੋਰ ਕਿਹੜਾ (ਹੋ ਸਕਦਾ) ਹੈ ? ।੧੬।

وَاِذِ اعْتَزَلْتُمُوْهُمْ وَمَا يَعْبُدُوْنَ اِلَّا اللّٰهَ فَاْوٗٓا
اِلَى الْكَهْفِ يَنْشُرْ لَكُمْ رَبُّكُمْ مِّنْ رَّحْمَتِهٖ وَيُهَيِّئْ
لَكُمْ مِّنْ اَمْرِكُمْ مِّرْفَقًا ۝١٦

ਅਤੇ ਹੁਣ (ਇਸ ਸਮੇਂ) ਜਦ (ਕਿ) ਤੁਸੀਂ ਓਹਨਾਂ ਤੋਂ ਤੇ (ਇਸ ਤੋਂ ਛੁੱਟ) ਓਹ ਅੱਲਾਹ ਤੋਂ ਬਿਨਾਂ ਜਿਸ ਚੀਜ਼ ਦੀ ਪੂਜਾ ਕਰਦੇ ਸਨ—(ਓਹਨਾਂ ਤੋਂ ਵੀ) ਲਾਂਭੇ ਹੋ ਗਏ ਹੋ, ਤਾਂ (ਹੁਣ) ਤੁਸੀਂ ਇਸ ਵੱਡੀ ਪਹਾੜੀ ਗੁਫਾ ਵਿਚ ਲੁਕੇ ਰਹੋ । (ਜੇ ਤੁਸੀਂ ਅਜਿਹਾ ਕਰੋਗੇ, ਤਾਂ) ਤੁਹਾਡਾ ਸਾਜਨਹਾਰ ਤੇ ਪਾਲਨ-ਹਾਰ ਆਪਣੀ ਮਿਹਰ (ਦਾ ਕੋਈ ਰਾਹ ਤੁਹਾਡੇ ਵਾਸਤੇ) ਖੋਲ੍ਹ ਦੇਵੇਗਾ, ਅਰਥਾਤ ਤੁਹਾਡੇ ਇਸ ਮਾਮਲੇ ਵਿਚ ਤੁਹਾਡੇ ਲਈ ਕੋਈ ਸੌਖ ਦਾ ਸਾਧਨ ਬਣਾ ਦੇਵੇਗਾ ।੧੭।

وَتَرَى الشَّمْسَ اِذَا طَلَعَتْ تَّزٰوَرُ عَنْ كَهْفِهِمْ
ذَاتَ الْيَمِيْنِ وَاِذَا غَرَبَتْ تَّقْرِضُهُمْ ذَاتَ
الشِّمَالِ وَهُمْ فِيْ فَجْوَةٍ مِّنْهُ ۭ ذٰلِكَ مِنْ اٰيٰتِ
اللّٰهِ ۭ مَنْ يَّهْدِ اللّٰهُ فَهُوَ الْمُهْتَدِ ۚ وَمَنْ يُّضْلِلْ فَلَنْ

ਅਤੇ (ਹੇ ਸ੍ਰੋਤੇ !) ਤੂੰ ਸੂਰਜ ਨੂੰ ਵੇਖਦਾ ਹੈਂ ਕਿ ਜਦ ਉਹ ਚੜ੍ਹਦਾ ਸੀ, ਤਾਂ ਉਹਨਾਂ ਦੇ ਲੁਕਣ ਦੇ ਵਿਸ਼ਾਲ ਟਿਕਾਣੇ ਤੋਂ ਸੱਜੇ ਪਾਸਿਉਂ[2] ਹੱਟ ਕੇ ਲੰਘਦਾ ਸੀ ਅਤੇ ਜਦ ਉਹ ਡੁਬਦਾ ਸੀ, ਤਾਂ ਓਹਨਾਂ ਤੋਂ ਖੱਬੇ ਪਾਸਿਉਂ ਹੱਟ ਕੇ ਡੁਬਦਾ ਸੀ ਅਤੇ ਓਹ ਉਸ ਗੁਫਾ ਦੇ ਅੰਦਰ ਇਕ ਖੁਲ੍ਹੀ ਡੁਲ੍ਹੀ ਥਾਂ ਵਿਚ (ਰਹਿੰਦੇ) ਸਨ । ਇਹ ਗੱਲ ਅੱਲਾਹ (ਦੀ ਸਹਾਇਤਾ) ਦੇ ਚਮਤਕਾਰਾਂ ਵਿੱਚੋਂ (ਇਕ ਚਮਤਕਾਰ) ਹੈ, ਜਿਸ ਨੂੰ ਅੱਲਾਹ (ਸੁਮਾਰਗ ਦਾ) ਰਾਹ ਦਸਦਾ ਹੈ,

---

[1]ਮੂਲ ਪਾਠ ਵਿਚ ਜੋ ਅਖਰ ਹਨ, ਓਹਨਾਂ ਅਨੁਸਾਰ ਇਸ ਦਾ ਅਰਥ ਇਹ ਬਣਦਾ ਹੈ ਕਿ "ਜੋ ਅੱਲਾਹ ਉੱਤੇ ਕੂੜ ਘੜਦਾ ਹੈ,ਉਹ ਵੱਡਾ ਜ਼ਾਲਮ ਹੈ ।"

[2]ਅਰਥਾਤ—"ਕਹਫ਼" ਦਾ ਟਿਕਾਣਾ ਇਕ ਅਜਿਹੀ ਥਾਂ ਸੀ ਕਿ ਸਵੇਰ ਵੇਲੇ ਸੂਰਜ ਸੱਜੇ ਪਾਸਿਉਂ ਲੰਘਦਾ ਸੀ ਤੇ ਸ਼ਾਮ ਨੂੰ ਖੱਬੇ ਪਾਸਿਉਂ । (ਇਸ ਦੇ ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਜਿਲਦ ੩, ਪੰਨਾ ੬੨੬)

تَجِدَ لَهٗ وَلِيًّا مُّرْشِدًا ⑰ ع

ਉਹੋ ਸੁਮਾਰਗ ਵਲ ਲਗਦਾ ਹੈ ਅਤੇ ਜਿਸ ਨੂੰ ਉਹ ਕੁਰਾਹੀਆ ਕਰਾਰ ਦੇ ਦੇਵੇ, ਉਸ ਦਾ ਤੈਨੂੰ ਕੋਈ ਵੀ ਮਿੱਤਰ (ਤੇ) ਆਗੂ ਨਹੀਂ ਮਿਲੇਗਾ ।੧੮। (ਰਕੂਅ ੨)

وَ تَحْسَبُهُمْ اَيْقَاظًا وَّ هُمْ رُقُوْدٌ ۖ وَّ نُقَلِّبُهُمْ ذَاتَ الْيَمِيْنِ وَ ذَاتَ الشِّمَالِ ۖ وَ كَلْبُهُمْ بَاسِطٌ ذِرَاعَيْهِ بِالْوَصِيْدِ ۭ لَوِ اطَّلَعْتَ عَلَيْهِمْ لَوَلَّيْتَ مِنْهُمْ فِرَارًا وَّ لَمُلِئْتَ مِنْهُمْ رُعْبًا ⑲

ਅਤੇ (ਹੇ ਸ੍ਰੋਤੇ !) ਤੂੰ ਓਹਨਾਂ ਨੂੰ ਜਾਗਦੇ ਸਮਝ ਰਿਹਾ ਹੈਂ; ਪਰ (ਵਾਸਤਵ ਵਿਚ) ਓਹ ਸੁੱਤੇ ਪਏ ਹਨ । ਅਸੀਂ ਓਹਨਾਂ[1] ਨੂੰ ਸੱਜੇ ਪਾਸਿਓਂ (ਵੀ) ਫਿਰਾਵਾਂਗੇ ਤੇ ਖੱਬੇ ਪਾਸਿਓਂ (ਵੀ), ਅਰਥਾਤ ਓਹਨਾਂ ਦਾ ਕੁੱਤਾ[2] (ਵੀ ਓਹਨਾਂ ਦੇ ਨਾਲ ਹੀ) ਵਿਹੜੇ ਵਿਚ ਹੱਥ ਵਧਾਈ (ਮੌਜੂਦ) ਰਹੇਗਾ । ਜੇ ਤੂੰ ਓਹਨਾਂ ਦੇ ਹਾਲ ਤੋਂ ਜਾਣੂੰ ਹੋ ਜਾਏਂ, ਤਾਂ ਤੂੰ ਓਹਨਾਂ ਤੋਂ ਨੱਸਣ[3] ਲਈ ਮੂੰਹ ਮੋੜ ਲਏਂ, ਅਰਥਾਤ ਓਹਨਾਂ ਦੇ ਕਾਰਣ ਰੁਅਬ ਨਾਲ ਭਰ ਜਾਏਂ ।੧੯।

وَ كَذٰلِكَ بَعَثْنٰهُمْ لِيَتَسَآءَلُوْا بَيْنَهُمْ ۭ قَالَ قَآئِلٌ مِّنْهُمْ كَمْ لَبِثْتُمْ ۭ قَالُوْا لَبِثْنَا يَوْمًا اَوْ بَعْضَ يَوْمٍ ۭ قَالُوْا رَبُّكُمْ اَعْلَمُ بِمَا لَبِثْتُمْ ۭ فَابْعَثُوْٓا اَحَدَكُمْ

ਅਤੇ ਇਸੇ ਤਰ੍ਹਾਂ ਅਸੀਂ ਓਹਨਾਂ ਨੂੰ (ਓਹਨਾਂ ਦੀ ਅਧੀਨਗੀ ਦੀ ਹਾਲਤ ਤੋਂ) ਉਠਾਇਆ ਸੀ । ਇਸ ਤੇ ਓਹ (ਵੱਡੀ ਹੈਰਾਨੀ ਨਾਲ) ਆਪਸ ਵਿਚ ਇਕ ਦੂਜੇ ਤੋਂ ਪੁਛਗਿਛ ਕਰਨ ਲੱਗੇ ਸਨ । ਓਹਨਾਂ ਵਿੱਚੋਂ ਇਕ ਨੇ ਇਹ ਕਿਹਾ ਸੀ ਕਿ ਤੁਸੀਂ ਇੱਥੇ ਕਿੰਨਾ ਚਿਰ ਠਹਿਰੇ ਰਹੇ ਹੋ ? (ਜਿਨ੍ਹਾਂ ਨੂੰ ਉਸ ਨੇ ਸੰਬੋਧਨ ਕੀਤਾ ਸੀ), ਓਹਨਾਂ ਨੇ ਇਹ ਉੱਤਰ ਦਿੱਤਾ ਸੀ ਕਿ ਅਸੀਂ ਕੇਵਲ ਇਕ ਦਿਨ ਜਾਂ ਦਿਨ ਦਾ ਕੁਝ ਹਿੱਸਾ ਹੀ ਇੱਥੇ ਠਹਿਰੇ ਹਾਂ । (ਤਦ) ਓਹਨਾਂ (ਵਿੱਚੋਂ ਦੂਜਿਆਂ) ਨੇ ਇਹ ਕਿਹਾ ਸੀ (ਕਿ ਜਿੰਨਾ ਚਿਰ) ਤੁਸੀਂ (ਇੱਥੇ) ਠਹਿਰੇ ਰਹੇ ਹੋ, ਉਸ ਦਾ ਤੁਹਾਡਾ ਸਾਜਣਹਾਰ ਤੇ ਪਾਲਨਹਾਰ ਹੀ ਜਾਣਨਹਾਰ ਹੈ । (ਸੋ ਇਸ ਝਗੜੇ ਨੂੰ ਛੱਡ ਦਿਓ[4] ।)

---

[1]ਅਰਥਾਤ—ਕਹਫ਼ ਜਗ ਦੇ ਹਰ ਪਾਸੇ ਫੈਲ ਜਾਣਗੇ ਅਤੇ ਇਹ ਫੈਲਣ ਵਾਲੀ ਜਾਤੀ 'ਯੂਰਪ' ਦੇ ਈਸਾਈ ਹੀ ਹਨ । ਸੋ ਏਹਨਾਂ ਵਲ ਹੀ ਇੱਥੇ ਇਸ਼ਾਰਾ ਕੀਤਾ ਗਿਆ ਹੈ ।

[2]ਪਾਲਤੂ ਕੁੱਤੇ ਜਦ ਘਰ ਦੀ ਰਾਖੀ ਲਈ ਬਾਹਰ ਬੈਠਦੇ ਹਨ, ਤਾਂ ਓਹ ਹੱਥ ਲੰਮੇ ਕਰ ਕੇ ਧਰਤੀ ਤੇ ਬੈਠਦੇ ਹਨ ਅਤੇ ਯੂਰਪੀਨ ਲੋਕ ਬਹੁਤ ਕੁੱਤੇ ਰੱਖਦੇ ਹਨ । ਇਸੇ ਗੱਲ ਵਲ ਇੱਥੇ ਇਸ਼ਾਰਾ ਕੀਤਾ ਗਿਆ ਹੈ।

[3]ਅਰਥਾਤ—ਪੱਛਮੀ ਜਾਂ ਉਤਰੀ ਲੋਕ ਪੂਰਬੀਆਂ ਜਾਂ ਦੱਖਣੀਆਂ ਤੋਂ ਇਸ ਤਰ੍ਹਾਂ ਬਚ ਕੇ ਰਹਿਣਗੇ ਕਿ ਓਹਨਾਂ ਦੇ ਘਰਾਂ ਵਿਚ ਆਗਿਆ ਪ੍ਰਾਪਤ ਕੀਤੇ ਬਿਨਾਂ ਜਾਣਾ ਪੂਰਬੀਆਂ ਵਾਸਤੇ ਅਸੰਭਵ ਹੋਵੇਗਾ ।

[4]ਅਰਥਾਤ—"ਕਹਫ਼" ਉੱਤੇ ਸਮੇਂ ਦਾ ਇਤਿਹਾਸ ਪਰਗਟ ਹੋ ਗਿਆ ਸੀ ਤੇ ਓਹਨਾਂ ਨੇ ਕੁਝ ਅਮਨ ਵੀ ਪ੍ਰਾਪਤ ਕੀਤਾ ਸੀ । ਇਸ ਤੇ ਓਹਨਾਂ ਨੇ ਆਪਣੇ ਪੁਰਾਣੇ ਸਿੱਕੇ ਦੇ ਕੇ ਆਪਣੇ ਵਿੱਚੋਂ ਕਿਸੇ ਨੂੰ ਅੰਨ-ਦਾਣਾ ਮੁੱਲ ਲੈਣ ਲਈ ਭੇਜਿਆ ਸੀ ।

ਆਪਣੇ ਇਹ ਪੁਰਾਣੇ ਸਿੱਕੇ ਦੇ ਕੇ ਆਪਣੇ ਵਿੱਚੋਂ ਕਿਸੇ ਇਕ ਨੂੰ ਇਸ ਸ਼ਹਿਰ ਵਲ ਭੇਜੋ; ਉਹ (ਜਾ ਕੇ) ਇਹ ਵੇਖੇ ਕਿ ਇਸ (ਸ਼ਹਿਰ) ਵਿੱਚੋਂ ਕਿਸ ਦਾ ਅੰਨ-ਦਾਣਾ ਸਭ ਤੋਂ ਚੰਗਾ ਹੈ। (ਜਿਸ ਦਾ ਅੰਨ-ਦਾਣਾ ਸਭ ਤੋਂ ਚੰਗਾ ਹੋਵੇ) ਉਸ ਤੋਂ ਕੁਛ ਖਾਣ-ਪੀਣ ਦੀਆਂ ਚੀਜ਼ਾਂ ਲੈ ਆਵੇ ਅਤੇ ਉਹ ਵੱਡੀ ਹੁਸ਼ਿਆਰੀ ਨਾਲ (ਲੋਕਾਂ ਦੇ) ਭੇਤ ਦੀਆਂ ਗੱਲਾਂ ਦਾ ਵੀ ਪਤਾ ਲਾਉਣ ਦਾ ਜਤਨ ਕਰੇ, ਅਰਥਾਤ ਤੁਹਾਡੇ ਬਾਰੇ ਕਿਸੇ ਨੂੰ (ਵੀ ਕੁਝ) ਉੱਕਾ ਹੀ ਪਤਾ ਨਾ ਲੱਗਣ ਦੇਵੇ।੨੦।

بِوَرِقِكُمْ هٰذِهٖٓ اِلَى الْمَدِيْنَةِ فَلْيَنْظُرْ اَيُّهَآ اَزْكٰى طَعَامًا فَلْيَأْتِكُمْ بِرِزْقٍ مِّنْهُ وَلْيَتَلَطَّفْ وَلَا يُشْعِرَنَّ بِكُمْ اَحَدًا ۝

ਕਿਉਂਕਿ ਜੇ ਉਹ ਤੁਹਾਨੂੰ ਫੜ ਲੈਣਗੇ, ਤਾਂ ਨਿਰਸੰਦੇਹ ਤੁਹਾਨੂੰ ਪਥਰਾਓ ਕਰ ਕੇ ਮਾਰ ਦੇਣਗੇ, ਜਾਂ (ਧੱਕੇ ਨਾਲ) ਤੁਹਾਨੂੰ ਆਪਣੇ ਮਤਿ ਵਿਚ ਰਲਾ ਲੈਣਗੇ, ਅਰਥਾਤ ਤੁਸੀਂ ਇਸ ਤਰ੍ਹਾਂ ਕਦੇ (ਵੀ) ਸਫਲ ਨਹੀਂ ਹੋ ਸਕੋਗੇ।੨੧।

اِنَّهُمْ اِنْ يَّظْهَرُوْا عَلَيْكُمْ يَرْجُمُوْكُمْ اَوْ يُعِيْدُوْكُمْ فِيْ مِلَّتِهِمْ وَلَنْ تُفْلِحُوْٓا اِذًا اَبَدًا ۝

ਅਤੇ ਇਸੇ ਤਰ੍ਹਾਂ ਅਸੀਂ (ਲੋਕਾਂ ਨੂੰ) ਓਹਨਾਂ (ਦੇ ਹਾਲ-ਚਾਲ) ਤੋਂ ਗਿਆਤ ਕੀਤਾ ਹੈ; ਤਾਂ ਜੁ ਓਹਨਾਂ ਨੂੰ ਪਤਾ ਲਗ ਸਕੇ ਕਿ ਅੱਲਾਹ ਦਾ ਬਚਨ ਪੂਰਾ ਹੋ ਕੇ ਰਹਿੰਦਾ ਹੈ ਅਤੇ (ਇਹ ਵੀ ਕਿ) ਉਸ (ਆਉਣ ਵਾਲੀ) ਘੜੀ (ਦੇ ਆਉਣ) ਵਿਚ ਕੋਈ ਸੰਦੇਹ ਨਹੀਂ ਹੈ (ਅਤੇ ਉਹ ਸਮਾਂ ਵੀ ਯਾਦ ਕਰੋ) ਜਦ (ਕਿ) ਓਹ ਆਪਣੇ ਕੰਮ ਬਾਰੇ ਆਪਸ ਵਿਚ ਬਚਨ-ਬਿਲਾਸ ਕਰਨ ਲੱਗੇ ਸਨ ਤੇ ਓਹਨਾਂ ਨੇ (ਇਕ ਦੂਜੇ ਨੂੰ ਇਹ ਕਿਹਾ ਸੀ ਕਿ) ਤੁਸੀਂ ਓਹਨਾਂ (ਦੇ ਰਹਿਣ ਦੇ ਟਿਕਾਣੇ) ਤੇ ਕੋਈ ਮਕਾਨ ਉਸਾਰੋ। ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ (ਦੇ ਹਾਲ-ਚਾਲ) ਦਾ ਸਭ ਤੋਂ ਵਧੀਕ ਜਾਣਨਹਾਰ ਹੈ।

وَكَذٰلِكَ اَعْثَرْنَا عَلَيْهِمْ لِيَعْلَمُوْٓا اَنَّ وَعْدَ اللّٰهِ حَقٌّ وَّاَنَّ السَّاعَةَ لَا رَيْبَ فِيْهَا ۚ اِذْ يَتَنَازَعُوْنَ بَيْنَهُمْ اَمْرَهُمْ فَقَالُوا ابْنُوْا عَلَيْهِمْ بُنْيَانًا ۭ رَبُّهُمْ

اَعْلَمُ بِهِمْ ۚ قَالَ الَّذِيْنَ غَلَبُوْا عَلٰٓى اَمْرِهِمْ لَنَتَّخِذَنَّ
عَلَيْهِمْ مَّسْجِدًا ﴿٢١﴾

ਓੜਕ ਓਹਨਾਂ ਨੇ ਆਪਣੇ ਕਥਨ ਤੇ ਕਾਬੂ ਪਾ ਲਿਆ ਸੀ ਤੇ ਇਹ ਕਿਹਾ ਸੀ ਕਿ ਅਸੀਂ ਤਾਂ ਓਹਨਾਂ (ਦੇ ਨਿਵਾਸ ਅਸਥਾਨ) ਤੇ ਇਕ ਮਸੀਤ[1] (ਹੀ) ਬਣਾਵਾਂਗੇ ।੨੨।

سَيَقُوْلُوْنَ ثَلٰثَةٌ رَّابِعُهُمْ كَلْبُهُمْ ۚ وَيَقُوْلُوْنَ
خَمْسَةٌ سَادِسُهُمْ كَلْبُهُمْ رَجْمًۢا بِالْغَيْبِ ۚ وَ
يَقُوْلُوْنَ سَبْعَةٌ وَّثَامِنُهُمْ كَلْبُهُمْ ۚ قُلْ رَّبِّيْٓ اَعْلَمُ
بِعِدَّتِهِمْ مَّا يَعْلَمُهُمْ اِلَّا قَلِيْلٌ ۬ فَلَا تُمَارِ
فِيْهِمْ اِلَّا مِرَآءً ظَاهِرًا ۪ وَّلَا تَسْتَفْتِ فِيْهِمْ
مِّنْهُمْ اَحَدًا ﴿٢٢﴾ ع ٣ ١٥

ਓਹ (ਲੋਕ ਜੋ ਅਸਲੀਅਤ ਤੋਂ ਅਗਿਆਤ ਹਨ, ਜ਼ਰੂਰ) ਗੁਪਤ ਗਿਆਨ ਬਾਰੇ ਅਟਕਲ ਪੱਚੂ ਗੱਲਾਂ ਕਰਦੇ ਹੋਏ (ਕਦੇ) ਇਹ ਕਹਿਣਗੇ (ਕਿ ਓਹ ਕੇਵਲ) ਤਿੰਨ (ਬੰਦੇ) ਸਨ ਤੇ ਚੌਥਾ ਓਹਨਾਂ ਦਾ ਕੁੱਤਾ ਸੀ ਅਤੇ (ਕਦੇ ਇਹ[2]) ਕਹਿਣਗੇ ਕਿ (ਓਹ) ਪੰਜ ਸਨ ਤੇ ਛੇਵਾਂ ਓਹਨਾਂ ਦਾ ਕੁੱਤਾ ਸੀ[3], ਅਰਥਾਤ (ਓਹਨਾਂ ਵਿੱਚੋਂ ਕਈ ਇਹ ਵੀ) ਕਹਿਣਗੇ ਕਿ (ਓਹ) ਸਤ ਸਨ ਤੇ ਓਹਨਾਂ ਦੇ ਨਾਲ ਅੱਠਵਾਂ ਕੁੱਤਾ ਸੀ। ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਓਹਨਾਂ ਦੀ (ਠੀਕ ਠੀਕ) ਗਿਣਤੀ ਦਾ ਜਾਣਨਹਾਰ ਅੱਲਾਹ ਹੀ ਹੈ, (ਅਰਥਾਤ) ਥੋੜ੍ਹੇ ਜੇਹੇ ਲੋਕਾਂ ਤੋਂ ਛੁੱਟ[4] ਹੋਰ ਕਿਸੇ ਨੂੰ ਕੁਝ ਪਤਾ ਨਹੀਂ। ਸੋ ਤੂੰ ਓਹਨਾਂ ਬਾਰੇ ਪੱਕੀ ਵੀਚਾਰ ਤੋਂ ਬਿਨਾਂ ਕੋਈ ਗੱਲ ਨਾ ਕਰ, ਅਰਥਾਤ ਓਹਨਾਂ ਬਾਰੇ ਓਹਨਾਂ ਵਿੱਚੋਂ ਕਿਸੇ ਤੋਂ ਅਸਲੀਅਤ ਦਾ ਪਤਾ ਨਾ ਕਰ ।੨੩। (ਰਕੂਅ ੩)

---

[1]ਇਸ ਥਾਂ ਮੂਲ ਪਾਠ ਵਿਚ "ਮਸੀਤ" ਪਦ ਹੈ, ਪਰ ਈਸਾਈਆਂ ਵਿਚ ਮਸੀਤ ਦੀ ਥਾਂ ਗਿਰਜਾ ਬਣਾਇਆ ਜਾਂਦਾ ਹੈ। ਸੋ ਹੁਣ ਵੀ ਕੀਟਾ ਕੂਅੰਬਜ਼ ਦੇ (ਜਿੱਥੇ ਕਹਫ਼ ਲੁਕੇ ਸਨ) ਮੂੰਹ ਅੱਗੇ ਗਿਰਜਾ ਬਣਿਆ ਹੋਇਆ ਹੈ।

[2]ਇਹ ਪੁਰਾਣੀਆਂ ਗੁਫ਼ਾਂ ਦੇ ਅੱਡ ਅੱਡ ਕਮਰਿਆਂ ਦਾ ਹਾਲ ਹੈ। ਕਈ ਕਮਰਿਆਂ ਦੇ ਕਤਬੇ ਇਹ ਦੱਸਦੇ ਹਨ ਕਿ ਉੱਥੇ ਤਿੰਨ ਬੰਦਿਆਂ ਨੇ ਹੀ ਓਟ ਲਈ ਸੀ। ਕਈ ਇਹ ਦੱਸਦੇ ਹਨ ਕਿ ਉੱਥੇ ਸਤ ਬੰਦਿਆਂ ਨੇ ਪਨਾਹ ਲਈ ਸੀ। ਇਸੇ ਤਰ੍ਹਾਂ ਅੱਡ ਅੱਡ ਕਮਰਿਆਂ ਬਾਰੇ ਵੱਖ ਵੱਖ ਗਿਣਤੀ ਦੱਸੀ ਗਈ ਹੈ।

[3]ਕੀਟਾ ਕੂਅੰਬਜ਼ ਵਿਚ ਪਨਾਹ ਲੈਣ ਵਾਲੇ ਈਸਾਈਆਂ ਨਾਲ ਹਰ ਥਾਂ ਕੁੱਤਾ ਵੀ ਦੱਸਿਆ ਗਿਆ ਹੈ।

[4]ਵੱਡੀ ਹੈਰਾਨੀ ਦੀ ਗੱਲ ਹੈ ਕਿ ਕੁਰਾਨ ਸ਼ਰੀਫ਼ ਤਾਂ ਇਹ ਦੱਸਦਾ ਹੈ ਕਿ "ਕਹਫ਼" ਦੀ ਗਿਣਤੀ ਕੇਵਲ ਥੋੜ੍ਹੇ ਲੋਕ ਹੀ ਜਾਣਦੇ ਹਨ, ਪਰ ਤਫ਼ਸੀਰਾਂ ਵੇਖਿਆਂ ਪਤਾ ਲਗਦਾ ਹੈ ਕਿ ਓਹਨਾਂ ਦੀ ਗਿਣਤੀ ਦਾ ਬੱਚੇ ਬੱਚੇ ਨੂੰ ਪਤਾ ਹੈ।

وَلَا تَقُولَنَّ لِشَايْءٍ إِنِّي فَاعِلٌ ذَٰلِكَ غَدًا ﴿٢٤﴾

ਅਤੇ ਤੂੰ[1] ਕਿਸੇ ਗੱਲ ਬਾਰੇ (ਦਾਅਵੇ ਨਾਲ) ਇਹ ਕਦੇ ਨਾ ਆਖਿਆ ਕਰ (ਕਿ) ਮੈਂ ਭਲਕੇ ਇਹ (ਕੰਮ) ਜ਼ਰੂਰ ਕਰ ਦਿਆਂਗਾ ।੨੪।

إِلَّا أَنْ يَشَاءَ اللَّهُ ۚ وَاذْكُرْ رَبَّكَ إِذَا نَسِيتَ وَقُلْ عَسَىٰ أَنْ يَهْدِيَنِ رَبِّي لِأَقْرَبَ مِنْ هَٰذَا رَشَدًا ﴿٢٥﴾

ਹਾਂ, (ਕੇਵਲ) ਉਸ ਤਰ੍ਹਾਂ (ਕਰਾਂਗਾ), ਜਿਸ ਤਰ੍ਹਾਂ ਕਿ ਅੱਲਾਹ ਚਾਹੇਗਾ ਅਤੇ (ਜੇ ਕਿਸੇ ਵੇਲੇ) ਤੂੰ ਇਹ ਭੁੱਲ ਜਾਏਂ, ਤਾਂ (ਯਾਦ ਆਉਣ ਤੇ) ਆਪਣੇ ਸਾਜਨ-ਹਾਰ ਤੇ ਪਾਲਨਹਾਰ (ਦੇ ਬਚਨਾਂ) ਨੂੰ ਚੇਤੇ (ਕਰ ਲਿਆ) ਕਰ ਅਤੇ ਇਹ ਕਹਿ ਦਿਆ ਕਰ ਕਿ (ਮੈਨੂੰ ਪੂਰਨ) ਆਸ ਹੈ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ (ਅੰਤ ਮੈਨੂੰ ਸਫਲ ਕਰੇਗਾ ਅਤੇ) ਮੈਨੂੰ ਉਸ (ਮਾਰਗ) ਵਲ ਲਾ ਦੇਵੇਗਾ, ਜੋ ਸੁਮਾਰਗ ਦੇ ਲਿਹਾਜ਼ ਨਾਲ (ਇਸ ਮੇਰੇ ਤਜਵੀਜ਼ ਕੀਤੇ ਮਾਰਗ ਤੋਂ ਪੂਰਣਤਾ ਦੇ) ਵਧੇਰੇ ਨੇੜੇ ਹੋਵੇਗਾ ।੨੫।

وَلَبِثُوا فِي كَهْفِهِمْ ثَلَاثَ مِائَةٍ سِنِينَ وَازْدَادُوا تِسْعًا ﴿٢٦﴾

ਅਤੇ (ਕਈ ਲੋਕ ਇਹ ਵੀ ਕਹਿੰਦੇ ਹਨ ਕਿ) ਉਹ ਆਪਣੀ ਵਿਸ਼ਾਲ ਪਨਾਹਗਾਹ ਵਿਚ ਤਿੰਨ ਸੌ ਸਾਲ[2] ਤਕ ਰਹੇ ਸਨ ਅਤੇ (ਇਸ ਸਮੇਂ ਵਿਚ) ਨੌਂ (ਸਾਲ) ਉਹਨਾਂ ਨੇ ਹੋਰ ਵਧਾਏ ਸਨ ।੨੬।

---

[1]ਅਰਥਾਤ—ਇਸ ''ਕਹਫ ਦੀ ਜਾਤੀ'', ਅਥਵਾ ਈਸਾਈ ਜਾਤੀ ਦਾ ਮੁਸਲਮਾਨ ਆਪਣੀ ਤਾਕਤ ਨਾਲ ਟਾਕਰਾ ਨਹੀਂ ਕਰ ਸਕਣਗੇ; ਸਗੋਂ ਪ੍ਰਭੂ ਦੀ ਸਹਾਇਤਾ ਨਾਲ ਹੀ ਕਰ ਸਕਣਗੇ । ਸੋ ਜਦ ਉਹਨਾਂ ਨਾਲ ਟਾਕਰਾ ਕਰਨਾ ਪੈ ਜਾਏ, ਤਾਂ ਇਹ ਗੱਲ ਕਦੇ ਵੀ ਦਾਅਵੇ ਨਾਲ ਨਾ ਕਹਿਣਾ ਕਿ ਅਸੀਂ ਇਉਂ ਕਰ ਦਿਆਂਗੇ; ਸਗੋਂ ਸਦਾ ਹੀ ਇਹ ਕਹਿੰਦੇ ਰਹਿਣਾ ਕਿ ਜੇ ਪ੍ਰਭੂ ਨੇ ਚਾਹਿਆ, ਤਾਂ ਅਸੀਂ ਇਸ ਤਰ੍ਹਾਂ ਉਹਨਾਂ ਦਾ ਟਾਕਰਾ ਕਰਾਂਗੇ । ਭਾਸ਼ਕਾਰਾਂ ਨੇ ਇਸ ਥਾਂ ਕਈ ਬੇਜੋੜ ਕਹਾਣੀਆਂ ਲਿਖ ਦਿੱਤੀਆਂ ਹਨ, ਪਰ ਸਾਡੀ ਇਸ ਵਿਆਖਿਆ ਨਾਲ ਸਾਰੀ ਸੂਰਤ ਦੀ ਠੀਕ ਠੀਕ ਤਰਤੀਬ ਦਾ ਪਤਾ ਲਗ ਜਾਂਦਾ ਹੈ ।

[2]ਇਤਿਹਾਸ ਦੱਸਦਾ ਹੈ ਕਿ ਅੱਡ ਅੱਡ ਸਮਿਆਂ ਵਿਚ ਈਸਾਈਆਂ ਤੇ ਜ਼ੁਲਮ ਹੁੰਦੇ ਰਹੇ ਹਨ ਅਤੇ ਵੱਖ ਵੱਖ ਇਲਾਕਿਆਂ ਵਿਚ ਹੁੰਦੇ ਰਹੇ ਹਨ । ਸੋ ਇਕ ਸਮੇਂ "ਰੋਮ" ਵਿਚ ਵਧੇਰੇ ਜ਼ੁਲਮ ਹੋਏ ਸਨ । ਇਸੇ ਤਰ੍ਹਾਂ ਇਕ ਸਮੇਂ "ਅਸਕੰਦਰੀਆ" ਵਿਚ ਵਧੇਰੇ ਜ਼ੁਲਮ ਹੋਇਆ ਸੀ; ਕਿਉਂਕਿ "ਅਸਕੰਦਰੀਆ" ਵੀ ਰੋਮੀਆਂ ਦੇ ਅਧੀਨ ਹੋ ਗਿਆ ਸੀ । ਏਹਨਾਂ ਜ਼ੁਲਮਾਂ ਦੇ ਅਧਾਰ ਤੇ ਹੀ ਕਦੇ ਉਹ ਲੰਮੇ ਸਮੇਂ ਲਈ ਤੇ ਕਦੇ ਥੋੜ੍ਹੇ ਸਮੇਂ ਲਈ ਗੁਫਾ ਵਿਚ ਲੁਕਣ ਤੇ ਮਜਬੂਰ ਹੁੰਦੇ ਰਹੇ ਸਨ । ਲੋਕਾਂ ਨੇ ਆਪਣੀ ਅਗਿਆਨਤਾ ਕਰ ਕੇ ਏਹਨਾਂ ਸਮਿਆਂ ਨੂੰ ਅੱਡ ਅੱਡ ਤੇ ਮੁਸਤਕਿਲ ਸਮੇਂ ਸਮਝ ਲਿਆ ਸੀ ਤੇ ਅਟਕਲ ਪੱਚੂ ਗੱਲਾਂ ਕਰਨੀਆਂ ਅਰੰਭ ਕਰ ਦਿੱਤੀਆਂ ਸਨ । ਉਹਨਾਂ ਗੱਲਾਂ ਦਾ ਹੀ ਇਸ ਆਇਤ ਵਿਚ ਖੰਡਨ ਕੀਤਾ ਗਿਆ ਹੈ ਅਤੇ ਇਹ ਦੱਸਿਆ ਗਿਆ ਹੈ ਕਿ ਏਹ ਸਾਰੇ ਅਨੁਮਾਨ ਅੱਡ ਅੱਡ ਸਮਿਆਂ ਦੇ ਅਧਾਰ ਤੇ ਹਨ । ਨਹੀਂ ਤਾਂ ਉਹ ਸਾਰਾ ਸਮਾਂ ਜੋ ਉਸ ਸਮੁੱਚੀ ਜਾਤੀ ਤੇ ਬੀਤਿਆ ਹੈ, ਉਸ ਦਾ ਜਾਣਨਹਾਰ ਅੱਲਾਹ ਹੀ ਹੈ ।

قُلِ اللّٰهُ اَعْلَمُ بِمَا لَبِثُوْا لَهٗ غَيْبُ السَّمٰوٰتِ وَالْاَرْضِ اَبْصِرْ بِهٖ وَاَسْمِعْ مَا لَهُمْ مِّنْ دُوْنِهٖ مِنْ وَّلِيٍّ وَّلَا يُشْرِكُ فِيْ حُكْمِهٖٓ اَحَدًا ۝٢٦

ਤੂੰ (ਉਹਨਾਂ ਨੂੰ) ਇਹ ਆਖ ਕਿ ਜਿੰਨਾ (ਚਿਰ) ਉਹ (ਗੁਫਾ ਵਿਚ) ਠਹਿਰੇ ਸਨ, ਉਸ ਦਾ ਅੱਲਾਹ (ਹੀ) ਜਾਣਨਹਾਰ ਹੈ। ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਗੁਪਤ ਗੱਲਾਂ ਦਾ ਗਿਆਨ ਉਸੇ ਨੂੰ ਹੀ ਪ੍ਰਾਪਤ ਹੈ। ਉਹੋ ਵੇਖਣਹਾਰ ਤੇ ਸੁਣਨਹਾਰ ਹੈ। ਉਹਨਾਂ (ਲੋਕਾਂ) ਦਾ ਉਸ ਤੋਂ ਛੁੱਟ ਕੋਈ ਵੀ ਸਹਾਇਕ ਨਹੀਂ ਹੈ ਅਤੇ ਉਹ ਆਪਣੇ ਹੁਕਮ (ਤੇ ਆਪਣੇ ਫ਼ੈਸਲਿਆਂ) ਵਿਚ ਕਿਸੇ ਨੂੰ ਵੀ (ਆਪਣਾ) ਭਾਈਵਾਲ ਨਹੀਂ ਬਣਾਉਂਦਾ।੨੭।

وَاتْلُ مَآ اُوْحِيَ اِلَيْكَ مِنْ كِتَابِ رَبِّكَ لَا مُبَدِّلَ لِكَلِمٰتِهٖ وَلَنْ تَجِدَ مِنْ دُوْنِهٖ مُلْتَحَدًا ۝٢٧

ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਪੁਸਤਕ ਵਿੱਚੋਂ ਜੋ (ਹਿੱਸਾ) ਤੇਰੇ ਉੱਤੇ ਅਕਾਸ਼ ਬਾਣੀ (ਰਾਹੀਂ ਉਤਾਰਿਆ ਜਾਂਦਾ) ਹੈ, ਉਸ ਨੂੰ ਪੜ੍ਹ (ਕੇ ਲੋਕਾਂ ਨੂੰ ਸੁਣਾ।) ਉਸ ਦੀਆਂ ਗੱਲਾਂ ਨੂੰ ਕੋਈ ਵੀ ਨਹੀਂ ਬਦਲ ਸਕਦਾ ਅਤੇ ਉਸ ਦਾ ਤਿਆਗ ਕਰ ਕੇ ਤੈਨੂੰ ਕੋਈ ਵੀ ਓਟ ਨਹੀਂ ਮਿਲ ਸਕੇਗੀ।੨੮।

وَاصْبِرْ نَفْسَكَ مَعَ الَّذِيْنَ يَدْعُوْنَ رَبَّهُمْ بِالْغَدٰوةِ وَالْعَشِيِّ يُرِيْدُوْنَ وَجْهَهٗ وَلَا تَعْدُ عَيْنٰكَ عَنْهُمْ تُرِيْدُ زِيْنَةَ الْحَيٰوةِ الدُّنْيَا وَلَا تُطِعْ مَنْ اَغْفَلْنَا قَلْبَهٗ عَنْ ذِكْرِنَا وَاتَّبَعَ هَوٰىهُ وَكَانَ اَمْرُهٗ فُرُطًا ۝٢٨

ਅਤੇ ਆਪਣੇ ਆਪ ਨੂੰ ਉਹਨਾਂ ਲੋਕਾਂ ਨਾਲ ਰੱਖ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਉਸ ਦੀ ਪ੍ਰਸੰਨਤਾ ਚਾਹੁੰਦੇ ਹੋਏ—ਸਵੇਰ ਸ਼ਾਮ ਸਿਮਰਦੇ ਹਨ ਅਤੇ ਤੇਰੀਆਂ ਅੱਖਾਂ ਉਹਨਾਂ ਨੂੰ[1] ਪਿੱਛੇ ਛਡ ਕੇ ਅੱਗੇ ਨਾ ਨਿਕਲ ਜਾਣ। (ਜੇ ਤੂੰ ਅਜਿਹਾ ਕੀਤਾ ਤਾਂ) ਤੂੰ ਇਸ ਮਾਤਲੋਕ ਦੇ ਜੀਵਨ ਦੀ ਸਜ ਧਜ ਦਾ ਚਾਹਵਾਨ ਹੋਵੇਂਗਾ, ਅਰਥਾਤ ਜਿਸ ਦੇ ਮਨ ਨੂੰ ਅਸੀਂ ਆਪਣੇ ਸਿਮਰਨ ਤੋਂ ਬੇਪਰਵਾਹ ਕਰ ਦਿੱਤਾ ਹੈ ਤੇ ਜੋ ਆਪਣੀਆਂ ਮਨੋ-ਕਾਮਨਾਵਾਂ ਦੇ ਪਿੱਛੇ ਚਲ ਰਿਹਾ ਹੈ ਅਤੇ ਜਿਸ ਦਾ ਮਾਮਲਾ ਹੱਦੋਂ ਟੱਪ ਗਿਆ ਹੈ ਤੂੰ ਉਸ ਦਾ ਪਿਛਲਗ ਨਾ ਬਣ।੨੯।

[1]ਅਰਥਾਤ—ਆਪਣੇ ਸਾਥੀਆਂ ਦੀਆਂ ਕੁਰਬਾਨੀਆਂ ਨੂੰ ਨਾ ਭੁੱਲਣਾ।

وَقُلِ الْحَقُّ مِنْ رَّبِّكُمْ فَمَنْ شَآءَ فَلْيُؤْمِنْ وَّمَنْ شَآءَ فَلْيَكْفُرْ اِنَّآ اَعْتَدْنَا لِلظّٰلِمِيْنَ نَارًا اَحَاطَ بِهِمْ سُرَادِقُهَا وَاِنْ يَّسْتَغِيْثُوْا يُغَاثُوْا بِمَآءٍ كَالْمُهْلِ يَشْوِى الْوُجُوْهَ بِئْسَ الشَّرَابُ وَسَآءَتْ مُرْتَفَقًا ﴿٣٠﴾

ਅਤੇ (ਤੂੰ ਓਹਨਾਂ ਲੋਕਾਂ ਨੂੰ) ਇਹ ਕਹਿ ਦੇ (ਕਿ) ਇਹ ਸੱਚਾਈ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੀ (ਉਤਰੀ ਹੋਈ) ਹੈ। ਸੋ ਜਿਹੜਾ ਚਾਹੇ (ਇਸ ਤੇ) ਸ਼ਰਧਾ ਧਾਰਨ ਕਰ ਲਏ ਤੇ ਜਿਹੜਾ ਚਾਹੇ (ਇਸ ਦਾ) ਇਨਕਾਰ ਕਰ ਦੇਵੇ, (ਪਰ ਇਹ ਚੇਤੇ ਰੱਖੇ ਕਿ) ਅਸੀਂ ਜ਼ਾਲਮਾਂ ਵਾਸਤੇ ਨਿਰਸੰਦੇਹ ਇਕ ਅਗਨ-ਕੁੰਡ ਤਿਆਰ ਕੀਤਾ ਹੋਇਆ ਹੈ, ਜਿਸ ਦੀ ਚਾਰ ਦੀਵਾਰੀ ਨੇ (ਹੁਣ ਵੀ) ਓਹਨਾਂ ਨੂੰ ਘੇਰਿਆ ਹੋਇਆ ਹੈ। ਜੇ ਓਹ (ਉੱਥੇ) ਦੁਹਾਈ ਦੇਣਗੇ, ਤਾਂ ਓਹਨਾਂ ਦੀ ਦੁਹਾਈ ਅਜਿਹੇ ਪਾਣੀ ਦੁਆਰਾ ਸੁਣੀ ਜਾਏਗੀ, ਜੋ ਪਿਘਲੇ ਹੋਏ ਤਾਂਬੇ ਵਰਗਾ ਹੋਵੇਗਾ (ਤੇ) ਓਹਨਾਂ ਦੇ ਮੂੰਹਾਂ ਨੂੰ ਲੂਹ ਦੇਵੇਗਾ। ਉਹ ਬਹੁਤ ਹੀ ਭੈੜੀ ਪੀਣ ਦੀ ਚੀਜ਼ ਹੋਵੇਗੀ, ਅਰਥਾਤ ਉਹ (ਅਗਨ-ਕੁੰਡ) ਭੈੜਾ ਟਿਕਾਣਾ ਹੈ।੩੦।

اِنَّ الَّذِيْنَ اٰمَنُوْا وَعَمِلُوا الصّٰلِحٰتِ اِنَّا لَا نُضِيْعُ اَجْرَ مَنْ اَحْسَنَ عَمَلًا ﴿٣١﴾

(ਹਾਂ) ਬੇਸ਼ੱਕ ਜੋ ਲੋਕ ਸ਼ਰਧਾਲੂ ਹੋਣਗੇ ਤੇ (ਯਥਾਯੋਗ) ਸ਼ੁਭ ਕਰਮ ਕਰਨਗੇ, (ਓਹਨਾਂ ਨੂੰ ਵੱਡਾ ਫਲ ਮਿਲੇਗਾ,) ਅਰਥਾਤ ਜੋ ਸ਼ੁਭ ਕਰਮ ਕਰਦੇ ਹਨ, ਅਸੀਂ ਓਹਨਾਂ ਦਾ ਫਲ ਕਦੇ ਵੀ ਅਜਾਈਂ ਨਹੀਂ ਗੁਆਉਂਦੇ।੩੧।

اُولٰٓئِكَ لَهُمْ جَنّٰتُ عَدْنٍ تَجْرِىْ مِنْ تَحْتِهِمُ الْاَنْهٰرُ يُحَلَّوْنَ فِيْهَا مِنْ اَسَاوِرَ مِنْ ذَهَبٍ وَّيَلْبَسُوْنَ ثِيَابًا خُضْرًا مِّنْ سُنْدُسٍ وَّاِسْتَبْرَقٍ مُّتَّكِـِٕيْنَ فِيْهَا عَلَى الْاَرَآئِكِ نِعْمَ الثَّوَابُ وَحَسُنَتْ مُرْتَفَقًا ﴿٣٢﴾ ع

(ਹਾਂ, ਹਾਂ) ਓਹਨਾਂ ਲੋਕਾਂ ਵਾਸਤੇ ਸਦਾ ਦੇ ਵਾਸੇ ਦੇ ਸਵਰਗ (ਨੀਅਤ) ਹਨ। ਓਹਨਾਂ ਹੇਠ (ਓਹਨਾਂ ਦੇ ਆਪਣੇ ਪ੍ਰਬੰਧ ਹੇਠ) ਨਹਿਰਾਂ (ਵੀ) ਵਗਦੀਆਂ ਹੋਣਗੀਆਂ। ਓਹਨਾਂ ਲਈ ਓਹਨਾਂ ਵਿਚ ਸੋਨੇ ਦੇ ਕੰਗਣਾਂ ਦੇ ਕਿਸਮ ਦੇ ਗਹਿਣੇ ਬਣਵਾਏ ਜਾਣਗੇ ਅਤੇ ਓਹ ਮਹੀਨ ਰੇਸ਼ਮ ਤੇ ਮੋਟੇ ਰੇਸ਼ਮ ਦੇ ਸਬਜ਼ ਕਪੜੇ ਪਾਉਣਗੇ। (ਓਹ) ਓਹਨਾਂ ਸਵਰਗਾਂ ਵਿਚ ਸਜੇ ਹੋਏ ਪਲੰਘਾਂ ਉੱਤੇ ਢਾਸਣੇ ਲਾਈ ਬੈਠੇ ਰਹਿਣਗੇ। ਇਹ ਕੇਹਾ ਹੀ ਚੰਗਾ ਫਲ ਹੈ ਤੇ ਬਹੁਤ ਹੀ ਚੰਗਾ ਟਿਕਾਣਾ ਹੈ।੩੨। (ਰਕੂਅ੪)

وَاضْرِبْ لَهُمْ مَّثَلًا رَّجُلَيْنِ جَعَلْنَا لِأَحَدِهِمَا جَنَّتَيْنِ مِنْ أَعْنَابٍ وَحَفَفْنٰهُمَا بِنَخْلٍ وَجَعَلْنَا بَيْنَهُمَا زَرْعًا ﴿٣٣﴾

ਅਤੇ ਤੂੰ ਓਹਨਾਂ ਅੱਗੇ ਓਹਨਾਂ ਦੋ ਪ੍ਰਾਣੀਆਂ[1] ਦਾ ਹਾਲ ਵਰਣਨ ਕਰ, ਜਿਨ੍ਹਾਂ ਵਿੱਚੋਂ ਇਕ ਨੂੰ ਅਸੀਂ ਅੰਗੂਰਾਂ ਦੇ ਦੋ[2] ਬਾਗ਼ ਦਿੱਤੇ ਸਨ ਤੇ ਓਹਨਾਂ ਨੂੰ ਅਸੀਂ ਖਜੂਰਾਂ ਦੇ ਰੁੱਖਾਂ ਨਾਲ (ਹਰ ਪਾਸਿਓਂ) ਘੇਰਿਆ ਹੋਇਆ ਸੀ ਅਤੇ ਅਸੀਂ ਓਹਨਾਂ (ਦੋਹਾਂ ਦੀ ਮਲਕੀਅਤ[3]) ਦੇ ਵਿਚਾਲੇ ਕੁਝ ਖੇਤੀ ਵੀ ਪੈਦਾ ਕੀਤੀ ਹੋਈ ਸੀ ।੩੩।

كِلْتَا الْجَنَّتَيْنِ اٰتَتْ أُكُلَهَا وَلَمْ تَظْلِمْ مِّنْهُ شَيْئًا وَّفَجَّرْنَا خِلٰلَهُمَا نَهَرًا ﴿٣٤﴾

ਓਹਨਾਂ ਦੋਹਾਂ ਬਾਗ਼ਾਂ ਨੇ (ਆਪਣਾ) ਆਪਣਾ ਫਲ (ਖ਼ੂਬ) ਚੰਗੀ ਤਰ੍ਹਾਂ ਦਿੱਤਾ ਸੀ ਅਤੇ ਉਸ ਵਿੱਚੋਂ ਕੁਝ (ਵੀ) ਘਟ ਨਹੀਂ ਕੀਤਾ ਸੀ । ਓਹਨਾਂ ਦੇ ਵਿਚਕਾਰ ਅਸੀਂ ਇਕ ਨਹਿਰ ਵੀ ਵਗਾਈ ਹੋਈ ਸੀ[4] ।੩੪।

وَّكَانَ لَهٗ ثَمَرٌ ۚ فَقَالَ لِصَاحِبِهٖ وَهُوَ يُحَاوِرُهٗٓ أَنَا أَكْثَرُ مِنْكَ مَالًا وَّأَعَزُّ نَفَرًا ﴿٣٥﴾

ਅਤੇ ਉਸ ਨੂੰ ਬਹੁਤ ਸਾਰਾ ਫਲ ਲਗਿਆ ਕਰਦਾ ਸੀ; ਇਸੇ ਕਰਕੇ ਉਸ ਨੇ ਆਪਣੇ ਸਾਥੀ ਨੂੰ[5] ਉਸ ਨਾਲ ਬਚਨ-ਬਿਲਾਸ ਕਰਦਿਆਂ ਹੋਇਆਂ (ਵੱਡੇ ਅਭਿਮਾਨ ਨਾਲ) ਇਹ ਕਿਹਾ ਸੀ ਕਿ (ਵੇਖੋ !) ਤੇਰੇ ਨਾਲੋਂ ਮੇਰੇ ਕੋਲ ਧਨ-ਪਦਾਰਥ ਵਧੇਰੇ ਹਨ ਤੇ ਮੇਰਾ ਜੱਥਾ ਵੀ ਪਤਿਵੰਤਾ ਹੈ ।੩੫।

وَدَخَلَ جَنَّتَهٗ وَهُوَ ظَالِمٌ لِّنَفْسِهٖ ۚ قَالَ مَآ

ਅਤੇ (ਇਕ ਵਾਰ) ਉਹ[6] ਆਪਣੇ ਆਪ ਉੱਤੇ ਜ਼ੁਲਮ ਕਰਦਾ ਹੋਇਆ ਆਪਣੇ ਬਾਗ਼ ਵਿਚ ਗਿਆ ਸੀ,

---

[1]ਅਰਥਾਤ—ਈਸਾਈ ਤੇ ਮੁਸਲਮਾਨਾਂ ਦਾ ।

[2]ਇਸ ਥਾਂ ਬਾਗ਼ ਦਾ ਭਾਵ ਇਸਰਾਈਲ ਕੁਲ ਦੇ ਲੋਕਾਂ ਨੂੰ ਮਿਲਣ ਵਾਲਾ ਧਨ-ਪਦਾਰਥ ਤੇ ਸੰਤਾਨ ਹੈ ।

ਇਸ ਥਾਂ ਈਸਾਈ ਜਾਤੀ ਦੇ ਦੋ ਹਿੱਸਿਆਂ ਦਾ ਵਰਣਨ ਹੈ ਤੇ ਭਾਵ ਇਹ ਹੈ ਕਿ ਈਸਾਈ ਜਾਤੀ ਦੀ ਪਹਿਲੀ ਉੱਨਤੀ ਤੋਂ ਮਗਰੋਂ ਓਹਨਾਂ ਉੱਤੇ ਨਿਰਬਲਤਾ ਦਾ ਸਮਾਂ ਆ ਜਾਏਗਾ, ਜਿਸ ਦੇ ਮਗਰੋਂ ਉਹ ਮੁੜ ਆਰਥਕ ਤੌਰ ਤੇ ਉੱਨਤ ਹੋਣੇ ਸ਼ੁਰੂ ਹੋ ਜਾਣਗੇ ।

[3]ਇਸ ਦਾ ਭਾਵ ਦੇਸ਼ ਹੈ, ਪਰ ਚੂੰਕਿ ਉਦਾਹਰਣ ਵਿਚ ਬਾਗਾਂ ਦਾ ਵਰਣਨ ਸੀ; ਇਸ ਲਈ ਮਾਲਕਾਂ ਦੀ ਥਾਂ ਓਹਨਾਂ ਦੀ ਮਲਕੀਅਤ ਦੇਸ਼ਾਂ ਦਾ ਵਰਣਨ ਕਰ ਦਿੱਤਾ ਗਿਆ ਹੈ ਅਤੇ ਉਦਾਹਰਣ ਦੇ ਤੌਰ ਤੇ ਅਜੇਹੇ ਪਦ ਵਰਤੇ ਗਏ ਹਨ, ਕਿ ਜਿਨ੍ਹਾਂ ਤੋਂ ਇਹ ਸਮਝਿਆ ਜਾ ਸਕੇ ਕਿ ਜਾਣੋ ਇੱਥੇ ਖੇਤੀਆਂ ਦਾ ਵਰਣਨ ਹੈ ।

[4]ਇਸ ਨਹਿਰ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਦਾ ਸਮਾਂ ਹੈ, ਜਿਨ੍ਹਾਂ ਰਾਹੀਂ "ਮੂਸਾ" ਤੇ "ਈਸਾ" ਦੀ ਸੱਚੀ ਸਿੱਖਿਆ ਦਾ ਕੁਝ ਹਿੱਸਾ ਜੀਊਂਦਾ ਰਿਹਾ ।

[5]ਅਰਥਾਤ—ਓੜਕ ਈਸਾਈਆਂ ਨੇ ਉੱਨਤੀ ਪ੍ਰਾਪਤ ਕੀਤੀ ਤੇ ਮੁਸਲਮਾਨਾਂ ਨੂੰ ਮਿਹਣਾ ਦਿੱਤਾ ਕਿ ਸਾਡੀ ਜਾਤੀ ਵਧੇਰੇ ਬਲਵਾਨ ਹੈ ।

[6]ਅਰਥਾਤ—ਈਸਾਈ ।

اَظُنُّ اَنۡ تَبِيۡدَ هٰذِهٖۤ اَبَدًا ۙ﴿۳۵﴾

(ਤੇ) ਉਸ ਨੇ (ਆਪਣੇ ਸਾਥੀ ਨੂੰ) ਇਹ ਕਿਹਾ ਸੀ ਕਿ ਮੈਂ ਨਹੀਂ ਸਮਝ ਸਕਦਾ ਕਿ (ਮੇਰਾ) ਇਹ (ਬਾਗ਼) ਕਦੇ ਨਸ਼ਟ ਹੋ ਸਕਦਾ ਹੈ ? ।੩੬।

وَّمَاۤ اَظُنُّ السَّاعَةَ قَآئِمَةً ۙ وَّلَئِنۡ رُّدِدۡتُّ اِلٰى رَبِّىۡ لَاَجِدَنَّ خَيۡرًا مِّنۡهَا مُنۡقَلَبًا ﴿۳۶﴾

ਅਤੇ ਮੈਂ ਨਹੀਂ ਸਮਝਦਾ ਕਿ ਉਹ (ਆਉਣ ਵਾਲੀ ਤਬਾਹੀ ਦੀ) ਘੜੀ ਕਦੇ ਆਏਗੀ । ਜੇ (ਫ਼ਰਜ਼ ਕਰੋ ਕਿ) ਮੈਨੂੰ ਮੇਰੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਪਰਤਾ (ਵੀ) ਦਿੱਤਾ ਜਾਏ, ਤਾਂ ਮੈਨੂੰ (ਉੱਥੇ ਵੀ) ਨਿਰਸੰਦੇਹ ਇਸ ਤੋਂ ਚੰਗਾ ਟਿਕਾਣਾ ਮਿਲ ਜਾਏਗਾ ।੩੭।

قَالَ لَهٗ صَاحِبُهٗ وَهُوَ يُحَاوِرُهٗۤ اَكَفَرۡتَ بِالَّذِىۡ خَلَقَكَ مِنۡ تُرَابٍ ثُمَّ مِنۡ نُّطۡفَةٍ ثُمَّ سَوّٰٮكَ رَجُلًا ؕ﴿۳۷﴾

ਉਸ ਦੇ ਸਾਥੀ ਨੇ ਉਸ ਨੂੰ ਇਸ ਦੇ ਉੱਤਰ ਵਿਚ ਇਹ ਕਿਹਾ ਸੀ (ਕਿ) ਕੀ ਤੂੰ ਉਸ ਵਿਅਕਤੀ ਤੋਂ ਇਨਕਾਰ ਕਰ ਦਿੱਤਾ ਹੈ, ਜਿਸ ਨੇ ਤੈਨੂੰ (ਪਹਿਲਾਂ) ਮਿੱਟੀ ਤੋਂ (ਤੇ) ਫੇਰ ਰਕਤ-ਬਿੰਦ ਤੋਂ ਪੈਦਾ ਕੀਤਾ ਸੀ ? ਅਤੇ ਫੇਰ ਉਸ ਨੇ ਤੈਨੂੰ ਪੂਰਨ ਗੱਭਰੂ ਬਣਾ ਦਿੱਤਾ ਸੀ ? ।੩੮।

لٰـكِنَّا۟ هُوَ اللّٰهُ رَبِّىۡ وَلَاۤ اُشۡرِكُ بِرَبِّىۡۤ اَحَدًا ﴿۳۸﴾

(ਤੁਹਾਡਾ ਤਾਂ ਇਹ ਹਾਲ ਹੈ). ਪਰ (ਮੈਂ ਤਾਂ ਇਹ ਕਹਿੰਦਾ ਹਾਂ ਕਿ) ਅਸਲ ਗੱਲ ਤਾਂ ਇਹ ਹੈ ਕਿ ਅੱਲਾਹ ਹੀ ਮੇਰਾ ਸਾਜਨਹਾਰ ਤੇ ਪਾਲਨਹਾਰ ਹੈ ਤੇ ਮੈਂ ਕਿਸੇ ਨੂੰ (ਵੀ) ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੀ ਬਰਾਬਰੀ ਨਹੀਂ ਦਿੰਦਾ ।੩੯।

وَلَوۡلَاۤ اِذۡ دَخَلۡتَ جَنَّتَكَ قُلۡتَ مَا شَآءَ اللّٰهُ ۙ لَا قُوَّةَ اِلَّا بِاللّٰهِ ۚ اِنۡ تَرَنِ اَنَا اَقَلَّ مِنۡكَ مَالًا وَّوَلَدًا ۚ﴿۳۹﴾

ਅਤੇ ਜਦ ਤੂੰ ਆਪਣੇ ਬਾਗ਼ ਵਿਚ ਆਇਆ ਸੀ, ਤਾਂ ਤੂੰ ਇਹ ਕਿਉਂ ਨਹੀਂ ਕਿਹਾ ਸੀ (ਕਿ ਉਹੋ ਹੋਵੇਗਾ), ਜੋ ਅੱਲਾਹ ਚਾਹੇਗਾ; (ਕਿਉਂਕਿ) ਅੱਲਾਹ (ਦੀ ਕਿਰਪਾ) ਨਾਲ ਹਰੇਕ ਬਲ (ਪ੍ਰਾਪਤ ਹੋ ਸਕਦਾ) ਹੈ । ਜੇ ਤੂੰ ਮੈਨੂੰ (ਤੁਝ ਨੂੰ) ਆਪਣੇ ਧਨ ਤੇ ਸੰਤਾਨ ਵਿਚ ਘਟ ਸਮਝਦਾ ਹੈਂ ।੪੦।

فَعَسٰى رَبِّيْۤ اَنْ يُّؤْتِيَنِ خَيْرًا مِّنْ جَنَّتِكَ وَيُرْسِلَ عَلَيْهَا حُسْبَانًا مِّنَ السَّمَآءِ فَتُصْبِحَ صَعِيْدًا زَلَقًا ﴿٤١﴾

ਤਾਂ ਇਹ ਸੰਭਵ ਹੈ ਕਿ ਮੇਰਾ[1] ਸਾਜਨਹਾਰ ਤੇ ਪਾਲਨਹਾਰ ਮੈਨੂੰ ਤੇਰੇ ਬਾਗ਼ ਨਾਲੋਂ ਚੰਗਾ (ਬਾਗ) ਦੇ ਦੇਵੇ ਅਤੇ (ਤੇਰੇ) ਇਸ (ਬਾਗ਼) ਉੱਤੇ ਉੱਪਰੋਂ ਕੋਈ ਅੱਗ ਦੀ ਚੰਗਿਆੜੀ ਸੁੱਟ ਦੇਵੇ, ਜਿਸ ਨਾਲ ਇਹ ਇਕ ਸਾਫ਼ ਤੇ ਚਟੀਅਲ ਮੈਦਾਨ ਬਣ ਜਾਏ ।੪੧।

اَوْ يُصْبِحَ مَآؤُهَا غَوْرًا فَلَنْ تَسْتَطِيْعَ لَهٗ طَلَبًا ﴿٤٢﴾

ਜਾਂ ਉਸ ਦਾ ਪਾਣੀ ਸੁਕ ਜਾਏ[2] ਅਤੇ ਫੇਰ ਤੂੰ (ਇਸਲਾਮ ਦਾ ਵੈਰੀ) ਇਸ ਦੀ ਢੂੰਡ ਦਾ ਵੀ ਬਲ ਪ੍ਰਾਪਤ ਨਾ ਕਰ ਸਕੇਂ । (ਸੋ ਅਜਿਹਾ ਹੀ ਹੋਇਆ ਸੀ) ।੪੨।

وَاُحِيْطَ بِثَمَرِهٖ فَاَصْبَحَ يُقَلِّبُ كَفَّيْهِ عَلٰى مَاۤ اَنْفَقَ فِيْهَا وَهِيَ خَاوِيَةٌ عَلٰى عُرُوْشِهَا وَيَقُوْلُ يٰلَيْتَنِيْ لَمْ اُشْرِكْ بِرَبِّيْۤ اَحَدًا ﴿٤٣﴾

ਅਤੇ ਉਸ ਦੇ ਸਾਰੇ ਫਲ ਨਸ਼ਟ ਕਰ ਦਿੱਤੇ ਗਏ ਸਨ ਅਤੇ ਉਹ (ਬਾਗ਼ ਦਾ ਮਾਲਕ) ਇਸ ਹਾਲ ਵਿਚ ਕਿ ਉਹ (ਬਾਗ਼) ਆਪਣੇ ਸਹਾਰਿਆਂ ਸਣੇ ਡਿਗ ਪਿਆ ਸੀ । ਉਸ (ਧਨ) ਦੇ ਕਾਰਣ ਜੋ ਉਸ ਨੇ ਉਸ (ਬਾਗ਼ ਦੀ ਉੱਨਤੀ) ਤੇ ਖ਼ਰਚ ਕੀਤਾ ਸੀ —ਆਪਣੇ ਦੋਵੇਂ ਹੱਥ ਮਲਣ ਲਗ ਪਿਆ ਸੀ ਤੇ ਇਹ ਕਹਿਣ ਲਗ ਪਿਆ ਸੀ (ਕਿ) ਕਾਸ਼, ਮੈਂ ਕਿਸੇ ਚੀਜ਼ ਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬਰਾਬਰੀ ਨਾ ਦਿੰਦਾ ।੪੩।

وَلَمْ تَكُنْ لَّهٗ فِئَةٌ يَّنْصُرُوْنَهٗ مِنْ دُوْنِ اللّٰهِ وَمَا كَانَ مُنْتَصِرًا ﴿٤٤﴾

(ਉਸ ਸਮੇਂ) ਕੋਈ ਟੋਲੀ ਵੀ ਉਸ ਦੇ ਨਾਲ ਨਾ ਰਲੀ, ਜੋ ਅੱਲਾਹ ਤੋਂ ਛੁੱਟ ਉਸ ਦੀ ਕੋਈ ਸਹਾ-ਇਤਾ ਕਰਦੀ ਤੇ ਨਾ (ਉਸ ਦਾ ਕੋਈ) ਬਦਲਾ ਹੀ ਲੈ ਸਕੀ ।੪੪।

هُنَالِكَ الْوَلَايَةُ لِلّٰهِ الْحَقِّ هُوَ خَيْرٌ ثَوَابًا وَّخَيْرٌ عُقْبًا ﴿٤٥﴾ ع

ਅਜਿਹੇ ਸਮੇਂ ਅੱਲਾਹ ਦੀ ਸਹਾਇਤਾ ਹੀ (ਲਾਭ-ਦਾਇਕ) ਹੋਇਆ ਕਰਦੀ ਹੈ, ਜੋ ਸੱਚਾ ਇਸ਼ਟ ਹੈ । ਉਹ ਵਟਾਂਦਰਾ ਦੇਣ ਵਿਚ ਵੀ ਸਭ ਤੋਂ ਚੰਗਾ ਹੈ, ਅਰਥਾਤ (ਚੰਗੇ) ਸਿੱਟੇ (ਕੱਢਣ) ਦੇ ਲਿਹਾਜ਼ ਨਾਲ ਵੀ ਸਭ ਤੋਂ ਚੰਗਾ ਹੈ ।੪੫। (ਰਕੂਅ ੫)

---

[1]ਇਹ ਇਸਲਾਮ ਬਾਰੇ ਪੇਸ਼ਗੋਈ ਹੈ ਕਿ ਪਰਗਟ ਤੌਰ ਤੇ ਨਿਰਬਲ ਦਿਸਦਾ ਹੋਇਆ ਵੀ ਇਸਲਾਮ ਇਕ ਦਿਨ ਵੱਡੀ ਸ਼ਾਨ ਪ੍ਰਾਪਤ ਕਰ ਲਏਗਾ ਅਤੇ ਈਸਾਈ ਤੇ ਮੂਸਾਈ ਜਾਤੀ ਦਾ ਬਾਗ਼ ਅਰਸ਼ੀ ਅੱਗ ਨਾਲ ਨਸ਼ਟ ਹੋ ਜਾਏਗਾ ।

[2]ਇਸ ਥਾਂ ਪਾਣੀ ਦੇ ਸੁਕ ਜਾਣ ਦਾ ਭਾਵ ਅਕਾਸ਼ ਬਾਣੀ ਦਾ ਦਰਵਾਜ਼ਾ ਬੰਦ ਹੋ ਜਾਣਾ ਹੈ ।

وَاضْرِبْ لَهُمْ مَّثَلَ الْحَيٰوةِ الدُّنْيَا كَمَآءٍ اَنْزَلْنٰهُ مِنَ السَّمَآءِ فَاخْتَلَطَ بِهٖ نَبَاتُ الْاَرْضِ فَاَصْبَحَ هَشِيْمًا تَذْرُوْهُ الرِّيٰحُ ۗ وَكَانَ اللّٰهُ عَلٰى كُلِّ شَيْءٍ مُّقْتَدِرًا ﴿۴۶﴾

ਅਤੇ ਤੂੰ ਓਹਨਾਂ ਦੇ ਸਾਹਮਣੇ ਇਸ ਮਾਤਲੋਕ ਦੇ ਜੀਵਨ ਦਾ ਹਾਲ ਵੀ ਵਿਸਥਾਰ ਨਾਲ ਵਰਣਨ ਕਰ (ਕਿ ਉਹ) ਉਸ ਪਾਣੀ ਵਾਂਗ (ਹੈ), ਜਿਸ ਨੂੰ ਅਸੀਂ ਬੱਦਲਾਂ ਤੋਂ ਵਰ੍ਹਾਉਂਦੇ ਹਾਂ । ਫੇਰ ਉਸ ਵਿਚ ਧਰਤੀ ਦੀ ਹਰਿਆਵਲ ਮਿਲ ਜਾਂਦੀ ਹੈ । ਸੋ (ਓੜਕ) ਉਹ (ਫੱਕ ਦਾ) ਚੂਰਾ ਬਣ ਜਾਂਦੀ ਹੈ; ਜਿਸ ਨੂੰ ਹਵਾਵਾਂ (ਇਧਰ ਓਧਰ) ਉਡਾਉਂਦੀਆਂ (ਫਿਰਦੀਆਂ) ਹਨ ਅਤੇ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੪੬।

اَلْمَالُ وَالْبَنُوْنَ زِيْنَةُ الْحَيٰوةِ الدُّنْيَا ۚ وَالْبٰقِيٰتُ الصّٰلِحٰتُ خَيْرٌ عِنْدَ رَبِّكَ ثَوَابًا وَّخَيْرٌ اَمَلًا ﴿۴۷﴾

ਧਨ ਤੇ ਸੰਤਾਨ ਇਸ ਲੋਕ ਦੀ ਸਜ ਧਜ ਹਨ ਅਤੇ ਬਾਕੀ ਰਹਿਣ ਵਾਲੇ ਸ਼ੁਭ (ਤੇ ਯਥਾਯੋਗ) ਕਰਮ ਹੀ (ਜੋ ਏਹਨਾਂ ਚੀਜ਼ਾਂ ਤੋਂ ਲਏ ਜਾਣ) ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਨਜ਼ਦੀਕ ਵਟਾਂਦਰੇ ਦੇ ਲਿਹਾਜ਼ ਨਾਲ ਵੀ ਚੰਗੇ ਹਨ ਤੇ ਆਸ ਦੇ ਲਿਹਾਜ਼ ਨਾਲ (ਵੀ) ਚੰਗੇ ਹਨ ।੪੭।

وَيَوْمَ نُسَيِّرُ الْجِبَالَ وَتَرَى الْاَرْضَ بَارِزَةً ۙ وَّحَشَرْنٰهُمْ فَلَمْ نُغَادِرْ مِنْهُمْ اَحَدًا ﴿۴۸﴾

ਅਤੇ (ਉਸ ਦਿਨ ਵੀ ਓਹਨਾਂ ਦੇ ਸਿੱਟੇ ਚੰਗੇ ਨਿਕਲਣਗੇ), ਜਦ ਕਿ ਅਸੀਂ ਓਹਨਾਂ ਪਹਾੜਾਂ ਨੂੰ (ਆਪੋ ਆਪਣੀ ਥਾਂ ਤੋਂ) ਹਿਲਾ ਦਿਆਂਗੇ ਅਤੇ ਤੂੰ ਇਸ ਧਰਤੀ ਦੇ ਸਾਰੇ ਵਸਨੀਕਾਂ ਨੂੰ (ਇਕ ਦੂਜੇ ਦੇ ਟਾਕਰੇ ਤੇ ਜੰਗ ਕਰਨ ਲਈ) ਨਿਕਲਦਾ ਹੋਇਆ ਵੇਖੇਂਗਾ ਅਤੇ ਅਸੀਂ ਓਹਨਾਂ (ਸਾਰਿਆਂ) ਨੂੰ ਹੀ ਇਕੱਤਰ[1] ਕਰਾਂਗੇ, ਅਰਥਾਤ ਓਹਨਾਂ ਵਿੱਚੋਂ ਕਿਸੇ ਇਕ ਨੂੰ (ਵੀ ਬਾਕੀ) ਨਹੀਂ ਛੱਡਾਂਗੇ ।੪੮।

وَعُرِضُوْا عَلٰى رَبِّكَ صَفًّا ۗ لَقَدْ جِئْتُمُوْنَا كَمَا خَلَقْنٰكُمْ

ਅਤੇ ਓਹ ਪਾਲਾਂ ਬੰਨ੍ਹ ਕੇ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪੇਸ਼ ਕੀਤੇ ਜਾਣਗੇ, ਅਰਥਾਤ ਓਹਨਾਂ ਨੂੰ ਇਹ ਕਿਹਾ ਜਾਏਗਾ (ਕਿ) ਵੇਖ ਲਓ

[1]ਅਰਥਾਤ—ਇਕ ਰਣਭੂਮੀ ਵਿਚ । ਜਾਂ ਦੂਜੇ ਅੱਖਰਾਂ ਵਿਚ ਇਹ ਕਿ ਉਸ ਸਮੇਂ ਸਾਰੀਆਂ ਜਾਤੀਆਂ ਆਪਸ ਵਿਚ ਸੰਧੀ-ਪੱਤਰ ਕਰ ਕੇ ਇਕ ਵੱਡੀ ਆਲਮਗੀਰ ਜੰਗ ਵਾਸਤੇ ਤਿਆਰ ਹੋ ਜਾਣਗੀਆਂ ।

اَوَّلَ مَرَّةٍۭ بَلْ زَعَمْتُمْ اَلَّنْ نَّجْعَلَ لَكُمْ مَّوْعِدًا ﴿٤٨﴾

ਕਿ ਤੁਸੀਂ (ਇਸੇ ਤਰ੍ਹਾਂ ਨਿਰਬਲ ਹੋਣ ਦੀ ਹਾਲਤ ਵਿਚ ਹੀ) ਸਾਡੀ ਹਜ਼ੂਰੀ ਆ ਗਏ ਹੋ. (ਜਿਸ ਹਾਲਤ ਵਿਚ ਕਿ) ਅਸੀਂ ਤੁਹਾਨੂੰ ਪਹਿਲੀ ਵਾਰ ਸਾਜਿਆ ਸੀ (ਅਤੇ ਤੁਸੀਂ ਇਹ ਆਸ ਨਹੀਂ ਰੱਖਦੇ ਸੀ); ਸਗੋਂ ਤੁਹਾਡਾ ਇਹ ਦਾਅਵਾ ਸੀ ਕਿ ਅਸੀਂ ਤੁਹਾਡੇ ਲਈ ਕੋਈ ਬਚਨ (ਪੂਰਾ ਹੋਣ ਦਾ ਸਮਾਂ) ਨੀਅਤ ਨਹੀਂ ਕਰਾਂਗੇ ।੪੯।

وَوُضِعَ الْكِتٰبُ فَتَرَى الْمُجْرِمِيْنَ مُشْفِقِيْنَ مِمَّا
فِيْهِ وَيَقُوْلُوْنَ يٰوَيْلَتَنَا مَالِ هٰذَا الْكِتٰبِ لَا يُغَادِرُ
صَغِيْرَةً وَّلَا كَبِيْرَةً اِلَّآ اَحْصٰىهَا ۚ وَوَجَدُوْا مَا
عَمِلُوْا حَاضِرًا ۗ وَلَا يَظْلِمُ رَبُّكَ اَحَدًا ﴿٥٠﴾ ع

ਅਤੇ (ਓਹਨਾਂ ਦੇ ਕਰਣੀਨਾਮੇ ਦੀ) ਵਹੀ (ਓਹਨਾਂ ਦੇ ਅੱਗੇ) ਰੱਖ ਦਿੱਤੀ ਜਾਏਗੀ। ਸੋ (ਹੇ ਸ੍ਰੋਤੇ!) ਏਹਨਾਂ ਅਪਰਾਧੀਆਂ ਨੂੰ ਉਸ ਕਰ ਕੇ ਜੋ ਉਸ ਵਿਚ (ਲਿਖਿਆ) ਹੋਵੇਗਾ, ਡਰਦੇ ਵੇਖੇਂਗਾ ਅਤੇ (ਉਸ ਸਮੇਂ) ਉਹ ਇਹ ਕਹਿਣਗੇ ਕਿ (ਸ਼ੋਕ), ਸਾਡੀ ਤਬਾਹੀ (ਸਾਡੇ ਸਾਹਮਣੇ ਖੜੀ ਹੈ)। ਇਸ ਵਹੀ ਨੂੰ ਕੀ (ਹੋਇਆ) ਹੈ (ਕਿ) ਇਸ ਵਿਚ ਹਰੇਕ ਛੋਟੀ ਵੱਡੀ ਗੱਲ ਲਿਖੀ ਹੋਈ ਮੌਜੂਦ ਹੈ। ਜੋ ਕੁਝ ਓਹਨਾਂ ਨੇ ਕਮਾਇਆ ਹੋਵੇਗਾ, ਉਸ ਨੂੰ ਓਹ ਆਪਣੇ ਸਾਹਮਣੇ ਹਾਜ਼ਰ ਵੇਖਣਗੇ ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਕਿਸੇ ਤੇ ਜ਼ੁਲਮ ਨਹੀਂ ਕਰਦਾ ।੫੦। (ਰਕੂਅ ੬)

وَاِذْ قُلْنَا لِلْمَلٰٓئِكَةِ اسْجُدُوْا لِاٰدَمَ فَسَجَدُوْٓا اِلَّآ
اِبْلِيْسَ ؕ كَانَ مِنَ الْجِنِّ فَفَسَقَ عَنْ اَمْرِ رَبِّهٖ ؕ

ਅਤੇ (ਉਹ ਸਮਾਂ ਵੀ ਯਾਦ ਕਰੋ ਜਦ ਕਿ) ਅਸੀਂ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ ਤੁਸੀਂ ਸਾਰੇ ਹੀ "ਆਦਮ" ਦੇ ਨਾਲ (ਰਲ ਕੇ) ਮੱਥਾ ਟੇਕੋ। ਇਸ ਤੇ ਓਹਨਾਂ (ਸਾਰਿਆਂ ਨੇ ਹੀ ਇਸ ਹੁਕਮ ਅਨੁਸਾਰ ਉਸ ਦੇ ਨਾਲ ਰਲ ਕੇ) ਮੱਥਾ ਟੇਕ ਦਿੱਤਾ ਸੀ, ਪਰ "ਇਬਲੀਸ" ਨੇ (ਨਹੀਂ ਟੇਕਿਆ ਸੀ)। ਉਹ ਜਿੰਨਾਂ ਵਿੱਚੋਂ ਸੀ[1]। ਸੋ ਉਸ ਨੇ (ਆਪਣੇ ਸੁਭਾਉ ਅਨੁਸਾਰ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਦੀ ਅਵੱਗਿਆ ਕੀਤੀ ਸੀ।

[1]ਅਰਥਾਤ—ਧਨਾਢ ਤੇ ਸ਼ਰਾਰਤੀ ਲੋਕਾਂ ਵਿੱਚੋਂ ਸੀ। ਵਿਸਥਾਰ ਲਈ ਵੇਖੋ ਸੂਰਤ ਅਲ-ਅਨਾਮ ਦੀ ਆਇਤ ੧੨੯ ਦੀ ਟੂਕ।

اَفَتَتَّخِذُوْنَهٗ وَ ذُرِّيَّتَهٗۤ اَوْلِيَآءَ مِنْ دُوْنِيْ وَهُمْ لَكُمْ عَدُوٌّ ؕ بِئْسَ لِلظّٰلِمِيْنَ بَدَلًا ﴿۵۱﴾

(ਹੇ ਮੇਰੇ ਬੰਦਿਓ !) ਕੀ ਤੁਸੀਂ ਮੇਰਾ ਤਿਆਗ ਕਰ ਕੇ ਉਸ (ਸ਼ੈਤਾਨ) ਨੂੰ ਤੇ ਉਸ ਦੀ ਸੰਤਾਨ ਨੂੰ (ਆਪਣਾ) ਮਿੱਤਰ ਬਣਾਉਂਦੇ ਹੋ; ਹਾਲਾਂਕਿ ਓਹ ਤੁਹਾਡੇ ਵੈਰੀ ਹਨ। ਉਹ (ਸ਼ੈਤਾਨ) ਜ਼ਾਲਮਾਂ ਲਈ ਬਹੁਤ ਹੀ ਭੈੜਾ ਵਟਾਂਦਰਾ ਸਿਧ ਹੋਇਆ ਹੈ ।੫੧।

مَاۤ اَشْهَدْتُّهُمْ خَلْقَ السَّمٰوٰتِ وَالْاَرْضِ وَلَا خَلْقَ اَنْفُسِهِمْ ۪ وَمَا كُنْتُ مُتَّخِذَ الْمُضِلِّيْنَ عَضُدًا ﴿۵۲﴾

ਮੈਂ ਓਹਨਾਂ ਨੂੰ ਨਾ ਤਾਂ ਸਾਰੇ ਅਕਾਸ਼ਾਂ ਤੇ ਪਤਾਲਾਂ (ਦੀ ਰਚਨਾ) ਸਮੇਂ ਹਾਜ਼ਰ ਕੀਤਾ ਸੀ ਤੇ ਨਾ ਓਹਨਾਂ ਦੀਆਂ (ਆਪਣੀਆਂ)ਜਿੰਦਾਂ ਨੂੰ ਸਾਜਣ ਸਮੇਂ ਹੀ, ਅਰਥਾਤ ਨਾ ਹੀ ਮੈਂ ਕੁਰਾਹੇ ਪਾਉਣ ਵਾਲਿਆਂ ਨੂੰ (ਆਪਣਾ) ਸਹਾਇਕ ਬਣਾ ਸਕਦਾ ਸੀ ।੫੨।

وَيَوْمَ يَقُوْلُ نَادُوْا شُرَكَآءِيَ الَّذِيْنَ زَعَمْتُمْ فَدَعَوْهُمْ فَلَمْ يَسْتَجِيْبُوْا لَهُمْ وَجَعَلْنَا بَيْنَهُمْ مَّوْبِقًا ﴿۵۳﴾

ਅਤੇ (ਉਹ ਸਮਾਂ ਵੀ ਯਾਦ ਕਰੋ ਜਦ ਕਿ) ਉਹ (ਪ੍ਰਭੂ ਮੁਸ਼ਰਿਕਾਂ ਨੂੰ ਇਹ ਕਹੇਗਾ ਕਿ) ਹੁਣ ਤੁਸੀਂ ਮੇਰੇ (ਓਹਨਾਂ) ਸ਼ਰੀਕਾਂ ਨੂੰ ਸੱਦੋ, ਜਿਨ੍ਹਾਂ ਦੇ (ਸ਼ਰੀਕ ਹੋਣ) ਬਾਰੇ ਤੁਸੀਂ ਵੱਡੇ ਦਾਅਵੇਦਾਰ ਸੀ। ਇਸ ਤੇ ਓਹ ਓਹਨਾਂ ਨੂੰ ਸੱਦਣ ਦਾ ਜਤਨ ਕਰਨਗੇ, ਪਰ ਓਹ ਓਹਨਾਂ ਨੂੰ (ਕੋਈ) ਉੱਤਰ ਨਹੀਂ ਦੇਣਗੇ, ਅਰਥਾਤ ਓਹਨਾਂ ਦੇ ਤੇ ਓਹਨਾਂ ਦੇ (ਆਪੇ ਘੜੇ ਸ਼ਰੀਕਾਂ ਦੇ) ਵਿਚਾਲੇ ਅਸੀਂ ਇਕ ਓਟ ਬਣਾ ਦਿਆਂਗੇ ।੫੩।

وَرَاَ الْمُجْرِمُوْنَ النَّارَ فَظَنُّوْۤا اَنَّهُمْ مُّوَاقِعُوْهَا وَلَمْ يَجِدُوْا عَنْهَا مَصْرِفًا ﴿۵۴﴾ ع ١٩

ਅਤੇ ਸਾਰੇ ਅਪਰਾਧੀ ਉਸ ਅਗਨ-ਕੁੰਡ ਨੂੰ ਵੇਖਣਗੇ ਤੇ ਇਹ ਸਮਝ ਜਾਣਗੇ ਕਿ ਓਹ ਇਸ ਵਿਚ ਸੁੱਟੇ ਜਾਣਗੇ। ਓਹਨਾਂ ਨੂੰ ਉਸ ਤੋਂ ਪਿੱਛੇ ਹਟਣ ਦਾ ਕੋਈ ਰਾਹ ਨਹੀਂ ਲੱਭੇਗਾ ।੫੪। (ਰਕੂਅ ੭)

وَلَقَدْ صَرَّفْنَا فِيْ هٰذَا الْقُرْاٰنِ لِلنَّاسِ مِنْ كُلِّ مَثَلٍ ؕ وَكَانَ الْاِنْسَانُ اَكْثَرَ شَيْءٍ جَدَلًا ﴿۵۵﴾

ਅਤੇ ਅਸੀਂ ਇਸ ਕੁਰਾਨ ਵਿਚ ਹਰੇਕ (ਜ਼ਰੂਰੀ) ਗੱਲ ਨੂੰ ਅੱਡ ਅੱਡ ਢੰਗਾਂ ਨਾਲ ਵਰਣਨ ਕਰ ਦਿੱਤਾ ਹੈ ਅਤੇ (ਅਸੀਂ **ਅਜਿਹਾ** ਕਿਉਂ ਨਾ ਕਰਦੇ ਕਿ) ਮਨੁੱਖ ਸਭ ਤੋਂ ਵਧ ਕੇ ਝਗੜਾਲੂ ਹੈ ।੫੫।

وَمَا مَنَعَ النَّاسَ اَنْ يُّؤْمِنُوْٓا اِذْ جَآءَهُمُ الْهُدٰى وَيَسْتَغْفِرُوْا رَبَّهُمْ اِلَّآ اَنْ تَاْتِيَهُمْ سُنَّةُ الْاَوَّلِيْنَ اَوْ يَاْتِيَهُمُ الْعَذَابُ قُبُلًا ﴿٥٥﴾

ਅਤੇ ਓਹਨਾਂ ਲੋਕਾਂ ਨੂੰ ਜਦ ਓਹਨਾਂ ਵਲ ਸੁਮਾਰਗ ਆਇਆ ਸੀ, ਤਾਂ ਓਹਨਾਂ ਨੂੰ (ਇਸ ਤੇ) ਸ਼ਰਧਾ ਧਾਰਨ ਕਰਨੋਂ ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਬਖ਼ਸ਼ਿਸ਼ ਮੰਗਣੋਂ ਕੇਵਲ ਇਸ ਗੱਲ ਨੇ ਰੋਕ ਦਿੱਤਾ ਸੀ ਕਿ ਪਹਿਲੇ ਲੋਕਾਂ ਜਿਹੀ ਹਾਲਤ ਏਹਨਾਂ ਉੱਤੇ (ਵੀ) ਆਏ, ਜਾਂ ਫੇਰ ਕਸ਼ਟ ਓਹਨਾਂ ਦੇ ਸਾਮ੍ਹਣੇ ਆ ਕੇ ਖੜਾ ਹੋ ਜਾਏ ।੫੬।

وَمَا نُرْسِلُ الْمُرْسَلِيْنَ اِلَّا مُبَشِّرِيْنَ وَمُنْذِرِيْنَ وَيُجَادِلُ الَّذِيْنَ كَفَرُوْا بِالْبَاطِلِ لِيُدْحِضُوْا بِهِ الْحَقَّ وَاتَّخَذُوْٓا اٰيٰتِيْ وَمَآ اُنْذِرُوْا هُزُوًا ﴿٥٦﴾

ਅਤੇ ਅਸੀਂ ਆਪਣੇ ਰਸੂਲਾਂ ਨੂੰ ਕੇਵਲ ਖ਼ੁਸ਼ਖ਼ਬਰੀ ਦੇਣ ਵਾਲਾ ਤੇ (ਕਸ਼ਟ ਦੇ ਆਉਣ ਤੋਂ) ਡਰਾਉਣ ਵਾਲਾ ਬਣਾ ਕੇ (ਹੀ) ਭੇਜਿਆ ਕਰਦੇ ਹਾਂ ਅਤੇ ਜੋ ਲੋਕ ਇਨਕਾਰ ਕਰਦੇ ਹਨ, ਓਹ ਕੂੜ ਦੁਆਰਾ ਇਸ ਲਈ ਝਗੜਦੇ ਹਨ ਕਿ ਉਸ ਰਾਹੀਂ ਸੱਚ ਨੂੰ ਮਿਟਾ ਸਕਣ । ਓਹਨਾਂ ਨੇ ਮੇਰੇ ਚਮਤਕਾਰਾਂ ਨੂੰ (ਤੇ) ਮੇਰੇ ਡਰ ਨੂੰ ਹਾਸੇ-ਮਖ਼ੌਲ ਦਾ ਨਿਸ਼ਾਨਾ ਬਣਾ ਲਿਆ ਹੈ ।੫੭।

وَمَنْ اَظْلَمُ مِمَّنْ ذُكِّرَ بِاٰيٰتِ رَبِّهٖ فَاَعْرَضَ عَنْهَا وَنَسِيَ مَا قَدَّمَتْ يَدٰهُ اِنَّا جَعَلْنَا عَلٰى قُلُوْبِهِمْ اَكِنَّةً اَنْ يَّفْقَهُوْهُ وَفِيْٓ اٰذَانِهِمْ وَقْرًا وَاِنْ تَدْعُهُمْ اِلَى الْهُدٰى فَلَنْ يَّهْتَدُوْٓا اِذًا اَبَدًا ﴿٥٧﴾

ਅਤੇ ਉਸ ਪ੍ਰਾਣੀ ਤੋਂ ਵੱਡਾ ਜ਼ਾਲਮ ਹੋਰ ਕਿਹੜਾ (ਹੋ ਸਕਦਾ) ਹੈ, ਜਿਸ ਨੂੰ ਉਸ ਦੇ ਸਾਜਨਹਾਰ ਤੇ ਪਾਲਨਹਾਰ ਦੇ ਚਮਤਕਾਰਾਂ ਰਾਹੀਂ ਸਮਝਾਇਆ ਜਾਏ, (ਪਰ) ਫੇਰ ਵੀ ਉਹ ਉਸ ਤੋਂ ਬੇਮੁਖ ਹੋ ਜਾਏ? ਅਰਥਾਤ ਜੋ ਕੁਝ ਉਹ ਆਪਣੇ ਹੱਥੀਂ (ਕਮਾਈ ਕਰਕੇ) ਅੱਗੇ ਭੇਜਦਾ ਹੈ, ਉਸ ਨੂੰ ਭੁਲਾ ਦੇਵੇ । ਅਜੇਹੇ ਲੋਕਾਂ ਦੇ ਦਿਲਾਂ ਉੱਤੇ ਅਸੀਂ ਕਈ ਕਿਸਮ ਦੇ ਪਰਦੇ ਪਾ ਦਿੱਤੇ ਹਨ; ਤਾਂ ਜੁ ਓਹ ਉਸ ਨੂੰ ਸਮਝ ਨਾ ਸਕਣ [1] ਤੇ ਓਹਨਾਂ ਦੇ ਕੰਨਾਂ ਅੱਗੇ ਝੱਪੇ (ਲਾ ਦਿੱਤੇ) ਹਨ; ਜੇ ਤੂੰ ਓਹਨਾਂ ਨੂੰ ਸੁਮਾਰਗ ਵਲ ਸੱਦਦਾ ਹੈਂ ਤਾਂ (ਓਹ ਤੇਰੇ ਨਾਲ ਇੰਨੀ ਈਰਖਾ ਕਰਦੇ ਹਨ ਕਿ) ਓਹ ਇਸ ਸੂਰਤ ਵਿਚ ਸੁਮਾਰਗ ਨੂੰ (ਵੀ) ਪਰਵਾਣ ਕਰਨ ਲਈ ਤਿਆਰ ਨਹੀਂ ਹੋਣਗੇ ।੫੮।

[1]ਵੇਖੋ ਸੂਰਤ ਬਨੀ ਇਸਰਾਈਲ ਦੀ ਆਇਤ ੪੭ ਦੀ ਟੂਕ ।

وَرَبُّكَ الْغَفُوْرُ ذُو الرَّحْمَةِ ۭ لَوْ يُؤَاخِذُهُمْ بِمَا كَسَبُوْا لَعَجَّلَ لَهُمُ الْعَذَابَ ۭ بَلْ لَّهُمْ مَّوْعِدٌ لَّنْ يَّجِدُوْا مِنْ دُوْنِهٖ مَوْىِٕلًا ۝٥٨

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ । ਜੇ ਉਹ ਓਹਨਾਂ ਨੂੰ ਓਹਨਾਂ ਦੇ ਕੁਕਰਮਾਂ ਸਦਕਾ ਨਸ਼ਟ ਕਰਨਾ ਚਾਹੁੰਦਾ, ਤਾਂ ਓਹਨਾਂ ਉੱਤੇ ਝਟ ਹੀ ਕਸ਼ਟ ਭੇਜ ਦਿੰਦਾ, (ਪਰ ਉਹ ਅਜਿਹਾ ਨਹੀਂ ਕਰਦਾ); ਸਗੋਂ ਓਹਨਾਂ ਵਾਸਤੇ ਇਕ ਮਿਆਦ ਨੀਅਤ ਕਰ ਦਿੰਦਾ ਹੈ, ਜਿਸ ਤੋਂ ਉਰੇ, (ਅਰਥਾਤ ਕਸ਼ਟ ਭੁਗਤਣ ਤੋਂ ਪਹਿਲਾਂ) ਓਹਨਾਂ ਨੂੰ ਬਚਾਉ ਦਾ ਕੋਈ ਟਿਕਾਣਾ ਨਹੀਂ ਮਿਲ ਸਕੇਗਾ ।੫੯।

وَتِلْكَ الْقُرٰٓى اَهْلَكْنٰهُمْ لَمَّا ظَلَمُوْا وَجَعَلْنَا لِمَهْلِكِهِمْ مَّوْعِدًا ۝٥٩ ع

ਅਤੇ ਓਹ ਨਗਰੀਆਂ—ਜਿਨ੍ਹਾਂ ਨੂੰ ਅਸੀਂ ਓਹਨਾਂ ਦੇ ਜ਼ੁਲਮ ਕਰ ਕੇ ਨਸ਼ਟ ਕਰ ਦਿੱਤਾ ਹੈ—(ਓਹਨਾਂ ਲਈ ਸਬਕ ਦਾ ਕਾਰਣ ਬਣ ਸਕਦੀਆਂ ਸਨ ।) ਅਸੀਂ ਓਹਨਾਂ ਦੇ ਨਸ਼ਟ ਹੋਣ ਵਾਸਤੇ ਪਹਿਲਾਂ ਤੋਂ ਹੀ ਇਕ ਮਿਆਦ ਨੀਅਤ ਕੀਤੀ ਹੋਈ ਸੀ । (ਤਾਂ ਜੁ ਓਹ ਚਾਹੁਣ, ਤਾਂ ਪਸਚਾਤਾਪ ਕਰ ਸਕਣ) ।੬੦।

(ਰਕੂਅ ੮)

وَاِذْ قَالَ مُوْسٰى لِفَتٰىهُ لَآ اَبْرَحُ حَتّٰٓى اَبْلُغَ مَجْمَعَ الْبَحْرَيْنِ اَوْ اَمْضِيَ حُقُبًا ۝٦٠

ਅਤੇ (ਉਹ ਸਮਾਂ ਵੀ ਚੇਤੇ ਕਰੋ, ਜਦ ਕਿ) "ਮੂਸਾ" ਨੇ ਆਪਣੇ ਗੱਭਰੂ[1] (ਸਾਥੀ) ਨੂੰ ਇਹ ਕਿਹਾ ਸੀ (ਕਿ) ਮੈਂ (ਜਿਸ ਮਾਰਗ ਉੱਤੇ ਚਲ ਰਿਹਾ ਹਾਂ, ਉਸੇ ਉੱਤੇ ਦ੍ਰਿੜ੍ਹ ਰਹਿਣ ਤੋਂ) ਨਹੀਂ ਟਲਾਂਗਾ; ਇੱਥੋਂ ਤਕ ਕਿ ਏਹਨਾਂ ਦੋਹਾਂ ਸਮੁੰਦਰਾਂ[2] ਦੇ ਆਪਸ ਵਿਚ ਮਿਲਣ ਦੇ ਟਿਕਾਣੇ ਤੇ ਨਾ ਪੁੱਜ ਜਾਵਾਂ । ਜਾਂ ਸਦੀਆਂ ਤਕ (ਅੱਗੇ ਹੀ ਅੱਗੇ) ਤੁਰਿਆ ਜਾਵਾਂ ।੬੧।

---

[1]ਇਸ ਗੱਭਰੂ ਸਾਥੀ ਦਾ ਭਾਵ ਹਜ਼ਰਤ "ਈਸਾ" ਜੀ ਹਨ, ਜੋ ਮੂਸਵੀ ਸਫ਼ਰ ਦੇ ਭਾਈਵਾਲ ਸਨ ।

[2]ਇਸ ਥਾਂ ਉਸ ਸਮੇਂ ਵਲ ਇਸ਼ਾਰਾ ਕੀਤਾ ਗਿਆ ਹੈ, ਜਦ ਕਿ ਹਜ਼ਰਤ "ਮੂਸਾ" ਜੀ ਦਾ ਜੁਗ ਸਮਾਪਤ ਹੋ ਗਿਆ ਸੀ ਤੇ ਹਜ਼ਰਤ "ਮੁਹੰਮਦ" ਸਾਹਿਬ ਦਾ ਜੁਗ ਅਰੰਭ ਹੋ ਗਿਆ ਸੀ । ਬੇਸ਼ੱਕ ਵਿਚਾਲੇ ਹਜ਼ਰਤ "ਈਸਾ" ਜੀ ਆਏ ਸਨ, ਪਰ ਉਹ "ਮੂਸਾ" ਜੀ ਦੀ ਸ਼ਰੀਅਤ ਦੇ ਹੀ ਅਧੀਨ ਸਨ ।

فَلَمَّا بَلَغَا مَجْمَعَ بَيْنِهِمَا نَسِيَا حُوتَهُمَا فَاتَّخَذَ سَبِيلَهُ فِي الْبَحْرِ سَرَبًا ﴿٦٢﴾

ਸੋ ਜਦ ਓਹ (ਦੋਵੇਂ) ਓਹਨਾਂ (ਦੋਹਾਂ ਸਮੁੰਦਰਾਂ ਦੇ[1]) ਪਰਸਪਰ ਮਿਲਣ ਦੇ ਟਿਕਾਣੇ ਤੇ,(ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਦੇ ਸਮੇਂ ਦੇ ਲਾਗੇ) ਪੁੱਜੇ ਸਨ, ਤਾਂ ਉਹ ਆਪਣੀ ਮੱਛੀ[2] ਉੱਥੇ ਭੁਲ ਗਏ ਸਨ, ਜਿਸ ਤੇ ਉਹ (ਮੱਛੀ) ਛੇਤੀ ਨਾਲ ਨੱਸ ਕੇ ਸਮੁੰਦਰ ਵਿਚ ਆਪਣੇ ਰਾਹੇ ਪੈ ਗਈ ਸੀ।੬੨।

فَلَمَّا جَاوَزَا قَالَ لِفَتٰىهُ اٰتِنَا غَدَآءَنَا لَقَدْ لَقِيْنَا مِنْ سَفَرِنَا هٰذَا نَصَبًا ﴿٦٣﴾

ਫੇਰ ਜਦ ਓਹ (ਉਸ ਥਾਂ ਤੋਂ) ਅੱਗੇ ਨਿਕਲ[3] ਗਏ ਸਨ, ਤਾਂ ਉਸ (ਮੂਸਾ) ਨੇ ਆਪਣੇ ਗੱਭਰੂ (ਸਾਥੀ) ਨੂੰ ਇਹ ਕਿਹਾ ਸੀ (ਕਿ) ਸਾਡਾ ਸਵੇਰ ਦਾ ਖਾਣਾ ਸਾਨੂੰ ਦਿਓ। ਬੇਸ਼ੱਕ ਅਸੀਂ ਆਪਣੇ ਇਸ ਸਫ਼ਰ ਦੇ ਕਾਰਣ ਥੱਕ ਗਏ ਹਾਂ।੬੩।

قَالَ اَرَءَيْتَ اِذْ اَوَيْنَآ اِلَى الصَّخْرَةِ فَاِنِّيْ نَسِيْتُ الْحُوْتَ وَمَآ اَنْسٰنِيْهُ اِلَّا الشَّيْطٰنُ اَنْ اَذْكُرَهٗ وَاتَّخَذَ سَبِيْلَهٗ فِي الْبَحْرِ عَجَبًا ﴿٦٤﴾

ਉਸ ਨੇ ਇਹ ਕਿਹਾ ਸੀ (ਕਿ) ਦੱਸੋ। (ਹੁਣ ਕੀ ਕਰੀਏ ?) ਜਦ ਕਿ ਅਸੀਂ (ਸਾਹ ਲੈਣ ਲਈ) ਇਕ ਚਟਾਨ[4] ਲਾਗੇ ਠਹਿਰੇ ਸੀ, ਤਾਂ ਮੈਨੂੰ ਮੱਛੀ ਦਾ ਚੇਤਾ ਹੀ ਭੁੱਲ ਗਿਆ ਸੀ, ਅਰਥਾਤ ਮੈਨੂੰ ਇਹ (ਗੱਲ) "ਸ਼ੈਤਾਨ" ਤੋਂ ਛੁੱਟ ਕਿਸੇ ਨੇ ਵੀ ਨਹੀਂ ਭੁਲਾਈ ਸੀ ਅਤੇ ਉਹ ਮੱਛੀ ਅਜੀਬ ਢੰਗ ਨਾਲ ਸਮੁੰਦਰ ਵਿਚ ਆਪਣੇ ਰਾਹੇ ਪੈ ਗਈ ਸੀ।੬੪।

---

[1]ਅਰਥਾਤ—ਜਦ ਮੂਸਵੀ "ਮਸੀਹ" ਦਾ ਜੁਗ ਹਜ਼ਰਤ "ਮੁਹੰਮਦ" ਸਾਹਿਬ ਦੇ ਜੁਗ ਨੂੰ ਮਿਲਿਆ ਸੀ, ਤਾਂ ਮੂਸਾ ਤੇ "ਈਸਾ" ਦੀ ਜਾਤੀ ਨੇ ਆਪਣੇ ਧਰਮ ਅਸਥਾਨਾਂ ਦਾ ਅਸਲ ਮੂਲ-ਮੁੱਦਾ ਉੱਕਾ ਹੀ ਭੁਲਾ ਦਿੱਤਾ ਸੀ ਅਤੇ ਜਦ "ਈਸਾ" ਦੀ ਜਾਤੀ ਨੇ ਬੰਦਗੀ ਦਾ ਮੂਲ-ਮੁੱਦਾ ਭੁਲਾ ਦਿੱਤਾ ਸੀ, ਤਾਂ ਅਰਸ਼ੀ ਫ਼ਰਿਸ਼ਤਿਆਂ ਨੇ ਇਹ ਸਮਝ ਲਿਆ ਸੀ ਕਿ ਹੁਣ ਅੰਤਲੇ ਨਬੀ ਦਾ ਜੁਗ ਆ ਗਿਆ ਹੈ ਤੇ ਓਹ ਪ੍ਰਭੂ ਦੇ ਹੁਕਮ ਨਾਲ "ਮੁਹਮਦ" ਸਾਹਿਬ ਉੱਤੇ ਉਤਰਣ ਲਗ ਪਏ ਸਨ।

ਧਰਮ ਅਸਥਾਨਾਂ ਦਾ ਭਾਵ ਅਸੀਂ "ਹੂਤ" ਪਦ ਤੋਂ ਲਿਆ ਹੈ, ਜਿਸ ਨੂੰ ਸੁਪਨੇ ਵਿਚ ਵੇਖਿਆ ਜਾਏ, ਤਾਂ ਉਸ ਦਾ ਅਰਥ ਭਾਵ ਭਲੇ ਪੁਰਖਾਂ ਦਾ ਧਰਮ ਅਸਥਾਨ ਹੁੰਦਾ ਹੈ।

[2]ਮੱਛੀ "ਹੂਤ" ਦਾ ਅੱਖਰੀ ਅਰਥ ਹੈ, ਜਿਸ ਦੀ ਵਿਆਖਿਆ ਅਸੀਂ ਇਸ ਤੋਂ ਪਹਿਲਾਂ ਕਰ ਦਿੱਤੀ ਹੈ।

[3]ਇਹ ਹਜ਼ਰਤ "ਮੂਸਾ" ਜੀ ਦਾ ਮਿਅਰਾਜ ਹੈ, ਅਰਥਾਤ ਇਕ ਕਸ਼ਫ ਹੈ, ਜਿਸ ਵਿਚ ਓਹਨਾਂ ਨੇ ਆਪਣੇ ਉਤਰ-ਅਧਿਕਾਰੀ ਹੋਣ ਵਾਲੇ "ਮਸੀਹ" ਨੂੰ ਵੇਖਿਆ ਸੀ ਅਤੇ ਆਪਣੀ ਥਾਂ ਲੈਣ ਵਾਲੇ ਸ਼ਰੀਅਤ ਵਾਲੇ ਰਸੂਲ ਹਜ਼ਰਤ "ਮੁਹੰਮਦ" ਸਾਹਿਬ ਨੂੰ ਵੀ ਵੇਖਿਆ ਸੀ।

[4]ਅਰਥਾਤ—ਜਦ ਉੱਨਤੀ ਦੇ ਸਾਧਨ ਪ੍ਰਾਪਤ ਹੋਣ ਤੇ ਜਾਤੀ ਵਿਭਚਾਰ ਤੇ ਆਰਾਮ ਵਿਚ ਰੁੱਝ ਜਾਂਦੀ ਹੈ, ਤਾਂ ਧਰਮ ਅਸਥਾਨਾਂ ਦਾ ਅਸਲ ਮਨੋਰਥ ਵਿਸਾਰ ਜਾਂਦਾ ਹੈ।

قَالَ ذٰلِكَ مَا كُنَّا نَبْغِ ۖ فَارْتَدَّا عَلٰٓى اٰثَارِهِمَا قَصَصًا ۙ ٦٥

ਉਸ ਨੇ ਇਹ ਕਿਹਾ ਸੀ (ਕਿ) ਉਹੋ ਉਹ (ਟਿਕਾਣਾ) ਸੀ, ਜਿਸ ਦੀ ਅਸੀਂ ਢੂੰਡ ਕਰ ਰਹੇ ਸਾਂ। ਫੇਰ ਓਹ ਆਪਣੇ ਪੈਰਾਂ ਦੇ ਚਿੰਨ੍ਹ ਵੇਖਦੇ ਹੋਏ[1] ਵਾਪਸ ਮੁੜ ਗਏ ਸਨ।੬੫।

فَوَجَدَا عَبْدًا مِّنْ عِبَادِنَآ اٰتَيْنٰهُ رَحْمَةً مِّنْ عِنْدِنَا وَعَلَّمْنٰهُ مِنْ لَّدُنَّا عِلْمًا ٦٦

ਤਾਂ ਓਹਨਾਂ ਨੇ ਸਾਡੇ ਭਗਤ-ਜਨਾਂ ਵਿੱਚੋਂ ਇਕ ਭਗਤ-ਜਨ (ਉੱਥੇ) ਵੇਖਿਆ ਸੀ[2], ਜਿਸ ਨੂੰ ਅਸੀਂ ਆਪਣੀ ਹਜ਼ੂਰੀਓਂ ਮਿਹਰ (ਦੀ ਸੀਰਤ) ਬਖ਼ਸ਼ੀ ਹੋਈ ਸੀ ਤੇ ਆਪਣੇ ਦਰਬਾਰੋਂ (ਖ਼ਾਸ) ਗਿਆਨ ਵੀ ਦਿੱਤਾ ਹੋਇਆ ਸੀ।੬੬।

قَالَ لَهٗ مُوْسٰى هَلْ اَتَّبِعُكَ عَلٰٓى اَنْ تُعَلِّمَنِ مِمَّا عُلِّمْتَ رُشْدًا ٦٧

'ਮੂਸਾ' ਨੇ ਉਸ ਨੂੰ ਇਹ ਕਿਹਾ ਸੀ (ਕਿ) ਕੀ ਮੈਂ ਇਸ (ਮਨੋਰਥ) ਲਈ ਆਪ ਦੇ ਨਾਲ ਤੁਰ ਸਕਦਾ ਹਾਂ ਕਿ ਜੋ ਗਿਆਨ ਤੁਹਾਨੂੰ ਪ੍ਰਾਪਤ ਹੋਇਆ ਹੈ, ਉਸ ਵਿੱਚੋਂ ਮੈਂ ਵੀ ਕੁਝ (ਗਿਆਨ) ਸਿਖ ਸਕਾਂ ?।੬੭।

قَالَ اِنَّكَ لَنْ تَسْتَطِيْعَ مَعِيَ صَبْرًا ٦٨

ਉਸ ਨੇ ਇਹ ਕਿਹਾ ਸੀ (ਕਿ) ਤੂੰ ਮੇਰੇ ਨਾਲ ਰਹਿ ਕੇ ਕਦੇ ਵੀ ਸਬਰ ਨਹੀਂ ਕਰ ਸਕੇਂਗਾ।੬੮।

وَكَيْفَ تَصْبِرُ عَلٰى مَا لَمْ تُحِطْ بِهٖ خُبْرًا ٦٩

ਅਤੇ ਜਿਸ ਗੱਲ ਦਾ ਤੈਨੂੰ ਪਤਾ ਨਹੀਂ, ਉਸ ਤੇ ਤੂੰ ਸਬਰ ਕਰ (ਵੀ) ਨਹੀਂ ਸਕਦਾ।੬੯।

قَالَ سَتَجِدُنِيْٓ اِنْ شَآءَ اللّٰهُ صَابِرًا وَّلَآ اَعْصِيْ لَكَ اَمْرًا ٧٠

ਉਸ ਨੇ ਇਹ ਕਿਹਾ ਸੀ (ਕਿ) ਜੇ ਅੱਲਾਹ ਨੂੰ ਭਾਇਆ, ਤਾਂ ਆਪ ਮੈਨੂੰ ਸਬਰ ਕਰਨ ਵਾਲਾ ਹੀ ਵੇਖੋਗੇ, ਅਰਥਾਤ ਮੈਂ ਆਪ ਦੇ ਕਿਸੇ ਹੁਕਮ ਦੀ ਅਵੱਗਿਆ ਨਹੀਂ ਕਰਾਂਗਾ।੭੦।

قَالَ فَاِنِ اتَّبَعْتَنِيْ فَلَا تَسْـَٔلْنِيْ عَنْ شَيْءٍ حَتّٰٓى اُحْدِثَ لَكَ مِنْهُ ذِكْرًا ٧١

ਉਸ (ਰੱਬੀ-ਜੀਉੜੇ) ਨੇ ਇਹ ਕਿਹਾ ਸੀ (ਕਿ) ਚੰਗਾ ਜੇ ਤੂੰ ਮੇਰੇ ਨਾਲ ਜਾਣਾ ਚਾਹੁੰਦਾ ਹੈਂ, ਤਾਂ ਕਿਸੇ ਚੀਜ਼ ਬਾਰੇ ਜਦ ਤਕ ਕਿ ਮੈਂ ਆਪ ਤੈਨੂੰ ਨਾ ਦੱਸਾਂ, ਤੂੰ ਮੈਨੂੰ ਉਸ ਚੀਜ਼ ਬਾਰੇ ਕੁਝ ਨਾ ਪੁੱਛੀਂ।੭੧। (ਰਕੂਅ ੯)

---

[1]ਅਰਥਾਤ—ਅਜੇਹੀਆਂ ਪੇਸ਼ਗੋਈਆਂ ਪਿੱਛੇ ਛੱਡ ਦਿੱਤੀਆਂ ਸਨ, ਜੋ ਹਜ਼ਰਤ 'ਮੁਹੰਮਦ' ਸਾਹਿਬ ਦੇ ਪਰਗਟ ਹੋਣ ਤੇ ਘਟਦੀਆਂ ਸਨ; ਤਾਂ ਜੁ ਓਹਨਾਂ ਦੀ ਜਾਤੀ ਓਹਨਾਂ ਪੇਸ਼ਗੋਈਆਂ ਤੋਂ ਹੁਸ਼ਿਆਰ ਰਹੇ।

[2]ਇਸ ਦਾ ਭਾਵ ਹਜ਼ਰਤ 'ਮੁਹੰਮਦ' ਸਾਹਿਬ ਜੀ ਹਨ, ਜੋ 'ਮੂਸਾ' ਜੀ ਦੇ ਮਿਅਰਾਜ ਸਮੇਂ ਓਹਨਾਂ ਨੂੰ ਮਿਲੇ ਸਨ।

فَانْطَلَقَا ۫ حَتّٰىٓ اِذَا رَكِبَا فِي السَّفِيْنَةِ خَرَقَهَا ۭ قَالَ
اَخَرَقْتَهَا لِتُغْرِقَ اَهْلَهَا ۚ لَقَدْ جِئْتَ شَيْـًٔا اِمْرًا ﴿٧٢﴾

ਫੇਰ ਓਹ (ਦੋਵੇਂ ਉੱਥੋਂ) ਤੁਰ ਪਏ ਸਨ, ਇੱਥੋਂ ਤਕ ਕਿ ਜਦ ਓਹ ਇਕ ਬੇੜੀ ਤੇ ਸਵਾਰ ਹੋਏ ਸਨ, ਤਾਂ ਉਸ (ਰੱਬੀ-ਜੀਉੜੇ) ਨੇ ਉਸ (ਬੇੜੀ) ਵਿਚ ਛੇਕ ਕਰ ਦਿੱਤਾ ਸੀ। ਇਸ ਤੇ ਉਸ (ਮੂਸਾ) ਨੇ ਇਹ ਕਿਹਾ ਸੀ (ਕਿ) ਕੀ ਤੁਸੀਂ ਇਸ ਵਿਚ ਇਸ ਲਈ ਛੇਕ ਕਰ ਦਿੱਤਾ ਹੈ ਕਿ ਇਸ ਦੇ ਅੰਦਰ (ਸਵਾਰ ਹੋਣ) ਵਾਲੇ ਡੁਬ ਜਾਇਆ ਕਰਨ ? ਬੇਸ਼ੱਕ ਤੁਸੀਂ (ਇਹ) ਇਕ ਅਯੋਗ ਗੱਲ ਕੀਤੀ ਹੈ ।੭੨।

قَالَ اَلَمْ اَقُلْ اِنَّكَ لَنْ تَسْتَطِيْعَ مَعِيَ صَبْرًا ﴿٧٣﴾

ਉਸ (ਰੱਬੀ-ਜੀਉੜੇ) ਨੇ ਇਹ ਕਿਹਾ ਸੀ (ਕਿ) ਕੀ ਮੈਂ (ਤੈਨੂੰ) ਇਹ ਨਹੀਂ ਕਿਹਾ ਸੀ ਕਿ ਤੂੰ ਮੇਰੇ ਨਾਲ ਰਹਿ ਕੇ ਕਦੇ ਵੀ ਸਬਰ ਨਹੀਂ ਕਰ ਸਕੇਂਗਾ ? ।੭੩।

قَالَ لَا تُؤَاخِذْنِيْ بِمَا نَسِيْتُ وَلَا تُرْهِقْنِيْ مِنْ
اَمْرِيْ عُسْرًا ﴿٧٤﴾

ਇਸ ਤੇ ਉਸ (ਮੂਸਾ) ਨੇ ਇਹ ਕਿਹਾ ਸੀ ਕਿ (ਇਸ ਵਾਰ ਆਪ) ਮੈਨੂੰ ਮਾਫ਼ ਕਰ ਦਿਓ; ਕਿਉਂਕਿ ਮੈਂ (ਆਪ ਦੇ ਆਖੇ ਨੂੰ) ਭੁੱਲ ਗਿਆ ਸੀ, ਅਰਥਾਤ ਤੁਸੀਂ ਮੇਰੀ (ਇਸ) ਗੱਲ ਦੇ ਕਾਰਣ ਮੇਰੇ ਉੱਤੇ ਸਖ਼ਤੀ ਨਾ ਕਰੋ ।੭੪।

فَانْطَلَقَا ۫ حَتّٰىٓ اِذَا لَقِيَا غُلٰمًا فَقَتَلَهٗ ۙ قَالَ اَقَتَلْتَ
نَفْسًا زَكِيَّةًۢ بِغَيْرِ نَفْسٍ ۭ لَقَدْ جِئْتَ شَيْـًٔا
نُّكْرًا ﴿٧٥﴾

ਫੇਰ ਓਹ (ਦੋਵੇਂ ਉੱਥੋਂ) ਤੁਰ ਪਏ ਸਨ, ਇੱਥੋਂ ਤਕ ਕਿ ਓਹ ਇਕ ਬਾਲਕ[1] ਨੂੰ ਮਿਲੇ ਸਨ। ਉਸ (ਰੱਬੀ-ਜੀਉੜੇ) ਨੇ ਉਸ ਬਾਲਕ ਨੂੰ ਜਾਨੋਂ ਮਾਰ ਦਿੱਤਾ ਸੀ। (ਇਸ ਤੇ) ਉਸ (ਮੂਸਾ) ਨੇ ਇਹ ਪੁੱਛਿਆ ਸੀ (ਕਿ) ਕੀ (ਇਹ ਠੀਕ ਨਹੀਂ ਕਿ) ਆਪ ਨੇ (ਇਸ ਸਮੇਂ) ਇਕ ਪਵਿੱਤਰ ਦਾ ਬਿਨਾਂ ਕਿਸੇ (ਖ਼ੂਨ ਦੇ) ਬਦਲੇ ਦੇ (ਅਜਾਈਂ ਹੀ) ਘਾਤ ਕਰ ਦਿੱਤਾ ਹੈ। ਬੇਸ਼ੱਕ ਆਪ ਨੇ (ਇਹ) ਇਕ ਅਯੋਗ ਗੱਲ ਕੀਤੀ ਹੈ ।੭੫।

---

[1]ਸੁਪਨਿਆਂ ਦੀ ਵਿਆਖਿਆ ਦੀ ਵਿਦਿਆ ਅਨੁਸਾਰ ਬਾਲਕ ਦਾ ਭਾਵ ਮਸਤੀ ਤੇ ਘੁਮੰਡ ਹੈ। ਸੋ ਇਸ ਦੇ ਮਾਰਨ ਦਾ ਭਾਵ ਇਹ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੇ ਅਜੇਹੀਆਂ ਚੀਜ਼ਾਂ ਤੋਂ ਰੋਕ ਦਿੱਤਾ, ਜੋ ਭ੍ਰਿਸ਼ਟਾਚਾਰ ਤੇ ਘੁਮੰਡ ਪੈਦਾ ਕਰਦੀਆਂ ਹਨ; ਜਿਹਾ ਕਿ ਸ਼ਰਾਬ ਤੇ ਜੂਆ ਆਦਿ। ਅੱਜ ਮੁਸਲਮਾਨ ਵੀ ਇਹ ਇਅਤਰਾਜ਼ ਕਰਦੇ ਹਨ ਕਿ ਲਾਟਰੀ ਤੇ ਬੀਮੇ ਤੋਂ ਰੋਕ ਕੇ ਇਸਲਾਮ ਨੇ ਖ਼ੁਸ਼ੀ ਦੀ ਰੂਹ ਮਾਰ ਦਿੱਤੀ ਹੈ।

قَالَ اَلَمْ اَقُلْ لَّكَ اِنَّكَ لَنْ تَسْتَطِيْعَ مَعِيَ صَبْرًا ۝٧٦

ਉਸ (ਰੱਬੀ-ਜੀਉੜੇ) ਨੇ ਇਹ ਕਿਹਾ ਸੀ (ਕਿ) ਕੀ ਮੈਂ ਤੈਨੂੰ ਇਹ ਨਹੀਂ ਕਿਹਾ ਸੀ ਕਿ ਤੂੰ ਮੇਰੇ ਨਾਲ ਰਹਿ ਕੇ ਕਦੇ ਵੀ ਸਬਰ ਨਹੀਂ ਕਰ ਸਕੇਂਗਾ ? ।੭੬।

قَالَ اِنْ سَاَلْتُكَ عَنْ شَيْءٍۢ بَعْدَهَا فَلَا تُصٰحِبْنِيْ ۚ قَدْ بَلَغْتَ مِنْ لَّدُنِّيْ عُذْرًا ۝٧٧

ਉਸ (ਮੂਸਾ) ਨੇ ਇਹ ਕਿਹਾ ਸੀ (ਕਿ) ਜੇ ਇਸ ਦੇ ਮਗਰੋਂ (ਵੀ) ਮੈਂ ਕਿਸੇ ਗੱਲ ਬਾਰੇ ਆਪ ਤੋਂ ਕੁਝ ਪੁੱਛਿਆ, ਤਾਂ (ਬੇਸ਼ੱਕ) ਆਪ ਮੈਨੂੰ ਆਪਣੇ ਨਾਲ ਨਾ ਰੱਖਣਾ। (ਇਸ ਸੂਰਤ ਵਿਚ) ਬੇਸ਼ੱਕ ਤੁਸੀਂ ਮੇਰੇ ਵੀਚਾਰ ਅਨੁਸਾਰ[1] ਨਿਰਦੋਸ਼ ਸਮਝੇ ਜਾਣ ਦੀ ਹੱਦ ਤਕ ਪੁੱਜ ਜਾਉਗੇ ।੭੭।

فَانْطَلَقَا ۗ حَتّٰۤى اِذَاۤ اَتَيَاۤ اَهْلَ قَرْيَةِ ۣاسْتَطْعَمَاۤ اَهْلَهَا فَاَبَوْا اَنْ يُّضَيِّفُوْهُمَا فَوَجَدَا فِيْهَا جِدَارًا يُّرِيْدُ اَنْ يَّنْقَضَّ فَاَقَامَهٗ ؕ قَالَ لَوْ شِئْتَ لَتَّخَذْتَ

ਫੇਰ ਉਹ (ਉੱਥੋਂ ਵੀ) ਤੁਰ ਪਏ ਸਨ। ਇੱਥੋਂ ਤਕ ਕਿ ਉਹ ਇਕ ਨਗਰੀ ਦੇ ਲੋਕਾਂ ਕੋਲ ਪੁੱਜੇ ਸਨ। ਤਾਂ ਉਸ (ਨਗਰੀ) ਦੇ ਲੋਕਾਂ ਕੋਲੋਂ ਓਹਨਾਂ ਨੇ ਭੋਜਨ ਮੰਗਿਆ ਸੀ[2], ਪਰ ਓਹਨਾਂ ਨੇ ਓਹਨਾਂ ਨੂੰ (ਆਪਣੇ) ਅਤਿਥੀ ਸਮਝਣ ਤੋਂ ਇਨਕਾਰ ਕਰ ਦਿੱਤਾ ਸੀ। ਫੇਰ ਓਹਨਾਂ ਨੇ ਉਸ (ਨਗਰੀ) ਵਿਚ ਇਕ ਕੰਧ ਵੇਖੀ ਸੀ, ਜੋ ਡਿੱਗਣ ਵਾਲੀ ਹੀ ਸੀ[3]।

---

[1]ਮੂਲ ਪਾਠ ਵਿਚ "ਮਿੱਲਾਦੁੱਨੀ" ਪਦ ਹੈ ਅਤੇ "ਲਦੁੱਨ" ਦਾ ਅਰਥ ਕੋਸ਼ ਵਿਚ "ਇੰਦਾ" ਵੀ ਹੈ। ਜਿਸ ਦਾ ਭਾਵ "ਮੇਰੇ ਵੀਚਾਰ ਅਨੁਸਾਰ", "ਮੇਰੇ ਖ਼ਿਆਲ ਵਿਚ" ਜਾਂ ਮੇਰੇ ਨਿਰਣੇ ਅਨੁਸਾਰ ਵੀ ਹੁੰਦਾ ਹੈ। ਏਹੋ ਅਰਥ ਅਸੀਂ ਇਸ ਥਾਂ ਲਿਖਿਆ ਹੈ।

[2]ਇਸ ਵਿਚ ਉਸ ਘਟਨਾ ਵਲ ਇਸ਼ਾਰਾ ਕੀਤਾ ਗਿਆ ਹੈ ਕਿ ਇਕ ਸਮੇਂ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਯਹੂਦੀਆਂ ਤੇ ਈਸਾਈਆਂ ਨੂੰ ਮਿਲਵਰਤਣ ਦੀ ਅਪੀਲ ਕਰਣਗੇ, ਪਰ ਓਹ ਇਸ ਤੋਂ ਨਾਂਹ ਕਰ ਦੇਣਗੇ। ਇਸਲਾਮ ਦਾ ਇਤਿਹਾਸ ਇਸ ਦੀ ਹਾਮੀ ਭਰਦਾ ਹੈ।

[3]"ਫ਼ਵਾਜਾਦਾ ਫ਼ੀਹਾ ਜਿਦਾਰੰਯੁਰੀਦੂ ਅੰਯੰਨਕੱਜ਼ਾ" ਦੇ ਅੱਖਰੀ ਅਰਥ ਤਾਂ ਇਹ ਹਨ ਕਿ ਦੋਹਾਂ ਨੇ ਉਸ ਨਗਰੀ ਵਿਚ ਅਜੇਹੀ ਕੰਧ ਵੇਖੀ ਜੋ ਡਿੱਗਣ ਦੀ ਇੱਛਾ ਕਰ ਰਹੀ ਸੀ, ਪਰ ਇਸ ਦੀ ਥਾਂ ਅਸੀਂ ਇਸ ਦੇ ਇਹ ਅਰਥ ਕੀਤੇ ਹਨ ਕਿ "ਓਹਨਾਂ ਨੇ ਉਸ (ਨਗਰੀ) ਵਿਚ ਇਕ ਕੰਧ ਵੇਖੀ ਸੀ, ਜੋ ਡਿੱਗਣ ਵਾਲੀ ਹੀ ਸੀ।" ਇਹ ਅਰਥ ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ ਬਿਲਕੁਲ ਠੀਕ ਹਨ; ਕਿਉਂਕਿ ਅਰਬੀ ਭਾਸ਼ਾ ਵਿਚ ਕਈ ਵਾਰ "ਅਰਾਦਾ" ਦਾ ਪਦ ਵਰਤਿਆ ਜਾਂਦਾ ਹੈ, ਪਰ ਉਸ ਦਾ ਭਾਵ ਦਿਮਾਗ਼ੀ ਇਰਾਦਾ ਨਹੀਂ ਹੁੰਦਾ; ਸਗੋਂ ਇਹ ਹੁੰਦਾ ਹੈ ਕਿ ਹਾਲਾਤ ਅਨੁਸਾਰ ਉਸ ਚੀਜ਼ ਤੇ ਉਹ ਦਸ਼ਾ ਆਉਣ ਵਾਲੀ ਹੈ, ਜਿਹਾ ਕਿ ਇਮਾਮ "ਅਬੂ ਮਨਸੂਰ ਸਆਲਬੀ" ਜੋ ਅਰਬੀ ਕੋਸ਼ ਦੇ ਪ੍ਰਸਿਧ ਇਮਾਮ ਮੰਨੇ ਗਏ ਹਨ, ਆਪਣੀ ਪੁਸਤਕ "ਫ਼ਿਕਾਉੱਲੁਗ਼ਾ" ਵਿਚ ਲਿਖਦੇ ਹਨ ਕਿ "ਅਬੂ ਫ਼ਰਾਸ" ਜੋ ਇਕ ਪ੍ਰਸਿਧ ਵਿਦਵਾਨ ਸਨ, ਪਰ ਦਿਲੋਂ ਇਸਲਾਮ ਦੇ ਇਨਕਾਰੀ ਸਨ, ਉਹਨਾਂ ਦੀ ਏਹੋ ਆਦਤ ਸੀ ਕਿ ਉਹ ਇਸਲਾਮ ਤੇ ਇਤਰਾਜ਼ ਕਰਦੇ ਰਹਿੰਦੇ ਸਨ। ਇਕ ਵਾਰ ਅਬਾਸੀਆ ਘਰਾਣੇ ਦੇ ਇਕ ਮੰਤਰੀ "ਅਹਿਮਦ ਬਿਨ ਹੁਸੈਨ" ਦੇ ਦਰਬਾਰ ਵਿਚ ਬਿਰਾਜਮਾਨ ਸਨ ਤੇ ਮੰਤਰੀ ਨੂੰ ਉਡੀਕ ਰਹੇ ਸਨ, ਤਾਂ "ਅਬੂ ਫ਼ਰਾਸ" ਨੇ ਮੈਨੂੰ ਸੰਬੋਧਨ ਕਰ ਕੇ ਕਿਹਾ ਕਿ ਕਿਸੇ ਅਰਬ ਨੇ ਬੁਧੀ ਨਾ ਰੱਖਣ ਵਾਲੀ ਕਿਸੇ ਚੀਜ਼ ਬਾਰੇ ਇਹ ਕਦੇ ਕਿਹਾ ਹੈ ਕਿ ਉਸ ਨੇ ਇੱਛਾ ਕੀਤੀ ? ਮੈਂ ਉੱਤਰ ਦਿੱਤਾ ਕਿ ਅਰਬ ਕਈ ਵਾਰ ਇਕ ਜੜ੍ਹ ਵਸਤੂ ਬਾਰੇ ਇਹ ਆਖ ਦਿਆ ਕਰਦੇ ਹਨ ਕਿ ਉਸ ਨੇ ਇਹ ਕਿਹਾ ਕਿ ਜਿਹਾ ਕਿ—"ਇਮਤਾਲਾ ਅੱਲ ਹੌਜ਼ ਫ਼ਕਾਲਾ ਕੱਤਨੀ" ਅਰਥਾਤ "ਹੌਜ਼ ਭਰ ਗਿਆ ਹੈ"। ਉਸ ਨੇ ਕਿਹਾ→

عَلَيْهِ أَجْرًا ۝

ਉਸ (ਰੱਬੀ-ਜੀਉੜੇ) ਨੇ ਉਸ ਨੂੰ ਠੀਕ ਕਰ ਦਿੱਤਾ ਸੀ। ਇਸ ਤੇ ਉਸ (ਮੂਸਾ) ਨੇ ਇਹ ਕਿਹਾ ਸੀ (ਕਿ) ਜੇ ਤੁਸੀਂ ਚਾਹੁੰਦੇ, ਤਾਂ ਉਸ ਦੀ ਕੁਝ (ਨਾ ਕੁਝ) ਮਜ਼ਦੂਰੀ ਲੈ ਸਕਦੇ ਸੀ।੭੮।

قَالَ هٰذَا فِرَاقُ بَيْنِيْ وَبَيْنِكَ ۚ سَأُنَبِّئُكَ بِتَأْوِيْلِ مَا لَمْ تَسْتَطِعْ عَلَيْهِ صَبْرًا ۝

ਉਸ (ਰੱਬੀ-ਜੀਉੜੇ) ਨੇ ਇਹ ਕਿਹਾ ਸੀ (ਕਿ) ਇਹ ਮੇਰੇ ਤੇ ਤੇਰੇ ਵਿਚਾਲੇ ਜੁਦਾਈ (ਦਾ ਸਮਾਂ) ਹੈ। ਜਿਸ ਗੱਲ ਤੇ ਤੂੰ ਸਬਰ ਨਹੀਂ ਕਰ ਸਕਿਆ, ਹੁਣੇ ਮੈਂ ਤੈਨੂੰ ਉਸ ਦੀ ਅਸਲੀਅਤ ਤੋਂ ਜਾਣੂੰ ਕਰਾਉਂਦਾ ਹਾਂ।੭੯।

أَمَّا السَّفِيْنَةُ فَكَانَتْ لِمَسٰكِيْنَ يَعْمَلُوْنَ فِي الْبَحْرِ

ਉਹ ਬੇੜੀ[1] ਤਾਂ ਕੁਝ ਨਿਰਧਨਾਂ ਦੀ ਸੀ, ਜੋ ਦਰਯਾ ਵਿਚ ਕੰਮ ਕਰਦੇ ਸਨ, ਓਹਨਾਂ ਦੇ ਸਾਮ੍ਹਣੇ (ਦਰਯਾ ਪਾਰ) ਇਕ (ਜ਼ਾਲਮ[2]) ਬਾਦਸ਼ਾਹ ਸੀ,

---

←ਬਸ ਬਸ; ਹਾਲਾਂਕਿ ਹੌਜ਼ ਤਾਂ ਬੋਲਦਾ ਨਹੀਂ। ਉਸ ਨੇ ਕਿਹਾ ਕਿ ਮੈਂ ਤਾਂ ਕਥਨ ਦਾ ਵਰਣਨ ਨਹੀਂ ਕਰਦਾ। ਉਹ ਤਾਂ ਠੀਕ ਹੈ। ਤੁਸੀਂ ਇਹ ਦੱਸੋ ਕਿ ਬੁਧੀ ਹੀਨ ਚੀਜ਼ਾਂ ਬਾਰੇ ਵੀ ਕਦੇ ਇੱਛਾ ਪਦ ਦੀ ਵਰਤੋਂ ਕੀਤੀ ਜਾਂਦੀ ਹੈ। ਉਸ ਦਾ ਭਾਵ ਇਹ ਸੀ ਕਿ ਕੁਰਾਨ ਸ਼ਰੀਫ਼ ਦੀ ਆਇਤ "ਯੁਰੀਦੁ ਅੰਯੰਨਕੱਜ਼ਾ" ਗ਼ਲਤ ਸਿਧ ਹੋ ਜਾਏ। ਇਸ ਤੇ ਪ੍ਰਭੂ ਨੇ ਓਹਨਾਂ ਦੀ ਸਹਾਇਤਾ ਕੀਤੀ ਤੇ ਅਰਬ ਦੇ ਇਕ ਕਵੀ "ਅੱਰਾਈ" ਦਾ ਇਕ ਸ਼ਿਅਰ ਓਹਨਾਂ ਨੂੰ ਯਾਦ ਆ ਗਿਆ, ਜੋ ਉਹਨਾਂ ਨੇ ਸੁਣਾ ਦਿੱਤਾ। ਉਹ ਸ਼ਿਅਰ ਇਹ ਹੈ ਕਿ :—

"ਫ਼ੀ ਮਹਮਾਹਿਨ ਫ਼ੁਲਿਕਤ ਬਿਹਿ ਹਾਮਾਤੁਹਾ ਫ਼ਲਕਲ ਫ਼ਉਸਿ ਇਜ਼ਾ ਅਰੱਦਨਾ ਨੁਸੂਲਾ"

ਅਰਥਾਤ—ਇਕ ਜੰਗਲ ਵਿਚ ਉਸ ਜਾਤੀ ਦੀਆਂ ਖੋਪੜੀਆਂ ਇਉਂ ਤੋੜੀਆਂ ਗਈਆਂ, ਜਿਸ ਤਰ੍ਹਾਂ ਕੁਹਾੜੇ ਜਦ ਚੱਲਣ ਦੀ ਇੱਛਾ ਕਰਦੇ ਹਨ, ਤਾਂ ਲਕੜੀਆਂ ਨੂੰ ਵੱਢਦੇ ਤੁਰੇ ਜਾਂਦੇ ਹਨ। ਉਹਨਾਂ ਨੇ ਕਿਹਾ ਕਿ ਇਸ ਥਾਂ ਕੁਹਾੜੇ ਨਾਲ ਚੱਲਣ ਦੀ ਇੱਛਾ ਜੋੜੀ ਗਈ ਹੈ। ਕੀ ਉਸ ਵਿਚ ਇੱਛਾ ਹੁੰਦੀ ਹੈ? ਉਹਨਾਂ ਦਾ ਇਹ ਸ਼ਿਅਰ ਪੜ੍ਹਨਾ ਸੀ ਕਿ "ਅਬੂ ਫਰਾਸ" ਦੇ ਦੰਦ ਜੁੜ ਗਏ ਤੇ ਪ੍ਰਭੂ ਨੇ ਉਸ ਨੂੰ ਵਾਹਵਾ ਹੀਣਾ ਕਰ ਦਿਤਾ।

ਇਸੇ ਤਰ੍ਹਾਂ ਓਹਨਾਂ ਨੇ "ਅਬੂ ਮੁਹੰਮਦ ਯਜ਼ੀਦੀ" ਦਾ ਪ੍ਰਸੰਗ ਲਿਖਿਆ ਹੈ ਕਿ ਮੈਂ ਤੇ ਪ੍ਰਸਿਧ ਵਿਦਵਾਨ "ਕਸਾਈ ਅਬਾਸ ਬਿਨ ਹਸਨ" ਕੋਲ ਬੈਠੇ ਹੋਏ ਸੀ ਕਿ ਓਹਨਾਂ ਦਾ ਇਕ ਨੌਕਰ ਆਇਆ ਤੇ ਆਖਣ ਲੱਗਾ ਕਿ ਹਜ਼ੂਰ ਮੈਂ ਅਮਕੇ ਸੱਜਣ ਕੋਲੋਂ ਆਇਆ ਹਾਂ। "ਹੁਵਾ ਯੁਰੀਦੁ ਅੰਯਮੂਤੁ" ਉਹ ਤਾਂ ਮਰਨ ਦੀ ਇੱਛਾ ਕਰ ਰਿਹਾ ਹੈ। ਇਸ ਤੇ ਅਸੀਂ ਸਾਰੇ ਹੱਸ ਪਏ। "ਅਬਾਸ ਬਿਨ ਹਸਨ" ਨੇ ਕਿਹਾ ਕਿ ਤੁਸੀਂ ਕਿਸ ਗੱਲ ਤੇ ਹੱਸੇ ਹੋ। ਅਸੀਂ ਕਿਹਾ ਕਿ ਕਦੇ ਕੋਈ ਪ੍ਰਾਣੀ ਆਪਣੇ ਮਰਨ ਦੀ ਇੱਛਾ ਵੀ ਕੀਤਾ ਕਰਦਾ ਹੈ? ਓਹਨਾਂ ਨੇ ਕਿਹਾ ਕਿ ਕੁਰਾਨ ਸ਼ਰੀਫ਼ ਵਿਚ ਨਹੀਂ ਹੈ ਕਿ "ਫ਼ਵਾਜਾਦਾ ਫੀਹਾ ਜਿਦਾਰੰਯੁਰੀਦੁ ਅੰਯੰਨਕੱਜ਼ਾ" ਇਸ ਤੇ ਅਸੀਂ ਸਾਰੇ ਹੀ ਸਮਝ ਗਏ ਕਿ ਪ੍ਰਭੂ ਦੀ ਗੱਲ ਹੀ ਠੀਕ ਹੈ ਤੇ ਇੱਛਾ ਦਾ ਪਦ ਕਦੇ ਨੇੜੇ ਦੀ ਘਟਨਾ ਦਾ ਪਰਗਟਾਵਾ ਕਰਨ ਲਈ ਵੀ ਵਰਤਿਆ ਜਾਂਦਾ ਹੈ। ਸੋ ਇਸੇ ਅਨੁਸਾਰ ਹੀ ਅਸੀਂ ਏਹ ਅਰਥ ਕੀਤੇ ਹਨ।

[1]ਬੇੜੀ ਦੇ ਮਾਲਕਾਂ ਦਾ ਭਾਵ ਮੁਸਲਮਾਨ ਹਨ, ਜੋ ਮੌਮਦਿਲ ਸਨ ਅਤੇ ਉਸ ਵਿਚ ਛੇਕ ਕਰਨ ਦਾ ਭਾਵ ਇਹ ਸੀ ਕਿ ਓਹ ਆਪਣਾ ਧਨ ਨਿਰਧਨਾਂ ਉੱਤੇ ਜ਼ਕਾਤ ਆਦਿ ਰਾਹੀਂ ਖ਼ਰਚ ਕਰਨਗੇ।

[2]ਇਸ ਦਾ ਭਾਵ "ਕੈਸਰ" ਤੇ "ਕਿਸਰਾ" ਹਨ, ਜੋ ਅਰਬ ਉੱਤੇ ਕੇਵਲ ਇਸ ਲਈ ਹੱਲਾ ਨਹੀਂ ਬੋਲਦੇ ਸਨ ਕਿ ਉਹ ਇਕ ਨਿਰਧਨ ਤੇ ਵੇਰਾਨ ਦੇਸ ਹੈ। ਪ੍ਰਭੂ ਨੇ ਇਸ ਢੰਗ ਨਾਲ ਉਸ ਨੂੰ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਲਈ ਸੁਰੱਖਿਅਤ ਰੱਖਿਆ ਸੀ। ਅਸੀਂ ਤਫ਼ਸੀਰਿ ਕਬੀਰ ਦੀ ਤੀਜੀ ਜਿਲਦ ਵਿਚ ਏਹਨਾਂ ਅਰਥਾਂ ਤੋਂ ਛੁੱਟ ਇਕ ਹੋਰ ਅਰਥ ਵੀ ਕੀਤੇ ਹਨ; ਕਿਉਂਕਿ ਕੁਰਾਨ ਸ਼ਰੀਫ਼ ਦੇ ਕਈ ਅੰਤ੍ਰੀਵ ਭਾਵ ਹਨ ਤੇ ਓਹਨਾਂ ਅਨੁਸਾਰ ਹੀ ਇਸ ਦੀ ਵਿਆਖਿਆ ਵੀ ਕੀਤੀ ਜਾਂਦੀ ਹੈ।

فَاَرَدْتُّ اَنْ اَعِيْبَهَا وَكَانَ وَرَآءَهُمْ مَّلِكٌ يَّاْخُذُ كُلَّ سَفِيْنَةٍ غَصْبًا ٨٠

ਜੋ ਹਰੇਕ ਬੇੜੀ ਨੂੰ ਧੱਕੇ ਨਾਲ ਖੋਹ ਲੈਂਦਾ ਸੀ; ਇਸ ਲਈ ਮੈਂ ਏਹੋ ਯੋਗ ਸਮਝਿਆ ਕਿ ਉਸ ਨੂੰ ਔਗੁਣ ਵਾਲੀ ਬਣਾ ਦਿਆਂ ।੮੦।

وَاَمَّا الْغُلٰمُ فَكَانَ اَبَوٰهُ مُؤْمِنَيْنِ فَخَشِيْنَآ اَنْ يُّرْهِقَهُمَا طُغْيَانًا وَّكُفْرًا ٨١

ਅਤੇ (ਇਹ ਜੋ) ਬਾਲਕ (ਦੀ ਘਟਨਾ ਹੈ । ਉਸ) ਦੀ ਅਸਲੀਅਤ ਇਹ ਹੈ ਕਿ ਉਸ ਦੇ ਮਾਤਾ-ਪਿਤਾ[1] ਦੋਵੇਂ ਹੀ ਸ਼ਰਧਾਲੂ ਸਨ । ਇਸ ਤੇ (ਇਸ ਦੀ ਇਹ ਹਾਲਤ ਵੇਖ ਕੇ) ਅਸੀਂ ਡਰੇ[2] ਕਿ ਕਿਤੇ ਅਜਿਹਾ ਨਾ ਹੋਵੇ ਕਿ (ਵੱਡੇ ਹੋ ਕੇ) ਓਹਨਾਂ ਉੱਤੇ ਬਗ਼ਾਵਤ ਤੇ ਇਨਕਾਰ ਦਾ ਦੋਸ਼ ਲਗਵਾ ਦੇਵੇ ।੮੧।

فَاَرَدْنَآ اَنْ يُّبْدِلَهُمَا رَبُّهُمَا خَيْرًا مِّنْهُ زَكٰوةً وَّاَقْرَبَ رُحْمًا ٨٢

ਸੋ ਅਸੀਂ ਇਹ ਯੋਗ ਸਮਝਿਆ ਕਿ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਇਸ (ਬਾਲਕ) ਨਾਲੋਂ ਪਵਿੱਤਰਤਾ, ਰਹਿਮ ਤੇ ਇਨਸਾਫ਼ ਦੇ ਲਿਹਾਜ਼ ਨਾਲ ਚੰਗਾ (ਬਾਲਕ ਵਟਾਂਦਰੇ ਵਿਚ) ਦੇ ਦੇਵੇ ।੮੨।

[1]ਜਿਹਾ ਕਿ ਅਸੀਂ ਇਹ ਦੱਸ ਆਏ ਹਾਂ ਕਿ ਗ਼ੁਲਾਮ ਦਾ ਭਾਵ ਹਿਲਜੁਲ, ਬਲ ਤੇ ਅਗਿਆਨਤਾ ਦੀਆਂ ਤਾਕਤਾਂ ਵੀ ਹਨ, ਜੋ ਹਰੇਕ ਮਨੁੱਖ ਵਿਚ ਵਿਦਮਾਨ ਹਨ ਅਤੇ ਚੂੰਕਿ ਇਹ ਭਾਵ ਵਾਚਕ ਚੀਜ਼ਾਂ ਹਨ, ਠੋਸ ਨਹੀਂ ਹਨ; ਇਸ ਲਈ ਏਹਨਾਂ ਦੇ ਮਾਤਾ-ਪਿਤਾ ਵੀ ਅਜੇਹੇ ਹੀ ਹੋਣੇ ਚਾਹੀਦੇ ਹਨ । ਇਸ ਦ੍ਰਿਸ਼ਟੀ ਕੋਣ ਨਾਲ ਜਦ ਅਸੀਂ ਵੀਚਾਰ ਕਰਦੇ ਹਾਂ, ਤਾਂ ਸਾਨੂੰ ਇਹ ਪਤਾ ਲਗਦਾ ਹੈ ਕਿ ਏਹ ਤਾਕਤਾਂ ਜੀਵਾਤਮਾ ਤੇ ਸਰੀਰ ਵਿੱਚੋਂ ਹੀ ਉਤਪੰਨ ਹੁੰਦੀਆਂ ਹਨ । ਸੋ ਹਿਲਜੁਲ ਤੇ ਅਗਿਆਨਤਾ ਦੇ ਮਾਤਾ-ਪਿਤਾ ਦੇ ਸ਼ਰਧਾਲੂ ਹੋਣ ਦਾ ਭਾਵ ਇਹ ਹੈ ਕਿ ਬੇਸ਼ੱਕ ਮਨੁੱਖ ਦੀ ਜੀਵਾਤਮਾ ਤੇ ਮਨ ਵਿਚ ਅੱਗੇ ਵਧਣ ਦੀ ਬਹੁਤ ਯੋਗਤਾ ਰੱਖੀ ਗਈ ਹੈ ਅਤੇ ਵੱਡੇ ਵੱਡੇ ਕੰਮ ਕਰਨ ਦੀ ਏਹਨਾਂ ਵਿਚ ਤਾਕਤ ਰੱਖੀ ਗਈ ਹੈ । ਇਸੇ ਤਰ੍ਹਾਂ ਵੱਡੇ ਤੋਂ ਵੱਡਾ ਖ਼ਤਰਾ ਝੱਲਣ ਦੀ ਹਿੰਮਤ ਵੀ ਦਿੱਤੀ ਗਈ ਹੈ, ਪਰ ਏਹ ਤਾਕਤਾਂ ਉਸ ਨੂੰ ਪ੍ਰਭੂ ਦਾ ਨਿਕਟ-ਵਰਤੀ ਬਣਨ ਲਈ ਦਿੱਤੀਆਂ ਗਈਆਂ ਹਨ । ਜੇ ਓਹਨਾਂ ਤਾਕਤਾਂ ਨੂੰ ਬੇਲਗਾਮ ਛੱਡ ਦਿੱਤਾ ਜਾਏ; ਤਾਂ ਏਹੋ ਹੀ ਤਾਕਤਾਂ ਮਨੁੱਖ ਨੂੰ ਇਨਕਾਰ ਵਲ ਲੈ ਜਾਂਦੀਆਂ ਹਨ ਤੇ ਉਸ ਨੂੰ ਨਸ਼ਟ ਕਰ ਦਿੰਦੀਆਂ ਹਨ । ਸੋ ਅੱਲਾਹ ਨੇ ਮੁਹੰਮਦੀ ਜਲਵੇ, ਅਰਥਾਤ ਇਸਲਾਮੀ ਸ਼ਰੀਅਤ ਦੁਆਰਾ ਏਹਨਾਂ ਤਿੰਨਾਂ ਤਾਕਤਾਂ ਨੂੰ ਮਰਵਾ ਦਿੱਤਾ; ਤਾਂ ਜੁ ਇਸ ਦੇ ਮਗਰੋਂ ਜੋ ਹਾਵ-ਭਾਵ ਵੀ ਇਸ ਵਿਚ ਕੰਮ ਕਰਨ, ਭਲਾਈ ਦੀ ਹਦਬੰਦੀ ਦੇ ਅਧੀਨ ਹੀ ਕਰਨ ।

[2]ਮਾਰਨ ਵਾਲਾ ਇੱਕੋ ਹੀ ਹੈ, ਪਰ ਉਹ ਬਹੁਵਚਨ ਦੀ ਵਰਤੋਂ ਕਰ ਕੇ "ਅਸੀਂ" ਕਹਿੰਦਾ ਹੈ । ਇਸ ਦਾ ਕਾਰਣ ਇਹ ਹੈ ਕਿ ਓਹ ਕਰਮ ਜੋ ਹੋਣ ਤਾਂ ਠੀਕ, ਪਰ ਪਰਗਟ ਤੌਰ ਤੇ ਸ਼ਰੀਅਤ ਦੇ ਵਿਰੁਧ ਦਿੱਸਦੇ ਹੋਣ, ਰੱਬੀ-ਜੀਉੜੇ ਓਹਨਾਂ ਨੂੰ ਵੀ ਰੱਬੀ ਹੁਕਮ ਤੋਂ ਬਿਨਾਂ ਨਹੀਂ ਕਰਦੇ; ਸੋ ਚੂੰਕਿ ਅੱਲਾਹ ਨੇ ਹੁਕਮ ਦਿੱਤਾ, ਉਹ ਵੀ ਉਸ ਕਰਮ ਵਿਚ ਹਿੱਸੇਦਾਰ ਹੋ ਗਿਆ ਤੇ ਉਹ ਕਰਮ ਇਕ ਦਾ ਨਾ ਰਿਹਾ; ਦੋਹਾਂ ਦਾ ਹੋ ਗਿਆ, ਜਿਸ ਕਰ ਕੇ ਅਸੀਂ ਦਾ ਪਦ ਵਰਤਿਆ ਗਿਆ ਹੈ ।

وَ اَمَّا الْجِدَارُ فَكَانَ لِغُلٰمَيْنِ يَتِيْمَيْنِ فِي الْمَدِيْنَةِ وَكَانَ تَحْتَهٗ كَنْزٌ لَّهُمَا وَكَانَ اَبُوْهُمَا صَالِحًا ۚ فَاَرَادَ رَبُّكَ اَنْ يَّبْلُغَآ اَشُدَّهُمَا وَيَسْتَخْرِجَا كَنْزَهُمَا ۖ رَحْمَةً مِّنْ رَّبِّكَ ۚ وَمَا فَعَلْتُهٗ عَنْ اَمْرِيْ ۚ ذٰلِكَ تَاْوِيْلُ مَا لَمْ تَسْطِعْ عَّلَيْهِ صَبْرًا ۝٨٢ ع

ਅਤੇ (ਉਹ) ਕੰਧ[1] ਉਸ ਨਗਰ ਦੇ ਦੋ ਯਤੀਮ ਬਾਲਕਾਂ ਦੀ ਸੀ ਅਤੇ ਉਸ ਦੇ ਹੇਠ ਓਹਨਾਂ ਦਾ ਕੁਝ ਧਨ (ਦੱਬਿਆ ਪਿਆ) ਸੀ ਤੇ ਓਹਨਾਂ ਦਾ ਪਿਤਾ (ਇਕ) ਭਲਾ (ਪੁਰਖ) ਸੀ; ਇਸ ਲਈ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਇਹ ਚਾਹਿਆ ਕਿ ਓਹ ਆਪਣੀ ਪੱਕੀ ਆਯੂ ਨੂੰ ਪੁੱਜ ਜਾਣ, ਅਰਥਾਤ (ਵੱਡੇ ਹੋ ਕੇ) ਆਪਣਾ ਧਨ (ਆਪ) ਕੱਢ ਲੈਣ। ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ (ਓਹਨਾਂ ਉੱਤੇ) ਖ਼ਾਸ ਮਿਹਰ (ਹੋਈ) ਹੈ, ਅਰਥਾਤ ਇਹ (ਕੰਮ) ਮੈਂ ਆਪਣੀ ਮਨ ਮਰਜ਼ੀ[2] ਨਾਲ ਨਹੀਂ ਕੀਤਾ ਸੀ। ਇਹ ਇਸ ਗੱਲ ਦੀ ਅਸਲੀਅਤ ਹੈ, ਜਿਸ ਤੇ ਤੂੰ ਸਬਰ ਨਹੀਂ ਕਰ ਸਕਿਆ ਸੀ।੮੩।

(ਰਕੂਅ ੧੦)

وَيَسْــَٔلُوْنَكَ عَنْ ذِي الْقَرْنَيْنِ ۗ قُلْ سَاَتْلُوْا عَلَيْكُمْ مِّنْهُ ذِكْرًا ۝٨٣

ਓਹ ਤੇਰੇ ਪਾਸੋਂ "ਜ਼ੁਲਕਰਨੈਨ"[3] ਬਾਰੇ ਵੀ ਪੁੱਛਦੇ ਹਨ, ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਮੈਂ ਜ਼ਰੂਰ ਉਸ ਬਾਰੇ ਤੁਹਾਡੇ ਅੱਗੇ ਕੁਝ ਵਰਣਨ ਕਰ ਦਿਆਂਗਾ।੮੪।

اِنَّا مَكَّنَّا لَهٗ فِي الْاَرْضِ وَاٰتَيْنٰهُ مِنْ كُلِّ شَيْءٍ سَبَبًا ۝٨٤

ਬੇਸ਼ੱਕ ਅਸੀਂ ਉਸ ਨੂੰ ਧਰਤੀ ਤੇ (ਵੱਡਾ) ਰਾਜ-ਭਾਗ ਬਖ਼ਸ਼ਿਆ ਹੋਇਆ ਸੀ, ਅਰਥਾਤ ਅਸੀਂ ਉਸ ਨੂੰ ਹਰੇਕ ਚੀਜ਼ ਦੀ ਪ੍ਰਾਪਤੀ ਦੇ ਸਾਧਨ ਬਖ਼ਸ਼ੇ ਹੋਏ ਸਨ।੮੫।

---

[1]ਕੰਧ ਤੋਂ ਭਾਵ ਯਹੂਦੀਆਂ ਤੇ ਈਸਾਈਆਂ ਦੇ ਬਜ਼ੁਰਗ ਹਨ, ਅਰਥਾਤ "ਮੂਸਾ" ਤੇ "ਈਸਾ" ਤੇ ਓਹਨਾਂ ਦੇ ਪਿਤਾ ਦਾ ਭਾਵ ਹਜ਼ਰਤ "ਇਬਰਾਹੀਮ" ਜੀ ਹਨ ਅਤੇ ਧਨ ਦਾ ਭਾਵ ਉਹ ਗਿਆਨ ਦਾ ਭੰਡਾਰ ਹੈ, ਜਿਸ ਨੂੰ "ਮੂਸਾ" ਤੇ "ਈਸਾ" ਦੀਆਂ ਜਾਤੀਆਂ ਨੇ ਹਿਫ਼ਾਜ਼ਤ ਨਾਲ ਰੱਖਿਆ ਹੋਇਆ ਸੀ, ਪਰ ਓਹਨਾਂ ਦੀ ਬੇਪਰਵਾਹੀ ਕਰਕੇ ਉਸ ਦੇ ਅਜਾਈਂ ਜਾਣ ਦਾ ਖ਼ਤਰਾ ਸੀ, ਤਾਂ ਉਸ ਨੂੰ ਹਜ਼ਰਤ "ਮੁਹੰਮਦ" ਸਾਹਿਬ ਜੀ ਨੇ ਸੁਰੱਖਿਅਤ ਕਰ ਦਿੱਤਾ, ਅਰਥਾਤ ਬਾਈਬਲ ਤੇ ਅੰਜੀਲ ਵਿਚ ਵਰਣਨ ਸੱਚੇ ਗਿਆਨ ਦੀ ਰਾਖੀ ਕਰ ਦਿੱਤੀ ਸੀ; ਤਾਂ ਜੁ ਜਦ ਕਦੇ ਵੀ ਯਹੂਦੀਆਂ ਤੇ ਈਸਾਈਆਂ ਨੂੰ ਹੋਸ਼ ਆ ਜਾਏ, ਤਾਂ ਉਹ ਇਸ ਤੋਂ ਲਾਭ ਉਠਾ ਕੇ ਹਜ਼ਰਤ "ਮੁਹੰਮਦ" ਸਾਹਿਬ ਜੀ ਤੇ ਸ਼ਰਧਾ ਧਾਰਨ ਕਰ ਲੈਣ।

[2]ਅਰਥਾਤ—ਪ੍ਰਭੂ ਦੀ ਅਕਾਸ਼ ਬਾਣੀ ਦੁਆਰਾ ਕੀਤਾ ਹੈ

[3]"ਜ਼ੁਲਕਰਨੈਨ" ਖ਼ੋਰਸ ਬਾਦਸ਼ਾਹ ਦਾ ਨਾਂ ਹੈ। ਇਹ "ਮੇਦ" ਤੇ "ਫ਼ਾਰਸ" ਦਾ ਬਾਦਸ਼ਾਹ ਸੀ। ਇਸ ਨੂੰ "ਜ਼ੁਲਕਰਨੈਨ" ਇਸ ਲਈ ਕਿਹਾ ਜਾਂਦਾ ਸੀ ਕਿ "ਦਾਨਿਆਲ" ਨਬੀ ਨੇ ਇਸ ਬਾਰੇ ਸੁਪਨਾ ਵੇਖਿਆ ਸੀ ਕਿ ਦੋ ਸਿੰਗਾਂ ਵਾਲਾ ਭੇਡੂ ਰਾਹ ਵਿਚ ਖੜਾ ਹੈ, ਜਿਸ ਸੰਬੰਧੀ ਫ਼ਰਿਸ਼ਤੇ ਨੇ ਇਹ ਕਿਹਾ ਸੀ ਕਿ ਇਹ "ਮੇਦ" ਤੇ "ਫ਼ਾਰਸ" ਦਾ ਬਾਦਸ਼ਾਹ ਹੈ। (ਦਾਨਿਆਲ ਬਾਬ ੮ ਆਇਤ ੨੦—੨੧)

فَاَتْبَعَ سَبَبًا ﴿٨٥﴾

ਤਦ ਉਹ ਇਕ ਰਾਹ ਤੇ ਤੁਰ ਪਿਆ ਸੀ ।੮੬।

حَتّٰۤى اِذَا بَلَغَ مَغْرِبَ الشَّمْسِ وَجَدَهَا تَغْرُبُ فِىْ عَيْنٍ حَمِئَةٍ وَّ وَجَدَ عِنْدَهَا قَوْمًا ۬ؕ قُلْنَا يٰذَا الْقَرْنَيْنِ اِمَّاۤ اَنْ تُعَذِّبَ وَ اِمَّاۤ اَنْ تَتَّخِذَ فِيْهِمْ حُسْنًا ﴿٨٦﴾

ਇੱਥੋਂ ਤਕ ਕਿ ਸੂਰਜ ਦੇ ਡੁੱਬਣ ਦੇ ਅਸਥਾਨ ਤੇ ਪੁੱਜ ਗਿਆ ਸੀ । ਉੱਥੇ ਉਸ ਨੂੰ ਇਹ ਭਾਸਿਆ ਸੀ ਕਿ (ਜਾਣੋ) ਉਹ (ਸੂਰਜ) ਮੈਲੇ[1] ਜਿਹੇ ਸੋਮੇ ਵਿਚ ਡੁਬ ਰਿਹਾ ਹੈ । ਉਸ ਨੇ ਉੱਥੇ ਉਸ ਦੇ ਲਾਗੇ ਹੀ ਕੁਝ ਲੋਕਾਂ[2] ਦੀ ਵੱਸੋਂ ਵੀ ਵੇਖੀ ਸੀ । (ਇਸ ਤੇ) ਅਸੀਂ (ਉਸ ਨੂੰ) ਇਹ ਕਿਹਾ ਸੀ (ਕਿ) ਹੇ "ਜ਼ੁਲਕਰਨੈਨ" ! ਤੈਨੂੰ ਇਸ ਦੀ ਪੂਰਨ ਖੁਲ੍ਹ ਹੈ ਕਿ ਭਾਵੇਂ ਤੂੰ ਏਹਨਾਂ ਨੂੰ ਦੰਡ ਦੇ ਤੇ ਭਾਵੇਂ ਏਹਨਾਂ ਨਾਲ ਚੰਗਾ ਵਰਤਾਉ ਕਰ ।੮੭।

قَالَ اَمَّا مَنْ ظَلَمَ فَسَوْفَ نُعَذِّبُهٗ ثُمَّ يُرَدُّ اِلٰى رَبِّهٖ فَيُعَذِّبُهٗ عَذَابًا نُّكْرًا ﴿٨٧﴾

ਉਸ ਨੇ ਇਹ ਕਿਹਾ ਸੀ ਕਿ (ਹਾਂ ਮੈਂ ਅਜਿਹਾ ਹੀ ਕਰਾਂਗਾ ਅਤੇ) ਜਿਹੜਾ ਵੀ ਪ੍ਰਾਣੀ ਜ਼ੁਲਮ ਕਮਾਵੇਗਾ, ਉਸ ਨੂੰ ਤਾਂ ਅਸੀਂ ਜ਼ਰੂਰ ਦੰਡ ਦਿਆਂਗੇ । ਫੇਰ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਹੀ ਪਰਤਾਇਆ ਜਾਏਗਾ ਤੇ ਉਹ ਉਸ ਨੂੰ ਕਰੜਾ ਦੰਡ ਦੇਵੇਗਾ ।੮੮।

وَاَمَّا مَنْ اٰمَنَ وَعَمِلَ صَالِحًا فَلَهٗ جَزَآءَ ۨالْحُسْنٰى ۚ وَسَنَقُوْلُ لَهٗ مِنْ اَمْرِنَا يُسْرًا ﴿٨٨﴾

ਅਤੇ ਜਿਹੜਾ ਪ੍ਰਾਣੀ ਸ਼ਰਧਾ ਧਾਰਨ ਕਰੇਗਾ ਤੇ (ਯਥਾਸ਼ਕਤ ਤੇ ਯਥਾਯੋਗ) ਸ਼ੁਭ ਕਰਮ ਕਮਾਏਗਾ, ਉਸ ਦੇ ਵਾਸਤੇ (ਪ੍ਰਭੂ ਦੇ ਹਜ਼ੂਰ ਉਸ ਦੇ ਕਰਮਾਂ ਦੇ ਵਟਾਂਦਰੇ ਵਿਚ) ਚੰਗਾ ਵਟਾਂਦਰਾ (ਨੀਅਤ) ਹੈ, ਅਰਥਾਤ ਅਸੀਂ (ਵੀ) ਜ਼ਰੂਰ ਉਸ ਦੇ ਵਾਸਤੇ ਆਪਣੇ ਹੁਕਮ ਨਾਲ ਸੌਖ ਵਾਲੀ ਗੱਲ ਕਹਾਂਗੇ ।੮੯।

ثُمَّ اَتْبَعَ سَبَبًا ﴿٨٩﴾

ਫੇਰ ਉਹ ਇਕ (ਹੋਰ) ਰਾਹੇ ਤੁਰ ਪਿਆ ਸੀ ।੯੦।

---

[1]ਇਸ ਦਾ ਭਾਵ "ਕਾਲੇ ਸਾਗਰ" ਦਾ ਇਲਾਕਾ ਹੈ । ਇੱਥੇ ਹੀ "ਜ਼ੁਲਕਰਨੈਨ" ਗਿਆ ਸੀ । ਇਸ ਦਾ ਪਾਣੀ ਕਾਲਾ ਹੋਣ ਕਰ ਕੇ ਮੈਲਾ ਜਿਹਾ ਦਿੱਸਦਾ ਹੈ । ਇਸ ਨੂੰ "ਕਾਲਾ ਸਾਗਰ" ਆਖਦੇ ਹਨ ।

[2]ਇਸ ਥਾਂ ਜੋ ਜਾਤੀਆਂ ਵਸਦੀਆਂ ਸਨ, ਓਹਨਾਂ ਨੇ "ਮੈਦ" ਤੇ "ਫ਼ਾਰਸ" ਦੀ ਕਾਮਯਾਬੀ ਮਗਰੋਂ ਦੂਜੀਆਂ ਜਾਤੀਆਂ ਨਾਲ ਰਲ ਕੇ "ਖ਼ੋਰਸ" ਅਰਥਾਤ "ਜ਼ੁਲਕਰਨੈਨ" ਤੇ ਹੱਲਾ ਬੋਲ ਦਿੱਤਾ ਸੀ । ਜਿਸ ਦੇ ਸਿੱਟੇ ਵਿਚ "ਖ਼ੋਰਸ" ਨੇ ਵੀ ਓਹਨਾਂ ਉੱਤੇ ਚੜ੍ਹਾਈ ਕਰ ਦਿੱਤੀ ਸੀ ਤੇ ਓਹਨਾਂ ਨੂੰ ਆਪਣੇ ਅਧੀਨ ਕਰ ਲਿਆ ਸੀ ।

حَتّٰٓى اِذَا بَلَغَ مَطْلِعَ الشَّمْسِ وَجَدَهَا تَطْلُعُ عَلٰى قَوْمٍ لَّمْ نَجْعَلْ لَّهُمْ مِّنْ دُوْنِهَا سِتْرًا ﴿٩١﴾

ਇੱਥੋਂ ਤਕ ਕਿ ਜਦ ਉਹ ਸੂਰਜ ਦੇ ਚੜ੍ਹਨ ਵਾਲੇ ਟਿਕਾਣੇ ਤੇ ਜਾ ਪੁੱਜਾ ਸੀ, ਤਾਂ ਉਸ ਨੇ ਉੱਥੇ ਵੀ ਕੁਝ ਅਜੇਹੇ ਲੋਕਾਂ[1] ਤੇ ਚੜ੍ਹਾਈ ਕੀਤੀ ਸੀ, ਜਿਨ੍ਹਾਂ ਵਾਸਤੇ ਅਸੀਂ (ਓਹਨਾਂ ਦੇ ਤੇ) ਉਸ (ਸੂਰਜ) ਦੇ ਵਿਚਾਲੇ ਕੋਈ ਓਟ[2] ਨਹੀਂ ਬਣਾਈ ਸੀ।੯੧।

كَذٰلِكَ ۚ وَقَدْ اَحَطْنَا بِمَا لَدَيْهِ خُبْرًا ﴿٩٢﴾

(ਇਹ ਘਟਨਾ ਠੀਕ) ਇਸੇ ਤਰ੍ਹਾਂ ਹੀ ਹੈ ਅਤੇ ਅਸੀਂ ਉਸ ਦੇ ਸਾਰੇ ਹਾਲ-ਚਾਲ ਦਾ ਚੰਗੀ ਤਰ੍ਹਾਂ ਪਤਾ ਲਾਇਆ ਹੋਇਆ ਹੈ।੯੨।

ثُمَّ اَتْبَعَ سَبَبًا ﴿٩٣﴾

ਫੇਰ ਉਹ ਇਕ (ਹੋਰ) ਰਾਹੇ ਤੁਰ ਪਿਆ ਸੀ।੯੩।

حَتّٰٓى اِذَا بَلَغَ بَيْنَ السَّدَّيْنِ وَجَدَ مِنْ دُوْنِهِمَا قَوْمًا ۙ لَّا يَكَادُوْنَ يَفْقَهُوْنَ قَوْلًا ﴿٩٤﴾

ਇੱਥੋਂ ਤਕ ਕਿ ਜਦ ਉਹ ਦੋ ਪਹਾੜਾਂ ਦੇ ਵਿਚਾਲੇ ਪੁੱਜਾ ਸੀ, ਤਾਂ ਉਸ ਨੇ ਓਹਨਾਂ ਦੇ ਉਰ੍ਹੇ ਕੁਝ ਹੋਰ ਲੋਕ ਵੇਖੇ ਸਨ, ਜੋ ਵੱਡੀ ਔਖਿਆਈ ਨਾਲ ਉਸ ਦੀ ਗੱਲ ਸਮਝਦੇ ਸਨ।੯੪।

قَالُوْا يٰذَا الْقَرْنَيْنِ اِنَّ يَاْجُوْجَ وَمَاْجُوْجَ مُفْسِدُوْنَ فِى الْاَرْضِ فَهَلْ نَجْعَلُ لَكَ خَرْجًا عَلٰٓى اَنْ تَجْعَلَ بَيْنَنَا وَبَيْنَهُمْ سَدًّا ﴿٩٥﴾

ਓਹਨਾਂ ਨੇ ਇਹ ਕਿਹਾ ਸੀ (ਕਿ) ਹੇ "ਜ਼ੁਲਕਰਨੈਨ"! "ਯਾਜੂਜ" ਤੇ "ਮਾਜੂਜ" ਨਿਰਸੰਦੇਹ ਦੇਸ ਵਿਚ ਫ਼ਸਾਦ ਮਚਾ ਰਹੇ ਹਨ। ਸੋ ਕੀ ਅਸੀਂ (ਲੋਕ) ਤੁਹਾਡੇ ਲਈ ਕੁਝ ਟੈਕਸ ਇਸ ਸ਼ਰਤ ਤੇ ਨੀਅਤ ਕਰ ਦੇਈਏ ਕਿ ਤੁਸੀਂ ਸਾਡੇ ਤੇ ਓਹਨਾਂ ਦੇ ਵਿਚਾਲੇ ਇਕ ਰੋਕ ਬਣਾ ਦਿਓ।੯੫।

قَالَ مَا مَكَّنِّىْ فِيْهِ رَبِّىْ خَيْرٌ فَاَعِيْنُوْنِىْ بِقُوَّةٍ اَجْعَلْ بَيْنَكُمْ وَبَيْنَهُمْ رَدْمًا ﴿٩٦﴾

ਉਸ ਨੇ ਇਹ ਕਿਹਾ ਸੀ (ਕਿ) ਇਸ (ਕਿਸਮ ਦੇ ਕੰਮਾਂ) ਬਾਰੇ ਮੇਰੇ ਸਾਜਨਹਾਰ ਤੇ ਪਾਲਨਹਾਰ ਨੇ ਮੈਨੂੰ ਜੋ ਬਲ ਬਖ਼ਸ਼ਿਆ ਹੋਇਆ ਹੈ। ਉਹ (ਵੈਰੀਆਂ ਦੇ ਸਾਧਨਾਂ ਤੋਂ) ਬਹੁਤ ਚੰਗਾ ਹੈ; ਇਸ ਲਈ ਤੁਸੀਂ ਆਪਣੀ ਸੱਤਾ ਦੇ ਅਨੁਕੂਲ ਮੇਰੀ ਸਹਾਇਤਾ ਕਰੋ; ਤਾਂ ਜੁ ਮੈਂ ਤੁਹਾਡੇ ਤੇ ਓਹਨਾਂ ਦੇ ਵਿਚਾਲੇ ਇਕ ਰੋਕ ਬਣਾ ਦਿਆਂ।੯੬।

---

[1]ਇਸ ਦਾ ਭਾਵ "ਬਲੋਚਿਸਤਾਨ" ਤੇ "ਅਫ਼ਗਾਨਿਸਤਾਨ" ਦਾ ਇਲਾਕਾ ਹੈ, ਜੋ "ਖੋਰਸ" ਨੇ ਜਿੱਤ ਲਿਆ ਸੀ, ਜੋ "ਕਾਲੇ ਸਾਗਰ" ਤੋਂ ਪੂਰਬ ਵਲ ਹੈ।

[2]ਅਰਥਾਤ—ਚਟੀਅਲ ਮੈਦਾਨਾ ਦੇ ਲੋਕ।

اٰتُوۡنِیۡ زُبَرَ الۡحَدِیۡدِ ؕ حَتّٰۤی اِذَا سَاوٰی بَیۡنَ الصَّدَفَیۡنِ قَالَ انۡفُخُوۡا ؕ حَتّٰۤی اِذَا جَعَلَہٗ نَارًا ۙ قَالَ اٰتُوۡنِیۡۤ اُفۡرِغۡ عَلَیۡہِ قِطۡرًا ﴿۹۷﴾

ਤੁਸੀਂ ਮੈਨੂੰ ਲੋਹੇ ਦੇ ਟੋਟੇ[1] ਲਿਆ ਦਿਓ। (ਸੋ ਉਹ ਰੋਕ ਬਣਨ ਲਗ ਪਈ ਸੀ।) ਇੱਥੋਂ ਤਕ ਕਿ ਜਦ ਉਸ ਨੇ (ਪਹਾੜੀ ਦੀਆਂ) ਏਹਨਾਂ (ਦੋਹਾਂ) ਚੋਟੀਆਂ[2] ਵਿਚਾਲੇ ਬਰਾਬਰੀ[3] ਪੈਦਾ ਕਰ ਦਿੱਤੀ ਸੀ, ਤਾਂ ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ (ਕਿ ਹੁਣ ਇਸ ਤੇ ਅੱਗ) ਫੂਕੋ; ਇੱਥੋਂ ਤਕ ਕਿ ਜਦ ਉਸ ਨੇ ਉਸ ਨੂੰ (ਬਿਲਕੁਲ) ਅੱਗ (ਵਾਂਗ) ਕਰ ਦਿੱਤਾ ਸੀ, ਤਾਂ ਉਸ ਨੇ (ਓਹਨਾਂ ਨੂੰ) ਇਹ ਕਿਹਾ ਸੀ ਕਿ (ਹੁਣ) ਮੈਨੂੰ (ਪਿਘਲਿਆ ਹੋਇਆ) ਤਾਂਬਾ (ਲਿਆ) ਦਿਓ; ਤਾਂ ਜੁ ਮੈਂ (ਉਸ ਨੂੰ) ਇਸ ਉੱਤੇ ਪਾ ਦਿਆਂ।੯੭।

فَمَا اسۡطَاعُوۡۤا اَنۡ یَّظۡہَرُوۡہُ وَ مَا اسۡتَطَاعُوۡا لَہٗ نَقۡبًا ﴿۹۸﴾

ਸੋ (ਜਦ ਉਹ ਕੰਧ ਤਿਆਰ ਹੋ ਗਈ ਸੀ, ਤਾਂ) ਓਹ (ਯਾਜੂਜ, ਮਾਜੂਜ) ਉਸ ਉੱਤੇ ਚੜ੍ਹ ਨਹੀਂ ਸੱਕੇ ਸਨ ਤੇ ਨਾ ਉਸ ਵਿਚ ਕੋਈ ਤਰੇੜ ਹੀ ਪਾ ਸੱਕੇ ਸਨ।੯੮।

قَالَ ہٰذَا رَحۡمَۃٌ مِّنۡ رَّبِّیۡ ۚ فَاِذَا جَآءَ وَعۡدُ رَبِّیۡ جَعَلَہٗ دَکَّآءَ ۚ وَ کَانَ وَعۡدُ رَبِّیۡ حَقًّا ﴿۹۹﴾

(ਇਸ ਤੇ) ਉਸ ਨੇ ਇਹ ਕਿਹਾ ਸੀ (ਕਿ) ਇਹ (ਕੰਮ ਕੇਵਲ) ਮੇਰੇ ਸਾਜਨਹਾਰ ਤੇ ਪਾਲਨਹਾਰ ਦੀ ਖ਼ਾਸ ਕਿਰਪਾ ਨਾਲ (ਹੋਇਆ) ਹੈ। ਫੇਰ ਜਦ (ਸਰਵਦੇਸ਼ੀ ਕਸ਼ਟ ਬਾਰੇ) ਮੇਰੇ ਸਾਜਨਹਾਰ ਤੇ ਪਾਲਨਹਾਰ ਦਾ ਬਚਨ (ਪੂਰਾ) ਹੋਵੇਗਾ, ਤਾਂ ਉਹ ਇਸ (ਰੋਕ) ਨੂੰ (ਤੋੜ ਕੇ) ਧਰਤੀ ਨਾਲ ਲੱਗਾ ਹੋਇਆ ਇਕ ਥੇਹ ਬਣਾ ਦੇਵੇਗਾ, ਅਰਥਾਤ ਮੇਰੇ ਸਾਜਨਹਾਰ ਤੇ ਪਾਲਨਹਾਰ ਦਾ ਬਚਨ (ਜ਼ਰੂਰ) ਪੂਰਾ ਹੋ ਕੇ ਰਹੇਗਾ।੯੯।

---

[1]ਅਰਥਾਤ—ਕੰਧ ਧਾਤ ਦੀ ਬਣਦੀ ਹੈ, ਤੁਸੀਂ ਇਲਾਕੇ ਦੇ ਲੋਕ ਧਾਤ ਲਿਆ ਦਿਓ। ਬਾਕੀ ਇੰਜੀਨੀਅਰਿੰਗ ਦਾ ਕੰਮ ਮੇਰੇ ਆਦਮੀ ਕਰਨਗੇ।

[2]ਜਿੱਥੇ "ਜ਼ੁਲਕਰਨੈਨ" ਨੇ ਕੰਧ ਬਣਾਈ ਸੀ, ਉੱਥੇ ਇਕ ਪਾਸੇ "ਹਰਾ ਸਾਗਰ" ਹੈ ਤੇ ਦੂਜੇ ਪਾਸੇ "ਕੋਹ ਕਾਫ਼" ਅਤੇ ਏਹ ਦੋਵੇਂ ਚੀਜ਼ਾਂ ਦੋਹੀਂ ਪਾਸੀਂ ਇਕ ਰੋਕ ਦਾ ਕੰਮ ਦਿੰਦੀਆਂ ਸਨ। ਕੇਵਲ ਵਿਚਲਾ ਦੱਰਾ ਹੀ ਸੁਰੱਖਿਅਤ ਨਹੀਂ ਸੀ।

[3]ਇਕ ਪਾਸੇ ਸਾਗਰ ਸੀ ਤੇ ਦੂਜੇ ਪਾਸੇ ਪਹਾੜ, ਏਹਨਾਂ ਦੋਹਾਂ ਵਿਚ ਬਰਾਬਰੀ ਦਾ ਕੀ ਭਾਵ ਹੋਇਆ ? ਸੋ ਇਹ ਯਾਦ ਰਹੇ ਕਿ ਇੱਥੇ ਬਰਾਬਰੀ ਦਾ ਭਾਵ ਇਹ ਹੈ ਕਿ ਵਿਚਕਾਰਲੇ ਖੁਲ੍ਹੇ ਮੈਦਾਨ ਨੂੰ ਕੰਧ ਖੜੀ ਕਰ ਕੇ ਬੰਦ ਕਰ ਦਿੱਤਾ ਸੀ। ਸੋ ਵੈਰੀ ਨਾ ਪਹਾੜ ਥਾਣੀਂ ਆ ਸਕਿਆ ਸੀ ਤੇ ਨਾ ਸਾਗਰ ਰਾਹੀਂ; ਇਸ ਤਰ੍ਹਾਂ ਰੋਕ ਦੇ ਲਿਹਾਜ਼ ਨਾਲ ਬਰਾਬਰੀ ਹੋ ਗਈ ਸੀ।

وَتَرَكْنَا بَعْضَهُمْ يَوْمَئِذٍ يَّمُوجُ فِي بَعْضٍ وَّنُفِخَ فِي الصُّوْرِ فَجَمَعْنٰهُمْ جَمْعًا ﴿١٠٠﴾

ਅਤੇ (ਜਦ ਉਸ ਦੇ ਪੂਰਾ ਹੋਣ ਦਾ ਸਮਾਂ ਆਏਗਾ, ਤਾਂ) ਉਸ ਵੇਲੇ ਅਸੀਂ ਓਹਨਾਂ ਨੂੰ ਇਕ ਦੂਜੇ ਦੇ ਵਿਰੁਧ ਵੱਡੇ[1] ਜੋਸ਼ ਨਾਲ ਹੱਲਾ ਬੋਲਦੇ ਹੋਏ ਛੱਡ ਦਿਆਂਗੇ, ਅਰਥਾਤ (ਉਸ ਵੇਲੇ ਜੰਗ ਦਾ) ਬਿਗਲ ਵਜਾਇਆ ਜਾਏਗਾ। ਤਦ ਅਸੀਂ ਓਹਨਾਂ (ਸਾਰਿਆਂ) ਨੂੰ ਇਕੱਤਰ ਕਰ ਦਿਆਂਗੇ।੧੦੦।

وَّعَرَضْنَا جَهَنَّمَ يَوْمَئِذٍ لِّلْكٰفِرِيْنَ عَرْضًا ﴿١٠١﴾

ਅਤੇ ਉਸ ਦਿਨ ਅਸੀਂ ਨਰਕ ਨੂੰ ਇਨਕਾਰੀਆਂ ਦੇ ਸਾਮ੍ਹਣੇ ਲੈ ਆਵਾਂਗੇ।੧੦੧।

الَّذِيْنَ كَانَتْ اَعْيُنُهُمْ فِي غِطَآءٍ عَنْ ذِكْرِيْ وَكَانُوْا لَا يَسْتَطِيْعُوْنَ سَمْعًا ﴿١٠٢﴾ ع

(ਓਹ ਇਨਕਾਰੀ) ਜਿਨ੍ਹਾਂ ਦੀਆਂ ਅੱਖਾਂ ਮੇਰੇ ਉਪਦੇਸ਼ (ਕੁਰਾਨ ਸ਼ਰੀਫ਼) ਵੱਲੋਂ (ਅਗਿਆਨਤਾ ਦੇ) ਪੜਦੇ ਵਿਚ ਸਨ, ਅਰਥਾਤ ਓਹ ਸੁਣਨ ਦੀ (ਵੀ) ਸੱਤਾ ਨਹੀਂ ਰੱਖਦੇ ਸਨ।੧੦੨। (ਰਕੂਅ ੧੧)

اَفَحَسِبَ الَّذِيْنَ كَفَرُوْٓا اَنْ يَّتَّخِذُوْا عِبَادِيْ مِنْ دُوْنِيْٓ اَوْلِيَآءَ ۭ اِنَّآ اَعْتَدْنَا جَهَنَّمَ لِلْكٰفِرِيْنَ نُزُلًا ﴿١٠٣﴾

(ਤਾਂ) ਕੀ ਇਹ (ਸਭ ਕੁਝ ਵੇਖ ਕੇ) ਫੇਰ (ਵੀ) ਓਹ ਇਨਕਾਰੀ (ਇਹ) ਸਮਝਦੇ ਹਨ ਕਿ ਓਹ ਮੇਰਾ ਤਿਆਗ ਕਰ ਕੇ ਮੇਰੇ ਬੰਦਿਆਂ ਨੂੰ ਆਪਣਾ ਸਹਾਇਕ ਬਣਾ ਸਕਣਗੇ। ਅਸੀਂ ਇਨਕਾਰੀਆਂ ਦੇ ਇਨਾਮ[2] (ਵਟਾਂਦਰੇ) ਵਜੋਂ ਨਰਕ ਤਿਆਰ ਕੀਤਾ ਹੋਇਆ ਹੈ।੧੦੩।

قُلْ هَلْ نُنَبِّئُكُمْ بِالْاَخْسَرِيْنَ اَعْمَالًا ﴿١٠٤﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਕੀ ਅਸੀਂ ਤੁਹਾਨੂੰ ਓਹਨਾਂ ਲੋਕਾਂ ਤੋਂ ਜਾਣੂੰ ਕਰਾਈਏ, ਜੋ ਕਰਮਾਂ ਦੇ ਲਿਹਾਜ਼ ਨਾਲ ਸਭ ਤੋਂ ਵਧੀਕ ਘਾਟਾ ਪਾਉਣ ਵਾਲੇ ਹਨ।੧੦੪।

[1]ਅਰਥਾਤ—ਅੰਤਲੇ ਜੁਗ ਵਿਚ "ਯਾਜੂਜ" ਤੇ "ਮਾਜੂਜ" ਆਪਸ ਵਿਚ ਲੜਨਗੇ; ਜਿਹਾ ਕਿ ਅੱਜ ਕਲ ਹੋ ਰਿਹਾ ਹੈ। "ਰੂਸ" ਜਿਸ ਨੂੰ ਬਾਈਬਲ ਵਿਚ "ਯਾਜੂਜ" ਕਿਹਾ ਗਿਆ ਹੈ ਅਤੇ "ਇੰਗਲਿਸਤਾਨ" ਜਿਸ ਨੂੰ ਬਾਈਬਲ ਵਿਚ "ਮਾਜੂਜ" ਪਰਗਟ ਕੀਤਾ ਗਿਆ ਹੈ। (ਵੇਖੋ ਹਜ਼ਕੀਅਲ ਬਾਬ ੩੯) ਏਹ ਦੋਵੇਂ ਹੀ ਅੱਜ ਕਲ ਕੁਰਾਨ ਸ਼ਰੀਫ਼ ਦੀ ਇਸ ਆਇਤ ਅਨੁਸਾਰ ਪਰਸਪਰ ਜੰਗ ਦੀਆਂ ਤਿਆਰੀਆਂ ਵਿਚ ਰੁਝੇ ਹੋਏ ਹਨ।

[2]"ਨੁਜ਼ੁਲਾ" ਦਾ ਅਰਥ ਪ੍ਰੀਤੀ ਭੋਜਨ ਵੀ ਹੈ ਤੇ ਇਨਾਮ ਵੀ।

الَّذِيْنَ ضَلَّ سَعْيُهُمْ فِي الْحَيٰوةِ الدُّنْيَا وَهُمْ يَحْسَبُوْنَ اَنَّهُمْ يُحْسِنُوْنَ صُنْعًا ﴿١٠٥﴾

(ਏਹ ਓਹ ਲੋਕ ਹਨ), ਜਿਨ੍ਹਾਂ ਦੇ (ਸਾਰੇ) ਜਤਨ ਇਸ ਮਾਤਲੋਕ ਵਿਚ ਹੀ ਗੁਆਚ ਗਏ ਹਨ। ਇਸ ਦੇ ਨਾਲ ਹੀ ਓਹ (ਇਹ ਵੀ) ਸਮਝ ਰਹੇ ਹਨ ਕਿ ਓਹ (ਇਹ ਵੀ) ਚੰਗਾ ਕੰਮ ਕਰ ਰਹੇ ਹਨ ।੧੦੫।

اُولٰٓئِكَ الَّذِيْنَ كَفَرُوْا بِاٰيٰتِ رَبِّهِمْ وَلِقَآئِهٖ فَحَبِطَتْ اَعْمَالُهُمْ فَلَا نُقِيْمُ لَهُمْ يَوْمَ الْقِيٰمَةِ وَزْنًا ﴿١٠٦﴾

ਏਹ ਓਹ ਲੋਕ ਹਨ, ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਚਮਤਕਾਰਾਂ ਤੋਂ ਅਰਥਾਤ ਉਸ ਨੂੰ ਮਿਲਣ ਤੋਂ ਇਨਕਾਰ ਕਰ ਦਿੱਤਾ ਹੈ, ਇਸ ਲਈ ਓਹਨਾਂ ਦੇ (ਸਾਰੇ) ਕਰਮ ਡਿਗ ਕੇ (ਇਸ ਮਾਤਲੋਕ ਵਿਚ ਹੀ) ਰਹਿ ਗਏ ਹਨ। ਸੋ ਕਿਆਮਤ ਦੇ ਦਿਹਾੜੇ ਅਸੀਂ ਓਹਨਾਂ ਨੂੰ ਕੁਝ ਵੀ ਮਹੱਤਤਾ ਨਹੀਂ ਦਿਆਂਗੇ ।੧੦੬।

ذٰلِكَ جَزَآؤُهُمْ جَهَنَّمُ بِمَا كَفَرُوْا وَاتَّخَذُوْٓا اٰيٰتِيْ وَرُسُلِيْ هُزُوًا ﴿١٠٧﴾

ਇਹ ਓਹਨਾਂ ਦਾ ਵਟਾਂਦਰਾ, (ਅਰਥਾਤ) ਨਰਕ; ਇਸ ਲਈ ਹੋਵੇਗਾ ਕਿ ਓਹਨਾਂ ਨੇ ਇਨਕਾਰ (ਦਾ ਢੰਗ) ਧਾਰਨ ਕੀਤਾ ਸੀ ਅਤੇ ਮੇਰੇ ਚਮਤਕਾਰਾਂ ਤੇ ਮੇਰੇ ਰਸੂਲਾਂ ਦਾ ਮਖ਼ੌਲ ਉਡਾਇਆ ਸੀ ।੧੦੭।

اِنَّ الَّذِيْنَ اٰمَنُوْا وَعَمِلُوا الصّٰلِحٰتِ كَانَتْ لَهُمْ جَنّٰتُ الْفِرْدَوْسِ نُزُلًا ﴿١٠٨﴾

ਜੋ ਸ਼ਰਧਾਲੂ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ, ਓਹਨਾਂ ਦਾ ਟਿਕਾਣਾ ਨਿਰਸੰਦੇਹ "ਫ਼ਿਰਦੌਸ" ਨਾਂ ਦਾ ਸਵਰਗ ਹੋਵੇਗਾ ।੧੦੮।

خٰلِدِيْنَ فِيْهَا لَا يَبْغُوْنَ عَنْهَا حِوَلًا ﴿١٠٩﴾

ਓਹ ਉਸ ਵਿਚ ਹੀ ਰਿਹਾ ਕਰਨਗੇ ਅਤੇ ਉਸ ਤੋਂ ਅੱਡ ਨਹੀਂ ਹੋਣਾ ਚਾਹੁਣਗੇ ।੧੦੯।

قُلْ لَّوْ كَانَ الْبَحْرُ مِدَادًا لِّكَلِمٰتِ رَبِّيْ لَنَفِدَ الْبَحْرُ قَبْلَ اَنْ تَنْفَدَ كَلِمٰتُ رَبِّيْ وَلَوْ جِئْنَا بِمِثْلِهٖ مَدَدًا ﴿١١٠﴾

ਤੂੰ ਓਹਨਾਂ ਨੂੰ ਇਹ ਆਖ (ਕਿ) ਜੇ (ਹਰੇਕ) ਸਮੁੰਦਰ ਮੇਰੇ ਸਾਜਨਹਾਰ ਤੇ ਪਾਲਨਹਾਰ ਦੇ ਜੱਸ (ਲਿਖਣ) ਲਈ ਸਿਆਹੀ ਬਣ ਜਾਵੇ, ਤਾਂ ਮੇਰੇ ਸਾਜਨਹਾਰ ਤੇ ਪਾਲਨਹਾਰ ਦਾ ਜੱਸ ਮੁੱਕਣ ਤੋਂ ਪਹਿਲਾਂ (ਹਰੇਕ) ਸਮੁੰਦਰ (ਦਾ ਪਾਣੀ) ਸੁੱਕ ਜਾਏਗਾ, ਭਾਵੇਂ ਉਸ ਨੂੰ ਵਧੀਕ ਕਰਨ ਲਈ ਉੱਨਾ (ਹੀ) ਹੋਰ (ਪਾਣੀ ਸਮੁੰਦਰ ਵਿਚ) ਲਿਆ ਕੇ ਪਾ ਦੇਈਏ ।੧੧੦।

قُلْ إِنَّمَآ أَنَا۠ بَشَرٌ مِّثْلُكُمْ يُوحَىٰٓ إِلَىَّ أَنَّمَآ إِلَٰهُكُمْ إِلَٰهٌ
وَٰحِدٌ ۖ فَمَن كَانَ يَرْجُوا۟ لِقَآءَ رَبِّهِۦ فَلْيَعْمَلْ عَمَلًا
صَٰلِحًا وَلَا يُشْرِكْ بِعِبَادَةِ رَبِّهِۦٓ أَحَدًۢا ﴿١١٠﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਮੈਂ ਤਾਂ ਕੇਵਲ ਤੁਹਾਡੇ ਵਰਗਾ ਹੀ ਇਕ ਮਨੁੱਖ ਹਾਂ। (ਭੇਤ ਕੇਵਲ ਇਹ ਹੈ ਕਿ) ਮੇਰੇ ਵੱਲ (ਇਹ) ਅਕਾਸ਼ ਬਾਣੀ ਕੀਤੀ ਜਾਂਦੀ ਹੈ ਕਿ ਤੁਹਾਡਾ ਇਸ਼ਟ-ਦੇਵ ਇੱਕੋ ਇਕ (ਸੱਚਾ) ਇਸ਼ਟ ਹੈ। ਸੋ ਜਿਹੜਾ ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਮਿਲਣ ਦਾ ਚਾਹਵਾਨ ਹੈ, ਉਸ ਨੂੰ ਇਹ ਚਾਹੀਦਾ ਹੈ ਕਿ ਉਹ (ਯਥਾਯੋਗ) ਸ਼ੁਭ ਕਰਮ ਕਰੇ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬੰਦਗੀ ਵਿਚ ਕਿਸੇ ਹੋਰ ਚੀਜ਼ ਨੂੰ (ਕਦੇ ਵੀ) ਬਰਾਬਰੀ ਨਾ ਦੇਵੇ।੧੧੧। (ਰਕੂਅ ੧੨)




# (੧੯) ਸੂਰਤ ਮਰੀਅਮ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯੯ ਆਇਤਾਂ ਤੇ ੬ ਰਕੂਅ ਹਨ। }

بِسْمِ اللَّهِ الرَّحْمَٰنِ الرَّحِيمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

كٓهيعٓصٓ ﴿٢﴾

ਕਾਫ਼, ਹਾ, ਯਾ, ਐਨ, ਸੁਆਦ[1] ।੨।

---

[1]"ਕਾਫ਼, ਹਾ, ਯਾ, ਐਨ, ਸੁਆਦ"=ਇਹ ਪਦ ਮੁਕੱਤਿਆਤ ਹਨ। "ਕਾਫ਼"=ਦਾ ਭਾਵ "ਕਾਫ਼ਿਨ" ਤੇ "ਹਾ" ਦਾ ਭਾਵ "ਹਾਦਿਨ" ਹੈ ਤੇ "ਯਾ" ਨਿਦਾ ਦਾ ਅੱਖਰ ਹੈ ਅਤੇ "ਐਨ" ਦਾ ਭਾਵ "ਆਲਿਮ" ਤੇ "ਸੁਆਦ" ਦਾ ਭਾਵ "ਸਾਦਿਕ" ਹੈ। ਜਾਣੋ "ਕਾਫ਼, ਹਾ, ਯਾ, ਐਨ, ਸੁਆਦ" ਵਿਚ ਇਹ ਭਾਵ ਪਰਗਟ ਕੀਤਾ ਹੈ ਕਿ—

"ਅਨਤਾ ਕਾਫ਼ਿਨ, ਅਨਤਾ ਹਾਦਿਨ, (ਯਾ ਅਲੀਮ) ਯਾ ਆਲਿਮ, ਯਾ ਸਾਦਿਕ"

ਅਰਥਾਤ—ਹੇ ਜਾਣਨਹਾਰ ਤੇ ਸਤਿਨਾਮ (ਪ੍ਰਭੂ) ਤੂੰ ਹੀ ਕਾਫ਼ੀ ਤੇ ਆਗੂ ਹੈਂ।

ਏਹਨਾਂ ਅੱਖਰਾਂ ਰਾਹੀਂ ਅਸਲ ਵਿਚ ਈਸਾਈਆਂ ਦੇ ਮਨਘੜਤ ਸਿੱਧਾਂਤਾਂ ਦਾ ਖੰਡਨ ਕੀਤਾ ਗਿਆ ਹੈ।

ਫ਼ਤਹੁੱਲ ਬਿਆਨ ਵਿਚ ਇਹ ਅਰਥ ਹਜ਼ਰਤ "ਉਮਿਹਾਨੀ" ਜੀ ਦੀ ਰਵਾਇਤ ਦੁਆਰਾ—ਜੋ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਭੂਆ ਦੀ ਧੀ-ਭੈਣ-ਸਨ-ਵਰਣਨ ਕੀਤੇ ਗਏ ਹਨ। ਇਸ ਦੇ ਵਿਸਥਾਰ ਲਈ (ਵੇਖੋ ਤਫ਼ਸੀਰਿ ਕਬੀਰ ਜਿਲਦ ੩, ਸੂਰਤ ਮਰੀਅਮ)

ذِكْرُ رَحْمَتِ رَبِّكَ عَبْدَهُ زَكَرِيَّا ۝٢

(ਇਸ ਸੂਰਤ ਵਿਚ) ਤੇਰੇ ਸਾਜਨਹਾਰ ਤੇ ਪਾਲਨ-ਹਾਰ ਦੀ (ਉਸ) ਮਿਹਰ ਦਾ ਵਰਣਨ (ਹੈ), ਜੋ ਉਸ ਨੇ ਆਪਣੇ ਭਗਤ-ਜਨ "ਜ਼ਿਕਰੀਆ" ਉੱਤੇ ਕੀਤੀ ਸੀ ।੩।

إِذْ نَادَىٰ رَبَّهُ نِدَاءً خَفِيًّا ۝٣

ਜਦ ਕਿ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਹੌਲੇ ਹੌਲੇ ਸਿਮਰਨ ਕੀਤਾ ਸੀ ।੪।

قَالَ رَبِّ إِنِّي وَهَنَ الْعَظْمُ مِنِّي وَاشْتَعَلَ الرَّأْسُ شَيْبًا وَلَمْ أَكُنْ بِدُعَائِكَ رَبِّ شَقِيًّا ۝

(ਅਰਥਾਤ) ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! (ਮੇਰਾ ਹਾਲ ਤਾਂ ਨਿਰਸੰਦੇਹ ਇਹ ਹੈ ਕਿ) ਮੇਰੀਆਂ ਸਾਰੀਆਂ ਹੱਡੀਆਂ ਕਮਜ਼ੋਰ ਹੋ ਗਈਆਂ ਹਨ ਤੇ (ਮੇਰਾ) ਸਿਰ ਵੀ ਬੁਢੇਪੇ ਨਾਲ ਕੰਬ ਰਿਹਾ ਹੈ । ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਕਦੇ ਵੀ ਤੇਰੇ ਹਜ਼ੂਰ (ਅਰਜ਼ੋਈ) ਕਰਨ ਦੇ ਸਬਬ ਨਿਹਫਲ ਨਹੀਂ ਰਿਹਾ ।੫।

وَإِنِّي خِفْتُ الْمَوَالِيَ مِنْ وَرَائِي وَكَانَتِ امْرَأَتِي عَاقِرًا فَهَبْ لِي مِنْ لَدُنْكَ وَلِيًّا ۝

ਅਤੇ ਮੈਨੂੰ ਬੇਸ਼ੱਕ ਆਪਣੇ ਸਾਕ-ਸੰਬੰਧੀਆਂ ਦੇ ਆਪਣੇ (ਮਰਨ ਤੋਂ) ਬਾਦ (ਦੇ ਵਰਤਾਉ) ਦਾ ਵੱਡਾ ਸਹਿਮ ਹੈ ਅਤੇ ਮੇਰੀ ਤੀਵੀਂ ਵੀ ਬਾਂਝ ਹੈ । ਸੋ ਤੂੰ ਮੈਨੂੰ ਆਪਣੇ ਪਾਸੋਂ ਇਕ ਮਿੱਤਰ, (ਅਰਥਾਤ ਸਪੁੱਤਰ) ਬਖ਼ਸ਼ ।੬।

يَرِثُنِي وَيَرِثُ مِنْ آلِ يَعْقُوبَ ۖ وَاجْعَلْهُ رَبِّ رَضِيًّا ۝

ਜੋ ਮੇਰਾ ਵੀ ਵਾਰਸ ਬਣੇ ਤੇ "ਯਾਕੂਬ" ਦੀ ਕੁਲ (ਤੋਂ ਜੋ ਧਰਮ ਤੇ ਸੰਜਮਤਾ ਸਾਨੂੰ ਪ੍ਰਾਪਤ ਹੋਈ ਹੈ, ਉਸ) ਦਾ ਵੀ ਵਾਰਸ ਹੋਵੇ, ਅਰਥਾਤ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਉਸ ਨੂੰ (ਆਪਣਾ) ਪ੍ਰੇਮੀ ਬਣਾਉਣਾ ।੭।

يٰزَكَرِيَّآ اِنَّا نُبَشِّرُكَ بِغُلٰمِ اِسْمُهٗ يَحْيٰى ۙ لَمْ نَجْعَلْ لَّهٗ مِنْ قَبْلُ سَمِيًّا ⑦

(ਇਸ ਤੇ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ) ਹੇ "ਜ਼ਿਕਰੀਆ"! ਅਸੀਂ ਤੈਨੂੰ ਇਕ ਸਪੁੱਤਰ ਦੀ ਖ਼ੁਸ਼ਖ਼ਬਰੀ ਦਿੰਦੇ ਹਾਂ। (ਜੋ ਜੁਆਨੀ ਦੀ ਉਮਰ ਤਕ ਪੁੱਜੇਗਾ) ਤੇ ਉਸ ਦਾ ਨਾਂ (ਪ੍ਰਭੂ ਵੱਲੋਂ) "ਯਹਯਾ" ਹੋਵੇਗਾ। ਅਸੀਂ ਇਸ ਤੋਂ ਪਹਿਲਾਂ ਕਿਸੇ ਨੂੰ ਵੀ ਇਸ ਨਾਂ ਨਾਲ ਯਾਦ ਨਹੀਂ ਕੀਤਾ।੮।

قَالَ رَبِّ اَنّٰى يَكُوْنُ لِيْ غُلٰمٌ وَّكَانَتِ امْرَاَتِيْ عَاقِرًا وَّقَدْ بَلَغْتُ مِنَ الْكِبَرِ عِتِيًّا ⑨

(ਇਸ ਤੇ "ਜ਼ਿਕਰੀਆ" ਨੇ ਵੱਡੀ ਹੈਰਾਨੀ ਨਾਲ ਇਹ ਕਿਹਾ ਸੀ ਕਿ) ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੇਰੇ ਘਰ ਸਪੁੱਤਰ ਕਿਵੇਂ ਹੋ ਸਕਦਾ ਹੈ, ਜਦ ਕਿ ਮੇਰੀ ਪਤਨੀ ਬਾਂਝ ਹੈ ਤੇ ਮੈਂ ਬੁਢੇਪੇ ਦੀ ਅੰਤਲੀ ਹੱਦ ਤਕ ਜਾ ਪੁੱਜਾ ਹਾਂ।੯।

قَالَ كَذٰلِكَ ۚ قَالَ رَبُّكَ هُوَ عَلَيَّ هَيِّنٌ وَّقَدْ خَلَقْتُكَ مِنْ قَبْلُ وَلَمْ تَكُ شَيْـًٔا ⑩

(ਅਕਾਸ਼ ਬਾਣੀ ਲਿਆਉਣ ਵਾਲੇ ਫ਼ਰਿਸ਼ਤੇ ਨੇ ਇਹ ਕਿਹਾ ਸੀ ਕਿ) ਜਿਸ ਤਰ੍ਹਾਂ ਤੂੰ ਕਹਿੰਦਾ ਹੈਂ, (ਸੱਚਮੁਚ) ਇਸੇ ਤਰ੍ਹਾਂ ਹੀ (ਹੈ), ਪਰ ਤੇਰਾ ਸਾਜਨ-ਹਾਰ ਤੇ ਪਾਲਨਹਾਰ ਇਹ ਕਹਿੰਦਾ ਹੈ ਕਿ ਇਹ (ਗੱਲ) ਮੇਰੇ ਲਈ ਸੌਖੀ ਹੈ, ਅਰਥਾਤ ਤੂੰ (ਇਹ ਵੇਖ ਕਿ) ਇਸ ਤੋਂ ਪਹਿਲਾਂ ਮੈਂ ਤੇਰੀ ਸਾਜਨਾ ਕਰ ਚੁੱਕਾ ਹਾਂ; ਤੇ ਤੂੰ ਕੁਝ ਵੀ ਨਹੀਂ ਸੀ।੧੦।

قَالَ رَبِّ اجْعَلْ لِّيْ اٰيَةً ۚ قَالَ اٰيَتُكَ اَلَّا تُكَلِّمَ النَّاسَ ثَلٰثَ لَيَالٍ سَوِيًّا ⑪

("ਜ਼ਿਕਰੀਆ" ਨੇ ਇਹ ਕਿਹਾ ਸੀ ਕਿ) ਹੇ ਮੇਰੇ ਸਾਜਨ-ਹਾਰ ਤੇ ਪਾਲਨਹਾਰ! ਮੇਰੇ ਵਾਸਤੇ ਕੋਈ ਹੁਕਮ ਬਖ਼ਸ਼ੋ। (ਪ੍ਰਭੂ ਨੇ) ਇਹ ਫ਼ਰਮਾਇਆ ਸੀ ਕਿ ਤੇਰੇ ਲਈ ਇਹ ਹੁਕਮ ਹੈ ਕਿ ਤੂੰ ਲੋਕਾਂ ਨਾਲ ਤਿੰਨ ਰਾਤਾਂ ਲਗਾਤਾਰ ਕੋਈ ਗੱਲ ਨਾ ਕਰੀਂ।੧੧।

فَخَرَجَ عَلٰى قَوْمِهٖ مِنَ الْمِحْرَابِ فَاَوْحٰى اِلَيْهِمْ اَنْ سَبِّحُوْا بُكْرَةً وَّعَشِيًّا ⑫

ਇਸ ਤੋਂ ਮਗਰੋਂ ਉਹ ("ਜ਼ਿਕਰੀਆ") ਆਪਣੇ ਬੰਦਗੀ ਦੇ ਅਸਥਾਨ ਤੋਂ ਬਾਹਰ ਨਿਕਲ ਕੇ ਆਪਣੀ ਜਾਤੀ ਵੱਲ ਗਿਆ ਸੀ ਤੇ ਓਹਨਾਂ ਨੂੰ ਹੌਲੇ ਜਿਹੇ ਇਹ ਕਿਹਾ ਸੀ ਕਿ ਤੁਸੀਂ ਸਵੇਰ-ਸ਼ਾਮ ਆਪਣੇ ਪ੍ਰਭੂ ਦਾ ਸਿਮਰਨ ਕਰਦੇ ਰਿਹਾ ਕਰੋ।੧੨।

يٰيَحْيٰى خُذِ الْكِتٰبَ بِقُوَّةٍ ۗ وَاٰتَيْنٰهُ الْحُكْمَ صَبِيًّا ﴿١٣﴾

(ਇਸ ਦੇ ਮਗਰੋਂ "ਯਹਯਾ" ਦਾ ਜਨਮ ਹੋਇਆ ਸੀ ਤੇ ਅਸੀਂ ਉਸ ਨੂੰ ਇਹ ਕਿਹਾ ਸੀ ਕਿ) ਹੇ "ਯਹਯਾ"! ਤੂੰ (ਰੱਬੀ) ਪੁਸਤਕ ਨੂੰ ਪੱਕਿਆਈ ਨਾਲ ਫੜ ਲੈ ਅਤੇ ਅਸੀਂ ਉਸ ਨੂੰ ਬਚਪਣ ਸਮੇਂ ਹੀ ਸਿਆਣਪ ਸਿਖਾ ਦਿੱਤੀ ਸੀ ।੧੩।

وَّحَنَانًا مِّنْ لَّدُنَّا وَزَكٰوةً ۗ وَكَانَ تَقِيًّا ﴿١٤﴾

(ਅਤੇ ਇਹ ਗੱਲ) ਸਾਡੇ ਵੱਲੋਂ ਮਿਹਰ (ਤੇ ਪਿਆਰ) ਵਜੋਂ ਸੀ, ਅਰਥਾਤ (ਉਸ ਨੂੰ) ਪਵਿੱਤਰ ਕਰਨ ਲਈ (ਸੀ) ਅਤੇ ਉਹ ਵੱਡਾ ਸੰਜਮੀ ਸੀ ।੧੪।

وَّبَرًّا بِوَالِدَيْهِ وَلَمْ يَكُنْ جَبَّارًا عَصِيًّا ﴿١٥﴾

ਉਹ ਆਪਣੇ ਮਾਪਿਆਂ ਨਾਲ ਸੋਹਣਾ ਵਰਤਾਉ ਕਰਨ ਵਾਲਾ ਸੀ, ਅਰਥਾਤ ਜ਼ਾਲਮ ਤੇ ਅਵੱਗਿਆ ਕਰਨ ਵਾਲਾ ਨਹੀਂ ਸੀ ।੧੫।

وَسَلٰمٌ عَلَيْهِ يَوْمَ وُلِدَ وَيَوْمَ يَمُوْتُ وَيَوْمَ يُبْعَثُ حَيًّا ﴿١٦﴾ ع ١

ਅਤੇ ਜਦ ਉਸ ਨੇ ਜਨਮ ਲਿਆ ਸੀ[1] ਤਦ ਵੀ ਉਸ ਤੇ ਸਲਾਮਤੀ ਸੀ ਤੇ ਜਦ ਉਹ ਮਰਿਆ ਸੀ ਤੇ ਮੁੜ ਜਦ ਜ਼ਿੰਦਾ ਕਰ ਕੇ ਉਠਾਇਆ ਜਾਏਗਾ, (ਤਾਂ ਵੀ ਉਸ ਤੇ ਸਲਾਮਤੀ ਹੀ ਹੋਵੇਗੀ) ।੧੬। (ਰਕੂਅ ੧)

وَاذْكُرْ فِي الْكِتٰبِ مَرْيَمَ ۘ إِذِ انْتَبَذَتْ مِنْ أَهْلِهَا مَكَانًا شَرْقِيًّا ﴿١٧﴾

ਅਤੇ ਤੂੰ (ਇਸ) ਪੁਸਤਕ ਵਿਚ "ਮਰੀਅਮ" ਦਾ (ਜੋ) ਵਰਣਨ ਕੀਤਾ ਗਿਆ ਹੈ, (ਉਸ ਨੂੰ ਵੀ) ਬਿਆਨ ਕਰ । (ਖ਼ਾਸ ਕਰ ਕੇ ਉਸ ਗੱਲ ਨੂੰ ਕਿ) ਜਦ ਉਹ ਆਪਣੇ ਪਰਵਾਰ ਤੋਂ ਅੱਡ ਹੋ ਕੇ ਇਕ ਪੂਰਬੀ ਅਸਥਾਨ (ਵੱਲ ਇਕ ਥਾਂ) ਚਲੀ ਗਈ ਸੀ ।੧੭।

فَاتَّخَذَتْ مِنْ دُوْنِهِمْ حِجَابًا ۫ فَأَرْسَلْنَا إِلَيْهَا

ਅਤੇ (ਉਸ ਨੇ) ਓਹਨਾਂ (ਸਾਕ-ਸੰਬੰਧੀਆਂ) ਅੱਗੇ ਪੜਦਾ ਬਣਾ ਲਿਆ ਸੀ, (ਅਰਥਾਤ ਓਹਨਾਂ ਨਾਲੋਂ ਆਪਣਾ ਸੰਬੰਧ ਤੋੜ ਕੇ ਇਕਾਂਤ ਵਾਸ ਕਰ ਲਿਆ ਸੀ ।) ਉਸ ਵੇਲੇ ਅਸੀਂ ਉਸ ਵੱਲ ਆਪਣੀ ਅਕਾਸ਼

---

[1]ਇਸੇ ਸੂਰਤ ਦੀ ੩੩ਵੀਂ ਆਇਤ ਵਿਚ ਹਜ਼ਰਤ "ਈਸਾ" ਬਾਰੇ ਇਹ ਲਿਖਿਆ ਹੈ ਕਿ ਜਦ ਮੇਰਾ ਜਨਮ ਹੋਇਆ ਸੀ, ਤਾਂ ਮੇਰੇ ਉੱਤੇ ਸਲਾਮਤੀ ਸੀ ਤੇ ਜਦ ਮੈਂ ਮਰਾਂਗਾ, ਤਾਂ ਵੀ ਮੇਰੇ ਉੱਤੇ ਸਲਾਮਤੀ ਹੀ ਹੋਵੇਗੀ । ਈਸਾਈ ਲੋਕ ਇਸ ਤੋਂ ਹਜ਼ਰਤ "ਈਸਾ" ਦੀ ਵਿਸ਼ੇਸ਼ਤਾ ਪਰਗਟ ਕਰਨ ਦਾ ਜਤਨ ਕਰਦੇ ਹਨ । ਓਹ ਇਹ ਨਹੀਂ ਵੇਖਦੇ ਕਿ ਏਹੋ ਗੱਲ ਪ੍ਰਭੂ ਨੇ ਹਜ਼ਰਤ "ਯਹਯਾ" ਬਾਰੇ ਵੀ ਕਹੀ ਹੈ; ਸੋ ਜੇ ਇਹ ਵਿਸ਼ੇਸ਼ਤਾ ਹੈ, ਤਾਂ ਇਸ ਨਾਲ "ਯਹਯਾ" ਹਜ਼ਰਤ "ਈਸਾ" ਤੋਂ ਵੱਡੇ ਸਿੱਧ ਹੁੰਦੇ ਹਨ ।

رُوْحَنَا فَتَمَثَّلَ لَهَا بَشَرًا سَوِيًّا ﴿١٧﴾

ਬਾਣੀ ਲਿਆਉਣ ਵਾਲਾ ਫ਼ਰਿਸ਼ਤਾ, (ਅਰਥਾਤ "ਜਬਰਾਈਲ") ਭੇਜਿਆ ਸੀ ਅਤੇ ਉਹ ਉਸ ਦੇ ਅੱਗੇ ਇਕ ਨਵੇਂ-ਨਰੋਏ ਮਨੁੱਖ ਦੇ ਰੂਪ ਵਿਚ ਪਰਗਟ ਹੋਇਆ ਸੀ ।੧੮।

قَالَتْ إِنِّيٓ أَعُوذُ بِالرَّحْمٰنِ مِنْكَ إِنْ كُنْتَ تَقِيًّا ﴿١٨﴾

("ਮਰੀਅਮ" ਨੇ ਉਸ ਨੂੰ) ਇਹ ਕਿਹਾ ਸੀ ਕਿ ਮੈਂ ਤੇਰੇ ਪਾਸੋਂ ਦਿਆਲੂ ਪ੍ਰਭੂ ਦੀ ਪਨਾਹ ਮੰਗਦੀ ਹਾਂ। ਜੇ ਤੇਰੇ ਅੰਦਰ ਕੁਝ ਵੀ ਸੰਜਮਤਾ ਹੈ ।੧੯।

قَالَ إِنَّمَآ أَنَا رَسُولُ رَبِّكِ لِأَهَبَ لَكِ غُلٰمًا زَكِيًّا ﴿١٩﴾

(ਇਸ ਤੇ ਉਸ ਫ਼ਰਿਸ਼ਤੇ ਨੇ ਇਹ) ਕਿਹਾ ਸੀ ਕਿ ਮੈਂ ਤਾਂ ਕੇਵਲ ਤੇਰੇ ਸਾਜਣਹਾਰ ਤੇ ਪਾਲਨਹਾਰ ਦਾ ਭੇਜਿਆ ਹੋਇਆ ਇਕ ਦੂਤ ਹਾਂ; ਤਾਂ ਜੁ ਮੈਂ ਤੈਨੂੰ (ਅਕਾਸ਼ ਬਾਣੀ ਅਨੁਸਾਰ) ਇਕ ਪਵਿੱਤਰ ਸਪੁੱਤਰ ਬਖ਼ਸ਼ਾਂ[1] । (ਜੋ ਜੁਵਾ ਅਵਸਥਾ ਨੂੰ ਪ੍ਰਾਪਤ ਹੋਵੇਗਾ) ।੨੦।

قَالَتْ أَنّٰى يَكُونُ لِي غُلٰمٌ وَلَمْ يَمْسَسْنِي بَشَرٌ وَلَمْ أَكُ بَغِيًّا ﴿٢٠﴾

(ਇਸ ਤੇ "ਮਰੀਅਮ" ਨੇ ਵੱਡੇ ਅਚੰਭੇ ਨਾਲ ਇਹ) ਕਿਹਾ ਸੀ ਕਿ ਮੈਨੂੰ ਸਪੁੱਤਰ ਕਿਵੇਂ ਹੋ ਸਕਦਾ ਹੈ; ਜਦ ਕਿ ਅਜੇ ਤਕ ਮੈਨੂੰ ਕਿਸੇ ਪੁਰਖ ਨੇ ਛੋਹਿਆ ਤਕ ਵੀ ਨਹੀਂ ਤੇ ਨਾ ਮੈਂ ਕਦੇ ਵਿਭਚਾਰ ਹੀ ਕੀਤਾ ਹੈ ।੨੧।

قَالَ كَذٰلِكِ قَالَ رَبُّكِ هُوَ عَلَيَّ هَيِّنٌ وَلِنَجْعَلَهُ آيَةً لِلنَّاسِ وَرَحْمَةً مِنَّا وَكَانَ أَمْرًا مَقْضِيًّا ﴿٢١﴾

(ਉਸ ਫ਼ਰਿਸ਼ਤੇ ਨੇ) ਇਹ ਕਿਹਾ ਸੀ ਕਿ (ਗੱਲ) ਇਸੇ ਤਰ੍ਹਾਂ ਹੀ ਹੈ; (ਜਿਸ ਤਰ੍ਹਾਂ ਕਿ ਤੂੰ ਕਹਿੰਦੀ ਹੈਂ), ਪਰ ਤੇਰੇ ਸਾਜਣਹਾਰ ਤੇ ਪਾਲਨਹਾਰ ਨੇ ਇਹ ਕਿਹਾ ਹੈ ਕਿ ਇਹ (ਕੰਮ) ਮੇਰੇ ਲਈ (ਵੱਡਾ) ਸੌਖਾ ਹੈ[2] ਅਤੇ (ਅਸੀਂ ਇਸ ਲਈ ਇਹ ਸਪੁੱਤਰ ਪੈਦਾ ਕਰਾਂਗੇ) ਕਿ ਉਸ ਨੂੰ ਲੋਕਾਂ ਵਾਸਤੇ ਇਕ ਨਿਸ਼ਾਨ ਬਣਾ ਸਕੀਏ ਅਤੇ ਆਪਣੇ ਵੱਲੋਂ ਇਕ ਮਿਹਰ (ਦਾ ਕਾਰਣ ਵੀ ਬਣਾ ਸਕੀਏ), ਅਰਥਾਤ ਅਸੀਂ ਇਸ (ਗੱਲ) ਦਾ ਫ਼ੈਸਲਾ ਕਰ ਚੁੱਕੇ ਹਾਂ ।੨੨।

---

[1]ਅਰਥਾਤ—ਉਸ ਦੀ ਖ਼ੁਸ਼ਖ਼ਬਰੀ ਦਿਆਂ।

[2]"ਯੂਰਪ" ਦੇ ਕਈ ਡਾਕਟਰਾਂ ਨੇ ਵੱਡੀ ਛਾਣ ਬੀਣ ਤੇ ਖੋਜ ਮਗਰੋਂ ਇਸ ਗੱਲ ਦਾ ਐਲਾਨ ਕੀਤਾ ਹੈ ਕਿ ਕਿਸੇ ਕੁਆਰੀ ਕੁੜੀ ਦੀ ਕੁੱਖ ਤੋਂ ਬਾਲਕ ਦਾ ਪੈਦਾ ਹੋਣਾ ਅਸੰਭਵ ਨਹੀਂ; ਸਗੋਂ ਇਸ ਦੀਆਂ ਕਈ ਉਦਾਹਰਣਾਂ ਯਕੀਨੀ ਤੌਰ ਤੇ ਵੈਦਿਕ ਅਨੁਸਾਰ ਸਿੱਧ ਹੋ ਚੁੱਕੀਆਂ ਹਨ। (ਇਸ ਦੇ ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਜਿਲਦ ੩, ਸੂਰਤ ਮਰੀਅਮ)

فَحَمَلَتْهُ فَانْتَبَذَتْ بِهٖ مَكَانًا قَصِيًّا ﴿٢٣﴾

ਸੋ ਉਹ ("ਮਰੀਅਮ") ਗਰਭਵਤੀ ਹੋ ਗਈ ਸੀ। ਫੇਰ ਉਹ ਉਸ ਗਰਭ ਨਾਲ ਹੀ ਉੱਥੋਂ ਇਕ ਹੋਰ ਦੂਰ ਅਸਥਾਨ ਵੱਲ ਚਲੀ ਗਈ ਸੀ।੨੩।

فَاَجَآءَهَا الْمَخَاضُ اِلٰى جِذْعِ النَّخْلَةِ ۚ قَالَتْ يٰلَيْتَنِيْ مِتُّ قَبْلَ هٰذَا وَكُنْتُ نَسْيًا مَّنْسِيًّا ﴿٢٤﴾

ਸੋ (ਜਦ ਉਹ ਉੱਥੇ ਪੁੱਜੀ ਸੀ, ਤਾਂ) ਉਸ ਨੂੰ ਪ੍ਰਸੂਤਗੀ ਦੀਆਂ ਪੀੜਾਂ (ਉੱਠੀਆਂ ਸਨ ਤੇ ਉਸ ਨੂੰ) ਬੇਬਸ ਕਰ ਕੇ ਇਕ ਖਜੂਰ ਦੇ ਤਣੇ ਵੱਲ ਲੈ ਗਈਆਂ ਸਨ। (ਜਦ "ਮਰੀਅਮ" ਨੂੰ ਇਹ ਨਿਸਚਾ ਹੋ ਗਿਆ ਸੀ ਕਿ ਉਸ ਦੀ ਕੁੱਖੋਂ ਬਾਲਕ ਹੋਣ ਵਾਲਾ ਹੈ, ਤਾਂ ਉਸ ਨੇ ਲੋਕਾਂ ਦੇ ਮਿਹਣਿਆਂ ਦਾ ਵੀਚਾਰ ਕਰ ਕੇ) ਇਹ ਕਿਹਾ ਸੀ ਕਿ ਕਾਸ਼, ਮੈਂ ਇਸ ਤੋਂ ਪਹਿਲਾਂ ਮਰ ਗਈ ਹੁੰਦੀ ਤੇ ਮੈਂ ਲੋਕਾਂ ਨੂੰ ਭੁੱਲ-ਭੁਲਾ ਗਈ ਹੁੰਦੀ।੨੪।

فَنَادٰىهَا مِنْ تَحْتِهَآ اَلَّا تَحْزَنِيْ قَدْ جَعَلَ رَبُّكِ تَحْتَكِ سَرِيًّا ﴿٢٥﴾

ਸੋ (ਫ਼ਰਿਸ਼ਤੇ ਨੇ) ਉਸ ਨੂੰ ਉਸ ਤਣੇ ਦੇ ਹੇਠੋਂ ਇਹ ਅਵਾਜ਼ ਦਿੱਤੀ ਸੀ ਕਿ (ਹੇ ਤੀਵੀਂ!) ਤੂੰ ਕੋਈ ਚਿੰਤਾ ਨਾ ਕਰ। ਬੇਸ਼ੱਕ ਤੇਰੇ ਸਾਜਨਹਾਰ ਤੇ ਪਾਲਨ-ਹਾਰ ਨੇ ਤੇਰੇ (ਪੈਰਾਂ) ਹੇਠਾਂ[1] (ਪਾਣੀ ਦਾ) ਇਕ ਸੋਮਾ ਬਣਾਇਆ ਹੋਇਆ ਹੈ। (ਉੱਥੇ ਜਾ ਅਤੇ ਆਪਣੀ ਤੇ ਇਸ ਬਾਲਕ ਦੀ ਸਫ਼ਾਈ ਕਰ)।੨੫।

وَهُزِّيْٓ اِلَيْكِ بِجِذْعِ النَّخْلَةِ تُسٰقِطْ عَلَيْكِ رُطَبًا جَنِيًّا ﴿٢٦﴾

ਅਤੇ (ਉਸ) ਖਜੂਰ ਦੀ, (ਜੋ ਤੇਰੇ ਲਾਗੇ ਹੀ ਹੈ), ਟਹਿਣੀ ਫੜ ਕੇ ਆਪਣੇ ਵੱਲ ਹਿਲਾ, ਉਹ ਤੇਰੇ ਵੱਲ ਤਾਜ਼ੀਆਂ ਤੇ ਪੱਕੀਆਂ ਖਜੂਰਾਂ ਸੁੱਟੇਗੀ।੨੬।

فَكُلِيْ وَاشْرَبِيْ وَقَرِّيْ عَيْنًا ۚ فَاِمَّا تَرَيِنَّ مِنَ الْبَشَرِ

ਸੋ ਓਹ (ਖਜੂਰਾਂ) ਖਾ ਤੇ (ਸੋਮੇ ਦਾ ਪਾਣੀ ਵੀ) ਪੀ, (ਅਰਥਾਤ ਆਪ ਅਸ਼ਨਾਨ ਕਰ ਕੇ ਤੇ ਬੱਚੇ ਨੂੰ ਅਸ਼ਨਾਨ ਕਰਾ ਕੇ) ਆਪਣੀਆਂ ਅੱਖਾਂ ਠੰਢੀਆਂ ਕਰ। ਫੇਰ ਜੇ (ਇਸ ਸਮੇਂ) ਤੂੰ ਕਿਸੇ ਮਰਦ ਨੂੰ ਵੇਖੇਂ, ਤਾਂ ਉਸ ਨੂੰ ਇਹ ਕਹਿ ਦੇਈਂ ਕਿ ਮੈਂ ਦਿਆਲੂ (ਪ੍ਰਭੂ) ਵਾਸਤੇ (ਇਕ)

[1]"ਬਾਈਬਲ" ਤੇ "ਫ਼ਲਸਤੀਨ" ਦੇ ਭੂਗੋਲ ਤੋਂ ਇਹ ਪਤਾ ਲਗਦਾ ਹੈ ਕਿ "ਮਰੀਅਮ" ਦੀ ਕੁੱਖੋਂ ਜਦ ਬਾਲਕ ਨੇ ਜਨਮ ਲਿਆ ਸੀ, ਤਾਂ ਓਹਨਾਂ ਨੂੰ ਓਹਨਾਂ ਦੇ ਹੋਣ ਵਾਲੇ ਪਤੀ "ਬੈਤੁਲ ਲਹਮ" ਲੈ ਗਏ ਸਨ, ਜੋ ਉਸ ਸਮੇਂ ਇਕ ਪਹਾੜੀ ਉੱਤੇ ਸੀ, ਜਿਸ ਦੇ ਹੇਠਲੇ ਪਾਸੇ ਇਕ ਸੋਮਾ ਸੀ। ਇਸੇ ਪਾਸਿਓਂ ਹੀ "ਮਰੀਅਮ" ਨੂੰ ਇਕ ਆਵਾਜ਼ ਆਈ ਸੀ, ਜੋ ਇਕ ਫ਼ਰਿਸ਼ਤੇ ਨੇ ਦਿੱਤੀ ਸੀ।

أَحَدًا فَقُولِيٓ إِنِّي نَذَرْتُ لِلرَّحْمَٰنِ صَوْمًا فَلَنْ أُكَلِّمَ ٱلْيَوْمَ إِنسِيًّا ﴿٢٦﴾

ਰੋਜ਼ੇ ਦੀ ਸੁੱਖਣਾ ਸੁੱਖੀ ਹੋਈ ਹੈ। ਸੋ ਅੱਜ ਮੈਂ ਕਿਸੇ ਵੀ ਮਰਦ ਨਾਲ (ਕੋਈ) ਗੱਲ ਨਹੀਂ ਕਰ ਸਕਦੀ[1] ।੨੭।

فَأَتَتْ بِهِۦ قَوْمَهَا تَحْمِلُهُۥ ۖ قَالُوا۟ يَٰمَرْيَمُ لَقَدْ جِئْتِ شَيْـًٔا فَرِيًّا ﴿٢٧﴾

ਇਸ ਦੇ ਮਗਰੋਂ ਉਹ ਉਸ ਨੂੰ ਆਪਣੀ ਜਾਤੀ ਵੱਲ ਸਵਾਰ[2] ਕਰਾ ਕੇ ਲਿਆਈ ਸੀ। ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਮਰੀਅਮ" ਤੂੰ ਇਹ ਬਹੁਤ ਹੀ ਭੈੜਾ ਕੰਮ ਕੀਤਾ ਹੈ ।੨੮।

يَٰٓأُخْتَ هَٰرُونَ مَا كَانَ أَبُوكِ ٱمْرَأَ سَوْءٍ وَمَا كَانَتْ أُمُّكِ بَغِيًّا ﴿٢٨﴾

ਹੇ "ਹਾਰੂਨ" ਦੀ ਭੈਣ[3] ! ਤੇਰਾ ਪਿਤਾ ਤਾਂ ਭੈੜਾ ਆਦਮੀ ਨਹੀਂ ਸੀ ਅਤੇ ਤੇਰੀ ਮਾਤਾ ਵੀ ਵਿਭਚਾਰਣ ਨਹੀਂ ਸੀ ।੨੯।

فَأَشَارَتْ إِلَيْهِ ۖ قَالُوا۟ كَيْفَ نُكَلِّمُ مَن كَانَ فِى ٱلْمَهْدِ صَبِيًّا ﴿٢٩﴾

ਇਸ ਤੇ ਉਸ ਨੇ ਉਸ (ਬਾਲਕ) ਵੱਲ ਸੈਣਤ ਕੀਤੀ ਸੀ, ਤਾਂ ਓਹਨਾਂ ਲੋਕਾਂ ਨੇ ਇਹ ਕਿਹਾ ਸੀ ਕਿ ਅਸੀਂ ਇਸ ਨਾਲ ਕਿਵੇਂ ਗੱਲ ਕਰੀਏ, ਜੋ ਕਿ (ਕਲ ਤਕ) ਪੰਘੂੜੇ ਵਿਚ ਬੈਠਣ ਵਾਲਾ ਬਾਲਕ ਸੀ ।੩੦।

قَالَ إِنِّى عَبْدُ ٱللَّهِ ءَاتَىٰنِىَ ٱلْكِتَٰبَ وَجَعَلَنِى نَبِيًّا ﴿٣٠﴾

(ਇਹ ਸੁਣ ਕੇ "ਮਰੀਅਮ" ਦੇ ਪੁੱਤਰ ਨੇ) ਇਹ ਕਿਹਾ ਸੀ (ਕਿ) ਮੈਂ ਅੱਲਾਹ ਦਾ ਬੰਦਾ ਹਾਂ ਅਤੇ ਉਸ ਨੇ ਮੈਨੂੰ ਪੁਸਤਕ ਦਿੱਤੀ ਹੈ ਤੇ ਮੈਨੂੰ ਨਬੀ (ਵੀ) ਬਣਾਇਆ ਹੈ ।੩੧।

---

[1]ਅਰਥਾਤ—ਇਸ ਤਰ੍ਹਾਂ ਰੋਜ਼ਾ ਰੱਖ ਕੇ ਲੋਕਾਂ ਦੇ ਵਿੰਗੇ-ਟੇਢੇ ਪ੍ਰਸ਼ਨਾਂ ਤੋਂ ਆਪਣਾ ਪਿੱਛਾ ਛੁੜਾ ਲਈਂ।

[2]ਕੁਰਾਨ ਸ਼ਰੀਫ ਵਿਚ "ਤਹਮਿਲੁਹੂ" ਦਾ ਪਦ ਹੈ, ਜਿਸ ਦਾ ਸਾਧਾਰਨ ਅਰਥ ਉਠਾਉਣਾ ਜਾਂ ਚੁੱਕਣਾ ਹੈ, ਪਰ ਕੁਰਾਨ ਸ਼ਰੀਫ ਤੇ ਕੋਸ਼ ਤੋਂ ਇਹ ਵੀ ਪਤਾ ਲਗਦਾ ਹੈ ਕਿ ਇਸ ਦਾ ਅਰਥ ਸਵਾਰ ਕਰਾ ਕੇ ਲੈ ਜਾਣਾ ਵੀ ਹਨ ਅਤੇ ਏਹੋ ਅਰਥ ਅਸੀਂ ਇਸ ਥਾਂ ਕੀਤੇ ਹਨ। "ਤਹਮਿਲੁਹੂ" ਦੇ ਇਸ ਅਰਥ ਬਾਰੇ ਸੂਰਤ ਤੌਬਾ ਦੀ ਆਇਤ ੯੩ ਦੀ ਟੂਕ ਵੇਖੋ ਅਤੇ ਇਸ ਤੋਂ ਬਿਨਾਂ ਅੱਲਾਮਾ "ਅਬੂ ਹੱਯਾਨ" ਹਸਪਾਨਵੀ ਦੀ ਤਫ਼ਸੀਰ ਜਿਲਦ ੫ ਦਾ ਪੰਨਾ ੮੪, ੮੫ ਤੇ ਲਿਸਾਨੁਲ ਅਰਬ ਵੀ ਵੇਖ ਲਈ ਜਾਏ।

[3]ਹਜ਼ਰਤ "ਮਰੀਅਮ" ਨੂੰ "ਹਾਰੂਨ" ਦੀ ਭੈਣ ਕਿਹਾ ਗਿਆ ਹੈ। ਇਸ ਤੇ ਈਸਾਈ ਇਤਰਾਜ਼ ਕੀਤਾ ਕਰਦੇ ਹਨ ਕਿ ਕੁਰਾਨ ਸ਼ਰੀਫ ਨੇ ਅਗਿਆਨਤਾ ਨਾਲ "ਈਸਾ" ਦੀ ਮਾਂ ਨੂੰ ਉਹ "ਮਰੀਅਮ" ਸਮਝ ਲਿਆ ਹੈ, ਜੋ "ਹਾਰੂਨ" ਤੇ "ਮੂਸਾ" ਦੀ ਭੈਣ ਸੀ, ਪਰ ਓਹਨਾਂ ਦਾ ਇਹ ਇਤਰਾਜ਼ ਓਹਨਾਂ ਦੀ ਆਪਣੀ ਅਗਿਆਨਤਾ ਨੂੰ ਪਰਗਟ ਕਰਦਾ ਹੈ। ਸਾਰੀਆਂ ਜਾਤੀਆਂ ਵਿਚ ਇਹ ਆਮ ਰਿਵਾਜ ਹੈ ਕਿ ਓਹ ਆਪਣੇ ਬਾਲਕਾਂ ਦੇ ਨਾਂ ਆਪਣੇ ਬਜ਼ੁਰਗਾਂ ਦੇ ਨਾਵਾਂ ਉੱਤੇ ਰੱਖਦੇ ਹਨ। "ਮਰੀਅਮ" ਦੇ ਕਿਸੇ ਭਰਾ ਦਾ ਨਾਂ ਵੀ ਜੇ "ਹਾਰੂਨ" ਹੋਵੇ, ਤਾਂ ਇਸ ਵਿਚ ਅਚੰਭੇ ਦੀ ਕੀ ਗੱਲ ਹੈ ? ਉਸ ਨੂੰ "ਮੂਸਾ" ਦਾ ਭਰਾ ਪਰਗਟ ਕਰਨਾ "ਈਸਾਈਆਂ" ਦੀ ਆਪਣੀ ਹੀ ਘਾੜਤ ਹੈ। ਕੁਰਾਨ ਸ਼ਰੀਫ ਨੇ ਅਜਿਹਾ ਨਹੀਂ ਕਿਹਾ। ਇਹ ਪ੍ਰਸ਼ਨ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਅੱਗੇ ਵੀ ਕੀਤਾ ਗਿਆ ਸੀ। ਆਪ ਨੇ ਉਹੋ ਉੱਤਰ ਦਿੱਤਾ ਸੀ, ਜੋ ਮੈਂ ਦਿੱਤਾ ਹੈ। (ਵੇਖੋ ਫਤਹੁੱਲ ਬਿਆਨ ਜਿਲਦ ੬, ਪੰਨਾ ੧੬)

وَجَعَلَنِي مُبٰرَكًا اَيْنَ مَا كُنْتُ وَاَوْصٰنِي بِالصَّلٰوةِ وَالزَّكٰوةِ مَادُمْتُ حَيًّا ﴿٣١﴾

ਅਤੇ ਜਿੱਥੇ ਵੀ ਮੈਂ ਰਹਾਂਗਾ, ਉਸ ਨੇ ਮੈਨੂੰ ਬਰਕਤ ਵਾਲਾ ਬਣਾਇਆ ਹੈ, ਅਰਥਾਤ ਜਦ ਤਕ ਮੈਂ ਜ਼ਿੰਦਾ ਰਹਾਂ, ਉਸ ਨੇ ਮੈਨੂੰ ਨਿਮਾਜ਼ (ਪੜ੍ਹਦੇ ਰਹਿਣ) ਤੇ ਜ਼ਕਾਤ (ਦਿੰਦੇ ਰਹਿਣ) ਦੀ ਪੱਕਿਆਈ ਕੀਤੀ ਹੈ ।੩੨।

وَّبَرًّا بِوَالِدَتِيْ وَلَمْ يَجْعَلْنِيْ جَبَّارًا شَقِيًّا ﴿٣٢﴾

ਅਤੇ ਮੈਨੂੰ ਆਪਣੀ ਮਾਤਾ ਨਾਲ ਚੰਗਾ ਵਰਤਾਉ ਕਰਨ ਵਾਲਾ ਬਣਾਇਆ ਹੈ, ਅਰਥਾਤ ਜ਼ਾਲਮ ਤੇ ਬਦ ਕਿਸਮਤ ਨਹੀਂ ਬਣਾਇਆ ।੩੩।

وَالسَّلٰمُ عَلَيَّ يَوْمَ وُلِدْتُّ وَيَوْمَ اَمُوْتُ وَيَوْمَ اُبْعَثُ حَيًّا ﴿٣٣﴾

ਅਤੇ ਜਿਸ ਦਿਨ ਮੈਂ ਜਨਮ ਲਿਆ ਸੀ, ਉਸ ਦਿਨ ਵੀ ਮੇਰੇ ਉੱਤੇ ਸਲਾਮਤੀ ਉਤਰੀ ਸੀ ਅਤੇ ਜਦ ਮੈਂ ਮਰਾਂਗਾ ਤੇ ਜਦ ਫੇਰ ਮੁੜ ਸੁਰਜੀਤ ਕਰ ਕੇ ਉਠਾਇਆ ਜਾਵਾਂਗਾ, (ਉਸ ਸਮੇਂ ਵੀ ਮੇਰੇ ਤੇ ਸਲਾਮਤੀ ਹੀ ਹੋਵੇਗੀ) ।੩੪।

ذٰلِكَ عِيْسَى ابْنُ مَرْيَمَ قَوْلَ الْحَقِّ الَّذِيْ فِيْهِ يَمْتَرُوْنَ ﴿٣٤﴾

(ਵੇਖੋ !) ਇਹ "ਮਰੀਅਮ" ਦਾ ਪੁੱਤਰ "ਈਸਾ" (ਸੱਚਾ) ਹੈ ਤੇ (ਉਸ ਦਾ ਸੱਚਾ) ਪ੍ਰਸੰਗ ਹੈ, ਜਿਸ ਬਾਰੇ ਓਹ ਲੋਕ ਮਤਿਭੇਦ ਕਰਦੇ ਹਨ ।੩੫।

مَا كَانَ لِلّٰهِ اَنْ يَّتَّخِذَ مِنْ وَّلَدٍ ۙ سُبْحٰنَهٗ ؕ اِذَا قَضٰٓى اَمْرًا فَاِنَّمَا يَقُوْلُ لَهٗ كُنْ فَيَكُوْنُ ﴿٣٥﴾

ਅੱਲਾਹ ਦੀ ਇਹ ਸ਼ਾਨ ਦੇ ਵਿਰੁਧ ਹੈ ਕਿ ਉਹ ਕਿਸੇ ਨੂੰ ਆਪਣਾ ਪੁੱਤਰ ਬਣਾਏ । ਉਹ ਇਸ ਤੋਂ ਨਿਰਾਲਮ ਹੈ । ਉਹ ਜਦ ਕਦੇ ਕਿਸੇ ਗੱਲ ਦਾ ਫੈਸਲਾ ਕਰਦਾ ਹੈ, ਤਾਂ (ਉਸ ਨੂੰ) ਇਹ ਕਹਿੰਦਾ ਹੈ (ਕਿ) ਅਜਿਹਾ ਹੁੰਦਾ ਜਾਏ, ਤਾਂ ਉਸੇ ਤਰ੍ਹਾਂ ਹੋਣ ਲਗ ਪੈਂਦਾ ਹੈ । (ਫੇਰ ਉਸ ਨੂੰ ਆਪਣੀ ਸਹਾਇਤਾ ਲਈ ਕਿਸੇ ਪੁੱਤਰ ਨੂੰ ਬਣਾਉਣ ਦੀ ਕੀ ਲੋੜ ਹੈ ?) ।੩੬।

وَاِنَّ اللّٰهَ رَبِّيْ وَرَبُّكُمْ فَاعْبُدُوْهُ ؕ هٰذَا صِرَاطٌ مُّسْتَقِيْمٌ ﴿٣٦﴾

ਅਤੇ ਬੇਸ਼ੱਕ ਅੱਲਾਹ ਮੇਰਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ । ਤੁਸੀਂ ਉਸੇ ਦੀ ਹੀ ਬੰਦਗੀ ਕਰਦੇ ਰਿਹਾ ਕਰੋ । ਏਹੋ ਹੀ ਸਿੱਧਾ ਮਾਰਗ ਹੈ ।੩੭।

فَاخْتَلَفَ الْاَحْزَابُ مِنْۢ بَيْنِهِمْ ۚ فَوَيْلٌ لِّلَّذِيْنَ كَفَرُوْا مِنْ مَّشْهَدِ يَوْمٍ عَظِيْمٍ ﴿٣٨﴾

ਪਰ ਅੱਡ ਅੱਡ ਧੜਿਆਂ ਨੇ ਆਪਸ ਵਿਚ ਮਤਿਭੇਦ ਕੀਤਾ ਸੀ (ਤੇ ਸੱਚਾਈ ਦਾ ਤਿਆਗ ਕਰ ਦਿੱਤਾ ਸੀ।) ਸੋ ਜਿਨ੍ਹਾਂ ਲੋਕਾਂ ਨੇ ਵੱਡੇ ਦਿਨ ਪ੍ਰਭੂ ਦੇ ਹਜ਼ੂਰ ਹਾਜ਼ਰ ਹੋਣ ਤੋਂ ਇਨਕਾਰ ਕੀਤਾ ਹੈ, ਓਹਨਾਂ ਨੂੰ ਵੱਡਾ ਕਸ਼ਟ ਪੁੱਜੇਗਾ।੩੮।

اَسْمِعْ بِهِمْ وَاَبْصِرْ ۙ يَوْمَ يَاْتُوْنَنَا لٰكِنِ الظّٰلِمُوْنَ الْيَوْمَ فِيْ ضَلٰلٍ مُّبِيْنٍ ﴿٣٩﴾

ਜਿਸ ਦਿਨ ਓਹ ਸਾਡੀ ਹਜ਼ੂਰੀ ਹਾਜ਼ਰ ਹੋਣਗੇ, ਉਸ ਦਿਨ ਓਹਨਾਂ ਦੀ ਸੁਣਨ-ਸ਼ਕਤੀ ਵੱਡੀ ਤੇਜ਼ ਹੋਵੇਗੀ ਤੇ ਨਜ਼ਰਾਂ ਵੀ ਵੱਡੀਆਂ ਤਿੱਖੀਆਂ ਹੋਣ-ਗੀਆਂ, ਪਰ ਓਹ ਜ਼ਾਲਮ ਅੱਜ ਵੱਡੇ ਕੁਰਾਹੀਏ ਹਨ।੩੯।

وَاَنْذِرْهُمْ يَوْمَ الْحَسْرَةِ اِذْ قُضِيَ الْاَمْرُ ۘ وَهُمْ فِيْ غَفْلَةٍ وَّهُمْ لَا يُؤْمِنُوْنَ ﴿٤٠﴾

ਓਹਨਾਂ ਨੂੰ ਉਸ ਦਿਨ ਤੋਂ ਡਰਾ ਜਦ ਕਿ (ਚਾਰੇ ਪਾਸੇ ਉਦਾਸੀ) ਤੇ ਨਿਰਾਸਤਾ ਪਸਰ ਰਹੀ ਹੋਵੇਗੀ, ਅਰਥਾਤ (ਕਿਆਮਤ ਦੇ ਦਿਹਾੜੇ ਤੋਂ) ਜਦ ਕਿ ਸਾਰੇ ਮਾਮਲਿਆਂ ਦਾ ਫ਼ੈਸਲਾ ਕੀਤਾ ਜਾਏਗਾ। (ਹੁਣ ਤਾਂ) ਏਹ ਲੋਕ ਵੱਡੇ ਬੇਪਰਵਾਹ ਹਨ ਤੇ ਸ਼ਰਧਾ ਧਾਰਨ ਨਹੀਂ ਕਰਦੇ।੪੦।

اِنَّا نَحْنُ نَرِثُ الْاَرْضَ وَمَنْ عَلَيْهَا وَاِلَيْنَا يُرْجَعُوْنَ ﴿٤١﴾ ع ٥

ਬੇਸ਼ੱਕ ਅਸੀਂ (ਸਾਰੀ) ਪ੍ਰਿਥਵੀ ਦੇ ਵੀ ਵਾਰਸ ਹੋਵਾਂਗੇ ਤੇ ਓਹਨਾਂ ਲੋਕਾਂ ਦੇ ਵੀ, ਜੋ ਇਸ ਤੇ ਵਸਦੇ ਹਨ ਅਤੇ (ਓੜਕ) ਸਾਰੇ ਹੀ ਸਾਡੀ ਹਜ਼ੂਰੀ ਪਰਤਾ ਕੇ ਲਿਆਂਦੇ ਜਾਣਗੇ।੪੧। (ਰਕੂਅ ੨)

وَاذْكُرْ فِي الْكِتٰبِ اِبْرٰهِيْمَ ۬ؕ اِنَّهٗ كَانَ صِدِّيْقًا نَّبِيًّا ﴿٤٢﴾

ਅਤੇ ਤੂੰ ਕੁਰਾਨ ਸ਼ਰੀਫ਼ ਦੁਆਰਾ "ਇਬਰਾਹੀਮ" ਦਾ ਵਰਣਨ ਕਰ। ਉਹ ਨਿਰਸੰਦੇਹ ਵੱਡਾ ਸਚਿਆਰ ਤੇ ਨਬੀ ਸੀ।੪੨।

اِذْ قَالَ لِاَبِيْهِ يٰاَبَتِ لِمَ تَعْبُدُ مَا لَا يَسْمَعُ وَلَا يُبْصِرُ وَلَا يُغْنِيْ عَنْكَ شَيْـًٔا ﴿٤٣﴾

(ਅਤੇ ਤੂੰ ਉਹ ਸਮਾਂ ਵੀ ਚੇਤੇ ਕਰ ਤੇ ਲੋਕਾਂ ਅੱਗੇ ਵਰਣਨ ਕਰ) ਜਦ ਕਿ "ਇਬਰਾਹੀਮ" ਨੇ ਆਪਣੇ ਪਿਤਾ ਨੂੰ ਇਹ ਕਿਹਾ ਸੀ ਕਿ ਹੇ ਮੇਰੇ ਪਿਤਾ! ਤੂੰ ਕਿਉਂ ਓਹਨਾਂ ਚੀਜ਼ਾਂ ਦੀ ਪੂਜਾ ਕਰਦਾ ਹੈਂ, ਜੋ ਨਾ ਤਾਂ ਸੁਣਨਹਾਰ ਹਨ ਤੇ ਨਾ ਵੇਖਣਹਾਰ, ਅਰ-ਥਾਤ ਨਾ ਹੀ ਤੇਰੇ ਕਿਸੇ ਦੁੱਖ ਨੂੰ ਦੂਰ ਕਰਨ ਤੇ ਸਮਰਥ ਹਨ।੪੩।

يٰٓاَبَتِ اِنِّيْ قَدْ جَآءَنِيْ مِنَ الْعِلْمِ مَا لَمْ يَاْتِكَ فَاتَّبِعْنِيْٓ اَهْدِكَ صِرَاطًا سَوِيًّا ﴿٤٣﴾

ਹੇ ਮੇਰੇ ਪਿਤਾ ! ਮੈਨੂੰ ਇਕ ਖ਼ਾਸ ਗਿਆਨ ਦਿੱਤਾ ਗਿਆ ਹੈ, ਜੋ ਤੈਨੂੰ ਪ੍ਰਾਪਤ ਨਹੀਂ ਹੈ। ਸੋ (ਇਸ ਦੇ ਹੁੰਦਿਆਂ ਕਿ ਮੈਂ ਤੇਰਾ ਪੁੱਤਰ ਹਾਂ), ਤੂੰ ਮੇਰੀ ਆਗਿਆ ਦਾ ਪਾਲਨ ਕਰ। ਮੈਂ ਤੈਨੂੰ ਸੁਮਾਰਗ ਵੱਲ ਲਾ ਦਿਆਂਗਾ।੪੪।

يٰٓاَبَتِ لَا تَعْبُدِ الشَّيْطٰنَ ۗ اِنَّ الشَّيْطٰنَ كَانَ لِلرَّحْمٰنِ عَصِيًّا ﴿٤٤﴾

ਹੇ ਮੇਰੇ ਪਿਤਾ ! ਸ਼ੈਤਾਨ ਦਾ ਪੁਜਾਰੀ ਨਾ ਬਣ। ਬੇਸ਼ੱਕ ਸ਼ੈਤਾਨ ਦਿਆਲੂ ਪ੍ਰਭੂ ਦਾ ਨਾਫ਼ਰਮਾਨ ਹੈ।੪੫।

يٰٓاَبَتِ اِنِّيْٓ اَخَافُ اَنْ يَّمَسَّكَ عَذَابٌ مِّنَ الرَّحْمٰنِ فَتَكُوْنَ لِلشَّيْطٰنِ وَلِيًّا ﴿٤٥﴾

ਹੇ ਪਿਤਾ ! ਮੈਨੂੰ ਇਸ ਗੱਲ ਦਾ ਵੱਡਾ ਸਹਿਮ ਹੈ ਕਿ ਤੈਨੂੰ ਦਿਆਲੂ (ਪ੍ਰਭੂ) ਵੱਲੋਂ (ਅਵੱਗਿਆ ਦੇ ਕਾਰਣ) ਕੋਈ ਕਸ਼ਟ ਨਾ ਪੁੱਜੇ, ਜਿਸ ਦੇ ਸਿੱਟੇ ਵਿਚ ਤੂੰ ਸ਼ੈਤਾਨ ਦਾ ਮਿੱਤਰ ਬਣ ਜਾਏਂ।੪੬।

قَالَ اَرَاغِبٌ اَنْتَ عَنْ اٰلِهَتِيْ يٰٓاِبْرٰهِيْمُ ۚ لَئِنْ لَّمْ تَنْتَهِ لَاَرْجُمَنَّكَ وَاهْجُرْنِيْ مَلِيًّا ﴿٤٦﴾

ਇਸ ਤੇ ("ਇਬਰਾਹੀਮ" ਦੇ ਪਿਤਾ ਨੇ) ਇਹ ਕਿਹਾ ਸੀ ਕਿ ਹੇ "ਇਬਰਾਹੀਮ" ! ਕੀ ਤੂੰ ਮੇਰੇ ਇਸ਼ਟ-ਦੇਵਾਂ ਤੋਂ ਘ੍ਰਿਣਾ ਕਰਦਾ ਹੈਂ ? ਹੇ "ਇਬਰਾਹੀਮ" ! ਜੇ ਤੂੰ ਇਸ ਤੋਂ ਨਾ ਰੁੱਕਿਆ, ਤਾਂ ਮੈਂ ਤੈਨੂੰ ਜ਼ਰੂਰ ਪਥਰਾਓ ਕਰ (ਕੇ ਮਾਰ) ਦਿਆਂਗਾ, ਅਰਥਾਤ (ਚੰਗੀ ਗੱਲ ਇਹ ਹੈ ਕਿ) ਤੂੰ ਕੁਝ ਸਮੇਂ ਵਾਸਤੇ ਮੇਰੀਆਂ ਅੱਖਾਂ ਤੋਂ ਉਹਲੇ ਹੋ ਜਾ; (ਤਾਂ ਜੁ ਮੈਂ ਗੁੱਸੇ ਵਿਚ ਕੁਝ ਕਰ ਨਾ ਬੈਠਾਂ)।੪੭।

قَالَ سَلٰمٌ عَلَيْكَ ۚ سَاَسْتَغْفِرُ لَكَ رَبِّيْ ۭ اِنَّهٗ كَانَ بِيْ حَفِيًّا ﴿٤٧﴾

(ਇਸ ਤੇ "ਇਬਰਾਹੀਮ" ਨੇ) ਇਹ ਕਿਹਾ ਸੀ ਕਿ ਚੰਗਾ, ਮੇਰੇ ਵੱਲੋਂ ਤੈਨੂੰ ਸਦਾ ਸਲਾਮਤੀ ਦੀ ਅਰਦਾਸ ਪੁੱਜਦੀ ਰਹੇ, (ਅਰਥਾਤ ਮੈਂ ਤੇਰੇ ਪਾਸੋਂ ਅੱਡ ਹੋ ਜਾਂਦਾ ਹਾਂ।) ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਤੇਰੇ ਲਈ ਨਿਰਸੰਦੇਹ ਬਖਸ਼ਿਸ਼ ਮੰਗਦਾ ਰਹਾਂਗਾ, ਉਹ ਮੇਰੇ ਉੱਤੇ ਵੱਡਾ ਮਿਹਰਬਾਨ ਹੈ।੪੮।

وَاَعۡتَزِلُكُمۡ وَمَا تَدۡعُوۡنَ مِنۡ دُوۡنِ اللّٰهِ وَاَدۡعُوۡا رَبِّىۡ ‌ۖ عَسٰٓى اَلَّاۤ اَكُوۡنَ بِدُعَآءِ رَبِّىۡ شَقِيًّا ﴿۴۸﴾

ਅਤੇ (ਹੇ ਪਿਤਾ !) ਮੈਂ ਤੁਹਾਨੂੰ ਤੇ ਜਿਨ੍ਹਾਂ ਨੂੰ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਹੋ, ਸਾਰਿਆਂ ਨੂੰ ਹੀ ਤਿਆਗ ਦਿਆਂਗਾ ਤੇ ਕੇਵਲ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਅਰਦਾਸ ਕਰਾਂਗਾ ਅਤੇ ਬੇਸ਼ੱਕ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਅਰਦਾਸ ਕਰਨ ਕਰਕੇ ਅਭਾਗਾ ਨਹੀਂ ਬਣਾਂਗਾ ।੪੯।

فَلَمَّا اعۡتَزَلَهُمۡ وَمَا يَعۡبُدُوۡنَ مِنۡ دُوۡنِ اللّٰهِ ۙ وَهَبۡنَا لَهٗۤ اِسۡحٰقَ وَيَعۡقُوۡبَ‌ ؕ وَكُلًّا جَعَلۡنَا نَبِيًّا ﴿۵۰﴾

ਫੇਰ ਜਦ ("ਇਬਰਾਹੀਮ") ਓਹਨਾਂ (ਆਪਣੇ ਲੋਕਾਂ) ਤੋਂ ਵੀ ਤੇ ਜਿਨ੍ਹਾਂ ਨੂੰ ਓਹ ਅੱਲਾਹ ਦੀ ਬਰਾਬਰੀ ਦਿੰਦੇ ਸਨ, (ਓਹਨਾਂ ਤੋਂ ਵੀ) ਅੱਡ ਹੋ ਗਿਆ ਸੀ, ਤਾਂ ਅਸੀਂ ਉਸ ਨੂੰ "ਇਸਹਾਕ" ਤੇ (ਉਸ ਦੇ ਮਗਰੋਂ) "ਯਾਕੂਬ" ਦਿੱਤੇ ਸਨ, ਅਰਥਾਤ ਓਹਨਾਂ ਨੂੰ ਅਸੀਂ ਨਬੀ ਵੀ ਬਣਾਇਆ ਸੀ ।੫੦।

وَوَهَبۡنَا لَهُمۡ مِّنۡ رَّحۡمَتِنَا وَجَعَلۡنَا لَهُمۡ لِسَانَ صِدۡقٍ عَلِيًّا ﴿۵۱﴾ ع ٣

ਅਤੇ ਅਸੀਂ ਓਹਨਾਂ ਨੂੰ ਆਪਣੀ ਮਿਹਰ ਵਿੱਚੋਂ ਵਿਕ (ਵਾਧੂ) ਹਿੱਸਾ ਬਖ਼ਸ਼ਿਆ ਸੀ ਅਤੇ ਅਸੀਂ ਓਹਨਾਂ ਵਾਸਤੇ ਸਦਾ ਸਥਾਪਨ ਰਹਿਣ ਵਾਲੇ ਦਰਜੇ ਦੀ ਚੰਗੀ ਯਾਦ ਨੀਅਤ ਕਰ ਦਿੱਤੀ ਸੀ ।੫੧।

(ਰਕੂਅ ੩)

وَاذۡكُرۡ فِى الۡكِتٰبِ مُوۡسٰٓى اِنَّهٗ كَانَ مُخۡلَصًا وَّكَانَ رَسُوۡلًا نَّبِيًّا ﴿۵۲﴾

ਅਤੇ ਤੂੰ ਪੁਸਤਕ (ਕੁਰਾਨ)[1] ਦੁਆਰਾ "ਮੂਸਾ" ਦਾ ਵੀ ਵਰਣਨ ਕਰ । ਉਹ ਵੀ ਸਾਡਾ ਚੁਣਿਆ ਹੋਇਆ ਬੰਦਾ ਸੀ, ਅਰਥਾਤ ਰਸੂਲ ਤੇ ਨਬੀ ਸੀ ।੫੨।

وَنَادَيۡنٰهُ مِنۡ جَانِبِ الطُّوۡرِ الۡاَيۡمَنِ وَقَرَّبۡنٰهُ نَجِيًّا ﴿۵۳﴾

ਅਤੇ ਅਸੀਂ "ਮੂਸਾ" ਨੂੰ "ਤੂਰ" ਦੇ ਸੱਜੇ ਪਾਸਿਓਂ ਅਵਾਜ਼ ਦਿੱਤੀ ਸੀ ਅਤੇ ਉਸ ਨੂੰ ਆਪਣੇ ਭੇਤ ਦੀਆਂ ਗੱਲਾਂ ਦੱਸਦੇ ਹੋਏ ਆਪਣਾ ਨਿਕਟ ਵਰਤੀ ਬਣਾਇਆ ਸੀ ।੫੩।

---

[1]ਕੁਰਾਨ ਸ਼ਰੀਫ਼ ਵਿਚ ਵਰਣਨ ਕਰਨ ਦਾ ਇਹ ਭਾਵ ਹੈ ਕਿ ਕੁਰਾਨ ਸ਼ਰੀਫ਼ ਓਹਨਾਂ ਦਾ ਅਸਲ ਹਾਲ ਵਰਣਨ ਕਰਦਾ ਹੈ । ਬਾਈਬਲ ਭੁੱਲਾਂ ਤੇ ਅਤਿ ਕਥਨੀ ਤੋਂ ਕੰਮ ਲੈਂਦੀ ਹੈ; ਇਸ ਲਈ ਕੁਰਾਨ ਸ਼ਰੀਫ਼ ਨੂੰ ਸੁਧਾਰ ਦੀ ਲੋੜ ਪਈ । ਸੋ ਅਸਲ ਗੱਲਾਂ ਵਰਣਨ ਹੋਣੀਆਂ ਚਾਹੀਦੀਆਂ ਹਨ । ਬਾਈਬਲ ਦੇ ਕਥਨ ਤੋਂ ਤਾਂ ਲੋਕ ਕੁਰਾਹੀਏ ਹੋ ਜਾਣਗੇ ।

وَوَهَبْنَا لَهُ مِنْ رَّحْمَتِنَآ أَخَاهُ هٰرُوْنَ نَبِيًّا ۝٥٤

ਅਤੇ ਅਸੀਂ ਆਪਣੀ ਮਿਹਰ ਦੁਆਰਾ ਉਸ (ਮੂਸਾ) ਨੂੰ ਉਸ ਦਾ ਭਰਾ "ਹਾਰੂਨ" ਨਬੀ ਬਣਾ ਕੇ (ਸਹਾਇਕ ਦੇ ਤੌਰ ਤੇ) ਦਿੱਤਾ ਸੀ ।੫੪।

وَاذْكُرْ فِي الْكِتٰبِ إِسْمٰعِيْلَ ۡ إِنَّهٗ كَانَ صَادِقَ الْوَعْدِ وَكَانَ رَسُوْلًا نَّبِيًّا ۝٥٥

ਅਤੇ ਤੂੰ ਪੁਸਤਕ (ਕੁਰਾਨ) ਦੁਆਰਾ "ਇਸਮਾਈਲ" ਦਾ ਵੀ ਵਰਣਨ ਕਰ । ਉਹ ਨਿਰਸੰਦੇਹ ਬਚਨ ਦਾ ਪੂਰਾ ਸੀ, ਅਰਥਾਤ ਰਸੂਲ (ਤੇ) ਨਬੀ ਸੀ ।੫੫।

وَكَانَ يَأْمُرُ أَهْلَهٗ بِالصَّلٰوةِ وَالزَّكٰوةِ ۠ وَكَانَ عِنْدَ رَبِّهٖ مَرْضِيًّا ۝٥٦

ਅਤੇ ਆਪਣੇ ਸਾਰੇ ਪਰਵਾਰ ਨੂੰ ਨਿਮਾਜ਼ ਪੜ੍ਹਦੇ ਰਹਿਣ ਤੇ ਜ਼ਕਾਤ ਦਿੰਦੇ ਰਹਿਣ ਦੀ ਪੱਕਿਆਈ ਕਰਦਾ ਸੀ । ਉਹ ਆਪਣੇ ਸਾਜਨਹਾਰ ਤੇ ਪਾਲਨ-ਹਾਰ ਦਾ ਪ੍ਰੇਮੀ ਸੀ ।੫੬।

وَاذْكُرْ فِي الْكِتٰبِ إِدْرِيْسَ ۡ إِنَّهٗ كَانَ صِدِّيْقًا نَّبِيًّا ۝٥٧

ਅਤੇ ਤੂੰ ਪੁਸਤਕ (ਕੁਰਾਨ) ਦੁਆਰਾ "ਇਦਰੀਸ" ਦਾ ਵੀ ਵਰਣਨ ਕਰ । ਉਹ ਵੀ ਸਚਿਆਰ ਤੇ ਨਬੀ ਸੀ ।੫੭।

وَرَفَعْنٰهُ مَكَانًا عَلِيًّا ۝٥٨

ਅਤੇ ਅਸੀਂ ਉਸ ਨੂੰ ਵੱਡੀ ਪਦਵੀ ਦੇ ਕੇ ਉੱਚਾ ਕੀਤਾ ਸੀ ।੫੮।

أُولٰٓئِكَ الَّذِيْنَ أَنْعَمَ اللّٰهُ عَلَيْهِمْ مِّنَ النَّبِيّٖنَ مِنْ ذُرِّيَّةِ اٰدَمَ ۠ وَمِمَّنْ حَمَلْنَا مَعَ نُوْحٍ ۡ وَّمِنْ ذُرِّيَّةِ إِبْرٰهِيْمَ وَإِسْرَآءِيْلَ ۡ وَمِمَّنْ هَدَيْنَا وَاجْتَبَيْنَا ۭ إِذَا تُتْلٰى عَلَيْهِمْ اٰيٰتُ الرَّحْمٰنِ خَرُّوْا سُجَّدًا وَّبُكِيًّا ۝٥٩

ਏਹ ਸਾਰੇ ਦੇ ਸਾਰੇ ਓਹ ਲੋਕ ਸਨ, ਜਿਨ੍ਹਾਂ ਉੱਤੇ ਅੱਲਾਹ ਨੇ ਨਬੀਆਂ ਵਿੱਚੋਂ ਇਨਾਮ ਕੀਤੇ ਸਨ । ਓਹਨਾਂ (ਨਬੀਆਂ) ਵਿੱਚੋਂ ਜੋ "ਆਦਮ" ਦੀ ਬੰਸ ਸਨ, ਅਰਥਾਤ ਜੋ ਓਹਨਾਂ ਲੋਕਾਂ ਦੀ ਬੰਸ ਸਨ, ਜਿਨ੍ਹਾਂ ਨੂੰ ਅਸੀਂ "ਨੂਹ" ਦੇ ਨਾਲ ਬੇੜੀ ਵਿਚ ਬਚਾ ਲਿਆ ਸੀ ਅਤੇ "ਇਬਰਾਹੀਮ" ਤੇ "ਯਾਕੂਬ" ਦੀ (ਸੰਤਾਨ ਸਨ), ਅਰਥਾਤ ਓਹਨਾਂ (ਲੋਕਾਂ) ਵਿੱਚੋਂ ਸਨ, ਜਿਨ੍ਹਾਂ ਨੂੰ ਅਸੀਂ ਸੁਮਾਰਗ ਵੱਲ ਲਾਇਆ ਸੀ ਤੇ ਆਪਣੇ ਵਾਸਤੇ ਚੁਣ ਲਿਆ ਸੀ । ਜਦ ਓਹਨਾਂ ਦੇ ਸਾਮ੍ਹਣੇ ਓਹਨਾਂ ਦੇ ਕਿਰਪਾਲੂ (ਪ੍ਰਭੂ) ਦੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਸਨ, ਤਾਂ ਓਹ ਹੰਝੂਆਂ ਦੇ ਹਾਰ ਪ੍ਰੋਂਦੇ ਹੋਏ (ਧਰਤੀ ਤੇ) ਡਿਗ ਪੈਂਦੇ ਸਨ ।੫੯।

فَخَلَفَ مِنْ بَعْدِهِمْ خَلْفٌ اَضَاعُوا الصَّلٰوةَ وَاتَّبَعُوا الشَّهَوٰتِ فَسَوْفَ يَلْقَوْنَ غَيًّا ﴿٦٠﴾

ਫੇਰ ਓਹਨਾਂ ਤੋਂ ਮਗਰੋਂ ਇਕ ਅਜਿਹੀ ਬੰਸ ਆਈ ਸੀ, ਜਿਸ ਨੇ (ਆਪਣੀਆਂ) ਨਿਮਾਜ਼ਾਂ ਅਜਾਈਂ ਗੁਆ ਦਿੱਤੀਆਂ ਸਨ ਅਤੇ ਆਪਣੀਆਂ ਮਨੋਕਾਮਨਾਵਾਂ ਦੇ ਪਿੱਛੇ ਲਗ ਗਏ ਸਨ । ਸੋ ਓਹ ਛੇਤੀ ਹੀ ਕੁਮਾਰਗ ਦੇ ਟਿਕਾਣੇ ਜਾ ਪੁੱਜੇ ਸਨ ।੬੦।

اِلَّا مَنْ تَابَ وَاٰمَنَ وَعَمِلَ صَالِحًا فَاُولٰٓئِكَ يَدْخُلُوْنَ الْجَنَّةَ وَلَا يُظْلَمُوْنَ شَيْئًا ﴿٦١﴾

ਛੁੱਟ ਓਹਨਾਂ ਲੋਕਾਂ ਦੇ, ਜਿਨ੍ਹਾਂ ਨੇ ਪਸਚਾਤਾਪ ਕੀਤਾ ਸੀ ਤੇ ਸ਼ਰਧਾ ਧਾਰਨ ਕਰ ਕੇ ਸ਼ੁਭ ਕਰਮ ਕੀਤੇ ਸਨ । ਸੋ ਏਹੋ (ਲੋਕ) ਸਵਰਗ ਗਾਮੀ ਹੋਣਗੇ ਤੇ ਏਹਨਾਂ ਤੇ ਕੋਈ ਵੀ ਜ਼ੁਲਮ ਨਹੀਂ ਕੀਤਾ ਜਾਏਗਾ ।੬੧।

جَنّٰتِ عَدْنِ الَّتِيْ وَعَدَ الرَّحْمٰنُ عِبَادَهٗ بِالْغَيْبِ اِنَّهٗ كَانَ وَعْدُهٗ مَاْتِيًّا ﴿٦٢﴾

ਅਰਥਾਤ (ਓਹਨਾਂ ਸਵਰਗਾਂ ਦੇ ਭਾਗੀ ਹੋਣਗੇ), ਜੋ ਸਦਾ ਰਹਿਣ ਵਾਲੇ ਹਨ ਅਤੇ ਜਿਨ੍ਹਾਂ ਦਾ ਦਿਆਲੂ (ਪ੍ਰਭੂ) ਨੇ ਆਪਣੇ ਬੰਦਿਆਂ ਨਾਲਅਜਿਹੇ ਸਮੇਂ ਇਕਰਾਰ ਕੀਤਾ ਸੀ, ਜਦ ਕਿ ਓਹ ਓਹਨਾਂ ਦੀਆਂ ਨਜ਼ਰਾਂ ਤੋਂ ਉਹਲੇ ਸਨ[1] । ਬੇਸ਼ੱਕ ਅੱਲਾਹ ਦਾ ਇਕਰਾਰ ਪੂਰਾ ਹੋ ਕੇ ਰਹਿੰਦਾ ਹੈ ।੬੨।

لَا يَسْمَعُوْنَ فِيْهَا لَغْوًا اِلَّا سَلٰمًا وَلَهُمْ رِزْقُهُمْ فِيْهَا بُكْرَةً وَّعَشِيًّا ﴿٦٣﴾

ਓਹ ਓਹਨਾਂ (ਸਵਰਗਾਂ) ਵਿਚ ਕੋਈ ਨਿਕੰਮੀ ਗੱਲ ਨਹੀਂ ਸੁਣਨਗੇ; ਸਗੋਂ ਕੇਵਲ ਸਲਾਮਤੀ (ਤੇ ਸ਼ਾਂਤੀ ਦੀਆਂ ਗੱਲਾਂ ਹੀ ਸੁਣਨਗੇ) ਅਤੇ ਓਹਨਾਂ (ਸਵਰਗਾਂ) ਵਿਚ ਓਹਨਾਂ ਨੂੰ ਸਵੇਰ-ਸ਼ਾਮ ਰਿਜ਼ਕ ਮਿਲੇਗਾ ।੬੩।

تِلْكَ الْجَنَّةُ الَّتِيْ نُوْرِثُ مِنْ عِبَادِنَا مَنْ كَانَ تَقِيًّا ﴿٦٤﴾

ਏਹ ਉਹ ਸਵਰਗ ਹੈ, ਜਿਸ ਦਾ ਵਾਰਸ ਅਸੀਂ ਆਪਣੇ ਬੰਦਿਆਂ ਵਿੱਚੋਂ ਓਹਨਾਂ ਨੂੰ ਕਰਾਂਗੇ, ਜੋ ਸੰਜਮੀ ਹੋਣਗੇ ।੬੪।

وَمَا نَتَنَزَّلُ اِلَّا بِاَمْرِ رَبِّكَ لَهٗ مَا بَيْنَ اَيْدِيْنَا وَمَا

ਅਤੇ (ਫ਼ਰਿਸ਼ਤੇ ਓਹਨਾਂ ਨੂੰ ਇਹ ਕਹਿਣਗੇ ਕਿ) ਅਸੀਂ ਤਾਂ ਕੇਵਲ ਤੁਹਾਡੇ ਸਾਜਨਹਾਰ ਤੇ ਪਾਲਨ-ਹਾਰ ਦੇ ਹੁਕਮ ਨਾਲ ਹੀ ਉਤਰਦੇ ਹਾਂ, ਅਰਥਾਤ ਜੋ ਕੁਝ ਸਾਡੇ ਅੱਗੇ ਹੈ ਤੇ ਜੋ ਕੁਝ ਸਾਡੇ ਪਿੱਛੇ ਹੈ,

[1]ਇਹ ਆਇਤ ਵੀ ਦੱਸਦੀ ਹੈ ਕਿ ਇਹ ਮੁਸਲਮਾਨਾਂ ਦੀ ਉੱਨਤੀ ਬਾਰੇ ਹੈ । ਨਹੀਂ ਤਾਂ ਪਰਲੋਕ ਦੇ ਸਵਰਗਾਂ ਦਾ ਮੁਸਲਮਾਨਾਂ ਨੂੰ ਇਸ ਮਾਤਲੋਕ ਦੇ ਜੀਵਨ ਵਿਚ ਕਿਸੇ ਸਮੇਂ ਵੀ ਗਿਆਨ ਨਹੀਂ ਹੋ ਸਕਦਾ ਸੀ ।

خَلْفَنَا وَمَا بَيْنَ ذٰلِكَ ۚ وَمَا كَانَ رَبُّكَ نَسِيًّا ﴿٦٥﴾

ਅਤੇ ਜੋ ਕੁਝ ਏਹਨਾਂ ਦੋਹਾਂ (ਪਾਸਿਆਂ) ਦੇ ਵਿਚਾਲੇ ਹੈ, ਉਹ ਸਭ ਕੁਝ ਪ੍ਰਭੂ ਦਾ ਹੀ ਹੈ ਤੇ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਭੁਲਣਹਾਰ ਨਹੀਂ ਹੈ ।੬੫।

رَبُّ السَّمٰوٰتِ وَالْاَرْضِ وَمَا بَيْنَهُمَا فَاعْبُدْهُ وَاصْطَبِرْ لِعِبَادَتِهٖ ۚ هَلْ تَعْلَمُ لَهٗ سَمِيًّا ﴿٦٦﴾ ع

(ਉਹ) ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਜੋ ਕੁਝ ਏਹਨਾਂ ਦੋਹਾਂ ਦੇ ਵਿਚਾਲੇ ਹੈ, (ਓਹਨਾਂ ਦਾ ਵੀ ਉਹੋ ਸਾਜਨਹਾਰ ਤੇ ਪਾਲਨਹਾਰ ਹੈ।) ਸੋ (ਹੇ ਮੁਸਲਮਾਨ !) ਤੂੰ ਉਸੇ ਦੀ ਹੀ ਬੰਦਗੀ ਕਰਦਾ ਰਹੁ, ਅਰਥਾਤ ਉਸੇ ਦੀ ਹੀ ਬੰਦਗੀ ਤੇ ਪੱਕੀ ਤਰ੍ਹਾਂ ਦ੍ਰਿੜ੍ਹ ਰਹੁ। ਕੀ, ਤੂੰ ਉਸ ਦੇ ਗੁਣਾਂ ਜੇਹਾ ਕੋਈ ਹੋਰ ਜਾਣਦਾ ਹੈਂ ? ।੬੬।
(ਰਕੂਅ ੪)

وَيَقُوْلُ الْاِنْسَانُ ءَاِذَا مَا مِتُّ لَسَوْفَ اُخْرَجُ حَيًّا ﴿٦٧﴾

ਅਤੇ ਮਨੁੱਖ ਸਦਾ ਏਹੋ ਕਹਿੰਦਾ ਰਹੇਗਾ ਕਿ ਕੀ ਜਦ ਮੈਂ ਮਰ ਜਾਵਾਂਗਾ,. ਤਾਂ ਫੇਰ ਸੁਰਜੀਤ ਕਰ ਕੇ ਉਠਾਇਆ ਜਾਵਾਂਗਾ ? ।੬੭।

اَوَلَا يَذْكُرُ الْاِنْسَانُ اَنَّا خَلَقْنٰهُ مِنْ قَبْلُ وَلَمْ يَكُ شَيْـًٔا ﴿٦٨﴾

ਕੀ ਮਨੁੱਖ ਨੂੰ ਇਹ (ਗੱਲ) ਯਾਦ ਨਹੀਂ ਕਿ ਅਸੀਂ ਉਸ ਨੂੰ ਇਸ ਤੋਂ ਪਹਿਲਾਂ ਸਾਜਿਆ ਸੀ ਅਤੇ (ਉਸ ਸਮੇਂ) ਉਹ ਕੋਈ ਵੀ ਚੀਜ਼ ਨਹੀਂ ਸੀ ।੬੮।

فَوَرَبِّكَ لَنَحْشُرَنَّهُمْ وَالشَّيٰطِيْنَ ثُمَّ لَنُحْضِرَنَّهُمْ حَوْلَ جَهَنَّمَ جِثِيًّا ﴿٦٩﴾

ਸੋ ਤੇਰੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ! ਅਸੀਂ (ਜੋ ਤੇਰੇ ਪ੍ਰਭੂ ਹਾਂ) ਓਹਨਾਂ ਲੋਕਾਂ ਨੂੰ (ਫੇਰ ਇਕ ਵਾਰ) ਉਠਾਵਾਂਗੇ ਅਤੇ ਸ਼ੈਤਾਨਾਂ ਨੂੰ ਵੀ (ਉਠਾਵਾਂਗੇ, ਅਰਥਾਤ) ਫੇਰ ਓਹਨਾਂ ਸਾਰਿਆਂ ਨੂੰ ਨਰਕ ਦੇ ਆਲੇ ਦੁਆਲੇ ਅਜਿਹੀ ਹਾਲਤ ਵਿਚ ਹਾਜ਼ਰ ਕਰਾਂਗੇ ਕਿ ਓਹ ਮੂੰਹ ਦੇ ਭਾਰ ਡਿੱਗੇ ਹੋਏ ਹੋਣਗੇ[1] ।੬੯।

---

[1]ਨਿਮਰਤਾ ਭਰਪੂਰ ਅਰਜੋਈਆਂ ਕਰ ਰਹੇ ਹੋਣਗੇ ।

ثُمَّ لَنَنْزِعَنَّ مِنْ كُلِّ شِيعَةٍ أَيُّهُمْ أَشَدُّ عَلَى الرَّحْمَٰنِ عِتِيًّا ⑩

ਫੇਰ ਅਸੀਂ ਹਰੇਕ ਟੋਲੇ ਵਿੱਚੋਂ ਅਜੇਹੇ ਲੋਕਾਂ ਨੂੰ ਅੱਡ ਕਰ ਦਿਆਂਗੇ, ਜੋ ਦਿਆਲੂ (ਪ੍ਰਭੂ) ਦੇ ਵੱਡੇ ਵੈਰੀ ਸਨ ।੭੦।

ثُمَّ لَنَحْنُ أَعْلَمُ بِالَّذِينَ هُمْ أَوْلَىٰ بِهَا صِلِيًّا ⑪

ਅਤੇ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਓਹਨਾਂ ਵਿੱਚੋਂ ਕਿਹੜਾ ਨਰਕ ਵਿਚ ਜਾਣ ਦੇ ਵਧੇਰੇ ਅਧਿਕਾਰੀ ਹੈ ।੭੧।

وَإِنْ مِنْكُمْ إِلَّا وَارِدُهَا ۚ كَانَ عَلَىٰ رَبِّكَ حَتْمًا مَقْضِيًّا ⑫

ਤੁਹਾਡੇ ਵਿੱਚੋਂ ਹਰੇਕ ਪ੍ਰਾਣੀ ਇਸ (ਨਰਕ)[1] ਵਿਚ ਜਾਣ ਵਾਲਾ ਹੈ । ਇਹ ਤੇਰੇ ਸਾਜਨਹਾਰ ਤੇ ਪਾਲਨ-ਹਾਰ ਦਾ ਅਜਿਹਾ ਪੱਕਾ ਬਚਨ ਹੈ, ਜੋ ਪੂਰਾ ਹੋ ਕੇ ਰਹੇਗਾ ।੭੨।

ثُمَّ نُنَجِّي الَّذِينَ اتَّقَوْا وَنَذَرُ الظَّالِمِينَ فِيهَا جِثِيًّا ⑬

ਅਸੀਂ ਸੰਜਮੀਆਂ ਨੂੰ ਬਚਾ ਲਵਾਂਗੇ ਅਤੇ ਜ਼ਾਲਮਾਂ ਨੂੰ ਉਸ ਵਿਚ ਮੂੰਹ ਦੇ ਭਾਰ ਡਿੱਗੇ ਹੋਏ ਛੱਡ ਦਿਆਂਗੇ ।੭੩।

وَإِذَا تُتْلَىٰ عَلَيْهِمْ آيَاتُنَا بَيِّنَاتٍ قَالَ الَّذِينَ كَفَرُوا لِلَّذِينَ آمَنُوا أَيُّ الْفَرِيقَيْنِ خَيْرٌ مَقَامًا وَأَحْسَنُ نَدِيًّا ⑭

ਅਤੇ ਜਦ ਓਹਨਾਂ ਨੂੰ ਸਾਡੀਆਂ ਸਪਸ਼ਟ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ ਤਾਂ ਇਨਕਾਰੀ ਸ਼ਰਧਾਲੂਆਂ ਨੂੰ ਇਹ ਕਹਿੰਦੇ ਹਨ ਕਿ (ਦੱਸੋ ਤਾਂ ਸਹੀ) ਕਿ ਸਾਡੇ ਦੋਹਾਂ ਧੜਿਆਂ ਵਿੱਚੋਂ ਕਿਹੜਾ ਧੜਾ ਦਰਜੇ ਦੇ ਲਿਹਾਜ਼ ਅਤੇ ਇਕੱਠੇ ਬਹਿਣ ਵਾਲਿਆਂ ਦੇ ਲਿਹਾਜ਼ ਨਾਲ ਵਧੇਰੇ ਚੰਗਾ ਹੈ ? ।੭੪।

---

[1]ਕੁਰਾਨ ਸ਼ਰੀਫ਼ ਤੋਂ ਪਤਾ ਲਗਦਾ ਹੈ ਕਿ ਨਰਕ ਦੋ ਹਨ । ਇਕ ਇਸ ਮਾਤਲੋਕ ਦਾ ਤੇ ਦੂਜਾ ਪਰਲੋਕ ਦਾ । ਇਹ ਜੋ ਫ਼ਰਮਾਇਆ ਹੈ ਕਿ ਹਰੇਕ ਪ੍ਰਾਣੀ ਨਰਕ ਵਿਚ ਜਾਏਗਾ, ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਸ਼ਰਧਾਲੂ ਵੀ ਨਰਕ ਵਿਚ ਜਾਣਗੇ; ਸਗੋਂ ਇਹ ਭਾਵ ਹੈ ਕਿ ਸ਼ਰਧਾਲੂ ਨਰਕ ਦਾ ਹਿੱਸਾ ਇਸ ਲੋਕ ਵਿਚ ਹੀ ਪ੍ਰਾਪਤ ਕਰ ਲੈਂਦੇ ਹਨ, ਅਰਥਾਤ ਇਨਕਾਰੀ ਓਹਨਾਂ ਨੂੰ ਕਈ ਪ੍ਰਕਾਰ ਦੇ ਦੁੱਖ ਦਿੰਦੇ ਹਨ । ਨਹੀਂ ਤਾਂ, ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਕੋਈ ਸੱਚਾ ਸ਼ਰਧਾਲੂ ਪਰਲੋਕ ਦੇ ਨਰਕ ਵਿਚ ਕਦੇ ਨਹੀਂ ਜਾਏਗਾ; ਕਿਉਂਕਿ ਕੁਰਾਨ ਸ਼ਰੀਫ਼ ਵਿਚ ਸ਼ਰਧਾਲੂਆਂ ਬਾਰੇ ਇਹ ਕਿਹਾ ਗਿਆ ਹੈ ਕਿ :—

"ਲਾ ਯਸਮਾਊਨਾ ਹਸੀਸਾਹਾ"

ਅਰਥਾਤ—ਸ਼ਰਧਾਲੂ ਨਰਕ ਤੋਂ ਇੰਨੇ ਦੂਰ ਰਹਿਣਗੇ ਕਿ ਓਹ ਇਸ ਦੀ ਅਵਾਜ਼ ਵੀ ਨਹੀਂ ਸੁਣ ਸਕਣਗੇ । ਸੋ ਸ਼ਰਧਾਲੂਆਂ ਦੇ ਨਰਕ ਵਿਚ ਜਾਣ ਦਾ ਇਹ ਭਾਵ ਹੈ ਕਿ ਓਹ ਇਸ ਲੋਕ ਵਿਚ ਦੁੱਖ ਝੱਲਣਗੇ । ਹਜ਼ਰਤ ਮੁਹੰਮਦ ਸਾਹਿਬ ਜੀ ਮਹਾਰਾਜ ਨੇ ਤਾਪ ਨੂੰ ਵੀ ਇਕ ਕਿਸਮ ਦਾ ਨਰਕ ਕਿਹਾ ਹੈ, ਜਿਹਾ ਕਿ :—

"ਅੱਲਹੁੰਮਾ ਹੱਜ਼ੁ ਕੁੱਲਿ ਮੋਅਮਿਨਿਨ ਮਿਨੱਨਾਰਿ"

ਅਰਥਾਤ—ਤਾਪ ਨਰਕ ਦੀ ਅੱਗ ਦਾ—ਸ਼ਰਧਾਲੂ ਲਈ—ਇਕ ਹਿੱਸਾ ਹੈ । (ਫ਼ਤਹੁੱਲ ਬਿਆਨ ਜਿਲਦ ੬, ਪੰਨਾ ੩੬)

وكم اهلكنا قبلهم من قرن هم احسن اثاثا ورءيا ﴿٧٥﴾

ਅਤੇ ਅਸੀਂ ਏਹਨਾਂ ਤੋਂ ਪਹਿਲਾਂ ਬਹੁਤ ਸਾਰੇ ਜੁਗਾਂ ਦੇ ਲੋਕਾਂ ਨੂੰ ਨਸ਼ਟ ਕਰ ਚੁੱਕੇ ਹਾਂ, ਜੋ ਐਸ਼ਵਰਜ ਤੇ ਨਾਮਣੇ ਦੇ ਲਿਹਾਜ਼ ਨਾਲ ਏਹਨਾਂ ਤੋਂ ਵਧੇਰੇ ਚੰਗੇ ਸਨ।੭੫।

قل من كان في الضللة فليمدد له الرحمن مدا حتى اذا راوا ما يوعدون اما العذاب واما الساعة فسيعلمون من هو شر مكانا واضعف جندا ﴿٧٦﴾

ਤੂੰ (ਓਹਨਾਂ ਨੂੰ) ਇਹ ਕਹਿ ਦੇ (ਕਿ) ਜੋ ਪ੍ਰਾਣੀ ਕੁਰਾਹੇ ਜਾ ਰਿਹਾ ਹੈ, ਉਸ ਨੂੰ ਦਿਆਲੂ (ਪ੍ਰਭੂ) ਇਕ ਸਮੇਂ ਤਕ ਢਿਲ ਦੇਈ ਜਾਂਦਾ ਹੈ; ਇੱਥੋਂ ਤਕ ਕਿ ਜਦ ਅਜੇਹੇ ਲੋਕਾਂ ਦੇ ਸਾਮ੍ਹਣੇ ਉਹ ਕਸ਼ਟ ਆ ਜਾਏਗਾ, ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਸੀ, (ਅਰਥਾਤ) ਜਾਂ ਇਸ ਲੋਕ ਦਾ ਕਸ਼ਟ ਤੇ ਜਾਂ ਪੂਰਨ (ਕੌਮੀ) ਤਬਾਹੀ, ਤਾਂ ਓਹ (ਉਸ ਸਮੇਂ) ਇਹ ਸਮਝ ਜਾਣਗੇ ਕਿ ਕਿਹੜਾ ਪ੍ਰਾਣੀ ਅਸਥਾਨ ਦੇ ਲਿਹਾਜ਼ ਨਾਲ ਹੀਣਾ ਹੈ ਤੇ ਮਿੱਤਰਾਂ ਦੇ ਲਿਹਾਜ਼ ਨਾਲ ਕਮਜ਼ੋਰ ਹੈ ? ।੭੬।

ويزيد الله الذين اهتدوا هدى والبقيت الصلحت خير عند ربك ثوابا وخير مردا ﴿٧٧﴾

ਅਤੇ ਅੱਲਾਹ ਸੁਮਾਰਗ ਤੇ ਚੱਲਣ ਵਾਲੇ ਲੋਕਾਂ ਨੂੰ ਸੁਮਾਰਗ ਵਿਚ ਵਧਾਉਂਦਾ ਜਾਏਗਾ, ਅਰਥਾਤ ਬਾਕੀ ਰਹਿਣ ਵਾਲੇ ਸ਼ੁਭ ਕਰਮ ਪ੍ਰਭੂ ਦੀਆਂ ਨਜ਼ਰਾਂ ਵਿਚ ਸਭ ਤੋਂ ਚੰਗੀ ਚੀਜ਼ ਹਨ; ਵਟਾਂਦਰੇ ਦੇ ਲਿਹਾਜ਼ ਨਾਲ ਵੀ ਤੇ ਸਿੱਟੇ ਦੇ ਲਿਹਾਜ਼ ਨਾਲ ਵੀ ।੭੭।

افرءيت الذي كفر بايتنا وقال لاوتين مالا وولدا ﴿٧٨﴾

ਕੀ ਤੂੰ ਉਸ ਪ੍ਰਾਣੀ ਦੀ ਹਾਲਤ ਉੱਤੇ ਕਦੇ ਵੀਚਾਰ ਨਹੀਂ ਕੀਤਾ, ਜਿਸ ਨੇ ਸਾਡੇ ਚਮਤਕਾਰਾਂ ਤੋਂ ਇਨਕਾਰ ਕੀਤਾ ਸੀ ਤੇ ਇਹ ਕਿਹਾ ਸੀ ਕਿ ਬੇਸ਼ੱਕ ਮੈਨੂੰ ਬੇਅੰਤ ਧਨ-ਪਦਾਰਥ[1] ਤੇ ਬੇਗਿਣਤ ਬਾਲ-ਬੱਚੇ ਦਿੱਤੇ ਜਾਣਗੇ ।੭੮।

اطلع الغيب ام اتخذ عند الرحمن عهدا ﴿٧٩﴾

ਕੀ ਉਸ ਨੇ ਗੁਪਤ ਗਿਆਨ ਪ੍ਰਾਪਤ ਕਰ ਲਿਆ ਹੈ, ਜਾਂ ਦਿਆਲੂ (ਪ੍ਰਭੂ) ਤੋਂ ਕੋਈ ਬਚਨ ਲੈ ਲਿਆ ਹੈ ? ।੭੯।

---

[1] ਇਸ ਵਿਚ ਈਸਾਈਆਂ ਦਾ ਵਰਣਨ ਹੈ, ਜਿਨ੍ਹਾਂ ਦਾ ਇਹ ਸਿੱਧਾਂਤ ਹੈ ਕਿ "ਈਸਾ" ਦੇ ਆਉਣ ਮਗਰੋਂ ਮੌਤ ਦਾ ਸਿਲਸਿਲਾ ਚੁੱਕ ਲਿਆ ਜਾਏਗਾ, ਅਰਥਾਤ ਈਸਾਈ ਇਸ ਲੋਕ ਵਿਚ ਹੀ ਅਮਰ ਪਦਵੀ ਨੂੰ ਪ੍ਰਾਪਤ ਹੋ ਜਾਣਗੇ। ਜਾਣੋ, ਜੋ ਉੱਨਤੀ ਓਹਨਾਂ ਨੂੰ ਹੁਣ ਪ੍ਰਾਪਤ ਹੈ, ਉਹ ਕਿਆਮਤ ਤਕ ਰਹੇਗੀ।

كَلَّا ۚ سَنَكْتُبُ مَا يَقُولُ وَنَمُدُّ لَهُ مِنَ الْعَذَابِ مَدًّا ﴿٨٠﴾

ਇਹ ਕਦੇ ਨਹੀਂ[1] ! ਅਸੀਂ ਉਸ ਦੇ ਇਸ ਕਥਨ ਨੂੰ ਸੁਰੱਖਿਅਤ ਕਰ ਲਵਾਂਗੇ, ਅਰਥਾਤ ਉਸ ਦੇ ਕਸ਼ਟ ਨੂੰ ਲੰਮਾ ਕਰ ਦਿਆਂਗੇ ।੮੦।

وَنَرِثُهُ مَا يَقُولُ وَيَأْتِينَا فَرْدًا ﴿٨١﴾

ਅਤੇ ਜਿਸ (ਚੀਜ਼) ਦਾ ਉਸ ਨੂੰ ਵੱਡਾ ਮਾਣ ਹੈ[2], ਉਸ ਦੇ ਅਸੀਂ ਵਾਰਸ ਹੋ ਜਾਵਾਂਗੇ ਅਤੇ ਉਹ ਸਾਡੀ ਹਜ਼ੂਰੀ ਕੱਲਾ ਹੀ ਆਏਗਾ ।੮੧।

وَاتَّخَذُوا مِن دُونِ اللَّهِ آلِهَةً لِّيَكُونُوا لَهُمْ عِزًّا ﴿٨٢﴾

ਅਤੇ ਓਹਨਾਂ ਨੇ ਅੱਲਾਹ ਤੋਂ ਛੁੱਟ ਹੋਰ ਬਹੁਤ ਸਾਰੇ ਬਣਾਉਟੀ ਇਸ਼ਟ ਘੜ ਲਏ ਹੋਏ ਹਨ, ਇਸ ਆਸ ਨਾਲ ਕਿ ਓਹ ਓਹਨਾਂ ਲੋਕਾਂ ਲਈ ਸਤਿਕਾਰ ਦਾ ਕਾਰਣ ਬਣਨਗੇ ।੮੨।

كَلَّا ۚ سَيَكْفُرُونَ بِعِبَادَتِهِمْ وَيَكُونُونَ عَلَيْهِمْ ضِدًّا ﴿٨٣﴾ ع

ਅਜਿਹਾ ਕਦੇ ਵੀ ਨਹੀਂ ਹੋਵੇਗਾ । ਓਹ ਸਾਰੇ ਬਣਾਉਟੀ ਇਸ਼ਟ ਇਕ ਦਿਨ ਓਹਨਾਂ ਦੀ ਬੰਦਗੀ ਦਾ ਇਨਕਾਰ ਕਰ ਦੇਣਗੇ ਅਤੇ ਓਹਨਾਂ ਦੇ ਵਿਰੁਧ ਖੜੇ ਹੋ ਜਾਣਗੇ ।੮੩। (ਰਕੂਅ ੫)

أَلَمْ تَرَ أَنَّا أَرْسَلْنَا الشَّيَاطِينَ عَلَى الْكَافِرِينَ تَؤُزُّهُمْ أَزًّا ﴿٨٤﴾

ਕੀ ਤੈਨੂੰ (ਇਹ) ਪਤਾ ਨਹੀਂ ਕਿ ਅਸੀਂ ਸ਼ੈਤਾਨਾਂ ਨੂੰ (ਖੁਲ੍ਹਾ) ਛੱਡਿਆ ਹੋਇਆ ਹੈ ਕਿ ਓਹ ਇਨ-ਕਾਰੀਆਂ ਨੂੰ ਪ੍ਰੇਰਨਾ ਦਿੰਦੇ ਰਹਿਣ ।੮੪।

فَلَا تَعْجَلْ عَلَيْهِمْ ۖ إِنَّمَا نَعُدُّ لَهُمْ عَدًّا ﴿٨٥﴾

ਸੋ ਤੂੰ ਓਹਨਾਂ ਦੇ ਵਿਰੁਧ ਕਾਹਲੀ ਵਿਚ ਕੋਈ ਕਦਮ ਨਾ ਚੁੱਕੀਂ । ਅਸੀਂ ਓਹਨਾਂ ਦੀ ਤਬਾਹੀ ਦੇ ਦਿਨ ਗਿਣ ਰੱਖੇ ਹਨ ।੮੫।

يَوْمَ نَحْشُرُ الْمُتَّقِينَ إِلَى الرَّحْمَٰنِ وَفْدًا ﴿٨٦﴾

ਜਿਸ ਦਿਨ ਅਸੀਂ ਸੰਜਮੀਆਂ ਨੂੰ ਸੁਰਜੀਤ ਕਰ ਕੇ ਦਿਆਲੂ (ਪ੍ਰਭੂ) ਦੀ ਹਜ਼ੂਰੀ ਇਕੱਤਰ ਕਰ ਕੇ ਲੈ ਜਾਵਾਂਗੇ ।੮੬।

وَنَسُوقُ الْمُجْرِمِينَ إِلَىٰ جَهَنَّمَ وِرْدًا ﴿٨٧﴾

ਅਤੇ ਅਪਰਾਧੀਆਂ ਨੂੰ ਹਿੱਕਦੇ ਹੋਏ ਨਰਕ ਵੱਲ ਧੱਕ ਦਿਆਂਗੇ ।੮੭।

---

[1]ਇਹ ਫ਼ਰਮਾਇਆ ਹੈ ਕਿ ਓਹਨਾਂ ਦਾ ਇਹ ਸਿੱਧਾਂਤ ਠੀਕ ਨਹੀਂ ਹੈ । ਜੇ ਮਰਨਗੇ, ਤਾਂ ਦੰਡ ਹੀ ਭੁਗਤਣਗੇ ਅਤੇ ਜੇ ਇਸ ਲੋਕ ਵਿਚ ਜਿੰਦਾ ਰਹਿਣਗੇ, ਤਾਂ ਵੀ ਓਹਨਾਂ ਦੇ ਦੰਡ ਭੋਗਣ ਦੀ ਕੋਈ ਸੂਰਤ ਪ੍ਰਭੂ ਕੱਢ ਲਏਗਾ ।

[2]ਅਰਥਾਤ—ਉਸ ਨੂੰ ਜਗ ਤੇ ਵੱਡਾ ਮਾਣ ਹੈ, ਪ੍ਰਭੂ ਉਸ ਦਾ ਵਾਰਸ ਹੋ ਜਾਏਗਾ । ਓਹਨਾ ਤੋਂ ਖੋਹ ਕੇ ਆਪਣੇ ਭਗਤ ਜਨਾਂ ਨੂੰ ਦੇ ਦੇਵੇਗਾ । ਇਸ ਵਿਚ ਇਸਲਾਮ ਦੀ ਉੱਨਤੀ ਦੇ ਭਵਿਖਤ ਬਚਨ ਹਨ ।

| | |
|---|---|
| لَا يَمْلِكُوْنَ الشَّفَاعَةَ اِلَّا مَنِ اتَّخَذَ عِنْدَ الرَّحْمٰنِ عَهْدًا ﴿٨٨﴾ | ਉਸ ਦਿਨ ਕਿਸੇ ਨੂੰ (ਕਿਸੇ ਦੀ) ਸਫ਼ਾਰਸ਼ ਕਰਨ ਦਾ (ਕੋਈ) ਅਧਿਕਾਰ ਨਹੀਂ ਹੋਵੇਗਾ। ਛੁੱਟ ਇਸ ਦੇ ਕਿ ਜਿਸ ਨੇ ਦਿਆਲੂ (ਪ੍ਰਭੂ) ਤੋਂ ਬਚਨ ਲੈ ਲਿਆ ਹੋਵੇਗਾ।੮੮। |
| وَ قَالُوا اتَّخَذَ الرَّحْمٰنُ وَلَدًا ﴿٨٩﴾ | ਅਤੇ ਏਹ (ਲੋਕ) ਇਹ ਕਹਿੰਦੇ ਹਨ ਕਿ ਦਿਆਲੂ ਪ੍ਰਭੂ ਨੇ ਪੁੱਤਰ ਥਾਪ ਲਿਆ ਹੈ।੮੯। |
| لَقَدْ جِئْتُمْ شَيْـًٔا اِدًّا ﴿٩٠﴾ | ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਤੁਸੀਂ ਇਕ ਬਹੁਤ ਹੀ ਵੱਡੀ ਗੱਲ ਮੂੰਹੋਂ ਕੱਢ ਰਹੇ ਹੋ।੯੦। |
| تَكَادُ السَّمٰوٰتُ يَتَفَطَّرْنَ مِنْهُ وَ تَنْشَقُّ الْاَرْضُ وَ تَخِرُّ الْجِبَالُ هَدًّا ﴿٩١﴾ | ਕਰੀਬ ਹੈ ਕਿ (ਤੁਹਾਡੀ ਇਸ ਗੱਲ ਨਾਲ) ਅਕਾਸ਼ ਪਾਟ ਕੇ ਡਿੱਗ ਪਏ ਤੇ ਧਰਤੀ ਵੀ ਗ਼ਰਕ ਹੋ ਜਾਏ ਅਤੇ ਪਹਾੜ ਟੋਟੇ ਟੋਟੇ ਹੋ ਕੇ (ਧਰਤੀ ਤੇ) ਡਿੱਗ ਪੈਣ।੯੧। |
| اَنْ دَعَوْا لِلرَّحْمٰنِ وَلَدًا ﴿٩٢﴾ | ਇਸ ਲਈ ਕਿ ਓਹਨਾਂ ਲੋਕਾਂ ਨੇ ਦਿਆਲੂ (ਪ੍ਰਭੂ) ਦਾ ਪੁੱਤਰ ਮਿਥ ਲਿਆ ਹੈ।੯੨। |
| وَ مَا يَنْۢبَغِيْ لِلرَّحْمٰنِ اَنْ يَّتَّخِذَ وَلَدًا ﴿٩٣﴾ | ਅਰਥਾਤ ਦਿਆਲੂ ਪ੍ਰਭੂ ਦੀ ਸ਼ਾਨ ਦੇ ਇਹ ਉੱਕਾ ਹੀ ਵਿਰੁਧ ਹੈ ਕਿ ਉਹ ਕਿਸੇ ਨੂੰ ਆਪਣਾ ਪੁੱਤਰ ਥਾਪੇ।੯੩। |
| اِنْ كُلُّ مَنْ فِي السَّمٰوٰتِ وَ الْاَرْضِ اِلَّاۤ اٰتِي الرَّحْمٰنِ عَبْدًا ﴿٩٤﴾ | ਕਿਉਂਕਿ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਦਿਆਲੂ (ਪ੍ਰਭੂ) ਦੀ ਹਜ਼ੂਰੀ ਗ਼ੁਲਾਮ ਦੀ ਸੂਰਤ ਵਿਚ ਪੇਸ਼ ਹੋਣ ਵਾਲਾ ਹੈ।੯੪। |
| لَقَدْ اَحْصٰىهُمْ وَ عَدَّهُمْ عَدًّا ﴿٩٥﴾ | (ਪ੍ਰਭੂ ਨੇ) ਓਹਨਾਂ ਨੂੰ ਘੇਰਿਆ ਹੋਇਆ ਹੈ ਤੇ ਗਿਣ ਰੱਖਿਆ ਹੋਇਆ ਹੈ।੯੫। |
| وَ كُلُّهُمْ اٰتِيْهِ يَوْمَ الْقِيٰمَةِ فَرْدًا ﴿٩٦﴾ | ਅਰਥਾਤ ਓਹ ਸਾਰੇ ਦੇ ਸਾਰੇ ਹੀ (ਕੱਲੇ) ਕੱਲੇ[1] ਉਸ ਦੀ ਹਜ਼ੂਰੀ ਹਾਜ਼ਰ ਹੋਣਗੇ।੯੬। |

[1]ਇਸ ਆਇਤ ਤੋਂ ਇਹ ਸਿਧ ਹੁੰਦਾ ਹੈ ਕਿ ਇਸ ਵਿਚ ਇਸ ਲੋਕ ਦੇ ਕਸ਼ਟ ਤੋਂ ਛੁੱਟ ਪਰਲੋਕ ਦੇ ਕਸ਼ਟ ਦਾ ਵੀ ਵਰਣਨ ਹੈ, ਜਿਸ ਨੂੰ ਹਰੇਕ ਪ੍ਰਾਣੀ ਆਪਣੇ ਕਰਮਾਂ ਅਨੁਸਾਰ ਭੁਗਤੇਗਾ। ਹਾਂ, ਜੇ ਕੱਲੇ ਕੱਲੇ ਦਾ ਭਾਵ ਅੱਡ ਅੱਡ ਜਾਤੀ ਹੋਵੇ, ਤਾਂ ਫੇਰ ਇਹ ਆਇਤ ਇਸ ਲੋਕ ਦੇ ਕਸ਼ਟਾਂ ਤੇ ਵੀ ਘਟ ਸਕਦੀ ਹੈ।

إِنَّ الَّذِينَ آمَنُوا وَعَمِلُوا الصَّالِحَاتِ سَيَجْعَلُ لَهُمُ الرَّحْمَٰنُ وُدًّا ﴿٩٦﴾

ਬੇਸ਼ੱਕ ਓਹ ਲੋਕ, ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਹੋਈ ਹੈ ਤੇ ਜੋ ਸ਼ੁਭ ਕਰਮ ਵੀ ਕਰਦੇ ਹਨ, ਦਿਆਲੂ ਪ੍ਰਭੂ ਓਹਨਾਂ ਵਾਸਤੇ "ਵੁਦ"[1] ਪੈਦਾ ਕਰ ਦੇਵੇਗਾ।੯੭।

فَإِنَّمَا يَسَّرْنَاهُ بِلِسَانِكَ لِتُبَشِّرَ بِهِ الْمُتَّقِينَ وَتُنذِرَ بِهِ قَوْمًا لُّدًّا ﴿٩٧﴾

ਸੋ ਅਸੀਂ ਤਾਂ ਇਸ (ਕੁਰਾਨ) ਨੂੰ ਤੇਰੀ ਮਾਤ-ਭਾਸ਼ਾ (ਅਰਬੀ) ਵਿਚ ਉਤਾਰ ਕੇ ਤੇਰੇ ਲਈ ਸਰਲ ਕਰ ਦਿੱਤਾ ਹੈ: ਤਾਂ ਜੁ ਤੂੰ ਇਸ ਰਾਹੀਂ ਸੰਜਮੀਆਂ ਨੂੰ ਖ਼ੁਸ਼ਖ਼ਬਰੀ ਸੁਣਾਵੇਂ ਅਤੇ ਝਗੜਾਲੂਆਂ ਨੂੰ ਡਰਾਵੇਂ ।੯੮।

وَكَمْ أَهْلَكْنَا قَبْلَهُم مِّن قَرْنٍ هَلْ تُحِسُّ مِنْهُم مِّنْ أَحَدٍ أَوْ تَسْمَعُ لَهُمْ رِكْزًا ﴿٩٨﴾

ਅਤੇ ਕਿੰਨੀਆਂ ਹੀ ਕੌਮਾਂ ਓਹਨਾਂ ਤੋਂ ਪਹਿਲਾਂ ਹੋ ਬੀਤੀਆਂ ਹਨ,(ਅਸੀਂ ਓਹਨਾਂ ਨੂੰ ਨਸ਼ਟ ਕਰ ਚੁੱਕੇ ਹਾਂ।) ਕੀ ਤੂੰ ਓਹਨਾਂ ਵਿੱਚੋਂ ਕਿਸੇ ਨੂੰ ਵੀ ਕਿਸੇ ਤਰ੍ਹਾਂ ਅਨੁਭਵ ਕਰ ਸਕਦਾ ਹੈਂ ? ਜਾਂ ਓਹਨਾਂ ਦੀ ਭਿਣਕ ਸੁਣ ਸਕਦਾ ਹੈਂ ? ।੯੯। (ਰਕੂਅ ੬)

---

[1] "ਵੁਦ" ਉਸ ਪ੍ਰੇਮ ਨੂੰ ਕਹਿੰਦੇ ਹਨ, ਜੋ ਮੇਖ ਦੀ ਤਰ੍ਹਾਂ ਦਿਲ ਵਿਚ ਗੱਡੀ ਹੋਈ ਹੋਵੇ। ਸੋ ਇਸ ਆਇਤ ਦਾ ਅਰਥ ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ ਇਹ ਹੈ ਕਿ ਸ਼ਰਧਾਲੂਆਂ ਦੇ ਦਿਲਾਂ ਵਿਚ ਅੱਲਾਹ ਆਪਣਾ ਪ੍ਰੇਮ ਮੇਖ ਦੀ ਤਰ੍ਹਾਂ ਗੱਡ ਦੇਵੇਗਾ। ਜਾਂ ਆਪਣੇ ਦਿਲ ਵਿਚ ਸਰਧਾਲੂਆਂ ਦਾ ਪਿਆਰ ਮੇਖ ਵਾਂਗ ਗੱਡ ਦੇਵੇਗਾ; ਜਾਂ ਇਹ ਕਿ ਸ਼ਰਧਾਲੂਆਂ ਦੇ ਦਿਲਾਂ ਵਿਚ ਮਨੁੱਖ ਜਾਤੀ ਦਾ ਪਿਆਰ ਮੇਖ ਵਾਂਗ ਗੱਡ ਦੇਵੇਗਾ ਅਤੇ ਇਸ ਦੇ ਸਿੱਟੇ ਵਿਚ ਮਨੁੱਖ-ਜਾਤੀ ਦੇ ਦਿਲਾਂ ਵਿਚ ਮੁਸਲਮਾਨਾਂ ਦਾ ਪ੍ਰੇਮ ਮੇਖ ਵਾਂਗ ਗੱਡਿਆ ਜਾਏਗਾ। ਸੋ ਇਸ ਦੀ ਉਦਾਹਰਣ "ਰੂਮੀ" ਜਿੱਤਾਂ ਵਿਚ ਮਿਲਦੀ ਹੈ; ਜਿਹਾ ਕਿ ਇਕ ਵਾਰ ਈਸਾਈਆਂ ਦਾ ਦਲ ਵੱਡੀ ਗਿਣਤੀ ਵਿਚ ਅੱਗੇ ਵਧਿਆ, ਤਾਂ ਮੁਸਲਮਾਨਾਂ ਨੇ ਜਾਤਾ ਕਿ ਓਹ ਹੁਣ ਓਹਨਾਂ ਦਾ ਟਾਕਰਾ ਨਹੀਂ ਕਰ ਸਕਣਗੇ। ਤਾਂ ਜੋ ਰੁਪਈਆ ਓਹਨਾਂ ਮੁਸਲਮਾਨਾਂ ਨੇ ਦੇਸ ਦੀ ਰਾਖੀ ਕਰਨ ਲਈ ਟੈਕਸ ਆਦਿ ਦੁਆਰਾ ਵਸੂਲ ਕੀਤਾ ਹੋਇਆ ਸੀ, ਉਹ ਸਾਰਾ ਦੇਸ ਦੇ ਲੋਕਾਂ ਨੂੰ ਮੋੜ ਦਿੱਤਾ ਸੀ। ਇਸ ਦਾ ਪ੍ਰਭਾਵ ਈਸਾਈਆਂ ਤੇ ਯਹੂਦੀਆਂ ਉੱਤੇ ਇੰਨਾ ਪਿਆ ਸੀ ਕਿ ਓਹ ਰੋਂਦੇ ਹੋਏ ਮੁਸਲਮਾਨਾਂ ਦੇ ਦਲ ਨੂੰ ਵਿਦਾਇਗੀ ਦੇਣ ਗਏ ਸਨ। ਸਾਰੇ ਪਾਦਰੀ ਵੀ ਤੇ ਦੂਜੇ ਲੋਕ ਵੀ ਇਹ ਅਰਦਾਸ ਕਰਦੇ ਜਾਂਦੇ ਸਨ ਕਿ ਪ੍ਰਭੂ ਮੁਸਲਮਾਨਾਂ ਨੂੰ ਮੁੜ ਵਾਪਸ ਲਿਆਏ ਅਤੇ ਯਹੂਦੀਆਂ ਦਾ ਇਹ ਹਾਲ ਸੀ ਕਿ ਓਹ ਇਹ ਕਹਿੰਦੇ ਸਨ ਕਿ ਰੱਬ ਦੀ ਕਸਮ ਅਸੀਂ ਆਪਣੀਆਂ ਜਾਨਾਂ ਦੇ ਦਿਆਂਗੇ, ਪਰ ਈਸਾਈਆਂ ਦੇ ਦਲ ਨੂੰ ਸ਼ਹਿਰ ਵਿਚ ਨਹੀਂ ਵੜਨ ਦਿਆਂਗੇ! ਪ੍ਰੇਮ ਦਾ ਇਹ ਅਮਲੀ ਉਪਦੇਸ਼ "ਮਸੀਹ" ਦੇ ਪਿਆਰ ਦੀ ਸਿੱਖਿਆ ਤੋਂ ਕਿੰਨਾ ਸ਼ਾਨਦਾਰ ਹੈ। "ਮਸੀਹ" ਨੇ ਤਾਂ ਕੇਵਲ ਮੂੰਹੋਂ ਹੀ ਇਹ ਕਿਹਾ ਸੀ ਕਿ ਪ੍ਰਭੂ ਪਿਆਰ ਹੈ, ਪਰ ਮੁਸਲਮਾਨਾਂ ਨੇ ਅਮਲੀ ਤੌਰ ਤੇ ਸਿਧ ਕਰ ਦਿੱਤਾ ਸੀ ਕਿ ਪ੍ਰਭੂ ਪ੍ਰੇਮ ਹੈ ਅਤੇ "ਮਸੀਹ" ਨੇ ਪ੍ਰੇਮ ਪਦ ਦੀ ਵਰਤੋਂ ਕੀਤੀ ਹੈ, ਪਰ ਕੁਰਾਨ ਸ਼ਰੀਫ਼ ਨੇ "ਵੁਦ" ਪਦ ਵਰਤਿਆ ਹੈ। ਜੋ ਉਸ ਪ੍ਰੇਮ ਤੋਂ ਵਧੇਕ ਸ਼ਾਨਦਾਰ ਹੈ; ਕਿਉਂਕਿ ਪ੍ਰੇਮ ਦਾ ਭਾਵ ਤਾਂ ਇਹ ਹੈ ਕਿ ਦਿਲ ਵਿਚ ਇਕ ਦਾਣਾ ਫੁਟ ਪਿਆ, ਪਰ "ਵੁਦ" ਦਾ ਇਹ ਭਾਵ ਹੈ ਕਿ ਪ੍ਰੇਮ ਇੰਨਾ ਵਧ ਗਿਆ ਕਿ ਓਹ ਮੇਖ ਵਾਂਗ ਦਿਲ ਵਿਚ ਗੱਡਿਆ ਗਿਆ। ਸੋ ਕਿੱਥੇ ਅੰਜੀਲ ਦੀ ਪ੍ਰੇਮ ਦੀ ਸਿੱਖਿਆ ਤੇ ਕਿੱਥੇ ਕੁਰਾਨ ਸ਼ਰੀਫ਼ ਦੀ ਪ੍ਰੇਮ ਦੀ ਸਿੱਖਿਆ। ਦੋਹਾਂ ਵਿਚ ਅਕਾਸ਼-ਪਤਾਲ ਦਾ ਫ਼ਰਕ ਹੈ।




# (੨੦) ਸੂਰਤ ਤੁਆਹਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੩੬ ਆਇਤਾਂ ਤੇ ੮ ਰੁਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

طٰهٰ ②

ਤੁਆਹਾ[1] = (ਹੇ ਪੂਰਨ ਬਲ ਵਾਲੇ ਪੁਰਖ) ।੨।

مَآ اَنْزَلْنَا عَلَيْكَ الْقُرْاٰنَ لِتَشْقٰٓى ③

ਅਸੀਂ (ਇਹ) ਕੁਰਾਨ ਤੇਰੇ ਉੱਤੇ ਇਸ ਲਈ ਨਹੀਂ ਉਤਾਰਿਆ ਹੈ ਕਿ ਤੂੰ ਕਿਸੇ ਬਿਪਤਾ ਵਿਚ ਫਸ ਜਾਏਂ ।੩।

---

[1]"ਤੁਆਹਾ" ਮੁੱਕਤਿਆਤ ਦੇ ਅੱਖਰਾਂ ਵਿੱਚੋਂ ਨਹੀਂ ਹੈ; ਸਗੋਂ ਅਰਬਾਂ ਦੇ ਅੱਡ ਅੱਡ ਕਬੀਲਿਆਂ ਵਿਚ ਇਸ ਦਾ ਅਰਥ "ਯਾਰਾਜੁਲੁ" ਹੈ, ਅਰਥਾਤ ਹੇ ਪੂਰਨ ਬਲ ਵਾਲੇ ਪੁਰਖ ! (ਫ਼ਤਹੁੱਲ ਬਿਆਨ) ਪੂਰਨ ਬਲ ਵਾਲੇ ਪੁਰਖ ਰਾਹੀਂ ਇਸ ਪਾਸੇ ਅਗਵਾਈ ਕੀਤੀ ਗਈ ਹੈ ਕਿ ਮਰਦਾਨਗੀ ਦੇ ਗੁਣ, ਬਹਾਦੁਰੀ, ਉਦਾਰਤਾ ਤੇ ਬੁਰਾਈ ਦਾ ਪੂਰਨ ਤੌਰ ਤੇ ਟਾਕਰਾ ਆਦਿ ਦੇ ਸ਼ੁਭ ਗੁਣ ਹਜ਼ਰਤ "ਮੁਹੰਮਦ" ਸਾਹਿਬ ਵਿਚ ਪੂਰਨ ਤੌਰ ਤੇ ਪਾਏ ਜਾਂਦੇ ਸਨ। ਆਪ ਦੀ ਪਤਨੀ ਹਜ਼ਰਤ "ਖ਼ਦੀਜਾ" ਜੀ ਨੇ—ਜਦ ਆਪ ਉੱਤੇ ਪਹਿਲੀ ਅਕਾਸ਼ ਬਾਣੀ ਹੋਈ ਸੀ ਤੇ ਆਪ ਕੁਝ ਘਬਰਾ ਗਏ ਸਨ, ਤਾਂ ਅਕਾਸ਼ ਬਾਣੀ ਸੁਣ ਕੇ ਤੇ ਆਪ ਦੀ ਹਾਲਤ ਵੇਖ ਕੇ—ਇਹ ਗਵਾਹੀ ਦਿੱਤੀ ਸੀ ਕਿ :—

"ਕੱਲਾ ਵੱਲਾਹਿ ਲਾ ਯੁਖ਼ਜ਼ੀਕੱਲਾਹੁ ਆਬਾਦਾ"

ਅਰਥਾਤ—ਆਪ ਦਾ ਘਬਰਾਉਣਾ ਨਿਰਮੂਲ ਹੈ। ਅੱਲਾਹ ਆਪ ਨੂੰ ਕਦੇ ਵੀ ਹੀਣਾ ਨਹੀਂ ਕਰੇਗਾ।

"ਇੰਨਾਕਾ ਲਾਤਾਸਿਲੱਰਾਹਿਮਾ ਵ ਤਕਰਿੱਜ਼ੈਫ਼ਾ ਵ ਤਕਸਿਬੁੱਲਮਾਦੂਮਾ ਵ ਤਈਨੁ ਅਲਾ ਨਵਾਇਬਿੱਲਹੱਕਿ"

ਅਰਥਾਤ—ਕਿਉਂਕਿ ਤੁਸੀਂ ਸਦਾ ਹੀ ਸਾਕ-ਸੰਬੰਧੀਆ ਨਾਲ ਚੰਗਾ ਵਰਤਾਉ ਕਰਦੇ ਰਹਿੰਦੇ ਹੋ ਤੇ ਅਤਿਥੀਆਂ ਦਾ ਵੀ ਵੱਡਾ ਸਤਿਕਾਰ ਕਰਦੇ ਰਹਿੰਦੇ ਹੋ, ਅਰਥਾਤ ਜੋ ਸਦਾਚਾਰ ਜਗ ਤੋਂ ਮਿੱਟ ਗਿਆ ਹੈ, ਉਸ ਨੂੰ ਤੁਸੀਂ ਮੁੜ ਸਥਾਪਨ ਕਰ ਰਹੇ ਹੋ। ਜੇ ਕੋਈ ਪ੍ਰਾਣੀ ਬੇਗੁਨਾਹ ਹੀ ਕਿਸੇ ਬਿਪਤਾ ਵਿਚ ਫਸ ਜਾਂਦਾ ਹੈ, ਤੁਸੀਂ ਉਸ ਦੀ ਸਹਾਇਤਾ ਕਰਦੇ ਹੋ। (ਬੁਖ਼ਾਰੀ)

ਹਰੇਕ ਮਨੁੱਖ ਦੀ ਸਭ ਤੋਂ ਵੱਡੀ ਗਵਾਹ ਉਸ ਦੀ ਪਤਨੀ ਹੀ ਹੋ ਸਕਦੀ ਹੈ, ਜੋ ਹਰ ਵੇਲੇ ਉਸ ਦੇ ਹਾਵ-ਭਾਵ ਤੇ ਰਹਿਤ-ਬਹਿਤ ਨੂੰ ਵੇਖਦੀ ਰਹਿੰਦੀ ਹੈ। ਸੋ ਇਹ ਗਵਾਹੀ ਸਭ ਤੋਂ ਵਧੀਕ ਪੱਕੀ ਹੈ। ਇਸ ਤੋਂ ਇਹ ਸਿਧ ਹੁੰਦਾ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਸੱਚਮੁਚ ਹੀ "ਤੁਆਹਾ" ਸਨ, ਅਰਥਾਤ ਇਕ ਪੂਰਨ ਪੁਰਖ ਵਿਚ ਜੋ ਗੁਣ ਹੋਣੇ ਚਾਹੀਦੇ ਹਨ, ਓਹ ਸਾਰੇ ਦੇ ਸਾਰੇ ਆਪ ਵਿਚ ਮੌਜੂਦ ਸਨ।

| | |
|---|---|
| إِلَّا تَذْكِرَةً لِّمَن يَخْشَىٰ ﴿٣﴾ | (ਇਹ ਤਾਂ) ਕੇਵਲ ਪ੍ਰਭੂ ਤੋਂ ਡਰਨ ਵਾਲੇ ਮਨੁੱਖ ਵਾਸਤੇ ਅਗਵਾਈ ਤੇ ਸੁਮਾਰਗ ਹੈ ।੪। |
| تَنزِيلًا مِّمَّنْ خَلَقَ الْأَرْضَ وَالسَّمَاوَاتِ الْعُلَى ﴿٤﴾ | (ਇਹ ਕੁਰਾਨ) ਉਸ ਵੱਲੋਂ ਉਤਾਰਿਆ ਗਿਆ ਹੈ, ਜਿਸ ਨੇ (ਨੀਵੇਂ) ਪਤਾਲ ਤੇ ਉੱਚੇ ਅਕਾਸ਼ ਸਾਜੇ ਹਨ ।੫। |
| الرَّحْمَٰنُ عَلَى الْعَرْشِ اسْتَوَىٰ ﴿٥﴾ | ਉਹ ਦਿਆਲੂ (ਪ੍ਰਭੂ ਹੀ) ਅਰਸ਼ ਉੱਤੇ ਅਸਥਿਰ ਹੈ ।੬। |
| لَهُ مَا فِي السَّمَاوَاتِ وَمَا فِي الْأَرْضِ وَمَا بَيْنَهُمَا وَمَا تَحْتَ الثَّرَىٰ ﴿٦﴾ | ਸਾਰੇ ਅਕਾਸ਼ ਤੇ ਪਤਾਲ ਅਤੇ ਜੋ ਕੁਝ ਓਹਨਾਂ ਵਿਚਾਲੇ ਹੈ, ਸਭ ਕੁਝ ਉਸੇ ਦਾ ਹੀ ਹੈ, ਅਰਥਾਤ (ਉਹ ਵੀ) ਜੋ ਕੁਝ ਗਿੱਲੀ ਮਿੱਟੀ ਹੇਠ ਹੈ ।੭। |
| وَإِن تَجْهَرْ بِالْقَوْلِ فَإِنَّهُ يَعْلَمُ السِّرَّ وَأَخْفَى ﴿٧﴾ | ਅਤੇ ਜੇ ਤੂੰ ਉੱਚੀ ਅਵਾਜ਼ ਨਾਲ ਬੋਲਦਾ ਹੈਂ, ਤਾਂ ਉਹ (ਪ੍ਰਭੂ) ਉਸ ਦਾ ਵੀ ਸੁਣਨਹਾਰ ਹੈ ਅਤੇ ਜੇ ਤੂੰ ਹੋਲੇ ਹੋਲੇ ਬੋਲਦਾ ਹੈਂ, ਤਾਂ ਉਹ ਉਸ ਦਾ ਵੀ ਸੁਣਨਹਾਰ ਹੈ ਕਿਉਂਕਿ ਉਹ ਗੁਪਤ ਗੱਲਾਂ ਦਾ ਵੀ ਜਾਣਨਹਾਰ ਹੈ ਤੇ ਜੋ ਬਹੁਤ ਹੀ ਭੇਤ ਦੀਆਂ ਗੱਲਾਂ ਹਨ, (ਓਹਨਾਂ ਦਾ ਵੀ ਜਾਣਨਹਾਰ ਹੈ) ।੮। |
| اللَّهُ لَا إِلَٰهَ إِلَّا هُوَ لَهُ الْأَسْمَاءُ الْحُسْنَىٰ ﴿٨﴾ | ਅੱਲਾਹ ਉਹ ਹੈ ਕਿ ਜਿਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਉਸ ਦੇ ਸਾਰੇ ਹੀ ਨਾਂ ਚੰਗੇ ਹਨ ।੯। |
| وَهَلْ أَتَاكَ حَدِيثُ مُوسَىٰ ﴿٩﴾ | ਅਤੇ (ਇਸ ਦੇ ਸਬੂਤ ਵਜੋਂ ਅਸੀਂ ਇਹ ਕਹਿੰਦੇ ਹਾਂ ਕਿ) ਕੀ ਤੇਰੇ ਵੱਲ "ਮੂਸਾ" ਦੀ ਖ਼ਬਰ ਪੁੱਜੀ ਹੈ (ਕਿ ਨਹੀਂ) ? ।੧੦। |
| إِذْ رَأَىٰ نَارًا فَقَالَ لِأَهْلِهِ امْكُثُوا إِنِّي آنَسْتُ نَارًا | (ਅਰਥਾਤ) ਜਦ ਉਸ ਨੇ ਇਕ ਅੱਗ[1] ਵੇਖੀ ਸੀ ਤੇ ਉਸ ਨੇ ਆਪਣੇ ਪਰਵਾਰ ਨੂੰ ਇਹ ਕਿਹਾ ਸੀ ਕਿ (ਰਤਾ ਇੱਥੇ ਹੀ ਠਹਿਰ ਜਾਓ) ਮੈਂ ਇਕ ਅੱਗ ਵੇਖੀ ਹੈ; |

[1]"ਇਕ ਅੱਗ" ਦੇ ਪਦ ਤੋਂ ਇਹ ਪਰਗਟ ਹੁੰਦਾ ਹੈ ਕਿ ਹਜ਼ਰਤ "ਮੂਸਾ" ਜੀ ਆਪ ਵੀ ਇਸ ਨੂੰ ਇਕ ਕਸ਼ਫ ਹੀ ਸਮਝਦੇ ਸਨ। ਜੇ ਉਹ ਸਾਧਾਰਨ ਅੱਗ ਹੁੰਦੀ, ਤਾਂ ਉਹ ਉਸ ਨੂੰ "ਇਕ ਅੱਗ" ਨਾ ਆਖਦੇ। ਅਸਲੀਅਤ ਏਹੋ ਹੈ ਕਿ ਓਹਨਾਂ ਨੂੰ ਇਕ ਪ੍ਰਕਾਸ਼ ਦਿੱਸਿਆ ਸੀ, ਜੋ ਅੱਗ ਦੇ ਰੂਪ ਵਿਚ ਸੀ। ਹਜ਼ਰਤ "ਮੂਸਾ" ਜੀ ਸਮਝਦੇ ਸਨ ਕਿ ਇਹ ਜੋ ਕੁਝ ਦਿੱਸਿਆ ਹੈ, ਪ੍ਰਭੂ ਦਾ ਇਕ ਚਮਤਕਾਰ ਹੈ; ਇਸੇ ਕਰਕੇ ਓਹਨਾਂ ਨੇ ਆਪਣੇ ਪਰਵਾਰ ਦੇ ਲੋਕਾਂ ਨੂੰ ਇਹ ਕਿਹਾ ਸੀ ਕਿ ਮੈਂ ਇਕ ਅੱਗ ਵੇਖੀ ਹੈ।

لَّعَلِّيٓ اٰتِيۡكُمۡ مِّنۡهَا بِقَبَسٍ اَوۡ اَجِدُ عَلَى النَّارِ هُدًى ﴿١١﴾

ਸੰਭਵ ਹੈ ਕਿ ਮੈਂ ਉੱਥੇ ਜਾ ਕੇ ਉਸ ਅੱਗ ਦਾ ਕੋਈ ਅੰਗਿਆਰਾ[1] ਤੁਹਾਡੇ ਵਾਸਤੇ ਲੈ ਆਵਾਂ, ਜਾਂ ਉਸ ਅੱਗ ਤੋਂ ਆਪਣੇ ਲਈ ਕੋਈ (ਆਤਮਕ) ਅਗਵਾਈ ਪ੍ਰਾਪਤ ਕਰ ਸਕਾਂ ।੧੧।

فَلَمَّآ اَتٰىهَا نُوۡدِيَ يٰمُوۡسٰى ﴿١٢﴾

ਫੇਰ ਜਦ ਉਹ ਉਸ (ਅੱਗ) ਦੇ ਲਾਗੇ ਗਿਆ ਸੀ, ਤਾਂ ਉਸ ਨੂੰ ਇਹ ਅਵਾਜ਼ ਆਈ[2] ਸੀ—"ਹੇ "ਮੂਸਾ" !੧੨।

اِنِّيۡٓ اَنَا رَبُّكَ فَاخۡلَعۡ نَعۡلَيۡكَ ۚ اِنَّكَ بِالۡوَادِ الۡمُقَدَّسِ طُوًى ﴿١٣﴾

ਮੈਂ ਤੇਰਾ ਸਾਜਨਹਾਰ ਤੇ ਪਾਲਨਹਾਰ ਹਾਂ । ਸੋ ਤੂੰ ਆਪਣੀਆਂ ਦੋਵੇਂ ਜੁੱਤੀਆਂ[3] ਉਤਾਰ ਦੇ । ਬੇਸ਼ੱਕ ਤੂੰ "ਤੁਆ" ਦੀ ਪਵਿੱਤਰ ਘਾਟੀ ਉੱਤੇ ਹੈਂ ।੧੩।

وَاَنَا اخۡتَرۡتُكَ فَاسۡتَمِعۡ لِمَا يُوۡحٰى ﴿١٤﴾

ਅਰਥਾਤ ਮੈਂ ਤੈਨੂੰ (ਆਪਣੇ ਵਾਸਤੇ) ਚੁਣ ਲਿਆ ਹੈ । ਸੋ ਤੇਰੇ ਵੱਲ ਜੋ ਅਕਾਸ਼ ਬਾਣੀ ਕੀਤੀ ਜਾਂਦੀ ਹੈ, ਉਸ ਨੂੰ ਵੱਡੇ ਧਿਆਨ ਨਾਲ ਸੁਣ (ਤੇ ਉਸ ਤੇ ਵਰਤੋਂ ਕਰ) ।੧੪।

اِنَّنِيۡٓ اَنَا اللّٰهُ لَآ اِلٰهَ اِلَّآ اَنَا فَاعۡبُدۡنِيۡ ۙ وَاَقِمِ الصَّلٰوةَ لِذِكۡرِيۡ ﴿١٥﴾

ਬੇਸ਼ੱਕ ਮੈਂ ਹੀ ਅੱਲਾਹ ਹਾਂ । ਮੈਥੋਂ ਬਿਨਾਂ ਹੋਰ ਕੋਈ ਵੀ ਇਸ਼ਟ ਨਹੀਂ ਹੈ । ਸੋ ਮੇਰੀ ਹੀ ਬੰਦਗੀ ਕਰਦੇ ਰਹੋ, ਅਰਥਾਤ ਮੇਰਾ ਸਿਮਰਨ ਕਰਨ ਲਈ ਨਿਮਾਜ਼ ਪੜ੍ਹਦੇ ਰਿਹਾ ਕਰੋ ।੧੫।

اِنَّ السَّاعَةَ اٰتِيَةٌ اَكَادُ اُخۡفِيۡهَا لِتُجۡزٰى كُلُّ نَفۡسٍۢ بِمَا تَسۡعٰى ﴿١٦﴾

ਬੇਸ਼ੱਕ ਕਿਆਮਤ ਆਉਣ ਵਾਲੀ ਹੈ । ਕਰੀਬ ਹੈ ਕਿ ਮੈਂ ਉਸ ਨੂੰ ਪਰਗਟ ਕਰ ਦਿਆਂ, ਤਾਂ ਜੁ ਹਰੇਕ ਪ੍ਰਾਣੀ ਨੂੰ ਆਪਣੇ ਕਰਮਾਂ ਅਨੁਸਾਰ ਵਟਾਂਦਰਾ ਦਿੱਤਾ ਜਾਏ ।੧੬।

---

[1]ਚੂੰਕਿ ਉਹ ਪ੍ਰਕਾਸ਼ ਇਕ ਅੱਗ ਦੇ ਰੂਪ ਵਿਚ ਸੀ; ਇਸ ਲਈ ਉਸ ਬਾਰੇ ਸਾਰੇ ਪਦ ਅਲੰਕਾਰਕ ਹੀ ਵਰਤੇ ਗਏ ਹਨ, ਅਰਥਾਤ ਜੇ ਤਾਂ ਇਹ ਤਜੱਲੀ ਵਿਅਕਤੀ ਗਤਿ ਹੈ, ਤਾਂ ਮੈਂ ਆਪਣੇ ਲਈ ਸੁਮਾਰਗ ਪ੍ਰਾਪਤ ਕਰ ਸਕਾਂਗਾ । ਜੇ ਇਹ ਕੌਮੀ ਹੋਈ, ਤਾਂ ਤੁਹਾਡੇ ਲਈ ਵੀ ਉੱਥੋਂ ਚਾਨਣਾ, ਸੁਮਾਰਗ ਤੇ ਉਪਦੇਸ਼ ਦੇ ਸਾਧਨ ਲਿਆਂਵਾਂਗਾ, ਜਿਸ ਤੋਂ ਤੁਸੀਂ ਲਾਭ ਪ੍ਰਾਪਤ ਕਰ ਸਕੋਗੇ ।

[2]ਇਸ ਦਾ ਇਹ ਭਾਵ ਨਹੀਂ ਕਿ ਉਸ ਅੱਗ ਵਿਚ ਪ੍ਰਭੂ ਸੀ; ਸਗੋਂ ਇਹ ਭਾਵ ਹੈ ਕਿ ਉਸ ਅੱਗ ਦਾ ਨਜ਼ਾਰਾ ਦੱਸਣ ਵਾਲਾ ਪ੍ਰਭੂ ਸੀ ।

[3]ਜੁੱਤੀਆਂ ਦਾ ਭਾਵ ਸੰਸਾਰਕ ਤੇ ਮਾਇਕ ਸੰਬੰਧ ਹਨ । "ਨਾਅਲੈਨ" ਇਸ ਲਈ ਕਿਹਾ ਗਿਆ ਹੈ ਕਿ ਸੰਸਾਰਕ ਸੰਬੰਧ ਦੋ ਤਰ੍ਹਾਂ ਦੇ ਹੁੰਦੇ ਹਨ; ਇਕ ਰਿਸ਼ਤੇਦਾਰੀ ਦੇ ਤੇ ਦੂਜੇ ਜਾਤੀ ਦੇ । ਸੋ ਚੂੰਕਿ ਸੰਬੰਧ ਦੋ ਤਰ੍ਹਾਂ ਦੇ ਹੁੰਦੇ ਹਨ; ਇਸ ਲਈ ਓਹਨਾਂ ਨੂੰ "ਤਸਨੀਆ" ਪਦ "ਨਾਅਲੈਨ" ਦੁਆਰਾ ਪਰਗਟ ਕੀਤਾ ਗਿਆ ਹੈ ।

فَلَا يَصُدَّنَّكَ عَنْهَا مَنْ لَّا يُؤْمِنُ بِهَا وَاتَّبَعَ هَوٰىهُ فَتَرْدٰى ⑯

ਸੋ ਜਿਹੜਾ (ਪ੍ਰਾਣੀ) ਕਿਆਮਤ[1] ਉੱਤੇ ਸ਼ਰਧਾ ਨਹੀਂ ਰੱਖਦਾ ਅਤੇ ਆਪਣੀਆਂ ਮਨੋਕਾਮਨਾਵਾਂ ਦੇ ਪਿੱਛੇ ਲਗਦਾ ਹੈ, ਕਿਤੇ ਉਹ ਤੈਨੂੰ ਕਿਆਮਤ[2] ਉੱਤੇ ਸ਼ਰਧਾ ਧਾਰਨ ਕਰਨੋਂ ਰੋਕ ਨਾ ਦੇਵੇ; ਜਿਸ ਦੇ ਸਿੱਟੇ ਵਿਚ ਤੂੰ ਨਸ਼ਟ ਹੋ ਜਾਏਂ ।੧੭।

وَمَا تِلْكَ بِيَمِيْنِكَ يٰمُوْسٰى ⑰

ਅਤੇ (ਅਸੀਂ ਉਸ ਸਮੇਂ ਮੂਸਾ ਨੂੰ ਇਹ ਕਿਹਾ ਸੀ ਕਿ) ਹੇ ਮੂਸਾ! ਇਹ ਤੇਰੇ ਸੱਜੇ ਹੱਥ ਵਿਚ ਕੀ ਹੈ ? ।੧੮।

قَالَ هِيَ عَصَايَ ۚ اَتَوَكَّؤُا عَلَيْهَا وَاَهُشُّ بِهَا عَلٰى غَنَمِيْ وَلِيَ فِيْهَا مَاٰرِبُ اُخْرٰى ⑱

ਉਸ ਨੇ ਇਹ ਕਿਹਾ ਸੀ ਕਿ ਇਹ ਮੇਰਾ ਸੋਟਾ ਹੈ । ਮੈਂ ਇਸ ਨਾਲ ਸਹਾਰਾ ਲੈਂਦਾ ਹਾਂ ਅਤੇ ਇਸ ਰਾਹੀਂ ਆਪਣੀਆਂ ਬਕਰੀਆਂ ਲਈ (ਰੁੱਖਾਂ ਤੋਂ) ਪੱਤੇ ਵੀ ਝਾੜਦਾ ਹਾਂ । ਇਸ ਤੋਂ ਛੁੱਟ ਮੈਨੂੰ ਇਸ ਦੇ ਹੋਰ ਵੀ ਕਈ ਲਾਭ ਹਨ ।੧੯।

قَالَ اَلْقِهَا يٰمُوْسٰى ⑳

ਇਸ ਤੇ ਉਸ (ਪ੍ਰਭੂ) ਨੇ ਇਹ ਕਿਹਾ ਸੀ ਕਿ ਹੇ ਮੂਸਾ ! ਇਸ ਸੋਟੇ ਨੂੰ ਧਰਤੀ ਉੱਤੇ ਸੁੱਟ ਦੇ ।੨੦।

فَاَلْقٰىهَا فَاِذَا هِيَ حَيَّةٌ تَسْعٰى ㉑

ਸੋ ਉਸ ਨੇ ਉਸ ਨੂੰ ਧਰਤੀ ਉੱਤੇ ਸੁੱਟ ਦਿੱਤਾ ਸੀ, ਜਿਸ ਤੋਂ ਮਗਰੋਂ ਉਸ ਨੇ ਅਚਾਨਕ ਇਹ ਵੇਖਿਆ ਸੀ ਕਿ ਉਹ ਇਕ ਸੱਪ ਹੈ, ਜੋ ਦੌੜ[3] ਰਿਹਾ ਹੈ ।੨੧।

قَالَ خُذْهَا وَلَا تَخَفْ سَنُعِيْدُهَا سِيْرَتَهَا الْاُوْلٰى ㉒

ਇਸ ਤੇ ਉਸ (ਪ੍ਰਭੂ) ਨੇ ਇਹ ਕਿਹਾ ਸੀ ਕਿ ਇਸ ਨੂੰ ਫੜ ਲੈ ਅਤੇ ਕੋਈ ਸਹਿਮ ਨਾ ਕਰ । ਅਸੀਂ ਇਸ ਨੂੰ ਫੇਰ ਇਸ ਦੀ ਪਹਿਲੀ ਹਾਲਤ ਵਿਚ ਹੀ ਪਰਤਾ ਦਿਆਂਗੇ ।੨੨।

---

[1] ਤੇ [2]ਇਸ ਥਾਂ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਗਈ ਹੈ ।

[3]ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਸੂਰਤ ਤ੍ਵਾਹਾ, ਸੂਰਤ ਇਅਰਾਫ਼ ਆਇਤ ੧੧੮ ਤੇ ਸੂਰਤ ਨਮਲ ਆਇਤ ੧੧ ।

وَاضْمُمْ يَدَكَ إِلَىٰ جَنَاحِكَ تَخْرُجْ بَيْضَاءَ مِنْ غَيْرِ سُوءٍ آيَةً أُخْرَىٰ ﴿٢٣﴾

ਅਤੇ ਆਪਣੇ ਹੱਥ ਨੂੰ ਆਪਣੀ ਕੱਛ ਵਿਚ ਘੁੱਟ ਲੈ। ਜਦ ਤੂੰ ਉਸ ਨੂੰ (ਬਾਹਰ) ਕੱਢੇਂਗਾ, ਤਾਂ ਉਹ ਬਿਨਾਂ ਕਿਸੇ ਰੋਗ ਦੇ[1] ਚਿੱਟਾ-ਦੁੱਧ ਹੋ ਜਾਏਗਾ। ਇਹ ਇਕ ਹੋਰ ਚਮਤਕਾਰ ਹੋਵੇਗਾ।੨੩।

لِنُرِيَكَ مِنْ آيَاتِنَا الْكُبْرَىٰ ﴿٢٤﴾

(ਅਤੇ ਅਸੀਂ ਇਹ ਇਸ ਲਈ ਕਰਾਂਗੇ ਕਿ) ਇਸ ਦੇ ਸਿੱਟੇ ਵਿਚ ਅਸੀਂ ਤੈਨੂੰ ਆਪਣੇ ਵੱਡੇ ਵੱਡੇ ਚਮਤਕਾਰ ਦੱਸ ਸਕੀਏ।੨੪।

اذْهَبْ إِلَىٰ فِرْعَوْنَ إِنَّهُ طَغَىٰ ﴿٢٥﴾ ع

ਤੂੰ ਹੁਣ "ਫ਼ਿਰਾਊਨ" ਵੱਲ ਜਾ। ਉਸ ਨੇ ਬਗ਼ਾਵਤ ਕੀਤੀ ਹੋਈ ਹੈ।੨੫। (ਰਕੂਅ ੧)

قَالَ رَبِّ اشْرَحْ لِي صَدْرِي ﴿٢٦﴾

ਇਸ ਤੇ ("ਮੂਸਾ" ਨੇ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੇਰਾ ਹਿਰਦਾ ਵਿਸ਼ਾਲ ਕਰ ਦੇ।੨੬।

وَيَسِّرْ لِي أَمْرِي ﴿٢٧﴾

ਅਤੇ ਜੋ ਫ਼ਰਜ਼ ਮੇਰੇ ਜ਼ਿੰਮੇ ਲਾਇਆ ਗਿਆ ਹੈ, ਉਸ ਨੂੰ ਪੂਰਾ ਕਰਨਾ ਮੇਰੇ ਲਈ ਸੌਖਾ ਕਰ ਦੇ।੨੭।

وَاحْلُلْ عُقْدَةً مِنْ لِسَانِي ﴿٢٨﴾

(ਅਰਥਾਤ) ਜੋ ਮੇਰੀ ਜ਼ਬਾਨ ਵਿਚ ਕੋਈ ਗੰਢ ਹੈ, ਤਾਂ ਉਸ ਨੂੰ ਵੀ ਖੋਲ੍ਹ ਦੇ।੨੮।

يَفْقَهُوا قَوْلِي ﴿٢٩﴾

(ਤਾਂ ਜੁ) ਓਹ ਲੋਕ ਮੇਰੀ ਗਲ ਨੂੰ ਸੌਖੀ ਤਰ੍ਹਾਂ ਸਮਝ ਸਕਣ।੨੯।

وَاجْعَلْ لِي وَزِيرًا مِنْ أَهْلِي ﴿٣٠﴾

ਅਤੇ ਮੇਰੇ ਪਰਵਾਰ ਵਿੱਚੋਂ ਮੇਰਾ ਇਕ ਵਜ਼ੀਰ ਬਣਾ ਦੇ।੩੦।

هَارُونَ أَخِي ﴿٣١﴾

اشْدُدْ بِهِ أَزْرِي ﴿٣٢﴾

(ਅਰਥਾਤ) "ਹਾਰੂਨ" ਨੂੰ ਜੋ ਮੇਰਾ ਭਰਾ ਹੈ।੩੧।
ਉਸ ਰਾਹੀਂ ਮੇਰਾ ਬਲ ਵਧਾ।੩੨।

---

[1] "ਮੂਸਾ" ਦੀ ਪੁਸਤਕ ਤੌਰੇਤ ਹੈ, ਪਰ ਉਸ ਨੇ ਇਹ ਜ਼ੁਲਮ ਕਮਾਇਆ ਹੈ ਕਿ ਹੱਥ ਦੀ ਚਿਟਿਆਈ ਨੂੰ ਕੋੜ੍ਹ ਪਰਗਟ ਕੀਤਾ ਹੈ। (ਵੇਖੋ ਖ਼ਰੂਜ ਬਾਬ ੪ ਆਇਤ ੭), ਪਰ ਕੁਰਾਨ ਸ਼ਰੀਫ਼ ਜੋ ਤੌਰੇਤ ਦੇ ਟਾਕਰੇ ਦੀ ਪੁਸਤਕ ਹੈ ਤੇ ਇਸਮਾਈਲ ਕੁਲ ਦੇ ਇਕ ਬੰਦੇ ਉੱਤੇ ਉਤਰੀ ਹੈ, ਉਹ "ਮੂਸਾ" ਤੋਂ ਇਹ ਊਜ ਦੂਰ ਕਰਦੀ ਹੈ ਤੇ ਇਹ ਕਹਿੰਦੀ ਹੈ ਕਿ "ਮੂਸਾ" ਦਾ ਹੱਥ ਚਿੱਟਾ ਤਾਂ ਹੋ ਗਿਆ ਸੀ, ਪਰ ਉਹ ਚਿਟਿਆਈ ਕਿਸੇ ਰੋਗ ਦਾ ਸਿੱਟਾ ਨਹੀਂ ਸੀ। ਯਹੂਦੀਆਂ ਤੇ ਈਸਾਈਆਂ ਨੂੰ ਇਹ ਵਿਲੱਖਣਤਾ ਤੇ ਭੇਦਤਾ ਵੇਖ ਕੇ ਆਪਣੀ ਮਲੀਨਤਾ ਤੇ ਕੁਚੀਲਤਾ ਨੂੰ ਵੇਖ ਕੇ ਲੱਜਾ ਕਰਨੀ ਚਾਹੀਦੀ ਹੈ।

وَاَشْرِكْهُ فِيْٓ اَمْرِيْ ﴿٣٣﴾

ਅਤੇ ਉਸ ਨੂੰ ਮੇਰੇ ਕਾਰਜ ਵਿਚ ਮੇਰਾ ਸਾਥੀ ਬਣਾ ।੩੩।

كَيْ نُسَبِّحَكَ كَثِيْرًا ﴿٣٤﴾

ਤਾਂ ਜੁ ਅਸੀਂ (ਦੋਵੇਂ ਹੀ) ਤੇਰੀ ਬਹੁਤ ਪਵਿੱਤਰਤਾ ਵਰਣਨ ਕਰ ਸਕੀਏ ।੩੪।

وَنَذْكُرَكَ كَثِيْرًا ﴿٣٥﴾

ਅਤੇ ਅਸੀਂ ਤੇਰਾ ਵਧੇਰੇ ਸਿਮਰਨ ਕਰ ਸਕੀਏ ।੩੫।

اِنَّكَ كُنْتَ بِنَا بَصِيْرًا ﴿٣٦﴾

ਬੇਸ਼ੱਕ ਤੂੰ ਸਾਡਾ ਵੇਖਣਹਾਰ ਹੈਂ ।੩੬।

قَالَ قَدْ اُوْتِيْتَ سُؤْلَكَ يٰمُوْسٰى ﴿٣٧﴾

(ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ ਹੇ "ਮੂਸਾ"! ਅਸੀਂ ਤੈਨੂੰ ਤੇਰੀ ਮੂੰਹ ਮੰਗੀ ਮੁਰਾਦ ਦਿੰਦੇ ਹਾਂ ।੩੭।

وَلَقَدْ مَنَنَّا عَلَيْكَ مَرَّةً اُخْرٰٓى ﴿٣٨﴾

ਅਤੇ ਅਸੀਂ (ਇਸ ਤੋਂ ਪਹਿਲਾਂ ਵੀ) ਇਕ ਵਾਰ ਤੇਰੇ ਉੱਤੇ ਉਪਕਾਰ ਕਰ ਚੁੱਕੇ ਹਾਂ ।੩੮।

اِذْ اَوْحَيْنَآ اِلٰٓى اُمِّكَ مَا يُوْحٰٓى ﴿٣٩﴾

ਜਦ ਅਸੀਂ ਤੇਰੀ ਮਾਤਾ ਵਲ ਅਕਾਸ਼ ਬਾਣੀ ਦੁਆਰਾ ਉਹ ਸਭ ਕੁਝ[1] ਉਤਾਰ ਦਿੱਤਾ ਸੀ, ਜੋ (ਅਜੇਹੇ ਸਮਿਆਂ ਲਈ) ਉਤਾਰਨਾ ਜ਼ਰੂਰੀ ਹੁੰਦਾ ਹੈ ।੩੯।

اَنِ اقْذِفِيْهِ فِي التَّابُوْتِ
فَاقْذِفِيْهِ فِي الْيَمِّ فَلْيُلْقِهِ الْيَمُّ بِالسَّاحِلِ
يَاْخُذْهُ عَدُوٌّ لِّيْ وَ عَدُوٌّ لَّهٗ ؕ وَ

(ਜਿਸ ਦਾ ਵਿਸਥਾਰ ਇਹ ਹੈ ਕਿ) ਉਸ ("ਮੂਸਾ") ਨੂੰ ਇਕ ਸੰਦੂਕ ਵਿਚ ਰੱਖ ਕੇ ਦਰਯਾ ਵਿਚ ਸੁੱਟ ਦੇ। ਫੇਰ (ਇਸ ਦੇ ਮਗਰੋਂ ਇਹ ਹੋਇਆ ਸੀ ਕਿ) ਦਰਯਾ ਨੇ ਸਾਡੇ ਹੁਕਮ ਨਾਲ ਉਸ (ਸੰਦੂਕ) ਨੂੰ ਕੰਢੇ ਤੇ ਲਾ ਦਿੱਤਾ ਸੀ ਅਤੇ ਉਸ ਨੂੰ ਉਹ ਪ੍ਰਾਣੀ ਲੈ ਗਿਆ ਸੀ, ਜੋ ਮੇਰਾ ਵੀ ਤੇ ਉਸ ("ਮੂਸਾ") ਦਾ ਵੀ ਵੈਰੀ[2]

---

[1]ਯੂਰਪੀਅਨ ਵਿਦਵਾਨ ਇਹ ਇਤਰਾਜ਼ ਕਰਦੇ ਹਨ ਕਿ ਬਾਈਬਲ ਦੇ ਵਿਸਥਾਰ ਪੂਰਬਕ ਹਾਲਾਤ ਹਜ਼ਰਤ "ਮੁਹੰਮਦ" ਸਾਹਿਬ ਨੇ "ਮਦੀਨੇ" ਜਾ ਕੇ ਯਹੂਦੀਆਂ ਤੋਂ ਸੁਣੇ ਸਨ ਅਤੇ ਫੇਰ ਓਹਨਾਂ ਨੂੰ ਕੁਰਾਨ ਸ਼ਰੀਫ਼ ਵਿਚ ਵਰਣਨ ਕਰ ਦਿੱਤਾ ਸੀ; ਹਾਲਾਂਕਿ ਹਜ਼ਰਤ "ਈਸਾ" ਦਾ ਵਿਸਥਾਰ ਪੂਰਬਕ ਵਰਣਨ ਸੂਰਤ ਮਰੀਅਮ ਵਿਚ ਕੀਤਾ ਗਿਆ ਹੈ ਅਤੇ ਹਜ਼ਰਤ "ਮੂਸਾ" ਦਾ ਵਿਸਥਾਰ ਪੂਰਬਕ ਵਰਣਨ ਸੂਰਤ ਤੁਆਹਾ ਵਿਚ ਹੈ ਅਤੇ ਇਹ ਦੋਵੇਂ ਸੂਰਤਾਂ ਹਿਜਰਤ ਤੋਂ ਪਹਿਲਾਂ ਦੇ ਅੰਤਭਕ ਸਮੇਂ ਦੀਆਂ ਹਨ। (ਬੁਖ਼ਾਰੀ)

ਸੋ ਇਹ ਇਤਰਾਜ਼ ਨਿਰਮੂਲ ਹੈ ਕਿ "ਮਦੀਨੇ" ਦੇ ਯਹੂਦੀਆਂ ਤੋਂ ਸੁਣ ਕੇ ਆਪ ਨੇ ਇਹ ਹਾਲ ਵਰਣਨ ਕੀਤੇ ਹਨ; ਸਗੋਂ ਯਹੂਦੀਆਂ ਨੂੰ ਮਿਲਣ ਤੋਂ ਬਹੁਤ ਚਿਰ ਪਹਿਲਾਂ ਅੱਲਾਹ ਨੇ ਆਪ ਨੂੰ ਏਹਨਾਂ ਸਾਰੀਆਂ ਘਟਨਾਵਾਂ ਤੋਂ ਜਾਣੂੰ ਕਰਾ ਦਿੱਤਾ ਸੀ।

[2]ਕੁਰਾਨ ਸ਼ਰੀਫ਼ ਵਿਚ "ਅਦੁੱਵ" ਪਦ ਦੋ ਥਾਈਂ ਵਰਤਿਆ ਗਿਆ ਹੈ। ਸਾਡੀ ਬੋਲੀ ਵਿਚ ਇੱਕੋ ਹੀ ਕਾਫ਼ੀ ਹੁੰਦਾ ਹੈ; ਇਸ ਲਈ ਅਸੀਂ ਪਹਿਲੀ ਥਾਂ ਅਰਥ ਨਹੀਂ ਕੀਤਾ; ਦੂਜੀ ਥਾਂ ਕਰ ਦਿੱਤਾ ਹੈ।

اَلْقَيْتُ عَلَيْكَ مَحَبَّةً مِّنِّيْ ۚ وَلِتُصْنَعَ
عَلٰى عَيْنِيْ ۝٤٠

ਸੀ ਅਤੇ ਤੇਰੇ ਉੱਤੇ ਮੈਂ ਆਪਣੇ ਵੱਲੋਂ ਪ੍ਰੇਮ ਉਤਾਰਿਆ ਸੀ, (ਅਰਥਾਤ ਤੇਰੇ ਲਈ ਲੋਕਾਂ ਦੇ ਦਿਲਾਂ ਵਿਚ ਪ੍ਰੇਮ ਭਰ ਦਿੱਤਾ ਸੀ।) ਇਸ ਦਾ ਸਿੱਟਾ ਇਹ ਹੋਇਆ ਸੀ ਕਿ ਤੂੰ ਸਾਡੀਆਂ ਅੱਖਾਂ ਸਾਮ੍ਹਣੇ ਪਾਲਿਆ-ਪੋਸਿਆ[1] ਗਿਆ ਸੀ ।੪੦।

اِذْ تَمْشِيْٓ اُخْتُكَ فَتَقُوْلُ هَلْ اَدُلُّكُمْ
عَلٰى مَنْ يَّكْفُلُهٗ ۭ فَرَجَعْنٰكَ اِلٰٓى اُمِّكَ
كَيْ تَقَرَّ عَيْنُهَا وَلَا تَحْزَنَ ڛ وَقَتَلْتَ
نَفْسًا فَنَجَّيْنٰكَ مِنَ الْغَمِّ وَفَتَنّٰكَ
فُتُوْنًا ڨ فَلَبِثْتَ سِنِيْنَ فِيْٓ اَهْلِ مَدْيَنَ ڏ
ثُمَّ جِئْتَ عَلٰى قَدَرٍ يّٰمُوْسٰى ۝٤١

(ਇਹ ਉਸ ਸਮੇਂ ਹੋਇਆ ਸੀ) ਜਦ ਕਿ ਤੇਰੀ ਭੈਣ (ਨਾਲ ਨਾਲ ਤੁਰੀ) ਜਾਂਦੀ ਸੀ ਤੇ ਇਹ ਕਹਿੰਦੀ ਜਾਂਦੀ ਸੀ ਕਿ ਹੇ ਲੋਕੋ ! ਮੈਂ ਤੁਹਾਨੂੰ ਉਸ ਤੀਵੀਂ ਦਾ ਪਤਾ ਦਿਆਂ, ਜੋ ਇਸ ਦੀ ਪਾਲਣਾ ਕਰ ਸਕਦੀ ਹੋ ? ਅਤੇ ਇਸ ਢੰਗ ਨਾਲ ਅਸੀਂ ਤੈਨੂੰ ਤੇਰੀ ਮਾਤਾ ਵੱਲ ਪਰਤਾ ਦਿੱਤਾ ਸੀ; ਤਾਂ ਜੁ ਉਸ ਦੀਆਂ ਅੱਖਾਂ ਠੰਢੀਆਂ ਹੋਣ ਤੇ ਉਹ ਚਿੰਤਾਤੁਰ ਨਾ ਹੋ ਸਕੇ ਅਤੇ (ਹੇ "ਮੂਸਾ"!) ਤੂੰ ਇਕ ਬੰਦੇ ਨੂੰ ਕਤਲ ਕਰ ਦਿੱਤਾ ਸੀ। ਫੇਰ ਅਸੀਂ ਤੈਨੂੰ ਉਸ ਚਿੰਤਾ ਤੋਂ ਬਚਾ ਲਿਆ ਸੀ, ਅਰਥਾਤ ਅਸੀਂ ਕਈ ਇਮਤਿਹਾਨਾਂ ਰਾਹੀਂ ਤੇਰੀ ਚੰਗੀ ਤਰ੍ਹਾਂ ਪਰਖ ਕੀਤੀ ਸੀ। (ਇਸ ਦੇ ਮਗਰੋਂ) ਤੂੰ ਕਈ ਵਰ੍ਹੇ "ਮਦਯਨ" ਦੇ ਲੋਕਾਂ ਵਿਚ ਰਿਹਾ ਸੀ। ਫੇਰ ਹੇ "ਮੂਸਾ"! (ਹੁੰਦਿਆਂ ਹੁੰਦਿਆਂ) ਤੂੰ ਉਸ ਅਵਸਥਾ ਨੂੰ ਪੁੱਜ ਗਿਆ ਸੀ, ਜੋ ਸਾਡੇ ਕੰਮ ਦੇ ਯੋਗ ਹੁੰਦੀ ਹੈ ।੪੧।

وَاصْطَنَعْتُكَ لِنَفْسِيْ ۝٤٢

ਅਤੇ ਮੈਂ ਤੈਨੂੰ ਕੇਵਲ ਆਪਣੇ ਵਾਸਤੇ (ਆਤਮਕ ਉੱਨਤੀ ਦੇਂਦਿਆਂ ਦੇਂਦਿਆਂ) ਤਿਆਰ ਕੀਤਾ ਸੀ ।੪੨।

اِذْهَبْ اَنْتَ وَاَخُوْكَ بِاٰيٰتِيْ وَلَا تَنِيَا فِيْ ذِكْرِيْ ۝٤٣

(ਸੋ ਜਦ ਤੂੰ ਉਸ ਅਵਸਥਾ ਨੂੰ ਪੁੱਜ ਗਿਆ ਸੀ, ਤਾਂ ਮੈਂ ਤੈਨੂੰ ਇਹ ਕਿਹਾ ਸੀ ਕਿ) ਤੂੰ ਤੇ ਤੇਰਾ ਭਰਾ ਮੇਰੇ ਚਮਤਕਾਰ ਲੈ ਕੇ ਜਾਓ ਅਤੇ ਮੇਰੇ ਸਿਮਰਨ ਵਿਚ ਕੋਈ ਢਿਲ ਨਾ ਕਰਨਾ ।੪੩।

---

[1] ਅਰਥਾਤ—ਸਾਡੀ ਦੇਖ-ਭਾਲ ਵਿਚ ।

اِذْهَبَآ اِلٰى فِرْعَوْنَ اِنَّهٗ طَغٰى ۝٤٣

ਤੁਸੀਂ ਦੋਵੇਂ ਹੀ "ਫ਼ਿਰਾਊਨ" ਵੱਲ ਜਾਓ। ਉਸ ਨੇ ਮੇਰੀ ਬਗ਼ਾਵਤ ਕੀਤੀ ਹੋਈ ਹੈ ।੪੪।

فَقُوْلَا لَهٗ قَوْلًا لَّيِّنًا لَّعَلَّهٗ يَتَذَكَّرُ اَوْ يَخْشٰى ۝٤٤

ਅਤੇ[1] ਤੁਸੀਂ ਦੋਵੇਂ ਹੀ ਉਸ ਨਾਲ ਨਿਮਰਤਾ ਭਰਪੂਰ ਗੱਲਾਂ ਕਰਨਾ; ਤਾਂ ਜੁ ਉਹ ਸਮਝ ਜਾਏ, ਜਾਂ ਸਾਥੋਂ ਡਰਨ ਲਗ ਪਏ ।੪੫।

قَالَا رَبَّنَآ اِنَّنَا نَخَافُ اَنْ يَّفْرُطَ عَلَيْنَآ اَوْ اَنْ يَّطْغٰى ۝٤٥

ਓਹਨਾਂ ਦੋਹਾਂ ਨੇ ਇਹ ਕਿਹਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਵੱਡਾ ਸਹਿਮ ਹੈ ਕਿ ਉਹ ਸਾਡੇ ਉੱਤੇ ਕੋਈ ਵਧੀਕੀ ਨਾ ਕਰੇ ਜਾਂ ਸਾਡੇ ਉੱਤੇ ਹੱਦੋਂ ਵੱਧ ਕੇ ਧੱਕਾ ਨਾ ਕਰੇ ।੪੬।

قَالَ لَا تَخَافَآ اِنَّنِيْ مَعَكُمَآ اَسْمَعُ وَاَرٰى ۝٤٦

(ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ ਤੁਸੀਂ ਦੋਵੇਂ ਉੱਕਾ ਹੀ ਸਹਿਮ ਨਾ ਕਰੋ। ਮੈਂ ਤੁਹਾਡੇ ਅੰਗ-ਸੰਗ ਹਾਂ। ਮੈਂ (ਤੁਹਾਡੀਆਂ ਅਰਦਾਸਾਂ ਦਾ ਵੀ) ਸੁਣਨਹਾਰ ਹਾਂ ਤੇ (ਤੁਹਾਡੇ ਹਾਲ-ਚਾਲ ਦਾ ਵੀ) ਵੇਖਣਹਾਰ ਹਾਂ ।੪੭।

فَاْتِيٰهُ فَقُوْلَآ اِنَّا رَسُوْلَا رَبِّكَ فَاَرْسِلْ مَعَنَا بَنِيْٓ اِسْرَآءِيْلَ ۙ وَلَا تُعَذِّبْهُمْ ۭ قَدْ جِئْنٰكَ بِاٰيَةٍ مِّنْ رَّبِّكَ ۭ وَالسَّلٰمُ عَلٰي مَنِ اتَّبَعَ الْهُدٰى ۝٤٧

ਬਸ, ਤੁਸੀਂ ਦੋਵੇਂ ਹੀ ਉਸ ਵੱਲ ਜਾਓ ਤੇ ਉਸ ਨੂੰ ਇਹ ਕਹੋ ਕਿ ਅਸੀਂ ਦੋਵੇਂ ਹੀ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਰਸੂਲ ਹਾਂ। ਸੋ ਤੂੰ ਸਾਡੇ ਨਾਲ ਇਸਰਾਈਲ ਕੁਲ ਦੇ ਸਾਰੇ ਲੋਕਾਂ ਨੂੰ ਭੇਜਦੇ, ਅਰਥਾਤ ਓਹਨਾਂ ਨੂੰ ਕੋਈ ਦੁੱਖ ਨਾ ਦੇ । ਅਸੀਂ ਤੇਰੇ ਵੱਲ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਵੱਡਾ ਚਮਤਕਾਰ ਲੈ ਕੇ ਆਏ ਹਾਂ। (ਤੇ ਤੈਨੂੰ ਇਹ ਦੱਸਦੇ ਹਾਂ ਕਿ) ਜੋ (ਪ੍ਰਾਣੀ ਸਾਡੇ ਲਿਆਂਦੇ ਹੋਏ) ਸੁਮਾਰਗ ਵੱਲ ਲੱਗੇਗਾ, (ਪ੍ਰਭੂ ਵੱਲੋਂ) ਉਸ ਤੇ ਸਲਾਮਤੀ ਹੋਵੇਗੀ ।੪੮।

اِنَّا قَدْ اُوْحِيَ اِلَيْنَآ اَنَّ الْعَذَابَ عَلٰي مَنْ كَذَّبَ وَتَوَلّٰى ۝٤٨

ਸਾਡੇ ਉੱਤੇ ਇਹ ਅਕਾਸ਼ ਬਾਣੀ ਉਤਾਰੀ ਗਈ ਹੈ ਕਿ ਜਿਹੜਾ ਵੀ ਪ੍ਰਾਣੀ (ਅੱਲਾਹ ਦੇ ਚਮਤਕਾਰਾਂ ਦੀ) ਨਿੰਦਾ ਕਰੇਗਾ ਅਤੇ ਬੇਮੁਖ ਹੋ ਜਾਏਗਾ, ਉਸ ਨੂੰ ਵੱਡਾ ਕਸ਼ਟ ਪੁੱਜੇਗਾ ।੪੯।

---

[1]ਅਸੀਂ ਇਹ ਗੱਲ ਕਈ ਵਾਰ ਪਰਗਟ ਕਰ ਚੁੱਕੇ ਹਾਂ ਕਿ ਅਰਬੀ ਭਾਸ਼ਾ ਵਿਚ "ਫ਼ਾ" ਕੇਵਲ "ਅਤਫ਼" ਲਈ ਵੀ ਆਉਂਦਾ ਹੈ।

قَالَ فَمَنْ رَّبُّكُمَا يٰمُوْسٰى ﴿٥٠﴾

(ਇਸ ਤੇ "ਫ਼ਿਰਾਊਨ" ਨੇ) ਇਹ ਕਿਹਾ ਸੀ ਕਿ ਹੇ "ਮੂਸਾ"! ਤੁਹਾਡਾ ਦੋਹਾਂ ਦਾ ਸਾਜਨਹਾਰ ਤੇ ਪਾਲਨਹਾਰ ਕੌਣ ਹੈ ? ।੫੦।

قَالَ رَبُّنَا الَّذِيْٓ اَعْطٰى كُلَّ شَيْءٍ خَلْقَهٗ ثُمَّ هَدٰى ﴿٥١﴾

("ਮੂਸਾ" ਨੇ) ਇਹ ਕਿਹਾ ਸੀ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਉਹ ਹੈ, ਜਿਸ ਨੇ ਹਰੇਕ ਚੀਜ਼ ਨੂੰ (ਉਸ ਦੀ ਲੋੜ ਅਨੁਸਾਰ) ਅੰਗ ਦਿੱਤੇ ਹਨ ਤੇ ਫੇਰ ਓਹਨਾਂ (ਅੰਗਾਂ) ਤੋਂ ਕੰਮ ਲੈਣ ਦਾ ਢੰਗ ਵੀ ਸਿਖਾਇਆ ਹੈ ।੫੧।

قَالَ فَمَا بَالُ الْقُرُوْنِ الْاُوْلٰى ﴿٥٢﴾

("ਫ਼ਿਰਾਊਨ" ਨੇ) ਇਹ ਕਿਹਾ ਸੀ ਕਿ (ਜੇ ਇਹ ਗੱਲ ਠੀਕ ਹੈ), ਤਾਂ ਪਹਿਲੇ ਲੋਕਾਂ ਦਾ ਕੀ ਹਾਲ ਸੀ ? (ਓਹ ਤਾਂ ਏਹਨਾਂ ਗੱਲਾਂ ਨੂੰ ਨਹੀਂ ਮੰਨਦੇ ਸਨ ? ਓਹਨਾਂ ਨਾਲ ਕੀ ਵਰਤਾਉ ਕੀਤਾ ਜਾਏਗਾ ?) ।੫੨।

قَالَ عِلْمُهَا عِنْدَ رَبِّيْ فِيْ كِتٰبٍ ۚ لَا يَضِلُّ رَبِّيْ وَ
لَا يَنْسَى ﴿٥٣﴾

("ਮੂਸਾ" ਨੇ) ਇਹ ਕਿਹਾ ਸੀ ਕਿ ਓਹਨਾਂ (ਪਹਿਲੇ ਲੋਕਾਂ) ਦਾ ਗਿਆਨ ਤਾਂ ਮੇਰੇ ਸਾਜਨਹਾਰ ਤੇ ਪਾਲਨਹਾਰ ਨੂੰ ਹੀ ਹੈ । (ਓਹਨਾਂ ਸਾਰਿਆਂ ਦਾ ਹਾਲ ਉਸ ਦੀ) ਪੁਸਤਕ ਵਿਚ ਵਿਦਮਾਨ (ਹੈ) । ਮੇਰਾ ਸਾਜਨਹਾਰ ਤੇ ਪਾਲਨਹਾਰ ਨਾ ਤਾਂ ਭਟਕਣ-ਹਾਰ ਹੈ ਤੇ ਨਾ ਭੁਲਣਹਾਰ ਹੈ ।੫੩।

الَّذِيْ جَعَلَ لَكُمُ الْاَرْضَ مَهْدًا وَّ سَلَكَ لَكُمْ
فِيْهَا سُبُلًا وَّ اَنْزَلَ مِنَ السَّمَآءِ مَآءً ۚ فَاَخْرَجْنَا
بِهٖٓ اَزْوَاجًا مِّنْ نَّبَاتٍ شَتّٰى ﴿٥٤﴾

(ਉਹ ਹੈ), ਜਿਸ ਨੇ ਤੁਹਾਡੇ ਵਾਸਤੇ ਇਸ ਧਰਤੀ ਦੀ ਵਿਛਾਈ ਬਣਾਈ ਹੈ ਅਤੇ ਇਸ ਵਿਚ ਤੁਹਾਡੇ ਵਾਸਤੇ ਕਈ ਰਾਹ ਵੀ ਬਣਾਏ ਹਨ, ਅਰਥਾਤ ਬੱਦਲਾਂ ਤੋਂ ਮੀਂਹ ਵਰ੍ਹਾਇਆ ਹੈ । ਸੋ (ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ) ਅਸੀਂ ਉਸ ਪਾਣੀ ਦੁਆਰਾ ਅੱਡ ਅੱਡ ਕਿਸਮ ਦੀਆਂ ਬਨਾਸਪਤੀਆਂ ਦੇ ਜੋੜੇ ਵੀ ਸਾਜੇ ਹਨ ।੫੪।

كُلُوْا وَارْعَوْا اَنْعَامَكُمْ ؕ اِنَّ فِيْ ذٰلِكَ لَاٰيٰتٍ لِّاُولِي
النُّهٰى ﴿٥٥﴾ ع

(ਸੋ) ਤੁਸੀਂ ਖਾਓ, (ਪੀਓ) ਤੇ ਆਪਣੇ ਪਸ਼ੂਆਂ ਨੂੰ ਵੀ ਚੁਗਾਓ । ਬੇਸ਼ੱਕ ਇਸ ਵਿਚ ਬੁਧੀਵਾਨਾਂ ਲਈ ਵੱਡੇ ਚਮਤਕਾਰ ਹਨ ।੫੫। (ਰਕੂਅ ੨)

مِنۡهَا خَلَقۡنٰكُمۡ وَفِيۡهَا نُعِيۡدُكُمۡ وَمِنۡهَا نُخۡرِجُكُمۡ تَارَةً اُخۡرٰى ۝٥٥

ਅਤੇ ਅਸੀਂ ਇਸੇ (ਧਰਤੀ) ਵਿੱਚੋਂ ਹੀ ਤੁਹਾਨੂੰ ਸਾਜਿਆ ਹੈ ਅਤੇ ਇਸੇ ਵਿਚ ਹੀ ਤੁਹਾਨੂੰ ਮੁੜ ਪਰਤਾ ਦਿਆਂਗੇ,ਅਰਥਾਤ ਮੁੜ ਤੁਹਾਨੂੰ ਇਸੇ ਵਿੱਚੋਂ ਹੀ ਦੂਜੀ ਵਾਰ ਕੱਢਿਆ ਜਾਏਗਾ ।੫੬।

وَلَقَدۡ اَرَيۡنٰهُ اٰيٰتِنَا كُلَّهَا فَكَذَّبَ وَاَبٰى ۝٥٦

ਅਤੇ ਅਸੀਂ ਉਸ (ਫ਼ਿਰਾਊਨ) ਨੂੰ ਆਪਣੇ ਹਰੇਕ ਪ੍ਰਕਾਰ ਦੇ ਚਮਤਕਾਰ ਦੱਸੇ ਸਨ, ਪਰ (ਇਸ ਦੇ ਹੁੰਦਿਆਂ ਵੀ) ਉਹ ਨਿੰਦਾ ਕਰਨ ਤੇ ਹੀ ਡਟਿਆ ਰਿਹਾ ਸੀ ਤੇ ਇਨਕਾਰ ਹੀ ਕਰਦਾ ਚਲਾ ਗਿਆ ਸੀ ।੫੭।

قَالَ اَجِئۡتَنَا لِتُخۡرِجَنَا مِنۡ اَرۡضِنَا بِسِحۡرِكَ يٰمُوۡسٰى ۝٥٧

ਅਰਥਾਤ ਉਹ ਇਹ ਕਹਿੰਦਾ ਰਹਿੰਦਾ ਸੀ ਕਿ (ਹੇ "ਮੂਸਾ"!) ਕੀ ਤੂੰ ਇਸ ਲਈ ਸਾਡੇ ਵੱਲ ਆਇਆ ਹੈਂ ਕਿ ਆਪਣੇ ਚਲਿੱਤਰਾਂ ਨਾਲ ਸਾਨੂੰ ਦੇਸ-ਨਿਕਾਲਾ ਦੇ ਦੇਵੇਂ ।੫੮।

فَلَنَاۡتِيَنَّكَ بِسِحۡرٍ مِّثۡلِهٖ فَاجۡعَلۡ بَيۡنَنَا وَبَيۡنَكَ مَوۡعِدًا لَّا نُخۡلِفُهٗ نَحۡنُ وَلَاۤ اَنۡتَ مَكَانًا سُوًى ۝٥٨

(ਜੇ ਇਹ ਗੱਲ ਹੈ), ਤਾਂ ਫੇਰ ਅਸੀਂ ਵੀ ਤੇਰੇ ਟਾਕਰੇ ਲਈ ਉਸੇ ਤਰ੍ਹਾਂ ਦੇ ਚਲਿੱਤਰ ਕਰਾਂਗੇ । ਸੋ ਸਾਡੇ ਵਿਚਾਲੇ ਤੇ ਆਪਣੇ ਵਿਚਾਲੇ ਇਕ (ਸਮਾਂ ਤੇ) ਅਸਥਾਨ ਨੀਅਤ ਕਰ ਲੈ । ਨਾ ਉਸ ਤੋਂ ਅਸੀਂ ਪਿੱਛੇ ਹਟੀਏ ਤੇ ਨਾ ਤੂੰ ਪਿੱਛੇ ਹਟੀਂ । ਉਹ (ਇਕਅਜਿਹਾ) ਅਸਥਾਨ (ਹੋਵੇ, ਜੋ) ਸਾਡੇ ਤੇ ਤੁਹਾਡੇ ਵਿਚਾਲੇ ਬਰਾਬਰਤਾ ਵਾਲਾ ਹੋਵੇ ।੫੯।

قَالَ مَوۡعِدُكُمۡ يَوۡمُ الزِّيۡنَةِ وَاَنۡ يُّحۡشَرَ النَّاسُ ضُحًى ۝٥٩

(ਇਸ ਤੇ "ਮੂਸਾ" ਨੇ) ਇਹ ਕਿਹਾ ਸੀ ਕਿ ਤੁਹਾਡੇ (ਤੇ ਸਾਡੇ) ਇਕੱਠੇ ਹੋਣ ਦਾ ਦਿਨ (ਤੁਹਾਡੀ) ਈਦ ਦਾ ਦਿਹਾੜਾ ਹੋਵੇ ਅਤੇ ਦਿਨ ਚੜ੍ਹਦੇ ਹੀ ਸਾਰੇ ਲੋਕਾਂ ਨੂੰ ਇਕੱਤਰ ਕਰ ਲਿਆ ਜਾਏ ।੬੦।

فَتَوَلّٰى فِرۡعَوۡنُ فَجَمَعَ كَيۡدَهٗ ثُمَّ اَتٰى ۝٦٠

ਇਸ ਤੇ "ਫ਼ਿਰਾਊਨ" ਮੂੰਹ ਮੋੜ ਕੇ ਚਲਾ ਗਿਆ ਸੀ ਤੇ ਜੋ ਗੋਂਦਾਂ ਉਸ ਤੋਂ ਸੰਭਵ ਹੋ ਸਕਦੀਆਂ ਸਨ, ਉਸ ਨੇ ਗੋਂਦ ਲਈਆਂ ਸਨ ਤੇ ਫੇਰ ਉਹ ("ਮੂਸਾ" ਵੱਲ) ਪਰਤਿਆ ਸੀ ।੬੧।

قَالَ لَهُمْ مُّوسٰى وَيْلَكُمْ لَا تَفْتَرُوْا عَلَى اللّٰهِ كَذِبًا فَيُسْحِتَكُمْ بِعَذَابٍ ۚ وَقَدْ خَابَ مَنِ افْتَرٰى ﴿٦٢﴾

(ਤਦ) "ਮੂਸਾ" ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਹੇ ਲੋਕੋ ! ਤੁਹਾਡੇ ਉੱਤੇ ਵੱਡਾ ਸ਼ੋਕ ਹੈ। ਤੁਸੀਂ ਅੱਲਾਹ ਉੱਤੇ ਕੂੜ ਨਾ ਘੜੋ। ਕਿਤੇ ਇਹ ਨਾ ਹੋਵੇ ਕਿ ਉਹ ਤੁਹਾਨੂੰ ਕਸ਼ਟ ਦੇ ਕੇ ਪੀਹ ਸੁੱਟੇ, ਅਰਥਾਤ ਜਿਹੜਾ ਵੀ ਪ੍ਰਾਣੀ (ਅੱਲਾਹ ਉੱਤੇ) ਕੂੜ ਘੜਦਾ ਹੈ, ਉਹ ਨਿਹਫਲ ਰਹਿੰਦਾ ਹੈ ।੬੨।

فَتَنَازَعُوْٓا اَمْرَهُمْ بَيْنَهُمْ وَاَسَرُّوا النَّجْوٰى ﴿٦٣﴾

ਇਹ ਸੁਣ ਕੇ ("ਫ਼ਿਰਾਊਨ" ਤੇ ਉਸ ਦੇ ਸਾਥੀ) ਆਪਸ ਵਿਚ ਝਗੜਨ ਲਗ ਪਏ ਸਨ ਤੇ ਲੁਕ-ਛਿਪ ਕੇ ਸਲਾਹ-ਮਸ਼ਵਰੇ ਵੀ ਕਰਨ ਲਗ ਪਏ ਸਨ ।੬੩।

قَالُوْٓا اِنْ هٰذٰنِ لَسٰحِرٰنِ يُرِيْدٰنِ اَنْ يُّخْرِجٰكُمْ مِّنْ اَرْضِكُمْ بِسِحْرِهِمَا وَيَذْهَبَا بِطَرِيْقَتِكُمُ الْمُثْلٰى ﴿٦٤﴾

(ਅਤੇ) ਓਹਨਾਂ ਨੇ ਇਹ ਕਿਹਾ ਸੀ ਕਿ ਏਹ ਦੋਵੇਂ ("ਮੂਸਾ" ਤੇ "ਹਾਰੂਨ") ਕੇਵਲ ਚਲਿੱਤਰੀ ਹਨ। ਏਹਨਾਂ ਦੀ ਇਹ ਇੱਛਾ ਹੈ ਕਿ ਆਪਣੇ ਚਲਿੱਤਰਾਂ ਦੁਆਰਾ ਤੁਹਾਨੂੰ ਦੇਸ-ਨਿਕਾਲਾ ਦੇ ਦੇਣ ਅਤੇ ਤੁਹਾਡਾ ਸਾਰਾ ਉੱਤਮ ਧਰਮ ਨਸ਼ਟ ਕਰ ਦੇਣ ।੬੪।

فَاَجْمِعُوْا كَيْدَكُمْ ثُمَّ ائْتُوْا صَفًّا ۚ وَقَدْ اَفْلَحَ الْيَوْمَ مَنِ اسْتَعْلٰى ﴿٦٥﴾

ਸੋ ਤੁਸੀਂ ਵੀ ਆਪਣੀਆਂ ਗੋਂਦਾਂ ਗੁੰਦ ਲਓ। ਫੇਰ ਸਾਰੇ ਦੇ ਸਾਰੇ ਇਕ ਜੱਥੇ ਦੀ ਸ਼ਕਲ ਵਿਚ ਆਓ। ਜੋ (ਪ੍ਰਾਣੀ) ਅੱਜ ਜਿੱਤ ਜਾਏਗਾ, ਉਹ ਜ਼ਰੂਰ ਸਫਲ ਹੋਵੇਗਾ ।੬੫।

قَالُوْا يٰمُوْسٰٓى اِمَّآ اَنْ تُلْقِيَ وَاِمَّآ اَنْ نَّكُوْنَ اَوَّلَ مَنْ اَلْقٰى ﴿٦٦﴾

(ਇਸ ਤੇ ਓਹਨਾਂ ਲੋਕਾਂ ਨੇ ਜਿਨ੍ਹਾਂ ਨੂੰ "ਫ਼ਿਰਾਊਨ" ਨੇ "ਮੂਸਾ" ਦੇ ਟਾਕਰੇ ਲਈ ਇਕੱਤਰ ਕੀਤਾ ਸੀ) ਇਹ ਕਿਹਾ ਸੀ ਕਿ ਹੇ "ਮੂਸਾ" ! ਕੀ ਤੂੰ (ਆਪਣੀ ਵਿਓਂਤ) ਸੁੱਟੇਂਗਾ, (ਅਰਥਾਤ ਪਰਗਟ ਕਰੇਂਗਾ) ਕਿ ਅਸੀਂ ਤੈਥੋਂ ਪਹਿਲਾਂ ਸੁੱਟੀਏ ? ।੬੬।

قَالَ بَلْ اَلْقُوْا ۚ فَاِذَا حِبَالُهُمْ وَعِصِيُّهُمْ يُخَيَّلُ اِلَيْهِ مِنْ سِحْرِهِمْ اَنَّهَا تَسْعٰى ﴿٦٧﴾

(ਤਦ "ਮੂਸਾ" ਨੇ) ਇਹ ਕਿਹਾ ਸੀ ਕਿ (ਚੰਗੀ ਗੱਲ ਏਹੋ ਹੈ ਕਿ) ਪਹਿਲਾਂ ਤੁਸੀਂ ਹੀ ਆਪਣੀ ਵਿਉਂਤ ਪਰਗਟ ਕਰੋ। ਸੋ (ਓਹਨਾਂ ਨੇ ਜੋ ਵਿਉਂਤ ਕੀਤੀ ਸੀ) ਉਸ ਦੇ ਸਿੱਟੇ ਵਿਚ ਓਹਨਾਂ ਦੀਆਂ ਰੱਸੀਆਂ ਤੇ ਓਹਨਾਂ ਦੇ ਸੋਟੇ "ਮੂਸਾ" ਨੂੰ (ਓਹਨਾਂ ਦੇ ਚਲਿੱਤਰ ਦੇ ਕਾਰਣ), ਇਉਂ ਭਾਸੇ ਸਨ ਕਿ ਜਿਵੇਂ ਓਹ ਦੌੜ ਰਹੇ ਹਨ ।੬੭।

فَاَوْجَسَ فِیْ نَفْسِهٖ خِیْفَةً مُّوْسٰى ۝٦٧

ਅਤੇ (ਇਹ ਵੇਖ ਕੇ) "ਮੂਸਾ" ਆਪਣੇ ਮਨ ਵਿਚ ਕੁਝ ਘਬਰਾ ਗਿਆ ਸੀ।੬੭।

قُلْنَا لَا تَخَفْ اِنَّكَ اَنْتَ الْاَعْلٰى ۝٦٨

(ਤਦ) ਅਸੀਂ ਅਕਾਸ਼ ਬਾਣੀ ਕੀਤੀ ਸੀ ਕਿ (ਹੇ "ਮੂਸਾ"!) ਤੂੰ ਰਤਾ ਸਹਿਮ ਨਾ ਕਰ; ਬੇਸ਼ੱਕ ਤੂੰ ਹੀ ਪ੍ਰਬਲ ਰਹੇਂਗਾ।੬੮।

وَاَلْقِ مَا فِیْ یَمِیْنِكَ تَلْقَفْ مَا صَنَعُوْا ؕ اِنَّمَا صَنَعُوْا كَیْدُ سٰحِرٍ ؕ وَلَا یُفْلِحُ السّٰحِرُ حَیْثُ اَتٰى ۝٦٩

ਅਤੇ ਜੋ ਕੁਝ ਤੇਰੇ ਸੱਜੇ ਹੱਥ ਵਿਚ ਹੈ, ਉਸ ਨੂੰ ਧਰਤੀ ਤੇ ਸੁੱਟ ਦੇ। ਜੋ ਕੁਝ ਓਹਨਾਂ ਨੇ ਕੀਤਾ ਹੈ, ਉਸ ਸਭ ਨੂੰ ਉਹ ਖਾ ਜਾਏਗਾ, (ਅਰਥਾਤ ਓਹਨਾਂ ਦਾ ਭਾਂਡਾ ਭੱਜ ਜਾਏਗਾ।) ਓਹਨਾਂ ਨੇ ਜੋ ਕੁਝ ਵੀ ਕੀਤਾ ਹੈ, ਉਹ ਤਾਂ ਚਲਿੱਤਰਬਾਜ਼ਾਂ ਦਾ ਇਕ ਚਲਿੱਤਰ ਹੈ ਅਤੇ ਚਲਿੱਤਰਬਾਜ਼ ਜਿਸ ਪਾਸਿਓਂ ਵੀ ਆਏ, (ਪ੍ਰਭੂ ਦੇ ਟਾਕਰੇ ਤੇ) ਸਫਲ ਨਹੀਂ ਹੋ ਸਕਦਾ।੬੯।

فَاُلْقِیَ السَّحَرَةُ سُجَّدًا قَالُوْۤا اٰمَنَّا بِرَبِّ هٰرُوْنَ وَمُوْسٰى ۝٧٠

ਸੋ (ਜਦ "ਮੂਸਾ" ਦੇ ਸੋਟਾ ਸੁੱਟਣ ਮਗਰੋਂ "ਫ਼ਿਰਾਊਨ" ਦੇ ਸੱਦੇ ਹੋਏ) ਚਲਿੱਤਰਬਾਜ਼ (ਆਪਣੀ ਕਮਜ਼ੋਰੀ ਨੂੰ ਸਮਝ ਗਏ ਸਨ, ਤਾਂ ਓਹ ਆਪਣੇ ਮਨ ਦੀ ਅਵਾਜ਼ ਨਾਲ) ਪ੍ਰਭੂ ਦੇ ਹਜ਼ੂਰ ਝੁਕ ਗਏ ਸਨ ਤੇ ਇਹ ਕਹਿਣ ਲੱਗ ਪਏ ਸਨ ਕਿ ਅਸੀਂ "ਹਾਰੂਨ" ਤੇ "ਮੂਸਾ" ਦੇ ਸਾਜਨਹਾਰ ਤੇ ਪਾਲਨਹਾਰ ਉੱਤੇ ਸ਼ਰਧਾ ਧਾਰਨ ਕਰਦੇ ਹਾਂ।੭੦।

قَالَ اٰمَنْتُمْ لَهٗ قَبْلَ اَنْ اٰذَنَ لَكُمْ ؕ اِنَّهٗ لَكَبِیْرُكُمُ الَّذِیْ عَلَّمَكُمُ السِّحْرَ ۚ فَلَاُقَطِّعَنَّ اَیْدِیَكُمْ وَاَرْجُلَكُمْ مِّنْ خِلَافٍ وَّلَاُوصَلِّبَنَّكُمْ فِیْ جُذُوْعِ النَّخْلِ ؗ وَلَتَعْلَمُنَّ اَیُّنَاۤ اَشَدُّ عَذَابًا وَّاَبْقٰى ۝٧١

(ਇਸ ਤੇ "ਫ਼ਿਰਾਊਨ" ਨੇ ਓਹਨਾਂ ਨੂੰ) ਇਹ ਕਿਹਾ ਸੀ ਕਿ ਕੀ ਤੁਸੀਂ ਮੇਰੀ ਆਗਿਆ (ਪ੍ਰਾਪਤ ਕਰਨ) ਤੋਂ ਪਹਿਲਾਂ ਹੀ ਇਸ ਤੇ ਸ਼ਰਧਾ ਧਾਰਨ ਕਰਦੇ ਹੋ? (ਮੈਨੂੰ ਪਤਾ ਲੱਗ ਗਿਆ ਹੈ ਕਿ) ਉਹ ਤੁਹਾਡਾ ਸਰਦਾਰ ਹੈ, ਜਿਸ ਨੇ ਤੁਹਾਨੂੰ ਇਹ ਚਲਿੱਤਰ ਸਿਖਾਏ ਸਨ। ਸੋ ਇਸ ਚਲਿੱਤਰਬਾਜ਼ੀ ਦੇ ਦੰਡ ਵਜੋਂ ਮੈਂ ਤੁਹਾਡੇ ਹੱਥ ਤੇ ਪੈਰ (ਆਪਣੀ) ਅਵੱਗਿਆ ਦੇ ਕਾਰਣ ਵੱਢ ਸੁੱਟਾਂਗਾ, ਅਰਥਾਤ (ਮੈਂ ਤੁਹਾਨੂੰ) ਖਜੂਰਾਂ ਦੇ ਤਣਿਆਂ ਨਾਲ ਬੰਨ੍ਹ ਕੇ ਸੂਲੀ ਚਾੜ੍ਹ ਦਿਆਂਗਾ ਤੇ ਤੁਹਾਨੂੰ ਪਤਾ ਲੱਗ ਜਾਏਗਾ ਕਿ ਸਾਡੇ ਵਿੱਚੋਂ ਕਿਹੜਾ ਕਰੜਾ ਤੇ ਲੰਮੇ ਸਮੇਂ ਦਾ ਕਸ਼ਟ ਦੇ ਸਕਦਾ ਹੈ।੭੧।

قَالُوْا لَنْ نُّؤْثِرَكَ عَلٰى مَا جَآءَنَا مِنَ الْبَيِّنٰتِ وَ الَّذِيْ فَطَرَنَا فَاقْضِ مَآ اَنْتَ قَاضٍ اِنَّمَا تَقْضِيْ هٰذِهِ الْحَيٰوةَ الدُّنْيَا ۝٧٣

(ਇਸ ਤੇ) ਓਹਨਾਂ ("ਫ਼ਿਰਾਊਨ" ਦੇ ਪਹਿਲੇ ਸਾਥੀਆਂ ਜਾਂ ਚਲਿੱਤਰਬਾਜ਼ਾਂ) ਨੇ ਇਹ ਕਿਹਾ ਸੀ ਕਿ ਅਸੀਂ ਤੈਨੂੰ ਓਹਨਾਂ ਚਮਤਕਾਰਾਂ ਉੱਤੇ ਵਿਸ਼ੇਸ਼ਤਾ ਨਹੀਂ ਦੇ ਸਕਦੇ, ਜੋ (ਪ੍ਰਭੂ ਵੱਲੋਂ) ਸਾਡੇ ਵੱਲ ਆਏ ਹਨ ਤੇ ਨਾ ਉਸ (ਪ੍ਰਭੂ) ਉੱਤੇ ਹੀ—ਜਿਸ ਨੇ ਸਾਨੂੰ ਸਾਜਿਆ ਹੈ। ਸੋ ਜਿੰਨਾ ਟਿਲ ਤੇਰਾ ਲੱਗ ਸਕਦਾ ਹੈ, ਲਾ ਲੈ। ਤੂੰ ਤਾਂ ਕੇਵਲ ਸਾਡੇ ਇਸ ਲੋਕ ਦੇ ਜੀਵਨ ਨੂੰ ਹੀ ਮੁਕਾ ਸਕਦਾ ਹੈਂ।੭੩।

اِنَّآ اٰمَنَّا بِرَبِّنَا لِيَغْفِرَ لَنَا خَطٰيٰنَا وَمَآ اَكْرَهْتَنَا عَلَيْهِ مِنَ السِّحْرِ وَاللّٰهُ خَيْرٌ وَّاَبْقٰى ۝٧٤

(ਹੁਣ) ਅਸੀਂ (ਆਪਣੇ) ਸਾਜਨਹਾਰ ਤੇ ਪਾਲਨ-ਹਾਰ ਉੱਤੇ ਸ਼ਰਧਾ ਧਾਰਨ ਕਰ ਚੁੱਕੇ ਹਾਂ; ਤਾਂ ਜੁ ਉਹ ਸਾਡੇ ਪਾਪਾਂ ਨੂੰ ਬਖ਼ਸ਼ ਦੇਵੇ ਅਤੇ ਇਸ ਚਲਿੱਤਰ ਬਾਜ਼ੀ (ਦੇ ਟਾਕਰੇ ਨੂੰ) ਵੀ ਮਾਫ਼ ਕਰ ਦੇਵੇ, ਜਿਸ ਦੇ ਵਾਸਤੇ ਤੂੰ ਸਾਨੂੰ ਪ੍ਰੇਰਿਆ ਸੀ ਅਤੇ ਅੱਲਾਹ ਹੀ ਸਭ ਤੋਂ ਚੰਗਾ ਤੇ ਬਾਕੀ ਰਹਿਣ ਵਾਲਾ ਹੈ।੭੪।

اِنَّهٗ مَنْ يَّاْتِ رَبَّهٗ مُجْرِمًا فَاِنَّ لَهٗ جَهَنَّمَ لَا يَمُوْتُ فِيْهَا وَلَا يَحْيٰى ۝٧٥

ਬੇਸ਼ੱਕ ਇਹ ਇਕ ਅਸਲੀਅਤ ਹੈ ਕਿ ਜੋ ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਵਿਚ ਅਪਰਾਧੀ ਬਣ ਕੇ ਹਾਜ਼ਰ ਹੋਵੇਗਾ, ਉਹ ਨਿਰਸੰਦੇਹ ਨਰਕ ਗਾਮੀ ਹੋਵੇਗਾ। ਉਸ ਵਿਚ ਨਾ ਉਹ ਮਰੇਗਾ, ਨਾ ਜ਼ਿੰਦਾ ਰਹੇਗਾ।੭੫।

وَمَنْ يَّاْتِهٖ مُؤْمِنًا قَدْ عَمِلَ الصّٰلِحٰتِ فَاُولٰٓئِكَ لَهُمُ الدَّرَجٰتُ الْعُلٰى ۝٧٦

ਅਤੇ ਜੋ ਪ੍ਰਾਣੀ ਸ਼ਰਧਾਲੂ ਹੋਣ ਦੀ ਹਾਲਤ ਵਿਚ ਜਦ ਕਿ ਉਹ ਨਾਲ ਨਾਲ ਯਥਾਯੋਗ ਸ਼ੁਭ ਕਰਮ ਕਰਦਾ ਹੋਵੇਗਾ, ਉਸ (ਪ੍ਰਭੂ) ਦੀ ਹਜ਼ੂਰੀ ਆਏਗਾ, ਤਾਂ ਅਜੇਹਾ ਪ੍ਰਾਣੀ ਵੱਡੀ ਪਦਵੀ ਪ੍ਰਾਪਤ ਕਰੇਗਾ।੭੬।

جَنّٰتُ عَدْنٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا وَذٰلِكَ جَزٰٓؤُا مَنْ تَزَكّٰى ۝٧٧ ع

ਉਹ (ਪਦਵੀ) ਸਦਾ ਰਹਿਣ ਵਾਲੇ (ਸਵਰਗ ਹਨ), ਜਿਨ੍ਹਾਂ ਹੇਠ ਨਹਿਰਾਂ ਵੀ ਵਗਦੀਆਂ ਹੋਣਗੀਆਂ (ਅਤੇ) ਓਹ ਉਸ ਵਿਚ ਸਦਾ ਹੀ ਰਹਿਣਗੇ। ਇਹ ਉਸ (ਪ੍ਰਾਣੀ) ਦਾ ਯੋਗ ਵਟਾਂਦਰਾ ਹੈ, ਜੋ ਪਵਿੱਤਰਤਾ ਧਾਰਨ ਕਰਦਾ ਹੈ।੭੭। (ਰਕੂਅ ੩)

وَلَقَدْ أَوْحَيْنَآ إِلَىٰ مُوسَىٰٓ أَنْ أَسْرِ بِعِبَادِى فَٱضْرِبْ لَهُمْ طَرِيقًا فِى ٱلْبَحْرِ يَبَسًا لَّا تَخَٰفُ دَرَكًا وَلَا تَخْشَىٰ ﴿٧٨﴾

ਅਤੇ ਅਸੀਂ "ਮੂਸਾ" ਨੂੰ ਇਹ ਅਕਾਸ਼ ਬਾਣੀ ਕੀਤੀ ਸੀ, ਕਿ ਮੇਰੇ ਬੰਦਿਆਂ, (ਅਰਥਾਤ ਆਪਣੀ ਜਾਤੀ) ਨੂੰ ਰਾਤ ਦੇ ਅਨ੍ਹੇਰੇ ਸਮੇਂ ਲੈ ਚੱਲ। ਫੇਰ ਓਹਨਾਂ ਵਾਸਤੇ ਸਮੁੰਦਰ ਵਿਚ ਇਕ ਰਾਹ ਬਣਾ, ਜੋ ਸੁੱਕਾ ਹੋਵੇ। ਨਾ ਤਾਂ ਤੁਹਾਨੂੰ ਇਹ ਸਹਿਮ ਹੋਵੇਗਾ ਕਿ ਕੋਈ (ਪ੍ਰਾਣੀ) ਪਿੱਛੋਂ ਆ ਕੇ ਤੁਹਾਨੂੰ ਫੜ ਲਵੇ ਤੇ ਨਾ ਤੁਸੀਂ (ਸਮੁੰਦਰ ਦੀ ਤਬਾਹੀ ਤੋਂ ਹੀ) ਡਰੋਗੇ। (ਇਸ ਤੇ "ਮੂਸਾ" ਆਪਣੀ ਜਾਤੀ ਨੂੰ ਲੈ ਕੇ ਸਮੁੰਦਰ ਵੱਲ ਚਲੇ ਗਏ ਸਨ) ।੭੮।

فَأَتْبَعَهُمْ فِرْعَوْنُ بِجُنُودِهِۦ فَغَشِيَهُم مِّنَ ٱلْيَمِّ مَا غَشِيَهُمْ ﴿٧٩﴾

ਅਤੇ "ਫ਼ਿਰਾਊਨ" ਨੇ ਆਪਣੇ ਦਲ ਨੂੰ ਨਾਲ ਲੈ ਕੇ ਓਹਨਾਂ ਦਾ ਪਿੱਛਾ ਕੀਤਾ ਸੀ, ਪਰ ਸਮੁੰਦਰ ਨੇ ਉਸ ਨੂੰ ਤੇ ਉਸ ਦੇ ਸਾਰੇ ਸਾਥੀਆਂ ਨੂੰ ਅਲੋਪ ਕਰ ਲਿਆ ਸੀ ।੭੯।

وَأَضَلَّ فِرْعَوْنُ قَوْمَهُۥ وَمَا هَدَىٰ ﴿٨٠﴾

ਅਤੇ "ਫ਼ਿਰਾਊਨ" ਨੇ ਆਪਣੀ ਜਾਤੀ ਨੂੰ ਕੁਰਾਹੇ ਪਾਇਆ ਸੀ ਤੇ ਸੁਮਾਰਗ ਵੱਲ ਨਹੀਂ ਲੱਗਣ ਦਿੱਤਾ ਸੀ ।੮੦।

يَٰبَنِىٓ إِسْرَٰٓءِيلَ قَدْ أَنجَيْنَٰكُم مِّنْ عَدُوِّكُمْ وَوَٰعَدْنَٰكُمْ جَانِبَ ٱلطُّورِ ٱلْأَيْمَنَ وَنَزَّلْنَا عَلَيْكُمُ ٱلْمَنَّ وَٱلسَّلْوَىٰ ﴿٨١﴾

ਹੇ ਇਸਰਾਈਲ ਕੁਲ ਦੇ ਲੋਕੋ! ਅਸੀਂ ਤੁਹਾਨੂੰ ਤੁਹਾਡੇ ਵੈਰੀ ਤੋਂ ਛੁਟਕਾਰਾ ਦੁਆ ਚੁੱਕੇ ਹਾਂ ਅਤੇ ਇਸ ਦੇ ਮਗਰੋਂ ਅਸੀਂ ਤੁਹਾਡੇ ਨਾਲ "ਤੂਰ" ਦੇ ਸੱਜੇ ਕੰਢੇ ਇਕ ਮੁਕਾਬਲੇ ਦਾ ਖਚਨ[1] ਵੀ ਪੂਰਾ ਕਰ ਚੁੱਕੇ ਹਾਂ, ਅਰਥਾਤ ਅਸੀਂ ਤੁਹਾਡੇ ਵਾਸਤੇ "ਤੁੰਜਬੀਨ" ਤੇ "ਬਟੇਰੇ" ਉਤਾਰੇ ਸਨ; (ਤਾਂ ਜੁ ਤੁਸੀਂ ਖਾ ਸਕੋ) ।੮੧।

---

[1]ਮੁਕਾਬਲੇ ਦਾ ਬਚਨ ਇਹ ਸੀ ਕਿ ਇਸਰਾਈਲ ਕੁਲ ਦੇ ਲੋਕ ਜੇ ਤੌਰੇਤ ਦੇ ਹੁਕਮਾਂ ਉੱਤੇ ਵਰਤੋਂ ਕਰਦੇ ਰਹਿਣਗੇ, ਤਾਂ ਪ੍ਰਭੂ ਓਹਨਾਂ ਨੂੰ ਬਰਕਤ ਦਿੰਦਾ ਰਹੇਗਾ, ਪਰ ਇਸਰਾਈਲ ਕੁਲ ਦੇ ਦੂਜੇ ਹਿੱਸੇ, ਅਰਥਾਤ ਈਸਾਈਆਂ ਨੇ ਓਹਨਾਂ ਹੁਕਮਾਂ ਵਿੱਚੋਂ ਸਬਤ ਦਾ ਤਿਆਗ ਕਰ ਦਿੱਤਾ ਸੀ, ਜਿਹਾ ਕਿ ਈਸਾਈ ਵਿਦਵਾਨ ਆਪ ਹੀ ਮੰਨਦੇ ਹਨ ਕਿ ਓਹਨਾਂ ਨੇ ਇਕ ਰੋਮੀ ਬਾਦਸ਼ਾਹ ਦੇ ਆਖੇ ਲਗ ਕੇ ਹਫ਼ਤੇ ਨੂੰ—ਜੋ ਸਬਤ ਦਾ ਦਿਨ ਸੀ—ਬਦਲ ਕੇ ਐਤਵਾਰ ਨੂੰ ਸਬਤ ਮਿਥ ਲਿਆ ਸੀ ਅਤੇ ਯਹੂਦੀਆਂ ਨੇ ਇਸ ਦੇ ਟਾਕਰੇ ਦੇ ਬਚਨਾਂ ਨੂੰ ਇਸ ਤਰ੍ਹਾਂ ਭੰਗ ਕੀਤਾ ਕਿ ਇਕ ਤਾਂ "ਅਜ਼ਰਾ" ਨਬੀ ਨੂੰ ਪ੍ਰਭੂ ਮਿਥ ਲਿਆ ਸੀ। ਦੂਜੇ ਸਾਧਾਰਨ ਬੰਦੇ ਤਾਂ ਇਕ ਪਾਸੇ ਰਹੇ, ਹਜ਼ਰਤ "ਮੁਹੰਮਦ" ਸਾਹਿਬ ਨੂੰ ਜੋ ਮੌਜੂਦਾ ਨਬੀ ਸਨ, ਕਤਲ ਕਰਨ ਦੇ ਜਤਨ ਕੀਤੇ ਸਨ ਅਤੇ ਆਪ ਤੋਂ ਪਹਿਲਾਂ ਹਜ਼ਰਤ "ਈਸਾ" ਨੂੰ ਮਾਰ ਮੁਕਾਉਣ ਦਾ ਜਤਨ ਕੀਤਾ ਸੀ।

كُلُوْا مِنْ طَيِّبٰتِ مَا رَزَقْنٰكُمْ وَلَا تَطْغَوْا فِيْهِ فَيَحِلَّ
عَلَيْكُمْ غَضَبِيْ ۚ وَمَنْ يَّحْلِلْ عَلَيْهِ غَضَبِيْ فَقَدْ
هَوٰى ﴿۸۲﴾

ਅਤੇ (ਤੁਹਾਨੂੰ ਇਹ ਕਿਹਾ ਸੀ ਕਿ) ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਵਿੱਚੋਂ ਸਾਫ਼-ਸੁਥਰੀਆਂ ਚੀਜ਼ਾਂ ਖਾਓ (ਪੀਓ), ਅਰਥਾਤ ਇਸ (ਰਿਜ਼ਕ) ਬਾਰੇ ਜ਼ੁਲਮ ਤੋਂ ਕੰਮ ਨਾ ਲੈਣਾ; ਤਾਂ ਜੁ ਕਿਤੇ ਇਹ ਨਾ ਹੋਵੇ ਕਿ ਤੁਸੀਂ ਮੇਰੀ ਕਰੋਪੀ ਦੇ ਭਾਗੀ ਬਣ ਜਾਓ; ਜੋ ਮੇਰੀ ਕਰੋਪੀ ਦਾ ਭਾਗੀ ਬਣਦਾ ਹੈ, ਉਹ (ਵੱਡੀ) ਉਚਾਈ ਤੋਂ ਡਿੱਗ ਪੈਂਦਾ ਹੈ ।੮੨।

وَاِنِّيْ لَغَفَّارٌ لِّمَنْ تَابَ وَاٰمَنَ وَعَمِلَ صَالِحًا ثُمَّ
اهْتَدٰى ﴿۸۳﴾

ਬੇਸ਼ੱਕ ਜੋ ਪ੍ਰਾਣੀ ਪਸਚਾਤਾਪ ਕਰਦਾ ਹੈ ਤੇ ਸ਼ਰਧਾ ਧਾਰਨ ਕਰ ਕੇ ਯਥਾਯੋਗ ਸ਼ੁਭ ਕਰਮ ਵੀ ਕਰਦਾ ਹੈ, ਅਰਥਾਤ ਸੁਮਾਰਗ ਵੱਲ ਲੱਗ ਜਾਂਦਾ ਹੈ, ਮੈਂ ਉਸ ਦੇ ਸਾਰੇ (ਵੱਡੇ ਵੱਡੇ) ਪਾਪ ਬਖ਼ਸ਼ ਦਿੰਦਾ ਹਾਂ ।੮੩।

وَمَآ اَعْجَلَكَ عَنْ قَوْمِكَ يٰمُوْسٰى ﴿۸۴﴾

ਅਤੇ (ਅਸੀਂ ਇਹ ਕਿਹਾ ਸੀ ਕਿ) ਹੇ "ਮੂਸਾ"! ਤੁਸੀਂ ਆਪਣੀ ਜਾਤੀ ਨੂੰ ਛੱਡ ਕੇ ਕਿਉਂ ਛੇਤੀ ਛੇਤੀ ਆ ਗਏ ਹੋ ? ।੮੪।

قَالَ هُمْ اُولَآءِ عَلٰٓى اَثَرِيْ وَعَجِلْتُ اِلَيْكَ رَبِّ
لِتَرْضٰى ﴿۸۵﴾

("ਮੂਸਾ" ਨੇ ਇਹ) ਕਿਹਾ ਸੀ ਕਿ ਉਹ (ਲੋਕ) ਮੇਰੇ ਪਿੱਛੇ ਪਿੱਛੇ ਆ ਰਹੇ ਹਨ ਅਤੇ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਇਸ ਲਈ ਤੇਰੇ ਵੱਲ ਛੇਤੀ ਛੇਤੀ ਆਇਆ ਹਾਂ ਕਿ ਤੂੰ (ਮੇਰੇ ਇਸ ਕਰਤੱਵ ਤੇ) ਪ੍ਰਸੰਨ ਹੋ ਜਾਏਂ ।੮੫।

قَالَ فَاِنَّا قَدْ فَتَنَّا قَوْمَكَ مِنْۢ بَعْدِكَ وَاَضَلَّهُمُ
السَّامِرِيُّ ﴿۸۶﴾

(ਇਸ ਤੇ ਪ੍ਰਭੂ ਨੇ ਇਹ ਕਿਹਾ ਸੀ ਕਿ) ਅਸੀਂ ਤੇਰੀ ਜਾਤੀ ਨੂੰ ਤੇਰੇ ਮਗਰੋਂ ਇਕ ਕਲੇਸ਼ ਵਿਚ ਫਸਾ ਦਿੱਤਾ ਹੈ, ਅਰਥਾਤ "ਸਾਮਰੀ" ਨੇ ਉਹਨਾਂ ਨੂੰ ਕੁਰਾਹੇ ਪਾ ਦਿੱਤਾ ਹੈ ।੮੬।

فَرَجَعَ مُوْسٰٓى اِلٰى قَوْمِهٖ غَضْبَانَ اَسِفًا ۚ قَالَ
يٰقَوْمِ اَلَمْ يَعِدْكُمْ رَبُّكُمْ وَعْدًا حَسَنًا ۚ اَفَطَالَ

ਇਸ ਤੇ "ਮੂਸਾ" ਕਰੋਧ ਤੇ ਸ਼ੋਕ ਨਾਲ ਭਰੇ ਹੋਏ, ਆਪਣੀ ਜਾਤੀ ਵੱਲ ਪਰਤੇ - ਅਤੇ ਉਹਨਾਂ ਨੇ (ਆਪਣੀ ਜਾਤੀ ਨੂੰ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਕੀ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਡੇ ਨਾਲ ਇਕ ਚੰਗਾ ਬਚਨ ਨਹੀਂ ਕੀਤਾ ਸੀ ?

عَلَيْكُمُ الْعَهْدُ اَمْ اَرَدْتُّمْ اَنْ يَّحِلَّ عَلَيْكُمْ غَضَبٌ مِّنْ رَّبِّكُمْ فَاَخْلَفْتُمْ مَّوْعِدِيْ ۝

ਕੀ ਉਸ ਬਚਨ ਦੇ ਪੂਰਾ ਹੋਣ ਵਿਚ ਕੋਈ ਦੇਰ ਹੋ ਗਈ ਸੀ ? ਜਾਂ ਤੁਸੀਂ ਇਹ ਚਾਹੁੰਦੇ ਸੀ ਕਿ ਤੁਹਾਡੇ ਉੱਤੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦੀ ਕੋਈ ਕਰੋਪੀ ਹੋਵੇ ? ਸੋ ਤੁਸੀਂ ਮੇਰੇ ਬਚਨ ਨੂੰ ਭੰਗ ਕਰ ਦਿੱਤਾ ਸੀ ।੮੭।

قَالُوْا مَآ اَخْلَفْنَا مَوْعِدَكَ بِمَلْكِنَا وَلٰكِنَّا حُمِّلْنَآ اَوْزَارًا مِّنْ زِيْنَةِ الْقَوْمِ فَقَذَفْنٰهَا فَكَذٰلِكَ اَلْقَى السَّامِرِيُّ ۝

ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਤੇਰੇ ਬਚਨ ਨੂੰ ਆਪਣੀ ਇੱਛਾ ਨਾਲ ਭੰਗ ਨਹੀਂ ਕੀਤਾ ਸੀ; ਸਗੋਂ "ਫ਼ਿਰਾਊਨ" ਦੀ ਜਾਤੀ ਦੇ ਗਹਿਣਿਆਂ ਦਾ ਜੋ ਭਾਰ ਸਾਡੇ ਉੱਤੇ ਲੱਦਿਆ ਗਿਆ ਸੀ, ਉਸ ਨੂੰ ਅਸੀਂ ਸੁੱਟ ਦਿੱਤਾ ਹੈ। ਇਸੇ ਤਰ੍ਹਾਂ "ਸਾਮਰੀ" ਨੇ ਵੀ ਉਸ ਨੂੰ ਸੁੱਟ ਦਿੱਤਾ ਹੈ ।੮੮।

فَاَخْرَجَ لَهُمْ عِجْلًا جَسَدًا لَّهٗ خُوَارٌ فَقَالُوْا هٰذَآ اِلٰهُكُمْ وَاِلٰهُ مُوْسٰى ۬ فَنَسِيَ ۝

ਫੇਰ ਉਸ ਨੇ ਉਹਨਾਂ ਲਈ[1], (ਅਰਥਾਤ ਸਾਡੇ ਵਾਸਤੇ) ਇਕ ਵੱਛਾ ਤਿਆਰ ਕੀਤਾ ਸੀ, ਜੋ ਕੇਵਲ ਇਕ ਮੂਰਤੀ ਹੀ ਸੀ। ਉਸ ਵਿੱਚੋਂ ਇਕ ਬੇਅਰਥ ਜੇਹੀ ਅਵਾਜ਼ ਨਿਕਲਦੀ ਸੀ[2] . (ਅਰਥਾਤ ਉਹ ਸੱਚਮੁਚ ਦਾ ਵੱਛਾ ਨਹੀਂ ਸੀ।) ਫੇਰ (ਉਸ ਨੇ ਤੇ ਉਸ ਦੇ ਸਾਥੀਆਂ ਨੇ) ਇਹ ਕਿਹਾ ਸੀ ਕਿ ਇਹ ਤੁਹਾਡਾ ਵੀ ਤੇ "ਮੂਸਾ" ਦਾ ਵੀ ਇਸ਼ਟ ਹੈ। ਉਹ ਉਸ ਨੂੰ ਭੁੱਲ (ਨਾਲ ਪਿੱਛੇ ਛੱਡ) ਗਿਆ ਹੈ ।੮੯।

اَفَلَا يَرَوْنَ اَلَّا يَرْجِعُ اِلَيْهِمْ قَوْلًا ۙ وَّلَا يَمْلِكُ لَهُمْ ضَرًّا وَّلَا نَفْعًا ۝ ع

(ਬੇਸ਼ੱਕ "ਸਾਮਰੀ" ਤੇ ਉਸ ਦੇ ਸਾਥੀਆਂ ਨੇ ਅਜਿਹਾ ਕੀਤਾ ਸੀ), ਪਰ ਕੀ ਓਹ ਇਹ ਨਹੀਂ ਵੇਖਦੇ ਸਨ ਕਿ ਉਹ ਵੱਛਾ ਓਹਨਾਂ ਦੀ ਕਿਸੇ ਗੱਲ ਦਾ ਉੱਤਰ ਨਹੀਂ ਦਿੰਦਾ ਸੀ, ਅਰਥਾਤ ਨਾ ਓਹਨਾਂ ਨੂੰ ਕੋਈ ਲਾਭ ਦੇ ਸਕਦਾ ਸੀ ਤੇ ਨਾ ਹਾਣ ਪੁਚਾ ਸਕਦਾ ਸੀ ।੯੦। (ਰਕੂਅ ੪)

---

[1]ਇਹ ਟਕਰਾਓ ਡਾਇਰੇਕਟ ਤੇ ਇਨਡਾਇਰੇਕਟ ਮੇਥਡ ਕਰ ਕੇ ਹੈ। ਅਰਬੀ ਭਾਸ਼ਾ ਵਿਚ ਅੰਗਰੇਜ਼ੀ ਵਾਂਗ ਇਨਡਾਇਰੇਕਟ ਮੇਥਡ ਵਧੇਰੇ ਵਰਤਿਆ ਜਾਂਦਾ ਹੈ, ਪਰ ਸਾਡੀ ਭਾਸ਼ਾ ਵਿਚ ਨਹੀਂ; ਇਸ ਲਈ ਕੁਰਾਨ ਸ਼ਰੀਫ਼ ਵਿਚ "ਲਹੁੰਮ" ਪਦ ਸੀ। ਅਸੀਂ ਇਸ ਦਾ ਅਰਥ ਸਾਡੇ ਲਈ ਕੀਤਾ ਹੈ।

[2]"ਖ਼ੁਵਾਰ" ਪਦ ਬਾਰੇ ਵੇਖੋ ਸੂਰਤ ਇਅਰਾਫ਼ ਦੀ ਆਇਤ ੧੪੯ ਦੀ ਟੂਕ।

وَلَقَدْ قَالَ لَهُمْ هٰرُوْنُ مِنْ قَبْلُ يٰقَوْمِ اِنَّمَا فُتِنْتُمْ بِهٖ ۚ وَاِنَّ رَبَّكُمُ الرَّحْمٰنُ فَاتَّبِعُوْنِيْ وَاَطِيْعُوْٓا اَمْرِيْ ﴿٩١﴾

ਅਤੇ "ਹਾਰੂਨ" ਨੇ ("ਮੂਸਾ" ਦੇ ਆਉਣ ਤੋਂ ਵੀ) ਪਹਿਲਾਂ ਓਹਨਾਂ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਇਸ (ਵੱਛੇ) ਰਾਹੀਂ ਇਕ ਕਲੇਸ਼ ਵਿਚ ਫਸ ਗਏ ਹੋ। ਤੁਹਾਡਾ ਸਾਜਨਹਾਰ ਤੇ ਪਾਲਨਹਾਰ ਤਾਂ ਦਿਆਲੂ ਪ੍ਰਭੂ ਹੈ। ਸੋ ਤੁਸੀਂ ਮੇਰੀ ਹੀ ਪੈਰਵੀ ਕਰੋ ਤੇ ਮੇਰਾ ਹੀ ਕਿਹਾ ਮੰਨੋ, (ਅਰਥਾਤ ਸ਼ਿਰਕ ਨਾ ਕਰੋ) ।੯੧।

قَالُوْا لَنْ نَّبْرَحَ عَلَيْهِ عٰكِفِيْنَ حَتّٰى يَرْجِعَ اِلَيْنَا مُوْسٰى ﴿٩٢﴾

(ਪਰ ਉਸ ਹਠੀਲੀ ਜਾਤੀ ਨੇ) ਇਹ ਕਿਹਾ ਸੀ ਕਿ ਜਦ ਤੱਕ "ਮੂਸਾ" ਸਾਡੇ ਵੱਲ ਨਾ ਪਰਤ ਆਏ; ਅਸੀਂ ਬਰਾਬਰ ਇਸੇ ਦੀ ਹੀ ਪੂਜਾ ਕਰਦੇ ਰਹਾਂਗੇ ।੯੨।

قَالَ يٰهٰرُوْنُ مَا مَنَعَكَ اِذْ رَاَيْتَهُمْ ضَلُّوْٓا ﴿٩٣﴾

(ਜਦ "ਮੂਸਾ" ਵਾਪਸ ਆਇਆ ਸੀ, ਤਾਂ ਓਹਨਾਂ ਨੇ "ਹਾਰੂਨ" ਨੂੰ ਇਹ ਕਿਹਾ ਸੀ ਕਿ) ਹੇ "ਹਾਰੂਨ"! ਜਦ ਤੂੰ ਆਪਣੀ ਜਾਤੀ ਨੂੰ ਕੁਰਾਹੇ ਜਾਂਦੇ ਵੇਖਿਆ ਸੀ, ਤਾਂ ਤੈਨੂੰ ਕਿਸ ਨੇ ਰੋਕਿਆ ਸੀ ? ।੯੩।

اَلَّا تَتَّبِعَنِ ۭ اَفَعَصَيْتَ اَمْرِيْ ﴿٩٤﴾

ਕਿ ਤੂੰ ਮੇਰੇ ਪੂਰਣਿਆਂ ਤੇ ਨਾ ਤੁਰੇਂ ? ਕੀ ਤੂੰ (ਇਸ ਤਰ੍ਹਾਂ) ਮੇਰੀ ਅਵੱਗਿਆ ਨਹੀਂ ਕੀਤੀ ? ।੯੪।

قَالَ يَبْنَؤُمَّ لَا تَاْخُذْ بِلِحْيَتِيْ وَلَا بِرَاْسِيْ ۚ اِنِّيْ خَشِيْتُ اَنْ تَقُوْلَ فَرَّقْتَ بَيْنَ بَنِيْٓ اِسْرَاۗءِيْلَ وَلَمْ تَرْقُبْ قَوْلِيْ ﴿٩٥﴾

("ਹਾਰੂਨ" ਨੇ) ਇਹ ਕਿਹਾ ਸੀ ਕਿ ਹੇ ਮੇਰੇ ਅੰਮਾ ਜਾਏ ! ਨਾ ਮੇਰੀ ਦਾੜ੍ਹੀ (ਦੇ ਵਾਲ) ਫੜ ਤੇ ਨਾ ਹੀ ਮੇਰੇ ਸਿਰ ਦੇ ਵਾਲ (ਫੜ)। ਮੈਂ ਤਾਂ ਇਸ ਗੱਲ ਤੋਂ ਡਰ ਗਿਆ ਸੀ ਕਿ ਤੂੰ ਇਹ ਨਾ ਆਖੇਂ ਕਿ ਤੂੰ ਇਸਰਾਈਲ ਕੁਲ ਦੇ ਲੋਕਾਂ ਵਿਚ ਦੁਫੇੜ ਪਾ ਦਿੱਤੀ ਹੈ, ਅਰਥਾਤ ਮੇਰੀ ਗੱਲ ਦਾ ਧਿਆਨ ਨਹੀਂ ਰੱਖਿਆ (ਕਿ ਜਾਤੀ ਦੀ ਜੱਥੇਬੰਦੀ ਸਥਾਪਨ ਰਹੇ) ।੯੫।

قَالَ فَمَا خَطْبُكَ يٰسَامِرِيُّ ﴿٩٦﴾

(ਇਸ ਤੇ "ਮੂਸਾ" ਨੇ "ਸਾਮਰੀ" ਨੂੰ ਸੰਬੋਧਨ ਕਰ ਕੇ ਇਹ ਕਿਹਾ ਸੀ ਕਿ) ਹੇ "ਸਾਮਰੀ"! ਤੇਰਾ ਕੀ ਵੀਚਾਰ ਹੈ ? ।੯੬।

قَالَ بَصُرْتُ بِمَا لَمْ يَبْصُرُوا بِهِ فَقَبَضْتُ قَبْضَةً مِّنْ أَثَرِ الرَّسُولِ فَنَبَذْتُهَا وَكَذَٰلِكَ سَوَّلَتْ لِي نَفْسِي ﴿٩٦﴾

ਉਸ ਨੇ ਇਹ ਕਿਹਾ ਸੀ ਕਿ ਮੈਂ ਉਹ ਕੁਝ ਵੇਖਿਆ ਸੀ, ਜੋ ਏਹਨਾਂ ਲੋਕਾਂ ਨੇ ਨਹੀਂ ਵੇਖਿਆ ਸੀ ਅਤੇ ਮੈਂ ਇਸ ਰਸੂਲ, (ਅਰਥਾਤ "ਮੂਸਾ") ਦੀਆਂ ਗੱਲਾਂ ਵਿੱਚੋਂ ਕੁਝ ਗੱਲਾਂ ਤੇ ਵਰਤੋਂ ਕੀਤੀ ਸੀ[1] (ਅਤੇ ਕੁਝ ਤੇ ਨਹੀਂ ਕੀਤੀ ਸੀ) ਫੇਰ (ਜਦ ਸਮਾਂ ਆਇਆ ਸੀ, ਤਾਂ) ਮੈਂ ਓਹਨਾਂ (ਵਰਤੋਂ ਵਿਚ ਲਿਆਂਦੀਆਂ ਗੱਲਾਂ) ਦਾ ਵੀ ਤਿਆਗ ਕਰ ਦਿੱਤਾ ਸੀ ਅਤੇ ਮੇਰੇ ਮਨ ਨੇ ਏਹੋ ਚੀਜ਼ ਮੈਨੂੰ ਚੰਗੀ ਕਰ ਕੇ ਦੱਸੀ ।੯੬।

قَالَ فَاذْهَبْ فَإِنَّ لَكَ فِي الْحَيَاةِ أَن تَقُولَ لَا مِسَاسَ وَإِنَّ لَكَ مَوْعِدًا لَّن تُخْلَفَهُ وَانظُرْ إِلَىٰ إِلَٰهِكَ الَّذِي ظَلْتَ عَلَيْهِ عَاكِفًا لَّنُحَرِّقَنَّهُ ثُمَّ لَنَنسِفَنَّهُ فِي الْيَمِّ نَسْفًا ﴿٩٧﴾

("ਮੂਸਾ" ਨੇ) ਇਹ ਕਿਹਾ ਸੀ ਕਿ ਚੰਗਾ ਤੂੰ ਜਾ । ਤੇਰਾ ਇਸ ਜਗ ਵਿਚ ਏਹੋ ਦੰਡ ਹੈ ਕਿ ਤੂੰ ਇਸ (ਜਗ) ਵਿਚ ਹਰੇਕ ਨੂੰ ਏਹੋ ਕਹਿੰਦਾ ਰਹੇਂਗਾ ਕਿ (ਮੈਨੂੰ) ਨਾ ਭਿੱਟਣਾ, (ਅਰਥਾਤ ਮੈਨੂੰ "ਮੂਸਾ" ਨੇ ਗੰਦਾ ਕਰਾਰ ਦਿੱਤਾ ਹੋਇਆ ਹੈ ) ਅਤੇ ("ਮੂਸਾ" ਨੇ "ਸਾਮਰੀ" ਨੂੰ ਇਹ ਵੀ ਕਿਹਾ ਸੀ ਕਿ) ਤੇਰੇ ਲਈ ਇਕ ਸਮਾਂ ਨੀਅਤ ਹੈ, (ਅਰਥਾਤ ਦੰਡ ਦਾ) ਜਿਸ ਨੂੰ ਤੂੰ ਟਾਲ ਨਹੀਂ ਸਕੇਂਗਾ ਅਤੇ ਤੂੰ ਆਪਣੇ ਇਸ਼ਟ-ਦੇਵ ਵੱਲ ਵੇਖ, ਜਿਸ ਦੇ ਅੱਗੇ ਬੈਠ ਕੇ ਤੂੰ ਉਸ ਦੀ ਪੂਜਾ ਕੀਤਾ ਕਰਦਾ ਸੀ । ਅਸੀਂ ਇਸ ਨੂੰ ਸਾੜ ਦਿਆਂਗੇ[2] ਫੇਰ ਇਸ ਨੂੰ ਸਮੁੰਦਰ ਵਿਚ ਰੋੜ੍ਹ ਦਿਆਂਗੇ ।੯੭।

إِنَّمَا إِلَٰهُكُمُ اللَّهُ الَّذِي لَا إِلَٰهَ إِلَّا هُوَ وَسِعَ كُلَّ شَيْءٍ عِلْمًا ﴿٩٨﴾

ਤੁਹਾਡਾ ਇਸ਼ਟ ਤਾਂ ਕੇਵਲ ਅੱਲਾਹ ਹੀ ਹੈ, ਜਿਸ ਤੋਂ ਛੁੱਟ ਹੋਰ ਕੋਈ ਇਸ਼ਟ ਨਹੀਂ । ਉਹ ਹਰੇਕ ਚੀਜ਼ ਦਾ ਜਾਣਨਹਾਰ ਹੈ ।੯੮।

---

[1]ਕਈ ਭਾਸ਼ਕਾਰ ਇਹ ਲਿਖਦੇ ਹਨ ਕਿ "ਸਾਮਰੀ" ਨੇ ਇਹ ਕਿਹਾ ਸੀ ਕਿ ਮੈਂ "ਜਬਰਾਈਲ" ਨੂੰ ਵੇਖ ਲਿਆ ਸੀ ਤੇ ਉਸ ਦੇ ਘੋੜੇ ਦੇ ਪੈਰਾਂ ਦੀ ਮਿੱਟੀ ਲੈ ਕੇ ਉਸ ਤੋਂ ਇਹ ਵੱਛਾ ਬਣਾਇਆ ਸੀ, ਪਰ ਕੁਰਾਨ ਸ਼ਰੀਫ ਵਿਚ "ਰਸੂਲ" ਪਦ ਦੀ ਵਰਤੋਂ ਕੀਤੀ ਗਈ ਹੈ, ਜਿਸ ਦਾ ਭਾਵ "ਮੂਸਾ" ਹੀ ਹੈ ਅਤੇ "ਅਸਰਿ" ਦਾ ਭਾਵ ਗੱਲ ਜਾਂ ਪੂਰਣਾ ਹੈ: ਜਿਹਾ ਕਿ ਕੋਸ਼ ਤੋਂ ਸਿੱਧ ਹੈ। "ਸਾਮਰੀ" ਨੇ ਕੇਵਲ ਇਹ ਕਿਹਾ ਸੀ ਕਿ ਪਹਿਲਾਂ ਮੈਂ ਇਸ ਰਸੂਲ "ਮੂਸਾ" ਦੀ ਸਿੱਖਿਆ ਤੇ ਵਰਤੋਂ ਕੀਤੀ ਸੀ । ਫੇਰ ਜਦ ਯੋਗ ਸਮਾਂ ਵੇਖਿਆ ਕਿ "ਮੂਸਾ" ਜੀ ਖੰਡਨ ਕਰਨ ਲਈ ਮੌਜੂਦ ਨਹੀਂ ਹਨ, ਤਾਂ ਉਸ ਸਿੱਖਿਆ ਦਾ ਤਿਆਗ ਕਰ ਦਿੱਤਾ ਸੀ ।

[2]ਈਸਾਈ ਵਿਦਵਾਨ ਆਮ ਤੌਰ ਤੇ ਇਹ ਇਤਰਾਜ਼ ਕੀਤਾ ਕਰਦੇ ਹਨ ਕਿ ਉਹ ਵੱਛਾ ਸੋਨੇ ਦਾ ਸੀ ਤੇ ਸੋਨਾ ਸੜ ਕੇ ਸੁਆਹ ਨਹੀਂ ਹੋ ਸਕਦਾ । ਇਸ ਦਾ ਉੱਤਰ ਇਹ ਹੈ ਕਿ "ਸਾਮਰੀ" ਦਾ ਮੁੱਦਾ ਤਾਂ ਧੋਖਾ ਦੇਣਾ ਸੀ ਅਤੇ ਇਸ ਵਾਸਤੇ ਉਸ ਵੱਛੇ ਦੇ ਮੂੰਹ ਤੇ ਪੂੰਛ ਵਿਚ ਲਕੜੀ ਦੇ ਖੋਲ ਲਾਉਣੇ ਜ਼ਰੂਰੀ ਸਨ; ਤਾਂ ਜੋ ਹਵਾ ਆਉਣ ਤੇ ਅਵਾਜ਼ ਨਿਕਲੇ । ਸੋ ਜਦ ਵੱਛਾ ਸਾੜਿਆ ਗਿਆ ਸੀ, ਤਾਂ ਨਾਲ ਹੀ ਉਹ ਲਕੜੀ ਵੀ ਸੜ ਗਈ ਸੀ ਤੇ ਸੁਆਹ ਬਣ ਗਈ ਸੀ; ਜਿਸ ਨੂੰ "ਮੂਸਾ" ਨੇ ਸੋਨੇ ਦੀ ਰੇਤ ਦੇ ਨਾਲ ਦਰਿਆ ਵਿਚ ਸੁਟਵਾ ਦਿੱਤਾ ਸੀ "ਨਾਸਿਫ਼ਾ" ਦਾ ਅਰਥ ਕੋਸ਼ ਵਿਚ ਸੁੱਟ ਦੇਣਾ ਲਿਖਿਆ ਹੈ ।

كَذٰلِكَ نَقُصُّ عَلَيْكَ مِنْ اَنْۢبَآءِ مَا قَدْ سَبَقَ ۚ وَقَدْ اٰتَيْنٰكَ مِنْ لَّدُنَّا ذِكْرًا ۖ

ਇਸੇ ਤਰ੍ਹਾਂ ਅਸੀਂ ਤੇਰੇ ਅੱਗੇ ਪਹਿਲੇ ਲੋਕਾਂ ਦੀਆਂ ਖ਼ਬਰਾਂ ਵਰਣਨ ਕਰਦੇ ਹਾਂ, ਅਰਥਾਤ ਅਸੀਂ ਤੈਨੂੰ ਆਪਣੇ ਪਾਸੋਂ ਉਪਦੇਸ਼ (ਕੁਰਾਨ) ਬਖ਼ਸ਼ਿਆ ਹੈ।੧੦੦।

مَنْ اَعْرَضَ عَنْهُ فَاِنَّهٗ يَحْمِلُ يَوْمَ الْقِيٰمَةِ وِزْرًا ۙ

ਜੋ ਇਸ ਤੋਂ ਬੇਮੁੱਖ ਹੋਵੇਗਾ, ਉਹ ਕਿਆਮਤ ਦੇ ਦਿਹਾੜੇ ਇਕ ਵੱਡਾ ਭਾਰ ਚੁੱਕੇਗਾ।੧੦੧।

خٰلِدِيْنَ فِيْهِ ۗ وَسَآءَ لَهُمْ يَوْمَ الْقِيٰمَةِ حِمْلًا ۙ

(ਅਜੇਹੇ ਲੋਕ) ਇਸ ਹਾਲਤ ਵਿਚ ਚੋਖੇ ਲੰਮੇ ਸਮੇਂ ਤੱਕ ਰਹਿਣਗੇ ਅਤੇ ਕਿਆਮਤ ਦੇ ਦਿਹਾੜੇ ਇਹ (ਭਾਰ) ਵੱਡਾ ਦੁਖਦਾਇਕ ਹੋਵੇਗਾ।੧੦੨।

يَّوْمَ يُنْفَخُ فِى الصُّوْرِ وَنَحْشُرُ الْمُجْرِمِيْنَ يَوْمَئِذٍ زُرْقًا ۚ

ਜਦ ਬਿਗਲ ਵਜਾਇਆ ਜਾਏਗਾ ਤੇ ਉਸ ਦਿਨ ਅਪਰਾਧੀਆਂ ਨੂੰ ਅਸੀਂ ਇਸ ਹਾਲਤ ਵਿਚ ਉਠਾਵਾਂਗੇ ਕਿ ਓਹਨਾਂ ਦੀਆਂ ਅੱਖਾਂ ਨੀਲੀਆਂ ਹੋਣਗੀਆਂ[1]।੧੦੩।

يَّتَخَافَتُوْنَ بَيْنَهُمْ اِنْ لَّبِثْتُمْ اِلَّا عَشْرًا

ਓਹ ਆਪਸ ਵਿਚ ਹੌਲੇ ਹੌਲੇ ਗੱਲਾਂ ਕਰਨਗੇ ਕਿ ਤੁਸੀਂ ਤਾਂ ਕੇਵਲ ਦਸ (ਸਦੀਆਂ ਇਸ ਲੋਕ ਵਿਚ ਹਾਕਮ) ਰਹੇ ਸੀ।੧੦੪।

نَحْنُ اَعْلَمُ بِمَا يَقُوْلُوْنَ اِذْ يَقُوْلُ اَمْثَلُهُمْ طَرِيْقَةً اِنْ لَّبِثْتُمْ اِلَّا يَوْمًا

ਅਸੀਂ ਉਸ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ, ਜੋ ਓਹ ਕਹਿਣਗੇ ਕਿ ਜਦ ਓਹਨਾਂ ਵਿੱਚੋਂ ਸਭ ਤੋਂ ਵਧੇਰੇ ਓਹਨਾਂ ਦੇ ਧਰਮ[2] ਉੱਤੇ ਚੱਲਣ ਵਾਲਾ ਕਹੇਗਾ ਕਿ ਤੁਸੀਂ ਕੇਵਲ ਇਕ ਥੋੜ੍ਹਾ ਜਿਹਾ ਸਮਾਂ ਹੀ ਠਹਿਰੇ[3] ਸੀ।੧੦੫।

---

[1]ਇਸ ਥਾਂ ਇਹ ਪਰਗਟ ਕਰ ਦਿੱਤਾ ਗਿਆ ਹੈ ਕਿ ਇਹ ਯੂਰਪੀਨ ਜਾਤੀਆਂ ਦਾ ਵਰਣਨ ਹੈ; ਜਿਨ੍ਹਾਂ ਦੀਆਂ ਅੱਖਾਂ ਨੀਲੀਆਂ ਹੁੰਦੀਆਂ ਹਨ ਅਤੇ ਅਗਲੀ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਉਹ ਆਪਣੀ ਉੱਨਤੀ ਮਗਰੋਂ ਅਧੋਗਤੀ ਨੂੰ ਪ੍ਰਾਪਤ ਹੋਣਗੀਆਂ, ਤਾਂ ਇਹ ਕਹਿਣਗੀਆਂ ਕਿ ਅਸੀਂ ਤਾਂ ਕੇਵਲ ਦਸ ਵਰ੍ਹੇ ਰਹੇ ਹਾਂ, ਅਰਥਾਤ ਦਸ ਸਦੀਆਂ ਅਤੇ ਯੂਰਪੀਨ ਜਾਤੀਆਂ ਦੀ ਉੱਨਤੀ ਦਾ ਸਮਾਂ ਇੰਨਾ ਹੀ ਬਣਦਾ ਹੈ।

[2]ਅਰਥਾਤ—ਪੋਪ ਜਾਂ ਅਜਿਹਾ ਹੀ ਕੋਈ ਵੱਡਾ ਈਸਾਈ-ਪਾਦਰੀ। ਸੋ ਕੋਸ਼ ਵਿਚ "ਤਰੀਕਾਤੁਨ" ਦਾ ਅਰਥ "ਸ਼ਰੀਫੁਲ ਕੌਮ" ਵੀ ਹੈ, ਅਰਥਾਤ ਜਾਤੀ ਦਾ ਸਿਰਕਢ ਸਰਦਾਰ।

[3]ਜਦ ਕਸ਼ਟ ਆਉਂਦਾ ਹੈ, ਤਾਂ ਸੁੱਖ ਦਾ ਸਮਾਂ ਵੱਡਾ ਥੋੜ੍ਹਾ ਭਾਸਦਾ ਹੈ। ਏਸ ਪਾਸੇ ਹੀ ਇਸ ਵਿਚ ਇਸ਼ਾਰਾ ਕੀਤਾ ਗਿਆ ਹੈ।

وَيَسْـَٔلُوْنَكَ عَنِ الْجِبَالِ فَقُلْ يَنْسِفُهَا رَبِّيْ نَسْفًا ﴿١٠٦﴾

ਓਹ ਤੇਰੇ ਪਾਸੋਂ ਪਹਾੜਾਂ[1] ਬਾਰੇ ਪੁੱਛਦੇ ਹਨ ਤੂੰ ਓਹਨਾਂ ਨੂੰ ਇਹ ਆਖ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਪੁੱਟ ਕੇ ਸੁੱਟ ਦੇਵੇਗਾ ।੧੦੬।

فَيَذَرُهَا قَاعًا صَفْصَفًا ﴿١٠٧﴾

ਅਤੇ ਓਹਨਾਂ ਨੂੰ ਅਜੇਹੇ ਚਟੀਅਲ ਮੈਦਾਨ ਦੀ ਸ਼ਕਲ ਵਿਚ ਬਦਲ ਦੇਵੇਗਾ ।੧੦੭।

لَا تَرٰى فِيْهَا عِوَجًا وَّلَآ اَمْتًا ﴿١٠٨﴾

ਕਿ ਨਾ ਤਾਂ ਤੂੰ ਉਸ ਵਿਚ ਕੋਈ ਮੋੜ ਵੇਖੇਂਗਾ ਤੇ ਨਾ ਕੋਈ ਉੱਚਾਈ ।੧੦੮।

يَوْمَئِذٍ يَّتَّبِعُوْنَ الدَّاعِيَ لَا عِوَجَ لَهٗ ۚ وَخَشَعَتِ الْاَصْوَاتُ لِلرَّحْمٰنِ فَلَا تَسْمَعُ اِلَّا هَمْسًا ﴿١٠٩﴾

ਉਸ ਦਿਨ ਲੋਕ ਸੱਦਣ ਵਾਲੇ ਦੇ ਪਿੱਛੇ ਤੁਰ ਪੈਣਗੇ, ਜਿਸ ਦੀ ਸਿੱਖਿਆ[2] ਵਿਚ ਕੋਈ ਵਲ-ਵਿੰਗ ਨਹੀਂ ਹੋਵੇਗਾ ਅਤੇ ਦਿਆਲੂ (ਪ੍ਰਭੂ ਦੀ ਅਵਾਜ਼) ਦੇ ਟਾਕਰੇ ਤੇ (ਮਨੁੱਖਾਂ ਦੀਆਂ) ਅਵਾਜ਼ਾਂ ਦੱਬ ਜਾਣ-ਗੀਆਂ । ਸੋ ਤੂੰ ਖੁਸਰ ਪੁਸਰ[3] ਤੋਂ ਛੁੱਟ ਕੁਝ ਵੀ ਨਹੀਂ ਸੁਣ ਸਕੇਂਗਾ ।੧੦੯।

يَوْمَئِذٍ لَّا تَنْفَعُ الشَّفَاعَةُ اِلَّا مَنْ اَذِنَ لَهُ الرَّحْمٰنُ وَرَضِيَ لَهٗ قَوْلًا ﴿١١٠﴾

ਉਸ ਦਿਨ ਕਿਸੇ ਦੀ ਕੋਈ ਸਫ਼ਾਰਸ਼,[4] ਛੁੱਟ ਇਸ ਦੇ ਕਿ ਜਿਸ ਦੇ ਬਾਰੇ ਸਫ਼ਾਰਸ਼ ਕਰਨ ਦੀ ਦਿਆਲੂ (ਪ੍ਰਭੂ) ਅਗਿਆ ਦੇਵੇਗਾ, ਅਰਥਾਤ ਜਿਸ ਦੇ ਹੱਕ ਵਿਚ ਉਹ ਗੱਲ ਕਰਨੀ ਪਸੰਦ ਕਰੇਗਾ, ਕਿਸੇ ਨੂੰ ਕੋਈ ਲਾਭ ਨਾ ਦੇਵੇਗੀ ।੧੧੦।

---

[1]ਪਹਾੜ ਦਾ ਅਰਥ ਅਸੀਂ ਪਹਿਲਾਂ ਲਿਖ ਆਏ ਹਾਂ ਕਿ ਕੋਸ਼ ਵਿਚ ਵੱਡਾ ਆਦਮੀ ਵੀ ਹੁੰਦਾ ਹੈ ।

[2]ਅਰਥਾਤ—ਜਦ ਦੂਜੀਆਂ ਜਾਤੀਆਂ ਉੱਤੇ ਤਬਾਹੀ ਆਉਣੀ ਸ਼ੁਰੂ ਹੋਵੇਗੀ ਤਾਂ ਪਹਾੜਾਂ ਵਾਂਗ ਅਹਿਲ ਤੇ ਮਜ਼ਬੂਤ ਜਾਤੀਆਂ ਵੀ ਨਸ਼ਟ ਹੋ ਕੇ ਧਰਤੀ ਵਿਚ ਰੁਲ ਜਾਣਗੀਆਂ, ਤਾਂ ਸਾਰੇ ਲੋਕ ਉਸ ਨਬੀ ਨੂੰ ਮੰਨਣ ਲਗ ਪੈਣਗੇ, ਜਿਸ ਦੀ ਸਿੱਖਿਆ ਵਿਚ ਕੋਈ ਵਲ-ਵਿੰਗ ਨਹੀਂ ਹੋਵੇਗਾ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੂੰ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਕੁਰਾਨ ਸ਼ਰੀਫ਼ ਦੀ ਸਿੱਖਿਆ ਦੀ ਮੁੜ ਮੁੜ ਏਹੋ ਹੀ ਉਪਮਾ ਵਰਣਨ ਕੀਤੀ ਗਈ ਹੈ ।

[3]ਅਰਥਾਤ—ਭੈ-ਭੀਤ ਹੋ ਕੇ ਅਵਾਜ਼ਾਂ ਦਬ ਜਾਣਗੀਆਂ ।

[4]ਇਸ ਆਇਤ ਵਿਚ ਈਸਾਈਆਂ ਦਾ ਖੰਡਨ ਕੀਤਾ ਗਿਆ ਹੈ, ਜੋ "ਈਸਾ" ਨੂੰ ਸਫ਼ਾਰਸ਼ੀ ਮੰਨਦੇ ਹਨ ਤੇ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਸਫ਼ਾਰਸ਼ੀ ਹੋਣ ਦਾ ਐਲਾਨ ਕੀਤਾ ਗਿਆ ਹੈ; ਕਿਉਂਕਿ ਕੇਵਲ ਉਹੋ ਹਨ, ਜੋ ਦਿਆਲੂ ਪ੍ਰਭੂ ਉੱਤੇ ਸ਼ਰਧਾ ਧਾਰਨ ਤੇ ਜ਼ੋਰ ਦਿੰਦੇ ਹਨ ਤੇ ਜਿਨ੍ਹਾਂ ਦੀ ਸਫ਼ਾਰਸ਼ ਨੂੰ ਕੁਰਾਨ ਸ਼ਰੀਫ਼ ਵਿਚ ਯੋਗ ਕਰਾਰ ਦਿੱਤਾ ਗਿਆ ਹੈ, ਪਰ ਈਸਾਈਅਤ ਇਸ ਦੇ ਵਿਰੁਧ ਪ੍ਰਭੂ ਦੀ ਦਿਆਲਤਾ ਦੀ ਇਨਕਾਰੀ ਹੈ । ਸੋ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਸਫ਼ਾਰਸ਼ ਦੀ ਆਗਿਆ ਕੇਵਲ ਹਜ਼ਰਤ "ਮੁਹੰਮਦ" ਸਾਹਿਬ ਨੂੰ ਹੀ ਪ੍ਰਾਪਤ ਹੈ ।

يَعْلَمُ مَا بَيْنَ اَيْدِيْهِمْ وَ مَا خَلْفَهُمْ وَ لَا يُحِيْطُوْنَ بِهٖ عِلْمًا ﴿١١١﴾

ਉਹ (ਪ੍ਰਭੂ) ਜੋ ਕੁਝ ਓਹਨਾਂ ਦੇ ਅੱਗੇ ਆਉਣ ਵਾਲਾ ਹੈ, ਉਸ ਦਾ ਜਾਣਨਹਾਰ ਹੈ ਤੇ ਜੋ ਓਹਨਾਂ ਤੋਂ ਪਹਿਲਾਂ ਬੀਤ ਚੁੱਕਾ ਹੈ, ਉਸ ਦਾ ਵੀ ਜਾਣਨਹਾਰ ਹੈ ਅਤੇ ਓਹ ਆਪਣੇ ਗਿਆਨ ਨਾਲ ਉਸ (ਪ੍ਰਭੂ) ਨੂੰ ਘੇਰਾ ਨਹੀਂ ਪਾ ਸਕਦੇ ।੧੧੧।

وَعَنَتِ الْوُجُوْهُ لِلْحَيِّ الْقَيُّوْمِ ؕ وَ قَدْ خَابَ مَنْ حَمَلَ ظُلْمًا ﴿١١٢﴾

ਅਤੇ (ਉਸ ਦਿਨ) ਸਦਾ ਸਲਾਮਤਿ ਤੇ ਦੂਜਿਆਂ ਦੇ ਅਧਾਰ (ਪ੍ਰਭੂ) ਅੱਗੇ ਸਾਰੇ ਹੀ ਵੱਡੇ ਵੱਡੇ ਲੋਕ ਸਤਿਕਾਰ ਨਾਲ ਝੁਕ ਜਾਣਗੇ ਤੇ ਜੋ ਜ਼ੁਲਮ ਕਮਾਉਂਦਾ ਹੈ ਉਹ ਨਿਹਫਲ ਰਹੇਗਾ ।੧੧੨।

وَمَنْ يَّعْمَلْ مِنَ الصّٰلِحٰتِ وَ هُوَ مُؤْمِنٌ فَلَا يَخٰفُ ظُلْمًا وَّ لَا هَضْمًا ﴿١١٣﴾

ਅਤੇ ਜਿਸ ਨੇ ਯਥਾਯੋਗ ਤੇ ਯਥਾਸ਼ਕਤ ਸ਼ੁਭ ਕਰਮ ਕੀਤੇ ਹੋਣਗੇ ਤੇ ਉਹ ਸ਼ਰਧਾਲੂ ਵੀ ਹੋਵੇਗਾ, ਉਸ ਨੂੰ ਨਾ ਤਾਂ ਕਿਸੇ ਦੇ ਜ਼ੁਲਮ ਦਾ ਤੇ ਨਾ ਕਿਸੇ ਦੇ ਹੱਕ ਮਾਰੇ ਜਾਣ ਦਾ ਕੋਈ ਸਹਿਮ ਹੋਵੇਗਾ ।੧੧੩।

وَكَذٰلِكَ اَنْزَلْنٰهُ قُرْاٰنًا عَرَبِيًّا وَّ صَرَّفْنَا فِيْهِ مِنَ الْوَعِيْدِ لَعَلَّهُمْ يَتَّقُوْنَ اَوْ يُحْدِثُ لَهُمْ ذِكْرًا ﴿١١٤﴾

ਅਤੇ ਏਸੇ ਤਰ੍ਹਾਂ ਅਸੀਂ ਇਸ (ਪੁਸਤਕ) ਨੂੰ ਅਰਬੀ ਜ਼ਬਾਨ ਦੇ ਕੁਰਾਨ ਦੀ ਸ਼ਕਲ ਵਿਚ ਉਤਾਰਿਆ ਹੈ ਅਤੇ ਉਸ ਵਿਚ ਹਰੇਕ ਕਿਸਮ ਦੇ ਡਰ ਨੂੰ ਸਪਸ਼ਟ ਤੌਰ ਤੇ ਵਰਣਨ ਕਰ ਦਿੱਤਾ ਹੈ; ਤਾਂ ਜੁ ਓਹ ਸੰਜਮਤਾ ਧਾਰਨ ਕਰ ਸਕਣ । ਜਾਂ ਇਹ (ਕੁਰਾਨ) ਓਹਨਾਂ ਲਈ (ਪ੍ਰਭੂ ਦੇ) ਸਿਮਰਨ ਦਾ ਸਾਧਨ ਨਵੇਂ ਸਿਰਿਓਂ ਪੈਦਾ ਕਰ ਦੇਵੇ ।੧੧੪।

فَتَعٰلَى اللّٰهُ الْمَلِكُ الْحَقُّ ۚ وَلَا تَعْجَلْ بِالْقُرْاٰنِ مِنْ قَبْلِ اَنْ يُّقْضٰٓى اِلَيْكَ وَحْيُهٗ ۫ وَ قُلْ رَّبِّ زِدْنِيْ عِلْمًا ﴿١١٥﴾

ਸੋ ਅੱਲਾਹ ਜੋ (ਬਾਦਸ਼ਾਹਾਂ ਦਾ) ਬਾਦਸ਼ਾਹ ਹੈ। ਵੱਡੀ ਸ਼ਾਨ ਵਾਲਾ ਤੇ ਸਦਾ ਸਲਾਮਤਿ ਹੈ ਅਤੇ ਤੂੰ ਕੁਰਾਨ ਦੀ (ਬਾਣੀ) ਉਤਰਣ ਤੋਂ ਪਹਿਲਾਂ ਉਸ ਬਾਰੇ ਕਾਹਲ ਨਾ ਕਰ; (ਸਗੋਂ ਸਮੁੱਚੇ ਤੌਰ ਤੇ) ਇਹ ਕਹਿੰਦਾ ਰਹੁ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੇਰੇ ਗਿਆਨ ਵਿਚ ਵਾਧਾ ਕਰ ।੧੧੫।

وَلَقَدْ عَهِدْنَآ إِلَىٰٓ ءَادَمَ مِن قَبْلُ فَنَسِىَ وَلَمْ نَجِدْ لَهُۥ عَزْمًا ﴿١١٥﴾

ਅਤੇ ਬੇਸ਼ੱਕ ਅਸੀਂ ਇਸ ਤੋਂ ਪਹਿਲਾਂ "ਆਦਮ" ਨੂੰ (ਇਕ ਗੱਲ ਦੀ) ਪੱਕਿਆਈ ਕੀਤੀ ਸੀ, ਪਰ ਉਹ ਭੁੱਲ ਗਿਆ ਸੀ। ਅਸੀਂ ਚੰਗੀ ਤਰ੍ਹਾਂ ਜਾਂਚ ਲਿਆ ਸੀ ਕਿ ਉਸ ਦੇ ਮਨ ਵਿਚ ਸਾਡੀ ਅਵੱਗਿਆ ਕਰਨ ਦੀ ਕੋਈ ਪੱਕੀ ਇੱਛਾ ਨਹੀਂ ਸੀ।੧੧੬। (ਰਕੂਅ ੬)

وَإِذْ قُلْنَا لِلْمَلَٰٓئِكَةِ ٱسْجُدُوا۟ لِءَادَمَ فَسَجَدُوٓا۟ إِلَّآ إِبْلِيسَ أَبَىٰ ﴿١١٦﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਅਸੀਂ ਸਾਰੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ "ਆਦਮ" (ਦੀ ਸਾਜਨਾ ਦੇ ਧੰਨਵਾਦ ਵਜੋਂ ਅੱਲਾਹ) ਨੂੰ ਮੱਥਾ ਟੇਕੋ। ਤਾਂ "ਇਬਲੀਸ" ਤੋਂ ਛੁੱਟ ਸਾਰਿਆਂ ਨੇ ਮੱਥਾ ਟੇਕ ਦਿੱਤਾ ਸੀ। ਉਸ ਨੇ ਅਭਿਮਾਨ ਕੀਤਾ ਸੀ।੧੧੭।

فَقُلْنَا يَٰٓـَٔادَمُ إِنَّ هَٰذَا عَدُوٌّ لَّكَ وَلِزَوْجِكَ فَلَا يُخْرِجَنَّكُمَا مِنَ ٱلْجَنَّةِ فَتَشْقَىٰٓ ﴿١١٧﴾

ਇਸ ਤੇ ਅਸੀਂ ("ਆਦਮ" ਨੂੰ) ਇਹ ਕਿਹਾ ਸੀ ਕਿ ਹੇ "ਆਦਮ"! ਇਹ ("ਇਬਲੀਸ") ਬੇਸ਼ੱਕ ਤੇਰਾ ਤੇ ਤੇਰੇ ਸਾਥੀਆਂ ਦਾ ਵੈਰੀ ਹੈ। ਸੋ ਤੁਹਾਨੂੰ ਦੋਹਾਂ (ਧੜਿਆਂ) ਨੂੰ ਬਾਗ਼ ਵਿੱਚੋਂ ਨਾ ਕੱਢਵਾ ਦੇਵੇ ਕਿ ਇਸ ਦੇ ਸਿੱਟੇ ਵਿਚ ਤੂੰ (ਤੇ ਤੇਰਾ ਹਰੇਕ ਸਾਥੀ) ਬਿਪਤਾ ਵਿਚ ਫਸ ਜਾਏ।੧੧੮।

إِنَّ لَكَ أَلَّا تَجُوعَ فِيهَا وَلَا تَعْرَىٰ ﴿١١٨﴾

ਬੇਸ਼ੱਕ ਇਸ (ਬਾਗ਼)[1] ਵਿਚ ਤੇਰੇ ਵਾਸਤੇ ਇਹ (ਨੇਅਤ) ਹੈ ਕਿ ਤੂੰ ਭੁੱਖਾ ਨਾ ਰਹੇਂਗਾ; (ਤੇ ਨਾ ਤੇਰੇ ਸਾਥੀ) ਅਤੇ ਤੂੰ ਨੰਗਾ ਨਹੀਂ ਰਹੇਂਗਾ।੧੧੯।

وَأَنَّكَ لَا تَظْمَؤُا۟ فِيهَا وَلَا تَضْحَىٰ ﴿١١٩﴾

ਤੂੰ ਪਿਆਸਾ ਨਹੀਂ ਰਹੇਂਗਾ; ਤੇ ਨਾ ਤੈਨੂੰ ਧੁੱਪ ਹੀ ਸਤਾਏਗੀ।੧੨੦।

فَوَسْوَسَ إِلَيْهِ ٱلشَّيْطَٰنُ قَالَ يَٰٓـَٔادَمُ هَلْ أَدُلُّكَ عَلَىٰ شَجَرَةِ ٱلْخُلْدِ وَمُلْكٍ لَّا يَبْلَىٰ ﴿١٢٠﴾

ਇਸ ਤੇ ਸ਼ੈਤਾਨ ਨੇ ਉਸ ਦੇ ਮਨ ਵਿਚ ਭਰਮ ਪਾ ਦਿੱਤਾ ਸੀ (ਤੇ)[2] ਇਹ ਕਿਹਾ ਸੀ ਕਿ ਹੇ "ਆਦਮ"! ਕੀ ਮੈਂ ਤੈਨੂੰ ਇਕ ਅਜਿਹੇ ਰੁੱਖ ਦਾ ਪਤਾ ਦਿਆਂ, ਜੋ ਸਦਾ ਬਹਾਰ ਹੈ ਅਤੇ ਅਜਿਹੀ ਬਾਦਸ਼ਾਹੀ (ਦਾ ਪਤਾ ਦਿਆਂ), ਜੋ ਕਦੇ ਨਸ਼ਟ ਨਹੀਂ ਹੋਵੇਗੀ।੧੨੧।

---

[1]ਇਸ ਤੋਂ ਪਤਾ ਲਗਦਾ ਹੈ ਕਿ ਇਹ ਸਭ ਤੋਂ ਪਹਿਲੀ ਸਿੱਖਿਆ ਹੈ, ਜੋ "ਆਦਮ" ਨੂੰ ਮਿਲੀ ਸੀ, ਅਰਥਾਤ ਤੇਰੇ ਰਾਜ ਦਾ ਕਾਨੂੰਨ ਅਜਿਹਾ ਹੋਣਾ ਚਾਹੀਦਾ ਹੈ ਕਿ ਇਸ ਦਾ ਸਿੱਟਾ ਇਹ ਨਿਕਲੇ।

[2]ਵੇਖੋ ਸੂਰਤ ਇਅਰਾਫ਼ ਆਇਤ ੨੧ ਦੀ ਟੂਕ।

فَأَكَلَا مِنْهَا فَبَدَتْ لَهُمَا سَوْاٰتُهُمَا وَطَفِقَا يَخْصِفٰنِ عَلَيْهِمَا مِنْ وَّرَقِ الْجَنَّةِ ۫ وَ عَصٰٓى اٰدَمُ رَبَّهٗ فَغَوٰى ۝١٢١

ਸੋ ਏਹਨਾਂ ਦੋਹਾਂ ("ਆਦਮ" ਤੇ ਉਸ ਦੇ ਸਾਥੀਆਂ) ਨੇ ਉਸ ਰੁੱਖ ਵਿੱਚੋਂ ਕੁਝ ਖਾਧਾ ਸੀ। (ਅਰਥਾਤ ਉਸ ਦਾ ਸੁਆਦ ਚੱਖਿਆ ਸੀ,) ਜਿਸ ਤੇ ਓਹਨਾਂ ਦੋਹਾਂ ਦੀਆਂ ਊਣਤਾਈਆਂ ਓਹਨਾਂ ਉੱਤੇ ਪਰਗਟ ਹੋ ਗਈਆਂ ਸਨ ਅਤੇ ਓਹ ਆਪਣੇ ਉੱਤੇ ਸਵਰਗ ਦੀ ਸਜਾਵਟ ਦੇ ਸਾਧਨ[1], (ਅਰਥਾਤ ਸ਼ੁਭ ਕਰਮ) ਲਪੇਟਣ ਲਗ ਪਏ ਸਨ ਅਤੇ "ਆਦਮ" ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅਵੱਗਿਆ ਕੀਤੀ ਸੀ ਅਤੇ ਉਹ ਸਿੱਧੇ ਮਾਰਗ ਤੋਂ ਭਟਕ ਗਿਆ ਸੀ।੧੨੨।

ثُمَّ اجْتَبٰهُ رَبُّهٗ فَتَابَ عَلَيْهِ وَهَدٰى ۝١٢٢

ਇਸ ਦੇ ਮਗਰੋਂ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਨੂੰ ਚੁਣ ਲਿਆ ਸੀ ਤੇ ਉਸ ਤੇ ਮਿਹਰ ਦੀ ਨਜ਼ਰ ਕੀਤੀ ਸੀ ਅਤੇ ਉਸ ਨੂੰ ਸੁਮਾਰਗ ਵਲ ਲਾ ਦਿੱਤਾ ਸੀ।੧੨੩।

قَالَ اهْبِطَا مِنْهَا جَمِيْعًا بَعْضُكُمْ لِبَعْضٍ عَدُوٌّ ۚ فَاِمَّا يَأْتِيَنَّكُمْ مِّنِّيْ هُدًى ۙ فَمَنِ اتَّبَعَ هُدَايَ فَلَا يَضِلُّ وَلَا يَشْقٰى ۝١٢٣

ਅਤੇ (ਪ੍ਰਭੂ ਨੇ) ਇਹ ਕਿਹਾ ਸੀ ਕਿ ਤੁਸੀਂ ਦੋਵੇਂ (ਧੜੇ) ਇਸ ਵਿੱਚੋਂ ਸਾਰੇ ਦੇ ਸਾਰੇ ਨਿਕਲ ਜਾਓ। ਤੁਹਾਡੇ ਵਿੱਚੋਂ ਕਈ ਕਈਆਂ ਦੇ ਵੈਰੀ ਹੋ ਗਏ ਹਨ। ਸੋ ਜੇ ਤੁਹਾਡੇ ਵਲ ਮੇਰੇ ਵੱਲੋਂ ਸੁਮਾਰਗ ਆਏ, ਤਾਂ ਜਿਹੜਾ ਮੇਰੀ ਅਗਵਾਈ ਹੇਠ ਤੁਰੇਗਾ, ਉਹ ਕਦੇ ਕੁਰਾਹੇ ਨਹੀਂ ਜਾਏਗਾ ਤੇ ਨਾ ਕਦੇ ਨਸ਼ਟ ਹੀ ਹੋਵੇਗਾ।੧੨੪।

وَمَنْ اَعْرَضَ عَنْ ذِكْرِيْ فَاِنَّ لَهٗ مَعِيْشَةً ضَنْكًا وَّنَحْشُرُهٗ يَوْمَ الْقِيٰمَةِ اَعْمٰى ۝١٢٤

ਅਤੇ ਜਿਹੜਾ ਪ੍ਰਾਣੀ ਮੇਰੇ ਯਾਦ ਕਰਾਉਣ ਦੇ ਬਾਵਜੂਦ ਮੂੰਹ ਮੋੜ ਲਏਗਾ, ਉਸ ਨੂੰ ਦੁਖਦਾਇਕ ਜੀਵਨ ਮਿਲੇਗਾ ਅਤੇ ਕਿਆਮਤ ਦੇ ਦਿਹਾੜੇ ਅਸੀਂ ਉਸ ਨੂੰ ਅੰਨ੍ਹਾ ਉਠਾਵਾਂਗੇ।੧੨੫।

قَالَ رَبِّ لِمَ حَشَرْتَنِيْٓ اَعْمٰى وَقَدْ كُنْتُ بَصِيْرًا ۝١٢٥

(ਇਸ ਤੇ) ਉਹ ਇਹ ਕਹੇਗਾ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਤੂੰ ਮੈਨੂੰ ਕਿਉਂ ਅੰਨ੍ਹਿਆਂ ਉਠਾਇਆ ਹੈ? ਹਾਲਾਂਕਿ ਮੈਂ ਤਾਂ ਚੰਗੀ ਤਰ੍ਹਾਂ ਵੇਖਿਆ ਕਰਦਾ ਸੀ।੧੨੬।

---

[1] ਵੇਖੋ ਸੂਰਤ ਇਅਰਾਫ਼ ਆਇਤ ੨੩ ਦੀ ਟੂਕ।

قَالَ كَذٰلِكَ اَتَتْكَ اٰيٰتُنَا فَنَسِيْتَهَا ۚ وَكَذٰلِكَ الْيَوْمَ تُنْسٰى ﴿۱۲۶﴾

(ਇਸ ਤੇ ਪ੍ਰਭੂ) ਇਹ ਫ਼ਰਮਾਏਗਾ ਕਿ ਤੇਰੇ ਵਲ ਵੀ ਤਾਂ ਸਾਡੀਆਂ ਆਇਤਾਂ ਆਈਆਂ ਸਨ, ਜਿਨ੍ਹਾਂ ਨੂੰ ਤੂੰ (ਉੱਕਾ ਹੀ) ਵਿਸਾਰ ਦਿੱਤਾ ਸੀ। ਸੋ ਅੱਜ ਤੈਨੂੰ ਵੀ (ਪ੍ਰਭੂ ਦੀ ਮਿਹਰ ਦੀ ਵੰਡ ਸਮੇਂ) ਵਿਸਾਰ ਦਿੱਤਾ ਗਿਆ ਹੈ।੧੨੭।

وَكَذٰلِكَ نَجْزِىْ مَنْ اَسْرَفَ وَلَمْ يُؤْمِنْۢ بِاٰيٰتِ رَبِّهٖ ؕ وَلَعَذَابُ الْاٰخِرَةِ اَشَدُّ وَاَبْقٰى ﴿۱۲۷﴾

ਅਤੇ ਜਿਹੜਾ ਵੀ ਪ੍ਰਭੂ ਦੇ ਕਾਨੂੰਨਾਂ ਦੀ ਉਲੰਘਣਾ ਕਰਦਾ ਹੈ, ਅਰਥਾਤ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਉੱਤੇ ਸ਼ਰਧਾ ਧਾਰਨ ਨਹੀਂ ਕਰਦਾ। ਉਸ ਦੇ ਨਾਲ ਅਜਿਹਾ ਹੀ ਵਰਤਾਉ ਕੀਤਾ ਜਾਂਦਾ ਹੈ। (ਇਹ ਤਾਂ ਕੇਵਲ ਇਸ ਲੋਕ ਦਾ ਵਰਤਾਉ ਹੈ), ਪਰਲੋਕ ਦਾ ਕਸ਼ਟ ਇਸ ਤੋਂ ਵੀ ਵਧੇਰੇ ਕਰੜਾ ਤੇ ਚੋਖੇ ਲੰਮੇ ਸਮੇਂ ਤਕ ਜਾਣ ਵਾਲਾ ਹੈ।੧੨੮।

اَفَلَمْ يَهْدِ لَهُمْ كَمْ اَهْلَكْنَا قَبْلَهُمْ مِّنَ الْقُرُوْنِ يَمْشُوْنَ فِىْ مَسٰكِنِهِمْ ؕ اِنَّ فِىْ ذٰلِكَ لَاٰيٰتٍ لِّاُولِى النُّهٰى ﴿۱۲۸﴾ ع

ਕੀ ਇਸ ਗੱਲ ਤੋਂ ਓਹਨਾਂ ਨੇ ਸਿੱਖਿਆ ਪ੍ਰਾਪਤ ਨਹੀਂ ਕੀਤੀ ਕਿ ਓਹਨਾਂ ਤੋਂ ਪਹਿਲੇ ਬੀਤ ਚੁੱਕੀਆਂ ਜਾਤੀਆਂ ਵਿੱਚੋਂ ਬਹੁਤ ਸਾਰੇ ਲੋਕਾਂ ਨੂੰ ਅਸੀਂ ਨਸ਼ਟ ਕਰ ਚੁੱਕੇ ਹਾਂ? ਏਹ ਲੋਕ ਓਹਨਾਂ ਦੇ ਘਰਾਂ ਵਿਚ ਤੁਰਦੇ ਫਿਰਦੇ ਹਨ। ਇਸ ਵਿਚ ਵਿਚਾਰਵਾਨਾਂ ਲਈ ਵੱਡੇ ਚਮਤਕਾਰ ਹਨ।੧੨੯। (ਰਕੂਅ ੭)

وَلَوْلَا كَلِمَةٌ سَبَقَتْ مِنْ رَّبِّكَ لَكَانَ لِزَامًا وَّاَجَلٌ مُّسَمًّى ﴿۱۲۹﴾

ਅਤੇ ਜੇ ਇਕ ਗੱਲ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਪਹਿਲਾਂ ਨਾ ਹੋ ਚੁੱਕੀ ਹੁੰਦੀ, ਅਰਥਾਤ ਸਮਾਂ ਵੀ ਨੀਅਤ ਕੀਤਾ ਨਾ ਹੁੰਦਾ, ਤਾਂ (ਓਹਨਾਂ ਜਾਤੀਆਂ ਲਈ ਵੀ) ਕਸ਼ਟ ਸਦਾ ਵਾਸਤੇ ਹੋ ਜਾਂਦਾ (ਅਤੇ ਇਕ ਲੰਮੇ ਸਮੇਂ ਤਕ ਜਾਰੀ ਰਹਿੰਦਾ)।੧੩੦।

فَاصْبِرْ عَلٰى مَا يَقُوْلُوْنَ وَسَبِّحْ بِحَمْدِ رَبِّكَ قَبْلَ طُلُوْعِ الشَّمْسِ وَقَبْلَ

ਸੋ ਜੋ ਕੁਝ ਏਹ (ਲੋਕ) ਆਖਦੇ ਹਨ, ਤੂੰ ਉਸ ਤੇ ਸਬਰ ਕਰ; (ਕਿਉਂਕਿ ਤੇਰੇ ਸਾਜਨਹਾਰ ਤੇ ਪਾਲਨ-ਹਾਰ ਦੀ ਏਹੋ ਹੀ ਮਰਯਾਦਾ ਹੈ ਕਿ ਮਿਹਰ ਤੋਂ ਕੰਮ ਲਿਆ ਜਾਏ) ਅਤੇ ਸੂਰਜ ਦੇ ਚੜ੍ਹਨ ਤੇ ਉਸ ਦੇ

غُرُوبِهَا ۚ وَمِنْ آنَائِ اللَّيْلِ فَسَبِّحْ وَأَطْرَافَ النَّهَارِ لَعَلَّكَ تَرْضَىٰ ﴿١٣٠﴾

ਡੁਬਣ ਤੋਂ ਪਹਿਲਾਂ ਉਸ ਦੀ ਉਪਮਾ ਦੇ ਨਾਲ ਨਾਲ ਉਸ ਦਾ ਸਿਮਰਨ ਵੀ ਕੀਤਾ ਕਰ, ਅਰਥਾਤ ਰਾਤ ਦੇ ਅੱਡ ਅੱਡ ਸਮਿਆਂ ਤੇ (ਇਸੇ ਤਰ੍ਹਾਂ) ਦਿਨ ਦੇ ਸਾਰੇ ਹਿੱਸਿਆਂ ਵਿਚ ਉਸ ਦਾ ਸਿਮਰਨ ਕੀਤਾ ਕਰ; ਤਾਂ ਜੁ ਤੂੰ (ਉਸ ਦੀ ਕਿਰਪਾ ਨੂੰ ਪ੍ਰਾਪਤ ਕਰ ਕੇ) ਖ਼ੁਸ਼ ਹੋ ਜਾਏਂ ।੧੩੧।

وَلَا تَمُدَّنَّ عَيْنَيْكَ إِلَىٰ مَا مَتَّعْنَا بِهِ أَزْوَاجًا مِّنْهُمْ زَهْرَةَ الْحَيَاةِ الدُّنْيَا لِنَفْتِنَهُمْ فِيهِ ۚ وَرِزْقُ رَبِّكَ خَيْرٌ وَأَبْقَىٰ ﴿١٣١﴾

ਅਤੇ ਅਸੀਂ ਓਹਨਾਂ ਵਿੱਚੋਂ ਕੁਝ ਲੋਕਾਂ ਨੂੰ ਮਾਤਲੋਕ ਦੇ ਜੀਵਨ ਦੀ ਸਜਾਵਟ ਦੇ ਸਾਧਨ ਦਿੱਤੇ ਹੋਏ ਹਨ, ਤੂੰ ਓਹਨਾਂ ਵਲ ਆਪਣੀਆਂ ਦੋਵੇਂ ਅੱਖਾਂ ਲੰਮੀਆਂ ਨਾ ਕਰ। (ਇਹ ਸਾਧਨ ਅਸੀਂ ਓਹਨਾਂ ਨੂੰ ਇਸ ਲਈ ਦਿੱਤੇ ਹਨ ਕਿ) ਅਸੀਂ ਏਹਨਾਂ ਰਾਹੀਂ ਓਹਨਾਂ ਦੀ ਪਰਖ ਕਰ ਸਕੀਏ ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਦਿੱਤਾ ਹੋਇਆ ਰਿਜ਼ਕ ਸਭ ਤੋਂ ਚੰਗਾ ਤੇ ਬਾਕੀ ਰਹਿਣ ਵਾਲਾ ਹੈ ।੧੩੨।

وَأْمُرْ أَهْلَكَ بِالصَّلَاةِ وَاصْطَبِرْ عَلَيْهَا ۖ لَا نَسْأَلُكَ رِزْقًا ۖ نَّحْنُ نَرْزُقُكَ ۗ وَالْعَاقِبَةُ لِلتَّقْوَىٰ ﴿١٣٢﴾

ਅਤੇ ਤੂੰ ਆਪਣੇ ਪਰਵਾਰ ਨੂੰ ਨਿਮਾਜ਼ ਪੜ੍ਹਨ ਦੀ ਪ੍ਰੇਰਨਾ ਕਰਦਾ ਰਹੁ ਅਤੇ ਤੂੰ ਆਪ ਵੀ ਇਸ (ਹੁਕਮ—ਅਰਥਾਤ ਨਿਮਾਜ਼) ਤੇ—ਕਾਇਮ ਰਹੁ। ਅਸੀਂ ਤੇਰੇ ਪਾਸੋਂ ਰਿਜ਼ਕ ਨਹੀਂ ਮੰਗਦੇ; ਸਗੋਂ ਅਸੀਂ ਤੈਨੂੰ ਰਿਜ਼ਕ ਦਿੰਦੇ ਹਾਂ ਅਤੇ ਚੰਗਾ ਅੰਤ ਸੰਜਮਤਾ ਦਾ ਹੀ ਹੁੰਦਾ ਹੈ ।੧੩੩।

وَقَالُوا لَوْلَا يَأْتِينَا بِآيَةٍ مِّن رَّبِّهِ ۚ أَوَلَمْ تَأْتِهِم بَيِّنَةُ مَا فِي الصُّحُفِ الْأُولَىٰ ﴿١٣٣﴾

ਅਤੇ ਓਹ ਇਹ ਕਹਿੰਦੇ ਹਨ ਕਿ ਕਿਉਂ ਓਹ ਸਾਡੇ ਵਲ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਚਮਤਕਾਰ ਲੈ ਕੇ ਨਹੀਂ ਆਇਆ ? ਜਿਹਾ ਕਿ ਪਹਿਲੀਆਂ ਪੁਸਤਕਾਂ ਵਿਚ ਵਰਣਨ ਹੈ ।੧੩੪।

وَلَوْ أَنَّا أَهْلَكْنَاهُم بِعَذَابٍ مِّن قَبْلِهِ لَقَالُوا رَبَّنَا

ਅਤੇ ਜੇ ਅਸੀਂ ਓਹਨਾਂ ਨੂੰ ਇਸ (ਰਸੂਲ) ਤੋਂ ਪਹਿਲਾਂ ਕਿਸੇ ਕਸ਼ਟ ਦੁਆਰਾ ਨਸ਼ਟ ਕਰ ਦਿੰਦੇ, ਤਾਂ ਓਹ ਇਹ ਕਹਿੰਦੇ ਕਿ ਹੇ ਸਾਡੇ ਸਾਜਨਹਾਰ

لَوْلَآ اَرْسَلْتَ اِلَيْنَا رَسُوْلًا فَنَتَّبِعَ اٰيٰتِكَ مِنْ قَبْلِ اَنْ نَّذِلَّ وَ نَخْزٰى ⑬④

ਤੇ ਪਾਲਨਹਾਰ ! ਤੂੰ ਸਾਡੇ ਵਲ ਕੋਈ ਰਸੂਲ ਕਿਉਂ ਨਹੀਂ ਭੇਜਿਆ ਸੀ ? (ਜੇ ਤੂੰ ਅਜਿਹਾ ਕਰਦਾ ), ਤਾਂ ਅਸੀਂ ਹੀਣੇ ਤੇ ਪਤਿਤ ਹੋਣ ਤੋਂ ਪਹਿਲਾਂ ਤੇਰੇ ਚਮਤਕਾਰਾਂ ਦੇ ਪਿੱਛੇ ਲਗ ਜਾਂਦੇ ।੧੩੪।

قُلْ كُلٌّ مُّتَرَبِّصٌ فَتَرَبَّصُوْا ۚ فَسَتَعْلَمُوْنَ مَنْ اَصْحٰبُ الصِّرَاطِ السَّوِيِّ وَمَنِ اهْتَدٰى ⑬⑤ ع

ਤੂੰ ਇਹ ਆਖ ਕਿ ਹਰੇਕ ਪ੍ਰਾਣੀ ਆਪਣੇ ਅੰਤ ਦਾ ਉਡੀਕਵਾਨ ਹੈ । ਸੋ ਤੁਸੀਂ ਵੀ (ਆਪਣੇ ਅੰਤ ਦੀ) ਉਡੀਕ ਕਰਦੇ ਰਹੋ, ਅਰਥਾਤ ਤੁਹਾਨੂੰ ਛੇਤੀ ਹੀ ਪਤਾ ਲਗ ਜਾਏਗਾ ਕਿ ਸਿੱਧੇ ਰਾਹ ਉੱਤੇ ਕਿਹੜਾ ਚਲ ਰਿਹਾ ਹੈ ? ਤੇ ਕਿਹੜਾ ਸੁਮਾਰਗ ਪ੍ਰਾਪਤ ਕਰ ਚੁੱਕਾ ਹੈ (ਤੇ ਕਿਹੜਾ ਨਹੀਂ ਪ੍ਰਾਪਤ ਕਰ ਚੁੱਕਾ) ।੧੩੬। (ਰਕੂਅ ੮)




# (੨੧) ਸੂਰਤ ਅਲ-ਅੰਬੀਆ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੧੩ ਆਇਤਾਂ ਤੇ ੭ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِقْتَرَبَ لِلنَّاسِ حِسَابُهُمْ وَ هُمْ فِيْ غَفْلَةٍ مُّعْرِضُوْنَ ②

ਲੋਕਾਂ ਤੋਂ ਲੇਖਾ ਲੈਣ ਦਾ ਸਮਾਂ ਨੇੜੇ ਆ ਗਿਆ ਹੈ, ਪਰ (ਫੇਰ ਵੀ) ਓਹ ਇਸ ਤੋਂ (ਵੱਡੀ ਬੇਪਰਵਾਹੀ ਨਾਲ) ਮੂੰਹ ਮੋੜ ਰਹੇ ਹਨ ।੨।

مَا يَأْتِيهِمْ مِنْ ذِكْرٍ مِنْ رَبِّهِمْ مُحْدَثٍ إِلَّا اسْتَمَعُوهُ وَهُمْ يَلْعَبُونَ ﴿٣﴾

ਓਹਨਾਂ ਵਲ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਜਦ ਵੀ ਕੋਈ ਨਵਾਂ ਨਸੀਹਤਨਾਮਾ ਆਉਂਦਾ ਹੈ, ਤਾਂ ਓਹ ਉਸ ਨੂੰ ਸੁਣਦੇ ਹਨ ਤੇ ਉਸ ਦਾ ਮਖ਼ੌਲ ਉਡਾਉਂਦੇ ਹਨ ।੩।

لَاهِيَةً قُلُوبُهُمْ وَأَسَرُّوا النَّجْوَى الَّذِينَ ظَلَمُوا هَلْ هَٰذَا إِلَّا بَشَرٌ مِثْلُكُمْ أَفَتَأْتُونَ السِّحْرَ وَأَنْتُمْ تُبْصِرُونَ ﴿٤﴾

ਓਹਨਾਂ ਦੇ ਮਨ ਵੱਡੇ ਬੇਪਰਵਾਹ ਹਨ[1] । ਓਹ ਜ਼ਾਲਮ ਲੁਕ ਛਿਪ ਕੇ ਸਲਾਹ-ਮਸ਼ਵਰੇ ਕਰਦੇ ਹਨ, ਅਰਥਾਤ ਓਹ ਇਹ ਕਹਿੰਦੇ ਹਨ ਕਿ (ਵੇਖਦੇ ਨਹੀਂ) ਕਿ ਇਹ ਪ੍ਰਾਣੀ ਤੁਹਾਡੇ ਜਿਹਾ ਹੀ ਇਕ ਬੰਦਾ ਹੈ ਅਤੇ ਫੇਰ ਕੀ ਤੁਸੀਂ ਉਸ ਦੇ ਚਲਿੱਤਰਾਂ ਵਿਚ ਫਸ ਜਾਂਦੇ ਹੋ ? ਹਾਲਾਂਕਿ ਤੁਸੀਂ ਚੰਗੀ ਤਰ੍ਹਾਂ ਜਾਣਦੇ ਹੋ ।੪।

قُلْ رَبِّي يَعْلَمُ الْقَوْلَ فِي السَّمَاءِ وَالْأَرْضِ وَهُوَ السَّمِيعُ الْعَلِيمُ ﴿٥﴾

(ਏਹਨਾਂ ਗੱਲਾਂ ਨੂੰ ਸੁਣ ਕੇ ਹਜ਼ਰਤ "ਮੁਹੰਮਦ" ਸਾਹਿਬ ਨੇ) ਇਹ ਕਿਹਾ ਸੀ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਸਾਰੀਆਂ ਗੱਲਾਂ ਦਾ—ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ (ਕੀਤੀਆਂ ਜਾਂਦੀਆਂ) ਹਨ ਜਾਣਨਹਾਰ ਹੈ । ਉਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੫।

بَلْ قَالُوا أَضْغَاثُ أَحْلَامٍ بَلِ افْتَرَاهُ بَلْ هُوَ شَاعِرٌ فَلْيَأْتِنَا بِآيَةٍ كَمَا أُرْسِلَ الْأَوَّلُونَ ﴿٦﴾

ਸਗੋਂ ਓਹਨਾਂ (ਅਰਥਾਤ ਵਿਰੋਧੀਆਂ) ਨੇ ਤਾਂ ਇੱਥੋਂ ਤਕ ਕਹਿ ਦਿੱਤਾ ਸੀ ਕਿ ਇਹ ਬਾਣੀ ਤਾਂ ਖਿੰਡੇ-ਫੁੱਟੇ ਸੁਪਨੇ ਹਨ; ਸਗੋਂ (ਖਿੰਡੇ-ਫੁੱਟੇ ਸੁਪਨੇ ਵੀ ਨਹੀਂ),ਇਸ ਨੇ ਏਹ ਗੱਲਾਂ ਜਾਣ ਬੁਝ ਕੇ ਆਪਣੇ ਕੋਲੋਂ ਘੜੀਆਂ ਹਨ । ਇਹ ਕਵੀਆਂ ਵਾਲਾ ਸੁਭਾਉ ਰੱਖਣ ਵਾਲਾ ਇਕ ਪੁਰਖ ਹੈ । (ਜਿਸ ਦੇ ਮਨ ਵਿਚ ਅੱਡ ਅੱਡ ਵੀਚਾਰ ਉਠਦੇ ਰਹਿੰਦੇ ਹਨ ।) ਸੋ ਇਸ ਨੂੰ ਇਹ ਚਾਹੀਦਾ ਹੈ ਕਿ ਸਾਡੇ ਵਲ ਕੋਈ ਚਮਤਕਾਰ ਲਿਆਏ; ਜਿਵੇਂ ਕਿ ਪਹਿਲੇ ਰਸੂਲ[2] ਚਮਤਕਾਰ ਲੈ ਕੇ ਆਇਆ ਕਰਦੇ ਸਨ ।੬।

---

[1]ਮੂਲ ਪਾਠ ਵਿਚ "ਵਾਉ" ਪਦ ਹੈ, ਪਰ ਅਰਥਾਂ ਵਿਚ "ਅਤੇ" ਪਦ ਦੀ ਵਰਤੋਂ ਕੀਤਿਆਂ ਭਾਵ ਠੀਕ ਨਹੀਂ ਸੀ ਰਹਿਣਾ, ਇਸ ਲਈ ਅਸੀਂ "ਅਤੇ" ਦੀ ਵਰਤੋਂ ਨਹੀਂ ਕੀਤੀ ।

[2]"ਮੱਕੇ" ਦੇ ਇਨਕਾਰੀ ਤਾਂ ਰਸੂਲਾਂ ਦਾ ਆਉਣਾ ਮੰਨਦੇ ਹੀ ਨਹੀਂ ਸਨ । ਇਹ ਇਤਰਾਜ਼ ਓਹਨਾਂ ਨੇ ਮਖ਼ੌਲ ਦੇ ਰੰਗ ਵਿਚ ਕੀਤਾ ਹੈ । ਭਾਵ ਇਹ ਹੈ ਕਿ ਤੂੰ ਆਪ ਹੀ ਇਹ ਕਹਿੰਦਾ ਹੈਂ ਕਿ ਪਹਿਲੇ ਰਸੂਲ ਕਈ ਚਮਤਕਾਰ ਲੈ ਕੇ ਆਏ ਸਨ । ਫੇਰ ਤੂੰ ਕਿਉਂ ਕੋਈ ਚਮਤਕਾਰ ਨਹੀਂ ਦਸਦਾ ।

مَآ اٰمَنَتْ قَبْلَهُمْ مِّنْ قَرْيَةٍ اَهْلَكْنٰهَا ۚ اَفَهُمْ يُؤْمِنُوْنَ ⑥

ਓਹਨਾਂ ਤੋਂ ਪਹਿਲੀਆਂ ਨਗਰੀਆਂ ਵਿਚ ਵੀ ਜਿਨ੍ਹਾਂ ਨੂੰ ਅਸੀਂ ਨਸ਼ਟ ਕਰ ਦਿੱਤਾ ਸੀ, ਕਿਸੇ ਨੇ ਸ਼ਰਧਾ ਧਾਰਨ ਨਹੀਂ ਕੀਤੀ ਸੀ, ਤਾਂ ਫੇਰ ਕੀ ਏਹ ਸ਼ਰਧਾਲੂ ਬਣ ਜਾਣਗੇ ? ।੭।

وَمَآ اَرْسَلْنَا قَبْلَكَ اِلَّا رِجَالًا نُّوْحِيْٓ اِلَيْهِمْ فَسْـَٔلُوْٓا اَهْلَ الذِّكْرِ اِنْ كُنْتُمْ لَا تَعْلَمُوْنَ ⑦

ਅਤੇ ਤੈਥੋਂ ਪਹਿਲਾਂ (ਵੀ ਅਸੀਂ ਸਦਾ) ਪੁਰਖਾਂ ਨੂੰ ਹੀ ਰਸੂਲ ਬਣਾ ਕੇ ਭੇਜਿਆ ਕਰਦੇ ਸੀ ਅਤੇ ਓਹਨਾਂ ਵਲ ਅਸੀਂ ਅਕਾਸ਼ ਬਾਣੀ ਉਤਾਰਦੇ ਸੀ। (ਹੇ ਇਨਕਾਰੀਓ !) ਜੇ ਤੁਸੀਂ (ਇਹ ਗੱਲ) ਨਹੀਂ ਜਾਣਦੇ, ਤਾਂ ਪੁਸਤਕ ਦੇ ਅਨੁਸਾਰੀਆਂ ਤੋਂ ਪੁਛ ਕੇ ਵੇਖ ਲਓ ।੮।

وَمَا جَعَلْنٰهُمْ جَسَدًا لَّا يَاْكُلُوْنَ الطَّعَامَ وَمَا كَانُوْا خٰلِدِيْنَ ⑧

ਅਤੇ ਅਸੀਂ ਓਹਨਾਂ ਰਸੂਲਾਂ ਨੂੰ ਅਜਿਹਾ ਸਰੀਰ ਨਹੀਂ ਦਿੱਤਾ ਸੀ ਕਿ ਓਹ ਖਾਣ-ਪੀਣ ਤੋਂ ਰਹਿਤ ਹੋਣ ਤੇ ਨਾ ਓਹ ਅਤਿ ਲੰਮੀ ਆਯੂ ਪਾਉਣ ਵਾਲੇ ਲੋਕ ਸਨ[1] ।੯।

ثُمَّ صَدَقْنٰهُمُ الْوَعْدَ فَاَنْجَيْنٰهُمْ وَمَنْ نَّشَآءُ وَاَهْلَكْنَا الْمُسْرِفِيْنَ ⑨

ਅਤੇ ਅਸੀਂ ਓਹਨਾਂ ਨਾਲ ਜੋ ਬਚਨ ਕੀਤਾ ਸੀ, ਉਹ ਪੂਰਾ ਕਰ ਦਿੱਤਾ ਸੀ, ਅਰਥਾਤ ਓਹਨਾਂ ਨੂੰ ਤੇ ਓਹਨਾਂ ਦੇ ਨਾਲ ਜਿਨ੍ਹਾਂ ਨੂੰ ਯੋਗ ਸਮਝਿਆ ਸੀ। (ਵੈਰੀਆਂ ਹੱਥੋਂ) ਬਚਾ ਲਿਆ ਸੀ ਅਤੇ ਜੋ ਹੱਦੋਂ ਟੱਪਣ ਵਾਲੇ ਸਨ, ਓਹਨਾਂ ਨੂੰ ਨਸ਼ਟ ਕਰ ਦਿੱਤਾ ਸੀ ।੧੦।

لَقَدْ اَنْزَلْنَآ اِلَيْكُمْ كِتٰبًا فِيْهِ ذِكْرُكُمْ ۭ اَفَلَا تَعْقِلُوْنَ ⑩

ਅਸੀਂ ਤੁਹਾਡੇ ਵਲ ਇਕ ਅਜਿਹੀ ਪੁਸਤਕ ਉਤਾਰੀ ਹੈ, ਜਿਸ ਵਿਚ ਤੁਹਾਡੀ ਬਜ਼ੁਰਗੀ ਦੇ ਸਾਧਨ ਹਨ, ਤੁਸੀਂ ਕਿਉਂ ਵੀਚਾਰ ਤੋਂ ਕੰਮ ਨਹੀਂ ਲੈਂਦੇ ।੧੧।
(ਰਕੂਅ ੧)

وَكَمْ قَصَمْنَا مِنْ قَرْيَةٍ كَانَتْ ظَالِمَةً وَّاَنْشَاْنَا بَعْدَهَا قَوْمًا اٰخَرِيْنَ ⑪

ਅਤੇ ਕਿੰਨੀਆਂ ਹੀ ਨਗਰੀਆਂ ਹਨ, ਜੋ ਜ਼ੁਲਮ ਕਮਾਇਆ ਕਰਦੀਆਂ ਸਨ। ਅਸੀਂ ਓਹਨਾਂ ਦੀ ਜੜ੍ਹ ਪੁੱਟ ਦਿੱਤੀ ਸੀ ਅਤੇ ਓਹਨਾਂ ਤੋਂ ਮਗਰੋਂ ਇਕ ਹੋਰ ਜਾਤੀ ਪੈਦਾ ਕਰ ਦਿੱਤੀ ਸੀ ।੧੨।

[1] ਇਹ "ਖ਼ਾਲਦ" ਪਦ ਦਾ ਅਰਥ ਹੈ। ਕੋਸ਼ਾਂ ਵਿਚ ਇਸ ਦਾ ਏਹੋ ਅਰਥ ਕੀਤਾ ਗਿਆ ਹੈ (ਵੇਖੋ ਮੁਫ਼ਰਦਾਤਿ ਰਾਗਬ)

فَلَمَّآ اَحَسُّوْا بَاْسَنَآ اِذَا هُمْ مِّنْهَا يَرْكُضُوْنَ ﴿١٣﴾

ਸੋ ਜਦ (ਨਸ਼ਟ ਹੋਣ ਵਾਲੇ ਲੋਕਾਂ ਨੇ) ਸਾਡੇ ਕਸ਼ਟ ਨੂੰ ਵੇਖਿਆ ਸੀ, ਤਾਂ ਉਹ (ਉਸ ਤੋਂ ਬਚਣ ਲਈ) ਦੌੜਨ ਲੱਗੇ ਸਨ ।੧੩।

لَا تَرْكُضُوْا وَارْجِعُوْٓا اِلٰى مَآ اُتْرِفْتُمْ فِيْهِ وَمَسٰكِنِكُمْ لَعَلَّكُمْ تُسْـَٔلُوْنَ ﴿١٤﴾

(ਤਦ ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ) ਦੌੜੋ ਨਹੀਂ ਤੇ ਓਹਨਾਂ ਚੀਜ਼ਾਂ ਵਲ—ਜਿਨ੍ਹਾਂ ਰਾਹੀਂ ਤੁਸੀਂ ਸੁਖ ਦਾ ਜੀਵਨ ਬਿਤਾਉਂਦੇ ਸੀ,ਅਰਥਾਤ ਆਪਣੇ ਘਰਾਂ ਵਲ—ਪਰਤ ਜਾਓ; ਤਾਂ ਜੁ ਤੁਹਾਥੋਂ ਤੁਹਾਡੇ ਕਰਮਾਂ ਬਾਰੇ ਪੁੱਛਗਿਛ ਕੀਤੀ ਜਾਏ ।੧੪।

قَالُوْا يٰوَيْلَنَآ اِنَّا كُنَّا ظٰلِمِيْنَ ﴿١٥﴾

ਇਸ ਦਾ ਓਹਨਾਂ ਨੇ ਇਹ ਉੱਤਰ ਦਿੱਤਾ ਸੀ ਕਿ ਸ਼ੋਕ, ਅਸੀਂ ਤਾਂ ਸਾਰੀ ਉਮਰ ਜ਼ੁਲਮ ਹੀ ਕਮਾਉਂਦੇ ਰਹੇ ਸੀ ।੧੫।

فَمَا زَالَتْ تِّلْكَ دَعْوٰىهُمْ حَتّٰى جَعَلْنٰهُمْ حَصِيْدًا خٰمِدِيْنَ ﴿١٦﴾

ਅਤੇ ਓਹ ਇਹੋ ਗੱਲ ਕਹਿੰਦੇ ਚਲੇ ਗਏ ਸਨ । ਇੱਥੋਂ ਤਕ ਕਿ ਅਸੀਂ ਓਹਨਾਂ ਨੂੰ ਇਕ ਉਸ ਵਾਢੀ ਕੀਤੀ ਹੋਈ ਖੇਤੀ ਵਾਂਗ ਕਰ ਦਿੱਤਾ ਸੀ, ਜਿਸ ਦੀ ਸਾਰੀ ਸਜ-ਧਜ ਨਸ਼ਟ ਹੋ ਚੁੱਕੀ ਸੀ ।੧੬।

وَمَا خَلَقْنَا السَّمَآءَ وَالْاَرْضَ وَمَا بَيْنَهُمَا لٰعِبِيْنَ ﴿١٧﴾

ਅਤੇ ਅਸੀਂ ਅਕਾਸ਼ ਤੇ ਪਤਾਲ ਨੂੰ ਤੇ ਜੋ ਕੁਝ ਏਹਨਾਂ ਦੋਹਾਂ ਦੇ ਵਿਚਾਲੇ ਹੈ, ਕੇਵਲ ਖੇਡ-ਤਮਾਸ਼ੇ ਲਈ ਨਹੀਂ ਸਾਜਿਆ ਸੀ; (ਸਗੋਂ ਏਹਨਾਂ ਦੀ ਸਾਜਨਾ ਕਿਸੇ ਮਨੋਰਥ ਲਈ ਕੀਤੀ ਗਈ ਸੀ) ।੧੭।

لَوْ اَرَدْنَآ اَنْ نَّتَّخِذَ لَهْوًا لَّاتَّخَذْنٰهُ مِنْ لَّدُنَّآ ۖ اِنْ كُنَّا فٰعِلِيْنَ ﴿١٨﴾

ਜੇ ਅਸੀਂ ਕੋਈ ਮਨ-ਪਰਚਾਵਾ ਹੀ ਕਰਨਾ ਹੁੰਦਾ, ਤਾਂ ਇਸ ਨੂੰ ਆਪਣੇ ਨੇੜੇ[1] ਹੀ ਬਣਾ ਲੈਂਦੇ ।੧੮।

بَلْ نَقْذِفُ بِالْحَقِّ عَلَى الْبَاطِلِ فَيَدْمَغُهٗ فَاِذَا هُوَ زَاهِقٌ ۭ وَلَكُمُ الْوَيْلُ مِمَّا تَصِفُوْنَ ﴿١٩﴾

ਪਰ ਅਸੀਂ ਤਾਂ ਸੱਚ ਨੂੰ ਕੂੜ ਉੱਤੇ ਭਾਰੂ ਕਰਦੇ ਹਾਂ ਤੇ ਉਹ ਇਸ ਦਾ ਸਿਰ ਕੁਚਲ ਦਿੰਦਾ ਹੈ, ਅਰਥਾਤ ਉਹ (ਕੂੜ) ਛੇਤੀ ਨਸ ਜਾਂਦਾ ਹੈ ਅਤੇ ਤੁਹਾਡੇ ਉੱਤੇ ਤੁਹਾਡੀਆਂ ਗੱਲਾਂ ਦੇ ਕਾਰਣ ਵੱਡਾ ਸ਼ੋਕ ਹੈ ।੧੯।

---

[1]ਅਰਥਾਤ—ਹਜ਼ਰਤ "ਈਸਾ" ਜੀ ਨੂੰ ਜੱਗ ਵਿਚ ਕਿਉਂ ਭੇਜਦੇ ? ਅਪਣੇ ਕੋਲ ਹੀ ਰੱਖ ਲੈਂਦੇ । (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਸੂਰਤ ਅੰਬੀਆ)

وَلَهُ مَنْ فِي السَّمٰوٰتِ وَالْاَرْضِ ؕ وَمَنْ عِنْدَهٗ
لَا يَسْتَكْبِرُوْنَ عَنْ عِبَادَتِهٖ وَلَا يَسْتَحْسِرُوْنَ ۝٢٠

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਸਭ ਉਸੇ ਦਾ ਹੀ ਹੈ ਅਤੇ ਜੋ ਉਸ ਦੇ ਨਿਕਟ ਵਰਤੀ ਹਨ, ਓਹ ਉਸ ਦੀ ਬੰਦਗੀ ਦਾ ਅਭਿਮਾਨ ਨਹੀਂ ਕਰਦੇ ਤੇ ਨਾ ਓਹ (ਉਸ ਤੋਂ) ਕਦੇ ਥਕਦੇ ਹੀ ਹਨ ।੨੦।

يُسَبِّحُوْنَ الَّيْلَ وَالنَّهَارَ لَا يَفْتُرُوْنَ ۝٢١

ਓਹ ਰਾਤ ਨੂੰ ਵੀ ਤੇ ਦਿਨ ਨੂੰ ਵੀ ਉਸ ਦਾ ਸਿਮਰਨ ਕਰਦੇ ਹਨ ਤੇ ਉਸ ਤੋਂ ਕਦੇ ਰੁੱਕਦੇ ਨਹੀਂ ।੨੧।

اَمِ اتَّخَذُوْٓا اٰلِهَةً مِّنَ الْاَرْضِ هُمْ يُنْشِرُوْنَ ۝٢٢

ਕੀ ਓਹਨਾਂ ਲੋਕਾਂ ਨੇ ਧਰਤੀ ਤੋਂ ਅਜੇਹੇ ਇਸ਼ਟ ਘੜ ਲਏ ਹਨ ? ਅਤੇ ਓਹ ਕੋਈ ਰਚਨਾ ਰਚਾ ਸਕਦੇ ਹਨ ? ।੨੨।

لَوْ كَانَ فِيْهِمَآ اٰلِهَةٌ اِلَّا اللّٰهُ لَفَسَدَتَا ۚ فَسُبْحٰنَ اللّٰهِ
رَبِّ الْعَرْشِ عَمَّا يَصِفُوْنَ ۝٢٣

ਜੇ ਏਹਨਾਂ ਦੋਹਾਂ (ਅਕਾਸ਼ ਤੇ ਪਤਾਲ) ਵਿਚਾਲੇ ਅੱਲਾਹ ਤੋਂ ਛੁੱਟ ਹੋਰ ਵੀ ਇਸ਼ਟ[1] ਹੁੰਦੇ, ਤਾਂ ਓਹ ਦੋਵੇਂ ਹੀ ਨਸ਼ਟ ਹੋ ਜਾਂਦੇ । ਸੋ ਅੱਲਾਹ ਜੋ ਅਰਸ਼ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਸਾਰੀਆਂ ਹੀ ਊਣਤਾਈਆਂ ਤੋਂ ਪਾਕ ਹੈ ਅਤੇ ਓਹਨਾਂ ਗੱਲਾਂ ਤੋਂ ਵੀ ਜੋ ਓਹ ਕਹਿੰਦੇ ਹਨ ।੨੩।

لَا يُسْـَٔلُ عَمَّا يَفْعَلُ وَهُمْ يُسْـَٔلُوْنَ ۝٢٤

ਜੋ ਕੁਝ ਓਹ ਕਰਦਾ ਹੈ, ਉਸ ਬਾਰੇ ਉਸ ਤੋਂ ਕੋਈ ਪੁੱਛਗਿਛ ਨਹੀਂ ਕੀਤੀ ਜਾ ਸਕਦੀ; ਪਰ ਓਹਨਾਂ (ਲੋਕਾਂ) ਤੋਂ ਜ਼ਰੂਰ ਪੁੱਛਗਿਛ ਕੀਤੀ ਜਾਏਗੀ ।੨੪।

اَمِ اتَّخَذُوْا مِنْ دُوْنِهٖٓ اٰلِهَةً ؕ قُلْ هَاتُوْا بُرْهَانَكُمْ ۚ
هٰذَا ذِكْرُ مَنْ مَّعِيَ وَذِكْرُ مَنْ قَبْلِيْ ؕ بَلْ اَكْثَرُهُمْ

ਕੀ ਓਹਨਾਂ ਨੇ ਉਸ ਤੋਂ ਛੁੱਟ ਹੋਰ ਇਸ਼ਟ ਘੜ ਲਏ ਹਨ ? ਤੂੰ ਓਹਨਾਂ ਨੂੰ ਇਹ ਆਖ ਕਿ ਇਸ ਦੀ ਦਲੀਲ ਪੇਸ਼ ਕਰੋ । ਇਹ (ਕੁਰਾਨ) ਤਾਂ ਓਹਨਾਂ ਲਈ ਵੀ, ਜੋ ਮੇਰੇ ਨਾਲ ਹਨ, ਵੱਡੇ ਮਾਣ ਦਾ ਕਾਰਣ ਹੈ ਅਤੇ ਜੋ ਮੈਥੋਂ ਪਹਿਲਾਂ ਬੀਤ ਚੁੱਕੇ ਹਨ, ਓਹਨਾਂ ਲਈ ਵੀ ਮਾਣ[2] ਦਾ ਕਾਰਣ ਹੈ ।

---

[1]ਅਰਥਾਤ—ਇਕ ਤੋਂ ਵਧੀਕ ਪੂਰਨ ਇਸ਼ਟਾਂ ਲਈ ਇਹ ਜ਼ਰੂਰੀ ਸੀ ਕਿ ਓਹਨਾਂ ਵਿੱਚੋਂ ਹਰੇਕ ਨਵਾਂ ਬ੍ਰਹਿਮੰਡ ਰਚਦਾ । ਨਹੀਂ ਤਾਂ ਓਹਨਾਂ ਵਿੱਚੋਂ ਕੋਈ ਵੀ ਸੱਚਾ ਇਸ਼ਟ ਨਹੀਂ ਹੋ ਸਕਦਾ ਸੀ । ਜੇ ਇਕ ਤੋਂ ਵਧੀਕ ਅੱਡ ਅੱਡ ਬ੍ਰਹਿਮੰਡ ਹੁੰਦੇ, ਤਾਂ ਕੁਦਰਤ ਦੇ ਕਾਨੂੰਨ ਵੀ ਵੱਖ ਵੱਖ ਹਣੇ ਜ਼ਰੂਰੀ ਸਨ, ਜਿਸ ਕਰ ਕੇ ਦੁਨੀਆਂ ਚੱਕਰ ਵਿਚ ਫਸ ਜਾਂਦੀ ਤੇ ਨਸ਼ਟ ਹੋ ਜਾਂਦੀ ।

[2]ਪਹਿਲਿਆਂ ਵਾਸਤੇ ਮਾਣ ਇਸ ਤਰ੍ਹਾਂ ਕਿ ਪਹਿਲੇ ਲੋਕਾਂ ਉੱਤੇ ਜੋ ਓਹਨਾਂ ਦੀਆਂ ਜਾਤੀਆਂ ਨੇ ਝੂਠ ਘੜ ਕੇ ਇਤਰਾਜ਼ ਪੈਦਾ ਕਰ ਦਿੱਤੇ ਸਨ, ਕੁਰਾਨ ਨੇ ਓਹ ਸਾਰੇ ਹੀ ਦੂਰ ਕਰ ਦਿੱਤੇ ਹਨ ਅਤੇ ਇਸ ਤਰ੍ਹਾਂ ਪਹਿਲਿਆਂ ਤੇ ਪਿਛਲਿਆਂ ਲਈ ਮਾਣ ਦਾ ਕਾਰਣ ਬਣ ਗਿਆ ।

لَا يَعْلَمُونَ الْحَقَّ فَهُمْ مُّعْرِضُونَ ﴿٢٤﴾

ਪਰ ਓਹਨਾਂ ਵਿੱਚੋਂ ਵਧੇਰੇ ਲੋਕ ਸੱਚਾਈ ਨੂੰ ਪਛਾਣਦੇ ਹੀ ਨਹੀਂ; ਇਸ ਲਈ ਇਸ ਤੋਂ ਮੂੰਹ ਮੋੜ ਲੈਂਦੇ ਹਨ ।੨੫।

وَمَا أَرْسَلْنَا مِن قَبْلِكَ مِن رَّسُولٍ إِلَّا نُوحِي إِلَيْهِ
أَنَّهُ لَا إِلَٰهَ إِلَّا أَنَا فَاعْبُدُونِ ﴿٢٥﴾

ਅਤੇ ਅਸੀਂ ਤੈਥੋਂ ਪਹਿਲਾਂ ਜਿੰਨੇ ਵੀ ਰਸੂਲ ਭੇਜੇ ਹਨ, ਓਹਨਾਂ ਵਿੱਚੋਂ ਹਰੇਕ ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ ਅਸਲੀਅਤ ਏਹੋ ਹੈ ਕਿ ਮੈਂ ਇੱਕੋ ਇਕ ਇਸ਼ਟ ਹਾਂ । ਸੋ (ਕੇਵਲ) ਮੇਰੀ ਹੀ ਬੰਦਗੀ[1] ਕਰਦੇ ਰਿਹਾ ਕਰੋ ।੨੬।

وَقَالُوا اتَّخَذَ الرَّحْمَٰنُ وَلَدًا ۗ سُبْحَانَهُ ۚ بَلْ عِبَادٌ
مُّكْرَمُونَ ﴿٢٦﴾

ਅਤੇ ਏਹ (ਲੋਕ) ਇਹ ਕਹਿੰਦੇ ਹਨ ਕਿ ਦਿਆਲੂ (ਪ੍ਰਭੂ) ਨੇ ਪੁੱਤਰ ਬਣਾ ਲਿਆ ਹੈ । (ਓਹਨਾਂ ਦੀ ਇਹ ਗੱਲ ਠੀਕ ਨਹੀਂ ਹੈ) ਉਹ ਤਾਂ ਹਰੇਕ ਊਣ-ਤਾਈ ਤੋਂ ਪਾਕ ਹੈ । ਅਸਲੀਅਤ ਇਹ ਹੈ ਕਿ (ਜਿਨ੍ਹਾਂ ਨੂੰ ਓਹ ਪ੍ਰਭੂ ਦਾ ਪੁੱਤਰ ਥਾਪਦੇ ਹਨ), ਓਹ ਪ੍ਰਭੂ ਦੇ ਬੰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਵੱਲੋਂ ਸਤਿਕਾਰ ਪ੍ਰਾਪਤ ਹੈ ।੨੭।

لَا يَسْبِقُونَهُ بِالْقَوْلِ وَهُم بِأَمْرِهِ يَعْمَلُونَ ﴿٢٧﴾

ਓਹ (ਪ੍ਰਭੂ) ਦੀ ਗੱਲ ਤੋਂ ਛੁੱਟ ਇਕ ਅੱਖਰ ਵੀ ਵਧੀਕ ਨਹੀਂ ਕਹਿੰਦੇ, ਅਰਥਾਤ ਓਹ ਉਸ ਦੇ ਸਾਰੇ ਹੁਕਮਾਂ ਤੇ ਵਰਤੌਂ ਕਰਦੇ ਹਨ ।੨੮।

يَعْلَمُ مَا بَيْنَ أَيْدِيهِمْ وَمَا خَلْفَهُمْ وَلَا يَشْفَعُونَ
إِلَّا لِمَنِ ارْتَضَىٰ وَهُم مِّنْ خَشْيَتِهِ مُشْفِقُونَ ﴿٢٨﴾

ਉਹ (ਪ੍ਰਭੂ) ਉਸ ਦਾ ਵੀ ਜਾਣਨਹਾਰ ਹੈ, ਜੋ (ਭਵਿੱਖਤ ਵਿਚ) ਓਹਨਾਂ ਦੇ ਪੇਸ਼ ਆਉਣ ਵਾਲਾ ਹੈ ਤੇ ਜੋ ਓਹ ਪਿੱਛੇ ਛੱਡ ਆਏ ਹਨ ਅਤੇ ਓਹ ਛੁੱਟ ਇਸ ਦੇ ਕਿ ਜਿਸ ਬਾਰੇ ਪ੍ਰਭੂ ਨੇ ਇਹ ਯੋਗ ਸਮਝਿਆ ਹੈ—ਕਿਸੇ ਦੀ ਸਫ਼ਾਰਸ਼ ਨਹੀਂ ਕਰਦੇ ਅਤੇ ਓਹ ਉਸ ਦੇ ਭਉ ਨਾਲ ਕੰਬਦੇ ਰਹਿੰਦੇ ਹਨ ।੨੯।

---

[1]ਕੁਰਾਨ ਸਰੀਫ਼ ਦੀ ਇਹ ਆਇਤ ਅਰਥਾਂ ਦੇ ਲਿਹਾਜ਼ ਨਾਲ ਅਤਿ ਕਠਨ ਹੈ; ਕਿਉਂਕਿ ਇਹ ਮਜ਼ਮੂਨ ਸਾਡੀ ਭਾਸ਼ਾ ਵਿਚ “ਮੁਸਬਿਤ” ਅੱਖਰਾਂ ਦੁਆਰਾ ਵਰਣਨ ਕੀਤਾ ਜਾਂਦਾ ਹੈ, ਪਰ ਅਰਬੀ ਭਾਸ਼ਾ ਵਿਚ “ਮਨਫ਼ੀ” ਅੱਖਰਾਂ ਵਿਚ । ਅਸੀਂ ਅਰਥਾਂ ਦੇ ਸੌਖ ਵਾਸਤੇ ਭਾਵ ਨੂੰ ਕਾਇਮ ਰੱਖਦਿਆਂ ਹੋਇਆਂ ਅਰਥ “ਮੁਸਬਿਤ” ਅੱਖਰਾਂ ਵਿਚ ਕਰ ਦਿੱਤਾ ਹੈ ।

وَمَنْ يَّقُلْ مِنْهُمْ اِنِّيْٓ اِلٰهٌ مِّنْ دُوْنِهٖ فَذٰلِكَ نَجْزِيْهِ جَهَنَّمَ ۭ كَذٰلِكَ نَجْزِي الظّٰلِمِيْنَ ۝

ਅਤੇ ਜਿਹੜਾ ਵੀ ਪ੍ਰਾਣੀ ਓਹਨਾਂ ਵਿੱਚੋਂ ਇਹ ਕਹੇਗਾ ਕਿ ਮੈਂ ਈਸ਼ਵਰ ਤੋਂ ਛੁੱਟ ਇਸ਼ਟ ਹਾਂ, ਅਸੀਂ ਉਸ ਨੂੰ ਨਰਕ-ਕੁੰਡ ਵਿਚ ਸੁੱਟ ਦਿਆਂਗੇ ਅਤੇ ਅਸੀਂ ਜ਼ਾਲਮਾਂ ਨੂੰ ਅਜਿਹਾ ਹੀ ਵਟਾਂਦਰਾ ਦਿਆ ਕਰਦੇ ਹਾਂ ।੩੦। (ਰਕੂਅ ੨)

اَوَلَمْ يَرَ الَّذِيْنَ كَفَرُوْٓا اَنَّ السَّمٰوٰتِ وَالْاَرْضَ كَانَتَا رَتْقًا فَفَتَقْنٰهُمَا ۭ وَجَعَلْنَا مِنَ الْمَاۗءِ كُلَّ شَيْءٍ حَيٍّ ۭ اَفَلَا يُؤْمِنُوْنَ ۝

ਕੀ ਇਨਕਾਰੀਆਂ ਨੇ ਇਹ ਨਹੀਂ ਵੇਖਿਆ ਕਿ ਅਕਾਸ਼ ਤੇ ਪਤਾਲ ਦੋਵੇਂ ਹੀ ਬੰਦ ਸਨ । ਸੋ ਅਸੀਂ ਏਹਨਾਂ ਨੂੰ ਖੋਲ੍ਹ ਦਿੱਤਾ ਸੀ[1], ਅਰਥਾਤ ਅਸੀਂ ਪਾਣੀ ਤੋਂ ਹਰੇਕ ਚੀਜ਼ ਨੂੰ ਜੀਵਨ ਦਿੱਤਾ ਹੈ । ਸੋ ਕੀ ਓਹ ਸ਼ਰਧਾ ਧਾਰਨ ਨਹੀਂ ਕਰਨਗੇ ।੩੧।

وَجَعَلْنَا فِي الْاَرْضِ رَوَاسِيَ اَنْ تَمِيْدَ بِهِمْ ۠ وَجَعَلْنَا فِيْهَا فِجَاجًا سُبُلًا لَّعَلَّهُمْ يَهْتَدُوْنَ ۝

ਅਤੇ ਅਸੀਂ ਧਰਤੀ ਉੱਤੇ ਪਹਾੜ ਬਣਾਏ ਹਨ; ਤਾਂ ਜੁ ਅਜਿਹਾ ਨਾ ਹੋਵੇ ਕਿ ਉਹ (ਧਰਤੀ) ਓਹਨਾਂ (ਧਰਤੀ ਦੇ ਵਸਨੀਕਾਂ) ਸਮੇਤ ਵੱਡੇ ਭੁਚਾਲ ਦਾ ਸ਼ਿਕਾਰ ਹੋ ਜਾਏ ਅਤੇ ਅਸੀਂ ਧਰਤੀ ਵਿਚ ਖੁਲ੍ਹੇ ਖੁਲ੍ਹੇ ਰਾਹ ਵੀ ਬਣਾਏ ਹਨ; ਤਾਂ ਜੁ ਲੋਕ ਓਹਨਾਂ ਰਾਹੀਂ (ਅੱਡ ਅੱਡ ਟਿਕਾਣਿਆਂ ਤੇ ਅਸਥਾਨਾਂ ਤੇ) ਪੁੱਜ ਸਕਣ ।੩੨।

وَجَعَلْنَا السَّمَاۗءَ سَقْفًا مَّحْفُوْظًا ښ وَّهُمْ عَنْ اٰيٰتِهَا مُعْرِضُوْنَ ۝

ਅਤੇ ਅਸੀਂ ਅਕਾਸ਼ ਨੂੰ ਇਕ ਮਜ਼ਬੂਤ ਛਤਰ, (ਅਰਥਾਤ ਰਾਖੀ ਦਾ ਸਾਧਨ) ਬਣਾਇਆ ਹੈ । ਫੇਰ ਵੀ ਓਹ ਉਸ ਦੇ ਚਮਤਕਾਰਾਂ, (ਅਰਥਾਤ ਅਕਾਸ਼ ਤੋਂ ਪਰਗਟ ਹੋਣ ਵਾਲੇ ਚਮਤਕਾਰਾਂ) ਤੋਂ (ਜੋ ਓਹਨਾਂ ਦੇ ਲਾਭ ਲਈ ਹੀ ਹਨ), ਮੂੰਹ ਮੋੜਦੇ ਹਨ ।੩੩।

---

[1]ਅਰਥਾਤ—ਜਦ ਤਕ ਪ੍ਰਭੂ ਨੇ ਅਕਾਸ਼ ਬਾਣੀ ਨਾ ਭੇਜੀ, ਅਕਾਸ਼ ਤੇ ਪਤਾਲ ਦੇ ਸੁਧਾਰ ਦਾ ਕੋਈ ਸਾਧਨ ਨਾ ਬਣਿਆ, ਪਰ ਜਦ ਅਸੀਂ ਇਸ ਨੂੰ ਖੋਲ੍ਹਿਆ, ਅਰਥਾਤ ਅਕਾਸ਼ ਬਾਣੀ ਉਤਾਰੀ, ਤਾਂ ਸੁਧਾਰ ਦਾ ਪ੍ਰਬੰਧ ਹੋ ਗਿਆ ਅਤੇ ਸਿਧ ਹੋ ਗਿਆ ਕਿ ਅਕਾਸ਼ ਬਾਣੀ ਤੋਂ ਬਿਨਾਂ ਕੋਈ ਜੀਵਨ ਨਹੀਂ ਹੈ । ਹੈਰਾਨੀ ਇਹ ਹੈ ਕਿ ਏਹ ਲੋਕ ਫੇਰ ਵੀ ਸ਼ਰਧਾ ਧਾਰਨ ਨਹੀਂ ਕਰਦੇ ।

ਵਰਤਮਾਨ ਵਿਗਿਆਨੀਆਂ ਨੇ ਵੀ ਇਹ ਸਿਧ ਕਰ ਦਿੱਤਾ ਹੈ ਕਿ ਜਦ ਕੋਈ ਨਵਾਂ ਸ਼ੰਮਸੀ ਪ੍ਰਬੰਧ ਹੋਂਦ ਵਿਚ ਆਉਂਦਾ ਹੈ, ਤਾਂ ਪਹਿਲਾਂ ਉਹ ਗੇਂਦ ਵਾਂਗ ਹੁੰਦਾ ਹੈ । ਫੇਰ ਉਸ ਦੇ ਅੰਦਰਲੇ ਚੱਕਰ ਰਾਹੀਂ ਉਸ ਦੇ ਕੰਢੇ ਦੂਰ ਦੂਰ ਸੁੱਟ ਦਿੱਤੇ ਜਾਂਦੇ ਹਨ ਤੇ ਨਵੇਂ ਮੰਡਲ ਹੋਂਦ ਵਿਚ ਆ ਜਾਂਦੇ ਹਨ । ਜੋ ਅੰਦਰੂਨੀ ਧੁਰੇ ਦੇ ਆਲੇ ਦੁਆਲੇ ਚੱਕਰ ਖਾਣ ਲੱਗ ਪੈਂਦੇ ਹਨ । ਇਸ ਤਰ੍ਹਾਂ ਇਕ ਨਵਾਂ ਸੰਸਾਰ ਹੋਂਦ ਵਿਚ ਆ ਜਾਂਦਾ ਹੈ ।

وَهُوَ الَّذِي خَلَقَ اللَّيْلَ وَالنَّهَارَ وَالشَّمْسَ وَالْقَمَرَ ۖ كُلٌّ فِي فَلَكٍ يَسْبَحُونَ ﴿٣٣﴾

ਅਤੇ ਉਹੋ (ਪ੍ਰਭੂ) ਹੈ, ਜਿਸ ਨੇ ਰਾਤ ਤੇ ਦਿਨ ਨੂੰ ਅਤੇ ਸੂਰਜ ਤੇ ਚੰਨ ਨੂੰ ਸਾਜਿਆ ਹੈ। ਏਹ ਸਾਰੇ ਹੀ (ਅਕਾਸ਼ੀ ਗ੍ਰਹਿ) ਆਪੋ ਆਪਣੇ ਮੰਡਲਾਂ ਵਿਚ ਬੇਰੋਕ ਟੋਕ ਚਲ ਰਹੇ ਹਨ ।੩੪।

وَمَا جَعَلْنَا لِبَشَرٍ مِّن قَبْلِكَ الْخُلْدَ ۖ أَفَإِن مِّتَّ فَهُمُ الْخَالِدُونَ ﴿٣٤﴾

ਅਤੇ ਅਸੀਂ ਕਿਸੇ ਵੀ ਮਨੁੱਖ ਨੂੰ ਤੈਥੋਂ ਪਹਿਲਾਂ ਮੌਤ ਤੋਂ ਰਹਿਤ ਨਹੀਂ ਬਣਾਇਆ। ਕੀ ਜੇ ਤੂੰ ਮਰ ਜਾਏਂ, ਤਾਂ ਓਹ ਸਦਾ ਜੀਉਂਦੇ[1] ਰਹਿਣਗੇ ? ।੩੫।

كُلُّ نَفْسٍ ذَائِقَةُ الْمَوْتِ ۗ وَنَبْلُوكُم بِالشَّرِّ وَالْخَيْرِ فِتْنَةً ۖ وَإِلَيْنَا تُرْجَعُونَ ﴿٣٥﴾

ਹਰੇਕ ਜੀਵ ਮੌਤ (ਦਾ ਸੁਆਦ) ਚੱਖਣ ਵਾਲਾ ਹੈ ਅਤੇ ਅਸੀਂ ਦੁਖ-ਸੁਖ ਨਾਲ ਤੁਹਾਡੀ ਪਰਖ ਕਰਦੇ ਰਹਿੰਦੇ ਹਾਂ ਤੇ ਓੜਕ ਤੁਸੀਂ ਸਾਡੀ ਹਜ਼ੂਰੀ ਹੀ ਪਰਤੋਗੇ ।੩੬।

وَإِذَا رَآكَ الَّذِينَ كَفَرُوا إِن يَتَّخِذُونَكَ إِلَّا هُزُوًا أَهَٰذَا الَّذِي يَذْكُرُ آلِهَتَكُمْ وَهُم بِذِكْرِ الرَّحْمَٰنِ هُمْ كَافِرُونَ ﴿٣٦﴾

ਅਤੇ ਜਦ ਇਨਕਾਰੀ ਤੈਨੂੰ ਵੇਖਦੇ ਹਨ, ਤਾਂ ਓਹ ਤੈਨੂੰ ਕੇਵਲ ਇਕ ਤੁਛ ਬੰਦਾ ਸਮਝਦੇ ਹਨ (ਅਤੇ ਇਹ ਕਹਿੰਦੇ ਹਨ ਕਿ) ਕੀ ਏਹੋ ਪ੍ਰਾਣੀ ਹੈ, ਜੋ ਤੁਹਾਡੇ ਇਸ਼ਟ-ਦੇਵਾਂ ਦੀਆਂ ਊਣਤਾਈਆਂ ਪਰਗਟ ਕਰਦਾ ਰਹਿੰਦਾ ਹੈ; ਹਾਲਾਂਕਿ ਓਹ ਆਪ ਦਿਆਲੂ (ਪ੍ਰਭੂ) ਦੇ ਸਿਮਰਣ ਦੇ ਉੱਕਾ ਹੀ ਇਨਕਾਰੀ ਹਨ ।੩੭।

خُلِقَ الْإِنسَانُ مِنْ عَجَلٍ ۚ سَأُرِيكُمْ آيَاتِي فَلَا تَسْتَعْجِلُونِ ﴿٣٧﴾

ਮਨੁੱਖ ਵਿਚ ਜਲਦਬਾਜ਼ੀ ਰੱਖੀ ਗਈ ਹੈ[2]। ਸੋ (ਚੇਤੇ ਰੱਖੋ ਕਿ) ਮੈਂ[3] ਤੁਹਾਨੂੰ ਆਪਣੇ ਚਮਤਕਾਰ ਦੱਸਾਂਗਾ। ਸੋ ਤੁਸੀਂ (ਇਸ ਬਾਰੇ) ਕਾਹਲੀ ਤੋਂ ਕੰਮ ਨਾ ਲਓ ।੩੮।

وَيَقُولُونَ مَتَىٰ هَٰذَا الْوَعْدُ إِن كُنتُمْ صَادِقِينَ ﴿٣٨﴾

ਅਤੇ (ਇਹ ਸੁਣ ਕੇ) ਓਹ ਇਹ ਕਹਿੰਦੇ ਹਨ ਕਿ ਜੇ ਤੁਸੀਂ ਲੋਕ,(ਅਰਥਾਤ ਮੁਸਲਮਾਨ) ਸੱਚੇ ਹੋ, ਤਾਂ ਇਹ ਬਚਨ ਕਦ ਪੂਰਾ ਹੋਵੇਗਾ ? ।੩੯।

---

[1] ਵਿਸਥਾਰ ਲਈ ਵੇਖੋ ਕੋਸ਼ ਦੀ ਪੁਸਤਕ ਮੁਫ਼ਰਦਾਤਿ ਰਾਗ਼ਬ।

[2] ਵਿਸਥਾਰ ਲਈ ਵੇਖੋ ਸੂਰਤ ਹਜਰ ਦੀ ਆਇਤ ੨੮ ਦੀ ਟੂਕ।

[3] ਅਰਥਾਤ—ਪ੍ਰਭੂ।

لَوْ يَعْلَمُ الَّذِيْنَ كَفَرُوْا حِيْنَ لَا يَكُفُّوْنَ عَنْ وُّجُوْهِهِمُ النَّارَ وَلَا عَنْ ظُهُوْرِهِمْ وَلَا هُمْ يُنْصَرُوْنَ ﴿۳۹﴾

ਜੇ ਇਨਕਾਰੀ ਉਸ ਘੜੀ ਨੂੰ ਜਾਣ ਲੈਂਦੇ, ਜਦ ਕਿ ਓਹ ਨਾ ਆਪਣੇ ਮੂੰਹਾਂ ਤੋਂ ਤੇ ਨਾ ਆਪਣੀਆਂ ਪਿੱਠਾਂ ਤੋਂ ਅੱਗ ਨੂੰ ਹਟਾ ਸਕਣਗੇ, ਅਰਥਾਤ ਓਹਨਾਂ ਨੂੰ ਕਿਸੇ ਪਾਸਿਓਂ ਵੀ ਕੋਈ ਸਹਾਇਤਾ ਨਹੀਂ ਮਿਲ ਸਕੇਗੀ। (ਤਾਂ ਓਹ ਏਡਾ ਅਭਿਮਾਨ ਨਾ ਕਰਦੇ)।੪੦।

بَلْ تَأْتِيْهِمْ بَغْتَةً فَتَبْهَتُهُمْ فَلَا يَسْتَطِيْعُوْنَ رَدَّهَا وَلَا هُمْ يُنْظَرُوْنَ ﴿۴۰﴾

ਪਰ (ਉਹ ਕਸ਼ਟ) ਓਹਨਾਂ ਉੱਤੇ ਅਚਣਚੇਤ ਆ ਜਾਏਗਾ ਤੇ ਓਹਨਾਂ ਨੂੰ ਹੈਰਾਨ ਕਰ ਦੇਵੇਗਾ। ਸੋ ਓਹ ਉਸ ਨੂੰ ਟਾਲਣ ਤੇ ਸਮਰਥ ਨਹੀਂ ਹੋ ਸਕਣਗੇ, ਅਰਥਾਤ ਓਹਨਾਂ ਨੂੰ (ਕੋਈ) ਮੁਹਲਤ ਨਹੀਂ ਦਿੱਤੀ ਜਾਏਗੀ ।੪੧।

وَلَقَدِ اسْتُهْزِئَ بِرُسُلٍ مِّنْ قَبْلِكَ فَحَاقَ بِالَّذِيْنَ سَخِرُوْا مِنْهُمْ مَّا كَانُوْا بِهٖ يَسْتَهْزِءُوْنَ ﴿۴۱﴾ ع ۳

ਅਤੇ ਤੈਥੋਂ ਪਹਿਲਾਂ ਜਿੰਨੇ ਵੀ ਰਸੂਲ ਹੋ ਚੁੱਕੇ ਹਨ, ਓਹਨਾਂ ਸਾਰਿਆਂ ਦਾ ਹੀ ਮਖ਼ੌਲ ਉਡਾਇਆ ਗਿਆ ਸੀ। ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਜਿਨ੍ਹਾਂ ਨੇ ਓਹਨਾਂ ਰਸੂਲਾਂ ਦਾ ਮਖ਼ੌਲ ਉਡਾਇਆ ਸੀ, ਓਹਨਾਂ ਨੂੰ ਓਹਨਾਂ ਦੀਆਂ ਗੱਲਾਂ ਨੇ ਆ ਕੇ ਘੇਰ ਲਿਆ ਸੀ, ਜਿਨ੍ਹਾਂ ਰਾਹੀਂ ਕਿ ਓਹ ਨਬੀਆਂ ਦਾ ਮਖ਼ੌਲ ਉਡਾਇਆ ਕਰਦੇ ਸਨ ।੪੨। (ਰਕੂਅ ੩)

قُلْ مَنْ يَّكْلَؤُكُمْ بِالَّيْلِ وَالنَّهَارِ مِنَ الرَّحْمٰنِ ۭ بَلْ هُمْ عَنْ ذِكْرِ رَبِّهِمْ مُّعْرِضُوْنَ ﴿۴۲﴾

ਤੂੰ ਓਹਨਾਂ ਨੂੰ ਇਹ ਆਖ ਕਿ ਰਾਤ ਤੇ ਦਿਨ ਸਮੇਂ ਦਿਆਲੂ (ਪ੍ਰਭੂ) ਦੀ ਪਕੜ ਤੋਂ ਤੁਹਾਨੂੰ ਕੌਣ ਬਚਾ ਸਕਦਾ ਹੈ ? ਪਰ (ਅਸਲੀਅਤ ਇਹ ਹੈ ਕਿ) ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਸਿਮਰਣ ਤੋਂ ਮੂੰਹ ਮੋੜਦੇ ਹਨ ।੪੩।

اَمْ لَهُمْ اٰلِهَةٌ تَمْنَعُهُمْ مِّنْ دُوْنِنَا ۭ لَا يَسْتَطِيْعُوْنَ نَصْرَ اَنْفُسِهِمْ وَلَا هُمْ مِّنَّا يُصْحَبُوْنَ ﴿۴۳﴾

ਕੀ ਓਹਨਾਂ ਦੀ ਪੁਸ਼ਟੀ ਵਿਚ ਕੋਈ (ਸੱਚੇ) ਇਸ਼ਟ ਹਨ, ਜੋ ਓਹਨਾਂ ਨੂੰ ਸਾਡੇ ਕਸ਼ਟ ਤੋਂ ਬਚਾ ਲੈਣਗੇ ? ਓਹ (ਇਸ਼ਟ) ਤਾਂ ਆਪਣੇ ਆਪ ਦੀ ਵੀ ਰਾਖੀ ਨਹੀਂ ਕਰ ਸਕਦੇ ਤੇ ਨਾ ਸਾਡੇ ਟਾਕਰੇ ਵਿਚ ਕੋਈ ਓਹਨਾਂ ਦਾ ਸਾਥ ਦੇ ਸਕਦਾ ਹੈ ।੪੪।

بَلْ مَتَّعْنَا هٰٓؤُلَآءِ وَاٰبَآءَهُمْ حَتّٰى طَالَ عَلَيْهِمُ الْعُمُرُ ۗ اَفَلَا يَرَوْنَ اَنَّا نَاْتِى الْاَرْضَ نَنْقُصُهَا مِنْ اَطْرَافِهَا ۗ اَفَهُمُ الْغٰلِبُوْنَ ۝

ਅਸਲੀਅਤ ਇਹ ਹੈ ਕਿ ਅਸੀਂ ਓਹਨਾਂ ਨੂੰ ਵੀ ਤੇ ਓਹਨਾਂ ਦੇ ਪਿਉ-ਦਾਦਿਆਂ ਨੂੰ ਵੀ ਬਹੁਤ ਸਾਰਾ ਧਨ ਦਿੱਤਾ ਹੋਇਆ ਸੀ; ਇੱਥੋਂ ਤਕ ਕਿ ਓਹਨਾਂ ਉੱਤੇ ਇਕ ਲੰਮਾ ਸਮਾਂ ਬੀਤ ਗਿਆ ਸੀ। ਸੋ ਕੀ ਓਹ ਏਹ ਨਹੀਂ ਵੇਖਦੇ ਕਿ ਅਸੀਂ ਓਹਨਾਂ ਦੇ ਦੇਸ ਵਲ ਵਧ ਰਹੇ ਹਾਂ ਅਤੇ ਕੰਢਿਆਂ[1] ਵੱਲੋਂ ਉਸ ਨੂੰ ਛੋਟਾ ਕਰਦੇ ਜਾ ਰਹੇ ਹਾਂ। ਕੀ (ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ) ਓਹ ਪ੍ਰਬਲ ਹੋਣਗੇ ? ।੪੫।

قُلْ اِنَّمَآ اُنْذِرُكُمْ بِالْوَحْىِ ۖ وَلَا يَسْمَعُ الصُّمُّ الدُّعَآءَ اِذَا مَا يُنْذَرُوْنَ ۝

ਤੂ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤਾਂ ਤੁਹਾਨੂੰ ਅਕਾਸ਼ ਬਾਣੀ ਰਾਹੀਂ ਖ਼ਬਰਦਾਰ ਕਰ ਰਿਹਾ ਹਾਂ ਅਤੇ (ਚੰਗੀ ਤਰ੍ਹਾਂ ਜਾਣਦਾ ਹਾਂ ਕਿ) ਜਦ (ਆਤਮਕ) ਬੋਲਿਆਂ ਨੂੰ ਹੁਸ਼ਿਆਰ ਕੀਤਾ ਜਾਏ, ਤਾਂ ਓਹ ਅਵਾਜ਼ ਨਹੀਂ ਸੁਣ ਸਕਦੇ ।੪੬।

وَلَئِنْ مَّسَّتْهُمْ نَفْحَةٌ مِّنْ عَذَابِ رَبِّكَ لَيَقُوْلُنَّ يٰوَيْلَنَآ اِنَّا كُنَّا ظٰلِمِيْنَ ۝

ਅਤੇ ਜੇ ਓਹਨਾਂ ਨੂੰ ਕਸ਼ਟ ਦੀ ਗਰਮੀ ਦਾ ਕੋਈ ਸੇਕ ਲਗ ਜਾਏਗਾ, ਤਾਂ ਓਹ ਇਹ ਜ਼ਰੂਰ ਕਹਿਣਗੇ ਕਿ ਸਾਡੇ ਉੱਤੇ ਅਫ਼ਸੋਸ ਹੈ, ਅਸੀਂ ਤਾਂ ਜ਼ੁਲਮ ਹੀ ਕਰਦੇ ਸੀ ।੪੭।

وَنَضَعُ الْمَوَازِيْنَ الْقِسْطَ لِيَوْمِ الْقِيٰمَةِ فَلَا تُظْلَمُ نَفْسٌ شَيْـًٔا ۗ وَاِنْ كَانَ مِثْقَالَ حَبَّةٍ مِّنْ خَرْدَلٍ اَتَيْنَا بِهَا ۗ وَكَفٰى بِنَا حٰسِبِيْنَ ۝

ਅਤੇ ਅਸੀਂ ਕਿਆਮਤ ਦੇ ਦਿਹਾੜੇ ਅਜੇਹੇ ਤੋਲ ਦੇ[2] (ਪੂਰਾ ਪੂਰਾ ਤੋਲਣ ਵਾਲੇ) ਸਾਧਨ ਪੈਦਾ ਕਰ ਦਿਆਂਗੇ ਕਿ ਜਿਸ ਕਰਕੇ ਕਿਸੇ ਵੀ ਪ੍ਰਾਣੀ ਉੱਤੇ ਰਤੀ ਭਰ ਵੀ ਜ਼ੁਲਮ ਨਹੀਂ ਕੀਤਾ ਜਾਏਗਾ। ਜੇ ਕਿਸੇ ਦਾ ਇਕ ਰਾਈ ਦੇ ਦਾਣੇ ਜਿੰਨਾ ਵੀ (ਕੋਈ ਸ਼ੁਭ) ਕਰਮ ਹੋਵੇਗਾ, ਤਾਂ ਅਸੀਂ (ਉਸ ਨੂੰ ਵੀ) ਮੌਜੂਦ ਕਰ ਦਿਆਂਗੇ, ਅਰਥਾਤ ਅਸੀਂ ਲੇਖਾ ਲੈਣ ਲਈ ਕਾਫ਼ੀ ਹਾਂ ।੪੮।

---

[1]ਅਰਥਾਤ—ਦੇਸ ਦੇ ਸਿਰੇ ਤੇ ਨਵੀਆਂ ਸੰਤਾਨਾਂ ਮੁਸਲਮਾਨਾਂ ਦੇ ਅਧੀਨ ਹੁੰਦੀਆਂ ਜਾ ਰਹੀਆਂ ਹਨ।

[2]ਮੂਲ ਪਾਠ ਵਿਚ ਇਸ ਥਾਂ ਦੋ ਪਦ "ਅੱਲਮਵਾਜ਼ੀਨ" ਤੇ "ਅੱਲਕਿਸਤ" ਹਨ; ਚੂੰਕਿ ਏਹਨਾਂ ਦੋਹਾਂ ਪਦਾਂ ਦੇ ਇੱਕੋ ਹੀ ਅਰਥ ਹਨ, ਇਸ ਲਈ ਅਸੀਂ ਇੱਕੋ ਹੀ ਅਰਥ ਲਿਖੇ ਹਨ।

وَلَقَدْ اٰتَيْنَا مُوْسٰى وَهٰرُوْنَ الْفُرْقَانَ وَضِيَآءً وَّذِكْرًا لِّلْمُتَّقِيْنَ ﴿٤٨﴾

ਅਤੇ ਅਸੀਂ "ਮੂਸਾ" ਤੇ "ਹਾਰੂਨ" ਨੂੰ ਸੱਚ ਝੂਠ ਦਾ ਨਿਬੇੜਾ ਕਰਨ ਦੀ ਸ਼ਕਤੀ ਅਤੇ ਚਾਨਣਾ ਵੀ ਦਿੱਤਾ ਸੀ,ਅਰਥਾਤ ਸੰਜਮੀਆਂ ਵਾਸਤੇ ਸਿੱਖਿਆ ਦਿੱਤੀ ਸੀ ।੪੯।

الَّذِيْنَ يَخْشَوْنَ رَبَّهُمْ بِالْغَيْبِ وَهُمْ مِّنَ السَّاعَةِ مُشْفِقُوْنَ ﴿٥٠﴾

ਓਹ (ਸੰਜਮੀ) ਜੋ ਆਪਣੇ ਸਾਜਣਹਾਰ ਤੇ ਪਾਲਨ-ਹਾਰ ਤੋਂ ਇਕਾਂਤ ਵਿਚ (ਵੀ) ਡਰਦੇ ਸਨ, ਅਰਥਾਤ ਜਿਨ੍ਹਾਂ ਨੂੰ ਦੰਡ-ਫਲ ਦੇ ਸਮੇਂ ਦਾ ਵੀ ਵੱਡਾ ਡਰ ਸੀ ।੫੦।

وَهٰذَا ذِكْرٌ مُّبٰرَكٌ اَنْزَلْنٰهُ ۚ اَفَاَنْتُمْ لَهٗ مُنْكِرُوْنَ ﴿٥١﴾

ਅਤੇ (ਇਹ ਕੁਰਾਨ) ਇਕ ਅਜਿਹੀ ਸਿੱਖਿਆਦਾਇਕ ਪੁਸਤਕ ਹੈ ਕਿ ਇਸ ਵਿਚ ਸਾਰੀਆਂ ਇਲਹਾਮੀ ਪੁਸਤਕਾਂ ਦੀਆਂ ਖ਼ੂਬੀਆਂ ਵਗ ਕੇ[1] ਆ ਗਈਆਂ ਹਨ । ਇਸ ਨੂੰ ਅਸੀਂ ਹੀ ਉਤਾਰਿਆ ਹੈ। ਸੋ ਤੁਸੀਂ ਅਜਿਹੀ ਪੁਸਤਕ ਤੋਂ ਕਿਉਂ ਇਨਕਾਰੀ (ਹੋ ਰਹੇ) ਹੋ ? ।੫੧। (ਰਕੂਅ ੪)

وَلَقَدْ اٰتَيْنَآ اِبْرٰهِيْمَ رُشْدَهٗ مِنْ قَبْلُ وَكُنَّا بِهٖ عٰلِمِيْنَ ﴿٥٢﴾

ਅਤੇ ਅਸੀਂ ਇਸ ਤੋਂ ਪਹਿਲਾਂ "ਇਬਰਾਹੀਮ" ਨੂੰ ਇਸ ਦੀ ਯੋਗਤਾ ਤੇ ਵਿਦਵਤਾ ਬਖ਼ਸ਼ੀ ਸੀ ਅਤੇ ਅਸੀਂ ਉਸ ਦੇ ਅੰਦਰਲੇ ਦੇ ਜਾਣਨਹਾਰ ਸੀ ।੫੨।

اِذْ قَالَ لِاَبِيْهِ وَقَوْمِهٖ مَا هٰذِهِ التَّمَاثِيْلُ الَّتِيْٓ اَنْتُمْ لَهَا عٰكِفُوْنَ ﴿٥٣﴾

(ਉਹ ਸਮਾਂ ਚੇਤੇ ਕਰੋ) ਜਦ ਕਿ ਉਸ ਨੇ ਆਪਣੇ ਪਿਤਾ ਤੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਏਹ ਕੇਹੀਆਂ ਮੂਰਤੀਆਂ ਹਨ, ਜਿਨ੍ਹਾਂ ਦੇ ਅੱਗੇ ਤੁਸੀਂ ਬੈਠੇ ਰਹਿੰਦੇ ਹੋ ।੫੩।

قَالُوْا وَجَدْنَآ اٰبَآءَنَا لَهَا عٰبِدِيْنَ ﴿٥٤﴾

ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਏਹਨਾਂ (ਮੂਰਤੀਆਂ) ਦੀ ਪੂਜਾ ਕਰਦੇ ਵੇਖਿਆ ਸੀ ।੫੪।

قَالَ لَقَدْ كُنْتُمْ اَنْتُمْ وَاٰبَآؤُكُمْ فِيْ ضَلٰلٍ مُّبِيْنٍ ﴿٥٥﴾

ਉਸ ਨੇ ਇਹ ਕਿਹਾ ਸੀ ਕਿ ਤਦ ਤੁਸੀਂ ਵੀ ਤੇ ਤੁਹਾਡੇ ਪਿਉ-ਦਾਦੇ ਵੀ ਸਪਸ਼ਟ ਕੁਰਾਹੀਏ ਸੀ ।੫੫।

---

[1]ਮੂਲ ਪਾਠ ਵਿਚ ਇਸ ਥਾਂ "ਮੁਬਾਰਾਕੁਨ" ਪਦ ਹੈ, ਜੋ "ਬਿਰਕਾਤੁਨ" ਪਦ ਤੋਂ ਬਣਿਆ ਹੈ। ਇਸ ਦਾ ਅਰਥ ਛੱਪੜ ਹੈ; ਇਸ ਲਈ ਅਸੀਂ "ਮੁਬਾਰਾਕੁਨ" ਦਾ ਅਰਥ "ਵਗ ਕੇ ਆ ਗਈਆਂ ਹਨ" ਲਿਖਿਆ ਹੈ ।

قَالُوْٓا اَجِئْتَنَا بِالْحَقِّ اَمْ اَنْتَ مِنَ اللّٰعِبِيْنَ ۝

ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਸਾਡੇ ਵਲ ਇਕ ਸੱਚਾਈ ਲੈ ਕੇ ਆਇਆ ਹੈਂ ਕਿ ਸਾਨੂੰ ਮਖ਼ੌਲ ਕਰਦਾ ਹੈਂ।੫੬।

قَالَ بَلْ رَّبُّكُمْ رَبُّ السَّمٰوٰتِ وَالْاَرْضِ الَّذِيْ فَطَرَهُنَّ ۖ وَاَنَا عَلٰى ذٰلِكُمْ مِّنَ الشّٰهِدِيْنَ ۝

ਉਸ (ਇਬਰਾਹੀਮ) ਨੇ ਇਹ ਕਿਹਾ ਸੀ ਕਿ ਇਹ ਇਕ ਅਸਲੀਅਤ ਹੈ ਕਿ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ। ਉਸੇ ਨੇ ਹੀ ਏਹਨਾਂ ਨੂੰ ਸਾਜਿਆ ਹੈ ਅਤੇ ਮੈਂ ਇਸ ਗੱਲ ਦੀ ਤੁਹਾਡੇ ਅੱਗੇ ਹਾਮੀ ਭਰਦਾ ਹਾਂ।੫੭।

وَتَاللّٰهِ لَاَكِيْدَنَّ اَصْنَامَكُمْ بَعْدَ اَنْ تُوَلُّوْا مُدْبِرِيْنَ ۝

ਅਤੇ ਉਸ ਨੇ ਇਹ ਵੀ ਕਿਹਾ ਸੀ ਕਿ ਪ੍ਰਭੂ ਦੀ ਕਸਮ ਜਦ ਤੁਸੀਂ ਮੂੰਹ ਮੋੜ ਕੇ ਚਲੇ ਜਾਉਗੇ, ਤਾਂ ਮੈਂ ਤੁਹਾਡੀਆਂ ਮੂਰਤੀਆਂ ਦੇ ਵਿਰੁਧ ਇਕ ਪੱਕੀ ਵਿਓਂਤ ਕਰਾਂਗਾ।੫੮।

فَجَعَلَهُمْ جُذٰذًا اِلَّا كَبِيْرًا لَّهُمْ لَعَلَّهُمْ اِلَيْهِ يَرْجِعُوْنَ ۝

ਫੇਰ ਉਸ ਨੇ ਓਹਨਾਂ (ਮੂਰਤੀਆਂ) ਨੂੰ ਭੰਨ ਤੋੜ ਦਿੱਤਾ ਸੀ। ਛੁੱਟ ਓਹਨਾਂ ਵਿੱਚੋਂ ਵੱਡੀ ਮੂਰਤੀ ਦੇ; ਤਾਂ ਜੁ ਓਹ (ਇਕ ਵਾਰ ਫੇਰ) ਉਸ ਦੇ ਕੋਲ ਆਉਣ।੫੯।

قَالُوْا مَنْ فَعَلَ هٰذَا بِاٰلِهَتِنَآ اِنَّهٗ لَمِنَ الظّٰلِمِيْنَ ۝

ਇਸ ਤੇ ਓਹਨਾਂ ਨੇ ਇਹ ਕਿਹਾ ਸੀ ਕਿ ਸਾਡੇ ਇਸ਼ਟ-ਦੇਵਾਂ ਨਾਲ ਇਹ ਕਾਰਾ ਕਿਸ ਨੇ ਕੀਤਾ ਹੈ? ਅਜੇਹਾ ਕਰਨ ਵਾਲਾ ਨਿਰਸੰਦੇਹ ਜ਼ਾਲਮਾਂ ਵਿੱਚੋਂ ਹੈ।੬੦।

قَالُوْا سَمِعْنَا فَتًى يَّذْكُرُهُمْ يُقَالُ لَهٗٓ اِبْرٰهِيْمُ ۝

(ਤਦ ਓਹਨਾਂ ਵਿੱਚੋਂ ਕੁਝ ਲੋਕਾਂ ਨੇ) ਇਹ ਕਿਹਾ ਸੀ ਕਿ ਅਸੀਂ ਇਕ ਗੱਭਰੂ ਨੂੰ—ਜਿਸ ਦਾ ਨਾਂ "ਇਬਰਾਹੀਮ" ਹੈ, ਏਹਨਾਂ ਦੀਆਂ ਊਣਤਾਈਆਂ[1] ਵਰਣਨ ਕਰਦੇ ਸੁਣਿਆ ਹੈ।੬੧।

[1]ਮੂਲ ਪਾਠ ਵਿਚ "ਯਜ਼ਕੁਰੁਹੁਮ" ਪਦ ਹੈ; ਓਹਨਾਂ ਦਾ ਵਰਣਨ ਕਰਦਿਆਂ ਸੁਣਿਆ ਹੈ; ਚੂੰਕਿ ਹਜ਼ਰਤ "ਇਬਰਾਹੀਮ" ਜੀ ਮੂਰਤੀਆਂ ਦਾ ਵਰਣਨ ਚੰਗੇ ਅੱਖਰਾਂ ਦੁਆਰਾ ਨਹੀਂ ਕੀਤਾ ਕਰਦੇ ਸਨ; ਇਸ ਲਈ ਅਸੀਂ ਟੀਕੇ ਵਿਚ "ਊਣਤਾਈਆਂ" ਦਾ ਪਦ ਵਧਾ ਦਿੱਤਾ ਹੈ।

قَالُوا فَأْتُوا بِهِ عَلَىٰ أَعْيُنِ النَّاسِ لَعَلَّهُمْ يَشْهَدُونَ ﴿٦١﴾

(ਤਦ ਜਾਤੀ ਦੇ ਸਿਰਕਢ ਸਰਦਾਰਾਂ ਨੇ) ਇਹ ਕਿਹਾ ਸੀ ਕਿ (ਜੇ ਇਹ ਗੱਲ ਹੈ, ਤਾਂ) ਉਸ ਨੂੰ ਸਾਰੇ ਲੋਕਾਂ ਦੇ ਸਾਮ੍ਹਣੇ ਸੱਦੋ, ਸ਼ਾਇਦ (ਉਸ ਬਾਰੇ) ਕੋਈ ਫ਼ੈਸਲਾ ਕੀਤਾ ਜਾ ਸਕੇ ।੬੨।

قَالُوا أَأَنتَ فَعَلْتَ هَٰذَا بِآلِهَتِنَا يَا إِبْرَاهِيمُ ﴿٦٢﴾

ਫੇਰ (ਓਹਨਾਂ ਨੇ) ਇਹ ਕਿਹਾ ਸੀ ਕਿ ਹੇ "ਇਬਰਾਹੀਮ"! ਕੀ ਸਾਡੇ ਇਸ਼ਟ-ਦੇਵਾਂ ਨਾਲ ਇਹ ਕਾਰਾ ਤੂੰ ਕੀਤਾ ਹੈ ? ।੬੩।

قَالَ بَلْ فَعَلَهُ كَبِيرُهُمْ هَٰذَا فَاسْأَلُوهُمْ إِن كَانُوا يَنطِقُونَ ﴿٦٣﴾

("ਇਬਰਾਹੀਮ" ਨੇ) ਇਹ ਕਿਹਾ ਸੀ ਕਿ (ਓੜਕ[1]) ਕਿਸੇ ਕਰਨ ਵਾਲੇ ਨੇ ਤਾਂ ਇਹ ਕਾਰਾ ਜ਼ਰੂਰ ਕੀਤਾ ਹੈ। ਇਹ ਸਭ ਤੋਂ ਵੱਡੀ ਮੂਰਤੀ ਸਾਮ੍ਹਣੇ ਖੜੀ ਹੈ। ਜੇ ਉਹ ਬੋਲ ਸਕੇ, ਤਾਂ (ਉਸ ਤੋਂ ਤੇ ਦੂਜੀਆਂ ਮੂਰਤੀਆਂ ਤੋਂ ਵੀ) ਪੁੱਛ ਕੇ ਵੇਖ ਲਓ ।੬੪।

فَرَجَعُوا إِلَىٰ أَنفُسِهِمْ فَقَالُوا إِنَّكُمْ أَنتُمُ الظَّالِمُونَ ﴿٦٤﴾

ਇਸ ਤੇ ਓਹਨਾਂ ਨੇ ਆਪਣੇ ਸਿਰਕਢ ਸਰਦਾਰਾਂ[2] ਵਲ ਧਿਆਨ ਦਿੱਤਾ ਸੀ ਤੇ ਓਹਨਾਂ ਨੇ ਇਹ ਕਿਹਾ ਸੀ ਕਿ ਸੱਚੀ ਗੱਲ ਤਾਂ ਇਹ ਹੈ ਕਿ ਜ਼ਾਲਮ ਤੁਸੀਂ ਲੋਕ ਹੀ ਹੋ ।੬੫।

ثُمَّ نُكِسُوا عَلَىٰ رُءُوسِهِمْ لَقَدْ عَلِمْتَ مَا هَٰؤُلَاءِ يَنطِقُونَ ﴿٦٥﴾

ਅਤੇ ਓਹ ਲੋਕ ਆਪਣੇ ਸਿਰਾਂ ਦੇ ਭਾਰ ਡੇਗ ਦਿੱਤੇ ਗਏ ਸਨ, (ਅਰਥਾਤ ਨਿਰੁੱਤਰ ਹੋ ਗਏ ਸਨ[3]) ਅਤੇ ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਜਾਣਦਾ ਹੈਂ ਕਿ ਇਹ ਬੋਲਿਆ ਨਹੀਂ ਕਰਦੇ ।੬੬।

---

[1]ਇਸ ਬਾਰੇ ਵੇਖੋ ਅੱਲਾਮਾ "ਅਬੁਲਬਕਾ" ਦੀ ਪੁਸਤਕ "ਇਮਲਾ", ਜਿਲਦ ੨, ਪੰਨਾ ੭੧

[2]"ਅਨਫ਼ੁਸਾ" ਨਫ਼ਸ ਦਾ ਬਹੁਵਚਨ ਹੈ। ਇਸ ਦੇ ਅਰਥ ਜੀਵਾਤਮਾ ਹੁੰਦੇ ਹਨ; ਚੂੰਕਿ ਕੌਮ ਦੀਆਂ ਰੂਹਾਂ ਉਸ ਦੇ ਸਿਰਕਢ ਸਰਦਾਰ ਹੁੰਦੇ ਹਨ; ਇਸ ਲਈ ਅਸੀਂ ਇਸ ਥਾਂ "ਨਾਫ਼ਾਸਾ" ਦਾ ਅਰਥ ਜਾਤੀ ਦੇ ਸਿਰਕਢ ਸਰਦਾਰ ਕੀਤਾ ਹੈ।

[3] ਤਫ਼ਸੀਰ "ਬਹਿਰਿ ਮੁਹੀਤ" ਵਿਚ ਇਸ ਦਾ ਅਰਥ ਇਹ ਕੀਤਾ ਗਿਆ ਹੈ ਕਿ ਓਹ ਲੋਕ ਇਸ ਤੇ ਅਜੇਹੇ ਘਬਰਾਏ ਸਨ ਕਿ ਛੋਟੇ ਲੋਕਾਂ ਨੇ ਆਪਣੇ ਸਿਰਕਢ ਸਰਦਾਰਾਂ ਵਲ ਧਿਆਨ ਦਿੱਤਾ ਸੀ ਕਿ ਓਹ ਇਸ ਔਕੜ ਦਾ ਕੋਈ ਹਲ ਢੂੰਡਣ। ਸਾਡਾ ਇਹ ਟੀਕਾ "ਰੂਹੁਲ ਮਆਨੀ" ਦੇ ਅਨੁਕੂਲ ਹੈ, ਪਰ ਜੇ ਵੀਚਾਰ ਕੀਤਾ ਜਾਏ, ਤਾਂ "ਬਹਿਰਿ ਮੁਹੀਤ" ਤੇ "ਰੂਹੁਲ ਮਆਨੀ" ਦਾ ਭਾਵ ਇੱਕੋ ਹੀ ਹੈ।

قَالَ أَفَتَعْبُدُونَ مِن دُونِ اللَّهِ مَا لَا يَنفَعُكُمْ شَيْئًا وَلَا يَضُرُّكُمْ ﴿٦٦﴾

(ਇਸ ਤੇ "ਇਬਰਾਹੀਮ" ਨੇ) ਇਹ ਕਿਹਾ ਸੀ ਕਿ ਕੀ ਤੁਸੀਂ ਅੱਲਾਹ ਤੋਂ ਛੁੱਟ ਅਜਿਹੀ ਚੀਜ਼ ਦੀ ਪੂਜਾ ਕਰਦੇ ਹੋ, ਜੋ ਨਾ ਤੁਹਾਨੂੰ ਕੋਈ ਲਾਭ ਦੇ ਸਕਦੀ ਹੈ ਤੇ ਨਾ ਹਾਣ ਪੁਚਾ ਸਕਦੀ ਹੈ ।੬੭।

أُفٍّ لَّكُمْ وَلِمَا تَعْبُدُونَ مِن دُونِ اللَّهِ ۖ أَفَلَا تَعْقِلُونَ ﴿٦٧﴾

(ਅਸੀਂ) ਤੁਹਾਡੇ ਉੱਤੇ ਤੇ ਜਿਸ ਚੀਜ਼ ਦੀ ਤੁਸੀਂ ਅੱਲਾਹ ਤੋਂ ਛੁੱਟ ਪੂਜਾ ਕਰਦੇ ਹੋ, ਵੱਡਾ ਸ਼ੋਕ ਪਰਗਟ ਕਰਦੇ ਹਾਂ । ਤੁਸੀਂ ਸੋਚ-ਸਮਝ ਤੋਂ ਕੰਮ ਕਿਉਂ ਨਹੀਂ ਲੈਂਦੇ ? ।੬੮।

قَالُوا حَرِّقُوهُ وَانصُرُوا آلِهَتَكُمْ إِن كُنتُمْ فَاعِلِينَ ﴿٦٨﴾

(ਇਸ ਤੇ ਓਹ ਕਰੋਧ ਵਿਚ ਆ ਕੇ) ਇਹ ਕਹਿਣ ਲੱਗੇ ਸਨ ਕਿ ਇਸ ਬੰਦੇ ਨੂੰ ਸਾੜ ਸੁੱਟੋ ਅਤੇ ਆਪਣੇ ਇਸ਼ਟ-ਦੇਵਾਂ ਦੀ ਸਹਾਇਤਾ ਕਰੋ । ਜੇ ਤੁਸੀਂ ਕੁਝ ਕਰਨਾ ਚਾਹੁੰਦੇ ਹੋ ।੬੯।

قُلْنَا يَا نَارُ كُونِي بَرْدًا وَسَلَامًا عَلَىٰ إِبْرَاهِيمَ ﴿٦٩﴾

ਤਦ ਅਸੀਂ ਇਹ ਕਿਹਾ ਸੀ ਕਿ ਹੇ ਅੱਗ ! ਤੂੰ "ਇਬਰਾਹੀਮ" ਵਾਸਤੇ ਠੰਢੀ ਵੀ ਹੋ ਜਾ ਅਤੇ ਉਸ ਲਈ ਸਲਾਮਤੀ ਦਾ ਕਾਰਣ ਵੀ ਬਣ ਜਾ ।੭੦।

وَأَرَادُوا بِهِ كَيْدًا فَجَعَلْنَاهُمُ الْأَخْسَرِينَ ﴿٧٠﴾

ਅਤੇ ਓਹਨਾਂ ਨੇ ਉਸ ਨਾਲ ਕੁਝ ਭੈੜਾ ਵਰਤਾਉ ਕਰਨਾ ਚਾਹਿਆ ਸੀ, ਪਰ ਅਸੀਂ ਓਹਨਾਂ ਨੂੰ ਨਿਹਫਲ ਕਰ ਦਿੱਤਾ ਸੀ ।੭੧।

وَنَجَّيْنَاهُ وَلُوطًا إِلَى الْأَرْضِ الَّتِي بَارَكْنَا فِيهَا لِلْعَالَمِينَ ﴿٧١﴾

ਅਤੇ ਅਸੀਂ ਉਸ ਨੂੰ ਵੀ ਤੇ "ਲੂਤ" ਨੂੰ ਵੀ ਉਸ ਦੇਸ ਵਲ ਬਚਾ ਕੇ ਲੈ ਆਏ ਸੀ, ਜਿਸ ਵਿਚ ਅਸੀਂ ਸਾਰੇ ਜਹਾਨਾਂ ਵਾਸਤੇ ਬਰਕਤ ਰੱਖੀ ਹੋਈ ਸੀ ।੭੨।

وَوَهَبْنَا لَهُ إِسْحَاقَ وَيَعْقُوبَ نَافِلَةً ۖ وَكُلًّا جَعَلْنَا صَالِحِينَ ﴿٧٢﴾

ਅਤੇ ਅਸੀਂ ਉਸ ਨੂੰ "ਇਸਹਾਕ" ਬਖ਼ਸ਼ਿਆ ਸੀ ਤੇ ਪੋਤਰੇ ਵੱਜੋਂ "ਯਾਕੂਬ" ਵੀ ਅਤੇ ਅਸੀਂ ਸਾਰਿਆਂ ਨੂੰ ਭਲੇ ਪੁਰਖ ਬਣਾਇਆ ਸੀ ।੭੩।

وَجَعَلْنٰهُمْ اَئِمَّةً يَّهْدُوْنَ بِاَمْرِنَا وَاَوْحَيْنَآ اِلَيْهِمْ فِعْلَ الْخَيْرٰتِ وَاِقَامَ الصَّلٰوةِ وَاِيْتَآءَ الزَّكٰوةِ ۚ وَكَانُوْا لَنَا عٰبِدِيْنَ ﴿٧٣﴾

ਅਤੇ ਅਸੀਂ ਓਹਨਾਂ ਨੂੰ (ਲੋਕਾਂ ਦਾ) ਇਮਾਮ ਬਣਾਇਆ ਸੀ। ਓਹ ਸਾਡੇ ਹੁਕਮ ਨਾਲ ਓਹਨਾਂ ਨੂੰ ਸੁਮਾਰਗ ਵਲ ਲਾਉਂਦੇ ਸਨ, ਅਰਥਾਤ ਅਸੀਂ ਓਹਨਾਂ ਵਲ ਸ਼ੁਭ ਕਰਮ ਕਰਨ, ਅਥਵਾ ਨਿਮਾਜ਼ਾਂ ਪੜ੍ਹਨ ਤੇ ਜ਼ਕਾਤ ਦੇਣ ਦੀ ਅਕਾਸ਼ ਬਾਣੀ ਕੀਤੀ ਸੀ। ਓਹ ਸਾਰੇ ਹੀ ਸਾਡੇ ਭਗਤ-ਜਨ ਸਨ।੭੪।

وَلُوْطًا اٰتَيْنٰهُ حُكْمًا وَّعِلْمًا وَّنَجَّيْنٰهُ مِنَ الْقَرْيَةِ الَّتِيْ كَانَتْ تَّعْمَلُ الْخَبٰٓئِثَ ؕ اِنَّهُمْ كَانُوْا قَوْمَ سَوْءٍ فٰسِقِيْنَ ﴿٧٤﴾

ਅਤੇ (ਅਸੀਂ ਉਸ ਨੂੰ) "ਲੂਤ" (ਵੀ ਦਿੱਤਾ ਸੀ), ਜਿਸ ਨੂੰ ਅਸੀਂ ਯੁਕਤੀਆਂ[1] ਤੇ ਗਿਆਨ ਬਖ਼ਸ਼ਿਆ ਸੀ ਅਤੇ ਅਸੀਂ ਉਸ ਨਗਰੀ ਤੋਂ ਜੋ ਵੱਡੀਆਂ ਕੁਕਰਮੀਆਂ ਕਰਦੀ ਸੀ—ਛੁਟਕਾਰਾ ਦੁਆਇਆ ਸੀ। (ਓਹ "ਲੂਤ" ਦੇ ਸ਼ਹਿਰ ਦੇ ਵਸਨੀਕ) ਇਕ ਭੈੜੀ ਜਾਤੀ, ਅਰਥਾਤ ਮਨਮੁਖ ਸਨ।੭੫।

وَاَدْخَلْنٰهُ فِيْ رَحْمَتِنَا ؕ اِنَّهٗ مِنَ الصّٰلِحِيْنَ ﴿٧٥﴾ ع

ਅਸੀਂ ਉਸ ("ਲੂਤ") ਨੂੰ ਆਪਣੀ ਮਿਹਰ ਦਾ ਪਾਤਰ ਬਣਾਇਆ ਸੀ। ਉਹ ਸਾਡੇ ਭਲੇ ਪੁਰਖਾਂ ਵਿੱਚੋਂ ਸੀ।੭੬। (ਰਕੂਅ ੫)

وَنُوْحًا اِذْ نَادٰى مِنْ قَبْلُ فَاسْتَجَبْنَا لَهٗ فَنَجَّيْنٰهُ وَاَهْلَهٗ مِنَ الْكَرْبِ الْعَظِيْمِ ﴿٧٦﴾

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ "ਨੂਹ" ਨੇ ਉਸ ("ਇਬਰਾਹੀਮ" ਦੀ ਘਟਨਾ) ਤੋਂ ਪਹਿਲਾਂ ਸਾਡੇ ਅੱਗੇ ਅਰਦਾਸ ਕੀਤੀ ਸੀ ਅਤੇ ਅਸੀਂ ਉਸ ਦੀ ਅਰਦਾਸ ਪਰਵਾਣ ਕਰ ਲਈ ਸੀ। ਸੋ ਅਸੀਂ ਉਸ ਨੂੰ ਵੀ ਤੇ ਉਸ ਦੇ ਪਰਵਾਰ ਨੂੰ ਵੀ ਇਕ ਵੱਡੀ ਘਬਰਾਹਟ ਤੋਂ ਬਚਾ ਲਿਆ ਸੀ।੭੭।

وَنَصَرْنٰهُ مِنَ الْقَوْمِ الَّذِيْنَ كَذَّبُوْا بِاٰيٰتِنَا ؕ اِنَّهُمْ كَانُوْا قَوْمَ سَوْءٍ فَاَغْرَقْنٰهُمْ اَجْمَعِيْنَ ﴿٧٧﴾

ਅਤੇ ਅਸੀਂ ਉਸ ਦੀ ਉਸ ਜਾਤੀ ਦੇ ਟਾਕਰੇ ਤੇ ਸਹਾਇਤਾ ਕੀਤੀ ਸੀ, ਜਿਸ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਸੀ। ਉਹ ਬਹੁਤ ਹੀ ਭੈੜੀ ਜਾਤੀ ਸੀ। ਅਸੀਂ ਉਸ ਨੂੰ ਡੋਬ ਦਿੱਤਾ ਸੀ।੭੮।

---

[1]ਯੁਕਤੀਆਂ ਦਾ ਭਾਵ ਉਹ ਗਿਆਨ ਹੈ, ਜਿਸ ਨਾਲ ਓਹ ਲੋਕਾਂ ਵਿਚਾਲੇ ਫ਼ੈਸਲਾ ਕਰ ਸਕਦੇ ਸੀ। ਭਾਵੇਂ ਇਸ ਦਾ ਸਾਧਾਰਨ ਅਰਥ ਰਾਜ-ਭਾਗ ਵੀ ਹੈ, ਪਰ ਉਹ ਅਰਥ ਇਸ ਥਾਂ ਠੀਕ ਨਹੀਂ ਢੁਕਦਾ ਸੀ; ਇਸ ਲਈ ਕਿ "ਲੂਤ" ਦੀ ਜਾਤੀ ਨੇ ਓਹਨਾਂ ਨੂੰ ਦੇਸ-ਨਿਕਾਲਾ ਦੇ ਦਿੱਤਾ ਸੀ। ਜੇ ਓਹ ਪਾਤਸ਼ਾਹ ਹੁੰਦੇ, ਤਾਂ ਇਹ ਨਾ ਹੁੰਦਾ।

وَدَاوٗدَ وَسُلَيْمٰنَ اِذْ يَحْكُمٰنِ فِى الْحَرْثِ اِذْ نَفَشَتْ فِيْهِ غَنَمُ الْقَوْمِ ۚ وَكُنَّا لِحُكْمِهِمْ شٰهِدِيْنَ ﴿٧٩﴾

ਅਤੇ "ਦਾਊਦ" ਤੇ "ਸੁਲੇਮਾਨ" ਨੂੰ (ਵੀ ਚੇਤੇ ਕਰੋ), ਜਦ ਕਿ ਓਹ ਦੋਵੇਂ ਇਕ ਖੇਤ ਦੇ ਝਗੜੇ ਦਾ ਫ਼ੈਸਲਾ ਕਰ ਰਹੇ ਸਨ। ਉਸ ਸਮੇਂ ਜਦ ਕਿ ਇਕ ਜਾਤੀ ਦੇ ਸਾਧਾਰਨ[1] ਲੋਕ ਉਸ ਨੂੰ ਖਾ ਗਏ ਸਨ, (ਅਰਥਾਤ ਨਸ਼ਟ ਕਰ ਗਏ ਸਨ) ਅਤੇ ਅਸੀਂ ਓਹਨਾਂ ਦੇ ਫ਼ੈਸਲੇ ਦੇ ਗਵਾਹ ਸੀ।੭੯।

فَفَهَّمْنٰهَا سُلَيْمٰنَ ۚ وَكُلًّا اٰتَيْنَا حُكْمًا وَّعِلْمًا ۫ وَّسَخَّرْنَا مَعَ دَاوٗدَ الْجِبَالَ يُسَبِّحْنَ وَالطَّيْرَ ۭ وَكُنَّا فٰعِلِيْنَ ﴿٨٠﴾

ਅਸੀਂ ਅਸਲ ਗੱਲ "ਸੁਲੇਮਾਨ" ਨੂੰ ਸਮਝਾ ਦਿੱਤੀ ਸੀ ਅਤੇ ਸਾਰਿਆਂ ਨੂੰ ਹੀ ਅਸੀਂ ਯੁਕਤੀਆਂ ਤੇ ਗਿਆਨ ਦਿੱਤਾ ਸੀ। ਅਸੀਂ "ਦਾਊਦ" ਦੇ ਨਾਲ ਸਾਰੇ ਪਹਾੜੀਆਂ ਨੂੰ ਵੀ ਤੇ ਪੰਛੀਆਂ ਨੂੰ ਵੀ ਕੰਮ ਤੇ ਲਾ ਦਿੱਤਾ ਸੀ। ਓਹ ਸਾਰੇ ਹੀ ਪ੍ਰਭੂ ਦਾ ਸਿਮਰਣ ਕਰਦੇ ਸਨ ਅਤੇ ਅਸੀਂ ਇਹ ਸਭ ਕੁਝ ਕਰਨ ਤੇ ਸਮਰਥ ਸੀ।੮੦।

وَعَلَّمْنٰهُ صَنْعَةَ لَبُوْسٍ لَّكُمْ لِتُحْصِنَكُمْ مِّنْۢ بَاْسِكُمْ ۚ فَهَلْ اَنْتُمْ شٰكِرُوْنَ ﴿٨١﴾

ਅਤੇ ਅਸੀਂ ਉਸ ਨੂੰ ਇਕ ਲਿਬਾਸ ਬਣਾਉਣਾ ਸਿਖਾਇਆ ਸੀ ਤਾਂ ਜੁ ਓਹ ਲੜਾਈ ਵਿਚ ਤੁਹਾਡੀਆਂ ਜਾਨਾਂ ਬਚਾ ਸੱਕੇ। ਸੋ ਕੀ ਤੁਸੀਂ ਸਾਡੇ ਧੰਨਵਾਦੀ ਬਣੋਗੇ ?।੮੧।

وَلِسُلَيْمٰنَ الرِّيْحَ عَاصِفَةً تَجْرِيْ بِاَمْرِهٖۤ اِلَى الْاَرْضِ الَّتِيْ بٰرَكْنَا فِيْهَا ۭ وَكُنَّا بِكُلِّ شَيْءٍ عٰلِمِيْنَ ﴿٨٢﴾

ਅਤੇ ਅਸੀਂ ਤੇਜ਼ ਹਵਾਵਾਂ ਨੂੰ ਵੀ "ਸੁਲੇਮਾਨ" ਦੀ ਸੇਵਾ ਵਿਚ ਲਾਇਆ ਸੀ, ਜੋ ਉਸ ਦੀ ਆਗਿਆ ਨਾਲ ਬਰਕਤ ਵਾਲੇ ਦੇਸ ਵਿਚ ਚਲਦੀਆਂ[2] ਸਨ ਅਤੇ ਅਸੀਂ ਹਰੇਕ ਚੀਜ਼ ਦੇ ਜਾਣਨਹਾਰ ਹਾਂ।੮੨।

وَمِنَ الشَّيٰطِيْنِ مَنْ يَّغُوْصُوْنَ لَهٗ وَيَعْمَلُوْنَ

ਅਤੇ ਕਈ ਬਾਗ਼ੀ ਲੋਕ[3] ਅਜੇਹੇ ਵੀ ਸਨ,

---

[1]ਅਰਥਾਤ—ਗਵਾਂਢੀ ਜਾਤੀ ਦੇ ਡਾਕੂਆਂ ਆਦਿ ਨੇ ਓਹਨਾਂ ਦੇ ਦੇਸ ਨੂੰ ਹਾਣ ਪੁਚਾਇਆ ਸੀ। ਇੱਥੇ ਮੂਲ ਪਾਠ ਵਿਚ "ਗ਼ਾਨਾਮੁਨ" ਪਦ ਹੈ। ਇਸ ਦਾ ਟੀਕਾ ਟੀਕਾਕਾਰਾਂ ਨੇ ਬੱਕਰੀਆਂ ਕੀਤਾ ਹੈ, ਪਰ ਅਸਲ ਵਿਚ "ਗ਼ਾਨਾਮੁਲ ਕੌਮਾ" ਦਾ ਭਾਵ ਗਵਾਂਢੀ ਜਾਤੀ ਦੇ ਸਰਬ ਸਾਧਾਰਨ ਲੋਕ ਹਨ; ਜੋ "ਸੁਲੇਮਾਨ" ਤੇ "ਦਾਊਦ" ਦੇ ਦੇਸ ਦੇ ਲੋਕਾਂ ਨੂੰ ਹਾਣ ਪੁਚਾਉਂਦੇ ਸਨ। ਸਾਡੀ ਭਾਸ਼ਾ ਵਿਚ ਵੀ ਸਰਬ ਸਾਧਾਰਨ ਲੋਕਾ ਨੂੰ ਭੇਡ-ਬੱਕਰੀਆਂ ਹੀ ਕਿਹਾ ਜਾਂਦਾ ਹੈ।

[2]ਹਜ਼ਰਤ "ਸੁਲੇਮਾਨ" ਜੀ ਦੇ ਜਹਾਜ਼ "ਸ਼ਾਮ" ਦੇ ਉਤਾੜ ਤੋਂ ਸਾਮਾਨ ਲੇ ਕੇ ਹੇਠਾੜ ਵਲ ਆਇਆ ਕਰਦੇ ਸਨ, ਅਰਥਾਤ "ਫ਼ਲਸਤੀਨ" ਵਲ। ਇਸ ਆਇਤ ਵਿਚ ਇਸੇ ਪਾਸੇ ਇਸ਼ਾਰਾ ਕੀਤਾ ਗਿਆ ਹੈ।

[3]ਕੁਰਾਨ ਵਿਚ ਸ਼ੈਤਾਨ ਪਦ ਦੀ ਵਰਤੋਂ ਬਾਗ਼ੀਆਂ ਤੇ ਸਿਰਕਢਾਂ ਵਾਸਤੇ ਵੀ ਕੀਤੀ ਗਈ ਹੈ। ਇੱਥੇ ਵੀ ਏਹੋ ਭਾਵ ਹੈ। "ਖਲੀਜ ਫ਼ਾਰਸ" ਦੇ ਕੰਢਿਆਂ ਤੇ ਵਸਣ ਵਾਲੇ ਲੋਕ ਉਸ ਦੀ ਸੇਵਾ ਕਰਦੇ ਸਨ ਤੇ ਉਸ ਲਈ ਮੋਤੀ ਆਦਿ ਕਢਦੇ ਸਨ, ਜੋ "ਬਹਰੈਨ" ਤੇ "ਮਸਕਤ" ਦੇ ਇਲਾਕੇ ਵਿੱਚੋਂ ਬਹੁਲਤਾ ਨਾਲ ਨਿਕਲਦੇ ਹਨ।

عَمَلًا دُوْنَ ذٰلِكَ ۚ وَكُنَّا لَهُمْ حٰفِظِيْنَ ﴿٨٢﴾

ਜੋ ਉਸ ਦੇ ਵਾਸਤੇ ਸਮੁੰਦਰਾਂ ਵਿਚ ਚੁੱਭੀਆਂ ਮਾਰਦੇ ਸਨ ਤੇ ਓਹ ਉਸ ਤੋਂ ਛੁੱਟ ਹੋਰ ਵੀ ਕੰਮ ਕੀਤਾ ਕਰਦੇ ਸਨ ਅਤੇ ਅਸੀਂ ਓਹਨਾਂ ਦੀ ਨਿਗਰਾਨੀ ਕੀਤਾ ਕਰਦੇ ਸੀ ।੮੩।

وَاَيُّوْبَ اِذْ نَادٰى رَبَّهٗٓ اَنِّيْ مَسَّنِيَ الضُّرُّ وَاَنْتَ اَرْحَمُ الرّٰحِمِيْنَ ﴿٨٣﴾

ਅਤੇ (ਤੂੰ) "ਅੱਯੂਬ" ਨੂੰ (ਵੀ ਚੇਤੇ ਕਰ), ਜਦ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਇਹ ਅਰਦਾਸ ਕੀਤੀ ਸੀ ਕਿ (ਹੇ ਪ੍ਰਭੂ !) ਮੇਰੀ ਹਾਲਤ ਇਹ ਹੈ ਕਿ ਮੈਨੂੰ ਦੁਖ ਨੇ ਆ ਫੜਿਆ ਹੈ ਅਤੇ ਹੇ ਪ੍ਰਭੂ ! ਤੂੰ ਤਾਂ ਸਾਰੇ ਕਿਰਪਾਲੂਆਂ ਤੋਂ ਵੱਡਾ ਕਿਰਪਾ-ਨਿਧਾਨ ਹੈਂ ।੮੪।

فَاسْتَجَبْنَا لَهٗ فَكَشَفْنَا مَا بِهٖ مِنْ ضُرٍّ وَّاٰتَيْنٰهُ اَهْلَهٗ وَمِثْلَهُمْ مَّعَهُمْ رَحْمَةً مِّنْ عِنْدِنَا وَذِكْرٰى لِلْعٰبِدِيْنَ ﴿٨٤﴾

ਸੋ ਅਸੀਂ ਉਸ ਦੀ ਅਰਦਾਸ ਪਰਵਾਣ ਕਰ ਲਈ ਸੀ ਅਤੇ ਜੋ ਦੁਖ ਉਸ ਨੂੰ ਪੁੱਜਾ ਹੋਇਆ ਸੀ, ਉਸ ਨੂੰ ਦੂਰ ਕਰ ਦਿੱਤਾ ਸੀ, ਅਰਥਾਤ ਉਸ ਨੂੰ ਉਸ ਦਾ ਪਰਵਾਰ ਵੀ ਦੇ ਦਿੱਤਾ ਸੀ ਅਤੇ ਇਸ ਤੋਂ ਛੁੱਟ ਆਪਣੇ ਵੱਲੋਂ ਮਿਹਰ ਕਰਦਿਆਂ ਹੋਇਆਂ ਹੋਰ ਬਥੇਰਾ ਕੁਝ ਵੀ ਦੇ ਦਿੱਤਾ ਸੀ । ਅਸੀਂ ਇਸ ਘਟਨਾ ਨੂੰ ਭਗਤ-ਜਨਾਂ ਲਈ ਇਕ ਉਪਦੇਸ਼ ਦਾ ਕਾਰਣ ਬਣਾਇਆ ਸੀ ।੮੫।

وَاِسْمٰعِيْلَ وَاِدْرِيْسَ وَذَا الْكِفْلِ ۭ كُلٌّ مِّنَ الصّٰبِرِيْنَ ﴿٨٥﴾

ਅਤੇ "ਇਸਮਾਈਲ"[1] ਨੂੰ ਵੀ (ਚੇਤੇ ਕਰੋ) ਅਤੇ "ਇਦਰੀਸ" ਨੂੰ ਵੀ, ਅਰਥਾਤ "ਜ਼ੁਲਕਿਫ਼ਲ" ਨੂੰ ਵੀ ਓਹ ਸਾਰੇ ਦੇ ਸਾਰੇ ਹੀ ਸਬਰ ਕਰਨ ਵਾਲੇ ਸਨ ।੮੬।

وَاَدْخَلْنٰهُمْ فِيْ رَحْمَتِنَا ۭ اِنَّهُمْ مِّنَ الصّٰلِحِيْنَ ﴿٨٦﴾

ਅਤੇ ਅਸੀਂ ਏਹਨਾਂ ਸਾਰਿਆਂ ਨੂੰ ਹੀ ਆਪਣੀ ਮਿਹਰ ਦਾ ਪਾਤਰ ਬਣਾਇਆ ਸੀ, ਅਰਥਾਤ ਓਹ ਸਾਰੇ ਹੀ ਭਲੇ ਪੁਰਖ ਸਨ ।੮੭।

[1] ਇਸ ਥਾਂ "ਇਸਮਾਈਲ", "ਇਦਰੀਸ" ਤੇ "ਜ਼ੁਲਕਿਫ਼ਲ" ਦਾ ਵਰਣਨ ਇਕ ਥਾਂ ਕੀਤਾ ਗਿਆ ਹੈ; ਹਾਲਾਂਕਿ ਏਹ ਅੱਡ ਅੱਡ ਸਮਿਆਂ ਦੇ ਨਬੀ ਸਨ । ਏਹਨਾਂ ਦੇ ਇਕ ਥਾਂ ਵਰਣਨ ਕਰਨ ਦਾ ਇਹ ਕਾਰਣ ਹੈ ਕਿ ਏਹ ਸਾਰੇ ਹੀ ਸ਼ਰੀਅਤ ਤੋਂ ਬਿਨਾਂ ਨਬੀ ਸਨ ਅਤੇ ਔਕੜਾਂ ਵਿਚ ਫਸੇ ਸਨ ਤੇ "ਜ਼ੁੱਨੂਨ" ਵੀ ਉਕਤ ਸਬੱਬ ਕਰ ਕੇ ਇਕ ਥਾਂ ਵਰਣਨ ਕਰ ਦਿੱਤਾ ਗਿਆ ਹੈ।

وَذَا النُّونِ إِذ ذَّهَبَ مُغَاضِبًا فَظَنَّ أَن لَّن نَّقْدِرَ عَلَيْهِ فَنَادَىٰ فِي الظُّلُمَاتِ أَن لَّا إِلَٰهَ إِلَّا أَنتَ سُبْحَانَكَ إِنِّي كُنتُ مِنَ الظَّالِمِينَ ﴿٨٧﴾

ਅਤੇ "ਜ਼ੁੱਨੂਨ" (ਅਰਥਾਤ "ਯੂਨਸ" ਨੂੰ ਵੀ ਚੇਤੇ ਕਰੋ), ਜਦ ਉਹ ਗੁੱਸੇ ਦੀ ਹਾਲਤ ਵਿਚ ਚਲਾ ਗਿਆ ਸੀ ਤੇ ਉਸ ਦਾ ਮਨ ਇਸ ਯਕੀਨ ਨਾਲ ਭਰਪੂਰ ਸੀ ਕਿ ਅਸੀਂ ਉਸ ਨੂੰ ਤੰਗ ਨਹੀਂ ਕਰਾਂਗੇ[1]। ਸੋ ਬਿਪਤਾ ਸਮੇਂ ਉਸ ਨੇ ਸਾਡੇ ਅੱਗੇ ਅਰਦਾਸ ਕੀਤੀ ਸੀ ਤੇ ਇਹ ਕਿਹਾ ਸੀ ਕਿ ਤੇਥੋਂ ਛੁੱਟ ਕੋਈ ਇਸ਼ਟ ਨਹੀਂ ਹੈ। ਤੂੰ ਨਿਰਾਲਮ ਹੈਂ। ਬੇਸ਼ੱਕ ਮੈਂ ਜ਼ੁਲਮ ਕਰਨ ਵਾਲਿਆਂ ਵਿੱਚੋਂ ਸੀ ।੮੮।

فَاسْتَجَبْنَا لَهُ وَنَجَّيْنَاهُ مِنَ الْغَمِّ وَكَذَٰلِكَ نُنجِي الْمُؤْمِنِينَ ﴿٨٨﴾

ਸੋ ਅਸੀਂ ਉਸ ਦੀ ਇਹ ਅਰਦਾਸ ਪਰਵਾਣ ਕਰ ਲਈ ਸੀ ਅਤੇ ਉਸ ਨੂੰ ਸ਼ੋਕ ਤੋਂ ਛੁਟਕਾਰਾ ਦੁਆਇਆ ਸੀ। ਅਸੀਂ ਇਸੇ ਤਰ੍ਹਾਂ ਸ਼ਰਧਾਲੂਆਂ ਨੂੰ ਛੁਟਕਾਰਾ ਦੁਆਇਆ ਕਰਦੇ ਸੀ ।੮੯।

وَزَكَرِيَّا إِذْ نَادَىٰ رَبَّهُ رَبِّ لَا تَذَرْنِي فَرْدًا وَأَنتَ خَيْرُ الْوَارِثِينَ ﴿٨٩﴾

ਅਤੇ "ਜ਼ਿਕਰੀਆ"[2] ਨੂੰ ਵੀ (ਯਾਦ ਕਰੋ), ਜਦ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਇਹ ਅਰਦਾਸ ਕੀਤੀ ਸੀ ਤੇ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਕੱਲਾ ਨਾ ਛੱਡਣਾ। ਤੂੰ ਸਭ ਤੋਂ ਚੰਗਾ ਵਾਰਸ ਹੈਂ ।੯੦।

فَاسْتَجَبْنَا لَهُ وَوَهَبْنَا لَهُ يَحْيَىٰ وَأَصْلَحْنَا لَهُ زَوْجَهُ إِنَّهُمْ كَانُوا يُسَارِعُونَ فِي الْخَيْرَاتِ وَيَدْعُونَنَا رَغَبًا وَرَهَبًا وَكَانُوا لَنَا خَاشِعِينَ ﴿٩٠﴾

ਅਤੇ ਅਸੀਂ ਉਸ ਦੀ ਇਹ ਅਰਦਾਸ ਪਰਵਾਣ ਕਰ ਲਈ ਸੀ ਤੇ ਉਸ ਨੂੰ ਵੀ "ਯਹਿਯਾ" ਬਖ਼ਸ਼ਿਆ ਸੀ, ਅਰਥਾਤ ਉਸ ਦੀ ਤੀਵੀਂ ਨੂੰ ਉਸ ਦੇ ਵਾਸਤੇ ਅਰੋਗ ਕਰ ਦਿੱਤਾ ਸੀ। ਓਹ ਸਾਰੇ ਹੀ ਭਲਾਈਆਂ ਵਿਚ ਛੇਤੀ ਕਰਦੇ ਸੀ, ਅਰਥਾਤ ਪ੍ਰੇਮ ਤੇ ਭਉ ਨਾਲ ਸਾਡਾ ਸਿਮਰਣ ਕਰਦੇ ਸੀ ਅਤੇ ਸਾਡੇ ਵਾਸਤੇ ਨਿਮਰਤਾ ਭਰਿਆ ਜੀਵਨ ਬਤੀਤ ਕਰਦੇ ਸਨ ।੯੧।

---

[1]ਕੁਰਾਨ ਸ਼ਰੀਫ਼ ਵਿਚ "ਲੰਨਨੱਕਦਿਰਾ ਅਲੈਹਿ" ਦੇ ਪਦ ਹਨ, ਟੀਕਾਕਾਰਾਂ ਨੇ ਭੁੱਲ ਨਾਲ ਇਸ ਦਾ ਇਹ ਅਰਥ ਕੀਤਾ ਹੈ ਕਿ "ਯੂਨਸ" ਨੇ ਇਹ ਜਾਤਾ ਸੀ ਕਿ ਅਸੀਂ ਉਸ ਨੂੰ ਫੜ ਨਹੀਂ ਸਕਾਂਗੇ, ਜੋ ਇਨਕਾਰੀਆਂ ਦਾ ਵੀਚਾਰ ਹੈ. ਪਰ ਕੋਸ਼ ਵਿਚ "ਕ਼ਾਦਾਰਾ ਅਲੈਹਿ" ਦਾ ਅਰਥ ਤੰਗ ਕਰਨਾ ਵੀ ਹੁੰਦਾ ਹੈ ਅਤੇ ਏਹੋ ਅਰਥ ਇੱਥੇ ਠੀਕ ਘਟਦੇ ਹਨ, ਅਰਥਾਤ "ਯੂਨਸ" ਨੂੰ ਇਹ ਯਕੀਨ ਸੀ ਕਿ ਅਸੀਂ ਇਸ ਘਟਨਾ ਦੁਆਰਾ ਉਸ ਨੂੰ ਤੰਗ ਕਰਨ ਦੀ ਇੱਛਾ ਨਹੀਂ ਰੱਖਦੇ; ਸਗੋਂ ਉਸ ਦਾ ਸਤਿਕਾਰ ਵਧਾਉਣਾ ਚਾਹੁੰਦੇ ਹਾਂ। ਏਹੋ ਅਰਥ ਜੋ ਅਸੀਂ ਕੀਤੇ ਹਨ, ਇਕ ਨਬੀ ਦੀ ਸ਼ਾਨ ਦੇ ਅਨੁਕੂਲ ਠੀਕ ਹੋ ਸਕਦੇ ਹਨ।

[2]"ਜ਼ਿਕਰੀਆ" ਦਾ ਇਸ ਥਾਂ ਇਸ ਲਈ ਵਰਣਨ ਕੀਤਾ ਗਿਆ ਹੈ ਕਿ ਇਸ ਦੇ ਮਗਰੋਂ "ਮਰੀਅਮ" ਤੇ ਉਸ ਦੇ ਪੁੱਤਰ "ਈਸਾ" ਦਾ ਵਰਣਨ ਹੈ, ਜੋ "ਜ਼ਿਕਰੀਆ" ਦੇ ਸਮੇਂ ਹੋਏ ਸਨ ਤੇ ਉਸ ਦੇ ਸੰਬੰਧੀ ਸਨ।

وَالَّتِيْٓ اَحْصَنَتْ فَرْجَهَا فَنَفَخْنَا فِيْهَا مِنْ رُّوْحِنَا وَجَعَلْنٰهَا وَابْنَهَآ اٰيَةً لِّلْعٰلَمِيْنَ ﴿٩١﴾

ਅਤੇ ਉਸ ਤੀਵੀਂ ਨੂੰ ਵੀ (ਯਾਦ ਕਰੋ) ਜਿਸ ਨੇ ਆਪਣੇ ਜਤਿ-ਸਤਿ ਦੀ ਰਾਖੀ ਕੀਤੀ ਸੀ । ਸੋ ਅਸੀਂ ਉਸ ਤੇ ਆਪਣੀ ਕੁਝ ਅਕਾਸ਼ ਬਾਣੀ ਉਤਾਰੀ ਸੀ । ਉਸ ਨੂੰ ਤੇ ਉਸ ਦੇ ਪੁੱਤਰ ਨੂੰ ਜਗ ਵਾਸਤੇ ਇਕ ਚਮਤਕਾਰ ਬਣਾਇਆ ਸੀ[1] ।੯੨।

اِنَّ هٰذِهٖٓ اُمَّتُكُمْ اُمَّةً وَّاحِدَةً ۖ وَّاَنَا رَبُّكُمْ فَاعْبُدُوْنِ ﴿٩٢﴾

ਇਹ ਤੁਹਾਡੀ ਜਾਤੀ ਇੱਕੋ ਹੀ ਜਾਤੀ ਹੈ ਅਤੇ ਮੈਂ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹਾਂ । ਸੋ ਤੁਸੀਂ ਮੇਰੀ ਹੀ ਬੰਦਗੀ ਕਰਦੇ ਰਹੋ ।੯੩।

وَتَقَطَّعُوْٓا اَمْرَهُمْ بَيْنَهُمْ ۗ كُلٌّ اِلَيْنَا رٰجِعُوْنَ ﴿٩٣﴾ ع

ਅਤੇ ਓਹਨਾਂ (ਨਬੀਆਂ ਦੇ ਵੈਰੀਆਂ) ਨੇ ਧਰਮ ਨੂੰ ਟੋਟੇ ਟੋਟੇ (ਕਰ ਕੇ ਆਪਣੀ ਦਸ਼ਾ ਦੇ ਅਨੁਕੂਲ ਧਾਰਨ) ਕਰ ਲਿਆ ਹੈ[2] । ਹਾਲਾਂਕਿ ਓਹ ਸਾਰੇ ਹੀ ਸਾਡੀ ਹਜ਼ੂਰੀ ਪੇਸ਼ ਹੋਣ ਵਾਲੇ ਹਨ ।੯੪।(ਰਕੂਅ ੬)

فَمَنْ يَّعْمَلْ مِنَ الصّٰلِحٰتِ وَهُوَ مُؤْمِنٌ فَلَا كُفْرَانَ لِسَعْيِهٖ ۚ وَاِنَّا لَهٗ كٰتِبُوْنَ ﴿٩٤﴾

ਸੋ ਜਿਹੜਾ ਯਥਾਯੋਗ ਤੇ ਯਥਾਸ਼ਕਤ ਸ਼ੁਭ ਕਰਮ ਕਰੇਗਾ ਤੇ ਇਸ ਦੇ ਨਾਲ ਹੀ ਉਹ ਸ਼ਰਧਾਲੂ ਵੀ ਹੋਵੇਗਾ, ਤਾਂ ਉਸ ਦੇ ਜਤਨ ਨੂੰ ਰਦ ਨਹੀਂ ਕੀਤਾ ਜਾਏਗਾ, ਅਰਥਾਤ ਅਸੀਂ ਉਸ ਦੇ ਸਾਰੇ ਸ਼ੁਭ ਕਰਮ ਲਿਖ ਰੱਖਾਂਗੇ ।੯੫।

وَحَرٰمٌ عَلٰى قَرْيَةٍ اَهْلَكْنٰهَآ اَنَّهُمْ لَا يَرْجِعُوْنَ ﴿٩٥﴾

ਅਤੇ ਹਰੇਕ ਨਗਰੀ — ਜਿਸ ਨੂੰ ਅਸੀਂ ਨਸ਼ਟ ਕੀਤਾ ਹੈ, ਉਸ ਲਈ ਇਹ ਫ਼ੈਸਲਾ ਕਰ ਦਿੱਤਾ ਗਿਆ ਹੈ ਕਿ ਉਸ ਦੇ ਵਸਨੀਕ ਮੁੜ ਇਸ ਸੰਸਾਰ ਤੇ ਨਹੀਂ ਆ ਸਕਣਗੇ ।੯੬।

---

[1]ਬਦਕਿਸਮਤੀ ਨਾਲ ਮੁਸਲਮਾਨਾਂ ਨੇ ਇਹ ਸਮਝ ਲਿਆ ਸੀ ਕਿ ''ਮਰੀਅਮ'' ਤੇ ''ਈਸਾ'' ਤੋਂ ਛੁੱਟ ਹੋਰ ਕੋਈ ਵੀ ਪ੍ਰਾਣੀ ਚਮਤਕਾਰ ਨਹੀਂ; ਹਾਲਾਂਕਿ ਕੁਰਾਨ ਸ਼ਰੀਫ਼ ਦੀ ਹਰੇਕ ਸਤਰ ਦਾ ਨਾਂ ਆਇਤ, ਅਰਥਾਤ ਚਮਤਕਾਰ ਰੱਖਿਆ ਗਿਆ ਹੈ । ਸੋ ਸਾਡੇ ਹਜ਼ਰਤ "ਮੁਹੰਮਦ" ਸਾਹਿਬ ਜਿਨ੍ਹਾਂ ਉੱਤੇ ਸਾਰਾ ਕੁਰਾਨ ਉਤਰਿਆ ਸੀ, ਇਹ ਸਾਰਾ ਹੀ ਚਮਤਕਾਰਾਂ ਦਾ ਸਮੁਦਾਇ ਹੈ ।

[2]ਅਰਥਾਤ— ਕੁਝ ਹਿੱਸੇ ਕਿਸੇ ਜਾਤੀ ਦੇ ਲਾਭ ਲਈ ਬਣਾ ਦਿੱਤੇ ਸਨ ਅਤੇ ਕੁਝ ਕਿਸੇ ਜਾਤੀ ਦੇ ਹੋਰ ਭਾਗ ਦੇ ਲਾਭ ਵਾਸਤੇ ਮਿਥ ਲਏ ਸਨ । ਸੋ ਅੱਜ ਕੱਲ ਦੇ ਵਿਦਵਾਨਾਂ ਨੇ ਵੀ ਆਪਣੀ ਪ੍ਰਭਤਾ ਦਾ ਸਿੱਕਾ ਜਮਾਉਣ ਲਈ ਕਈ ਕਿਸਮ ਦੇ ਜੱਥੇ ਬਣਾ ਲਏ ਹਨ; ਕੋਈ ਜੱਥਾ "ਜਮੀਅਤੁੱਲ ਉਲਮਾ" ਕਹਾਉਂਦਾ ਤੇ ਕੋਈ "ਨਦਵਾਤੁੱਲ ਉਲਮਾ", ਕੋਈ "ਸੁੰਨੀਆਂ", "ਬਰੇਲਵੀਆਂ" ਤੇ "ਅਹਿਲ ਹਦੀਸਾਂ" ਦੀ ਜੱਥੇਬੰਦੀ ਹੈ । ਉਂਝ ਇਹ ਭਾਸਦਾ ਹੈ ਕਿ ਓਹ ਇਸਲਾਮ ਦੀ ਆਨ ਸ਼ਾਨ ਨੂੰ ਵਧਾਉਣ ਲਈ ਜਤਨ ਕਰ ਰਹੇ ਹਨ, ਪਰ ਵਾਸਤਵ ਵਿਚ ਓਹ ਆਪਣੀਆਂ ਜੱਥੇਬੰਦੀਆਂ ਤੇ ਲੀਡਰਾਂ ਨੂੰ ਉਜਾਗਰ ਕਰਨ ਲਈ ਹੀ ਸਾਰੇ ਪਾਪੜ ਵੇਲ ਰਹੇ ਹਨ ।

حَتّٰىٓ اِذَا فُتِحَتْ يَاْجُوْجُ وَمَاْجُوْجُ وَهُمْ مِّنْ كُلِّ حَدَبٍ يَّنْسِلُوْنَ ﴿٩٧﴾

ਇੱਥੋਂ ਤਕ[1] ਜਦ "ਯਾਜੂਜ" ਤੇ "ਮਾਜੂਜ" ਵਾਸਤੇ ਦਰਵਾਜ਼ਾ ਖੋਲ੍ਹ ਦਿੱਤਾ ਜਾਏਗਾ ਤੇ ਓਹ ਹਰੇਕ ਉਚਾਈ ਤੇ ਸਮੁੰਦਰੀ ਲਹਿਰ ਨੂੰ ਛਲਾਂਘਦੇ ਹੋਏ ਸਾਰੇ ਜਗ ਵਿਚ ਪਸਰ ਜਾਣਗੇ ।੯੭।

وَاقْتَرَبَ الْوَعْدُ الْحَقُّ فَاِذَا هِيَ شَاخِصَةٌ اَبْصَارُ الَّذِيْنَ كَفَرُوْا ۭ يٰوَيْلَنَا قَدْ كُنَّا فِيْ غَفْلَةٍ مِّنْ هٰذَا بَلْ كُنَّا ظٰلِمِيْنَ ﴿٩٨﴾

ਅਤੇ (ਪ੍ਰਭੂ ਦਾ) ਸੱਚਾ ਬਚਨ ਨੇੜੇ ਆ ਜਾਏਗਾ, ਤਾਂ ਉਸ ਸਮੇਂ ਇਨਕਾਰੀਆਂ ਦੀਆਂ ਅੱਖਾਂ ਟੱਡੀਆਂ[2] ਦੀਆਂ ਟੱਡੀਆਂ ਰਹਿ ਜਾਣਗੀਆਂ, ਅਰਥਾਤ ਓਹ ਇਹ ਕਹਿਣਗੇ ਕਿ ਸਾਡੇ ਉੱਤੇ ਸ਼ੋਕ ਹੈ ਕਿ ਅਸੀਂ ਤਾਂ ਇਸ ਦਿਨ ਬਾਰੇ ਵੱਡੇ ਬੇਪਰਵਾਹ ਸੀ; ਸਗੋਂ ਅਸੀਂ ਤਾਂ ਜ਼ਾਲਮ ਸੀ ।੯੮।

اِنَّكُمْ وَمَا تَعْبُدُوْنَ مِنْ دُوْنِ اللّٰهِ حَصَبُ جَهَنَّمَ ۭ اَنْتُمْ لَهَا وٰرِدُوْنَ ﴿٩٩﴾

(ਉਸ ਸਮੇਂ ਇਹ ਕਿਹਾ ਜਾਏਗਾ) ਕਿ ਤੁਸੀਂ ਵੀ ਅਤੇ ਜਿਨ੍ਹਾਂ ਚੀਜ਼ਾਂ ਨੂੰ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਸੀ, ਸਭ ਦੇ ਸਭ ਨਰਕ ਦਾ ਬਾਲਣ ਬਣੋਗੇ । ਤੁਸੀਂ ਸਾਰੇ ਹੀ ਉਸ ਵਿਚ ਜਾਉਗੇ ।੯੯।

لَوْ كَانَ هٰٓؤُلَاۗءِ اٰلِهَةً مَّا وَرَدُوْهَا ۭ وَكُلٌّ فِيْهَا خٰلِدُوْنَ ﴿١٠٠﴾

ਜੇ ਓਹ (ਬਣਾਉਟੀ ਇਸ਼ਟ ਜਿਨ੍ਹਾਂ ਨੂੰ ਏਹ ਲੋਕ ਆਪਣੇ ਇਸ਼ਟ ਮਿਥਦੇ ਹਨ,) ਸੱਚਮੁਚ ਹੀ ਇਸ਼ਟ ਹੁੰਦੇ, ਤਾਂ ਫੇਰ ਓਹ ਕਦੇ ਵੀ ਨਰਕ ਵਿਚ ਨਾ ਜਾਂਦੇ, ਅਰਥਾਤ (ਏਹ) ਵਿਅਕਤੀਆਂ ਤਾਂ ਚੋਖੀਆਂ ਮੁੱਦਤਾਂ ਤਕ ਉਸ ਵਿਚ ਪਈਆਂ ਰਹਿਣਗੀਆਂ ।੧੦੦।

---

[1]ਇਸ ਦਾ ਇਹ ਭਾਵ ਨਹੀਂ ਕਿ "ਯਾਜੂਜ" ਤੇ "ਮਾਜੂਜ" ਤੋਂ ਪਹਿਲੀਆਂ ਸਾਰੀਆਂ ਜਾਤੀਆਂ ਸੁਰਜੀਤ ਹੋ ਜਾਣਗੀਆਂ; ਸਗੋਂ ਇਹ ਭਾਵ ਹੈ ਕਿ "ਯਾਜੂਜ" ਤੇ "ਮਾਜੂਜ" ਜਦ ਸਾਰੇ ਜਗ ਵਿਚ ਪਸਰ ਜਾਣਗੇ, ਤਾਂ ਮੁਰਦਾ ਜਾਤੀਆਂ ਵਿਚ ਮੁੜ ਅਣਖ ਤੇ ਜੋਸ਼ ਪੈਦਾ ਹੋ ਜਾਏਗਾ ਤੇ ਓਹਨਾਂ ਵਿਚ ਮੁੜ ਜਾਗਰਤਾ ਆ ਜਾਏਗੀ; ਜਿਹਾ ਕਿ ਅੱਜ ਕੱਲ ਹੋ ਰਿਹਾ ਹੈ । ਇਸੇ ਦਾ ਨਾਂ ਇੱਥੇ ਮੁੜ ਸੁਰਜੀਤ ਹੋਣਾ ਪਰਗਟ ਕੀਤਾ ਗਿਆ ਹੈ ।

[2]ਅਰਥਾਤ—ਇਨਕਾਰੀਆਂ ਵਿੱਚੋਂ ਜੋ ਲੋਕ ਇਹ ਸਮਝਦੇ ਹਨ ਕਿ ਮੁਰਦਾ ਜਾਤੀਆਂ ਨੂੰ ਅਸੀਂ ਸਦਾ ਵਾਸਤੇ ਖ਼ਤਮ ਕਰ ਦਿੱਤਾ ਹੈ, ਉਹਨਾ ਵਿਚ ਜਾਗਰਤਾ ਆਉਂਦੀ ਵੇਖ ਕੇ ਓਹ ਹੈਰਾਨ ਹੋ ਜਾਣਗੇ ।

[3]ਪਰਲੋਕ ਦਾ ਨਰਕ ਤਾਂ ਨਜ਼ਰ ਨਹੀਂ ਆਉਂਦਾ, ਪਰ ਇਸ ਆਇਤ ਵਿਚ ਇਨਕਾਰੀਆਂ ਉੱਤੇ ਹੁੱਜਤ ਪੂਰੀ ਕੀਤੀ ਗਈ ਹੈ; ਇਸ ਲਈ ਇਸ ਥਾਂ ਨਰਕ ਦਾ ਭਾਵ ਉਹ ਹੀਣਤਾ ਹੈ, ਜੋ ਕੁਰਾਨ ਸ਼ਰੀਫ਼ ਦੇ ਉਤਰਣ ਮਗਰੋਂ ਓਹਨਾਂ ਨੂੰ ਪੁੱਜਣ ਵਾਲੀ ਸੀ ਅਤੇ ਇਕ ਸਮੇਂ ਤਕ ਓਹਨਾਂ ਦੇ ਨਾਲ ਲੱਗੀ ਰਹਿਣੀ ਸੀ । ਸੋ ਸੰਸਾਰ ਦਾ ਇਤਿਹਾਸ ਇਸ ਤੇ ਸਾਖੀ ਹੈ ।

لَهُمْ فِيهَا زَفِيرٌ وَّهُمْ فِيهَا لَا يَسْمَعُونَ ﴿١٠١﴾

ਓਹ ਉਸ ਵਿਚ ਚੀਕਾਂ ਮਾਰਣਗੇ, ਅਰਥਾਤ ਓਹ ਉਸ ਵਿਚ (ਸਮਝਾਉਣ ਵਾਲਿਆਂ ਦੀ[1]) ਕਿਸੇ ਗੱਲ ਨੂੰ ਨਹੀਂ ਸਮਝਣਗੇ ।੧੦੧।

إِنَّ الَّذِينَ سَبَقَتْ لَهُمْ مِّنَّا الْحُسْنَىٰ أُولَٰئِكَ عَنْهَا مُبْعَدُونَ ﴿١٠٢﴾

ਬੇਸ਼ੱਕ ਓਹ ਲੋਕ ਜਿਨ੍ਹਾਂ ਬਾਰੇ ਸਾਡੇ ਵੱਲੋਂ ਚੰਗੇ ਵਰਤਾਉ ਦਾ ਬਚਨ ਹੋ ਚੁੱਕਾ ਹੈ, ਓਹ ਉਸ ਨਰਕ ਤੋਂ ਦੂਰ ਰੱਖੇ ਜਾਣਗੇ ।੧੦੨।

لَا يَسْمَعُونَ حَسِيسَهَا ۖ وَهُمْ فِي مَا اشْتَهَتْ أَنفُسُهُمْ خَالِدُونَ ﴿١٠٣﴾

ਓਹ ਉਸ ਦੀ ਅਵਾਜ਼ ਤਕ ਨਹੀਂ ਸੁਣਨਗੇ ਅਤੇ ਓਹ ਇਸ (ਹਾਲਤ) ਵਿਚ ਜਿਸ ਨੂੰ ਓਹਨਾਂ ਦੇ ਮਨ ਚਾਹੁੰਦੇ ਹਨ, ਸਦਾ ਹੀ ਰਹਿਣਗੇ ।੧੦੩।

لَا يَحْزُنُهُمُ الْفَزَعُ الْأَكْبَرُ وَتَتَلَقَّاهُمُ الْمَلَائِكَةُ هَٰذَا يَوْمُكُمُ الَّذِي كُنتُمْ تُوعَدُونَ ﴿١٠٤﴾

ਵੱਡੀ ਪ੍ਰੇਸ਼ਾਨੀ ਦਾ ਸਮਾਂ ਵੀ ਓਹਨਾਂ ਨੂੰ ਚਿੰਤਾਤੁਰ ਨਹੀਂ ਕਰ ਸਕੇਗਾ, ਅਰਥਾਤ ਫ਼ਰਿਸ਼ਤੇ ਓਹਨਾਂ ਨੂੰ ਮਿਲਣਗੇ ਅਤੇ ਇਹ ਕਹਿਣਗੇ ਕਿ ਇਹ ਉਹ ਤੁਹਾਡਾ ਦਿਨ ਹੈ, ਜਿਸ ਦਾ ਤੁਹਾਨੂੰ ਬਚਨ ਦਿੱਤਾ ਗਿਆ ਸੀ ।੧੦੪।

يَوْمَ نَطْوِي السَّمَاءَ كَطَيِّ السِّجِلِّ لِلْكُتُبِ ۚ كَمَا بَدَأْنَا أَوَّلَ خَلْقٍ نُّعِيدُهُ ۚ وَعْدًا عَلَيْنَا ۚ إِنَّا كُنَّا فَاعِلِينَ ﴿١٠٥﴾

ਜਿਸ ਦਿਨ ਅਸੀਂ ਅਕਾਸ਼ ਨੂੰ ਇਸ ਤਰ੍ਹਾਂ ਲਪੇਟ ਦਿਆਂਗੇ ਕਿ ਜਿਸ ਤਰ੍ਹਾਂ ਵਹੀਆਂ ਦੀਆਂ ਲਿਖਤਾਂ ਲਪੇਟੀਆਂ ਜਾਂਦੀਆਂ ਹਨ, (ਅਰਥਾਤ) ਜਿਸ ਤਰ੍ਹਾਂ ਅਸੀਂ ਤੁਹਾਡੀ ਰਚਨਾ ਨੂੰ ਪਹਿਲੀ ਵਾਰ ਰਚਾਇਆ ਸੀ, ਉਸੇ ਤਰ੍ਹਾਂ ਮੁੜ ਇਸ ਨੂੰ ਦੁਹਰਾਵਾਂਗੇ[2] । ਇਹ ਅਸੀਂ ਆਪਣੇ ਉੱਤੇ ਜ਼ਰੂਰੀ ਕਰਾਰ ਦਿੱਤਾ ਹੋਇਆ ਹੈ । ਅਸੀਂ ਅਜਿਹਾ ਹੀ ਕਰਨ ਦੀ ਇੱਛਾ ਰੱਖਦੇ ਹਾਂ ।੧੦੫।

وَلَقَدْ كَتَبْنَا فِي الزَّبُورِ مِن بَعْدِ الذِّكْرِ أَنَّ الْأَرْضَ يَرِثُهَا عِبَادِيَ الصَّالِحُونَ ﴿١٠٦﴾

ਅਤੇ ਅਸੀਂ "ਜ਼ਬੂਰ" ਵਿਚ ਕੁਝ ਉਪਦੇਸ਼ ਕਰਨ ਮਗਰੋਂ ਇਹ ਲਿਖ ਰੱਖਿਆ ਹੈ ਕਿ (ਪਵਿੱਤਰ) ਧਰਤੀ ਦੇ ਵਾਰਸ ਮੇਰੇ ਭਲੇ ਪੁਰਖ ਹੀ ਹੋਣਗੇ ।੧੦੬।

---

[1]ਅਰਥਾਤ—ਉਸ ਸਮੇਂ ਕਿਸੇ ਦਾ ਸਰਧਾ ਧਾਰਨ ਕਰਨਾ ਕੋਈ ਲਾਭ ਨਹੀਂ ਦੇਵੇਗਾ ।

[2]ਅਰਥਾਤ—ਉਸ ਸਮੇਂ ਦਾ ਸੰਸਾਰ ਨਸ਼ਟ ਕਰ ਦਿੱਤਾ ਜਾਏਗਾ ਅਤੇ ਨਵੀਆਂ ਜਾਤੀਆਂ ਜਨਮ ਧਾਰਨਗੀਆਂ ਤੇ ਜ਼ਿੰਦਾ ਹੋਣਗੀਆਂ; ਜਿਹਾ ਕਿ ਇਸ ਸਮੇਂ ਸਪਸ਼ਟ ਹੈ ਕਿ "ਅਮਰੀਕਾ", ਜੋ ਇਕ ਬਹੁਤ ਹੀ ਪਛੜਿਆ ਹੋਇਆ ਇਲਾਕਾ ਕਹਾਉਂਦਾ ਸੀ, ਮੁੜ ਸੁਰਜੀਤ ਹੋ ਰਿਹਾ ਹੈ ।

إِنَّ فِي هَٰذَا لَبَلَٰغًا لِّقَوْمٍ عَٰبِدِينَ ١٠٦

ਇਸ (ਮਜ਼ਮੂਨ) ਵਿਚ ਇਕ ਸੁਨੇਹਾ ਹੈ[1], ਉਸ ਜਾਤੀ ਲਈ ਜੋ ਭਜਨੀਕ ਹੈ। ੧੦੭।

وَمَآ أَرْسَلْنَٰكَ إِلَّا رَحْمَةً لِّلْعَٰلَمِينَ ١٠٧

ਅਤੇ ਅਸੀਂ ਤੈਨੂੰ ਸਾਰੇ ਜਹਾਨਾਂ ਵਾਸਤੇ ਰਹਿਮਤ[2] ਬਣਾ ਕੇ ਭੇਜਿਆ ਹੈ ।੧੦੮।

قُلْ إِنَّمَا يُوحَىٰٓ إِلَيَّ أَنَّمَآ إِلَٰهُكُمْ إِلَٰهٌ وَٰحِدٌ ۖ فَهَلْ أَنتُم مُّسْلِمُونَ ١٠٨

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਮੇਰੇ ਉੱਤੇ ਤਾਂ ਕੇਵਲ ਇਹ ਅਕਾਸ਼ ਬਾਣੀ ਹੁੰਦੀ ਹੈ ਕਿ ਤੁਹਾਡਾ ਇਸ਼ਟ ਇੱਕੋ ਹੀ ਹੈ। ਸੋ ਕੀ ਤੁਸੀਂ ਇਹ ਗੱਲ ਮੰਨੋਗੇ (ਕਿ ਨਹੀਂ) ? ।੧੦੯।

فَإِن تَوَلَّوْا فَقُلْ ءَاذَنتُكُمْ عَلَىٰ سَوَآءٍ ۖ وَإِنْ أَدْرِيٓ أَقَرِيبٌ أَم بَعِيدٌ مَّا تُوعَدُونَ ١٠٩

ਸੋ ਜੇ ਓਹ ਬੇਮੁਖ ਹੋ ਜਾਣ, ਤਾਂ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤਾਂ (ਤੁਹਾਡੇ ਵਿੱਚੋਂ) ਹਰੇਕ (ਸ਼ਰਧਾਲੂ ਤੇ ਇਨਕਾਰੀ) ਨੂੰ ਇੱਕੋ ਜੇਹੀ ਖ਼ਬਰ ਦੇ ਦਿੱਤੀ ਹੈ, ਅਰਥਾਤ ਇਹ ਮੈਂ ਨਹੀਂ ਜਾਣਦਾ ਕਿ ਜਿਸ ਕਸ਼ਟ ਦਾ ਤੁਹਾਨੂੰ ਬਚਨ ਦਿੱਤਾ ਗਿਆ ਹੈ, ਉਹ ਨੇੜੇ ਹੈ, ਜਾਂ ਦੂਰ ਹੈ ।੧੧੦।

إِنَّهُۥ يَعْلَمُ ٱلْجَهْرَ مِنَ ٱلْقَوْلِ وَيَعْلَمُ مَا تَكْتُمُونَ ١١٠

ਉਹ (ਅੱਲਾਹ) ਹੀ ਪਰਗਟ ਗੱਲਾਂ ਦਾ ਜਾਣਨਹਾਰ ਹੈ ਅਤੇ ਜਿਸ ਨੂੰ ਤੁਸੀਂ ਲੁਕਾਉਂਦੇ ਹੋ, ਉਸ ਦਾ ਵੀ ਜਾਣਨਹਾਰ ਹੈ ।੧੧੧।

وَإِنْ أَدْرِي لَعَلَّهُۥ فِتْنَةٌ لَّكُمْ وَمَتَٰعٌ إِلَىٰ حِينٍ ١١١

ਅਤੇ ਮੈਂ ਇਹ ਨਹੀਂ ਜਾਣਦਾ ਕਿ (ਉਹ ਗੱਲ—ਜੋ ਉੱਤੇ ਵਰਣਨ ਕੀਤੀ ਗਈ ਹੈ) ਸ਼ਾਇਦ ਇਹ ਤੁਹਾਡੇ ਲਈ ਇਕ ਪਰਖ ਹੋਵੇ ਅਤੇ (ਇਸ ਰਾਹੀਂ) ਇਕ ਸਮੇਂ ਤਕ ਤੁਹਾਨੂੰ[3] ਲਾਭ ਪੁਚਾਉਣਾ ਮੁਖ ਮੰਤਵ ਹੋਵੇ, (ਜਾਂ ਸਦਾ ਵਾਸਤੇ) ।੧੧੨।

---

[1]ਮੁਸਲਮਾਨਾਂ ਨੂੰ ਇਸ ਤੋਂ ਸਿੱਖਿਆ ਪ੍ਰਾਪਤ ਕਰਨੀ ਚਾਹੀਦੀ ਹੈ। ਜੇ ਓਹ "ਫਲਸਤੀਨ" ਪ੍ਰਾਪਤ ਕਰਨਾ ਚਾਹੁੰਦੇ ਹਨ, ਤਾਂ ਉਸ ਦੇ ਅਨੁਸਾਰ ਕਰਮ ਵੀ ਕਰਨ ;

[2]ਬੇਸ਼ੱਕ ਅੰਤਲੇ ਦਿਨਾਂ ਵਿਚ ਇਕ ਵਾਰ ਯਹੂਦੀ "ਫ਼ਲਸਤੀਨ" ਤੇ ਕਬਜ਼ਾ ਜਮਾ ਲੈਣਗੇ, ਪਰ ਮੁਸਲਮਾਨਾਂ ਨੂੰ ਨਿਰਾਸ਼ ਨਹੀਂ ਹੋਣਾ ਚਾਹੀਦਾ; ਕਿਉਂਕਿ ਓਹਨਾਂ ਦਾ ਨਬੀ ਰਹਿਮਤ ਹੋ ਕੇ ਆਇਆ ਹੈ, ਇਸ ਦੇ ਨਾਲ ਸੰਬੰਧ ਓਹਨਾਂ ਨੂੰ ਘਾਟੇ ਵਿਚ ਨਹੀਂ ਰੱਖੇਗਾ।

[3]ਅਰਥਾਤ--ਫੇਰ ਕਦੇ ਯਹੂਦੀ "ਫਲਸਤੀਨ" ਵਿਚ ਨਾ ਆਉਣ।

قُلَ رَبِّ احْكُمْ بِالْحَقِّ ۗ وَرَبُّنَا الرَّحْمٰنُ الْمُسْتَعَانُ عَلٰى مَا تَصِفُوْنَ ۝ ع

(ਇਸ ਅਕਾਸ਼ ਬਾਣੀ ਦੇ ਉਤਰਣ ਤੇ ਹਜ਼ਰਤ 'ਮੁਹੰਮਦ' ਸਾਹਿਬ ਨੇ ਇਹ ਫ਼ਰਮਾਇਆ ਸੀ ਕਿ) ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਤੂੰ ਸੱਚਾ ਫ਼ੈਸਲਾ[1] ਕਰ ਦੇ, ਅਰਥਾਤ ਸਾਡਾ ਸਾਜਨਹਾਰ ਤੇ ਪਾਲਨਹਾਰ ਤਾਂ ਵੱਡਾ ਦਿਆਲੂ ਹੈ ਅਤੇ ਹੇ ਇਨਕਾਰੀਓ ! ਜੋ ਗੱਲਾਂ ਤੁਸੀਂ ਕਰਦੇ ਹੋ, ਓਹਨਾਂ ਦੇ ਵਿਰੁਧ ਉਸੇ ਤੋਂ ਹੀ ਸਹਾਇਤਾ ਮੰਗੀ ਜਾਂਦੀ ਹੈ ।੧੧੩। (ਰਕੂਅ ੭)




# (੨੨) ਸੂਰਤ ਅਲ-ਹੱਜ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ । ਇਸ ਦੀਆ ਬਿਸਮਿੱਲਾ ਸਣੇ ੭੯ ਆਇਤਾਂ ਤੇ ੧੦ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰٓاَيُّهَا النَّاسُ اتَّقُوْا رَبَّكُمْ ۚ اِنَّ زَلْزَلَةَ السَّاعَةِ شَيْءٌ عَظِيْمٌ ۝٢

ਹੇ ਲੋਕੋ ! ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਸਦਾ ਡਰਦੇ ਰਹੋ; ਕਿਉਂਕਿ (ਫ਼ੈਸਲੇ ਵਾਲਾ) ਭੂਚਾਲ[2] ਬਹੁਤ ਵੱਡੀ ਚੀਜ਼ ਹੈ ।੨।

يَوْمَ تَرَوْنَهَا تَذْهَلُ كُلُّ مُرْضِعَةٍ عَمَّآ اَرْضَعَتْ

ਜਿਸ ਦਿਨ[3] ਤੁਸੀਂ ਉਹ ਸਮਾਂ ਵੇਖੋਗੇ, ਤਾਂ ਹਰੇਕ ਦੁਧ ਪਿਆਉਣ ਵਾਲੀ ਤੀਵੀਂ, ਜਿਸ ਨੂੰ ਦੁਧ ਪਿਆਉਂਦੀ ਹੋਵੇਗੀ, ਉਸ ਨੂੰ ਵਿਸਾਰ ਦੇਵੇਗੀ ਅਤੇ

---

[1] ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਹਜ਼ਰਤ 'ਮੁਹੰਮਦ' ਸਾਹਿਬ ਰਾਹੀਂ ਮੁਸਲਮਾਨਾਂ ਨੂੰ ਪਹਿਲਾਂ ਹੀ ਦਸ ਦਿੱਤਾ ਗਿਆ ਸੀ ਕਿ ਪ੍ਰਭੂ 'ਫ਼ਲਸਤੀਨ' ਮੁਸਲਮਾਨਾਂ ਨੂੰ ਦੇ ਕੇ ਓਹਨਾਂ ਦੀ ਸੱਚਾਈ ਸਿੱਧ ਕਰ ਦੇਵੇਗਾ । ਸਾਨੂੰ ਇਹ ਪੂਰਨ ਭਰੋਸਾ ਹੈ ਕਿ ਹਜ਼ਰਤ 'ਮੁਹੰਮਦ' ਸਾਹਿਬ ਜੀ ਮਹਾਰਾਜ ਦੀ ਇਹ ਅਰਦਾਸ ਕਦੇ ਵੀ ਅਜਾਈਂ ਨਹੀਂ ਜਾਵੇਗੀ ਤੇ ਸਾਰਾ ਜਗ ਇਸ ਨੂੰ ਪੂਰਾ ਹੁੰਦਿਆ ਵੇਖ ਲਏਗਾ । ਨਾਂ 'ਰੂਸ' ਇਸਰਾਈਲ ਨੂੰ ਬਚਾ ਸਕੇਗਾ ਤੇ ਨਾ 'ਅਮਰੀਕਾ' ਹੀ ਕੋਈ ਲਾਭ ਦੇ ਸਕੇਗਾ ।

[2] ਅਰਥਾਤ—ਅੰਤਲੀ ਬਿਪਤਾ ਜਿਸ ਨਾਲ ਜਗ ਦੇ ਸਾਰੇ ਝਗੜੇ ਮੁੱਕ ਜਾਣਗੇ ।

[3] ਅਰਥਾਤ—ਜਦ ਉਹ ਸਮਾਂ ਆਏਗਾ ਤਾਂ ਜਗ ਦਾ ਇਹ ਹਾਲ ਹੋਵੇਗਾ ।

وَتَضَعُ كُلُّ ذَاتِ حَمْلٍ حَمْلَهَا وَتَرَى النَّاسَ
سُكٰرٰى وَمَا هُمْ بِسُكٰرٰى وَلٰكِنَّ عَذَابَ اللّٰهِ
شَدِيْدٌ ۝٣

ਹਰੇਕ ਗਰਭਵਤੀ ਦਾ ਗਰਭ ਡਿਗ ਪਏਗਾ, ਅਰਥਾਤ ਤੂੰ ਲੋਕਾਂ ਨੂੰ ਵੇਖੇਂਗਾ ਕਿ ਓਹ ਸੁਦਾਈਆਂ ਵਾਂਗ (ਹੋ ਗਏ) ਹਨ; ਹਾਲਾਂਕਿ ਓਹ ਸੁਦਾਈ ਨਹੀਂ ਹੋਣਗੇ, ਪਰ ਅੱਲਾਹ ਦਾ ਕਸ਼ਟ ਵੱਡਾ ਕਰੜਾ ਹੈ ।3।

وَمِنَ النَّاسِ مَنْ يُّجَادِلُ فِي اللّٰهِ بِغَيْرِ عِلْمٍ وَّ
يَتَّبِعُ كُلَّ شَيْطٰنٍ مَّرِيْدٍ ۝٤

ਅਤੇ ਕਈ ਲੋਕ ਅਜੇਹੇ ਵੀ ਹੁੰਦੇ ਹਨ, ਜੋ ਅੱਲਾਹ ਬਾਰੇ ਬਿਨਾਂ ਕਿਸੇ ਗਿਆਨ ਪ੍ਰਾਪਤ ਹੋਣ ਤੇ ਝਗੜਾ ਕਰਦੇ ਰਹਿੰਦੇ ਹਨ, (ਅਰਥਾਤ) ਹਰੇਕ ਸੱਚਾਈ ਤੋਂ ਦੂਰ ਤੇ ਬਾਗ਼ੀ ਦੇ ਪਿਛਲਗ ਬਣਦੇ ਹਨ ।4।

كُتِبَ عَلَيْهِ اَنَّهٗ مَنْ تَوَلَّاهُ فَاَنَّهٗ يُضِلُّهٗ وَيَهْدِيْهِ
اِلٰى عَذَابِ السَّعِيْرِ ۝٥

(ਹਾਲਾਂਕਿ) ਓਹਨਾਂ (ਬਾਗ਼ੀਆਂ ਤੇ ਸੱਚਾਈ ਤੋਂ ਦੂਰ ਲੋਕਾਂ) ਬਾਰੇ ਇਹ ਫ਼ੈਸਲਾ ਕੀਤਾ ਜਾ ਚੁੱਕਾ ਹੈ ਕਿ ਜੋ (ਪ੍ਰਾਣੀ) ਵੀ ਅਜੇਹੇ (ਪ੍ਰਾਣੀਆਂ) ਵਿੱਚੋਂ ਕਿਸੇ ਨਾਲ ਮਿੱਤਰਤਾ ਰੱਖੇਗਾ, ਤਾਂ ਉਹ (ਬਾਗ਼ੀ ਤੇ ਸੱਚਾਈ ਤੋਂ ਦੂਰ ਪ੍ਰਾਣੀ) ਉਸ ਨੂੰ ਵੀ ਕੁਰਾਹੇ ਪਾ ਦੇਵੇਗਾ, ਅਰਥਾਤ ਨਰਕ ਦੇ ਕਸ਼ਟ ਵਲ ਲੈ ਜਾਏਗਾ ।5।

يٰۤاَيُّهَا النَّاسُ اِنْ كُنْتُمْ فِيْ رَيْبٍ مِّنَ الْبَعْثِ فَاِنَّا
خَلَقْنٰكُمْ مِّنْ تُرَابٍ ثُمَّ مِنْ نُّطْفَةٍ ثُمَّ مِنْ عَلَقَةٍ
ثُمَّ مِنْ مُّضْغَةٍ مُّخَلَّقَةٍ وَّغَيْرِ مُخَلَّقَةٍ لِّنُبَيِّنَ
لَكُمْ وَنُقِرُّ فِي الْاَرْحَامِ مَا نَشَآءُ اِلٰۤى اَجَلٍ مُّسَمًّى
ثُمَّ نُخْرِجُكُمْ طِفْلًا ثُمَّ لِتَبْلُغُوْۤا اَشُدَّكُمْ وَمِنْكُمْ

ਹੇ ਲੋਕੋ ! ਜੇ ਤੁਸੀਂ ਮੁੜ ਸੁਰਜੀਤ ਹੋਣ ਬਾਰੇ ਸ਼ੱਕ ਕਰਦੇ ਹੋ, ਤਾਂ (ਯਾਦ ਰੱਖੋ ਕਿ) ਅਸੀਂ ਤੁਹਾਨੂੰ ਪਹਿਲਾਂ ਮਿੱਟੀ ਤੋਂ ਸਾਜਿਆ ਸੀ, ਫੇਰ ਰਕਤ-ਬਿੰਦ ਤੋਂ; ਫੇਰ ਉੱਨਤ ਕਰ ਕੇ ਇਕ ਅਜਿਹੀ ਅਵਸਥਾ ਤੋਂ—ਜੋ ਚੰਬੜ ਜਾਣ ਦੀ ਯੋਗਤਾ ਰੱਖਦੀ ਸੀ, ਫੇਰ ਅਜਿਹੀ ਅਵਸਥਾ ਤੋਂ ਜੋ (ਮਾਸ ਦੀ) ਬੋਟੀ ਜਿਹੀ ਸੀ। ਕੁਝ ਸਮੇਂ ਤਕ ਉਹ (ਮਾਸ ਦੀ) ਬੋਟੀ ਵਾਂਗ ਹੀ ਰਹੀ ਸੀ; ਤਾਂ ਜੁ ਅਸੀਂ ਤੁਹਾਡੇ ਉੱਤੇ (ਅਸਲੀਅਤ) ਪਰਗਟ ਕਰ ਸਕੀਏ ਅਤੇ ਅਸੀਂ ਜਿਸ ਚੀਜ਼ ਨੂੰ ਚਾਹੁੰਦੇ ਹਾਂ ਇਕ ਸਮੇਂ ਤਕ ਗ਼ਰਭਾਂ ਵਿਚ ਰੱਖਦੇ ਹਾਂ। ਫੇਰ ਅਸੀਂ ਤੁਹਾਨੂੰ ਇਕ ਬਾਲਕ ਦੇ ਰੂਪ ਵਿਚ (ਗਰਭ ਤੋਂ) ਬਾਹਰ ਕੱਢਦੇ ਹਾਂ।

مَّنۡ يُّتَوَفّٰى وَمِنۡكُمۡ مَّنۡ يُّرَدُّ اِلٰٓى اَرۡذَلِ الۡعُمُرِ لِكَيۡلَا يَعۡلَمَ مِنۡۢ بَعۡدِ عِلۡمٍ شَيۡـًٔـا ؕ وَتَرَى الۡاَرۡضَ هَامِدَةً فَاِذَاۤ اَنۡزَلۡنَا عَلَيۡهَا الۡمَآءَ اهۡتَزَّتۡ وَرَبَتۡ وَاَنۡۢبَتَتۡ مِنۡ كُلِّ زَوۡجٍۢ بَهِيۡجٍ ۝

(ਫੇਰ ਤੁਹਾਨੂੰ ਵਧਾਉਂਦੇ ਹਾਂ), ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਤੁਸੀਂ ਆਪਣੀ ਪੱਕੀ ਉਮਰ ਤਕ ਪੁੱਜ ਕੇ ਚਲਾਣਾ ਕਰ ਜਾਂਦੇ ਹੋ ਅਤੇ ਤੁਹਾਡੇ ਵਿੱਚੋਂ ਕਈ ਅਜੇਹੇ ਵੀ ਹੁੰਦੇ ਹਨ, ਜੋ ਅਤਿ ਬੁਢੇਪੇ ਦੀ ਉਮਰ ਤਕ ਜਾ ਪੁੱਜਦੇ ਹਨ; ਤਾਂ ਜੁ ਬਹੁਤ ਕੁਝ ਵਿੱਦਿਆ ਪ੍ਰਾਪਤ ਕਰਨ ਮਗਰੋਂ ਵੀ ਵਿੱਦਿਆ-ਹੀਣ ਹੋ ਜਾਣ ਅਤੇ ਤੂੰ ਧਰਤੀ ਨੂੰ ਵੇਖਦਾ ਹੈਂ ਕਿ ਉਹ (ਕਦੇ ਕਦੇ) ਆਪਣਾ ਸਾਰਾ ਬਲ ਗੁਆ ਬਹਿੰਦੀ ਹੈ। ਫੇਰ ਜਦ ਅਸੀਂ ਉਸ ਤੇ ਮੀਂਹ ਵਰ੍ਹਾਉਂਦੇ ਹਾਂ, ਤਾਂ ਉਹ ਜੋਸ਼ ਵਿਚ ਆ ਜਾਂਦੀ ਹੈ ਤੇ ਫੁੱਲਣ-ਫਲਣ ਲਗ ਪੈਂਦੀ ਹੈ, ਅਰਥਾਤ ਹਰੇਕ ਕਿਸਮ ਦੀ ਸੁੰਦਰ ਬਨਾਸਪਤੀ ਉਗਾਉਣ ਲਗ ਪੈਂਦੀ ਹੈ।੬।

ذٰلِكَ بِاَنَّ اللّٰهَ هُوَ الۡحَـقُّ وَاَنَّهٗ يُحۡىِ الۡمَوۡتٰى وَاَنَّهٗ عَلٰى كُلِّ شَىۡءٍ قَدِيۡرٌ ۝

ਇਹ ਇਸ ਲਈ ਹੁੰਦਾ ਹੈ ਕਿ (ਇਹ ਪਰਗਟ ਕਰ ਦਿੱਤਾ ਜਾਏ ਕਿ) ਅੱਲਾਹ ਹੀ ਸਦਾ ਸਲਾਮਤਿ ਹੈ ਤੇ ਦੂਜਿਆਂ ਦਾ ਅਧਾਰ ਹੈ, ਅਰਥਾਤ ਉਹੋ ਮੁਰਦਿਆਂ ਦਾ ਜਿਵਾਲਨਹਾਰ ਹੈ ਤੇ ਹਰੇਕ ਉਸ ਗੱਲ ਤੇ (ਜਿਸ ਦੀ ਇੱਛਾ) ਕਰੇ, (ਪੂਰੀ ਤਰ੍ਹਾਂ) ਸਮਰਥ ਹੈ।੭।

وَّاَنَّ السَّاعَةَ اٰتِيَةٌ لَّا رَيۡبَ فِيۡهَا ۙ وَاَنَّ اللّٰهَ يَبۡعَثُ مَنۡ فِى الۡقُبُوۡرِ ۝

ਅਤੇ ਬੇਸ਼ੱਕ ਹਰੇਕ ਚੀਜ਼ ਲਈ ਜੋ ਸਮਾਂ ਨੀਅਤ ਹੈ[1], ਉਹ ਜ਼ਰੂਰ ਆ ਕੇ ਰਹੇਗਾ, ਉਸ ਵਿਚ ਕੋਈ ਵੀ ਸੰਦੇਹ ਨਹੀਂ ਹੈ ਅਤੇ ਬੇਸ਼ੱਕ ਅੱਲਾਹ ਓਹਨਾਂ ਨੂੰ— ਜੋ ਕਬਰਾਂ ਵਿਚ (ਦੱਬੇ) ਪਏ ਹਨ, ਜ਼ਰੂਰ ਮੁੜ ਉਠਾਏਗਾ।੮।

وَمِنَ النَّاسِ مَنۡ يُّجَادِلُ فِى اللّٰهِ بِغَيۡرِ عِلۡمٍ وَّ

ਅਤੇ ਕਈ ਲੋਕ ਅਜੇਹੇ ਵੀ ਹਨ, ਜੋ ਅੱਲਾਹ ਬਾਰੇ ਬਿਨਾਂ ਕਿਸੇ ਗਿਆਨ, ਸੁਮਾਰਗ ਤੇ ਪ੍ਰਕਾਸ਼ਮਈ ਪੁਸਤਕ ਦੇ ਇਸ ਹਾਲਤ ਵਿਚ ਝਗੜਾ ਕਰਦੇ ਹਨ

[1]ਇਸ ਆਇਤ ਵਿਚ "ਅੱਸਾਅਤ" ਪਦ ਦੀ ਵਰਤੋਂ ਕੀਤੀ ਗਈ ਹੈ ਅਤੇ "ਅੱਲ" ਇਸ ਗੱਲ ਨੂੰ ਪਰਗਟ ਕਰਦਾ ਹੈ ਕਿ ਇਸ ਦੇ ਮਗਰਲੇ ਪਦ ਦਾ ਲੋਕਾਂ ਨੂੰ ਪਤਾ ਹੈ; ਇਸ ਲਈ ਅਸੀਂ ਇਸ ਦਾ ਅਰਥ "ਨੀਅਤ ਸਮਾਂ" ਕੀਤਾ ਹੈ।

لَا هُدًى وَّلَا كِتٰبٍ مُّنِيْرٍ ۙ﴿۹﴾ ثَانِيَ عِطْفِهٖ لِيُضِلَّ عَنْ سَبِيْلِ اللّٰهِ ۗ لَهٗ فِي الدُّنْيَا خِزْيٌ وَّنُذِيْقُهٗ يَوْمَ الْقِيٰمَةِ عَذَابَ الْحَرِيْقِ ﴿۱۰﴾

ਕਿ ਓਹ ਬੇਮੁਖ ਹੁੰਦੇ ਹਨ, (ਅਰਥਾਤ ਵੱਡਾ ਅਭਿਮਾਨ ਕਰਦੇ ਹਨ।) ਤਾਂ ਜੁ ਦੂਜੇ ਲੋਕਾਂ ਨੂੰ ਵੀ ਅੱਲਾਹ ਦੇ ਮਾਰਗ ਤੋਂ ਕੁਰਾਹੀਏ ਕਰ ਦੇਣ। ਅਜੇਹੇ ਲੋਕਾਂ ਵਾਸਤੇ ਇਸ ਲੋਕ ਵਿਚ ਵੀ ਹੀਣਤਾ ਹੋਵੇਗੀ ਤੇ ਪਰਲੋਕ ਵਿਚ ਵੀ ਓਹਨਾਂ ਨੂੰ ਸਾੜਨ ਵਾਲਾ ਕਸ਼ਟ ਪੁੱਜੇਗਾ।੯-੧੦।

ذٰلِكَ بِمَا قَدَّمَتْ يَدٰكَ وَاَنَّ اللّٰهَ لَيْسَ بِظَلَّامٍ لِّلْعَبِيْدِ ﴿۱۱﴾ ع

ਤੁਹਾਡੇ ਹੱਥਾਂ ਨੇ ਪਹਿਲਾਂ ਜੋ ਕੁਝ ਕਮਾਇਆ ਸੀ, ਉਸ ਦੇ ਸਿੱਟੇ ਵਿਚ ਇਹ ਗੱਲ ਸਪਸ਼ਟ ਹੋ ਜਾਏਗੀ ਤੇ (ਇਸ ਤੋਂ ਇਹ ਪਤਾ ਲੱਗ ਜਾਏਗਾ ਕਿ) ਅੱਲਾਹ ਆਪਣੇ ਬੰਦਿਆਂ ਉੱਤੇ ਕਦੇ ਵੀ ਕੋਈ ਜ਼ੁਲਮ ਨਹੀਂ ਕਰਦਾ।੧੧। (ਰਕੂਅ ੧)

وَمِنَ النَّاسِ مَنْ يَّعْبُدُ اللّٰهَ عَلٰى حَرْفٍ ۚ فَاِنْ اَصَابَهٗ خَيْرُ اِۨطْمَاَنَّ بِهٖ ۚ وَاِنْ اَصَابَتْهُ فِتْنَةُ اِۨنْقَلَبَ عَلٰى وَجْهِهٖ ۚ خَسِرَ الدُّنْيَا وَالْاٰخِرَةَ ۚ ذٰلِكَ هُوَ الْخُسْرَانُ الْمُبِيْنُ ﴿۱۲﴾

ਅਤੇ ਕਈ ਲੋਕ ਅਜੇਹੇ ਵੀ ਹੁੰਦੇ ਹਨ[1], ਜੋ ਅੱਲਾਹ ਦੀ ਬੰਦਗੀ ਕੇਵਲ ਡਿਗਦੇ ਢਹਿੰਦੇ ਹੀ ਕਰਦੇ ਹਨ। ਸੋ ਜੇ ਓਹਨਾਂ ਨੂੰ ਕੋਈ ਲਾਭ ਪੁੱਜਦਾ ਹੈ, ਤਾਂ ਓਹ ਉਸ (ਬੰਦਗੀ) ਤੇ ਵੱਡੇ ਖ਼ੁਸ਼ ਹੁੰਦੇ ਹਨ ਅਤੇ ਜੇ ਓਹਨਾਂ ਨੂੰ ਕੋਈ ਹਾਣ ਪੁੱਜਦਾ ਹੈ, ਤਾਂ ਆਪਣੇ ਮੂੰਹ ਦੀ ਸੇਧ ਮੁੜ ਜਾਂਦੇ ਹਨ। (ਇਸ ਤਰ੍ਹਾਂ) ਓਹ ਇਸ ਲੋਕ ਵਿਚ ਵੀ ਘਾਟੇ ਵਿਚ ਰਹਿੰਦੇ ਹਨ ਤੇ ਪਰਲੋਕ ਵਿਚ ਵੀ; ਅਰਥਾਤ ਏਹੋ ਹੀ ਸਪਸ਼ਟ ਘਾਟਾ ਹੈ।੧੨।

يَدْعُوْا مِنْ دُوْنِ اللّٰهِ مَا لَا يَضُرُّهٗ وَمَا لَا يَنْفَعُهٗ ۚ ذٰلِكَ هُوَ الضَّلٰلُ الْبَعِيْدُ ﴿۱۳﴾

ਓਹ ਅੱਲਾਹ ਦਾ ਤਿਆਗ ਕਰ ਕੇ ਉਸ ਚੀਜ਼ ਦੀ ਪੂਜਾ ਕਰਦੇ ਹਨ, ਜੋ ਨਾ ਓਹਨਾਂ ਨੂੰ ਕੋਈ ਲਾਭ ਪਹੁੰਚਾਉਂਦੀ ਹੈ ਅਤੇ ਨਾ ਕੋਈ ਹਾਣ ਹੀ ਦੇ ਸਕਦੀ ਹੈ, ਅਰਥਾਤ ਏਹੋ ਹੀ ਅਤਿ ਦੀ ਬੇਮੁਖਤਾਈ ਹੈ।੧੩।

يَدْعُوْا لَمَنْ ضَرُّهٗۤ اَقْرَبُ مِنْ نَّفْعِهٖ ۚ لَبِئْسَ الْمَوْلٰى وَلَبِئْسَ الْعَشِيْرُ ﴿۱۴﴾

ਓਹ (ਪ੍ਰਾਣੀ) ਉਸ ਦੀ ਪੂਜਾ ਕਰਦੇ ਹਨ, ਜਿਸ ਦਾ ਹਾਣ, ਲਾਭ ਤੋਂ ਵਧੇਰੇ ਨੇੜੇ ਹੈ। ਅਜਿਹਾ ਸੁਆਮੀ ਵੀ ਭੈੜਾ ਹੈ ਅਤੇ ਅਜੇਹੇ ਸਾਥੀ ਵੀ ਭੈੜੇ ਹੀ ਹਨ।੧੪।

---

[1] ਇਸ ਥਾਂ ਮੂਲ ਪਾਠ ਵਿਚ "ਮਨ" ਪਦ ਹੈ, ਜਿਸ ਦਾ ਅਰਥ ਬਹੁਵਚਨ ਵੀ ਹੋ ਸਕਦਾ ਹੈ ਤੇ ਇਕ ਵਚਨ ਵੀ।

إِنَّ اللّٰهَ يُدۡخِلُ الَّذِيۡنَ اٰمَنُوۡا وَعَمِلُوا الصّٰلِحٰتِ جَنّٰتٍ تَجۡرِىۡ مِنۡ تَحۡتِهَا الۡاَنۡهٰرُ‌ ؕ اِنَّ اللّٰهَ يَفۡعَلُ مَا يُرِيۡدُ ﴿١٥﴾

ਬੇਸ਼ੱਕ ਅੱਲਾਹ ਉਹਨਾਂ ਸ਼ਰਧਾਲੂਆਂ ਨੂੰ—ਜੋ ਯਥਾਯੋਗ ਤੇ ਯਥਾਸ਼ਕਤ ਸ਼ੁਭ-ਕਰਮ ਵੀ ਕਰਦੇ ਹਨ—ਅਜੇਹੇ ਸਵਰਗ ਦੇਵੇਗਾ, ਜਿਨ੍ਹਾਂ ਦੇ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਅੱਲਾਹ ਜੋ ਚਾਹੇ, ਕਰਦਾ ਹੈ ।੧੫।

مَنۡ كَانَ يَظُنُّ اَنۡ لَّنۡ يَّنۡصُرَهُ اللّٰهُ فِى الدُّنۡيَا وَالۡاٰخِرَةِ فَلۡيَمۡدُدۡ بِسَبَبٍ اِلَى السَّمَآءِ ثُمَّ لۡيَقۡطَعۡ فَلۡيَنۡظُرۡ هَلۡ يُذۡهِبَنَّ كَيۡدُهٗ مَا يَغِيۡظُ ﴿١٦﴾

ਜੋ ਪ੍ਰਾਣੀ ਇਹ ਯਕੀਨ ਕਰਦਾ ਹੈ ਕਿ ਅੱਲਾਹ ਉਸ ਦੀ, (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਦੀ) ਲੋਕ-ਪਰਲੋਕ ਵਿਚ ਕੋਈ ਸਹਾਇਤਾ ਨਹੀਂ ਕਰੇਗਾ, ਤਾਂ ਉਸ ਨੂੰ ਚਾਹੀਦਾ ਹੈ ਕਿ ਉਹ ਇਕ ਰੱਸੀ ਅਕਾਸ਼ ਤਕ ਲੈ ਜਾਏ (ਤੇ ਉਸ ਤੇ ਚੜ੍ਹ ਜਾਏ) ਫੇਰ ਉਸ ਨੂੰ ਵਢ ਦੇਵੇ[1]। ਸੋ ਵੇਖ ਲਏ ਕਿ ਕੀ ਉਸ ਦੀ ਇਹ ਵਿਉਂਤ ਉਸ ਗੱਲ ਨੂੰ ਦੂਰ ਕਰ ਸਕਦੀ ਹੈ, ਜੋ ਉਸ ਨੂੰ ਗੁੱਸਾ ਦੁਆਉਣ ਵਾਲੀ ਹੈ ? (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਦੀ ਅਰਸ਼ੀ ਸਹਾਇਤਾ ਤੇ ਜਿੱਤਾਂ ਨੂੰ।) ।੧੬।

وَكَذٰلِكَ اَنۡزَلۡنٰهُ اٰيٰتٍۢ بَيِّنٰتٍ ۙ وَّاَنَّ اللّٰهَ يَهۡدِىۡ مَنۡ يُّرِيۡدُ ﴿١٧﴾

ਅਤੇ ਅਸੀਂ ਇਸੇ ਤਰ੍ਹਾਂ ਇਸ (ਕੁਰਾਨ) ਨੂੰ ਸਪਸ਼ਟ ਚਮਤਕਾਰ ਬਣਾ ਕੇ ਉਤਾਰਿਆ ਹੈ ਅਤੇ ਬੇਸ਼ੱਕ ਅੱਲਾਹ ਜਿਸ ਬਾਰੇ ਚਾਹੁੰਦਾ ਹੈ, ਉਸ ਨੂੰ ਸੁਮਾਰਗ ਵਲ ਲਾ ਦਿੰਦਾ ਹੈ ।੧੭।

اِنَّ الَّذِيۡنَ اٰمَنُوۡا وَالَّذِيۡنَ هَادُوۡا وَالصّٰبِـِٕـيۡنَ وَالنَّصٰرٰى وَالۡمَجُوۡسَ وَالَّذِيۡنَ اَشۡرَكُوۡٓا ‌ۖ اِنَّ اللّٰهَ يَفۡصِلُ بَيۡنَهُمۡ يَوۡمَ الۡقِيٰمَةِ‌ ؕ اِنَّ اللّٰهَ عَلٰى كُلِّ شَىۡءٍ شَهِيۡدٌ ﴿١٨﴾

ਬੇਸ਼ੱਕ ਜੋ ਲੋਕ (ਹਜ਼ਰਤ "ਮੁਹੰਮਦ" ਸਾਹਿਬ ਜੀ ਤੇ) ਸ਼ਰਧਾ ਧਾਰਨ ਕਰ ਚੁੱਕੇ ਹਨ, ਅਰਥਾਤ ਜੋ "ਯਹੂਦੀ" ਬਣ ਗਏ ਹਨ ਅਤੇ "ਸਾਬੀ" ਤੇ "ਮਜੂਸੀ" ਅਰਥਾਤ ਉਹ ਲੋਕ ਵੀ ਜਿਨ੍ਹਾਂ ਨੇ ਅੱਲਾਹ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦਿੱਤੀ ਹੋਈ ਹੈ—ਅੱਲਾਹ ਉਹਨਾਂ ਬਾਰੇ ਕਿਆਮਤ ਦੇ ਦਿਹਾੜੇ ਫ਼ੈਸਲਾ ਕਰ ਦੇਵੇਗਾ। ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਨਿਗਰਾਨ ਹੈ ।੧੮।

---

[1]ਅਤੇ ਧਰਤੀ ਤੇ ਡਿਗ ਕੇ ਮਰ ਜਾਏ, ਕਿਉਂਕਿ ਉਸ ਦੀ ਇਹ ਆਸ ਕਦੇ ਵੀ ਪੂਰੀ ਨਹੀਂ ਹੋਵੇਗੀ। ਸੋ ਉਸ ਦੀ ਮੌਤ ਹੀ ਉਸ ਨੂੰ ਇਸ ਨਿਰਾਸਤਾ ਦੇ ਵੇਖਣ ਤੋਂ ਬਚਾ ਸਕੇਗੀ।

أَلَمْ تَرَ أَنَّ اللَّهَ يَسْجُدُ لَهُ مَن فِي السَّمَاوَاتِ وَمَن فِي الْأَرْضِ وَالشَّمْسُ وَالْقَمَرُ وَالنُّجُومُ وَالْجِبَالُ وَالشَّجَرُ وَالدَّوَابُّ وَكَثِيرٌ مِّنَ النَّاسِ وَكَثِيرٌ حَقَّ عَلَيْهِ الْعَذَابُ وَمَن يُهِنِ اللَّهُ فَمَا لَهُ مِن مُّكْرِمٍ إِنَّ اللَّهَ يَفْعَلُ مَا يَشَاءُ ﴿١٩﴾

(ਹੇ ਇਸਲਾਮ ਦੇ ਵਿਰੋਧੀ) ਕੀ ਤੂੰ ਇਹ ਨਹੀਂ ਵੇਖਦਾ ਕਿ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ,ਉਹ ਅੱਲਾਹ ਦੀ ਆਗਿਆਕਾਰੀ ਵਿਚ ਰੁੱਝਾ ਹੋਇਆ ਹੈ, ਅਰਥਾਤ ਸੂਰਜ, ਚੰਨ, ਤਾਰੇ, ਪਹਾੜ, ਰੁੱਖ ਤੇ ਪਸ਼ੂ ਵੀ ਅਤੇ ਲੋਕਾਂ ਵਿੱਚੋਂ ਵੀ ਕਈ— ਪਰ ਲੋਕਾਂ ਵਿੱਚੋਂ ਇਕ ਵੱਡਾ ਹਿੱਸਾ ਅਜਿਹਾ ਹੈ, ਜਿਸ ਬਾਰੇ ਕਸ਼ਟ ਦਾ ਫ਼ੈਸਲਾ ਹੋ ਚੁੱਕਾ ਹੈ—ਅਤੇ ਜਿਸ ਨੂੰ ਅੱਲਾਹ ਹੀਣਾ ਕਰਨਾ ਚਾਹੇ ਉਸ ਨੂੰ ਕੋਈ ਵੀ ਸਤਿਕਾਰ ਨਹੀਂ ਦੇ ਸਕਦਾ। ਬੇਸ਼ੱਕ ਅੱਲਾਹ ਜੋ ਕੁਝ ਚਾਹੁੰਦਾ ਹੈ, ਕਰਦਾ ਹੈ।੧੯।

هَٰذَانِ خَصْمَانِ اخْتَصَمُوا فِي رَبِّهِمْ فَالَّذِينَ كَفَرُوا قُطِّعَتْ لَهُمْ ثِيَابٌ مِّن نَّارٍ يُصَبُّ مِن فَوْقِ رُءُوسِهِمُ الْحَمِيمُ ﴿٢٠﴾

ਏਹ ਦੋਵੇਂ[1] ਇਕ ਦੂਜੇ ਦੀ ਵਿਰੋਧਤਾ ਕਰਨ ਵਾਲੇ ਧੜੇ ਅਜੇਹੇ ਹਨ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਬਾਰੇ ਝਗੜ ਰਹੇ ਹਨ; ਸੋ ਜਿਨ੍ਹਾਂ ਨੇ ਅੱਲਾਹ ਦੀਆਂ ਉਕਤ ਸਿਫ਼ਤਾਂ ਦਾ ਇਨਕਾਰ ਕਰ ਦਿੱਤਾ ਹੈ, ਓਹਨਾਂ ਵਾਸਤੇ ਅੱਗ ਦੇ ਬਸਤਰ ਬਣਾਏ ਜਾਣਗੇ ਅਤੇ ਓਹਨਾਂ ਦੇ ਸਿਰਾਂ ਵਿਚ ਉਬਲਦਾ ਪਾਣੀ ਪਾਇਆ ਜਾਏਗਾ।੨੦।

يُصْهَرُ بِهِ مَا فِي بُطُونِهِمْ وَالْجُلُودُ ﴿٢١﴾

(ਇੱਥੋਂ ਤਕ ਕਿ) ਉਸ ਉਬਲਦੇ ਪਾਣੀ ਦੇ ਕਾਰਣ ਜੋ ਕੁਝ ਓਹਨਾਂ ਦੇ ਢਿੱਡਾਂ ਵਿਚ ਹੋਵੇਗਾ, ਉਹ ਵੀ ਗਲ ਜਾਏਗਾ ਤੇ ਓਹਨਾਂ ਦੀਆਂ ਖਲੜੀਆਂ ਵੀ (ਗਲ ਜਾਣਗੀਆਂ)।੨੧।

وَلَهُم مَّقَامِعُ مِنْ حَدِيدٍ ﴿٢٢﴾

ਅਤੇ ਓਹਨਾਂ ਵਾਸਤੇ ਲੋਹੇ ਦੇ ਹਥੌੜੇ (ਤਿਆਰ ਕੀਤੇ ਜਾਣਗੇ)।੨੨।

كُلَّمَا أَرَادُوا أَن يَخْرُجُوا مِنْهَا مِنْ غَمٍّ أُعِيدُوا فِيهَا وَذُوقُوا عَذَابَ الْحَرِيقِ ﴿٢٣﴾ ع

ਜਦ—ਓਹ ਗ਼ਮ ਤੇ ਚਿੰਤਾ ਦੇ ਕਾਰਣ ਉਸ ਕਸ਼ਟ ਤੋਂ ਨਿਕਲਣ ਦਾ ਜਤਨ ਕਰਨਗੇ, ਤਾਂ ਫੇਰ ਮੁੜ ਉਸੇ ਵਿਚ ਹੀ ਪਰਤਾਏ ਜਾਣਗੇ (ਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਸਾੜਨ ਵਾਲਾ ਕਸ਼ਟ ਭੁਗਤਦੇ ਚਲੇ ਜਾਓ।੨੩। (ਰਕੂਅ ੨)

---

[1]ਅਰਥਾਤ—ਸ਼ਰਧਾਲੂ ਤੇ ਇਨਕਾਰੀ।

إِنَّ اللّٰهَ يُدْخِلُ الَّذِينَ آمَنُوا وَعَمِلُوا الصّٰلِحٰتِ جَنّٰتٍ تَجْرِي مِنْ تَحْتِهَا الْأَنْهٰرُ يُحَلَّوْنَ فِيهَا مِنْ أَسَاوِرَ مِنْ ذَهَبٍ وَلُؤْلُؤًا ۖ وَلِبَاسُهُمْ فِيهَا حَرِيرٌ ﴿٢٤﴾

ਬੇਸ਼ੱਕ ਅੱਲਾਹ ਓਹਨਾਂ ਸ਼ਰਧਾਲੂਆਂ ਨੂੰ—ਜੋ (ਯਥਾਯੋਗ ਤੇ ਯਥਾਸ਼ਕਤ) ਸ਼ੁਭ ਕਰਮ ਵੀ ਕਰਦੇ ਹਨ ਅਜੇਹੇ ਸਵਰਗਾਂ ਵਿਚ ਨਿਵਾਸ ਦੇਵੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ, ਓਹਨਾਂ ਨੂੰ ਉੱਥੇ ਸੋਨੇ ਤੇ ਮੋਤੀਆਂ ਦੇ ਜੜਾਊ ਕੰਗਣ ਪੁਆਏ ਜਾਣਗੇ ਅਤੇ ਉੱਥੇ ਓਹਨਾਂ ਦੇ ਬਸਤਰ ਰੇਸ਼ਮ ਦੇ ਹੋਣਗੇ ।੨੪।

وَهُدُوا إِلَى الطَّيِّبِ مِنَ الْقَوْلِ ۚ وَهُدُوا إِلَىٰ صِرَاطِ الْحَمِيدِ ﴿٢٥﴾

ਅਤੇ ਪਵਿੱਤਰ ਗੱਲਾਂ ਵਲ ਓਹਨਾਂ ਦੀ ਅਗਵਾਈ ਕੀਤੀ ਜਾਏਗੀ, ਅਰਥਾਤ ਓਹਨਾਂ ਨੂੰ ਸਲਾਹੁਤਾ-ਯੋਗ ਢੰਗ ਦਾ ਉਪਦੇਸ਼ ਦਿੱਤਾ ਜਾਏਗਾ ।੨੫।

إِنَّ الَّذِينَ كَفَرُوا وَيَصُدُّونَ عَنْ سَبِيلِ اللّٰهِ وَالْمَسْجِدِ الْحَرَامِ الَّذِي جَعَلْنٰهُ لِلنَّاسِ سَوَاءً الْعَاكِفُ فِيهِ وَالْبَادِ ۚ وَمَنْ يُرِدْ فِيهِ بِإِلْحَادٍ بِظُلْمٍ نُذِقْهُ مِنْ عَذَابٍ أَلِيمٍ ﴿٢٦﴾ ع

ਪਰ ਜੋ ਲੋਕ ਇਨਕਾਰੀ ਹਨ ਅਤੇ ਦੂਜਿਆਂ ਨੂੰ ਅੱਲਾਹ ਦੇ ਮਾਰਗ ਤੋਂ ਤੇ ਉਸ "ਕਾਬੇ" ਵਲ ਜਾਣ ਤੋਂ—ਜਿਸ ਨੂੰ ਅਸੀਂ ਸਾਰੇ ਮਨੁੱਖਾਂ ਦੇ ਭਲੇ ਲਈ ਸਾਜਿਆ ਹੈ—ਰੋਕਦੇ ਹਨ; (ਹਾਲਾਂਕਿ ਉਹ "ਕਾਬਾ" ਅਜਿਹਾ ਹੈ, ਜਿਸ ਨੂੰ ਅਸੀਂ ਸਾਰੇ ਮਨੁੱਖਾਂ ਵਾਸਤੇ ਬਣਾਇਆ ਹੈ।) ਓਹਨਾਂ ਲਈ ਵੀ, ਜੋ ਉਸ ਵਿਚ ਬੈਠ ਕੇ ਪ੍ਰਭੂ ਦੀ ਬੰਦਗੀ ਕਰਦੇ ਹਨ ਅਤੇ ਓਹਨਾਂ ਵਾਸਤੇ ਵੀ ਜੋ ਜੰਗਲਾਂ ਵਿਚ ਵਸਦੇ ਹਨ ਅਤੇ ਜਿਹੜਾ ਪ੍ਰਾਣੀ ਇਸ ਲੋਕ ਵਿਚ ਜ਼ੁਲਮ ਦੁਆਰਾ ਕੋਈ ਵਲ-ਵਿੰਗ ਪੈਦਾ ਕਰਨਾ ਚਾਹੇਗਾ, ਉਸ ਨੂੰ ਅਸੀਂ ਘੋਰ ਕਸ਼ਟ ਦਿਆਂਗੇ ।੨੬। (ਰਕੂਅ ੩)

وَإِذْ بَوَّأْنَا لِإِبْرٰهِيمَ مَكَانَ الْبَيْتِ أَنْ لَا تُشْرِكْ بِي شَيْئًا وَطَهِّرْ بَيْتِيَ لِلطَّائِفِينَ وَالْقَائِمِينَ وَالرُّكَّعِ السُّجُودِ ﴿٢٧﴾

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ ਅਸੀਂ "ਇਬਰਾਹੀਮ" ਨੂੰ ਇਸ "ਕਾਬੇ" ਦੇ ਅਸਥਾਨ ਤੇ ਵੱਸਣ ਦਾ ਸਮਾਂ ਦਿੱਤਾ ਸੀ ਅਤੇ (ਇਹ ਕਿਹਾ ਸੀ ਕਿ) ਕਿਸੇ ਚੀਜ਼ ਨੂੰ ਵੀ ਸਾਡੀ ਬਰਾਬਰੀ ਨਾ ਦੇਣਾ ਅਤੇ ਮੇਰੇ ਇਸ ਘਰ ਨੂੰ ਪ੍ਰਕਰਮਾ ਕਰਨ ਵਾਲਿਆਂ ਲਈ, ਖੜੇ ਹੋ ਕੇ ਬੰਦਗੀ ਕਰਨ ਵਾਲਿਆਂ ਲਈ ਤੇ ਝੁਕਣ ਵਾਲਿਆਂ ਲਈ ਤੇ ਮੱਥੇ ਟੇਕਣ[1] ਵਾਲਿਆਂ ਲਈ ਪਵਿੱਤਰ ਰੱਖਣਾ ।੨੭।

---

[1]ਇਸ ਵਿਚ ਇਸਲਾਮੀ ਬੰਦਗੀ (ਨਿਮਾਜ) ਦਾ ਨਕਸ਼ਾ ਖਿੱਚਿਆ ਗਿਆ-ਹੈ। ਜਿਸ ਵਿਚ "ਕਿਆਮ", "ਰਕੂਅ", ਤੇ ਸਜਦੇ ਹੁੰਦੇ ਹਨ। "ਯਹੂਦੀ", "ਈਸਾਈ" ਜਾਂ ਕਿਸੇ ਹੋਰ ਧਰਮ ਨਾਲ ਸੰਬੰਧਤ ਲੋਕਾਂ ਦੀ ਬੰਦਗੀ ਦਾ ਇਹ ਢੰਗ ਨਹੀਂ ਹੈ।

وَأَذِّنْ فِي النَّاسِ بِالْحَجِّ يَأْتُوكَ رِجَالًا وَعَلَىٰ
كُلِّ ضَامِرٍ يَأْتِينَ مِنْ كُلِّ فَجٍّ عَمِيقٍ ﴿٢٨﴾

ਅਤੇ (ਤੂੰ) ਸਾਰੇ ਲੋਕਾਂ ਵਿਚ ਇਹ ਐਲਾਨ ਕਰ ਦੇ ਕਿ ਓਹ ਹੱਜ ਕਰਨ ਦੀ ਇੱਛਾ ਨਾਲ ਪੈਦਲ ਵੀ ਤੇ ਓਹਨਾਂ ਸਵਾਰੀਆਂ ਤੇ ਵੀ ਜੋ ਲੰਮੇ ਸਫ਼ਰ ਦੇ ਕਾਰਣ ਥਕ ਗਈਆਂ ਹੋਣ, ਤੇਰੇ ਕੋਲ ਆਇਆ ਕਰਨ (ਅਤੇ ਅਜੇਹੀਆਂ ਸਵਾਰੀਆਂ) ਦੂਰ ਦੂਰ ਦੇ ਡੂੰਘੇ ਰਸਤਿਆਂ ਤੋਂ ਹੁੰਦੀਆਂ ਹੋਈਆਂ ਆਉਣਗੀਆਂ ।੨੮।

لِيَشْهَدُوا مَنَافِعَ لَهُمْ وَيَذْكُرُوا اسْمَ اللَّهِ فِي
أَيَّامٍ مَعْلُومَاتٍ عَلَىٰ مَا رَزَقَهُمْ مِنْ بَهِيمَةِ الْأَنْعَامِ ۖ
فَكُلُوا مِنْهَا وَأَطْعِمُوا الْبَائِسَ الْفَقِيرَ ﴿٢٩﴾

ਤਾਂ ਜੁ ਓਹ (ਆਉਣ ਵਾਲੇ) ਓਹਨਾਂ ਲਾਭਾਂ ਨੂੰ ਵੇਖ ਸਕਣ, ਜੋ ਓਹਨਾਂ ਵਾਸਤੇ (ਨੀਅਤ ਕੀਤੇ ਗਏ) ਹਨ, ਅਰਥਾਤ ਕੁਝ ਨੀਅਤ ਦਿਨਾਂ ਵਿਚ ਅੱਲਾਹ ਦੇ ਓਹਨਾਂ ਉਪਕਾਰਾਂ ਦੇ ਕਾਰਣ ਸਿਮਰਣ ਕਰਨ, ਜੋ ਅਸੀਂ ਓਹਨਾਂ ਉੱਤੇ ਕੀਤੇ ਹਨ, (ਅਥਵਾ) ਵੱਡੇ ਪਸ਼ੂਆਂ ਦੀ ਕਿਸਮ ਤੋਂ (ਜਿਹਾ ਕਿ ਗਊ ਤੇ ਊਂਠ ਆਦਿ) ਸੋ ਓਹਨਾਂ ਨੂੰ ਇਹ ਚਾਹੀਦਾ ਹੈ ਕਿ ਓਹ ਓਹਨਾਂ ਦੇ ਮਾਸ[1] ਆਪ ਵੀ ਖਾਣ ਤੇ ਭੁੱਖੇ-ਨੰਗੇ ਨਿਰਧਨਾਂ ਨੂੰ ਵੀ ਖੁਆਉਣ ।੨੯।

ثُمَّ لْيَقْضُوا تَفَثَهُمْ وَلْيُوفُوا نُذُورَهُمْ وَلْيَطَّوَّفُوا
بِالْبَيْتِ الْعَتِيقِ ﴿٣٠﴾

ਫੇਰ (ਅਸ਼ਨਾਨ ਕਰ ਕੇ) ਆਪਣੀ ਮੈਲ ਦੂਰ ਕਰਨ ਤੇ ਆਪਣੀ ਮੰਨਤ ਭੇਟ ਕਰਨ, ਅਰਥਾਤ ਇਸ ਸਭ ਤੋਂ ਪੁਰਾਤਨ ਘਰ (ਕਾਬੇ) ਦੀ ਪ੍ਰਕਰਮਾ ਵੀ ਕਰਨ ।੩੦।

ذَٰلِكَ وَمَنْ يُعَظِّمْ حُرُمَاتِ اللَّهِ فَهُوَ خَيْرٌ لَهُ عِنْدَ
رَبِّهِ ۗ وَأُحِلَّتْ لَكُمُ الْأَنْعَامُ إِلَّا مَا يُتْلَىٰ عَلَيْكُمْ

ਗੱਲ ਇਹ ਹੈ ਕਿ ਜਿਹੜਾ ਪ੍ਰਾਣੀ ਅੱਲਾਹ ਦੇ ਨੀਅਤ ਕੀਤੇ ਸਤਿਕਾਰ ਯੋਗ ਅਸਥਾਨਾਂ ਦਾ ਸਤਿਕਾਰ ਕਰਦਾ ਹੈ, ਤਾਂ ਇਹ ਉਸ ਦੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਉਸ ਦੇ ਵਾਸਤੇ ਵਧੇਰੇ ਚੰਗਾ ਹੁੰਦਾ ਹੈ ਅਤੇ ਹੇ ਸ਼ਰਧਾਲੂਓ ! ਤੁਹਾਡੇ ਵਾਸਤੇ (ਸਾਰੇ) ਪਸ਼ੂ ਹਲਾਲ ਕੀਤੇ ਗਏ ਹਨ, ਛੁੱਟ ਓਹਨਾਂ ਦੇ, ਜਿਨ੍ਹਾਂ ਨੂੰ ਕੁਰਾਨ ਵਿਚ ਹਰਾਮ ਪਰਗਟ ਕਰ ਦਿੱਤਾ ਗਿਆ ਹੈ । ਸੋ ਤੁਸੀਂ ਬੁਤਪ੍ਰਸਤੀ ਦੀ ਕੁਚੀਲਤਾ ਤੋਂ ਸਦਾ ਬਚਦੇ ਰਹੋ, ਅਰਥਾਤ (ਇਸੇ ਤਰ੍ਹਾਂ) ਆਪਣੀ

---

[1]ਮੂਲ ਪਾਠ ਵਿਚ ਬਹੁਵਚਨ ਹੈ, ਪਰ ਚੂੰਕਿ ਇਸ ਦੇ ਅਰੰਭ ਵਿਚ "ਗਾਇਬ ਦੇ ਸੀਗੇ" ਵਰਤੇ ਗਏ ਹਨ; ਇਸ ਲਈ ਇਸ ਆਇਤ ਦੇ ਅਗੇਤਰ ਪਿਛੇਤਰ ਨੂੰ ਮੁਖ ਰੱਖ ਕੇ ਇਸ ਦਾ ਅਰਥ ਗਾਇਬ ਦੇ ਸੀਗਿਆਂ (ਅਨਪੁਰਖ) ਵਿਚ ਕੀਤਾ ਗਿਆ ਹੈ ।

فَاجْتَنِبُوا الرِّجْسَ مِنَ الْاَوْثَانِ وَاجْتَنِبُوْا قَوْلَ الزُّوْرِ ﴿٣١﴾
حُنَفَآءَ لِلّٰهِ غَيْرَ مُشْرِكِيْنَ بِهٖ ؕ وَمَنْ يُّشْرِكْ بِاللّٰهِ فَكَاَنَّمَا خَرَّ مِنَ السَّمَآءِ فَتَخْطَفُهُ الطَّيْرُ اَوْ تَهْوِيْ بِهِ الرِّيْحُ فِيْ مَكَانٍ سَحِيْقٍ ﴿٣٢﴾

ਬੰਦਗੀ ਤੇ ਆਗਿਆਕਾਰੀ ਕੇਵਲ ਅੱਲਾਹ ਨਾਲ ਸੰਬੰਧਤ ਕਰਦੇ ਹੋਏ, ਝੂਠ ਬੋਲਣ ਤੋਂ ਸਦਾ ਬਚਦੇ ਰਹੋ ਅਤੇ ਤੁਸੀਂ ਕਿਸੇ ਵੀ ਚੀਜ਼ ਨੂੰ ਅੱਲਾਹ ਦੀ ਬਰਾਬਰੀ ਨਾ ਦਿਓ। ਜਿਹੜਾ ਪ੍ਰਾਣੀ ਕਿਸੇ ਚੀਜ਼ ਨੂੰ ਅੱਲਾਹ ਦੀ ਬਰਾਬਰੀ ਦਿੰਦਾ ਹੈ, ਜਾਣੋ ਉਹ ਅਰਸ਼[1] ਤੋਂ (ਫ਼ਰਸ਼) ਤੇ ਡਿਗ ਪੈਂਦਾ ਹੈ ਅਤੇ ਪੰਛੀ ਉਸ ਨੂੰ ਦਬੋਚ ਕੇ ਲੈ ਜਾਂਦੇ ਹਨ ਅਤੇ ਹਵਾ[2] ਉਸ ਨੂੰ ਕਿਸੇ ਹੋਰ ਥਾਂ ਜਾ ਸੁੱਟਦੀ ਹੈ।੩੧-੩੨।

ذٰلِكَ ۗ وَمَنْ يُّعَظِّمْ شَعَآئِرَ اللّٰهِ فَاِنَّهَا مِنْ تَقْوَى الْقُلُوْبِ ﴿٣٣﴾

ਅਸਲੀਅਤ ਇਹ ਹੈ ਕਿ ਜਿਹੜਾ ਪ੍ਰਾਣੀ ਅੱਲਾਹ ਦੇ ਨੀਅਤ ਕੀਤੇ ਅਸਥਾਨਾਂ ਦਾ ਸਤਿਕਾਰ ਕਰੇਗਾ, ਉਸ (ਦੇ ਇਸ ਕਰਤਵ) ਨੂੰ ਮਨ ਦੀ ਸੰਜਮਤਾ ਸਮਝਿਆ ਜਾਏਗਾ।੩੩।

لَكُمْ فِيْهَا مَنَافِعُ اِلٰٓى اَجَلٍ مُّسَمًّى ثُمَّ مَحِلُّهَآ اِلَى الْبَيْتِ الْعَتِيْقِ ﴿٣٤﴾ ع

(ਯਾਦ ਰੱਖੋ ਕਿ) ਏਹਨਾਂ ਕੁਰਬਾਨੀਆਂ ਤੋਂ ਇਕ ਸਮੇਂ ਤਕ ਲਾਭ ਪ੍ਰਾਪਤ ਕਰਨਾ ਯੋਗ ਹੈ। ਫੇਰ ਓਹਨਾਂ ਨੂੰ ਪ੍ਰਭੂ ਦੇ ਪੁਰਾਤਨ ਘਰ (ਕਾਬੇ) ਤਕ ਪੁਚਾਉਣਾ ਜ਼ਰੂਰੀ ਹੈ।੩੪। (ਰਕੂਅ ੪)

وَلِكُلِّ اُمَّةٍ جَعَلْنَا مَنْسَكًا لِّيَذْكُرُوا اسْمَ اللّٰهِ عَلٰى مَا رَزَقَهُمْ مِّنْۢ بَهِيْمَةِ الْاَنْعَامِ ؕ فَاِلٰهُكُمْ اِلٰهٌ وَّاحِدٌ فَلَهٗٓ اَسْلِمُوْا ؕ وَبَشِّرِ الْمُخْبِتِيْنَ ﴿٣٥﴾

ਅਤੇ ਹਰੇਕ ਜਾਤੀ ਲਈ ਅਸੀਂ ਕੁਰਬਾਨੀ ਦੀ ਇਕ ਮਰਯਾਦਾ ਨੀਅਤ ਕੀਤੀ ਹੋਈ ਹੈ, ਤਾਂ ਜੁ ਓਹ ਓਹਨਾਂ ਪਸ਼ੂਆਂ ਉੱਤੇ—ਜੋ ਅੱਲਾਹ ਨੇ ਓਹਨਾਂ ਨੂੰ ਦਿੱਤੇ ਹੋਏ ਹਨ—ਅੱਲਾਹ ਦਾ ਨਾਂ ਲੈ ਸਕਣ। (ਸੋ ਚੇਤੇ ਰੱਖੋ ਕਿ) ਤੁਹਾਡਾ ਇਸ਼ਟ ਇੱਕੋ (ਪ੍ਰਭੂ) ਹੀ ਹੈ। ਸੋ ਤੁਸੀਂ ਉਸੇ ਦੀ ਆਗਿਆ ਦਾ ਪਾਲਨ ਕਰਦੇ ਰਹੋ, ਅਰਥਾਤ (ਜੋ ਪ੍ਰਭੂ ਦੇ ਹਜ਼ੂਰ) ਨਿਮਰਤਾ ਧਾਰਨ ਕਰਦੇ ਹਨ, ਓਹਨਾਂ ਨੂੰ ਖ਼ੁਸ਼ਖ਼ਬਰੀ ਸੁਣਾ ਦੇ।੩੫।

الَّذِيْنَ اِذَا ذُكِرَ اللّٰهُ وَجِلَتْ قُلُوْبُهُمْ وَالصّٰبِرِيْنَ

ਅਜੇਹੇ ਲੋਕਾਂ ਨੂੰ ਜਦ ਓਹਨਾਂ ਦੇ ਸਾਮ੍ਹਣੇ ਅੱਲਾਹ ਦਾ ਨਾਂ ਲਿਆ ਜਾਂਦਾ ਹੈ, ਤਾਂ ਓਹਨਾਂ ਦੇ ਦਿਲ ਕੰਬ ਜਾਂਦੇ ਹਨ,

---

[1]ਕੁਰਾਨ ਸ਼ਰੀਫ ਵਿਚ ਇਸ ਥਾਂ "ਕਾਫ" ਅੱਖਰ ਦੀ ਵਰਤੋਂ ਕੀਤੀ ਗਈ ਹੈ। ਕੋਸ਼ ਵਿਚ ਇਸ ਬਾਰੇ ਇਹ ਲਿਖਿਆ ਮਿਲਦਾ ਹੈ ਕਿ "ਕਾਫ" ਵਾਧੂ ਅੱਖਰ ਵੱਜੋਂ ਕੇਵਲ ਪੱਕਿਆਈ ਲਈ ਹੀ ਵਰਤਿਆ ਜਾਂਦਾ ਹੈ।

[2]ਆਇਤ ਵਿਚ ਇਸ ਥਾਂ "ਔ" ਪਦ ਹੈ। ਅਸੀਂ ਇਸ ਦਾ ਅਰਥ "ਅਤੇ" ਕੀਤਾ ਹੈ ਤੇ ਇਹ ਅਰਬੀ ਭਾਸ਼ਾ ਅਨੁਸਾਰ ਠੀਕ ਹੈ।

عَلٰى مَآ اَصَابَهُمْ وَالْمُقِيْمِي الصَّلٰوةِ وَمِمَّا رَزَقْنٰهُمْ يُنْفِقُوْنَ ﴿٣٥﴾

ਅਰਥਾਤ ਓਹਨਾਂ ਲੋਕਾਂ ਨੂੰ ਵੀ (ਖ਼ੁਸ਼ਖ਼ਬਰੀ ਸੁਣਾ ਦੇ) ਜੋ ਆਪਣੇ ਆਪ ਉੱਤੇ ਆਉਣ ਵਾਲੀਆਂ ਔਕੜਾਂ ਬਾਰੇ ਸਬਰ ਕਰਦੇ ਹਨ ਅਤੇ ਨਿਮਾਜ਼ ਪੜ੍ਹਦੇ ਰਹਿੰਦੇ ਹਨ ਤੇ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੈ, (ਸਾਡੀ ਪ੍ਰਸੰਨਤਾ ਪ੍ਰਾਪਤ ਕਰਨ ਲਈ) ਉਸ ਵਿੱਚੋਂ ਖ਼ਰਚ ਕਰਦੇ ਰਹਿੰਦੇ ਹਨ ।੩੬।

وَالْبُدْنَ جَعَلْنٰهَا لَكُمْ مِّنْ شَعَآئِرِ اللّٰهِ لَكُمْ فِيْهَا خَيْرٌ ۖ فَاذْكُرُوا اسْمَ اللّٰهِ عَلَيْهَا صَوَآفَّ ۚ فَاِذَا وَجَبَتْ جُنُوْبُهَا فَكُلُوْا مِنْهَا وَاَطْعِمُوا الْقَانِعَ وَالْمُعْتَرَّ ۚ كَذٰلِكَ سَخَّرْنٰهَا لَكُمْ لَعَلَّكُمْ تَشْكُرُوْنَ ﴿٣٦﴾

ਅਸੀਂ ਕੁਰਬਾਨੀ ਦੇ ਊਂਠਾਂ ਨੂੰ ਵੀ ਸਤਿਕਾਰ ਯੋਗ ਬਣਾਇਆ ਹੈ । ਓਹਨਾਂ ਵਿਚ ਵੀ ਤੁਹਾਡੇ ਲਈ ਵੱਡੇ ਲਾਭ ਹਨ । ਸੋ ਓਹਨਾਂ ਨੂੰ ਪਾਲਾਂ ਵਿਚ ਖੜਾ ਕਰ ਕੇ ਓਹਨਾਂ ਉੱਤੇ ਪ੍ਰਭੂ ਦਾ ਨਾਂ ਲਓ ਅਤੇ ਜਦ ਓਹ ਆਪਣੇ ਪਾਸੇ-ਭਾਰ ਡਿਗ ਪੈਣ; ਤਾਂ ਤੁਸੀਂ ਓਹਨਾਂ (ਦੇ ਮਾਸ) ਵਿੱਚੋਂ ਆਪ ਵੀ ਖਾਓ ਅਤੇ ਓਹਨਾਂ ਨੂੰ ਵੀ ਖੁਆਓ, ਜੋ ਆਪਣੀ ਗ਼ਰੀਬੀ ਦੇ ਕਾਰਣ ਵੱਡੇ ਪ੍ਰੇਸ਼ਾਨ ਹਨ । ਇਸੇ ਤਰ੍ਹਾਂ ਅਸੀਂ ਓਹਨਾਂ ਪਸ਼ੂਆਂ ਨੂੰ ਤੁਹਾਡੇ ਲਾਭ ਲਈ ਸਾਜਿਆ ਹੈ; ਤਾਂ ਜੁ ਤੁਸੀਂ ਧੰਨਵਾਦੀ ਬਣੋ ।੩੭।

لَنْ يَّنَالَ اللّٰهَ لُحُوْمُهَا وَلَا دِمَآؤُهَا وَلٰكِنْ يَّنَالُهُ التَّقْوٰى مِنْكُمْ ۚ كَذٰلِكَ سَخَّرَهَا لَكُمْ لِتُكَبِّرُوا اللّٰهَ عَلٰى مَا هَدٰىكُمْ ۚ وَبَشِّرِ الْمُحْسِنِيْنَ ﴿٣٧﴾

(ਚੇਤੇ ਰੱਖੋ ਕਿ) ਓਹਨਾਂ ਕੁਰਬਾਨੀਆਂ ਦੇ ਮਾਸ ਤੇ ਲਹੂ ਕਦੇ ਵੀ ਅੱਲਾਹ ਤਕ ਨਹੀਂ ਪੁੱਜਦੇ, ਪਰ ਤੁਹਾਡੇ ਮਨ ਦੀ ਸੰਜਮਤਾ ਅੱਲਾਹ ਤਕ ਜ਼ਰੂਰ ਪੁੱਜਦੀ ਹੈ । (ਅਸਲ ਵਿਚ) ਇਸ ਤਰ੍ਹਾਂ ਅੱਲਾਹ ਨੇ ਏਹਨਾਂ ਕੁਰਬਾਨੀਆਂ ਨੂੰ ਤੁਹਾਡੀ ਸੇਵਾ ਵਿਚ ਲਾ ਦਿੱਤਾ ਹੈ, ਤਾਂ ਜੁ ਤੁਸੀਂ ਅੱਲਾਹ ਦੇ ਸੁਮਾਰਗ ਦੁਆਰਾ ਉਸ ਦੀ ਵਡਿਆਈ ਵਰਣਨ ਕਰਦੇ ਰਹੋ, ਅਰਥਾਤ ਤੂੰ ਇਸਲਾਮ ਦੇ ਸਾਰੇ ਹੁਕਮਾਂ ਉੱਤੇ ਵਰਤਣ ਕਰਨ ਵਾਲਿਆਂ ਨੂੰ ਖ਼ੁਸ਼ਖ਼ਬਰੀ ਸੁਣਾ ਦੇ ।੩੮।

اِنَّ اللّٰهَ يُدٰفِعُ عَنِ الَّذِيْنَ اٰمَنُوْا ۗ اِنَّ اللّٰهَ لَا يُحِبُّ كُلَّ خَوَّانٍ كَفُوْرٍ ﴿٣٨﴾ ع

ਬੇਸ਼ੱਕ ਅੱਲਾਹ ਓਹਨਾਂ ਲੋਕਾਂ ਵੱਲੋਂ— ਜੋ ਸ਼ਰਧਾ ਧਾਰਨ ਕਰ ਚੁੱਕੇ ਹਨ—ਬਚਾਉ ਕਰਦਾ ਰਹੇਗਾ । ਬੇਸ਼ੱਕ ਅੱਲਾਹ ਕਿਸੇ ਅਕ੍ਰਿਤਘਣ ਤੇ ਇਨਕਾਰੀ ਨੂੰ ਪਸੰਦ ਨਹੀਂ ਕਰਦਾ ।੩੯। (ਰਕੂਅ ੫)

أُذِنَ لِلَّذِيْنَ يُقٰتَلُوْنَ بِاَنَّهُمْ ظُلِمُوْا ۭ وَاِنَّ اللّٰهَ عَلٰى نَصْرِهِمْ لَقَدِيْرُۨ ﴿٣٩﴾

ਓਹਨਾਂ ਲੋਕਾਂ ਨੂੰ—ਜਿਨ੍ਹਾਂ ਨਾਲ ਬਿਨਾਂ ਕਿਸੇ ਕਾਰਣ ਦੇ ਯੁਧ ਕੀਤਾ ਜਾ ਰਿਹਾ ਹੈ—(ਲੜਾਈ ਕਰਨ ਦੀ) ਖੁਲ੍ਹ ਦਿੱਤੀ ਗਈ ਹੈ; ਕਿਉਂਕਿ ਓਹਨਾਂ ਉੱਤੇ ਵੱਡਾ ਜ਼ੁਲਮ ਕੀਤਾ ਗਿਆ ਹੈ, ਅਰਥਾਤ ਅੱਲਾਹ ਓਹਨਾਂ ਦੀ ਸਹਾਇਤਾ ਕਰਨ ਤੇ ਸਮਰਥ ਹੈ ।੪੦।

الَّذِيْنَ اُخْرِجُوْا مِنْ دِيَارِهِمْ بِغَيْرِ حَقٍّ اِلَّآ اَنْ يَّقُوْلُوْا رَبُّنَا اللّٰهُ ۭ وَلَوْلَا دَفْعُ اللّٰهِ النَّاسَ بَعْضَهُمْ بِبَعْضٍ لَّهُدِّمَتْ صَوَامِعُ وَبِيَعٌ وَّصَلَوٰتٌ وَّمَسٰجِدُ يُذْكَرُ فِيْهَا اسْمُ اللّٰهِ كَثِيْرًا ۭ وَلَيَنْصُرَنَّ اللّٰهُ مَنْ يَّنْصُرُهٗ ۭ اِنَّ اللّٰهَ لَقَوِيٌّ عَزِيْزٌ ﴿٤٠﴾

(ਇਹ ਓਹ ਲੋਕ ਹਨ) ਜਿਨ੍ਹਾਂ ਨੂੰ ਬਿਨਾਂ ਕਿਸੇ ਕਾਰਣ ਦੇ ਕੇਵਲ ਇੰਨਾ ਹੀ ਕਹਿਣ ਤੇ ਕਿ ਅੱਲਾਹ ਹੀ ਸਾਡਾ ਸਾਜਨਹਾਰ ਤੇ ਪਾਲਨਹਾਰ ਹੈ, ਘਰੋਂ ਬੇਘਰ ਕੀਤਾ ਗਿਆ ਹੈ । ਜੇ ਅੱਲਾਹ ਓਹਨਾਂ ਇਨਕਾਰੀਆਂ ਵਿੱਚੋਂ ਕਈਆਂ ਨੂੰ ਕਈਆਂ ਰਾਹੀਂ (ਸ਼ਰਾਰਤਾਂ ਕਰਨ ਤੋਂ) ਨਾ ਰੋਕਦਾ, ਤਾਂ (ਈਸਾਈਆਂ ਦੇ) ਸਾਰੇ ਗਿਰਜੇ, ਯਹੂਦੀਆਂ ਦੇ ਸਾਰੇ ਧਰਮ-ਮੰਦਰ ਅਤੇ ਮੁਸਲਮਾਨਾਂ ਦੀਆਂ ਸਾਰੀਆਂ ਮਸੀਤਾਂ—ਜਿਨ੍ਹਾਂ ਵਿਚ ਵਧੇਰੇ ਅੱਲਾਹ ਦਾ ਹੀ ਸਿਮਰਣ ਕੀਤਾ ਜਾਂਦਾ ਹੈ—ਢਾਹ ਦਿੱਤੀਆਂ ਜਾਂਦੀਆਂ । ਬੇਸ਼ੱਕ ਅੱਲਾਹ ਉਸ ਦਾ ਸਹਾਈ ਹੋਵੇਗਾ, ਜੋ ਉਸ (ਦੇ ਦੀਨ) ਦੀ ਸਹਾਇਤਾ ਕਰੇਗਾ । ਬੇਸ਼ੱਕ ਅੱਲਾਹ ਵੱਡਾ ਬਲਵਾਨ ਤੇ ਯੁਕਤੀ-ਮਾਨ ਹੈ ।੪੧।

اَلَّذِيْنَ اِنْ مَّكَّنّٰهُمْ فِي الْاَرْضِ اَقَامُوا الصَّلٰوةَ وَاٰتَوُا الزَّكٰوةَ وَاَمَرُوْا بِالْمَعْرُوْفِ وَنَهَوْا عَنِ الْمُنْكَرِ ۭ وَلِلّٰهِ عَاقِبَةُ الْاُمُوْرِ ﴿٤١﴾

ਇਹ (ਹਿਜਰਤ ਕਰਨ ਵਾਲੇ ਮੁਸਲਮਾਨ) ਓਹ ਲੋਕ ਹਨ ਕਿ ਜੇ ਅਸੀਂ ਓਹਨਾਂ ਨੂੰ ਸੰਸਾਰ ਵਿਚ ਬਲ ਬਖ਼ਸ਼ੀਏ, ਤਾਂ ਓਹ ਨਿਮਾਜ਼ਾਂ ਪੜ੍ਹਦੇ ਰਹਿਣਗੇ ਤੇ ਜ਼ਕਾਤ ਦਿੰਦੇ ਰਹਿਣਗੇ, ਅਰਥਾਤ ਲੋਕਾਂ ਨੂੰ ਵੀ ਭਲਾਈ ਦੀ ਪ੍ਰੇਰਨਾ ਦਿੰਦੇ ਰਹਿਣਗੇ ਅਤੇ ਭੈੜੀਆਂ ਗੱਲਾਂ ਤੋਂ ਰੋਕਦੇ ਰਹਿਣਗੇ, ਅਰਥਾਤ ਸਾਰੇ ਕਾਰਜਾਂ ਦਾ ਅੰਤ ਅੱਲਾਹ ਦੇ ਹੀ ਹੱਥ ਹੈ ।੪੨।

وَاِنْ يُّكَذِّبُوْكَ فَقَدْ كَذَّبَتْ قَبْلَهُمْ قَوْمُ نُوْحٍ وَّعَادٌ وَّثَمُوْدُ ﴿٤٢﴾

ਅਤੇ ਜੇ ਏਹ (ਵੈਰੀ) ਤੇਰੀ ਨਿੰਦਾ ਕਰਦੇ ਹਨ, ਤਾਂ ਏਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਨੇ ਵੀ ਤੇ "ਆਦ" ਤੇ "ਸਮੂਦ" ਨੇ ਵੀ ।੪੩।

وَقَوْمُ إِبْرٰهِيْمَ وَقَوْمُ لُوْطٍ ﴿۴۳﴾
وَأَصْحٰبُ مَدْيَنَ ۚ وَكُذِّبَ مُوْسٰى فَأَمْلَيْتُ لِلْكٰفِرِيْنَ
ثُمَّ أَخَذْتُهُمْ ۚ فَكَيْفَ كَانَ نَكِيْرِ ﴿۴۴﴾

ਅਰਥਾਤ "ਇਬਰਾਹੀਮ" ਦੀ ਜਾਤੀ ਨੇ ਵੀ ਤੇ "ਲੂਤ" ਦੀ ਜਾਤੀ ਨੇ ਵੀ ਅਤੇ "ਮਦਯਨ" ਦੇ ਵਸਨੀਕਾਂ ਨੇ ਵੀ (ਆਪੋ ਆਪਣੇ ਨਬੀਆਂ ਦੀ) ਨਿੰਦਾ ਕੀਤੀ ਸੀ, ਅਰਥਾਤ "ਮੂਸਾ" ਨੂੰ ਵੀ ਨਿੰਦਿਆ ਗਿਆ ਸੀ। ਸੋ ਮੈਂ ਇਨਕਾਰੀਆਂ ਨੂੰ ਕੁਝ ਢਿਲ ਦਿੱਤੀ ਸੀ ਤੇ ਫੇਰ ਓਹਨਾਂ ਨੂੰ ਫੜ ਲਿਆ ਸੀ। ਤੁਸੀਂ ਸੋਚੋ ਕਿ ਮੇਰਾ ਇਨਕਾਰ ਕੇਹਾ ਭਿਆਨਕ ਸੀ ? ।੪੪–੪੫।

فَكَأَيِّنْ مِّنْ قَرْيَةٍ أَهْلَكْنٰهَا وَهِيَ ظَالِمَةٌ فَهِيَ
خَاوِيَةٌ عَلٰى عُرُوْشِهَا وَبِئْرٍ مُّعَطَّلَةٍ وَّقَصْرٍ
مَّشِيْدٍ ﴿۴۵﴾

ਅਤੇ ਕਿੰਨੀਆਂ ਹੀ ਨਗਰੀਆਂ ਹਨ ਜਿਨ੍ਹਾਂ ਨੂੰ ਅਸੀਂ ਇਸ ਦਸ਼ਾ ਵਿਚ ਨਸ਼ਟ ਕਰ ਦਿੱਤਾ ਸੀ ਕਿ ਓਹ ਜ਼ੁਲਮ ਕਮਾ ਰਹੀਆਂ ਸਨ। ਓਹ ਅੱਜ ਆਪਣੀਆਂ ਛੱਤਾਂ ਦੇ ਭਾਰ ਡਿੱਗੀਆਂ ਪਈਆਂ ਹਨ ਅਤੇ ਕਿੰਨੇ ਹੀ ਖੂਹ ਵੈਰਾਨ ਪਏ ਹਨ, ਅਰਥਾਤ ਕਈ ਪੱਕੇ ਮਹੱਲ ਨਸ਼ਟ ਹੋ (ਕੇ ਮਲਬੇ ਦੇ ਢੇਰ ਬਣ) ਚੁੱਕੇ ਹਨ ।੪੬।

أَفَلَمْ يَسِيْرُوْا فِي الْأَرْضِ فَتَكُوْنَ لَهُمْ قُلُوْبٌ
يَّعْقِلُوْنَ بِهَا أَوْ آذَانٌ يَّسْمَعُوْنَ بِهَا ۚ فَإِنَّهَا لَا
تَعْمَى الْأَبْصَارُ وَلٰكِنْ تَعْمَى الْقُلُوْبُ الَّتِيْ فِي
الصُّدُوْرِ ﴿۴۶﴾

ਓਹ ਸੰਸਾਰ ਦਾ ਰਟਨ ਕਰ ਕੇ ਕਿਉਂ ਨਹੀਂ ਵੇਖਦੇ; ਤਾਂ ਜੁ ਓਹਨਾਂ ਨੂੰ ਸਮਝਣ ਵਾਲੇ ਦਿਲ ਪ੍ਰਾਪਤ ਹੋ ਜਾਣ ਤੇ ਸੁਣਨ ਵਾਲੇ ਕੰਨ ਮਿਲ ਜਾਣ ਕਿਉਂਕਿ ਅਸਲ ਗੱਲ ਇਹ ਹੈ ਕਿ ਸਰੀਰਕ ਅੱਖਾਂ ਅੰਨ੍ਹੀਆਂ ਨਹੀਂ ਹੁੰਦੀਆਂ; ਸਗੋਂ ਦਿਲ, ਜੋ ਸੀਨਿਆਂ ਵਿਚ ਹੁੰਦੇ ਹਨ ਓਹ ਅੰਨ੍ਹੇ ਹੋ ਜਾਂਦੇ ਹਨ ।੪੭।

وَيَسْتَعْجِلُوْنَكَ بِالْعَذَابِ وَلَنْ يُّخْلِفَ اللّٰهُ وَعْدَهُ ۚ
وَإِنَّ يَوْمًا عِنْدَ رَبِّكَ كَأَلْفِ سَنَةٍ مِّمَّا تَعُدُّوْنَ ﴿۴۷﴾

ਏਹ ਲੋਕ ਕਸ਼ਟ ਮੰਗਣ ਵਿਚ ਛੇਤੀ ਕਰਦੇ ਹਨ ਅਤੇ ਅੱਲਾਹ ਕਦੇ ਆਪਣਾ ਬਚਨ ਭੰਗ ਨਹੀਂ ਕਰਦਾ ਅਤੇ (ਕੋਈ ਕੋਈ) ਦਿਨ ਤੇਰੇ ਸਾਜਣਹਾਰ ਤੇ ਪਾਲਨਹਾਰ ਦੇ ਨਜ਼ਦੀਕ ਹਜ਼ਾਰ ਵਰ੍ਹਿਆਂ ਦੇ ਬਰਾਬਰ ਹੁੰਦਾ ਹੈ ।੪੮।

وَكَاَيِّنْ مِّنْ قَرْيَةٍ اَمْلَيْتُ لَهَا وَهِيَ ظَالِمَةٌ ثُمَّ اَخَذْتُهَا ۚ وَاِلَيَّ الْمَصِيْرُ ﴿٤٩﴾ ع

ਅਤੇ ਕਿੰਨੀਆਂ ਹੀ ਨਗਰੀਆਂ ਹਨ, ਜਿਨ੍ਹਾਂ ਨੂੰ (ਪਹਿਲਾਂ) ਮੈਂ ਢਿਲ ਦਿੱਤੀ ਸੀ; ਹਾਲਾਂਕਿ ਓਹ ਜ਼ੁਲਮ ਕਮਾ ਰਹੀਆਂ ਸਨ। ਫੇਰ ਮੈਂ ਓਹਨਾਂ ਨੂੰ ਫੜ ਲਿਆ ਸੀ ਤੇ ਸਾਰਿਆਂ ਨੇ ਮੇਰੇ ਹਜ਼ੂਰ ਹੀ ਪੇਸ਼ ਹੋਣਾ ਹੈ।੪੯। (ਰਕੂਅ ੬)

قُلْ يٰۤاَيُّهَا النَّاسُ اِنَّمَاۤ اَنَا لَكُمْ نَذِيْرٌ مُّبِيْنٌ ﴿٥٠﴾

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਹੇ ਲੋਕੋ ! ਮੈਂ ਤੁਹਾਡੇ ਵਲ ਕੇਵਲ ਇਕ ਹੁਸ਼ਿਆਰ ਕਰਨ ਵਾਲਾ (ਰਸੂਲ) ਬਣਾ ਕੇ ਭੇਜਿਆ ਗਿਆ ਹਾਂ।੫੦।

فَالَّذِيْنَ اٰمَنُوْا وَعَمِلُوا الصّٰلِحٰتِ لَهُمْ مَّغْفِرَةٌ وَّرِزْقٌ كَرِيْمٌ ﴿٥١﴾

ਸੋ ਜਿਹੜਾ ਪ੍ਰਾਣੀ ਸ਼ਰਧਾ ਧਾਰਨ ਕਰੇਗਾ ਤੇ ਯਥਾ-ਯੋਗ ਤੇ ਯਥਾਸ਼ਕਤ ਸ਼ੁਭ ਕਰਮ ਕਰੇਗਾ, ਓਹਨਾਂ ਨੂੰ ਅੱਲਾਹ ਬਖ਼ਸ਼ਿਸ਼ ਤੇ ਸਤਿਕਾਰ ਭਰਿਆ ਰਿਜ਼ਕ ਦੇਵੇਗਾ।੫੧।

وَالَّذِيْنَ سَعَوْا فِيْۤ اٰيٰتِنَا مُعٰجِزِيْنَ اُولٰٓئِكَ اَصْحٰبُ الْجَحِيْمِ ﴿٥٢﴾

ਅਤੇ ਓਹ ਲੋਕ ਜਿਨ੍ਹਾਂ ਨੇ ਸਾਡੇ ਚਮਤਕਾਰਾਂ ਬਾਰੇ (ਇਸ ਲਈ) ਜਤਨ ਕੀਤੇ ਸਨ ਕਿ ਓਹ ਸਾਨੂੰ ਆਪਣੇ ਅਧੀਨ ਕਰ ਸਕਣ; ਉਹੋ ਨਰਕਗਾਮੀ ਹੋਣਗੇ।੫੨।

وَمَاۤ اَرْسَلْنَا مِنْ قَبْلِكَ مِنْ رَّسُوْلٍ وَّلَا نَبِيٍّ اِلَّاۤ

ਅਤੇ ਅਸੀਂ ਤੇਥੋਂ ਪਹਿਲਾਂ[1] ਜਿੰਨੇ ਵੀ ਰਸੂਲ ਜਾਂ ਨਬੀ ਭੇਜੇ ਹਨ, ਓਹ ਜਦ ਕਦੇ ਇੱਛਾ[2] ਕਰਦੇ ਸਨ,

---

[1]ਭਾਸ਼ਕਾਰਾਂ ਨੇ ਇਸ ਆਇਤ ਦੀ ਵਿਆਖਿਆ ਕਰਦਿਆਂ ਹੋਇਆਂ ਇਹ ਲਿਖਿਆ ਹੈ ਕਿ ਜਦ ਕੋਈ ਨਬੀ ਅੱਲਾਹ ਦੀਆਂ ਆਇਤਾਂ ਪੜ੍ਹਦਾ ਸੀ, ਤਾਂ ਸ਼ੈਤਾਨ ਉਸ ਵਿਚ ਕੁਝ ਮਿਲਾਵਟ ਕਰ ਦਿੰਦਾ ਸੀ। ਛੁੱਟ ਹਜ਼ਰਤ "ਈਸਾ" ਦੇ, ਜਿਸ ਨੂੰ ਸ਼ੈਤਾਨ ਛੋਹ ਵੀ ਨਹੀਂ ਸਕਿਆ ਸੀ। ਇਹ ਸਾਰੇ ਨਬੀਆਂ ਦਾ ਵੱਡਾ ਅਪਮਾਨ ਹੈ; ਖ਼ਾਸ ਕਰ ਕੇ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦਾ, ਜੋ ਸਾਰੇ ਹੀ ਨਬੀਆਂ ਦੇ ਸਰਦਾਰ ਸਨ। ਇਸ ਆਇਤ ਦਾ ਕੇਵਲ ਇਹ ਭਾਵ ਹੈ ਕਿ ਜਦ ਨਬੀ ਕੋਈ ਇੱਛਾ ਕਰਦੇ ਸਨ, ਤਾਂ ਸ਼ੈਤਾਨ ਓਹਨਾਂ ਵਿਚ ਵਿਘਨ ਪਾਉਣ ਦਾ ਜਤਨ ਕਰਦਾ ਸੀ, ਪਰ ਅੱਲਾਹ ਨਬੀਆਂ ਦੀ ਇੱਛਾ ਨੂੰ ਪੂਰਾ ਕਰ ਦਿੰਦਾ ਸੀ, ਅਰਥਾਤ ਸ਼ੈਤਾਨ ਨਿਹਫਲ ਰਹਿੰਦਾ ਸੀ। ਇਹ ਇਕ ਅਸਲੀਅਤ ਹੈ ਤੇ ਹਰੇਕ ਨਬੀ ਨਾਲ ਵਿੱਦਾ ਹੀ ਹੋਇਆ ਹੈ ਅਤੇ ਸਭ ਤੋਂ ਵਧੀਕ ਸਾਡੇ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨਾਲ।

[2]ਇਸ ਥਾਂ ਮੂਲ ਪਾਠ ਵਿਚ "ਉਮਨੀਯਾਤੁਨ" ਦਾ ਪਦ ਵਰਤਿਆ ਗਿਆ ਹੈ। ਇਸ ਦਾ ਅਰਥ ਇੱਛਾ, ਜਾਂ ਇਰਾਦਾ ਵੀ ਕੋਸ਼ਾਂ ਵਿਚ ਵਰਣਨ ਹੈ। ਸੋ ਇਸ ਦਾ ਭਾਵ ਇਹ ਹੈ ਕਿ ਹਰੇਕ ਨਬੀ ਜਗ ਦੇ ਸੁਧਾਰ ਦੀ ਇੱਛਾ ਕਰਦਾ ਹੈ ਅਤੇ ਸ਼ੈਤਾਨ ਹਰੇਕ ਨਬੀ ਦੇ ਰਾਹ ਵਿਚ ਰੋੜੇ ਅਟਕਾਉਣ ਦੇ ਜਤਨ ਕਰਦਾ ਹੈ ਤੇ ਉਸ ਦੀ ਇੱਛਾ ਦੇ ਪੂਰਾ ਹੋਣ ਵਿਚ ਰੋਕਾਂ ਪਾਉਂਦਾ ਹੈ, ਪਰ ਪ੍ਰਭੂ ਸ਼ੈਤਾਨ ਦੀਆਂ ਸਾਰੀਆਂ ਰੋਕਾਂ ਦੂਰ ਕਰ ਦਿੰਦਾ ਹੈ।

إِذَا تَمَنَّىٰٓ أَلْقَى ٱلشَّيْطَٰنُ فِىٓ أُمْنِيَّتِهِۦ فَيَنسَخُ ٱللَّهُ مَا يُلْقِى ٱلشَّيْطَٰنُ ثُمَّ يُحْكِمُ ٱللَّهُ ءَايَٰتِهِۦ ۗ وَٱللَّهُ عَلِيمٌ حَكِيمٌ ﴿٥٢﴾

ਤਾਂ ਸ਼ੈਤਾਨ ਓਹਨਾਂ ਦੀ ਇੱਛਾ ਦੇ ਰਾਹ ਵਿਚ ਰੋਕਾਂ ਪਾ ਦਿੰਦਾ ਸੀ। ਫੇਰ ਅੱਲਾਹ ਓਹਨਾਂ (ਰੋਕਾਂ) ਨੂੰ—ਜੋ ਓਹ ਸ਼ੈਤਾਨ ਪਾਉਂਦੇ ਸਨ—ਦੂਰ ਕਰ ਦਿੰਦਾ ਸੀ ਅਤੇ ਫੇਰ ਉਹ (ਪ੍ਰਭੂ) ਆਪਣੇ ਚਮਤਕਾਰਾਂ ਨੂੰ ਪੱਕੇ ਕਰਦਾ ਸੀ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੫੩।

لِّيَجْعَلَ مَا يُلْقِى ٱلشَّيْطَٰنُ فِتْنَةً لِّلَّذِينَ فِى قُلُوبِهِم مَّرَضٌ وَٱلْقَاسِيَةِ قُلُوبُهُمْ ۗ وَإِنَّ ٱلظَّٰلِمِينَ لَفِى شِقَاقٍۭ بَعِيدٍ ﴿٥٣﴾

ਇਸ ਦਾ ਇਹ ਸਿੱਟਾ ਨਿਕਲਦਾ ਹੈ ਕਿ ਸ਼ੈਤਾਨ ਜੋ (ਰੋਕਾਂ) ਪਾਉਂਦਾ ਹੈ, ਓਹ ਓਹਨਾਂ ਲੋਕਾਂ ਲਈ ਇਕ ਪਰਖ ਦਾ ਕਾਰਣ ਬਣਦੀਆਂ ਹਨ, ਜਿਨ੍ਹਾਂ ਦੇ ਮਨਾਂ ਵਿਚ ਰੋਗ ਹੁੰਦਾ ਹੈ, ਅਰਥਾਤ ਜੇਹੜੇ ਕਠੋਰ-ਚਿਤ ਹੁੰਦੇ ਹਨ ਅਤੇ ਬੇਸ਼ੱਕ ਜ਼ਾਲਮ ਲੋਕ (ਪ੍ਰਭੂ ਦੀ ਹਰੇਕ) ਗੱਲ ਦੀ ਵੱਡੀ ਵਿਰੋਧਤਾ ਕਰਨ ਤੇ ਤਤਪਰ ਰਹਿੰਦੇ ਹਨ।੫੪।

وَلِيَعْلَمَ ٱلَّذِينَ أُوتُوا۟ ٱلْعِلْمَ أَنَّهُ ٱلْحَقُّ مِن رَّبِّكَ فَيُؤْمِنُوا۟ بِهِۦ فَتُخْبِتَ لَهُۥ قُلُوبُهُمْ ۗ وَإِنَّ ٱللَّهَ لَهَادِ ٱلَّذِينَ ءَامَنُوٓا۟ إِلَىٰ صِرَٰطٍ مُّسْتَقِيمٍ ﴿٥٤﴾

(ਅਤੇ ਇਹ ਸਭ ਕੁਝ ਇਸ ਲਈ ਹੁੰਦਾ ਹੈ ਕਿ) ਤਾਂ ਜੁ ਗਿਆਨੀ ਜਨ ਇਹ ਸਮਝ ਜਾਣ ਕਿ ਇਹ (ਕੁਰਾਨ) ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਨਿਰੋਲ ਸੱਚਾਈ ਹੈ ਅਤੇ ਓਹ ਇਸ ਤੇ ਸ਼ਰਧਾ ਧਾਰਨ ਕਰ ਲੈਣ, ਅਰਥਾਤ ਓਹਨਾਂ ਦੇ ਮਨ ਉਸ ਅੱਗੇ ਝੁੱਕ ਜਾਣ ਅਤੇ ਅੱਲਾਹ ਸ਼ਰਧਾਲੂਆਂ ਨੂੰ ਜ਼ਰੂਰ ਸਿੱਧੇ ਮਾਰਗ ਵਲ ਲਾਉਂਦਾ ਹੈ।੫੫।

وَلَا يَزَالُ ٱلَّذِينَ كَفَرُوا۟ فِى مِرْيَةٍ مِّنْهُ حَتَّىٰ تَأْتِيَهُمُ ٱلسَّاعَةُ بَغْتَةً أَوْ يَأْتِيَهُمْ عَذَابُ يَوْمٍ عَقِيمٍ ﴿٥٥﴾

ਅਤੇ ਇਨਕਾਰੀ ਇਸ (ਕੁਰਾਨ) ਬਾਰੇ ਉਸ ਸਮੇਂ ਤਕ ਕਿ (ਤਬਾਹੀ ਦੀ) ਘੜੀ ਅਚਣਚੇਤ ਆ ਜਾਏ, ਜਾਂ ਓਹਨਾਂ ਵਲ ਉਸ ਦਿਨ ਦਾ ਕਸ਼ਟ ਆ ਜਾਏ, ਜੋ ਆਪਣੇ ਪਿੱਛੇ ਕੁਝ ਵੀ ਨਹੀਂ ਛੱਡੇਗਾ, ਭਰਮ ਵਿਚ ਹੀ ਪਏ ਰਹਿਣਗੇ।੫੬।

ٱلْمُلْكُ يَوْمَئِذٍ لِّلَّهِ يَحْكُمُ بَيْنَهُمْ ۚ فَٱلَّذِينَ ءَامَنُوا۟ وَعَمِلُوا۟ ٱلصَّٰلِحَٰتِ فِى جَنَّٰتِ ٱلنَّعِيمِ ﴿٥٦﴾

ਉਸ ਦਿਨ ਸਾਰਾ ਰਾਜ ਅੱਲਾਹ ਦਾ ਹੀ ਹੋਵੇਗਾ। ਓਹ ਓਹਨਾਂ ਵਿਚਾਲੇ ਫ਼ੈਸਲਾ ਕਰੇਗਾ। ਸੋ ਓਹ ਸ਼ਰਧਾਲੂ, ਜੋ (ਯਥਾਯੋਗ ਤੇ ਯਥਾਸ਼ਕਤ) ਸ਼ੁਭ ਕਰਮ ਕਰਦੇ ਸਨ, ਓਹ ਪਦਾਰਥਾਂ ਵਾਲੇ ਸਵਰਗਾਂ ਨੂੰ ਪ੍ਰਾਪਤ ਹੋਣਗੇ।੫੭।

وَالَّذِيْنَ كَفَرُوْا وَكَذَّبُوْا بِاٰيٰتِنَا فَاُولٰٓئِكَ لَهُمْ
عَذَابٌ مُّهِيْنٌ ع ٥٨

ਅਤੇ ਇਨਕਾਰੀ ਤੇ ਸਾਡੀਆਂ ਆਇਤਾਂ ਦੇ ਨਿੰਦਕਾਂ ਵਾਸਤੇ ਹੀਣਤਾ ਭਰਿਆ ਕਸ਼ਟ (ਨੀਅਤ) ਹੈ ।੫੮।
(ਰਕੂਅ ੭)

وَالَّذِيْنَ هَاجَرُوْا فِيْ سَبِيْلِ اللّٰهِ ثُمَّ قُتِلُوْٓا اَوْ
مَاتُوْا لَيَرْزُقَنَّهُمُ اللّٰهُ رِزْقًا حَسَنًا ۚ وَاِنَّ اللّٰهَ لَهُوَ
خَيْرُ الرّٰزِقِيْنَ ٥٩

ਅਤੇ ਓਹ ਲੋਕ ਜਿਨ੍ਹਾਂ ਨੇ ਅੱਲਾਹ ਦੇ ਰਾਹ ਵਿਚ ਦੇਸ ਨਿਕਾਲਾ ਪਰਵਾਣ ਕੀਤਾ ਸੀ, ਫੇਰ ਓਹ ਮਾਰੇ ਗਏ ਸਨ, ਜਾਂ ਓਹ (ਆਪਣੀ ਆਈ) ਮਰ ਗਏ ਸਨ: ਅੱਲਾਹ ਓਹਨਾਂ ਸਭਨਾਂ ਨੂੰ ਅਤਿ ਚੰਗਾ ਇਨਾਮ ਬਖ਼ਸ਼ੇਗਾ, ਬੇਸ਼ੱਕ ਅੱਲਾਹ ਹੀ ਸਾਰੇ ਇਨਾਮ ਬਖ਼ਸ਼ਣ ਵਾਲਿਆਂ ਵਿੱਚੋਂ ਸਭ ਤੋਂ ਚੰਗਾ ਹੈ ।੫੯।

لَيُدْخِلَنَّهُمْ مُّدْخَلًا يَّرْضَوْنَهٗ ۚ وَاِنَّ اللّٰهَ لَعَلِيْمٌ
حَلِيْمٌ ٦٠

ਉਹ ਜ਼ਰੂਰ ਓਹਨਾਂ ਨੂੰ ਉਸ ਅਸਥਾਨ ਵਿਚ ਵਾਸਾ ਦੇਵੇਗਾ, ਜਿਸ ਨੂੰ ਓਹ ਪਸੰਦ ਕਰਨਗੇ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਧੀਰਜਵਾਨ ਹੈ ।੬੦।

ذٰلِكَ ۚ وَمَنْ عَاقَبَ بِمِثْلِ مَا عُوْقِبَ بِهٖ ثُمَّ بُغِيَ
عَلَيْهِ لَيَنْصُرَنَّهُ اللّٰهُ ۗ اِنَّ اللّٰهَ لَعَفُوٌّ غَفُوْرٌ ٦١

ਇਹ ਗੱਲ ਇਸੇ ਤਰ੍ਹਾਂ ਹੈ ਅਤੇ ਜੋ ਪ੍ਰਾਣੀ ਉੱਨਾ ਹੀ ਦੰਡ ਦੇਵੇਗਾ ਜਿੰਨਾ ਕਿ ਉਸ ਨੂੰ ਦੁਖ ਦਿੱਤਾ ਗਿਆ ਸੀ, ਪਰ ਇਸ ਦੇ ਹੁੰਦਿਆਂ ਜੇ (ਉਸ ਦਾ ਵੈਰੀ) ਉਲਟਾ ਉਸ ਤੇ ਚੜ੍ਹ ਆਏਗਾ, ਤਾਂ ਅੱਲਾਹ ਜ਼ਰੂਰ ਉਸ ਦੀ ਸਹਾਇਤਾ ਕਰੇਗਾ। ਬੇਸ਼ੱਕ ਅੱਲਾਹ ਵੱਡਾ ਮਾਫ਼ ਕਰਨ ਵਾਲਾ ਤੇ ਬਖਸ਼ਣਹਾਰ ਹੈ ।੬੧।

ذٰلِكَ بِاَنَّ اللّٰهَ يُوْلِجُ الَّيْلَ فِي النَّهَارِ وَيُوْلِجُ
النَّهَارَ فِي الَّيْلِ وَاَنَّ اللّٰهَ سَمِيْعٌ بَصِيْرٌ ٦٢

ਇਹ (ਦੰਡ-ਫਲ ਦਾ ਸਿਲਸਿਲਾ) ਇਸ ਲਈ ਚਲਦਾ ਹੈ ਕਿ ਇਹ ਸਿਧ ਹੋ ਜਾਵੇ ਕਿ ਅੱਲਾਹ ਰਾਤ ਨੂੰ ਦਿਨ ਵਿਚ ਤੇ ਦਿਨ ਨੂੰ ਰਾਤ ਵਿਚ ਬਦਲਦਾ ਰਹਿੰਦਾ ਹੈ ਅਤੇ ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੬੨।

ذٰلِكَ بِاَنَّ اللّٰهَ هُوَ الْحَقُّ وَاَنَّ
مَا يَدْعُوْنَ مِنْ دُوْنِهٖ هُوَ الْبَاطِلُ
وَاَنَّ اللّٰهَ هُوَ الْعَلِيُّ الْكَبِيْرُ ٦٣

ਇਹ (ਅਰਦਾਸਾਂ ਪਰਵਾਣ ਕਰਨੀਆਂ ਤੇ ਹਾਲ-ਚਾਲ ਤੋਂ ਜਾਣਕਾਰ ਰਹਿਣਾ) ਇਸ ਲਈ ਹੈ ਕਿ ਅੱਲਾਹ ਹੀ ਸਤਿਨਾਮ ਹੈ ਤੇ ਬਾਕੀ ਸਾਰੀਆਂ ਚੀਜ਼ਾਂ ਦਾ ਅਧਾਰ ਹੈ, ਅਰਥਾਤ ਇਸ ਲਈ ਕਿ ਜਿਸ ਚੀਜ਼ ਨੂੰ ਓਹ ਅੱਲਾਹ ਤੋਂ ਛੁੱਟ ਪੂਜਦੇ ਹਨ, ਓਹ ਨਾਸ-ਵਾਨ ਹੈ, ਅਰਥਾਤ ਅੱਲਾਹ ਹੀ ਅਗਮ ਤੇ ਅਗੋਚਰ ਹੈ ।੬੩।

اَلَمْ تَرَ اَنَّ اللّٰهَ اَنْزَلَ مِنَ السَّمَآءِ مَآءً فَتُصْبِحُ الْاَرْضُ مُخْضَرَّةً ؕ اِنَّ اللّٰهَ لَطِيْفٌ خَبِيْرٌ ۚ﴿٦٣﴾

ਕੀ ਤੂੰ ਇਹ ਨਹੀਂ ਵੇਖਿਆ ਕਿ ਅੱਲਾਹ ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ, ਜਿਸ ਨਾਲ ਸਾਰੀ ਧਰਤੀ ਹਰੀ ਭਰੀ ਹੋ ਜਾਂਦੀ ਹੈ। ਬੇਸ਼ੱਕ ਅੱਲਾਹ (ਆਪਣੇ ਬੰਦਿਆਂ ਨਾਲ) ਮਿਹਰਬਾਨੀ ਦਾ ਵਰਤਾਉ ਕਰਦਾ ਹੈ ਤੇ (ਓਹਨਾਂ ਦੀ ਹਾਲਤ ਤੋਂ) ਖ਼ਬਰਦਾਰ ਹੈ।੬੪।

لَهٗ مَا فِي السَّمٰوٰتِ وَمَا فِي الْاَرْضِ ؕ وَاِنَّ اللّٰهَ لَهُوَ الْغَنِيُّ الْحَمِيْدُ ﴿٦٥﴾ ع

ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਅੱਲਾਹ ਦਾ ਹੀ ਹੈ, ਅਰਥਾਤ ਅੱਲਾਹ ਨਿਰਸੰਦੇਹ ਵੱਡਾ ਬੇਪਰਵਾਹ ਹੈ ਤੇ ਹਰੇਕ ਉਪਮਾ ਦਾ ਅਧਿਕਾਰੀ ਹੈ।੬੫। (ਰਕੂਅ ੮)

اَلَمْ تَرَ اَنَّ اللّٰهَ سَخَّرَ لَكُمْ مَّا فِي الْاَرْضِ وَالْفُلْكَ تَجْرِيْ فِي الْبَحْرِ بِاَمْرِهٖ ؕ وَيُمْسِكُ السَّمَآءَ اَنْ تَقَعَ عَلَى الْاَرْضِ اِلَّا بِاِذْنِهٖ ؕ اِنَّ اللّٰهَ بِالنَّاسِ لَرَءُوْفٌ رَّحِيْمٌ ﴿٦٦﴾

ਕੀ ਤੂੰ ਇਹ ਨਹੀਂ ਵੇਖਿਆ ਕਿ ਜੋ ਕੁਝ ਧਰਤੀ ਵਿਚ ਹੈ, ਉਹ ਸਭ ਦਾ ਸਭ ਅੱਲਾਹ ਨੇ ਬਿਨਾਂ ਕਿਸੇ ਮਜ਼ਦੂਰੀ ਦੇ ਤੁਹਾਡੀ ਸੇਵਾ ਤੇ ਲਾਇਆ ਹੋਇਆ ਹੈ, ਅਰਥਾਤ ਸਮੁੰਦਰਾਂ ਵਿਚ ਬੇੜੀਆਂ ਵੀ ਉਸੇ ਦੀ ਆਗਿਆ ਨਾਲ ਹੀ ਚਲਦੀਆਂ ਹਨ। ਉਸੇ ਨੇ ਅਕਾਸ਼[1] ਨੂੰ ਰੋਕਿਆ ਹੋਇਆ ਹੈ ਕਿ ਕਿਤੇ ਉਹ ਉਸ ਦੇ ਹੁਕਮ ਤੋਂ ਬਿਨਾਂ ਹੀ ਧਰਤੀ ਉੱਤੇ ਨਾ ਆਣ ਪਏ। ਬੇਸ਼ੱਕ ਅੱਲਾਹ ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹੈ।੬੬।

وَهُوَ الَّذِيْٓ اَحْيَاكُمْ ۡ ثُمَّ يُمِيْتُكُمْ ثُمَّ يُحْيِيْكُمْ ؕ اِنَّ الْاِنْسَانَ لَكَفُوْرٌ ﴿٦٧﴾

ਅਤੇ ਉਹੋ ਪ੍ਰਭੂ ਹੀ ਹੈ, ਜਿਸ ਨੇ ਤੁਹਾਨੂੰ ਜੀਵਨ ਦਿੱਤਾ ਹੈ, ਫੇਰ ਉਹ ਤੁਹਾਨੂੰ ਮਾਰੇਗਾ ਤੇ ਮੁੜ ਸੁਰਜੀਤ ਕਰੇਗਾ। ਬੇਸ਼ੱਕ ਮਨੁੱਖ ਵੱਡਾ ਅਕ੍ਰਿਤਘਣ ਹੈ।੬੭।

لِكُلِّ اُمَّةٍ جَعَلْنَا مَنْسَكًا هُمْ نَاسِكُوْهُ فَلَا يُنَازِعُنَّكَ

ਅਸੀਂ ਹਰੇਕ ਜਾਤੀ[2] ਲਈ ਬੰਦਗੀ ਦੀ ਇਕ ਮਰਯਾਦਾ ਨੀਅਤ ਕੀਤੀ ਹੋਈ ਹੈ। ਉਹ ਉਸੇ ਅਨੁਸਾਰ ਹੀ ਵਰਤਦੀ ਹੈ, ਸੋ ਇਸ ਮਰਯਾਦਾ (ਇਸਲਾਮ) ਬਾਰੇ ਓਹ ਤੇਰੇ ਨਾਲ ਝਗੜਾ ਨਾ ਕਰਨ।

---

[1] ਅਰਥਾਤ—ਕਸ਼ਟ ਉੱਤੇ ਪਾਬੰਦੀਆਂ ਲਾ ਦਿੱਤੀਆਂ ਹੋਈਆਂ ਹਨ ਕਿ ਉਸ ਦੇ ਹੁਕਮ ਤੋਂ ਬਿਨਾਂ ਕਸ਼ਟ ਨਾ ਆਏ।

[2] "ਉੱਮਤ" (ਜਾਤੀ) ਪਦ ਇਸਤਰੀਲਿੰਗ ਹੈ, ਪਰ ਇਸ ਦੇ ਮਗਰੋਂ "ਹੁਮਨਾਸਿਕੂਹੁ" ਦੇ ਪਦ ਪੁਲਿੰਗ ਵਰਤੇ ਗਏ ਹਨ, ਜੋ ਬਹੁਵਚਨ ਵੀ ਹਨ। ਇਸ ਦਾ ਇਹ ਕਾਰਣ ਹੈ ਕਿ ਅਰਬੀ ਭਾਸ਼ਾ ਵਿਚ ਕਈ ਵਾਰ ਜਾਤੀ ਦੇ ਬੰਦਿਆਂ ਬਾਰੇ ਪੜਨਾਂਵ ਵਰਤਿਆ ਜਾਂਦਾ ਹੈ ਤੇ ਉਸ ਦੇ ਬਹੁਵਚਨ ਦੀ ਵਰਤੋਂ ਕੀਤੀ ਜਾਂਦੀ ਹੈ। ਸੋ ਇਸੇ ਕਰਕੇ ਹੀ ਇਸ ਥਾਂ "ਹੁਮ" ਪਦ ਵਰਤਿਆ ਗਿਆ ਹੈ।

فِي الْأَمْرِ وَادْعُ إِلَىٰ رَبِّكَ ۖ إِنَّكَ لَعَلَىٰ هُدًى
مُسْتَقِيمٍ ...

(ਕਿਉਂਕਿ ਇਹ ਪ੍ਰਭੂ ਦੀ ਨੀਅਤ ਕੀਤੀ ਮਰਯਾਦਾ ਹੈ, ) ਅਰਥਾਤ ਤੂੰ (ਓਹਨਾਂ ਨੂੰ) ਆਪਣੇ ਸਾਜਣਹਾਰ ਤੇ ਪਾਲਣਹਾਰ ਵਲ ਸੱਦਾ ਦੇ। ਬੇਸ਼ੱਕ ਤੂੰ ਸੁਮਾਰਗ ਉੱਤੇ ਚਲ ਰਿਹਾ ਹੈਂ।੬੮।

وَإِنْ جَادَلُوكَ فَقُلِ اللَّهُ أَعْلَمُ بِمَا تَعْمَلُونَ ۝

ਜੇ ਓਹ ਤੇਰੇ ਨਾਲ ਝਗੜਾ ਕਰਨ, ਤਾਂ ਤੂੰ (ਓਹਨਾਂ ਨੂੰ) ਇੰਨਾ ਹੀ ਕਹਿ ਦੇ ਕਿ ਅੱਲਾਹ ਤੁਹਾਡੀਆਂ (ਸਾਰੀਆਂ) ਕਰਣੀਆਂ ਦਾ ਜਾਣਨਹਾਰ ਹੈ।੬੯।

اللَّهُ يَحْكُمُ بَيْنَكُمْ يَوْمَ الْقِيَامَةِ فِيمَا كُنْتُمْ فِيهِ
تَخْتَلِفُونَ ۝

ਅਤੇ ਅੱਲਾਹ ਕਿਆਮਤ ਦੇ ਦਿਹਾੜੇ (ਮੇਰੇ ਤੇ ਤੁਹਾਡੇ ਵਿਚਾਲੇ) ਓਹਨਾਂ ਸਾਰੀਆਂ ਗੱਲਾਂ ਦਾ ਨਿਪਟਾਰਾ ਕਰ ਦੇਵੇਗਾ, ਜਿਨ੍ਹਾਂ ਬਾਰੇ ਕਿ ਤੁਸੀਂ ਮਤਿਭੇਦ ਕਰਦੇ ਹੋ।੭੦।

أَلَمْ تَعْلَمْ أَنَّ اللَّهَ يَعْلَمُ مَا فِي السَّمَاءِ وَالْأَرْضِ ۗ
إِنَّ ذَٰلِكَ فِي كِتَابٍ ۚ إِنَّ ذَٰلِكَ عَلَى اللَّهِ يَسِيرٌ ۝

(ਹੇ ਮੁਹੰਮਦ!) ਕੀ ਤੂੰ ਇਹ ਨਹੀਂ ਜਾਣਦਾ ਕਿ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਅੱਲਾਹ ਉਸ ਦਾ ਜਾਣਨਹਾਰ ਹੈ। ਬੇਸ਼ੱਕ ਇਹ ਸਭ ਕੁਝ ਇਕ ਪੁਸਤਕ ਵਿਚ ਲਿਖਿਆ ਹੋਇਆ ਹੈ ਅਤੇ ਇਸ ਤਰ੍ਹਾਂ (ਕਿਸੇ ਮਰਯਾਦਾ ਨੂੰ ਸੁਰੱਖਿਅਤ) ਕਰ ਦੇਣਾ ਅੱਲਾਹ ਲਈ ਵੱਡਾ ਸੌਖਾ ਹੈ।੭੧।

وَيَعْبُدُونَ مِنْ دُونِ اللَّهِ مَا لَمْ يُنَزِّلْ بِهِ سُلْطَانًا وَ
مَا لَيْسَ لَهُمْ بِهِ عِلْمٌ ۗ وَمَا لِلظَّالِمِينَ مِنْ نَصِيرٍ ۝

ਅਤੇ ਓਹ ਲੋਕ ਅੱਲਾਹ ਤੋਂ ਛੁੱਟ ਓਹਨਾਂ ਚੀਜ਼ਾਂ ਦੀ ਪੂਜਾ ਕਰਦੇ ਹਨ, ਜਿਨ੍ਹਾਂ ਬਾਰੇ ਉਸ ਨੇ ਕੋਈ ਦਲੀਲ ਨਹੀਂ ਉਤਾਰੀ, ਅਰਥਾਤ ਜਿਨ੍ਹਾਂ ਬਾਰੇ ਓਹਨਾਂ ਨੂੰ ਕੋਈ ਗਿਆਨ ਪ੍ਰਾਪਤ ਨਹੀਂ ਹੋਇਆ ਅਤੇ ਜ਼ਾਲਮਾਂ ਦਾ ਕੋਈ ਵੀ ਸਹਾਇਕ ਨਹੀਂ ਹੋਵੇਗਾ।੭੨।

وَإِذَا تُتْلَىٰ عَلَيْهِمْ آيَاتُنَا بَيِّنَاتٍ تَعْرِفُ فِي وُجُوهِ
الَّذِينَ كَفَرُوا الْمُنْكَرَ ۖ يَكَادُونَ يَسْطُونَ بِالَّذِينَ

ਅਤੇ ਜਦ ਓਹਨਾਂ ਦੇ ਸਾਮ੍ਹਣੇ ਸਾਡੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ, ਤਾਂ ਤੂੰ ਇਨਕਾਰੀਆਂ ਦੇ ਚਿਹਰਿਆਂ ਉੱਤੇ ਉਪਰਾਮਤਾ ਦੇ ਚਿੰਨ੍ਹ (ਸਾਫ਼ ਸਾਫ਼) ਵੇਖਦਾ ਹੈਂ। ਇਹ ਕਰੀਬ ਹੁੰਦਾ ਹੈ ਕਿ ਓਹ ਓਹਨਾਂ ਲੋਕਾਂ ਉੱਤੇ—ਜੋ ਓਹਨਾਂ ਦੇ ਸਾਮ੍ਹਣੇ ਸਾਡੀਆਂ ਆਇਤਾਂ ਪੜ੍ਹਦੇ ਹਨ—ਹੱਲਾ ਬੋਲਣ ਨੂੰ

يَتْلُوْنَ عَلَيْهِمْ اٰيٰتِنَا ۗ قُلْ اَفَاُنَبِّئُكُمْ بِشَرٍّ مِّنْ
ذٰلِكُمْ ۗ اَلنَّارُ ۗ وَعَدَهَا اللّٰهُ الَّذِيْنَ كَفَرُوْا ۗ وَبِئْسَ
الْمَصِيْرُ ۝ ع ٩ ١٦

ਤਿਆਰ ਹੋ ਜਾਂਦੇ ਹਨ । ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਮੈਂ ਤੁਹਾਨੂੰ ਇਸ ਤੋਂ ਵੀ ਵੱਡੀ ਭੈੜੀ ਗੱਲ ਦਾ ਪਤਾ ਦੱਸਾਂ ? (ਤੇ ਉਹ) ਨਰਕ (ਵਿਚ ਜਾਣਾ) ਹੈ ਅਤੇ ਅੱਲਾਹ ਨੇ ਉਸ ਦਾ ਇਨਕਾਰੀਆਂ ਨਾਲ ਇਕਰਾਰ ਕੀਤਾ ਹੋਇਆ ਹੈ, ਅਰਥਾਤ ਓਹ ਵੱਡਾ ਭੈੜਾ ਟਿਕਾਣਾ ਹੈ ।੭੩।

(ਰਕੂਅ ੯)

يٰۤاَيُّهَا النَّاسُ ضُرِبَ مَثَلٌ فَاسْتَمِعُوْا لَهٗ ۗ اِنَّ
الَّذِيْنَ تَدْعُوْنَ مِنْ دُوْنِ اللّٰهِ لَنْ يَّخْلُقُوْا ذُبَابًا
وَّلَوِ اجْتَمَعُوْا لَهٗ ۗ وَاِنْ يَّسْلُبْهُمُ الذُّبَابُ شَيْـًٔا
لَّا يَسْتَنْقِذُوْهُ مِنْهُ ۗ ضَعُفَ الطَّالِبُ وَالْمَطْلُوْبُ ۝

ਹੇ ਲੋਕੋ ! ਤੁਹਾਨੂੰ ਇਕ ਗੱਲ ਸੁਣਾਈ ਜਾਂਦੀ ਹੈ । ਉਸ ਨੂੰ ਵੱਡੇ ਧਿਆਨ ਨਾਲ ਸੁਣੋ । ਤੁਸੀਂ ਜਿਨ੍ਹਾਂ ਨੂੰ ਅੱਲਾਹ ਦੀ ਬਰਾਬਰੀ ਦਿੰਦੇ ਹੋ, ਓਹ ਇਕ ਮੱਖੀ ਵੀ ਸਾਜਨ ਤੇ ਸਮਰਥ ਨਹੀਂ ਹਨ; ਭਾਵੇਂ ਓਹ ਸਾਰੇ ਦੇ ਸਾਰੇ ਹੀ ਰਲ ਜਾਣ; ਸਗੋਂ ਜੇ ਕੋਈ ਮੱਖੀ ਓਹਨਾਂ ਦੇ ਅੱਗੋਂ ਕੋਈ ਚੀਜ਼ ਚੁੱਕ ਕੇ ਲੈ ਜਾਏ, ਤਾਂ ਓਹ ਉਸ ਨੂੰ (ਵੀ) ਛੁਡਾ ਨਹੀਂ ਸਕਦੇ । ਇਹ ਪੂਜਾ ਕਰਨ ਵਾਲੇ ਵੀ ਤੇ ਜਿਸ ਦੀ ਪੂਜਾ ਕੀਤੀ ਜਾਂਦੀ ਹੈ, (ਦੋਵੇਂ ਹੀ) ਵੱਡੇ ਨਿਰਬਲ ਹਨ ।੭੪।

مَا قَدَرُوا اللّٰهَ حَقَّ قَدْرِهٖ ۗ اِنَّ اللّٰهَ لَقَوِيٌّ عَزِيْزٌ ۝

ਓਹਨਾਂ ਨੇ ਅੱਲਾਹ ਦੇ ਗੁਣਾਂ ਦਾ ਠੀਕ ਠੀਕ ਅਨੁਮਾਨ ਨਹੀਂ ਲਾਇਆ ਹੈ । ਬੇਸ਼ੱਕ ਅੱਲਾਹ ਵੱਡਾ ਤਾਕਤਵਰ ਤੇ ਬਲਵਾਨ ਹੈ ।੭੫।

اَللّٰهُ يَصْطَفِيْ مِنَ الْمَلٰٓئِكَةِ رُسُلًا وَّمِنَ النَّاسِ ۗ
اِنَّ اللّٰهَ سَمِيْعٌۢ بَصِيْرٌ ۝

ਅੱਲਾਹ (ਸਮੇਂ ਸਮੇਂ) ਫਰਿਸ਼ਤਿਆਂ ਵਿੱਚੋਂ ਆਪਣੇ ਰਸੂਲ ਚੁਣਦਾ ਰਹਿੰਦਾ ਹੈ ਤੇ (ਇਸੇ ਤਰ੍ਹਾਂ) ਮਨੁੱਖਾਂ ਵਿੱਚੋਂ (ਵੀ) । ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੭੬।

يَعْلَمُ مَا بَيْنَ اَيْدِيْهِمْ وَمَا خَلْفَهُمْ ۗ وَاِلَى اللّٰهِ تُرْجَعُ
الْاُمُوْرُ ۝

ਜੋ ਕੁਝ ਓਹਨਾਂ ਦੇ ਅੱਗੇ ਹੈ ਤੇ ਜੋ ਕੁਝ ਓਹ ਪਿੱਛੇ ਕਰ ਆਏ ਹਨ, ਉਹ (ਪ੍ਰਭੂ) ਸਭ ਦਾ ਜਾਣਨਹਾਰ ਹੈ ਅਤੇ ਸਾਰੇ ਕਾਰਜ ਉਸੇ ਦੀ ਹਜ਼ੂਰੀ ਪਰਤਦੇ ਹਨ ।੭੭।

يٰٓاَيُّهَا الَّذِيْنَ اٰمَنُوا ارْكَعُوْا وَاسْجُدُوْا وَاعْبُدُوْا
رَبَّكُمْ وَافْعَلُوا الْخَيْرَ لَعَلَّكُمْ تُفْلِحُوْنَ ۩ ۝٧٧

ਹੇ ਸ਼ਰਧਾਲੂਓ ! ਆਪਣੇ ਸਾਜਣਹਾਰ ਤੇ ਪਾਲਣਹਾਰ ਦੀ ਹਜ਼ੂਰੀ ਝੁਕਦੇ ਰਿਹਾ ਕਰੋ ਤੇ (ਉਸੇ ਨੂੰ ਹੀ) ਮੱਥੇ ਟੇਕਦੇ ਰਿਹਾ ਕਰੋ, ਅਰਥਾਤ ਆਪਣੇ ਸਾਜਣਹਾਰ ਤੇ ਪਾਲਣਹਾਰ ਦੀ ਹੀ ਬੰਦਗੀ ਕਰਦੇ ਰਿਹਾ ਕਰੋ; ਤਾਂ ਜੁ ਤੁਸੀਂ ਸਫਲਤਾ ਪ੍ਰਾਪਤ ਕਰ ਸਕੋ ।੭੭।

وَجَاهِدُوْا فِي اللّٰهِ حَقَّ جِهَادِهٖ ۭ هُوَ اجْتَبٰىكُمْ
وَمَا جَعَلَ عَلَيْكُمْ فِي الدِّيْنِ مِنْ حَرَجٍ ۭ مِلَّةَ
اَبِيْكُمْ اِبْرٰهِيْمَ ۭ هُوَ سَمّٰىكُمُ الْمُسْلِمِيْنَ ڏ مِنْ
قَبْلُ وَفِيْ هٰذَا لِيَكُوْنَ الرَّسُوْلُ شَهِيْدًا عَلَيْكُمْ
وَتَكُوْنُوْا شُهَدَاۗءَ عَلَي النَّاسِ ښ فَاَقِيْمُوا الصَّلٰوةَ
وَاٰتُوا الزَّكٰوةَ وَاعْتَصِمُوْا بِاللّٰهِ ۭ هُوَ مَوْلٰىكُمْ ۚ فَنِعْمَ
الْمَوْلٰى وَنِعْمَ النَّصِيْرُ ۝٧٨ ع ١٠

ਅਤੇ ਅੱਲਾਹ ਦੇ ਰਾਹ ਵਿਚ ਅਜਿਹਾ ਜਤਨ ਕੀਤਾ ਕਰੋ, ਜੋ ਪੂਰਨ ਹੋਵੇ; ਕਿਉਂਕਿ ਉਸ ਨੇ ਤੁਹਾਨੂੰ ਵਡਿਆਈ ਬਖ਼ਸ਼ੀ ਹੈ ਅਤੇ ਉਸ ਨੇ ਧਰਮ ਬਾਰੇ ਤੁਹਾਡੇ ਉੱਤੇ ਕੋਈ ਤੰਗੀ ਨਹੀਂ ਕੀਤੀ । (ਹੇ ਸ਼ਰਧਾਲੂਓ !) ਆਪਣੇ ਪਿਤਾਮਾ "ਇਬਰਾਹੀਮ" ਦੇ ਮਤਿ ਨੂੰ (ਧਾਰਨ ਕਰੋ; ਕਿਉਂਕਿ) ਅੱਲਾਹ[1] ਨੇ ਇਸ ਪੁਸਤਕ ਵਿਚ ਵੀ ਤੇ ਇਸ ਤੋਂ ਪਹਿਲੀਆਂ ਪੁਸਤਕਾਂ ਵਿਚ ਵੀ, ਤੁਹਾਡਾ ਨਾਂ "ਮੁਸਲਮਾਨ" ਰੱਖਿਆ ਹੈ; ਤਾਂ ਜੁ ਰਸੂਲ ਤੁਹਾਡੇ ਉੱਤੇ ਗਵਾਹ ਹੋਵੇ ਤੇ ਤੁਸੀਂ ਬਾਕੀ ਲੋਕਾਂ ਤੇ ਗਵਾਹ ਹੋਵੋ । ਸੋ ਤੁਸੀਂ ਨਿਮਾਜ਼ ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ,ਅਰਥਾਤ ਅੱਲਾਹ (ਦੇ ਪੱਲੂ) ਨੂੰ ਘੁਟ ਕੇ ਫੜ ਲਓ । ਉਹ ਤੁਹਾਡਾ ਸੁਆਮੀ ਹੈ । ਸੋ ਉਹ ਵੱਡਾ ਚੰਗਾ ਸੁਆਮੀ ਤੇ ਵੱਡਾ ਚੰਗਾ ਸਹਾਇਕ ਹੈ ।੭੮।

---

[1] ਪੜਨਾਂਵ ਦੀ ਥਾਂ ਅਰਥਾਂ ਵਿਚ ਨਾਂਵ ਦੀ ਵਰਤੋਂ ਕੀਤੀ ਗਈ ਹੈ ।




# (੨੩) ਸੂਰਤ ਅਲ-ਮੁਅਮਿਨੂਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੧੯ ਆਇਤਾਂ ਤੇ ੬ ਰਕੂਅ ਹਨ। }

بِسْمِ اللهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قَدْ اَفْلَحَ الْمُؤْمِنُوْنَ ②

(ਪੂਰਨ) ਸ਼ਰਧਾਲੂ ਸਫਲ ਹੋ ਗਏ ਹਨ ।੨।

الَّذِيْنَ هُمْ فِيْ صَلَاتِهِمْ خٰشِعُوْنَ ③

ਓਹ (ਸ਼ਰਧਾਲੂ) ਜੋ ਆਪਣੀਆਂ ਨਿਮਾਜ਼ਾਂ ਵਿਚ ਨਿਮਰਤਾ ਧਾਰਨ ਕਰਦੇ ਹਨ ।੩।

وَالَّذِيْنَ هُمْ عَنِ اللَّغْوِ مُعْرِضُوْنَ ④

ਜੋ ਨਿਗੂਣੀਆਂ ਗੱਲਾਂ ਤੋਂ ਮੂੰਹ ਮੋੜਦੇ ਹਨ ।੪।

وَالَّذِيْنَ هُمْ لِلزَّكٰوةِ فٰعِلُوْنَ ⑤

ਅਤੇ ਜੋ ਜ਼ਕਾਤ (ਲਗਾਤਾਰ) ਦਿੰਦੇ ਰਹਿੰਦੇ ਹਨ ।੫।

وَالَّذِيْنَ هُمْ لِفُرُوْجِهِمْ حٰفِظُوْنَ ⑥

ਅਤੇ ਜੋ ਆਪਣੇ ਕਾਮ-ਇੰਦਰਿਆਂ ਦੀ ਰਾਖੀ ਕਰਦੇ ਹਨ ।੬।

اِلَّا عَلٰٓى اَزْوَاجِهِمْ اَوْ مَا مَلَكَتْ اَيْمَانُهُمْ فَاِنَّهُمْ غَيْرُ مَلُوْمِيْنَ ⑦

ਛੁੱਟ ਆਪਣੀਆਂ ਤੀਵੀਆਂ ਦੇ, ਜਾਂ ਜਿਨ੍ਹਾਂ ਦੇ ਮਾਲਕ ਓਹਨਾਂ ਦੇ ਸੱਜੇ ਹੱਥ[1] ਹੁੰਦੇ ਹਨ। ਸੋ ਬੇਸ਼ੱਕ ਓਹਨਾਂ ਦਾ ਕੋਈ ਅਪਮਾਨ ਨਹੀਂ ਕੀਤਾ ਜਾਏਗਾ ।੭।

---

[1]ਇਸ ਥਾਂ ਮੂਲ ਪਾਠ ਵਿਚ "ਮਾਲਾਕਤ ਐਮਾਨੁਹੁੰਮ" ਦੇ ਪਦ ਹਨ। ਇਸ ਦੇ ਅੱਖਰੀ ਅਰਥ ਤਾਂ ਇਹ ਹਨ ਕਿ ਸੱਜੇ ਹੱਥ ਮਾਲਕ ਹੋਏ ਹਨ, ਪਰ "ਯਮੀਨ" ਪਦ ਬਲ ਦਾ ਭਾਵ ਵੀ ਪਰਗਟ ਕੀਤਾ ਕਰਦਾ ਹੈ। ਸੋ ਇਸ ਲਿਹਾਜ਼ ਨਾਲ ਇਸ ਦਾ ਇਹ ਅਰਥ ਹੋਵੇਗਾ ਕਿ ਜਿਨ੍ਹਾਂ ਉੱਤੇ ਲੜਾਈ ਮਗਰੋਂ ਤੁਸੀਂ ਅਧਿਕਾਰ ਪ੍ਰਾਪਤ ਕੀਤਾ ਹੈ ਤੇ ਫੇਰ ਨਾ ਓਹ ਆਪ ਆਜ਼ਾਦ ਹੋਈਆਂ ਹੋਣ ਤੇ ਨਾ ਦੂਜਿਆਂ ਨੇ ਹੀ ਓਹਨਾਂ ਨੂੰ ਆਜ਼ਾਦ ਕਰਾਇਆ ਹੋਵੇ। ਇਹ ਭਾਵ ਦੂਜੀਆਂ ਕਈ ਆਇਤਾਂ ਤੋਂ ਪਰਗਟ ਹੁੰਦਾ ਹੈ; ਅਸੀਂ ਇਸ ਥਾਂ ਓਹਨਾਂ ਦਾ ਸੰਖੇਪ ਵਰਣਨ ਕਰ ਦਿੱਤਾ ਹੈ।

فَمَنِ ابْتَغٰى وَرَآءَ ذٰلِكَ فَاُولٰٓئِكَ هُمُ الْعٰدُوْنَ ۝٧

ਅਤੇ ਜੇਹੜੇ ਲੋਕ ਇਸ ਤੋਂ ਛੁੱਟ ਕਿਸੇ ਹੋਰ ਗੱਲ ਦੀ ਇੱਛਾ ਕਰਦੇ ਹਨ, ਓਹ ਵਧੀਕੀ ਕਰਨ ਵਾਲੇ ਹੋਣਗੇ ।੮।

وَالَّذِيْنَ هُمْ لِاَمٰنٰتِهِمْ وَعَهْدِهِمْ رٰعُوْنَ ۝٨

ਅਤੇ ਓਹ ਲੋਕ, (ਅਰਥਾਤ ਪੂਰਨ ਸ਼ਰਧਾਲੂ) ਜੋ ਆਪਣੀਆਂ ਅਮਾਨਤਾਂ ਅਤੇ ਆਪਣੇ ਬਚਨਾਂ ਦਾ ਵੱਡਾ ਧਿਆਨ ਰੱਖਦੇ ਹਨ ।੯।

وَالَّذِيْنَ هُمْ عَلٰى صَلَوٰتِهِمْ يُحَافِظُوْنَ ۝٩

ਅਰਥਾਤ ਜੋ ਆਪਣੀਆਂ ਨਿਮਾਜ਼ਾਂ ਦੀ ਰਾਖੀ ਕਰਦੇ ਰਹਿੰਦੇ ਹਨ ।੧੦।

اُولٰٓئِكَ هُمُ الْوٰرِثُوْنَ ۝١٠

ਏਹੋ ਲੋਕ ਅਸਲ ਵਾਰਸ ਹਨ ।੧੧।

الَّذِيْنَ يَرِثُوْنَ الْفِرْدَوْسَ هُمْ فِيْهَا خٰلِدُوْنَ ۝١١

ਜੋ "ਫਿਰਦੌਸ" (ਸਵਰਗ) ਦੇ ਵਾਰਸ ਹੋਣਗੇ । ਓਹ ਉਸ ਵਿਚ ਸਦਾ ਹੀ ਰਹਿਣਗੇ ।੧੨।

وَلَقَدْ خَلَقْنَا الْاِنْسَانَ مِنْ سُلٰلَةٍ مِّنْ طِيْنٍ ۝١٢

ਅਸੀਂ ਮਨੁੱਖ ਦੀ ਸਾਜਨਾ ਗਿੱਲੀ ਮਿੱਟੀ ਦੇ ਤੱਤ ਤੋਂ ਕੀਤੀ ਹੈ ।੧੩।

ثُمَّ جَعَلْنٰهُ نُطْفَةً فِيْ قَرَارٍ مَّكِيْنٍ ۝١٣

ਫੇਰ ਉਸ ਨੂੰ ਇਕ ਠਹਿਰਣ ਵਾਲੇ ਟਿਕਾਣੇ ਤੇ ਰਕਤ-ਬਿੰਦ ਦੇ ਤੌਰ ਤੇ ਰੱਖਿਆ ਸੀ ।੧੪।

ثُمَّ خَلَقْنَا النُّطْفَةَ عَلَقَةً فَخَلَقْنَا الْعَلَقَةَ مُضْغَةً فَخَلَقْنَا الْمُضْغَةَ عِظٰمًا فَكَسَوْنَا الْعِظٰمَ لَحْمًا ثُمَّ اَنْشَاْنٰهُ خَلْقًا اٰخَرَ فَتَبٰرَكَ اللّٰهُ اَحْسَنُ الْخٰلِقِيْنَ ۝١٤

ਫੇਰ ਉਸ ਰਕਤ-ਬਿੰਦ ਨੂੰ ਉੱਨਤ ਕਰ ਕੇ ਇਕ ਅਜਿਹੀ ਸ਼ਕਲ ਦਿੱਤੀ ਸੀ ਕਿ ਉਹ ਚੰਬੜਨ ਵਾਲੀ ਚੀਜ਼ ਬਣ ਗਈ ਸੀ । ਫੇਰ ਉਸ ਚੰਬੜਨ ਵਾਲੀ ਚੀਜ਼ ਨੂੰ (ਮਾਸ ਦੀ) ਬੋਟੀ ਬਣਾ ਦਿੱਤਾ ਸੀ । ਫੇਰ ਉਸ ਬੋਟੀ ਨੂੰ ਅਸੀਂ ਹੱਡੀਆਂ ਦੇ ਰੂਪ ਵਿਚ ਬਦਲ ਦਿੱਤਾ ਸੀ । ਫੇਰ ਓਹਨਾਂ ਹੱਡੀਆਂ ਉੱਤੇ ਅਸੀਂ ਮਾਸ ਚੜ੍ਹਾ ਦਿੱਤਾ ਸੀ । ਫੇਰ ਉਸ ਨੂੰ ਇਕ ਹੋਰ ਰੂਪ[1] ਵਿਚ ਬਦਲ ਦਿੱਤਾ ਸੀ । ਸੋ ਅੱਲਾਹ ਵੱਡੀਆਂ ਬਰਕਤਾਂ ਵਾਲਾ ਹੈ, ਜੋ ਸਭ ਤੋਂ ਚੰਗਾ ਰਚਨਹਾਰ ਹੈ ।੧੫।

ثُمَّ اِنَّكُمْ بَعْدَ ذٰلِكَ لَمَيِّتُوْنَ ۝١٥

ਫੇਰ ਤੁਸੀਂ ਇਸ ਦੇ ਮਗਰੋਂ ਮਰੋਗੇ ।੧੬।

---

[1]ਅਰਥਾਤ—ਮਨੁੱਖ ਦੀ ਰਚਨਾ ਪੂਰਨ ਕਰ ਦਿੱਤੀ ਸੀ ।

ثُمَّ اِنَّكُمْ يَوْمَ الْقِيٰمَةِ تُبْعَثُوْنَ ﴿١٧﴾

ਫੇਰ ਤੁਸੀਂ ਬੇਸ਼ੱਕ ਕਿਆਮਤ ਦੇ ਦਿਹਾੜੇ ਉਠਾਏ ਜਾਉਗੇ ।੧੭।

وَلَقَدْ خَلَقْنَا فَوْقَكُمْ سَبْعَ طَرَآئِقَ ۖ وَمَا كُنَّا عَنِ الْخَلْقِ غٰفِلِيْنَ ﴿١٨﴾

ਬੇਸ਼ੱਕ ਅਸੀਂ ਤੁਹਾਡੇ ਉਪਰਲੇ (ਦਰਜਿਆਂ ਲਈ) ਸਤ (ਆਤਮਕ) ਰਾਹ ਬਣਾਏ ਹਨ ਅਤੇ ਅਸੀਂ ਆਪਣੀ ਰਚਨਾ ਤੋਂ ਅਗਿਆਤ ਨਹੀਂ ਹਾਂ ।੧੮।

وَاَنْزَلْنَا مِنَ السَّمَآءِ مَآءً بِقَدَرٍ فَاَسْكَنّٰهُ فِى الْاَرْضِ ۖ وَاِنَّا عَلٰى ذَهَابٍ بِهٖ لَقٰدِرُوْنَ ﴿١٩﴾

ਅਤੇ ਅਸੀਂ ਬੱਦਲਾਂ ਤੋਂ ਇਕ ਅਨੁਮਾਨ ਨਾਲ ਮੀਂਹ ਵਰ੍ਹਾਉਂਦੇ ਹਾਂ। ਫੇਰ ਅਸੀਂ ਉਸ ਨੂੰ ਇਸ ਧਰਤੀ ਉੱਤੇ ਰੋਕੀ ਰੱਖਦੇ ਹਾਂ। ਬੇਸ਼ੱਕ ਅਸੀਂ ਉਸ ਨੂੰ ਨਸ਼ਟ ਕਰਨ ਤੇ ਵੀ ਸਮਰਥ ਹਾਂ ।੧੯।

فَاَنْشَاْنَا لَكُمْ بِهٖ جَنّٰتٍ مِّنْ نَّخِيْلٍ وَّاَعْنَابٍ ۘ لَكُمْ فِيْهَا فَوَاكِهُ كَثِيْرَةٌ وَّمِنْهَا تَاْكُلُوْنَ ﴿٢٠﴾

ਫੇਰ ਅਸੀਂ ਤੁਹਾਡੇ ਲਈ ਉਸ ਰਾਹੀਂ ਖਜੂਰਾਂ ਤੇ ਅੰਗੂਰਾਂ ਦੇ ਬਾਗ਼ ਉਗਾਉਂਦੇ ਹਾਂ। ਓਹਨਾਂ ਵਿਚ ਤੁਹਾਡੇ ਵਾਸਤੇ ਬਹੁਤ ਸਾਰੇ ਮੇਵੇ ਲਾਉਂਦੇ ਹਾਂ; ਜਿਨ੍ਹਾਂ ਨੂੰ ਤੁਸੀਂ ਛਕਦੇ-ਛਕਾਉਂਦੇ ਹੋ ।੨੦।

وَشَجَرَةً تَخْرُجُ مِنْ طُوْرِ سَيْنَآءَ تَنْۢبُتُ بِالدُّهْنِ وَصِبْغٍ لِّلْاٰكِلِيْنَ ﴿٢١﴾

ਅਤੇ ਅਸੀਂ ਹੀ ਤੁਹਾਡੇ ਲਈ ਉਹ ਰੁੱਖ ਵੀ (ਉਗਾਇਆ ਹੈ) ਜੋ "ਤੂਰਿ ਸੀਨਾ" ਤੋਂ ਨਿਕਲਦਾ ਹੈ[1], ਜੋ ਆਪਣੇ ਅੰਦਰ ਤੇਲ ਲੈ ਕੇ ਉਗਦਾ ਹੈ ਤੇ ਖਾਣ ਵਾਲਿਆਂ ਵਾਸਤੇ ਸਾਲਣ ਲੈ ਕੇ ਵੀ ।੨੧।

وَاِنَّ لَكُمْ فِى الْاَنْعَامِ لَعِبْرَةً ۚ نُسْقِيْكُمْ مِّمَّا فِىْ بُطُوْنِهَا وَلَكُمْ فِيْهَا مَنَافِعُ كَثِيْرَةٌ وَّمِنْهَا تَاْكُلُوْنَ ﴿٢٢﴾

ਅਤੇ ਤੁਹਾਡੇ ਵਾਸਤੇ ਪਸ਼ੂਆਂ ਵਿਚ ਵੀ ਵੱਡਾ ਸਬਕ ਹੈ। ਅਸੀਂ ਤੁਹਾਨੂੰ ਉਹ ਚੀਜ਼, ਜੋ ਓਹਨਾਂ ਦੇ ਢਿੱਡਾਂ ਵਿਚ ਹੁੰਦੀ[2] ਹੈ ਪਿਆਉਂਦੇ ਹਾਂ ਅਤੇ ਤੁਸੀਂ ਓਹਨਾਂ ਪਸ਼ੂਆਂ ਤੋਂ ਹੋਰ ਵੀ ਕਈ ਲਾਭ ਪ੍ਰਾਪਤ ਕਰਦੇ ਰਹਿੰਦੇ ਹੋ, ਅਰਥਾਤ ਤੁਸੀਂ ਓਹਨਾਂ ਵਿਚੋਂ ਕਈਆਂ ਦਾ ਮਾਸ ਵੀ ਖਾਂਦੇ ਹੋ ।੨੨।

---

[1] ਇਹ ਜ਼ੈਤੂਨ ਦੇ ਰੁੱਖ ਦਾ ਵਰਣਨ ਹੈ। ਉਸ ਵਿਚੋਂ ਤੇਲ ਵੀ ਨਿਕਲਦਾ ਹੈ ਤੇ ਉਸ ਨੂੰ ਖਾਣੇ ਦੇ ਤੌਰ ਤੇ ਵੀ ਵਰਤਿਆ ਜਾਂਦਾ ਹੈ।

[2] ਦੁਧ ਦੀ ਬਣਾਵਟ ਇਸ ਤਰ੍ਹਾਂ ਹੈ ਕਿ ਖ਼ੁਰਾਕ ਲਹੂ ਬਣਦੀ ਹੈ। ਓੜਕ ਲਹੂ ਦੁਧ ਬਣ ਜਾਂਦਾ ਹੈ; ਇਸੇ ਲਈ ਇੱਥੇ ਇਹ ਕਿਹਾ ਗਿਆ ਹੈ ਕਿ ਪਸ਼ੂਆਂ ਦੇ ਢਿੱਡਾਂ ਵਿਚ ਜੋ ਕੁਝ ਹੁੰਦਾ ਹੈ ਉਸ ਵਿਚੋਂ ਤੁਹਾਨੂੰ ਦੁਧ ਪਿਆਉਂਦੇ ਹਾਂ।

وَعَلَيْهَا وَعَلَى الْفُلْكِ تُحْمَلُونَ ﴿٢٢﴾

ਅਤੇ ਓਹਨਾਂ ਉੱਤੇ ਤੇ ਬੇੜੀਆਂ ਉੱਤੇ ਤੁਸੀਂ ਸਵਾਰੀ ਵੀ ਕਰਦੇ ਹੋ ।੨੨। (ਰੁਕੂਅ ੧)

وَلَقَدْ أَرْسَلْنَا نُوحًا إِلَىٰ قَوْمِهِ فَقَالَ يَا قَوْمِ اعْبُدُوا اللَّهَ مَا لَكُم مِّنْ إِلَٰهٍ غَيْرُهُ ۖ أَفَلَا تَتَّقُونَ ﴿٢٣﴾

ਬੇਸ਼ੱਕ ਅਸੀਂ "ਨੂਹ" ਨੂੰ ਉਸ ਦੀ ਜਾਤੀ ਵਲ ਭੇਜਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਅੱਲਾਹ ਦੀ ਹੀ ਬੰਦਗੀ ਕਰਦੇ ਰਹੋ । ਉਸ ਤੋਂ ਛੁੱਟ ਤੁਹਾਡਾ ਹੋਰ ਕੋਈ ਵੀ ਇਸ਼ਟ ਨਹੀਂ ਹੈ । ਤੁਸੀਂ ਉਸ ਤੋਂ ਕਿਉਂ ਨਹੀਂ ਡਰਦੇ ? ।੨੪।

فَقَالَ الْمَلَأُ الَّذِينَ كَفَرُوا مِن قَوْمِهِ مَا هَٰذَا إِلَّا بَشَرٌ مِّثْلُكُمْ يُرِيدُ أَن يَتَفَضَّلَ عَلَيْكُمْ وَلَوْ شَاءَ اللَّهُ لَأَنزَلَ مَلَائِكَةً مَّا سَمِعْنَا بِهَٰذَا فِي آبَائِنَا الْأَوَّلِينَ ﴿٢٤﴾

ਇਸ ਤੇ ਉਸ ਦੀ ਜਾਤੀ ਦੇ ਇਨਕਾਰੀਆਂ ਦੇ ਸਿਰ-ਕਢ ਸਰਦਾਰਾਂ ਨੇ ਇਹ ਕਿਹਾ ਸੀ ਕਿ ਇਹ ਤਾਂ ਤੁਹਾਡੇ ਜਿਹਾ ਹੀ ਇਕ ਮਨੁੱਖ ਹੈ (ਤੇ) ਇਹ ਚਾਹੁੰਦਾ ਹੈ ਕਿ ਤੁਹਾਡੇ ਉੱਤੇ ਪ੍ਰਭਤਾ ਪ੍ਰਾਪਤ ਕਰ ਲਏ । ਜੇ ਅੱਲਾਹ ਨਬੀ ਭੇਜਣਾ ਚਾਹੁੰਦਾ ਤਾਂ ਉਹ ਜ਼ਰੂਰ ਫ਼ਰਿਸ਼ਤਿਆਂ ਨੂੰ ਉਤਾਰਦਾ । ਅਸੀਂ ਆਪਣੇ ਪਿਉ-ਦਾਦਿਆਂ ਤੋਂ ਅਜਿਹੀ ਕੋਈ ਘਟਨਾ ਨਹੀਂ ਸੁਣੀ ਸੀ ।੨੫।

إِنْ هُوَ إِلَّا رَجُلٌ بِهِ جِنَّةٌ فَتَرَبَّصُوا بِهِ حَتَّىٰ حِينٍ ﴿٢٥﴾

ਇਹ ਤਾਂ ਇਕ ਮਨੁੱਖ ਹੈ, ਜਿਸ ਨੂੰ ਸੁਦਾ ਹੋ ਗਿਆ ਹੈ । ਸੋ ਤੁਸੀਂ ਇਸ ਦੇ ਅੰਤ ਦੀ ਕੁਝ ਸਮਾਂ ਉਡੀਕ ਕਰੋ ।੨੬।

قَالَ رَبِّ انصُرْنِي بِمَا كَذَّبُونِ ﴿٢٦﴾

(ਇਸ ਤੇ "ਨੂਹ" ਨੇ) ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੇਰੀ ਸਹਾਇਤਾ ਕਰ; ਕਿਉਂਕਿ ਇਹ ਲੋਕ ਮੇਰੀ ਨਿੰਦਾ ਕਰ ਰਹੇ ਹਨ ।੨੭।

فَأَوْحَيْنَا إِلَيْهِ أَنِ اصْنَعِ الْفُلْكَ بِأَعْيُنِنَا وَوَحْيِنَا فَإِذَا جَاءَ أَمْرُنَا وَفَارَ التَّنُّورُ ۙ فَاسْلُكْ فِيهَا مِن

ਸੋ ਅਸੀਂ ਉਸ ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ (ਜਿਸ) ਬੇੜੀ (ਦਾ ਅਸੀਂ ਤੈਨੂੰ ਹੁਕਮ ਦਿੱਤਾ ਹੈ, ਉਸ) ਨੂੰ ਤੂੰ ਸਾਡੀਆਂ ਅੱਖਾਂ ਦੇ ਸਾਮ੍ਹਣੇ ਤੇ ਸਾਡੀ ਅਕਾਸ਼ ਬਾਣੀ ਅਨੁਸਾਰ ਬਣਾ । ਸੋ ਜਦ ਸਾਡਾ ਹੁਕਮ ਆ ਜਾਏ ਤੇ ਧਰਤੀ ਦਾ ਸੋਮਾ

كُلٍّ زَوْجَيْنِ اثْنَيْنِ وَأَهْلَكَ إِلَّا مَنْ سَبَقَ عَلَيْهِ الْقَوْلُ مِنْهُمْ ۚ وَلَا تُخَاطِبْنِي فِي الَّذِينَ ظَلَمُوا ۖ إِنَّهُمْ مُغْرَقُونَ ﴿٢٧﴾

ਫੁਟ ਪਏ; ਤਾਂ ਤੂੰ ਇਸ (ਬੇੜੀ) ਵਿਚ ਹਰੇਕ ਜੀਅ-ਜੰਤ ਵਿੱਚੋਂ (ਜਿਸ ਦਾ ਅਸੀਂ ਤੈਨੂੰ ਹੁਕਮ ਦੇਈਏ[1]) ਇਕ ਇਕ ਜੋੜਾ ਰੱਖ ਲਈਂ ਅਤੇ ਆਪਣੇ ਪਰਵਾਰ ਨੂੰ ਵੀ ਛੁੱਟ ਉਸ ਦੇ ਜਿਸ ਵਿਰੁਧ ਸਾਡਾ ਹੁਕਮ ਪਹਿਲਾਂ ਤੋਂ ਉੱਤਰ ਚੁੱਕਾ ਹੈ, ਸਵਾਰ ਕਰਾ ਦੇਈਂ, ਅਰਥਾਤ ਜਿਨ੍ਹਾਂ ਨੇ ਜ਼ੁਲਮ ਕਮਾਇਆ ਹੈ, ਓਹਨਾਂ ਬਾਰੇ ਮੇਰੇ ਨਾਲ ਕੋਈ ਗੱਲ ਨਾ ਕਰੀਂ; ਕਿਉਂਕਿ ਓਹ ਤਾਂ ਨਿਰਸੰਦੇਹ ਡੋਬ ਦਿੱਤੇ ਜਾਣਗੇ ।੨੮।

فَإِذَا اسْتَوَيْتَ أَنْتَ وَمَنْ مَعَكَ عَلَى الْفُلْكِ فَقُلِ الْحَمْدُ لِلَّهِ الَّذِي نَجَّانَا مِنَ الْقَوْمِ الظَّالِمِينَ ﴿٢٨﴾

ਸੋ ਜਦ ਤੂੰ ਤੇ ਤੇਰੇ ਸਾਥੀ ਉਸ ਬੇੜੀ ਵਿਚ ਚੰਗੀ ਤਰ੍ਹਾਂ ਬੈਠ ਜਾਣ, ਤਾਂ ਤੁਹਾਡੇ ਵਿੱਚੋਂ ਹਰੇਕ ਇਹ ਅਰਦਾਸ ਕਰੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ। ਜਿਸ ਨੇ ਸਾਨੂੰ ਜ਼ਾਲਮਾਂ ਦੀ ਜਾਤੀ ਤੋਂ ਛੁਟਕਾਰਾ ਦੁਆ ਦਿੱਤਾ ਹੈ ।੨੯।

وَقُلْ رَبِّ أَنْزِلْنِي مُنْزَلًا مُبَارَكًا وَأَنْتَ خَيْرُ الْمُنْزِلِينَ ﴿٢٩﴾

ਅਤੇ (ਉਸ ਬੇੜੀ ਤੋਂ ਉਤਰਣ ਸਮੇਂ) ਇਹ ਕਹਿਣਾ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਤੂੰ ਮੈਨੂੰ (ਇਸ ਬੇੜੀ ਤੋਂ) ਅਜਿਹੀ ਹਾਲਤ ਵਿਚ ਉਤਾਰ ਕਿ ਮੈਨੂੰ ਤੇਰੀਆਂ ਵੱਡੀਆਂ ਬਰਕਤਾਂ ਪ੍ਰਾਪਤ ਹੋ ਰਹੀਆਂ ਹੋਣ[2], (ਅਰਥਾਤ ਮੈਨੂੰ ਇਸ ਅਰਦਾਸ ਦੀ ਵੀ ਕੀ ਲੋੜ ਹੈ ਜਦ ਕਿ) ਤੂੰ ਸਾਰੇ ਉਤਾਰਣ ਵਾਲਿਆਂ ਤੋਂ ਚੰਗਾ ਹੈਂ ।੩੦।

إِنَّ فِي ذَٰلِكَ لَآيَاتٍ وَإِنْ كُنَّا لَمُبْتَلِينَ ﴿٣٠﴾

ਬੇਸ਼ੱਕ ਇਸ ਵਿਚ ਵੱਡੇ ਚਮਤਕਾਰ ਹਨ ਅਤੇ ਅਸੀਂ ਨਿਰਸੰਦੇਹ ਆਪਣੇ ਬੰਦਿਆਂ ਦੀ ਪਰਖ ਕਰਨ ਵਾਲੇ ਹਾਂ ।੩੧।

ثُمَّ أَنْشَأْنَا مِنْ بَعْدِهِمْ قَرْنًا آخَرِينَ ﴿٣١﴾

ਫੇਰ ਅਸੀਂ ਓਹਨਾਂ ਤੋਂ ਮਗਰੋਂ ਹੋਰ ਕਈ ਜਾਤੀਆਂ ਸਾਜੀਆਂ ਸਨ ।੩੨।

---

[1] ਚੂੰਕਿ ਸਾਰੇ ਜਗ ਦੇ ਜੀਅ-ਜੰਤ ਦੇ ਜੋੜੇ ਇਕ ਬੇੜਾ ਤੇ ਆ ਨਹੀਂ ਸਕਦੇ ਸਨ; ਇਸ ਲਈ ਇਸ ਦਾ ਏਹੋ ਭਾਵ ਹੋ ਸਕਦਾ ਹੈ ਕਿ ਜਿਸ ਜੀਅ-ਜੰਤ ਦੇ ਰੱਖਣ ਦਾ ਅਸੀਂ ਹੁਕਮ ਦੇਈਏ। ਸੋ ਅਸੀਂ ਬਰੈਕਟਾਂ ਵਿਚ ਜਿਸ ਦਾ ਹੁਕਮ ਦੇਈਏ ਦੇ ਅੱਖਰ ਵਧਾ ਦਿੱਤੇ ਹਨ।

[2] ਮੂਲ ਪਾਠ ਵਿਚ ''ਮੁਬਾਰਕ'' ਪਦ ਹੈ। ਅਸੀਂ ਇਸ ਦਾ ਅਰਥ ''ਮੈਨੂੰ ਤੇਰੀਆਂ ਵੱਡੀਆਂ ਬਰਕਤਾਂ ਪ੍ਰਾਪਤ ਹੋ ਰਹੀਆਂ ਹੋਣ'' ਕੀਤਾ ਹੈ। ਇਹ ਅਰਥ ਕੋਸ਼ ਅਨੁਸਾਰ ਠੀਕ ਹੈ।

فَأَرْسَلْنَا فِيهِمْ رَسُولًا مِّنْهُمْ أَنِ اعْبُدُوا اللَّهَ مَا لَكُم مِّنْ إِلَٰهٍ غَيْرُهُ ۖ أَفَلَا تَتَّقُونَ ﴿٣٢﴾

ਅਤੇ ਅਸੀਂ ਓਹਨਾਂ ਵਲ ਓਹਨਾਂ ਵਿੱਚੋਂ ਹੀ ਇਕ ਰਸੂਲ (ਇਹ ਸੁਨੇਹਾ ਦੇ ਕੇ) ਭੇਜਿਆ ਸੀ ਕਿ ਤੁਸੀਂ ਅੱਲਾਹ ਦੀ ਬੰਦਗੀ ਕਰਦੇ ਰਹੋ। ਉਸ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਹੈ। ਤੁਸੀਂ ਕਿਉਂ ਸੰਜਮਤਾ ਧਾਰਨ ਨਹੀਂ ਕਰਦੇ ? ।੩੩। (ਰਕੂਅ ੨)

وَقَالَ الْمَلَأُ مِن قَوْمِهِ الَّذِينَ كَفَرُوا وَكَذَّبُوا بِلِقَاءِ الْآخِرَةِ وَأَتْرَفْنَاهُمْ فِي الْحَيَاةِ الدُّنْيَا مَا هَٰذَا إِلَّا بَشَرٌ مِّثْلُكُمْ يَأْكُلُ مِمَّا تَأْكُلُونَ مِنْهُ وَيَشْرَبُ مِمَّا تَشْرَبُونَ ﴿٣٣﴾

ਅਤੇ ਇਸ (ਨਵੇਂ ਰਸੂਲ) ਦੀ ਜਾਤੀ ਵਿੱਚੋਂ ਜਿਨ੍ਹਾਂ ਨੇ ਇਨਕਾਰ ਕੀਤਾ ਸੀ ਅਤੇ ਪਰਲੋਕ ਵਿਚ ਪ੍ਰਭੂ ਨੂੰ ਮਿਲਣ ਦੀ ਨਿੰਦਾ ਕੀਤੀ ਸੀ, ਅਰਥਾਤ ਜਿਨ੍ਹਾਂ ਨੂੰ ਅਸੀਂ ਇਸ ਜਗ ਵਿਚ ਧਨਾਢ ਬਣਾਇਆ ਸੀ, ਓਹਨਾਂ ਦੇ ਸਰਦਾਰਾਂ ਨੇ ਇਹ ਕਿਹਾ ਸੀ ਕਿ ਇਹ ਤਾਂ ਤੁਹਾਡੇ ਜਿਹਾ ਇਕ ਬੰਦਾ ਹੈ। ਓਹਨਾਂ (ਖਾਣਿਆਂ) ਵਿੱਚੋਂ ਹੀ ਖਾਂਦਾ ਹੈ, ਜੋ ਤੁਸੀਂ ਖਾਂਦੇ ਹੋ ਤੇ ਓਹਨਾਂ (ਪਾਣੀਆਂ) ਵਿੱਚੋਂ ਹੀ ਪੀਂਦਾ ਹੈ, ਜੋ ਤੁਸੀਂ ਪੀਂਦੇ ਹੋ ।੩੪।

وَلَئِنْ أَطَعْتُم بَشَرًا مِّثْلَكُمْ إِنَّكُمْ إِذًا لَّخَاسِرُونَ ﴿٣٤﴾

ਅਤੇ ਜੇ ਤੁਸੀਂ ਆਪਣੇ ਜਿਹੇ ਇਕ ਬੰਦੇ ਦੇ ਪਿੱਛੇ ਲੱਗੋਗੇ, ਤਾਂ ਤੁਸੀਂ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਜਾਉਗੇ ।੩੫।

أَيَعِدُكُمْ أَنَّكُمْ إِذَا مِتُّمْ وَكُنتُمْ تُرَابًا وَعِظَامًا أَنَّكُم مُّخْرَجُونَ ﴿٣٥﴾

ਕੀ ਉਹ ਤੁਹਾਨੂੰ ਇਹ ਬਚਨ ਦਿੰਦਾ ਹੈ ਕਿ ਜਦ ਤੁਸੀਂ ਮਰ ਜਾਉਗੇ, ਤੇ ਮਿੱਟੀ ਹੋ ਜਾਉਗੇ, ਅਰਥਾਤ ਹੱਡੀਆਂ ਬਣ ਜਾਉਗੇ ਤਾਂ ਫੇਰ ਤੁਹਾਨੂੰ (ਸੁਰਜੀਤ ਕਰ ਕੇ) ਕੱਢਿਆ ਜਾਏਗਾ ।੩੬।

هَيْهَاتَ هَيْهَاتَ لِمَا تُوعَدُونَ ﴿٣٦﴾

ਜਿਸ ਗੱਲ ਦਾ ਤੁਹਾਨੂੰ ਬਚਨ ਦਿੱਤਾ ਜਾਂਦਾ ਹੈ, ਉਹ ਅਕਲ ਤੋਂ ਬਹੁਤ ਦੂਰ ਹੈ, ਅਰਥਾਤ ਮੰਨਣ ਵਾਲੀ ਗੱਲ ਹੀ ਨਹੀਂ ।੩੭।

إِنْ هِيَ إِلَّا حَيَاتُنَا الدُّنْيَا نَمُوتُ وَنَحْيَا وَمَا نَحْنُ بِمَبْعُوثِينَ ﴿٣٧﴾

ਸਾਡਾ ਇਸ ਲੋਕ ਦਾ ਜੀਵਨ ਹੀ ਜੀਵਨ ਹੈ। ਅਸੀਂ ਕਦੇ ਮੁਰਦਾ ਅਵਸਥਾ ਵਿਚ ਹੁੰਦੇ ਹਾਂ ਤੇ ਕਦੇ ਜੀਉਂਦੀ ਹਾਲਤ ਵਿਚ ਹੁੰਦੇ ਹਾਂ, ਅਰਥਾਤ ਸਾਨੂੰ ਕਦੇ ਵੀ ਮਰਨ ਤੋਂ ਮਗਰੋਂ ਉਠਾਇਆ ਨਹੀਂ ਜਾਏਗਾ ।੩੮।

إِنْ هُوَ إِلَّا رَجُلٌ افْتَرَىٰ عَلَى اللَّهِ كَذِبًا وَمَا نَحْنُ لَهُ بِمُؤْمِنِينَ ۝

ਇਹ ਤਾਂ ਕੇਵਲ ਇੱਕੋ ਇਕ ਪੁਰਖ ਹੈ, ਜੋ ਅੱਲਾਹ ਬਾਰੇ ਕੂੜ ਘੜਦਾ ਹੈ। ਅਸੀਂ ਇਸ ਦੀਆਂ ਗੱਲਾਂ ਤੇ ਕਦੇ ਵੀ ਸ਼ਰਧਾ ਧਾਰਨ ਨਹੀਂ ਕਰਾਂਗੇ ।੩੯।

قَالَ رَبِّ انْصُرْنِي بِمَا كَذَّبُونِ ۝

(ਇਸ ਤੇ) ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਏਹਨਾਂ ਲੋਕਾਂ ਨੇ ਮੇਰੀ ਨਿੰਦਾ ਕੀਤੀ ਹੈ। ਸੋ (ਹੁਣ) ਤੂੰ (ਹੀ) ਮੇਰੀ ਸਹਾਇਤਾ ਕਰ ।੪੦।

قَالَ عَمَّا قَلِيلٍ لَيُصْبِحُنَّ نَادِمِينَ ۝

(ਤਦ ਪ੍ਰਭੂ ਨੇ) ਇਹ ਕਿਹਾ ਸੀ ਕਿ ਏਹ ਲੋਕ ਥੋੜ੍ਹੇ ਸਮੇਂ ਵਿਚ ਹੀ ਵੱਡੇ ਸ਼ਰਮਿੰਦੇ ਹੋ ਜਾਣਗੇ ।੪੧।

فَأَخَذَتْهُمُ الصَّيْحَةُ بِالْحَقِّ فَجَعَلْنَاهُمْ غُثَاءً فَبُعْدًا لِلْقَوْمِ الظَّالِمِينَ ۝

ਫੇਰ ਓਹਨਾਂ ਨੂੰ ਇਕ ਕਸ਼ਟ ਨੇ ਆ ਦਬੋਚਿਆ ਸੀ, ਜਿਸ ਦੀ ਓਹਨਾਂ ਨੂੰ ਪੱਕੀ ਖ਼ਬਰ ਦਿੱਤੀ ਗਈ ਸੀ ਅਤੇ ਅਸੀਂ ਓਹਨਾਂ ਨੂੰ ਕੂੜਾ ਕਰਕਟ ਬਣਾ ਦਿੱਤਾ ਸੀ ਅਤੇ (ਫ਼ਰਿਸ਼ਤਿਆਂ ਨੂੰ ਇਹ ਹੁਕਮ ਦਿੱਤਾ ਸੀ ਕਿ) ਜ਼ਾਲਮਾਂ ਲਈ (ਪ੍ਰਭੂ ਦੀ) ਫਿਟਕਾਰ (ਨੀਅਤ[1] ਕਰ ਦਿਓ) ।੪੨।

ثُمَّ أَنْشَأْنَا مِنْ بَعْدِهِمْ قُرُونًا آخَرِينَ ۝

ਫੇਰ ਅਸੀਂ ਓਹਨਾਂ ਦੇ ਮਗਰੋਂ ਹੋਰ ਕਈ ਜਾਤੀਆਂ ਸਾਜੀਆਂ ਸਨ ।੪੩।

مَا تَسْبِقُ مِنْ أُمَّةٍ أَجَلَهَا وَمَا يَسْتَأْخِرُونَ ۝

ਕੋਈ ਵੀ ਜਾਤੀ ਆਪਣੀ ਮੁੱਦਤ ਤੋਂ ਅੱਗੇ ਨਹੀਂ ਲੰਘਦੀ ਅਤੇ ਨਾ ਉਸ ਤੋਂ ਪਿੱਛੇ ਰਹਿ (ਕੇ ਹੀ ਬਚ) ਸਕਦੀ ਹੈ ।੪੪।

ثُمَّ أَرْسَلْنَا رُسُلَنَا تَتْرَا كُلَّمَا جَاءَ أُمَّةً رَسُولُهَا

ਫੇਰ ਅਸੀਂ ਆਪਣੇ ਰਸੂਲ ਲਗਾਤਾਰ ਭੇਜੇ ਸਨ। ਜਦ ਕਦੇ ਕਿਸੇ ਜਾਤੀ ਵਲ ਉਸ ਦਾ ਰਸੂਲ ਆਇਆ ਸੀ; ਓਹ ਉਸ ਦੀ ਨਿੰਦਾ ਕਰਦੇ ਸਨ। ਸੋ ਅਸੀਂ ਓਹਨਾਂ ਵਿੱਚੋਂ ਕਈਆਂ ਨੂੰ ਕਈਆਂ ਦੇ ਪਿੱਛੇ ਭੇਜਦੇ ਚਲੇ ਜਾਂਦੇ ਸੀ, (ਅਰਥਾਤ ਨਸ਼ਟ ਕਰਦੇ ਜਾਂਦੇ ਸੀ)

---

[1] ਇਸ ਥਾਂ ਅਸੀਂ (ਨੀਅਤ) ਪਦ ਬਰੈਕਟਾਂ ਵਿਚ ਇਸ ਲਈ ਦਿੱਤਾ ਹੈ ਕਿ ਵਿਆਕਰਣ ਅਨੁਸਾਰ ਅਜਿਹਾ ਕਰਨਾ ਯੋਗ ਹੈ ਤੇ ਇਸ ਤਰ੍ਹਾਂ ਭਾਵ ਸਪਸ਼ਟ ਹੋ ਜਾਂਦਾ ਹੈ।

كَذَّبُوْهُ فَاَتْبَعْنَا بَعْضَهُمْ بَعْضًا وَّجَعَلْنٰهُمْ اَحَادِيْثَ ۚ فَبُعْدًا لِّقَوْمٍ لَّا يُؤْمِنُوْنَ ﴿٤٤﴾

ਅਤੇ ਅਸੀਂ ਓਹਨਾਂ ਸਾਰਿਆਂ ਨੂੰ ਹੀ ਬੀਤ ਚੁੱਕੀਆਂ ਕਹਾਣੀਆਂ ਹੀ ਬਣਾ ਦਿਤਾ ਸੀ[1] ਅਤੇ (ਓਹਨਾਂ ਬਾਰੇ ਫ਼ਰਿਸ਼ਤਿਆਂ ਨੂੰ ਹੁਕਮ ਦਿੱਤਾ ਸੀ ਕਿ) ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਨਹੀਂ ਕੀਤੀ, ਓਹਨਾਂ ਉੱਤੇ (ਪ੍ਰਭੂ ਦੀ) ਫਿਟਕਾਰ (ਨੀਅਤ ਕਰ ਦਿਓ) ।੪੫।

ثُمَّ اَرْسَلْنَا مُوْسٰى وَاَخَاهُ هٰرُوْنَ ۙ بِاٰيٰتِنَا وَسُلْطٰنٍ مُّبِيْنٍ ﴿٤٥﴾
اِلٰى فِرْعَوْنَ وَمَلَا۟ئِهٖ فَاسْتَكْبَرُوْا وَكَانُوْا قَوْمًا عَالِيْنَ ﴿٤٦﴾

ਇਸ ਦੇ ਮਗਰੋਂ ਅਸੀਂ "ਮੂਸਾ" ਤੇ ਉਸ ਦੇ ਭਰਾ "ਹਾਰੂਨ" ਨੂੰ ਆਪਣੇ ਚਮਤਕਾਰ ਤੇ ਸਪਸ਼ਟ ਪ੍ਰਭੁਤਾ ਦੇ ਕੇ "ਫ਼ਿਰਾਊਨ" ਤੇ ਉਸ ਦੇ ਸਰਦਾਰਾਂ ਵਲ ਭੇਜਿਆ ਸੀ, ਪਰ ਓਹਨਾਂ ਨੇ ਵੱਡਾ ਅਭਿਮਾਨ ਕੀਤਾ ਸੀ ਅਤੇ ਓਹ ਵੱਡੇ ਬਾਗ਼ੀ ਹੋ ਗਏ ਸਨ ।੪੬-੪੭।

فَقَالُوْۤا اَنُؤْمِنُ لِبَشَرَيْنِ مِثْلِنَا وَقَوْمُهُمَا لَنَا عٰبِدُوْنَ ﴿٤٧﴾

ਸੋ ਓਹਨਾਂ ਨੇ ਇਹ ਕ੍ਰਿਹਾ ਸੀ ਕਿ ਕੀ ਅਸੀਂ ਆਪਣੇ ਜੇਹੇ ਦੋ ਮਨੁੱਖਾਂ ਤੇ ਸ਼ਰਧਾ ਧਾਰਨ ਕਰੀਏ; ਹਾਲਾਂਕਿ ਏਹਨਾਂ ਦੋਹਾਂ ਦੀ ਜਾਤੀ ਸਾਡੀ ਸੇਵਾਦਾਰ ਹੈ ? ।੪੮।

فَكَذَّبُوْهُمَا فَكَانُوْا مِنَ الْمُهْلَكِيْنَ ﴿٤٨﴾

ਸੋ ਓਹਨਾਂ ਨੇ ਓਹਨਾਂ ਦੋਹਾਂ ("ਮੂਸਾ" ਤੇ "ਹਾਰੂਨ") ਦੀ ਨਿੰਦਾ ਕੀਤੀ ਸੀ । ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਓਹ ਸਾਰੇ ਹੀ ਨਸ਼ਟ ਹੋਣ ਵਾਲੇ ਲੋਕਾਂ ਨਾਲ ਰਲ ਗਏ ਸਨ ।੪੯।

وَلَقَدْ اٰتَيْنَا مُوْسَى الْكِتٰبَ لَعَلَّهُمْ يَهْتَدُوْنَ ﴿٤٩﴾

ਅਤੇ ਅਸੀਂ "ਮੂਸਾ" ਨੂੰ (ਉਹ) ਪੁਸਤਕ ਦਿੱਤੀ ਸੀ, (ਜਿਸ ਨੂੰ ਸਾਰੇ ਹੀ ਜਾਣਦੇ ਹਨ); ਤਾਂ ਜੁ ਉਹ ਤੇ ਉਸ ਦੀ ਜਾਤੀ ਸੁਮਾਰਗ ਪ੍ਰਾਪਤ ਕਰ ਸਕੇ ।੫੦।

وَجَعَلْنَا ابْنَ مَرْيَمَ وَاُمَّهٗۤ اٰيَةً وَّاٰوَيْنٰهُمَاۤ اِلٰى رَبْوَةٍ ذَاتِ قَرَارٍ وَّمَعِيْنٍ ﴿٥٠﴾ ع ٣

ਅਸੀਂ "ਮਰੀਅਮ" ਦੇ ਪੁੱਤਰ "ਈਸਾ" ਤੇ ਉਸ ਦੀ ਮਾਂ ਨੂੰ ਇਕ ਚਮਤਕਾਰ ਬਣਾਇਆ ਸੀ, ਅਰਥਾਤ ਅਸੀਂ ਓਹਨਾਂ ਦੋਹਾਂ ਨੂੰ ਇਕ ਉੱਚੇ ਅਸਥਾਨ[2] ਤੇ ਓਟ ਦਿੱਤੀ ਸੀ, ਜੋ ਠਹਿਰਣ ਦੇ ਯੋਗ ਤੇ ਵਗਦੇ ਪਾਣੀਆਂ ਵਾਲਾ ਸੀ ।੫੧। (ਰਕੂਅ ੩)

---

[1]ਅਰਥਾਤ—ਜਗ ਵਿੱਚੋਂ ਓਹਨਾਂ ਦਾ ਨਾਂ ਨਿਸ਼ਾਨ ਮਿਟਾ ਦਿੱਤਾ ਸੀ ।

[2]ਇਤਿਹਾਸ ਤੋਂ ਇਹ ਸਿਧ ਹੈ ਕਿ ਇਹ ਉੱਚੀ ਥਾਂ ਕਸ਼ਮੀਰ ਸੀ । ਬਾਈਬਲ ਅਤੇ ਯਹੂਦੀਆਂ ਤੇ ਹਿੰਦੂਆਂ ਦੇ ਇਤਿਹਾਸ ਤੋਂ ਵੀ ਇਸ ਦੀ ਪ੍ਰਮਾਣੀ ਹੁੰਦੀ ਹੈ ।

يَاَيُّهَا الرُّسُلُ كُلُوْا مِنَ الطَّيِّبٰتِ وَاعْمَلُوْا صَالِحًا ۭ
اِنِّىْ بِمَا تَعْمَلُوْنَ عَلِيْمٌ ۝٥٢

(ਅਤੇ ਅਸੀਂ ਇਹ ਕਿਹਾ ਸੀ ਕਿ) ਹੇ ਰਸੂਲੋ ! ਤੁਸੀਂ ਸਾਫ਼-ਸੁਥਰੀਆਂ ਚੀਜ਼ਾਂ ਵਿੱਚੋਂ ਖਾਓ ਅਤੇ ਯਥਾਯੋਗ ਤੇ ਯਥਾਸ਼ਕਤ ਸ਼ੁਭ ਕਰਮ ਕਰਦੇ ਰਹੋ, ਅਰਥਾਤ ਜੋ ਤੁਸੀਂ ਕਰਦੇ ਹੋ, ਮੈਂ ਉਸ ਦਾ ਜਾਣਨਹਾਰ ਹਾਂ ।੫੨।

وَاِنَّ هٰذِهٖٓ اُمَّتُكُمْ اُمَّةً وَّاحِدَةً وَّاَنَا رَبُّكُمْ
فَاتَّقُوْنِ ۝٥٣

ਅਤੇ ਇਹ ਤੁਹਾਡੀ ਜਮਾਤ[1] (ਅਰਥਾਤ ਸਾਰੇ ਨਬੀਆਂ ਦੀ) ਇੱਕੋ ਹੀ ਜਮਾਤ ਹੈ[2] ਅਤੇ ਮੈਂ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹਾਂ । ਸੋ ਤੁਸੀਂ ਤਬਾਹੀ ਤੋਂ ਬਚਣ ਲਈ ਮੈਨੂੰ ਹੀ ਆਪਣੀ ਢਾਲ ਬਣਾਓ ।੫੩।

فَتَقَطَّعُوْٓا اَمْرَهُمْ بَيْنَهُمْ زُبُرًا ۭ كُلُّ حِزْبٍۢ بِمَا لَدَيْهِمْ
فَرِحُوْنَ ۝٥٤

ਜਿਸ ਤੇ ਓਹਨਾਂ, (ਅਰਥਾਤ ਇਨਕਾਰੀਆਂ) ਨੇ ਸ਼ਰੀਅਤ ਦੇ ਟੋਟੇ ਟੋਟੇ ਕਰ ਦਿੱਤੇ ਸਨ ਅਤੇ ਜਿਹੜਾ ਟੋਟਾ ਹਰੇਕ ਫ਼ਿਰਕੇ ਨੇ ਆਪ ਧਾਰਨ ਕੀਤਾ ਸੀ, ਉਸ ਤੇ ਵੱਡਾ ਮਾਣ ਕਰਨ ਲਗ ਪਏ ਸਨ ।੫੪।

فَذَرْهُمْ فِيْ غَمْرَتِهِمْ حَتّٰى حِيْنٍ ۝٥٥

ਸੋ ਤੂੰ ਓਹਨਾਂ ਨੂੰ ਇਕ ਮੁੱਦਤ ਤਕ ਓਹਨਾਂ ਦੀ ਅਗਿਆਨਤਾ ਵਿਚ ਹੀ ਪਿਆ ਰਹਿਣ ਦੇ ।੫੫।

اَيَحْسَبُوْنَ اَنَّمَا نُمِدُّهُمْ بِهٖ مِنْ مَّالٍ وَّبَنِيْنَ ۝٥٦
نُسَارِعُ لَهُمْ فِي الْخَيْرٰتِ ۭ بَلْ لَّا يَشْعُرُوْنَ ۝٥٧

ਕੀ ਓਹ ਇਹ ਭਰਮ ਕਰਦੇ ਹਨ ਕਿ ਸਾਡਾ ਓਹਨਾਂ ਨੂੰ ਧਨ ਤੇ ਸੰਤਾਨ ਨਾਲ ਸਹਾਇਤਾ ਦੇਣਾ, ਓਹਨਾਂ ਨੂੰ ਭਲਾਈਆਂ ਵਿਚ ਛੇਤੀ ਛੇਤੀ ਵਧਾਉਣਾ ਹੈ ? (ਅਜਿਹਾ ਨਹੀਂ ਹੈ); ਕਿਉਂਕਿ ਓਹ (ਅਸਲੀਅਤ ਨੂੰ) ਸਮਝਦੇ ਹੀ ਨਹੀਂ ।੫੬-੫੭।

اِنَّ الَّذِيْنَ هُمْ مِّنْ خَشْيَةِ رَبِّهِمْ مُّشْفِقُوْنَ ۝٥٨

ਬੇਸ਼ੱਕ ਓਹ ਲੋਕ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਡਰ ਨਾਲ ਕੰਬਦੇ ਹਨ ।੫੮।

وَالَّذِيْنَ هُمْ بِاٰيٰتِ رَبِّهِمْ يُؤْمِنُوْنَ ۝٥٩

ਅਤੇ ਓਹ ਲੋਕ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਤੇ ਸ਼ਰਧਾ ਧਾਰਨ ਕਰਦੇ ਹਨ ।੫੯।

---

[1] ਇਥੇ ਉਮਤ ਦਾ ਭਾਵ ਨਬੀ ਦੇ ਸੰਗ੍ਰਾਲੀ ਨਹੀਂ; ਸਗੋਂ ਜਮਾਤ ਹੈ ।

[2] ਅਰਥਾਤ—ਸਾਰੇ ਰਸੂਲ ਇਕ ਮਾਲਾ ਦੇ ਰਤਨ ਹਨ । ਓਹਨਾਂ ਵਿਚ ਕੋਈ ਵਿਤਕਰਾ ਪਾਉਣਾ ਠੀਕ ਨਹੀਂ ਹੈ; ਜਿਹਾ ਕਿ ਕੁਰਾਨ ਸ਼ਰੀਫ਼ ਦਾ ਕਥਨ ਹੈ :— "ਲਾ ਨੁਫ਼ੱਰਿਕੁ ਬੈਨਾ ਆਹਾਦਿਨ ਮਿਨ ਰੁਸੁਲਿਹੀ"

ਅਰਥਾਤ—ਅਸੀਂ ਰਸੂਲਾਂ ਵਿਚ ਕੋਈ ਵਿਤਕਰਾ ਨਹੀਂ ਪਾਉਂਦੇ ।

وَالَّذِيْنَ هُمْ بِرَبِّهِمْ لَا يُشْرِكُوْنَ ﴿٦٠﴾

ਅਰਥਾਤ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬਰਾਬਰੀ ਕਿਸੇ ਨੂੰ ਨਹੀਂ ਦਿੰਦੇ ਹਨ ।੬੦।

وَالَّذِيْنَ يُؤْتُوْنَ مَآ اٰتَوْا وَّقُلُوْبُهُمْ وَجِلَةٌ اَنَّهُمْ اِلٰى رَبِّهِمْ رٰجِعُوْنَ ﴿٦١﴾

ਅਤੇ ਜੋ ਪ੍ਰਭੂ ਦਾ ਬਖ਼ਸ਼ਿਆ ਹੋਇਆ ਧਨ, (ਧਰਮ ਅਰਥ ਅਧਿਕਾਰੀਆਂ ਨੂੰ) ਦਿੰਦੇ ਰਹਿੰਦੇ ਤੇ ਓਹਨਾਂ ਦੇ ਦਿਲ ਇਸ ਗੱਲ ਤੋਂ ਡਰਦੇ ਰਹਿੰਦੇ ਹਨ ਕਿ ਓਹਨਾਂ ਨੇ ਇਕ ਦਿਨ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਪਰਤਣਾ ਹੈ ।੬੧।

اُولٰٓئِكَ يُسٰرِعُوْنَ فِي الْخَيْرٰتِ وَهُمْ لَهَا سٰبِقُوْنَ ﴿٦٢﴾

ਏਹੋ ਲੋਕ ਭਲਾਈਆਂ ਵਿਚ ਛੇਤੀ ਕਰਨ ਵਾਲੇ ਹਨ ਅਤੇ ਓਹਨਾਂ (ਭਲਾਈਆਂ) ਵਿਚ ਇਕ ਦੂਜੇ ਤੋਂ ਅੱਗੇ ਵਧਦੇ ਜਾ ਰਹੇ ਹਨ ।੬੨।

وَلَا نُكَلِّفُ نَفْسًا اِلَّا وُسْعَهَا وَلَدَيْنَا كِتٰبٌ يَّنْطِقُ بِالْحَقِّ وَهُمْ لَا يُظْلَمُوْنَ ﴿٦٣﴾

ਅਤੇ ਅਸੀਂ ਹਰੇਕ ਪ੍ਰਾਣੀ ਨੂੰ ਉਸ ਦੀ ਸਮਰਥਾ ਅਨੁਸਾਰ ਹੀ ਜ਼ਿੰਮੇਵਾਰ ਬਣਾਉਂਦੇ ਹਾਂ ਅਤੇ ਸਾਡੇ ਪਾਸ ਇਕ ਕਰਣੀਨਾਮਾ ਹੈ, ਜੋ ਸੱਚੀ ਸੱਚੀ ਗੱਲ ਦਸਦਾ ਹੈ ਅਤੇ ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕੀਤਾ ਜਾਏਗਾ ।੬੩।

بَلْ قُلُوْبُهُمْ فِيْ غَمْرَةٍ مِّنْ هٰذَا وَلَهُمْ اَعْمَالٌ مِّنْ دُوْنِ ذٰلِكَ هُمْ لَهَا عٰمِلُوْنَ ﴿٦٤﴾

ਪਰ ਓਹਨਾਂ ਦੇ ਮਨ ਤਾਂ ਇਸ ਸਿੱਖਿਆ ਤੋਂ ਉੱਕੇ ਹੀ ਬੇਪਰਵਾਹ ਹਨ ਅਤੇ ਇਸ ਤੋਂ ਬਿਨਾਂ ਓਹਨਾਂ ਦੇ ਹੋਰ ਵੀ ਕਈ (ਭੈੜੇ) ਕਰਮ ਹਨ, ਜੋ ਓਹ ਕਰ ਰਹੇ ਹਨ ।੬੪।

حَتّٰٓى اِذَآ اَخَذْنَا مُتْرَفِيْهِمْ بِالْعَذَابِ اِذَا هُمْ يَجْـَٔرُوْنَ ﴿٦٥﴾

ਇੱਥੋਂ ਤਕ ਕਿ ਜਦ ਅਸੀਂ ਓਹਨਾਂ ਵਿੱਚੋਂ ਧਨਾਢ ਲੋਕਾਂ ਨੂੰ ਕਸ਼ਟ ਵਿਚ ਫਸਾ ਦਿੰਦੇ ਹਾਂ, ਤਾਂ ਉਹ ਝਟ ਫਰਿਆਦਾਂ ਕਰਨ ਲਗ ਪੈਂਦੇ ਹਨ ।੬੫।

لَا تَجْـَٔرُوا الْيَوْمَ اِنَّكُمْ مِّنَّا لَا تُنْصَرُوْنَ ﴿٦٦﴾

(ਉਸ ਵੇਲੇ ਅਸੀਂ ਓਹਨਾਂ ਨੂੰ ਇਹ ਕਹਿੰਦੇ ਹਾਂ ਕਿ) ਅੱਜ ਫ਼ਰਿਆਦਾਂ ਨਾ ਕਰੋ। ਹੁਣ ਤੁਹਾਨੂੰ ਸਾਡੇ ਵੱਲੋਂ ਕੋਈ ਸਹਾਇਤਾ ਨਹੀਂ ਮਿਲੇਗੀ ।੬੬।

قَدْ كَانَتْ اٰيٰتِيْ تُتْلٰى عَلَيْكُمْ فَكُنْتُمْ عَلٰٓى اَعْقَابِكُمْ تَنْكِصُوْنَ ﴿٦٧﴾

مُسْتَكْبِرِيْنَ بِهٖ سٰمِرًا تَهْجُرُوْنَ ﴿٦٨﴾

(ਕਿਉਂਕਿ) ਮੇਰੀਆਂ ਆਇਤਾਂ ਤੁਹਾਨੂੰ ਪੜ੍ਹ ਕੇ ਸੁਣਾਈਆਂ ਜਾਂਦੀਆਂ ਸਨ, ਪਰ ਤੁਸੀਂ ਓਹਨਾਂ ਆਇਤਾਂ (ਦੇ ਸੰਗ੍ਰਹਿ ਕੁਰਾਨ) ਨਾਲ ਬੇਪਰਵਾਹੀ ਵਰਤਦੇ ਸੀ ਅਤੇ ਕਈ ਨਿਰਮੂਲ ਗੱਲਾਂ ਕਹਿੰਦੇ ਹੋਏ ਇਸ ਤੋਂ ਮੂੰਹ ਮੋੜ ਲੈਂਦੇ ਸੀ ।੬੭-੬੮।

أَفَلَمْ يَدَّبَّرُوا الْقَوْلَ أَمْ جَاءَهُم مَّا لَمْ يَأْتِ آبَاءَهُمُ الْأَوَّلِينَ ۝٦٩

ਕੀ ਓਹਨਾਂ ਨੇ ਇਸ ਕਥਨ (ਕੁਰਾਨ) ਤੇ ਵੀਚਾਰ ਨਹੀਂ ਕੀਤਾ ? ਜਾਂ ਓਹਨਾਂ ਨੂੰ ਉਹ ਬਚਨ ਪ੍ਰਾਪਤ ਹੋ ਚੁੱਕਿਆ ਹੈ, ਜੋ ਓਹਨਾਂ ਦੇ ਪਿਉ-ਦਾਦਿਆਂ ਨੂੰ ਨਹੀਂ ਮਿਲਿਆ ਸੀ ।੬੯।

أَمْ لَمْ يَعْرِفُوا رَسُولَهُمْ فَهُمْ لَهُ مُنكِرُونَ ۝٧٠

(ਅਤੇ) ਕੀ ਓਹਨਾਂ ਨੇ ਆਪਣੇ ਰਸੂਲ ਨੂੰ ਨਹੀਂ ਪਛਾਣਿਆ ਸੀ ਜਿਸ ਕਰ ਕੇ ਓਹ ਉਸ ਦਾ ਇਨਕਾਰ ਕਰ ਰਹੇ ਹਨ ? ।੭੦।

أَمْ يَقُولُونَ بِهِ جِنَّةٌ ۚ بَلْ جَاءَهُم بِالْحَقِّ وَأَكْثَرُهُمْ لِلْحَقِّ كَارِهُونَ ۝٧١

ਕੀ ਓਹ ਇਹ ਕਹਿੰਦੇ ਹਨ ਕਿ ਇਸ ਨੂੰ ਸੁਦਾ ਹੋ ਗਿਆ ਹੈ ? (ਪਰ ਅਜਿਹੀ ਗੱਲ ਨਹੀਂ); ਸਗੋਂ ਉਹ ਤਾਂ ਓਹਨਾਂ ਵਲ ਸੱਚਾਈ ਲੈ ਕੇ ਆਇਆ ਹੈ ਅਤੇ ਓਹਨਾਂ ਵਿੱਚੋਂ ਵਧੇਰੇ ਲੋਕ ਸੱਚਾਈ ਨੂੰ ਪਸੰਦ ਨਹੀਂ ਕਰਦੇ ।੭੧।

وَلَوِ اتَّبَعَ الْحَقُّ أَهْوَاءَهُمْ لَفَسَدَتِ السَّمَاوَاتُ وَالْأَرْضُ وَمَن فِيهِنَّ ۚ بَلْ أَتَيْنَاهُم بِذِكْرِهِمْ فَهُمْ عَن ذِكْرِهِم مُّعْرِضُونَ ۝٧٢

ਅਤੇ ਜੇ ਸੱਚਾਈ ਓਹਨਾਂ ਦੀਆਂ ਕਾਮਨਾਵਾਂ ਦੇ ਪਿੱਛੇ ਲਗਦੀ, ਤਾਂ ਸਾਰੇ ਅਕਾਸ਼ ਤੇ ਪਤਾਲ ਅਤੇ ਜੋ ਕੁਝ ਓਹਨਾਂ ਦੇ ਅੰਦਰ ਵਸਦਾ ਹੈ, ਨਸ਼ਟ ਹੋ ਜਾਂਦਾ। ਇਹ ਇਕ ਅਸਲੀਅਤ ਹੈ ਕਿ ਅਸੀਂ ਓਹਨਾਂ ਵਲ ਓਹਨਾਂ ਦੇ ਸਤਿਕਾਰ ਦਾ ਸਾਧਨ ਲੈ ਕੇ ਆਏ ਹਾਂ ਅਤੇ ਓਹ ਆਪਣੇ ਸਤਿਕਾਰ ਦੇ ਸਾਧਨ ਤੋਂ ਮੂੰਹ ਮੋੜ ਰਹੇ ਹਨ ।੭੨।

أَمْ تَسْأَلُهُمْ خَرْجًا فَخَرَاجُ رَبِّكَ خَيْرٌ ۖ وَهُوَ خَيْرُ الرَّازِقِينَ ۝٧٣

ਕੀ ਤੂੰ ਓਹਨਾਂ ਤੋਂ ਕੋਈ ਹਰਜਾਨਾ ਮੰਗਦਾ ਹੈਂ ? (ਅਜਿਹਾ ਨਹੀਂ ਹੋ ਸਕਦਾ) ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਦਿੱਤਾ ਹੋਇਆ ਧਨ[1] ਬਹੁਤ ਚੰਗਾ ਹੈ, ਅਰਥਾਤ ਉਹ (ਪ੍ਰਭੂ) ਸਭ ਰਿਜ਼ਕ ਦੇਣ ਵਾਲਿਆਂ ਤੋਂ ਚੰਗਾ ਰੋਜ਼ੀ ਦਹਿੰਦ ਹੈ ।੭੩।

وَإِنَّكَ لَتَدْعُوهُمْ إِلَىٰ صِرَاطٍ مُّسْتَقِيمٍ ۝٧٤

ਅਤੇ ਤੂੰ ਉਹਨਾਂ ਨੂੰ ਸਿੱਧੇ ਰਾਹ ਵਲ ਸੱਦਦਾ ਹੈਂ ।੭੪।

[1]"ਖ਼ਾਰਾਜੁਨ" ਦਾ ਅਰਥ ਅਸੀਂ ਹਰਜਾਨਾ ਕੀਤਾ ਹੈ, ਪਰ ਜਦ ਇਹ ਪਦ ਅੱਲਾਹ ਵਾਸਤੇ ਬੋਲਿਆ ਜਾਂਦਾ ਹੈ, ਤਾਂ ਇਸ ਦਾ ਅਰਥ ਇਨਾਮ ਹੁੰਦਾ ਹੈ; ਕਿਉਂਕਿ ਅੱਲਾਹ ਦਾ ਦਿੱਤਾ ਹੋਇਆ ਹਰਜਾਨਾ ਨਹੀਂ ਕਹਾਉਂਦਾ; ਇਸ ਲਈ ਕਿ ਉਹ ਬੰਦਿਆਂ ਦੇ ਅਧੀਨ ਨਹੀਂ ਹੈ।

وَاِنَّ الَّذِيْنَ لَا يُؤْمِنُوْنَ بِالْاٰخِرَةِ عَنِ الصِّرَاطِ
لَنٰكِبُوْنَ ۝

ਅਤੇ ਜੋ ਲੋਕ ਕਿਆਮਤ ਉੱਤੇ ਸ਼ਰਧਾ ਨਹੀਂ ਰੱਖਦੇ ਓਹ ਸੱਚੇ ਮਾਰਗ ਤੋਂ ਹਟ ਜਾਣ ਵਾਲੇ ਹਨ ।੭੫।

وَلَوْ رَحِمْنٰهُمْ وَكَشَفْنَا مَا بِهِمْ مِّنْ ضُرٍّ لَّلَجُّوْا
فِيْ طُغْيَانِهِمْ يَعْمَهُوْنَ ۝

ਅਤੇ ਜੇ ਅਸੀਂ ਓਹਨਾਂ ਉੱਤੇ ਮਿਹਰ ਕਰੀਏ, ਅਰਥਾਤ ਜੋ ਦੁਖ ਓਹਨਾਂ ਨੂੰ ਪੁੱਜ ਰਿਹਾ ਹੈ, ਉਹ ਦੂਰ ਕਰ ਦੇਈਏ, ਤਾਂ ਓਹ ਆਪਣੇ ਅਭਿਮਾਨ ਵਿਚ ਹੋਰ ਵੀ ਵਧਦੇ ਜਾਣਗੇ ।੭੬।

وَلَقَدْ اَخَذْنٰهُمْ بِالْعَذَابِ فَمَا اسْتَكَانُوْا لِرَبِّهِمْ
وَمَا يَتَضَرَّعُوْنَ ۝

ਅਤੇ ਅਸੀਂ ਓਹਨਾਂ ਨੂੰ ਕਰੜੇ ਕਸ਼ਟ ਵਿਚ ਫਸਾਇਆ ਹੋਇਆ ਹੈ । ਫੇਰ ਵੀ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਨਿਮਰਤਾ ਧਾਰਨ ਕਰਦੇ ਨਹੀਂ; ਝੁਕਦੇ ਅਤੇ ਨਾ ਉਸ ਦੇ ਅੱਗੇ ਅਰਜੋਈਆਂ ਹੀ ਕਰਦੇ ਹਨ ।੭੭।

حَتّٰٓى اِذَا فَتَحْنَا عَلَيْهِمْ بَابًا ذَا عَذَابٍ شَدِيْدٍ
اِذَا هُمْ فِيْهِ مُبْلِسُوْنَ ۝ ع

ਇੱਥੋਂ ਤਕ ਕਿ ਜਦ ਅਸੀਂ ਓਹਨਾਂ ਉੱਤੇ ਇਕ ਕਰੜੇ ਕਸ਼ਟ ਦਾ ਦਰਵਾਜ਼ਾ ਖੋਲ੍ਹ ਦਿਆਂਗੇ, ਤਾਂ ਓਹ ਨਿਰਾਸ ਹੋ ਕੇ ਬੈਠ ਜਾਣਗੇ ।੭੮। (ਰਕੂਅ ੪)

وَهُوَ الَّذِيْٓ اَنْشَاَ لَكُمُ السَّمْعَ وَالْاَبْصَارَ وَالْاَفْـِٕدَةَ
قَلِيْلًا مَّا تَشْكُرُوْنَ ۝

ਅਤੇ ਊਹੋ (ਪ੍ਰਭੂ) ਹੀ ਹੈ, ਜਿਸ ਨੇ ਤੁਹਾਡੇ ਵਾਸਤੇ ਕੰਨ, ਅੱਖਾਂ ਤੇ ਦਿਲ ਸਾਜੇ ਹਨ, ਪਰ ਤੁਸੀਂ ਉੱਕਾ ਹੀ ਉਸ ਦਾ ਧੰਨਵਾਦ ਨਹੀਂ ਕਰਦੇ[1] ।੭੯।

وَهُوَ الَّذِيْ ذَرَاَكُمْ فِي الْاَرْضِ وَاِلَيْهِ تُحْشَرُوْنَ ۝

ਅਤੇ ਊਹੋ ਹੀ ਹੈ, ਜਿਸ ਨੇ ਤੁਹਾਨੂੰ ਧਰਤੀ ਤੇ ਪਸਾਰ ਦਿੱਤਾ ਹੈ ਅਤੇ ਤੁਸੀਂ ਸਾਰੇ ਉਸੇ ਦੀ ਹਜ਼ੂਰੀ ਹੀ ਇਕੱਤਰ ਕੀਤੇ ਜਾਉਗੇ ।੮੦।

وَهُوَ الَّذِيْ يُحْيٖ وَيُمِيْتُ وَلَهُ اخْتِلَافُ الَّيْلِ وَ
النَّهَارِ اَفَلَا تَعْقِلُوْنَ ۝

ਅਤੇ ਊਹੋ (ਪ੍ਰਭੂ) ਹੀ ਜਿਵਾਲਨਹਾਰ ਤੇ ਮਾਰਨਹਾਰ ਹੈ ਅਤੇ ਉਸੇ ਦੇ ਹੁਕਮ ਨਾਲ ਹੀ ਰਾਤ ਤੇ ਦਿਨ ਅੱਗੇ ਪਿੱਛੇ ਆਉਂਦੇ ਹਨ । ਤੁਸੀਂ ਫੇਰ ਵੀ ਕਿਉਂ ਵੀਚਾਰ ਨਹੀਂ ਕਰਦੇ ? ।੮੧।

بَلْ قَالُوْا مِثْلَ مَا قَالَ الْاَوَّلُوْنَ ۝

ਅਸਲੀਅਤ ਇਹ ਹੈ ਕਿ ਓਹ ਊਹੋ ਗੱਲ ਕਹਿੰਦੇ ਹਨ, ਜੋ ਓਹਨਾਂ ਤੋਂ ਪਹਿਲੇ ਲੋਕਾਂ ਨੇ ਕਹੀ ਸੀ ।੮੨।

---

[1] ਵੇਖੋ ਸੂਰਤ ਇਅਰਾਫ਼ ਦੀ ਆਇਤ ਚੱਥੀ ਦੀ ਦੂਜੀ ਟਕ ।

قَالُوْٓا ءَاِذَا مِتْنَا وَكُنَّا تُرَابًا وَّعِظَامًا ءَاِنَّا لَمَبْعُوْثُوْنَ ﴿٨٢﴾

ਓਹਨਾਂ ਨੇ ਇਹ ਕਿਹਾ ਸੀ ਕਿ ਕੀ ਅਸੀਂ ਜਦ ਮਰ ਜਾਵਾਂਗੇ ਤੇ ਮਿੱਟੀ ਹੋ ਜਾਵਾਂਗੇ, ਅਰਥਾਤ ਹੱਡੀਆਂ ਬਣ ਜਾਵਾਂਗੇ, ਤਾਂ ਫੇਰ[1] ਉਠਾਏ ਜਾਵਾਂਗੇ ? ।੮੩।

لَقَدْ وُعِدْنَا نَحْنُ وَاٰبَآؤُنَا هٰذَا مِنْ قَبْلُ اِنْ هٰذَآ اِلَّآ اَسَاطِيْرُ الْاَوَّلِيْنَ ﴿٨٣﴾

ਇਸ ਤੋਂ ਪਹਿਲਾਂ ਸਾਡੇ ਪਿਉ-ਦਾਦਿਆਂ ਨੂੰ ਵੀ ਇਸੇ ਗੱਲ ਦਾ ਬਚਨ ਦਿੱਤਾ ਗਿਆ ਸੀ, ਪਰ (ਅਜਿਹਾ ਨਹੀਂ ਹੋਇਆ ਸੀ) ਇਹ ਤਾਂ ਕੇਵਲ ਪਹਿਲੇ ਲੋਕਾਂ ਦੀਆਂ ਕਹਾਣੀਆਂ ਹਨ ।੮੪।

قُلْ لِّمَنِ الْاَرْضُ وَمَنْ فِيْهَآ اِنْ كُنْتُمْ تَعْلَمُوْنَ ﴿٨٤﴾

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਜੇ ਤੁਸੀਂ ਜਾਣਦੇ ਹੋ, ਤਾਂ (ਦੱਸੋ ਤਾਂ ਸਹੀ) ਕਿ ਇਹ ਸਾਰੀ ਧਰਤੀ ਤੇ ਜੋ ਕੁਝ ਇਸ ਵਿਚ ਹੈ, ਕਿਸ ਦਾ ਹੈ ? ।੮੫।

سَيَقُوْلُوْنَ لِلّٰهِ قُلْ اَفَلَا تَذَكَّرُوْنَ ﴿٨٥﴾

ਬੇਸ਼ੱਕ ਓਹ ਇਸ ਦਾ ਉੱਤਰ ਏਹੋ ਦੇਣਗੇ ਕਿ ਅੱਲਾਹ ਦਾ । ਇਸ ਤੇ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਤੁਸੀਂ ਸਮਝ ਤੋਂ ਕੰਮ ਨਹੀਂ ਲੈਂਦੇ ? ।੮੬।

قُلْ مَنْ رَّبُّ السَّمٰوٰتِ السَّبْعِ وَرَبُّ الْعَرْشِ الْعَظِيْمِ ﴿٨٦﴾

ਫੇਰ ਤੂੰ (ਓਹਨਾਂ ਨੂੰ) ਇਹ ਆਖ ਕਿ (ਇਸ ਮੰਡਲ ਦੇ) ਸੱਤਾਂ ਅਕਾਸ਼ਾਂ ਤੇ ਵੱਡੇ ਅਰਸ਼ ਦਾ ਸਾਜਨਹਾਰ ਤੇ ਪਾਲਨਹਾਰ ਕੌਣ ਹੈ ? ।੮੭।

سَيَقُوْلُوْنَ لِلّٰهِ قُلْ اَفَلَا تَتَّقُوْنَ ﴿٨٧﴾

ਓਹ ਛੇਤੀ ਨਾਲ ਇਹ ਕਹਿਣਗੇ (ਇਹ ਸਭ ਕੁਝ) ਅੱਲਾਹ ਦਾ ਹੀ ਹੈ । ਤੂੰ ਓਹਨਾਂ ਨੂੰ ਇਹ ਆਖ ਕਿ ਫੇਰ ਤੁਸੀਂ (ਉਸ ਪ੍ਰਭੂ ਦੁਆਰਾ ਤਬਾਹੀ ਤੋਂ) ਬਚਣ ਦਾ ਜਤਨ ਕਿਉਂ ਨਹੀਂ ਕਰਦੇ ? ।੮੮।

قُلْ مَنْ بِيَدِهٖ مَلَكُوْتُ كُلِّ شَيْءٍ وَّهُوَ يُجِيْرُ وَلَا يُجَارُ عَلَيْهِ اِنْ كُنْتُمْ تَعْلَمُوْنَ ﴿٨٨﴾

(ਇਸ ਤੋਂ ਛੁੱਟ) ਤੂੰ ਇਹ ਵੀ ਕਹਿ ਦੇ ਕਿ ਹਰੇਕ ਚੀਜ਼ ਦਾ ਅਧਿਕਾਰ ਕਿਸ ਨੂੰ ਪ੍ਰਾਪਤ ਹੈ ? ਤੇ ਕੌਣ (ਸਾਰਿਆਂ ਨੂੰ) ਪਨਾਹ ਦਿੰਦਾ ਹੈ ? ਹਾਂ, ਹਾਂ, ਉਸ ਦੇ ਕਸ਼ਟ ਦੇ ਵਿਰੁਧ ਕੋਈ ਦੂਜਾ ਪਨਾਹ ਨਹੀਂ ਦੇ ਸਕਦਾ । ਜੇ ਤੁਸੀਂ ਗਿਆਨੀ ਹੋ, (ਤਾਂ ਇਸ ਨੂੰ ਸਮਝ ਸਕਦੇ ਹੋ) ।੮੯।

---

[1] ਕੁਰਾਨ ਸ਼ਰੀਫ਼ ਵਿਚ ਇਸ ਥਾਂ ਫੇਰ ਪ੍ਰਸ਼ਨ ਦੁਹਰਾਇਆ ਗਿਆ ਹੈ, ਪਰ ਚੂੰਕਿ ਸਾਡੀ ਭਾਸ਼ਾ ਵਿਚ ਪ੍ਰਸ਼ਨ ਦਾ ਅੱਖਰ ਆ ਜਾਏ, ਤਾਂ ਉਹ ਉਸ ਦੇ ਅਗਲੇ ਸਾਰੇ ਵਾਕਾਂ ਨਾਲ ਹੀ ਸੰਬੰਧਤ ਹੁੰਦਾ ਹੈ; ਇਸ ਲਈ ਅਸੀਂ ਦੂਜੀ ਥਾਂ ਦੇ ਪ੍ਰਸ਼ਨ ਦੇ ਅੱਖਰਾਂ ਦਾ ਤਿਆਗ ਕਰ ਦਿੱਤਾ ਹੈ ।

سَيَقُولُونَ لِلّٰهِ ۚ قُلْ فَاَنّٰى تُسْحَرُونَ ﴿٩٠﴾

ਓਹ (ਉਪਰਲਾ ਪ੍ਰਸ਼ਨ ਸੁਣ ਕੇ) ਝਟ ਹੀ ਇਹ ਕਹਿ ਦੇਣਗੇ ਕਿ ਅੱਲਾਹ ਨੂੰ (ਹੀ ਅਧਿਕਾਰ ਹੈ।) ਇਸ ਤੇ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਫੇਰ ਤੁਹਾਨੂੰ ਟਪਲਾ ਦੇ ਕੇ ਕਿਹੜੇ ਪਾਸੇ ਲਿਜਾਇਆ ਜਾ ਰਿਹਾ ਹੈ ? ।੯੦।

بَلْ اَتَيْنٰهُمْ بِالْحَقِّ وَاِنَّهُمْ لَكٰذِبُوْنَ ﴿٩١﴾

ਅਸਲੀਅਤ ਇਹ ਹੈ ਕਿ ਅਸੀਂ ਓਹਨਾਂ ਵਲ ਸੱਚਾਈ ਲਿਆਂਦੀ ਹੈ ਤੇ ਓਹ ਇਸ ਦੇ ਉੱਕੇ ਹੀ ਇਨਕਾਰੀ ਹਨ ।੯੧।

مَا اتَّخَذَ اللّٰهُ مِنْ وَّلَدٍ وَّمَا كَانَ مَعَهٗ مِنْ اِلٰهٍ اِذًا لَّذَهَبَ كُلُّ اِلٰهٍۭ بِمَا خَلَقَ وَلَعَلَا بَعْضُهُمْ عَلٰى بَعْضٍ ۭ سُبْحٰنَ اللّٰهِ عَمَّا يَصِفُوْنَ ﴿٩٢﴾

ਅੱਲਾਹ ਨੇ ਕਿਸੇ ਨੂੰ ਵੀ ਆਪਣਾ ਪੁੱਤਰ ਨਹੀਂ ਬਣਾਇਆ ਤੇ ਨਾ ਉਸ ਦੇ ਨਾਲ ਕੋਈ ਹੋਰ ਇਸ਼ਟ-ਦੇਵ ਹੈ। (ਜੇ *ਅਜਿਹਾ ਹੁੰਦਾ*) ਤਾਂ ਹਰੇਕ ਇਸ਼ਟ ਆਪਣੀਆਂ ਸਾਜੀਆਂ ਹੋਈਆਂ ਚੀਜ਼ਾਂ ਨੂੰ ਅੱਡ ਕਰ ਕੇ ਲੈ ਜਾਂਦਾ ਅਤੇ ਓਹਨਾਂ (ਇਸ਼ਟਾਂ) ਵਿੱਚੋਂ ਕਈ ਕਈਆਂ ਉੱਤੇ ਹੱਲਾ ਬੋਲ ਦਿੰਦੇ। ਅੱਲਾਹ ਉਸ ਤੋਂ ਨਿਰਾਲਮ ਹੈ, ਜੋ ਏਹ ਗੱਲਾਂ ਵਰਣਨ ਕਰਦੇ ਹਨ ।੯੨।

عٰلِمِ الْغَيْبِ وَالشَّهَادَةِ فَتَعٰلٰى عَمَّا يُشْرِكُوْنَ ﴿٩٣﴾

ਉਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ। ਸੋ ਜਿਨ੍ਹਾਂ ਨੂੰ ਓਹ ਉਸ ਦੀ ਬਰਾਬਰੀ ਦਿੰਦੇ ਹਨ, ਓਹਨਾਂ ਤੋਂ ਉਹ (ਪ੍ਰਭੂ) ਬਹੁਤ ਹੀ ਉੱਚਾ ਹੈ ।੯੩।

(ਰਕੂਅ ੫)

قُلْ رَّبِّ اِمَّا تُرِيَنِّيْ مَا يُوْعَدُوْنَ ﴿٩٤﴾

ਤੂੰ ਇਹ ਕਹਿ ਦੇ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਜੇ ਤੂੰ ਮੇਰੇ ਜੀਵਨ ਵਿਚ ਹੀ ਉਹ ਕੁਝ ਵਿਖਾ ਦੇਵੇਂ, ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਹੈ ।੯੪।

رَبِّ فَلَا تَجْعَلْنِيْ فِي الْقَوْمِ الظّٰلِمِيْنَ ﴿٩٥﴾

ਤਾਂ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਤੂੰ ਮੈਨੂੰ ਜ਼ਾਲਮ ਜਾਤੀ ਨਾਲ ਨਾ ਰਲਾਉਣਾ[1] ।੯੫।

---

[1]ਅਰਥਾਤ—ਓਹਨਾਂ ਦੇ ਕਸ਼ਟ ਵਿਚ ਭਾਈਵਾਲ ਨਾ ਬਣਾਉਣਾ ।

وَاِنَّا عَلٰٓى اَنۡ نُّرِيَكَ مَا نَعِدُهُمۡ لَقٰدِرُوۡنَ ٩٦

ਅਤੇ ਅਸੀਂ ਇਸ ਗੱਲ ਤੇ ਸਮਰਥ ਹਾਂ ਕਿ ਜੋ ਓਹਨਾਂ ਨੂੰ ਬਚਨ ਦਿੱਤਾ ਗਿਆ ਹੈ, ਉਹ ਤੈਨੂੰ ਵਿਖਾ ਦੇਈਏ[1] ।੯੬।

اِدۡفَعۡ بِالَّتِىۡ هِىَ اَحۡسَنُ السَّيِّئَةَ ؕ نَحۡنُ اَعۡلَمُ بِمَا يَصِفُوۡنَ ٩٧

ਤੂੰ ਓਹਨਾਂ ਦੀਆਂ ਭੈੜੀਆਂ ਗੱਲਾਂ ਨੂੰ ਅਜੇਹੀਆਂ (ਜ਼ਬਾਨੀ) ਗੱਲਾਂ ਨਾਲ ਦੂਰ ਕਰ, ਜੋ ਅਤਿ ਸੋਹਣੀਆਂ ਹੋਣ। ਅਸੀਂ ਓਹਨਾਂ ਦੀਆਂ ਗੱਲਾਂ ਦੇ ਜਾਣਨਹਾਰ ਹਾਂ ।੯੭।

وَقُلۡ رَّبِّ اَعُوۡذُ بِكَ مِنۡ هَمَزٰتِ الشَّيٰطِيۡنِ ۙ ٩٨

ਅਤੇ ਤੂੰ ਇਹ ਵੀ ਕਹਿ ਦੇ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਬਾਗ਼ੀ ਲੋਕਾਂ ਦੀਆਂ ਸ਼ਰਾਰਤਾਂ ਤੋਂ ਤੇਰੀ ਪਨਾਹ ਮੰਗਦਾ ਹਾਂ ।੯੮।

وَاَعُوۡذُ بِكَ رَبِّ اَنۡ يَّحۡضُرُوۡنِ ٩٩

ਅਤੇ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਤੇਰੀ ਪਨਾਹ ਮੰਗਦਾ ਹਾਂ ਉਸ ਤੋਂ (ਵੀ) ਕਿ ਓਹ ਮੇਰੇ ਸਾਮ੍ਹਣੇ ਆ ਜਾਣ ।੯੯।

حَتّٰٓى اِذَا جَآءَ اَحَدَهُمُ الۡمَوۡتُ قَالَ رَبِّ ارۡجِعُوۡنِ ۙ ١٠٠

ਅਤੇ ਉਸ[2] ਸਮੇਂ ਜਦ ਓਹਨਾਂ ਵਿੱਚੋਂ ਕਿਸੇ ਦੀ ਮੌਤ ਆ ਜਾਏਗੀ, ਤਾਂ ਓਹ ਇਹ ਕਹੇਗਾ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਨੂੰ ਵਾਪਸ ਭੇਜ ਦੇ, ਮੈਨੂੰ ਵਾਪਸ ਭੇਜ ਦੇ, ਮੈਨੂੰ ਵਾਪਸ ਭੇਜ ਦੇ ।੧੦੦।

لَعَلِّىۡۤ اَعۡمَلُ صَالِحًا فِيۡمَا تَرَكۡتُ كَلَّا ؕ اِنَّهَا كَلِمَةٌ هُوَ قَآئِلُهَا ؕ وَمِنۡ وَّرَآئِهِمۡ بَرۡزَخٌ اِلٰى يَوۡمِ

ਤਾਂ ਜੁ ਮੈਂ ਉਸ ਥਾਂ,ਜਿਸ ਨੂੰ ਮੈਂ ਛੱਡ ਕੇ ਆ ਗਿਆ ਹਾਂ, (ਅਰਥਾਤ ਜਗ ਵਿਚ) ਯਥਾਯੋਗ ਕਰਮ ਕਰਾਂ। ਅਜਿਹਾ ਕਦੇ ਨਹੀਂ ਹੋਵੇਗਾ। ਇਹ ਕੇਵਲ ਮੂੰਹ ਦੀ ਇਕ ਗੱਲ ਹੈ, ਜਿਸ ਨੂੰ ਓਹ ਕਹਿ ਰਹੇ ਹਨ ਅਤੇ ਓਹਨਾਂ ਦੇ ਪਿੱਛੇ, ਉਸ ਦਿਨ ਤਕ ਕਿ ਓਹ ਮੁੜ ਉਠਾਏ ਜਾਣਗੇ, ਇਕ ਪੜਦਾ[3] ਹੈ। (ਸੋ ਓਹਨਾਂ

---

[1]ਅਰਥਾਤ—ਤੇਰੇ ਜੀਵਨ ਵਿਚ ਇਸ ਕਸ਼ਟ ਦਾ ਬਚਨ ਪੂਰਾ ਕਰ ਦੇਈਏ।

[2]ਇੱਥੇ "ਹੱਤਾ" ਦਾ ਪਦ ਹੈ ਅਤੇ ਕੋਸ਼ ਵਿਚ "ਹੱਤਾ" ਨੂੰ ਅੰਤਕ ਪਦ ਵੀ ਕਹਿੰਦੇ ਹਨ। ਇਸ ਅਨੁਸਾਰ ਹੀ ਅਸੀਂ ਇਸ ਥਾਂ ਇਸ ਦੇ ਅਰਥ ਕੀਤੇ ਹਨ।

[3]ਇਸ ਦਾ ਇਹ ਭਾਵ ਨਹੀਂ ਕਿ ਉਠਾਏ ਜਾਣ ਵਾਲੇ ਦਿਨ ਇਸ ਜਗ ਵਿਚ ਪਰਤਾਏ ਜਾਣਗੇ; ਸਗੋਂ ਇਹ ਭਾਵ ਹੈ ਕਿ ਉਸ ਦਿਨ ਤੋਂ ਪਰਲੋਕ ਦੀ ਅੰਤਲੀ ਅਵਸਥਾ ਅਰੰਭ ਹੋ ਜਾਏਗੀ। ਮੁੜ ਪਰਤਣ ਦੀ ਤਾਂ ਕੋਈ ਗੱਲ ਹੀ ਨਹੀਂ ਹੋਵੇਗੀ ਅਤੇ ਉਸ ਦਿਨ ਤਕ ਓਹਨਾਂ ਦੀਆਂ ਰੂਹਾਂ ਦੇ ਇਸ ਜਗ ਵਿਚ ਵਾਪਸ ਆਉਣ ਦੇ ਰਾਹ ਵਿਚ ਰੋਕ ਪਾਈ ਹੋਈ ਹੈ, ਅਰਥਾਤ ਮੁਰਦੇ ਜ਼ਿੰਦਾ ਹੋ ਕੇ ਇਸ ਜਗ ਵਿਚ ਮੁੜ ਆ ਹੀ ਨਹੀਂ ਸਕਦੇ। ਹੁਣ ਓਹ ਲੋਕ ਆਪ ਹੀ ਵੀਚਾਰ ਕਰ ਲੈਣ, ਜੋ ਨਬੀਆਂ ਤੇ ਵਲੀਆਂ ਬਾਰੇ ਇਹ ਵੀਚਾਰ ਕਰਦੇ ਹਨ ਕਿ ਓਹ ਮੁਰਦਿਆਂ ਨੂੰ ਜ਼ਿੰਦਾ ਕੀਤਾ ਕਰਦੇ ਸਨ।

يُبْعَثُونَ ﴿١٠٠﴾

ਨੂੰ ਜ਼ਿੰਦਾ ਕਰ ਕੇ ਜਗ ਵਲ ਕਦੇ ਵੀ ਨਹੀਂ ਪਰਤਾਇਆ ਜਾਏਗਾ) ।੧੦੦।

فَإِذَا نُفِخَ فِي الصُّورِ فَلَا أَنسَابَ بَيْنَهُمْ يَوْمَئِذٍ وَلَا يَتَسَاءَلُونَ ﴿١٠١﴾

ਸੋ ਜਦ ਬਿਗ਼ਲ ਵਜਾਇਆ ਜਾਏਗਾ, ਉਸ ਦਿਨ ਓਹਨਾਂ ਵਿਚਾਲੇ ਕੋਈ ਰਿਸ਼ਤੇਦਾਰੀਆਂ ਬਾਕੀ ਨਹੀਂ ਰਹਿਣਗੀਆਂ ਅਤੇ ਨਾ ਓਹ ਇਕ-ਦੂਜੇ ਨੂੰ ਸੁਖ-ਸਾਂਦ ਹੀ ਪੁੱਛ ਸਕਣਗੇ ।੧੦੧।

فَمَن ثَقُلَتْ مَوَازِينُهُ فَأُولَٰئِكَ هُمُ الْمُفْلِحُونَ ﴿١٠٢﴾

ਸੋ ਜਿਨ੍ਹਾਂ ਦੇ (ਭਲਾਈ ਦੇ ਤੋਲ) ਭਾਰੇ ਹੋਣਗੇ, ਉਹੋ ਹੀ ਸਫਲ ਹੋਣਗੇ ।੧੦੨।

وَمَنْ خَفَّتْ مَوَازِينُهُ فَأُولَٰئِكَ الَّذِينَ خَسِرُوا أَنفُسَهُمْ فِي جَهَنَّمَ خَالِدُونَ ﴿١٠٣﴾

ਅਤੇ ਜਿਨ੍ਹਾਂ ਦੇ ਤੋਲ ਹੌਲੇ ਹੋਣਗੇ, ਓਹ ਘਾਟੇ ਵਿਚ ਰਹਿਣਗੇ, (ਅਰਥਾਤ ਓਹ ਆਪਣੇ ਆਪ ਨੂੰ ਨਸ਼ਟ ਕਰ ਦੇਣਗੇ ) ਅਤੇ ਓਹ ਨਰਕ ਵਿਚ ਲੰਮੇ ਸਮੇਂ ਤਕ ਰਹਿਣਗੇ ।੧੦੩।

تَلْفَحُ وُجُوهَهُمُ النَّارُ وَهُمْ فِيهَا كَالِحُونَ ﴿١٠٤﴾

ਅੱਗ ਓਹਨਾਂ ਦੇ ਮੂੰਹਾਂ ਨੂੰ ਲੂਹ ਦੇਵੇਗੀ ਅਤੇ ਉਸ ਵਿਚ ਓਹਨਾਂ ਦੇ ਮੂੰਹ ਕਾਲੇ ਹੋ ਜਾਣਗੇ ।੧੦੪।

أَلَمْ تَكُنْ آيَاتِي تُتْلَىٰ عَلَيْكُمْ فَكُنتُم بِهَا تُكَذِّبُونَ ﴿١٠٥﴾

ਅਤੇ (ਓਹਨਾਂ ਨੂੰ ਇਹ ਕਿਹਾ ਜਾਏਗਾ) ਕਿ ਕੀ ਤੁਹਾਡੇ ਸਾਮ੍ਹਣੇ ਮੇਰੀਆਂ ਆਇਤਾਂ ਨਹੀਂ ਪੜ੍ਹੀਆਂ ਜਾਂਦੀਆਂ ਸਨ ਅਤੇ ਤੁਸੀਂ ਓਹਨਾਂ ਦਾ ਇਨਕਾਰ ਨਹੀਂ ਕਰਦੇ ਸੀ ? ।੧੦੫।

قَالُوا رَبَّنَا غَلَبَتْ عَلَيْنَا شِقْوَتُنَا وَكُنَّا قَوْمًا ضَالِّينَ ﴿١٠٦﴾

ਓਹ ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡੀ ਬਦਕਿਸਮਤੀ ਸਾਡੇ ਉੱਤੇ ਛਾ ਗਈ ਸੀ ਅਤੇ ਅਸੀਂ ਲੋਕ ਕੁਰਾਹੀਏ ਹੋ ਗਏ ਸੀ ।੧੦੬।

رَبَّنَا أَخْرِجْنَا مِنْهَا فَإِنْ عُدْنَا فَإِنَّا ظَالِمُونَ ﴿١٠٧﴾

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਇਸ (ਨਰਕ) ਵਿੱਚੋਂ ਕੱਢ ਲੈ । ਸੋ ਜੇ ਅਸੀਂ (ਓਹਨਾਂ ਪਾਪਾਂ ਵਿਚ) ਮੁੜ ਰੁਝ ਗਏ, ਤਾਂ ਅਸੀਂ ਵੱਡੇ ਜ਼ਾਲਮ ਹੋਵਾਂਗੇ ।੧੦੭।

قَالَ اخْسَـُٔوْا فِيْهَا وَلَا تُكَلِّمُوْنِ ١٠٨

(ਪ੍ਰਭੂ) ਇਹ ਫ਼ਰਮਾਇਗਾ ਕਿ ਦੂਰ ਹੋ ਜਾਓ ! ਤੇ ਨਰਕ[1] ਵਿਚ ਚਲੇ ਜਾਓ ਤੇ ਮੇਰੇ ਨਾਲ ਕੋਈ ਗੱਲ ਨਾ ਕਰੋ ।੧੦੯।

اِنَّهٗ كَانَ فَرِيْقٌ مِّنْ عِبَادِيْ يَقُوْلُوْنَ رَبَّنَآ اٰمَنَّا فَاغْفِرْ لَنَا وَارْحَمْنَا وَاَنْتَ خَيْرُ الرّٰحِمِيْنَ ١٠٩

ਗੱਲ ਇਹ ਹੈ ਕਿ ਮੇਰੇ ਬੰਦਿਆਂ ਵਿੱਚੋਂ ਇਕ ਟੋਲਾ ਇਹ ਕਹਿੰਦਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਅਸੀਂ ਸ਼ਰਧਾ ਧਾਰਨ ਕਰ ਲਈ ਹੈ । ਸੋ ਤੂੰ ਸਾਨੂੰ ਬਖ਼ਸ਼ ਦੇ ਤੇ ਸਾਡੇ ਉੱਤੇ ਮਿਹਰ ਕਰ, ਅਰਥਾਤ ਤੂੰ ਸਾਰੇ ਮਿਹਰ ਕਰਨ ਵਾਲਿਆਂ ਤੋਂ ਵੱਡਾ ਮਿਹਰਬਾਨ ਹੈਂ ।੧੧੦।

فَاتَّخَذْتُمُوْهُمْ سِخْرِيًّا حَتّٰٓى اَنْسَوْكُمْ ذِكْرِيْ وَكُنْتُمْ مِّنْهُمْ تَضْحَكُوْنَ ١١٠

ਪਰ ਤੁਸੀਂ ਉਸ ਨੂੰ ਹਾਸੇ-ਮਖ਼ੌਲ ਦਾ ਕਾਰਣ ਬਣਾ ਲਿਆ ਸੀ । ਇੱਥੋਂ ਤਕ ਕਿ ਓਹਨਾਂ ਨੇ (ਤੁਹਾਡੀ ਦਿਲਚਸਪੀ ਦਾ ਕਾਰਣ ਬਣ ਕੇ) ਤੁਹਾਨੂੰ ਮੇਰਾ ਸਿਮਰਣ ਭੁਲਾ ਦਿੱਤਾ ਸੀ ਅਤੇ ਤੁਸੀਂ ਓਹਨਾਂ ਨਾਲ ਸਦਾ ਹੀ ਹਾਸਾ-ਮਖ਼ੌਲ ਕਰਦੇ ਰਹੇ ਸੀ ।੧੧੧।

اِنِّيْ جَزَيْتُهُمُ الْيَوْمَ بِمَا صَبَرُوْٓا اَنَّهُمْ هُمُ الْفَآىِٕزُوْنَ ١١١

ਓਹਨਾਂ ਦੇ ਸਬਰ ਕਰਨ ਸਦਕਾ ਮੈਂ ਅੱਜ ਓਹਨਾਂ ਨੂੰ (ਜਥਾਯੋਗ) ਵਟਾਂਦਰਾ ਦਿਆਂਗਾ । ਬੇਸ਼ੱਕ ਓਹ ਸਫਲ ਹੋਣਗੇ ।੧੧੨।

قٰلَ كَمْ لَبِثْتُمْ فِي الْاَرْضِ عَدَدَ سِنِيْنَ ١١٢

ਫੇਰ ਉਹ (ਪ੍ਰਭੂ) ਇਹ ਫ਼ਰਮਾਏਗਾ ਕਿ ਤੁਸੀਂ ਕਿੰਨੇ ਸਾਲ ਧਰਤੀ ਤੇ ਰਹੇ ਸੀ ? ।੧੧੩।

قَالُوْا لَبِثْنَا يَوْمًا اَوْ بَعْضَ يَوْمٍ فَسْـَٔلِ الْعَآدِّيْنَ ١١٣

ਓਹ ਇਹ ਕਹਿਣਗੇ ਕਿ ਅਸੀਂ ਇਕ ਦਿਨ ਜਾਂ ਦਿਨ ਦਾ ਕੁਝ ਹਿੱਸਾ ਧਰਤੀ ਤੇ ਰਹੇ ਸੀ । ਤੂੰ ਗਿਣਨ ਵਾਲਿਆਂ ਤੋਂ ਪੁੱਛ ਲੈ ।੧੧੪।

قٰلَ اِنْ لَّبِثْتُمْ اِلَّا قَلِيْلًا لَّوْ اَنَّكُمْ كُنْتُمْ تَعْلَمُوْنَ ١١٤

(ਇਸ ਤੇ ਪ੍ਰਭੂ) ਇਹ ਫ਼ਰਮਾਏਗਾ ਕਿ ਜੇ ਤੁਸੀਂ ਸਮਝ ਤੋਂ ਕੰਮ ਲਓ, ਤਾਂ ਤੁਸੀਂ ਬਹੁਤ ਥੋੜ੍ਹਾ ਸਮਾਂ ਰਹੇ ਸੀ[2] ।੧੧੫।

---

[1] ਇਸ ਥਾਂ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਗਈ ਹੈ ।

[2] ਅਰਥਾਤ—ਪਰਲੋਕ ਦੇ ਜੀਵਨ ਦੇ ਟਾਕਰੇ ਵਿਚ ਇਸ ਲੋਕ ਦਾ ਜੀਵਨ ਤੁਛ ਹੈ ਅਤੇ ਦੁਖਾਂ ਤੇ ਕਲੇਸ਼ਾਂ ਨਾਲ ਭਰਿਆ ਹੋਣ ਕਰਕੇ ਤਾਂ ਹੋਰ ਵੀ ਤੁੱਛ ਭਾਸਦਾ ਹੈ ।

أَفَحَسِبْتُمْ أَنَّمَا خَلَقْنَٰكُمْ عَبَثًا وَأَنَّكُمْ إِلَيْنَا لَا تُرْجَعُونَ ﴿١١٥﴾

ਕੀ ਤੁਸੀਂ ਇਹ ਸਮਝਿਆ ਕਰਦੇ ਸੀ ਕਿ ਅਸੀਂ ਤੁਹਾਨੂੰ ਬਿਨਾਂ ਕਿਸੇ ਮਨੋਰਥ ਦੇ ਹੀ ਸਾਜਿਆ ਹੈ ? ਅਰਥਾਤ ਇਹ ਕਿ ਤੁਸੀਂ ਸਾਡੀ ਹਜ਼ੂਰੀ ਪਰਤਾਏ ਨਹੀਂ ਜਾਉਗੇ ? ।੧੧੫।

فَتَعَٰلَى ٱللَّهُ ٱلْمَلِكُ ٱلْحَقُّ ۖ لَآ إِلَٰهَ إِلَّا هُوَ رَبُّ ٱلْعَرْشِ ٱلْكَرِيمِ ﴿١١٦﴾

ਸੋ ਅੱਲਾਹ ਵੱਡੀ ਸ਼ਾਨ ਵਾਲਾ ਸੱਚਾ ਪਾਤਸ਼ਾਹ ਤੇ ਸਤਿਨਾਮ ਹੈ ਤੇ ਦੂਜਿਆਂ ਦਾ ਅਧਾਰ ਹੈ। ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ । ਉਹ ਸਤਿਕਾਰਯੋਗ ਅਰਸ਼ ਦਾ ਵੀ ਸਾਜਨਹਾਰ ਹੈ ।੧੧੬।

وَمَن يَدْعُ مَعَ ٱللَّهِ إِلَٰهًا ءَاخَرَ لَا بُرْهَٰنَ لَهُۥ بِهِۦ فَإِنَّمَا حِسَابُهُۥ عِندَ رَبِّهِۦٓ ۚ إِنَّهُۥ لَا يُفْلِحُ ٱلْكَٰفِرُونَ ﴿١١٧﴾

ਅਤੇ ਜਿਹੜਾ ਪ੍ਰਾਣੀ ਅੱਲਾਹ ਤੋਂ ਛੁੱਟ ਕਿਸੇ ਹੋਰ ਇਸ਼ਟ ਦੀ ਪੂਜਾ ਕਰਦਾ ਹੈ, ਜਿਸ ਦੀ ਕਿ ਕੋਈ ਵੀ ਦਲੀਲ ਨਹੀਂ, ਤਾਂ ਉਸ ਦਾ ਲੇਖਾ ਉਸ ਦੇ ਸਾਜਨਹਾਰ ਤੇ ਪਾਲਨਹਾਰ ਕੋਲ ਹੈ। ਅਸਲੀਅਤ ਇਹ ਹੈ ਕਿ ਇਨਕਾਰੀ ਕਦੇ ਵੀ ਸਫਲ ਨਹੀਂ ਹੋ ਸਕਦੇ ।੧੧੭।

وَقُل رَّبِّ ٱغْفِرْ وَٱرْحَمْ وَأَنتَ خَيْرُ ٱلرَّٰحِمِينَ ﴿١١٨﴾ ع

ਅਤੇ ਤੂੰ ਇਹ ਕਹਿ ਦੇ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਬਖ਼ਸ਼ ਲੈ ਅਤੇ ਮੇਰੇ ਤੇ ਮਿਹਰ ਕਰ, ਅਰਥਾਤ ਤੂੰ ਸਾਰੇ ਮਿਹਰ ਕਰਨ ਵਾਲਿਆਂ ਤੋਂ ਵੱਡਾ ਮਿਹਰਬਾਨ ਹੈਂ ।੧੧੮। (ਰਕੂਅ ੬)

سُوْرَةُ النُّوْرِ مَدَنِيَّةٌ وَّهِيَ مَعَ الْبَسْمَلَةِ خَمْسٌ وَّسِتُّوْنَ اٰيَةً وَّتِسْعَةُ رُكُوْعَاتٍ

# (੨੪) ਸੂਰਤ ਅਲ-ਨੂਰ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬੫ ਆਇਤਾਂ ਤੇ ੯ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਆਰੰਭ ਕਰਦਾ ਹਾਂ) ।੧।

سُوْرَةٌ اَنْزَلْنٰهَا وَفَرَضْنٰهَا وَاَنْزَلْنَا فِيْهَاۤ اٰيٰتٍۭ بَيِّنٰتٍ لَّعَلَّكُمْ تَذَكَّرُوْنَ ②

(ਇਹ) ਇਕ ਅਜਿਹੀ ਸੂਰਤ ਹੈ, ਜੋ ਅਸੀਂ ਉਤਾਰੀ ਹੈ ਅਤੇ (ਜਿਸ ਤੇ ਵਰਤੋਂ ਕਰਨਾ) ਅਸੀਂ ਫ਼ਰਜ਼ ਕਰ ਦਿੱਤਾ ਹੈ, ਅਰਥਾਤ ਇਸ ਵਿਚ ਅਸੀਂ ਆਪਣੇ ਸਪਸ਼ਟ ਹੁਕਮ ਵਰਣਨ ਕੀਤੇ ਹਨ; ਤਾਂ ਜੁ ਤੁਸੀਂ ਸਿੱਖਿਆ ਪ੍ਰਾਪਤ ਕਰ ਸਕੋ ।੨।

اَلزَّانِيَةُ وَالزَّانِيْ فَاجْلِدُوْا كُلَّ وَاحِدٍ مِّنْهُمَا مِائَةَ جَلْدَةٍ ۪ وَّلَا تَاْخُذْكُمْ بِهِمَا رَاْفَةٌ فِيْ دِيْنِ اللّٰهِ اِنْ كُنْتُمْ تُؤْمِنُوْنَ بِاللّٰهِ وَالْيَوْمِ الْاٰخِرِ ۚ وَلْيَشْهَدْ عَذَابَهُمَا طَآئِفَةٌ مِّنَ الْمُؤْمِنِيْنَ ③

ਵਿਭਚਾਰਣ (ਤੀਵੀਂ) ਤੇ ਵਿਭਚਾਰੀ (ਮਰਦ) (ਜੇ ਏਹਨਾਂ ਦਾ ਦੋਸ਼ ਸਿਧ ਹੋ ਜਾਏ) ਤਾਂ ਏਹਨਾਂ ਵਿੱਚੋਂ ਹਰੇਕ ਨੂੰ ਸੌ ਸੌ ਕੋਰੜੇ ਮਾਰੇ ਜਾਣ। ਜੇ ਤੁਸੀਂ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਰੱਖਦੇ ਹੋ, ਤਾਂ ਅੱਲਾਹ ਦੇ ਹੁਕਮਾਂ ਉੱਤੇ ਵਰਤੋਂ ਕਰਨ ਸਮੇਂ ਏਹਨਾਂ ਦੋਹਾਂ ਤਰ੍ਹਾਂ ਦੇ ਅਪਰਾਧੀਆਂ ਬਾਰੇ ਤੁਹਾਨੂੰ ਕੋਈ ਰਹਿਮ ਨਾ ਆਏ ਅਤੇ ਇਹ ਵੀ ਚਾਹੀਦਾ ਹੈ ਕਿ ਏਹਨਾਂ ਦੋਹਾਂ ਦੇ ਦੰਡ ਨੂੰ ਸ਼ਰਧਾਲੂਆਂ ਦੀ ਇਕ ਸੰਗਤ (ਜ਼ਰੂਰ) ਵੇਖੇ ।੩।

الزَّانِي لَا يَنكِحُ إِلَّا زَانِيَةً أَوْ مُشْرِكَةً وَالزَّانِيَةُ
لَا يَنكِحُهَا إِلَّا زَانٍ أَوْ مُشْرِكٌ ۚ وَحُرِّمَ ذَٰلِكَ عَلَى
الْمُؤْمِنِينَ ﴿٣﴾

ਅਤੇ ਇਕ ਵਿਭਚਾਰੀ, ਇਕ ਵਿਭਚਾਰਣ ਜਾਂ ਮੁਸ਼ਰਿਕ ਤੀਵੀਂ ਤੋਂ ਛੁੱਟ ਕਿਸੇ ਨਾਲ ਭੋਗ-ਬਿਲਾਸ ਨਹੀਂ ਕਰਦਾ ਅਤੇ ਨਾ ਇਕ ਵਿਭਚਾਰਣ ਇਕ ਵਿਭਚਾਰੀ ਜਾਂ ਮੁਸ਼ਰਿਕ ਮਰਦ ਤੋਂ ਛੁੱਟ ਕਿਸੇ ਨਾਲ ਭੋਗ-[1] ਬਿਲਾਸ ਕਰਦੀ ਹੈ ਅਤੇ ਸਾਰੇ ਸ਼ਰਧਾਲੂਆਂ ਉੱਤੇ ਇਹ ਗੱਲ ਹਰਾਮ ਕੀਤੀ ਗਈ ਹੈ ।੪।

وَالَّذِينَ يَرْمُونَ الْمُحْصَنَاتِ ثُمَّ لَمْ يَأْتُوا بِأَرْبَعَةِ
شُهَدَاءَ فَاجْلِدُوهُمْ ثَمَانِينَ جَلْدَةً وَلَا تَقْبَلُوا
لَهُمْ شَهَادَةً أَبَدًا ۚ وَأُولَٰئِكَ هُمُ الْفٰسِقُونَ ﴿٤﴾

ਅਤੇ ਜੇਹੜੇ ਲੋਕ ਸਤਿਵੰਤੀਆਂ ਤੀਵੀਆਂ ਉੱਤੇ ਵਿਭਚਾਰ ਦਾ ਦੋਸ਼ ਲਾਉਂਦੇ ਹਨ ਤੇ ਫੇਰ ਓਹ ਚਾਰ ਗਵਾਹ ਵੀ ਨਹੀਂ ਪੇਸ਼ ਕਰਦੇ, ਤਾਂ (ਓਹਨਾਂ ਦਾ ਦੰਡ ਇਹ ਹੈ ਕਿ) ਓਹਨਾਂ ਨੂੰ ਅੱਸੀ ਕੋਰੜੇ ਲਗਾਓ ਅਤੇ ਓਹਨਾਂ ਦੀ ਗਵਾਹੀ ਕਦੇ ਵੀ ਪਰਵਾਣ ਨਾ ਕਰੋ । ਓਹ ਲੋਕ (ਆਪਣੇ ਇਸ ਕਰਤਵ ਦੇ ਕਾਰਣ ਇਸਲਾਮੀ ਸ਼ਰੀਅਤ ਦੀ) ਆਗਿਆਕਾਰੀ ਤੋਂ ਬਾਹਰ ਹਨ ।੫।

إِلَّا الَّذِينَ تَابُوا مِن بَعْدِ ذَٰلِكَ وَأَصْلَحُوا فَإِنَّ اللَّهَ
غَفُورٌ رَّحِيمٌ ﴿٥﴾

ਛੁੱਟ ਓਹਨਾਂ ਦੇ ਜੋ ਮਗਰੋਂ ਪਸਚਾਤਾਪ ਕਰ ਕੇ ਆਪਣਾ ਸੁਧਾਰ ਕਰ ਲੈਣ । ਸੋ (ਅਜਿਹਾ ਕਰਨ ਤੇ) ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੬।

وَالَّذِينَ يَرْمُونَ أَزْوَاجَهُمْ وَلَمْ يَكُن لَّهُمْ شُهَدَاءُ

ਅਤੇ ਜੋ ਲੋਕ ਆਪਣੀਆਂ ਤੀਵੀਆਂ ਸਿਰ ਦੋਸ਼ ਥਪਦੇ ਹਨ ਤੇ ਓਹਨਾਂ ਕੋਲ ਛੁੱਟ ਆਪਣੇ ਆਪ ਦੇ ਕੋਈ

---

[1]ਨਿਕਾਹ ਦਾ ਅਰਥ ਸਾਡੀ ਭਾਸ਼ਾ ਵਿਚ ਆਮ ਤੌਰ ਤੇ ਉਹ ਐਲਾਨ ਹੁੰਦਾ ਹੈ, ਜੋ ਇਕ ਤੀਵੀਂ ਤੇ ਪੁਰਖ ਦੇ ਸ਼ਰੀਅਤ ਅਨੁਸਾਰ ਜੋੜਨ ਬਾਰੇ ਹੁੰਦਾ ਹੈ, ਪਰ ਅਰਬੀ ਭਾਸ਼ਾ ਵਿਚ ਨਿਕਾਹ ਦਾ ਅਰਥ ਆਮ ਤੌਰ ਤੇ ਭੋਗ-ਬਿਲਾਸ ਕਰਨਾ ਹੀ ਹੁੰਦਾ ਹੈ । ਇਸ ਅਰਥ ਨੂੰ ਮੁੱਖ ਨਾ ਰੱਖਦਿਆਂ ਹੋਇਆਂ ਲੋਕਾਂ ਨੇ ਇਸ ਦੇ ਅਰਥ ਹਾਸੋ ਹੀਣੇ ਕੀਤੇ ਹਨ । ਇਸ ਦੇ ਸਿੱਧੇ ਸਾਦੇ ਅਰਥ ਇਹ ਹਨ ਕਿ ਜਦ ਕੋਈ ਪ੍ਰਾਣੀ ਕਿਸੇ ਵਿਭਚਾਰਣ ਤੀਵੀਂ ਨਾਲ ਭੋਗ-ਬਿਲਾਸ ਕਰੇਗਾ, ਤਾਂ ਉਹ ਵਿਭਚਾਰੀ ਹੀ ਹੋਵੇਗਾ । ਉਸ ਦਾ ਪਤੀ ਨਹੀਂ ਹੋ ਸਕਦਾ । ਜੇ ਉਹ ਪਤੀ ਹੋਵੇ, ਤਾਂ ਉਹ ਤੀਵੀਂ ਵਿਭਚਾਰਣ ਨਹੀਂ ਹੋ ਸਕਦੀ । ਇਸੇ ਤਰ੍ਹਾਂ ਇਸ ਦੇ ਉਲਟ ਇਹ ਗੱਲ ਹੈ ਕਿ ਉਹ ਵਿਭਚਾਰਣ ਉਸੇ ਸਮੇਂ ਹੀ ਕਹਾਏਗੀ, ਜਦ ਕਿ ਕਿਸੇ ਓਪਰੇ ਮਰਦ ਨਾਲ ਭੋਗ-ਬਿਲਾਸ ਕਰੇ ਅਤੇ ਜਦ ਇਕ ਓਪਰੀ ਤੀਵੀਂ ਕਿਸੇ ਓਪਰੇ ਮਰਦ ਨਾਲ ਭੋਗ-ਬਿਲਾਸ ਕਰੇਗੀ, ਤਾਂ ਉਹ ਮਰਦ ਵੀ ਵਿਭਚਾਰੀ ਹੀ ਕਹਾਏਗਾ । ਸੋ ਇਸ ਆਇਤ ਦਾ ਭਾਵ ਸਪਸ਼ਟ ਸੀ,ਪਰ ਟੀਕਾਕਾਰਾਂ ਨੇ ਇਸ ਦਾ ਅਸ਼ੁਧ ਅਰਥ ਕਰ ਕੇ ਕੁਰਾਨ ਸ਼ਰੀਫ਼ ਨੂੰ ਹਾਸੋ ਹੀਣਾ ਬਣਾ ਦਿੱਤਾ । ਇਸ ਤੋਂ ਛੁੱਟ ਇਹ ਗੱਲ ਸੁਭਾਵਿਕ ਘਟਨਾਵਾਂ ਦੇ ਵੀ ਉਲਟ ਹੈ ਕਿ ਵਿਭਚਾਰਣ ਨਾਲ ਵਿਭਚਾਰੀ ਤੋਂ ਛੁੱਟ ਕੋਈ ਨਿਕਾਹ ਨਹੀਂ ਕਰੇਗਾ । ਜਗ ਵਿਚ ਹਜ਼ਾਰਾਂ ਉਦਾਹਰਣਾਂ ਅਜੇਹੀਆਂ ਮਿਲਦੀਆਂ ਹਨ ਕਿ ਕਈ ਲੋਕ ਤੀਵੀਆਂ ਦੇ ਸੁਧਾਰ ਲਈ ਕੰਜਰੀਆਂ ਨਾਲ ਵਿਵਾਹ ਕਰ ਲੈਂਦੇ ਹਨ ਤੇ ਓਹ ਮਗਰੋਂ ਪਸਚਾਤਾਪ ਕਰ ਕੇ ਆਪਣਾ ਸੁਧਾਰ ਕਰ ਲੈਂਦੀਆਂ ਹਨ, ਪਰ ਨਿਕਾਹ ਦੇ ਸਮੇਂ ਤਕ ਓਹ ਵਿਭਚਾਰਣਾਂ ਹੀ ਹੁੰਦੀਆਂ ਹਨ ।

إِلَّا أَنفُسُهُمْ فَشَهَادَةُ أَحَدِهِمْ أَرْبَعُ شَهَادَاتٍ بِاللَّهِ إِنَّهُ لَمِنَ الصَّادِقِينَ ⑥

ਹੋਰ ਗਵਾਹ ਨਹੀਂ ਹੁੰਦਾ, ਤਾਂ ਓਹਨਾਂ ਵਿੱਚੋਂ ਹਰੇਕ ਨੂੰ ਅਜਿਹੀ ਗਵਾਹੀ ਦੇਣੀ ਚਾਹੀਦੀ ਹੈ, ਜੋ ਅੱਲਾਹ ਦੀ ਕਸਮ ਚੁੱਕ ਕੇ ਚਾਰ ਗਵਾਹੀਆਂ ਤੇ ਨਿਰਭਰ ਹੋਵੇ ਤੇ (ਹਰੇਕ ਗਵਾਹੀ ਸਮੇਂ) ਉਹ ਇਹ ਕਹੇ ਕਿ ਉਹ ਸਚਿਆਰਾਂ ਵਿੱਚੋਂ ਹੈ ।੭।

وَالْخَامِسَةُ أَنَّ لَعْنَتَ اللَّهِ عَلَيْهِ إِن كَانَ مِنَ الْكَاذِبِينَ ⑧

ਅਤੇ ਪੰਜਵੀਂ (ਗਵਾਹੀ) ਸਮੇਂ ਉਹ ਇਹ ਕਹੇ ਕਿ ਜੇ ਉਹ ਕੂੜਿਆਰਾਂ ਵਿੱਚੋਂ ਹੋਵੇ ਤਾਂ ਉਸ ਤੇ ਅੱਲਾਹ ਦੀ ਫਿਟਕਾਰ ਹੋਵੇ ।੮।

وَيَدْرَؤُا عَنْهَا الْعَذَابَ أَن تَشْهَدَ أَرْبَعَ شَهَادَاتٍ بِاللَّهِ إِنَّهُ لَمِنَ الْكَاذِبِينَ ⑨

ਅਤੇ ਉਹ (ਅਬਲਾ) ਤੀਵੀਂ (ਜਿਸ ਤੇ ਉਸ ਦਾ ਪਤੀ ਊਜ ਲਾਏ) ਆਪਣੇ ਆਪ ਤੋਂ ਚਾਰ ਅਜੇਹੀਆਂ ਗਵਾਹੀਆਂ ਹਾਰੀਂ ਜੋ ਕਸਮ ਚੁੱਕ ਕੇ ਦਿੱਤੀਆਂ ਗਈਆਂ ਹੋਣ, ਦੰਡ ਨੂੰ ਦੂਰ ਕਰ ਸਕਦੀ ਹੈ; ਇਹ ਕਹਿੰਦਿਆਂ ਹੋਇਆਂ ਕਿ ਉਹ (ਉਸ ਦਾ ਪਤੀ) ਕੂੜਿਆਰ ਹੈ ।੯।

وَالْخَامِسَةَ أَنَّ غَضَبَ اللَّهِ عَلَيْهَا إِن كَانَ مِنَ الصَّادِقِينَ ⑩

ਅਤੇ ਪੰਜਵੀਂ (ਵਾਰ) ਇਸ ਤਰ੍ਹਾਂ (ਕਸਮ ਚੁੱਕੇ ਕਿ) ਉਸ (ਤੀਵੀਂ) ਉੱਤੇ ਅੱਲਾਹ ਦੀ ਕਰੋਪੀ ਹੋਵੇ, ਜੇ ਉਹ (ਉਸ ਦਾ ਊਜ ਲਾਉਣ ਵਾਲਾ ਪਤੀ) ਸਚਿਆਰਾਂ ਵਿੱਚੋਂ ਹੈ ।੧੦।

وَلَوْلَا فَضْلُ اللَّهِ عَلَيْكُمْ وَرَحْمَتُهُ وَأَنَّ اللَّهَ تَوَّابٌ حَكِيمٌ ⑪ ع

ਜੇ ਤੁਹਾਡੇ ਉੱਤੇ ਅੱਲਾਹ ਦੀ ਕਿਰਪਾ ਤੇ ਮਿਹਰ ਨਾ ਹੁੰਦੀ ਅਤੇ ਇਹ ਨਾ ਹੁੰਦਾ ਕਿ ਅੱਲਾਹ ਵੱਡਾ ਮਿਹਰਬਾਨ ਤੇ ਵੱਡਾ ਯੁਕਤੀਮਾਨ ਹੈ; (ਤਾਂ ਤੁਸੀਂ ਕਦੋ ਦੇ ਨਸ਼ਟ ਹੋ ਗਏ ਹੁੰਦੇ) ।੧੧। (ਰਕੂਅ ੧)

إِنَّ الَّذِينَ جَاءُوا بِالْإِفْكِ عُصْبَةٌ مِّنكُمْ لَا تَحْسَبُوهُ شَرًّا لَّكُم بَلْ هُوَ خَيْرٌ لَّكُمْ لِكُلِّ امْرِئٍ مِّنْهُم مَّا اكْتَسَبَ

ਬੇਸ਼ੱਕ ਓਹ ਲੋਕ, ਜਿਨ੍ਹਾਂ ਨੇ ਵੱਡੀ ਊਜ ਘੜੀ ਸੀ, ਓਹ ਤੁਹਾਡੇ ਵਿੱਚੋਂ ਹੀ ਇਕ ਟੋਲਾ ਸੀ । ਤੁਸੀਂ ਓਹਨਾਂ ਦੇ ਇਸ (ਕਰਤਵ) ਨੂੰ ਆਪਣੇ ਲਈ ਭੈੜਾ ਨਾ ਸਮਝੋ; ਸਗੋਂ ਉਹ ਤੁਹਾਡੇ ਲਈ ਵੱਡਾ ਚੰਗਾ ਸੀ; (ਕਿਉਂਕਿ ਇਸ ਦੇ ਕਾਰਣ ਤੁਹਾਨੂੰ ਇਕ ਯੁਕਤੀਆਂ ਭਰੀ ਸਿੱਖਿਆ ਪ੍ਰਾਪਤ ਹੋ ਗਈ ਹੈ) ।

مِنَ الْإِثْمِ ۚ وَالَّذِي تَوَلَّىٰ كِبْرَهُ مِنْهُمْ لَهُ عَذَابٌ عَظِيمٌ ⑪

ਓਹਨਾਂ ਵਿੱਚੋਂ ਹਰੇਕ ਪ੍ਰਾਣੀ ਨੂੰ—ਜਿੰਨਾ ਉਸ ਦਾ ਦੋਸ਼ ਹੈ—ਉਸ ਦਾ ਦੰਡ ਮਿਲ ਜਾਏਗਾ, ਅਰਥਾਤ ਜੋ ਪ੍ਰਾਣੀ ਇਸ ਪਾਪ ਦੇ ਵੱਡੇ ਹਿੱਸੇ ਦਾ ਜ਼ਿੰਮੇਵਾਰ ਸੀ, ਉਸ ਨੂੰ ਵੱਡਾ ਕਸ਼ਟ ਮਿਲੇਗਾ।੧੨।

لَوْلَا إِذْ سَمِعْتُمُوهُ ظَنَّ الْمُؤْمِنُونَ وَالْمُؤْمِنَاتُ بِأَنفُسِهِمْ خَيْرًا وَقَالُوا هَٰذَا إِفْكٌ مُّبِينٌ ⑫

ਜਦ ਤੁਸੀਂ ਇਹ ਗੱਲ ਸੁਣੀ ਸੀ, ਤਾਂ ਕਿਉਂ ਨਾ ਸ਼ਰਧਾਲੂ ਮਰਦਾਂ ਤੇ ਸ਼ਰਧਾਲੂ ਤੀਵੀਆਂ ਨੇ ਆਪਣੀ ਜਾਤੀ ਬਾਰੇ ਭਲਾ ਗੁਮਾਨ ਕੀਤਾ ਸੀ ? ਅਤੇ ਕਿਉਂ ਨਾ ਇਹ ਕਹਿ ਦਿੱਤਾ ਸੀ ਕਿ ਇਹ ਤਾਂ ਸਪਸ਼ਟ ਵੱਡੀ ਊਜ ਹੈ ? ।੧੩।

لَوْلَا جَاءُوا عَلَيْهِ بِأَرْبَعَةِ شُهَدَاءَ ۚ فَإِذْ لَمْ يَأْتُوا بِالشُّهَدَاءِ فَأُولَٰئِكَ عِندَ اللَّهِ هُمُ الْكَاذِبُونَ ⑬

ਅਤੇ ਕਿਉਂ ਨਾ ਓਹ ਲੋਕ (ਜਿਨ੍ਹਾਂ ਨੇ ਇਹ ਝੂਠ ਪ੍ਰਚਾਰਿਆ ਸੀ) ਇਸ ਤੇ ਚਾਰ ਗਵਾਹ ਲਿਆਏ ਸਨ ? ਸੋ ਜਦ ਓਹਨਾਂ ਨੇ ਚਾਰ ਗਵਾਹ ਨਹੀਂ ਲਿਆਂਦੇ ਸਨ, ਤਾਂ ਅੱਲਾਹ ਦੇ ਫ਼ੈਸਲੇ ਅਨੁਸਾਰ ਓਹ ਕੂੜਿਆਰ ਹਨ ।੧੪।

وَلَوْلَا فَضْلُ اللَّهِ عَلَيْكُمْ وَرَحْمَتُهُ فِي الدُّنْيَا وَالْآخِرَةِ لَمَسَّكُمْ فِي مَا أَفَضْتُمْ فِيهِ عَذَابٌ عَظِيمٌ ⑭

ਅਤੇ ਜੇ ਅੱਲਾਹ ਦੀ ਕਿਰਪਾ ਤੇ ਮਿਹਰ ਤੁਹਾਡੇ ਉੱਤੇ ਲੋਕ-ਪਰਲੋਕ ਵਿਚ ਨਾ ਹੁੰਦੀ, ਤਾਂ ਤੁਹਾਨੂੰ ਇਸ ਕਰਤਵ (ਦੇ ਕਾਰਣ)—ਜਿਸ ਵਿਚ ਤੁਸੀਂ ਪੈ ਗਏ ਸੀ—ਬਹੁਤ ਵੱਡਾ ਕਸ਼ਟ ਪੁੱਜਦਾ ।੧੫।

إِذْ تَلَقَّوْنَهُ بِأَلْسِنَتِكُمْ وَتَقُولُونَ بِأَفْوَاهِكُم مَّا لَيْسَ لَكُم بِهِ عِلْمٌ وَتَحْسَبُونَهُ هَيِّنًا وَهُوَ عِندَ اللَّهِ عَظِيمٌ ⑮

ਇਸ ਕਰ ਕੇ ਤੁਸੀਂ ਆਪਸ ਵਿਚ ਇਕ ਦੂਜੇ ਦੀ ਜ਼ਬਾਨੀ ਇਸ ਝੂਠ ਨੂੰ ਸਿੱਖਣ ਲਗ ਪਏ ਸੀ, ਅਰਥਾਤ ਆਪਣੇ ਮੂੰਹੋਂ ਉਹ ਗੱਲ ਕਹਿਣ ਲਗ ਪਏ ਸੀ, ਜਿਸ ਦਾ ਤੁਹਾਨੂੰ ਕੁਝ ਵੀ ਥਹੁ-ਪਤਾ ਨਹੀਂ ਸੀ। (ਪ੍ਰਭੂ ਤੁਹਾਡੇ ਉੱਤੇ ਵੱਡਾ ਗੁੱਸੇ ਹੋ ਗਿਆ ਸੀ, ) ਪਰ ਤੁਸੀਂ ਇਸ ਨੂੰ ਇਕ ਸਾਧਾਰਨ ਗੱਲ ਹੀ ਸਮਝਦੇ ਸੀ; ਹਾਲਾਂਕਿ ਉਹ ਅੱਲਾਹ ਦੇ ਨਜ਼ਦੀਕ ਬਹੁਤ ਹੀ ਵੱਡੀ (ਗੱਲ) ਸੀ ।੧੬।

وَلَوْلَا إِذْ سَمِعْتُمُوهُ قُلْتُم مَّا يَكُونُ لَنَا أَن نَّتَكَلَّمَ

ਅਤੇ ਤੁਸੀਂ ਇਹ ਕਿਉਂ ਨਾ ਕੀਤਾ ਕਿ ਜਦ ਇਹ ਗੱਲ ਸੁਣੀ ਸੀ, ਤਾਂ ਝਬਦੇ ਹੀ ਇਹ ਕਹਿ ਦਿੰਦੇ ਕਿ ਇਹ ਸਾਡਾ ਕੰਮ ਨਹੀਂ ਕਿ ਇਸ ਗੱਲ ਨੂੰ ਅੱਗੇ

بِهٰذَا ۖ سُبْحٰنَكَ هٰذَا بُهْتَانٌ عَظِيْمٌ ﴿١٧﴾

ਦੁਹਰਾਈਏ । ਹੇ ਪ੍ਰਭੂ ! ਤੂੰ ਨਿਰਾਲਮ ਹੈਂ । ਇਹ ਬਹੁਤ ਹੀ ਵੱਡੀ ਊਜ ਹੈ ।੧੭।

يَعِظُكُمُ اللّٰهُ اَنْ تَعُوْدُوْا لِمِثْلِهٖۤ اَبَدًا اِنْ كُنْتُمْ مُّؤْمِنِيْنَ ﴿١٨﴾

ਜੇ ਤੁਸੀਂ ਸੱਚੇ ਸ਼ਰਧਾਲੂ ਹੋ, ਤਾਂ ਅੱਲਾਹ ਤੁਹਾਨੂੰ ਇਸ ਕਿਸਮ ਦੀ ਗੱਲ ਮੁੜ ਕਰਨ ਤੋਂ ਸਦਾ ਲਈ ਰੋਕਦਾ ਹੈ ।੧੮।

وَيُبَيِّنُ اللّٰهُ لَكُمُ الْاٰيٰتِ ؕ وَاللّٰهُ عَلِيْمٌ حَكِيْمٌ ﴿١٩﴾

ਅਤੇ ਅੱਲਾਹ ਤੁਹਾਡੇ ਵਾਸਤੇ ਆਪਣੇ ਹੁਕਮ ਵਿਸਥਾਰ ਨਾਲ ਵਰਣਨ ਕਰਦਾ ਹੈ ਅਤੇ ਅੱਲਾਹ ਹੀ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੯।

اِنَّ الَّذِيْنَ يُحِبُّوْنَ اَنْ تَشِيْعَ الْفَاحِشَةُ فِي الَّذِيْنَ اٰمَنُوْا لَهُمْ عَذَابٌ اَلِيْمٌ ۙ فِي الدُّنْيَا وَالْاٰخِرَةِ ؕ وَاللّٰهُ يَعْلَمُ وَاَنْتُمْ لَا تَعْلَمُوْنَ ﴿٢٠﴾

ਬੇਸ਼ੱਕ ਜਿਨ੍ਹਾਂ ਲੋਕਾਂ ਦੀ ਇਹ ਇੱਛਾ ਹੈ ਕਿ ਸ਼ਰਧਾਲੂਆਂ[1] ਵਿਚ ਬੁਰਾਈ ਪਸਰ ਜਾਏ, ਓਹਨਾਂ ਵਾਸਤੇ ਲੋਕ-ਪਰਲੋਕ ਵਿਚ ਵੱਡਾ ਕਸ਼ਟ ਹੈ, ਅਰਥਾਤ ਅੱਲਾਹ ਵੱਡਾ ਜਾਣਨਹਾਰ ਹੈ ਤੇ ਤੁਹਾਨੂੰ ਕੋਈ ਬਹੁ-ਪਤਾ ਨਹੀਂ ।੨੦।

وَلَوْلَا فَضْلُ اللّٰهِ عَلَيْكُمْ وَرَحْمَتُهٗ وَاَنَّ اللّٰهَ رَءُوْفٌ رَّحِيْمٌ ﴿٢١﴾ ع

ਅਰਥਾਤ ਜੇ ਤੁਹਾਡੇ ਉੱਤੇ ਅੱਲਾਹ ਦੀ ਕਿਰਪਾ ਤੇ ਮਿਹਰ ਨਾ ਹੁੰਦੀ ਅਤੇ ਜੇ ਅੱਲਾਹ ਵੱਡਾ ਮਿਹਰਬਾਨ ਤੇ ਦਿਆਲੂ ਨਾ ਹੁੰਦਾ (ਤਾਂ ਤੁਸੀਂ ਬਿਪਤਾ ਵਿਚ ਫਸ ਜਾਂਦੇ ।) ।੨੧। (ਰਕੂਅ ੨)

يٰۤاَيُّهَا الَّذِيْنَ اٰمَنُوْا لَا تَتَّبِعُوْا خُطُوٰتِ الشَّيْطٰنِ ؕ وَمَنْ يَّتَّبِعْ خُطُوٰتِ الشَّيْطٰنِ فَاِنَّهٗ يَاْمُرُ بِالْفَحْشَآءِ وَالْمُنْكَرِ ؕ وَلَوْلَا فَضْلُ اللّٰهِ عَلَيْكُمْ وَرَحْمَتُهٗ مَا زَكٰى مِنْكُمْ مِّنْ اَحَدٍ اَبَدًا ۙ وَّلٰكِنَّ اللّٰهَ يُزَكِّيْ مَنْ يَّشَآءُ ؕ وَاللّٰهُ سَمِيْعٌ عَلِيْمٌ ﴿٢٢﴾

ਹੇ ਸ਼ਰਧਾਲੂਓ ! ਸ਼ੈਤਾਨ ਦੇ ਪੂਰਣਿਆਂ ਉੱਤੇ ਨਾ ਚੱਲੋ ਅਤੇ ਜਿਹੜਾ ਵੀ ਸ਼ੈਤਾਨ ਦੇ ਪੂਰਣਿਆਂ ਤੇ ਚੱਲੇਗਾ, ਉਹ ਨਿਰਸੰਦੇਹ ਜਾਣ ਲਏ ਕਿ ਸ਼ੈਤਾਨ (ਉਸ ਨੂੰ) ਕੁਕਰਮਾਂ ਤੇ ਅਯੋਗ ਗੱਲਾਂ ਦੀ ਪ੍ਰੇਰਨਾ ਹੀ ਦੇਵੇਗਾ, ਅਰਥਾਤ ਜੇ ਤੁਹਾਡੇ ਉੱਤੇ ਅੱਲਾਹ ਦੀ ਕਿਰਪਾ ਤੇ ਮਿਹਰ ਨਾ ਹੁੰਦੀ, ਤਾਂ ਤੁਹਾਡੇ ਵਿੱਚੋਂ ਕੋਈ ਵੀ ਸੁਸ਼ੀਲ ਨਾ ਹੁੰਦਾ, ਪਰ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਸੁਸ਼ੀਲ ਬਣਾ ਦਿੰਦਾ ਹੈ ਤੇ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੨੨।

---

[1]ਅਰਥਾਤ—ਬਿਨਾਂ ਜਾਂਚ-ਪੜਤਾਲ ਕੀਤਿਆਂ ਇਕ ਦੂਜੇ ਤੇ ਵਿਭਚਾਰ ਦੇ ਦੋਸ਼ ਲਾਇਆਂ ਤੇ ਓਹਨਾਂ ਦੋਸ਼ਾਂ ਨੂੰ ਫੈਲਾਇਆਂ ਜਾਤੀ ਦੇ ਦਿਲਾਂ ਤੋਂ ਵਿਭਚਾਰ ਦੀ ਮਹਾਨਤਾ ਘੱਟ ਜਾਂਦੀ ਹੈ ਤੇ ਲੋਕ ਵਿਭਚਾਰ ਤੇ ਦਲੇਰ ਹੋ ਜਾਂਦੇ ਹਨ ।

وَلَا يَأْتَلِ أُولُوا الْفَضْلِ مِنْكُمْ وَالسَّعَةِ أَنْ يُؤْتُوا أُولِي الْقُرْبَىٰ وَالْمَسَاكِينَ وَالْمُهَاجِرِينَ فِي سَبِيلِ اللَّهِ ۖ وَلْيَعْفُوا وَلْيَصْفَحُوا ۗ أَلَا تُحِبُّونَ أَنْ يَغْفِرَ اللَّهُ لَكُمْ ۗ وَاللَّهُ غَفُورٌ رَحِيمٌ ﴿٢٣﴾

ਅਤੇ ਤੁਹਾਡੇ ਵਿੱਚੋਂ (ਲੋਕ-ਪਰਲੋਕ ਵਿਚ) ਵਿਸ਼ੇਸ਼ਤਾ ਰੱਖਣ ਵਾਲੇ ਤੇ ਖੁਲ੍ਹ ਡੁਲ੍ਹ ਵਾਲੇ, ਲੋਕ ਇਸ ਗੱਲ ਦੀ ਕਸਮ ਨਾ ਚੁੱਕ ਲੈਣ ਕਿ ਓਹ ਆਪਣੇ ਸਾਕਾਂ-ਸੰਬੰਧੀਆਂ, ਨਿਰਧਨਾਂ ਤੇ ਅੱਲਾਹ ਦੇ ਰਾਹ ਵਿਚ ਘਰੋਂ ਬੇਘਰ ਹੋਣ ਵਾਲਿਆਂ ਦੀ ਕੋਈ ਸਹਾਇਤਾ ਨਹੀਂ ਕਰਣਗੇ, ਅਰਥਾਤ ਓਹਨਾਂ ਨੂੰ ਇਹ ਚਾਹੀਦਾ ਹੈ ਕਿ ਓਹ ਸਹਿਨਸ਼ੀਲਤਾ ਤੋਂ ਕੰਮ ਲੈਣ ਤੇ ਵੇਖ ਕੇ ਅਣਡਿਠ ਕਰਨ। ਕੀ ਤੁਸੀਂ ਇਹ ਨਹੀਂ ਚਾਹੁੰਦੇ ਕਿ ਅੱਲਾਹ ਤੁਹਾਡੇ ਸਾਰੇ ਅਪਰਾਧ ਮਾਫ਼ ਕਰ ਦੇਵੇ ? ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੨੩।

إِنَّ الَّذِينَ يَرْمُونَ الْمُحْصَنَاتِ الْغَافِلَاتِ الْمُؤْمِنَاتِ لُعِنُوا فِي الدُّنْيَا وَالْآخِرَةِ وَلَهُمْ عَذَابٌ عَظِيمٌ ﴿٢٤﴾

ਬੇਸ਼ੱਕ ਜੋ ਲੋਕ ਸਤਿਵੰਤੀਆਂ ਤੇ (ਸ਼ਰਾਰਤੀਆਂ ਦੀ ਸ਼ਰਾਰਤ ਤੋਂ) ਬੇਖ਼ਬਰ ਸ਼ਰਧਾਲੂ ਤੀਵੀਆਂ ਤੇ ਝੂਠੀਆਂ ਊਜਾਂ ਲਾਉਂਦੇ ਹਨ, ਓਹਨਾਂ ਉੱਤੇ ਲੋਕ-ਪਰਲੋਕ ਵਿਚ ਅੱਲਾਹ ਦੀ ਫਿਟਕਾਰ ਹੈ, ਅਰਥਾਤ ਓਹਨਾਂ ਵਾਸਤੇ ਵੱਡਾ ਕਸ਼ਟ ਹੈ।੨੪।

يَوْمَ تَشْهَدُ عَلَيْهِمْ أَلْسِنَتُهُمْ وَأَيْدِيهِمْ وَأَرْجُلُهُمْ بِمَا كَانُوا يَعْمَلُونَ ﴿٢٥﴾

ਉਸ ਦਿਨ ਜਦ ਕਿ ਓਹਨਾਂ ਦੀਆਂ ਜ਼ਬਾਨਾਂ ਵੀ, ਓਹਨਾਂ ਦੇ ਹੱਥ ਵੀ ਤੇ ਓਹਨਾਂ ਦੇ ਪੈਰ ਵੀ ਓਹਨਾਂ ਦੀਆਂ ਕਰਣੀਆਂ ਬਾਰੇ—ਜੋ ਓਹ ਕੀਤਾ ਕਰਦੇ ਸਨ—ਓਹਨਾਂ ਦੇ ਵਿਰੁਧ ਗਵਾਹੀ ਦੇਣਗੇ।੨੫।

يَوْمَئِذٍ يُوَفِّيهِمُ اللَّهُ دِينَهُمُ الْحَقَّ وَيَعْلَمُونَ أَنَّ اللَّهَ هُوَ الْحَقُّ الْمُبِينُ ﴿٢٦﴾

ਉਸ ਦਿਨ ਅੱਲਾਹ ਓਹਨਾਂ ਨੂੰ ਓਹਨਾਂ ਦਾ ਠੀਕ ਠੀਕ ਵਟਾਂਦਰਾ ਦੇਵੇਗਾ ਤੇ ਓਹ ਜਾਣ ਲੈਣਗੇ ਕਿ ਅੱਲਾਹ ਹੀ ਪੂਰਨ ਸੱਚਾਈ ਹੈ, ਅਜਿਹੀ ਸੱਚਾਈ—ਜੋ ਆਪਣੇ ਆਪ ਨੂੰ ਆਪ ਹੀ ਪਰਗਟ ਕਰ ਦਿੰਦੀ ਹੈ।੨੬।

الْخَبِيثَاتُ لِلْخَبِيثِينَ وَالْخَبِيثُونَ لِلْخَبِيثَاتِ ۖ وَ

ਕੁਚੀਲ[1] ਗੱਲਾਂ ਕੁਚੀਲ ਮਰਦਾਂ ਵਾਸਤੇ ਹਨ ਤੇ

[1]ਆਮ ਤੌਰ ਤੇ ਸਾਰੇ ਹੀ ਟੀਕਾਕਾਰਾਂ ਤੇ ਭਾਸ਼ਕਾਰਾਂ ਨੇ ਇਸ ਆਇਤ ਦੇ ਏਹ ਅਰਥ ਕੀਤੇ ਹਨ ਕਿ ਕੁਚੀਲ ਤੀਵੀਆਂ ਕੁਚੀਲ ਮਰਦਾਂ ਵਾਸਤੇ ਹਨ ਤੇ ਕੁਚੀਲ ਮਰਦ ਕੁਚੀਲ ਤੀਵੀਆਂ ਲਈ ਹਨ, ਪਰ ਇਹ ਠੀਕ ਨਹੀਂ ਹੈ। ਗੱਲਾਂ ਤੇ ਕਰਮਾਂ ਵਾਸਤੇ ਵੀ ਅਰਬੀ ਵਿਚ ਇਸਤਰੀਲਿੰਗ ਪਦ ਦੀ ਹੀ ਵਰਤੋਂ ਕੀਤੀ ਜਾਂਦੀ ਹੈ ਤੇ ਓਹਨਾਂ ਦਾ ਹੀ ਇੱਥੇ ਵਰਣਨ ਹੈ। ਨਹੀਂ ਤਾਂ, ਇਕ ਵਿਭਚਾਰਣ ਤੀਵੀਂ ਜੇ ਕਿਸੇ ਸੁਸ਼ੀਲ ਮਰਦ ਨੂੰ ਧੋਖਾ ਦੇ ਕੇ ਉਸ ਨਾਲ ਵਿਆਹ ਕਰ ਲਏ, ਜਾਂ ਇਕ ਕੁਚੀਲ ਮਰਦ ਕਿਸੇ ਸੁਸ਼ੀਲ ਇਸਤਰੀ ਨੂੰ ਟਪਲਾ ਦੇ ਕੇ ਵਿਆਹ ਲਏ, ਤਾਂ ਓਹਨਾਂ ਦਾ ਕੀ ਦੋਸ਼ ਹੋ ਸਕਦਾ ਹੈ ? ਕੁਰਾਨ ਸ਼ਰੀਫ਼ ਤਾਂ ਕੇਵਲ ਇਹ ਆਖਦਾ ਹੈ ਕਿ ਜੋ ਭਲਾਈ ਵਿਚ ਪ੍ਰਸਿਧ ਹਨ, ਓਹਨਾਂ ਸਿਰ ਊਜਾਂ ਨਾ ਥੱਪੋ; ਕਿਉਂ ਜੁ ਅਕਲ ਏਹੋ ਆਖਦੀ ਹੈ ਕਿ ਭਲਾਈ ਵਿਚ ਪ੍ਰਸਿਧ ਮਰਦ ਜਾਂ ਤੀਵੀਂ ਭਲੇ ਕੰਮ ਹੀ ਕਰਦੇ ਹਨ।

الطَّيِّبٰتُ لِلطَّيِّبِيْنَ وَالطَّيِّبُوْنَ لِلطَّيِّبٰتِ ۚ اُولٰٓئِكَ مُبَرَّءُوْنَ مِمَّا يَقُوْلُوْنَ ۖ لَهُمْ مَّغْفِرَةٌ وَّرِزْقٌ كَرِيْمٌ ﴿٢٧﴾ ع

ਕੁਚੀਲ ਮਰਦ ਕੁਚੀਲ ਗੱਲਾਂ ਵਾਸਤੇ ਹਨ ਅਤੇ ਸੁਸ਼ੀਲ ਗੱਲਾਂ ਸੁਸ਼ੀਲ ਮਰਦਾਂ ਵਾਸਤੇ ਹਨ ਤੇ ਸੁਸ਼ੀਲ ਮਰਦ ਸੁਸ਼ੀਲ ਗੱਲਾਂ ਵਾਸਤੇ ਹਨ। ਏਹ ਸਭ ਲੋਕ ਓਹਨਾਂ ਗੱਲਾਂ ਤੋਂ, ਜੋ (ਵੈਰੀ) ਕਹਿੰਦੇ ਰਹਿੰਦੇ ਹਨ ਨਿਰਲੇਪ ਹਨ। ਏਹਨਾਂ ਵਾਸਤੇ ਬਖ਼ਸ਼ਿਸ਼ ਤੇ ਸਤਿਕਾਰ ਭਰਿਆ ਰਿਜ਼ਕ (ਨੇਅਮਤ) ਹੈ ।੨੭। (ਰਕੂਅ ੩)

يٰٓاَيُّهَا الَّذِيْنَ اٰمَنُوْا لَا تَدْخُلُوْا بُيُوْتًا غَيْرَ بُيُوْتِكُمْ حَتّٰى تَسْتَاْنِسُوْا وَتُسَلِّمُوْا عَلٰٓى اَهْلِهَا ۚ ذٰلِكُمْ خَيْرٌ لَّكُمْ لَعَلَّكُمْ تَذَكَّرُوْنَ ﴿٢٨﴾

ਹੇ ਸ਼ਰਧਾਲੂਓ ! ਆਪਣੇ ਘਰਾਂ ਤੋਂ ਛੁੱਟ ਦੂਜੇ ਲੋਕਾਂ ਦੇ ਘਰਾਂ ਵਿਚ ਆਗਿਆ ਪ੍ਰਾਪਤ ਕੀਤੇ ਬਿਨਾਂ ਕਦੇ ਨਾ ਜਾਇਆ ਕਰੋ ਅਤੇ ਅੰਦਰ ਵੜਨ ਲੱਗਿਆਂ ਓਹਨਾਂ ਘਰਾਂ ਦੇ ਵਸਨੀਕਾਂ ਨੂੰ ਸਲਾਮ ਕਿਹਾ ਕਰੋ। ਇਹ ਤੁਹਾਡੇ ਲਈ ਵੱਡਾ ਚੰਗਾ ਹੋਵੇਗਾ, ਅਰਥਾਤ (ਤੁਹਾਡੇ) ਇਸ (ਕਰਤਵ) ਦਾ ਇਹ ਸਿੱਟਾ ਨਿਕਲੇਗਾ ਕਿ ਤੁਸੀਂ ਭਲੀਆਂ ਗੱਲਾਂ ਨੂੰ ਸਦਾ ਚੇਤੇ ਰੱਖੋਗੇ ।੨੮।

فَاِنْ لَّمْ تَجِدُوْا فِيْهَآ اَحَدًا فَلَا تَدْخُلُوْهَا حَتّٰى يُؤْذَنَ لَكُمْ ۚ وَاِنْ قِيْلَ لَكُمُ ارْجِعُوْا فَارْجِعُوْا هُوَ اَزْكٰى لَكُمْ ۚ وَاللّٰهُ بِمَا تَعْمَلُوْنَ عَلِيْمٌ ﴿٢٩﴾

ਜੇ ਤੁਸੀਂ ਓਹਨਾਂ ਘਰਾਂ ਵਿਚ ਕਿਸੇ ਨੂੰ ਨਾ ਵੇਖੋ, ਤਾਂ ਵੀ ਓਹਨਾਂ ਵਿਚ ਆਗਿਆ ਪ੍ਰਾਪਤ ਕੀਤੇ ਬਿਨਾਂ ਅੰਦਰ ਨਾ ਵੜੋ ਅਤੇ ਜੇ (ਕੋਈ ਘਰ ਵਿਚ ਹੋਵੇ) ਤੇ ਤੁਹਾਨੂੰ ਇਹ ਕਿਹਾ ਜਾਏ ਕਿ ਇਸ ਵੇਲੇ ਚਲੇ ਜਾਓ, ਤਾਂ ਤੁਸੀਂ ਚਲੇ ਜਾਇਆ ਕਰੋ। ਇਹ ਤੁਹਾਡੇ ਲਈ ਵਧੇਰੇ ਸ਼ੋਭਨੀਕ ਗੱਲ ਹੈ, ਅਰਥਾਤ ਅੱਲਾਹ ਤੁਹਾਡੇ ਕਰਮਾਂ ਦਾ ਜਾਣਨਹਾਰ ਹੈ ।੨੯।

لَيْسَ عَلَيْكُمْ جُنَاحٌ اَنْ تَدْخُلُوْا بُيُوْتًا غَيْرَ مَسْكُوْنَةٍ فِيْهَا مَتَاعٌ لَّكُمْ ۚ وَاللّٰهُ يَعْلَمُ مَا تُبْدُوْنَ وَمَا تَكْتُمُوْنَ ﴿٣٠﴾

ਤੁਹਾਡੇ ਸਿਰ ਓਹਨਾਂ ਘਰਾਂ ਵਿਚ ਜਾਣ ਦਾ ਕੋਈ ਦੋਸ਼ ਨਹੀਂ, ਜਿਨ੍ਹਾਂ ਵਿਚ ਕੋਈ ਨਹੀਂ ਵਸਦਾ ਤੇ ਤੁਹਾਡਾ ਸਾਮਾਨ ਓਹਨਾਂ ਵਿਚ ਪਿਆ ਹੈ। ਅੱਲਾਹ ਉਸ ਦਾ ਜਾਣਨਹਾਰ ਹੈ, ਜੋ ਤੁਸੀਂ ਪਰਗਟ ਕਰਦੇ, ਜਾਂ ਲੁਕਾਉਂਦੇ ਹੋ ।੩੦।

قُلْ لِّلْمُؤْمِنِيْنَ يَغُضُّوْا مِنْ اَبْصَارِهِمْ وَيَحْفَظُوْا فُرُوْجَهُمْ

ਤੂੰ ਸ਼ਰਧਾਲੂ ਮਰਦਾਂ ਨੂੰ ਇਹ ਕਹਿ ਦੇ ਕਿ ਓਹ ਵੀ ਆਪਣੀਆਂ ਅੱਖਾਂ ਨੀਵੀਆਂ ਰੱਖਿਆ ਕਰਨ ਤੇ ਆਪਣੇ ਇੰਦਰਿਆਂ ਦੀ ਵੀ ਰਾਖੀ ਕੀਤਾ ਕਰਨ।

ذٰلِكَ اَزْكٰى لَهُمْ ؕ اِنَّ اللّٰهَ خَبِيْرٌۢ بِمَا يَصْنَعُوْنَ ۝٣٠

ਇਹ ਓਹਨਾਂ ਲਈ ਵਧੇਰੇ ਸ਼ੋਭਨੀਕ ਗੱਲ ਹੈ। ਜੋ ਕੁਝ ਓਹ ਕਰਦੇ ਹਨ, ਅੱਲਾਹ ਉਸ ਤੋਂ ਚੰਗੀ ਤਰ੍ਹਾਂ ਖ਼ਬਰਦਾਰ ਹੈ ।੩੧।

وَقُلْ لِّلْمُؤْمِنٰتِ يَغْضُضْنَ مِنْ اَبْصَارِهِنَّ وَيَحْفَظْنَ
فُرُوْجَهُنَّ وَلَا يُبْدِيْنَ زِيْنَتَهُنَّ اِلَّا مَا ظَهَرَ مِنْهَا
وَلْيَضْرِبْنَ بِخُمُرِهِنَّ عَلٰى جُيُوْبِهِنَّ ۠ وَلَا يُبْدِيْنَ
زِيْنَتَهُنَّ اِلَّا لِبُعُوْلَتِهِنَّ اَوْ اٰبَآئِهِنَّ اَوْ اٰبَآءِ بُعُوْلَتِهِنَّ
اَوْ اَبْنَآئِهِنَّ اَوْ اَبْنَآءِ بُعُوْلَتِهِنَّ اَوْ اِخْوَانِهِنَّ اَوْ
بَنِيْٓ اِخْوَانِهِنَّ اَوْ بَنِيْٓ اَخَوٰتِهِنَّ اَوْ نِسَآئِهِنَّ اَوْ مَا
مَلَكَتْ اَيْمَانُهُنَّ اَوِ التّٰبِعِيْنَ غَيْرِ اُولِي الْاِرْبَةِ
مِنَ الرِّجَالِ اَوِ الطِّفْلِ الَّذِيْنَ لَمْ يَظْهَرُوْا عَلٰى عَوْرٰتِ
النِّسَآءِ ۠ وَلَا يَضْرِبْنَ بِاَرْجُلِهِنَّ لِيُعْلَمَ مَا يُخْفِيْنَ

ਅਤੇ ਤੂੰ ਸ਼ਰਧਾਲੂ ਤੀਵੀਆਂ ਨੂੰ ਵੀ ਇਹ ਕਹਿ ਦੇ ਕਿ ਓਹ ਵੀ ਆਪਣੀਆਂ ਅੱਖਾਂ ਨੀਵੀਆਂ ਰੱਖਿਆ ਕਰਨ ਤੇ ਆਪਣੀਆਂ ਇੰਦਰੀਆਂ ਦੀ ਰਾਖੀ ਕੀਤਾ ਕਰਨ, ਅਰਥਾਤ ਆਪਣੇ ਹਾਰ-ਸ਼ਿੰਗਾਰ ਨੂੰ (ਦੂਜੇ ਲੋਕਾਂ ਅੱਗੇ) ਪਰਗਟ ਨਾ ਕੀਤਾ ਕਰਨ, ਛੁੱਟ ਇਸ ਦੇ ਕਿ ਜੋ ਸੁਭਾਵਿਕ ਤੌਰ ਤੇ ਆਪਣੇ ਆਪ ਹੀ ਪਰਗਟ ਹੋ ਜਾਏ[1] ਅਤੇ ਆਪਣੇ ਦੁਪੱਟੇ ਆਪਣੀਆਂ ਛਾਤੀਆਂ ਉੱਤੋਂ ਦੀ ਦੇ ਕੇ ਓਹਨਾਂ ਨੂੰ ਢਕ ਲਿਆ ਕਰਨ ਅਤੇ ਆਪਣੇ ਹਾਰ-ਸ਼ਿੰਗਾਰ ਨੂੰ ਕੇਵਲ ਆਪਣੇ ਪਤੀਆਂ ਜਾਂ ਆਪਣੇ ਬਾਪਾਂ, ਜਾਂ ਆਪਣੇ ਸਹੁਰਿਆਂ, ਜਾਂ ਆਪਣੇ ਪੁੱਤਰਾਂ, ਜਾਂ ਆਪਣੇ ਪਤੀਆਂ ਦੇ ਪੁੱਤਰਾਂ, ਜਾਂ ਆਪਣੇ ਭਰਾਵਾਂ ਜਾਂ ਆਪਣੇ ਭਰਾਵਾਂ ਦੇ ਪੁੱਤਰਾਂ, ਜਾਂ ਆਪਣੀਆਂ ਭੈਣਾਂ ਦੇ ਪੁੱਤਰਾਂ ਜਾਂ (ਆਪਣੀਆਂ ਸਹੇਲੀਆਂ) ਤੀਵੀਆਂ[2] ਜਾਂ ਦਾਸੀਆਂ ਤੋਂ ਛੁੱਟ ਕਿਸੇ ਹੋਰ ਅੱਗੇ ਪਰਗਟ ਨਾ ਕੀਤਾ ਕਰਨ, ਅਰਥਾਤ ਅਜੇਹੇ ਅਧੀਨ ਮਰਦਾਂ ਅੱਗੇ, ਜੋ ਅਜੇ ਗੱਭਰੂ ਨਹੀਂ ਹੋਏ, ਜਾਂ ਅਜੇਹੇ ਬਾਲਕਾਂ ਅੱਗੇ ਜਿਨ੍ਹਾਂ ਨੂੰ ਅਜੇ ਤੀਵੀਆਂ ਦੇ ਖ਼ਾਸ ਸੰਬੰਧ ਦਾ ਕੋਈ ਥਹੁ-ਪਤਾ ਨਹੀਂ (ਆਪਣਾ ਹਾਰ-ਸ਼ਿੰਗਾਰ ਪਰਗਟ ਕਰਨ ਦਾ ਕੋਈ ਦੋਸ਼ ਨਹੀਂ ਹੋਵੇਗਾ।) ਇਸ ਤੋਂ ਛੁੱਟ ਓਹ (ਤੁਰਨ-ਫਿਰਨ) ਸਮੇਂ ਆਪਣੇ ਪੈਰ (ਜ਼ੋਰ ਨਾਲ ਧਰਤੀ ਤੇ) ਇਸ ਲਈ ਨਾ ਮਾਰਿਆ ਕਰਨ ਕਿ ਓਹ ਚੀਜ਼ ਪਰਗਟ ਹੋ ਜਾਏ, ਜਿਸ ਨੂੰ ਓਹ ਆਪਣੇ

---

[1]ਜਿਹਾ ਕਿ ਕੱਦ ਤੇ ਮੋਟਾਪਾ ਜਾਂ ਦੁਬਲਾ-ਪਣ ਆਦਿ।

[2]ਅਰਥਾਤ—ਜੋ ਜਤਿ ਸਤਿ ਵਿਚ ਪ੍ਰਸਿਧ ਹੋਣ। ਇਹ ਨਹੀਂ ਕਿ ਮੁਸਲਮਾਨਾਂ ਦੇ ਆਮ ਰਿਵਾਜ ਅਨੁਸਾਰ ਡੂਮਣੀਆਂ ਆਦਿ ਤੀਵੀਆਂ ਹਰ ਵੇਲੇ ਘਰਾਂ ਵਿਚ ਹੀ ਵੜੀਆਂ ਰਹਿਣ।

مِنْ زِيْنَتِهِنَّ ۚ وَتُوْبُوْٓا اِلَى اللّٰهِ جَمِيْعًا اَيُّهَ الْمُؤْمِنُوْنَ
لَعَلَّكُمْ تُفْلِحُوْنَ ﴿٣١﴾

ਹਾਰ-ਸ਼ਿੰਗਾਰ ਵਿੱਚੋਂ ਲੁਕਾ ਰਹੀਆਂ ਹਨ ਅਤੇ ਹੇ ਸ਼ਰਧਾਲੂਓ ! ਤੁਸੀਂ ਸਾਰੇ ਹੀ ਅੱਲਾਹ ਵਲ ਧਿਆਨ ਦਿਆ ਕਰੋ; ਤਾਂ ਜੁ ਤੁਸੀਂ ਸਫਲ ਹੋ ਸਕੋ ।੩੨।

وَاَنْكِحُوا الْاَيَامٰى مِنْكُمْ وَالصّٰلِحِيْنَ مِنْ عِبَادِكُمْ
وَاِمَآئِكُمْ ۭ اِنْ يَّكُوْنُوْا فُقَرَآءَ يُغْنِهِمُ اللّٰهُ مِنْ فَضْلِهٖ ۭ
وَاللّٰهُ وَاسِعٌ عَلِيْمٌ ﴿٣٢﴾

ਅਤੇ ਤੁਹਾਡੇ ਵਿੱਚੋਂ ਜੋ ਵਿਧਵਾ ਤੀਵੀਆਂ ਹਨ, ਤੇ ਜੋ ਤੁਹਾਡੇ ਗ਼ੁਲਾਮਾਂ ਵਿੱਚੋਂ ਜਾਂ ਦਾਸੀਆਂ ਵਿੱਚੋਂ ਭਲੇ ਹੋਣ, ਓਹਨਾਂ ਦਾ ਵਿਆਹ ਕਰ ਦਿਆ ਕਰੋ । ਜੇ ਓਹ ਨਿਰਧਨ ਹਨ, ਤਾਂ ਅੱਲਾਹ ਆਪਣੀ ਕਿਰਪਾ ਨਾਲ ਓਹਨਾਂ ਨੂੰ ਧਨਾਢ ਬਣਾ ਦੇਵੇਗਾ ਅਤੇ ਅੱਲਾਹ ਵੱਡਾ ਵਿਸ਼ਾਲ ਤੇ ਜਾਣਨਹਾਰ ਹੈ ।੩੩।

وَلْيَسْتَعْفِفِ الَّذِيْنَ لَا يَجِدُوْنَ نِكَاحًا حَتّٰى يُغْنِيَهُمُ
اللّٰهُ مِنْ فَضْلِهٖ ۭ وَالَّذِيْنَ يَبْتَغُوْنَ الْكِتٰبَ مِمَّا مَلَكَتْ
اَيْمَانُكُمْ فَكَاتِبُوْهُمْ اِنْ عَلِمْتُمْ فِيْهِمْ خَيْرًا ڰ وَّاٰتُوْهُمْ
مِّنْ مَّالِ اللّٰهِ الَّذِيْٓ اٰتٰىكُمْ ۭ وَلَا تُكْرِهُوْا فَتَيٰتِكُمْ
عَلَى الْبِغَآءِ اِنْ اَرَدْنَ تَحَصُّنًا لِّتَبْتَغُوْا عَرَضَ الْحَيٰوةِ
الدُّنْيَا ۭ وَمَنْ يُّكْرِهْهُّنَّ فَاِنَّ اللّٰهَ مِنْ بَعْدِ اِكْرَاهِهِنَّ

ਅਤੇ ਜਿਨ੍ਹਾਂ ਨੂੰ ਵਿਆਹ ਦੀ ਯੋਗਤਾ ਤੇ ਸਮਰਥਾ ਨਹੀਂ, ਓਹ ਆਪਣੇ ਜਤਿ ਸਤਿ ਵਿਚ ਪੂਰੇ ਰਹਿਣ; ਇੱਥੋਂ ਤਕ ਕਿ ਅੱਲਾਹ ਓਹਨਾਂ ਨੂੰ ਆਪਣੀ ਕਿਰਪਾ ਨਾਲ ਧਨਾਢ ਬਣਾ ਦੇਵੇ ਅਤੇ ਤੁਹਾਡੇ ਗ਼ੁਲਾਮਾਂ ਵਿੱਚੋਂ ਜੋ "ਮਕਾਤਿਬਤ" ਦੀ ਮੰਗ ਕਰਨ ਅਤੇ ਤੁਸੀਂ ਓਹਨਾਂ ਵਿਚ ਭਲਾਈ[1] ਵੇਖੋ, ਤਾਂ ਓਹਨਾਂ ਨਾਲ "ਮਕਾਤਿਬਤ" ਕਰ ਲਓ ਅਤੇ (ਜੇ ਓਹਨਾਂ ਕੋਲ ਪੂਰਾ ਧਨ ਨਾ ਹੋਵੇ, ਤਾਂ) ਜੋ ਧਨ ਅੱਲਾਹ ਨੇ ਤੁਹਾਨੂੰ ਦਿੱਤਾ ਹੈ, ਉਸ ਵਿੱਚੋਂ ਕੁਝ ਧਨ ਦੇ (ਕੇ ਓਹਨਾਂ ਦੀ ਆਜ਼ਾਦੀ ਸੰਭਵ ਬਣਾ) ਦਿਓ ਅਤੇ ਤੁਸੀਂ ਆਪਣੀਆਂ ਦਾਸੀਆਂ ਨੂੰ ਵਿਭਚਾਰ ਤੇ ਮਜਬੂਰ ਨਾ ਕਰੋ । ਜੇ ਓਹ ਸਤਿਵੰਤੀਆਂ[2] ਰਹਿਣਾ ਚਾਹੁੰਦੀਆਂ ਹਨ; ਤਾਂ ਜੁ ਤੁਸੀਂ ਇਸ ਦੁਆਰਾ ਇਸ ਲੋਕ ਦੇ ਜੀਵਨ ਦੇ ਸਾਧਨ[3] ਇਕੱਤਰ ਕਰ ਸਕੋ, ਅਰਥਾਤ ਜਿਹੜਾ ਵੀ ਓਹਨਾਂ ਨੂੰ ਮਜਬੂਰ ਕਰੇਗਾ, ਤਾਂ ਅੱਲਾਹ ਓਹਨਾਂ ਤੀਵੀਆਂ ਦੀ ਮਜਬੂਰੀ

---

[1]ਅਰਥਾਤ—ਓਹ ਧਨ ਲੁਕਾਉਣ ਵਾਲੇ ਨਾ ਹੋਣ, ਜਾਂ ਅਵਾਰਾ ਨਾ ਹੋਣ, ਪਰ ਜੇ ਮਾਲਕ ਰਾਜ਼ੀ ਨਾ ਹੋਵੇ, ਤਾਂ "ਮਕਾਤਿਬਤ" ਦੀ ਮੰਗ ਕਰਨ ਵਾਲਾ ਗ਼ੁਲਾਮ ਕਾਜ਼ੀ ਰਾਹੀਂ ਆਜ਼ਾਦੀ ਪ੍ਰਾਪਤ ਕਰ ਸਕਦਾ ਹੈ; ਕਿਉਂਕਿ ਇਹ ਉਸ ਦਾ ਜਮਾਂਦਰੂ ਹੱਕ ਹੈ ।

[2]ਅਰਥਾਤ—ਜੇ ਦਾਸੀਆਂ ਦੀ ਨਿਕਾਹ ਕਰਨ ਦੀ ਇੱਛਾ ਹੋਵੇ, ਤਾਂ ਇਸ ਤੋਂ ਓਹਨਾਂ ਨੂੰ ਨਾ ਰੋਕੋ; ਕਿਉਂਕਿ ਇਸ ਤਰ੍ਹਾਂ ਵਿਭਚਾਰ ਵਧੇਗਾ ।

[3]ਅਰਥਾਤ—ਤੀਵੀਆਂ ਨੂੰ ਦਾਸੀਆਂ ਬਣਾ ਕੇ ਆਪਣੇ ਘਰ ਦੇ ਨੌਕਰਾਂ ਦੀ ਔਕੜ ਹਲ ਨਾ ਕਰੋ ।

غَفُوْرٌ رَّحِيْمٌ ۝٣٤

ਦੇ ਮਗਰੋਂ ਵੱਡਾ ਬਖ਼ਸ਼ਣਹਾਰ ਤੇ ਮਿਹਰਬਾਨ ਹੈ[1]। (ਉਹ ਓਹਨਾਂ ਤੋਂ ਕੋਈ ਪੁੱਛਗਿਛ ਨਹੀਂ ਕਰੇਗਾ) ।੩੪।

وَلَقَدْ اَنْزَلْنَآ اِلَيْكُمْ اٰيٰتٍ مُّبَيِّنٰتٍ وَّمَثَلًا مِّنَ الَّذِيْنَ
خَلَوْا مِنْ قَبْلِكُمْ وَمَوْعِظَةً لِّلْمُتَّقِيْنَ ۝٣٥ ع

ਅਤੇ ਅਸੀਂ ਤੁਹਾਡੇ ਵਲ ਆਪਣੀਆਂ ਸਪਸ਼ਟ ਆਇਤਾਂ ਉਤਾਰੀਆਂ ਹਨ, ਜੋ ਤੁਹਾਥੋਂ ਪਹਿਲਾਂ ਬੀਤ ਚੁੱਕੇ ਲੋਕਾਂ ਦਾ ਹਾਲ ਵੀ ਵਰਣਨ ਕਰਦੀਆਂ ਹਨ, ਅਰਥਾਤ ਸੰਜਮੀਆਂ ਲਈ ਸਿੱਖਿਆਦਾਇਕ ਗੱਲਾਂ ਵੀ ਵਰਣਨ ਕਰਦੀਆਂ ਹਨ ।੩੫। (ਰਕੂਅ ੫)

اَللّٰهُ نُوْرُ السَّمٰوٰتِ وَالْاَرْضِ مَثَلُ نُوْرِهٖ كَمِشْكٰوةٍ فِيْهَا
مِصْبَاحٌ اَلْمِصْبَاحُ فِيْ زُجَاجَةٍ اَلزُّجَاجَةُ كَاَنَّهَا كَوْكَبٌ
دُرِّيٌّ يُّوْقَدُ مِنْ شَجَرَةٍ مُّبٰرَكَةٍ زَيْتُوْنَةٍ لَّا شَرْقِيَّةٍ
وَّلَا غَرْبِيَّةٍ يَّكَادُ زَيْتُهَا يُضِيْٓءُ وَلَوْ لَمْ تَمْسَسْهُ

ਅੱਲਾਹ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਵੀ ਨੂਰ[2] ਹੈ । ਉਸ ਨੂਰ ਦੀ ਉਦਾਹਰਣ[3] ਉਸ ਆਲੇ ਜੇਹੀ ਹੈ, ਜਿਸ ਵਿਚ ਇਕ ਦੀਵਾ ਹੋਵੇ (ਅਤੇ ਉਹ) ਦੀਵਾ ਇਕ ਸ਼ੀਸ਼ੇ ਦੀ ਚਿਮਨੀ ਵਿਚ ਹੋਵੇ (ਤੇ) ਉਹ ਚਿਮਨੀ ਅਜਿਹੀ ਹੋਵੇ ਕਿ ਜਾਣੋ ਇਕ ਲਿਸ਼ਕਦਾ ਤਾਰਾ ਹੈ । ਉਹ (ਦੀਵਾ) ਇਕ ਅਜਿਹੇ ਬਰਕਤ ਵਾਲੇ ਰੁੱਖ (ਦੇ ਤੇਲ) ਨਾਲ ਬਾਲਿਆ ਜਾਂਦਾ ਹੋਵੇ ਕਿ ਜੋ (ਰੁੱਖ) ਨਾ[4] ਚੜ੍ਹਦੇ ਪਾਸੇ ਦਾ ਹੈ ਤੇ ਨਾ ਲਹਿੰਦੇ ਪਾਸੇ ਦਾ । ਕਰੀਬ ਹੈ ਕਿ ਉਸ ਦਾ ਤੇਲ ਭਾਵੇਂ ਉਸ ਨੂੰ ਅੱਗ ਨਾ ਵੀ ਛੋਹੀ ਹੋਵੇ, ਫੇਰ ਵੀ ਭੜਕ ਉੱਠੇ । (ਇਹ ਦੀਵਾ) ਬਹੁਤ ਸਾਰੇ ਨੂਰਾਂ ਦਾ ਜੋਗ੍ਹਹਿ (ਭਾਸਦਾ) ਹੈ । ਅੱਲਾਹ ਜਿਸ ਨੂੰ ਪਸੰਦ

---

[1]ਅਰਥਾਤ—ਕੁਰਾਨ ਸ਼ਰੀਫ਼ ਦਾ ਇਹ ਹੁਕਮ ਹੈ ਕਿ ਨਿਕਾਹ ਕਰੋ, ਪਰ ਜੇ ਮਾਲਕ ਇਸ ਵਿਚ ਰੋਕ ਬਣੇ, ਤਾਂ ਪਾਪ ਉਸ ਦੇ ਸਿਰ ਵੇਗਾ,ਨਾ ਕਿ ਤੀਵੀਂ ਦੇ ਸਿਰ ।

[2]ਅਰਥਾਤ—ਸਾਰੀ ਬਰਕਤ ਇਸ ਲੋਕ ਵਿਚ ਅੱਲਾਹ ਨਾਲ ਸੰਬੰਧ ਜੋੜਿਆਂ ਪ੍ਰਾਪਤ ਹੁੰਦੀ ਹੈ ।

[3]ਅਰਥਾਤ—ਜੋ ਸਿੱਖਿਆ ਉਸ ਵੱਲੋਂ ਆਉਂਦੀ ਹੈ, ਉਸ ਦਾ ਟਾਕਰਾ ਦੂਜੀ ਸਿੱਖਿਆ ਨਾਲ ਅਜਿਹਾ ਹੀ ਹੈ, ਜਿਹਾ ਕਿ ਇਕ 'ਟੀ ਦੇ ਦੀਵੇ ਦਾ ਇਕ ਰੀਫਲੈਕਟਰ ਰੱਖਣ ਵਾਲੇ ਲੈਂਪ ਨਾਲ ।

[4]ਲਹਿੰਦੇ ਤੇ ਚੜ੍ਹਦੇ ਨਾਲ ਸੰਬੰਧ ਨਾ ਰੱਖਣ ਵਾਲੇ ਰੁੱਖ ਦਾ ਭਾਵ ਉਹ ਸਿੱਖਿਆ ਹੈ, ਜਿਸ ਵਿਚ ਨਾ ਪੂਰਬੀਆਂ ਦਾ ਕੋਈ ਲਿਹਾਜ ਤਾ ਗਿਆ ਹੋਵੇ ਤੇ ਨਾ ਪੱਛਮੀਆ ਦਾ । ਇਹ ਸਿੱਖਿਆ ਇਸਲਾਮ ਦੀ ਹੀ ਹੈ । ਹਜ਼ਰਤ ''ਮੁਹੰਮਦ'' ਸਾਹਿਬ ਦਾ ਫ਼ਰਮਾਨ ਹੈ :—

''ਲਾ ਫ਼ਜ਼ਲਾ ਲਿੱਲਆਰਾਬਿੱਯਿ ਅਲੱਲਆਜ਼ਾਮਿੱਯਿ''

ਅਰਥਾਤ—ਕਿਸੇ ਵੀ ਅਰਬੀ ਨੂੰ ਕਿਸੇ ਓਪਰੇ ਤੇ ਕੇਵਲ ਇਸ ਕਰਕੇ ਕਿ ਉਹ ਅਰਬ ਦਾ ਵਸਨੀਕ ਹੈ, ਕੋਈ ਵਿਸ਼ੇਸ਼ਤਾ ਪਤ ਨਹੀਂ ।

نَارٌ ۭ نُوْرٌ عَلٰى نُوْرٍ ۭ يَهْدِي اللّٰهُ لِنُوْرِهٖ مَنْ يَّشَاۗءُ ۭ
وَيَضْرِبُ اللّٰهُ الْاَمْثَالَ لِلنَّاسِ ۭ وَاللّٰهُ بِكُلِّ شَيْءٍ
عَلِيْمٌ ۝

ਕਰਦਾ ਹੈ, ਆਪਣੇ ਨੂਰ ਵਲ ਅਗਵਾਈ ਕਰਦਾ ਹੈ, ਅਰਥਾਤ ਅੱਲਾਹ ਲੋਕਾਂ ਵਾਸਤੇ ਸਾਰੀਆਂ ਜ਼ਰੂਰੀ ਗੱਲਾਂ ਵਰਣਨ ਕਰਦਾ ਹੈ ਅਤੇ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ ।੩੫।

فِيْ بُيُوْتٍ اَذِنَ اللّٰهُ اَنْ تُرْفَعَ وَيُذْكَرَ فِيْهَا اسْمُهٗ ۙ
يُسَبِّحُ لَهٗ فِيْهَا بِالْغُدُوِّ وَالْاٰصَالِ ۝

ਏਹ (ਦੀਵੇ[1]) ਅਜੇਹੇ ਘਰਾਂ ਵਿਚ ਹਨ ਕਿ ਜਿਨ੍ਹਾਂ ਦੇ ਉੱਚਾ ਕੀਤੇ ਜਾਣ ਦਾ ਅੱਲਾਹ ਨੇ ਹੁਕਮ ਦਿੱਤਾ ਹੋਇਆ ਹੈ, ਅਰਥਾਤ ਓਹਨਾਂ ਵਿਚ ਪ੍ਰਭੂ ਦਾ ਸਿਮਰਣ ਕੀਤਾ ਜਾਂਦਾ ਹੈ (ਅਤੇ) ਓਹਨਾਂ ਵਿਚ ਸਵੇਰ-ਸ਼ਾਮ ਉਸ ਦੀ ਉਪਮਾ ਵਰਣਨ ਕੀਤੀ ਜਾਂਦੀ ਹੈ ।੩੭।

رِجَالٌ ۙ لَّا تُلْهِيْهِمْ تِجَارَةٌ وَّلَا بَيْعٌ عَنْ ذِكْرِ اللّٰهِ
وَاِقَامِ الصَّلٰوةِ وَاِيْتَاۗءِ الزَّكٰوةِ ۽ يَخَافُوْنَ يَوْمًا
تَتَقَلَّبُ فِيْهِ الْقُلُوْبُ وَالْاَبْصَارُ ۝
لِيَجْزِيَهُمُ اللّٰهُ اَحْسَنَ مَا عَمِلُوْا وَيَزِيْدَهُمْ مِّنْ
فَضْلِهٖ ۭ وَاللّٰهُ يَرْزُقُ مَنْ يَّشَاۗءُ بِغَيْرِ حِسَابٍ ۝

(ਇਹ ਸਿਮਰਣ ਕਰਨ ਵਾਲੇ) ਕੁਝ ਮਰਦ ਹਨ, ਜਿਨ੍ਹਾਂ ਨੂੰ ਅੱਲਾਹ ਦੇ ਸਿਮਰਣ ਤੋਂ ਤੇ ਨਿਮਾਜ਼ ਪੜ੍ਹਦੇ ਰਹਿਣ ਤੋਂ ਅਤੇ ਜ਼ਕਾਤ ਦਿੰਦੇ ਰਹਿਣ ਤੋਂ ਨਾ ਤਾਂ ਵਣਜ-ਵਪਾਰ ਤੇ ਨਾ ਲੈਣ-ਦੇਣ ਕਦੇ ਬੇਪਰਵਾਹ ਕਰਦਾ ਹੈ। ਓਹਨਾਂ ਨੂੰ ਉਸ ਦਿਨ ਦਾ ਵੱਡਾ ਸਹਿਮ ਹੈ, ਜਦ ਕਿ ਕਾਲਜੇ ਮੂੰਹ ਨੂੰ ਆਉਣਗੇ ਤੇ ਅੱਖਾਂ ਬਦਲ ਜਾਣਗੀਆਂ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਅੱਲਾਹ ਓਹਨਾਂ ਨੂੰ ਓਹਨਾਂ ਕਰਮਾਂ ਦਾ ਚੰਗੇ ਤੋਂ ਚੰਗਾ ਵਟਾਂਦਰਾ ਦੇਵੇਗਾ, ਅਰਥਾਤ ਉਹ ਆਪਣੀ ਕਿਰਪਾ ਨਾਲ ਓਹਨਾਂ ਦੇ (ਧਨ ਤੇ ਸੰਤਾਨ) ਵਿਚ ਵਾਧਾ ਕਰੇਗਾ ਅਤੇ ਅੱਲਾਹ ਜਿਸ ਨੂੰ ਚਾਹੁੰਦਾ ਹੈ, ਬੇਹਿਸਾਬਾ ਰਿਜ਼ਕ ਦਿੰਦਾ ਹੈ ।੩੮-੩੯।

وَالَّذِيْنَ كَفَرُوْٓا اَعْمَالُهُمْ كَسَرَابٍۢ بِقِيْعَةٍ يَّحْسَبُهُ
الظَّمْاٰنُ مَاۗءً ۭ حَتّٰٓي اِذَا جَاۗءَهٗ لَمْ يَجِدْهُ شَيْــــًٔا وَّوَجَدَ

ਅਤੇ ਜੋ ਲੋਕ ਇਨਕਾਰੀ ਹਨ, ਓਹਨਾਂ ਦੇ ਕਰਮ ਉਸ ਰੇਤ ਵਾਂਗ ਹਨ, ਜੋ ਚਟੀਅਲ ਮੈਦਾਨ ਵਿਚ ਪਈ ਹੁੰਦੀ ਹੈ, ਜਿਸ ਨੂੰ ਪਿਆਸਾ ਪਾਣੀ ਸਮਝ ਲੈਂਦਾ ਹੈ; ਇੱਥੋਂ ਤਕ ਕਿ ਜਦ ਉਹ ਉਸ ਦੇ ਲਾਗੇ

[1]ਅਰਥਾਤ---ਰੱਬੀ ਨੂਰ ਦਾ ਇਹ ਸਬੂਤ ਹੋਵੇਗਾ ਕਿ ਜਿਨ੍ਹਾਂ ਘਰਾਂ ਵਿਚ ਇਹ ਨੂਰ, ਅਰਥਾਤ ਕੁਰਾਨ ਸ਼ਰੀਫ਼ ਦੀ ਸਿੱਖਿਆ ਹੋਵੇਗੀ, ਓਹ ਲੋਕ-ਪਰਲੋਕ ਵਿਚ ਸਤਿਕਾਰ ਪ੍ਰਾਪਤ ਕਰਨਗੇ ਤੇ ਪ੍ਰਭੂ ਦੇ ਸਿਮਰਣ ਵਿਚ ਹਰ ਵੇਲੇ ਰੁਝੇ ਰਹਿਣਗੇ ।

اللّٰهَ عِنْدَهٗ فَوَفّٰىهُ حِسَابَهٗ ؕ وَاللّٰهُ سَرِيْعُ الْحِسَابِ ۝٤٠

ਜਾਂਦਾ ਹੈ, ਤਾਂ ਉੱਥੋਂ ਉਸ ਨੂੰ (ਕੁਝ ਵੀ) ਨਹੀਂ ਮਿਲਦਾ ਅਤੇ ਅੱਲਾਹ ਨੂੰ ਉਸ ਦੇ ਲਾਗੇ ਵੇਖ ਲੈਂਦਾ ਹੈ। ਤਦ ਅੱਲਾਹ ਉਸ ਦਾ ਪੂਰਾ ਪੂਰਾ ਲੇਖਾ ਚੁਕਾ ਦਿੰਦਾ ਹੈ, ਅਰਥਾਤ ਅੱਲਾਹ ਛੇਤੀ ਹੀ ਲੇਖਾ ਲੈਣ ਵਾਲਾ ਹੈ।੪੦।

اَوْ كَظُلُمٰتٍ فِيْ بَحْرٍ لُّجِّيٍّ يَّغْشٰىهُ مَوْجٌ مِّنْ فَوْقِهٖ مَوْجٌ مِّنْ فَوْقِهٖ سَحَابٌ ؕ ظُلُمٰتٌۢ بَعْضُهَا فَوْقَ بَعْضٍ ؕ اِذَاۤ اَخْرَجَ يَدَهٗ لَمْ يَكَدْ يَرٰىهَا ؕ وَمَنْ لَّمْ يَجْعَلِ اللّٰهُ لَهٗ نُوْرًا فَمَا لَهٗ مِنْ نُّوْرٍ ۝٤١

ਜਾਂ (ਓਹਨਾਂ ਇਨਕਾਰੀਆਂ ਦੇ ਕਰਮਾਂ ਦਾ ਹਾਲ) ਉਸ ਅੰਧਕਾਰ, ਜਿਹਾ ਹੈ, ਜੋ ਇਕ ਡੂੰਘੇ ਸਮੁੰਦਰ ਉੱਤੇ ਪਸਰੀ ਹੁੰਦੀ ਹੈ, ਜਿਸ ਵਿਚ ਲਹਿਰਾਂ ਉਠ ਰਹੀਆਂ ਹੁੰਦੀਆਂ ਹਨ ਤੇ ਓਹਨਾਂ ਲਹਿਰਾਂ ਉੱਤੇ ਹੋਰ ਲਹਿਰਾਂ ਵੀ ਉਠ ਰਹੀਆਂ ਹੁੰਦੀਆਂ ਹਨ ਅਤੇ ਓਹਨਾਂ ਸਾਰੀਆਂ ਉੱਤੇ ਇਕ ਬੱਦਲ ਹੁੰਦਾ ਹੈ। ਇਹ ਅਜੇਹੇ ਅੰਧਕਾਰ ਹੁੰਦੇ ਹਨ ਕਿ ਏਹਨਾਂ ਵਿੱਚੋਂ ਕਈ ਕਈਆਂ ਉੱਤੇ ਪਸਰੇ ਹੁੰਦੇ ਹਨ। ਜਦ ਮਨੁੱਖ ਆਪਣਾ ਹੱਥ ਬਾਹਰ ਕਢਦਾ ਹੈ, ਤਾਂ ਜਤਨ ਕਰਨ ਦੇ ਬਾਵਜੂਦ ਉਸ ਨੂੰ ਵੇਖ ਨਹੀਂ ਸਕਦਾ, ਅਰਥਾਤ ਅੱਲਾਹ ਜਿਸ ਨੂੰ ਚਾਨਣਾ ਨਹੀਂ ਦਿੰਦਾ, ਉਸ ਨੂੰ ਕੋਈ ਵੀ ਚਾਨਣਾ ਨਹੀਂ ਦੇ ਸਕਦਾ।੪੧।

(ਰਕੂਅ ੫)

اَلَمْ تَرَ اَنَّ اللّٰهَ يُسَبِّحُ لَهٗ مَنْ فِي السَّمٰوٰتِ وَالْاَرْضِ وَالطَّيْرُ صٰٓفّٰتٍ ؕ كُلٌّ قَدْ عَلِمَ صَلَاتَهٗ وَتَسْبِيْحَهٗ ؕ وَاللّٰهُ عَلِيْمٌۢ بِمَا يَفْعَلُوْنَ ۝٤٢

ਕੀ ਤੂੰ ਇਹ ਵੇਖਦਾ ਨਹੀਂ ਕਿ ਅੱਲਾਹ ਉਹ ਹੈ, ਜਿਸ ਦੀ ਉਪਮਾ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਵਸਨੀਕ ਕਰ ਰਹੇ ਹਨ ਅਤੇ ਪੰਛੀ ਵੀ ਪਾਲਾਂ ਬੰਨੀਂ ਉਸ ਦੇ ਹਜ਼ੂਰ ਖੜੇ ਹਨ ? ਓਹਨਾਂ ਵਿੱਚੋਂ ਹਰੇਕ (ਆਪੋ ਆਪਣੀ ਸਾਜਨਾ ਅਨੁਸਾਰ) ਆਪਣੀ ਨਿਮਾਜ਼ ਤੇ ਆਪਣੀ ਸਿਫ਼ਤ-ਸਲਾਹ ਨੂੰ ਜਾਣਦਾ ਹੈ, ਅਰਥਾਤ ਜੋ ਕੁਝ ਓਹ ਕਰਦੇ ਹਨ, ਅੱਲਾਹ ਉਸ ਦਾ ਵੱਡਾ ਜਾਣਨਹਾਰ ਹੈ।੪੨।

وَلِلّٰهِ مُلْكُ السَّمٰوٰتِ وَالْاَرْضِ ۚ وَاِلَى اللّٰهِ الْمَصِيْرُ ۝٤٣

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਅੱਲਾਹ ਦੀ ਹੀ ਹੈ ਤੇ ਸਾਰਿਆਂ ਨੇ ਅੱਲਾਹ ਦੇ ਹਜ਼ੂਰ ਹੀ ਪਰਤਣਾ ਹੈ।੪੩।

أَلَمْ تَرَ أَنَّ اللَّهَ يُزْجِي سَحَابًا ثُمَّ يُؤَلِّفُ بَيْنَهُ ثُمَّ
يَجْعَلُهُ رُكَامًا فَتَرَى الْوَدْقَ يَخْرُجُ مِنْ خِلَالِهِ ۚ وَ
يُنَزِّلُ مِنَ السَّمَاءِ مِنْ جِبَالٍ فِيهَا مِنْ بَرَدٍ فَيُصِيبُ
بِهِ مَنْ يَشَاءُ وَيَصْرِفُهُ عَنْ مَنْ يَشَاءُ ۖ يَكَادُ سَنَا
بَرْقِهِ يَذْهَبُ بِالْأَبْصَارِ ﴿٤٤﴾

ਕੀ ਤੂੰ ਇਹ ਨਹੀਂ ਵੇਖਦਾ ਕਿ ਅੱਲਾਹ ਬੱਦਲਾਂ ਨੂੰ ਹੌਲੇ ਹੌਲੇ ਹਿਕ ਕੇ ਲਿਆਉਂਦਾ ਹੈ। ਫੇਰ ਉਹਨਾਂ ਵਿਚਾਲੇ ਮਿਲਾਪ ਕਰ ਦਿੰਦਾ ਹੈ। ਫੇਰ ਉਹਨਾਂ ਦੀਆਂ ਤੈਹਾਂ ਬਣਾ ਦਿੰਦਾ ਹੈ। ਫੇਰ ਤੂੰ ਇਹ ਵੇਖਦਾ ਹੈਂ ਕਿ ਉਹਨਾਂ ਵਿੱਚੋਂ ਮੀਂਹ ਵਰ੍ਹਣ ਲਗ ਪੈਂਦਾ ਹੈ ਅਤੇ ਉਹ ਬੱਦਲਾਂ ਵਿੱਚੋਂ ਕਈ ਵੱਡੀਆਂ ਵੱਡੀਆਂ ਚੀਜ਼ਾਂ ਵੀ ਵਰ੍ਹਾਉਂਦਾ ਹੈ, ਜਿਨ੍ਹਾਂ ਵਿੱਚੋਂ ਕਈ ਗੜਿਆਂ ਦੀ ਕਿਸਮ ਦੀਆਂ ਵੀ ਹੁੰਦੀਆਂ ਹਨ ਅਤੇ ਉਸ ਨੂੰ ਜਿਸ (ਜਾਤੀ) ਤਕ ਚਾਹੁੰਦਾ ਹੈ, ਪਹੁੰਚਾ ਦਿੰਦਾ ਹੈ ਤੇ ਜਿਸ ਤੋਂ ਚਾਹੁੰਦਾ ਹੈ, ਰੋਕ ਲੈਂਦਾ ਹੈ। ਕਰੀਬ ਹੁੰਦਾ ਹੈ ਕਿ ਉਸ ਦੀ ਬਿਜਲੀ ਦੀ ਲਿਸ਼ਕ ਕਈਆਂ ਦੀਆਂ ਅੱਖਾਂ ਅੰਨ੍ਹੀਆਂ ਕਰ ਦੇਵੇ ।੪੪।

يُقَلِّبُ اللَّهُ اللَّيْلَ وَالنَّهَارَ ۚ إِنَّ فِي ذَٰلِكَ لَعِبْرَةً
لِأُولِي الْأَبْصَارِ ﴿٤٥﴾

ਅੱਲਾਹ ਰਾਤ ਤੇ ਦਿਨ ਨੂੰ ਚੱਕਰ ਦਿੰਦਾ ਰਹਿੰਦਾ ਹੈ। ਇਸ ਵਿਚ ਬੁਧੀਵਾਨਾਂ ਵਾਸਤੇ ਵੱਡਾ ਸਬਕ ਹੈ ।੪੫।

وَاللَّهُ خَلَقَ كُلَّ دَابَّةٍ مِنْ مَاءٍ ۖ فَمِنْهُمْ مَنْ يَمْشِي
عَلَىٰ بَطْنِهِ ۖ وَمِنْهُمْ مَنْ يَمْشِي عَلَىٰ رِجْلَيْنِ ۚ وَمِنْهُمْ مَنْ
يَمْشِي عَلَىٰ أَرْبَعٍ ۚ يَخْلُقُ اللَّهُ مَا يَشَاءُ ۚ إِنَّ اللَّهَ عَلَىٰ كُلِّ
شَيْءٍ قَدِيرٌ ﴿٤٦﴾

ਅਤੇ ਅੱਲਾਹ ਨੇ ਹਰੇਕ ਜੀਅ-ਜੰਤ ਨੂੰ ਪਾਣੀ ਤੋਂ ਸਾਜਿਆ ਹੈ। ਸੋ ਕਈ ਤਾਂ ਅਜੇਹੇ ਹਨ, ਜੋ ਆਪਣੇ ਢਿਡ ਦੇ ਭਾਰ ਰਿੜ੍ਹਦੇ ਹਨ ਤੇ ਕਈ (ਆਪਣੇ) ਦੋਹਾਂ ਪੈਰਾਂ ਤੇ ਤੁਰਦੇ ਹਨ ਤੇ ਕਈ ਅਜੇਹੇ ਹਨ, ਜੋ ਆਪਣੇ ਚੋਹਾਂ ਪੈਰਾਂ ਉੱਤੇ ਤੁਰਦੇ ਹਨ। ਅੱਲਾਹ ਜੋ ਚਾਹੁੰਦਾ ਹੈ, ਪੈਦਾ ਕਰਦਾ ਰਹਿੰਦਾ ਹੈ, ਬੇਸ਼ੱਕ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੪੬।

لَقَدْ أَنْزَلْنَا آيَاتٍ مُبَيِّنَاتٍ ۚ وَاللَّهُ يَهْدِي مَنْ يَشَاءُ إِلَىٰ
صِرَاطٍ مُسْتَقِيمٍ ﴿٤٧﴾

ਬੇਸ਼ੱਕ ਅਸੀਂ ਏਹ ਸਪਸ਼ਟ ਆਇਤਾਂ ਉਤਾਰੀਆਂ ਹਨ ਅਤੇ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਸੁਮਾਰਗ ਵਲ ਲਾ ਦਿੰਦਾ ਹੈ ।੪੭।

وَيَقُولُونَ آمَنَّا بِاللَّهِ وَبِالرَّسُولِ وَأَطَعْنَا ثُمَّ يَتَوَلَّىٰ
فَرِيقٌ مِّنْهُم مِّن بَعْدِ ذَٰلِكَ ۚ وَمَا أُولَٰئِكَ بِالْمُؤْمِنِينَ ﴿٤٧﴾

ਅਤੇ ਓਹ ਇਹ ਕਹਿੰਦੇ ਹਨ ਕਿ ਅਸੀਂ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰ ਲਈ ਹੈ ਅਤੇ ਅਸੀਂ ਆਗਿਆਕਾਰੀ ਦਾ ਪ੍ਰਣ ਵੀ ਕਰ ਲਿਆ ਹੈ। ਫੇਰ ਓਹਨਾਂ ਵਿੱਚੋਂ ਇਕ ਧੜਾ, ਇਸ ਦੇ ਮਗਰੋਂ, (ਆਪਣੇ ਇਸ ਪ੍ਰਣ ਤੋਂ) ਬੇਮੁੱਖ ਹੋ ਜਾਂਦਾ ਹੈ ਅਤੇ ਅਜੇਹੇ ਲੋਕ ਕਦੇ ਵੀ ਸੱਚੇ ਸ਼ਰਧਾਲੂ ਨਹੀਂ (ਹੋ ਸਕਦੇ) ।੪੮।

وَإِذَا دُعُوا إِلَى اللَّهِ وَرَسُولِهِ لِيَحْكُمَ بَيْنَهُمْ إِذَا فَرِيقٌ
مِّنْهُم مُّعْرِضُونَ ﴿٤٨﴾

ਅਤੇ ਜਦ ਓਹਨਾਂ ਨੂੰ ਅੱਲਾਹ ਤੇ ਉਸ ਦੇ ਰਸੂਲ ਵਲ ਇਸ ਲਈ ਸੱਦਿਆ ਜਾਂਦਾ ਹੈ ਕਿ ਉਹ ਓਹਨਾਂ ਵਿਚਾਲੇ ਫ਼ੈਸਲਾ ਕਰ ਦੇਵੇ, ਤਾਂ ਓਹਨਾਂ ਵਿੱਚੋਂ ਇਕ ਧੜਾ ਇਸ ਤੋਂ ਮੂੰਹ ਮੋੜ ਲੈਂਦਾ ਹੈ ।੪੯।

وَإِن يَكُن لَّهُمُ الْحَقُّ يَأْتُوا إِلَيْهِ مُذْعِنِينَ ﴿٤٩﴾

ਅਤੇ ਜੇ ਕੋਈ ਗੱਲ ਓਹਨਾਂ ਦੇ ਹੱਕ ਵਿਚ ਹੁੰਦੀ ਹੈ, ਤਾਂ ਛੇਤੀ ਹੀ ਆਗਿਆਕਾਰੀ ਦਾ ਪਰਗਟਾਵਾ ਕਰਦੇ ਆ ਜਾਂਦੇ ਹਨ ।੫੦।

أَفِي قُلُوبِهِم مَّرَضٌ أَمِ ارْتَابُوا أَمْ يَخَافُونَ أَن يَحِيفَ
اللَّهُ عَلَيْهِمْ وَرَسُولُهُ ۚ بَلْ أُولَٰئِكَ هُمُ الظَّالِمُونَ ﴿٥٠﴾ ع

ਕੀ ਓਹਨਾਂ ਦੇ ਮਨਾਂ ਵਿਚ ਕੋਈ ਰੋਗ ਹੈ ? ਜਾਂ ਓਹ ਸ਼ੱਕ ਵਿਚ ਪਏ ਹੋਏ ਹਨ, ਜਾਂ ਓਹਨਾਂ ਨੂੰ ਇਹ ਸਹਿਮ ਹੈ ਕਿ ਅੱਲਾਹ ਤੇ ਉਸ ਦਾ ਰਸੂਲ ਓਹਨਾਂ ਉੱਤੇ ਜ਼ੁਲਮ ਕਰੇਗਾ। ਅਜਿਹਾ ਕਦੇ ਨਹੀਂ; ਸਗੋਂ ਓਹ ਆਪ ਹੀ ਜ਼ਾਲਮ ਹਨ ।੫੧। (ਰਕੂਅ ੬)

إِنَّمَا كَانَ قَوْلَ الْمُؤْمِنِينَ إِذَا دُعُوا إِلَى اللَّهِ وَرَسُولِهِ
لِيَحْكُمَ بَيْنَهُمْ أَن يَقُولُوا سَمِعْنَا وَأَطَعْنَا ۚ وَأُولَٰئِكَ
هُمُ الْمُفْلِحُونَ ﴿٥١﴾

ਕੇਵਲ ਸ਼ਰਧਾਲੂਆਂ ਦਾ—ਜਦ ਓਹਨਾਂ ਨੂੰ ਅੱਲਾਹ ਤੇ ਉਸ ਦੇ ਰਸੂਲ ਵਲ ਸੱਦਿਆ ਜਾਂਦਾ ਹੈ ਕਿ ਉਹ ਓਹਨਾਂ ਦੇ ਵਿਚਾਲੇ ਫ਼ੈਸਲਾ ਕਰ ਦੇਣ, ਉੱਤਰ ਇਹ ਹੋਇਆ ਕਰਦਾ ਹੈ ਕਿ ਅਸੀਂ ਸੁਣ ਲਿਆ ਹੈ ਤੇ ਅਸੀਂ ਮੰਨ ਲਿਆ ਹੈ, ਅਰਥਾਤ ਏਹੋ ਲੋਕ ਹੀ (ਸਦਾ) ਸਫਲ ਹੋਇਆ ਕਰਦੇ ਹਨ ।੫੨।

وَمَن يُطِعِ اللَّهَ وَرَسُولَهُ وَيَخْشَ اللَّهَ وَيَتَّقْهِ فَأُولَٰئِكَ
هُمُ الْفَائِزُونَ ﴿٥٢﴾

ਅਤੇ ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਹਨ ਤੇ ਅੱਲਾਹ ਤੋਂ ਡਰਦੇ ਰਹਿੰਦੇ ਹਨ, ਅਰਥਾਤ ਉਸ ਦੀ ਸੰਜਮਤਾ ਧਾਰਨ ਕਰਦੇ ਹਨ, ਓਹ ਸਫਲ ਹੋ ਜਾਂਦੇ ਹਨ ।੫੩।

وَاَقْسَمُوْا بِاللّٰهِ جَهْدَ اَيْمَانِهِمْ لَئِنْ اَمَرْتَهُمْ لَيَخْرُجُنَّ قُلْ لَّا تُقْسِمُوْا طَاعَةٌ مَّعْرُوْفَةٌ اِنَّ اللّٰهَ خَبِيْرٌۢ بِمَا تَعْمَلُوْنَ ۝

ਅਤੇ ਓਹ ਲੋਕ ਅੱਲਾਹ ਦੀਆਂ ਪੱਕੀਆਂ ਕਸਮਾਂ ਖਾਂਦੇ ਹਨ ਕਿ ਜੇ ਤੂੰ ਓਹਨਾਂ ਨੂੰ ਹੁਕਮ ਦੇ ਦੇਵੇਂ, ਤਾਂ ਓਹ ਝਬਦੇ ਹੀ ਘਰਾਂ ਵਿੱਚੋਂ ਨਿਕਲ ਆਉਣਗੇ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਸੀਂ ਕਸਮਾਂ ਨਾ ਖਾਓ। ਸਾਡਾ ਹੁਕਮ ਤਾਂ ਤੁਹਾਨੂੰ ਕੇਵਲ ਅਜਿਹੀ ਆਗਿਆਕਾਰੀ ਦਾ ਹੈ, ਜੋ ਸਾਧਾਰਨ ਅਰਥਾਂ ਵਿਚ ਆਗਿਆਕਾਰੀ ਸਮਝੀ ਜਾਂਦੀ ਹੈ ਬੇਸ਼ੱਕ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਤੋਂ ਖ਼ਬਰਦਾਰ ਹੈ।੫੪।

قُلْ اَطِيْعُوا اللّٰهَ وَاَطِيْعُوا الرَّسُوْلَ فَاِنْ تَوَلَّوْا فَاِنَّمَا عَلَيْهِ مَا حُمِّلَ وَعَلَيْكُمْ مَّا حُمِّلْتُمْ وَاِنْ تُطِيْعُوْهُ تَهْتَدُوْا وَمَا عَلَى الرَّسُوْلِ اِلَّا الْبَلٰغُ الْمُبِيْنُ ۝

ਤੂੰ ਇਹ ਆਖ ਕਿ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆਕਾਰੀ ਕਰਦੇ ਰਹੋ। ਸੋ ਜੇ ਓਹ ਇਸ ਤੋਂ ਬੇਮੁਖ ਹੋ ਜਾਣ, ਤਾਂ ਉਸ ਦੇ (ਰਸੂਲ) ਤੇ ਕੇਵਲ ਉਸ ਦੀ ਜ਼ਿੰਮੇਵਾਰੀ ਹੈ, ਜੋ ਉਸ ਦੇ ਜ਼ਿੰਮੇ ਲਾਇਆ ਗਿਆ ਹੈ ਅਤੇ ਤੁਹਾਡੇ ਉੱਤੇ ਉਸ ਦੀ ਜ਼ਿੰਮੇਵਾਰੀ ਹੈ, ਜੋ ਤੁਹਾਡੇ ਜ਼ਿੰਮੇ ਲਾਇਆ ਗਿਆ ਹੈ ਅਤੇ ਜੇ ਤੁਸੀਂ ਉਸ ਦੀ ਆਗਿਆਕਾਰੀ ਕਰੋਗੇ, ਤਾਂ ਸੁਮਾਰਗ ਪ੍ਰਾਪਤ ਕਰ ਲਉਗੇ, ਅਰਥਾਤ ਸਾਡੇ ਰਸੂਲ ਦੇ ਜ਼ਿੰਮੇ ਤਾਂ ਗੱਲ ਨੂੰ ਖੋਲ੍ਹ ਕੇ ਪਹੁੰਚਾ ਦੇਣਾ ਹੀ ਹੈ।੫੫।

وَعَدَ اللّٰهُ الَّذِيْنَ اٰمَنُوْا مِنْكُمْ وَعَمِلُوا الصّٰلِحٰتِ لَيَسْتَخْلِفَنَّهُمْ فِى الْاَرْضِ كَمَا اسْتَخْلَفَ الَّذِيْنَ مِنْ

ਅੱਲਾਹ ਨੇ ਤੁਹਾਡੇ ਵਿੱਚੋਂ ਸ਼ਰਧਾ ਧਾਰਨ ਕਰ ਕੇ ਯਥਾਯੋਗ ਸ਼ੁਭ ਕਰਮ ਕਰਨ ਵਾਲਿਆਂ ਨਾਲ ਇਹ ਇਕਰਾਰ ਕੀਤਾ ਹੈ ਕਿ ਉਹ ਓਹਨਾਂ ਨੂੰ ਧਰਤੀ ਤੇ ਖ਼ਲੀਫ਼ਾ[1] ਬਣਾਏਗਾ; ਜਿਸ ਤਰ੍ਹਾਂ ਕਿ ਓਹਨਾਂ ਤੋਂ ਪਹਿਲੇ ਲੋਕਾਂ ਨੂੰ ਖ਼ਲੀਫ਼ਾ[2] ਬਣਾਇਆ ਗਿਆ

---

[1]ਭਾਵੇਂ ਇਹ ਪਦ ਸਾਧਾਰਨ ਹੈ, ਪਰ ਇਸ ਦਾ ਭਾਵ ਇਹ ਹੈ ਕਿ ਤੁਹਾਡੇ ਵਿੱਚੋਂ ਖ਼ਲੀਫ਼ੇ ਬਣਾਏਗਾ। ਇਹ ਅਰਬੀ ਭਾਸ਼ਾ ਦਾ ਨੇਮ ਹੈ ਕਿ ਕਦੇ ਸਾਧਾਰਨ ਪਦ ਹੁੰਦੇ ਹਨ ਅਤੇ ਓਹਨਾਂ ਦਾ ਭਾਵ ਇਕ ਬੰਦਾ ਹੀ ਹੁੰਦਾ ਹੈ ਅਤੇ ਕਦੇ ਇਕ ਬੰਦੇ ਦਾ ਵਰਣਨ ਹੁੰਦਾ ਹੈ ਤੇ ਉਸ ਦਾ ਭਾਵ ਇਕ ਪੂਰੀ ਜਾਤੀ ਹੁੰਦੀ ਹੈ।

[2]ਪਹਿਲੇ ਲੋਕਾਂ ਵਿਚ ਇਕ-ਪੁਰਖੀ ਖ਼ਿਲਾਫ਼ਤ ਹੋਈ ਸੀ; ਜਿਹਾ ਕਿ ਹਜ਼ਰਤ "ਮੂਸਾ" ਤੇ ਹਜ਼ਰਤ "ਈਸਾ" ਦੇ ਮਗਰੋਂ। ਸੋ ਇਸ ਉਦਾਹਰਣ ਤੋਂ ਇਸ ਆਇਤ ਦਾ ਵਿਸ਼ਾ ਉੱਕਾ ਹੀ ਸਪਸ਼ਟ ਹੋ ਜਾਂਦਾ ਹੈ ਅਤੇ ਇਹ ਵੀ ਪਰਗਟ ਹੋ ਜਾਂਦਾ ਹੈ ਕਿ ਇਹ ਖ਼ਿਲਾਫ਼ਤ ਚੋਣ ਰਾਹੀਂ ਹੋਵੇਗੀ; ਨਾ ਕਿ ਪਿਤਾ-ਪੁਰਖੀ। ਈਸਾਈਆਂ ਵਿਚ ਤਾਂ ਪਿਤਾ-ਪੁਰਖੀ ਹੋ ਹੀ ਨਹੀਂ ਸਕਦੀ ਸੀ; ਕਿਉਂਕਿ ਓਹਨਾਂ ਦੇ ਵੱਡੇ ਪਾਦਰੀਆਂ ਲਈ ਤਾਂ ਵਿਆਹ ਕਰਾਉਣਾ ਅਯੋਗ ਹੈ ਅਤੇ ਯਹੂਦੀਆਂ ਵਿਚ ਖ਼ਿਲਾਫ਼ਤ ਵਧੇਰੇ ਅਕਾਸ਼ਬਾਣੀ ਦੁਆਰਾ ਹੀ ਸਥਾਪਨ ਹੋਈ ਹੈ; ਜਿਹਾ ਕਿ "ਯੂਸ਼ਾ" ਜੀ ਹਜ਼ਰਤ "ਮੂਸਾ" ਜੀ ਦੇ ਖ਼ਲੀਫ਼ਾ ਹੋਏ ਸਨ। ਇਸੇ ਤਰ੍ਹਾਂ "ਦਾਊਦ" ਜੀ "ਮੂਸਾ" ਜੀ ਦੇ ਖ਼ਲੀਫ਼ਾ ਹੋਏ ਸਨ ਤੇ ਉਹ ਵੀ ਅਕਾਸ਼ ਬਾਣੀ ਨਾਲ ਨਿਵਾਜੇ ਗਏ ਸਨ।

قَبْلِهِمْ وَلَيُمَكِّنَنَّ لَهُمْ دِيْنَهُمُ الَّذِى ارْتَضٰى لَهُمْ
وَلَيُبَدِّلَنَّهُمْ مِّنْ بَعْدِ خَوْفِهِمْ اَمْنًا يَعْبُدُوْنَنِىْ
لَا يُشْرِكُوْنَ بِىْ شَيْـًٔا وَمَنْ كَفَرَ بَعْدَ ذٰلِكَ فَاُولٰٓئِكَ
هُمُ الْفٰسِقُوْنَ ۝٥٦

ਸੀ, ਅਰਥਾਤ ਜੋ ਦੀਨ-ਧਰਮ ਉਸ ਨੇ ਓਹਨਾਂ ਲਈ ਪਸੰਦ ਕੀਤਾ ਹੈ, ਉਸ ਨੂੰ ਉਹ ਓਹਨਾਂ ਲਈ ਪੱਕਿਆਈ ਨਾਲ ਸਥਾਪਨ ਕਰ ਦੇਵੇਗਾ ਅਤੇ ਓਹਨਾਂ ਦੀ ਸਹਿਮ ਦੀ ਹਾਲਤ ਮਗਰੋਂ ਉਹ ਓਹਨਾਂ ਵਾਸਤੇ ਅਮਨ ਤੇ ਸ਼ਾਂਤੀ ਦੀ ਹਾਲਤ ਪੈਦਾ ਕਰ ਦੇਵੇਗਾ। ਓਹ ਮੇਰੀ ਹੀ ਬੰਦਗੀ ਕਰਨਗੇ (ਅਤੇ) ਕਿਸੇ ਵੀ ਚੀਜ਼ ਨੂੰ ਮੇਰੀ ਬਰਾਬਰੀ ਨਹੀਂ ਦੇਣਗੇ ਅਤੇ ਜੋ ਲੋਕ ਇਸ ਦੇ ਮਗਰੋਂ ਵੀ ਇਨਕਾਰ ਕਰਨਗੇ, ਓਹ ਮਨਮੁਖ ਸਿਧ ਹੋਣਗੇ ।੫੬।

وَاَقِيْمُوا الصَّلٰوةَ وَاٰتُوا الزَّكٰوةَ وَاَطِيْعُوا الرَّسُوْلَ
لَعَلَّكُمْ تُرْحَمُوْنَ ۝٥٧

ਅਤੇ ਤੁਸੀਂ ਸਾਰੇ ਹੀ ਨਿਮਾਜ਼ ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ; ਤਾਂ ਜੁ ਤੁਹਾਡੇ ਉੱਤੇ ਮਿਹਰ ਕੀਤੀ ਜਾਏ ।੫੭।

لَا تَحْسَبَنَّ الَّذِيْنَ كَفَرُوْا مُعْجِزِيْنَ فِى الْاَرْضِ
وَمَاْوٰىهُمُ النَّارُ وَلَبِئْسَ الْمَصِيْرُ ۝٥٨ ع

ਅਤੇ (ਹੇ ਸ੍ਰੋਤੇ ![1]) ਤੂੰ ਕਦੇ ਇਹ ਖ਼ਿਆਲ ਨਾ ਕਰ ਕਿ ਇਨਕਾਰੀ ਸਾਨੂੰ ਆਪਣੀਆਂ ਵਿਉਂਤਾਂ ਨਾਲ ਧਰਤੀ ਤੇ ਅਧੀਨ ਕਰ ਲੈਣਗੇ । ਓਹਨਾਂ ਦਾ ਟਿਕਾਣਾ ਤਾਂ ਨਰਕ ਹੈ ਅਤੇ ਉਹ ਬਹੁਤ ਹੀ ਭੈੜਾ ਟਿਕਾਣਾ ਹੈ ।੫੮। (ਰਕੂਅ ੭)

يٰٓاَيُّهَا الَّذِيْنَ اٰمَنُوْا لِيَسْتَاْذِنْكُمُ الَّذِيْنَ مَلَكَتْ
اَيْمَانُكُمْ وَالَّذِيْنَ لَمْ يَبْلُغُوا الْحُلُمَ مِنْكُمْ ثَلٰثَ
مَرّٰتٍ مِنْ قَبْلِ صَلٰوةِ الْفَجْرِ وَحِيْنَ تَضَعُوْنَ ثِيَابَكُمْ
مِّنَ الظَّهِيْرَةِ وَمِنْۢ بَعْدِ صَلٰوةِ الْعِشَآءِ ثَلٰثُ عَوْرٰتٍ
لَّكُمْ لَيْسَ عَلَيْكُمْ وَلَا عَلَيْهِمْ جُنَاحٌۢ بَعْدَهُنَّ
طَوّٰفُوْنَ عَلَيْكُمْ بَعْضُكُمْ عَلٰى بَعْضٍ كَذٰلِكَ يُبَيِّنُ

ਹੇ ਸ਼ਰਧਾਲੂਓ ! ਇਹ ਜ਼ਰੂਰੀ ਹੈ ਕਿ ਓਹ ਲੋਕ, (ਅਰਥਾਤ ਦਾਸ-ਦਾਸੀਆਂ) ਜੋ ਤੁਹਾਡੇ ਅਧੀਨ ਹਨ — ਅਤੇ ਓਹ ਲੋਕ ਜੋ ਅਜੇ ਬਾਲਗ਼ ਨਹੀਂ ਹੋਏ, ਓਹ ਤਿੰਨ ਸਮਿਆਂ ਵਿਚ ਆਗਿਆ ਲੈ ਕੇ ਅੰਦਰ ਆਇਆ ਕਰਨ; ਸਵੇਰ ਦੀ ਨਿਮਾਜ਼ ਤੋਂ ਪਹਿਲਾਂ ਤੇ ਦੁਪਹਿਰ ਸਮੇਂ ਜਦ ਕਿ ਤੁਸੀਂ ਆਪਣੇ ਬਸਤਰ ਉਤਾਰ ਦਿੰਦੇ ਹੋ ਅਤੇ ਇਸ਼ਾ (ਰਾਤ) ਦੀ ਨਿਮਾਜ਼ ਤੋਂ ਮਗਰੋਂ। ਏਹ ਤਿੰਨ ਸਮੇਂ ਤੁਹਾਡੇ ਪੜਦੇ ਦੇ ਹਨ। ਏਹਨਾਂ ਤਿੰਨਾਂ ਸਮਿਆਂ ਤੋਂ ਮਗਰੋਂ (ਅੰਦਰ ਆਉਣ-ਜਾਣ ਤੇ) ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਤੇ ਨਾ ਓਹਨਾਂ ਦੇ ਸਿਰ ਹੀ ਕੋਈ ਦੋਸ਼ ਹੋਵੇਗਾ ਕਿਉਂਕਿ ਕਈ ਤੁਹਾਡੇ ਵਿੱਚੋਂ ਲੋੜ ਸਮੇਂ ਕਈਆਂ ਦੇ ਕੋਲ

[1]ਇਸ ਤੋਂ ਪਹਿਲੀ ਆਇਤ ਵਿਚ ਬਹੁਵਚਨ ਦੇ ਪਦ ਹਨ ਅਤੇ ਇੱਥੇ ਇਕਵਚਨ ਦਾ ਪਦ ਵਰਤਿਆ ਗਿਆ ਹੈ, ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਜਿਨ੍ਹਾਂ ਪਦਾਂ ਨਾਲ ਬਹੁਵਚਨ ਬਣਿਆ ਹੈ, ਓਹਨਾਂ ਵਿੱਚੋਂ ਹੀ ਹਰੇਕ ਦਾ ਇਸ ਥਾਂ ਵਰਣਨ ਹੈ ।

اللّٰهُ لَكُمُ الْاٰيٰتِ ۚ وَاللّٰهُ عَلِيْمٌ حَكِيْمٌ ﴿٥٩﴾

ਆਇਆ ਜਾਇਆ ਕਰਦੇ ਹਨ । ਇਸੇ ਤਰ੍ਹਾਂ ਅੱਲਾਹ ਆਪਣੇ ਹੁਕਮ ਤੁਹਾਡੇ ਵਾਸਤੇ ਵਿਸਥਾਰ ਨਾਲ ਵਰਣਨ ਕਰਦਾ ਹੈ, ਅਰਥਾਤ ਅੱਲਾਹ ਜਾਣਨਹਾਰ ਤੇ ਯੁਕਤੀਮਾਨ ਹੈ ।੫੯।

وَاِذَا بَلَغَ الْاَطْفَالُ مِنْكُمُ الْحُلُمَ فَلْيَسْتَاْذِنُوْا كَمَا
اسْتَاْذَنَ الَّذِيْنَ مِنْ قَبْلِهِمْ ۗ كَذٰلِكَ يُبَيِّنُ اللّٰهُ لَكُمْ
اٰيٰتِهٖ ۗ وَاللّٰهُ عَلِيْمٌ حَكِيْمٌ ﴿٦٠﴾

ਅਤੇ ਜਦ ਤੁਹਾਡੇ ਬਾਲਕ ਗੱਭਰੂ ਹੋ ਜਾਣ, ਤਾਂ ਜ਼ਰੂਰੀ ਹੈ ਕਿ ਓਹ ਵੀ (ਅੰਦਰ ਆਉਣ ਦੀ) ਆਗਿਆ ਪ੍ਰਾਪਤ ਕਰ ਲਿਆ ਕਰਨ; ਜਿਸ ਤਰ੍ਹਾਂ ਓਹਨਾਂ ਤੋਂ ਪਹਿਲੇ (ਅਰਥਾਤ ਵੱਡੇ) ਲੋਕ ਆਗਿਆ ਪ੍ਰਾਪਤ ਕਰ ਲਿਆ ਕਰਦੇ ਸਨ । ਇਸੇ ਤਰ੍ਹਾਂ ਅੱਲਾਹ ਆਪਣੇ ਹੁਕਮ ਤੁਹਾਡੇ ਲਈ ਵਿਸਥਾਰ ਨਾਲ ਵਰਣਨ ਕੀਤਾ ਕਰਦਾ ਹੈ; ਅਰਥਾਤ ਅੱਲਾਹ ਜਾਣਨਹਾਰ ਤੇ ਯੁਕਤੀਮਾਨ ਹੈ ।੬੦।

وَالْقَوَاعِدُ مِنَ النِّسَآءِ الّٰتِيْ لَا يَرْجُوْنَ نِكَاحًا
فَلَيْسَ عَلَيْهِنَّ جُنَاحٌ اَنْ يَّضَعْنَ ثِيَابَهُنَّ غَيْرَ
مُتَبَرِّجٰتٍ بِزِيْنَةٍ ۗ وَاَنْ يَّسْتَعْفِفْنَ خَيْرٌ لَّهُنَّ ۗ
وَاللّٰهُ سَمِيْعٌ عَلِيْمٌ ﴿٦١﴾

ਅਤੇ ਓਹ ਤੀਵੀਆਂ[1] ਜੋ ਬ੍ਰਿਧ ਹੋ ਗਈਆਂ ਹਨ, ਅਰਥਾਤ ਜੋ ਨਿਕਾਹ ਦੇ ਯੋਗ ਨਹੀਂ[2] ਹਨ, ਓਹਨਾਂ ਦੇ ਸਿਰ ਇਸ ਦਾ ਕੋਈ ਦੋਸ਼ ਨਹੀਂ ਹੋਵੇਗਾ, ਕਿ ਓਹ ਆਪਣੇ (ਸਿਰਾਂ ਦੇ) ਬਸਤਰ ਇਸ ਤਰ੍ਹਾਂ ਉਤਾਰ ਕੇ ਰੱਖ ਦੇਣ ਕਿ ਓਹਨਾਂ ਦਾ ਹਾਰ-ਸ਼ਿੰਗਾਰ ਪਰਗਟ ਨਾ ਹੋ ਸਕੇ ਅਤੇ ਓਹਨਾਂ ਦਾ ਇਸ ਤੋਂ ਬਚਦੇ ਰਹਿਣਾ ਓਹਨਾਂ ਲਈ ਵਧੇਰੇ ਚੰਗਾ ਹੈ ਅਤੇ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੬੧।

لَيْسَ عَلَى الْاَعْمٰى حَرَجٌ وَّلَا عَلَى الْاَعْرَجِ حَرَجٌ وَّلَا
عَلَى الْمَرِيْضِ حَرَجٌ وَّلَا عَلٰٓى اَنْفُسِكُمْ اَنْ تَاْكُلُوْا مِنْۢ

ਕਿਸੇ ਅੰਨ੍ਹੇ[3] ਲਈ, ਲੰਗੜੇ ਲਈ, ਰੋਗੀ ਲਈ ਤੇ ਤੁਹਾਡੇ ਲਈ ਆਪਣੇ ਘਰਾਂ ਤੋਂ, ਜਾਂ ਪਿਉ-ਦਾਦਿਆਂ

[1]ਅਰਥਾਤ—ਬ੍ਰਿਧ ਤੀਵੀਆਂ ਲਈ ਪੜਦਾ ਜ਼ਰੂਰੀ ਨਹੀਂ ਹੈ, ਪਰ ਜੇ ਓਹਨਾਂ ਨੂੰ ਬਾਹਰ ਤੁਰਨ-ਫਿਰਨ ਦੀ ਕੋਈ ਮਜਬੂਰੀ ਨਾ ਹੋਵੇ, ਤਾਂ ਓਹਨਾਂ ਦਾ ਆਪਣੇ ਘਰਾਂ ਵਿਚ ਬੈਠੇ ਰਹਿਣਾ ਪ੍ਰਭੂ ਨੂੰ ਵਧੇਰੇ ਪਸੰਦ ਹੈ ।

[2]ਇਸ ਆਇਤ ਦੇ ਅੱਖਰੀ ਅਰਥ ਏਹ ਹਨ ਕਿ "ਨਿਕਾਹ ਦੀ ਆਸ ਨਹੀਂ ਰੱਖਦੀਆਂ" ਪਰ ਅਸੀਂ ਇਹ ਟੀਕਾ ਕੀਤਾ ਹੈ ਕਿ ਜੋ "ਨਿਕਾਹ ਦੇ ਯੋਗ ਨਹੀਂ ਹਨ" ਕਿਉਂਕਿ ਸਾਡੀ ਬੋਲੀ ਅਨੁਸਾਰ ਇਹ ਮੁਹਾਵਰਾ ਠੀਕ ਨਹੀਂ ਕਿ ਓਹ ਨਿਕਾਹ ਦੀ ਆਸ ਨਹੀਂ ਰੱਖਦੀਆਂ, ਇਸ ਦਾ ਭਾਵ ਏਹੋ ਹੈ ਕਿ ਓਹ ਅਜਿਹੀ ਅਵਸਥਾ ਨੂੰ ਪੁੱਜ ਚੁੱਕੀਆਂ ਹਨ ਕਿ ਓਹ ਇਹ ਵੀਚਾਰ ਵੀ ਨਹੀਂ ਕਰ ਸਕਦੀਆਂ ਕਿ ਓਹਨਾਂ ਦਾ ਮੁੜ ਵਿਵਾਹ ਹੋ ਸਕਦਾ ਹੈ ।

[3]ਯਹੂਦੀਆਂ ਦੇ ਧਰਮ ਅਨੁਸਾਰ ਅੰਨ੍ਹੇ ਤੇ ਲੰਗੜੇ ਆਦਿ ਅੰਗਹੀਨ ਪੁਰਖ ਅਪਵਿੱਤਰ ਤੇ ਕੁਚੀਲ ਸਮਝੇ ਜਾਂਦੇ ਸਨ । ਕੁਰਾਨ ਸ਼ਰੀਫ਼ ਨੇ ਇਸ ਭੁੱਲ ਦੀ ਸੁਧਾਈ ਕਰ ਦਿੱਤੀ ਹੈ ।

بُيُوتِكُمْ أَوْ بُيُوتِ آبَائِكُمْ أَوْ بُيُوتِ أُمَّهَاتِكُمْ أَوْ بُيُوتِ إِخْوَانِكُمْ أَوْ بُيُوتِ أَخَوَاتِكُمْ أَوْ بُيُوتِ أَعْمَامِكُمْ أَوْ بُيُوتِ عَمَّاتِكُمْ أَوْ بُيُوتِ أَخْوَالِكُمْ أَوْ بُيُوتِ خَالَاتِكُمْ أَوْ مَا مَلَكْتُمْ مَفَاتِحَهُ أَوْ صَدِيقِكُمْ لَيْسَ عَلَيْكُمْ جُنَاحٌ أَنْ تَأْكُلُوا جَمِيعًا أَوْ أَشْتَاتًا فَإِذَا دَخَلْتُمْ بُيُوتًا فَسَلِّمُوا عَلَىٰ أَنْفُسِكُمْ تَحِيَّةً مِنْ عِنْدِ اللَّهِ مُبَارَكَةً طَيِّبَةً كَذَٰلِكَ يُبَيِّنُ اللَّهُ لَكُمُ الْآيَاتِ لَعَلَّكُمْ تَعْقِلُونَ ٦٢

ع

ਦੇ ਘਰਾਂ ਤੋਂ, ਜਾਂ ਆਪਣੀਆਂ ਮਾਵਾਂ (ਨਾਨੀਆਂ ਤੇ ਦਾਦੀਆਂ) ਦੇ ਘਰਾਂ ਤੋਂ, ਜਾਂ ਆਪਣੇ ਭਰਾਵਾਂ ਦੇ ਘਰਾਂ ਤੋਂ, ਜਾਂ ਆਪਣੀਆਂ ਭੈਣਾਂ ਦੇ ਘਰਾਂ ਤੋਂ, ਜਾਂ ਆਪਣੇ ਚਾਚਿਆਂ ਦੇ ਘਰਾਂ ਤੋਂ, ਜਾਂ ਆਪਣੀਆਂ ਫੁਫੀਆਂ ਦੇ ਘਰਾਂ ਤੋਂ, ਜਾਂ ਆਪਣੇ ਮਾਮਿਆਂ ਦੇ ਘਰਾਂ ਤੋਂ, ਜਾਂ ਆਪਣੀਆਂ ਮਾਸੀਆਂ ਦੇ ਘਰਾਂ ਤੋਂ, ਜਾਂ ਜਿਨ੍ਹਾਂ ਦੇ ਸਾਮਾਨ ਦੇ ਤੁਸੀਂ ਪ੍ਰਬੰਧਕ ਨੀਅਤ ਹੋ, ਜਾਂ ਆਪਣੇ ਸਜਣਾਂ-ਮਿੱਤਰਾਂ ਦੇ ਘਰਾਂ ਤੋਂ ਕੋਈ ਚੀਜ਼ ਲੈ ਕੇ ਖਾਣੀ ਅਯੋਗ ਨਹੀਂ। (ਇਸੇ ਤਰ੍ਹਾਂ) ਤੁਹਾਡੇ ਸਿਰ ਇਸ ਦਾ ਵੀ ਕੋਈ ਦੋਸ਼ ਨਹੀਂ ਕਿ ਤੁਸੀਂ ਸਾਰੇ ਰਲ ਕੇ ਜਾਂ ਅੱਡ ਅੱਡ ਖਾਓ। ਸੋ ਜਦ ਤੁਸੀਂ ਘਰਾਂ ਵਿਚ ਜਾਣ ਲੱਗੋ, ਤਾਂ ਆਪਣੇ ਸੱਜਣਾਂ-ਮਿੱਤਰਾਂ ਜਾਂ ਸੰਬੰਧੀਆਂ ਨੂੰ ਸਲਾਮ ਕਰ ਲਿਆ ਕਰੋ। ਇਹ ਅੱਲਾਹ ਵੱਲੋਂ ਇਕ ਵੱਡੀ ਬਰਕਤ ਵਾਲੀ ਤੇ ਪਵਿੱਤਰ ਅਰਦਾਸ ਹੈ। ਇਸੇ ਤਰ੍ਹਾਂ ਅੱਲਾਹ ਆਪਣੇ ਹੁਕਮ ਤੁਹਾਡੇ ਲਈ ਵਿਸਥਾਰ ਨਾਲ ਵਰਣਨ ਕਰਦਾ ਹੈ; ਤਾਂ ਜੁ ਤੁਸੀਂ ਅਕਲ ਤੋਂ ਕੰਮ ਲੈ ਸਕੋ।੬੨। (ਰਕੂਅ ੮)

إِنَّمَا الْمُؤْمِنُونَ الَّذِينَ آمَنُوا بِاللَّهِ وَرَسُولِهِ وَإِذَا كَانُوا مَعَهُ عَلَىٰ أَمْرٍ جَامِعٍ لَمْ يَذْهَبُوا حَتَّىٰ يَسْتَأْذِنُوهُ إِنَّ الَّذِينَ يَسْتَأْذِنُونَكَ أُولَٰئِكَ الَّذِينَ يُؤْمِنُونَ بِاللَّهِ وَرَسُولِهِ فَإِذَا اسْتَأْذَنُوكَ لِبَعْضِ شَأْنِهِمْ فَأْذَنْ لِمَنْ شِئْتَ مِنْهُمْ وَاسْتَغْفِرْ لَهُمُ اللَّهَ إِنَّ اللَّهَ غَفُورٌ رَحِيمٌ ٦٣

ਕੇਵਲ ਉਹੋ ਲੋਕ (ਸੱਚੇ) ਸ਼ਰਧਾਲੂ ਕਹਾਉਣ ਦੇ ਅਧਿਕਾਰੀ ਹਨ, ਜੋ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰਦੇ ਹਨ ਅਤੇ ਜਦ ਕਿਸੇ ਕੌਮੀ ਕੰਮ ਵਾਸਤੇ ਉਸ (ਰਸੂਲ) ਦੇ ਕੋਲ ਬੈਠੇ ਹੋਣ, ਤਾਂ ਆਗਿਆ ਪ੍ਰਾਪਤ ਕੀਤੇ ਬਿਨਾ ਉਠ ਕੇ ਨਹੀਂ ਜਾਂਦੇ। ਓਹ ਲੋਕ ਜੋ ਆਗਿਆ ਲੈ ਕੇ ਜਾਂਦੇ ਹਨ, ਉਹੋ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਰੱਖਦੇ ਹਨ। ਸੋ ਜਦ ਓਹ ਆਪਣੇ ਕਿਸੇ ਖ਼ਾਸ ਕੰਮ ਵਾਸਤੇ ਆਗਿਆ ਲੈਂਦੇ ਹਨ, ਤਾਂ ਓਹਨਾਂ ਵਿੱਚੋਂ ਜਿਨ੍ਹਾਂ ਨੂੰ ਤੂੰ ਚਾਹੇਂ ਆਗਿਆ ਦੇ ਸਕਦਾ ਹੈਂ ਅਤੇ ਅੱਲਾਹ ਪਾਸੋਂ ਓਹਨਾਂ ਵਾਸਤੇ ਬਖ਼ਸ਼ਿਸ਼ ਮੰਗਿਆ ਕਰ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੬੩।

لَا تَجْعَلُوا دُعَاءَ الرَّسُولِ بَيْنَكُمْ كَدُعَاءِ بَعْضِكُمْ بَعْضًا
قَدْ يَعْلَمُ اللّٰهُ الَّذِيْنَ يَتَسَلَّلُوْنَ مِنْكُمْ لِوَاذًا ۚ فَلْيَحْذَرِ
الَّذِيْنَ يُخَالِفُوْنَ عَنْ اَمْرِهٖٓ اَنْ تُصِيْبَهُمْ فِتْنَةٌ اَوْ
يُصِيْبَهُمْ عَذَابٌ اَلِيْمٌ ﴿٦٤﴾

ਹੇ ਸ਼ਰਧਾਲੂਓ ! ਤੁਸੀਂ ਇਹ ਨਾ ਸਮਝੋ ਕਿ ਰਸੂਲ ਦਾ ਤੁਹਾਡੇ ਵਿੱਚੋਂ ਕਿਸੇ ਨੂੰ ਬੁਲਾਉਣਾ ਇੱਦਾਂ ਹੀ ਹੈ ਜਿਵੇਂ ਕਿ ਤੁਸੀਂ ਆਪਸ ਵਿਚ ਇਕ ਦੂਜੇ ਨੂੰ ਬੁਲਾਉਂਦੇ ਹੋ। ਅੱਲਾਹ ਓਹਨਾਂ ਦਾ ਵੱਡਾ ਜਾਣਨਹਾਰ ਹੈ, ਜੋ ਤੁਹਾਡੇ ਵਿੱਚੋਂ (ਸਲਾਹ-ਮਸ਼ਵਰੇ ਦੇ ਇਕੱਠ ਵਿੱਚੋਂ) ਅੱਖ ਬਚਾ ਕੇ ਨਸ ਜਾਂਦੇ ਹਨ। ਸੋ ਜੇਹੜੇ ਲੋਕ ਇਸ (ਰਸੂਲ) ਦੇ ਕਿਸੇ ਹੁਕਮ ਦੀ ਵਿਰੋਧਤਾ ਕਰਦੇ ਹਨ, ਓਹਨਾਂ ਨੂੰ ਚਾਹੀਦਾ ਹੈ ਕਿ ਓਹ ਇਸ ਤੋਂ ਸਹਿਮਦੇ ਰਿਹਾ ਕਰਨ ਕਿ ਓਹਨਾਂ ਉੱਤੇ ਅੱਲਾਹ ਵੱਲੋਂ ਕੋਈ ਕਲੇਸ਼ ਨਾ ਆ ਜਾਏ। ਜਾਂ ਘੋਰ ਕਸ਼ਟ ਹੀ ਨਾ ਆ ਦਬੋਚੇ।੬੪।

اَلَآ اِنَّ لِلّٰهِ مَا فِي السَّمٰوٰتِ وَالْاَرْضِ ۖ قَدْ يَعْلَمُ مَآ اَنْتُمْ
عَلَيْهِ ۖ وَيَوْمَ يُرْجَعُوْنَ اِلَيْهِ فَيُنَبِّئُهُمْ بِمَا عَمِلُوْا ۗ وَاللّٰهُ
ع بِكُلِّ شَيْءٍ عَلِيْمٌ ﴿٦٥﴾

ਸੁਣੋ ! ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਉਹ) ਅੱਲਾਹ ਦਾ ਹੀ ਹੈ। ਜਿਸ (ਅਸਥਾਨ) ਤੇ ਤੁਸੀਂ (ਖੜੇ) ਹੋ, ਉਸ ਦਾ ਵੀ ਅੱਲਾਹ ਜਾਣਨ-ਹਾਰ ਹੈ ਤੇ ਜਿਸ ਦਿਨ ਓਹ ਲੋਕ ਅੱਲਾਹ ਦੀ ਹਜ਼ੂਰੀ ਪਰਤਾਏ ਜਾਣਗੇ, ਉਸ ਦਿਨ ਉਹ ਓਹਨਾਂ ਨੂੰ ਓਹਨਾਂ ਦੇ ਕਰਮਾਂ ਦਾ ਹਾਲ ਦੱਸੇਗਾ ਅਤੇ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ।੬੫।

(ਰਕੂਅ ੯)




# (੨੫) ਸੂਰਤ ਅਲ-ਫ਼ੁਰਕਾਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੭੮ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

تَبٰرَكَ الَّذِيْ نَزَّلَ الْفُرْقَانَ عَلٰى عَبْدِهٖ لِيَكُوْنَ لِلْعٰلَمِيْنَ نَذِيْرًا ②

ਉਹ (ਪ੍ਰਭੂ) ਵੱਡੀ ਬਰਕਤ ਵਾਲਾ ਹੈ, ਜਿਸ ਨੇ ਇਹ ਫ਼ੁਰਕਾਨ[1] ਆਪਣੇ ਬੰਦੇ ਉੱਤੇ ਉਤਾਰਿਆ ਹੈ, ਤਾਂ ਜੁ ਉਹ ਸਾਰੇ ਜਹਾਨਾਂ ਨੂੰ ਖ਼ਬਰਦਾਰ ਕਰ ਸਕੇ ।੨।

الَّذِيْ لَهٗ مُلْكُ السَّمٰوٰتِ وَالْاَرْضِ وَلَمْ يَتَّخِذْ وَلَدًا وَّلَمْ يَكُنْ لَّهٗ شَرِيْكٌ فِي الْمُلْكِ وَخَلَقَ كُلَّ شَيْءٍ فَقَدَّرَهٗ تَقْدِيْرًا ③

ਉਹ (ਪ੍ਰਭੂ) ਜਿਸ ਦੇ ਅਧੀਨ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਹੈ ਅਤੇ ਜਿਸ ਦਾ ਕੋਈ ਵੀ ਪੁੱਤਰ ਨਹੀਂ ਹੈ ਤੇ ਨਾ ਉਸ ਦੀ ਪਾਤਸ਼ਾਹੀ ਵਿਚ ਉਸ ਦਾ ਕੋਈ ਭਾਈਵਾਲ ਹੈ, ਅਰਥਾਤ ਹਰੇਕ ਚੀਜ਼ ਉਸੇ ਨੇ ਹੀ ਸਾਜੀ ਹੈ। ਫੇਰ ਉਸ ਦੇ ਵਾਸਤੇ ਇਕ ਅਨੁਮਾਨ ਵੀ ਨੀਅਤ ਕਰ ਦਿੱਤਾ ਹੈ ।੩।

وَاتَّخَذُوْا مِنْ دُوْنِهٖٓ اٰلِهَةً لَّا يَخْلُقُوْنَ شَيْـًٔا وَّهُمْ يُخْلَقُوْنَ وَلَا يَمْلِكُوْنَ لِاَنْفُسِهِمْ ضَرًّا وَّلَا نَفْعًا

ਅਤੇ ਓਹਨਾਂ ਲੋਕਾਂ ਨੇ ਉਸ (ਈਸ਼ਵਰ) ਤੋਂ ਛੁੱਟ ਕਈ ਹੋਰ ਇਸ਼ਟ ਬਣਾਏ ਹੋਏ ਹਨ, ਜੋ ਕੁਝ (ਵੀ) ਸਾਜਨਾ ਨਹੀਂ ਕਰ ਸਕਦੇ; ਸਗੋਂ ਓਹ ਆਪ ਸਾਜੇ ਗਏ ਹਨ, ਅਰਥਾਤ ਓਹਨਾਂ ਨੂੰ ਆਪਣੇ ਆਪ ਉੱਤੇ

[1]ਅਰਥਾਤ—ਉਹ ਸਿੱਖਿਆ ਹੈ, ਜੋ ਸੱਚ-ਝੂਠ ਦਾ ਨਿਤਾਰਾ ਕਰ ਦਿੰਦੀ ਹੈ।

وَلَا يَمْلِكُونَ مَوْتًا وَلَا حَيٰوةً وَلَا نُشُورًا ۝

ਵੀ ਹਾਣ-ਲਾਭ ਦਾ ਕੋਈ ਅਧਿਕਾਰ ਨਹੀਂ ਹੈ ਅਤੇ ਨਾ ਓਹਨਾਂ ਨੂੰ ਮਰਨ-ਜੀਵਣ ਤੇ ਮੁੜ ਸੁਰਜੀਤ ਹੋਣ ਦਾ ਹੀ ਕੋਈ ਅਧਿਕਾਰ ਹੈ।੪।

وَقَالَ الَّذِينَ كَفَرُوا إِنْ هٰذَا إِلَّا إِفْكُ افْتَرٰىهُ وَأَعَانَهُ عَلَيْهِ قَوْمٌ اٰخَرُونَ ۚ فَقَدْ جَاءُوْ ظُلْمًا وَزُورًا ۝

ਅਤੇ ਸਾਰੇ ਹੀ ਇਨਕਾਰੀ ਇਹ ਕਹਿੰਦੇ ਹਨ ਕਿ ਇਹ ਤਾਂ ਕੇਵਲ ਇਕ ਝੂਠ ਹੈ, ਜੋ ਉਸ ਨੇ ਆਪ ਹੀ ਘੜ ਲਿਆ ਹੈ, ਅਰਥਾਤ ਇਸ ਝੂਠ ਦੇ ਘੜਨ ਵਿਚ ਇਕ ਹੋਰ ਜਾਤੀ[1] ਨੇ ਉਸ ਦੀ ਸਹਾਇਤਾ ਕੀਤੀ ਹੈ। ਸੋ ਏਹਨਾਂ ਲੋਕਾਂ ਨੇ (ਇਹ ਗੱਲ ਕਹਿ ਕੇ) ਵੱਡਾ ਜ਼ੁਲਮ ਕਮਾਇਆ ਹੈ ਅਤੇ ਵੱਡਾ ਕੂੜ ਤੋਲਿਆ ਹੈ।੫।

وَقَالُوا أَسَاطِيرُ الْأَوَّلِينَ اكْتَتَبَهَا فَهِيَ تُمْلٰى عَلَيْهِ بُكْرَةً وَأَصِيلًا ۝

ਓਹ ਇਹ ਵੀ ਕਹਿੰਦੇ ਹਨ ਕਿ ਇਹ ਕੁਰਾਨ ਤਾਂ ਪਹਿਲੇ ਲੋਕਾਂ ਦੀਆਂ ਕਿੱਸੇ ਕਹਾਣੀਆਂ ਹਨ, ਜੋ ਉਸ ਨੇ ਕਿਸੇ ਤੋਂ ਲਿਖਵਾ ਲਈਆਂ ਹਨ ਅਤੇ ਹੁਣ ਓਹ ਸਵੇਰ-ਸ਼ਾਮ ਉਸ ਦੇ ਸਾਮ੍ਹਣੇ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, (ਤਾਂ ਜੁ ਉਹ ਕੁਰਾਨ ਚੰਗੀ ਤਰ੍ਹਾਂ ਲਿਖ ਲਏ।)।੬।

قُلْ أَنْزَلَهُ الَّذِي يَعْلَمُ السِّرَّ فِي السَّمٰوٰتِ وَالْأَرْضِ ۚ إِنَّهُ كَانَ غَفُورًا رَّحِيمًا ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਇਸ (ਕੁਰਾਨ) ਨੂੰ ਤਾਂ ਉਸ ਪ੍ਰਭੂ ਨੇ ਉਤਾਰਿਆ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਭੇਤਾਂ ਦਾ ਜਾਣਨਹਾਰ ਹੈ। ਬੇਸ਼ੱਕ ਉਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੭।

وَقَالُوا مَالِ هٰذَا الرَّسُولِ يَأْكُلُ الطَّعَامَ وَيَمْشِي فِي الْأَسْوَاقِ ۙ لَوْلَا أُنْزِلَ إِلَيْهِ مَلَكٌ فَيَكُونَ مَعَهُ نَذِيرًا ۝

ਓਹ ਇਹ ਕਹਿੰਦੇ ਹਨ ਕਿ ਇਸ ਰਸੂਲ ਨੂੰ ਕੀ ਹੋ ਗਿਆ ਹੈ ਕਿ ਉਹ ਖਾਣਾ ਵੀ ਖਾਂਦਾ ਹੈ ਤੇ ਬਜ਼ਾਰਾਂ ਵਿਚ ਵੀ ਤੁਰਦਾ-ਫਿਰਦਾ ਹੈ; ਕਿਉਂ ਨਾ ਇਸ ਤੇ ਕੋਈ ਫ਼ਰਿਸ਼ਤਾ ਉਤਾਰਿਆ ਗਿਆ, ਜੋ ਇਸ ਦੇ ਨਾਲ ਖੜਾ ਹੋ ਕੇ ਲੋਕਾਂ ਨੂੰ ਖ਼ਬਰਦਾਰ ਕਰੀ ਜਾਂਦਾ ?।੮।

---

[1] ਇਸ ਦਾ ਉੱਤਰ ਪਿੱਛੇ ਆ ਚੁੱਕਾ ਹੈ ਕਿ ਸਾਰੇ ਛੋਟੇ ਵੱਡੇ ਮਨੁੱਖ ਮਿਲ ਕੇ ਇਸ ਕੁਰਾਨ ਜਿਹੀ ਇਕ ਸੂਰਤ ਵੀ ਨਹੀਂ ਬਣਾ ਸਕਦੇ।

أَوْ يُلْقَىٰٓ إِلَيْهِ كَنزٌ أَوْ تَكُونُ لَهُۥ جَنَّةٌ يَأْكُلُ مِنْهَا ۚ وَقَالَ ٱلظَّٰلِمُونَ إِن تَتَّبِعُونَ إِلَّا رَجُلًا مَّسْحُورًا ٩

ਜਾਂ ਇਸ ਤੇ ਕੋਈ ਖ਼ਜ਼ਾਨਾ ਉਤਾਰਿਆ ਜਾਂਦਾ, ਜਾਂ ਇਸ ਦੇ ਕੋਲ ਕੋਈ ਬਾਗ਼ ਹੁੰਦਾ, ਜਿਸ ਦੇ ਫਲ ਉਹ ਖਾਂਦਾ, ਅਰਥਾਤ ਜ਼ਾਲਮ ਲੋਕ ਇਹ ਕਹਿੰਦੇ ਹਨ ਕਿ ਤੁਸੀਂ *ਇਕ* **ਅਜਿਹੇ** ਆਦਮੀ ਦੇ ਪਿੱਛੇ ਤੁਰ ਰਹੇ ਹੋ, ਜਿਸ ਨੂੰ ਖਾਣਾ ਖੁਆਇਆ ਜਾਂਦਾ ਹੈ[1] ।੯।

ٱنظُرْ كَيْفَ ضَرَبُوا۟ لَكَ ٱلْأَمْثَٰلَ فَضَلُّوا۟ فَلَا يَسْتَطِيعُونَ سَبِيلًا ١٠ ع

ਤੂੰ ਇਹ ਵੇਖ ਕਿ ਓਹ ਤੇਰੇ ਬਾਰੇ ਕੇਹੀਆਂ ਗੱਲਾਂ ਘੜਦੇ ਹਨ, ਅਰਥਾਤ ਓਹ ਕੁਰਾਹੇ ਜਾ ਰਹੇ ਹਨ। ਸੋ ਓਹਨਾਂ ਨੂੰ ਕੋਈ (ਠੀਕ ਗੱਲ ਕਹਿਣ ਦਾ) ਰਾਹ ਨਹੀਂ ਲੱਭਦਾ ।੧੦। (ਰਕੂਅ ੧)

تَبَارَكَ ٱلَّذِىٓ إِن شَآءَ جَعَلَ لَكَ خَيْرًا مِّن ذَٰلِكَ جَنَّٰتٍ تَجْرِى مِن تَحْتِهَا ٱلْأَنْهَٰرُ وَيَجْعَل لَّكَ قُصُورًا ١١

ਉਹ ਪ੍ਰਭੂ ਵੱਡੀ ਬਰਕਤ ਵਾਲਾ ਹੈ। ਜੇ ਉਹ ਚਾਹੇ ਤਾਂ ਤੇਰੇ ਲਈ (ਓਹਨਾਂ ਦੇ ਤਜਵੀਜ਼ ਕੀਤੇ) ਉਸ ਬਾਗ਼ ਤੋਂ ਵੀ ਵਧੇਰੇ ਚੰਗੇ ਬਾਗ਼[2] ਪੈਦਾ ਕਰ ਦੇਵੇ, ਜਿਸ ਦੇ ਹੇਠ ਨਹਿਰਾਂ ਵੀ ਵਗਦੀਆਂ ਹੋਣ ਅਤੇ ਤੇਰੇ ਲਈ ਵੱਡੇ ਵੱਡੇ ਮਹੱਲ ਵੀ ਤਿਆਰ ਕਰ ਦੇਵੇ ।੧੧।

بَلْ كَذَّبُوا۟ بِٱلسَّاعَةِ ۖ وَأَعْتَدْنَا لِمَن كَذَّبَ بِٱلسَّاعَةِ سَعِيرًا ١٢

ਅਸਲੀਅਤ ਇਹ ਹੈ ਕਿ ਏਹ ਲੋਕ ਕਿਆਮਤ ਦੀ ਨਿੰਦਾ ਕਰ ਰਹੇ ਹਨ ਅਤੇ ਅਸੀਂ ਕਿਆਮਤ ਦੇ ਨਿੰਦਕ ਲਈ ਭੜਕਣ ਵਾਲੇ ਕਸ਼ਟ ਦਾ ਪ੍ਰਬੰਧ ਕੀਤਾ ਹੋਇਆ ਹੈ ।੧੨।

إِذَا رَأَتْهُم مِّن مَّكَانٍۭ بَعِيدٍ سَمِعُوا۟ لَهَا تَغَيُّظًا وَزَفِيرًا ١٣

ਜਦ ਉਹ (ਨਰਕ) ਓਹਨਾਂ ਨੂੰ ਦੂਰ ਤੋਂ ਵੇਖੇਗਾ, ਤਾਂ ਓਹ ਉਸ ਦੇ ਜੋਸ਼ ਦੀ ਤੇ ਆਉਣ ਵਾਲੀ ਬਿਪਤਾ[3] ਦੇ ਰੌਲੇ-ਗੌਲੇ ਦੀ ਅਵਾਜ਼ ਨੂੰ ਸੁਣਨਗੇ ।੧੩।

---

[1]ਮੂਲ ਪਾਠ ਵਿਚ ਇਸ ਥਾਂ "ਮਸਹੂਰ" ਪਦ ਹੈ। ਇਸ ਦਾ ਅਰਥ ਅਜਿਹਾ ਪ੍ਰਾਣੀ ਹੈ, ਜਿਸ ਨੂੰ ਭੋਜਨ ਛਕਾਇਆ ਜਾਏ, ਅਰਥਾਤ ਜਿਸ ਨੂੰ ਲਾਲਚ ਦੇਣ ਵਾਸਤੇ ਲੋਕ ਸਹਾਇਤਾ ਕਰਨ।

[2]**ਅਜਿਹਾ ਹੀ ਹੋਇਆ** "ਕੈਸਰ" ਤੇ "ਕਿਸਰਾ" ਦੇ ਬਾਗ਼ ਤੇ ਸ਼ਾਨਦਾਰ ਮਹੱਲ ਓਹਨਾਂ ਮੁਸਲਮਾਨਾਂ ਦੇ ਹਿੱਸੇ ਆਏ, ਜੋ ਹਜ਼ਰਤ "ਮੁਹੰਮਦ" **ਸਾਹਿਬ ਜੀ ਮਹਾਰਾਜ ਦੇ ਸੇਵਕ** ਤੇ ਗ਼ੁਲਾਮ ਸਨ।

[3]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਜ਼ਫ਼ੀਰੁਨ" ਪਦ ਹੈ, ਜਿਸ ਦਾ ਅਰਥ ਕੋਸ਼ ਵਿਚ ਬਿਪਤਾ ਲਿਖਿਆ ਹੈ। ਇਸ ਦਾ ਭਾਵ ਇਹ ਹੈ ਕਿ ਉਸ ਦੀ ਉੱਚੀ ਅਵਾਜ਼ ਤੋਂ ਇਹ ਸਮਝ ਜਾਣਗੇ ਕਿ ਨਰਕ ਦਾ ਕਸ਼ਟ ਵੱਡਾ ਕਰੜਾ ਹੋਵੇਗਾ।

وَإِذَآ أُلْقُوا مِنْهَا مَكَانًا ضَيِّقًا مُّقَرَّنِينَ دَعَوْا هُنَالِكَ
ثُبُورًا ﴿١٤﴾

ਅਤੇ ਜਦ ਓਹ ਉਸ (ਨਰਕ) ਦੇ ਇਕ ਤੰਗ ਰਾਹ ਤੋਂ ਮੁਸ਼ਕਾਂ ਬੰਨ੍ਹੀਆਂ ਹੋਈਆਂ ਸੁੱਟੇ ਜਾਣਗੇ, ਤਾਂ ਓਹ ਉਸ ਸਮੇਂ ਮੌਤ ਨੂੰ ਅਵਾਜ਼ਾਂ ਮਾਰਨਗੇ ।੧੪।

لَا تَدْعُوا الْيَوْمَ ثُبُورًا وَاحِدًا وَادْعُوا ثُبُورًا كَثِيرًا ﴿١٥﴾

(ਤਦ ਪ੍ਰਭੂ ਦੇ ਫ਼ਰਿਸ਼ਤੇ ਓਹਨਾਂ ਨੂੰ ਇਹ ਕਹਿਣਗੇ ਕਿ) ਅੱਜ ਤੁਸੀਂ ਇਕ ਮੌਤ ਦੀ ਮੰਗ ਨਾ ਕਰੋ; ਸਗੋਂ ਕਈ ਮੌਤਾਂ ਦੀ ਇੱਛਾ ਕਰੋ; (ਕਿਉਂ ਜੁ ਤੁਹਾਡੇ ਉੱਤੇ ਮੁੜ ਮੁੜ ਕਸ਼ਟ ਆਉਣ ਵਾਲੇ ਹਨ) ।੧੫।

قُلْ أَذَٰلِكَ خَيْرٌ أَمْ جَنَّةُ الْخُلْدِ الَّتِي وُعِدَ الْمُتَّقُونَ
كَانَتْ لَهُمْ جَزَآءً وَمَصِيرًا ﴿١٦﴾

ਤੂੰ ਓਹਨਾਂ ਤੋਂ ਇਹ ਪੁੱਛ ਕਿ ਕੀ ਇਹ (ਭਿਆਨਕ ਅੰਤ) ਚੰਗਾ ਹੈ, ਜਾਂ ਸਦਾ ਦਾ ਸਵਰਗ, ਜਿਸ ਦਾ ਸੰਜਮੀਆਂ ਨੂੰ ਬਚਨ ਦਿੱਤਾ ਗਿਆ ਹੈ । ਉਹ ਓਹਨਾਂ ਦਾ (ਠੀਕ ਠੀਕ) ਵਟਾਂਦਰਾ ਤੇ ਅੰਤਲਾ ਟਿਕਾਣਾ ਹੈ ।੧੬।

لَهُمْ فِيهَا مَا يَشَآءُونَ خَالِدِينَ ۚ كَانَ عَلَىٰ رَبِّكَ وَعْدًا
مَّسْئُولًا ﴿١٧﴾

ਓਹਨਾਂ ਵਾਸਤੇ ਉਸ ਵਿਚ ਮੂੰਹ-ਮੰਗੀਆਂ ਮੁਰਾਦਾਂ ਹੋਣਗੀਆਂ । ਉਸ ਵਿਚ ਓਹ ਸਦਾ ਹੀ ਰਹਿਣਗੇ । ਇਹ ਇਕ ਅਜਿਹਾ ਬਚਨ ਹੈ, ਜਿਸ ਦਾ ਪੂਰਾ ਕਰਨਾ ਤੇਰੇ ਸਾਜਨਹਾਰ ਤੇ ਪਾਲਨਹਾਰ ਲਈ ਜ਼ਰੂਰੀ ਹੈ ।੧੭।

وَيَوْمَ يَحْشُرُهُمْ وَمَا يَعْبُدُونَ مِن دُونِ اللَّهِ
فَيَقُولُ ءَأَنتُمْ أَضْلَلْتُمْ عِبَادِي هَٰٓؤُلَآءِ أَمْ هُمْ ضَلُّوا
السَّبِيلَ ﴿١٨﴾

ਅਤੇ ਜਦ ਓਹ ਓਹਨਾਂ ਨੂੰ ਤੇ ਜਿਨ੍ਹਾਂ ਦੀ ਓਹ ਅੱਲਾਹ ਤੋਂ ਛੁੱਟ ਪੂਜਾ ਕਰਦੇ ਸਨ, ਆਪਣੇ ਹਜ਼ੂਰ ਖੜਾ ਕਰੇਗਾ ਤੇ ਫੇਰ ਓਹਨਾਂ ਨੂੰ ਇਹ ਕਹੇਗਾ ਕਿ ਕੀ ਤੁਸੀਂ ਮੇਰੇ ਏਹਨਾਂ ਬੰਦਿਆਂ ਨੂੰ ਕੁਰਾਹੇ ਪਾਇਆ ਸੀ, ਜਾਂ ਏਹ ਆਪ ਹੀ ਸੁਮਾਰਗ ਤੋਂ ਭਟਕ ਗਏ ਸਨ ।੧੮।

قَالُوا سُبْحَانَكَ مَا كَانَ يَنبَغِي لَنَآ أَن نَّتَّخِذَ مِن
دُونِكَ مِنْ أَوْلِيَآءَ وَلَٰكِن مَّتَّعْتَهُمْ وَآبَآءَهُمْ حَتَّىٰ

(ਤਾਂ) ਓਹ ਇਹ ਉੱਤਰ ਦੇਣਗੇ ਕਿ ਤੂੰ ਨਿਰਾਲਮ ਹੈਂ । ਸਾਨੂੰ ਕੋਈ ਵੀ ਅਧਿਕਾਰ ਨਹੀਂ ਸੀ ਕਿ ਅਸੀਂ ਤੈਥੋਂ ਛੁੱਟ ਹੋਰ ਵਿਅਕਤੀਆਂ ਨੂੰ ਆਪਣਾ ਕਾਰਜ ਸਾਧਕ ਬਣਾਉਂਦੇ; ਪਰ ਤੂੰ ਏਹਨਾਂ ਨੂੰ ਤੇ ਏਹਨਾਂ ਦੇ ਪਿਉ-ਦਾਦਿਆਂ ਨੂੰ ਸੰਸਾਰੀ ਪਦਾਰਥ ਬਖ਼ਸ਼ੇ ਸਨ;

نَسُوا الذِّكْرَ ۚ وَكَانُوا قَوْمًا بُورًا ⑲

ਇਥੋਂ ਤਕ ਕਿ ਏਹਨਾਂ ਨੇ ਤੇਰਾ ਉਪਦੇਸ਼ ਵਿਸਾਰ ਦਿੱਤਾ ਸੀ ਤੇ ਨਸ਼ਟ ਹੋਣ ਵਾਲੀ ਜਾਤੀ ਬਣ ਗਏ ਸਨ ।੧੯।

فَقَدْ كَذَّبُوكُمْ بِمَا تَقُولُونَ ۙ فَمَا تَسْتَطِيعُونَ صَرْفًا وَّلَا نَصْرًا ۚ وَمَنْ يَّظْلِمْ مِّنْكُمْ نُذِقْهُ عَذَابًا كَبِيرًا ⑳

ਸੋ (ਓਹਨਾਂ ਇਨਕਾਰੀਆਂ ਨੂੰ ਇਹ ਕਿਹਾ ਜਾਏਗਾ ਕਿ ਵੇਖ ਲਓ, ਹੁਣ) ਬੇਸ਼ੱਕ ਏਹਨਾਂ ਝੂਠੇ ਇਸ਼ਟਾਂ[1] ਨੇ ਤੁਹਾਡੀ ਗੱਲ ਦਾ ਖੰਡਨ ਕਰ ਦਿੱਤਾ ਹੈ । ਸੋ ਅੱਜ ਤੁਸੀਂ ਨਾ ਕਸ਼ਟ ਨੂੰ ਹਟਾ ਸਕਦੇ ਹੋ ਤੇ ਨਾ ਕਿਸੇ ਤੋਂ ਕੋਈ ਸਹਾਇਤਾ ਪ੍ਰਾਪਤ ਕਰ ਸਕਦੇ ਹੋ ਅਤੇ ਜਿਹੜਾ ਵੀ ਤੁਹਾਡੇ ਵਿੱਚੋਂ ਜ਼ਾਲਮ ਹੋਵੇਗਾ, ਅਸੀਂ ਉਸ ਨੂੰ ਵੱਡਾ ਕਸ਼ਟ ਦਿਆਂਗੇ ।੨੦।

وَمَا أَرْسَلْنَا قَبْلَكَ مِنَ الْمُرْسَلِينَ إِلَّا إِنَّهُمْ لَيَأْكُلُونَ الطَّعَامَ وَيَمْشُونَ فِي الْأَسْوَاقِ ۗ وَجَعَلْنَا بَعْضَكُمْ لِبَعْضٍ فِتْنَةً ۗ أَتَصْبِرُونَ ۚ وَكَانَ رَبُّكَ بَصِيرًا ㉑ ع

ਅਤੇ ਤੈਥੋਂ ਪਹਿਲਾਂ ਅਸੀਂ ਜਿੰਨੇ ਵੀ ਰਸੂਲ ਭੇਜੇ ਹਨ, ਓਹ ਸਾਰੇ ਦੇ ਸਾਰੇ ਹੀ ਭੋਜਨ ਛਕਦੇ ਸਨ ਅਤੇ ਬਜ਼ਾਰਾਂ ਵਿਚ ਹੀ ਤੁਰਦੇ-ਫਿਰਦੇ ਸਨ, ਅਰਥਾਤ ਅਸੀਂ (ਇਹ ਵੇਖਣ ਲਈ) ਤੁਹਾਡੇ ਵਿੱਚੋਂ ਕਈਆਂ ਨੂੰ ਕਈਆਂ ਵਾਸਤੇ ਪਰਖ ਦਾ ਕਾਰਣ ਬਣਾਇਆ ਹੈ ਕਿ ਕੀ ਤੁਸੀਂ (ਮੁਸਲਮਾਨ ਕਹਾਉਣ ਵਾਲੇ) ਸਬਰ ਕਰਦੇ ਹੋ (ਕਿ ਨਹੀਂ) ਅਤੇ (ਹੇ ਮੁਸਲਮਾਨ !) ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਵੇਖਣਹਾਰ ਹੈ ।੨੧। (ਰਕੂਅ ੨)

وَقَالَ الَّذِينَ لَا يَرْجُونَ لِقَاءَنَا لَوْلَا أُنْزِلَ عَلَيْنَا الْمَلٰٓئِكَةُ أَوْ نَرٰى رَبَّنَا ۗ لَقَدِ اسْتَكْبَرُوا فِي أَنْفُسِهِمْ وَعَتَوْ عُتُوًّا كَبِيرًا ㉒

ਅਤੇ ਓਹਨਾਂ ਨੇ—ਜੋ ਸਾਡੀ ਮੁਲਾਕਾਤ ਦੀ ਆਸ ਨਹੀਂ ਰੱਖਦੇ—ਇਹ ਕਹਿ ਦਿੱਤਾ ਹੈ ਕਿ ਸਾਡੇ ਉੱਤੇ ਫ਼ਰਿਸ਼ਤੇ ਕਿਉਂ ਨਹੀਂ ਉਤਾਰੇ ਗਏ ? ਜਾਂ ਅਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਆਪਣੀ ਅੱਖੀਂ ਕਿਉਂ ਨਹੀਂ ਵੇਖਦੇ ? ਓਹਨਾਂ ਨੇ ਆਪਣੇ ਮਨਾਂ ਵਿਚ ਆਪਣੇ ਆਪ ਨੂੰ ਬਹੁਤ ਵੱਡਾ ਸਮਝ ਲਿਆ ਹੈ ਅਤੇ ਬਗ਼ਾਵਤ ਵਿਚ ਬਹੁਤ ਅੱਗੇ ਵਧ ਗਏ ਹਨ ।੨੨।

[1] ਇਸ ਥਾਂ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਗਈ ਹੈ, ਤਾਂ ਜੁ ਭਾਵ ਸਪਸ਼ਟ ਹੋ ਜਾਏ ।

يَوْمَ يَرَوْنَ الْمَلٰٓئِكَةَ لَا بُشْرٰى يَوْمَئِذٍ لِّلْمُجْرِمِيْنَ وَيَقُوْلُوْنَ حِجْرًا مَّحْجُوْرًا ﴿٢٢﴾

(ਕੀ ਏਹ ਲੋਕ ਇਹ ਨਹੀਂ ਜਾਣਦੇ ਕਿ) ਜਿਸ ਦਿਨ ਏਹ ਫ਼ਰਿਸ਼ਤਿਆਂ ਨੂੰ ਵੇਖਣਗੇ, ਉਸ ਦਿਨ ਏਹਨਾਂ ਨੂੰ ਕੋਈ ਖ਼ੁਸ਼ਖ਼ਬਰੀ ਨਹੀਂ ਦਿੱਤੀ ਜਾਏਗੀ, (ਘਬਰਾ ਕੇ) ਓਹਨਾਂ ਨੂੰ ਇਹ ਕਹਿਣਗੇ ਕਿ (ਸਾਥੋਂ) ਪਰ੍ਹਾਂ ਹੀ ਰਹੋ ।੨੩।

وَقَدِمْنَآ اِلٰى مَا عَمِلُوْا مِنْ عَمَلٍ فَجَعَلْنٰهُ هَبَآءً مَّنْثُوْرًا ﴿٢٣﴾

ਅਤੇ ਅਸੀਂ ਓਹਨਾਂ ਦੇ ਹਰੇਕ ਕਰਮ ਵਲ, ਜੋ ਓਹਨਾਂ ਨੇ ਕਮਾਇਆ ਹੈ, ਧਿਆਨ ਦਿਆਂਗੇ ਤੇ ਹਵਾ ਵਿਚ ਉਸ ਦੇ ਪੁਰਜ਼ੇ[1] ਉਡਾ ਦਿਆਂਗੇ ।੨੪।

اَصْحٰبُ الْجَنَّةِ يَوْمَئِذٍ خَيْرٌ مُّسْتَقَرًّا وَّاَحْسَنُ مَقِيْلًا ﴿٢٤﴾

ਉਸ ਦਿਨ ਸਵਰਗਗਾਮੀ ਆਪਣੇ ਟਿਕਾਣੇ ਦੇ ਲਿਹਾਜ਼ ਨਾਲ ਵੀ ਚੰਗੇ ਹੋਣਗੇ ਤੇ ਸੌਣ ਵਾਲੇ ਅਸਥਾਨਾਂ ਦੇ ਲਿਹਾਜ਼ ਨਾਲ ਵੀ ਚੰਗੇ ਹੋਣਗੇ ।੨੫।

وَيَوْمَ تَشَقَّقُ السَّمَآءُ بِالْغَمَامِ وَنُزِّلَ الْمَلٰٓئِكَةُ تَنْزِيْلًا ﴿٢٥﴾

ਅਤੇ ਉਹ ਸਮਾਂ (ਚੇਤੇ ਕਰੋ) ਜਦ ਕਿ ਅਕਾਸ਼ ਪਾਟ ਜਾਏਗਾ ਤੇ ਬੱਦਲ ਮੰਡਲਾ ਰਹੇ ਹੋਣਗੇ, ਅਰਥਾਤ ਫ਼ਰਿਸ਼ਤੇ ਮੁੜ ਮੁੜ ਉਤਾਰੇ ਜਾਣਗੇ ।੨੬।

اَلْمُلْكُ يَوْمَئِذِ الْحَقُّ لِلرَّحْمٰنِ وَكَانَ يَوْمًا عَلَى الْكٰفِرِيْنَ عَسِيْرًا ﴿٢٦﴾

ਉਸ ਦਿਨ ਦਿਆਲੂ ਪ੍ਰਭੂ ਦੀ ਹੀ ਪਾਤਸ਼ਾਹੀ ਹੋਵੇਗੀ ਅਤੇ (ਓਹ) ਦਿਨ ਇਨਕਾਰੀਆਂ ਵਾਸਤੇ ਵੱਡਾ ਕਰੜਾ ਹੋਵੇਗਾ ।੨੭।

وَيَوْمَ يَعَضُّ الظَّالِمُ عَلٰى يَدَيْهِ يَقُوْلُ يٰلَيْتَنِى اتَّخَذْتُ مَعَ الرَّسُوْلِ سَبِيْلًا ﴿٢٧﴾

ਉਸ ਦਿਨ ਜ਼ਾਲਮ ਆਪਣੇ ਹੱਥਾਂ ਨੂੰ (ਚੱਕ) ਮਾਰੇਗਾ ਅਤੇ ਇਹ ਕਹੇਗਾ ਕਿ ਕਾਸ਼ ਮੈਂ (ਆਪਣੇ ਸਮੇਂ ਦੇ) ਰਸੂਲ ਦਾ ਮਾਰਗ ਧਾਰਨ ਕੀਤਾ ਹੁੰਦਾ ।੨੮।

يٰوَيْلَتٰى لَيْتَنِىْ لَمْ اَتَّخِذْ فُلَانًا خَلِيْلًا ﴿٢٨﴾

ਹਾਇ ਮੇਰੇ ਤੇ ਸ਼ੋਕ ਹੈ, ਕਾਸ਼, ਮੈਂ ਅਮਕਾ ਪ੍ਰਾਣੀ ਆਪਣਾ ਮਿੱਤਰ ਨਾ ਬਣਾਉਂਦਾ ।੨੯।

لَقَدْ اَضَلَّنِىْ عَنِ الذِّكْرِ بَعْدَ اِذْ جَآءَنِىْ ۗ وَكَانَ الشَّيْطٰنُ لِلْاِنْسَانِ خَذُوْلًا ﴿٢٩﴾

ਉਸ ਨੇ ਮੈਨੂੰ ਪ੍ਰਭੂ ਦੇ ਉਪਦੇਸ਼ ਤੋਂ ਬੇਪਰਵਾਹ ਕਰ ਦਿੱਤਾ ਸੀ; ਜਦ ਕਿ ਉਹ (ਰਸੂਲ ਰਾਹੀਂ) ਮੇਰੇ ਵਲ ਆਇਆ ਸੀ, ਅਰਥਾਤ ਸ਼ੈਤਾਨ ਓੜਕ ਮਨੁੱਖ ਨੂੰ ਕੱਲਿਆਂ ਛੱਡ ਕੇ ਚਲਾ ਜਾਂਦਾ ਹੈ ।੩੦।

---

[1] ਇਸ ਥਾਂ ਮੂਲ ਪਾਠ ਵਿਚ "ਹਬਾਅਨ" ਪਦ ਹੈ। ਇਸ ਦਾ ਅਰਥ ਉਸ ਹੌਲੇ ਤੇ ਛੋਟੇ ਜਿਹੇ ਪੁਰਜ਼ੇ ਦੇ ਹਨ ਕਿ ਜੋ ਕਈ ਵਾਰ ਹਵਾ ਵਿਚ ਉਡਦਾ ਹੋਇਆ ਨਜ਼ਰ ਆਉਂਦਾ ਹੈ ਅਤੇ ਇਸ ਆਇਤ ਦਾ ਇਹ ਭਾਵ ਹੈ ਕਿ ਅਸੀਂ ਓਹਨਾਂ ਨੂੰ ਇੰਨਾ ਪੀਹਾਂਗੇ ਕਿ ਓਹਨਾਂ ਦੇ ਪੁਰਜ਼ੇ ਹੌਲੇ ਹੋ ਕੇ ਹਵਾ ਵਿਚ ਉੱਡਣ ਲਗ ਪੈਣਗੇ ਤੇ ਓਹਨਾਂ ਦੇ ਸੱਜਣ-ਮਿੱਤਰ ਓਹਨਾਂ ਨੂੰ ਇਕੱਤਰ ਵੀ ਨਹੀਂ ਕਰ ਸਕਣਗੇ ।

وَقَالَ الرَّسُوْلُ يٰرَبِّ اِنَّ قَوْمِي اتَّخَذُوْا هٰذَا الْقُرْاٰنَ مَهْجُوْرًا ﴿٣١﴾

ਅਤੇ ਰਸੂਲ ਇਹ ਕਹੇਗਾ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਬੇਸ਼ੱਕ ਮੇਰੀ ਜਾਤੀ ਨੇ ਇਸ ਕੁਰਾਨ ਨੂੰ ਪਿੱਠ ਪਿੱਛੇ ਸੁੱਟ ਦਿੱਤਾ ਸੀ ।੩੧।

وَكَذٰلِكَ جَعَلْنَا لِكُلِّ نَبِيٍّ عَدُوًّا مِّنَ الْمُجْرِمِيْنَ ۭ وَكَفٰى بِرَبِّكَ هَادِيًا وَّنَصِيْرًا ﴿٣٢﴾

ਅਤੇ ਅਸੀਂ ਇਸੇ ਤਰ੍ਹਾਂ ਹੀ ਅਪਰਾਧੀਆਂ ਵਿੱਚੋਂ ਸਾਰੇ ਨਬੀਆਂ ਦੇ ਵੈਰੀ ਬਣਾਏ ਹੋਏ ਹਨ, ਅਰਥਾਤ ਤੇਰਾ ਸਾਜਨਹਾਰ ਤੇ ਪਾਲਨਹਾਰ ਸੁਮਾਰਗ ਵਲ ਲਾਉਣ ਤੇ ਸਹਾਇਤਾ ਦੇਣ ਦੇ ਲਿਹਾਜ਼ ਨਾਲ ਕਾਫ਼ੀ ਹੈ ।੩੨।

وَقَالَ الَّذِيْنَ كَفَرُوْا لَوْلَا نُزِّلَ عَلَيْهِ الْقُرْاٰنُ جُمْلَةً وَّاحِدَةً ۚ كَذٰلِكَ ۚ لِنُثَبِّتَ بِهٖ فُؤَادَكَ وَرَتَّلْنٰهُ تَرْتِيْلًا ﴿٣٣﴾

ਅਤੇ ਇਨਕਾਰੀਆਂ ਨੇ ਇਹ ਕਿਹਾ ਸੀ ਕਿ ਇਹ ਕੁਰਾਨ ਇਸ (ਨਬੀ) ਤੇ ਇੱਕੋ ਵਾਰ ਕਿਉਂ ਨਹੀਂ ਉਤਾਰਿਆ ਗਿਆ ? ਓਹਨਾਂ ਦਾ ਇਹ ਕਥਨ ਵੀ ਇਕ ਤਰ੍ਹਾਂ ਨਾਲ ਠੀਕ ਹੈ, (ਪਰ ਅਸੀਂ ਇਸ ਨੂੰ ਅੱਡ ਅੱਡ ਸੂਰਤਾਂ ਤੇ ਵਖ ਵਖ ਸਮਿਆਂ ਵਿਚ) ਇਸ ਲਈ ਉਤਾਰਿਆ ਹੈ ਕਿ ਅਸੀਂ ਇਸ (ਕੁਰਾਨ) ਰਾਹੀਂ ਤੇਰੇ ਮਨ ਨੂੰ ਪੱਕਿਆਂ[1] ਕਰਦੇ ਰਹੀਏ, ਅਰਥਾਤ ਅਸੀਂ ਇਸ ਨੂੰ ਬਹੁਤ ਹੀ ਸੋਹਣਾ ਬਣਾਇਆ ਹੈ ।੩੩।

وَلَا يَاْتُوْنَكَ بِمَثَلٍ اِلَّا جِئْنٰكَ بِالْحَقِّ وَاَحْسَنَ تَفْسِيْرًا ﴿٣٤﴾

ਅਤੇ ਓਹ (ਤੇਰਾ ਖੰਡਨ ਕਰਨ ਲਈ) ਕੋਈ ਅਜਿਹੀ ਗੱਲ ਨਹੀਂ ਕਹਿੰਦੇ ਕਿ ਜਿਸ ਦੇ ਉੱਤਰ ਵਿਚ ਅਸੀਂ ਇਕ ਪੱਕੀ ਗੱਲ ਵਰਣਨ ਨਹੀਂ ਕਰ ਦਿੰਦੇ, ਅਰਥਾਤ ਉਸ ਦੀ ਚੰਗੀ ਤੋਂ ਚੰਗੀ ਵਿਆਖਿਆ ਨਹੀਂ ਕਰ ਦਿੰਦੇ ।੩੪।

اَلَّذِيْنَ يُحْشَرُوْنَ عَلٰى وُجُوْهِهِمْ اِلٰى جَهَنَّمَ ۙ اُولٰۗىِٕكَ شَرٌّ مَّكَانًا وَّاَضَلُّ سَبِيْلًا ﴿٣٥﴾ ع

ਜਿਨ੍ਹਾਂ ਲੋਕਾਂ ਨੂੰ ਓਹਨਾਂ ਦੇ ਸਿਰਕਢ ਸਰਦਾਰਾਂ ਸਣੇ ਨਰਕ ਵਲ ਧੱਕਿਆ ਜਾਏਗਾ, ਓਹਨਾਂ ਦਾ ਟਿਕਾਣਾ ਬਹੁਤ ਹੀ ਭੈੜਾ ਹੋਵੇਗਾ ਤੇ ਓਹਨਾਂ ਦਾ ਰਾਹ ਵੱਡੇ ਕੁਮਾਰਗ ਵਾਲਾ ਹੋਵੇਗਾ ।੩੫। (ਰਕੂਅ ੩)

---

[1] ਇਸ ਦਾ ਭਾਵ ਇਹ ਹੈ ਕਿ ਹੌਲੇ ਹੌਲੇ ਤੇ ਥੋੜਾ ਥੋੜਾ ਕੁਰਾਨ ਸ਼ਰੀਫ਼ ਉਤਰਣ ਨਾਲ ਇਕ ਤਾਂ ਸਾਰੇ ਮੁਸਲਮਾਨਾਂ ਨੂੰ ਇਹ ਵੱਡੇ ਸੌਖ ਨਾਲ ਯਾਦ ਹੋ ਸਕਦਾ ਸੀ ਤੇ ਦੂਜੇ ਇਕ ਸੂਰਤ ਵਿਚ ਵਰਣਨ ਕੀਤੀ ਪੇਸ਼ਗੋਈ ਜਦ ਪੂਰੀ ਹੋ ਜਾਂਦੀ ਸੀ, ਤਾਂ ਦੂਜੀ ਸੂਰਤ ਵਿਚ ਉਸ ਦਾ ਇਸ਼ਾਰਾ ਕੀਤਾ ਜਾ ਸਕਦਾ ਸੀ, ਜਿਸ ਨਾਲ ਹਜ਼ਰਤ "ਮੁਹੰਮਦ" ਸਾਹਿਬ ਤੇ ਆਪ ਦੇ ਸਾਥੀਆਂ ਦੇ ਮਨ ਪੱਕੇ ਤੇ ਦ੍ਰਿੜ੍ਹ ਹੋ ਜਾਂਦੇ ਸਨ । ਸਾਰਾ ਕੁਰਾਨ ਸ਼ਰੀਫ਼ ਇੱਕੋ ਵਾਰ ਉਤਰਣ ਨਾਲ ਏਹ ਦੋਵੇਂ ਮਨੋਰਥ ਪੂਰੇ ਨਹੀਂ ਹੋ ਸਕਦੇ ਸਨ ।

وَلَقَدْ اٰتَيْنَا مُوْسَى الْكِتٰبَ وَجَعَلْنَا مَعَهٗٓ اَخَاهُ هٰرُوْنَ وَزِيْرًا ۝٣٥

ਅਤੇ ਅਸੀਂ "ਮੂਸਾ" ਨੂੰ ਇਕ (ਜਾਣੀ-ਪਛਾਣੀ[1]) ਪੁਸਤਕ ਦਿੱਤੀ ਸੀ ਅਤੇ ਅਸੀਂ ਉਸ ਦੇ ਨਾਲ ਉਸ ਦੇ ਭਰਾ 'ਹਾਰੂਨ" ਨੂੰ ਵੀ ਉਸ ਦਾ ਵਜ਼ੀਰ ਬਣਾ ਕੇ ਭੇਜਿਆ ਸੀ।੩੬।

فَقُلْنَا اذْهَبَآ اِلَى الْقَوْمِ الَّذِيْنَ كَذَّبُوْا بِاٰيٰتِنَا فَدَمَّرْنٰهُمْ تَدْمِيْرًا ۝٣٦

ਅਤੇ ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ ਤੁਸੀਂ ਦੋਵੇਂ ਹੀ ਉਸ ਜਾਤੀ ਵਲ ਜਾਓ, ਜਿਨ੍ਹਾਂ ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ। (ਫੇਰ ਜਦ ਓਹ ਪ੍ਰਚਾਰ ਕਰ ਚੁੱਕੇ ਸਨ) ਤਾਂ ਅਸੀਂ ਓਹਨਾਂ ਸਾਰੇ ਨਿੰਦਕਾਂ ਨੂੰ ਉੱਕਾ ਹੀ ਨਸ਼ਟ ਕਰ ਦਿੱਤਾ ਸੀ।੩੭।

وَقَوْمَ نُوْحٍ لَّمَّا كَذَّبُوا الرُّسُلَ اَغْرَقْنٰهُمْ وَجَعَلْنٰهُمْ لِلنَّاسِ اٰيَةً ۚ وَاَعْتَدْنَا لِلظّٰلِمِيْنَ عَذَابًا اَلِيْمًا ۝٣٧

ਅਤੇ "ਨੂਹ" ਦੀ ਜਾਤੀ ਨੂੰ ਵੀ, ਜਦ ਓਹਨਾਂ ਨੇ ਰਸੂਲਾਂ ਦੀ ਨਿੰਦਾ ਕੀਤੀ ਸੀ, ਤਾਂ ਅਸੀਂ ਡੋਬ ਦਿੱਤਾ ਸੀ, ਅਰਥਾਤ ਅਸੀਂ ਓਹਨਾਂ ਨੂੰ ਲੋਕਾਂ ਵਾਸਤੇ ਇਕ ਨਿਸ਼ਾਨ ਬਣਾ ਦਿੱਤਾ ਸੀ ਅਤੇ ਅਸੀਂ ਜ਼ਾਲਮਾਂ ਵਾਸਤੇ ਇਕ ਘੋਰ ਕਸ਼ਟ ਤਿਆਰ ਕੀਤਾ ਹੋਇਆ ਹੈ।੩੮।

وَّعَادًا وَّثَمُوْدَا۠ وَاَصْحٰبَ الرَّسِّ وَقُرُوْنًۢا بَيْنَ ذٰلِكَ كَثِيْرًا ۝٣٨

ਅਤੇ "ਆਦ" ਨੂੰ ਵੀ ਤੇ "ਸਮੂਦ" ਨੂੰ ਵੀ ਅਤੇ ਖੂਹ[2] ਵਾਲੇ ਲੋਕਾਂ ਨੂੰ ਵੀ, ਅਰਥਾਤ ਓਹਨਾਂ ਦੇ ਵਿਚਾਲੇ ਹੋਰ ਕਈ ਜਾਤੀਆਂ ਨੂੰ ਵੀ ਅਸੀਂ ਨਸ਼ਟ ਕਰ ਦਿੱਤਾ ਸੀ।੩੯।

وَكُلًّا ضَرَبْنَا لَهُ الْاَمْثَالَ ۫ وَكُلًّا تَبَّرْنَا تَتْبِيْرًا ۝٣٩

ਅਤੇ ਓਹਨਾਂ ਵਿੱਚੋਂ ਹਰੇਕ ਜਾਤੀ ਲਈ ਅਸੀਂ ਅਸਲੀਅਤ ਵਰਣਨ ਕਰ ਦਿੱਤੀ ਸੀ ਅਤੇ (ਜਦ ਓਹ ਨਹੀਂ ਸਮਝੇ ਸਨ,) ਤਾਂ ਅਸੀਂ ਸਾਰਿਆਂ ਨੂੰ ਨਸ਼ਟ ਕਰ ਦਿੱਤਾ ਸੀ।੪੦।

---

[1] "ਅਲ" ਉਸ ਚੀਜ਼ ਲਈ ਵੀ ਆ ਜਾਂਦਾ ਹੈ, ਜਿਸ ਦਾ ਪਹਿਲਾਂ ਵਰਣਨ ਹੋ ਚੁੱਕਿਆ ਹੋਵੇ, ਜਾਂ ਜਿਸ ਦਾ ਵੀਚਾਰ ਮਨ ਵਿਚ ਹੋਵੇ, ਇਸ ਲਈ ਅਸੀਂ "ਅਲ ਕਿਤਾਬ" ਦਾ ਅਰਥ ਜਾਣੀ ਪਛਾਣੀ ਪੁਸਤਕ ਕੀਤਾ ਹੈ।

[2] ਖੂਹ ਵਾਲੇ ਲੋਕਾਂ ਬਾਰੇ ਭਾਸ਼ਕਾਰਾਂ ਦੀਆਂ ਅੱਡ ਅੱਡ ਰਾਵਾਂ ਹਨ, ਪਰ ਇਸ ਆਇਤ ਤੋਂ ਇਹ ਪਤਾ ਲਗਦਾ ਹੈ ਕਿ ਇਹ ਜਾਤੀ "ਸਮੂਦ" ਤੋਂ ਮਗਰੋਂ ਹੋਈ ਸੀ ਅਤੇ "ਬਹਿਰਿ-ਮੁਹੀਤ" ਵਿਚ ਵੀ ਇਸ ਦੀ ਪੁਸ਼ਟੀ ਕੀਤੀ ਗਈ ਹੈ; ਕਿਉਂਕਿ ਉਸ ਵਿਚ ਹਜ਼ਰਤ "ਇਬਨਿ ਅੱਬਾਸ" ਜੀ ਦਾ ਇਕ ਕਥਨ ਦਰਜ ਹੈ ਕਿ ਇਹ ਜਾਤੀ "ਸਮੂਦ" ਦਾ ਹੀ ਇਕ ਅੰਗ ਸੀ; ਚੂੰਕਿ "ਸਮੂਦ" "ਆਦ" ਦਾ ਅੰਤਲਾ ਹਿੱਸਾ ਸਨ; ਇਸ ਲਈ ਇਹ ਪਤਾ ਲਗਦਾ ਹੈ ਕਿ ਏਹ ਲੋਕ "ਇਸਮਾਈਲ" ਦੀ ਕੁਲ ਦੇ ਲੋਕਾਂ ਦੇ "ਅਰਬ" ਵਿਚ ਪਸਰਣ ਤੋਂ ਪਹਿਲਾਂ ਬੀਤੇ ਹਨ। ਜਦ "ਇਸਮਾਈਲ" ਦੀ ਕੁਲ ਦੇ ਲੋਕ "ਅਰਬ" ਵਿਚ ਪਸਰ ਗਏ ਸਨ, ਤਾਂ ਫੇਰ ਏਹ ਲੋਕ ਉੱਤਰ ਵਲ "ਫ਼ਲਸਤੀਨ" ਦੇ ਪਾਸੇ ਚਲੇ ਗਏ ਸਨ; ਜਿਹਾ ਕਿ ਪੁਰਾਣੇ ਚਿਹਨ-ਚੱਕਰਾਂ ਤੋਂ ਪਤਾ ਲਗਦਾ ਹੈ। (ਵੇਖੋ ਅਲਅਰਬ ਕਬਲੁਲ ਇਸਲਾਮ ਰਚਿਤ ਜਰਜੀ ਜ਼ੈਦਾਨ)

وَلَقَدْ اَتَوْا عَلَى الْقَرْيَةِ الَّتِيْٓ اُمْطِرَتْ مَطَرَ السَّوْءِ ۭ اَفَلَمْ يَكُوْنُوْا يَرَوْنَهَا ۚ بَلْ كَانُوْا لَا يَرْجُوْنَ نُشُوْرًا ۝٤١

ਅਤੇ ਏਹ ("ਮੱਕੇ" ਵਾਸੀ ਇਨਕਾਰੀ) ਉਸ ਨਗਰੀ ਦੇ ਲਾਗਿਉਂ ਲੰਘ ਚੁੱਕੇ ਹਨ, ਜਿਸ[1] ਉੱਤੇ ਅਸੀਂ ਇਕ ਹਾਨੀਕਾਰਕ ਮੀਂਹ ਵਰ੍ਹਾਇਆ ਸੀ। ਕੀ ਏਹ ਉਸ (ਨਗਰੀ ਦੇ ਚਿਹਨ-ਚੱਕਰਾਂ) ਨੂੰ ਨਹੀਂ ਵੇਖਦੇ ? ਅਸਲੀਅਤ[2] ਇਹ ਹੈ ਕਿ ਏਹ ਮੁੜ ਸੁਰਜੀਤ ਹੋਣ ਦੀ ਆਸ ਨਹੀਂ ਰੱਖਦੇ ਸਨ।੪੧।

وَاِذَا رَاَوْكَ اِنْ يَّتَّخِذُوْنَكَ اِلَّا هُزُوًا ۭ اَهٰذَا الَّذِيْ بَعَثَ اللّٰهُ رَسُوْلًا ۝٤٢

ਅਤੇ ਜਦ ਓਹ ਤੈਨੂੰ ਵੇਖਦੇ ਹਨ, ਤਾਂ ਤੈਨੂੰ ਕੇਵਲ ਇਕ ਹਾਸੋ-ਹੀਣੀ ਚੀਜ਼ ਸਮਝਦੇ ਹਨ। (ਅਤੇ ਇਹ ਕਹਿੰਦੇ ਹਨ ਕਿ) ਕੀ ਅੱਲਾਹ ਨੇ ਇਸ ਨੂੰ ਰਸੂਲ ਬਣਾ ਕੇ ਭੇਜਿਆ ਹੈ ? ।੪੨।

اِنْ كَادَ لَيُضِلُّنَا عَنْ اٰلِهَتِنَا لَوْلَآ اَنْ صَبَرْنَا عَلَيْهَا ۭ وَسَوْفَ يَعْلَمُوْنَ حِيْنَ يَرَوْنَ الْعَذَابَ مَنْ اَضَلُّ سَبِيْلًا ۝٤٣

ਜੇ ਅਸੀਂ ਆਪਣੇ ਇਸ਼ਟ-ਦੇਵਾਂ (ਦੀ ਪੂਜਾ) ਉੱਤੇ ਪੱਕੇ ਨਾ ਰਹਿੰਦੇ, ਤਾਂ ਇਹ (ਪ੍ਰਾਣੀ) ਸਾਨੂੰ ਕੁਰਾਹੇ ਪਾਉਣ ਹੀ ਲੱਗਾ ਸੀ, ਅਰਥਾਤ ਜਦ ਏਹ ਕਸ਼ਟ ਵੇਖਣਗੇ, ਤਾਂ ਏਹਨਾਂ ਉੱਤੇ ਅਸਲੀਅਤ ਪਰਗਟ ਹੋ ਜਾਏਗੀ ਕਿ ਕਿਹੜਾ ਆਪਣੇ ਰੰਗ-ਢੰਗ ਵਿਚ ਵਧੇਰੇ ਕੁਰਾਹੀਆ ਸੀ।੪੩।

اَرَءَيْتَ مَنِ اتَّخَذَ اِلٰهَهٗ هَوٰىهُ ۭ اَفَاَنْتَ تَكُوْنُ عَلَيْهِ وَكِيْلًا ۝٤٤

(ਹੇ ਰਸੂਲ !) ਕੀ ਤੈਨੂੰ ਉਸ ਬੰਦੇ ਦੇ ਹਾਲ ਦਾ ਵੀ ਪਤਾ ਲਗ ਗਿਆ ਹੈ, ਜਿਸ ਨੇ ਆਪਣੀਆਂ ਮਨੋ-ਕਾਮਨਾਵਾਂ ਨੂੰ ਹੀ ਆਪਣਾ ਇਸ਼ਟ ਬਣਾਇਆ ਹੋਇਆ ਸੀ। ਕੀ ਤੂੰ ਉਸ ਦਾ ਨਿਗਰਾਨ ਹੈਂ (ਕਿ ਤੂੰ ਉਸ ਨੂੰ ਧੱਕੇ ਨਾਲ ਕੁਰਾਹੇ ਜਾਣੋ ਰੋਕ ਲਵੇਂ ?) ।੪੪।

اَمْ تَحْسَبُ اَنَّ اَكْثَرَهُمْ يَسْمَعُوْنَ اَوْ يَعْقِلُوْنَ ۭ اِنْ هُمْ اِلَّا كَالْاَنْعَامِ بَلْ هُمْ اَضَلُّ سَبِيْلًا ۝٤٥ ع

ਕੀ ਤੂੰ ਇਹ ਸਮਝਦਾ ਹੈਂ ਕਿ ਓਹਨਾਂ ਵਿੱਚੋਂ ਵਧੇਰੇ ਲੋਕ ਸੁਣਦੇ ਜਾਂ ਸਮਝਦੇ ਹਨ ? ਓਹ ਤਾਂ ਕੇਵਲ ਪਸ਼ੂਆਂ ਸਮਾਨ ਹਨ; ਸਗੋਂ ਓਹਨਾਂ ਤੋਂ ਵੀ ਹੀਣੇ ਹਨ।੪੫। (ਰਕੂਅ ੪)

---

[1]ਅਰਥਾਤ—"ਲੂਤ" ਦੀ ਜਾਤੀ।

[2]ਮੂਲ ਪਾਠ ਵਿਚ ਇਸ ਥਾਂ "ਬਲ" ਪਦ ਹੈ, ਇਸ ਦਾ ਅਰਥ ਸਗੋਂ ਵੀ ਹੈ ਤੇ "ਅਸਲੀਅਤ ਨੂੰ ਵਰਣਨ ਕਰਨਾ" ਵੀ ਹੈ। ਇਸੇ ਲਈ ਅਸੀਂ ਇੱਥੇ "ਸਗੋਂ" ਅਰਥ ਨਹੀਂ ਕੀਤਾ; ਇਸ ਦੀ ਥਾਂ "ਅਸਲੀਅਤ ਇਹ ਹੈ" ਲਿਖਿਆ ਹੈ।

اَلَمْ تَرَ اِلٰى رَبِّكَ كَيْفَ مَدَّ الظِّلَّ ۚ وَلَوْ شَآءَ لَجَعَلَهٗ سَاكِنًا ۚ ثُمَّ جَعَلْنَا الشَّمْسَ عَلَيْهِ دَلِيْلًا ﴿٤٦﴾

(ਹੇ ਸ੍ਰੋਤੇ !) ਕੀ ਤੈਨੂੰ ਇਹ ਪਤਾ ਨਹੀਂ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਪ੍ਰਛਾਵੇਂ ਨੂੰ ਕਿਵੇਂ ਲੰਮਾ ਕੀਤਾ ਹੋਇਆ ਹੈ ? ਜੇ ਉਹ ਚਾਹੁੰਦਾ, ਤਾਂ ਉਸ ਨੂੰ ਇੱਕੋ ਥਾਂ ਠਹਿਰਿਆ ਹੋਇਆ ਬਣਾ ਦਿੰਦਾ । ਫੇਰ ਅਸੀਂ ਸੂਰਜ ਨੂੰ ਉਸ ਤੇ ਇਕ ਗਵਾਹ[1] ਬਣਾਇਆ ਹੋਇਆ ਹੈ ।੪੬।

ثُمَّ قَبَضْنٰهُ اِلَيْنَا قَبْضًا يَّسِيْرًا ﴿٤٧﴾

ਫੇਰ ਅਸੀਂ[2] ਉਸ ਨੂੰ ਹੌਲੇ ਹੌਲੇ ਆਪਣੇ ਵਲ ਖਿੱਚਦੇ ਹਾਂ ।੪੭।

وَهُوَ الَّذِيْ جَعَلَ لَكُمُ الَّيْلَ لِبَاسًا وَّالنَّوْمَ سُبَاتًا وَّجَعَلَ النَّهَارَ نُشُوْرًا ﴿٤٨﴾

ਅਤੇ ਉਹੋ (ਪ੍ਰਭੂ ਹੀ) ਹੈ, ਜਿਸ ਨੇ ਰਾਤ ਨੂੰ ਤੁਹਾਡੇ ਵਾਸਤੇ ਬਸਤਰ ਤੇ ਨੀਂਦ ਨੂੰ ਸੁਖ ਦਾ ਸਾਧਨ; ਅਰਥਾਤ ਦਿਨ ਨੂੰ (ਕਾਰ-ਵਿਹਾਰ ਲਈ) ਫੈਲਣ ਤੇ ਉੱਨਤੀ ਕਰਨ ਦਾ ਸਾਧਨ[3] ਬਣਾਇਆ ਹੈ ।੪੮।

وَهُوَ الَّذِيْٓ اَرْسَلَ الرِّيٰحَ بُشْرًاۢ بَيْنَ يَدَيْ رَحْمَتِهٖ ۚ وَاَنْزَلْنَا مِنَ السَّمَآءِ مَآءً طَهُوْرًا ﴿٤٩﴾

ਅਤੇ ਉਹੋ (ਪ੍ਰਭੂ) ਹੀ ਹੈ, ਜੋ ਹਵਾਵਾਂ ਨੂੰ ਆਪਣੀ ਮਿਹਰ (ਮੀਂਹ) ਤੋਂ ਪਹਿਲਾਂ ਖ਼ੁਸ਼ਖ਼ਬਰੀ ਦੇਣ ਲਈ ਭੇਜਿਆ ਕਰਦਾ ਹੈ, ਅਰਥਾਤ ਅਸੀਂ ਬੱਦਲਾਂ[4] ਰਾਹੀਂ ਸਾਫ਼-ਸੁਥਰਾ ਮੀਂਹ ਵਰ੍ਹਾਉਂਦੇ ਹਾਂ ।੪੯।

لِّنُحْيِۦ بِهٖ بَلْدَةً مَّيْتًا وَّنُسْقِيَهٗ مِمَّا خَلَقْنَآ اَنْعَامًا وَّاَنَاسِيَّ كَثِيْرًا ﴿٥٠﴾

ਤਾਂ ਜੁ ਉਸ ਦੁਆਰਾ ਮੁਰਦਾ ਦੇਸ਼ ਨੂੰ ਜੀਅ-ਦਾਨ ਦੇ ਸਕੀਏ ਅਤੇ ਇਸੇ ਤਰ੍ਹਾਂ ਉਸ (ਮੀਂਹ) ਨਾਲ ਆਪਣੇ ਸਾਜੇ ਹੋਏ ਪਸ਼ੂਆਂ ਤੇ ਬੇਅੰਤ ਮਨੁੱਖਾਂ ਨੂੰ ਪਾਣੀ ਦੇ ਸਕੀਏ ।੫੦।

---

[1]ਅਰਥਾਤ—ਜਦ ਇਹ ਪਤਾ ਕਰਨਾ ਹੋਵੇ ਕਿ ਪ੍ਰਛਾਵਾਂ ਕਿਹੜੇ ਪਾਸੇ ਗਿਆ ਹੈ ਤੇ ਕਿੰਨਾ ਲੰਮਾ ਹੈ, ਤਾਂ ਸੂਰਜ ਵਲ ਵੇਖ ਕੇ ਪਤਾ ਕੀਤਾ ਜਾ ਸਕਦਾ ਹੈ । ਜੇ ਸੂਰਜ ਹੇਠਾਂ ਹੋਵੇ, ਤਾਂ ਪ੍ਰਛਾਵਾਂ ਉਸ ਦੇ ਟਾਕਰੇ ਤੇ ਲੰਮਾ ਹੋਵੇਗਾ ਤੇ ਜੇ ਸੂਰਜ ਸਿਖਰ ਤੇ ਹੋਵੇ, ਤਾਂ ਪ੍ਰਛਾਵਾਂ ਛੋਟਾ ਜਿਹਾ ਤੇ ਵਿਚਾਲੇ ਹੋਵੇਗਾ ।

[2]ਅਰਥਾਤ—ਸ਼ਾਮ ਦੇ ਧੁੰਧਲੇ ਪ੍ਰਛਾਵਿਆਂ ਦਾ ਨਿਸ਼ਾਨ ਮਿੱਟਣਾ ਸ਼ੁਰੂ ਹੋ ਜਾਂਦਾ ਹੈ । ਏਹੋ ਨੇਮ ਅਰਸੀ ਪਾਤਸ਼ਾਹੀ ਵਿਚ ਵੀ ਹੈ, ਅਰਥਾਤ ਜਦ ਇਨਕਾਰੀ ਜਾਤੀ ਅਧੋਗਤੀ ਵਲ ਜਾਂਦੀ ਹੈ, ਤਾਂ ਉਸ ਦਾ ਪ੍ਰਭਾਵ ਗਵਾਂਢੀ ਜਾਤੀਆਂ ਤੋਂ ਉਠਣਾ ਸ਼ੁਰੂ ਹੋ ਜਾਂਦਾ ਹੈ; ਇੱਥੋਂ ਤਕ ਕਿ ਪੂਰਨ ਅਧੋਗਤੀ ਵੇਲੇ ਅਥਵਾ ਰਾਤ ਸਮੇਂ ਪ੍ਰਛਾਵਾਂ ਉੱਕਾ ਹੀ ਅਲੋਪ ਹੋ ਜਾਂਦਾ ਹੈ ।

[3]"ਨਸ਼ਾਰੁੱਸ਼ਾਜਾਰੁ" ਦਾ ਅਰਥ ਰੁੱਖ ਨੂੰ ਪੱਤੇ ਲਗਣਾ ਹੁੰਦਾ ਹੈ, ਅਰਥਾਤ ਮੁੜ ਸੁਰਜੀਤ ਹੋਣਾ ਹੁੰਦਾ ਹੈ ਅਤੇ "ਨਾਸ਼ਾਰੱਸੌਬਾ" ਦਾ ਅਰਥ ਕਪੜੇ ਨੂੰ ਪਸਾਰਨਾ ਹੁੰਦਾ ਹੈ ਅਤੇ "ਨਾਸ਼ਾਰੱਲਮੈਂਤਾ" ਮੁਰਦੇ ਨੂੰ ਸੁਰਜੀਤ ਕਰਨਾ ਹੈ । ਸੋ "ਨਸ਼ੂਰ" ਪਦ ਦਾ ਅਰਥ ਇਹ ਹੁੰਦਾ ਹੈ ਕਿ ਕਿਸੇ ਜਾਤੀ ਨੂੰ ਉਸ ਦੇ ਮਰਨ ਮਗਰੋਂ ਮੁੜ ਸੁਰਜੀਤ ਕਰ ਕੇ ਫੈਲਾਉਣਾ ਸ਼ੁਰੂ ਕਰ ਦਿੱਤਾ.

[4]"ਸਮਾਅ" ਪਦ ਦਾ ਅਰਥ ਅਕਾਸ਼ ਤੋਂ ਛੁੱਟ ਬੱਦਲ ਵੀ ਹੈ।

وَلَقَدْ صَرَّفْنٰهُ بَيْنَهُمْ لِيَذَّكَّرُوْا ۖ فَاَبٰٓى اَكْثَرُ النَّاسِ اِلَّا كُفُوْرًا ﴿٥١﴾

ਅਤੇ ਅਸੀਂ ਉਸ ਪਾਣੀ ਨੂੰ ਓਹਨਾਂ (ਮਨੁੱਖਾਂ) ਵਿਚ ਚੰਗੀ ਤਰ੍ਹਾਂ ਪਸਾਰ ਦਿੱਤਾ ਹੈ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ; ਪਰ ਲੋਕਾਂ ਵਿੱਚੋਂ ਵਧੇਰੇ ਇਨਕਾਰ ਤੋਂ ਛੁੱਟ ਹੋਰ ਕਿਸੇ ਗੱਲ ਤੇ ਰਾਜ਼ੀ ਨਹੀਂ ਹੁੰਦੇ ।੫੧।

وَلَوْ شِئْنَا لَبَعَثْنَا فِيْ كُلِّ قَرْيَةٍ نَّذِيْرًا ﴿٥٢﴾

ਅਤੇ ਜੇ ਅਸੀਂ ਇਹ ਚਾਹੁੰਦੇ, ਤਾਂ ਹਰੇਕ ਨਗਰੀ ਵਿਚ ਇਕ ਖ਼ਬਰਦਾਰ ਕਰਨ ਵਾਲਾ (ਨਬੀ,ਜਾਂ ਰਸੂਲ) ਭੇਜ ਦਿੰਦੇ ।੫੨।

فَلَا تُطِعِ الْكٰفِرِيْنَ وَجَاهِدْهُمْ بِهٖ جِهَادًا كَبِيْرًا ﴿٥٣﴾

ਬਸ, ਤੂੰ ਇਨਕਾਰੀਆਂ ਦੀ ਕੋਈ ਗੱਲ[1] ਨਾ ਮੰਨ ਤੇ ਇਸ (ਕੁਰਾਨ) ਰਾਹੀਂ ਓਹਨਾਂ ਨਾਲ ਵੱਡਾ ਧਰਮ-ਯੁੱਧ ਕਰਦਾ ਰਹੁ ।੫੩।

وَهُوَ الَّذِيْ مَرَجَ الْبَحْرَيْنِ هٰذَا عَذْبٌ فُرَاتٌ وَّ

ਅਤੇ ਉਹੋ (ਪ੍ਰਭੂ) ਹੀ ਹੈ, ਜਿਸ ਨੇ ਦੋ ਸਮੁੰਦਰਾਂ[2] ਨੂੰ ਜਾਰੀ ਕੀਤਾ ਹੈ, ਓਹਨਾਂ ਵਿੱਚੋਂ ਇਕ ਤਾਂ ਬਹੁਤ

---

[1]ਕਈ ਲੋਕ ਇਹ ਕਹਿ ਦਿਆ ਕਰਦੇ ਹਨ ਕਿ "ਕੁਲ ਯਾ ਅੱਯੁਹੱਲ ਕਾਫ਼ਿਰੂਨਾ" ਵਿਚ ਜੋ ਇਹ ਕਿਹਾ ਹੈ ਕਿ "ਲਾ ਆਅਬੁਦੁ ਮਾ ਤਾਅਬੁਦੂਨਾ" ਇਹ ਪਹਿਲਾ ਹੁਕਮ ਹੈ; ਹਾਲਾਂਕਿ ਸੂਰਤ ਅਲਫ਼ੁਰਕਾਨ ਵੀ ਹਿਜਰਤ ਤੋਂ ਪਹਿਲਾਂ "ਮੱਕੇ" ਉਤਰੀ ਸੀ ਅਤੇ ਇਸ ਵਿਚ ਇਹ ਸਪਸ਼ਟ ਤੌਰ ਤੇ ਦੱਸਿਆ ਗਿਆ ਹੈ ਕਿ ਇਨਕਾਰੀਆਂ ਦੀ ਕੋਈ ਗੱਲ ਵੀ ਕਦੇ ਨਹੀਂ ਮੰਨਣੀ ਤੇ ਕੁਰਾਨ ਸ਼ਰੀਫ਼ ਦੁਆਰਾ ਓਹਨਾਂ ਦੇ ਵਿਚਾਰਾਂ ਦਾ ਖੰਡਨ ਕਰਦੇ ਰਹਿਣਾ ਹੈ। ਇਸ ਤਰ੍ਹਾਂ ਦੀ ਸਪਸ਼ਟ ਆਇਤ ਦੇ ਹੁੰਦਿਆਂ ਕਿਸੇ ਦਾ ਇਹ ਕਹਿਣਾ ਕਿ "ਕੁਲ ਯਾ ਅੱਯੁਹੱਲ ਕਾਫ਼ਿਰੂਨਾ" ਦੀ ਸੂਰਤ ਇਸ ਲਈ ਉਤਾਰੀ ਗਈ ਸੀ ਕਿ "ਮੱਕੇ" ਦੇ ਇਨਕਾਰੀਆਂ ਨੇ ਇਹ ਸ਼ਰਤ ਪੇਸ਼ ਕੀਤੀ ਸੀ ਕਿ ਕਦੇ ਅਸੀਂ ਤੇਰੇ ਪ੍ਰਭੂ ਦੀ ਬੰਦਗੀ ਕਰਾਂਗੇ ਤੇ ਕਦੇ ਤੂੰ ਸਾਡੇ ਇਸ਼ਟ-ਦੇਵਾਂ ਦੀ ਪੂਜਾ ਕਰ ਲਿਆ ਕਰੀਂ। ਇਸ ਤੇ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਫ਼ਰਮਾਇਆ ਸੀ ਕਿ ਮੈਂ ਸੋਚ-ਵਿਚਾਰ ਕਰ ਕੇ ਤੇ ਪ੍ਰਭੂ ਤੋਂ ਉਪਦੇਸ਼ ਪ੍ਰਾਪਤ ਕਰ ਕੇ ਉੱਤਰ ਦਿਆਂਗਾ। ਕਿਸੇ ਤਰ੍ਹਾਂ ਵੀ ਠੀਕ ਨਹੀਂ ਹੋ ਸਕਦਾ। ਜਦ ਇਸ ਦਾ ਉੱਤਰ ਸੂਰਤ ਫ਼ੁਰਕਾਨ ਤੇ ਹੋਰ ਬਹੁਤ ਸਾਰੀਆਂ "ਮੱਕੇ" ਉਤਰੀਆਂ ਸੂਰਤਾਂ ਵਿਚ ਪਹਿਲਾਂ ਹੀ ਮੌਜੂਦ ਸੀ, ਤਾਂ ਹਜ਼ਰਤ "ਮੁਹੰਮਦ" ਸਾਹਿਬ ਨੂੰ ਇਸ ਬਾਰੇ ਸੋਚਣ ਤੇ ਢਿੱਲ ਮੰਗਣ ਦੀ ਕੀ ਲੋੜ ਹੋ ਸਕਦੀ ਸੀ? ਕੁਰਾਨ ਸ਼ਰੀਫ਼ ਤਾਂ ਇਹ ਸਪਸ਼ਟ ਤੌਰ ਤੇ ਵਰਣਨ ਕਰ ਚੁੱਕਾ ਸੀ ਕਿ ਇਨਕਾਰੀਆਂ ਦੇ ਮਤਿ ਦੇ ਕਿਸੇ ਅੰਗ ਨੂੰ ਵੀ ਪਰਵਾਣ ਨਹੀਂ ਕੀਤਾ ਜਾ ਸਕਦਾ; ਸਗੋਂ ਕੁਰਾਨ ਸ਼ਰੀਫ਼ ਦੁਆਰਾ ਓਹਨਾਂ ਸਾਰੇ ਇਨਕਾਰ ਭਰੇ ਵਿਚਾਰਾਂ ਤੇ ਸਿੱਧਾਂਤਾਂ ਨੂੰ ਮਲੀਆਮੇਟ ਕਰ ਦੇਣਾ ਹੈ।

[2]ਇਸ ਥਾਂ "ਬਹਰ" ਪਦ ਹੈ। ਅਰਬੀ ਭਾਸ਼ਾ ਵਿਚ "ਬਹਰ" ਸਮੁੰਦਰ ਜਾਂ ਦਰਯਾ ਨੂੰ ਵੀ ਆਖਦੇ ਹਨ। ਅਸਲ ਵਿਚ ਇਸ ਥਾਂ ਮਤ-ਮਤਾਂਤ੍ਰਾਂ ਦਾ ਟਾਕਰਾ ਹੈ, ਅਰਥਾਤ ਕਿਸੇ ਦੀ ਸਿੱਖਿਆ ਚੰਗੀ ਹੁੰਦੀ ਹੈ ਅਤੇ ਕਿਸੇ ਦੀ ਭੈੜੀ, ਪਰ ਅਲੰਕਾਰਕ ਢੰਗ ਨਾਲ ਇਹ ਦੱਸਿਆ ਹੈ ਕਿ ਤੁਸੀਂ ਇਹ ਵੇਖਦੇ ਨਹੀਂ ਕਿ ਸਮੁੰਦਰ ਦਾ ਪਾਣੀ ਕਿੰਨਾ ਕੌੜਾ ਹੁੰਦਾ ਹੈ ਅਤੇ ਦਰਯਾ ਜੋ ਉਸ ਵਿਚ ਆ ਕੇ ਡਿਗਦੇ ਹਨ, ਓਹਨਾਂ ਦਾ ਪਾਣੀ ਮਿੱਠਾ ਹੁੰਦਾ ਹੈ। ਅੱਲਾਹ ਨੇ ਹੀ ਇਹ ਬਣਤ ਬਣਾਈ ਹੈ ਕਿ ਓਹ ਦਰਯਾ ਸਦਾ ਹੀ ਮਿੱਠੇ ਰਹਿੰਦੇ ਹਨ ਤੇ ਸਮੁੰਦਰ ਸਦਾ ਹੀ ਕੌੜਾ ਰਹਿੰਦਾ ਹੈ; ਕਿਉਂ ਜੁ ਦਰਯਾ ਮੀਂਹ ਤੇ ਬਰਫ਼ ਦੇ ਪਾਣੀ ਨਾਲ ਵਗਦੇ ਹਨ ਤੇ ਸਮੁੰਦਰ ਦੇ ਹੇਠਾਂ ਬੇਗਿਣਤ ਲੂਣ ਦੇ ਪਹਾੜ ਹਨ। ਇਸੇ ਤਰ੍ਹਾਂ ਜੋ ਸਿੱਖਿਆ ਸਿੱਧੀ ਪ੍ਰਭੂ ਵੱਲੋਂ ਆਉਂਦੀ ਹੈ, ਉਹ ਵੱਡੀ ਮਿੱਠੀ ਹੁੰਦੀ ਹੈ ਅਤੇ ਜੋ ਸਿੱਖਿਆਵਾਂ ਚੋਰ ਚਿਰ ਤੋਂ ਜਗ ਵਿਚ ਮੌਜੂਦ ਹਨ, ਓਹ ਅਕਾਸ਼ ਬਾਣੀ ਤੋਂ ਸਖਣੀਆਂ ਹੋ ਗਈਆਂ ਹਨ; ਇਸ ਲਈ ਓਹ ਕੌੜੀਆਂ ਹਨ, ਜਿਹਾ ਕਿ ਸਮੁੰਦਰ ਦਾ ਪਾਣੀ।

هٰذَا مِلْحٌ اُجَاجٌ ۚ وَجَعَلَ بَيْنَهُمَا بَرْزَخًا وَّحِجْرًا مَّحْجُوْرًا ﴿٥٤﴾

ਮਿੱਠਾ[1] ਹੈ ਤੇ ਦੂਜਾ ਵੱਡਾ ਖਾਰਾ (ਤੇ) ਕੌੜਾ[2] ਹੈ। ਅਤੇ ਉਸ (ਪ੍ਰਭੂ) ਨੇ ਏਹਨਾਂ ਦੋਹਾਂ ਦੇ ਵਿਚਾਲੇ ਇਕ ਰੋਕ ਬਣਾ ਦਿੱਤੀ ਹੋਈ ਹੈ ਤੇ ਅਜਿਹਾ ਪ੍ਰਬੰਧ ਕੀਤਾ ਹੋਇਆ ਹੈ ਕਿ ਓਹ ਇਕ ਦੂਜੇ ਨੂੰ ਪਰ੍ਹਾਂ[3] ਹੀ ਰੱਖਦੇ ਹਨ ਤੇ (ਆਪਸ ਵਿਚ) ਮਿਲਦੇ ਨਹੀਂ।੫੪।

وَهُوَ الَّذِيْ خَلَقَ مِنَ الْمَآءِ بَشَرًا فَجَعَلَهٗ نَسَبًا وَّصِهْرًا ۗ وَكَانَ رَبُّكَ قَدِيْرًا ﴿٥٥﴾

ਉਹੋ (ਪ੍ਰਭੂ) ਹੀ ਹੈ, ਜਿਸ ਨੇ ਪਾਣੀ[4] ਤੋਂ ਮਨੁੱਖ ਦੀ ਸਾਜਨਾ ਕੀਤੀ ਹੈ ਅਤੇ ਫੇਰ ਉਸ ਦੀ ਬੰਸ ਤੇ ਸਹੁਰੇ ਵੀ ਬਣਾਏ ਹਨ ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਹਰੇਕ (ਇੱਛਤ) ਗੱਲ ਤੇ ਸਮਰਥ ਹੈ।੫੫।

وَيَعْبُدُوْنَ مِنْ دُوْنِ اللّٰهِ مَا لَا يَنْفَعُهُمْ وَلَا يَضُرُّهُمْ ۗ وَكَانَ الْكَافِرُ عَلٰى رَبِّهٖ ظَهِيْرًا ﴿٥٦﴾

ਅਤੇ ਓਹ (ਇਨਕਾਰੀ) ਅੱਲਾਹ ਤੋਂ ਛੁੱਟ ਓਹਨਾਂ ਦੀ ਪੂਜਾ ਕਰਦੇ ਹਨ, ਜੋ ਨਾ ਤਾਂ ਓਹਨਾਂ ਨੂੰ ਕੋਈ ਲਾਭ ਪਹੁੰਚਾ ਸਕਦੇ ਹਨ ਤੇ ਨਾ ਕੋਈ ਹਾਣ ਪਹੁੰਚਾ ਸਕਦੇ ਹਨ, ਅਰਥਾਤ ਇਨਕਾਰੀ ਸਦਾ ਹੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ (ਜਾਰੀ ਕੀਤੇ ਸਿਲਸਿਲਿਆਂ ਦੇ) ਵਿਰੁਧ ਹੋਇਆ ਕਰਦਾ ਹੈ।੫੬।

وَمَآ اَرْسَلْنٰكَ اِلَّا مُبَشِّرًا وَّنَذِيْرًا ﴿٥٧﴾

ਅਤੇ ਅਸੀਂ ਤਾਂ ਤੈਨੂੰ ਕੇਵਲ ਖ਼ੁਸ਼ਖ਼ਬਰੀ ਦੇਣ ਵਾਲਾ ਤੇ ਖ਼ਬਰਦਾਰ ਕਰਨ ਵਾਲਾ ਬਣਾਇਆ ਹੈ।੫੭।

قُلْ مَآ اَسْـَٔلُكُمْ عَلَيْهِ مِنْ اَجْرٍ اِلَّا مَنْ شَآءَ اَنْ

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤਾਂ ਤੁਹਾਥੋਂ ਉਸ (ਪ੍ਰਭੂ ਦਾ ਸੁਨੇਹਾ ਪੁਚਾਉਣ) ਦਾ ਕੋਈ ਵਟਾਂਦਰਾ[5] ਨਹੀਂ ਮੰਗਦਾ। ਹਾਂ, ਜਿਹੜਾ ਪ੍ਰਾਣੀ

---

[1]"ਫ਼ੁਰਾਤੁਨ" ਦਾ ਅਰਥ ਵੀ ਮਿੱਠਾ ਹੈ ਅਤੇ "ਅਜ਼ਬੁਨ" ਦਾ ਅਰਥ ਵੀ ਮਿੱਠਾ ਹੀ ਹੈ; ਇਸ ਲਈ ਅਸੀਂ "ਬਹੁਤ ਮਿੱਠਾ" ਅਰਥ ਕੀਤਾ ਹੈ।

[2]ਮੂਲ ਪਾਠ ਵਿਚ ਇਸ ਥਾਂ "ਹਾਜ਼ਾ" ਪਦ ਹੈ, ਇਸ ਦਾ ਅਰਥ "ਇਹ" ਤੇ "ਉਹ" ਹੈ, ਪਰ ਸਾਡੀ ਭਾਸ਼ਾ ਵਿਚ ਇਸ ਥਾਂ ਇਕ ਤੇ ਦੂਜਾ ਪਦ ਠੀਕ ਢੁੱਕਦੇ ਹਨ। ਸੋ ਚੂੰਕਿ ਅਰਥਾਂ ਵਿਚ ਕੋਈ ਫ਼ਰਕ ਨਹੀਂ ਪੈਂਦਾ ਸੀ; ਇਸ ਲਈ ਅਸੀਂ "ਇਕ" ਤੇ "ਦੂਜਾ" ਪਦ ਦੀ ਵਰਤੋਂ ਕੀਤੀ ਹੈ।

[3]ਅਰਥਾਤ—ਦਰਯਾਵਾਂ ਤੇ ਸਮੁੰਦਰਾਂ ਨੂੰ ਉਂਜ ਤਾਂ ਮਿਲਾਇਆ ਹੋਇਆ ਹੈ, ਪਰ ਅਜਿਹਾ ਪ੍ਰਬੰਧ ਕੀਤਾ ਹੋਇਆ ਹੈ ਕਿ ਨਾ ਦਰਯਾ ਖਾਰੇ ਹਨ ਤੇ ਨਾ ਸਮੁੰਦਰ ਮਿੱਠੇ।

[4]ਇਸ ਦਾ ਭਾਵ ਬੀਰਜ ਹੈ।

[5]ਇਹ ਆਇਤ ਕਿੰਨੀ ਸਪਸ਼ਟ ਹੈ ਕਿ ਇਸਲਾਮ ਧੱਕੇ ਨਾਲ ਨਹੀਂ ਮੰਨਵਾਇਆ ਜਾ ਸਕਦਾ; ਕਿਉਂਕਿ ਇਸ ਵਿਚ ਇਹ ਗੱਲ ਸਪਸ਼ਟ ਤੌਰ ਤੇ ਵਰਣਨ ਕਰ ਦਿੱਤੀ ਗਈ ਹੈ ਕਿ ਮੈਂ ਇਸਲਾਮ ਦੇ ਪ੍ਰਚਾਰ ਦੇ ਵਟਾਂਦਰੇ ਵਿਚ ਤੁਹਾਥੋਂ ਕੁਝ ਵੀ ਨਹੀਂ ਮੰਗਦਾ। ਮੇਰਾ ਵਟਾਂਦਰਾ ਏਹੋ ਹੈ ਕਿ ਕਿਸੇ ਦਾ ਮਨ ਇਸਲਾਮ ਦੀ ਸੱਚਾਈ ਨੂੰ ਪਰਵਾਣ ਕਰ ਲਏ, ਤਾਂ ਆਪਣੀ ਇੱਛਾ ਨਾਲ ਇਸਲਾਮ ਵਿਚ ਪ੍ਰਵੇਸ਼→

يَتَّخِذَ إِلَىٰ رَبِّهِۦ سَبِيلًا ۝٥٧

ਚਾਹੇ, ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਜਾਣ ਵਾਲੇ ਮਾਰਗ ਨੂੰ ਧਾਰਨ ਕਰ ਸਕਦਾ ਹੈ। (ਮੇਰਾ ਵਟਾਂਦਰਾ ਉਹੋ ਹੋਵੇਗਾ।) ।੫੮।

وَتَوَكَّلْ عَلَى ٱلْحَىِّ ٱلَّذِى لَا يَمُوتُ وَسَبِّحْ بِحَمْدِهِۦ ۚ وَكَفَىٰ بِهِۦ بِذُنُوبِ عِبَادِهِۦ خَبِيرًا ۝٥٨

ਅਤੇ ਤੂੰ ਉਸੇ (ਪ੍ਰਭੂ) ਉੱਤੇ ਹੀ ਭਰੋਸਾ ਕਰ, ਜੋ ਆਪ ਜੀਉਂਦਾ (ਜਾਗਦਾ) ਹੈ (ਤੇ ਸਾਰਿਆਂ ਦਾ ਜੀਵਾਲਣਹਾਰ ਹੈ।) ਜੋ ਕਦੇ ਵੀ ਨਹੀਂ ਮਰ ਸਕਦਾ; ਅਰਥਾਤ ਉਸੇ ਦੀ ਪਵਿੱਤਰਤਾ ਤੇ ਉਪਮਾ ਵਰਣਨ ਕਰਦਾ ਰਹੁ। ਉਹ ਆਪਣੇ ਬੰਦਿਆਂ ਦੇ ਪਾਪਾਂ ਤੋਂ ਵੱਡਾ ਖ਼ਬਰਦਾਰ ਹੈ ।੫੯।

ٱلَّذِى خَلَقَ ٱلسَّمَٰوَٰتِ وَٱلْأَرْضَ وَمَا بَيْنَهُمَا فِى سِتَّةِ أَيَّامٍ ثُمَّ ٱسْتَوَىٰ عَلَى ٱلْعَرْشِ ۚ ٱلرَّحْمَٰنُ فَسْـَٔلْ بِهِۦ خَبِيرًا ۝٥٩

ਅਤੇ ਉਹੋ (ਪ੍ਰਭੂ) ਹੀ ਹੈ, ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਤੇ ਜੋ ਕੁਝ ਏਹਨਾਂ ਵਿਚਾਲੇ ਹੈ, ਛੇ ਸਮਿਆਂ ਵਿਚ ਸਾਜਿਆ ਹੈ ਤੇ ਫੇਰ ਉਹ ਪੱਕਿਆਈ ਨਾਲ ਅਰਸ਼ ਉੱਤੇ ਸਥਾਪਨ ਹੋ ਗਿਆ ਸੀ। ਉਹ ਦਿਆਲੂ ਹੈ। ਸੋ ਜਦ ਵੀ (ਹੇ ਮਨੁੱਖ!) ਤੂੰ ਉਸ ਬਾਰੇ ਕੋਈ ਪੁੱਛਗਿਛ ਕਰਨੀ ਚਾਹੇਂ ਤਾਂ "ਖ਼ਬੀਰ"[1] ਤੋਂ ਪੁੱਛ ਲਿਆ ਕਰ, ਜੋ ਚੰਗਾ ਜਾਣਨਹਾਰ ਹੈ (ਤੇ ਠੀਕ ਠੀਕ ਉੱਤਰ ਦੇ ਸਕਦਾ ਹੈ।) ।੬੦।

وَإِذَا قِيلَ لَهُمُ ٱسْجُدُوا۟ لِلرَّحْمَٰنِ قَالُوا۟ وَمَا ٱلرَّحْمَٰنُ أَنَسْجُدُ لِمَا تَأْمُرُنَا وَزَادَهُمْ نُفُورًا ۩ ۝٦٠

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਦਿਆਲੂ (ਪ੍ਰਭੂ) ਅੱਗੇ ਮੱਥਾ ਟੇਕੋ, ਤਾਂ ਓਹ ਇਹ ਕਹਿੰਦੇ ਹਨ ਕਿ ਦਿਆਲੂ ਕੀ ਚੀਜ਼ ਹੈ? ਅਸੀਂ ਕਿਉਂ ਉਸ ਨੂੰ ਮੱਥਾ ਟੇਕੀਏ, ਜਿਸ (ਅੱਗੇ ਮੱਥੇ ਟੇਕਣ) ਦਾ ਤੂੰ ਸਾਨੂੰ ਹੁਕਮ ਦਿੰਦਾ ਹੈਂ? ਇਹ ਗੱਲ ਓਹਨਾਂ ਨੂੰ ਘ੍ਰਿਣਾ ਵਿਚ ਹੋਰ ਵੀ ਵਧਾ ਦਿੰਦੀ ਹੈ ।੬੧। (ਰਕੂਅ ੫)

←ਕਰ ਲਏ। ਮੈਂ ਉਸ ਤੇ ਕੋਈ ਧੱਕਾ ਨਹੀਂ ਕਰ ਸਕਦਾ ਤੇ ਨਾ ਕਰਾਂਗਾ। ਇਸ ਸਿੱਖਿਆ ਦੇ ਹੁੰਦਿਆਂ ਹੋਇਆਂ ਕਈਆਂ ਲੋਕਾਂ ਦਾ ਇਹ ਕਹਿਣਾ, ਕਿ ਇਸਲਾਮ ਤਲਵਾਰ ਦੇ ਜ਼ੋਰ ਨਾਲ ਵਧਿਆ ਹੈ; ਵੱਡਾ ਧੱਕਾ ਤੇ ਜ਼ੁਲਮ ਹੈ। ਕੀ ਜਗ ਵਿਚ ਕੋਈ ਹੋਰ ਧਰਮ ਵੀ ਅਜਿਹਾ ਹੈ ਕਿ ਜਿਸ ਨੇ ਇਸ ਸਫ਼ਾਈ ਨਾਲ ਜ਼ਮੀਰ ਦੀ ਆਜ਼ਾਦੀ ਤੇ ਵਿਚਾਰਾਂ ਦੀ ਆਜ਼ਾਦੀ ਦੀ ਪੁਸ਼ਟੀ ਕੀਤੀ ਹੋਵੇ?

[1]ਇਸ ਥਾਂ ਵਰਤੇ "ਖ਼ਬੀਰ" ਪਦ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਜੀ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਆਪਣੀਆਂ ਸਿਫ਼ਤਾਂ ਦਾ ਅਕਾਸ਼ ਬਾਣੀ ਦੁਆਰਾ ਗਿਆਨ ਦਿੱਤਾ ਹੈ।

تَبٰرَكَ الَّذِىْ جَعَلَ فِى السَّمَآءِ بُرُوْجًا وَّجَعَلَ فِيْهَا
سِرٰجًا وَّقَمَرًا مُّنِيْرًا ﴿٦٢﴾

ਉਹ (ਪ੍ਰਭੂ) ਵੱਡੀ ਬਰਕਤ ਵਾਲਾ ਹੈ, ਜਿਸ ਨੇ ਅਕਾਸ਼ ਵਿਚ ਤਾਰਿਆਂ ਦੇ ਠਹਿਰਣ ਦੇ ਅਸਥਾਨ ਬਣਾਏ ਹਨ ਅਤੇ ਉਸ ਵਿਚ ਲਿਸ਼ਕਦਾ ਦੀਵਾ[1] ਤੇ (ਚਾਨਣਾ ਦੇਣ ਵਾਲਾ) ਚੰਨ ਵੀ ਬਣਾਇਆ ਹੈ ।੬੨।

وَهُوَ الَّذِىْ جَعَلَ الَّيْلَ وَالنَّهَارَ خِلْفَةً لِّمَنْ اَرَادَ
اَنْ يَّذَّكَّرَ اَوْ اَرَادَ شُكُوْرًا ﴿٦٣﴾

ਉਹੋ (ਪ੍ਰਭੂ) ਹੈ,ਜਿਸ ਨੇ ਰਾਤ ਨੂੰ ਤੇ ਦਿਨ ਨੂੰ ਇਕ ਦੂਜੇ ਦੇ ਪਿੱਛੇ ਆਉਣ ਵਾਲਾ ਬਣਾਇਆ ਹੈ । ਉਸ ਪ੍ਰਾਣੀ (ਦੇ ਲਾਭ) ਲਈ, ਜੋ ਸਿੱਖਿਆ ਪ੍ਰਾਪਤ ਕਰਨਾ ਚਾਹੇ, ਜਾਂ ਧੰਨਵਾਦੀ ਹੋਣਾ ਚਾਹੇ ।੬੩।

وَعِبَادُ الرَّحْمٰنِ الَّذِيْنَ يَمْشُوْنَ عَلَى الْاَرْضِ هَوْنًا
وَّاِذَا خَاطَبَهُمُ الْجٰهِلُوْنَ قَالُوْا سَلٰمًا ﴿٦٤﴾

ਅਤੇ ਦਿਆਲੂ (ਪ੍ਰਭੂ) ਦੇ ਸੱਚੇ ਭਗਤ-ਜਨ ਓਹ ਲੋਕ ਹੁੰਦੇ ਹਨ, ਜੋ ਧਰਤੀ ਤੇ ਵੱਡੀ ਅਧੀਨਗੀ ਨਾਲ ਤੁਰਦੇ ਹਨ (ਤੇ ਅਭਿਮਾਨ ਨਹੀਂ ਕਰਦੇ) ਅਤੇ ਜਦ ਅਗਿਆਨੀ ਜਨ ਓਹਨਾਂ ਨਾਲ ਸੰਬੋਧਨ ਹੁੰਦੇ ਹਨ, ਤਾਂ ਓਹ (ਓਹਨਾਂ ਨਾਲ ਲੜਦੇ ਨਹੀਂ, ਸਗੋਂ) ਇਹ ਕਹਿੰਦੇ ਹਨ ਕਿ ਅਸੀਂ ਤੁਹਾਡੇ ਲਈ ਸਲਾਮਤੀ ਦੀ ਅਰਦਾਸ ਕਰਦੇ ਹਾਂ ।੬੪।

وَالَّذِيْنَ يَبِيْتُوْنَ لِرَبِّهِمْ سُجَّدًا وَّقِيَامًا ﴿٦٥﴾

ਅਤੇ ਓਹ ਲੋਕ ਵੀ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਵਾਸਤੇ ਰਾਤਾਂ ਮੱਥੇ ਟੇਕਦਿਆਂ ਤੇ ਖੜੇ-ਖੜੋਤਿਆਂ ਬਿਤਾ ਦਿੰਦੇ ਹਨ ।੬੫।

وَالَّذِيْنَ يَقُوْلُوْنَ رَبَّنَا اصْرِفْ عَنَّا عَذَابَ جَهَنَّمَ
اِنَّ عَذَابَهَا كَانَ غَرَامًا ﴿٦٦﴾

ਅਤੇ ਉਹ (ਦਿਆਲੂ ਪ੍ਰਭੂ ਦੇ ਭਗਤ-ਜਨ) ਇਹ ਕਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨ-ਹਾਰ ! ਸਾਥੋਂ ਨਰਕ ਦਾ ਕਸ਼ਟ ਦੂਰ ਕਰ ਦੇ । ਬੇਸ਼ੱਕ ਉਸ (ਨਰਕ) ਦਾ ਕਸ਼ਟ ਵੱਡੀ ਤਬਾਹੀ ਹੈ ।੬੬।

---

[1] "ਸਿਰਾਜ" ਦਾ ਅਰਥ ਅਰਬੀ ਭਾਸ਼ਾ ਵਿਚ "ਦੀਵਾ" ਹਨ; ਇਸ ਲਈ ਕਿ ਦੀਵੇ ਦੇ ਅੰਦਰੋਂ ਤੇਲ ਪੈਣ ਦੇ ਮਗਰੋਂ ਉਸ ਦਾ ਆਪਣਾ ਚਾਨਣਾ ਨਿਕਲਦਾ ਹੈ, ਜਿਵੇਂ ਕਿ ਸੂਰਜ ਦਾ ਆਪਣਾ ਚਾਨਣਾ ਨਿਕਲਦਾ ਹੈ, ਪਰ ਚੰਨ ਬਾਹਰੋਂ, ਅਰਥਾਤ ਸੂਰਜ ਤੋਂ ਚਾਨਣਾ ਪ੍ਰਾਪਤ ਕਰਦਾ ਹੈ; ਇਸ ਲਈ "ਕਮਰ" ਨੂੰ "ਨੂਰ" ਕਿਹਾ ਹੈ, ਅਰਥਾਤ ਚਾਨਣਾ ਤਾਂ ਉਹ ਵੀ ਦਿੰਦਾ ਹੈ; ਪਰ ਉਸ ਨੇ ਉਹ ਚਾਨਣਾ ਦੂਜੇ ਤੋਂ ਪ੍ਰਾਪਤ ਕੀਤਾ ਹੁੰਦਾ ਹੈ । ਸ਼ੱਬਦ ਕੋਸ਼ ਅਨੁਸਾਰ ਵੀ "ਅੱਜ਼ਾਓ" ਸੂਰਜ ਦੇ ਚਾਨਣੇ ਲਈ ਬੋਲਿਆ ਜਾਂਦਾ ਹੈ ਤੇ ਉਸ ਦਾ ਗੁਣ ਇਹ ਹੈ ਕਿ ਉਹ ਆਪਣਾ ਚਾਨਣਾ ਹੁੰਦਾ ਹੈ । ਇਸ ਤੋਂ ਵੀ ਏਹੋ ਪਰਗਟ ਹੁੰਦਾ ਹੈ ਕਿ "ਨੂਰ" ਜੋ ਇਸ ਦੇ ਟਾਕਰੇ ਤੇ ਹੈ, ਉਸ ਦਾ ਅਰਥ ਮੰਗਵੇਂ ਚਾਨਣੇ ਤੋਂ ਹੈ ।

إِنَّهَا سَاءَتْ مُسْتَقَرًّا وَمُقَامًا ﴿٦٧﴾

ਉਹ (ਨਰਕ) ਆਰਜ਼ੀ ਟਿਕਾਣੇ ਦੇ ਤੌਰ ਤੇ ਵੀ ਭੈੜਾ ਹੈ ਅਤੇ ਪੱਕੇ ਟਿਕਾਣੇ ਦੇ ਤੌਰ ਤੇ ਵੀ (ਭੈੜਾ ਹੀ ਹੈ) ।੬੭।

وَالَّذِينَ إِذَا أَنْفَقُوا لَمْ يُسْرِفُوا وَلَمْ يَقْتُرُوا وَكَانَ بَيْنَ ذٰلِكَ قَوَامًا ﴿٦٨﴾

ਅਤੇ ਓਹ (ਭਗਤ–ਜਨ) ਅਜੇਹੇ ਹੁੰਦੇ ਹਨ ਕਿ ਜਦ ਕੋਈ ਖ਼ਰਚ ਕਰਨ ਲਗਦੇ ਹਨ, ਤਾਂ ਫ਼ਜ਼ੂਲ ਖ਼ਰਚੀ ਤੋਂ ਕੰਮ ਨਹੀਂ ਲੈਂਦੇ ਅਤੇ ਨਾ ਕੰਜੂਸੀ ਹੀ ਕਰਦੇ ਹਨ; ਅਰਥਾਤ ਓਹਨਾਂ ਦਾ (ਖ਼ਰਚ) ਏਹਨਾਂ ਦੋਹਾਂ ਹਾਲਤਾਂ ਦੇ ਵਿਚਾਲੇ ਹੀ ਵਿਚਾਲੇ ਹੁੰਦਾ ਹੈ ।੬੮।

وَالَّذِينَ لَا يَدْعُونَ مَعَ اللّٰهِ إِلٰهًا آخَرَ وَلَا يَقْتُلُونَ النَّفْسَ الَّتِي حَرَّمَ اللّٰهُ إِلَّا بِالْحَقِّ وَلَا يَزْنُونَ ۚ وَمَنْ يَفْعَلْ ذٰلِكَ يَلْقَ أَثَامًا ﴿٦٩﴾

ਅਤੇ ਓਹ ਲੋਕ ਅਜੇਹੇ ਹੁੰਦੇ ਹਨ ਕਿ ਅੱਲਾਹ ਤੋਂ ਛੁੱਟ ਕਿਸੇ ਹੋਰ ਇਸ਼ਟ ਦੀ ਪੂਜਾ ਨਹੀਂ ਕਰਦੇ ਤੇ ਨਾ ਕਿਸੇ ਜਿੰਦ ਨੂੰ—ਜਿਸ ਦਾ ਮਾਰਨਾ ਅੱਲਾਹ ਨੇ ਹਰਾਮ ਕੀਤਾ ਹੋਇਆ ਹੈ—ਕਤਲ ਹੀ ਕਰਦੇ ਹਨ—ਛੁੱਟ (ਸ਼ਰੀਅਤ ਵੱਲੋਂ ਮਿਲੇ) ਅਧਿਕਾਰ ਦੇ ਅਤੇ ਨਾ ਵਿਭਚਾਰ ਕਰਦੇ ਹਨ, ਅਰਥਾਤ ਜਿਹੜਾ ਪ੍ਰਾਣੀ ਅਜੇਹੇ ਕੁਕਰਮ ਕਰੇਗਾ, ਉਹ ਆਪਣੇ ਪਾਪ ਦਾ ਦੰਡ ਭੁਗਤੇਗਾ ।੬੯।

يُضَاعَفْ لَهُ الْعَذَابُ يَوْمَ الْقِيٰمَةِ وَيَخْلُدْ فِيهِ مُهَانًا ﴿٧٠﴾

ਕਿਆਮਤ ਦੇ ਦਿਹਾੜੇ ਉਸ ਲਈ ਵਧੇਰੇ ਕਸ਼ਟ ਤਿਆਰ ਕੀਤਾ ਜਾਏਗਾ ਤੇ ਉਹ ਉਸ ਵਿਚ ਹੀਣਾ ਹੋ ਕੇ ਹੀ ਰਹੇਗਾ ।੭੦।

إِلَّا مَنْ تَابَ وَآمَنَ وَعَمِلَ عَمَلًا صَالِحًا فَأُولٰئِكَ يُبَدِّلُ اللّٰهُ سَيِّاٰتِهِمْ حَسَنٰتٍ ۗ وَكَانَ اللّٰهُ غَفُورًا رَحِيمًا ﴿٧١﴾

ਛੁੱਟ ਇਸ ਦੇ ਕਿ ਜੋ ਪਸਚਾਤਾਪ ਕਰ ਕੇ ਸ਼ਰਧਾ ਧਾਰਨ ਕਰ ਲਏਗਾ ਅਤੇ ਯਥਾਯੋਗ ਸ਼ੁਭ ਕਰਮ ਕਰੇਗਾ । ਸੋ ਏਹ ਲੋਕ ਅਜੇਹੇ ਹੀ ਹੋਣਗੇ ਕਿ ਜਿਨ੍ਹਾਂ ਦੀਆਂ ਬੁਰਾਈਆਂ ਨੂੰ ਅੱਲਾਹ ਭਲਾਈਆਂ ਨਾਲ ਬਦਲ ਦੇਵੇਗਾ, ਅਰਥਾਤ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੭੧।

وَمَنْ تَابَ وَعَمِلَ صَالِحًا فَإِنَّهُ يَتُوبُ إِلَى اللّٰهِ مَتَابًا ﴿٧٢﴾

ਅਰਥਾਤ ਜੋ ਪ੍ਰਾਣੀ ਪਸਚਾਤਾਪ ਕਰ ਕੇ ਸ਼ੁਭ ਕਰਮ ਕਰਦਾ ਹੈ, ਊਹੋ ਹੀ ਅੱਲਾਹ ਵਲ ਸੱਚੇ ਦਿਲੋਂ ਆਉਂਦਾ ਹੈ ।੭੨।

وَالَّذِيْنَ لَا يَشْهَدُوْنَ الزُّوْرَ ۙ وَاِذَا مَرُّوْا بِاللَّغْوِ مَرُّوْا كِرَامًا ۝

ਅਤੇ ਓਹ ਵੀ, (ਅੱਲਾਹ ਦੇ ਭਗਤ-ਜਨ ਹਨ) ਜੋ ਕਦੇ ਵੀ ਝੂਠੀਆਂ ਗਵਾਹੀਆਂ ਨਹੀਂ ਦਿੰਦੇ ਤੇ ਜਦ ਓਹ ਨਿਕੰਮੀਆਂ ਗੱਲਾ ਕੋਲੋਂ ਲੰਘਦੇ ਹਨ, ਤਾਂ ਭਲੇ ਮਾਣਸਾਂ ਵਾਂਗ (ਓਹਨਾਂ ਵਿਚ ਸ਼ਾਮਲ ਹੋਣ ਤੋਂ ਬਿਨਾਂ) ਲਘ ਜਾਂਦੇ ਹਨ ।੭੩।

وَالَّذِيْنَ اِذَا ذُكِّرُوْا بِاٰيٰتِ رَبِّهِمْ لَمْ يَخِرُّوْا عَلَيْهَا صُمًّا وَّعُمْيَانًا ۝

ਓਹ ਲੋਕ ਵੀ, ਕਿ ਜਦ ਓਹਨਾਂ ਨੂੰ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਚੇਤੇ ਕਰਾਈਆਂ ਜਾਂਦੀਆਂ ਹਨ, ਤਾਂ ਓਹਨਾਂ ਨਾਲ ਅੰਨ੍ਹਿਆਂ ਤੇ ਬੋਲਿਆਂ ਵਾਲਾ ਵਰਤਾਓ ਨਹੀਂ ਕਰਦੇ ।੭੪।

وَالَّذِيْنَ يَقُوْلُوْنَ رَبَّنَا هَبْ لَنَا مِنْ اَزْوَاجِنَا وَذُرِّيّٰتِنَا قُرَّةَ اَعْيُنٍ وَّاجْعَلْنَا لِلْمُتَّقِيْنَ اِمَامًا ۝

ਅਤੇ ਓਹ ਲੋਕ ਵੀ (ਪ੍ਰਭੂ ਦੇ ਭਗਤ-ਜਨ ਹਨ), ਜੋ ਇਹ ਕਹਿੰਦੇ ਰਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਸਾਡੀਆਂ ਤੀਵੀਆਂ ਵੱਲੋਂ ਤੇ ਸਾਡੀਆਂ ਸੰਤਾਨਾਂ ਵੱਲੋਂ ਸਾਨੂੰ ਅੱਖਾਂ ਦੀ ਠੰਢਕ ਬਖਸ਼, ਅਰਥਾਤ ਸਾਨੂੰ ਸੰਜਮੀਆਂ ਦਾ ਆਗੂ[1] ਬਣਾ ।੭੫।

اُولٰٓئِكَ يُجْزَوْنَ الْغُرْفَةَ بِمَا صَبَرُوْا وَيُلَقَّوْنَ فِيْهَا تَحِيَّةً وَّسَلٰمًا ۝

ਏਹਨਾਂ ਲੋਕਾਂ ਨੂੰ ਹੀ ਏਹਨਾਂ ਦੇ ਭਲਾਈਆਂ ਤੇ ਪੱਕੇ ਰਹਿਣ ਦੇ ਵਟਾਂਦਰੇ ਵਿਚ (ਸਵਰਗ ਵਿਚ) ਉੱਚੀਆਂ ਅਟਾਰੀਆਂ ਦਿੱਤੀਆਂ ਜਾਣਗੀਆਂ ਤੇ ਏਹਨਾਂ ਨੂੰ ਉਸ ਵਿਚ ਅਰਦਾਸਾਂ ਵੀ ਪ੍ਰਾਪਤ ਹੋਣ-ਗੀਆਂ, ਅਰਥਾਤ ਸਲਾਮਤੀ ਦੇ ਸੁਨੇਹੇ ਵੀ ਮਿਲਣਗੇ ।੭੬।

خٰلِدِيْنَ فِيْهَا ۭ حَسُنَتْ مُسْتَقَرًّا وَّمُقَامًا ۝

ਏਹ ਉਸ ਵਿਚ ਸਦਾ ਹੀ ਰਹਿਣਗੇ । ਉਹ (ਸਵਰਗ) ਆਰਜ਼ੀ ਟਿਕਾਣੇ ਦੇ ਲਿਹਾਜ਼ ਨਾਲ ਵੀ ਵੱਡਾ ਚੰਗਾ ਹੈ ਤੇ ਪੱਕੇ ਟਿਕਾਣੇ ਦੇ ਤੌਰ ਤੇ ਵੀ (ਵੱਡਾ ਚੰਗਾ ਹੈ) ।੭੭।

---

[1]ਅਰਥਾਤ—ਸਾਡਾ ਸਾਰਾ ਘਰਾਣਾ ਸਾਡੀ ਆਗਿਆ ਦੀ ਪਾਲਨਾ ਕਰਨ ਵਾਲਾ ਹੋਵੇ ਤੇ ਓਹ ਸੰਜਮੀ ਹੋਵੇ । ਕੇਵਲ ਸਾਕਾਦਾਰੀ ਦੇ ਅਧਾਰ ਤੇ ਹੀ ਸਾਡਾ ਸਾਥ ਨਾ ਦੇਵੇ ।

قُلْ مَا يَعْبَؤُا بِكُمْ رَبِّي لَوْلَا دُعَاؤُكُمْ ۚ فَقَدْ كَذَّبْتُمْ فَسَوْفَ يَكُونُ لِزَامًا ﴿٧٧﴾ ع

(ਹੇ ਰਸੂਲ !) ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰੇ ਸਾਜਨਹਾਰ ਤੇ ਪਾਲਨਹਾਰ ਨੂੰ ਤੁਹਾਡੀ ਕੀ ਪਰਵਾਹ ਹੈ ? ਜੇ ਤੁਹਾਡੇ ਵੱਲੋਂ ਅਰਦਾਸ (ਤੇ ਬਖ਼ਸ਼ਿਸ਼ ਦੀ ਮੰਗ) ਨਾ ਕੀਤੀ ਜਾਏ ? ਸੋ ਜਦ ਤੁਸੀਂ ਪ੍ਰਭੂ ਦੇ ਸੁਨੇਹੇ ਦੀ ਨਿੰਦਾ ਕੀਤੀ ਹੈ, ਤਾਂ (ਹੁਣ) ਉਸ ਦਾ ਕਸ਼ਟ ਤੁਹਾਡੇ ਨਾਲ ਚੰਬੜਿਆ ਹੀ ਰਹੇਗਾ ।੭੮। (ਰਕੂਅ ੬)




# (੨੬) ਸੂਰਤ ਅਲ-ਸ਼ੁਅਰਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿਲਾ ਸਣੇ ੨੨੮ ਆਇਤਾਂ ਤੇ ੧੧ ਰਕੂਅ ਹਨ । }

بِسْمِ اللَّهِ الرَّحْمَٰنِ الرَّحِيمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

طسم ﴿٢﴾

ਤੁਆ, ਸੀਨ, ਮੀਮ [ ਤਾਹਰ[1], ਸਮੀਅ ਤੇ ਮਜੀਦ] —ਪਵਿੱਤਰ, ਸੁਣਨਹਾਰ ਤੇ ਵੱਡੀ ਸ਼ਾਨ ਵਾਲੇ ਪ੍ਰਭੂ ਨੇ ਹੀ ਇਸ ਸੂਰਤ ਨੂੰ ਉਤਾਰਿਆ ਹੈ ।੨।

تِلْكَ آيَاتُ الْكِتَابِ الْمُبِينِ ﴿٣﴾

ਏਹ ਉਸ ਪੁਸਤਕ ਦੀਆਂ ਆਇਤਾਂ ਹਨ, ਜੋ (ਆਪਣੇ ਸਾਰੇ ਵਿਸ਼ੇ) ਵੱਡੇ ਵਿਸਥਾਰ ਨਾਲ ਵਰਣਨ ਕਰਦੀ ਹੈ ।੩।

لَعَلَّكَ بَاخِعٌ نَفْسَكَ أَلَّا يَكُونُوا مُؤْمِنِينَ ﴿٤﴾

ਸ਼ਾਇਦ ਤੂੰ ਆਪਣੇ ਆਪ ਨੂੰ ਨਸ਼ਟ ਕਰ ਦੇਵੇਂਗਾ ਕਿ ਓਹ ਸ਼ਰਧਾ ਧਾਰਨ ਕਿਉਂ ਨਹੀ ਕਰਦੇ[2] ।੪।

[1]ਅਰਥਾਤ—ਇਸ ਸੂਰਤ ਵਿਚ ਮਨ ਦੀ ਸੁੱਚਤਾ, ਅਰਦਾਸਾਂ ਦਾ ਪਰਵਾਣ ਹੋਣ ਤੇ ਪਵਿਤ੍ਰਤਾ ਬਣਨ ਦੇ ਢੰਗ ਦੱਸੇ ਗਏ ਹਨ ।

[2]ਅਰਥਾਤ—ਤੇਰਾ ਸੁੱਚਾ ਮਨ ਇਨਕਾਰੀਆਂ ਦੇ ਸੱਚਾਈ ਦੇ ਇਨਕਾਰ ਨੂੰ ਸਹਿ ਨਹੀਂ ਸਕਦਾ । ਤੇਰੀ ਏਹੋ ਤੀਬਰ ਇੱਛਾ ਹੈ ਕਿ ਓਹ ਵੀ ਕਿਸੇ ਤਰ੍ਹਾਂ ਸੁਮਾਰਗ ਵਲ ਲਗ ਜਾਣ ।

إِن نَّشَأْ نُنَزِّلْ عَلَيْهِم مِّنَ السَّمَآءِ اٰيَةً فَظَلَّتْ أَعْنَاقُهُمْ لَهَا خَاضِعِينَ ⑤

ਜੇ ਅਸੀਂ ਚਾਹੀਏ, ਤਾਂ ਅਕਾਸ਼ ਤੋਂ ਓਹਨਾਂ ਉੱਤੇ ਇਕ ਅਜਿਹਾ ਚਮਤਕਾਰ ਉਤਾਰ ਦੇਈਏ ਕਿ ਉਸ ਦੇ ਸਾਮ੍ਹਣੇ ਓਹਨਾਂ ਦੇ ਸਿਰ ਨਿਉਂ ਜਾਣ ।੫।

وَمَا يَأْتِيهِم مِّن ذِكْرٍ مِّنَ الرَّحْمٰنِ مُحْدَثٍ إِلَّا كَانُوا عَنْهُ مُعْرِضِينَ ⑥

ਅਤੇ ਦਿਆਲੂ (ਪ੍ਰਭੂ) ਵੱਲੋਂ ਕਦੇ ਵੀ ਕੋਈ ਨਵਾਂ ਉਪਦੇਸ਼ ਨਹੀਂ ਉਤਰਿਆ, ਜਿਸ ਤੋਂ ਕਿ ਲੋਕਾਂ ਨੇ ਮੂੰਹ ਨਾ ਮੋੜ ਲਿਆ[1] ਹੋਵੇ ।੬।

فَقَدْ كَذَّبُوا فَسَيَأْتِيهِمْ أَنۢبٰٓؤُا مَا كَانُوا بِهِ يَسْتَهْزِءُونَ ⑦

ਸੋ ਚੂੰਕਿ ਓਹਨਾਂ ਨੇ (ਪ੍ਰਭੂ ਦੀਆਂ ਆਇਤਾਂ ਦੀ) ਨਿੰਦਾ ਕੀਤੀ ਹੈ। ਇਸ ਦੇ ਸਿੱਟੇ ਵਿਚ ਓਹਨਾਂ ਦੇ ਮਖ਼ੌਲ ਦੀ ਅਸਲੀਅਤ ਓਹਨਾਂ ਤੇ ਪਰਗਟ ਹੋ ਜਾਏਗੀ ।੭।

أَوَلَمْ يَرَوْا إِلَى الْأَرْضِ كَمْ أَنۢبَتْنَا فِيهَا مِن كُلِّ زَوْجٍ كَرِيمٍ ⑧

ਕੀ ਓਹ ਧਰਤੀ ਵਲ ਨਹੀਂ ਵੇਖਦੇ ਕਿ ਅਸੀਂ ਉਸ ਵਿਚ ਹਰੇਕ ਕਿਸਮ ਦੇ ਸੋਹਣੇ ਜੋੜੇ ਬਣਾਏ ਹਨ ।੮।

إِنَّ فِي ذٰلِكَ لَاٰيَةً وَمَا كَانَ أَكْثَرُهُم مُّؤْمِنِينَ ⑨

ਇਸ ਵਿਚ ਇਕ ਵੱਡਾ ਚਮਤਕਾਰ[2] ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੯।

وَإِنَّ رَبَّكَ لَهُوَ الْعَزِيزُ الرَّحِيمُ ⑩ ع

ਅਤੇ ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਹੀ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੦।

(ਰਕੂਅ ੧)

وَإِذْ نَادَىٰ رَبُّكَ مُوسَىٰٓ أَنِ ائْتِ الْقَوْمَ الظّٰلِمِينَ ⑪

ਅਤੇ (ਉਹ ਸਮਾਂ ਚੇਤੇ ਕਰੋ,) ਜਦ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ "ਮੂਸਾ" ਨੂੰ ਅਵਾਜ਼ ਦੇ ਕੇ ਇਹ ਕਿਹਾ ਸੀ ਕਿ ਤੂੰ ਜ਼ਾਲਮਾਂ ਦੀ ਜਾਤੀ ਵਲ ਜਾ ।੧੧।

---

[1]ਸੋ ਚੂੰਕਿ ਹਰੇਕ ਨਬੀ ਦਾ ਇਨਕਾਰ ਹੋਣਾ ਇਕ ਅਟੱਲ ਸੱਚਾਈ ਹੈ; ਇਸ ਲਈ ਪ੍ਰਭੂ ਅਜੇਹੇ ਚਮਤਕਾਰ ਨਹੀਂ ਦੱਸਦਾ ਕਿ ਜੋ ਲੋਕਾਂ ਨੂੰ ਜ਼ਬਰਦਸਤੀ ਸ਼ਰਧਾਲੂ ਬਣਾ ਦੇਣ; ਕਿਉਂਕਿ ਜੇ ਉਹ ਅਜਿਹਾ ਕਰੇ, ਤਾਂ ਕਈ ਨਬੀਆਂ ਦਾ ਪਖ ਕਰਨ ਵਾਲਾ ਸਿਧ ਹੋਵੇਗਾ, ਪਰ ਉਹ ਅਜਿਹਾ ਨਹੀਂ ਕਰਦਾ ।

[2]ਅਰਥਾਤ—ਓਹਨਾਂ ਲੋਕਾਂ ਦਾ ਇਸਲਾਮ ਧਾਰਨ ਨਾ ਕਰਨਾ ਕੋਈ ਹੈਰਾਨੀ ਦੀ ਗੱਲ ਨਹੀਂ। ਕੁਦਰਤ ਦੇ ਨੇਮਾਂ ਤੋਂ ਵੀ ਏਹੋ ਪਤਾ ਲਗਦਾ ਹੈ ਕਿ ਹਰੇਕ ਚੀਜ਼ ਦਾ ਪ੍ਰਭੂ ਨੇ ਜੋੜਾ ਬਣਾਇਆ ਹੈ। ਭਲੇ ਦਾ ਜੋੜਾ ਭਲਾ, ਤੇ ਬੁਰੇ ਦਾ ਜੋੜਾ ਬੁਰਾ। ਸੋ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੇ ਪਵਿੱਤਰ ਮਨ ਵਾਸਤੇ ਵੀ ਪ੍ਰਭੂ ਨੇ ਪਵਿੱਤਰ ਜੋੜੇ ਬਣਾਏ ਸਨ; ਜਿਹਾ ਕਿ ਹਜ਼ਰਤ "ਅਬੂਬਕਰ", ਹਜ਼ਰਤ "ਉਸਮਾਨ" ਹਜਰਤ "ਅਲੀ" ਤੇ ਆਪ ਦੇ ਹੋਰ ਧਰਮੀ ਸਾਥੀ। ਜੇ ਇਨਕਾਰੀ ਆਪਣੇ ਕਠੋਰ ਚਿਤ ਹੁੰਦਿਆਂ ਹੋਇਆਂ ਆਪ ਦੇ ਹੱਥ ਉੱਤੇ ਇਕੱਤਰ ਹੋ ਜਾਂਦੇ, ਤਾਂ ਇਸ ਦਾ ਭਾਵ ਇਹ ਹੁੰਦਾ ਕਿ ਇਕ ਭਲੀ ਵਿਅਕਤੀ ਨੂੰ ਭੈੜੇ ਜੋੜੇ ਮਿਲ ਗਏ ਹਨ। ਬੇਸ਼ੱਕ ਹਜ਼ਰਤ "ਅਬੂਬਕਰ" ਤੇ "ਉਮਰ" ਆਦਿ ਵੀ ਪਹਿਲਾਂ ਇਨਕਾਰੀ ਹੀ ਸਨ, ਪਰ ਓਹਨਾਂ ਦਾ ਜੀਵਨ ਪਵਿੱਤਰ ਸੀ ਅਤੇ ਹਜ਼ਰਤ "ਅਲੀ" ਜੀ ਤਾਂ ਅਜੇ ਬਾਲ ਅਵਸਥਾ ਵਿਚ ਹੀ ਸਨ। ਓਹਨਾਂ ਤੇ ਸ਼ਰੀਅਤ ਲਾਗੂ ਹੀ ਨਹੀਂ ਹੁੰਦੀ ਸੀ। ਸੋ ਏਹਨਾਂ ਲੋਕਾਂ ਦਾ ਸ਼ਰਧਾ ਧਾਰਨ ਕਰਨਾ ਇਸ ਦਲੀਲ ਦੇ ਵਿਰੁਧ ਨਹੀਂ ਹੈ।

قَوْمَ فِرْعَوْنَ ۚ أَلَا يَتَّقُونَ ﴿١١﴾

ਅਰਥਾਤ ਫ਼ਿਰਾਊਨ ਦੀ ਜਾਤੀ ਕੋਲ ਜਾ (ਅਤੇ ਓਹਨਾਂ ਨੂੰ ਇਹ ਆਖ ਕਿ) ਓਹ ਸੰਜਮਤਾ ਧਾਰਨ ਕਿਉਂ ਨਹੀਂ ਕਰਦੇ ? ।੧੨।

قَالَ رَبِّ إِنِّيٓ أَخَافُ أَن يُكَذِّبُونِ ﴿١٢﴾

ਉਸ ਨੇ ਉੱਤਰ ਵਿਚ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਇਸ ਗੱਲ ਦਾ ਵੱਡਾ ਸਹਿਮ ਹੈ ਕਿ ਓਹ ਮੇਰੀ ਨਿੰਦਾ ਨਾ ਕਰਨ ।੧੩।

وَيَضِيقُ صَدْرِي وَلَا يَنطَلِقُ لِسَانِي فَأَرْسِلْ إِلَىٰ هَٰرُونَ ﴿١٣﴾

ਅਤੇ ਮੇਰਾ ਸੀਨਾ ਤੰਗੀ ਅਨੁਭਵ ਕਰਦਾ ਹੈ ਤੇ ਮੇਰੀ ਜ਼ਬਾਨ ਵੀ (ਚੰਗੀ ਤਰ੍ਹਾਂ) ਨਹੀਂ ਚਲਦੀ। ਸੋ (ਮੇਰੇ ਨਾਲ) ਮੇਰਾ ਭਰਾ "ਹਾਰੂਨ" ਵੀ ਸਥਾਪਨ ਕਰ ਦੇ ।੧੪।

وَلَهُمْ عَلَيَّ ذَنبٌ فَأَخَافُ أَن يَقْتُلُونِ ﴿١٤﴾

ਅਤੇ (ਇਹ ਗੱਲ ਵੀ ਹੈ ਕਿ) ਓਹਨਾਂ ਲੋਕਾਂ ਦਾ ਮੇਰੇ ਸਿਰ[1] ਇਕ ਦੋਸ਼ ਵੀ ਹੈ ਤੇ ਮੈਨੂੰ ਵੱਡਾ ਸਹਿਮ[2] ਹੈ ਕਿ ਓਹ ਮੈਨੂੰ ਕਤਲ ਨਾ ਕਰ ਦੇਣ ।੧੫।

قَالَ كَلَّا ۖ فَاذْهَبَا بِآيَاتِنَآ ۖ إِنَّا مَعَكُم مُّسْتَمِعُونَ ﴿١٥﴾

(ਪ੍ਰਭੂ ਨੇ) ਇਹ ਕਿਹਾ ਸੀ ਕਿ ਕਦੇ ਨਹੀਂ। ਸੋ (ਸਾਡਾ ਹੁਕਮ ਸੁਣ ਕੇ) ਤੁਸੀਂ ਦੋਵੇਂ ਹੀ ਸਾਡੀਆਂ ਆਇਤਾਂ ਲੈ ਕੇ (ਚਲੇ) ਜਾਓ। ਅਸੀਂ ਤੁਹਾਡੇ (ਤੇ ਤੁਹਾਡੇ ਸਾਰੇ ਸਾਥੀਆਂ ਦੇ) ਅੰਗ-ਸੰਗ ਹੋਵਾਂਗੇ ਅਤੇ (ਤੁਹਾਡੀਆਂ) ਅਰਦਾਸਾਂ ਨੂੰ ਪਰਵਾਣ ਕਰਦੇ ਰਹਾਂਗੇ[3] ।੧੬।

فَأْتِيَا فِرْعَوْنَ فَقُولَآ إِنَّا رَسُولُ رَبِّ الْعَالَمِينَ ﴿١٦﴾

ਸੋ ਤੁਸੀਂ ਫ਼ਿਰਾਊਨ ਕੋਲ ਜਾਓ ਤੇ ਉਸ ਨੂੰ ਇਹ ਕਹੋ ਕਿ ਅਸੀਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਪ੍ਰਭੂ ਦੇ ਭੇਜੇ ਹੋਏ ਹਾਂ ।੧੭।

---

[1]ਇਸ ਵਿਚ ਉਸ ਦੋਸ ਦਾ ਵਰਣਨ ਹੈ ਕਿ ਆਪ ਦੇ ਹੱਥੋਂ ਸੁਭਾਵਿਕ ਹੀ ਇਕ ਬੰਦਾ ਮਾਰਿਆ ਗਿਆ ਸੀ।

[2]ਇਸ ਦਾ ਇਹ ਭਾਵ ਨਹੀਂ ਕਿ ਮੈਂ ਆਪਣੇ ਕਤਲ ਹੋਣ ਤੋਂ ਡਰਦਾ ਹਾਂ; ਸਗੋਂ ਇਹ ਭਾਵ ਹੈ ਕਿ ਕਿਤੇ ਇਹ ਨਾ ਹੋਵੇ ਕਿ ਓਹ ਗੁੱਸੇ ਨਾਲ ਤੇਰਾ ਸੁਨੇਹਾ ਸੁਣਨ ਤੋਂ ਪਹਿਲਾਂ ਹੀ ਮੈਨੂੰ ਮਾਰ ਦੇਣ ਤੇ ਸੁਨੇਹਾ ਸੁਣਨ ਤੋਂ ਕੋਰੇ ਰਹਿ ਜਾਣ।

[3]ਇਸ ਆਇਤ ਵਿਚ "ਤੁਆ", "ਸੀਨ", "ਮੀਮ" ਨੂੰ ਸੂਰਤ ਦੇ ਅਰੰਭ ਵਿਚ ਲਿਖਣ ਦਾ ਕਾਰਣ ਦੱਸਿਆ ਗਿਆ ਹੈ ਅਤੇ ਇਹ ਵਰਣਨ ਕੀਤਾ ਗਿਆ ਹੈ ਕਿ ਅੱਲਾਹ ਆਪਣੇ ਬੰਦਿਆਂ ਦੀਆਂ ਅਰਦਾਸਾਂ ਸਦਾ ਪਰਵਾਣ ਕਰਦਾ ਰਹਿੰਦਾ ਹੈ ਅਤੇ ਇਸੇ ਪਾਸੇ "ਤੁਆ", "ਸੀਨ", "ਮੀਮ" ਵਿਚ ਇਸ਼ਾਰਾ ਕੀਤਾ ਗਿਆ ਹੈ।

أَنْ أَرْسِلْ مَعَنَا بَنِي إِسْرَآءِيلَ ﴿١٧﴾

(ਇਸ ਹੁਕਮ ਦੇ ਨਾਲ) ਕਿ ਤੂੰ ਸਾਡੇ ਨਾਲ ਇਸਰਾਈਲ ਕੁਲ ਦੇ ਸਾਰੇ ਲੋਕਾਂ ਨੂੰ ਭੇਜ ਦੇ ।੧੮।

قَالَ أَلَمْ نُرَبِّكَ فِينَا وَلِيدًا وَلَبِثْتَ فِينَا مِنْ عُمُرِكَ سِنِينَ ﴿١٨﴾

ਇਸ (ਤੇ "ਫ਼ਿਰਾਊਨ") ਨੇ ਇਹ ਕਿਹਾ ਸੀ ਕਿ (ਹੇ "ਮੂਸਾ"!) ਕੀ ਅਸੀਂ ਤੈਨੂੰ ਉਸ ਸਮੇਂ ਨਹੀਂ ਪਾਲਿਆ-ਪੋਸਿਆ ਸੀ, ਜਦ ਕਿ ਤੂੰ ਅਜੇ ਬਾਲਕ ਹੀ ਸੀ, ਅਰਥਾਤ ਤੂੰ ਸਾਡੇ ਵਿਚ ਆਪਣੀ ਆਯੂ ਦੇ ਬਹੁਤ ਸਾਰੇ ਸਾਲ ਬਿਤਾਏ ਹਨ ।੧੯।

وَفَعَلْتَ فَعْلَتَكَ الَّتِي فَعَلْتَ وَأَنْتَ مِنَ الْكٰفِرِينَ ﴿١٩﴾

ਅਤੇ ਤੂੰ ਉਹ ਕੰਮ ਵੀ ਕੀਤਾ ਹੈ, ਜੋ ਤੂੰ ਕਰ ਚੁੱਕਾ ਹੈਂ; ਅਰਥਾਤ ਤੂੰ ਸਾਡੇ (ਉਪਕਾਰਾਂ ਦਾ) ਅਕ੍ਰਿਤਘਣ ਹੈਂ ।੨੦।

قَالَ فَعَلْتُهَآ إِذًا وَأَنَا مِنَ الضَّآلِّينَ ﴿٢٠﴾

("ਮੂਸਾ" ਨੇ) ਇਹ ਕਿਹਾ ਸੀ ਕਿ ਉਹ ਕੰਮ (ਜਿਸ ਦਾ ਤੂੰ ਇਸ਼ਾਰਾ ਕੀਤਾ ਹੈ) ਮੈਂ ਉਸ ਸਮੇਂ ਕੀਤਾ ਸੀ, ਜਦ ਕਿ ਅਜੇ ਮੈਨੂੰ ਅਸਲੀਅਤ ਦਾ ਕੋਈ ਗਿਆਨ ਨਹੀਂ ਸੀ ।੨੧।

فَفَرَرْتُ مِنْكُمْ لَمَّا خِفْتُكُمْ فَوَهَبَ لِي رَبِّي حُكْمًا وَجَعَلَنِي مِنَ الْمُرْسَلِينَ ﴿٢١﴾

ਸੋ ਇਸ ਦੇ ਸਿੱਟੇ ਵਿਚ ਜਦ ਮੈਨੂੰ ਤੁਹਾਡਾ ਸਹਿਮ ਹੋਇਆ ਸੀ, ਤਾਂ ਮੈਂ ਤੁਹਾਥੋਂ ਨੱਸ ਕੇ ਚਲਾ ਗਿਆ ਸੀ । ਇਸ ਤੇ ਮੇਰੇ ਸਾਜਨਹਾਰ ਤੇ ਪਾਲਨਹਾਰ ਨੇ (ਹੁਣ) ਮੈਨੂੰ ਹੁਕਮ[1] (ਅਰਥਾਤ ਨਬੁੱਵਤ ਦੀ ਪਦਵੀ) ਦੀ ਬਖ਼ਸ਼ੀਸ਼ ਕੀਤੀ ਹੈ ਤੇ ਮੈਨੂੰ (ਆਪਣੇ) ਰਸੂਲਾਂ ਵਿੱਚੋਂ (ਇਕ ਰਸੂਲ) ਬਣਾ ਦਿੱਤਾ ਹੈ ।੨੨।

وَتِلْكَ نِعْمَةٌ تَمُنُّهَا عَلَيَّ أَنْ عَبَّدْتَّ بَنِي إِسْرَآءِيلَ ﴿٢٢﴾

ਅਤੇ ਇਹ (ਮੇਰੇ ਬਚਪਣ ਸਮੇਂ ਮੈਨੂੰ ਪਾਲਣ-ਪੋਸਣ ਦੀ) ਮਿਹਰ ਜਿਸ ਦਾ ਤੁਸੀਂ ਵੱਡਾ ਇਹਸਾਨ ਜਤਾਉਂਦੇ ਹੋ; ਕੀ ਇਹ (ਉਸ ਗੱਲ ਦੇ ਟਾਕਰੇ ਵਿਚ ਪੇਸ਼ ਕੀਤੀ ਜਾਂਦੀ ਹੈ ਕਿ) ਤੁਸੀਂ ਸਾਰੇ ਹੀ ਇਸਰਾਈਲ ਕੁਲ ਦੇ ਲੋਕਾਂ ਨੂੰ ਆਪਣਾ ਗ਼ੁਲਾਮ ਬਣਾਇਆ ਹੋਇਆ ਹੈ ? ।੨੩।

---

[1]ਇਹ ਇਸ ਗੱਲ ਦਾ ਸਬੂਤ ਹੈ ਕਿ ਮੈਂ ਜਾਣ ਬੁਝ ਕੇ ਕੋਈ ਸ਼ਰਾਰਤ ਨਹੀਂ ਕੀਤੀ ਸੀ । ਨਹੀਂ ਤਾਂ ਪ੍ਰਭੂ ਮੈਨੂੰ ਇਸ ਤਰ੍ਹਾਂ ਨਬੀ ਨਾ ਬਣਾਉਂਦਾ ।

قَالَ فِرْعَوْنُ وَمَا رَبُّ الْعٰلَمِيْنَ ﴿٢٣﴾

ਇਸ ਤੇ "ਫ਼ਿਰਾਊਨ" ਨੇ (ਸ਼ਰਮਿੰਦਿਆਂ ਹੋ ਕੇ ਗੱਲ ਨੂੰ ਦੂਜੇ ਪਾਸੇ ਫੇਰਨ ਦੇ ਵਾਸਤੇ) ਇਹ ਕਿਹਾ ਸੀ ਕਿ ਇਹ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨ-ਹਾਰ ਕੌਣ ਹੈ ? (ਜਿਸ ਵੱਲੋਂ ਰਸੂਲ ਹੋ ਕੇ ਆਉਣਾ ਤੁਸੀਂ ਵਰਣਨ ਕਰਦੇ ਹੋ ।) ।੨੪।

قَالَ رَبُّ السَّمٰوٰتِ وَالْاَرْضِ وَمَا بَيْنَهُمَا ۭ اِنْ كُنْتُمْ مُّوْقِنِيْنَ ﴿٢٤﴾

(ਇਸ ਤੇ "ਮੂਸਾ" ਨੇ) ਇਹ ਕਿਹਾ ਸੀ ਕਿ ਉਹ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਅਤੇ ਜੋ ਕੁਝ ਓਹਨਾਂ ਦੋਹਾਂ ਦੇ ਵਿਚਾਲੇ ਹੈ, ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ, ਜੇ ਤੁਹਾਡੇ ਵਿਚ ਯਕੀਨ ਕਰਨ ਦੀ ਇੱਛਾ ਹੈ।੨੫।

قَالَ لِمَنْ حَوْلَهٗٓ اَلَا تَسْتَمِعُوْنَ ﴿٢٥﴾

ਇਸ ਤੇ ਉਸ ("ਫ਼ਿਰਾਊਨ") ਨੇ ਆਪਣੇ ਆਲੇ ਦੁਆਲੇ ਬੈਠੇ ਲੋਕਾਂ ਨੂੰ ਇਹ ਕਿਹਾ ਸੀ ਕਿ ਕੀ ਤੁਸੀਂ ਸੁਣਦੇ ਨਹੀਂ (ਕਿ "ਮੂਸਾ" ਕੀ ਕਹਿੰਦਾ ਹੈ ?) ।੨੬।

قَالَ رَبُّكُمْ وَرَبُّ اٰبَاۗىِٕكُمُ الْاَوَّلِيْنَ ﴿٢٦﴾

("ਮੂਸਾ" ਨੇ ਆਪਣੇ ਪਹਿਲੇ ਕਥਨ ਦੀ ਵਿਆਖਿਆ ਕਰਦਿਆਂ ਹੋਇਆਂ) ਇਹ ਉੱਤਰ ਦਿੱਤਾ ਸੀ ।੨੭।

قَالَ اِنَّ رَسُوْلَكُمُ الَّذِيْٓ اُرْسِلَ اِلَيْكُمْ لَمَجْنُوْنٌ ﴿٢٧﴾

ਕਿ ਉਹੋ ਜੋ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਤੁਹਾਡੇ ਪਹਿਲੇ ਪਿਉ-ਦਾਦਿਆਂ ਦਾ ਵੀ ਸਾਜਨਹਾਰ ਤੇ ਪਾਲਨਹਾਰ ਸੀ । (ਇਸ ਤੇ "ਫ਼ਿਰਾਊਨ") ਨੇ ਇਹ ਕਿਹਾ ਸੀ ਕਿ (ਹੇ ਲੋਕੋ !) ਤੁਹਾਡਾ ਉਹ ਰਸੂਲ, ਜੋ ਤੁਹਾਡੀ ਵਲ ਭੇਜਿਆ ਗਿਆ ਹੈ, ਨਿਰਸੰਦੇਹ ਸੁਦਾਈ[1] ਹੈ ।੨੮।

قَالَ رَبُّ الْمَشْرِقِ وَالْمَغْرِبِ وَمَا بَيْنَهُمَا ۭ اِنْ كُنْتُمْ

("ਮੂਸਾ" ਨੇ ਇਹ ਸਮਝ ਲਿਆ ਸੀ ਕਿ ਉਹ ਗੱਲ ਨੂੰ ਟਾਲਣਾ ਚਾਹੁੰਦਾ ਹੈ ਤੇ) ਇਹ ਕਿਹਾ ਸੀ ਕਿ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ (ਉਹੋ) ਹੈ, ਜੋ ਪੂਰਬ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਪੱਛਮ ਦਾ ਵੀ (ਸਾਜਨਹਾਰ ਤੇ ਪਾਲਨਹਾਰ ਹੈ) ਅਤੇ ਜੋ ਕੁਝ ਓਹਨਾਂ ਦੇ ਵਿਚਾਲੇ ਹੈ, ਓਹਨਾਂ ਦਾ

---

[1]ਇਸ ਦਾ ਇਹ ਭਾਵ ਨਹੀਂ ਕਿ ਮੈਂ ਪ੍ਰਸ਼ਨ ਹੋਰ ਕਰਦਾ ਹਾਂ ਤੇ ਉਹ ਉੱਤਰ ਹੋਰ ਦਿੰਦਾ ਹੈ; ਸਗੋਂ ਇਸ ਦਾ ਇਹ ਭਾਵ ਹੈ ਕਿ ਇਸ ਗੱਲ ਦੇ ਕਹਿਣ ਤੋਂ ਨਹੀਂ ਡਰਦਾ ਜਿਸ ਦੇ ਵਿਰੁਧ ਮੈਂ ਆਪਣੀ ਰਾਇ ਪਰਗਟ ਕਰ ਚੁੱਕਾ ਹਾਂ ਤੇ ਇਹ ਸੁਦਾਈਪਣ ਦਾ ਚਿੰਨ੍ਹ ਹੈ

| | |
|---|---|
| تَعْقِلُوْنَ ﴿٢٨﴾ | ਵੀ (ਸਾਜਨਹਾਰ ਤੇ ਪਾਲਨਹਾਰ ਹੈ) ਹਾਂ, ਜੇ ਤੁਸੀਂ ਅਕਲ ਤੋਂ ਕੰਮ ਲਓ।੨੯। |
| قَالَ لَىِٕنِ اتَّخَذْتَ اِلٰهًا غَيْرِيْ لَاَجْعَلَنَّكَ مِنَ الْمَسْجُوْنِيْنَ ﴿٢٩﴾ | ਇਸ ਤੇ ਫ਼ਿਰਾਊਨ ਨੇ (ਗੁੱਸੇ ਵਿਚ ਆ ਕੇ[1]) ਇਹ ਕਿਹਾ ਸੀ ਕਿ ਜੇ ਮੈਥੋਂ ਛੁੱਟ ਤੂੰ ਕੋਈ ਹੋਰ ਇਸ਼ਟ ਬਣਾਇਆ, ਤਾਂ ਮੈਂ ਤੈਨੂੰ ਕੈਦ ਕਰ ਦਿਆਂਗਾ।੩੦। |
| قَالَ اَوَلَوْ جِئْتُكَ بِشَيْءٍ مُّبِيْنٍ ﴿٣٠﴾ | ਉਸ (ਮੂਸਾ) ਨੇ ਇਹ ਕਿਹਾ ਸੀ ਕਿ ਕੀ ਇਸ ਸੂਰਤ ਵਿਚ ਵੀ ਕਿ ਮੈਂ ਕੋਈ (ਅਸਲੀਅਤ) ਪਰਗਟ ਕਰਨ ਵਾਲੀ ਚੀਜ਼ ਤੇਰੇ ਵਲ ਲੈ ਆਵਾਂ, (ਅਰਥਾਤ ਚਮਤਕਾਰ)।੩੧। |
| قَالَ فَأْتِ بِهٖٓ اِنْ كُنْتَ مِنَ الصّٰدِقِيْنَ ﴿٣١﴾ | ਇਸ ਤੇ ਫ਼ਿਰਾਊਨ ਨੇ ਇਹ ਕਿਹਾ ਸੀ ਕਿ ਜੇ ਤੂੰ ਸੱਚਾ ਹੈਂ, ਤਾਂ (ਉਹ ਵੀ) ਲੈ ਆ।੩੨। |
| فَاَلْقٰى عَصَاهُ فَاِذَا هِيَ ثُعْبَانٌ مُّبِيْنٌ ﴿٣٢﴾ | ਸੋ ਉਸ (ਮੂਸਾ) ਨੇ ਆਪਣਾ ਸੋਟਾ ਧਰਤੀ ਤੇ ਰਖ ਦਿੱਤਾ ਸੀ, ਤਾਂ (ਫ਼ਿਰਾਊਨੀਆਂ ਨੇ ਇਹ ਵੇਖਿਆ ਸੀ ਕਿ) ਓਹ ਅਚਣਚੇਤ ਇਕ ਸਾਫ਼ ਨਜ਼ਰ ਆਉਣ ਵਾਲਾ ਅਜ਼ਦਹਾ ਹੈ।੩੩। |
| وَّنَزَعَ يَدَهٗ فَاِذَا هِيَ بَيْضَآءُ لِلنّٰظِرِيْنَ ﴿٣٣﴾ ع | ਅਤੇ ਉਸ ਨੇ ਆਪਣਾ ਹੱਥ (ਆਪਣੀ ਕਛ ਵਿੱਚੋਂ) ਕਢਿਆ ਸੀ, ਤਾਂ ਸਾਰੇ ਵੇਖਣ ਵਾਲਿਆਂ ਨੇ ਅਚਣ-ਚੇਤ ਇਹ ਵੇਖਿਆ ਸੀ ਕਿ ਉਹ ਚਿੱਟਾ-ਦੁਧ ਹੈ।੩੪। (ਰਕੂਅ ੨) |
| قَالَ لِلْمَلَاِ حَوْلَهٗٓ اِنَّ هٰذَا لَسٰحِرٌ عَلِيْمٌ ﴿٣٤﴾ | ਇਸ ਤੇ ਫ਼ਿਰਾਊਨ ਨੇ ਆਪਣੇ ਆਲੇ-ਦੁਆਲੇ ਦੇ ਸਿਰਕਢ ਸਰਦਾਰਾਂ ਨੂੰ ਇਹ ਕਿਹਾ ਸੀ ਕਿ ਇਹ ਤਾਂ ਕੋਈ ਵੱਡਾ ਸਿਆਣਾ ਚਲਿੱਤਰਬਾਜ਼ ਹੈ।੩੫। |
| يُّرِيْدُ اَنْ يُّخْرِجَكُمْ مِّنْ اَرْضِكُمْ بِسِحْرِهٖ ۖ فَمَاذَا تَاْمُرُوْنَ ﴿٣٥﴾ | ਇਸ ਦੀ ਇਹ ਇੱਛਾ ਹੈ ਕਿ ਆਪਣੇ ਚਲਿੱਤਰਾਂ ਨਾਲ ਤੁਹਾਨੂੰ ਤੁਹਾਡੇ ਦੇਸ ਵਿੱਚੋਂ ਕੱਢ ਦੇਵੇ। ਸੋ ਤੁਸੀਂ ਦੱਸੋ ! ਤੁਹਾਡੀ ਇਸ ਬਾਰੇ ਕੀ ਰਾਇ ਹੈ ?।੩੬। |

[1]ਕਿਉਂਕਿ ਜੇ ਫ਼ਿਰਾਊਨ ਇਸ ਸਮੇਂ ਇਹ ਕਹਿੰਦਾ ਕਿ ਮੈਂ ਵੀ ਅਜਿਹਾ ਹੀ ਹਾਂ, ਤਾਂ ਉਸ ਦੀ ਸਾਰੀ ਜਾਤੀ, ਜੋ ਤਾਰਿਆਂ ਦੀ ਪੁਜਾਰਨ ਸੀ, ਉਸ ਤੋਂ ਵਿਗੜ ਜਾਂਦੀ।

| | |
|---|---|
| قَالُوْٓا اَرْجِهْ وَاَخَاهُ وَابْعَثْ فِي الْمَدَآئِنِ حٰشِرِيْنَ ﴿٣٦﴾ | ਓਹਨਾਂ ਨੇ ਇਹ ਕਿਹਾ ਸੀ ਕਿ ਇਸ ਨੂੰ ਤੇ ਇਸ ਦੇ ਭਰਾ ਨੂੰ ਕੁਝ (ਦਿਨਾਂ ਦੀ) ਢਿਲ ਦੇ ਦਿਓ ਅਤੇ ਅੱਡ ਅੱਡ ਨਗਰਾਂ[1] ਵਿਚ ਬੰਦੇ ਭੇਜ ਦਿਓ, ਜੋ (ਸਿਆਣੇ ਲੋਕਾਂ ਨੂੰ) ਇਕੱਤਰ ਕਰ ਸਕਣ ।੩੭। |
| يَأْتُوْكَ بِكُلِّ سَحَّارٍ عَلِيْمٍ ﴿٣٧﴾ | ਅਰਥਾਤ ਹਰੇਕ ਵੱਡੇ ਚਲਿੱਤਰ ਬਾਜ਼ ਤੇ ਵੱਡੇ ਸਿਆਣੇ ਨੂੰ ਤੇਰੇ ਕੋਲ ਲੈ ਆਉਣ ।੩੮। |
| فَجُمِعَ السَّحَرَةُ لِمِيْقَاتِ يَوْمٍ مَّعْلُوْمٍ ﴿٣٨﴾ | ਇਸ ਤੇ ਓਹ ਸਾਰੇ ਚਲਿੱਤਰੀ ਇਕ ਨੀਅਤ ਦਿਨ ਨੂੰ ਇਕੱਤਰ ਕੀਤੇ ਗਏ ਸਨ ।੩੯। |
| وَّقِيْلَ لِلنَّاسِ هَلْ اَنْتُمْ مُّجْتَمِعُوْنَ ﴿٣٩﴾ | ਅਤੇ ਸਾਰੇ ਲੋਕਾਂ ਨੂੰ ਇਹ ਕਿਹਾ ਗਿਆ ਸੀ ਕਿ ਤੁਸੀਂ ਸਾਰੇ (ਇਕ ਮਨੋਰਥ ਤੇ) ਸਹਿਮਤ ਹੋਣ ਲਈ ਤਿਆਰ ਹੋ (ਕਿ ਨਹੀਂ) ।੪੦। |
| لَعَلَّنَا نَتَّبِعُ السَّحَرَةَ اِنْ كَانُوْا هُمُ الْغٰلِبِيْنَ ﴿٤٠﴾ | ਤਾਂ ਜੁ ਚਲਿੱਤਰੀ ਜੇ ਪ੍ਰਬਲ ਹੋ ਜਾਣ, ਤਾਂ ਅਸੀਂ ਓਹਨਾਂ ਦੇ ਕਹਿਣ ਤੇ ਤੁਰ ਪਈਏ ।੪੧। |
| فَلَمَّا جَآءَ السَّحَرَةُ قَالُوْا لِفِرْعَوْنَ اَئِنَّ لَنَا لَاَجْرًا اِنْ كُنَّا نَحْنُ الْغٰلِبِيْنَ ﴿٤١﴾ | ਸੋ ਸਾਰੇ ਚਲਿੱਤਰੀ ਆ ਗਏ ਸਨ, ਤਾਂ ਓਹਨਾਂ ਨੇ "ਫ਼ਿਰਾਊਨ" ਨੂੰ ਇਹ ਕਿਹਾ ਸੀ ਕਿ ਜੇ ਅਸੀਂ ਪ੍ਰਬਲ ਹੋ ਗਏ, ਤਾਂ ਕੀ ਸਾਨੂੰ ਕੋਈ ਇਨਾਮ ਵੀ ਮਿਲੇਗਾ ? ।੪੨। |
| قَالَ نَعَمْ وَاِنَّكُمْ اِذًا لَّمِنَ الْمُقَرَّبِيْنَ ﴿٤٢﴾ | ("ਫ਼ਿਰਾਊਨ" ਨੇ) ਇਹ ਕਿਹਾ ਸੀ ਕਿ ਹਾਂ, ਸਗੋਂ ਇਸ ਸੂਰਤ ਵਿਚ ਤੁਸੀਂ ਮੇਰੇ ਦਰਬਾਰੀ ਵੀ ਬਣ ਜਾਉਗੇ ।੪੩। |
| قَالَ لَهُمْ مُّوْسٰٓى اَلْقُوْا مَآ اَنْتُمْ مُّلْقُوْنَ ﴿٤٣﴾ | ਇਸ ਤੇ "ਮੂਸਾ" ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਜੋ ਵਿਉਂਤ[2] ਤੁਸੀਂ ਕਰਨੀ ਹੈ, (ਪਹਿਲਾਂ) ਕਰ ਲਓ ।੪੪। |

[1] "ਫ਼ਿਲਮਦਾਇਨ" ਵਿਚ "ਫ਼ੀ" ਪਦ "ਇਲਾ" ਦੇ ਅਰਥਾਂ ਵਿਚ ਆਇਆ ਹੈ। ਕੋਸ਼ਾਂ ਵਿਚ ਇਹ ਲਿਖਿਆ ਮਿਲਦਾ ਹੈ ਕਿ ਕਈ ਵਾਰ "ਫ਼ੀ" ਪਦ "ਇਲਾ" ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ।

[2] "ਅਲਕਾ" ਦਾ ਅਰਥ ਇਸ ਤਰ੍ਹਾਂ ਸੁਟਣਾ ਹਨ ਕਿ ਦੂਜੇ ਉਸ ਨੂੰ ਵੇਖਣ ਲਗ ਜਾਣ। ਫੇਰ ਸਾਧਾਰਨ ਵਰਤੋਂ ਵਿਚ ਇਸ ਦੇ ਕੇਵਲ ਸੁਟਣਾ ਹੀ ਅਰਥ ਰਹਿ ਗਏ। ਸੋ "ਅਲਕਾ" ਦਾ ਅਰਥ ਅਸਲ ਵਿਚ ਏਹੋ ਹੀ ਹੈ ਕਿ ਜੋ ਕੁਝ ਤੁਹਾਡੇ ਮਨ ਵਿਚ ਹੈ, ਉਸ ਨੂੰ ਸਾਮ੍ਹਣੇ ਲੈ ਆਓ; ਤਾਂ ਜੁ ਸਾਰੇ ਵੇਖ ਲੈਣ।

فَأَلْقَوْا حِبَالَهُمْ وَعِصِيَّهُمْ وَقَالُوا بِعِزَّةِ فِرْعَوْنَ إِنَّا لَنَحْنُ الْغٰلِبُوْنَ ﴿٤٤﴾

ਇਸ ਤੇ ਓਹਨਾਂ ਨੇ ਆਪਣੀਆਂ ਰੱਸੀਆਂ ਤੇ ਆਪਣੇ ਸੋਟੇ (ਮੈਦਾਨ ਵਿਚ ਕੱਢ ਕੇ) ਰਖ ਦਿੱਤੇ ਸਨ ਤੇ ਇਹ ਕਿਹਾ ਸੀ ਕਿ "ਫ਼ਿਰਾਊਨ" ਦੀ ਇੱਜ਼ਤ ਸਦਕਾ ਅਸੀਂ ਜ਼ਰੂਰ ਪ੍ਰਬਲ ਹੋਵਾਂਗੇ ।੪੫।

فَأَلْقٰى مُوْسٰى عَصَاهُ فَإِذَا هِيَ تَلْقَفُ مَا يَأْفِكُوْنَ ﴿٤٥﴾

ਤਦ "ਮੂਸਾ" ਨੇ ਆਪਣਾ ਸੋਟਾ ਜ਼ੋਰ ਨਾਲ ਮਾਰਿਆ ਸੀ, ਤਾਂ ਉਹ ਅਚਣਚੇਤ ਹੀ ਓਹਨਾਂ ਦੇ ਇੰਦਰ-ਜਾਲ ਨੂੰ ਮਲੀਆਮੇਟ ਕਰਨ ਲਗ ਪਿਆ ਸੀ[1] ।੪੬।

فَأُلْقِيَ السَّحَرَةُ سٰجِدِيْنَ ﴿٤٦﴾

ਤਦ ਸਾਰੇ ਚਲਿੱਤਰੀ ਪ੍ਰਭੂ ਦੇ ਹਜ਼ੂਰ ਸਜਦੇ ਵਿਚ ਡਿਗ ਪਏ ਸਨ ।੪੭।

قَالُوْا اٰمَنَّا بِرَبِّ الْعٰلَمِيْنَ ﴿٤٧﴾
رَبِّ مُوْسٰى وَهٰرُوْنَ ﴿٤٨﴾

(ਤੇ) ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਉੱਤੇ ਜੋ "ਮੂਸਾ" ਤੇ "ਹਾਰੂਨ" ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਸ਼ਰਧਾ ਧਾਰਨ ਕਰ ਲਈ ਹੈ ।੪੮-੪੯।

قَالَ اٰمَنْتُمْ لَهٗ قَبْلَ أَنْ اٰذَنَ لَكُمْ إِنَّهٗ لَكَبِيْرُكُمُ الَّذِيْ عَلَّمَكُمُ السِّحْرَ فَلَسَوْفَ تَعْلَمُوْنَ لَأُقَطِّعَنَّ أَيْدِيَكُمْ وَأَرْجُلَكُمْ مِّنْ خِلَافٍ وَّلَأُوصَلِّبَنَّكُمْ أَجْمَعِيْنَ ﴿٤٩﴾

ਇਸ ਤੇ ਉਸ "ਫ਼ਿਰਾਊਨ" ਨੇ (ਕਰੋਧ ਵਿਚ ਆ ਕੇ) ਇਹ ਕਿਹਾ ਸੀ ਕਿ ਕੀ ਤੁਸੀਂ ਮੇਰੀ ਆਗਿਆ ਪ੍ਰਾਪਤ ਕਰਨ ਤੋਂ ਪਹਿਲਾਂ ਹੀ ਸ਼ਰਧਾ ਧਾਰਨ ਕਰ ਲਈ ਹੈ ? ਨਿਰਸੰਦੇਹ ਇਹ ਕੋਈ ਤੁਹਾਡਾ ਸਰਦਾਰ ਹੈ, ਜਿਸ ਨੇ ਤੁਹਾਨੂੰ ਚਲਿੱਤਰਬਾਜ਼ੀ ਸਿਖਾਈ ਹੋਈ ਹੈ। ਸੋ ਛੇਤੀ ਹੀ ਤੁਸੀਂ (ਆਪਣਾ ਅੰਤ) ਜਾਣ ਲਓਗੇ । ਮੈਂ ਤੁਹਾਡੇ ਹੱਥ ਤੇ ਪੈਰ ਆਪਣੀ ਅਵੱਗਿਆ ਦੇ ਦੋਸ਼ ਵਿਚ ਵਢ ਦਿਆਂਗਾ ਅਤੇ ਤੁਹਾਨੂੰ ਸਾਰਿਆਂ ਨੂੰ ਸੂਲੀ ਤੇ ਚਾੜ੍ਹ ਦਿਆਂਗਾ ।੫੦।

قَالُوْا لَا ضَيْرَ إِنَّا إِلٰى رَبِّنَا مُنْقَلِبُوْنَ ﴿٥٠﴾

ਓਹਨਾਂ ਨੇ ਇਹ ਕਿਹਾ ਸੀ ਕਿ ਇਸ ਵਿਚ ਕੋਈ ਹਰਜ ਨਹੀ । ਓੜਕ ਅਸੀਂ ਸਾਰੇ ਹੀ ਇਕ ਦਿਨ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਜਾਣ ਵਾਲੇ ਹਾਂ ।੫੧।

---

[1] ਵੇਖੋ ਸੂਰਤ "ਇਅਰਾਫ਼" ਦੀ ਆਇਤ ੧੧੮ ਦੀ ਟੂਕ । ਸੂਰਤ ਇਅਰਾਫ਼ ਵਿਚ ਅਸੀਂ ਇਸ ਆਇਤ ਦਾ ਹੋਰ ਅਰਥ ਕੀਤਾ ਹੈ ਤੇ ਇਸ ਥਾਂ ਹੋਰ, ਪਰ ਵਾਸਤਵ ਵਿਚ ਏਹਨਾਂ ਦੋਹਾਂ ਅਰਥਾਂ ਦਾ ਭਾਵ ਇੱਕੋ ਹੀ ਹੈ ।

إِنَّا نَطْمَعُ أَنْ يَغْفِرَ لَنَا رَبُّنَا خَطٰيٰنَآ أَنْ كُنَّآ أَوَّلَ الْمُؤْمِنِينَ ۝ ع

ਅਸੀਂ ਆਸ ਕਰਦੇ ਹਾਂ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਸਾਡੇ ਸਾਰੇ ਪਾਪ ਇਸ ਕਰਕੇ ਮਾਫ਼ ਕਰ ਦੇਵੇਗਾ ਕਿ ਅਸੀਂ ਸਭ ਤੋਂ ਪਹਿਲਾਂ ਸ਼ਰਧਾ ਧਾਰਨ ਕੀਤੀ ਹੈ ।੫੨। (ਰਕੂਅ ੩)

وَأَوْحَيْنَآ إِلٰى مُوسٰٓى أَنْ أَسْرِ بِعِبَادِيٓ إِنَّكُمْ مُّتَّبَعُونَ ۝

ਅਤੇ ਅਸੀਂ "ਮੂਸਾ" ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ ਤੂੰ ਮੇਰੇ ਬੰਦਿਆਂ ਨੂੰ ਰਾਤੋ-ਰਾਤ ਲੈ ਜਾ; (ਕਿਉਂਕਿ) ਤੁਹਾਡਾ ਪਿੱਛਾ ਕੀਤਾ ਜਾਏਗਾ ।੫੩।

فَأَرْسَلَ فِرْعَوْنُ فِي الْمَدَآئِنِ حٰشِرِينَ ۝

ਇਸ ਤੇ "ਫ਼ਿਰਾਊਨ" ਨੇ ਸਾਰੇ ਨਗਰਾਂ ਵਲ ਇਕੱਤਰ ਕਰਨ ਵਾਲੇ ਭਿਜਵਾਏ ਸਨ ।੫੪।

إِنَّ هٰٓؤُلَآءِ لَشِرْذِمَةٌ قَلِيلُونَ ۝

(ਇਹ ਕਹਿੰਦਿਆਂ ਹੋਇਆਂ) ਕਿ ਕੀ ਏਹ (ਇਸ-ਰਾਈਲ ਕੁਲ ਦੇ) ਲੋਕ ਤਾਂ ਇਕ ਛੋਟੀ ਜਿਹੀ ਸੰਗਤ ਹਨ ।੫੫।

وَإِنَّهُمْ لَنَا لَغَآئِظُونَ ۝

ਇਸ ਦੇ ਹੁੰਦਿਆਂ ਹੋਇਆਂ ਏਹ ਸਾਨੂੰ ਗੁੱਸੇ ਕਰ ਰਹੇ ਹਨ ।੫੬ ।

وَإِنَّا لَجَمِيعٌ حٰذِرُونَ ۝

ਅਤੇ ਅਸੀਂ ਇਕ ਵੱਡੀ ਸੰਗਤ ਹਾਂ, ਜੋ ਵੱਡੇ ਹੁਸ਼ਿਆਰ ਹਾਂ। (ਸੋ ਸਾਨੂੰ ਏਹਨਾਂ ਦਾ ਟਾਕਰਾ ਕਰਨਾ ਚਾਹੀਦਾ ਹੈ ।੫੭।

فَأَخْرَجْنٰهُمْ مِّنْ جَنّٰتٍ وَّعُيُونٍ ۝
وَّكُنُوزٍ وَّمَقَامٍ كَرِيمٍ ۝

ਤਦ ਅਸੀਂ "ਫ਼ਿਰਾਊਨ" ਤੇ ਉਸ ਦੇ ਸਾਰੇ ਸਾਥੀਆਂ ਨੂੰ ਬਾਗਾਂ, ਸੋਮਿਆਂ, ਖ਼ਜ਼ਾਨਿਆਂ ਤੇ ਸਤਿਕਾਰ ਵਾਲੇ ਦੇਸ ਤੋਂ ਬੇਦਖ਼ਲ ਕਰ ਦਿੱਤਾ ਸੀ ।੫੮-੫੯।

كَذٰلِكَ وَأَوْرَثْنٰهَا بَنِيٓ إِسْرَآءِيلَ ۝

ਅਜਿਹਾ ਹੀ ਹੋਇਆ ਸੀ, ਅਰਥਾਤ ਅਸੀਂ ਓਹਨਾਂ ਚੀਜ਼ਾਂ ਦਾ ਵਾਰਸ[1] ਇਸਰਾਈਲ ਕੁਲ ਦੇ ਲੋਕਾਂ ਨੂੰ ਬਣਾ ਦਿੱਤਾ ਸੀ ।੬੦।

فَأَتْبَعُوهُمْ مُّشْرِقِينَ ۝

ਸੋ ਸਵੇਰੇ—ਸਵੇਰ ਉਹ "ਫ਼ਿਰਾਊਨ" ਤੇ ਉਸ ਦੇ ਸਾਰੇ ਸਾਥੀ (ਇਸਰਾਈਲ ਕੁਲ ਦੇ ਲੋਕਾਂ ਨੂੰ ਫੜਨ ਲਈ) ਓਹਨਾਂ ਦੇ ਪਿੱਛੇ ਪਿੱਛੇ ਤੁਰ ਪਏ ਸਨ ।੬੧।

---

[1]ਇਸ ਦਾ ਇਹ ਭਾਵ ਹੈ ਕਿ ਇਸਰਾਈਲ ਕੁਲ ਦੇ ਲੋਕਾਂ ਨੂੰ ਉਸ ਅਸਥਾਨ ਤੇ ਲੈ ਗਏ ਸੀ, ਜਿੱਥੇ ਕਿ ਏਹ ਸਭ ਚੀਜ਼ਾਂ ਮੌਜੂਦ ਸਨ; ਅਰਥਾਤ ਬਾਗ਼, ਸੋਮੇ, ਖ਼ਜ਼ਾਨੇ ਤੇ ਉੱਚੇ ਦਰਜੇ ਦਾ ਦੇਸ.(ਅਰਥਾਤ "ਫ਼ਲਸਤੀਨ")। ਨਹੀਂ ਤਾਂ ਇਸਰਾਈਲ ਕੁਲ ਦੇ ਲੋਕ "ਫ਼ਿਰਾਊਨ" ਦੇ ਮਗਰੋਂ "ਮਿਸਰ" ਦੇ ਪਾਤਸ਼ਾਹ ਨਹੀਂ ਬਣੇ ਸਨ।

فَلَمَّا تَرَاءَ الْجَمْعٰنِ قَالَ اَصْحٰبُ مُوْسٰۤى اِنَّا لَمُدْرَكُوْنَ ۝٦١

ਫੇਰ ਜਦ ਓਹ ਦੋਵੇਂ ਧੜੇ ਇਕ ਦੂਜੇ ਦੇ ਆਮੋ-ਸਾਮ੍ਹਣੇ ਹੋਏ ਸਨ, ਤਾਂ "ਮੂਸਾ" ਦੇ ਸਾਥੀਆਂ ਨੇ (ਘਬਰਾ ਕੇ) ਇਹ ਕਿਹਾ ਸੀ, ਅਸੀਂ ਹੁਣ ਫੜੇ ਜਾਵਾਂਗੇ ।੬੨।

قَالَ كَلَّا ۚ اِنَّ مَعِیَ رَبِّیْ سَیَهْدِیْنِ ۝٦٢

("ਮੂਸਾ" ਨੇ) ਇਹ ਉੱਤਰ ਦਿੱਤਾ ਸੀ ਕਿ (ਘਬਰਾਓ ਨਹੀਂ) ਅਜਿਹਾ ਕਦੇ ਨਹੀਂ ਹੋਵੇਗਾ । ਮੇਰਾ ਸਾਜਨਹਾਰ ਤੇ ਪਾਲਨਹਾਰ ਮੇਰੇ ਅੰਗ-ਸੰਗ ਹੈ । ਉਹ ਮੈਨੂੰ ਸਫਲਤਾ ਦਾ ਮਾਰਗ ਦਸ ਦੇਵੇਗਾ ।੬੩।

فَاَوْحَیْنَاۤ اِلٰى مُوْسٰۤى اَنِ اضْرِبْ بِّعَصَاكَ الْبَحْرَ ؕ فَانْفَلَقَ فَكَانَ كُلُّ فِرْقٍ كَالطَّوْدِ الْعَظِیْمِ ۝٦٣

ਤਦ ਅਸੀਂ "ਮੂਸਾ" ਨੂੰ ਇਹ ਅਕਾਸ਼ ਬਾਣੀ ਕੀਤੀ ਸੀ ਕਿ ਤੂੰ ਅਪਣਾ ਸੋਟਾ ਸਮੁੰਦਰ ਵਿਚ ਮਾਰ । ਜਿਸ ਤੇ ਉਹ (ਸਮੁੰਦਰ) ਪਾਟ ਗਿਆ ਸੀ ਤੇ ਉਸ ਦਾ ਹਰੇਕ ਹਿੱਸਾ ਇਕ ਵੱਡੇ ਟਿੱਲੇ ਵਾਂਗ ਦਿੱਸਣ ਲਗ ਪਿਆ ਸੀ ।੬੪।

وَاَزْلَفْنَا ثَمَّ الْاٰخَرِیْنَ ۝٦٤

ਅਤੇ ਉਸ ਸਮੇਂ ਅਸੀਂ ਦੂਜੇ ਧੜੇ, (ਅਰਥਾਤ ਫ਼ਿਰਾਊਨੀਆਂ ਦੇ ਟੋਲੇ ਨੂੰ) ਨੇੜੇ ਲੈ ਆਏ ਸਾਂ ।੬੫।

وَاَنْجَیْنَا مُوْسٰى وَمَنْ مَّعَهٗۤ اَجْمَعِیْنَ ۝٦٥

ਅਤੇ "ਮੂਸਾ" ਤੇ ਉਸ ਦੇ ਸਾਥੀਆਂ ਨੂੰ ਛੁਟਕਾਰਾ ਦਆ ਦਿੱਤਾ ਸੀ ।੬੬ ।

ثُمَّ اَغْرَقْنَا الْاٰخَرِیْنَ ۝٦٦

ਅਰਥਾਤ ਅਸੀਂ ਦੂਜੇ ਧੜੇ ਨੂੰ ਡੋਬ ਦਿੱਤਾ ਸੀ ।੬੭।

اِنَّ فِیْ ذٰلِكَ لَاٰیَةً ؕ وَمَا كَانَ اَكْثَرُهُمْ مُّؤْمِنِیْنَ ۝٦٧

ਇਸ (ਘਟਨਾ) ਵਿਚ ਇਕ ਵੱਡਾ ਚਮਤਕਾਰ ਹੈ, ਪਰ ਏਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੬੮।

وَاِنَّ رَبَّكَ لَهُوَ الْعَزِیْزُ الرَّحِیْمُ ۝٦٨ ع

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੬੯।

(ਰਕੂਅ ੪)

وَاتْلُ عَلَیْهِمْ نَبَاَ اِبْرٰهِیْمَ ۝٦٩

ਅਤੇ ਤੂੰ ਓਹਨਾਂ ਨੂੰ "ਇਬਰਾਹੀਮ" ਦਾ ਹਾਲ ਵੀ ਪੜ੍ਹ ਕੇ ਸੁਣਾ ।੭੦।

إِذْ قَالَ لِأَبِيهِ وَقَوْمِهِ مَا تَعْبُدُونَ ۝٧٠

ਜਦ ਕਿ ਉਸ ਨੇ ਆਪਣੇ ਪਿਤਾ ਤੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਤੁਸੀਂ ਕਿਸ ਦੀ ਪੂਜਾ ਕਰਦੇ ਹੋ ? ।੭੧

قَالُوا نَعْبُدُ أَصْنَامًا فَنَظَلُّ لَهَا عَاكِفِينَ ۝٧١

ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਮੂਰਤੀਆਂ ਦੀ ਪੂਜਾ ਕਰਦੇ ਹਾਂ ਅਤੇ ਓਹਨਾਂ ਦੇ ਅੱਗੇ ਹੀ ਬੈਠੇ ਰਹਿੰਦੇ ਹਾਂ ।੭੨।

قَالَ هَلْ يَسْمَعُونَكُمْ إِذْ تَدْعُونَ ۝٧٢

ਇਸ ਤੇ ਉਸ (ਇਬਰਾਹੀਮ) ਨੇ ਇਹ ਕਿਹਾ ਸੀ ਕਿ ਕੀ ਜਦ ਤੁਸੀਂ ਓਹਨਾਂ ਦਾ ਸਿਮਰਣ ਕਰਦੇ ਹੋ, ਤਾਂ ਓਹ ਤੁਹਾਡਾ ਸਿਮਰਣ ਸੁਣਦੇ ਹਨ ? ।੭੩।

أَوْ يَنْفَعُونَكُمْ أَوْ يَضُرُّونَ ۝٧٣

ਜਾਂ ਤੁਹਾਨੂੰ ਕੋਈ ਲਾਭ ਜਾਂ ਹਾਣ ਪੁਚਾਉਂਦੇ ਹਨ ? ।੭੪।

قَالُوا بَلْ وَجَدْنَا آبَاءَنَا كَذَٰلِكَ يَفْعَلُونَ ۝٧٤

ਓਹਨਾਂ ਨੇ ਇਹ ਕਿਹਾ ਸੀ ਕਿ ਅਜਿਹਾ ਤਾਂ ਨਹੀਂ ਹੈ, ਪਰ ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਦਾਂ ਹੀ ਕਰਦਿਆਂ ਵੇਖਿਆ ਹੈ ।੭੫।

قَالَ أَفَرَأَيْتُمْ مَا كُنْتُمْ تَعْبُدُونَ ۝٧٥
أَنْتُمْ وَآبَاؤُكُمُ الْأَقْدَمُونَ ۝٧٦

ਉਸ ਨੇ ਇਹ ਕਿਹਾ ਸੀ ਕਿ ਕੀ ਤੁਹਾਨੂੰ ਇਹ ਪਤਾ ਹੈ ਕਿ ਜਿਨ੍ਹਾਂ ਦੀ ਤੁਸੀਂ ਤੇ ਤੁਹਾਡੇ ਪਿਉ-ਦਾਦੇ ਪੂਜਾ ਕਰਦੇ ਚਲੇ ਆ ਰਹੇ ਹਨ ।੭੬-੭੭।

فَإِنَّهُمْ عَدُوٌّ لِي إِلَّا رَبَّ الْعَالَمِينَ ۝٧٧

ਓਹ ਸਭ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨ-ਹਾਰ ਤੋਂ ਛੁੱਟ ਮੇਰੇ ਵੈਰੀ ਹਨ ।੭੮।

الَّذِي خَلَقَنِي فَهُوَ يَهْدِينِ ۝٧٨

ਜਿਸ (ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ) ਨੇ ਮੈਨੂੰ ਸਾਜਿਆ ਹੈ । ਇਸ ਦੇ ਸਿੱਟੇ ਵਿਚ ਉਹ ਮੈਨੂੰ ਸੁਮਾਰਗ ਵਲ ਵੀ ਲਾਏਗਾ ।੭੯!

وَالَّذِي هُوَ يُطْعِمُنِي وَيَسْقِينِ ۝٧٩

ਅਤੇ ਜਿਸ ਦਾ ਵੱਡਾ ਗੁਣ ਇਹ ਹੈ ਕਿ ਉਹ ਮੈਨੂੰ ਪ੍ਰਸਾਦਾ ਛਕਾਉਂਦਾ ਹੈ ਤੇ ਪਾਣੀ ਪਿਆਉਂਦਾ ਹੈ ।੮੦।

وَاِذَا مَرِضۡتُ فَهُوَ يَشۡفِيۡنِ ۙ ﴿٨١﴾

ਅਰਥਾਤ ਜਦ ਕਦੇ ਮੈਂ ਰੋਗੀ ਹੁੰਦਾ ਹਾਂ, ਤਾਂ ਮੈਨੂੰ ਅਰੋਗਤਾ ਬਖ਼ਸ਼ਦਾ ਹੈ ।੮੧।

وَالَّذِىۡ يُمِيۡتُنِىۡ ثُمَّ يُحۡيِيۡنِ ۙ ﴿٨٢﴾

ਜਿਹੜਾ ਮੇਰਾ ਮਾਰਨਹਾਰ ਤੇ ਜੀਵਾਲਨਹਾਰ ਹੈ ।੮੨।

وَالَّذِىۡۤ اَطۡمَعُ اَنۡ يَّغۡفِرَ لِىۡ خَطِيۡٓـئَتِىۡ يَوۡمَ الدِّيۡنِ ؕ ﴿٨٣﴾

ਅਤੇ ਉਹ ਅਜਿਹਾ ਹੈ ਕਿ ਮੈਂ ਆਸ ਕਰਦਾ ਹਾਂ ਕਿ ਦੰਡ-ਫਲ ਦੇਣ ਦੇ ਸਮੇਂ (ਮੇਰੇ ਸਾਰੇ ਦੋਸ਼ ਤੇ ਅਪਰਾਧ) ਮਾਫ਼ ਕਰ ਦੇਵੇਗਾ ।੮੩।

رَبِّ هَبۡ لِىۡ حُكۡمًا وَّاَلۡحِقۡنِىۡ بِالصّٰلِحِيۡنَ ۙ ﴿٨٤﴾

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਠੀਕ ਠੀਕ ਸਿੱਖਿਆ ਬਖ਼ਸ਼ ਤੇ ਭਲੇ ਪੁਰਖਾਂ ਨਾਲ ਰਲਾ ਲੈ ।੮੪।

وَاجۡعَلۡ لِّىۡ لِسَانَ صِدۡقٍ فِى الۡاٰخِرِيۡنَ ۙ ﴿٨٥﴾

ਅਤੇ ਮਗਰੋਂ ਆਉਣ ਵਾਲੇ ਲੋਕਾਂ ਵਾਸਤੇ ਮੈਨੂੰ ਇਕ ਚੰਗੀ ਯਾਦਗਾਰ ਬਣਾ ।੮੫।

وَاجۡعَلۡنِىۡ مِنۡ وَّرَثَةِ جَنَّةِ النَّعِيۡمِ ۙ ﴿٨٦﴾

ਅਰਥਾਤ ਮੈਨੂੰ ਪਦਾਰਥ ਵਾਲੇ ਸਵਰਗ ਦਾ ਵਾਰਸ ਬਣਾ ।੮੬।

وَاغۡفِرۡ لِاَبِىۡۤ اِنَّهٗ كَانَ مِنَ الضَّآلِّيۡنَ ۙ ﴿٨٧﴾

ਅਤੇ ਮੇਰੇ ਪਿਤਾ ਨੂੰ ਬਖ਼ਸ਼ ਲੈ । ਬੇਸ਼ੱਕ ਉਹ ਕੁਰਾਹੀਆਂ ਵਿੱਚੋਂ ਸੀ ।੮੭।

وَلَا تُخۡزِنِىۡ يَوۡمَ يُبۡعَثُوۡنَ ۙ ﴿٨٨﴾

ਅਤੇ ਜਿਸ ਸਮੇਂ ਲੋਕ ਮੁੜ ਸੁਰਜੀਤ ਕਰ ਕੇ ਉਠਾਏ ਜਾਣਗੇ, ਮੈਨੂੰ ਹੀਣਾ ਨਾ ਕਰਨਾ ।੮੮।

يَوۡمَ لَا يَنۡفَعُ مَالٌ وَّلَا بَنُوۡنَ ۙ ﴿٨٩﴾

ਜਦ ਕਿ ਨਾ ਧਨ ਲਾਭ ਦੇਵੇਗਾ ਤੇ ਨਾ ਸੰਤਾਨ (ਹੀ ਕੋਈ ਲਾਭ ਦੇ ਸਕੇਗੀ ।) ।੮੯।

اِلَّا مَنۡ اَتَى اللّٰهَ بِقَلۡبٍ سَلِيۡمٍ ؕ ﴿٩٠﴾

ਹਾਂ, (ਉਹੋ ਲਾਭ ਪ੍ਰਾਪਤ ਕਰ ਸਕੇਗਾ), ਜੋ ਅੱਲਾਹ ਕੋਲ ਪਵਿੱਤਰ ਮਨ ਲੈ ਕੇ ਆਏਗਾ ।੯੦।

وَاُزۡلِفَتِ الۡجَـنَّةُ لِلۡمُتَّقِيۡنَ ۙ ﴿٩١﴾

ਅਰਥਾਤ ਜਦ ਸਵਰਗ ਲਾਗੇ ਕਰ ਦਿੱਤਾ ਜਾਏਗਾ ।੯੧।

وَبُرِّزَتِ الۡجَحِيۡمُ لِلۡغٰوِيۡنَ ۙ ﴿٩٢﴾

ਅਤੇ ਕੁਰਾਹੀਆਂ ਵਾਸਤੇ ਨਰਕ ਦੇ ਪੜਦੇ ਚੁੱਕ ਦਿੱਤੇ ਜਾਣਗੇ ।੯੨।

وَقِيلَ لَهُمْ أَيْنَمَا كُنتُمْ تَعْبُدُونَ ﴿٩٢﴾
مِن دُونِ اللَّهِ هَلْ يَنصُرُونَكُمْ أَوْ يَنتَصِرُونَ ﴿٩٣﴾

ਅਤੇ (ਓਹਨਾਂ ਨੂੰ) ਇਹ ਕਿਹਾ ਜਾਏਗਾ ਕਿ ਓਹ ਤੁਹਾਡੇ ਇਸ਼ਟ ਕਿੱਥੇ ਹਨ; ਜਿਨ੍ਹਾਂ ਦੀ ਤੁਸੀਂ ਅੱਲਾਹ ਤੋਂ ਛੁੱਟ ਬੰਦਗੀ ਕਰਦੇ ਸੀ। ਕੀ ਹੁਣ ਓਹ ਤੁਹਾਡੀ ਕੋਈ ਸਹਾਇਤਾ ਕਰ ਸਕਦੇ ਹਨ? ਜਾਂ ਤੁਹਾਡਾ ਬਦਲਾ ਲੈ ਸਕਦੇ ਹਨ।੯੩-੯੪।

فَكُبْكِبُوا فِيهَا هُمْ وَالْغَاوُونَ ﴿٩٤﴾
وَجُنُودُ إِبْلِيسَ أَجْمَعُونَ ﴿٩٥﴾

ਸੋ ਉਸ ਸਮੇਂ ਓਹ (ਬਣਾਉਟੀ) ਇਸ਼ਟ (ਤੇ ਇਨਕਾਰੀ) ਤੇ ਕੁਰਾਹੀਏ ਅਤੇ "ਇਬਲੀਸ" ਦੇ ਦਲ ਸਾਰੇ ਦੇ ਸਾਰੇ ਹੀ ਉਸ ਨਰਕ ਵਿਚ ਮੂੰਹ ਦੇ ਭਾਰ ਸੁੱਟੇ ਜਾਣਗੇ।੯੫।

قَالُوا وَهُمْ فِيهَا يَخْتَصِمُونَ ﴿٩٦﴾
تَاللَّهِ إِن كُنَّا لَفِي ضَلَالٍ مُّبِينٍ ﴿٩٧﴾

ਓਹ ਆਪਸ ਵਿਚ, ਜਦ ਕਿ ਉਸ (ਨਰਕ) ਵਿਚ ਝਗੜ ਰਹੇ ਹੋਣਗੇ, ਇਹ ਕਹਿਣਗੇ ਕਿ ਅੱਲਾਹ ਦੀ ਕਸਮ ਅਸੀਂ ਸਪਸ਼ਟ ਕੁਰਾਹੀਏ ਸੀ।੯੬-੯੭-੯੮।

إِذْ نُسَوِّيكُم بِرَبِّ الْعَالَمِينَ ﴿٩٨﴾

ਜਦ ਕਿ ਅਸੀਂ ਤੁਹਾਨੂੰ ਸਾਰੇ ਜਹਾਨਾਂ ਦੇ ਸਾਜਨ-ਹਾਰ ਤੇ ਪਾਲਨਹਾਰ ਦੀ ਬਰਾਬਰੀ ਦਿੰਦੇ ਸੀ।੯੯।

وَمَا أَضَلَّنَا إِلَّا الْمُجْرِمُونَ ﴿٩٩﴾

ਅਤੇ ਸਾਨੂੰ ਤਾਂ ਅਪਰਾਧੀਆਂ ਨੇ ਹੀ ਕੁਰਾਹੇ ਪਾਇਆ ਸੀ।੧੦੦।

فَمَا لَنَا مِن شَافِعِينَ ﴿١٠٠﴾

ਸੋ (ਅੱਜ) ਸਫ਼ਾਰਸ਼ੀਆਂ ਵਿੱਚੋਂ ਕੋਈ ਵੀ ਸਾਡੀ ਸਫ਼ਾਰਸ਼ ਨਹੀਂ ਕਰਦਾ।੧੦੧।

وَلَا صَدِيقٍ حَمِيمٍ ﴿١٠١﴾

ਅਤੇ ਨਾ ਹੀ ਸਾਡਾ ਕੋਈ ਦੁੱਖ-ਵੰਡਾਊ ਮਿੱਤਰ ਹੀ ਹੈ।੧੦੨।

فَلَوْ أَنَّ لَنَا كَرَّةً فَنَكُونَ مِنَ الْمُؤْمِنِينَ ﴿١٠٢﴾

ਸੋ ਜੇ ਹੁਣ ਸਾਨੂੰ ਮੁੜਨ ਦੀ ਸਮਰਥਾ ਹੁੰਦੀ,ਤਾਂ ਅਸੀਂ ਜ਼ਰੂਰ (ਪਰਤ ਕੇ) ਸ਼ਰਧਾਲੂਆਂ ਨਾਲ ਜਾ ਰਲਦੇ।੧੦੩।

إِنَّ فِي ذَٰلِكَ لَآيَةً ۖ وَمَا كَانَ أَكْثَرُهُم مُّؤْمِنِينَ ﴿١٠٣﴾

ਇਸ (ਘਟਨਾ) ਵਿਚ ਇਕ ਵੱਡਾ ਚਮਤਕਾਰ ਹੈ, ਪਰ ਏਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ।੧੦੪।

وَإِنَّ رَبَّكَ لَهُوَ الْعَزِيزُ الرَّحِيمُ ﴿١٠٤﴾ ع

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ। ੧੦੫।

كَذَّبَتْ قَوْمُ نُوحٍ الْمُرْسَلِينَ ﴿١٠٥﴾

"ਨੂਹ" ਦੀ ਜਾਤੀ ਨੇ ਆਪਣੇ ਰਸੂਲਾਂ ਦੀ ਨਿੰਦਾ ਕੀਤੀ ਸੀ ।੧੦੬।

إِذْ قَالَ لَهُمْ أَخُوهُمْ نُوحٌ أَلَا تَتَّقُونَ ﴿١٠٦﴾

ਜਦ ਕਿ ਓਹਨਾਂ ਨੂੰ ਓਹਨਾਂ ਦੇ ਭਰਾ "ਨੂਹ"[1] ਨੇ ਇਹ ਉਪਦੇਸ਼ ਕੀਤਾ ਸੀ ਕਿ ਤੁਸੀਂ ਸੰਜਮਤਾ ਕਿਉਂ ਨਹੀਂ ਧਾਰਨ ਕਰਦੇ ? ।੧੦੭।

إِنِّي لَكُمْ رَسُولٌ أَمِينٌ ﴿١٠٧﴾

ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਹੋ ਕੇ ਆਇਆ ਹਾਂ ।੧੦੮।

فَاتَّقُوا اللَّهَ وَأَطِيعُونِ ﴿١٠٨﴾

ਸੋ ਤੁਸੀਂ ਅੱਲਾਹ ਤੋਂ ਸਦਾ ਹੀ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੦੯।

وَمَا أَسْأَلُكُمْ عَلَيْهِ مِنْ أَجْرٍ إِنْ أَجْرِيَ إِلَّا عَلَىٰ رَبِّ الْعَالَمِينَ ﴿١٠٩﴾

ਅਤੇ ਮੈਂ ਇਸ (ਸੇਵਾ ਦੇ ਬਦਲੇ) ਤੁਹਾਥੋਂ ਕੋਈ ਵੀ ਵਟਾਂਦਰਾ ਨਹੀਂ ਮੰਗਦਾ । ਮੇਰਾ ਵਟਾਂਦਰਾ ਤਾਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਪ੍ਰਭੂ ਦੇ ਜ਼ਿੰਮੇ ਹੈ ।੧੧੦।

فَاتَّقُوا اللَّهَ وَأَطِيعُونِ ﴿١١٠﴾

ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੧੧।

قَالُوا أَنُؤْمِنُ لَكَ وَاتَّبَعَكَ الْأَرْذَلُونَ ﴿١١١﴾

ਓਹਨਾਂ (ਇਨਕਾਰੀਆਂ) ਨੇ ਇਹ ਕਿਹਾ ਸੀ ਕਿ ਕੀ ਅਸੀਂ ਤੇਰੇ ਉੱਤੇ ਸ਼ਰਧਾ ਧਾਰਨ ਕਰੀਏ ? ਹਾਂਲਾਕਿ ਅਤਿ ਨੀਚ ਲੋਕ ਤੇਰੇ ਪਿਛਲਗ ਹਨ ।੧੧੨।

قَالَ وَمَا عِلْمِي بِمَا كَانُوا يَعْمَلُونَ ﴿١١٢﴾

ਉਸ ਨੇ ਇਹ ਕਿਹਾ ਸੀ ਕਿ ਮੈਨੂੰ ਇਹ ਕਿੱਥੋਂ ਪਤਾ ਲੱਗਾ ਹੈ ਕਿ ਓਹਨਾਂ ਦੇ ਅੰਦਰਲੇ ਕਰਮ ਕੇਹੋ ਜੇਹੇ ਹਨ ? ।੧੧੩।

إِنْ حِسَابُهُمْ إِلَّا عَلَىٰ رَبِّي لَوْ تَشْعُرُونَ ﴿١١٣﴾

ਓਹਨਾਂ ਦਾ ਲੇਖਾ ਲੈਣਾ ਤੇ ਮੇਰੇ ਸਾਜਨਹਾਰ ਤੇ ਪਾਲਨਹਾਰ ਦੇ ਜ਼ਿੰਮੇ ਹੈ । ਜੇ ਤੁਸੀਂ ਸਮਝ ਸਕੋ ।੧੧੪।

---

[1]ਇਸ ਥਾਂ ਕੇਵਲ "ਨੂਹ" ਦਾ ਵਰਣਨ ਹੈ, ਪਰ ਇਨਕਾਰ ਰਸੂਲਾਂ ਦਾ ਵਰਣਨ ਕੀਤਾ ਗਿਆ ਹੈ । ਸੋ ਜਾਂ ਤਾਂ "ਨੂਹ" ਨੂੰ ਰਸੂਲਾਂ ਦਾ ਸਮੁਦਾਇ ਇਸ ਲਈ ਕਿਹਾ ਗਿਆ ਹੈ ਕਿ ਸਾਰੇ ਰਸੂਲ ਇੱਕੋ ਹੀ ਰੰਗ ਵਿਚ ਰੰਗੀਨ ਹੁੰਦੇ ਹਨ ਤੇ ਜਾਂ ਫੇਰ ਇਸ ਲਈ ਕਿ "ਨੂਹ" ਦੀ ਜਾਤੀ ਵਿਚ ਉਸ ਦੇ ਅਧੀਨ ਕਈ ਨਬੀ ਬੀਤੇ ਸਨ ।

وَمَآ اَنَا بِطَارِدِ الْمُؤْمِنِيْنَ ﴿١١٤﴾

ਅਤੇ ਜਿਹੜਾ ਪ੍ਰਾਣੀ ਸ਼ਰਧਾ ਧਾਰਨ ਕਰ ਕੇ ਮੇਰੇ ਵਲ ਆਉਂਦਾ ਹੈ, ਮੇਰਾ ਇਹ ਕੰਮ ਨਹੀਂ ਕਿ ਮੈਂ ਉਸ ਨੂੰ ਧਿੱਕਾਰਾਂ ।੧੧੫।

اِنْ اَنَا اِلَّا نَذِيْرٌ مُّبِيْنٌ ﴿١١٥﴾

ਮੈਂ ਤਾਂ ਕੇਵਲ ਇਕ ਸਪਸ਼ਟ ਹੁਸ਼ਿਆਰ ਕਰਨ ਵਾਲਾ (ਰਸੂਲ) ਹਾਂ ।੧੧੬।

قَالُوْا لَئِنْ لَّمْ تَنْتَهِ يٰنُوْحُ لَتَكُوْنَنَّ مِنَ الْمَرْجُوْمِيْنَ ﴿١١٦﴾

ਓਹਨਾਂ (ਇਨਕਾਰੀਆਂ) ਨੇ ਇਹ ਕਿਹਾ ਸੀ, ਕਿ ਹੇ "ਨੂਹ"! ਜੇ ਤੂੰ ਨਾ ਰੁਕਿਆ, ਤਾਂ ਅਸੀਂ ਤੈਨੂੰ ਪਥਰਾਓ ਹੋਣ ਵਾਲਿਆਂ ਨਾਲ ਰਲਾ ਦਿਆਂਗੇ, (ਅਰਥਾਤ ਤੈਨੂੰ ਪੱਥਰ ਮਾਰ ਮਾਰ ਕੇ ਮਾਰ ਦਿਆਂਗੇ) ।੧੧੭।

قَالَ رَبِّ اِنَّ قَوْمِىْ كَذَّبُوْنِ ﴿١١٧﴾

ਇਸ ਤੇ ਉਸ "ਨੂਹ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੇਰੀ ਜਾਤੀ ਨੇ ਮੇਰੀ ਨਿੰਦਾ ਕੀਤੀ ਹੈ ।੧੧੮।

فَافْتَحْ بَيْنِىْ وَبَيْنَهُمْ فَتْحًا وَّنَجِّنِىْ وَمَنْ مَّعِىَ مِنَ الْمُؤْمِنِيْنَ ﴿١١٨﴾

ਸੋ ਤੂੰ ਮੇਰੇ ਤੇ ਓਹਨਾਂ ਵਿਚਾਲੇ ਇਕ ਪੱਕਾ ਫ਼ੈਸਲਾ ਕਰ ਦੇ[1], ਅਰਥਾਤ ਮੈਨੂੰ ਤੇ ਮੇਰੇ ਸਾਰੇ ਸਾਥੀਆਂ ਨੂੰ (ਵੈਰੀਆਂ ਦੀਆਂ) ਸ਼ਰਾਰਤਾਂ ਤੋਂ ਬਚਾ ਲੈ ।੧੧੯।

فَاَنْجَيْنٰهُ وَمَنْ مَّعَهٗ فِى الْفُلْكِ الْمَشْحُوْنِ ﴿١١٩﴾

ਸੋ ਅਸੀਂ ਉਸ ਨੂੰ ਤੇ ਉਸ ਦੇ ਨਾਲ ਸ਼ਰਧਾ ਧਾਰਨ ਕਰਨ ਵਾਲਿਆਂ ਨੂੰ, ਇਕ ਭਰੀ ਹੋਈ ਬੇੜੀ[2] ਦੁਆਰਾ (ਹਾਣ ਤੋਂ) ਬਚਾ ਲਿਆ ਸੀ ।੧੨੦।

ثُمَّ اَغْرَقْنَا بَعْدُ الْبٰقِيْنَ ﴿١٢٠﴾

ਸੋ ਜੋ ਲੋਕ ਇਸ ਦੇ ਮਗਰੋਂ ਰਹੇ ਸਨ, ਓਹਨਾਂ ਨੂੰ ਡੋਬ ਦਿੱਤਾ ਸੀ ।੧੨੧।

---

[1]ਇੱਥੇ ਮੂਲ ਪਾਠ ਵਿਚ "ਇਫ਼ਤਾਹ" ਪਦ ਹੈ, ਜਿਸ ਦਾ ਅਰਥ "ਫ਼ੈਸਲਾ ਕਰ ਦੇ" ਹੈ, ਪਰ ਚੂੰਕਿ ਇਸ ਪਦ ਦਾ ਕਰਮ "ਫਤਹਨ" ਆਇਆ ਹੈ; ਇਸ ਲਈ ਅਸੀਂ ਇਸ ਦਾ ਅਰਥ "ਪੱਕਾ ਫ਼ੈਸਲਾ ਕਰ ਦੇ" ਪਦ ਵਧਾ ਦਿੱਤੇ ਹਨ।

[2]"ਅਲਮਸ਼ਹੂਨ" ਪਦ ਦਾ ਭਾਵ ਭਰੀ ਹੋਈ ਬੇੜੀ ਹੈ, ਪਰ ਭਰੀ ਹੋਈ ਬੇੜੀ ਵਿਚ ਤਾਂ ਹੋਰ ਕੋਈ ਚੜ੍ਹ ਹੀ ਨਹੀਂ ਸਕਦਾ। ਅਸਲ ਵਿਚ ਇਹ ਅਰਬੀ ਭਾਸ਼ਾ ਦਾ ਇਕ ਮੁਹਾਵਰਾ ਹੈ ਕਿ ਕਦੇ ਕਿਸੇ ਚੀਜ਼ ਨੂੰ ਉਸ ਦੀ ਦਸ਼ਾ ਅਨੁਸਾਰ ਹੀ ਨਾਂ ਦੇ ਦਿੰਦੇ ਹਨ, ਜੋ ਉਸ ਤੇ ਆਉਣ ਵਾਲੀ ਹੁੰਦੀ ਹੈ। ਸੋ ਚੂੰਕਿ ਉਹ ਬੇੜੀ ਹਜ਼ਰਤ "ਨੂਹ" ਤੇ ਉਸ ਦੇ ਸਾਥੀਆਂ ਨਾਲ ਭਰਪੂਰ ਹੋਣ ਵਾਲੀ ਸੀ; ਇਸ ਲਈ ਉਸ ਨੂੰ ਭਰੀ ਹੋਈ ਬੇੜੀ ਕਿਹਾ ਗਿਆ ਹੈ।

إِنَّ فِي ذَٰلِكَ لَآيَةً ۖ وَمَا كَانَ أَكْثَرُهُم مُّؤْمِنِينَ ﴿١٢٢﴾

ਇਸ (ਘਟਨਾ) ਵਿਚ ਇਕ ਵੱਡਾ ਚਮਤਕਾਰ ਸੀ, ਪਰ ਏਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਸ਼ਰਧਾ ਧਾਰਨ ਤੇ ਤਿਆਰ ਨਹੀਂ ਸਨ ।੧੨੨।

وَإِنَّ رَبَّكَ لَهُوَ الْعَزِيزُ الرَّحِيمُ ﴿١٢٣﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੨੩।

(ਰਕੂਅ ੬)

كَذَّبَتْ عَادٌ الْمُرْسَلِينَ ﴿١٢٤﴾

(ਇਸੇ ਤਰ੍ਹਾਂ), "ਆਦ" ਨੇ ਵੀ ਰਸੂਲਾਂ[1] ਦੀ ਨਿੰਦਾ ਕੀਤੀ ਸੀ ।੧੨੪।

إِذْ قَالَ لَهُمْ أَخُوهُمْ هُودٌ أَلَا تَتَّقُونَ ﴿١٢٥﴾

ਜਦ ਕਿ ਓਹਨਾਂ ਨੂੰ ਓਹਨਾਂ ਦੇ ਭਰਾ "ਹੂਦ" ਨੇ ਇਹ ਕਿਹਾ ਸੀ ਕਿ ਤੁਸੀਂ ਸੰਜਮਤਾ ਕਿਉਂ ਨਹੀਂ ਧਾਰਨ ਕਰਦੇ ? ।੧੨੫।

إِنِّي لَكُمْ رَسُولٌ أَمِينٌ ﴿١٢٦﴾

ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਹੋ ਕੇ ਆਇਆ ਹਾਂ ।੧੨੬।

فَاتَّقُوا اللَّهَ وَأَطِيعُونِ ﴿١٢٧﴾

ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੨੭।

وَمَا أَسْأَلُكُمْ عَلَيْهِ مِنْ أَجْرٍ ۖ إِنْ أَجْرِيَ إِلَّا عَلَىٰ رَبِّ الْعَالَمِينَ ﴿١٢٨﴾

ਅਤੇ ਮੈਂ ਤੁਹਾਥੋਂ ਇਸ (ਸੇਵਾ) ਦਾ ਕੋਈ ਵਟਾਂਦਰਾ ਨਹੀਂ ਮੰਗਦਾ । ਮੇਰਾ ਵਟਾਂਦਰਾ ਤਾਂ ਕੇਵਲ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਜ਼ਿੰਮੇ ਹੀ ਹੈ । (ਜਿਸ ਨੇ ਮੈਨੂੰ ਭੇਜਿਆ ਹੈ ।) ।੧੨੮।

أَتَبْنُونَ بِكُلِّ رِيعٍ آيَةً تَعْبَثُونَ ﴿١٢٩﴾

ਤੁਸੀਂ ਕਿਉਂ ਹਰੇਕ ਥੇਹ ਤੇ ਨਿਕੰਮਾ ਕੰਮ ਕਰਦਿਆਂ ਹੋਇਆਂ (ਯਾਦਗਾਰੀ) ਮਕਾਨ ਬਣਾਉਂਦੇ ਹੋ ? ।੧੨੯।

وَتَتَّخِذُونَ مَصَانِعَ لَعَلَّكُمْ تَخْلُدُونَ ﴿١٣٠﴾

ਅਰਥਾਤ ਤੁਸੀਂ ਵੱਡੇ ਵੱਡੇ ਮਹੱਲ ਬਣਾਉਂਦੇ ਹੋ ਕਿ ਤੁਹਾਨੂੰ ਸਦਾ ਦਾ ਵਾਸਾ ਮਿਲ ਸਕੇ ।੧੩੦।

---

[1] ਕੁਰਾਨ ਸ਼ਰੀਫ਼ ਵਿਚ ਮੁੜ ਮੁੜ ਇਕ ਰਸੂਲ ਦੇ ਇਨਕਾਰ ਨੂੰ ਸਾਰੇ ਰਸੂਲਾਂ ਦਾ ਇਨਕਾਰ ਪਰਗਟ ਕੀਤਾ ਗਿਆ ਹੈ, ਜਿਸ ਦਾ ਭਾਵ ਇਹ ਹੈ ਕਿ ਸਾਰੇ ਰਸੂਲ ਇੱਕੋ ਹੀ ਮਾਲਾ ਦੇ ਰਤਨ ਹੋਇਆ ਕਰਦੇ ਹਨ । ਸੋ ਜਦ ਇਕ ਰਸੂਲ ਦਾ ਇਨਕਾਰ ਕੀਤਾ ਜਾਏ, ਤਾਂ ਇਸ ਦਾ ਸਿੱਟਾ ਏਹੋ ਹੀ ਨਿਕਲਦਾ ਹੈ ਕਿ ਉਹ ਇਨਕਾਰੀ ਜੇ ਪਹਿਲੇ ਕਿਸੇ ਵੀ ਰਸੂਲ ਦੇ ਸਮੇਂ ਹੁੰਦਾ, ਤਾਂ ਉਸ ਦਾ ਵੀ ਇਨਕਾਰ ਹੀ ਕਰਦਾ; ਕਿਉਂਕਿ ਜੋ ਦਲੀਲਾਂ ਉਸ ਦੀ ਸੱਚਾਈ ਦੀਆਂ ਸਨ, ਉਹੋ ਹੀ ਇਸ ਵਰਤਮਾਨ ਰਸੂਲ ਦੀ ਸੱਚਾਈ ਪਰਗਟ ਕਰਦੀਆਂ ਹਨ ।

وَ إِذَا بَطَشْتُمْ بَطَشْتُمْ جَبَّارِينَ ﴿١٣١﴾

ਅਰਥਾਤ ਤੁਸੀਂ ਜਦ (ਕਿਸੇ ਨੂੰ) ਫੜਦੇ ਹੋ, ਤਾਂ ਜ਼ਾਲਮਾਂ[1] ਵਾਂਗ ਹੀ ਫੜਦੇ ਹੋ ।੧੩੧।

فَاتَّقُوا اللَّهَ وَأَطِيعُونِ ﴿١٣٢﴾

ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੩੨।

وَاتَّقُوا الَّذِي أَمَدَّكُمْ بِمَا تَعْلَمُونَ ﴿١٣٣﴾

ਫੇਰ ਮੈਂ ਤੁਹਾਨੂੰ ਇਹੋ ਕਹਿੰਦਾ ਹਾਂ ਕਿ ਉਸ (ਪ੍ਰਭੂ) ਤੋਂ ਸਦਾ ਡਰਦੇ ਰਹੋ, ਜਿਸ ਨੇ ਤੁਹਾਡੀ ਓਹਨਾਂ ਚੀਜ਼ਾਂ ਦੁਆਰਾ ਸਹਾਇਤਾ ਕੀਤੀ ਹੈ, ਜਿਨ੍ਹਾਂ ਨੂੰ ਤੁਸੀਂ ਜਾਣਦੇ ਹੋ ।੧੩੩।

أَمَدَّكُمْ بِأَنْعَامٍ وَبَنِينَ ﴿١٣٤﴾

وَجَنَّاتٍ وَعُيُونٍ ﴿١٣٥﴾

ਉਸ ਨੇ ਤੁਹਾਨੂੰ ਪਸ਼ੂ, ਸੰਤਾਨ, ਬਾਗ਼ ਤੇ ਸੋਮੇ ਦੇ ਕੇ ਤੁਹਾਡੀ ਸਹਾਇਤਾ ਕੀਤੀ ਹੈ ।੧੩੪-੩੫।

إِنِّي أَخَافُ عَلَيْكُمْ عَذَابَ يَوْمٍ عَظِيمٍ ﴿١٣٦﴾

ਮੈਨੂੰ ਤੁਹਾਡੇ ਉੱਤੇ ਇਕ ਵੱਡੇ ਦਿਨ ਦੇ ਕਸ਼ਟ ਆਉਣ ਦਾ ਵੱਡਾ ਸਹਿਮ ਹੈ ।੧੩੬।

قَالُوا سَوَاءٌ عَلَيْنَا أَوَعَظْتَ أَمْ لَمْ تَكُنْ مِنَ الْوَاعِظِينَ ﴿١٣٧﴾

إِنْ هَٰذَا إِلَّا خُلُقُ الْأَوَّلِينَ ﴿١٣٨﴾

ਓਹਨਾਂ ਨੇ ਇਹ ਕਿਹਾ ਸੀ ਕਿ ਤੇਰਾ ਉਪਦੇਸ਼ ਕਰਨਾ ਜਾਂ ਨਾ ਕਰਨਾ ਸਾਡੇ ਲਈ ਇਕ ਸਮਾਨ ਹੈ; (ਕਿਉਂਕਿ ਜੋ ਗੱਲਾਂ ਅਸੀਂ ਕਰਦੇ ਹਾਂ), ਓਹ ਤਾਂ ਪ੍ਰਾਚੀਨ ਸਮੇਂ ਤੋਂ[2] ਚਲੀਆਂ ਆ ਰਹੀਆਂ ਹਨ ।੧੩੭-੧੩੮।

وَمَا نَحْنُ بِمُعَذَّبِينَ ﴿١٣٩﴾

ਅਰਥਾਤ ਸਾਡੇ ਉੱਤੇ ਕਦੇ ਵੀ ਕਸ਼ਟ ਨਹੀਂ ਆਏਗਾ ।੧੩੯।

فَكَذَّبُوهُ فَأَهْلَكْنَاهُمْ ۗ إِنَّ فِي ذَٰلِكَ لَآيَةً ۖ وَمَا كَانَ أَكْثَرُهُمْ مُؤْمِنِينَ ﴿١٤٠﴾

ਸੋ ਓਹਨਾਂ (ਇਨਕਾਰੀਆਂ) ਨੇ ਉਸ ਦੀ ਨਿੰਦਾ ਕੀਤੀ ਸੀ ਤੇ ਅਸੀਂ ਓਹਨਾਂ ਨੂੰ ਨਸ਼ਟ ਕਰ ਦਿੱਤਾ ਸੀ। ਇਸ ਘਟਨਾ ਵਿਚ ਇਕ ਵੱਡਾ ਚਮਤਕਾਰ ਹੈ, ਪਰ ਓਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੧੪੦।

---

[1] "ਜੱਬਾਰ" ਪਦ ਜਦ ਅੱਲਾਹ ਵਾਸਤੇ ਵਰਤਿਆ ਜਾਏ, ਤਾਂ ਇਸ ਦਾ ਅਰਥ ਸੁਧਾਰਕ ਹੁੰਦਾ ਹੈ, ਪਰ ਜਦ ਇਸ ਦੀ ਵਰਤੋਂ ਮਨੁੱਖ ਲਈ ਕੀਤੀ ਜਾਏ, ਤਾਂ ਇਸ ਦਾ ਭਾਵ ਦੂਜੇ ਨੂੰ ਲਤਾੜ ਕੇ ਆਪ ਅੱਗੇ ਵਧਣਾ ਹੁੰਦਾ ਹੈ। ਸੋ ਅਸੀਂ ਇੱਥੇ ਇਸ ਦਾ ਅਰਥ "ਜ਼ਾਲਮ" ਕੀਤਾ ਹੈ।

[2] "ਬਹਿਰਿ ਮੁਹੀਤ" ਵਿਚ ਵੀ ਏਹੋ ਅਰਥ ਕੀਤੇ ਗਏ ਹਨ ਤੇ ਇਹ ਲਿਖਿਆ ਹੈ ਕਿ ਇਸ ਦਾ ਇਹ ਭਾਵ ਨਹੀਂ ਕਿ ਤੇਰੇ ਜਿਹਾ ਉਪਦੇਸ਼ ਪਹਿਲੇ ਲੋਕ ਵੀ ਕੀਤਾ ਕਰਦੇ ਸਨ; ਸਗੋਂ ਇਹ ਭਾਵ ਹੈ ਕਿ ਜਿਨ੍ਹਾਂ ਗੱਲਾਂ ਤੋਂ ਤੂੰ ਸਾਨੂੰ ਰੋਕਦਾ ਹੈਂ, ਉਹੋ ਗੱਲਾਂ ਪਹਿਲੇ ਲੋਕ ਵੀ ਕੀਤਾ ਕਰਦੇ ਸਨ। ਜੇ ਓਹ ਬਚ ਗਏ ਸਨ, ਤਾਂ ਅਸੀਂ ਕਿਉਂ ਨਹੀਂ ਬਚ ਸਕਾਂਗੇ।

وَإِنَّ رَبَّكَ لَهُوَ الْعَزِيزُ الرَّحِيمُ ﴿١٤١﴾ ع

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੪੧।

(ਰਕੂਅ ੭)

كَذَّبَتْ ثَمُودُ الْمُرْسَلِينَ ﴿١٤٢﴾

"ਸਮੂਦ" ਨੇ ਵੀ ਰਸੂਲਾਂ ਦੀ ਨਿੰਦਾ ਕੀਤੀ ਸੀ ।੧੪੨।

إِذْ قَالَ لَهُمْ أَخُوهُمْ صٰلِحٌ أَلَا تَتَّقُونَ ﴿١٤٣﴾

ਜਦ ਕਿ ਓਹਨਾਂ ਦੇ ਭਰਾ "ਸਾਲਿਹ" ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਤੁਸੀਂ ਸੰਜਮਤਾ ਕਿਉਂ ਨਹੀਂ ਧਾਰਨ ਕਰਦੇ ? ।੧੪੩।

إِنِّي لَكُمْ رَسُولٌ أَمِينٌ ﴿١٤٤﴾

ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਬਣਾ ਕੇ ਭੇਜਿਆ ਗਿਆ ਹਾਂ ।੧੪੪।

فَاتَّقُوا اللّٰهَ وَأَطِيعُونِ ﴿١٤٥﴾

ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੪੫।

وَمَا أَسْأَلُكُمْ عَلَيْهِ مِنْ أَجْرٍ إِنْ أَجْرِيَ إِلَّا عَلٰى رَبِّ الْعٰلَمِينَ ﴿١٤٦﴾

ਅਤੇ ਮੈਂ ਇਸ (ਸੇਵਾ) ਦਾ ਤੁਹਾਥੋਂ ਕੋਈ ਵਟਾਂਦਰਾ ਨਹੀਂ ਮੰਗਦਾ । ਮੇਰਾ ਵਟਾਂਦਰਾ ਤਾਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਜ਼ਿੰਮੇ ਹੈ, (ਜਿਸ ਨੇ ਮੈਨੂੰ ਭੇਜਿਆ ਹੈ) ।੧੪੬।

أَتُتْرَكُونَ فِي مَا هٰهُنَا آمِنِينَ ﴿١٤٧﴾

ਕੀ (ਤੁਸੀਂ ਇਹ ਵੀਚਾਰ ਕਰਦੇ ਹੋ ਕਿ) ਜੋ ਕੁਝ ਇਸ (ਲੋਕ) ਵਿਚ ਹੈ, ਤੁਹਾਨੂੰ ਇਸੇ ਵਿਚ ਸ਼ਾਂਤੀ ਨਾਲ (ਜੀਵਨ ਬਤੀਤ ਕਰਦਿਆਂ ਹੋਇਆਂ) ਛੱਡ ਦਿੱਤਾ ਜਾਏਗਾ ।੧੪੭।

فِي جَنّٰتٍ وَعُيُونٍ ﴿١٤٨﴾

ਅਰਥਾਤ ਬਾਗਾਂ ਤੇ ਸੋਮਿਆਂ ਵਿਚ ।੧੪੮।

وَزُرُوعٍ وَنَخْلٍ طَلْعُهَا هَضِيمٌ ﴿١٤٩﴾

ਅਤੇ ਹਰੇ ਭਰੇ ਖੇਤਾਂ ਵਿਚ ਤੇ ਓਹਨਾਂ ਖਜੂਰਾਂ ਵਿਚ ਜਿਨ੍ਹਾਂ ਦੇ ਫਲ ਭਾਰ ਨਾਲ ਟੁੱਟਦੇ ਜਾ ਰਹੇ ਹਨ ।੧੪੯।

وَتَنْحِتُونَ مِنَ الْجِبَالِ بُيُوتًا فٰرِهِينَ ﴿١٥٠﴾

ਅਤੇ ਤੁਸੀਂ ਪਹਾੜ ਪੁੱਟ ਪੁੱਟ ਕੇ, (ਆਪਣੀ ਵਡਿਆਈ ਦਾ) ਮਾਣ ਕਰਦੇ ਹੋਏ, ਆਪਣੇ ਲਈ ਘਰ ਬਣਾਉਂਦੇ ਹੋ ।੧੫੦।

| | |
|---|---|
| فَاتَّقُوا اللّٰهَ وَاَطِيْعُوْنِ ﴿١٥١﴾ | ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੫੧। |
| وَلَا تُطِيْعُوْٓا اَمْرَ الْمُسْرِفِيْنَ ﴿١٥٢﴾ | ਅਤੇ ਓਹਨਾਂ ਹੱਦੋਂ ਟੱਪਣ ਵਾਲਿਆਂ ਦੀਆਂ ਗੱਲਾਂ ਨੂੰ ਨਾ ਮੰਨੋ ।੧੫੨। |
| الَّذِيْنَ يُفْسِدُوْنَ فِي الْاَرْضِ وَلَا يُصْلِحُوْنَ ﴿١٥٣﴾ | ਜੋ ਦੇਸ ਵਿਚ ਫ਼ਸਾਦ ਮਚਾਉਂਦੇ ਹਨ ਅਤੇ ਸੁਧਾਰ ਵਲ ਧਿਆਨ ਨਹੀਂ ਦਿੰਦੇ ।੧੫੩। |
| قَالُوْٓا اِنَّمَآ اَنْتَ مِنَ الْمُسَحَّرِيْنَ ﴿١٥٤﴾ | ਇਸ ਤੇ ਓਹਨਾਂ (ਇਨਕਾਰੀਆਂ) ਨੇ ਇਹ ਕਿਹਾ ਸੀ ਕਿ ਤੈਨੂੰ ਕੇਵਲ ਪ੍ਰਸ਼ਾਦਾ[1] ਹੀ ਦਿੱਤਾ ਜਾਂਦਾ ਹੈ ।੧੫੪। |
| مَآ اَنْتَ اِلَّا بَشَرٌ مِّثْلُنَا ۚ فَاْتِ بِاٰيَةٍ اِنْ كُنْتَ مِنَ الصّٰدِقِيْنَ ﴿١٥٥﴾ | ਤੂੰ ਤਾਂ ਸਾਡੇ ਵਰਗਾ ਹੀ ਇਕ ਬੰਦਾ ਹੈਂ । ਸੋ ਜੇ ਤੂੰ ਸੱਚਾ ਹੈਂ, ਤਾਂ ਸਾਨੂੰ ਕੋਈ ਆਪਣਾ ਚਮਤਕਾਰ ਦਸ ।੧੫੫। |
| قَالَ هٰذِهٖ نَاقَةٌ لَّهَا شِرْبٌ وَّلَكُمْ شِرْبُ يَوْمٍ مَّعْلُوْمٍ ﴿١٥٦﴾ | ਉਸ ਨੇ ਇਹ ਕਿਹਾ ਸੀ ਕਿ ਇਹ ਇਕ ਡਾਚੀ ਹੈ । ਇਕ ਦਿਨ ਪੱਤਣ ਤੋਂ ਪਾਣੀ ਪੀਣਾ ਇਸ ਲਈ ਨੀਅਤ ਹੈ ਤੇ ਦੂਜੇ ਦਿਨ ਤੁਹਾਡੀ ਵਾਰੀ ਨੀਅਤ ਹੈ ।੧੫੬। |
| وَلَا تَمَسُّوْهَا بِسُوْٓءٍ فَيَاْخُذَكُمْ عَذَابُ يَوْمٍ عَظِيْمٍ ﴿١٥٧﴾ | ਅਤੇ ਤੁਸੀਂ ਇਸ ਡਾਚੀ ਨੂੰ ਕੋਈ ਦੁੱਖ ਨਾ ਦੇਣਾ । ਨਹੀਂ ਤਾਂ ਵੱਡੇ ਦਿਨ ਦਾ ਕਸ਼ਟ ਤੁਹਾਨੂੰ ਆ ਦਬੋਚੇਗਾ ।੧੫੭। |
| فَعَقَرُوْهَا فَاَصْبَحُوْا نٰدِمِيْنَ ﴿١٥٨﴾ | (ਇਹ ਸੁਣ ਕੇ ਵੀ) ਓਹਨਾਂ ਨੇ ਉਸ ਡਾਚੀ ਦੀਆਂ ਖੁੱਚਾਂ ਵਢ ਸੁੱਟੀਆਂ ਸਨ ਅਤੇ (ਫੇਰ) ਡਾਢੇ ਲੱਜਿਤ ਹੋ ਗਏ ਸਨ ।੧੫੮। |

[1]"ਸੱਹਾਰਾ" ਪਦ ਦਾ ਅਰਥ ਪ੍ਰਸ਼ਾਦਾ ਦਿੱਤਾ ਜਾਣਾ ਵੀ ਹੈ । ਜਿੰਨੇ ਵੀ ਨਬੀ ਸਮੇਂ ਸਮੇਂ ਜਗ ਤੇ ਆਏ ਹਨ, ਓਹਨਾਂ ਸਾਰਿਆਂ ਨੂੰ ਹੀ ਇਹ ਕਿਹਾ ਗਿਆ ਸੀ ਕਿ ਤੁਹਾਨੂੰ ਲੋਕ ਵਢੀ ਦੇ ਕੇ ਆਪਣੇ ਕਾਰਜ ਸਿਧ ਕਰਵਾ ਰਹੇ ਹਨ । ਤੂੰ ਨਹੀਂ ਬੋਲਦਾ; ਸਗੋਂ ਤੇਰੇ ਪਿੱਛੇ ਕੋਈ ਹੋਰ ਤਾਕਤ ਬੋਲ ਰਹੀ ਹੈ; ਜੋ ਧਨ-ਪਦਾਰਥ ਨਾਲ ਤੈਨੂੰ ਬਲ ਦੇ ਰਹੀ ਹੈ । ਸੋ ਤੂੰ ਤਾਂ ਇਕ ਏਜੰਟ ਹੀ ਹੈਂ । ਏਹੋ ਇਤਰਾਜ਼ ਹਜ਼ਰਤ "ਮੁਹੰਮਦ" ਸਾਹਿਬ ਤੇ ਕੀਤਾ ਜਾਂਦਾ ਸੀ ਤੇ ਏਹੋ ਇਤਰਾਜ਼ ਅਜ ਕਲ ਦੇ ਕਈ ਮੁੱਲਾਂ-ਮੌਲਵੀ ਹਜ਼ਰਤ "ਮਿਰਜ਼ਾ" ਸਾਹਿਬ ਜੀ ਤੇ ਕਰਦੇ ਰਹਿੰਦੇ ਹਨ ।

فَاَخَذَهُمُ الْعَذَابُ ۗ اِنَّ فِيْ ذٰلِكَ لَاٰيَةً ۗ وَمَا كَانَ اَكْثَرُهُمْ مُّؤْمِنِيْنَ ﴿١٥٩﴾

ਤਦ ਓਹਨਾਂ ਨੂੰ (ਨੀਅਤ) ਕਸ਼ਟ ਨੇ ਆ ਦਬੋਚਿਆ ਸੀ । ਉਸ ਵਿਚ ਓਹਨਾਂ ਲਈ ਇਕ ਵੱਡਾ ਚਮਤਕਾਰ ਸੀ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਸ਼ਰਧਾਲੂਆਂ ਨਾਲ ਨਹੀਂ ਰਲੇ ਸਨ ।੧੫੯।

وَاِنَّ رَبَّكَ لَهُوَ الْعَزِيْزُ الرَّحِيْمُ ﴿١٦٠﴾ ع ٩

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੬੦। (ਰਕੂਅ ੮)

كَذَّبَتْ قَوْمُ لُوْطِ ۣالْمُرْسَلِيْنَ ﴿١٦١﴾

"ਲੂਤ" ਦੀ ਜਾਤੀ ਨੇ ਵੀ ਰਸੂਲਾਂ ਦਾ ਇਨਕਾਰ ਕੀਤਾ ਸੀ ।੧੬੧।

اِذْ قَالَ لَهُمْ اَخُوْهُمْ لُوْطٌ اَلَا تَتَّقُوْنَ ﴿١٦٢﴾

ਜਦ ਕਿ ਓਹਨਾਂ ਦੇ ਭਰਾ "ਲੂਤ" ਨੇ ਇਹ ਕਿਹਾ ਸੀ ਕਿ ਤੁਸੀਂ ਸੰਜਮਤਾ ਕਿਉਂ ਧਾਰਨ ਨਹੀਂ ਕਰਦੇ ।੧੬੨।

اِنِّيْ لَكُمْ رَسُوْلٌ اَمِيْنٌ ﴿١٦٣﴾

ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਬਣਾ ਕੇ ਭੇਜਿਆ ਗਿਆ ਹਾਂ ।੧੬੩।

فَاتَّقُوا اللّٰهَ وَاَطِيْعُوْنِ ﴿١٦٤﴾

ਸੋ ਤੁਸੀਂ ਅੱਲਾਹ ਤੋਂ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੧੬੪।

وَمَآ اَسْـَٔلُكُمْ عَلَيْهِ مِنْ اَجْرٍ ۚ اِنْ اَجْرِيَ اِلَّا عَلٰى رَبِّ الْعٰلَمِيْنَ ﴿١٦٥﴾

ਅਤੇ ਮੈਂ ਇਸ ਦੇ ਵਟਾਂਦਰੇ ਵਿਚ ਤੁਹਾਥੋਂ ਕੁਝ ਵੀ ਨਹੀਂ ਮੰਗਦਾ । ਮੇਰਾ ਵਟਾਂਦਰਾ ਤਾਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਜ਼ਿੰਮੇ ਹੈ ।੧੬੫।

اَتَاْتُوْنَ الذُّكْرَانَ مِنَ الْعٰلَمِيْنَ ﴿١٦٦﴾

ਕੀ ਤੁਸੀਂ ਸਾਰੀ ਰਚਨਾ ਵਿੱਚੋਂ (ਕੇਵਲ) ਨਰਾਂ ਨੂੰ ਹੀ ਆਪਣੇ ਲਈ ਚੁਣਿਆ ਹੈ ।੧੬੬।

وَتَذَرُوْنَ مَا خَلَقَ لَكُمْ رَبُّكُمْ مِّنْ اَزْوَاجِكُمْ ۗ بَلْ اَنْتُمْ قَوْمٌ عٰدُوْنَ ﴿١٦٧﴾

ਅਤੇ ਤੁਸੀਂ ਓਹਨਾਂ ਦਾ ਤਿਆਗ ਕਰਦੇ ਹੋ, ਜੋ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਡੀਆਂ ਤੀਵੀਆਂ ਦੇ ਰੂਪ ਵਿਚ ਸਾਜਿਆ ਹੈ ! (ਕੇਵਲ ਇਹੋ ਹੀ ਨਹੀਂ ਕਿ ਤੁਸੀਂ ਅਜਿਹਾ ਭੈੜਾ ਕਰਮ ਕਰਦੇ ਹੋ); ਸਗੋਂ (ਅਸਲੀਅਤ ਇਹ ਹੈ ਕਿ) ਤੁਸੀਂ ਮਨੁੱਖਤਾ ਦੀਆਂ ਸਾਰੀਆਂ ਹੱਦਾਂ ਤੋੜ ਰਹੇ ਹੋ ।੧੬੭।

قَالُوْا لَئِنْ لَّمْ تَنْتَهِ يٰلُوْطُ لَتَكُوْنَنَّ مِنَ الْمُخْرَجِيْنَ ۝

ਓਹਨਾਂ ਨੇ ਇਹ ਕਿਹਾ ਸੀ ਕਿ ਹੇ "ਲੂਤ" ! ਜੇ ਤੂੰ ਨਾ ਰੁਕਿਆ, ਤਾਂ ਅਸੀਂ ਤੈਨੂੰ ਦੇਸ ਨਿਕਾਲਾ ਦੇ ਦਿਆਂਗੇ ।੧੬੮।

قَالَ اِنِّيْ لِعَمَلِكُمْ مِّنَ الْقَالِيْنَ ۝

ਉਸ ("ਲੂਤ") ਨੇ ਇਹ ਕਿਹਾ ਸੀ (ਕੁਝ ਵੀ ਹੋਵੇ) ਮੈਂ ਤੁਹਾਡੇ ਇਸ ਕੁਕਰਮ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦਾ ਹਾਂ ।੧੬੯।

رَبِّ نَجِّنِيْ وَاَهْلِيْ مِمَّا يَعْمَلُوْنَ ۝

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਤੇ ਮੇਰੇ ਪਰਵਾਰ ਨੂੰ ਏਹਨਾਂ ਦੀਆਂ ਕੁਕਰਮੀਆਂ ਤੋਂ ਛੁਟਕਾਰਾ ਦੁਆ ।੧੭੦।

فَنَجَّيْنٰهُ وَاَهْلَهٗۤ اَجْمَعِيْنَ ۝

ਸੋ ਅਸੀਂ ਉਸ ਨੂੰ ਤੇ ਉਸ ਦੇ ਸਾਰੇ ਪਰਵਾਰ ਨੂੰ ਛੁਟਕਾਰਾ ਦੁਆ ਦਿੱਤਾ ਸੀ ।੧੭੧।

اِلَّا عَجُوْزًا فِي الْغٰبِرِيْنَ ۝

ਛੁੱਟ ਇਕ ਤੀਵੀਂ ਦੇ, ਜੋ ਪਿੱਛੇ ਰਹਿਣ ਵਾਲਿਆਂ ਨਾਲ ਰਲ ਗਈ ਸੀ ।੧੭੨।

ثُمَّ دَمَّرْنَا الْاٰخَرِيْنَ ۝

ਫੇਰ ("ਲੂਤ" ਨੂੰ ਛੁਟਕਾਰਾ ਦੇਣ ਮਗਰੋਂ) ਦੂਜਿਆਂ ਸਾਰਿਆਂ ਨੂੰ ਹੀ ਅਸੀਂ ਨਸ਼ਟ ਕਰ ਦਿੱਤਾ ਸੀ ।੧੭੩।

وَاَمْطَرْنَا عَلَيْهِمْ مَّطَرًا فَسَآءَ مَطَرُ الْمُنْذَرِيْنَ ۝

ਅਤੇ ਅਸੀਂ ਓਹਨਾਂ ਉੱਤੇ (ਪੱਥਰਾਂ ਦਾ) ਮੀਂਹ ਵਰ੍ਹਾਇਆ ਸੀ, ਅਰਥਾਤ ਜਿਨ੍ਹਾਂ ਨੂੰ (ਪ੍ਰਭੂ ਵੱਲੋਂ) ਖ਼ਬਰਦਾਰ ਕਰ ਦਿੱਤਾ ਜਾਂਦਾ ਹੈ, (ਪਰ ਓਹ ਫੇਰ ਵੀ ਨਹੀਂ ਮੁੜਦੇ) ਓਹਨਾਂ ਉੱਤੇ ਵਰ੍ਹਾਇਆ ਜਾਣ ਵਾਲਾ ਮੀਂਹ ਬਹੁਤ ਹੀ ਭੈੜਾ ਹੁੰਦਾ ਹੈ ।੧੭੪।

اِنَّ فِيْ ذٰلِكَ لَاٰيَةً ؕ وَمَا كَانَ اَكْثَرُهُمْ مُّؤْمِنِيْنَ ۝

ਇਸ ਘਟਨਾ ਵਿਚ ਇਕ ਵੱਡਾ ਚਮਤਕਾਰ ਹੈ, ਪਰ ਓਹਨਾਂ (ਇਨਕਾਰੀਆਂ) ਵਿੱਚੋਂ ਫੇਰ ਵੀ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੧੭੫।

وَاِنَّ رَبَّكَ لَهُوَ الْعَزِيْزُ الرَّحِيْمُ ۝ ع

ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੭੬। (ਰਕੂਅ ੯)

كَذَّبَ أَصْحٰبُ لْئَيْكَةِ الْمُرْسَلِينَ ﴿١٧٦﴾

ਬਨ[1] ਵਾਸੀਆਂ ਨੇ ਵੀ ਰਸੂਲਾਂ ਦਾ ਇਨਕਾਰ ਕੀਤਾ ਸੀ ।੧੭੭।

إِذْ قَالَ لَهُمْ شُعَيْبٌ أَلَا تَتَّقُونَ ﴿١٧٧﴾

ਜਦ ਕਿ ਓਹਨਾਂ ਨੂੰ "ਸ਼ੁਐਬ" ਨੇ ਇਹ ਕਿਹਾ ਸੀ ਕਿ ਤੁਸੀਂ ਕਿਉਂ ਸੰਜਮਤਾ ਧਾਰਨ ਨਹੀਂ ਕਰਦੇ ।੧੭੮।

إِنِّي لَكُمْ رَسُولٌ أَمِينٌ ﴿١٧٨﴾

ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਬਣਾ ਕੇ ਭੇਜਿਆ ਗਿਆ ਹਾਂ ।੧੭੯।

فَاتَّقُوا اللَّهَ وَأَطِيعُونِ ﴿١٧٩﴾

ਸੋ ਤੁਸੀਂ ਅੱਲਾਹ ਤੋਂ ਹੀ ਸਦਾ ਡਰਦੇ ਰਹੋ ਤੇ ਮੇਰੀ ਆਗਿਆ ਦਾ ਪਾਲਨ ਕਰਦੇ[2] ਰਹੋ ।੧੮੦।

وَمَا أَسْأَلُكُمْ عَلَيْهِ مِنْ أَجْرٍ إِنْ أَجْرِيَ إِلَّا عَلَىٰ رَبِّ الْعٰلَمِينَ ﴿١٨٠﴾

ਅਤੇ ਮੈਂ ਤੁਹਾਥੋਂ ਇਸ ਦਾ ਕੋਈ ਵਟਾਂਦਰਾ ਨਹੀਂ ਮੰਗਦਾ । ਮੇਰਾ ਵਟਾਂਦਰਾ ਸਾਰੇ ਜਹਾਨਾਂ ਦੇ ਸਾਜਨ-ਹਾਰ ਤੇ ਪਾਲਨਹਾਰ ਦੇ ਜ਼ਿੰਮੇ ਹੈ ।੧੮੧।

أَوْفُوا الْكَيْلَ وَلَا تَكُونُوا مِنَ الْمُخْسِرِينَ ﴿١٨١﴾

(ਹੇ ਲੋਕੋ !) ਮਿਣਤੀ ਪੂਰੀ ਕੀਤਾ ਕਰੋ ਤੇ (ਦੂਜਿਆਂ ਨੂੰ) ਹਾਣ ਪਹੁੰਚਾਉਣ ਵਾਲੇ ਨਾ ਬਣੋ ।੧੮੨।

وَزِنُوا بِالْقِسْطَاسِ الْمُسْتَقِيمِ ﴿١٨٢﴾

ਅਤੇ ਸਿੱਧੀ ਡੰਡੀ ਰਖ ਕੇ ਤੋਲਿਆ ਕਰੋ ।੧੮੩।

وَلَا تَبْخَسُوا النَّاسَ أَشْيَاءَهُمْ وَلَا تَعْثَوْا فِي الْأَرْضِ مُفْسِدِينَ ﴿١٨٣﴾

ਅਰਥਾਤ ਲੋਕਾਂ ਨੂੰ ਓਹਨਾਂ ਦੀਆਂ ਚੀਜ਼ਾਂ (ਓਹਨਾਂ ਦੇ ਹੱਕ ਤੋਂ) ਘਟ ਨਾ ਦਿਆ ਕਰੋ ਤੇ ਦੇਸ ਵਿਚ ਕਦੇ ਵੀ ਫ਼ਸਾਦ[3] ਨਾ ਮਚਾਇਆ ਕਰੋ ।੧੮੪।

وَاتَّقُوا الَّذِي خَلَقَكُمْ وَالْجِبِلَّةَ الْأَوَّلِينَ ﴿١٨٤﴾

ਅਤੇ ਜਿਸ ਨੇ ਤੁਹਾਨੂੰ ਤੇ ਤੁਹਾਥੋਂ ਪਹਿਲਿਆਂ ਨੂੰ ਸਾਜਿਆ ਹੈ, ਉਸ ਤੋਂ ਸਦਾ ਹੀ ਡਰਦੇ ਰਿਹਾ ਕਰੋ ।੧੮੫।

---

[1]ਵੇਖੋ ਸੂਰਤ ਅਲ-ਹਜਰ ਆਇਤ ੭੯ ਦੀ ਟੂਕ ।

[2]ਇਸ ਤੋਂ ਪਹਿਲਾਂ ਕਈ ਆਇਤਾਂ ਵਿਚ ਅੱਲਾਹ ਤੋਂ ਡਰਦੇ ਰਹਿਣ ਦਾ ਵਰਣਨ ਹੈ । ਹੁਣ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਅੱਲਾਹ ਤੋਂ ਡਰਣਾ ਤਦੋ ਹੀ ਪੂਰਨ ਹੁੰਦਾ ਹੈ, ਜੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕੀਤਾ ਜਾਏ; ਕਿਉਂ ਜੁ ਓਹਨਾਂ ਰਾਹੀਂ ਪ੍ਰਭੂ ਦੀ ਇੱਛਾ ਤੇ ਭਾਣੇ ਦਾ ਪਤਾ ਲਗਦਾ ਹੈ ।

[3]ਅਰਬੀ ਭਾਸ਼ਾ ਦਾ ਇਹ ਨੇਮ ਹੈ ਕਿ ਜਦ ਕਿਸੇ ਕਿਰਿਆ ਮਗਰੋਂ ਉਸ ਦੇ ਅਨੁਕੂਲ ਵਰਤਮਾਨ ਦੀ ਵਰਤੋਂ ਕੀਤੀ ਜਾਏ, ਤਾਂ ਉਸ ਦੇ ਅਰਥ ਜ਼ੋਰ ਦੇਣਾ ਹੁੰਦੇ ਹਨ; ਸਾਡੀ ਬੋਲੀ ਵਿਚ ਇਸ ਦਾ ਅਰਥ "ਕਦੇ" ਜਾਂ "ਬਿਲਕੁਲ" ਕੀਤਾ ਜਾਏਗਾ; ਕਿਉਂ ਜੁ ਕਈ ਵਾਰ ਅੱਖਰੀ ਅਰਥ ਬੇਅਰਥ ਜੇਹਾ ਹੋ ਜਾਂਦਾ ਹੈ । ਸੋ ਇਸ ਆਇਤ ਦਾ ਅੱਖਰੀ ਅਰਥ ਇਹ ਹੈ ਕਿ "ਦੇਸ ਵਿਚ ਫ਼ਸਾਦ ਕਰਦੇ ਹੋਏ ਸਖ਼ਤ ਫ਼ਸਾਦ ਨਾ ਕੀਤਾ ਕਰੋ" ਅਤੇ ਪਰਗਟ ਹੈ ਕਿ ਇਹ ਅਰਥ ਠੀਕ ਨਹੀਂ, ਪਰ ਜਦ "ਕਦੇ ਨਹੀਂ" ਜਾਂ "ਬਿਲਕੁਲ" ਪਦਾਂ ਨਾਲ ਅਰਥ ਕੀਤਾ ਜਾਏਗਾ ਤਾਂ ਠੀਕ ਅਰਥ ਹੋ ਜਾਏਗਾ ਅਤੇ ਉਹ ਇਹ ਹੋਵੇਗਾ ਕਿ ਦੇਸ ਵਿਚ ਕਦੇ ਫ਼ਸਾਦ ਨਾ ਮਚਾਓ ।

قَالُوْٓا اِنَّمَآ اَنْتَ مِنَ الْمُسَحَّرِيْنَ ﴿١٨٥﴾

(ਇਸ ਤੇ ਉਸ ਜਾਤੀ ਨੇ) ਇਹ ਕਿਹਾ ਸੀ ਕਿ ਤੂੰ ਤਾਂ ਅਜੇਹਾ ਬੰਦਾ ਹੈਂ ਕਿ ਜਿਸ ਨੂੰ ਭੋਜਨ[1] ਦਿੱਤਾ ਜਾਂਦਾ ਹੈ ।੧੮੬

وَمَآ اَنْتَ اِلَّا بَشَرٌ مِّثْلُنَا وَاِنْ نَّظُنُّكَ لَمِنَ الْكٰذِبِيْنَ ﴿١٨٦﴾

ਅਤੇ ਤੂੰ ਕੇਵਲ ਸਾਡੇ ਵਰਗਾ ਹੀ ਇਕ ਮਨੁੱਖ ਹੈਂ, ਅਰਥਾਤ ਅਸੀਂ ਤੈਨੂੰ ਨਿਰਸੰਦੇਹ ਵੱਡਾ ਕੂੜਿਆਰ ਸਮਝਦੇ ਹਾਂ ।੧੮੭।

فَاَسْقِطْ عَلَيْنَا كِسَفًا مِّنَ السَّمَآءِ اِنْ كُنْتَ مِنَ الصّٰدِقِيْنَ ﴿١٨٧﴾

ਸੋ ਜੇ ਤੂੰ ਸੱਚਿਆਰ ਹੈਂ, ਤਾਂ ਸਾਡੇ ਉੱਤੇ ਕੋਈ ਬੱਦਲ[2] ਦਾ ਟੋਟਾ ਡੇਗ ਦੇ ।੧੮੮।

قَالَ رَبِّيْٓ اَعْلَمُ بِمَا تَعْمَلُوْنَ ﴿١٨٨﴾

ਇਸ ਤੇ ("ਸ਼ੁਐਬ" ਨੇ) ਇਹ ਕਿਹਾ ਸੀ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਤੁਹਾਡੇ ਕਰਤਵਾਂ ਦਾ ਵੱਡਾ ਜਾਣਨਹਾਰ ਹੈ ।੧੮੯।

فَكَذَّبُوْهُ فَاَخَذَهُمْ عَذَابُ يَوْمِ الظُّلَّةِ ۭ اِنَّهٗ كَانَ عَذَابَ يَوْمٍ عَظِيْمٍ ﴿١٨٩﴾

ਪਰ (ਉਸ ਦੇ ਸਮਝਾਉਣ ਦੇ ਬਾਵਜੂਦ) ਓਹਨਾਂ ਨੇ ਉਸ ਦੀ ਨਿੰਦਾ ਕੀਤੀ ਸੀ । ਸੋ ਓਹਨਾਂ ਨੂੰ ਪ੍ਰਛਾਵੇਂ ਦੇ ਦਿਨ ਵਾਲੇ ਕਸ਼ਟ ਨੇ ਆ ਦਬੋਚਿਆ ਸੀ, (ਅਰਥਾਤ ਸੰਘਣੇ ਤੇ ਲੰਮੇ ਸਮੇਂ ਤਕ ਵਰ੍ਹਨ ਵਾਲੇ ਬੱਦਲਾਂ ਦੇ ਕਸ਼ਟ ਨੇ)। ਓਹ ਨਿਰਸੰਦੇਹ ਇਕ ਵੱਡੇ ਦਿਨ ਦਾ ਕਸ਼ਟ ਸੀ ।੧੯੦।

اِنَّ فِيْ ذٰلِكَ لَاٰيَةً ۭ وَمَا كَانَ اَكْثَرُهُمْ مُّؤْمِنِيْنَ ﴿١٩٠﴾

ਇਸ (ਘਟਨਾ) ਵਿਚ ਇਕ ਵੱਡਾ ਚਮਤਕਾਰ ਸੀ ਤੇ (ਇਸ ਨੂੰ ਵੇਖ ਕੇ ਵੀ) ਓਹਨਾਂ ਇਨਕਾਰੀਆਂ ਵਿੱਚੋਂ ਵਧੇਰੇ ਲੋਕਾਂ ਨੇ ਸ਼ਰਧਾ ਧਾਰਨ ਨਹੀਂ ਕੀਤੀ ਸੀ ।੧੯੧।

وَاِنَّ رَبَّكَ لَهُوَ الْعَزِيْزُ الرَّحِيْمُ ﴿١٩١﴾ ع ١٠

ਅਤੇ ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੧੯੨।

(ਰਕੂਅ ੧੦)

---

1 ਹਜ਼ਰਤ "ਸ਼ੁਐਬ" ਤੇ ਹਜ਼ਰਤ "ਮੂਸਾ" ਜੀ ਤੇ ਜਿਹਾ ਕਿ ਦੂਜੀਆਂ ਕਈ ਆਇਤਾਂ ਤੋਂ ਪਤਾ ਲਗਦਾ ਹੈ ਅਤੇ ਇਸੇ ਤਰ੍ਹਾਂ ਹੋਰ ਵੀ ਕਈ ਨਬੀਆਂ ਉੱਤੇ ਇਹ ਊਜ ਲਾਈ ਗਈ ਸੀ, ਜੋ ਹਜ਼ਰਤ "ਮਿਰਜ਼ਾ" ਸਾਹਿਬ ਜੀ ਦੇ ਵੈਰੀਆਂ ਨੇ ਆਪ ਤੇ ਲਾਈ ਸੀ ਕਿ ਆਪ ਨੂੰ ਅੰਗਰੇਜ਼ ਰੁਪਈਆ ਦੇ ਕੇ ਕੰਮ ਕਰਵਾਉਂਦੇ ਸਨ । ਨਹੀਂ ਤਾਂ ਦਿਲੋਂ ਉਹ ਆਪਣੇ ਸਿੱਧਾਂਤਾਂ ਨੂੰ ਠੀਕ ਨਹੀਂ ਮੰਨਦੇ ਸਨ । ਹਜ਼ਰਤ "ਸ਼ੁਐਬ" ਨੂੰ ਓਹਨਾਂ ਦੇ ਵੈਰੀਆਂ ਨੇ ਏਹੋ ਕਿਹਾ ਸੀ ਕਿ ਤੈਨੂੰ ਕੋਈ ਬੰਦਾ ਜਾਂ ਟੋਲਾ ਰੁਪਈਆ ਦੇ ਕੇ ਏਹਨਾਂ ਗੱਲਾਂ ਦੀ ਪ੍ਰੇਰਨਾ ਦਿੰਦਾ ਹੈ । ਨਹੀਂ ਤਾਂ ਤੂੰ ਦਿਲੋਂ ਏਹਨਾਂ ਗੱਲਾਂ ਨੂੰ ਨਹੀਂ ਮੰਨਦਾ ।

2 "ਸਮਾਅ" ਪਦ ਦਾ ਅਰਥ ਅਰਬੀ ਭਾਸ਼ਾ ਵਿਚ ਬੱਦਲ ਵੀ ਹੈ ਤੇ ਅਕਾਸ਼ ਵੀ ਹੈ । ਅੱਜ ਕਲ "ਭਾਰਤ" ਤੇ "ਪਾਕਿਸਤਾਨ" ਵਿਚ ਇਸੇ ਤਰ੍ਹਾਂ ਦੇ ਕਸ਼ਟ ਵੱਡੀ ਬਹੁਲਤਾ ਨਾਲ ਆ ਰਹੇ ਹਨ ਤੇ ਮੀਂਹ ਰੁਕਦੇ ਹੀ ਨਹੀਂ ।

| | |
|---|---|
| وَاِنَّهٗ لَتَنۡزِيۡلُ رَبِّ الۡعٰلَمِيۡنَ ﴿١٩٢﴾ | ਅਤੇ ਬੇਸ਼ੱਕ ਇਹ (ਕੁਰਾਨ) ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰਿਆ ਗਿਆ ਹੈ ।੧੯੩। |
| نَزَلَ بِهِ الرُّوۡحُ الۡاَمِيۡنُ ﴿١٩٣﴾ عَلٰى قَلۡبِكَ لِتَكُوۡنَ مِنَ الۡمُنۡذِرِيۡنَ ﴿١٩٤﴾ | ਇਸ ਨੂੰ ਲੈ ਕੇ ਆਉਣ ਵਾਲਾ ਇਕ ਅਮਾਨਤਦਾਰ ਫ਼ਰਿਸ਼ਤਾ (ਜੱਬਰਾਈਲ) ਤੇਰੇ ਦਿਲ ਤੇ ਉਤਾਰਦਾ ਹੈ; ਤਾਂ ਜੁ ਤੂੰ ਹੁਸ਼ਿਆਰ ਕਰਨ ਵਾਲੀ ਸੰਗਤ ਨਾਲ ਰਲ ਜਾਏਂ ।੧੯੪-੧੯੫। |
| بِلِسَانٍ عَرَبِيٍّ مُّبِيۡنٍ ﴿١٩٥﴾ | ਇਸ ਨੂੰ (ਜੱਬਰਾਈਲ ਨੇ ਪ੍ਰਭੂ ਦੇ ਹੁਕਮ ਨਾਲ) ਸਪਸ਼ਟ ਵਰਣਨ ਕਰਨ ਵਾਲੀ ਅਰਬੀ ਭਾਸ਼ਾ ਵਿਚ ਉਤਾਰਿਆ ਹੈ ।੧੯੬। |
| وَاِنَّهٗ لَفِىۡ زُبُرِ الۡاَوَّلِيۡنَ ﴿١٩٦﴾ | ਅਤੇ ਬੇਸ਼ੱਕ ਇਸ ਦਾ ਵਰਣਨ ਪਹਿਲੀਆਂ ਪੁਸਤਕਾਂ ਵਿਚ ਵੀ ਕੀਤਾ ਗਿਆ ਹੈ ।੧੯੭। |
| اَوَلَمۡ يَكُنۡ لَّهُمۡ اٰيَةً اَنۡ يَّعۡلَمَهٗ عُلَمٰٓؤُا بَنِىۡۤ اِسۡرَآءِيۡلَ ﴿١٩٧﴾ | ਕੀ ਓਹਨਾਂ ਵਾਸਤੇ ਇਹ ਚਮਤਕਾਰ ਘਟ ਹੈ ਕਿ ਇਸ ਨੂੰ ਇਸਰਾਈਲ ਕੁਲ ਦੇ ਸਾਰੇ ਵਿਦਵਾਨ ਵੀ ਪਛਾਣਦੇ ਹਨ[1] ।੧੯੮। |
| وَلَوۡ نَزَّلۡنٰهُ عَلٰى بَعۡضِ الۡاَعۡجَمِيۡنَ ﴿١٩٨﴾ | ਅਤੇ ਜੇ ਅਸੀਂ ਇਸ ਨੂੰ ਕਿਸੇ ਓਪਰੇ[2] ਬੰਦੇ ਤੇ ਉਤਾਰਦੇ ।੧੯੯। |
| فَقَرَاَهٗ عَلَيۡهِمۡ مَّا كَانُوۡا بِهٖ مُؤۡمِنِيۡنَ ﴿١٩٩﴾ | ਅਤੇ ਉਹ ਇਸ ਨੂੰ ਏਹਨਾਂ (ਇਨਕਾਰੀਆਂ) ਦੇ ਸਾਮ੍ਹਣੇ ਪੜ੍ਹ ਕੇ ਸੁਣਾਉਂਦਾ, ਤਾਂ ਫੇਰ ਵੀ ਇਸ ਤੇ ਸ਼ਰਧਾ ਧਾਰਨ ਨਾ ਕਰਦੇ[3] ।੨੦੦। |
| كَذٰلِكَ سَلَكۡنٰهُ فِىۡ قُلُوۡبِ الۡمُجۡرِمِيۡنَ ﴿٢٠٠﴾ | ਇਸੇ ਤਰ੍ਹਾਂ ਅਸੀਂ ਅਪਰਾਧੀਆਂ ਦੇ ਮਨਾਂ ਵਿਚ ਇਹ ਗੱਲ ਭਰ ਦਿੱਤੀ ਹੈ ।੨੦੧। |
| لَا يُؤۡمِنُوۡنَ بِهٖ حَتّٰى يَرَوُا الۡعَذَابَ الۡاَلِيۡمَ ﴿٢٠١﴾ | (ਸੋ) ਓਹ ਇਸ ਤੇ ਸ਼ਰਧਾ ਧਾਰਨ ਨਹੀਂ ਕਰਨਗੇ; ਇੱਥੋਂ ਤਕ ਕਿ ਘੋਰ ਕਸ਼ਟ ਨੂੰ ਵੇਖ ਲੈਣ ।੨੦੨। |

[1]ਅਰਥਾਤ—ਇਹ ਸਮਝਦੇ ਹਨ ਕਿ ਇਹ ਕੁਰਾਨ ਸ਼ਰੀਫ਼ ਇਸਰਾਈਲ ਕੁਲ ਦੇ ਨਬੀਆਂ ਦੀਆਂ ਪੇਸ਼ਗੋਈਆਂ ਅਨੁਸਾਰ ਹੈ ।

[2]"ਆਅਜ਼ਾਮੀਯੁਨ" ਅਰਥਾਤ—ਗ਼ੈਰ-ਅਰਬ, ਓਪਰਾ ।

[3]ਅਰਥਾਤ—ਓਹ ਇਹ ਕਹਿੰਦੇ ਕਿ ਅਸੀਂ ਅਰਬ ਹਾਂ ਤੇ ਇਹ ਰਸੂਲ ਓਪਰੀ ਬੋਲੀ ਬੋਲਣ ਵਾਲਾ ਹੈ ।

فَيَأْتِيَهُمْ بَغْتَةً وَّهُمْ لَا يَشْعُرُوْنَ ۝٢٠٢

ਸੋ ਉਹ ਕਸ਼ਟ ਓਹਨਾਂ ਦੀ ਬੇਖ਼ਬਰੀ ਵਿਚ ਓਹਨਾਂ ਤੇ ਅਚਣਚੇਤ ਹੀ ਆ ਜਾਏਗਾ ।੨੦੩।

فَيَقُوْلُوْا هَلْ نَحْنُ مُنْظَرُوْنَ ۝٢٠٣

ਤਦ ਓਹ ਇਹ ਕਹਿਣਗੇ ਕਿ ਕੀ ਸਾਨੂੰ ਢਿਲ ਮਿਲ ਸਕਦੀ ਹੈ ? ।੨੦੪।

اَفَبِعَذَابِنَا يَسْتَعْجِلُوْنَ ۝٢٠٤

ਸੋ (ਤੁਸੀਂ ਦੱਸੋ ਕਿ) ਕੀ ਏਹੋ ਲੋਕ ਸਾਡੇ ਕਸ਼ਟ ਨੂੰ ਛੇਤੀ ਮੰਗਿਆ ਕਰਦੇ ਸਨ ? ।੨੦੫।

اَفَرَءَيْتَ اِنْ مَّتَّعْنٰهُمْ سِنِيْنَ ۝٢٠٥

ਸੋ ਕੀ ਤੈਨੂੰ ਯਕੀਨ ਨਹੀਂ ਕਿ ਜੇ ਅਸੀਂ ਓਹਨਾਂ ਨੂੰ ਵਰ੍ਹਿਆਂ ਬਧੀ ਲਾਭ ਪੁਚਾਈ ਜਾਂਦੇ ।੨੦੬।

ثُمَّ جَآءَهُمْ مَّا كَانُوْا يُوْعَدُوْنَ ۝٢٠٦

ਫੇਰ ਓਹਨਾਂ ਵਲ ਉਹ ਕਸ਼ਟ ਆ ਜਾਂਦਾ, ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਜਾਂਦਾ ਹੈ ।੨੦੭।

مَآ اَغْنٰى عَنْهُمْ مَّا كَانُوْا يُمَتَّعُوْنَ ۝٢٠٧

ਤਾਂ ਜੋ ਕੁਝ ਵੀ ਓਹਨਾਂ ਨੂੰ ਦਿੱਤਾ ਗਿਆ ਹੈ, ਉਹ ਓਹਨਾਂ ਤੋਂ ਕਸ਼ਟ ਨੂੰ ਟਾਲ ਨਹੀਂ ਸਕੇਗਾ ।੨੦੮।

وَمَآ اَهْلَكْنَا مِنْ قَرْيَةٍ اِلَّا لَهَا مُنْذِرُوْنَ ۝٢٠٨

ਅਤੇ ਅਸੀਂ ਕਿਸੇ ਵੀ ਨਗਰੀ ਨੂੰ ਨਬੀ ਭੇਜਣ ਤੋਂ ਬਿਨਾਂ ਨਸ਼ਟ ਨਹੀਂ ਕੀਤਾ ਸੀ ।੨੦੯।

ذِكْرٰى ۛ وَمَا كُنَّا ظٰلِمِيْنَ ۝٢٠٩

ਇਹ ਇਸ ਲਈ ਕੀਤਾ ਗਿਆ ਸੀ ਕਿ ਓਹਨਾਂ ਨੂੰ ਉਪਦੇਸ਼ ਕੀਤਾ ਜਾ ਸਕੇ ਤੇ ਅਸੀਂ ਜ਼ਾਲਮ ਨਹੀਂ ਹਾਂ ।੨੧੦।

وَمَا تَنَزَّلَتْ بِهِ الشَّيٰطِيْنُ ۝٢١٠

ਅਤੇ "ਸ਼ੈਤਾਨ" ਇਸ (ਕੁਰਾਨ) ਨੂੰ ਲੈ ਕੇ ਨਹੀਂ ਉਤਰੇ ।੨੧੧।

وَمَا يَنْۢبَغِيْ لَهُمْ وَمَا يَسْتَطِيْعُوْنَ ۝٢١١

ਅਤੇ ਨਾ ਇਹ ਕਰਤਵ ਓਹਨਾਂ ਦੀ ਯੋਗਤਾ ਅਨੁਸਾਰ ਸੀ, ਅਰਥਾਤ ਨਾ ਹੀ ਓਹ ਇਸ ਦੀ ਸਮਰਥਾ ਰਖਦੇ ਸਨ ।੨੧੨।

اِنَّهُمْ عَنِ السَّمْعِ لَمَعْزُوْلُوْنَ ۝٢١٢

ਓਹ ਨਿਰਸੰਦੇਹ ਅਕਾਸ਼ ਬਾਣੀ ਨੂੰ ਸੁਣਨ ਤੋਂ ਦੂਰ ਰੱਖੇ ਗਏ ਹਨ ।੨੧੩।

فَلَا تَدْعُ مَعَ اللّٰهِ اِلٰهًا اٰخَرَ فَتَكُوْنَ مِنَ الْمُعَذَّبِيْنَ ۝٢١٣

ਸੋ ਤੂੰ ਅੱਲਾਹ ਦੀ ਬਰਾਬਰੀ ਕਿਸੇ ਵੀ ਹੋਰ ਚੀਜ਼ ਨੂੰ ਨਾ ਦੇ । ਨਹੀਂ ਤਾਂ ਤੂੰ ਵੀ ਕਸ਼ਟ ਪ੍ਰਾਪਤ ਕਰਨ ਵਾਲਿਆਂ ਨਾਲ ਰਲ ਜਾਏਂਗਾ ।੨੧੪।

وَاَنۡذِرۡ عَشِيۡرَتَكَ الۡاَقۡرَبِيۡنَ ۝٢١٤

ਅਤੇ ਤੂੰ (ਸਭ ਤੋਂ ਪਹਿਲਾਂ) ਆਪਣੇ ਨੇੜੇ ਦੇ ਸਾਕ-ਸੰਬੰਧੀਆਂ ਨੂੰ ਡਰਾ।੨੧੪।

وَاخۡفِضۡ جَنَاحَكَ لِمَنِ اتَّبَعَكَ مِنَ الۡمُؤۡمِنِيۡنَ ۝٢١٥

ਅਤੇ ਜੋ ਤੇਰੇ ਵਲ ਸ਼ਰਧਾਲੂ ਬਣ ਕੇ ਆਉਂਦੇ ਹਨ, ਓਹਨਾਂ ਲਈ ਪ੍ਰੇਮ ਦੀਆਂ ਬਾਹਾਂ ਨੀਵੀਆਂ ਕਰ।੨੧੬।

فَاِنۡ عَصَوۡكَ فَقُلۡ اِنِّىۡ بَرِىۡٓءٌ مِّمَّا تَعۡمَلُوۡنَ ۝٢١٦

ਫੇਰ ਜੇ ਓਹ ਕਿਸੇ ਸਮੇਂ ਤੇਰੀ ਕੋਈ ਅਵੱਗਿਆ ਕਰ ਬੈਠਣ, ਤਾਂ ਤੂੰ ਓਹਨਾਂ ਨੂੰ ਇਹ ਕਹਿ ਦੇਈਂ ਕਿ ਮੈਂ ਤੁਹਾਡੇ ਇਸ ਕਰਤਵ ਤੋਂ ਉਪਰਾਮ ਹਾਂ।੨੧੭।

وَتَوَكَّلۡ عَلَى الۡعَزِيۡزِ الرَّحِيۡمِ ۝٢١٧

ਅਤੇ ਤੂੰ (ਆਪਣੇ) ਬਲਵਾਨ ਤੇ ਕਿਰਪਾ-ਨਿਧਾਨ (ਪ੍ਰਭੂ) ਉੱਤੇ ਹੀ ਭਰੋਸਾ ਕਰ।੨੧੮।

الَّذِىۡ يَرٰٮكَ حِيۡنَ تَقُوۡمُ ۝٢١٨

ਅਰਥਾਤ ਜੋ ਤੈਨੂੰ ਉਸ ਸਮੇਂ ਵੀ ਵੇਖਦਾ ਹੈ, ਜਦ ਕਿ ਤੂੰ (ਕੱਲਾ ਹੀ ਨਿਮਾਜ਼ ਪੜ੍ਹਨ ਲਈ) ਖੜਾ ਹੁੰਦਾ ਹੈਂ।੨੧੯।

وَتَقَلُّبَكَ فِى السّٰجِدِيۡنَ ۝٢١٩

ਅਤੇ ਉਸ ਸਮੇਂ ਵੀ ਜਦ ਕਿ ਤੂੰ (ਨਿਮਾਜ਼ ਜਮਾਤ ਨਾਲ ਰਲ ਕੇ ਪੜ੍ਹਨ ਲਈ) ਮੱਥਾ ਟੇਕਣ ਵਾਲਿਆਂ[1] ਵਿਚ ਇਧਰ ਓਧਰ ਫਿਰ ਰਿਹਾ ਹੁੰਦਾ ਹੈਂ।੨੨੦।

اِنَّهٗ هُوَ السَّمِيۡعُ الۡعَلِيۡمُ ۝٢٢٠

ਬੇਸ਼ੱਕ ਉਹ (ਪ੍ਰਭੂ) ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੨੨੧।

هَلۡ اُنَبِّئُكُمۡ عَلٰى مَنۡ تَنَزَّلُ الشَّيٰطِيۡنُ ۝٢٢١

ਕੀ ਮੈਂ ਤੁਹਾਨੂੰ ਇਹ ਦੱਸਾਂ ਕਿ "ਸ਼ੈਤਾਨ" ਕਿਸ ਤੇ ਉਤਰਿਆ ਕਰਦੇ ਹਨ ?।੨੨੨।

تَنَزَّلُ عَلٰى كُلِّ اَفَّاكٍ اَثِيۡمٍ ۝٢٢٢

(ਓਹ) ਹਰੇਕ ਝੂਠੇ ਤੇ ਪਾਪੀ ਉੱਤੇ ਹੀ ਉਤਰਿਆ ਕਰਦੇ ਹਨ।੨੨੩।

---

[1]ਕਈ ਭਾਸ਼ਕਾਰਾਂ ਨੇ ਇਹ ਵਡੀ ਭੁੱਲ ਕੀਤੀ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਕਈ ਪੁਸ਼ਤਾਂ ਤੋਂ ਨਿਮਾਜ਼ ਪੜ੍ਹਨ ਵਾਲੇ ਲੋਕਾਂ ਦੇ ਘਰਾਣੇ ਵਿੱਚੋਂ ਪੈਦਾ ਹੋਏ ਸਨ, ਪਰ ਹਜ਼ਰਤ "ਮੁਹੰਮਦ" ਸਾਹਿਬ ਜੀ ਨੇ ਆਪ ਹੀ ਇਹ ਦੱਸਿਆ ਹੈ ਕਿ ਆਪ ਦੇ ਕਈ ਵੱਡੇ ਵਡੇਰੇ ਮੁਸ਼ਰਿਕ ਸਨ। ਸੋ ਇਸ ਆਇਤ ਦਾ ਭਾਵ ਨਿਮਾਜ਼ ਪੜ੍ਹਨ ਵਾਲੇ ਮੁਸਲਮਾਨ ਸਾਥੀਆਂ ਦੇ ਵਲਗਣ ਵਿਚ ਹੋਣਾ ਹੈ; ਨਾ ਕਿ ਨਿਮਾਜ਼ ਪੜ੍ਹਨ ਵਾਲਿਆਂ ਦੀ ਪੁਸ਼ਤ ਵਿੱਚੋਂ ਜਨਮ ਧਾਰਨ ਕਰਨਾ।

يُلْقُوْنَ السَّمْعَ وَ اَكْثَرُهُمْ كٰذِبُوْنَ

ਓਹ ਆਪਣੇ ਕੰਨ[1] (ਅਰਸ਼ ਵਲ) ਲਾਈ ਰੱਖਦੇ ਹਨ, ਅਰਥਾਤ ਓਹਨਾਂ ਵਿੱਚੋਂ ਵਧੇਰੇ ਕੂੜਿਆਰ ਹੀ ਹੁੰਦੇ ਹਨ ।੨੨੪।

وَ الشُّعَرَآءُ يَتَّبِعُهُمُ الْغَاوٗنَ

ਅਤੇ ਕਵੀਆਂ ਦੀ ਸ਼੍ਰੇਣੀ ਅਜਿਹੀ ਹੁੰਦੀ ਹੈ ਕਿ ਓਹਨਾਂ ਦੇ ਪਿਛਲਗ ਕੁਰਾਹੀਏ[2] ਹੀ ਹੁੰਦੇ ਹਨ ।੨੨੫।

اَلَمْ تَرَ اَنَّهُمْ فِيْ كُلِّ وَادٍ يَّهِيْمُوْنَ

(ਹੇ ਸ੍ਰੋਤੇ !) ਕੀ ਇਹ ਗੱਲ ਅਜੇ ਤਕ ਤੇਰੀ ਸਮਝ ਵਿਚ ਨਹੀਂ ਆਈ ਕਿ ਓਹ (ਕਵੀ) ਹਰੇਕ ਘਾਟੀ ਵਿਚ ਮਾਰੇ ਮਾਰੇ[3] ਫਿਰਿਆ ਕਰਦੇ ਹਨ ।੨੨੬।

وَ اَنَّهُمْ يَقُوْلُوْنَ مَا لَا يَفْعَلُوْنَ

ਅਰਥਾਤ ਓਹ ਅਜੇਹੀਆਂ ਗੱਲਾਂ ਕਹਿੰਦੇ ਹਨ, ਜੋ ਕਰਦੇ ਨਹੀਂ ।੨੨੭।

اِلَّا الَّذِيْنَ اٰمَنُوْا وَ عَمِلُوا الصّٰلِحٰتِ وَ ذَكَرُوا اللّٰهَ
كَثِيْرًا وَّ انْتَصَرُوْا مِنْۢ بَعْدِ مَا ظُلِمُوْا ؕ وَ سَيَعْلَمُ
الَّذِيْنَ ظَلَمُوْۤا اَيَّ مُنْقَلَبٍ يَّنْقَلِبُوْنَ ع

ਛੁੱਟ (ਓਹਨਾਂ ਕਵੀਆਂ ਵਿੱਚੋਂ) ਸ਼ਰਧਾਲੂਆਂ ਤੇ ਯਥਾਯੋਗ ਸ਼ੁਭ ਕਰਮ ਕਰਨ ਵਾਲਿਆਂ ਤੇ ਓਹਨਾਂ ਦੇ, ਜੋ ਆਪਣੀ ਕਵਿਤਾ ਵਿਚ ਅੱਲਾਹ ਦਾ ਵਧੇਰੇ ਸਿਮਰਣ ਕਰਦੇ ਹਨ ਅਤੇ (ਜੋ ਕਿਸੇ ਦੀ ਨਿੰਦਾ ਕਰਦੇ ਹਨ ਤਾਂ ਪਹਿਲ ਨਹੀਂ ਕਰਦੇ; ਸਗੋਂ) ਮਜ਼ਲੂਮ ਹੋਣ ਮਗਰੋਂ (ਯੋਗ) ਬਦਲਾ ਲੈਂਦੇ ਹਨ ਅਤੇ ਜ਼ਾਲਮ ਲੋਕ ਜ਼ਰੂਰ ਜਾਣ ਲੈਣਗੇ ਕਿ ਓਹ ਕਿਹੜੇ ਟਿਕਾਣੇ ਵਲ ਪਰਤ ਕੇ ਜਾਣਗੇ ।੨੨੮। ?

(ਰਕੂਅ ੧੧)

---

[1] "ਸਮਆ" ਦਾ ਅਰਥ ਕੰਨ ਵੀ ਹੁੰਦਾ ਹੈ।

[2] ਜਦ ਕਿ ਇਸ ਨਬੀ ਦੇ ਸੰਗਾਲੀ ਵੱਡੇ ਸੱਚਿਆਰ ਤੇ ਸੰਜਮੀ ਲੋਕ ਹਨ ਤਾਂ ਸਿੱਧ ਹੋਇਆ ਕਿ ਇਹ ਨਬੀ ਕਵੀ ਨਹੀਂ ਹੈ।

[3] ਅਰਥਾਤ—ਕਵੀਆਂ ਦੀ ਕਵਿਤਾ ਵਿਚ ਕੋਈ ਖ਼ਾਸ ਵਿਸ਼ਾ ਵਰਣਨ ਨਹੀਂ ਕੀਤਾ ਜਾਂਦਾ; ਸਗੋਂ ਜੋ ਗੱਲ ਓਹਨਾਂ ਦੇ ਮਨ ਵਿਚ ਆਉਂਦੀ ਹੈ, ਉਸ ਨੂੰ ਕਵਿਤਾ ਵਿਚ ਅੰਕਿਤ ਕਰ ਦਿੰਦੇ ਹਨ, ਉਹਨਾਂ ਦਾ ਅਸਲ ਮਨੋਰਥ ਕਿਸੇ ਮਜ਼ਮੂਨ ਦੀ ਤਰਤੀਬ ਨਹੀਂ ਹੁੰਦਾ; ਸਗੋਂ ਇਕ ਕਿਸਮ ਦੇ ਕਾਫ਼ੀਏ ਤੇ ਰਦੀਫ਼ ਇਕੱਤਰ ਕਰਨਾ ਹੀ ਹੁੰਦਾ ਹੈ। ਸੋ ਇਸ ਆਇਤ ਵਿਚ ਇਸ਼ਾਰੇ ਨਾਲ ਇਹ ਪੇਸ਼ਗੋਈ ਵੀ ਕੀਤੀ ਗਈ ਹੈ ਕਿ ਭਵਿੱਖਤ ਵਿਚ ਕਵੀਸ਼ਰੀ ਕਾਫ਼ੀਏ ਤੇ ਰਦੀਫ਼ ਵਲ ਮੁੜ ਜਾਏਗੀ, ਜੋ ਢੰਗ ਕਿ ਅੱਜ ਕਲ ਫ਼ਾਰਸੀ ਤੇ ਉਰਦੂ ਆਦਿ ਦੇ ਕਵੀਆਂ ਨੂੰ ਧਾਰਨ ਕੀਤਾ ਹੋਇਆ ਹੈ। ਨਹੀਂ ਤਾਂ ਜਦ ਇਹ ਆਇਤ ਉਤਰੀ ਸੀ, ਤਾਂ "ਅਰਬ" ਦੇ ਕਵੀਆਂ ਵਿਚ ਅਜੇ ਪੂਰੀ ਤਰਾਂ ਕਾਫ਼ੀਏ ਤੇ ਰਦੀਫ਼ ਦੀ ਵਰਤੋਂ ਪ੍ਰਚਲਤ ਨਹੀਂ ਹੋਈ ਸੀ।

سُوْرَةُ النَّمْلِ مَكِّيَّةٌ وَّهِيَ مَعَ الْبَسْمَلَةِ اَرْبَعٌ وَّتِسْعُوْنَ اٰيَةً وَّسَبْعَةُ رُكُوْعَاتٍ

# (੨੭) ਸੂਰਤ ਅਲ-ਨਮਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯੪ ਆਇਤਾਂ ਤੇ ੭ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

طٰسٓ تِلْكَ اٰيٰتُ الْقُرْاٰنِ وَكِتَابٍ مُّبِيْنٍ ②

ਤੁਆ, ਸੀਨ ( = ਤਾਹਿਰ ਤੇ ਸਮੀਅ = ਅਰਥਾਤ ਪਵਿੱਤਰ ਤੇ ਅਰਦਾਸਾਂ ਦਾ ਸੁਣਨਹਾਰ ਪ੍ਰਭੂ ਇਸ ਸੂਰਤ ਦਾ ਉਤਾਰਣਹਾਰ ਹੈ।) ਇਸ ਦੀਆਂ ਆਇਤਾਂ ਕੁਰਾਨ ਤੇ ਸਪਸ਼ਟ ਪੁਸਤਕ ਦਾ ਅੰਗ ਹਨ ।੨।

هُدًى وَّبُشْرٰى لِلْمُؤْمِنِيْنَ ③

(ਜੋ) ਸ਼ਰਧਾਲੂਆਂ ਵਾਸਤੇ ਸੁਮਾਰਗ ਤੇ ਖ਼ੁਸ਼ਖ਼ਬਰੀਆਂ ਦਾ ਕਾਰਣ ਹਨ ।੩।

الَّذِيْنَ يُقِيْمُوْنَ الصَّلٰوةَ وَيُؤْتُوْنَ الزَّكٰوةَ وَهُمْ بِالْاٰخِرَةِ هُمْ يُوْقِنُوْنَ ④

(ਅਜੇਹੇ ਸ਼ਰਧਾਲੂਆਂ ਲਈ) ਜੋ ਜਮਾਤ ਨਾਲ ਰਲ ਕੇ ਨਿਮਾਜ਼ ਪੜ੍ਹਦੇ ਰਹਿੰਦੇ ਹਨ ਤੇ ਜ਼ਕਾਤ ਦਿੰਦੇ ਰਹਿੰਦੇ ਹਨ, ਅਰਥਾਤ ਪਰਲੋਕ ਦੇ ਜੀਵਨ ਤੇ ਯਕੀਨ ਰੱਖਦੇ ਹਨ ।੪।

اِنَّ الَّذِيْنَ لَا يُؤْمِنُوْنَ بِالْاٰخِرَةِ زَيَّنَّا لَهُمْ اَعْمَالَهُمْ فَهُمْ يَعْمَهُوْنَ ⑤

ਓਹ ਲੋਕ ਜੋ ਪਰਲੋਕ ਦੇ ਜੀਵਨ ਤੇ ਯਕੀਨ ਨਹੀਂ ਰੱਖਦੇ, ਅਸੀਂ ਓਹਨਾਂ ਦੇ ਕਰਤਵ ਓਹਨਾਂ ਨੂੰ ਸੋਹਣੇ ਕਰ ਕੇ ਦੱਸੇ[1] ਹਨ। ਸੋ ਓਹ ਮਾਰੇ ਮਾਰੇ ਫਿਰ ਰਹੇ ਹਨ ।੫।

---

[1]ਇਸ ਦਾ ਇਹ ਭਾਵ ਨਹੀਂ ਕਿ ਓਹਨਾਂ ਦੇ ਭੈੜੇ ਕਰਤਵ ਪ੍ਰਭੂ ਸੋਹਣੇ ਬਣਾ ਕੇ ਦੱਸਦਾ ਹੈ; ਸਗੋਂ ਇਹ ਭਾਵ ਹੈ ਕਿ ਇਹ ਰੱਬੀ ਨੇਮ ਹੈ ਕਿ ਜਦ ਕੋਈ ਪ੍ਰਾਣੀ ਸੁਮਾਰਗ ਦਾ ਤਿਆਗ ਕਰ ਕੇ ਭੈੜਾ ਰਾਹ ਫੜਦਾ ਹੈ, ਤਾਂ ਓਹ ਆਪਣੇ ਮਨ ਨੂੰ ਝੂਠ ਬੋਲ ਬੋਲ ਕੇ ਖੁਸ਼ ਕਰ ਲੈਂਦਾ ਹੈ ਕਿ ਏਹੋ ਹੀ ਮਾਰਗ ਠੀਕ ਹੈ; ਚੂੰਕਿ ਇਹ ਮਨੁੱਖੀ ਕਰਮਾਂ ਦਾ ਇਕ ਸੁਭਾਵਿਕ ਸਿੱਟਾ ਹੈ। ਕੁਰਾਨੀ ਸੰਕੇਤ ਵਿਚ ਇਸ ਨੂੰ ਪ੍ਰਭੂ ਵਲ ਮਨਸੂਬ ਕੀਤਾ ਗਿਆ ਹੈ। ਕਿਉਂ ਜੁ ਸੁਭਾਉ ਪ੍ਰਭੂ ਨੇ ਹੀ ਬਣਾਏ ਹਨ। ਜੇ ਇਹ ਕਿਹਾ ਜਾਏ ਕਿ ਫੇਰ ਉਸ ਪ੍ਰਾਣੀ ਦਾ ਇਸ ਵਿਚ ਕੀ ਦੋਸ਼ ਹੈ? ਤਾਂ ਇਸ ਦਾ ਉੱਤਰ ਇਹ ਹੈ ਕਿ ਕੁਰਾਨ ਸ਼ਰੀਫ਼ ਵਿਚ ਕਈ ਥਾਈਂ ਇਹ ਕਿਹਾ ਗਿਆ ਹੈ ਕਿ ਜੋ ਗੱਲ ਅਸੀਂ→

أُولَٰٓئِكَ الَّذِينَ لَهُمْ سُوٓءُ الْعَذَابِ وَهُمْ فِي الْآخِرَةِ هُمُ الْأَخْسَرُونَ ٦

ਓਹਨਾਂ ਵਾਸਤੇ ਘੋਰ ਕਸ਼ਟ ਹੈ ਅਤੇ ਓਹ ਪਰਲੋਕ ਦੇ ਜੀਵਨ ਵਿਚ ਸਭ ਤੋਂ ਵਧੇਰੇ ਘਾਟੇ ਵਿਚ ਰਹਿਣਗੇ ।੬।

وَإِنَّكَ لَتُلَقَّى الْقُرْآنَ مِن لَّدُنْ حَكِيمٍ عَلِيمٍ ٧

ਅਤੇ ਤੈਨੂੰ ਨਿਰਸੰਦੇਹ ਕੁਰਾਨ ਉਸ (ਵਿਅਕਤੀ) ਵੱਲੋਂ ਪ੍ਰਾਪਤ ਹੋ ਰਿਹਾ ਹੈ, ਜੋ ਵੱਡੀ ਯੁਕਤੀਮਾਨ ਤੇ ਜਾਣਨਹਾਰ ਹੈ ।੭।

إِذْ قَالَ مُوسَىٰ لِأَهْلِهِۦٓ إِنِّيٓ ءَانَسْتُ نَارًا سَـَٔاتِيكُم مِّنْهَا بِخَبَرٍ أَوْ ءَاتِيكُم بِشِهَابٍ قَبَسٍ لَّعَلَّكُمْ تَصْطَلُونَ ٨

ਉਹ (ਸਮਾ ਯਾਦ ਕਰੋ) ਜਦ ਕਿ "ਮੂਸਾ" ਨੇ ਆਪਣੇ ਪਰਵਾਰ ਨੂੰ ਇਹ ਕਿਹਾ ਸੀ ਕਿ ਮੈਂ ਇਕ ਅੱਗ[1] ਵੇਖੀ ਹੈ । ਮੈਂ ਬੇਸ਼ੱਕ ਤੁਹਾਡੇ ਕੋਲ ਉਸ ਅੱਗ ਤੋਂ ਕੋਈ (ਵੱਡੀ ਸ਼ਾਨਦਾਰ) ਖ਼ਬਰ ਲਿਆਵਾਂਗਾ, ਤਾਂ ਜੁ ਤੁਸੀਂ ਅੱਗ ਸੇਕ ਸਕੋ ।੮।

فَلَمَّا جَآءَهَا نُودِيَ أَن بُورِكَ مَن فِي النَّارِ وَمَنْ حَوْلَهَا وَسُبْحَٰنَ اللَّهِ رَبِّ الْعَٰلَمِينَ ٩

ਸੋ ਜਦ ਉਹ ਉਸ ਅੱਗ ਦੇ ਲਾਗੇ ਗਿਆ ਸੀ, ਤਾਂ ਉਸ ਨੂੰ ਇਹ ਅਵਾਜ਼ ਆਈ ਸੀ[3] ਕਿ ਜੋ ਕੁਝ ਇਸ

---

←ਕਹਿੰਦੇ ਹਾਂ, ਉਸ ਦੀ ਉਕਤੀ ਤੇ ਯੁਕਤੀ ਵੀ ਪੇਸ਼ ਕਰਦੇ ਹਾਂ । ਸੋ ਇਸ ਸੂਰਤ ਦੇ ਅਰੰਭ ਵਿਚ ਵੀ ਪ੍ਰਭੂ ਨੇ ਕੁਰਾਨ ਸ਼ਰੀਫ਼ ਨੂੰ ਸਪਸ਼ਟ ਪੁਸਤਕ ਵਰਣਨ ਕੀਤਾ ਹੈ ਤੇ ਸਪਸ਼ਟ ਪੁਸਤਕ ਦਾ ਭਾਵ ਦਲੀਲ ਪੂਰਤ ਪੁਸਤਕ ਹੀ ਹੈ । ਸੋ ਕੁਕਰਮੀਆਂ ਦੇ ਸਿੱਟੇ ਵਿਚ ਹੌਲੇ ਹੌਲੇ ਕੁਕਰਮੀਆਂ ਚੰਗੀਆਂ ਲਗਣ ਲਗ ਪੈਂਦੀਆਂ ਹਨ, ਪਰ ਸੁਭਾਉ ਫੇਰ ਵੀ ਮਨੁੱਖ ਨੂੰ ਸਮੇਂ ਸਮੇਂ ਤਾੜਨਾ ਕਰਦਾ ਰਹਿੰਦਾ ਹੈ ਕਿ ਉਹ ਕੁਮਾਰਗ ਵਲ ਜਾ ਰਿਹਾ ਹੈ ।

[1]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਜਿਵੇਂ "ਮੂਸਾ" ਉੱਤੇ ਇਕ ਲੰਮੇ ਸਮੇਂ ਤਕ ਅਕਾਸ਼ ਬਾਣੀ ਰੁਕ ਜਾਣ ਮਗਰੋਂ ਉਤਰੀ ਸੀ; ਇਸੇ ਤਰ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਤੇ ਵੀ ਉਤਰੀ ਹੈ ।

[2]ਇਸ ਆਇਤ ਦਾ ਇਹ ਭਾਵ ਹੈ ਕਿ ਹਜ਼ਰਤ "ਮੂਸਾ" ਨੇ ਨਬੁੱਵਤ ਦੇ ਅਰੰਭ ਕਾਲ ਵਿਚ ਇਕ ਅੱਗ ਵੇਖੀ ਸੀ, ਜਿਸ ਦਾ ਭਾਵ ਓਹਨਾ ਨੇ ਇਹੋ ਸਮਝਿਆ ਸੀ ਕਿ ਓਹਨਾਂ ਉੱਤੇ ਅਕਾਸ਼ ਬਾਣੀ ਉਤਰਣ ਵਾਲੀ ਹੈ । ਜੇ ਉਹ ਸੱਚਮੁਚ ਦੀ ਅੱਗ ਹੁੰਦੀ, ਤਾਂ ਇਸ ਥਾਂ "ਇਕ ਅੱਗ" ਦਾ ਪਦ ਨਾ ਵਰਤਿਆ ਜਾਂਦਾ, ਕੇਵਲ ਅੱਗ ਹੀ ਕਿਹਾ ਜਾਂਦਾ; ਚੂੰਕਿ ਉਹ ਇਹ ਸਮਝਦੇ ਸਨ ਕਿ ਇਹ ਇਕ ਕਸ਼ਫ਼ੀ ਨਜ਼ਾਰਾ ਹੈ; ਤਦੇ ਓਹਨਾਂ ਨੇ ਆਪਣੇ ਪਰਵਾਰ ਨੂੰ ਇਹ ਕਿਹਾ ਸੀ ਕਿ ਪਤਾ ਲਗਦਾ ਹੈ ਕਿ ਪ੍ਰਭੂ ਦਾ ਕੋਈ ਪ੍ਰਕਾਸ਼ ਹੋਣ ਵਾਲਾ ਹੈ । ਮੈਂ ਉੱਥੇ ਜਾਂਦਾ ਹਾਂ ਤੇ ਜੇ ਉਹ ਪ੍ਰਕਾਸ਼ ਮੇਰੇ ਆਪਣੇ ਲਈ ਹੀ ਹੋਇਆ, ਤਾਂ ਉਹ ਸ਼ਾਨਦਾਰ ਖ਼ਬਰ ਤੁਹਾਨੂੰ, ਅਰਥਾਤ ਆਪਣੀ ਪਤਨੀ ਤੇ ਦੂਜੇ ਸਾਕ-ਸੰਬੰਧੀਆਂ ਨੂੰ ਆ ਕੇ ਸੁਣਾਵਾਂਗਾ ਅਤੇ ਜੇ ਉਹ ਪ੍ਰਕਾਸ਼ ਮੇਰੀ ਸਾਰੀ ਜਾਤੀ ਤੇ ਦੇਸ਼ ਵਾਸਤੇ ਹੋਇਆ, ਤਾਂ ਫੇਰ ਕੋਈ ਲਿਸ਼ਕਦਾ ਤੇ ਭਖਦਾ ਅੰਗਿਆਰਾ,ਅਰਥਾਤ ਕੋਈ ਅਜੇਹੀ ਸਿੱਖਿਆ ਲਿਆਵਾਂਗਾ, ਜੋ ਮਨਾਂ ਵਿਚ ਪ੍ਰਭੂ ਦਾ ਪ੍ਰੇਮ ਉਤਪੰਨ ਕਰ ਦੇਵੇ,.ਤਾਂ ਜੁ ਤੁਸੀਂ ਵੀ ਉਸ ਨੂੰ ਸੇਕ ਸਕੋ । ਹਜ਼ਰਤ "ਮੁਹੰਮਦ" ਸਾਹਿਬ ਨੇ ਵੀ ਜੋ ਨਜ਼ਾਰਾ "ਹਿਰਾ" ਦੀ ਗੁਫ਼ਾ ਵਿਚ ਵੇਖਿਆ ਸੀ । ਉਹ ਸਭ ਤੋਂ ਪਹਿਲਾਂ ਆਪਣੀ ਪਤਨੀ ਹਜ਼ਰਤ "ਖ਼ਤੀਜਾ" ਤੇ ਦੂਜੇ ਸਾਕ-ਸੰਬੰਧੀਆਂ ਨੂੰ ਹੀ ਸੁਣਾਇਆ ਸੀ ਤੇ ਇਸ ਤਰ੍ਹਾਂ ਆਪ ਦੀ ਸਮਾਨਤਾ ਹਜ਼ਰਤ "ਮੂਸਾ" ਜੀ ਨਾਲ ਸਿਧ ਹੋ ਜਾਂਦੀ ਹੈ ।

[3]ਇਸ ਤੋਂ ਵੀ ਏਹੋ ਸਿਧ ਹੈ ਕਿ ਇਹ ਗੱਲ ਗ਼ਲਤ ਹੈ ਕਿ ਉਸ ਅੱਗ ਵਿਚ ਅੱਲਾਹ ਆਪ ਸੀ; ਕਿਉਂ ਜੁ ਪ੍ਰਭੂ ਨੂੰ ਕੋਈ ਬਰਕਤ ਨਹੀਂ ਦਿੰਦਾ; ਸਗੋਂ ਪ੍ਰਭੂ ਆਪ ਬਰਕਤ ਦਿਆ ਕਰਦਾ ਹੈ । ਉਹ "ਤਬਾਰਕ" ਕਹਾਉਂਦਾ ਹੈ "ਬੂਰਕ" ਨਹੀਂ ਕਹਾ ਸਕਦਾ । ਦੂਜੇ ਇਹ ਕਿ "ਮਨ ਫ਼ਿੱਨਾਰ" ਦੇ ਨਾਲ "ਮਨ ਹੌਲਹਾ" ਵੀ ਕਿਹਾ ਗਿਆ ਹੈ, ਅਰਥਾਤ ਜੋ ਕੁਝ ਇਸ ਅੱਗ ਵਿਚ ਹੈ ਤੇ ਜੋ ਇਸ ਦੇ ਆਲੇ ਦੁਆਲੇ ਖੜਾ ਹੈ, ਉਸ ਨੂੰ ਵੀ ਬਰਕਤ ਦਿੱਤੀ ਗਈ ਹੈ, ਅਰਥਾਤ "ਮੂਸਾ" ਵੀ ਬਰਕਤ ਦੇ ਉਤਰਣ ਦੀ ਥਾਂ ਹੈ ਤੇ ਅੱਗ ਦਾ ਪ੍ਰਕਾਸ਼ ਵੀ ਬਰਕਤਾਂ ਦੇ ਉਤਰਣ ਦਾ ਅਸਥਾਨ ਹੈ । ਦੋਹਾਂ ਰਾਹੀਂ ਪ੍ਰਭੂ ਦਾ ਪਰਗਟਾਵਾ ਕੀਤਾ ਜਾ ਰਿਹਾ ਹੈ । "ਸੁਬਹਾਨੱਲਾਹ" ਦੇ ਪਦ ਵਿਚ ਵੀ→

ਅੱਗ ਵਿਚ ਹੈ ਤੇ ਜੋ ਕੁਝ ਇਸ ਦੇ ਆਲੇ ਦੁਆਲੇ ਹੈ, ਉਸ ਨੂੰ ਵੱਡੀ ਬਰਕਤ ਦਿੱਤੀ ਗਈ ਹੈ, ਅਰਥਾਤ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਅੱਲਾਹ ਪਾਕ ਹੈ।੯।

يٰمُوْسٰٓى اِنَّهٗٓ اَنَا اللّٰهُ الْعَزِيْزُ الْحَكِيْمُ ۝١٠

ਹੇ "ਮੂਸਾ" ! ਗੱਲ ਇਹ ਹੈ ਕਿ ਮੈਂ ਅੱਲਾਹ[1] ਹਾਂ, ਜੋ ਬਲਵਾਨ ਤੇ ਯੁਕਤੀਮਾਨ ਹਾਂ।੧੦।

وَاَلْقِ عَصَاكَ ۚ فَلَمَّا رَاٰهَا تَهْتَزُّ كَاَنَّهَا جَاۗنٌّ وَّلّٰى مُدْبِرًا وَّلَمْ يُعَقِّبْ ۭ يٰمُوْسٰى لَا تَخَفْ ۣ اِنِّىْ لَا يَخَافُ لَدَيَّ الْمُرْسَلُوْنَ ۝١١

ਤੂੰ ਆਪਣਾ ਸੋਟਾ ਸੁੱਟ ਦੇ ਅਤੇ ਜਦ ਉਸ ਨੇ ਉਸ (ਸੋਟੇ) ਨੂੰ ਵੇਖਿਆ ਸੀ, ਤਾਂ ਉਹ ਹਿਲ ਰਿਹਾ ਸੀ, ਜਾਣੋ ਉਹ ਇਕ ਛੋਟਾ ਜੇਹਾ ਸਪ ਸੀ, ਤਾਂ ਉਹ ਮੂੰਹ ਮੋੜ ਕੇ ਨਸ ਗਿਆ ਸੀ ਅਤੇ ਉਸ ਨੇ ਪਿੱਛੇ ਪਰਤ ਕੇ ਵੀ ਨਹੀਂ ਵੇਖਿਆ ਸੀ। (ਤਾਂ ਅਸੀਂ ਇਹ ਕਿਹਾ ਸੀ ਕਿ) ਹੇ "ਮੂਸਾ" ! ਤੂੰ ਕੋਈ ਸਹਿਮ ਨਾ ਕਰ। ਮੈਂ ਉਹ (ਪ੍ਰਭੂ) ਹਾਂ ਤੇ ਮੇਰੇ ਰਸੂਲ ਮੇਰੇ ਹਜ਼ੂਰ ਕੋਈ ਸਹਿਮ ਨਹੀਂ ਕਰਦੇ।੧੧।

اِلَّا مَنْ ظَلَمَ ثُمَّ بَدَّلَ حُسْنًۢا بَعْدَ سُوْۗءٍ فَاِنِّىْ غَفُوْرٌ رَّحِيْمٌ ۝١٢

ਪਰ ਜਿਹੜਾ ਪ੍ਰਾਣੀ ਜ਼ੁਲਮ ਕਮਾਉਂਦਾ ਹੈ ਤੇ ਫੇਰ ਉਸ ਜ਼ੁਲਮ ਦਾ ਤਿਆਗ ਕਰ ਕੇ ਭਲਾਈ ਧਾਰਨ

←ਏਹੋ ਸਿਧ ਕੀਤਾ ਗਿਆ ਹੈ, ਕਿ ਪ੍ਰਭੂ ਅੱਗ ਵਿਚ ਨਹੀਂ ਸੀ; ਕਿਉਂਕਿ "ਰੱਬੁਲਆਲਮੀਨ" ਕਹਿ ਕੇ ਇਸ ਨੂੰ ਸਾਰੇ ਹੀ ਅਸਥਾਨਾਂ ਤੋਂ ਉੱਚਾ ਦੱਸਿਆ ਗਿਆ ਹੈ ਤੇ "ਸੁਬਹਾਨੱਲਾਹ" ਕਹਿ ਕੇ ਉਸ ਨੂੰ ਕਿਸੇ ਸਰੀਰਕ ਸ਼ਕਲ ਵਿਚ ਪਰਗਟ ਹੋਣ ਤੋਂ ਰਹਿਤ ਦੱਸਿਆ ਗਿਆ ਹੈ।

[1]ਇਸ ਦਾ ਵੀ ਇਹ ਭਾਵ ਨਹੀਂ ਕਿ ਅੱਗ ਵਿਚ ਪ੍ਰਭੂ ਸੀ; ਸਗੋਂ "ਮੂਸਾ" ਨੂੰ ਅਕਾਸ਼ ਬਾਣੀ ਰਾਹੀਂ ਇਹ ਦੱਸਿਆ ਗਿਆ ਸੀ ਕਿ ਵੇਖ ਮੇਰਾ ਪ੍ਰਕਾਸ਼ ਹਰੇਕ ਚੀਜ਼ ਵਿਚ ਪਰਗਟ ਹੋ ਰਿਹਾ ਹੈ। ਅੱਗ ਵਿੱਚੋਂ ਵੀ ਤੇ ਉਸ ਦੇ ਆਲੇ ਦੁਆਲੇ ਦੀਆਂ ਚੀਜ਼ਾਂ ਵਿੱਚੋਂ ਵੀ ਅਤੇ ਸੋਟੇ ਤੋਂ ਵੀ ਤੇ ਉਸ ਦੇ ਕਸ਼ਫ਼ੀ ਰੂਪ ਤੋਂ ਵੀ, ਜੋ ਸਪ ਦੇ ਸਮਾਨ ਸੀ। ਸੋ ਇਹ ਕਥਨ ਕੁਰਾਨ ਸ਼ਰੀਫ਼ ਤੇ ਅਕਲ ਦੇ ਵਿਰੁਧ ਹੋਵੇਗਾ ਕਿ ਉਸ ਅੱਗ ਵਿਚ ਪ੍ਰਭੂ ਸੀ; ਸਗੋਂ ਜੋ ਅੰਤਰੀਵ ਨਜ਼ਾਰੇ ਉਸ ਅੱਗ, ਸੋਟੇ ਜਾਂ ਸਪ ਦੁਆਰਾ ਦੱਸੇ ਗਏ ਸਨ, ਓਹ ਸਾਰੇ ਹੀ ਨਜ਼ਾਰੇ ਪ੍ਰਭੂ ਨੂੰ ਮਨੁੱਖ ਦੇ ਨੇੜੇ ਕਰਦੇ ਸਨ; ਨਾ ਇਹ ਕਿ ਓਹ ਸੱਚਮੁਚ ਹੀ ਪ੍ਰਭੂ ਸਨ।

[2]ਇੱਥੇ "ਜਾਨ" ਪਦ ਦੀ ਵਰਤੋਂ ਕੀਤੀ ਗਈ ਹੈ ਤੇ "ਜਾਨ" ਛੋਟੇ ਸਪ ਨੂੰ ਵੀ ਕਹਿੰਦੇ ਹਨ। ਦੂਜੀ ਥਾਂ ਕੁਰਾਨ ਸ਼ਰੀਫ਼ ਵਿਚ "ਸ਼ਅਬਾਨ" ਪਦ ਆਇਆ ਹੈ, ਜਿਸ ਦਾ ਅਰਥ ਵੱਡਾ ਸਪ ਹਨ ਤੇ ਤੀਜੀ ਥਾਂ "ਹੱਯਾਤੁਨ" ਦਾ ਪਦ ਵਰਤਿਆ ਗਿਆ ਹੈ, ਜਿਸ ਦਾ ਅਰਥ ਕੇਵਲ ਸਪ ਹੀ ਹੈ। ਕਈ ਮੂਰਖਾਂ ਨੇ ਇਹ ਇਤਰਾਜ਼ ਕੀਤਾ ਹੈ ਕਿ ਇਹ ਵਦਤੋ-ਵਯਾਘਾਤ ਹੈ; ਹਾਲਾਂਕਿ ਜਿੱਥੇ ਛੋਟੇ ਸਪ ਦਾ ਪਦ ਵਰਤਿਆ ਗਿਆ ਹੈ, ਉੱਥੇ ਇਹ ਦੱਸਿਆ ਗਿਆ ਹੈ ਕਿ ਉਹ ਇਸ ਤਰ੍ਹਾਂ ਹਿਲਦਾ ਸੀ, ਜਿਵੇਂ ਕਿ ਛੋਟਾ ਸਪ। ਜਾਣੋ ਛੋਟਾ ਸਪ ਦਾ ਪਦ ਉਸ ਦੇ ਤੇਜ਼ ਹਿਲਣ ਜੁਲਣ ਕਰ ਕੇ ਵਰਤਿਆ ਗਿਆ ਹੈ ਅਤੇ ਵੱਡੇ ਸਪ ਦਾ ਪਦ ਉਸ ਦੇ ਵੱਡਾ ਦਿਸਣ ਵਾਲੇ ਸਰੀਰ ਕਰ ਕੇ ਵਰਤਿਆ ਗਿਆ ਹੈ ਤੇ ਸਪ ਦੇ ਪਦ ਦੀ ਵਰਤੋਂ ਕੇਵਲ ਉਸ ਦੀ ਜਿਨਸ ਨੂੰ ਪਰਗਟ ਕਰਨ ਲਈ ਕੀਤੀ ਗਈ ਹੈ। ਗੱਲ ਕੀ ਹਰੇਕ ਸਮੇਂ ਦੇ ਲਿਹਾਜ਼ ਨਾਲ ਹਰੇਕ ਪਦ ਦੀ ਵਰਤੋਂ ਕੀਤੀ ਗਈ ਹੈ।

ਕਰ ਲੈਂਦਾ ਹੈ, ਸੋ ਮੈਂ (ਉਸ ਦੇ ਵਾਸਤੇ) ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ[1] ਹਾਂ ।੧੨।

وَاَدْخِلْ يَدَكَ فِيْ جَيْبِكَ تَخْرُجْ بَيْضَاۤءَ مِنْ غَيْرِ سُوْۤءٍ فِيْ تِسْعِ اٰيٰتٍ اِلٰى فِرْعَوْنَ وَقَوْمِهٖ اِنَّهُمْ كَانُوْا قَوْمًا فٰسِقِيْنَ ⑬

ਅਤੇ ਤੂੰ ਆਪਣਾ ਹੱਥ ਆਪਣੇ ਗਲਾਵੇਂ ਵਿਚ ਪਾ । ਉਹ ਬਿਨਾਂ ਕਿਸੇ ਰੋਗ ਦੇ ਚਿੱਟਾ ਦੁਧ ਹੋ ਜਾਏਗਾ । ਇਹ ਓਹਨਾਂ ਨੌ ਚਮਤਕਾਰਾਂ[2] ਵਿੱਚੋਂ ਹੈ, ਜੋ "ਫ਼ਿਰਾਊਨ" ਤੇ ਉਸ ਦੀ ਜਾਤੀ ਵਲ ਭੇਜੇ ਜਾਣ ਵਾਲੇ ਹਨ । ਓਹ ਲੋਕ ਵੱਡੇ ਮਨਮੁੱਖ ਹਨ ।੧੩।

---

[1]ਅਸੀਂ ਇਹ ਪਹਿਲਾਂ ਲਿਖ ਚੁੱਕੇ ਹਾਂ ਕਿ ਕਈ ਥਾਈਂ ਨਬੀ ਨੂੰ ਸੰਬੋਧਨ ਕੀਤਾ ਜਾਂਦਾ ਹੈ, ਪਰ ਉਸ ਦਾ ਭਾਵ ਨਬੀ ਦੀ ਸਾਰੀ ਸੰਗਤ ਹੀ ਹੁੰਦੀ ਹੈ । ਇੱਥੇ ਵੀ ਪਹਿਲੀ ਆਇਤ ਵਿਚ ਇਹ ਫ਼ਰਮਾਇਆ ਹੈ ਕਿ ਨਬੀ ਮੈਥੋਂ ਸਹਿਮਦੇ ਨਹੀਂ, ਪਰ ਮਗਰੋਂ ਇਹ ਫ਼ਰਮਾਇਆ ਹੈ ਕਿ ਹਾਂ, ਜਿਸ ਨੇ ਜ਼ੁਲਮ ਕਮਾਇਆ ਹੈ ਤੇ ਮਗਰੋਂ ਭਲਾਈ ਵਲ ਲਗ ਗਿਆ ਹੈ ਉਸ ਨੂੰ ਅੱਲਾਹ ਬਖ਼ਸ਼ ਦੇਵੇਗਾ ਤੇ ਇਹ ਆਇਤ ਨਬੀਆਂ ਉੱਤੇ ਨਹੀਂ ਘਟਦੀ । ਸੋ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਸ ਥਾਂ ਨਬੀਆਂ ਦਾ ਭਾਵ ਉਹਨਾਂ ਦੇ ਸੰਚਾਲੀ ਹਨ, ਜੋ ਨਬੀਆਂ ਦੇ ਉੱਤਰ ਅਧਿਕਾਰੀ ਹੁੰਦੇ ਹਨ, ਓਹਨਾਂ ਵਿੱਚੋਂ ਕਈ ਪਹਿਲਾਂ ਇਨਕਾਰੀ ਹੁੰਦੇ ਹਨ ਤੇ ਮਗਰੋਂ ਸ਼ਰਧਾਲੂ ਬਣ ਜਾਂਦੇ ਹਨ ।

[2]"ਫ਼ੀ ਤਿਸਇ ਆਯਾਤਿਨ"="ਫ਼ਿਰਾਊਨ" ਤੇ ਉਸ ਦੀ ਜਾਤੀ ਵਾਸਤੇ "ਮੂਸਾ" ਜੀ ਰਾਹੀਂ ਪ੍ਰਭੂ ਨੇ ਜੋ ਚਮਤਕਾਰ ਦੱਸੇ ਸਨ । ਓਹਨਾਂ ਵਿੱਚੋਂ ਇਕ ਚਮਤਕਾਰ ਇਹ ਵੀ ਸੀ ਕਿ ਆਪਣੇ ਹੱਥ ਨੂੰ ਆਪਣੀ ਕੱਛ ਹੇਠ ਦਬਾ ਲਓ । ਜਦ ਬਾਹਰ ਕੱਢੋਗੇ, ਤਾਂ ਉਹ ਚਿੱਟਾ-ਦੁਧ ਹੋਵੇਗਾ, ਬਿਨਾਂ ਇਸ ਦੇ ਕਿ ਕੋਈ ਰੋਗ ਹੋਵੇ ।

ਹੱਥ ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ ਭਰਾਵਾਂ ਤੇ ਜਾਤੀ ਨੂੰ ਕਹਿੰਦੇ ਹਨ । ਸੋ ਇਸ ਦਾ ਭਾਵ ਇਹ ਸੀ ਕਿ ਹੇ "ਮੂਸਾ" ! ਤੂੰ ਆਪਣੀ ਜਾਤੀ ਨੂੰ ਆਪਣੇ ਨਾਲ ਰਲਾਈ ਰੱਖ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਤੇਰੀ ਵੇਖ-ਭਾਲ ਨਾਲ ਉਹ ਭਲੀ ਤੇ ਚੰਗੀ ਬਣ ਜਾਏਗੀ, ਤੇ ਕੋਈ ਬੁਰਾਈ ਓਹਨਾਂ ਵਿਚ ਬਾਕੀ ਨਹੀਂ ਰਹੇਗੀ । ਸੋ ਅਸੀਂ ਇਹ ਵੇਖਦੇ ਹਾਂ ਕਿ "ਮੂਸਾ" ਦੀ ਜਾਤੀ "ਮੂਸਾ" ਦੇ ਆਉਣ ਤੋਂ ਪਹਿਲਾਂ ਅਤਿ ਕੁਚੀਲ ਸੀ ਤੇ ਉਸ ਨੇ ਇਬਰਾਹੀਮੀ ਸਿੱਖਿਆ ਨੂੰ ਉੱਕਾ ਹੀ ਭੁਲਾ ਦਿੱਤਾ ਹੋਇਆ ਸੀ । "ਮੂਸਾ" ਜੀ ਦੇ ਨਿਕਟ-ਵਰਤੀ ਹੋ ਕੇ ਓਹਨਾਂ ਵਿੱਚੋਂ ਵੱਡੇ ਵੱਡੇ ਰੱਬੀ-ਜੋਊਤੇ ਪੈਦਾ ਹੋ ਗਏ ਸਨ, ਪਰ ਜਦ ਵੀ ਓਹ "ਮੂਸਾ" ਤੋਂ ਦੁਰੇਡੇ ਚਲੇ ਜਾਂਦੇ ਸਨ, ਮੁੜ ਕੁਚੀਲ ਹੋ ਜਾਂਦੇ ਸਨ; ਜਿਹਾ ਕਿ "ਮੂਸਾ" ਦੇ ਪਹਾੜ ਉੱਤੇ ਜਾਣ ਮਗਰੋਂ ਕੁਝ ਦਿਨਾਂ ਦੀ ਜੁਦਾਈ ਦੇ ਕਾਰਣ ਹੀ ਓਹਨਾਂ ਨੇ ਇਕ ਵੱਛੇ ਨੂੰ ਅੱਲਾਹ ਦੀ ਬਰਾਬਰੀ ਦੇ ਦਿੱਤੀ ਸੀ ।

ਏਹ ਜੋ ਨੌ ਚਮਤਕਾਰਾਂ ਵਲ ਇਸ਼ਾਰਾ ਕੀਤਾ ਗਿਆ ਹੈ । ਓਹਨਾਂ ਦੀ ਵਿਆਖਿਆ ਕੁਰਾਨ ਸ਼ਰੀਫ਼ ਵਿਚ ਅੱਡ ਅੱਡ ਥਾਈਂ ਆਉਂਦੀ ਹੈ । ਦੋ ਤਾਂ ਇੱਥੇ ਹੀ ਵਰਣਨ ਕੀਤੇ ਗਏ ਹਨ । ਇਕ ਹੱਥ ਦਾ ਚਿੱਟਾ ਦੁਧ ਹੋਣਾ ਤੇ ਦੂਜਾ ਸੋਟੇ ਦਾ ਸੱਪ ਦਿਸਣਾ । ਤੀਜਾ ਚਮਤਕਾਰ ਕਾਲ ਦਾ ਪੈਣਾ ਹੈ । ਚੌਥਾ ਚਮਤਕਾਰ ਸੰਤਾਨ ਦਾ ਮਰ ਜਾਣਾ ਹੈ । ਪੰਜਵਾਂ ਚਮਤਕਾਰ ਹੜ੍ਹ ਦਾ ਸੀ ਕਿ ਓਹਨਾਂ ਉੱਤੇ ਇਕ ਭਿਆਨਕ ਹੜ੍ਹ ਆਇਆ ਸੀ । ਮੇਰੇ ਵੀਚਾਰ ਮੂਜਬ ਹੜ੍ਹ ਦਾ ਚਮਤਕਾਰ ਉਹੋ ਸੀ, ਜੋ ਸਾਗਰ ਵਿਚ ਪਰਗਟ ਹੋਇਆ ਸੀ, ਜਦ ਕਿ "ਫ਼ਿਰਾਊਨ" ਤੇ ਉਸ ਦੇ ਸਾਥੀ ਡੁਬ ਗਏ ਸਨ । ਉਸ ਸਮੇਂ ਵੀ ਇਕ ਵੱਡਾ ਹੜ੍ਹ ਆਇਆ ਸੀ, ਜਿਸ ਨਾਲ ਸਮੁੰਦਰ ਧਰਤੀ ਤੋਂ ਪਰ੍ਹੇ ਹਟ ਗਿਆ ਸੀ ਤੇ ਧਰਤੀ ਤੰਗ ਹੋ ਗਈ ਸੀ ਤੇ ਜਦ "ਮੂਸਾ" ਪਾਰ ਚਲੇ ਗਏ ਸਨ, ਤਾਂ "ਫ਼ਿਰਾਊਨ" ਓਹਨਾਂ ਦਾ ਪਿੱਛਾ ਕਰਦਾ ਹੋਇਆ ਆਪਣੇ ਦਲ ਸਣੇ ਸਮੁੰਦਰ ਵਿਚ ਉੱਤਰ ਗਿਆ ਸੀ ਤੇ ਡੁਬ ਗਿਆ ਸੀ । ਛੇਵਾਂ ਚਮਤਕਾਰ ਟਿੱਡੀ ਦਲ ਦਾ ਸੀ, ਜਿਸ ਨੇ ਸਾਰੇ ਖੇਤ ਨਸ਼ਟ ਕਰ ਦਿੱਤੇ ਸਨ ਤੇ ਕਾਲ ਪੈ ਗਿਆ ਸੀ । ਸਤਵਾਂ ਚਮਤਕਾਰ ਜੂੰਆਂ ਦਾ ਸੀ ਸਾਰੇ ਦੇਸ਼ ਵਿਚ ਜੂੰਆਂ ਬਹੁਤ ਵਧ ਗਈਆਂ ਸਨ । ਸ਼ਾਇਦ ਸਰਦੀ ਵਧ ਗਈ ਸੀ ਤੇ ਲੋਕਾਂ ਲਈ ਨ੍ਹਾਉਣਾ-ਧੋਣਾ ਕਠਨ ਹੋ ਗਿਆ ਸੀ । ਅਠਵਾਂ ਚਮਤਕਾਰ ਡੱਡੂਆਂ ਦਾ ਸੀ । ਜਦ ਮੀਂਹ ਚੋਖੇ ਵਰ੍ਹਦੇ ਹਨ ਤਾਂ ਡੱਡੂ ਵੀ ਵਧ ਜਾਂਦੇ ਹਨ । ਇਸ ਤੋਂ ਪਤਾ ਲਗਦਾ ਹੈ ਕਿ ਉਦੋਂ ਮੀਂਹ ਚੋਖੇ ਵਰ੍ਹੇ ਸਨ, ਜਿਹਾ ਕਿ ਇਹ ਤਜਰਬੇ ਵਿਚ ਆ ਚੁਕਾ ਹੈ ਕਿ ਹਰੇਕ ਕੰਧ ਤੇ ਡੱਡੂਆਂ ਦੇ ਆਂਡੇ ਸੁਕ ਜਾਂਦੇ ਹਨ ਤੇ ਮੀਂਹ ਪੈਂਦਿਆਂ ਹੀ ਛੋਟੇ ਛੋਟੇ ਡੱਡੂ ਮੀਂਹ ਵਾਂਗ ਵਰ੍ਹਨ ਲਗ ਪੈਂਦੇ ਹਨ । ਗਰਮ ਦੇਸਾਂ ਵਿਚ ਅਜੇਹਾ ਵਧੇਰੇ ਹੁੰਦਾ ਹੈ । ਨੌਵਾਂ ਚਮਤਕਾਰ ਰਤ ਦਾ ਸੀ । ਸ਼ਾਇਦ ਇਸ ਦਾ ਭਾਵ ਉਹ ਪਲੇਗ ਹੈ, ਜਿਸ ਵਿਚ ਨਕਸੀਰ ਫੁਟਣ ਲਗ ਪੈਂਦੀ ਹੈ ਅਤੇ ਪ੍ਰਾਣੀ ਮਰ ਜਾਂਦਾ ਹੈ । ਉਹ ਉਸ ਜਾਤੀ ਵਿਚ ਫੁਟ ਪਈ ਸੀ ।

فَلَمَّا جَآءَتْهُمْ اٰيٰتُنَا مُبْصِرَةً قَالُوْا هٰذَا سِحْرٌ مُّبِيْنٌ ﴿١٤﴾

ਸੋ ਜਦ ਓਹਨਾਂ ਵਲ ਅੱਖਾਂ ਖੋਲ੍ਹ ਦੇਣ ਵਾਲੇ ਸਾਡੇ ਚਮਤਕਾਰ ਆਏ ਸਨ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਇਹ ਤਾਂ ਸਪਸ਼ਟ ਜਾਦੂ ਹੈ ।੧੪।

وَجَحَدُوْا بِهَا وَاسْتَيْقَنَتْهَآ اَنْفُسُهُمْ ظُلْمًا وَّعُلُوًّا ۚ فَانْظُرْ كَيْفَ كَانَ عَاقِبَةُ الْمُفْسِدِيْنَ ﴿١٥﴾ ع

ਅਤੇ ਓਹਨਾਂ ਨੇ ਵੱਡੇ ਅਭਿਮਾਨ ਨਾਲ ਤੇ ਜ਼ੁਲਮ ਨਾਲ ਜ਼ੋਰ ਦਿੰਦੇ ਹੋਏ ਓਹਨਾਂ ਚਮਤਕਾਰਾਂ ਤੋਂ ਇਨਕਾਰ ਕਰ ਦਿੱਤਾ ਸੀ; ਹਾਲਾਂਕਿ ਓਹਨਾਂ ਦੇ ਮਨ ਓਹਨਾਂ ਨੂੰ ਮੰਨ ਚੁਕੇ ਸਨ । ਸੋ ਵੇਖੋ ਕਿ ਫ਼ਸਾਦੀਆਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ।੧੫।

(ਰਕੂਅ ੧)

وَلَقَدْ اٰتَيْنَا دَاوٗدَ وَسُلَيْمٰنَ عِلْمًا ۚ وَقَالَا الْحَمْدُ لِلّٰهِ الَّذِيْ فَضَّلَنَا عَلٰى كَثِيْرٍ مِّنْ عِبَادِهِ الْمُؤْمِنِيْنَ ﴿١٦﴾

ਅਤੇ ਅਸੀਂ "ਦਾਊਦ" ਤੇ "ਸੁਲੇਮਾਨ" ਨੂੰ ਗਿਆਨ ਬਖ਼ਸ਼ਿਆ ਸੀ, ਅਰਥਾਤ ਉਹਨਾਂ ਦੋਹਾਂ ਨੇ ਇਹ ਕਿਹਾ ਸੀ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ ਸਾਨੂੰ ਆਪਣੇ ਬਹੁਤ ਸਾਰੇ ਭਗਤ-ਜਨਾਂ ਉੱਤੇ ਵਿਸ਼ੇਸ਼ਤਾ ਦਿੱਤੀ ਹੈ ।੧੬।

وَوَرِثَ سُلَيْمٰنُ دَاوٗدَ وَقَالَ يٰۤاَيُّهَا النَّاسُ عُلِّمْنَا مَنْطِقَ الطَّيْرِ وَاُوْتِيْنَا مِنْ كُلِّ شَيْءٍ ۗ اِنَّ هٰذَا لَهُوَ الْفَضْلُ الْمُبِيْنُ ﴿١٧﴾

ਅਤੇ "ਸੁਲੇਮਾਨ" ਨੂੰ "ਦਾਊਦ" ਦਾ ਵਾਰਸ ਬਣਾਇਆ ਸੀ ਤੇ ਉਸ ਨੇ ਇਹ ਕਿਹਾ ਸੀ ਕਿ ਹੇ ਲੋਕੋ ! ਸਾਨੂੰ ਪੰਛੀਆਂ ਦੀ ਬੋਲੀ ਸਿਖਾਈ[1] ਗਈ ਹੈ ਅਤੇ ਹਰੇਕ ਜ਼ਰੂਰੀ ਚੀਜ਼ ਸਾਨੂੰ ਦਿੱਤੀ ਗਈ ਹੈ । ਇਹ ਸਪਸ਼ਟ ਕਿਰਪਾ ਹੈ ।੧੭।

وَحُشِرَ لِسُلَيْمٰنَ جُنُوْدُهٗ مِنَ الْجِنِّ وَالْاِنْسِ وَالطَّيْرِ فَهُمْ يُوْزَعُوْنَ ﴿١٨﴾

ਅਤੇ (ਇਕ ਵਾਰ) "ਸੁਲੇਮਾਨ" ਦੇ ਸਾਮ੍ਹਣੇ ਜਿੰਨਾਂ ਤੇ ਮਨੁੱਖਾਂ ਤੇ ਪੰਛੀਆਂ ਵਿੱਚੋਂ ਉਸ ਦੇ ਦਲ ਲੜੀਵਾਰ ਇਕੱਤਰ ਕੀਤੇ ਗਏ ਸਨ । ਫੇਰ ਓਹਨਾਂ ਨੂੰ ਕੂਚ ਕਰਨ ਦਾ ਹੁਕਮ ਮਿਲਿਆ ਸੀ ।੧੮।

ਇੱਥੋਂ ਤਕ ਕਿ ਜਦ ਓਹ "ਨਮਲ"[2] ਦੀ ਘਾਟੀ

---

[1] ਅਸੀਂ ਇਹ ਗੱਲ ਦੂਜੀ ਥਾਂ ਵਰਣਨ ਕਰ ਆਏ ਹਾਂ ਕਿ "ਤੱਯਰ" ਦਾ ਅਰਥ ਆਤਮਕ ਮੰਡਲ ਵਿਚ ਉਡਾਰੀਆਂ ਲਾਉਣ ਵਾਲੇ ਭਗਤ-ਜਨ ਵੀ ਹੁੰਦਾ ਹੈ । ਉਹੋ ਅਰਥ ਇਸ ਥਾਂ ਪੰਛੀਆਂ ਦੇ ਹਨ ।

[2] "ਨਮਲ" ਨਾਂ ਦੀ ਘਾਟੀ ਸਮੁੰਦਰ ਦੇ ਕੰਢੇ ਤੇ "ਯੋਰੋਸ਼ਲਿਮ" ਦੇ ਟਾਕਰੇ ਤੇ, ਅਰਥਾਤ ਉਸ ਦੇ ਲਾਗੇ ਹੀ "ਦਮਿਸ਼ਕ" ਤੋਂ "ਹਿਜਾਜ਼" ਆਉਂਦਿਆਂ ਹੋਇਆਂ ਸੱਚਮੁਚ ਦੀ ਇਕ ਘਾਟੀ ਹੈ, ਜਿਸ ਨੂੰ ਅਲੰਕਾਰਕ ਤੌਰ ਤੇ "ਨਮਲ" ਘਾਟੀ ਕਹਿੰਦੇ ਹਨ, ਇਹ "ਦਮਿਸ਼ਕ" ਤੋਂ ਹੇਠਲੇ ਪਾਸੇ ੧੦੦ ਮੀਲ ਦੇ ਲਗਪਗ ਹੈ । ਏਹਨਾਂ ਇਲਾਕਿਆਂ ਵਿਚ ਹਜ਼ਰਤ "ਸੁਲੇਮਾਨ" ਦੇ ਸਮੇਂ ਤਕ "ਅਰਬ" ਤੇ "ਮਦਯਨ" ਦੇ ਬਹੁਤ ਸਾਰੇ ਕਬੀਲੇ ਵਸਦੇ ਸਨ (ਵੇਖੋ "ਫ਼ਲਸਤੀਨ" ਦਾ ਨਕਸ਼ਾ ਤੇ ਪੁਰਾਣੇ "ਸ਼ਾਮ" ਦਾ ਨਕਸ਼ਾ ਤੇ ਨਵਾਂ ਨਕਸ਼ਾ ਇਨਸਾਈਕਲੋਪੀਡਿਆ) ਸੋ "ਨਮਲ" ਨਾਂ ਦੀ ਇਕ ਜਾਤੀ ਸੀ, ਜੋ ਉੱਥੇ ਵਸਦੀ ਸੀ । ਇਸ ਆਇਤ ਤੋਂ ਇਹ ਵੀ ਪਰਗਟ ਹੁੰਦਾ ਹੈ ਕਿ ਹਜ਼ਰਤ→

حَتّٰۤى اِذَاۤ اَتَوۡا عَلٰى وَادِ النَّمۡلِ ۙ قَالَتۡ نَمۡلَةٌ يّٰۤاَيُّهَا
النَّمۡلُ ادۡخُلُوۡا مَسٰكِنَكُمۡ ۚ لَا يَحۡطِمَنَّكُمۡ سُلَيۡمٰنُ
وَجُنُوۡدُهٗ ۙ وَهُمۡ لَا يَشۡعُرُوۡنَ ۱۹

ਵਿਚ ਪੁੱਜੇ ਸਨ, ਤਾਂ "ਨਮਲ" ਜਾਤੀ ਦੇ ਇਕ ਸਜਣ ਨੇ ਇਹ ਕਿਹਾ ਸੀ ਕਿ ਹੇ "ਨਮਲ" ਜਾਤੀ ! ਆਪੋ ਆਪਣੇ ਘਰਾਂ ਵਿਚ ਲੁਕ ਜਾਓ । ਕਿਤੇ ਇਹ ਨਾ ਹੋਵੇ ਕਿ "ਸੁਲੇਮਾਨ" ਤੇ ਉਸ ਦੇ ਦਲ ਤੁਹਾਡੇ ਹਾਲ-ਚਾਲ ਨੂੰ ਨਾ ਜਾਣਨ ਦੇ ਕਾਰਣ ਤੁਹਾਨੂੰ ਪੈਰਾਂ ਹੇਠ ਹੀ ਲਤਾੜ ਦੇਣ ।੧੯।

فَتَبَسَّمَ ضَاحِكًا مِّنۡ قَوۡلِهَا وَقَالَ رَبِّ اَوۡزِعۡنِىۡۤ
اَنۡ اَشۡكُرَ نِعۡمَتَكَ الَّتِىۡۤ اَنۡعَمۡتَ عَلَىَّ وَعَلٰى وَالِدَىَّ
وَاَنۡ اَعۡمَلَ صَالِحًا تَرۡضٰٮهُ وَاَدۡخِلۡنِىۡ بِرَحۡمَتِكَ
فِىۡ عِبَادِكَ الصّٰلِحِيۡنَ ۲۰

ਅਰਥਾਤ ਉਹ ("ਸੁਲੇਮਾਨ") ਉਸ ਦੀ ਗੱਲ ਸੁਣ ਕੇ ਹਸ ਪਿਆ ਸੀ ਤੇ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਇਹ ਸੱਤਾ ਬਖਸ਼ ਕਿ ਮੈਂ ਤੇਰੇ ਓਹਨਾਂ ਉਪਕਾਰਾਂ ਦਾ, ਜੋ ਤੂੰ ਮੇਰੇ ਉੱਤੇ ਤੇ ਮੇਰੇ ਪਿਤਾ ਉੱਤੇ ਕੀਤੇ ਹਨ· ਧੰਨਵਾਦ[1] ਕਰ ਸਕਾਂ, ਅਰਥਾਤ ਅਜੇਹੇ ਕਰਮ ਕਰ ਸਕਾਂ, ਜੋ ਤੈਨੂੰ ਪਸੰਦ ਆਉਣ । (ਹੇ ਪ੍ਰਭੂ !) ਆਪਣੀ ਮਿਹਰ ਦੁਆਰਾ ਤੂੰ ਮੈਨੂੰ ਆਪਣੇ ਨੇਕ ਬੰਦਿਆਂ ਨਾਲ ਰਲਾ ਲੈ ।੨੦।

وَتَفَقَّدَ الطَّيۡرَ فَقَالَ مَا لِىَ لَاۤ اَرَى الۡهُدۡهُدَ ۖ
اَمۡ كَانَ مِنَ الۡغَآٮِٕبِيۡنَ ۲۱

ਅਤੇ ਉਸ ਨੇ ਸਾਰੇ ਪੰਛੀਆਂ ਦੀ ਹਾਜ਼ਰੀ ਲਈ ਸੀ ਤੇ ਇਹ ਕਿਹਾ ਸੀ ਕਿ ਮੈਨੂੰ ਕੀ ਹੋ ਗਿਆ ਹੈ ਕਿ ਮੈਂ "ਹੁਦਹੁਦ"[2] ਨੂੰ ਨਹੀਂ ਵੇਖਦਾ । ਜਾਂ ਉਹ (ਜਾਣ ਬੁਝ ਕੇ) ਗ਼ੈਰ-ਹਾਜ਼ਰ ਹੈ ।੨੧।

ਮੈਂ ਉਸ ਨੂੰ ਨਿਰਸੰਦੇਹ ਕਰੜਾ ਦੰਡ ਦਿਆਂਗਾ; ਜਾਂ ਉਸ ਨੂੰ ਕਤਲ[3] ਕਰਵਾ ਦਿਆਂਗਾ । ਨਹੀਂ ਤਾਂ, ਉਹ

←"ਸੁਲੇਮਾਨ" ਦੀ ਜਾਤੀ ਜਾਣ ਬੁਝ ਕੇ ਕਿਸੇ ਦਾ ਹਾਣ ਨਹੀਂ ਕਰਦੀ ਸੀ; ਸਗੋਂ ਜੇ ਇਹ ਪਤਾ ਲਗ ਜਾਂਦਾ ਸੀ ਕਿ ਕੋਈ ਜਾਤੀ ਨਿਰਬਲ ਹੈ, ਤਾਂ ਉਸ ਨੂੰ ਬਚਾਉਣ ਦਾ ਜਤਨ ਕਰਦੀ ਸੀ ।

[1]ਅਰਥਾਤ—ਇਕ ਜੰਗਲੀ ਕਬੀਲੇ ਦੇ ਲੋਕ ਵੀ ਜਾਣਦੇ ਹਨ ਕਿ ਮੈਂ ਜਾਣ ਬੁਝ ਕੇ ਓਹਨਾਂ ਨੂੰ ਕੋਈ ਕਸ਼ਟ ਨਹੀਂ ਦਿਆਂਗਾ ।

[2]ਕਈ ਪਾਤਸ਼ਾਹਾਂ ਦਾ ਨਾਂ "ਹੁਦਦ" ਸੀ; ਜਿਸ ਨੂੰ ਅਰਬ ਲੋਕ ਆਪਣੇ ਉਚਾਰਣ ਅਨੁਸਾਰ "ਹੁਦਹੁਦ" ਕਹਿੰਦੇ ਸਨ । ਇਸ ਨਾਂ ਦਾ ਇਸਮਾਈਲ ਕੁਲ ਦੇ ਲੋਕਾਂ ਵਿਚ ਆਮ ਰਿਵਾਜ ਸੀ । ਹਜ਼ਰਤ "ਸੁਲੇਮਾਨ" ਜੀ ਦੇ ਇਕ ਦਰਬਾਰੀ ਦਾ ਨਾਂ ਵੀ "ਹੁਦਹੁਦ" ਸੀ । ਜਦ ਹਜ਼ਰਤ "ਸੁਲੇਮਾਨ" ਨੇ "ਮੁਆਬ" ਨੂੰ,ਜੋ ਵੱਡਾ ਇੰਜੀਨੀਅਰ ਸੀ, ਉਸ ਦੀ ਸਾਜ਼ਸ਼ ਦੇ ਆਧਾਰ ਤੇ ਮਰਵਾ ਦਿੱਤਾ ਸੀ, ਤਾਂ ਇਹ "ਹੁਦਹੁਦ" ਵੀ ਨਸ ਕੇ "ਮਿਸਰ" ਚਲਾ ਗਿਆ ਸੀ ਕਿ ਕਿਤੇ ਉਸ ਨੂੰ ਵੀ ਨਾ ਮਰਵਾ ਦਿੱਤਾ ਜਾਏ । ਫੇਰ ਮਗਰੋਂ ਉਹ ਮਾਫ਼ੀ ਮੰਗ ਕੇ ਤੇ ਸਫ਼ਾਰਸ਼ ਕਰਵਾ ਕੇ ਵਾਪਸ ਆ ਗਿਆ ਸੀ (ਵੇਖੋ ਜਿਊਸ਼ ਇਨਸਾਈਕਲੋਪੀਡੀਆ) ਸੰਭਵ ਹੈ ਕਿ ਚੂੰਕਿ ਇਹ ਸਾਧਾਰਨ ਨਾਂ ਸੀ, ਕਈ ਹੋਰ ਸਰਦਾਰਾਂ ਦਾ ਵੀ ਇਹੋ ਨਾਂ ਹੋਵੇ ਤੇ ਚੂੰਕਿ ਅਰਬੀ ਭਾਸ਼ਾ ਵਿਚ "ਹੁਦਹੁਦ" ਇਕ ਪੰਛੀ ਦਾ ਨਾਂ ਵੀ ਹੈ; ਇਸ ਲਈ ਭਾਸ਼ਕਾਰਾਂ ਨੇ ਇਹ ਸਮਝ ਲਿਆ ਕਿ ਇਹ ਉਸੇ ਪੰਛੀ ਦਾ ਵਰਣਨ ਹੈ ।

[3]ਅਰਬੀ ਭਾਸ਼ਾ ਵਿਚ "ਜ਼ਿਬਾ" ਦਾ ਪਦ ਕਤਲ ਕਰਨ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ

لَاُعَذِّبَنَّهٗ عَذَابًا شَدِيْدًا اَوْ لَاۡاَذْبَحَنَّهٗۤ اَوْ لَيَاْتِيَنِّيْ بِسُلْطٰنٍ مُّبِيْنٍ ﴿٢١﴾

ਮੇਰੇ ਅੱਗੇ ਕੋਈ ਸਪਸ਼ਟ ਦਲੀਲ ਆਪਣੇ ਗ਼ੈਰ-ਹਾਜ਼ਰ ਹੋਣ ਬਾਰੇ ਪੇਸ਼ ਕਰੇ ।੨੨।

فَمَكَثَ غَيْرَ بَعِيْدٍ فَقَالَ اَحَطْتُّ بِمَا لَمْ تُحِطْ بِهٖ وَجِئْتُكَ مِنْ سَبَاٍۢ بِنَبَاٍ يَّقِيْنٍ ﴿٢٣﴾

ਸੋ ਕੁਝ ਦੇਰ ਉਹ ਉੱਥੇ ਠਹਿਰਿਆ ਸੀ (ਤੇ ਇੰਨੇ ਵਿਚ "ਹੁਦਹੁਦ" ਹਾਜ਼ਰ ਹੋ ਗਿਆ ਸੀ.) ਅਰਥਾਤ ਉਸ ਨੇ ਇਹ ਕਿਹਾ ਸੀ ਕਿ ਮੈਨੂੰ ਉਸ ਚੀਜ਼ ਦਾ ਪਤਾ ਲੱਗਾ ਹੈ, ਜਿਸ ਦਾ ਕਿ ਤੈਨੂੰ ਅਜੇ ਪਤਾ ਨਹੀਂ ਹੈ, ਅਰਥਾਤ ਮੈਂ "ਸਬਾਅ" (ਨਾਂ ਦੀ ਜਾਤੀ ਦੇ ਇਲਾਕੇ) ਤੋਂ ਤੇਰੇ ਵਲ (ਆਇਆ ਹਾਂ ਤੇ) ਇਕ ਪੱਕੀ ਖ਼ਬਰ ਲਿਆਇਆ ਹਾਂ ।੨੩।

اِنِّيْ وَجَدْتُّ امْرَاَةً تَمْلِكُهُمْ وَاُوْتِيَتْ مِنْ كُلِّ شَيْءٍ وَّلَهَا عَرْشٌ عَظِيْمٌ ﴿٢٤﴾

(ਜੋ ਇਹ ਹੈ ਕਿ) ਮੈਂ (ਉੱਥੇ) ਇਕ ਤੀਵੀਂ ਵੇਖੀ ਹੈ, ਜੋ ਓਹਨਾਂ (ਦੀ ਸਾਰੀ ਜਾਤੀ) ਉੱਤੇ ਰਾਜ ਕਮਾ ਰਹੀ ਹੈ ਅਤੇ ਹਰੇਕ ਚੰਗੀ ਚੀਜ਼ ਉਸ ਨੂੰ ਪ੍ਰਾਪਤ ਹੈ । ਉਸ ਦਾ ਇਕ ਵੱਡਾ ਤਖ਼ਤ (ਵੀ) ਹੈ ।੨੪।

وَجَدْتُّهَا وَقَوْمَهَا يَسْجُدُوْنَ لِلشَّمْسِ مِنْ دُوْنِ اللّٰهِ وَزَيَّنَ لَهُمُ الشَّيْطٰنُ اَعْمَالَهُمْ فَصَدَّهُمْ عَنِ السَّبِيْلِ فَهُمْ لَا يَهْتَدُوْنَ ﴿٢٥﴾

ਅਤੇ ਮੈਂ ਉਸ ਨੂੰ ਤੇ ਉਸ ਦੀ ਸਾਰੀ ਜਾਤੀ ਨੂੰ ਅੱਲਾਹ ਤੋਂ ਛੁੱਟ ਸੂਰਜ ਦੀ ਪੂਜਾ ਕਰਦਿਆਂ ਵੇਖਿਆ ਹੈ ਅਤੇ ਸ਼ੈਤਾਨ ਨੇ ਓਹਨਾਂ ਦੇ ਕਰਮ ਓਹਨਾਂ ਨੂੰ ਸੋਹਣੇ ਕਰ ਕੇ ਦੱਸੇ ਹੋਏ ਹਨ ਤੇ ਓਹਨਾਂ ਨੂੰ ਸੁਮਾਰਗ ਤੋਂ ਰੋਕ ਦਿੱਤਾ ਹੋਇਆ ਹੈ, ਜਿਸ ਕਰ ਕੇ ਓਹ ਸੁਮਾਰਗ ਵਲ ਨਹੀਂ ਲਗਦੇ[1] ।੨੫।

اَلَّا يَسْجُدُوْا لِلّٰهِ الَّذِيْ يُخْرِجُ الْخَبْءَ فِي السَّمٰوٰتِ وَالْاَرْضِ وَيَعْلَمُ مَا تُخْفُوْنَ وَمَا تُعْلِنُوْنَ ﴿٢٦﴾

ਅਤੇ ਇਸ ਗੱਲ ਤੇ ਦ੍ਰਿੜ੍ਹ ਹਨ ਕਿ ਓਹ ਉਸ ਅੱਲਾਹ ਦੀ ਪੂਜਾ ਨਹੀਂ ਕਰਨਗੇ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਹਰੇਕ ਗੁਪਤ ਗੱਲ ਨੂੰ ਪਰਗਟ ਕਰਦਾ ਹੈ ਅਤੇ ਜੋ ਕੁਝ ਤੁਸੀਂ ਲੁਕਾਉਂਦੇ ਜਾਂ ਪਰਗਟ ਕਰਦੇ ਹੋ, ਓਹ ਉਸ ਦਾ ਵੱਡਾ ਜਾਣਨਹਾਰ ਹੈ ।੨੬।

---

[1]ਇਸ ਦਾ ਇਹ ਭਾਵ ਨਹੀਂ ਹੈ ਕਿ ਸ਼ੈਤਾਨ ਲੋਕਾਂ ਨੂੰ ਧੱਕੇ ਨਾਲ ਸੁਮਾਰਗ ਵਲ ਲੱਗਣ ਤੋਂ ਰੋਕਦਾ ਹੈ; ਸਗੋਂ ਜਿਹਾ ਕਿ ਅਸੀਂ ਕਈ ਵਾਰ ਇਹ ਲਿਖ ਚੁੱਕੇ ਹਾਂ ਕਿ ਸ਼ੈਤਾਨ ਦਾ ਅਰਥ ਅਰਬੀ ਭਾਸ਼ਾ ਅਨੁਸਾਰ "ਸੱਚਾਈ ਤੋਂ ਦੂਰ ਕਰਨ ਵਾਲਾ" ਤੇ "ਸੱਚਾਈ ਤੋਂ ਦੂਰ ਰਹਿਣ ਵਾਲਾ" ਵੀ ਹਨ । ਸੋ ਇਸ ਥਾਂ ਵੀ ਏਹੋ ਭਾਵ ਹੈ ਕਿ ਸੱਚਾਈ ਤੋਂ ਦੂਰ ਰਹਿਣ ਵਾਲੇ ਤੇ ਦੂਰ ਕਰਨ ਵਾਲੇ ਲੋਕਾਂ ਨੇ ਓਹਨਾਂ ਦੀਆਂ ਨਜ਼ਰਾਂ ਵਿਚ ਓਹ ਸ਼ਰੀਅਤ ਵਿਰੋਧੀ ਤੇ ਅਕਲ ਵਿਰੋਧੀ ਕਰਮ, ਜਿਨ੍ਹਾਂ ਤੋਂ ਮਨੁੱਖੀ ਸੁਭਾਉ ਘ੍ਰਿਣਾ ਕਰਦਾ ਹੈ, ਸੋਹਣੇ ਕਰ ਕੇ ਦੱਸੇ ਹੋਏ ਸਨ ।

| | |
|---|---|
| اَللّٰهُ لَآ اِلٰهَ اِلَّا هُوَ رَبُّ الْعَرْشِ الْعَظِيْمِ ۝ | (ਹਾਲਾਂਕਿ) ਅੱਲਾਹ ਉਹੋ ਹੈ, ਜਿਸ ਤੋਂ ਛੁੱਟ ਕੋਈ ਵੀ ਇਸ਼ਟ ਨਹੀਂ ਹੈ। (ਉਹ) ਇਕ ਵੱਡੇ ਤਖ਼ਤ ਦਾ ਮਾਲਕ ਹੈ।੨੭। |
| قَالَ سَنَنْظُرُ اَصَدَقْتَ اَمْ كُنْتَ مِنَ الْكٰذِبِيْنَ ۝ | ਇਸ ਤੇ "ਸੁਲੇਮਾਨ" ਨੇ (ਉਸ ਨੂੰ) ਇਹ ਕਿਹਾ ਸੀ ਕਿ ਅਸੀਂ ਇਹ ਵੇਖਾਂਗੇ ਕਿ ਤੂੰ ਸੱਚ ਬੋਲਿਆ ਹੈ ਕਿ ਤੂੰ ਕੂੜਿਆਰਾਂ ਵਿੱਚੋਂ ਹੈਂ।੨੮। |
| اِذْهَبْ بِّكِتٰبِيْ هٰذَا فَاَلْقِهْ اِلَيْهِمْ ثُمَّ تَوَلَّ عَنْهُمْ فَانْظُرْ مَاذَا يَرْجِعُوْنَ ۝ | ਤੂੰ ਮੇਰੀ ਇਹ ਚਿੱਠੀ ਲੈ ਕੇ ਉਸ ਵਲ ਜਾ ਤੇ ਉਸ ਨੂੰ ਓਹਨਾਂ ("ਸਬਾਅ" ਜਾਤੀ ਦੇ ਲੋਕਾਂ) ਅੱਗੇ ਰੱਖ ਦੇ। ਫੇਰ (ਵੱਡੇ ਸਤਿਕਾਰ ਨਾਲ) ਪਿੱਛੇ ਹੱਟ (ਕੇ ਖੜਾ ਹੋ) ਜਾਈਂ ਤੇ ਵੇਖੀਂ ਕਿ ਓਹ ਇਸ ਦਾ ਕੀ ਉੱਤਰ ਦਿੰਦੇ ਹਨ।੨੯। |
| قَالَتْ يٰۤاَيُّهَا الْمَلَؤُا اِنِّيْۤ اُلْقِيَ اِلَيَّ كِتٰبٌ كَرِيْمٌ ۝ | (ਜਦ ਉਸ ਨੇ ਅਜਿਹਾ ਕੀਤਾ ਸੀ), ਤਾਂ ਉਸ (ਮਲਕਾ) ਨੇ ਇਹ ਕਿਹਾ ਸੀ ਕਿ ਹੇ ਮੇਰੇ ਦਰਬਾਰੀਓ! ਮੇਰੇ ਅੱਗੇ ਇਕ ਸਤਿਕਾਰਯੋਗ ਚਿੱਠੀ ਆਈ ਹੈ।੩੦। |
| اِنَّهٗ مِنْ سُلَيْمٰنَ وَاِنَّهٗ بِسْمِ اللّٰهِ الرَّحْمٰنِ الرَّحِيْمِ ۝ | (ਜਿਸ ਦਾ ਵਿਸ਼ਾ ਇਹ ਹੈ ਕਿ) ਇਹ ਚਿੱਠੀ "ਸੁਲੇਮਾਨ" ਵੱਲੋਂ ਹੈ ਤੇ ਉਸ ਵਿਚ ਇਹ ਦੱਸਿਆ ਗਿਆ ਹੈ ਕਿ (ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੩੧। |
| اَلَّا تَعْلُوْا عَلَيَّ وَاْتُوْنِيْ مُسْلِمِيْنَ ۝ ع | (ਅਤੇ ਇਹ ਕਹਿੰਦਾ ਹਾਂ ਕਿ) ਸਾਡੇ ਉੱਤੇ ਕੋਈ ਵਧੀਕੀ ਨਾ ਕਰੋ ਤੇ ਸਾਡੀ ਹਜ਼ੂਰੀ ਆਗਿਆਕਾਰੀ ਬਣ ਕੇ ਹਾਜ਼ਰ ਹੋ ਜਾਓ।੩੨। (ਰਕੂਅ ੨) |
| قَالَتْ يٰۤاَيُّهَا الْمَلَؤُا اَفْتُوْنِيْ فِيْۤ اَمْرِيْ مَا كُنْتُ قَاطِعَةً اَمْرًا حَتّٰى تَشْهَدُوْنِ ۝ | ਫੇਰ ਉਸ (ਮਲਕਾ) ਨੇ ਇਹ ਕਿਹਾ ਸੀ ਕਿ ਹੇ ਸਰਦਾਰੋ! ਮੇਰੇ ਇਸ ਮਾਮਲੇ ਵਿਚ ਆਪਣੀ ਪੱਕੀ ਰਾਇ ਪਰਗਟ ਕਰੋ; ਕਿਉਂਕਿ ਮੈਂ ਕਦੇ ਕੋਈ ਫ਼ੈਸਲਾ ਨਹੀਂ ਕਰਦੀ, ਜਦ ਤਕ ਕਿ ਤੁਸੀਂ ਮੇਰੇ ਪਾਸ ਨਾ ਆਓ ਤੇ (ਸਲਾਹ-ਮਸ਼ਵਰਾ ਨਾ ਕਰ ਲਓ।)।੩੩। |
| قَالُوْا نَحْنُ اُولُوْا قُوَّةٍ وَّاُولُوْا بَاْسٍ شَدِيْدٍ ۙ وَّ | ਓਹਨਾਂ (ਦਰਬਾਰੀਆਂ) ਨੇ ਇਹ ਕਿਹਾ ਸੀ ਕਿ ਅਸੀਂ ਵੱਡੇ ਬਲਵਾਨ ਤੇ ਵੱਡੇ ਲੜਾਕੇ ਹਾਂ ਅਤੇ (ਅੰਤਮ) ਫ਼ੈਸਲਾ ਤਾਂ ਆਪ ਦੇ ਵਸ ਵਿਚ ਹੈ। ਸੋ ਤੁਸੀਂ |

الْأَمْرُ إِلَيْكِ فَانْظُرِي مَاذَا تَأْمُرِينَ ﴿٣٣﴾

ਵੀਚਾਰ ਕਰ ਲਓ ਕਿ ਇਸ ਸਮੇਂ ਕੀ ਹੁਕਮ ਦੇਣਾ ਯੋਗ ਹੈ ? (ਅਸੀਂ ਤਾਂ ਤੁਹਾਡੀ ਆਗਿਆ ਦਾ ਹੀ ਪਾਲਨ ਕਰਾਂਗੇ) ।੩੪।

قَالَتْ إِنَّ الْمُلُوكَ إِذَا دَخَلُوا قَرْيَةً أَفْسَدُوهَا وَ
جَعَلُوا أَعِزَّةَ أَهْلِهَا أَذِلَّةً ۖ وَكَذَٰلِكَ يَفْعَلُونَ ﴿٣٤﴾

ਉਸ ਨੇ ਇਹ ਕਿਹਾ ਸੀ ਕਿ ਜਦ ਬਾਦਸ਼ਾਹ ਕਿਸੇ ਦੇਸ ਤੇ ਚੜ੍ਹਾਈ ਕਰਦੇ ਹਨ, ਤਾਂ ਉਸ ਨੂੰ ਉਜਾੜ ਦਿੰਦੇ ਹਨ ਅਤੇ ਇਸੇ ਤਰ੍ਹਾਂ ਹੀ ਹੁੰਦਾ ਆਇਆ ਹੈ ।੩੫।

وَإِنِّي مُرْسِلَةٌ إِلَيْهِمْ بِهَدِيَّةٍ فَنَاظِرَةٌ بِمَ يَرْجِعُ
الْمُرْسَلُونَ ﴿٣٥﴾

(ਅਤੇ ਮੈਂ ਇਹ ਫ਼ੈਸਲਾ ਕੀਤਾ ਹੈ ਕਿ) ਮੈਂ ਓਹਨਾਂ ਵਲ ਇਕ ਸੁਗਾਤ ਭੇਜਦੀ ਹਾਂ । ਫੇਰ ਮੈਂ ਇਹ ਵੇਖਾਂਗੀ ਕਿ ਮੇਰੇ ਦੂਤ ਕੀ ਉੱਤਰ ਲੈ ਕੇ ਆਉਂਦੇ ਹਨ ।੩੬।

فَلَمَّا جَاءَ سُلَيْمَانَ قَالَ أَتُمِدُّونَنِ بِمَالٍ فَمَا آتَانِيَ
اللَّهُ خَيْرٌ مِمَّا آتَاكُمْ بَلْ أَنْتُمْ بِهَدِيَّتِكُمْ تَفْرَحُونَ ﴿٣٦﴾

ਸੋ ਜਦ ਉਹ ਸੁਗਾਤ "ਸੁਲੇਮਾਨ" ਦੇ ਅੱਗੇ ਲਿਆ ਕੇ ਰੱਖੀ ਗਈ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਕੀ ਤੁਸੀਂ ਧਨ-ਪਦਾਰਥ ਨਾਲ ਮੈਨੂੰ ਪਤਿਆਉਣਾ ਚਾਹੁੰਦੇ[1] ਹੋ ? (ਜੇ ਇਹ ਗੱਲ ਹੈ ਤਾਂ ਚੇਤੇ ਰੱਖੋ ਕਿ) ਅੱਲਾਹ ਨੇ ਜੋ ਕੁਝ ਮੈਨੂੰ ਦਿੱਤਾ ਹੋਇਆ ਹੈ, ਉਹ ਉਸ ਤੋਂ ਕਿਤੇ ਵਧੇਰੇ ਚੰਗਾ ਹੈ, ਜੋ ਉਸ ਨੇ ਤੁਹਾਨੂੰ ਦਿੱਤਾ ਹੋਇਆ ਹੈ ਤੇ (ਇਉਂ ਭਾਸਦਾ ਹੈ ਕਿ) ਤੁਹਾਨੂੰ ਆਪਣੀ ਸੁਗਾਤ ਤੇ ਵੱਡਾ ਮਾਣ ਹੈ ।੩੭।

ارْجِعْ إِلَيْهِمْ فَلَنَأْتِيَنَّهُمْ بِجُنُودٍ لَا قِبَلَ
لَهُمْ بِهَا وَلَنُخْرِجَنَّهُمْ مِنْهَا أَذِلَّةً وَهُمْ
صَاغِرُونَ ﴿٣٧﴾

(ਹੇ "ਹੁਦਹੁਦ"!) ਤੂੰ ਓਹਨਾਂ ਵਲ ਪਰਤ ਕੇ ਜਾ ਤੇ (ਓਹਨਾਂ ਨੂੰ ਇਹ ਆਖ ਦੇ ਕਿ) ਮੈਂ ਇਕ ਵੱਡੇ ਦਲ ਦੇ ਨਾਲ ਓਹਨਾਂ ਵਲ ਆਵਾਂਗਾ, (ਉਹ) ਅਜਿਹਾ ਦਲ (ਹੋਵੇਗਾ) ਕਿ ਜਿਸ ਦੇ ਟਾਕਰੇ ਤੇ ਓਹ ਸਮਰਥ ਨਹੀਂ ਹੋ ਸਕਣਗੇ, ਅਰਥਾਤ ਮੈਂ ਓਹਨਾਂ ਨੂੰ (ਇਸ ਦੇਸ ਵਿੱਚੋਂ) ਅਜਿਹੀ ਹਾਲਤ ਵਿਚ ਕਢ

---

[1]ਪੁਰਾਣੇ ਸਮੇਂ ਦੇ ਪਾਤਸ਼ਾਹਾਂ ਦਾ ਇਹ ਰਿਵਾਜ ਸੀ ਕਿ ਓਹ ਆਪਣੇ ਤੋਂ ਵਧੇਰੇ ਬਲਵਾਨ ਪਾਤਸ਼ਾਹਾਂ ਦਾ ਮੂੰਹ ਵੱਢੀ ਨਾਲ ਬੰਦ ਕਰ ਦਿਆ ਕਰਦੇ ਸਨ । ਜਦ ਮਲਕਾ "ਬਲਕੀਸ" ਦੀਆਂ ਸੁਗਾਤਾਂ ਹਜ਼ਰਤ "ਸੁਲੇਮਾਨ" ਕੋਲ ਪੁੱਜੀਆਂ ਸਨ, ਤਾਂ ਓਹਨਾਂ ਨੇ ਏਹੋ ਸਮਝਿਆ ਸੀ ਕਿ ਉਸ ਨੇ ਮੈਨੂੰ ਅਜੇਹਾ ਹੀ ਭੇੜਾ ਮਿਥ ਲਿਆ ਹੈ ਅਤੇ ਉਸ ਦੇ ਇਸ ਕਰਤਬ ਨੂੰ ਪਸੰਦ ਨਹੀਂ ਕੀਤਾ ਸੀ ।

ਦਿਆਂਗਾ ਕਿ ਓਹ ਆਪਣੀ ਪਾਤਸ਼ਾਹੀ[1] (ਦਾ ਸਤਿਕਾਰ) ਗੁਆ ਚੁੱਕੇ ਹੋਣਗੇ ।੩੮।

قَالَ يٰٓاَيُّهَا الْمَلَؤُا اَيُّكُمْ يَاْتِيْنِيْ بِعَرْشِهَا قَبْلَ اَنْ
يَّاْتُوْنِيْ مُسْلِمِيْنَ ﴿٣٩﴾

(ਇਸ ਤੋਂ ਮਗਰੋਂ) ਉਸ ਨੇ (ਆਪਣੇ ਦਰਬਾਰੀਆਂ ਨੂੰ ਸੰਬੋਧਨ ਕਰ ਕੇ) ਇਹ ਕਿਹਾ ਸੀ ਕਿ ਹੇ ਦਰਬਾਰੀਓ ! ਤੁਹਾਡੇ ਵਿੱਚੋਂ ਕਿਹੜਾ ਉਸ ਤਖ਼ਤ ਨੂੰ ਮੇਰੇ ਕੋਲ ਲੈ ਆਇਗਾ, ਉਸ ਤੋਂ ਪਹਿਲਾਂ ਕਿ ਓਹ (ਲੋਕ) ਆਗਿਆਕਾਰੀ ਬਣ ਕੇ ਮੇਰੀ ਸੇਵਾ ਵਿਚ ਹਾਜ਼ਰ ਹੋ ਜਾਣ ।੩੯।

قَالَ عِفْرِيْتٌ مِّنَ الْجِنِّ اَنَا اٰتِيْكَ بِهٖ قَبْلَ اَنْ
تَقُوْمَ مِنْ مَّقَامِكَ وَاِنِّيْ عَلَيْهِ لَقَوِيٌّ
اَمِيْنٌ ﴿٤٠﴾

(ਪਹਾੜੀ ਜਾਤੀ ਦੇ ਲੋਕਾਂ ਵਿੱਚੋਂ) ਇਕ ਬਾਗ਼ੀ ਸਰਦਾਰ[2] ਨੇ ਇਹ ਕਿਹਾ ਸੀ ਕਿ ਆਪ ਦੇ ਇਸ ਅਸਥਾਨ ਤੋਂ ਜਾਣ ਤੋਂ ਪਹਿਲਾਂ ਮੈਂ (ਉਹ (ਤਖ਼ਤ) ਲੈ ਆਵਾਂਗਾ, ਅਰਥਾਤ ਮੈਨੂੰ ਇਸ ਗੱਲ ਦੀ ਸਮਰਥਾ ਹੈ ਤੇ ਮੈਂ ਵੱਡਾ ਅਮਾਨਤਦਾਰ ਹਾਂ ।੪੦।

قَالَ الَّذِيْ عِنْدَهٗ عِلْمٌ مِّنَ الْكِتٰبِ اَنَا اٰتِيْكَ بِهٖ
قَبْلَ اَنْ يَّرْتَدَّ اِلَيْكَ طَرْفُكَ ۚ فَلَمَّا رَاٰهُ مُسْتَقِرًّا عِنْدَهٗ
قَالَ هٰذَا مِنْ فَضْلِ رَبِّيْ ۖ لِيَبْلُوَنِيْٓ ءَاَشْكُرُ اَمْ

(ਇਸ ਤੇ) ਉਸ ਪ੍ਰਾਣੀ ਨੇ[3] ਜਿਸ ਨੂੰ (ਅਰਸ਼ੀ) ਪੁਸਤਕ ਦਾ ਗਿਆਨ ਪ੍ਰਾਪਤ ਸੀ, ਇਹ ਕਿਹਾ ਸੀ ਕਿ ਮੈਂ ਤੇਰੇ ਕੋਲ ਉਸ (ਤਖ਼ਤ) ਨੂੰ ਅੱਖ ਦੇ ਪਲਕਾਰੇ ਵਿਚ ਲੈ ਆਵਾਂਗਾ । ਸੋ ਜਦ ਉਸ (ਸੁਲੇਮਾਨ) ਨੇ ਉਸ ਨੂੰ ਲਾਗੇ ਰੱਖਿਆ ਹੋਇਆ ਵੇਖਿਆ ਸੀ ਤਾਂ ਉਸ ਨੇ ਇਹ ਕਿਹਾ ਸੀ ਕਿ ਇਹ ਮੇਰੇ ਸਾਜਨਹਾਰ ਤੇ ਪਾਲਨਹਾਰ ਦੀ ਕਿਰਪਾ ਕਰ ਕੇ ਹੋਇਆ ਹੈ, ਤਾਂ ਜੁ ਉਹ ਮੇਰੀ ਪਰਖ ਕਰ ਸਕੇ ਕਿ ਮੈਂ ਉਸ ਦਾ ਧੰਨਵਾਦ ਕਰਦਾ ਹਾਂ ਜਾਂ ਨਾ-ਸ਼ੁਕਰੀ ਕਰਦਾ ਹਾਂ, ਅਰਥਾਤ ਜਿਹੜਾ (ਪ੍ਰਾਣੀ)

---

[1]"ਹੁਮ ਸਾਗਿਰੂਨ" = ਜਦ ਉਹ ਪਾਤਸ਼ਾਹੀ ਦਾ ਸਤਿਕਾਰ ਗੁਆ ਚੁੱਕੇ ਹੋਣਗੇ ।

[2]"ਕਾਲਾ ਇਫ਼ਰੀਤੁਮ ਮਿਨਲ ਜਿੱਨਿ" = ਦੇ ਪਦ ਕੁਰਾਨ ਸ਼ਰੀਫ਼ ਵਿਚ ਹਨ ਤੇ ਇਸ ਦਾ ਭਾਵ ਪਹਾੜੀ ਜਾਤੀ ਦੇ ਲੋਕਾਂ ਵਿੱਚੋਂ ਇਕ ਸਰਦਾਰ ਹੈ ;

[3]ਚੂੰਕਿ ਉਹ ਦੇਸ ਯਹੂਦੀਆਂ ਦਾ ਸੀ; ਇਸ ਲਈ ਇਬਰਾਨੀ ਵਿਦਵਾਨ ਨੂੰ ਇਹ ਭਰੋਸਾ ਸੀ ਕਿ ਯਹੂਦੀ ਉਸ ਵਾਸਤੇ ਵੱਡੀ ਛੇਤੀ ਛੇਤੀ ਕੰਮ ਕਰਨਗੇ । ਸੋ ਉਸ ਨੇ ਅੱਖ ਦੇ ਪਲਕਾਰੇ ਵਿਚ ਤਖ਼ਤ ਲਿਆਉਣ ਦਾ ਬਚਨ ਦੇ ਦਿੱਤਾ ਸੀ ਤੇ ਇਹ ਕਿਹਾ ਸੀ ਕਿ ਮੈਂ ਉਹ ਤਖ਼ਤ ਝਬਦੇ ਹੀ ਲਿਆ ਦਿਆਂਗਾ । ਅੱਡ ਅੱਡ ਬੋਲੀਆਂ ਵਿਚ "ਅੱਖ ਦਾ ਪਲਕਾਰਾ" ਇਕ ਮੁਹਾਵਰਾ ਹੈ, ਜਿਸ ਦਾ ਭਾਵ ਕਿਸੇ ਕਾਰਜ ਵਿਚ ਛੇਤੀ ਕਰਨਾ ਹੈ । ਇੱਥੇ ਵੀ ਅਸੀਂ ਏਹੋ ਅਰਥ ਕੀਤੇ ਹਨ ।

أَكْفُرُ ۖ وَمَن شَكَرَ فَإِنَّمَا يَشْكُرُ لِنَفْسِهِ ۖ وَمَن كَفَرَ فَإِنَّ رَبِّي غَنِيٌّ كَرِيمٌ ﴿٤٠﴾

ਧੰਨਵਾਦ ਕਰਦਾ ਹੈ, ਉਹ ਆਪਣੇ ਭਲੇ ਲਈ ਹੀ ਕਰਦਾ ਹੈ ਤੇ ਜਿਹੜਾ ਨਾਸ਼ੁਕਰੀ ਕਰਦਾ ਹੈ, ਬੇਸ਼ੱਕ ਮੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਬੇਪਰਵਾਹ ਹੈ ਤੇ ਵੱਡੀ ਮਿਹਰ ਕਰਨ ਵਾਲਾ ਹੈ ।੪੧।

قَالَ نَكِّرُوا لَهَا عَرْشَهَا نَنظُرْ أَتَهْتَدِي أَمْ تَكُونُ مِنَ الَّذِينَ لَا يَهْتَدُونَ ﴿٤١﴾

(ਫੇਰ) ਉਸ ਨੇ ਇਹ ਕਿਹਾ ਸੀ ਕਿ ਉਸ (ਮਲਕਾ) ਵਾਸਤੇ ਉਸ ਦਾ ਤਖ਼ਤ[1] ਤੁਛ ਕਰ ਕੇ ਦੱਸ ਦਿਓ । (ਅਸੀਂ ਇਹ ਵੇਖਾਂਗੇ ਕਿ) ਉਹ ਸੁਮਾਰਗ ਵਲ ਲਗਦੀ ਹੈ, ਜਾਂ ਓਹਨਾਂ ਲੋਕਾਂ ਨਾਲ ਰਲਦੀ ਹੈ, ਜੋ ਸੁਮਾਰਗ ਵਲ ਨਹੀਂ ਲੱਗਿਆ ਕਰਦੇ ।੪੨।

فَلَمَّا جَاءَتْ قِيلَ أَهَٰكَذَا عَرْشُكِ ۖ قَالَتْ كَأَنَّهُ هُوَ ۚ وَأُوتِينَا الْعِلْمَ مِن قَبْلِهَا وَكُنَّا مُسْلِمِينَ ﴿٤٢﴾

ਸੋ ਜਦ ਉਹ ਆ ਗਈ ਸੀ, ਤਾਂ ਉਸ ਨੂੰ ਇਹ ਕਿਹਾ ਗਿਆ ਸੀ ਕਿ ਕੀ ਤੇਰਾ ਤਖ਼ਤ ਅਜਿਹਾ ਹੀ ਹੈ ? ਇਸ ਤੇ ਉਸ ਨੇ ਇਹ ਕਿਹਾ ਸੀ ਕਿ ਇਉਂ ਭਾਸਦਾ ਹੈ ਕਿ ਇਹ ਉਹੋ ਹੀ ਹੈ ਅਤੇ ਸਾਨੂੰ ਇਸ ਤੋਂ ਪਹਿਲਾਂ ਹੀ ਪਤਾ ਲਗ ਚੁਕਾ ਸੀ ਤੇ ਅਸੀਂ (ਤੇਰੇ) ਆਗਿਆਕਾਰੀ ਬਣ ਚੁੱਕੇ ਸੀ ।੪੩।

وَصَدَّهَا مَا كَانَت تَّعْبُدُ مِن دُونِ اللَّهِ ۖ إِنَّهَا كَانَتْ مِن قَوْمٍ كَافِرِينَ ﴿٤٣﴾

ਅਤੇ ਉਸ (ਸੁਲੈਮਾਨ) ਨੇ ਮਲਕਾ ਨੂੰ ਅੱਲਾਹ ਤੋਂ ਛੁੱਟ ਦੂਜਿਆਂ ਦੀ ਪੂਜਾ ਕਰਨ ਤੋਂ ਰੋਕ ਦਿੱਤਾ ਸੀ ਤੇ ਉਹ ਨਿਰਸੰਦੇਹ ਇਨਕਾਰੀ ਜਾਤੀ ਵਿੱਚੋਂ ਸੀ ।੪੪।

قِيلَ لَهَا ادْخُلِي الصَّرْحَ ۖ فَلَمَّا رَأَتْهُ حَسِبَتْهُ لُجَّةً وَكَشَفَتْ عَن سَاقَيْهَا ۚ قَالَ إِنَّهُ صَرْحٌ مُّمَرَّدٌ

ਅਤੇ ਉਸ ਨੂੰ ਇਹ ਕਿਹਾ ਗਿਆ ਸੀ ਕਿ (ਇਸ) ਮਹੱਲ ਵਿਚ ਦਾਖ਼ਲ ਹੋਵੋ । ਸੋ ਜਦ ਉਸ ਨੇ ਉਸ (ਮਹੱਲ) ਨੂੰ ਵੇਖਿਆ ਸੀ ਤਾਂ ਉਸ ਨੂੰ ਡੂੰਘਾ ਪਾਣੀ ਸਮਝ ਲਿਆ ਸੀ ਤੇ ਉਹ ਕੁਝ ਘਬਰਾ ਗਈ ਸੀ । ਇਸ ਤੇ ਉਸ (ਸੁਲੈਮਾਨ) ਨੇ ਉਸ ਨੂੰ ਇਹ ਕਿਹਾ ਸੀ ਕਿ ਇਹ ਤਾਂ ਇਕ ਸ਼ੀਸ਼-ਮਹੱਲ ਹੈ, ਜਿਸ ਵਿਚ ਸ਼ੀਸ਼ਿਆਂ ਦੇ ਟੋਟੇ ਜੜੇ ਹੋਏ ਹਨ । ਉਸ (ਮਲਕਾ)

---

[1]ਅਰਥਾਤ—ਹਜ਼ਰਤ ਸੁਲੈਮਾਨ ਨੇ ਇਸ ਵਿਉਂਤ ਨਾਲ ਪਾਣੀ ਤੇ ਸ਼ੀਸ਼ੇ ਦੀਆਂ ਸਿਲਾਂ ਲਾ ਦਿੱਤੀਆਂ ਸਨ ਕਿ ਜਿਸ ਨਾਲ ਉਹ ਆਪਣੀ ਭੁੱਲ ਸਮਝ ਗਈ ਸੀ । ਉਸ ਨੂੰ ਇਹ ਪਤਾ ਲਗ ਗਿਆ ਸੀ ਕਿ ਜਿਸ ਤਰ੍ਹਾਂ ਸ਼ੀਸ਼ੇ ਦੇ ਹੇਠੋਂ ਪਾਣੀ ਦਿੱਸਦਾ ਹੈ, ਇਸੇ ਤਰ੍ਹਾਂ ਸੂਰਜ ਦਾ ਨੂਰ ਪ੍ਰਭੂ ਵੱਲੋਂ ਹੈ । ਸੋ ਸੂਰਜ ਨੂੰ ਪੂਜਣਾ ਵੱਡੀ ਭੁੱਲ ਹੈ । ਪ੍ਰਭੂ ਇੱਕੋ ਹੀ ਹੈ ਤੇ ਉਹੋ ਪੂਜਾ ਦੇ ਯੋਗ ਹੈ ।

مِنْ قَوَارِيْرَ ۗ قَالَتْ رَبِّ اِنِّيْ ظَلَمْتُ نَفْسِيْ وَاَسْلَمْتُ
مَعَ سُلَيْمٰنَ لِلّٰهِ رَبِّ الْعٰلَمِيْنَ ﴿٤٥﴾ ع

ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਆਪਣੇ ਆਪ ਨਾਲ ਵੱਡਾ ਜ਼ੁਲਮ ਕਮਾਇਆ ਹੈ, ਅਰਥਾਤ ਮੈਂ "ਸੁਲੇਮਾਨ" ਦੇ ਨਾਲ ਰਲ ਕੇ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਤੇ ਸ਼ਰਧਾ ਧਾਰਨ ਕਰਦੀ ਹਾਂ ।੪੫। (ਰਕੂਅ ੩)

وَلَقَدْ اَرْسَلْنَآ اِلٰى ثَمُوْدَ اَخَاهُمْ صٰلِحًا اَنِ اعْبُدُوا
اللّٰهَ فَاِذَا هُمْ فَرِيْقٰنِ يَخْتَصِمُوْنَ ﴿٤٦﴾

ਅਤੇ ਅਸੀਂ "ਸਮੂਦ" ਵਲ ਓਹਨਾਂ ਦੇ ਭਰਾ "ਸਾਲਿਹ" ਨੂੰ ਜ਼ਰੂਰ ਰਸੂਲ ਬਣਾ ਕੇ ਭੇਜਿਆ ਸੀ (ਉਸ ਨੇ ਇਹ ਕਿਹਾ ਸੀ ਕਿ) ਅੱਲਾਹ ਦੀ ਬੰਦਗੀ ਕਰਦੇ ਰਿਹਾ ਕਰੋ । ਸੋ ਓਹ (ਸੁਣਦਿਆਂ ਹੀ) ਦੋ ਧੜੇ ਬਣ ਗਏ ਸਨ, ਜੋ ਆਪਸ ਵਿਚ ਝਗੜਨ ਲਗ ਪਏ ਸਨ ।੪੬।

قَالَ يٰقَوْمِ لِمَ تَسْتَعْجِلُوْنَ بِالسَّيِّئَةِ قَبْلَ الْحَسَنَةِ ۚ
لَوْلَا تَسْتَغْفِرُوْنَ اللّٰهَ لَعَلَّكُمْ تُرْحَمُوْنَ ﴿٤٧﴾

ਉਸ ("ਸਾਲਿਹ") ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਖ਼ੁਸ਼ਹਾਲੀ ਦੇ ਆਉਣ ਤੋਂ ਪਹਿਲਾਂ ਮੰਦ-ਹਾਲੀ ਬਾਰੇ ਕਿਉਂ ਛੇਤੀ ਕਰਦੇ ਹੋ । ਤੁਸੀਂ ਆਪਣੇ ਪਾਪਾਂ ਦੀ ਪ੍ਰਭੂ ਤੋਂ ਮਾਫ਼ੀ ਕਿਉਂ ਨਹੀਂ ਮੰਗਦੇ; ਤਾਂ ਜੁ ਤੁਹਾਡੇ ਤੇ ਮਿਹਰ ਕੀਤੀ ਜਾਏ ।੪੭।

قَالُوا اطَّيَّرْنَا بِكَ وَبِمَنْ مَّعَكَ ۚ
قَالَ طٰٓئِرُكُمْ عِنْدَ اللّٰهِ بَلْ اَنْتُمْ
قَوْمٌ تُفْتَنُوْنَ ﴿٤٨﴾

ਓਹਨਾਂ ਨੇ ਇਹ ਕਿਹਾ ਸੀ ਕਿ (ਹੇ "ਸਾਲਿਹ"!) ਅਸੀਂ (ਜਿੰਨਾ ਵੀ ਸੋਚਦੇ ਹਾਂ) ਤੈਨੂੰ ਤੇ ਤੇਰੇ ਸਾਥੀਆਂ ਨੂੰ ਮਨਹੂਸ ਹੀ ਸਮਝਦੇ[1] ਹਾਂ । ਉਸ ("ਸਾਲਿਹ") ਨੇ ਇਹ ਕਿਹਾ ਸੀ ਕਿ ਗ੍ਰਹੁ-ਗਤੀ ਦਾ ਕਾਰਣ ਤਾਂ ਅੱਲਾਹ ਕੋਲ ਹੀ ਹੈ । ਸਗੋਂ ਅਸਲੀਅਤ ਇਹ ਹੈ ਕਿ ਤੁਸੀਂ ਇਕ ਅਜਿਹੀ ਜਾਤੀ ਹੋ, ਜਿਸ ਨੂੰ ਵੱਡੇ ਕਲੇਸ਼ ਵਿਚ ਫਸਾਇਆ ਗਿਆ ਹੈ ।੪੮।

وَكَانَ فِي الْمَدِيْنَةِ تِسْعَةُ رَهْطٍ يُّفْسِدُوْنَ فِي
الْاَرْضِ وَلَا يُصْلِحُوْنَ ﴿٤٩﴾

ਅਤੇ ਉਸ ਨਗਰ ਵਿਚ ਨੌਂ[2] ਬੰਦੇ ਸਨ, ਜਿਨ੍ਹਾਂ ਨੇ ਸਾਰੇ ਦੇਸ ਵਿਚ ਫ਼ਸਾਦ ਮਚਾਇਆ ਹੋਇਆ ਸੀ ਤੇ ਸੁਧਾਰ ਨਹੀਂ ਕਰਦੇ ਸਨ ।੪੯।

---

[1]ਅਰਥਾਤ—ਤੁਸੀਂ ਆਪਣੀ ਜਾਤੀ ਲਈ ਕਿਸੇ ਉੱਨਤੀ ਦਾ ਨਹੀਂ; ਸਗੋਂ ਤਬਾਹੀ ਦਾ ਕਾਰਣ ਬਣੇ ਹੋਏ ਹੋ ।

[2]"ਰਾਹਤੁਨ" ਦਾ ਅਰਥ ਕਬੀਲਾ ਜਾਂ ਅੰਕ ਹੈ । ਇਸ ਥਾਂ ਚੂੰਕਿ ਕਬੀਲੇ ਦਾ ਅਰਥ ਠੀਕ ਨਹੀਂ, ਇਸ ਲਈ ਅੰਕ ਦਾ ਅਰਥ ਘਟਦਾ ਹੈ ।

قَالُوْا تَقَاسَمُوْا بِاللّٰهِ لَنُبَيِّتَنَّهٗ وَاَهْلَهٗ ثُمَّ لَنَقُوْلَنَّ
لِوَلِيِّهٖ مَا شَهِدْنَا مَهْلِكَ اَهْلِهٖ وَاِنَّا لَصٰدِقُوْنَ ﴿٤٩﴾

ਓਹਨਾਂ ਨੇ ਇਹ ਕਿਹਾ ਸੀ ਤੁਸੀਂ ਸਾਰੇ ਹੀ ਇਸ ਗੱਲ ਦੀ ਕਸਮ ਚੁੱਕ ਲਓ ਕਿ ਅਸੀਂ ਉਸ ਉੱਤੇ ਤੇ ਉਸ ਦੇ ਪਰਵਾਰ ਉੱਤੇ ਰਾਤ ਵੇਲੇ ਹੱਲਾ ਬੋਲ ਦਿਆਂਗੇ। ਫੇਰ ਜਿਹੜਾ ਵੀ ਉਸ ਦੇ ਖ਼ੂਨ[1] (ਦੇ ਵਟਾਂਦਰੇ) ਦੀ ਮੰਗ ਕਰੇਗਾ ਉਸ ਨੂੰ ਅਸੀਂ ਇਹ ਕਹਿ ਦਿਆਂਗੇ ਕਿ ਅਸੀਂ ਉਸ ਦੇ ਪਰਵਾਰ ਦੇ ਕਤਲ (ਦੀ ਵਾਰਦਾਤ) ਨੂੰ ਵੇਖਿਆ ਹੀ ਨਹੀਂ ਅਤੇ ਬੇਸ਼ੱਕ ਅਸੀਂ ਸਚਿਆਰ ਹਾਂ।੫੦।

وَمَكَرُوْا مَكْرًا وَّمَكَرْنَا مَكْرًا وَّهُمْ لَا يَشْعُرُوْنَ ﴿٥٠﴾

ਓਹਨਾਂ ਨੇ ਇਕ ਵਿਉਂਤ ਸੋਚੀ ਸੀ ਤੇ ਅਸੀਂ ਵੀ ਇਕ ਵਿਉਂਤ ਸੋਚੀ ਸੀ, ਪਰ ਉਸ ਦਾ ਓਹਨਾਂ ਨੂੰ ਕੋਈ ਪਤਾ ਨਹੀਂ ਸੀ।੫੧।

فَانْظُرْ كَيْفَ كَانَ عَاقِبَةُ مَكْرِهِمْ ۙ اَنَّا دَمَّرْنٰهُمْ
وَقَوْمَهُمْ اَجْمَعِيْنَ ﴿٥١﴾

ਫੇਰ ਵੇਖ ਕਿ ਓਹਨਾਂ ਦੀ ਵਿਉਂਤ ਦਾ ਕੀ ਸਿੱਟਾ ਨਿਕਲਿਆ ਸੀ ? ਅਸੀਂ ਓਹਨਾਂ ਨੂੰ ਤੇ ਓਹਨਾਂ ਦੀ ਸਾਰੀ ਜਾਤੀ ਨੂੰ ਨਸ਼ਟ ਕਰ ਦਿੱਤਾ ਸੀ।੫੨।

فَتِلْكَ بُيُوْتُهُمْ خَاوِيَةًۢ بِمَا ظَلَمُوْا ؕ اِنَّ فِيْ ذٰلِكَ
لَاٰيَةً لِّقَوْمٍ يَّعْلَمُوْنَ ﴿٥٢﴾

ਸੋ (ਵੇਖ) ਕਿ ਏਹ ਓਹਨਾਂ ਦੇ ਘਰ ਹਨ, ਜੋ ਓਹਨਾਂ ਦੇ ਜ਼ੁਲਮ ਕਮਾਉਣ ਕਰਕੇ ਡਿੱਗੇ ਪਏ ਹਨ। ਇਸ ਵਿਚ ਗਿਆਨਵਾਨ ਜਾਤੀ ਲਈ ਵੱਡਾ ਨਿਸ਼ਾਨ ਹੈ।੫੩।

وَاَنْجَيْنَا الَّذِيْنَ اٰمَنُوْا وَكَانُوْا يَتَّقُوْنَ ﴿٥٣﴾

ਅਤੇ ਅਸੀਂ ਓਹਨਾਂ ਸ਼ਰਧਾਲੂਆਂ ਨੂੰ—ਜਿਨ੍ਹਾਂ ਨੇ ਸੰਜਮਤਾ ਧਾਰਨ ਕਰ ਲਈ ਸੀ—ਬਚਾ ਲਿਆ ਸੀ।੫੪।

وَلُوْطًا اِذْ قَالَ لِقَوْمِهٖۤ اَتَاْتُوْنَ الْفَاحِشَةَ وَاَنْتُمْ
تُبْصِرُوْنَ ﴿٥٤﴾

ਅਤੇ (ਅਸੀਂ) "ਲੂਤ" ਨੂੰ (ਵੀ) ਰਸੂਲ ਬਣਾ ਕੇ ਭੇਜਿਆ ਸੀ, ਜਦ ਕਿ ਉਸ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਤੁਸੀਂ ਜਾਣਦੇ ਬੁਝਦੇ ਹੋਏ ਕਿਉਂ ਵਿਭਚਾਰ ਕਰਦੇ ਹੋ ? ।੫੫।

اَئِنَّكُمْ لَتَاْتُوْنَ الرِّجَالَ شَهْوَةً مِّنْ دُوْنِ النِّسَآءِ ؕ
بَلْ اَنْتُمْ قَوْمٌ تَجْهَلُوْنَ ﴿٥٥﴾

ਤੁਸੀਂ ਤੀਵੀਆਂ ਦਾ ਤਿਆਗ ਕਰ ਕੇ ਪੁਰਖਾਂ ਵਲ ਕਾਮਵਸ ਹੋ ਕੇ ਕਿਉਂ ਜਾਂਦੇ ਹੋ ? ਅਸਲੀਅਤ ਇਹ ਹੈ ਕਿ ਤੁਸੀਂ ਇਕ ਅਗਿਆਨੀ ਜਾਤੀ ਹੋ।੫੬।

---

[1] ਮੂਲ ਪਾਠ ਵਿਚ ਇਸ ਥਾਂ "ਵਲੀਯੁਨ" ਪਦ ਹੈ ਤੇ ਇਸ ਦਾ ਅਰਥ ਅਜਿਹਾ ਪ੍ਰਾਣੀ ਹੈ, ਜੋ ਕਿਸੇ ਦੇ ਕੰਮਾਂ ਦਾ ਜ਼ਿੰਮੇਵਾਰ ਤੇ ਸਹਾਇਕ ਹੁੰਦਾ ਹੈ। ਇਸੇ ਤਰ੍ਹਾਂ ਜੋ ਪ੍ਰਾਣੀ ਕਿਸੇ ਦੇ ਘਾਤ ਦੇ ਵਟਾਂਦਰੇ ਦੀ ਮੰਗ ਕਰੇ, ਉਸ ਨੂੰ ਵੀ ਅਰਬੀ ਭਾਸ਼ਾ ਵਿਚ "ਵਲੀਯੁਨ" ਹੀ ਕਹਿੰਦੇ ਹਨ; ਕਿਉਂ ਜੁ ਅਜਿਹਾ ਪ੍ਰਾਣੀ ਉਸ ਦਾ ਸਹਾਇਕ ਹੁੰਦਾ ਹੈ।

فَمَا كَانَ جَوَابَ قَوْمِهِ إِلَّا أَنْ قَالُوا أَخْرِجُوا آلَ لُوطٍ مِّنْ قَرْيَتِكُمْ إِنَّهُمْ أُنَاسٌ يَتَطَهَّرُونَ ﴿٥٧﴾

ਸੋ ਉਸ ਦੀ ਜਾਤੀ ਦਾ ਕੇਵਲ ਏਹੋ ਉੱਤਰ ਹੁੰਦਾ ਸੀ ਕਿ (ਹੇ ਲੋਕੋ !) "ਲੂਤ" ਦੇ ਸਾਰੇ ਘਰਾਣੇ ਨੂੰ ਦੇਸ-ਨਿਕਾਲਾ ਦੇ ਦਿਓ। ਓਹ ਅਜੇਹੇ ਲੋਕ ਹਨ, ਜੋ ਵੱਡੇ ਭਲੇ ਪੁਰਖ ਬਣਨ ਦੇ ਚਾਹਵਾਨ ਹਨ।੫੭।

فَأَنْجَيْنَاهُ وَأَهْلَهُ إِلَّا امْرَأَتَهُ قَدَّرْنَاهَا مِنَ الْغَابِرِينَ ﴿٥٨﴾

ਇਸ ਦਾ ਸਿੱਟਾ[1] ਇਹ ਨਿਕਲਿਆ ਸੀ ਕਿ ਅਸੀਂ ਉਸ ("ਲੂਤ") ਨੂੰ ਤੇ ਉਸ ਦੇ ਘਰਾਣੇ ਨੂੰ—ਉਸ ਦੀ ਤੀਵੀਂ ਤੋਂ ਬਿਨਾਂ—ਬਚਾ ਲਿਆ ਸੀ। ਅਸੀਂ ਉਸ (ਤੀਵੀਂ) ਨੂੰ ਪਿੱਛੇ ਰਹਿਣ ਵਾਲਿਆਂ ਵਿਚ ਗਿਣ ਰੱਖਿਆ[2] ਸੀ।੫੮।

وَأَمْطَرْنَا عَلَيْهِمْ مَّطَرًا فَسَاءَ مَطَرُ الْمُنْذَرِينَ ﴿٥٩﴾ ع

ਅਤੇ ਅਸੀਂ ਓਹਨਾਂ ਉੱਤੇ ਇਕ (ਮੁਹਲੇਧਾਰ) ਮੀਂਹ ਵਰ੍ਹਾਇਆ ਸੀ ਅਤੇ ਜਿਨ੍ਹਾਂ ਨੂੰ ਕਸ਼ਟ ਦਾ ਸੁਨੇਹਾ ਪੁੱਜ ਚੁਕਾ ਹੋਵੇ, ਓਹਨਾਂ ਉੱਤੇ ਵਰ੍ਹਨ ਵਾਲਾ ਮੀਂਹ ਬਹੁਤ ਹੀ ਭੈੜਾ ਵਰ੍ਹਿਆ ਕਰਦਾ ਹੈ।੫੯।

(ਰਕੂਅ ੪)

قُلِ الْحَمْدُ لِلَّهِ وَسَلَامٌ عَلَىٰ عِبَادِهِ الَّذِينَ اصْطَفَىٰ آللَّهُ خَيْرٌ أَمَّا يُشْرِكُونَ ﴿٦٠﴾

ਤੂੰ ਇਹ ਕਹਿ ਦੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ ਅਤੇ ਉਸ ਦੇ ਭਗਤ-ਜਨਾਂ ਉੱਤੇ—ਜਿਨ੍ਹਾਂ ਨੂੰ (ਉਹ ਆਪ) ਚੁਣ ਲੈਂਦਾ ਹੈ—ਸਦਾ ਸਲਾਮਤੀ ਉਤਰਦੀ ਹੈ। ਕੀ ਅੱਲਾਹ ਚੰਗਾ ਹੈ, ਜਾਂ ਓਹ ਚੰਗੇ ਹਨ, ਜਿਨ੍ਹਾਂ ਨੂੰ ਓਹ ਅੱਲਾਹ ਦੀ ਬਰਾਬਰੀ ਦਿੰਦੇ ਹਨ ?।੬੦।

أَمَّنْ خَلَقَ السَّمَاوَاتِ وَالْأَرْضَ وَأَنْزَلَ لَكُمْ مِّنَ السَّمَاءِ مَاءً فَأَنْبَتْنَا بِهِ حَدَائِقَ ذَاتَ بَهْجَةٍ

(ਤੁਸੀਂ ਇਹ ਦੱਸੋ ਤਾਂ ਸਹੀ ਕਿ) ਸਾਰੇ ਅਕਾਸ਼ ਤੇ ਪਤਾਲ ਕਿਸ ਨੇ ਸਾਜੇ ਹਨ ? ਤੇ (ਕਿਸ ਨੇ) ਤੁਹਾਡੇ ਲਈ ਬੱਦਲ[3] ਤੋਂ ਮੀਂਹ ਵਰ੍ਹਾਇਆ ਹੈ ? ਫੇਰ ਉਸ (ਮੀਂਹ) ਰਾਹੀਂ ਅਸੀਂ ਵੱਡੇ ਸੋਹਣੇ ਬਾਗ਼ ਉਗਾਏ ਹਨ ? ਤੁਸੀਂ ਆਪ ਓਹਨਾਂ ਬਾਗ਼ਾਂ ਦੇ ਰੁੱਖ ਉਗਾ

[1] ਇਸ ਥਾਂ ਮੂਲ ਪਾਠ ਵਿਚ "ਫ਼ਾਅ" ਹੈ ਤੇ ਇਸ ਦੇ ਅਰਥ "ਅਤੇ" "ਜੋ" ਤੇ "ਸਿੱਟੇ" ਦੇ ਵੀ ਹੁੰਦੇ ਹਨ।

[2] ਅਰਥਾਤ—ਓਹ ਆਪਣੀਆਂ ਕਰਣੀਆਂ ਦੇ ਕਾਰਣ ਪਿੱਛੇ ਰਹਿ ਜਾਣ ਵਾਲੀ ਹੀ ਦਿੱਸਦੀ ਸੀ।

[3] "ਸਮਾਅ" ਦਾ ਅਰਥ ਅਕਾਸ਼ ਤੋਂ ਛੁੱਟ ਬੱਦਲ ਵੀ ਹੈ।

مَا كَانَ لَكُمْ أَنْ تُنْبِتُوا شَجَرَهَا ۗ ءَإِلَٰهٌ مَعَ اللَّهِ ۚ بَلْ هُمْ قَوْمٌ يَعْدِلُونَ ﴿٦١﴾

ਨਹੀਂ ਸਕਦੇ ਸੀ । ਕੀ ਅੱਲਾਹ ਦੇ ਨਾਲ ਕੋਈ ਹੋਰ ਵੀ ਇਸ਼ਟ ਹੈ ? (ਜੋ ਸਾਰੀ ਸ੍ਰਿਸ਼ਟੀ ਦਾ ਪ੍ਰਬੰਧ ਕਰ ਰਿਹਾ ਹੋਵੇ ?); ਪਰ ਇਹ (ਇਨਕਾਰੀ) ਅਜਿਹੀ ਜਾਤੀ ਹਨ ਕਿ ਦੂਜਿਆਂ ਨੂੰ ਉਸ ਦੀ ਬਰਾਬਰੀ ਦੇ ਰਹੇ ਹਨ[1] ।੬੧।

أَمَّنْ جَعَلَ الْأَرْضَ قَرَارًا وَجَعَلَ خِلَالَهَا أَنْهَارًا وَجَعَلَ لَهَا رَوَاسِيَ وَجَعَلَ بَيْنَ الْبَحْرَيْنِ حَاجِزًا ۗ ءَإِلَٰهٌ مَعَ اللَّهِ ۚ بَلْ أَكْثَرُهُمْ لَا يَعْلَمُونَ ﴿٦٢﴾

(ਤੁਸੀਂ ਇਹ ਦੱਸੋ ਤਾਂ ਸਹੀ ਕਿ) ਧਰਤੀ ਨੂੰ ਕਿਸ ਨੇ ਠਹਿਰਣ ਦਾ ਅਸਥਾਨ ਬਣਾਇਆ ਹੈ ? ਅਤੇ ਉਸ ਵਿਚਾਲੇ (ਕਿਸ ਨੇ) ਦਰਯਾ ਵਗਾਏ ਹਨ ? ਅਰਥਾਤ ਉਸ (ਦੇ ਲਾਭ) ਲਈ (ਕਿਸ ਨੇ) ਪਹਾੜ ਬਣਾਏ ਹਨ ? ਤੇ ਦੋ ਸਮੁੰਦਰਾਂ ਵਿਚਾਲੇ[2]—(ਜਿਨ੍ਹਾਂ ਵਿੱਚੋਂ) ਇਕ ਮਿੱਠਾ ਤੇ ਇਕ ਖਾਰਾ ਹੈ—ਇਕ ਰੋਕ ਬਣਾਈ ਹੈ । ਕੀ ਅੱਲਾਹ ਤੋਂ ਛੁੱਟ ਕੋਈ ਹੋਰ ਇਸ਼ਟ ਵੀ ਹੈ ? ਪਰ ਅਸਲੀਅਤ ਇਹ ਹੈ ਕਿ ਓਹਨਾਂ ਵਿੱਚੋਂ ਵਧੇਰੇ ਲੋਕਾਂ ਨੂੰ ਇਸ ਦਾ ਕੋਈ ਥਹੁ-ਪਤਾ ਹੀ ਨਹੀਂ ।੬੨।

أَمَّنْ يُجِيبُ الْمُضْطَرَّ إِذَا دَعَاهُ وَيَكْشِفُ السُّوءَ وَيَجْعَلُكُمْ خُلَفَاءَ الْأَرْضِ ۗ ءَإِلَٰهٌ مَعَ اللَّهِ ۚ قَلِيلًا مَا تَذَكَّرُونَ ﴿٦٣﴾

(ਇਸ ਤੋਂ ਛੁੱਟ ਤੁਸੀਂ ਇਹ ਵੀ ਦੱਸੋ ਕਿ) ਕਿਹੜਾ ਕਿਸੇ ਬਿਹਬਲ ਦੀ ਅਰਜ਼ੋਈ ਪਰਵਾਣ ਕਰਦਾ ਹੈ, ਜਦ ਉਹ (ਪ੍ਰਭੂ ਦੇ ਹਜ਼ੂਰ) ਅਰਜ਼ੋਈ ਕਰਦਾ ਹੈ ਤੇ (ਉਸ ਦੇ) ਦੁੱਖ ਨੂੰ ਦੂਰ ਕਰ ਦਿੰਦਾ ਹੈ ਅਤੇ ਉਹ ਤੁਹਾਨੂੰ (ਅਰਜ਼ੋਈ ਕਰਨ ਵਾਲੇ ਮਨੁੱਖਾਂ) ਨੂੰ (ਇਕ ਦਿਨ) ਸਾਰੀ ਧਰਤੀ ਦਾ ਵਾਰਸ ਬਣਾ ਦੇਵੇਗਾ ? ਕੀ (ਉਸ ਸਰਬ ਕਲਾ ਸਮਰਥ) ਅੱਲਾਹ ਤੋਂ ਛੁੱਟ ਕੋਈ ਹੋਰ ਇਸ਼ਟ ਵੀ ਹੈ ? ਤੁਸੀਂ ਉੱਕਾ[3] ਹੀ ਉਪਦੇਸ਼ ਧਾਰਨ ਨਹੀਂ ਕਰਦੇ ।੬੩।

أَمَّنْ يَهْدِيكُمْ فِي ظُلُمَاتِ الْبَرِّ وَالْبَحْرِ وَمَنْ يُرْسِلُ

(ਤੁਸੀਂ ਦੱਸੋ ਤਾਂ ਸਹੀ ਕਿ) ਸਾਰੇ ਜਲਾਂ ਤੇ ਥਲਾਂ ਵਿਚ ਬਿਪਤਾ ਸਮੇਂ ਤੁਹਾਨੂੰ ਕੌਣ ਬਚਾਉ ਦਾ ਮਾਰਗ

---

[1] "ਅਦਾਲੁਨ ਬਿਹੱਬਿਹੀ" ਦਾ ਅਰਥ ਇਹ ਹੈ ਕਿ ਬਰਾਬਰੀ ਦੇਣਾ

[2] ਵਿਸਥਾਰ ਲਈ ਵੇਖੋ ਸੂਰਤ ਫ਼ੁਰਕਾਨ ਆਇਤ ਪ੪ ਦੀ ਟੂਕ ।

[3] "ਕਲੀਲ" ਪਦ ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ "ਉੱਕਾ ਹੀ ਇਨਕਾਰ" ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ । ਸਾਡੀ ਭਾਸ਼ਾ ਵਿਚ ਵੀ ਇਹ ਕਹਿੰਦੇ ਹਨ ਕਿ "ਤੁਸੀਂ ਮੰਨਦੇ ਥੋੜ੍ਹਾ ਹੋ" ਜਿਸ ਦਾ ਭਾਵ ਏਹੋ ਹੁੰਦਾ ਹੈ ਕਿ ਤੁਸੀਂ ਉੱਕਾ ਹੀ ਨਹੀਂ ਮੰਨਦੇ ।

الرِّيٰحَ بُشْرًا بَيْنَ يَدَيْ رَحْمَتِهٖ ۗ ءَاِلٰهٌ مَّعَ اللّٰهِ ۗ تَعٰلَى اللّٰهُ عَمَّا يُشْرِكُوْنَ ﴿٦٣﴾

ਦੱਸਦਾ ਹੈ ? ਤੇ ਕੌਣ ਆਪਣੀ ਮਿਹਰ (ਮੀਂਹ) ਤੋਂ ਪਹਿਲਾਂ ਖ਼ੁਸ਼ਖ਼ਬਰੀਆਂ ਦੇਣ ਵਾਲੀਆਂ (ਠੰਡੀਆਂ) ਹਵਾਵਾਂ ਭੇਜਦਾ ਹੈ ? ਕੀ ਅੱਲਾਹ ਤੋਂ ਛੁੱਟ ਕੋਈ ਹੋਰ ਇਸ਼ਟ ਵੀ ਹੈ ? ਅੱਲਾਹ ਤੁਹਾਡੀਆਂ ਉਹਨਾਂ ਗੱਲਾਂ ਤੋਂ ਜਿਨ੍ਹਾਂ ਨੂੰ ਤੁਸੀਂ ਅੱਲਾਹ ਦੀ ਬਰਾਬਰੀ ਦਿੰਦੇ ਹੋ, ਬਹੁਤ ਉੱਚਾ ਹੈ ।੬੪।

اَمَّنْ يَّبْدَؤُا الْخَلْقَ ثُمَّ يُعِيْدُهٗ وَمَنْ يَّرْزُقُكُمْ مِّنَ السَّمَآءِ وَالْاَرْضِ ۗ ءَاِلٰهٌ مَّعَ اللّٰهِ ۗ قُلْ هَاتُوْا بُرْهَانَكُمْ اِنْ كُنْتُمْ صٰدِقِيْنَ ﴿٦٤﴾

(ਤੁਸੀਂ ਇਹ ਦੱਸੋ ਤਾਂ ਸਹੀ ਕਿ) ਜਿਸ ਨੇ ਪਹਿਲੀ ਵਾਰ ਸਾਜਨਾ ਕੀਤੀ ਹੈ ਤੇ ਫੇਰ (ਜਨਮ ਦੀ) ਇਸ ਲੜੀ ਨੂੰ ਚਲਾਇਆ ਹੈ, ਅਰਥਾਤ ਜੋ ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ, ਤੁਹਾਨੂੰ ਰਿਜ਼ਕ ਦਿੰਦਾ ਹੈ, ਕੀ (ਉਸ ਸਰਬ ਕਲਾ ਸਮਰਥ) ਅੱਲਾਹ ਤੋਂ ਛੁੱਟ ਕੋਈ ਹੋਰ ਇਸ਼ਟ ਵੀ ਹੈ ? ਤੂੰ ਇਹ ਕਹਿ ਦੇ ਕਿ ਜੇ ਤੁਸੀਂ ਸੱਚੇ ਹੋ, ਤਾਂ ਇਸ ਦੀ ਦਲੀਲ ਪੇਸ਼ ਕਰੋ (ਕਿ ਉਸ ਦੀ ਬਰਾਬਰਤਾ ਰੱਖਣ ਵਾਲੇ ਹੋਰ ਇਸ਼ਟ ਵੀ ਹਨ) ।੬੫।

قُلْ لَّا يَعْلَمُ مَنْ فِي السَّمٰوٰتِ وَالْاَرْضِ الْغَيْبَ اِلَّا اللّٰهُ ۗ وَمَا يَشْعُرُوْنَ اَيَّانَ يُبْعَثُوْنَ ﴿٦٥﴾

(ਸੋ ਤੂੰ ਇਹ ਕਹਿ ਦੇ ਕਿ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਅੱਲਾਹ ਤੋਂ ਛੁੱਟ (ਉਹਨਾਂ ਵਿੱਚੋਂ) ਕੋਈ ਵੀ ਗੁਪਤ ਗੱਲਾਂ ਦਾ ਜਾਣਨਹਾਰ ਨਹੀਂ ਹੈ, ਅਰਥਾਤ ਉਹਨਾਂ ਵਿੱਚੋਂ ਕਿਸੇ ਨੂੰ ਵੀ ਇਹ ਪਤਾ ਨਹੀਂ ਕਿ ਉਹਨਾਂ ਨੂੰ ਮੁੜ ਕਦ ਸੁਰਜੀਤ ਕੀਤਾ ਜਾਏਗਾ ? ।੬੬।

بَلِ ادّٰرَكَ عِلْمُهُمْ فِي الْاٰخِرَةِ ۚ بَلْ هُمْ فِيْ شَكٍّ مِّنْهَا ۚ بَلْ هُمْ مِّنْهَا عَمُوْنَ ﴿٦٦﴾ ع

ਸਗੋਂ ਅਸਲੀਅਤ ਇਹ ਹੈ ਕਿ ਪਰਲੋਕ ਦੇ ਜੀਵਨ ਬਾਰੇ ਉਹਨਾਂ ਦਾ ਗਿਆਨ ਉੱਕਾ ਹੀ ਮੁੱਕ ਚੁੱਕਾ ਹੈ ਤੇ ਉਹ ਇਸ ਬਾਰੇ ਵੱਡੇ ਸੰਦੇਹ ਵਿਚ ਫਸੇ ਹੋਏ ਹਨ, ਅਰਥਾਤ ਉਹ ਇਸ ਬਾਰੇ ਉੱਕੇ ਹੀ ਅੰਨ੍ਹੇ ਹਨ ।੬੭। (ਰਕੂਅ ੫)

وَقَالَ الَّذِيْنَ كَفَرُوْٓا ءَاِذَا كُنَّا تُرٰبًا وَّاٰبَآؤُنَآ اَئِنَّا لَمُخْرَجُوْنَ ﴿٦٧﴾

ਅਤੇ ਇਨਕਾਰੀ ਇਹ ਕਹਿੰਦੇ ਹਨ ਕਿ ਜਦ ਅਸੀਂ ਤੇ ਸਾਡੇ ਪਿਉ-ਦਾਦੇ ਮਰ ਕੇ ਮਿੱਟੀ ਹੋ ਜਾਵਾਂਗੇ, ਤਾਂ ਕੀ ਸਾਨੂੰ ਮੁੜ (ਧਰਤੀ ਤੋਂ) ਸੁਰਜੀਤ ਕੀਤਾ ਜਾਵੇਗਾ ।੬੮।

لَقَدْ وُعِدْنَا هٰذَا نَحْنُ وَاٰبَآؤُنَا مِنْ قَبْلُ ۙ اِنْ
هٰذَآ اِلَّآ اَسَاطِيْرُ الْاَوَّلِيْنَ ٦٩

ਸਾਨੂੰ ਤੇ ਸਾਡੇ ਪਿਉ-ਦਾਦਿਆਂ ਨੂੰ ਇਸ ਤੋਂ ਪਹਿਲਾਂ ਵੀ ਏਹੋ ਬਚਨ ਦਿੱਤਾ ਗਿਆ ਸੀ, ਪਰ ਏਹ ਤਾਂ ਕੇਵਲ ਪਹਿਲੇ ਲੋਕਾਂ ਦੀਆਂ ਕਹਾਣੀਆਂ ਹਨ, (ਜੋ ਕਦੇ ਵੀ ਪੂਰੀਆਂ ਨਹੀਂ ਹੋ ਸਕਦੀਆਂ ।੬੯।

قُلْ سِيْرُوْا فِي الْاَرْضِ فَانْظُرُوْا كَيْفَ كَانَ عَاقِبَةُ
الْمُجْرِمِيْنَ ٧٠

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਸਾਰੇ ਸੰਸਾਰ ਦਾ ਰਟਨ ਕਰ ਕੇ ਵੇਖ ਲਓ ਕਿ ਅਪਰਾਧੀਆਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ? ।੭੦।

وَلَا تَحْزَنْ عَلَيْهِمْ وَلَا تَكُنْ فِيْ ضَيْقٍ مِّمَّا يَمْكُرُوْنَ ٧١

ਅਤੇ ਤੂੰ ਓਹਨਾਂ ਦੀ ਕੋਈ ਚਿੰਤਾ ਨਾ ਕਰ ਤੇ ਨਾ ਓਹਨਾਂ ਦੀਆਂ ਗੋਂਦਾਂ ਤੋਂ ਹੀ ਘਬਰਾ ।੭੧।

وَيَقُوْلُوْنَ مَتٰى هٰذَا الْوَعْدُ اِنْ كُنْتُمْ صٰدِقِيْنَ ٧٢

ਅਤੇ ਓਹ ਇਹ ਕਹਿੰਦੇ ਹਨ ਕਿ ਜੇ ਤੁਸੀਂ ਸੱਚੇ ਹੋ, ਤਾਂ ਇਹ (ਕਸ਼ਟ ਦਾ) ਬਚਨ ਕਦ ਪੂਰਾ ਹੋਵੇਗਾ ।੭੨।

قُلْ عَسٰٓى اَنْ يَّكُوْنَ رَدِفَ لَكُمْ بَعْضُ الَّذِيْ
تَسْتَعْجِلُوْنَ ٧٣

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਸੰਭਵ ਹੈ ਕਿ ਉਹ (ਕਸ਼ਟ) ਜਿਸ ਵਾਸਤੇ ਤੁਸੀਂ ਛੇਤੀ ਕਰ ਰਹੇ ਹੋ, ਉਸ ਦਾ ਕੋਈ ਹਿੱਸਾ ਤੁਹਾਡੇ ਪਿੱਛੇ ਪਿੱਛੇ ਹੀ ਲੱਗਾ ਆ ਰਿਹਾ ਹੈ ।੭੩।

وَاِنَّ رَبَّكَ لَذُوْ فَضْلٍ عَلَى النَّاسِ وَلٰكِنَّ اَكْثَرَهُمْ
لَا يَشْكُرُوْنَ ٧٤

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਲੋਕਾਂ ਉੱਤੇ ਵੱਡੀ ਕਿਰਪਾ ਕਰਦਾ ਰਹਿੰਦਾ ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਅਕ੍ਰਿਤਘਣ ਹੀ ਹਨ ।੭੪।

وَاِنَّ رَبَّكَ لَيَعْلَمُ مَا تُكِنُّ صُدُوْرُهُمْ وَمَا يُعْلِنُوْنَ ٧٥

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਚੀਜ਼ਾਂ ਦਾ ਵੀ ਜਾਣਨਹਾਰ ਹੈ ਜਿਨ੍ਹਾਂ ਨੂੰ ਓਹ ਆਪਣੇ ਮਨਾਂ ਵਿਚ ਲੁਕਾਉਂਦੇ ਹਨ, ਜਾਂ ਪਰਗਟ ਕਰਦੇ ਹਨ ।੭੫।

وَمَا مِنْ غَآئِبَةٍ فِي السَّمَآءِ وَالْاَرْضِ اِلَّا فِيْ كِتٰبٍ
مُّبِيْنٍ ٧٦

ਅਰਥਾਤ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹਰੇਕ ਗੁਪਤ (ਤੇ ਪਰਗਟ) ਗੱਲ ਇਕ ਸਪਸ਼ਟ ਪੁਸਤਕ ਵਿਚ (ਸੁਰੱਖਿਅਤ) ਹੈ ।੭੬।

إِنَّ هَٰذَا الْقُرْآنَ يَقُصُّ عَلَىٰ بَنِي إِسْرَائِيلَ أَكْثَرَ الَّذِي هُمْ فِيهِ يَخْتَلِفُونَ ٧٦

ਇਹ ਕੁਰਾਨ ਇਸਰਾਈਲ ਕੁਲ ਦੇ ਲੋਕਾਂ ਅੱਗੇ ਵਧੇਰੇ ਓਹ ਗੱਲਾਂ ਵਰਣਨ ਕਰਦਾ ਹੈ, ਜਿਨ੍ਹਾਂ ਬਾਰੇ ਓਹ ਵੱਡਾ ਮਤਿ ਭੇਦ ਕਰ ਰਹੇ ਹਨ ।੭੭।

وَإِنَّهُ لَهُدًى وَرَحْمَةٌ لِّلْمُؤْمِنِينَ ٧٧

ਅਤੇ ਬੇਸ਼ੱਕ ਇਹ (ਕੁਰਾਨ) ਸ਼ਰਧਾਲੂਆਂ ਲਈ ਸੁਮਾਰਗ ਤੇ ਵੱਡੀ ਮਿਹਰ ਹੈ ।੭੮।

إِنَّ رَبَّكَ يَقْضِي بَيْنَهُم بِحُكْمِهِ ۚ وَهُوَ الْعَزِيزُ الْعَلِيمُ ٧٨

ਬੇਸ਼ੱਕ ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ (ਇਸਰਾਈਲ ਕੁਲ ਦੇ ਲੋਕਾਂ) ਵਿਚਾਲੇ ਆਪਣੇ ਹੁਕਮ (ਕੁਰਾਨ ਸ਼ਰੀਫ਼) ਦੁਆਰਾ ਸੱਚਾ ਫ਼ੈਸਲਾ ਦਿੰਦਾ ਹੈ, ਅਰਥਾਤ ਉਹ ਵੱਡਾ ਬਲਵਾਨ ਤੇ ਜਾਣਨਹਾਰ ਹੈ ।੭੯।

فَتَوَكَّلْ عَلَى اللَّهِ ۖ إِنَّكَ عَلَى الْحَقِّ الْمُبِينِ ٧٩

ਸੋ ਤੂੰ ਅੱਲਾਹ ਉੱਤੇ ਹੀ ਭਰੋਸਾ ਕਰ । ਬੇਸ਼ੱਕ ਤੂੰ ਸਪਸ਼ਟ ਸੱਚਾਈ ਉੱਤੇ ਹੈਂ ।੮੦।

إِنَّكَ لَا تُسْمِعُ الْمَوْتَىٰ وَلَا تُسْمِعُ الصُّمَّ الدُّعَاءَ إِذَا وَلَّوْا مُدْبِرِينَ ٨٠

ਤੂੰ ਮੁਰਦਿਆਂ ਨੂੰ (ਕੁਝ ਵੀ) ਨਹੀਂ ਸੁਣਾ ਸਕਦਾ ਤੇ ਨਾ ਬੋਲਿਆਂ ਨੂੰ ਹੀ (ਆਪਣੀ) ਕੋਈ ਗੱਲ ਸੁਣਾ ਸਕਦਾ ਹੈਂ, ਖ਼ਾਸ ਕਰ ਕੇ ਜਦ ਓਹ ਮੂੰਹ ਮੋੜ ਕੇ ਵਾਪਸ ਮੁੜ ਰਹੇ ਹੋਣ ।੮੧।

وَمَا أَنتَ بِهَادِي الْعُمْيِ عَن ضَلَالَتِهِمْ ۖ إِن تُسْمِعُ إِلَّا مَن يُؤْمِنُ بِآيَاتِنَا فَهُم مُّسْلِمُونَ ٨١

ਅਰਥਾਤ ਤੂੰ ਅੰਨ੍ਹਿਆਂ ਨੂੰ ਵੀ ਓਹਨਾਂ ਦੇ ਕੁਰਾਹੇ ਜਾਣ ਤੋਂ ਹਟਾ ਕੇ ਸੁਮਾਰਗ ਵਲ ਨਹੀਂ ਲਾ ਸਕਦਾ । ਤੂੰ ਤਾਂ ਕੇਵਲ ਓਹਨਾਂ ਲੋਕਾਂ ਨੂੰ ਹੀ ਕੁਝ ਸੁਣਾ ਸਕਦਾ ਹੈਂ, ਜੋ ਸਾਡੀਆਂ ਆਇਤਾਂ ਉੱਤੇ ਸ਼ਰਧਾ ਧਾਰਨ ਕਰਦੇ ਹਨ ਤੇ (ਅਮਲੀ ਤੌਰ ਤੇ) ਆਗਿਆ-ਕਾਰੀ[1] ਬਣਦੇ ਹਨ ।੮੨।

وَإِذَا وَقَعَ الْقَوْلُ عَلَيْهِمْ أَخْرَجْنَا لَهُمْ دَابَّةً مِّنَ

ਅਤੇ ਓਹਨਾਂ ਦੀ ਤਬਾਹੀ ਦਾ ਭਵਿੱਖਤ ਬਚਨ[2] ਪੂਰਾ ਹੋ ਜਾਏਗਾ, ਤਾਂ ਅਸੀਂ ਓਹਨਾਂ ਵਾਸਤੇ ਧਰਤੀ

[1]ਇੱਥੇ ਮੂਲ ਪਾਠ ਵਿਚ "ਮੁਸਲਿਮ" ਪਦ ਹੈ, ਜਿਸ ਦਾ ਭਾਵ ਅਮਲੀ ਤੌਰ ਤੇ ਆਗਿਆਕਾਰੀ ਕਰਨ ਵਾਲਾ ਹੈ ।

[2]ਇੱਥੇ "ਅਲੈਹਿਮ" ਪਦ ਹੈ ਅਤੇ "ਅਲਾ" ਆਮ ਤੌਰ ਤੇ ਇਹ ਪਰਗਟ ਕਰਦਾ ਹੈ ਕਿ ਜਿਸ ਬਾਰੇ ਕਸ਼ਟ ਦੀ ਖ਼ਬਰ ਹੈ, ਉਸ ਦੇ ਵਿਰੁਧ ਗੱਲ ਪਰਗਟ ਹੋ ਗਈ ਹੈ । ਸੋ "ਵਾਕਾਅੱਲਾਕੌਲੁ" ਦੇ ਮਗਰੋਂ "ਅਲਾ" ਪਦ ਆਇਆ ਹੈ, ਇਸ ਦਾ ਭਾਵ ਇਹ ਹੈ ਕਿ ਓਹਨਾਂ ਦੀ ਤਬਾਹੀ ਦੀ ਖ਼ਬਰ ਪੂਰੀ ਹੋ ਜਾਏਗੀ ।

الْأَرْضِ تُكَلِّمُهُمْ أَنَّ النَّاسَ كَانُوا بِآيَاتِنَا لَا يُوقِنُونَ ﴿٨٣﴾ ع

ਵਿੱਚੋਂ ਇਕ ਕੀੜਾ[1] ਉਤਪੰਨ ਕਰ ਦਿਆਂਗੇ; ਜੋ ਓਹਨਾਂ ਨੂੰ ਡੰਗ ਮਾਰੇਗਾ; ਕਿਉਂ ਓਹ ਸਾਡੀਆਂ ਆਇਤਾਂ ਉੱਤੇ ਸ਼ਰਧਾ ਨਹੀਂ ਰੱਖਦੇ ਸਨ ।੮੩। (ਰਕੂਅ ੬)

وَيَوْمَ نَحْشُرُ مِن كُلِّ أُمَّةٍ فَوْجًا مِّمَّن يُكَذِّبُ بِآيَاتِنَا فَهُمْ يُوزَعُونَ ﴿٨٤﴾

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ ਹਰੇਕ (ਉਸ) ਜਾਤੀ ਵਿੱਚੋਂ—ਜੋ ਸਾਡੇ ਚਮਤਕਾਰਾਂ ਦੀ ਨਿੰਦਾ ਕਰਦੀ ਰਹੀ ਸੀ—ਅਸੀਂ ਇਕ ਵੱਡਾ ਧੜਾ ਖੜਾ ਕਰਾਂਗੇ । ਫੇਰ ਉਸ (ਧੜੇ) ਨੂੰ (ਉੱਤਰ ਦੇਣ ਲਈ) ਅੱਡ ਅੱਡ ਟੋਲਿਆਂ ਵਿਚ ਵੰਡ ਦਿਆਂਗੇ ।੮੪।

حَتَّىٰ إِذَا جَاءُوا قَالَ أَكَذَّبْتُم بِآيَاتِي وَلَمْ تُحِيطُوا بِهَا عِلْمًا أَمَّاذَا كُنتُمْ تَعْمَلُونَ ﴿٨٥﴾

ਅਤੇ ਜਦ ਓਹ ਉਸ ਦੇ ਕੋਲ ਪੁੱਜਣਗੇ, ਤਾਂ ਉਹ ਓਹਨਾਂ ਨੂੰ ਇਹ ਕਹੇਗਾ ਕਿ ਕੀ ਤੁਸੀਂ ਮੇਰੇ ਚਮਤਕਾਰਾਂ ਦੀ ਇਸ ਦੇ ਹੁੰਦਿਆਂ ਵੀ ਨਿੰਦਾ ਕੀਤਾ ਕਰਦੇ ਸੀ ਕਿ ਤੁਹਾਨੂੰ ਆਪਣੀ ਵਿਦਵਤਾ ਨਾਲ ਓਹਨਾਂ ਦੀ ਪੂਰਨ ਵਾਕਫ਼ੀ ਪ੍ਰਾਪਤ ਨਹੀਂ ਸੀ[2] ? ਜਾਂ ਇਹ ਦੱਸੋ ਕਿ ਤੁਸੀਂ (ਇਸਲਾਮ ਦੇ ਵਿਰੁਧ ਕੀ) ਕੀ ਸਾਜ਼ਸ਼ਾਂ ਕੀਤਾ ਕਰਦੇ ਸੀ ? ।੮੫।

وَوَقَعَ الْقَوْلُ عَلَيْهِم بِمَا ظَلَمُوا فَهُمْ لَا يَنطِقُونَ ﴿٨٦﴾

ਅਤੇ ਓਹਨਾਂ ਦੇ ਜ਼ੁਲਮਾਂ ਦੇ ਕਾਰਣ ਓਹਨਾਂ ਦੇ ਵਿਰੁਧ ਕੀਤੀ ਗਈ ਪੇਸ਼ਗੋਈ ਪੂਰੀ ਹੋ ਜਾਏਗੀ ਅਤੇ ਓਹ ਕੋਈ ਗੱਲ[3] ਵੀ ਨਹੀਂ ਕਰ ਸਕਣਗੇ ।੮੬।

أَلَمْ يَرَوْا أَنَّا جَعَلْنَا اللَّيْلَ لِيَسْكُنُوا فِيهِ وَالنَّهَارَ

ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ ਅਸੀਂ ਰਾਤ ਇਸ ਲਈ ਬਣਾਈ ਹੈ ਕਿ ਓਹ ਆਰਾਮ ਕਰ ਸਕਣ ਅਤੇ ਦਿਨ ਨੂੰ ਵੇਖਣ ਵਾਸਤੇ ਤੇ ਬਲ ਦੇਣ ਲਈ

---

[1]ਇਸ ਕੀੜੇ ਦਾ ਭਾਵ ਪਲੇਗ ਦਾ ਕੀੜਾ ਹੈ, ਜਿਸ ਦੇ ਅੰਤਲੇ ਜੁਗ ਵਿਚ ਪਰਗਟ ਹੋਣ ਦੀ ਖਬਰ ਦਿੱਤੀ ਗਈ ਸੀ. ਉਹ ਕੀੜਾ ਜਿਸ ਦੇ ਸਰੀਰ ਤੇ ਡੰਗ ਮਾਰ ਕੇ ਅੰਦਰ ਵੜ ਜਾਏਗਾ । ਉਹ ਮਰ ਜਾਏਗਾ । ਸੋ ਹਜ਼ਰਤ "ਮੁਹੰਮਦ" ਸਾਹਿਬ ਨੇ ਆਪਣੀ ਇਕ ਹਦੀਸ ਵਿਚ ਇਹ ਦੱਸਿਆ ਹੈ ਕਿ ਅੰਤਲੇ ਜੁਗ ਵਿਚ ਪ੍ਰਭੂ ਧਰਤੀ ਵਿਚ ਇਕ ਕੀੜਾ ਉਤਪੰਨ ਕਰੇਗਾ (ਵੇਖੋ ਇਬਨਿ ਕਸੀਰ ਦੀ ਟੂਕ ਫਤਹੁੱਲ ਬਿਆਨ ਸੂਰਤ ਨਮਲ ਪੰਨਾ ੨੩੧) ਇਸੇ ਤਰ੍ਹਾਂ ਇਕ ਹੋਰ ਹਦੀਸ ਵਿਚ ਇਹ ਵਰਣਨ ਹੈ ਕਿ ਅੰਤਲੇ ਜੁਗ ਵਿਚ "ਨਗਫ" ਦਾ ਰੋਗ ਉਤਪੰਨ ਹੋਵੇਗਾ (ਮੁਸਲਿਮ) ਏਹਨਾਂ ਦੋਹਾਂ ਹਦੀਸਾਂ ਨੂੰ ਮਿਲਾ ਕੇ ਏਹੋ ਸਿੱਟਾ ਨਿਕਲਦਾ ਹੈ ਕਿ ਹਦੀਸਾਂ ਵਿਚ ਇਹ ਖਬਰ ਦਿੱਤੀ ਗਈ ਹੈ ਕਿ ਅੰਤਲੇ ਜੁਗ ਵਿਚ ਪਲੇਗ ਫੈਲੇਗੀ, ਜੋ ਇਕ ਗੁਪਤ ਕੀੜੇ ਨਾਲ ਵੀ ਸੰਬੰਧਤ ਹੋਵੇਗੀ ਤੇ ਫੋੜੇ ਨਾਲ ਵੀ ਇਸ ਦਾ ਸੰਬੰਧ ਹੈ ।

[2]ਪੂਰੀ ਤਰ੍ਹਾਂ ਛਾਣਬੀਣ ਨਹੀਂ ਕੀਤੀ ਸੀ ਤੇ ਕੇਵਲ ਆਪਣੇ ਆਗੂਆਂ ਦੇ ਭੜਕਾਉਣ ਨਾਲ ਹੀ ਭੜਕ ਉਠੇ ਸੀ ।

[3]ਅਰਥਾਤ—ਆਪਣੀ ਵਿਰੋਧਤਾ ਕਰਨ ਦਾ ਕੋਈ ਸਬੂਤ ਨਹੀਂ ਪੇਸ਼ ਕਰ ਸਕਣਗੇ ।

مُبۡصِرًا ؕ اِنَّ فِیۡ ذٰلِکَ لَاٰیٰتٍ لِّقَوۡمٍ یُّؤۡمِنُوۡنَ ﴿۸۷﴾

ਬਣਾਇਆ ਹੈ। ਬੇਸ਼ੱਕ ਇਸ ਵਿਚ ਸ਼ਰਧਾਲੂਆਂ ਲਈ ਵੱਡੇ ਚਮਤਕਾਰ ਹਨ।੮੭।

وَیَوۡمَ یُنۡفَخُ فِی الصُّوۡرِ فَفَزِعَ مَنۡ فِی السَّمٰوٰتِ وَ مَنۡ فِی الۡاَرۡضِ اِلَّا مَنۡ شَآءَ اللّٰہُ ؕ وَ کُلٌّ اَتَوۡہُ دٰخِرِیۡنَ ﴿۸۸﴾

ਅਤੇ (ਉਹ ਸਮਾਂ ਵੀ ਯਾਦ ਕਰੋ) ਜਦ ਕਿ ਬਿਗਲ ਵਜਾਇਆ ਜਾਏਗਾ, ਜਿਸ ਦੇ ਸਿੱਟੇ ਵਿਚ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਹਰੇਕ ਚੀਜ਼ ਘਬਰਾ ਜਾਏਗੀ। ਛੁੱਟ ਉਸ ਦੇ ਕਿ ਅੱਲਾਹ ਇਹ ਚਾਹੇਗਾ (ਕਿ ਉਹ ਘਬਰਾਹਟ ਤੋਂ ਬਚਿਆ ਰਹੇ) ਅਤੇ ਸਾਰੇ ਦੇ ਸਾਰੇ ਹੀ ਉਸ ਪ੍ਰਭੂ ਦੇ ਹਜ਼ੂਰ ਹੋਣ ਤੇ ਆਗਿਆਕਾਰੀ ਹੋ ਕੇ ਪੇਸ਼ ਹੋਣਗੇ।੮੮।

وَ تَرَی الۡجِبَالَ تَحۡسَبُہَا جَامِدَۃً وَّ ہِیَ تَمُرُّ مَرَّ السَّحَابِ ؕ صُنۡعَ اللّٰہِ الَّذِیۡۤ اَتۡقَنَ کُلَّ شَیۡءٍ ؕ اِنَّہٗ خَبِیۡرٌۢ بِمَا تَفۡعَلُوۡنَ ﴿۸۹﴾

ਅਤੇ ਤੂੰ ਪਹਾੜਾਂ ਨੂੰ ਇਸ ਹਾਲ ਵਿਚ ਵੇਖਦਾ ਹੈਂ ਕਿ ਓਹ ਆਪਣੀ ਥਾਂ ਅਚਲ ਹਨ, ਪਰ ਓਹ ਤਾਂ ਬੱਦਲਾਂ ਵਾਂਗ ਚਲਾਇਮਾਨ[1] ਹਨ। ਇਹ ਤਾਂ ਅੱਲਾਹ ਦੀ ਵੱਡੀ ਕਾਰੀਗਰੀ ਹੈ ਕਿ ਉਸ ਨੇ ਹਰੇਕ ਚੀਜ਼ ਨੂੰ ਪੱਕਿਆਂ ਬਣਾਇਆ ਹੈ। ਬੇਸ਼ੱਕ ਉਹ ਤੁਹਾਡੇ ਸਾਰੇ ਕਰਮਾਂ ਤੋਂ ਖ਼ਬਰਦਾਰ ਹੈ।੮੯।

مَنۡ جَآءَ بِالۡحَسَنَۃِ فَلَہٗ خَیۡرٌ مِّنۡہَا ۚ وَ ہُمۡ مِّنۡ فَزَعٍ یَّوۡمَئِذٍ اٰمِنُوۡنَ ﴿۹۰﴾

ਜੋ ਭਲਾਈ ਕੋਈ ਕਰੇਗਾ, ਉਸ ਨੂੰ ਉਸ ਤੋਂ ਚੰਗਾ ਵਟਾਂਦਰਾ ਮਿਲੇਗਾ ਅਤੇ ਅਜੇਹੇ ਲੋਕ ਉਸ ਦਿਨ ਘਬਰਾਹਟ ਤੋਂ (ਜਿਸ ਦਾ ਉੱਤੇ ਵਰਣਨ ਕੀਤਾ ਗਿਆ ਹੈ), ਬਚੇ ਰਹਿਣਗੇ।੯੦।

وَ مَنۡ جَآءَ بِالسَّیِّئَۃِ فَکُبَّتۡ وُجُوۡہُہُمۡ فِی النَّارِ ؕ ہَلۡ تُجۡزَوۡنَ اِلَّا مَا کُنۡتُمۡ تَعۡمَلُوۡنَ ﴿۹۱﴾

ਅਤੇ ਜੋ ਲੋਕ ਬੁਰਾਈ (ਦੀਆਂ ਪੰਡਾਂ) ਲੈ ਕੇ (ਪ੍ਰਭੂ ਦੀ) ਹਜ਼ੂਰੀ ਪੇਸ਼ ਹੋਣਗੇ, ਓਹਨਾਂ ਦੇ ਸਿਰਕੱਢ ਸਰਦਾਰਾਂ[2] ਨੂੰ ਨਰਕ ਵਿਚ ਮੂੰਹ ਦੇ ਭਾਰ ਸੁੱਟਿਆ ਜਾਏਗਾ ਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਇਹ ਫਲ ਤੁਹਾਡੀਆਂ ਕਰਣੀਆਂ ਦੇ ਅਨੁਸਾਰ ਨਹੀਂ ਹੈ ? ।੯੧।

---

[1]ਇਸ ਵਿਚ ਧਰਤੀ ਦਾ ਚੱਕਰ ਲਾਉਣਾ ਵਰਣਨ ਹੈ ਤੇ ਪੁਰਾਣੇ ਭੂਗੋਲਕਾਂ ਦਾ ਖੰਡਨ ਹੈ, ਜੋ ਸੂਰਜ ਨੂੰ ਚਲਦਾ ਦੱਸਦੇ ਸਨ ਤੇ ਧਰਤੀ ਨੂੰ ਅਡੋਲ ਮਿਥਦੇ ਸਨ।

[2]ਮੂਲ ਪਾਠ ਵਿਚ ''ਵੁਜੂਹਹੁੰਮ'' ਦਾ ਪਦ ਹੈ, ਅਰਥਾਤ ਨਰਕ ਵਿਚ ਮੂਧੇ ਸੁੱਟੇ ਜਾਣਗੇ, ਪਰ ''ਵਜਹੁਨ'' ਦਾ ਅਰਥ ਅਰਬੀ ਭਾਸ਼ਾ ਵਿਚ ਮੂੰਹ ਤੋਂ ਛੁੱਟ ਸਰਦਾਰ ਵੀ ਹੈ; ਇਸ ਲਈ ਅਸੀਂ ਦੂਜੇ ਅਰਥ ਹੀ ਲਿਖੇ ਹਨ; ਕਿਉਂ ਜੁ ਉਹ ਵਧੇਰੇ ਠੀਕ ਢੁੱਕਦੇ ਸਨ।

إِنَّمَآ أُمِرْتُ أَنْ أَعْبُدَ رَبَّ هٰذِهِ الْبَلْدَةِ الَّذِىْ
حَرَّمَهَا وَلَهٗ كُلُّ شَىْءٍ وَّأُمِرْتُ أَنْ أَكُوْنَ مِنَ الْمُسْلِمِيْنَ ﴿٩٢﴾

(ਤੂੰ ਓਹਨਾਂ ਨੂੰ ਇਹ ਕਹਿ ਦੇ ਕਿ) ਮੈਨੂੰ ਤਾਂ ਕੇਵਲ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਇਸ ਨਗਰ (ਮੱਕੇ) ਦੇ ਸਾਜਨਹਾਰ ਤੇ ਪਾਲਨਹਾਰ ਦੀ, ਜਿਸ ਨੂੰ ਪ੍ਰਭੂ ਨੇ ਸਤਿਕਾਰਯੋਗ ਬਣਾਇਆ ਹੈ, ਬੰਦਗੀ ਕਰਦਾ ਰਹਾਂ, ਅਰਥਾਤ ਹਰੇਕ ਚੀਜ਼ ਤੇ ਉਸੇ ਦਾ ਹੀ (ਪੂਰਨ) ਅਧਿਕਾਰ ਹੈ ਤੇ ਮੈਨੂੰ ਇਹ ਵੀ ਹੁਕਮ ਦਿੱਤਾ ਗਿਆ ਹੈ ਕਿ ਮੈਂ ਉਸ ਦੇ ਆਗਿਆਕਾਰੀਆਂ ਨਾਲ ਰਲ ਜਾਵਾਂ ।੯੨।

وَأَنْ أَتْلُوَا الْقُرْاٰنَ فَمَنِ اهْتَدٰى فَإِنَّمَا يَهْتَدِىْ
لِنَفْسِهٖ وَمَنْ ضَلَّ فَقُلْ إِنَّمَآ أَنَا مِنَ
الْمُنْذِرِيْنَ ﴿٩٣﴾

ਅਤੇ ਇਹ ਵੀ ਕਿ ਮੈਂ ਕੁਰਾਨ ਪੜ੍ਹ ਕੇ ਸੁਣਾਉਂਦਾ ਰਹਾਂ । ਸੋ ਜਿਹੜਾ ਪ੍ਰਾਣੀ ਇਸ ਨੂੰ ਸੁਣ ਕੇ ਸੁਮਾਰਗ ਵਲ ਲਗ ਜਾਏਗਾ, ਤਾਂ ਉਸ ਦਾ ਸੁਮਾਰਗ ਵਲ ਲਗਣਾ, ਉਸ ਦੇ ਆਪਣੇ ਹੀ ਕੰਮ ਆਏਗਾ ਅਤੇ ਜਿਹੜਾ ਪ੍ਰਾਣੀ ਇਸ ਨੂੰ ਸੁਣ ਕੇ ਕੁਰਾਹੇ ਜਾਏਗਾ, ਤੂੰ ਉਸ ਨੂੰ ਇਹ ਕਹਿ ਦੇ ਕਿ ਮੈਂ ਤਾਂ ਕੇਵਲ ਖ਼ਬਰ-ਦਾਰ ਕਰਨ ਵਾਲਾ (ਇਕ ਰਸੂਲ ਹੀ) ਹਾਂ ।੯੩।

وَقُلِ الْحَمْدُ لِلّٰهِ سَيُرِيْكُمْ اٰيٰتِهٖ فَتَعْرِفُوْنَهَا وَمَا
رَبُّكَ بِغَافِلٍ عَمَّا تَعْمَلُوْنَ ﴿٩٤﴾

ਅਤੇ ਤੂੰ ਇਹ ਵੀ ਕਹਿ ਦੇ ਕਿ ਅੱਲਾਹ ਹੀ ਹਰੇਕ ਉਪਮਾ ਦਾ ਅਧਿਕਾਰੀ ਹੈ । ਉਹ ਤੁਹਾਨੂੰ ਆਪਣੇ ਚਮਤਕਾਰ ਦੱਸੇਗਾ; ਇੱਥੋਂ ਤਕ ਕਿ ਤੁਸੀਂ ਓਹਨਾਂ ਨੂੰ ਪਛਾਣ ਲਉਗੇ; ਅਰਥਾਤ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਤੁਹਾਡੇ ਕਰਮਾਂ ਤੋਂ ਅਗਿਆਤ ਨਹੀਂ ਹੈ ।੯੪। (ਰਕੂਅ ੭)




# (੨੮) ਸੂਰਤ ਅਲ-ਕਸਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੮੯ ਆਇਤਾਂ ਤੇ ੯ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

طٰسٓمّٓ ②

ਤੁਆ, ਸੀਨ, ਮੀਮ, ਤਾਹਿਰ, (ਪਵਿੱਤਰ) ਸਮੀਅ (ਸੁਣਨਹਾਰ) ਮਜੀਦ (ਵਡਿਆਈਆਂ ਵਾਲੇ, ਪ੍ਰਭੂ ਨੇ ਇਹ ਪੁਸਤਕ ਉਤਾਰੀ ਹੈ) ।੨।

تِلْكَ اٰيٰتُ الْكِتٰبِ الْمُبِيْنِ ③

ਇਹ,(ਅਰਥਾਤ ਇਸ ਸੂਰਤ ਦੀਆਂ ਆਇਤਾਂ) ਇਕ ਸਪਸ਼ਟ ਪੁਸਤਕ ਦੀਆਂ ਆਇਤਾਂ ਹਨ ।੩।

نَتْلُوْا عَلَيْكَ مِنْ نَّبَاِ مُوْسٰى وَفِرْعَوْنَ بِالْحَقِّ
لِقَوْمٍ يُّؤْمِنُوْنَ ④

ਸ਼ਰਧਾਲੂਆਂ ਦੇ ਲਾਭ ਲਈ ਅਸੀਂ ਤੇਰੇ ਅੱਗੇ "ਮੂਸਾ" ਤੇ "ਫ਼ਿਰਾਊਨ" ਦਾ ਠੀਕ ਠੀਕ ਹਾਲ ਵਰਣਨ ਕਰਦੇ ਹਾਂ ।੪।

اِنَّ فِرْعَوْنَ عَلَا فِي الْاَرْضِ وَجَعَلَ اَهْلَهَا شِيَعًا
يَّسْتَضْعِفُ طَآئِفَةً مِّنْهُمْ يُذَبِّحُ اَبْنَآءَهُمْ وَيَسْتَحْيٖ
نِسَآءَهُمْ ۭ اِنَّهٗ كَانَ مِنَ الْمُفْسِدِيْنَ ⑤

ਬੇਸ਼ੱਕ "ਫ਼ਿਰਾਊਨ" ਨੇ (ਆਪਣੇ) ਦੇਸ ਵਿਚ ਵੱਡੀ ਆਕੜ ਤੋਂ ਕੰਮ ਲਿਆ ਸੀ ਅਤੇ ਉਸ ਦੇ ਵਸਨੀਕਾਂ ਵਿਚ ਫੁਟ ਪਾ ਦਿੱਤੀ ਸੀ, ਅਰਥਾਤ ਉਹ ਓਹਨਾਂ ਵਿੱਚੋਂ ਇਕ ਧੜੇ ਨੂੰ ਨਿਰਬਲ ਕਰਨਾ ਚਾਹੁੰਦਾ ਸੀ, ਇਸ ਤਰ੍ਹਾਂ ਕਿ ਓਹਨਾਂ ਦੇ ਪੁੱਤਰਾਂ ਨੂੰ ਮਾਰ ਦਿੰਦਾ ਸੀ ਤੇ ਓਹਨਾਂ ਦੀਆਂ ਧੀਆਂ ਨੂੰ ਜ਼ਿੰਦਾ ਰਹਿਣ ਦਿੰਦਾ ਸੀ ਅਤੇ ਉਹ ਨਿਰਸੰਦੇਹ ਵੱਡੇ ਫ਼ਸਾਦੀਆਂ ਵਿੱਚੋਂ ਸੀ ।੫।

وَ نُرِيْدُ اَنْ نَّمُنَّ عَلَى الَّذِيْنَ اسْتُضْعِفُوْا فِى الْاَرْضِ
وَ نَجْعَلَهُمْ اَىِٕمَّةً وَّ نَجْعَلَهُمُ الْوٰرِثِيْنَ ۝٦

ਅਤੇ ਅਸੀਂ ਇਹ ਇੱਛਾ ਕੀਤੀ ਹੋਈ ਸੀ ਕਿ ਜਿਨ੍ਹਾਂ ਲੋਕਾਂ ਨੂੰ ਉਸ ਨੇ ਦੇਸ ਵਿਚ ਨਿਰਬਲ ਸਮਝ ਰੱਖਿਆ ਸੀ, ਓਹਨਾਂ ਉੱਤੇ ਉਪਕਾਰ ਕਰੀਏ ਤੇ ਓਹਨਾਂ ਨੂੰ ਸਰਦਾਰ ਬਣਾ ਦੇਈਏ, ਅਰਥਾਤ ਓਹਨਾਂ ਨੂੰ (ਸਾਰੇ ਪਦਾਰਥਾਂ ਦਾ) ਵਾਰਸ ਬਣਾ ਦੇਈਏ ।੬।

وَ نُمَكِّنَ لَهُمْ فِى الْاَرْضِ وَ نُرِىَ فِرْعَوْنَ وَ هَامٰنَ
وَ جُنُوْدَهُمَا مِنْهُمْ مَّا كَانُوْا يَحْذَرُوْنَ ۝٧

ਅਤੇ ਓਹਨਾਂ ਨੂੰ ਦੇਸ ਵਿਚ ਬਲ ਬਖ਼ਸ਼ੀਏ, ਅਰਥਾਤ "ਫ਼ਿਰਾਊਨ" ਤੇ "ਹਾਮਾਨ" ਦੇ ਦਲਾਂ ਨੂੰ ਉਹ ਕੁਝ ਵਿਖਾਈਏ, ਜਿਸ ਦੀ ਓਹਨਾਂ ਨੂੰ ਵੱਡੀ ਚਿੰਤਾ ਸੀ ।੭।

وَ اَوْحَيْنَاۤ اِلٰۤى اُمِّ مُوْسٰۤى اَنْ اَرْضِعِيْهِ ۚ فَاِذَا خِفْتِ
عَلَيْهِ فَاَلْقِيْهِ فِى الْيَمِّ وَ لَا تَخَافِىْ وَ لَا تَحْزَنِىْ ۚ اِنَّا
رَآدُّوْهُ اِلَيْكِ وَ جَاعِلُوْهُ مِنَ الْمُرْسَلِيْنَ ۝٨

ਅਤੇ ਅਸੀਂ "ਮੂਸਾ" ਦੀ ਮਾਤਾ ਵਲ ਇਹ ਅਕਾਸ਼ ਬਾਣੀ ਕੀਤੀ ਸੀ ਕਿ ਉਸ ("ਮੂਸਾ") ਨੂੰ ਦੁਧ ਪਿਆਈ ਜਾ । ਸੋ ਜਦ ਤੈਨੂੰ ਇਸ (ਦੀ ਜਿੰਦ ਦੇ ਜਾਣ) ਦਾ ਸਹਿਮ ਹੋਵੇ, ਤਾਂ ਇਸ ਨੂੰ ਦਰਯਾ ਵਿਚ ਰੋੜ੍ਹ ਦੇਵੀਂ, ਅਰਥਾਤ ਤੂੰ ਕੋਈ ਸਹਿਮ ਨਾ ਕਰੀਂ ਤੇ ਨਾ ਚਿੰਤਾਤੁਰ ਹੋਵੀਂ । ਅਸੀਂ ਇਸ ਨੂੰ ਮੁੜ ਤੇਰੇ ਵਲ ਹੀ ਪਰਤਾ ਦਿਆਂਗੇ ਅਤੇ ਉਸ ਨੂੰ ਆਪਣੇ ਰਸੂਲਾਂ ਵਿੱਚੋਂ ਇਕ ਰਸੂਲ ਬਣਾਵਾਂਗੇ । (ਸੋ "ਮੂਸਾ" ਦੀ ਮਾਤਾ ਨੇ ਇਸ ਅਕਾਸ਼ ਬਾਣੀ ਤੇ ਵਰਤੋਂ ਕੀਤੀ ਸੀ ਤੇ "ਮੂਸਾ" ਨੂੰ ਦਰਯਾ ਵਿਚ ਰੋੜ੍ਹ ਦਿੱਤਾ ਸੀ) ।੮।

فَالْتَقَطَهٗۤ اٰلُ فِرْعَوْنَ لِيَكُوْنَ لَهُمْ عَدُوًّا وَّ حَزَنًا ۗ
اِنَّ فِرْعَوْنَ وَ هَامٰنَ وَ جُنُوْدَهُمَا كَانُوْا خٰطِـِٕيْنَ ۝٩

ਸੋ ਇਸ ਤੋਂ ਮਗਰੋਂ ਉਸ ("ਮੂਸਾ") ਨੂੰ "ਫ਼ਿਰਾਊਨ" ਦੇ ਆਪਣੇ ਘਰਾਣੇ ਵਿੱਚੋਂ ਇਕ ਨੇ ਚੁੱਕ ਲਿਆ ਸੀ । ਜਿਸ ਦਾ ਸਿੱਟਾ[1] ਇਹ ਨਿਕਲਿਆ ਸੀ ਕਿ ਇਕ ਦਿਨ ਉਹ ਓਹਨਾਂ ਵਾਸਤੇ ਵੈਰੀ ਸਿਧ ਹੋਇਆ ਸੀ ਤੇ ਓਹਨਾਂ ਲਈ ਵੱਡੀ ਚਿੰਤਾ ਦਾ ਕਾਰਣ ਬਣਿਆ ਸੀ । "ਫ਼ਿਰਾਊਨ" ਤੇ "ਹਾਮਾਨ"[2] ਤੇ ਓਹਨਾਂ ਦੇ ਸਾਰੇ ਦਲ ਵੱਡੀ ਭੁੱਲ ਵਿਚ ਸਨ ।੯।

---

[1]ਅਰਬੀ ਭਾਸ਼ਾ ਵਿਚ "ਲਾਮ" ਕਦੇ ਕਦੇ ਸਿੱਟੇ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ । ਇਸ ਥਾਂ ਇਸੇ ਹੀ ਗੱਲ ਨੂੰ ਮੁਖ ਰੱਖ ਕੇ ਇਹ ਅਰਥ ਕੀਤੇ ਗਏ ਹਨ ।

[2]ਕਹਿੰਦੇ ਹਨ ਕਿ ਇਹ "ਹਾਮਾਨ" "ਫ਼ਿਰਾਊਨ" ਦੇ ਦਰਬਾਰੀਆਂ ਵਿੱਚੋਂ ਇਕ ਸੀ । ਸੋ ਦਲ ਨੂੰ ਉਸ ਦੀ ਪਦਵੀ ਦੇ ਲਿਹਾਜ਼ ਨਾਲ ਉਸ ਵਲ ਮਨਸੂਬ ਕੀਤਾ ਗਿਆ ਹੈ, ਇਹ ਵੀ ਹੋ ਸਕਦਾ ਹੈ ਕਿ ਉਹ "ਫ਼ਿਰਾਊਨ" ਦਾ ਸੈਨਾਪਤੀ ਹੋਵੇ ।

وَقَالَتِ امْرَاَتُ فِرْعَوْنَ قُرَّتُ عَيْنٍ لِّيْ وَلَكَ ؕ لَا
تَقْتُلُوْهُ ۖۗ عَسٰۤى اَنْ يَّنْفَعَنَاۤ اَوْ نَتَّخِذَهٗ وَلَدًا وَّهُمْ
لَا يَشْعُرُوْنَ ﴿١٠﴾

ਅਤੇ "ਫ਼ਿਰਾਊਨ" (ਦੇ ਘਰਾਣੇ) ਦੀ (ਇਕ) ਤੀਵੀਂ[1] ਨੇ ਕਿਹਾ ਸੀ ਕਿ ਇਹ ਤੇਰੇ ਤੇ ਮੇਰੇ ਲਈ ਅੱਖਾਂ ਦੀ ਠੰਢਕ ਦਾ ਕਾਰਣ ਬਣੇਗਾ, ਇਸ ਨੂੰ ਕਤਲ ਨਾ ਕਰੋ, ਹੋ ਸਕਦਾ ਹੈ ਕਿ ਇਹ ਇਕ ਦਿਨ ਸਾਨੂੰ ਲਾਭ ਪੁਚਾਵੇ, ਜਾਂ ਅਸੀਂ ਇਸ ਨੂੰ ਆਪਣਾ ਪੁੱਤਰ ਬਣਾ ਲਈਏ, ਪਰ ਓਹਨਾਂ ਨੂੰ ਅਸਲੀਅਤ ਦਾ ਕੋਈ ਪਤਾ ਨਹੀਂ[2] ਸੀ ।੧੦।

وَاَصْبَحَ فُؤَادُ اُمِّ مُوْسٰى فٰرِغًا ؕ اِنْ كَادَتْ لَتُبْدِيْ
بِهٖ لَوْلَاۤ اَنْ رَّبَطْنَا عَلٰى قَلْبِهَا لِتَكُوْنَ مِنَ الْمُؤْمِنِيْنَ ﴿١١﴾

ਅਤੇ "ਮੂਸਾ" ਦੀ ਮਾਤਾ ਦਾ ਦਿਲ (ਚਿੰਤਾ ਤੋਂ) ਖ਼ਾਲੀ ਹੋ ਗਿਆ ਸੀ। ਕਰੀਬ ਸੀ ਕਿ ਜੇ ਅਸੀਂ ਉਸ ਦੇ ਦਿਲ ਨੂੰ ਸ਼ਰਧਾਲੂ ਬਣਾਉਣ ਲਈ ਪੱਕਿਆਂ ਨਾ ਕਰਦੇ, ਤਾਂ ਉਹ ਇਸ ਘਟਨਾ ਦੀ ਸਾਰੀ ਅਸਲੀਅਤ ਪਰਗਟ ਕਰ ਦਿੰਦੀ ।੧੧।

وَقَالَتْ لِاُخْتِهٖ قُصِّيْهِ ۫ فَبَصُرَتْ بِهٖ عَنْ جُنُبٍ وَّهُمْ
لَا يَشْعُرُوْنَ ﴿١٢﴾

ਅਤੇ ਉਸ ("ਮੂਸਾ" ਦੀ ਮਾਤਾ) ਨੇ ਉਸ "ਮੂਸਾ" ਦੀ ਭੈਣ ਨੂੰ ਇਹ ਕਿਹਾ ਸੀ ਕਿ ਉਹ ਉਸ ਦੇ ਪਿੱਛੇ ਪਿੱਛੇ ਜਾਏ। ਸੋ ਉਹ ਉਸ ਨੂੰ ਦੂਰੋਂ ਵੇਖਦੀ ਰਹੀ ਸੀ ਅਤੇ ਉਹ (ਫ਼ਿਰਾਊਨੀ) ਉਸ ਤੋਂ ਅਗਿਆਤ ਸਨ ।੧੨।

وَحَرَّمْنَا عَلَيْهِ الْمَرَاضِعَ مِنْ قَبْلُ فَقَالَتْ هَلْ اَدُلُّكُمْ

ਅਤੇ ਅਸੀਂ ਉਸ ("ਮੂਸਾ") ਤੇ ਇਸ ਤੋਂ ਪਹਿਲਾਂ ਸਾਰੀਆਂ ਦੁਧ ਪਿਆਉਣ ਵਾਲੀਆਂ ਹਰਾਮ[3] ਕਰ ਦਿੱਤੀਆਂ ਸਨ। ਸੋ ਉਸ ("ਮੂਸਾ" ਦੀ ਭੈਣ) ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਕੀ ਮੈਂ ਤੁਹਾਨੂੰ ਇਕ ਅਜਿਹੇ ਘਰਾਣੇ ਦਾ ਪਤਾ ਦਿਆਂ, ਜੋ ਤੁਹਾਡੇ ਵਾਸਤੇ ਇਸ

---

[1] ਇਸ ਦਾ ਭਾਵ "ਫ਼ਿਰਾਊਨ" ਦੀ ਧੀ ਹੈ, ਕਹਿੰਦੇ ਹਨ ਕਿ ਜਿਸ ਤੀਵੀਂ ਨੂੰ "ਮੂਸਾ" ਦਰਯਾ ਦੇ ਕੰਢੇ ਮਿਲੇ ਸਨ, ਉਹ "ਫ਼ਿਰਾਊਨ ਦੀ ਧੀ ਸੀ (ਖ਼ੁਰੂਜ ਬਾਬ ੨ ਆਇਤ ੫) ਉਹ ਇਹ ਚਾਹੁੰਦੀ ਸੀ ਕਿ ਕਿਸੇ ਚੰਗੇ ਬਾਲ ਦੀ ਪਾਲਣਾ ਕਰੇ।

[2] ਅਰਥਾਤ—ਪ੍ਰਭੂ ਨੇ ਇਸ ਬਾਲਕ ਨੂੰ "ਫ਼ਿਰਾਊਨ" ਤੇ ਉਸ ਦੀ ਜਾਤੀ ਦੀ ਤਬਾਹੀ ਲਈ ਓਹਨਾਂ ਦੇ ਘਰ ਵਿਚ ਰਖਵਾਇਆ ਸੀ।

[3] ਇਸ ਤੋਂ ਪਤਾ ਲਗਦਾ ਹੈ ਕਿ "ਮੂਸਾ" ਜੀ ਜਿਸ ਟੋਕਰੇ ਵਿਚ ਸਨ, ਉਹ, ਰੁੜ੍ਹਦਾ ਰੁੜ੍ਹਦਾ ਪਹਿਲੇ ਕੰਢੇ ਆ ਲੱਗਾ ਸੀ ਤੇ "ਮੂਸਾ" ਜੀ ਦੀ ਭੈਣ ਵੱਡੀ ਹੁਸ਼ਿਆਰੀ ਨਾਲ ਬਹੁਤ ਹੋਲੇ ਹੋਲੇ ਪਿੱਛੇ ਰਹੀ ਸੀ। ਇਸ ਸਮੇਂ "ਫ਼ਿਰਾਊਨ" ਦੀ ਧੀ ਨੇ ਕਈ ਦੁਧ ਪਿਆਉਣ ਵਾਲੀਆਂ ਸੱਦ ਕੇ ਓਹਨਾਂ ਨੂੰ "ਮੂਸਾ" ਜੀ ਨੂੰ ਦੁਧ ਪਿਆਉਣ ਦਾ ਹੁਕਮ ਦਿੱਤਾ ਸੀ, ਪਰ "ਮੂਸਾ" ਜੀ ਨੇ ਓਹਨਾਂ ਦਾ ਦੁੱਧ ਨਹੀਂ ਚੁੰਘਿਆ ਸੀ, ਇੱਥੋਂ ਤਕ ਕਿ ਉਹ ਪ੍ਰਭੂ ਦੀ ਵਿਉਂਤ ਅਨੁਸਾਰ ਆਪਣੀ ਮਾਤਾ ਵਲ ਹੀ ਪਰਤਾਏ ਗਏ ਸਨ।

عَلٰٓى اَهۡلِ بَيۡتٍ يَّكۡفُلُوۡنَهٗ لَـكُمۡ وَهُمۡ لَهٗ نٰصِحُوۡنَ ﴿۱۳﴾

ਬਾਲਕ ਦੀ ਪਾਲਣਾ ਕਰ ਦੇਣ ਅਤੇ ਇਸ ਦੇ ਸ਼ੁਭ-ਚਿੰਤਕ ਵੀ ਸਿਧ ਹੋਣ ।੧੩।

فَرَدَدۡنٰهُ اِلٰٓى اُمِّهٖ كَىۡ تَقَرَّ عَيۡنُهَا وَلَا تَحۡزَنَ وَلِتَعۡلَمَ
اَنَّ وَعۡدَ اللّٰهِ حَقٌّ وَّلٰـكِنَّ اَكۡثَرَهُمۡ لَا يَعۡلَمُوۡنَ ﴿۱۴﴾ ع

ਇਸ ਤਰ੍ਹਾਂ ਅਸੀਂ ਉਸ (ਮੂਸਾ) ਨੂੰ ਉਸ ਦੀ ਮਾਂ ਵਲ ਪਰਤਾ ਦਿੱਤਾ ਸੀ; ਤਾਂ ਜੁ ਉਸ ਦੀਆਂ ਅੱਖਾਂ ਠੰਢੀਆਂ ਰਹਿਣ ਅਤੇ ਉਹ ਕੋਈ ਚਿੰਤਾ ਨਾ ਕਰੇ, ਅਰਥਾਤ ਉਹ ਇਹ ਜਾਣ ਲਏ ਕਿ ਅੱਲਾਹ ਦਾ ਬਚਨ ਪੂਰਾ ਹੋ ਕੇ ਰਹਿੰਦਾ ਹੈ, ਪਰ (ਇਨਕਾਰੀਆਂ ਵਿੱਚੋਂ) ਵਧੇਰੇ ਲੋਕ ਅਗਿਆਤ ਹੀ ਹਨ ।੧੪।

(ਰਕੂਅ ੧)

وَلَمَّا بَلَغَ اَشُدَّهٗ وَاسۡتَوٰٓى اٰتَيۡنٰهُ حُكۡمًا وَّعِلۡمًا ؕ
وَكَذٰلِكَ نَجۡزِى الۡمُحۡسِنِيۡنَ ﴿۱۵﴾

ਅਤੇ ਜਦ ਉਹ ਆਪਣੀ ਭਰ ਜੁਆਨੀ ਨੂੰ ਪੁੱਜਾ ਸੀ ਤੇ (ਆਪਣੇ ਉੱਚੇ ਆਚਰਣ ਤੇ) ਦ੍ਰਿੜ੍ਹ ਹੋ ਗਿਆ ਸੀ, ਤਾਂ ਅਸੀਂ ਉਸ ਨੂੰ ਯੁਕਤੀਆਂ ਤੇ ਗਿਆਨ ਬਖ਼ਸ਼ਿਆ ਸੀ ਅਤੇ ਅਸੀਂ ਪਰਉਪਕਾਰੀਆਂ ਨੂੰ ਅਜਿਹਾ ਹੀ ਵਟਾਂਦਰਾ ਦਿਆ ਕਰਦੇ ਹਾਂ ।੧੫।

وَدَخَلَ الۡمَدِيۡنَةَ عَلٰى حِيۡنِ غَفۡلَةٍ مِّنۡ اَهۡلِهَا
فَوَجَدَ فِيۡهَا رَجُلَيۡنِ يَقۡتَتِلٰنِ هٰذَا مِنۡ شِيۡعَتِهٖ
وَهٰذَا مِنۡ عَدُوِّهٖ ۚ فَاسۡتَغَاثَهُ الَّذِىۡ مِنۡ شِيۡعَتِهٖ

ਅਤੇ (ਇਕ ਦਿਨ) ਉਹ ਅਜਿਹੇ ਸਮੇਂ ਨਗਰ ਵਲ ਗਿਆ ਸੀ, ਜਦ ਕਿ ਸਾਰੇ ਲੋਕ ਬੇਪਰਵਾਹ[2] ਸਨ, (ਅਰਥਾਤ ਦੁਪਹਿਰ ਸਮੇਂ ਜਾਂ ਅੱਧੀ ਰਾਤ ਸਮੇਂ ਆਪੋ ਆਪਣੇ ਘਰਾਂ ਵਿਚ ਸੁੱਤੇ ਪਏ ਸਨ) ਉਸ ਨੇ ਉਸ ਨਗਰ ਵਿਚ ਦੋ ਬੰਦੇ ਆਪਸ ਵਿਚ ਲੜਦੇ ਵੇਖੇ ਸਨ । (ਓਹਨਾਂ ਵਿੱਚੋਂ) ਇਕ ਉਸ ਦੇ ਮਿੱਤਰਾਂ ਦੇ ਧੜੇ ਦਾ ਸੀ ਤੇ ਦੂਜਾ ਉਸ ਦੇ ਵੈਰੀਆਂ ਨਾਲ ਸੰਬੰਧ ਰੱਖਦਾ ਸੀ । ਸੋ ਉਸ ਨੇ ਜੋ ਉਸ ਦੇ ਮਿੱਤਰ ਧੜੇ ਵਿੱਚੋਂ ਸੀ, ਉਸ ਬੰਦੇ ਦੇ ਵਿਰੁਧ, ਜੋ ਉਸ ਦੇ ਵੈਰੀਆਂ ਵਿੱਚੋਂ ਸੀ, ਉਸ ਦੀ ਸਹਾਇਤਾ ਕੀਤੀ ਸੀ । ਇਸ ਤੇ "ਮੂਸਾ" ਨੇ ਉਸ (ਵੈਰੀ) ਨੂੰ ਇਕ ਮੁੱਕਾ[3]

---

[1]ਇਸ ਦਾ ਭਾਵ ਇਹ ਹੈ ਕਿ ਅਜਿਹੀ ਅਵਸਥਾ ਨੂੰ ਪੁੱਜਾ ਸੀ, ਜਦ ਅਕਾਸ਼ ਬਾਣੀ ਸ਼ੁਰੂ ਹੋ ਜਾਂਦੀ ਹੈ, ਅਰਥਾਤ ੩੦ ਤੋਂ ਲੈ ਕੇ ੪੦ ਸਾਲ ਤਕ ਜਾਂ ਇਸ ਤੋਂ ਉੱਤੇ ।

[2]ਆਰਾਮ ਨਾਲ ਆਪਣੇ ਘਰਾਂ ਵਿਚ ਸੌਂ ਰਹੇ ਸਨ; ਦੁਪਹਿਰ ਵੇਲੇ ਜਾਂ ਰਾਤ ਸਮੇਂ ।

[3]ਪੰਜਾਬੀ ਵਿਚ ਜਿਸ ਨੂੰ ਮੁੱਕਾ ਕਹਿੰਦੇ ਹਨ ।

عَلَى الَّذِي مِنْ عَدُوِّهِ فَوَكَزَهُ مُوسَىٰ فَقَضَىٰ عَلَيْهِ ۖ
قَالَ هَٰذَا مِنْ عَمَلِ الشَّيْطَانِ ۖ إِنَّهُ عَدُوٌّ مُضِلٌّ مُبِينٌ ﴿١٦﴾

ਮਾਰਿਆ ਸੀ ਅਤੇ ਉਸ (ਮੁੱਕੇ) ਨੇ ਉਸ ਨੂੰ ਪਾਰ ਬੁਲਾ ਦਿੱਤਾ ਸੀ। ਫੇਰ "ਮੂਸਾ" ਨੇ ਇਹ ਕਿਹਾ ਸੀ ਕਿ ਸਾਰੀ ਘਟਨਾ ਸ਼ੈਤਾਨੀ[1] ਕਰਤੂਤ ਨਾਲ ਹੋਈ ਹੈ, ਉਹ (ਸ਼ੈਤਾਨ ਸ਼ਰਧਾਲੂ ਦਾ) ਸਪਸ਼ਟ ਵੈਰੀ ਹੈ (ਉਸ ਨੂੰ ਅਮਨ ਤੇ ਸ਼ਾਂਤੀ ਦੇ ਮਾਰਗ ਤੋਂ) ਕੁਰਾਹੇ ਪਾਉਣ ਵਾਲਾ ਹੈ।੧੬।

قَالَ رَبِّ إِنِّي ظَلَمْتُ نَفْسِي فَاغْفِرْ لِي فَغَفَرَ لَهُ ۚ
إِنَّهُ هُوَ الْغَفُورُ الرَّحِيمُ ﴿١٧﴾

ਇਸ ਤੇ "ਮੂਸਾ" ਨੇ ਇਹ ਅਰਦਾਸ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਂ ਆਪਣੇ ਆਪ ਨੂੰ ਵੱਡੀ ਬਿਪਤਾ ਵਿਚ ਫਸਾ ਦਿੱਤਾ ਹੈ। ਸੋ ਤੂੰ ਮੇਰੇ ਇਸ ਕਰਤਵ ਉੱਤੇ ਪੜਦਾ ਪਾ ਦੇ। ਸੋ ਉਸ ਨੇ ਉਸ ਦੇ ਇਸ ਕਰਤਵ ਉੱਤੇ ਪੜਦਾ ਪਾ ਦਿੱਤਾ ਸੀ। ਉਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੧੭।

قَالَ رَبِّ بِمَا أَنْعَمْتَ عَلَيَّ فَلَنْ أَكُونَ ظَهِيرًا
لِلْمُجْرِمِينَ ﴿١٨﴾

ਤਦ ਉਸ "ਮੂਸਾ" ਨੇ ਇਹ ਅਰਜ਼ੋਈ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਚੂੰਕਿ ਤੂੰ ਮੇਰੇ ਉੱਤੇ ਮਿਹਰ[2] ਕੀਤੀ ਹੈ। ਮੈਂ ਵੀ ਕਦੇ ਅਪਰਾਧੀਆਂ ਵਿੱਚੋਂ ਕਿਸੇ ਅਪਰਾਧੀ ਦੀ ਸਹਾਇਤਾ ਨਹੀਂ ਕਰਾਂਗਾ।੧੮।

فَأَصْبَحَ فِي الْمَدِينَةِ خَائِفًا يَتَرَقَّبُ فَإِذَا الَّذِي

ਇਸ ਤੋਂ ਮਗਰੋਂ ਉਹ ਉਸ ਨਗਰ ਵਿੱਚੋਂ ਸਵੇਰੇ ਸਵੇਰੇ ਵੈਰੀਆਂ ਦੇ ਸਹਿਮ ਸਦਕਾ ਇਧਰ ਉਧਰ ਵੇਖਦਾ ਹੋਇਆ ਨਿਕਲ ਗਿਆ ਸੀ ਤੇ ਉਸ ਨੇ ਇਹ ਵੀ ਵੇਖਿਆ ਸੀ ਕਿ ਜਿਸ ਦੀ ਉਸ ਨੇ ਕਲ ਸਹਾਇਤਾ ਕੀਤੀ ਸੀ, ਉਹ ਫੇਰ ਉਸ ਨੂੰ ਆਪਣੀ ਸਹਾਇਤਾ ਲਈ ਸਦ ਰਿਹਾ ਹੈ। ਇਸ ਤੇ "ਮੂਸਾ" ਨੇ ਉਸ

---

[1]ਅਰਥਾਤ—ਸ਼ੈਤਾਨ ਨੇ ਮੇਰੀ ਜਾਤੀ ਤੇ "ਫ਼ਿਰਊਨ" ਦੀ ਜਾਤੀ ਦੇ ਦੋ ਬੰਦਿਆ ਨੂੰ ਆਪਸ ਵਿਚ ਲੜਵਾ ਦਿੱਤਾ ਸੀ ਤੇ ਮੈਨੂੰ ਆਪਣੀ ਜਾਤੀ ਦੇ ਬੰਦੇ ਦੀ, ਜੋ ਮਜ਼ਲੂਮ ਸੀ, ਸਹਾਇਤਾ ਕਰਨੀ ਪਈ ਸੀ ਤੇ ਇਸ ਤਰ੍ਹਾਂ "ਫ਼ਿਰਊਨ" ਦੀ ਜਾਤੀ ਦਾ ਇਕ ਬੰਦਾ ਮਾਰਿਆ ਗਿਆ ਸੀ।

[2]ਅਰਥਾਤ—ਮੈਨੂੰ ਇਹ ਮਜ਼ਲੂਮ ਦੀ ਸਹਾਇਤਾ ਕਰਨ ਦਾ ਸਮਾਂ ਦਿੱਤਾ ਹੈ। ਸੋ ਇਸ ਦੇ ਧੰਨਵਾਦ ਵਜੋਂ ਮੈਂ ਸਦਾ ਹੀ ਮਜ਼ਲੂਮਾਂ ਦੀ ਸਹਾਇਤਾ ਕਰਦਾ ਰਹਾਂਗਾ ਤੇ ਜ਼ਾਲਮ ਦਾ ਕਦੇ ਵੀ ਸਹਾਇਕ ਨਹੀਂ ਬਣਾਂਗਾ।

اسْتَنْصَرَهُ بِالْأَمْسِ يَسْتَصْرِخُهُ ۚ قَالَ لَهُ مُوسَىٰ إِنَّكَ لَغَوِيٌّ مُبِينٌ ١٩

ਨੂੰ ਇਹ ਕਿਹਾ ਸੀ ਕਿ ਤੂੰ ਸਪਸ਼ਟ ਕੁਰਾਹੀਆ ਹੈਂ ।੧੯।

فَلَمَّا أَنْ أَرَادَ أَنْ يَبْطِشَ بِالَّذِي هُوَ عَدُوٌّ لَهُمَا قَالَ يَا مُوسَىٰ أَتُرِيدُ أَنْ تَقْتُلَنِي كَمَا قَتَلْتَ نَفْسًا بِالْأَمْسِ ۖ إِنْ تُرِيدُ إِلَّا أَنْ تَكُونَ جَبَّارًا فِي الْأَرْضِ وَمَا تُرِيدُ أَنْ تَكُونَ مِنَ الْمُصْلِحِينَ ٢٠

ਸੋ ਜਦ ਉਸ ਨੇ ਇਹ ਇੱਛਾ ਕੀਤੀ ਸੀ ਕਿ ਉਸ ਬੰਦੇ ਨੂੰ ਫੜ ਲਏ ਜੋ ਓਹਨਾਂ ਦੋਹਾਂ ਦਾ ਵੈਰੀ ਸੀ, ਤਾਂ ਉਸ ਬੰਦੇ[1] ਨੇ ਇਹ ਕਿਹਾ ਸੀ ਕਿ ਹੇ "ਮੂਸਾ" ! ਕੀ ਤੇਰੀ ਇਹ ਇੱਛਾ ਹੈ ਕਿ ਮੈਨੂੰ ਵੀ ਉੱਦਾਂ ਹੀ ਜਾਨੋਂ ਮਾਰ ਦੇਵੇਂ, ਜਿੱਦਾਂ ਕਿ ਕਲ ਤੂੰ ਇਕ ਬੰਦੇ ਨੂੰ ਮਾਰ ਦਿੱਤਾ ਸੀ। ਕੀ ਤੂੰ ਕੇਵਲ ਇਹ ਚਾਹੁੰਦਾ ਹੈਂ ਕਿ ਨਿਰਬਲਾਂ ਨੂੰ ਦੇਸ-ਨਿਕਾਲਾ ਦੇ ਦੇਵੇਂ, ਅਰਥਾਤ ਸੁਧਾਰ ਕਰਨ ਵਾਲਿਆਂ ਨਾਲ ਰਲਣਾ ਤੇਰੀ ਇੱਛਾ ਨਹੀਂ ।੨੦।

وَجَاءَ رَجُلٌ مِنْ أَقْصَى الْمَدِينَةِ يَسْعَىٰ قَالَ يَا مُوسَىٰ إِنَّ الْمَلَأَ يَأْتَمِرُونَ بِكَ لِيَقْتُلُوكَ فَاخْرُجْ إِنِّي لَكَ مِنَ النَّاصِحِينَ ٢١

ਅਤੇ ਉਸ ਸਮੇਂ ਇਕ ਬੰਦਾ ਉਸ ਨਗਰ ਦੇ ਦੂਰ ਵੱਲੋਂ ਨਸਦਾ ਹੋਇਆ ਆਇਆ ਸੀ ਤੇ ਉਸ ਨੇ ਇਹ ਕਿਹਾ ਸੀ ਕਿ ਹੇ "ਮੂਸਾ" ! (ਇਸ ਨਗਰ ਦੇ) ਸਿਰਕੱਢ ਸਰਦਾਰ ਇਹ ਸਲਾਹ-ਮਸ਼ਵਰਾ ਕਰ ਰਹੇ ਹਨ ਕਿ ਤੈਨੂੰ ਕਤਲ ਕਰ ਦਿੱਤਾ ਜਾਏ[2]। ਸੋ ਤੂੰ (ਮੇਰੀ ਗੱਲ ਮੰਨ ਕੇ) ਇਸ ਨਗਰ ਵਿੱਚੋਂ ਚਲਾ ਜਾ। ਮੈਂ ਤੇਰੇ ਸ਼ੁਭ ਚਿੰਤਕਾਂ ਵਿੱਚੋਂ ਹਾਂ ।੨੧।

فَخَرَجَ مِنْهَا خَائِفًا يَتَرَقَّبُ ۖ قَالَ رَبِّ نَجِّنِي مِنَ الْقَوْمِ الظَّالِمِينَ ٢٢ ع

ਤਾਂ ਉਹ ਸਹਿਮ ਸਦਕਾ ਉਸ ਨਗਰ ਵਿੱਚੋਂ ਚਲਾ ਗਿਆ ਸੀ ਅਤੇ ਉਹ ਵੱਡੀ ਹੁਸ਼ਿਆਰੀ ਨਾਲ ਇਧਰ ਓਧਰ ਵੇਖਦਾ ਜਾਂਦਾ ਸੀ। ਉਸ ਸਮੇਂ ਉਸ ਨੇ ਇਹ ਅਰਦਾਸ ਵੀ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਜ਼ਾਲਮ ਤੋਂ ਛੁਟਕਾਰਾ ਦੁਆ ।੨੨। (ਰਕੂਅ ੨)

---

[1]ਅਰਥਾਤ—ਜੋ ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਸੀ, ਉਸ ਨੇ ਭੁੱਲ ਨਾਲ ਇਹ ਸਮਝ ਲਿਆ ਸੀ ਕਿ ਉਹ ਮੈਨੂੰ ਮਾਰਨ ਲੱਗਾ ਹੈ ਤੇ ਉਸ ਨੇ ਰੌਲਾ ਪਾ ਕੇ ਇਹ ਕਿਹਾ ਸੀ ਕਿ ਕੀ ਕਲ ਵਾਂਗ ਤੁਸੀਂ ਅੱਜ ਵੀ ਖ਼ੂਨ ਕਰਨਾ ਚਾਹੁੰਦੇ ਹੋ ?

[2]ਅਰਥਾਤ—ਕਿਸੇ ਤਰ੍ਹਾਂ ਕਲ ਹੋ ਚੁੱਕੀ ਘਟਨਾ ਦੀ ਭਿਣਕ ਓਹਨਾਂ ਦੇ ਕੰਨੀ ਪੈ ਗਈ ਸੀ। ਇਸ ਤੋਂ ਸਿਧ ਹੁੰਦਾ ਹੈ ਕਿ ਉਹ ਬੰਦਾ "ਮੂਸਾ" ਜੀ ਦੇ ਅਨੁਸਾਰੀਆਂ ਤੇ ਮਿੱਤਰਾਂ ਵਿੱਚੋਂ ਸੀ।

وَلَمَّا تَوَجَّهَ تِلْقَآءَ مَدْيَنَ قَالَ عَسٰى رَبِّيْٓ اَنْ يَّهْدِيَنِيْ سَوَآءَ السَّبِيْلِ ﴿٢٢﴾

ਅਤੇ ਜਦ ਉਹ "ਮਦਯਨ"[1] ਨਗਰ ਵਲ ਚਲਾ ਗਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਮੈਨੂੰ ਇਹ ਪੂਰਨ ਆਸ[2] ਹੈ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਮੈਨੂੰ ਸਿੱਧੇ ਮਾਰਗ ਵਲ ਲਾਈ ਰੱਖੇਗਾ ।੨੩।

وَلَمَّا وَرَدَ مَآءَ مَدْيَنَ وَجَدَ عَلَيْهِ اُمَّةً مِّنَ النَّاسِ يَسْقُوْنَ ۥ وَوَجَدَ مِنْ دُوْنِهِمُ امْرَاَتَيْنِ تَذُوْدٰنِ ۚ قَالَ مَا خَطْبُكُمَا ۭ قَالَتَا لَا نَسْقِيْ حَتّٰى يُصْدِرَ الرِّعَآءُ ٚ وَاَبُوْنَا شَيْخٌ كَبِيْرٌ ﴿٢٣﴾

ਅਤੇ ਜਦ ਉਹ "ਮਦਯਨ" ਨਗਰ ਦੇ ਇਕ ਸੋਮੇ ਲਾਗੇ ਪੁੱਜਾ ਸੀ, ਤਾਂ ਉਸ ਨੇ ਉੱਥੇ ਲੋਕਾਂ ਦਾ ਇਕ ਟੋਲਾ ਵੇਖਿਆ ਸੀ, ਜੋ (ਆਪਣੇ ਪਸ਼ੂਆਂ ਨੂੰ) ਪਾਣੀ ਪਿਆ ਰਿਹਾ ਸੀ ਅਤੇ ਓਹਨਾਂ ਤੋਂ ਪਿੱਛੇ ਹਟ ਕੇ ਦੋ ਤੀਵੀਆਂ[3] ਵੀ ਵੇਖੀਆਂ ਸਨ, ਜੋ ਆਪਣੇ ਪਸ਼ੂਆਂ ਨੂੰ (ਭੀੜ ਤੋਂ ਪਿੱਛੇ) ਹਟਾ ਰਹੀਆਂ ਸਨ । "ਮੂਸਾ" ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਤੁਹਾਨੂੰ ਦੋਹਾਂ ਨੂੰ ਕੀ ਕੋਈ ਵੱਡਾ ਕੰਮ[4] ਹੈ ? ਇਸ ਤੇ ਓਹਨਾਂ ਦੋਹਾਂ ਨੇ ਇਹ ਕਿਹਾ ਸੀ ਕਿ ਜਦ ਤਕ ਦੂਜੇ ਚਰਵਾਹੇ ਨਾ ਚਲੇ ਜਾਣ, ਅਸੀਂ ਆਪਣੇ ਡੰਗਰਾਂ ਨੂੰ ਪਾਣੀ ਨਹੀਂ ਪਿਆ ਸਕਦੀਆਂ ਅਤੇ ਸਾਡਾ ਪਿਤਾ ਵੱਡਾ ਬ੍ਰਿਧ ਹੈ; (ਇਸ ਲਈ ਉਹ ਸਾਡੇ ਨਾਲ ਨਹੀਂ ਆ ਸਕਦਾ) ।੨੪।

فَسَقٰى لَهُمَا ثُمَّ تَوَلّٰٓى اِلَى الظِّلِّ فَقَالَ رَبِّ اِنِّيْ لِمَآ

ਸੋ ਉਸ ਨੇ ਓਹਨਾਂ ਦੋਹਾਂ ਵਾਸਤੇ (ਪਸ਼ੂਆਂ ਨੂੰ) ਪਾਣੀ ਪਿਆ ਦਿੱਤਾ ਸੀ ਤੇ ਫੇਰ ਇਕ ਛਾਂ ਵਲ ਪਰਤ ਆਇਆ ਸੀ ਅਤੇ ਇਹ ਕਿਹਾ ਸੀ ਕਿ ਹੇ ਮੇਰੇ

---

[1] "ਮਿਸਰ" ਤੋਂ ਫ਼ਿਲਸਤੀਨੀ ਇਲਾਕੇ ਵਲ ਜਾਂਦਿਆਂ ਹੋਇਆਂ ਰਾਹ ਵਿਚ "ਮਦਯਨ" ਆਉਂਦਾ ਸੀ । ਉਸ ਸਮੇਂ "ਮਦਯਨ" ਵਿਚ "ਆਦ" ਜਾਤੀ ਦੇ ਅਰਬ ਰਹਿੰਦੇ ਸਨ । ਇਸਰਾਈਲ ਕੁਲ ਦੇ ਲੋਕ "ਮੂਸਾ" ਨੂੰ ਬਚਾਉਣ ਵਾਲੇ ਅਰਬਾਂ ਨੂੰ ਅੱਜ ਤਕ ਚੰਗਾ ਵਟਾਂਦਰਾ ਦੇ ਰਹੇ ਹਨ, ਸ਼ੋਕ ! ਮਹਾ ਸ਼ੋਕ !!

[2] "ਅਸਾ" ਪਦ ਅਰਬੀ ਭਾਸ਼ਾ ਵਿਚ ਕਿਸੇ ਚੀਜ਼ ਦੀ ਆਸ ਦੁਆਉਣ ਲਈ ਵਰਤਿਆ ਜਾਂਦਾ ਹੈ ।

[3] ਕੁਰਾਨ ਸ਼ਰੀਫ਼ ਵਿਚ ਦੋ ਕੁੜੀਆਂ ਦਾ ਵਰਣਨ ਹੈ, ਪਰ ਬਾਇਬਲ ਖ਼ਰੂਜ ੨ ਆਇਤ ੧੭ ਵਿਚ ਇਹ ਲਿਖਿਆ ਹੈ ਕਿ ਸਤ ਕੁੜੀਆਂ ਆਈਆਂ ਸਨ । ਇਹ ਭੇਦਤਾ ਕੇਵਲ ਇਸ ਲਈ ਹੈ ਕਿ ਕੁਰਾਨ ਸ਼ਰੀਫ਼ ਵਿਚ ਕੇਵਲ ਵੱਡੀਆਂ ਧੀਆਂ ਦਾ ਵਰਣਨ ਹੈ; ਕਿਉਂਕਿ ਅੱਗੇ ਚਲ ਕੇ ਵਿਆਹ ਦਾ ਮਾਮਲਾ ਆਉਣ ਵਾਲਾ ਸੀ । ਬਾਈਬਲ ਨੇ ਇਸ ਦੇ ਵਿਰੁਧ, ਜਿੰਨੀਆਂ ਧੀਆਂ ਆਪਣੀਆਂ ਭੇਡਾਂ ਦੇ ਨਾਲ ਆਈਆਂ ਸਨ, ਭਾਵੇਂ ਉਹ ਵੱਡੀਆਂ ਸਨ ਤੇ ਭਾਵੇਂ ਛੋਟੀਆਂ, ਸਾਰੀਆਂ ਦਾ ਹੀ ਵਰਣਨ ਕਰ ਦਿੱਤਾ ਹੈ ।

[4] ਇੱਥੇ ਮੂਲ ਪਾਠ ਵਿਚ "ਖ਼ਤਬ" ਪਦ ਹੈ; ਜਿਸ ਦਾ ਅਰਥ "ਵੱਡਾ ਕੰਮ" ਹੈ ।

ساجنہار (انزلت الی من خیر فقیر) — 

ਸਾਜਨਹਾਰ ਤੇ ਪਾਲਨਹਾਰ ! ਮੈਂ ਤੇਰੀ ਭਲਾਈ ਵਿੱਚੋਂ ਜੋ ਤੂੰ ਮੇਰੇ ਵਲ ਉਤਾਰੇਂ ਉਸ ਦਾ ਵੱਡਾ ਮੁਹਤਾਜ ਹਾਂ ।੨੫।

اَنْزَلْتَ اِلَیَّ مِنْ خَیْرٍ فَقِیْرٌ ﴿٢٥﴾

ਇਸ ਤੋਂ ਮਗਰੋਂ ਓਹਨਾਂ ਦੋਹਾਂ ਕੁੜੀਆਂ ਵਿੱਚੋਂ ਇਕ ਤੀਵੀਂ ਤੁਰਦੀ ਹੋਈ ਆਈ ਸੀ ਤੇ ਉਹ ਵੱਡਾ ਸ਼ਰਮਾ ਰਹੀ ਸੀ। ਉਸ ਨੇ ਇਹ ਕਿਹਾ ਸੀ ਕਿ ਮੇਰਾ ਪਿਤਾ ਤੁਹਾਨੂੰ ਸੱਦ ਰਿਹਾ ਹੈ । ਤਾਂ ਜੁ ਤੈਨੂੰ ਸਾਡੀ ਥਾਂ (ਡੰਗਰਾਂ ਨੂੰ) ਪਾਣੀ ਪਿਆਉਣ ਦਾ ਵਟਾਂਦਰਾ ਦੇ ਸਕੇ । ਸੋ ਉਹ ਉਸ, ਅਰਥਾਤ ਓਹਨਾਂ ਕੁੜੀਆਂ ਦੇ (ਪਿਤਾ) ਕੋਲ ਗਿਆ ਸੀ ਅਤੇ ਉਸ ਨੂੰ (ਆਪਣਾ ਸਾਰਾ ਬ੍ਰਿਤਾਂਤ ਸੁਣਾਇਆ ਸੀ, ਇਸ ਤੇ ਉਸ ਨੇ ਇਹ ਕਿਹਾ ਸੀ ਕਿ ਤੂੰ ਕੋਈ ਸਹਿਮ ਨਾ ਕਰ । ਤੂੰ ਹੁਣ ਜ਼ਾਲਮ ਜਾਤੀ ਦੇ ਪੰਜੇ ਵਿੱਚੋਂ ਨਿਕਲ ਆਇਆ ਹੈਂ ।੨੬।

فَجَآءَتْهُ اِحْدٰىهُمَا تَمْشِیْ عَلَی اسْتِحْیَآءٍ ؗ قَالَتْ اِنَّ اَبِیْ یَدْعُوْكَ لِیَجْزِیَكَ اَجْرَ مَا سَقَیْتَ لَنَا ؕ فَلَمَّا جَآءَهٗ وَقَصَّ عَلَیْهِ الْقَصَصَ ۙ قَالَ لَا تَخَفْ ٚ نَجَوْتَ مِنَ الْقَوْمِ الظّٰلِمِیْنَ ﴿٢٦﴾

ਇਸ ਤੇ ਓਹਨਾਂ (ਦੋਹਾਂ ਕੁੜੀਆਂ) ਨੇ ਇਹ ਕਿਹਾ ਸੀ ਕਿ ਹੇ ਸਾਡੇ ਪਿਤਾ ਜੀਉ ! ਇਸ ਨੂੰ ਤੁਸੀਂ ਆਪਣੇ ਕੋਲ ਨੌਕਰ ਰੱਖ ਲਓ; ਕਿਉਂਕਿ ਜਿਨ੍ਹਾਂ ਨੂੰ ਤੁਸੀਂ ਨੌਕਰ ਰੱਖਣ ਦੇ ਚਾਹਵਾਨ ਹੋ, ਓਹਨਾਂ ਵਿੱਚੋਂ ਚੰਗਾ ਬੰਦਾ ਉਹੋ ਸਿਧ ਹੋ ਸਕੇਗਾ, ਜੋ ਬਲਵਾਨ[1] ਵੀ ਹੋਵੇ ਤੇ ਅਮਾਨਤਦਾਰ ਵੀ ਹੋਵੇ ।੨੭।

قَالَتْ اِحْدٰىهُمَا یٰۤاَبَتِ اسْتَاْجِرْهُ ؗ اِنَّ خَیْرَ مَنِ اسْتَاْجَرْتَ الْقَوِیُّ الْاَمِیْنُ ﴿٢٧﴾

ਤਾਂ ਉਸ ਬੰਦੇ ਨੇ ਇਹ ਕਿਹਾ ਸੀ ਕਿ (ਹੇ "ਮੂਸਾ"!) ਮੈਂ ਇਹ ਚਾਹੁੰਦਾ ਹਾਂ ਕਿ ਆਪਣੀਆਂ ਦੋ ਧੀਆਂ ਵਿੱਚੋਂ ਇਕ ਦਾ ਨਿਕਾਹ ਤੇਰੇ ਨਾਲ ਇਸ ਸ਼ਰਤ ਤੇ ਕਰ ਦਿਆਂ ਕਿ ਤੂੰ ਅੱਠ ਵਰ੍ਹੇ ਤਕ ਮੇਰੀ ਸੇਵਾ ਕਰਦਾ ਰਹੀਂ । ਸੋ ਜੇ ਤੂੰ ਅੱਠਾਂ ਦੀ ਥਾਂ ਦਸ ਵਰ੍ਹੇ

قَالَ اِنِّیْۤ اُرِیْدُ اَنْ اُنْكِحَكَ اِحْدَی ابْنَتَیَّ هٰتَیْنِ عَلٰۤی اَنْ تَاْجُرَنِیْ ثَمٰنِیَ حِجَجٍ ۚ فَاِنْ اَتْمَمْتَ عَشْرًا

[1] ਓਹ ਦੋਵੇਂ ਕੁੜੀਆਂ ਓਪਰੀਆਂ ਸਨ : ਫੇਰ ਵੀ ਇਹ ਉਪਮਾ ਓਹਨਾ ਨੇ "ਮੂਸਾ" ਜੀ ਦੀ ਕਿਉਂ ਕੀਤੀ ਸੀ ? ਇਸ ਦਾ ਉੱਤਰ ਇਹ ਹੈ ਕਿ ਬਹੁਤ ਸਾਰੇ ਚਰਵਾਹਿਆਂ ਨੂੰ ਹਟਾ ਕੇ ਸੋਮੇਂ ਤੋਂ ਡੰਗਰਾਂ ਨੂੰ ਪਹਿਲਾ ਪਾਣੀ ਪਿਆਉਣਾ ਬਲਵਾਨ ਲੋਕਾਂ ਦਾ ਹੀ ਕੰਮ ਹੋ ਸਕਦਾ ਹੈ ਤੇ ਫੇਰ ਪਾਣੀ ਪਿਆਉਣ ਮਗਰੋਂ ਛਾਵੇਂ ਜਾ ਬਹਿਣਾ ਤੇ ਕੁੜੀਆਂ ਤੋਂ ਕਿਸੇ ਧੰਨਵਾਦ ਦੀ ਆਸ ਨਾ ਕਰਨਾ ਇਕ ਅਮਾਨਤਦਾਰ ਦਾ ਹੀ ਕਰਤਵ ਹੋ ਸਕਦਾ ਹੈ । ਏਹ ਦੋਵੇਂ ਗੱਲਾਂ ਓਹਨਾਂ ਕੁੜੀਆਂ ਨੇ ਵੇਖ ਕੇ ਠੀਕ ਸਿੱਟਾ ਕੱਢਿਆ ਸੀ ।

فَمِنْ عِنْدِكَ ۚ وَمَآ اُرِيْدُ اَنْ اَشُقَّ عَلَيْكَ ۚ سَتَجِدُنِيْٓ
اِنْ شَآءَ اللّٰهُ مِنَ الصّٰلِحِيْنَ ﴿٢٧﴾

ਤਕ ਆਪਣਾ ਇਕਰਾਰ ਪੂਰਾ ਕਰ ਦੇਵੇਂ, ਤਾਂ ਇਹ ਤੇਰਾ ਵੱਡਾ ਉਪਕਾਰ ਹੋਵੇਗਾ ਅਤੇ ਮੈਂ ਤੇਰੇ ਉੱਤੇ ਕੋਈ ਵਾਧੂ ਭਾਰ ਨਹੀਂ ਪਾਉਣਾ ਚਾਹੁੰਦਾ। ਜੇ ਅੱਲਾਹ ਨੂੰ ਭਾਇਆ, ਤਾਂ ਤੂੰ ਮੈਨੂੰ ਭਲਾ ਵਰਤਾਉ ਕਰਨ ਵਾਲਿਆਂ ਵਿੱਚੋਂ ਵੇਖੇਂਗਾ।੨੮।

قَالَ ذٰلِكَ بَيْنِيْ وَبَيْنَكَ ۚ اَيَّمَا الْاَجَلَيْنِ قَضَيْتُ فَلَا
عُدْوَانَ عَلَيَّ ۚ وَاللّٰهُ عَلٰى مَا نَقُوْلُ وَكِيْلٌ ﴿٢٨﴾ ع

ਇਸ ਤੇ "ਮੂਸਾ" ਨੇ ਇਹ ਕਿਹਾ ਸੀ ਕਿ ਇਹ ਗੱਲ ਮੇਰੇ ਤੇ ਤੇਰੇ ਵਿਚਾਲੇ ਪੱਕੀ ਹੋ ਗਈ ਹੈ। ਏਹਨਾਂ ਦੋਹਾਂ ਮੁੱਦਤਾਂ ਵਿੱਚੋਂ ਮੈਂ ਜਿਹੜੀ ਵੀ ਯੋਗ ਸਮਝਾਂਗਾ, ਪੂਰੀ ਕਰ ਦਿਆਂਗਾ। ਮੇਰੇ ਸਿਰ ਕੋਈ ਦੋਸ਼ ਨਹੀਂ ਹੋਵੇਗਾ; ਅਰਥਾਤ ਅਸੀਂ ਜੋ ਕੁਝ ਕਹਿੰਦੇ ਹਾਂ, ਉਸ ਦਾ ਅੱਲਾਹ ਸਾਖੀ ਹੈ।੨੯। (ਰਕੂਅ ੩)

فَلَمَّا قَضٰى مُوْسَى الْاَجَلَ وَسَارَ بِاَهْلِهٖٓ اٰنَسَ مِنْ
جَانِبِ الطُّوْرِ نَارًا ۚ قَالَ لِاَهْلِهِ امْكُثُوْٓا اِنِّيْٓ اٰنَسْتُ
نَارًا لَّعَلِّيْٓ اٰتِيْكُمْ مِّنْهَا بِخَبَرٍ اَوْ جَذْوَةٍ مِّنَ النَّارِ
لَعَلَّكُمْ تَصْطَلُوْنَ ﴿٢٩﴾

ਸੋ ਜਦ "ਮੂਸਾ" ਨੇ ਨੀਅਤ ਸਮਾਂ ਪੂਰਾ ਕਰ ਦਿੱਤਾ ਸੀ, ਤਾਂ ਆਪਣੇ ਪਰਵਾਰ ਨੂੰ ਲੈ ਕੇ ਤੁਰ ਪਿਆ ਸੀ, ਤਾਂ ਉਸ ਨੇ ਤੂਰ ਉੱਤੇ ਇਕ ਅੱਗ ਵੇਖੀ ਸੀ (ਤੇ) ਆਪਣੇ ਪਰਵਾਰ ਨੂੰ ਇਹ ਕਿਹਾ ਸੀ ਕਿ ਮੈਂ ਇਕ ਅੱਗ[1] ਵੇਖੀ ਹੈ, ਹੋ ਸਕਦਾ ਹੈ ਕਿ ਮੈਂ ਉੱਥੋਂ ਤੁਹਾਡੇ ਵਾਸਤੇ ਕੋਈ ਜ਼ਰੂਰੀ ਖ਼ਬਰ ਲੈ ਆਵਾਂ, ਜਾਂ ਕੋਈ ਅੱਗ ਦੀ ਚੰਗਿਆੜੀ ਹੀ ਲੈ ਆਵਾਂ, ਤਾਂ ਤੁਸੀਂ ਸੇਕ ਸਕੋ।੩੦।

فَلَمَّآ اَتٰىهَا نُوْدِيَ مِنْ شَاطِئِ الْوَادِ الْاَيْمَنِ فِي الْبُقْعَةِ
الْمُبٰرَكَةِ مِنَ الشَّجَرَةِ اَنْ يّٰمُوْسٰٓى اِنِّيْٓ اَنَا اللّٰهُ رَبُّ
الْعٰلَمِيْنَ ﴿٣٠﴾

ਸੋ ਜਦ ਉਹ ਉਸ (ਅੱਗ) ਦੇ ਲਾਗੇ ਪੁੱਜਾ ਸੀ, ਤਾਂ ਪਵਿੱਤਰ ਅਸਥਾਨ ਦੇ ਇਕ ਮੁਬਾਰਕ[2] ਪਾਸੇ ਵੱਲੋਂ ਇਕ ਰੁੱਖ ਦੇ ਲਾਗਿਓਂ ਉਸ ਨੂੰ ਇਹ ਅਵਾਜ਼ ਆਈ ਸੀ ਕਿ ਹੇ "ਮੂਸਾ" ਮੈਂ ਹੀ ਅੱਲਾਹ ਹਾਂ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹਾਂ।੩੧।

---

[1]ਵੇਖੋ ਸੂਰਤ ਨਮਲ ਦੀ ਆਇਤ ੮ ਦੀ ਟੂਕ।

[2]"ਐਮਾਨਾ" ਪਦ ਦਾ ਅਰਥ ਵੀ ਮੁਬਾਰਕ ਹੈ। ਇਸ ਦਾ ਭਾਵ ਇਹ ਹੈ ਕਿ ਉਹ ਘਾਟੀ ਵੀ ਮੁਬਾਰਕ ਸੀ ਤੇ ਰੁੱਖ ਦੇ ਲਾਗੇ ਦੀ ਧਰਤੀ ਵੀ—ਜਿੱਥੋਂ ਅਵਾਜ਼ ਆਈ ਸੀ—ਮੁਬਾਰਕ ਹੀ ਸੀ; ਕਿਉਂ ਜੁ ਉਸ ਥਾਂ "ਮੂਸਾ" ਨੇ ਪ੍ਰਭੂ ਦਾ ਚਮਤਕਾਰ ਵੇਖਿਆ ਸੀ।

وَاَنْ اَلْقِ عَصَاكَ فَلَمَّا رَاٰهَا تَهْتَزُّ كَاَنَّهَا جَاۤنٌّ وَّلّٰى مُدْبِرًا وَّلَمْ يُعَقِّبْ يٰمُوْسٰٓى اَقْبِلْ وَلَا تَخَفْ اِنَّكَ مِنَ الْاٰمِنِيْنَ ۝٣١

ਅਰਥਾਤ (ਇਹ ਅਵਾਜ਼ ਵੀ ਆਈ ਸੀ ਕਿ) ਤੂੰ ਆਪਣਾ ਸੋਟਾ (ਧਰਤੀ ਤੇ) ਸੁੱਟ ਦੇ। ਸੋ ਜਦ ਉਸ ਨੇ ਉਸ (ਸੋਟੇ) ਨੂੰ (ਸੁੱਟ ਦਿੱਤਾ ਸੀ, ਤਾਂ) ਉਸ ਨੂੰ ਹਿਲਦਾ ਵੇਖਿਆ ਸੀ, ਜਾਣੋ ਕਿ ਉਹ ਇਕ ਛੋਟਾ ਸੱਪ[1] ਹੈ। ਉਹ ਮੂੰਹ ਮੋੜ ਕੇ ਨੱਸ ਗਿਆ ਸੀ ਤੇ ਉਸ ਨੇ ਪਿੱਛੇ ਪਰਤ ਕੇ ਵੀ ਨਹੀਂ ਵੇਖਿਆ ਸੀ, (ਤਾਂ ਉਸ ਨੂੰ ਇਹ ਕਿਹਾ ਗਿਆ ਸੀ ਕਿ) ਹੇ "ਮੂਸਾ"! ਤੂੰ ਅੱਗੇ ਆ ਤੇ ਤੂੰ ਕੋਈ ਸਹਿਮ ਨਾ ਕਰ। ਤੂੰ ਸਲਾਮਤੀ ਪ੍ਰਾਪਤ ਕਰਨ ਵਾਲਿਆਂ ਵਿੱਚੋਂ ਹੈਂ।੩੨।

اُسْلُكْ يَدَكَ فِيْ جَيْبِكَ تَخْرُجْ بَيْضَاۤءَ مِنْ غَيْرِ سُوْۤءٍ وَّاضْمُمْ اِلَيْكَ جَنَاحَكَ مِنَ الرَّهْبِ فَذٰنِكَ بُرْهَانٰنِ مِنْ رَّبِّكَ اِلٰى فِرْعَوْنَ وَمَلَا۟ىِٕهٖ اِنَّهُمْ كَانُوْا قَوْمًا فٰسِقِيْنَ ۝٣٢

ਅਤੇ ਆਪਣੇ ਹੱਥ ਨੂੰ ਆਪਣੇ ਗਲਾਵੇ ਵਿਚ ਪਾ। ਉਹ ਬਿਨਾਂ ਕਿਸੇ ਰੋਗ ਦੇ ਹੀ ਚਿੱਟਾ ਦੁਧ ਹੋ ਜਾਏਗਾ, ਅਰਥਾਤ ਡਰ ਨਾਲ ਆਪਣੀ ਬਾਂਹ ਨੂੰ (ਜ਼ੋਰ ਨਾਲ) ਆਪਣੇ ਵਲ ਖਿੱਚ ਕੇ ਆਪਣੇ ਸਰੀਰ ਨਾਲ ਮਿਲਾ ਲੈ। ਏਹ ਦੋਵੇਂ ਚਮਤਕਾਰ (ਹੋਰ ਕਈ ਚਮਤਕਾਰਾਂ ਤੋਂ ਛੁੱਟ) ਹਨ, ਜੋ "ਫ਼ਿਰਾਊਨ" ਤੇ ਉਸ ਦੇ ਦਰਬਾਰੀਆਂ ਵਲ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਭੇਜੇ ਗਏ ਹਨ; ਕਿਉਂਕਿ ਓਹ ਮਨਮੁਖ ਲੋਕ ਹਨ।੩੩।

قَالَ رَبِّ اِنِّيْ قَتَلْتُ مِنْهُمْ نَفْسًا فَاَخَافُ اَنْ يَّقْتُلُوْنِ ۝٣٣

"ਮੂਸਾ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਂ "ਫ਼ਿਰਾਊਨ" ਦੀ ਜਾਤੀ ਵਿੱਚੋਂ ਇਕ ਜਣੇ ਨੂੰ ਕਤਲ ਕੀਤਾ ਸੀ। ਸੋ ਮੈਨੂੰ ਇਸ ਦਾ ਵੱਡਾ ਸਹਿਮ ਹੈ ਕਿ ਕਿਤੇ ਓਹ ਮੈਨੂੰ ਜਾਨੋਂ ਨਾ ਮਾਰ ਦੇਣ (ਤੇ ਓਹਨਾਂ ਤਕ ਤੇਰਾ ਸੁਨੇਹਾ[2] ਨਾ ਪੁੱਜ ਸਕੇ)।੩੪।

---

[1] ਵੇਖੋ ਸੂਰਤ ਨਮਲ ਦੀ ਆਇਤ ੧੦ ਦੀ ਟੂਕ।

[2] ਅਰਥਾਤ—"ਮੂਸਾ" ਨੂੰ ਇਹ ਸਹਿਮ ਮਾਰੇ ਜਾਣ ਦਾ ਨਹੀਂ ਸੀ, ਸਗੋਂ ਇਸ ਦਾ ਸੀ ਕਿ ਇਸ ਤਰ੍ਹਾਂ ਓਹਨਾ ਤਕ ਪ੍ਰਭੂ ਦਾ ਸੁਨੇਹਾ ਨਹੀਂ ਪੁੱਜ ਸਕੇਗਾ।

وَأَخِي هٰرُونُ هُوَ أَفْصَحُ مِنِّي لِسَانًا فَأَرْسِلْهُ مَعِيَ
رِدْءًا يُّصَدِّقُنِيٓ إِنِّيٓ أَخَافُ أَنْ يُّكَذِّبُونِ ﴿٣٤﴾

ਅਤੇ ਮੇਰਾ ਭਰਾ "ਹਾਰੂਨ" ਮੇਰੇ ਨਾਲੋਂ ਵਧੇਰੇ ਚੰਗਾ ਬੁਲਾਰਾ ਹੈ। ਸੋ ਉਸ ਨੂੰ ਮੇਰੇ ਨਾਲ ਸਹਾਇਕ ਵੱਜੋਂ ਭੇਜ ਦੇ; ਤਾਂ ਜੁ ਉਹ ਮੇਰੀ ਪੁਸ਼ਟੀ ਕਰੇ। ਮੈਨੂੰ ਵੱਡਾ ਸਹਿਮ ਹੈ ਕਿ ਓਹ ਮੇਰੀ ਨਿੰਦਾ ਨਾ ਕਰਨ ।੩੫।

قَالَ سَنَشُدُّ عَضُدَكَ بِأَخِيكَ وَنَجْعَلُ لَكُمَا سُلْطٰنًا
فَلَا يَصِلُونَ إِلَيْكُمَا ۚ بِاٰيٰتِنَآ ۚ أَنْتُمَا وَمَنِ اتَّبَعَكُمَا
الْغٰلِبُونَ ﴿٣٥﴾

(ਪ੍ਰਭੂ ਨੇ ਇਹ) ਕਿਹਾ ਸੀ ਕਿ ਅਸੀਂ ਤੇਰੇ ਭਰਾ ਦੁਆਰਾ ਤੇਰੀ ਬਾਂਹ ਨੂੰ ਮਜ਼ਬੂਤ ਕਰਾਂਗੇ ਅਤੇ ਅਸੀਂ ਤੁਹਾਡੇ ਦੋਹਾਂ ਵਾਸਤੇ ਓਹਨਾਂ ਉੱਤੇ ਭਾਰੂ ਹੋਣ ਦੇ ਸਾਧਨ ਕਰ ਦਿਆਂਗੇ, ਸੋ ਓਹ ਤੁਹਾਡੇ ਤਕ ਨਹੀਂ ਪੁੱਜ ਸਕਣਗੇ। ਤੁਸੀਂ ਦੋਵੇਂ ਹੀ ਤੇ ਤੁਹਾਡੇ ਦੋਹਾਂ ਦੇ ਅਨੁਸਾਰੀ ਵੀ ਸਾਡੀਆਂ ਆਇਤਾਂ ਦੁਆਰਾ ਪ੍ਰਬਲ ਹੋਣਗੇ ।੩੬।

فَلَمَّا جَآءَهُمْ مُّوسٰى بِاٰيٰتِنَا بَيِّنٰتٍ قَالُوا مَا هٰذَآ
إِلَّا سِحْرٌ مُّفْتَرًى وَّمَا سَمِعْنَا بِهٰذَا فِيٓ اٰبَآئِنَا
الْأَوَّلِينَ ﴿٣٦﴾

ਸੋ "ਮੂਸਾ" ਜਦ ਸਾਡੀਆਂ ਸਪਸ਼ਟ ਆਇਤਾਂ ਲੈ ਕੇ (ਓਹਨਾਂ ਵਲ) ਆਇਆ ਸੀ, ਤਾਂ "ਫ਼ਿਰਾਊਨੀਆਂ" ਨੇ ਇਹ ਕਿਹਾ ਸੀ ਕਿ ਇਹ ਤਾਂ ਇਕ ਵੱਡਾ ਚਲਿੱਤਰ ਹੈ, ਜੋ (ਆਪੇ ਹੀ) ਘੜ ਲਿਆ ਗਿਆ ਹੈ। ਅਸੀਂ ਆਪਣੇ ਪਿਉ-ਦਾਦਿਆਂ ਤੋਂ ਅਜਿਹੀ ਗੱਲ ਕਦੇ ਵੀ ਨਹੀਂ ਸੁਣੀ ਸੀ ।੩੭।

وَقَالَ مُوسٰى رَبِّيٓ أَعْلَمُ بِمَنْ جَآءَ بِالْهُدٰى مِنْ
عِنْدِهٖ وَمَنْ تَكُونُ لَهٗ عَاقِبَةُ الدَّارِ ۖ إِنَّهٗ لَا يُفْلِحُ
الظّٰلِمُونَ ﴿٣٧﴾

ਅਤੇ "ਮੂਸਾ" ਨੇ ਇਹ ਕਿਹਾ ਸੀ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਉਸ ਦਾ—ਜੋ ਉਸ ਵੱਲੋਂ ਸੁਮਾਰਗ ਲੈ ਕੇ ਆਉਂਦਾ ਹੈ, ਵੱਡਾ ਜਾਣਕਾਰ ਹੈ ਅਤੇ ਉਸ ਦਾ ਵੀ (ਵੱਡਾ ਜਾਣਨਹਾਰ) ਹੈ, ਜਿਸ ਦਾ ਅੰਤ ਸ਼ਾਨਦਾਰ ਹੁੰਦਾ ਹੈ। ਅਸਲੀਅਤ ਏਹੋ ਹੈ ਕਿ ਜ਼ਾਲਮ ਕਦੇ ਵੀ ਸਫਲ ਨਹੀਂ ਹੋ ਸਕਦੇ ।੩੮।

وَقَالَ فِرْعَوْنُ يٰٓأَيُّهَا الْمَلَأُ مَا عَلِمْتُ لَكُمْ مِّنْ
إِلٰهٍ غَيْرِي ۚ فَأَوْقِدْ لِي يٰهَامٰنُ عَلَى الطِّينِ فَاجْعَلْ

ਅਤੇ "ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਹੇ ਮੇਰੇ ਦਰਬਾਰੀਓ! ਮੈਂ ਆਪਣੇ ਆਪ ਤੋਂ ਛੁੱਟ ਤੁਹਾਡਾ ਕੋਈ ਵੀ ਇਸ਼ਟ ਨਹੀਂ ਜਾਣਦਾ। ਸੋ ਹੇ "ਹਾਮਾਨ"! ਮੇਰੇ ਵਾਸਤੇ ਗਿੱਲੀ ਮਿੱਟੀ ਉੱਤੇ ਅੱਗ ਬਾਲ, (ਅਰਥਾਤ ਇੱਟਾਂ ਬਣਵਾ) ਤੇ ਮੇਰੇ ਵਾਸਤੇ ਇਕ

لِّيْ صَرْحًا لَّعَلِّيْٓ اَطَّلِعُ اِلٰٓى اِلٰهِ مُوْسٰى وَاِنِّيْ لَاَظُنُّهٗ مِنَ الْكٰذِبِيْنَ ۝٣٩

ਉੱਚਾ ਮਹੱਲ[1] ਤਿਆਰ ਕਰਵਾ। ਸ਼ਾਇਦ ਉਸ ਉੱਤੇ ਚੜ੍ਹ ਕੇ ਮੈਂ "ਮੂਸਾ" ਦੇ ਇਸ਼ਟ ਦਾ ਪਤਾ ਕਰ ਸਕਾਂ, ਅਰਥਾਤ ਮੈਂ ਤਾਂ ਨਿਰਸੰਦੇਹ ਉਸ ਨੂੰ ਕੂੜਿਆਰਾਂ ਵਿੱਚੋਂ ਸਮਝਦਾ ਹਾਂ।੩੯।

وَاسْتَكْبَرَ هُوَ وَجُنُوْدُهٗ فِي الْاَرْضِ بِغَيْرِ الْحَقِّ وَظَنُّوْٓا اَنَّهُمْ اِلَيْنَا لَا يُرْجَعُوْنَ ۝٤٠

ਅਤੇ ਉਸ ਨੇ ਵੀ ਤੇ ਉਸ ਦੀਆਂ ਫ਼ੌਜਾਂ ਨੇ ਵੀ ਦੇਸ ਵਿਚ ਬਿਨਾਂ ਕਿਸੇ ਹੱਕ ਦੇ ਵੱਡਾ ਅਭਿਮਾਨ ਕੀਤਾ ਸੀ ਅਤੇ ਇਹ ਸਮਝ ਲਿਆ ਸੀ ਕਿ ਓਹ ਮੁੜ ਪਰਤਾ ਕੇ ਸਾਡੀ ਹਜ਼ੂਰੀ ਨਹੀਂ ਲਿਆਂਦੇ ਜਾਣਗੇ।੪੦।

فَاَخَذْنٰهُ وَجُنُوْدَهٗ فَنَبَذْنٰهُمْ فِي الْيَمِّ ۚ فَانْظُرْ كَيْفَ كَانَ عَاقِبَةُ الظّٰلِمِيْنَ ۝٤١

ਸੋ ਅਸੀਂ ਉਸ ਨੂੰ ਤੇ ਉਸ ਦੀਆਂ ਫ਼ੌਜਾਂ ਨੂੰ ਵੀ ਫੜ ਲਿਆ ਸੀ ਤੇ ਓਹਨਾਂ ਨੂੰ ਸਮੁੰਦਰ ਵਿਚ ਡੋਬ ਦਿੱਤਾ[2] ਸੀ। ਸੋ ਵੇਖ ਕਿ ਜ਼ਾਲਮਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ।੪੧।

وَجَعَلْنٰهُمْ اَئِمَّةً يَّدْعُوْنَ اِلَى النَّارِ ۚ وَيَوْمَ الْقِيٰمَةِ لَا يُنْصَرُوْنَ ۝٤٢

ਅਰਥਾਤ ਅਸੀਂ ਓਹਨਾਂ ("ਫ਼ਿਰਾਊਨੀਆਂ") ਨੂੰ ਸਰਦਾਰੀ ਦਿੱਤੀ ਸੀ, ਜੋ ਆਪਣੀ ਸਰਦਾਰੀ ਦੇ ਅਭਿਮਾਨ ਵਿਚ ਲੋਕਾਂ ਨੂੰ ਨਰਕ ਵਲ ਸੱਦਦੇ ਸਨ ਅਤੇ ਕਿਆਮਤ ਦੇ ਦਿਹਾੜੇ ਓਹਨਾਂ ਦੀ ਕੋਈ ਸਹਾਇਤਾ ਨਹੀਂ ਕੀਤੀ ਜਾਏਗੀ।੪੨।

وَاَتْبَعْنٰهُمْ فِيْ هٰذِهِ الدُّنْيَا لَعْنَةً ۚ وَيَوْمَ الْقِيٰمَةِ هُمْ مِّنَ الْمَقْبُوْحِيْنَ ۝٤٣ ع

ਅਤੇ ਇਸ ਲੋਕ ਵਿਚ ਵੀ ਅਸੀਂ ਓਹਨਾਂ ਉੱਤੇ ਫਿਟਕਾਰ ਪਾਈ ਹੈ ਤੇ ਕਿਆਮਤ ਦੇ ਦਿਹਾੜੇ ਵੀ ਓਹ ਮੰਦ-ਹਾਲ ਲੋਕਾਂ ਵਿੱਚੋਂ ਹੀ ਹੋਣਗੇ।੪੩।

(ਰਕੂਅ ੪)

وَلَقَدْ اٰتَيْنَا مُوْسَى الْكِتٰبَ مِنْۢ بَعْدِ مَآ اَهْلَكْنَا الْقُرُوْنَ

ਅਤੇ ਅਸੀਂ "ਮੂਸਾ" ਨੂੰ ਪਹਿਲੀਆਂ ਜਾਤੀਆਂ ਦੇ ਨਸ਼ਟ ਕਰਨ ਮਗਰੋਂ ਪੁਸਤਕ ਦਿੱਤੀ ਸੀ, ਉਸ ਦੀ

---

[1]ਪੁਰਾਣੇ ਮਿਸਰੀਆ ਦਾ ਇਹ ਸਿੱਧਾਂਤ ਸੀ ਕਿ ਅਰਸ਼ੀ ਰੂਹਾਂ ਉੱਚੇ ਅਸਥਾਨਾਂ ਤੇ ਉਤਰਦੀਆਂ ਹਨ; ਇਸ ਲਈ ਓਹ ਆਤਮਕ ਉੱਚਤਾ ਪ੍ਰਾਪਤ ਕਰਨ ਲਈ ਉੱਚੀਆਂ ਇਮਾਰਤਾਂ ਬਣਾਉਂਦੇ ਸਨ। "ਮਿਸਰ" ਦੇ "ਅਹਿਰਾਮ" ਇਸੇ ਗੱਲ ਦੀ ਯਾਦਗਾਰ ਹਨ।

[2]"ਯੱਮ" ਪਦ ਦਾ ਅਰਥ ਆਮ ਤੌਰ ਤੇ ਦਰਯਾ ਕੀਤਾ ਜਾਂਦਾ ਹੈ, ਪਰ ਇਤਿਹਾਸ ਦੱਸਦਾ ਹੈ ਕਿ "ਮੂਸਾ" ਤੇ "ਫ਼ਿਰਾਊਨ" "ਲਾਲ ਸਾਗਰ", ਜਿੱਥੇ "ਸੀਨਾ" ਦੀ ਘਾਟੀ ਨਾਲ ਮਿਲਦੀ ਹੈ, ਉੱਥੋਂ ਲੰਘੇ ਸਨ। ਸੋ ਅਸੀਂ "ਯੱਮ" ਦਾ ਅਰਥ ਸਮੁੰਦਰ ਕੀਤਾ ਹੈ ਤੇ ਕੋਸ਼ ਵਿਚ ਇਸ ਦਾ ਅਰਥ ਸਮੁੰਦਰ ਵੀ ਹੈ।

اُولٰى بَصَآئِرَ لِلنَّاسِ وَهُدًى وَّرَحْمَةً لَّعَلَّهُمْ يَتَذَكَّرُوْنَ ﴿٤٤﴾

ਸਿੱਖਿਆ ਲੋਕਾਂ ਨੂੰ ਆਤਮਕ ਚਾਨਣਾ ਦਿੰਦੀ ਸੀ, ਅਰਥਾਤ ਉਹ (ਲੋਕਾਂ ਵਾਸਤੇ) ਸੁਮਾਰਗ ਤੇ ਮਿਹਰ ਦਾ ਕਾਰਣ ਸੀ (ਅਤੇ) ਇਸ ਮਨੋਰਥ ਦੀ (ਸਿੱਧੀ) ਲਈ ਦਿੱਤੀ ਸੀ ਕਿ ਓਹ ਸਿੱਖਿਆ ਪ੍ਰਾਪਤ ਕਰ ਸਕਣ ।੪੪।

وَمَا كُنْتَ بِجَانِبِ الْغَرْبِيِّ اِذْ قَضَيْنَآ اِلٰى مُوْسَى الْاَمْرَ وَمَا كُنْتَ مِنَ الشّٰهِدِيْنَ ﴿٤٥﴾

ਅਤੇ ਤੂੰ ("ਤੂਰ" ਦੇ) ਪੱਛਮ ਵਲ ਨਹੀਂ ਸੀ,ਜਦ ਕਿ ਅਸੀਂ "ਮੂਸਾ" ਦੇ ਹਵਾਲੇ (ਰਸਾਲਤ[1] ਦਾ) ਕੰਮ ਕੀਤਾ ਸੀ ਅਤੇ ਨਾ ਹੀ ਤੂੰ (ਉਸ ਸਮੇਂ) ਗਵਾਹਾਂ ਵਿੱਚੋਂ ਇਕ ਗਵਾਹ ਸੀ ।੪੫।

وَلٰكِنَّآ اَنْشَاْنَا قُرُوْنًا فَتَطَاوَلَ عَلَيْهِمُ الْعُمُرُ ۚ وَمَا كُنْتَ ثَاوِيًا فِيْٓ اَهْلِ مَدْيَنَ تَتْلُوْا عَلَيْهِمْ اٰيٰتِنَا ۙ وَلٰكِنَّا كُنَّا مُرْسِلِيْنَ ﴿٤٦﴾

ਪਰ ਅਸੀਂ ਕਈ ਜ਼ਾਤੀਆਂ ਸਾਜੀਆਂ ਹਨ । ਸੋ ਓਹਨਾਂ ਦੀਆਂ ਵੱਡੀਆਂ ਲੰਮੀਆਂ ਉਮਰਾਂ[2] ਹੋਈਆਂ ਸਨ (ਤੇ ਓਹ ਆਪਣੀਆਂ ਪੇਸ਼ਗੋਈਆਂ ਨੂੰ ਭੁੱਲ ਗਈਆ ਸਨ), ਅਰਥਾਤ ਤੂੰ "ਮਦਯਨ"[3] ਵਾਸੀਆਂ ਦੇ ਨਾਲ ਵੀ ਨਹੀਂ ਰਹਿੰਦਾ ਸੀ ਕਿ ਓਹਨਾਂ ਅੱਗੇ ਸਾਡੇ ਚਮਤਕਾਰ ਪੜ੍ਹ ਕੇ ਸੁਣਾਉਂਦਾ, ਪਰ ਅਸੀਂ ਹੀ ਰਸੂਲ[4] ਭੇਜਿਆ ਕਰਦੇ ਹਾਂ ।੪੬।

---

[1]ਇਸ ਸਮੇਂ ਉਹ ਪ੍ਰਸਿਧ ਪੇਸ਼ਗੋਈ ਹਜ਼ਰਤ "ਮੂਸਾ" ਨੂੰ ਦੱਸੀ ਗਈ ਸੀ, ਜਿਸ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਪਰਗਟ ਹੋਣ ਦਾ ਵਰਣਨ ਸੀ । ਇਸੇ ਪਾਸੇ ਹੀ ਇਹ ਇਸ਼ਾਰਾ ਕੀਤਾ ਗਿਆ ਹੈ ਕਿ ਤੂੰ ਉਸ ਸਮੇਂ ਨਹੀਂ ਸੀ, ਫੇਰ ਤੂੰ "ਮੂਸਾ" ਜੀ ਤੋਂ ਆਪਣੇ ਬਾਰੇ ਪੇਸ਼ਗੋਈ ਕਿਵੇਂ ਕਰਵਾਈ ਸੀ ?

[2]ਅਰਥਾਤ—"ਮੂਸਾ" ਦੀਆਂ ਪੇਸ਼ਗੋਈਆਂ ਦੇ ਹੁੰਦਿਆਂ ਹੋਇਆਂ ਯਹੂਦੀਆਂ ਦਾ ਇਨਕਾਰ ਕਰਨਾ ਇਸ ਅਧਾਰ ਤੇ ਹੈ ਕਿ ਓਹਨਾਂ ਦੀ ਆਯੂ ਲੰਮੀ ਹੋ ਗਈ ਸੀ, ਅਰਥਾਤ ਹਜ਼ਰਤ "ਮੂਸਾ" ਜੀ ਤੋਂ ਮਗਰੋਂ ਵੱਡਾ ਲੰਮਾ ਸਮਾਂ ਬੀਤ ਗਿਆ ਸੀ ਅਤੇ ਏਹ ਲੋਕ ਓਹਨਾਂ ਸਾਰੀਆਂ ਪੇਸ਼ਗੋਈਆਂ ਨੂੰ ਭੁੱਲ-ਭੁਲਾ ਬੈਠੇ ਸਨ।

[3]"ਮਦਯਨ" ਵਲ ਦੂਜੀ ਵਾਰ ਜਾਂਦਿਆਂ ਹੋਇਆ ਹਜ਼ਰਤ "ਮੂਸਾ" ਜੀ ਨੇ ਮੁੜ ਹਜ਼ਰਤ "ਮੁਹੰਮਦ" ਸਾਹਿਬ ਦੇ ਪਰਗਟ ਹੋਣ ਦੀ ਪੇਸ਼ਗੋਈ ਕੀਤੀ ਸੀ; ਇਸ ਲਈ ਦੂਜੀ ਵਾਰ "ਮਦਯਨ" ਦਾ ਵਰਣਨ ਵੀ ਹੋ ਗਿਆ ਹੈ ।

[4]ਅਰਥਾਤ—"ਮੂਸਾ" ਦੀ ਪੁਸਤਕ ਵਿਚ ਤੇਰੇ ਪਰਗਟ ਹੋਣ ਦੀਆਂ ਪੇਸ਼ਗੋਈਆਂ ਹਨ, ਜੋ ਇਸ ਕਰਕੇ ਕਿ ਤੂੰ "ਮੂਸਾ" ਤੋਂ ਚੋਖਾ ਸਮਾਂ ਮਗਰੋਂ ਪਰਗਟ ਹੋਇਆ ਹੈਂ, ਇਕ ਸਪਸ਼ਟ ਸਬੂਤ ਹੈ ਕਿ ਓਹ ਪ੍ਰਭੂ ਵੱਲੋਂ ਸਨ । ਤੇਰੇ ਕਹਿਣ ਤੇ "ਮੂਸਾ" ਨੇ ਅਜੇਹੀਆਂ ਪੇਸ਼ਗੋਈਆਂ ਨਹੀਂ ਕੀਤੀਆਂ ਸਨ ਤੇ ਨਾ ਹੀ ਜਦ "ਮੂਸਾ" "ਮਦਯਨ" ਗਿਆ ਸੀ, ਤਾਂ ਤੂੰ ਉਸ ਦੇ ਨਾਲ ਸੀ । ਸੋ ਹੁਣ ਜੇ ਤੈਨੂੰ ਨਬੀ ਬਣਾਇਆ ਗਿਆ ਹੈ, ਤਾਂ ਉਹ ਕਿਸੇ ਸਮਝੌਤੇ ਦਾ ਸਿੱਟਾ ਨਹੀਂ ਹੈ; ਕਿਉਂਕਿ ਪ੍ਰਭੂ ਹੀ ਰਸੂਲ ਬਣਾਇਆ ਕਰਦਾ ਹੈ ।

وَمَا كُنتَ بِجَانِبِ الطُّورِ إِذْ نَادَيْنَا وَلَٰكِن رَّحْمَةً
مِّن رَّبِّكَ لِتُنذِرَ قَوْمًا مَّا أَتَاهُم مِّن نَّذِيرٍ
مِّن قَبْلِكَ لَعَلَّهُمْ يَتَذَكَّرُونَ ﴿٤٦﴾

ਅਤੇ (ਤੂੰ) "ਤੂਰ" ਵਲ ਨਹੀਂ ਸੀ, ਜਦ ਕਿ ਅਸੀਂ ("ਮੂਸਾ" ਨੂੰ) ਆਵਾਜ਼ ਦਿੱਤੀ ਸੀ, ਪਰ ਇਹ ਸਭ ਕੁਝ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਮਿਹਰ ਹੈ, ਤਾਂ ਜੁ ਤੂੰ ਉਸ ਜਾਤੀ ਨੂੰ ਹੁਸ਼ਿਆਰ ਕਰ ਸਕੇਂ, ਜਿਨ੍ਹਾਂ ਵਲ ਤੇਥੋਂ ਪਹਿਲਾਂ ਕੋਈ ਹੁਸ਼ਿਆਰ ਕਰਨ ਵਾਲਾ ਨਹੀਂ ਆਇਆ ਸੀ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ[1] ।੪੭।

وَلَوْلَا أَن تُصِيبَهُم مُّصِيبَةٌ بِمَا قَدَّمَتْ أَيْدِيهِمْ
فَيَقُولُوا رَبَّنَا لَوْلَا أَرْسَلْتَ إِلَيْنَا رَسُولًا فَنَتَّبِعَ آيَاتِكَ
وَنَكُونَ مِنَ الْمُؤْمِنِينَ ﴿٤٧﴾

ਜੇ ਇਹ ਖ਼ਿਆਲ ਨਾ ਹੁੰਦਾ ਕਿ ਓਹ ਆਪਣੇ ਕਰਮਾਂ ਕਰਕੇ ਕਿਸੇ ਬਿਪਤਾ ਦੇ ਆਉਣ ਤੇ ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਸਾਡੇ ਵਲ ਕੋਈ ਰਸੂਲ ਕਿਉਂ ਨਹੀਂ ਭੇਜਿਆ ਸੀ; ਤਾਂ ਜੁ ਅਸੀਂ ਤੇਰੀਆਂ ਆਇਤਾਂ ਦੀ ਪੈਰਵੀ ਕਰਦੇ ਤੇ ਸ਼ਰਧਾਲੂਆਂ ਨਾਲ ਰਲ ਜਾਂਦੇ, (ਤਾਂ ਹੋ ਸਕਦਾ ਹੈ ਕਿ ਅਸੀਂ ਤੈਨੂੰ ਰਸੂਲ ਬਣਾ ਕੇ ਨਾ ਭੇਜਦੇ, ਪਰ ਏਹਨਾਂ ਇਨਕਾਰੀਆਂ ਉੱਤੇ ਹੁੱਜਤ ਪੂਰੀ ਕਰਨੀ ਜ਼ਰੂਰੀ ਸੀ) ।੪੮।

فَلَمَّا جَاءَهُمُ الْحَقُّ مِنْ عِندِنَا قَالُوا لَوْلَا أُوتِيَ
مِثْلَ مَا أُوتِيَ مُوسَىٰ أَوَلَمْ يَكْفُرُوا بِمَا أُوتِيَ مُوسَىٰ
مِن قَبْلُ قَالُوا سِحْرَانِ تَظَاهَرَا وَقَالُوا إِنَّا بِكُلٍّ
كَافِرُونَ ﴿٤٨﴾

ਸੋ ਜਦ (ਓਹਨਾਂ ਵਲ) ਸਾਡੀ ਵੱਲੋਂ ਸੱਚਾਈ ਆ ਗਈ ਸੀ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਕਿਉਂ ਇਸ (ਅਰਥਾਤ "ਮੁਹੰਮਦ" ਸਾਹਿਬ) ਨੂੰ ਉਸੇ ਤਰ੍ਹਾਂ ਦੀ ਸਿੱਖਿਆ ਨਹੀਂ ਮਿਲੀ, ਜਿਸ ਤਰ੍ਹਾਂ ਦੀ ਕਿ ਹਜ਼ਰਤ "ਮੂਸਾ" ਨੂੰ ਪ੍ਰਾਪਤ ਹੋਈ ਸੀ । ਕੀ ਓਹਨਾਂ ਨੇ ਇਸ ਤੋਂ ਪਹਿਲਾਂ "ਮੂਸਾ" ਦੀ ਸਿੱਖਿਆ ਦਾ ਇਨਕਾਰ ਨਹੀਂ ਕੀਤਾ ਸੀ ? ਓਹਨਾਂ ਨੇ ਤਾਂ ਇਹ ਕਹਿ ਦਿੱਤਾ ਸੀ ਕਿ ਏਹ ਦੋ ਵੱਡੇ ਚਲਿੱਤਰੀ ਹਨ, ਜੋ ਇਕ ਦੂਜੇ ਦੀ ਸਹਾਇਤਾ ਕਰਦੇ ਹਨ, ਅਰਥਾਤ ਇਹ ਵੀ ਕਿਹਾ ਸੀ ਕਿ ਅਸੀਂ ਏਹਨਾਂ ਵਿੱਚੋਂ ਹਰੇਕ ਦੇ ਦਾਅਵੇ ਦੇ ਇਨਕਾਰੀ ਹਾਂ ।੪੯।

---

[1] ਮੱਕੇ ਦੇ ਇਨਕਾਰੀ ਭਾਵੇਂ ਹਜ਼ਰਤ "ਇਬਰਾਹੀਮ" ਦੀ ਹੀ ਬੰਸ ਵਿੱਚੋਂ ਸਨ, ਪਰ ਹਜ਼ਰਤ "ਇਬਰਾਹੀਮ" ਜੀ ਓਹਨਾਂ ਤੋਂ ਸਦੀਆਂ ਪਹਿਲਾਂ ਬੀਤ ਚੁੱਕੇ ਸਨ । ਸੋ ਇਹ ਜ਼ਰੂਰੀ ਸੀ ਕਿ ਕੋਈ ਨਵਾਂ ਨਬੀ ਪਰਗਟ ਹੋ ਕੇ ਓਹਨਾਂ ਨੂੰ ਪ੍ਰਭੂ ਦੇ ਮਾਰਗ ਦਾ ਗਿਆਨ ਦਿੰਦਾ ।

قُلْ فَأْتُوا بِكِتٰبٍ مِّنْ عِنْدِ اللّٰهِ هُوَ اَهْدٰى مِنْهُمَآ اَتَّبِعْهُ اِنْ كُنْتُمْ صٰدِقِيْنَ ﴿٥٠﴾

ਤੂੰ ਇਹ ਕਹਿ ਦੇ ਕਿ (ਜੇ "ਮੂਸਾ", "ਹਾਰੂਨ" ਤੇ ਹਜ਼ਰਤ "ਮੁਹੰਮਦ" ਸਾਹਿਬ ਦੀਆਂ ਸਾਰੀਆਂ ਗੱਲਾਂ ਹੀ ਝੂਠੀਆਂ ਹਨ, ਤਾਂ) ਜੇ ਤੁਸੀਂ (ਇਸ ਗੱਲੋਂ) ਸੱਚੇ ਹੋ, ਤਾਂ ਅੱਲਾਹ ਕੋਲੋਂ ਇਕ ਪੁਸਤਕ ਲਿਆਓ, ਜੋ ਏਹਨਾਂ ਦੋਹਾਂ ਪੁਸਤਕਾਂ ਤੋਂ ਵਧੇਰੇ ਸੁਮਾਰਗ ਦੱਸਦੀ ਹੋਵੇ; ਤਾਂ ਜੁ ਮੈਂ ਉਸ ਦੀ ਪੈਰਵੀ ਕਰ ਸਕਾਂ ।੫੦।

فَاِنْ لَّمْ يَسْتَجِيْبُوْا لَكَ فَاعْلَمْ اَنَّمَا يَتَّبِعُوْنَ اَهْوَآءَهُمْ وَمَنْ اَضَلُّ مِمَّنِ اتَّبَعَ هَوٰىهُ بِغَيْرِ هُدًى مِّنَ اللّٰهِ اِنَّ اللّٰهَ لَا يَهْدِى الْقَوْمَ الظّٰلِمِيْنَ ﴿٥١﴾

ਸੋ ਜੇ ਓਹ ਇਸ ਦਾ ਕੋਈ ਉੱਤਰ ਨਾ ਦੇਣ, ਤਾਂ ਜਾਣ ਲਓ ਕਿ ਓਹ ਕੇਵਲ ਆਪਣੀਆਂ ਮਨੋਕਾਮਨਾਵਾਂ ਦੇ ਹੀ ਪਿਛਲਗ ਹਨ, ਅਰਥਾਤ ਉਸ ਤੋਂ ਵੱਡਾ ਕੁਰਾਹੀਆ ਹੋਰ ਕਿਹੜਾ ਹੋ ਸਕਦਾ ਹੈ, ਜੋ ਅੱਲਾਹ ਦੇ ਮਾਰਗ ਨੂੰ ਅੱਖੋਂ ਉਹਲੇ ਕਰ ਕੇ ਆਪਣੀਆਂ ਮਨੋਕਾਮਨਾਵਾਂ ਦਾ ਪਿਛਲਗ ਬਣੇ। ਬੇਸ਼ੱਕ ਅੱਲਾਹ ਜ਼ਾਲਮ ਜਾਤੀ ਨੂੰ ਕਦੇ ਵੀ ਸਫਲਤਾ ਦਾ ਮਾਰਗ ਨਹੀਂ ਦੱਸਦਾ ।੫੧। (ਰਕੂਅ ੫)

وَلَقَدْ وَصَّلْنَا لَهُمُ الْقَوْلَ لَعَلَّهُمْ يَتَذَكَّرُوْنَ ﴿٥٢﴾

ਅਤੇ ਅਸੀਂ ਓਹਨਾਂ ਵਾਸਤੇ ਲਗਾਤਾਰ ਅਕਾਸ਼ ਬਾਣੀ ਉਤਾਰਦੇ ਰਹੇ ਹਾਂ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ ।੫੨।

اَلَّذِيْنَ اٰتَيْنٰهُمُ الْكِتٰبَ مِنْ قَبْلِهٖ هُمْ بِهٖ يُؤْمِنُوْنَ ﴿٥٣﴾

ਓਹ ਲੋਕ ਜਿਨ੍ਹਾਂ ਨੂੰ ਅਸੀਂ ਇਸ (ਕੁਰਾਨ) ਤੋਂ ਪਹਿਲਾਂ ਪੁਸਤਕ ਦਿੱਤੀ ਸੀ; ਓਹ ਇਸ ਕੁਰਾਨ ਤੇ ਵੀ (ਦਿਲੋਂ) ਸ਼ਰਧਾ ਰੱਖਦੇ[1] ਹਨ ।੫੩।

وَاِذَا يُتْلٰى عَلَيْهِمْ قَالُوْٓا اٰمَنَّا بِهٖٓ اِنَّهُ الْحَقُّ مِنْ رَّبِّنَآ اِنَّا كُنَّا مِنْ قَبْلِهٖ مُسْلِمِيْنَ ﴿٥٤﴾

ਅਤੇ ਇਹ (ਕੁਰਾਨ) ਓਹਨਾਂ ਅੱਗੇ ਪੜ੍ਹਿਆ ਜਾਂਦਾ ਹੈ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਇਸ ਦੇ ਸ਼ਰਧਾਲੂ ਹਾਂ। ਇਹ ਸਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸੱਚਾਈ ਹੈ। ਅਸੀਂ ਤਾਂ ਅੱਜ ਤੋਂ ਪਹਿਲਾਂ ਹੀ ਇਸ ਪੁਸਤਕ ਦੀਆਂ ਗੱਲਾਂ ਦੇ ਅਨੁਸਾਰੀ ਸੀ ? ।੫੪।

---

[1]ਅਰਥਾਤ—ਓਹ ਲੋਕ ਜੋ ਆਪਣੀ ਪੁਸਤਕ ਦੀਆਂ ਪੇਸ਼ਗੋਈਆਂ ਤੋਂ ਜਾਣੂੰ ਹੁੰਦੇ ਤੇ ਓਹਨਾਂ ਨੂੰ ਸੱਚਾ ਸਮਝਦੇ।

اُولٰٓئِكَ يُؤْتَوْنَ اَجْرَهُمْ مَّرَّتَيْنِ بِمَا صَبَرُوْا وَ
يَدْرَءُوْنَ بِالْحَسَنَةِ السَّيِّئَةَ وَمِمَّا رَزَقْنٰهُمْ يُنْفِقُوْنَ ﴿٥٥﴾

ਓਹਨਾਂ ਲੋਕਾਂ ਨੂੰ ਓਹਨਾਂ ਦਾ ਵਟਾਂਦਰਾ ਓਹਨਾਂ ਦੇ ਸਬਰ[1] ਦੇ ਕਾਰਣ ਦੋ ਵਾਰ[2] ਮਿਲੇਗਾ, ਅਰਥਾਤ ਓਹ ਭਲਾਈ ਨਾਲ ਬੁਰਾਈ ਦਾ ਟਾਕਰਾ ਕਰਦੇ ਹਨ ਅਤੇ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੋਇਆ ਹੈ, ਉਸ ਵਿੱਚੋਂ (ਧਰਮ-ਅਰਥ) ਖ਼ਰਚ ਵੀ ਕਰਦੇ ਹਨ ।੫੫।

وَاِذَا سَمِعُوا اللَّغْوَ اَعْرَضُوْا عَنْهُ وَقَالُوْا
لَنَآ اَعْمَالُنَا وَلَكُمْ اَعْمَالُكُمْ سَلٰمٌ عَلَيْكُمْ
لَا نَبْتَغِى الْجٰهِلِيْنَ ﴿٥٦﴾

ਅਤੇ (ਯਹੂਦੀਆਂ ਵਿੱਚੋਂ ਬਣੇ ਮੁਸਲਮਾਨ) ਜਦ ਕੋਈ ਨਿਕੰਮੀ[3] ਗੱਲ ਸੁਣਦੇ ਹਨ, ਤਾਂ ਉਸ ਨੂੰ ਅਣਸੁਣੀ ਕਰ ਦਿੰਦੇ ਹਨ ਤੇ ਇਹ ਕਹਿੰਦੇ ਹਨ ਕਿ ਹੇ ਇਨਕਾਰੀਓ ! ਸਾਡੀਆਂ ਕਰਣੀਆਂ ਸਾਡੇ ਲਈ ਹਨ ਤੇ ਤੁਹਾਡੀਆਂ ਕਰਣੀਆਂ ਤੁਹਾਡੇ ਲਈ ਹਨ । ਤੁਹਾਡੇ ਉੱਤੇ ਸਲਾਮਤੀ ਹੋਵੇ, (ਅਰਥਾਤ ਤੁਸੀਂ ਵੀ ਸ਼ਰਧਾ ਧਾਰਨ ਕਰ ਸਕੋ) ਅਸੀਂ ਅਗਿਆਨੀਆਂ ਨਾਲ ਸੰਬੰਧ ਰੱਖਣਾ ਪਸੰਦ ਨਹੀਂ ਕਰਦੇ ।੫੬।

اِنَّكَ لَا تَهْدِىْ مَنْ اَحْبَبْتَ وَلٰكِنَّ اللّٰهَ يَهْدِىْ مَنْ
يَّشَآءُ ۚ وَهُوَ اَعْلَمُ بِالْمُهْتَدِيْنَ ﴿٥٧﴾

ਤੂੰ ਜਿਸ ਨੂੰ ਚਾਹੇਂ ਸੁਮਾਰਗ ਵਲ ਨਹੀਂ ਲਾ ਸਕਦਾ[4]; ਹਾਂ, ਅੱਲਾਹ ਜਿਸ ਨੂੰ ਚਾਹੇ ਸੁਮਾਰਗ ਵਲ ਲਾ ਦਿੰਦਾ ਹੈ। ਉਹ ਸੁਮਾਰਗ ਵਲ ਲੱਗਣ ਵਾਲਿਆਂ ਦਾ ਵੱਡਾ ਜਾਣਨਹਾਰ ਹੈ ।੫੭।

وَقَالُوْٓا اِنْ نَّتَّبِعِ الْهُدٰى مَعَكَ نُتَخَطَّفْ مِنْ اَرْضِنَا

ਅਤੇ ਓਹ ਇਹ ਕਹਿੰਦੇ ਹਨ ਕਿ ਜੇ ਅਸੀਂ ਉਸ ਸੁਮਾਰਗ ਦੀ—ਜੋ ਤੇਰੇ ਉੱਤੇ ਉਤਰਿਆ ਹੈ—ਪੈਰਵੀ ਕਰੀਏ, ਤਾਂ ਸਾਨੂੰ ਸਾਡੇ ਦੇਸ ਵਿੱਚੋਂ ਦਬੋਚ ਕੇ[5] ਲੈ ਜਾਇਆ ਜਾਏਗਾ । (ਤੂੰ ਇਹ ਕਹਿ ਦੇ

---

[1]"ਸਾਬਾਰੂ" ਅਰਥਾਤ ਓਹ ਪਹਿਲੀ ਸਿੱਖਿਆ ਤੌਰੈਤ ਤੇ ਵੀ ਦ੍ਰਿੜ ਰਹੇ ਤੇ ਕੁਰਾਨ ਦੇ ਵੀ ਸ਼ਰਧਾਲੂ ਬਣ ਗਏ ।

[2]ਅਰਥਾਤ—ਇਸ ਲੋਕ ਵਿਚ ਵੀ ਤੇ ਪ੍ਰਲੋਕ ਵਿਚ ਵੀ ।

[3]ਅਰਥਾਤ—ਮੁਸ਼ਰਿਕਾਂ ਆਦਿ ਲੋਕਾਂ ਤੋਂ ਜਦ ਪ੍ਰਭੂ ਦੀਆਂ ਗੱਲਾਂ ਬਾਰੇ ਹਾਸੋ ਹੀਣੀਆਂ ਗੱਲਾਂ ਸੁਣਦੇ ਹਨ ।

[4]ਅਰਥਾਤ—ਸੁਮਾਰਗ ਵਲ ਧੱਕੇ ਨਾਲ ਨਹੀਂ ਲਾਇਆ ਜਾ ਸਕਦਾ; ਜੋ ਸੁਮਾਰਗ ਵਲ ਲੱਗਣਾ ਚਾਹੁੰਦਾ ਹੈ, ਉਹੋ ਹੀ ਸੁਮਾਰਗ ਨੂੰ ਪ੍ਰਾਪਤ ਹੁੰਦਾ ਹੈ;ਇਸ ਲਈ ਘਟ ਘਟ ਦੇ ਜਾਣਨਹਾਰ ਪ੍ਰਭੂ ਨੇ ਸੁਮਾਰਗ ਵਲ ਲਾਉਣਾ ਆਪਣੇ ਅਧਿਕਾਰ ਵਿਚ ਹੀ ਰੱਖਿਆ ਹੈ ।

[5]ਅਰਥਾਤ—ਲੋਕ ਸਾਨੂੰ ਨਸ਼ਟ ਕਰ ਦੇਣਗੇ ।

اَوَلَمْ نُمَكِّنْ لَّهُمْ حَرَمًا اٰمِنًا يُّجْبٰٓى اِلَيْهِ ثَمَرٰتُ
كُلِّ شَيْءٍ رِّزْقًا مِّنْ لَّدُنَّا وَلٰكِنَّ اَكْثَرَهُمْ لَا يَعْلَمُوْنَ ﴿٥٨﴾

ਕਿ) ਕੀ ਅਸੀਂ ਓਹਨਾਂ ਨੂੰ ਸੁਰੱਖਿਅਤ ਤੇ ਸ਼ਾਂਤੀ ਦੇ ਅਸਥਾਨ ਤੇ ਟਿਕਾਣਾ ਨਹੀਂ ਦਿੱਤਾ ਸੀ ? ਜਿਸ ਵੱਲ ਹਰੇਕ ਕਿਸਮ ਦੇ ਮੇਵੇ ਲਿਆਂਦੇ ਜਾਂਦੇ ਸਨ। ਇਹ ਸਾਡੇ ਵੱਲੋਂ ਬਖ਼ਸ਼ਿਸ਼ ਸੀ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਇਸ ਤੋਂ ਅਗਿਆਤ ਹਨ ।੫੮।

وَكَمْ اَهْلَكْنَا مِنْ قَرْيَةٍۭ بَطِرَتْ مَعِيْشَتَهَا ۚ فَتِلْكَ
مَسٰكِنُهُمْ لَمْ تُسْكَنْ مِّنْ بَعْدِهِمْ اِلَّا قَلِيْلًا ۗ وَ
كُنَّا نَحْنُ الْوٰرِثِيْنَ ﴿٥٩﴾

ਅਤੇ ਅਸੀਂ ਕਈ ਓਹਨਾਂ ਨਗਰੀਆਂ ਨੂੰ ਨਸ਼ਟ ਕਰ ਚੁੱਕੇ ਹਾਂ; ਜੋ ਆਪਣੇ ਐਸ਼ਵਰਜ (ਦੇ ਵਧੇਰੇ) ਹੋਣ ਤੇ ਵੱਡਾ ਘੁਮੰਡ ਕੀਤਾ ਕਰਦੀਆਂ ਸਨ। ਸੋ (ਵੇਖ ਕਿ) ਏਹ ਓਹਨਾਂ ਦੀਆਂ ਨਗਰੀਆਂ ਹਨ, ਜਿਨ੍ਹਾਂ ਵਿਚ ਓਹਨਾਂ ਤੋਂ ਮਗਰੋਂ ਕੋਈ ਵੀ ਨਹੀਂ ਰਿਹਾ ਸੀ[1], ਅਰਥਾਤ ਅਸੀਂ ਹੀ ਓਹਨਾਂ ਦੇ ਵਾਰਸ ਬਣੇ ਸੀ ।੫੯।

وَمَا كَانَ رَبُّكَ مُهْلِكَ الْقُرٰى حَتّٰى يَبْعَثَ فِيْٓ اُمِّهَا
رَسُوْلًا يَّتْلُوْا عَلَيْهِمْ اٰيٰتِنَا ۚ وَمَا كُنَّا مُهْلِكِي الْقُرٰٓى
اِلَّا وَاَهْلُهَا ظٰلِمُوْنَ ﴿٦٠﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਜਦ ਤਕ (ਕਿਸੇ ਨਗਰੀਆਂ ਦੇ ਸਮੁਦਾਇ ਦੀ) ਕੇਂਦਰੀ ਨਗਰੀ ਵਿਚ ਅਜਿਹਾ ਰਸੂਲ ਨਾ ਭੇਜ ਦੇਵੇ, ਜੋ ਓਹਨਾਂ ਅੱਗੇ ਸਾਡੀਆਂ ਆਇਤਾਂ ਪੜ੍ਹ ਕੇ ਸੁਣਾਏ, ਓਹਨਾਂ ਨਗਰੀਆਂ ਦੇ ਸਮੁਦਾਇ[2], (ਅਰਥਾਤ ਦੇਸ) ਨੂੰ ਨਸ਼ਟ ਕਰਨ ਦੀ ਇੱਛਾ ਨਹੀਂ ਕਰ ਸਕਦਾ ਸੀ; (ਕਿਉਂਕਿ ਇਹ ਗੱਲ ਨਿਆਂ ਦੇ ਵਿਰੁਧ ਹੈ।) ਅਸੀਂ ਕਿਸੇ ਨਗਰੀ ਨੂੰ ਕਦੇ ਵੀ ਨਸ਼ਟ ਨਹੀਂ ਕਰਦੇ, ਜਦ ਤਕ ਕਿ ਉਸ ਦੇ ਵਸਨੀਕ ਜ਼ਾਲਮ ਨਾ ਬਣ ਜਾਣ ।੬੦।

وَمَآ اُوْتِيْتُمْ مِّنْ شَيْءٍ فَمَتَاعُ الْحَيٰوةِ الدُّنْيَا وَ
زِيْنَتُهَا ۚ وَمَا عِنْدَ اللّٰهِ خَيْرٌ وَّاَبْقٰى ۗ اَفَلَا تَعْقِلُوْنَ ﴿٦١﴾ ع

ਅਤੇ ਜੋ ਕੁਝ ਤੁਹਾਨੂੰ ਦਿੱਤਾ ਜਾਂਦਾ ਹੈ, ਉਹ ਤਾਂ ਕੇਵਲ ਇਸ ਲੋਕ ਦਾ ਸਾਧਨ ਹੈ ਅਤੇ ਇਸ ਦੀ ਸਜਾਵਟ ਹੈ ਅਤੇ ਜੋ ਅੱਲਾਹ ਕੋਲ ਹੈ, ਉਹ ਚੰਗਾ ਤੇ ਬਾਕੀ ਰਹਿਣ ਵਾਲਾ ਹੈ। ਤੁਸੀਂ ਅਕਲ ਕਿਉਂ ਨਹੀਂ ਕਰਦੇ ? ।੬੧।

---

[1]ਇਸ ਥਾਂ ਮੂਲ ਪਾਠ ਵਿਚ "ਇੱਲਾ ਕਲੀਲਾ" ਦੇ ਪਦ ਹਨ, ਪਰ ਅਸੀਂ ਇਹ ਦੱਸ ਚੁੱਕੇ ਹਾਂ ਕਿ "ਇੱਲਾ ਕਲੀਲਾ" ਤੇ "ਵਲਾ ਕਸੀਰਾ" ਦਾ ਅਰਥ ਏਹੋ ਹੀ ਹੁੰਦਾ ਹੈ ਕਿ "ਉੱਕਾ ਹੀ ਨਹੀਂ"।

[2]ਸਾਡੀ ਭਾਸ਼ਾ ਵਿਚ ਨਗਰੀ ਦਾ ਬਹੁਵਚਨ ਨਗਰੀਆਂ ਪਦ ਕਿਸੇ ਖ਼ਾਸ ਲੋੜ ਤੋਂ ਬਿਨਾਂ ਨਹੀਂ ਵਰਤਿਆ ਜਾਂਦਾ, ਪਰ ਅਰਬੀ ਭਾਸ਼ਾ ਵਿਚ ਨਗਰੀਆਂ ਦਾ ਭਾਵ ਦੇਸ ਹੁੰਦਾ ਹੈ।

ਕੀ ਉਹ ਪ੍ਰਾਣੀ ਜਿਸ ਨਾਲ ਅਸੀਂ ਚੰਗਾ,(ਅਰਥਾਤ ਪਰਲੋਕ ਦੇ ਜੀਵਨ ਦੀ ਸਫਲਤਾ ਦਾ) ਬਚਨ ਕੀਤਾ ਹੈ ਅਤੇ ਉਹ ਉਸ ਨੂੰ ਪ੍ਰਾਪਤ ਵੀ ਕਰ ਲੈਣ ਵਾਲਾ ਹੈ, ਉਸ ਪ੍ਰਾਣੀ ਜੇਹਾ ਹੋ ਸਕਦਾ ਹੈ, ਜਿਸ ਨੂੰ ਅਸੀਂ ਕੇਵਲ ਇਸ ਲੋਕ ਦਾ ਕੁਝ ਸਾਧਨ ਦਿੱਤਾ ਹੈ ? ਫੇਰ ਉਹ ਕਿਆਮਤ ਦੇ ਦਿਹਾੜੇ (ਪ੍ਰਭੂ ਦੇ ਹਜ਼ੂਰ ਉੱਤਰ ਦੇਣ ਵਾਸਤੇ) ਪੇਸ਼ ਕੀਤਾ ਜਾਏਗਾ ।੬੨।

اَفَمَنْ وَّعَدْنٰهُ وَعْدًا حَسَنًا فَهُوَ لَاقِيْهِ كَمَنْ مَّتَّعْنٰهُ مَتَاعَ الْحَيٰوةِ الدُّنْيَا ثُمَّ هُوَ يَوْمَ الْقِيٰمَةِ مِنَ الْمُحْضَرِيْنَ ﴿٦٢﴾

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ ਉਹ,(ਅਰਥਾਤ ਅੱਲਾਹ) ਓਹਨਾਂ ਨੂੰ ਸੱਦੇਗਾ ਤੇ ਇਹ ਪੁੱਛੇਗਾ ਕਿ (ਤੁਹਾਡੇ ਆਪੇ ਘੜੇ) ਮੇਰੇ ਸ਼ਰੀਕ ਕਿੱਥੇ ਹਨ, ਜਿਨ੍ਹਾਂ ਨੂੰ ਤੁਸੀਂ ਮੇਰੀ ਬਰਾਬਰੀ ਦਿੰਦੇ ਸੀ ।੬੩।

وَيَوْمَ يُنَادِيْهِمْ فَيَقُوْلُ اَيْنَ شُرَكَآءِيَ الَّذِيْنَ كُنْتُمْ تَزْعُمُوْنَ ﴿٦٣﴾

(ਤਦ) ਓਹ (ਲੋਕ) ਜਿਨ੍ਹਾਂ ਉੱਤੇ ਸਾਡੇ ਕਸ਼ਟ ਦੀ ਖ਼ਬਰ ਪੂਰੀ ਹੋ ਚੁੱਕੀ ਹੋਵੇਗੀ[1], ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਏਹ ਓਹ ਲੋਕ ਹਨ, ਜਿਨ੍ਹਾਂ ਨੂੰ ਅਸੀਂ ਭਰਮਾਇਆ ਸੀ, ਅਸੀਂ ਓਹਨਾਂ ਨੂੰ ਉਸੇ ਤਰ੍ਹਾਂ ਹੀ ਭਰਮਾਇਆ ਸੀ, ਜਿਵੇਂ ਕਿ ਅਸੀਂ ਆਪ ਭਰਮ ਵਿਚ ਫਸ ਗਏ ਸੀ । ਅੱਜ ਅਸੀਂ ਤੇਰੇ ਅੱਗੇ ਆਪਣੇ ਕੁਰਾਹੇ ਜਾਣ ਦੀ ਬਰੀਅਤ ਪਰਗਟ ਕਰਦੇ ਹਾਂ । ਓਹ ਲੋਕ ਸਾਡੀ ਬੰਦਗੀ ਨਹੀਂ ਕਰਦੇ ਸਨ; (ਸਗੋਂ ਆਪਣੇ ਖ਼ਿਆਲਾਂ ਦੇ ਪਿੱਛੇ ਚਲਦੇ ਸਨ ।) ।੬੪।

قَالَ الَّذِيْنَ حَقَّ عَلَيْهِمُ الْقَوْلُ رَبَّنَا هٰۤؤُلَآءِ الَّذِيْنَ اَغْوَيْنَا ۚ اَغْوَيْنٰهُمْ كَمَا غَوَيْنَا ۚ تَبَرَّاْنَاۤ اِلَيْكَ ۫ مَا كَانُوْۤا اِيَّانَا يَعْبُدُوْنَ ﴿٦٤﴾

ਅਤੇ ਇਹ ਕਿਹਾ ਜਾਏਗਾ ਕਿ ਤੁਸੀਂ ਆਪਣੇ ਘੜੇ ਇਸ਼ਟਾਂ ਨੂੰ ਸੱਦ ਲਓ।ਸੋ ਓਹ ਓਹਨਾਂ ਨੂੰ ਸੱਦਣਗੇ, ਪਰ ਓਹ (ਓਹਨਾਂ ਦੀ ਗੱਲ ਦਾ) ਉੱਤਰ ਨਹੀਂ ਦੇਣਗੇ ਅਤੇ (ਮੁਸ਼ਰਿਕ) ਨੀਅਤ ਕਸ਼ਟ ਵੇਖ ਲੈਣਗੇ । ਕਾਸ਼ ! ਕਿ ਓਹ ਸੁਮਾਰਗ ਨੂੰ ਪ੍ਰਾਪਤ ਕਰ ਲੈਂਦੇ ।੬੫।

وَقِيْلَ ادْعُوْا شُرَكَآءَكُمْ فَدَعَوْهُمْ فَلَمْ يَسْتَجِيْبُوْا لَهُمْ وَرَاَوُا الْعَذَابَ ۚ لَوْ اَنَّهُمْ كَانُوْا يَهْتَدُوْنَ ﴿٦٥﴾

[1]ਅਰਥਾਤ—ਜਾਂ ਤਾਂ ਓਹ ਮਰਨ ਮਗਰੋਂ ਨਰਕ ਵਿਚ ਜਾ ਚੁੱਕੇ ਹੋਣਗੇ, ਜਾਂ ਇਸ ਜਗ ਵਿਚ ਓਹਨਾਂ ਤੇ ਕਸ਼ਟ ਉਤਰ ਚੁੱਕਾ ਹੋਵੇਗ

وَيَوْمَ يُنَادِيهِمْ فَيَقُولُ مَاذَا أَجَبْتُمُ الْمُرْسَلِينَ ﴿٦٥﴾

ਅਤੇ ਉਹ ਸਮਾਂ ਵੀ ਯਾਦ ਕਰੋ ਜਦ ਕਿ ਪ੍ਰਭੂ ਓਹਨਾਂ ਨੂੰ ਸੱਦੇਗਾ ਤੇ ਇਹ ਕਹੇਗਾ ਕਿ ਤੁਸੀਂ ਰਸੂਲਾਂ (ਦੇ ਉਪਦੇਸ਼) ਦਾ ਕੀ ਉੱਤਰ ਦਿੱਤਾ ਸੀ ? ।੬੬।

فَعَمِيَتْ عَلَيْهِمُ الْأَنبَاءُ يَوْمَئِذٍ فَهُمْ لَا يَتَسَاءَلُونَ ﴿٦٦﴾

ਸੋ ਉਸ ਦਿਨ ਸਾਰੀਆਂ ਹੀ ਦਲੀਲਾਂ ਓਹਨਾ ਨੂੰ ਭੁੱਲ ਜਾਣਗੀਆਂ ਤੇ ਓਹ ਇਕ ਦੂਜੇ ਤੇ ਕੋਈ ਪ੍ਰਸ਼ਨ ਨਹੀਂ ਕਰ ਸਕਣਗੇ ।੬੭।

فَأَمَّا مَن تَابَ وَآمَنَ وَعَمِلَ صَالِحًا فَعَسَىٰ أَن يَكُونَ مِنَ الْمُفْلِحِينَ ﴿٦٧﴾

ਸੋ ਜਿਹੜਾ ਪ੍ਰਾਣੀ ਪਸਚਾਤਾਪ ਕਰੇਗਾ ਤੇ ਸ਼ਰਧਾ ਧਾਰਨ ਕਰੇਗਾ ਅਤੇ ਯਥਾਯੋਗ ਕਰਮ ਕਰੇਗਾ । ਆਸ ਹੈ ਕਿ ਓਹ ਸਫਲਤਾ ਪ੍ਰਾਪਤ ਕਰਨ ਵਾਲਿਆਂ ਵਿੱਚੋਂ ਹੋਵੇਗਾ ।੬੮।

وَرَبُّكَ يَخْلُقُ مَا يَشَاءُ وَيَخْتَارُ مَا كَانَ لَهُمُ الْخِيَرَةُ سُبْحَانَ اللَّهِ وَتَعَالَىٰ عَمَّا يُشْرِكُونَ ﴿٦٨﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ, ਜੋ ਕੁਝ ਚਾਹੁੰਦਾ ਹੈ, ਪੈਦਾ ਕਰਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ, ਚੁਣ ਲਿਆ ਕਰਦਾ ਹੈ, ਓਹਨਾਂ ਨੂੰ ਇਸ ਬਾਰੇ ਕੋਈ ਅਧਿਕਾਰ ਨਹੀਂ ਹੈ । ਅੱਲਾਹ ਵੱਡਾ ਪਾਕ ਹੈ ਤੇ ਜਿਨ੍ਹਾਂ ਨੂੰ ਓਹ ਉਸ ਦੀ ਬਰਾਬਰੀ ਦਿੰਦੇ ਹਨ, ਓਹਨਾਂ ਤੋਂ ਉੱਚਾ ਹੈ ।੬੯।

وَرَبُّكَ يَعْلَمُ مَا تُكِنُّ صُدُورُهُمْ وَمَا يُعْلِنُونَ ﴿٦٩﴾

ਤੇਰਾ ਸਾਜਨਹਾਰ ਤੇ ਪਾਲਨਹਾਰ ਉਸ ਦਾ ਵੀ ਜਾਣਨਹਾਰ ਹੈ, ਜਿਸ ਨੂੰ ਓਹ ਆਪਣੇ ਮਨਾਂ ਵਿਚ ਲੁਕਾਉਂਦੇ ਹਨ ਤੇ ਉਸ ਦਾ ਵੀ (ਜਾਣਨਹਾਰ ਹੈ), ਜਿਸ ਨੂੰ ਓਹ ਪਰਗਟ ਕਰਦੇ ਹਨ ।੭੦।

وَهُوَ اللَّهُ لَا إِلَٰهَ إِلَّا هُوَ لَهُ الْحَمْدُ فِي الْأُولَىٰ وَالْآخِرَةِ وَلَهُ الْحُكْمُ وَإِلَيْهِ تُرْجَعُونَ ﴿٧٠﴾

ਅਤੇ ਇਹ ਇਕ ਅਸਲੀਅਤ ਹੈ ਕਿ ਅੱਲਾਹ ਹੀ ਇਕ ਅਜਿਹਾ ਵਿਅਕਤੀ ਹੈ, ਕਿ ਜਿਸ ਤੋਂ ਛੁੱਟ ਕੋਈ ਵੀ ਇਸ਼ਟ ਨਹੀਂ ਹੈ । ਆਦਿ ਕਾਲ ਵਿਚ ਵੀ ਉਹੋ ਉਪਮਾ ਦਾ ਅਧਿਕਾਰੀ ਸੀ ਤੇ ਅੰਤ ਕਾਲ ਤਕ ਉਹੋ ਹੀ ਉਪਮਾ ਦਾ ਅਧਿਕਾਰੀ ਹੋਵੇਗਾ । ਸਾਰੀ ਪਾਤਸ਼ਾਹੀ ਉਸੇ ਦੇ ਅਧਿਕਾਰ ਵਿਚ ਹੈ, ਅਰਥਾਤ ਤੁਸੀਂ ਸਾਰਿਆਂ ਨੇ ਉਸੇ ਦੀ ਹਜ਼ੂਰੀ ਪਰਤ ਕੇ ਜਾਣਾ ਹੈ ।੭੧।

قُلْ اَرَءَيْتُمْ اِنْ جَعَلَ اللّٰهُ عَلَيْكُمُ الَّيْلَ سَرْمَدًا اِلٰى يَوْمِ الْقِيٰمَةِ مَنْ اِلٰهٌ غَيْرُ اللّٰهِ يَاْتِيْكُمْ بِضِيَآءٍ ؕ اَفَلَا تَسْمَعُوْنَ ﴿٧٢﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਦੱਸੋ[1] ਤਾਂ ਸਹੀ ਕਿ ਜੇ ਅੱਲਾਹ ਤੁਹਾਡੇ ਵਾਸਤੇ ਕਿਆਮਤ ਦੇ ਦਿਹਾੜੇ ਤਕ ਰਾਤ ਨੂੰ ਲੰਮਾ ਕਰ ਦੇਵੇ, ਤਾਂ ਅੱਲਾਹ ਤੋਂ ਛੁੱਟ ਹੋਰ ਕਿਹੜਾ ਹੈ, ਜੋ ਤੁਹਾਡੇ ਵਲ ਚਾਨਣਾ ਲਿਆ ਸਕੇਗਾ ? ਕੀ ਤੁਸੀਂ ਸੁਣਦੇ ਨਹੀਂ ? ।੭੨।

قُلْ اَرَءَيْتُمْ اِنْ جَعَلَ اللّٰهُ عَلَيْكُمُ النَّهَارَ سَرْمَدًا اِلٰى يَوْمِ الْقِيٰمَةِ مَنْ اِلٰهٌ غَيْرُ اللّٰهِ يَاْتِيْكُمْ بِلَيْلٍ تَسْكُنُوْنَ فِيْهِ ؕ اَفَلَا تُبْصِرُوْنَ ﴿٧٣﴾

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਦੱਸੋ ਤਾਂ ਸਹੀ ਕਿ ਜੇ ਅੱਲਾਹ ਦਿਨ ਨੂੰ ਕਿਆਮਤ ਦੇ ਦਿਹਾੜੇ ਤਕ ਤੁਹਾਡੇ ਵਾਸਤੇ ਲੰਮਾ ਕਰ ਦੇਵੇ, ਤਾਂ ਅੱਲਾਹ ਤੋਂ ਛੁੱਟ ਹੋਰ ਕਿਹੜਾ ਇਸ਼ਟ ਤੁਹਾਡੇ ਪਾਸ ਰਾਤ ਲਿਆ ਸਕੇਗਾ, ਜਿਸ ਵਿਚ ਤੁਸੀਂ ਸੁਖ ਪ੍ਰਾਪਤ ਕਰ ਸਕੋ ? ਕੀ ਤੁਸੀਂ ਵੇਖਦੇ ਨਹੀਂ ? ।੭੩।

وَمِنْ رَّحْمَتِهٖ جَعَلَ لَكُمُ الَّيْلَ وَالنَّهَارَ لِتَسْكُنُوْا فِيْهِ وَلِتَبْتَغُوْا مِنْ فَضْلِهٖ وَلَعَلَّكُمْ تَشْكُرُوْنَ ﴿٧٤﴾

ਅਤੇ ਇਹ ਉਸ ਦੀ ਮਿਹਰ ਹੈ ਕਿ ਉਸ ਨੇ ਤੁਹਾਡੇ ਲਈ ਰਾਤ ਤੇ ਦਿਨ ਬਣਾਏ ਹਨ, ਤਾਂ ਜੁ ਤੁਸੀਂ ਉਸ (ਰਾਤ) ਵਿਚ ਸੁਖ ਪ੍ਰਾਪਤ ਕਰ ਸਕੋ ਤੇ ਇਸ (ਦਿਨ) ਵਿਚ ਤੁਸੀਂ ਉਸ ਦੀ ਕਿਰਪਾ ਢੂੰਡ ਸਕੋ; ਤਾਂ ਜੁ ਤੁਸੀਂ ਧੰਨਵਾਦ ਕਰ ਸਕੋ ।੭੪।

وَيَوْمَ يُنَادِيْهِمْ فَيَقُوْلُ اَيْنَ شُرَكَآءِيَ الَّذِيْنَ كُنْتُمْ تَزْعُمُوْنَ ﴿٧٥﴾

ਅਤੇ ਜਿਸ ਦਿਨ ਉਹ ਓਹਨਾਂ ਨੂੰ ਸੱਦੇਗਾ ਤੇ ਇਹ ਕਹੇਗਾ ਕਿ ਕਿੱਥੇ ਹਨ, ਓਹ (ਤੁਹਾਡੇ ਆਪੇ ਘੜੇ) ਮੇਰੇ ਸ਼ਰੀਕ, ਜਿਨ੍ਹਾਂ ਨੂੰ ਤੁਸੀਂ ਮੇਰੀ ਬਰਾਬਰੀ ਦਿੰਦੇ ਸੀ ।੭੫।

وَنَزَعْنَا مِنْ كُلِّ اُمَّةٍ شَهِيْدًا فَقُلْنَا هَاتُوْا بُرْهَانَكُمْ فَعَلِمُوْٓا اَنَّ الْحَقَّ لِلّٰهِ وَضَلَّ عَنْهُمْ مَّا كَانُوْا يَفْتَرُوْنَ ﴿٧٦﴾ ع

ਅਤੇ (ਉਸ ਸਮੇਂ) ਅਸੀਂ ਹਰੇਕ ਉੱਮਤ ਵਿੱਚੋਂ ਇਕ ਗਵਾਹ ਖੜਾ ਕਰ ਦਿਆਂਗੇ, ਫੇਰ ਅਸੀਂ (ਓਹਨਾਂ ਨੂੰ) ਇਹ ਕਹਾਂਗੇ ਕਿ ਆਪਣੀਆਂ (ਓਹ) ਉਕਤੀਆਂ ਪੇਸ਼ ਕਰੋ, ਤਾਂ ਓਹ ਇਹ ਸਮਝ ਜਾਣਗੇ ਕਿ ਪੂਰਨ ਸੱਚਾਈ ਅੱਲਾਹ ਦੇ ਲਈ ਹੈ, ਅਰਥਾਤ ਓਹਨਾਂ ਦਾ ਸਾਰਾ ਝੂਠ ਓਹਨਾਂ ਤੋਂ ਗੁਆਚ ਜਾਏਗਾ ।੭੬।

(ਰਕੂਅ ੭)

[1]"ਆਰਾਐਤੁਮ" ਅਰਬੀ ਭਾਸ਼ਾ ਦਾ ਇਕ ਮੁਹਾਵਰਾ ਹੈ, ਜਿਸ ਦਾ ਭਾਵ ਇਹ ਹੈ ਕਿ "ਮੈਨੂੰ ਦੱਸੋ ਤਾਂ ਸਹੀ"।

إِنَّ قَارُونَ كَانَ مِن قَوْمِ مُوسَىٰ فَبَغَىٰ عَلَيْهِمْ وَآتَيْنَاهُ
مِنَ الْكُنُوزِ مَا إِنَّ مَفَاتِحَهُ لَتَنُوءُ بِالْعُصْبَةِ أُولِي
الْقُوَّةِ إِذْ قَالَ لَهُ قَوْمُهُ لَا تَفْرَحْ إِنَّ اللَّهَ لَا يُحِبُّ
الْفَرِحِينَ ﴿٧٦﴾

"ਕਾਰੂਨ" (ਅਸਲ ਵਿਚ) "ਮੂਸਾ" ਦੀ ਜਾਤੀ ਵਿੱਚੋਂ ਸੀ, ਪਰ ਉਹ ਓਹਨਾਂ ਦੇ ਵਿਰੁਧ[1] ਹੀ ਜ਼ੁਲਮ ਕਮਾਉਣ ਤੇ ਤੁਲ ਗਿਆ ਸੀ ਅਤੇ ਅਸੀਂ ਉਸ ਨੂੰ ਇੰਨੇ ਖ਼ਜ਼ਾਨੇ[2] ਦਿੱਤੇ ਸਨ ਕਿ ਜਿਨ੍ਹਾਂ ਦੀਆਂ ਕੁੰਜੀਆਂ[3] ਇਕ ਬਲਵਾਨ ਟੋਲੇ ਲਈ ਵੀ ਚੁਕਣੀਆਂ ਕਠਨ ਸਨ। (ਯਾਦ ਕਰੋ) ਜਦ ਉਸ ਦੀ ਜਾਤੀ ਨੇ ਉਸ ਨੂੰ ਇਹ ਕਿਹਾ ਸੀ ਕਿ ਇੰਨਾ ਅਭਿਮਾਨ ਨਾ ਕਰੋ। ਬੇਸ਼ੱਕ ਅੱਲਾਹ ਅਭਿਮਾਨੀਆਂ ਨੂੰ ਪਸੰਦ ਨਹੀਂ ਕਰਦਾ ।੭੬।

---

[1]"ਫ਼ਾਬਗਾ ਅਲੇਹਿਮ"=ਜ਼ਾਲਮ ਬਾਦਸ਼ਾਹਾਂ ਦਾ ਇਹ ਵਤੀਰਾ ਹੁੰਦਾ ਹੈ ਕਿ ਉਹ ਛੋਟੇ ਅਹੁਦਿਆਂ ਉੱਤੇ ਪਰਜਾ ਵਿੱਚੋਂ ਕੁਝ ਲੋਕ ਨੀਅਤ ਕਰ ਦਿੰਦੇ ਹਨ ਤੇ ਏਹ ਲੋਕ ਆਪਣੀ ਜਾਤੀ ਦੇ ਲੋਕਾਂ ਉੱਤੇ ਜ਼ੁਲਮ ਕਰਨ ਵਿਚ ਆਪਣੇ ਹਾਕਮਾਂ ਤੋਂ ਵੀ ਅੱਗੇ ਵਧ ਜਾਂਦੇ ਹਨ। ਅੰਗਰੇਜ਼ਾਂ ਦੇ ਸਮੇਂ ਵੀ ਵੇਖ ਲਓ ਕਿ ਇਕ ਅੰਗਰੇਜ਼ ਸੁਪ੍ਰਿੰਟੇਂਡੇਂਟ ਤੇ ਅੰਗਰੇਜ਼ ਡਿਪਟੀ ਕਮਿਸ਼ਨਰ ਇੰਨਾ ਜ਼ੁਲਮ ਨਹੀਂ ਕਮਾਉਂਦਾ ਸੀ, ਜਿੰਨਾ ਕਿ ਇਕ ਭਾਰਤੀ ਥਾਣੇਦਾਰ ਜਾਂ ਸਿਪਾਹੀ, ਜਾਂ ਪਟਵਾਰੀ ਜਾਂ ਤਹਿਸੀਲਦਾਰ ਜ਼ੁਲਮ ਕਮਾਉਂਦਾ ਸੀ। "ਫ਼ਿਰਾਊਨ" ਨੇ ਵੀ ਏਹੋ ਚਾਲ ਚਲੀ ਸੀ ਤੇ ਕਈ ਮਾਲ ਅਫ਼ਸਰ ਤੇ ਤਹਿਸੀਲਦਾਰ ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਹੀ ਨੀਅਤ ਕਰ ਦਿੱਤੇ ਸਨ ਅਤੇ ਓਹ ਲੋਕ "ਫ਼ਿਰਾਊਨ" ਦੀ ਜਾਤੀ ਦੇ ਲੋਕਾਂ ਤੋਂ ਵੀ ਵਧ ਕੇ ਆਪਣੀ ਜਾਤੀ, ਅਰਥਾਤ ਇਸਰਾਈਲ ਕੁਲ, ਦੇ ਲੋਕਾਂ ਤੇ ਜ਼ੁਲਮ ਕਮਾਉਂਦੇ ਸਨ; ਕਿਉਂਕਿ ਓਹ ਇਹ ਵੀਚਾਰ ਕਰਦੇ ਸਨ ਕਿ ਪਾਤਸ਼ਾਹ ਦੂਜੀ ਜਾਤੀ ਦਾ ਹੈ, ਓਹਨਾਂ ਦੇ ਏਹਨਾਂ ਕਰਤਵਾਂ ਦੇ ਕਾਰਣ ਉਹ ਓਹਨਾਂ ਨੂੰ ਵਧੇਰੇ ਉਚ ਪਦਵੀ ਦੇ ਦੇਵੇਗਾ।

[2]"ਆਤੈਨਾਹੁ ਮਿਨਲ ਕੁਨੂਜ਼" ਇਸ ਦਾ ਇਹ ਭਾਵ ਨਹੀਂ ਕਿ ਏਹ ਖ਼ਜ਼ਾਨੇ ਉਸ ਦੇ ਨਿੱਜੀ ਸਨ; ਸਗੋਂ ਇਸ ਦਾ ਇਹ ਭਾਵ ਹੈ ਕਿ ਉਹ ਇਕ ਤਹਿਸੀਲਦਾਰ ਜਾਂ ਮਾਲ ਅਫ਼ਸਰ ਜਾਂ ਖ਼ਜ਼ਾਨੇ ਦਾ ਅਫ਼ਸਰ ਸੀ, ਜਿਸ ਦੇ ਅਧੀਨ ਸਰਕਾਰੀ ਖ਼ਜ਼ਾਨੇ ਰਹਿੰਦੇ ਸਨ, ਸੋ ਹਜ਼ਰਤ "ਯੂਸਫ਼" ਵੀ ਆਪਣੇ ਸਮੇਂ ਦੇ "ਫ਼ਿਰਾਊਨ" ਕੋਲ ਨੌਕਰ ਸਨ। ਸੂਰਤ ਯੂਸਫ਼ ਦੇ ਸਤਵੇਂ ਰਕੂਅ ਵਿਚ ਇਹ ਵਿਦਮਾਨ ਹੈ ਕਿ ਜਦ ਮਿਸਰ ਦੇ "ਫ਼ਿਰਾਊਨ" ਨੇ ਹਜ਼ਰਤ "ਯੂਸਫ਼" ਨੂੰ ਜੇਲ੍ਹਖਾਨੇ ਵਿੱਚੋਂ ਕੱਢਣ ਸਮੇਂ ਇਹ ਕਿਹਾ ਸੀ ਕਿ ਅਸੀਂ ਤੈਨੂੰ ਆਪਣੇ ਦਰਬਾਰ ਵਿਚ ਵੱਡੀ ਪਦਵੀ ਦਿਆਂਗੇ, ਤਾਂ "ਯੂਸਫ਼" ਨੇ ਇਹ ਕਿਹਾ ਸੀ ਕਿ ਮੈਨੂੰ ਤੁਸੀਂ ਆਪਣੇ ਦੇਸ ਦੇ ਖ਼ਜ਼ਾਨਿਆਂ ਦਾ ਅਫ਼ਸਰ ਬਣਾ ਦਿਓ। ਮੈਂ ਇਸ ਵਿਦਿਆ ਨੂੰ ਚੰਗੀ ਤਰ੍ਹਾਂ ਜਾਣਦਾ ਹਾਂ ਤੇ ਆਰਥਕ ਮਾਮਲਿਆਂ ਦਾ ਗਿਆਤਾ ਹਾਂ। ਇਸ ਤੋਂ ਪਤਾ ਲਗਦਾ ਹੈ ਕਿ "ਯੂਸਫ਼" ਦੇ ਸਮੇਂ ਵੀ ਇਸਰਾਈਲ ਕੁਲ ਦੇ ਲੋਕਾਂ ਨੂੰ ਆਰਥਕ ਮਾਮਲਿਆਂ ਦਾ ਵੱਡਾ ਅਭਿਆਸ ਸੀ ਅਤੇ ਓਹ ਆਪਣੇ ਆਪ ਨੂੰ ਇਸ ਵਿਦਿਆ ਵਿਚ ਦੂਜਿਆਂ ਨਾਲੋਂ ਵਧੇਰੇ ਮਾਹਿਰ ਸਮਝਦੇ ਸਨ। ਇਸ ਤੋਂ ਸਿਧ ਹੁੰਦਾ ਹੈ ਕਿ ਇਸਰਾਈਲ ਕੁਲ ਦੇ ਲੋਕਾਂ ਦੀ ਇਹ ਮਸ਼ਹੂਰੀ "ਯੂਸਫ਼" ਦੇ ਸਮੇਂ ਤੋਂ ਮਗਰੋਂ ਵਧਦੀ ਹੀ ਗਈ ਸੀ; ਇੱਥੋਂ ਤਕ ਕਿ "ਮੂਸਾ" ਦੇ ਸਮੇਂ "ਫ਼ਿਰਾਊਨ" ਦੀ ਹਕੂਮਤ ਨੇ ਇਸਰਾਈਲ ਕੁਲ ਦੇ ਲੋਕਾਂ ਦੀ ਇਹ ਪਰਸਿਧਤਾ ਪਰਵਾਣ ਕਰ ਲਈ ਸੀ ਤੇ ਖ਼ਜ਼ਾਨਿਆਂ ਦੇ ਅਫ਼ਸਰ ਆਮ ਤੌਰ ਤੇ ਏਹਨਾਂ ਨੂੰ ਹੀ ਨੀਅਤ ਕਰਨਾ ਸ਼ੁਰੂ ਕਰ ਦਿੱਤਾ ਸੀ।

[3]"ਇੰਨਾ ਮਫ਼ਾਤਿਹਾਹੂ ਲਤਨੂ ਬਿਲਉਸਬਾਤਿ ਉਲਿਲ ਕੁੱਵਾਤਿ"=ਕਈ ਭਾਸ਼ਕਾਰਾਂ ਨੇ ਇਸ ਆਇਤ ਤੋਂ "ਕਾਰੂਨ" ਦੇ ਧਨ ਬਾਰੇ ਇਕ ਅਲਫ਼ ਲੈਲਾ ਦਾ ਅਨੁਮਾਨ ਲਾਇਆ ਹੈ; ਹਾਲਾਂਕਿ ਇਸ ਆਇਤ ਤੋਂ ਕੇਵਲ ਇਹ ਪਤਾ ਲਗਦਾ ਹੈ ਕਿ "ਕਾਰੂਨ" ਧਨਾਢ ਆਦਮੀ ਸੀ, ਪਰ ਕੋਈ ਜਿੰਨਾਂ ਵਾਲਾ ਖ਼ਜ਼ਾਨਾ ਉਸ ਦੇ ਅਧਿਕਾਰ ਵਿਚ ਸਿਧ ਨਹੀਂ ਹੁੰਦਾ ਸੀ, ਅਰਥਾਤ ਉਸ ਦੇ ਖ਼ਜ਼ਾਨੇ ਦੀਆਂ ਕੁੰਜੀਆਂ ਇਕ ਬਲਵਾਨ ਟੋਲੇ ਲਈ ਵੀ ਚੁਕਣੀਆਂ ਕਠਨ ਸਨ, ਇਸ ਦੀ ਵਿਆਖਿਆ ਕਰਦਿਆਂ ਹੋਇਆਂ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਖ਼ਜ਼ਾਨਾ ਹਕੂਮਤ ਦਾ ਸੀ ਅਤੇ ਉਸ ਸਮੇਂ ਜਦ ਪਾਤਸ਼ਾਹ ਦੇਸ ਵਿਚ ਸਫ਼ਰ ਕਰਦੇ ਸਨ, ਤਾਂ ਸੈਂਕੜੇ ਹਜ਼ਾਰਾਂ ਡਾਚੀਆਂ ਤੇ ਖ਼ਜ਼ਾਨਿਆਂ ਦੇ ਦੋਹਰੇ ਸੰਦੂਕ ਰੱਖ ਕੇ ਨਾਲ ਲੈ ਜਾਇਆ ਕਰਦੇ ਸਨ; ਕਿਉਂਕਿ ਉਸ ਸਮੇਂ ਮੋਟਰਾਂ ਟਾਂਗੀਂ ਹੁੰਦੀਆਂ ਸਨ ਤੇ ਨਾ ਅੱਡ ਅੱਡ→

وَابْتَغِ فِيمَآ اٰتٰىكَ اللّٰهُ الدَّارَ الْاٰخِرَةَ وَلَا تَنْسَ نَصِيْبَكَ مِنَ الدُّنْيَا وَاَحْسِنْ كَمَآ اَحْسَنَ اللّٰهُ اِلَيْكَ وَلَا تَبْغِ الْفَسَادَ فِي الْاَرْضِ اِنَّ اللّٰهَ لَا يُحِبُّ الْمُفْسِدِيْنَ ﴿٧٨﴾

ਅਤੇ ਜੋ ਕੁਝ ਤੈਨੂੰ ਅੱਲਾਹ ਨੇ ਦਿੱਤਾ ਹੈ, ਉਸ ਰਾਹੀਂ ਪਰਲੋਕ ਦੇ ਜੀਵਨ ਦੇ ਘਰ ਦੀ ਢੂੰਡ ਕਰ ਤੇ ਇਸ ਲੋਕ ਵਿੱਚੋਂ ਜੋ ਕੁਝ ਹਿੱਸਾ ਤੈਨੂੰ ਮਿਲਿਆ ਹੈ, ਉਸ ਨੂੰ ਵੀ ਨਾ ਭੁੱਲ। (ਅਸੀਂ ਤੈਨੂੰ ਇਕ ਹੱਦ ਤਕ ਇਸ ਲੋਕ ਦੇ ਸਾਧਨਾਂ ਦੀ ਵਰਤੋਂ ਤੋਂ ਨਹੀਂ ਰੋਕਦੇ :), ਅਰਥਾਤ ਜਿਸ ਤਰ੍ਹਾਂ ਅੱਲਾਹ ਨੇ ਤੇਰੇ ਉੱਤੇ ਉਪਕਾਰ ਕੀਤਾ ਹੈ, ਤੂੰ ਵੀ ਲੋਕਾਂ ਉੱਤੇ ਉਪਕਾਰ ਕਰਦਾ ਰਹੁ ਅਤੇ ਦੇਸ ਵਿਚ ਫ਼ਸਾਦ ਮਚਾਉਣ ਦਾ ਜਤਨ ਨਾ ਕਰ। ਬੇਸ਼ੱਕ ਅੱਲਾਹ ਫ਼ਸਾਦ ਕਰਨ ਵਾਲਿਆਂ ਨੂੰ ਪਸੰਦ ਨਹੀਂ ਕਰਦਾ।੭੮।

قَالَ اِنَّمَآ اُوْتِيْتُهٗ عَلٰى عِلْمٍ عِنْدِيْ اَوَلَمْ يَعْلَمْ اَنَّ

ਉਸ ("ਕਾਰੂਨ") ਨੇ ਇਹ ਕਿਹਾ ਸੀ ਕਿ ਇਹ ਸਾਰੀ ਪਦਵੀ[1] ਮੈਨੂੰ ਇਕ ਅਜਿਹੇ ਗਿਆਨ ਦੇ

←ਇਲਾਕਿਆਂ ਵਿਚ ਸਰਕਾਰੀ ਖ਼ਜ਼ਾਨੇ ਬਣੇ ਹੁੰਦੇ ਸਨ। ਬਾਦਸ਼ਾਹ ਦੇ ਨਾਲ ਨਾਲ ਹੀ ਉਸ ਦਾ ਖ਼ਜ਼ਾਨਾ ਜਾਇਆ ਕਰਦਾ ਸੀ। ਰਾਹ ਵਿਚ ਹੀ ਸਾਰੇ ਨੌਕਰਾਂ-ਚਾਕਰਾਂ ਦੀਆਂ ਤਨਖ਼ਾਹਾਂ ਵੰਡੀਆਂ ਜਾਂਦੀਆਂ ਸਨ ਤੇ ਰਾਹ ਵਿਚ ਹੀ ਓਹਨਾਂ ਦੇ ਖਾਣ-ਪੀਣ ਦੀਆਂ ਚੀਜ਼ਾਂ ਮੁੱਲ ਲਈਆਂ ਜਾਂਦੀਆਂ ਸਨ। ਜੇ ਫ਼ਰਜ਼ ਕਰੋ ਕਿ ਦਸ ਹਜ਼ਾਰ ਆਦਮੀ ਵੀ ਪਾਤਸ਼ਾਹ ਦੇ ਅਮਲੇ ਵਿਚ ਹੋਣ ਤੇ ਚਹੁੰ ਛੇ ਮਹੀਨੇ ਦੀ ਕਿਸੇ ਮੁਹਿੰਮ ਤੇ ਬਾਹਰ ਜਾ ਰਿਹਾ ਹੋਵੇ, ਤਾਂ ਘੱਟ ਤੋਂ ਘੱਟ ਤਿੰਨ ਚਾਰ ਹਜ਼ਾਰ ਡਾਚੀਆਂ ਤਾਂ ਉਸ ਦੇ ਨਾਲ ਜ਼ਰੂਰ ਹੁੰਦੀਆਂ ਹੋਣਗੀਆਂ। ਜੇ ਓਹਨਾਂ ਵਿੱਚੋਂ ਹਰੇਕ ਤੇ ਦੋ ਦੋ ਸੰਦੂਕ ਵੀ ਲੱਦੇ ਹੋਏ ਹੋਣ, ਤਾਂ ਅੱਠ ਹਜ਼ਾਰ ਸੰਦੂਕ ਖ਼ਜ਼ਾਨਿਆਂ ਦੇ ਬਣ ਜਾਂਦੇ ਹਨ। ਇਕ ਤਾਂ ਉਸ ਸਮੇਂ ਕੁੰਜੀਆਂ ਲਕੜੀ ਦੀਆਂ ਹੋਇਆ ਕਰਦੀਆਂ ਸਨ; ਜਿਹਾ ਕਿ ਅੱਜ ਕਲ ਵੀ ਮੱਕੇ ਸ਼ਰੀਫ਼ ਤੇ ਉਸ ਦੇ ਆਲੇ ਦੁਆਲੇ ਲਕੜੀ ਦੀਆਂ ਕੁੰਜੀਆਂ ਵਰਤੀਆਂ ਜਾਂਦੀਆਂ ਹਨ। ਦੂਜੇ ਜੇ ਸੰਦੂਕ ਦੀ ਰਾਖੀ ਲਈ ਦੋ ਦੋ ਜੰਦਰੇ ਵੀ ਸਮਝੇ ਜਾਣ, ਤਾਂ ਸੋਲਾਂ ਹਜ਼ਾਰ ਕੁੰਜੀਆਂ ਬਣਦੀਆਂ ਹਨ, ਜੇ ਇਕ ਇਕ ਕੁੰਜੀ ਅੱਧ ਅੱਧ ਸੇਰ ਦੀ ਵੀ ਮਿਥ ਲਈ ਜਾਏ, ਤਾਂ ਅੱਠ ਹਜ਼ਾਰ ਸੇਰ ਬਣ ਜਾਂਦੇ ਹਨ, ਅਰਥਾਤ ਦੋ ਸੌ ਮਣ। ਇਹ ਸਪਸ਼ਟ ਹੈ ਕਿ ਦੋ ਸੌ ਮਣ ਨੂੰ ੨੦—੨੫ ਬੰਦੇ ਵੱਡੀ ਔਖਿਆਈ ਨਾਲ ਹੀ ਚੁੱਕ ਸਕਦੇ ਹਨ। ਖ਼ਾਸ ਕਰਕੇ ਜਦ ਕਿ ਓਹਨਾਂ ਨੇ ਲਗਾਤਾਰ ਲੰਮਾ ਪੰਧ ਵੀ ਕਰਨਾ ਹੋਵੇ। ਇਹ ਵੀ ਯਾਦ ਰੱਖਣ ਵਾਲੀ ਗੱਲ ਹੈ ਕਿ ਇਹ ਨਹੀਂ ਲਿਖਿਆ ਕਿ ਆਦਮੀ ਓਹਨਾਂ ਕੁੰਜੀਆਂ ਨੂੰ ਚੁੱਕਦੇ ਸਨ; ਓਹ ਕੁੰਜੀਆਂ ਨਿਰਸੰਦੇਹ ਡਾਚੀਆਂ ਤੇ ਹੀ ਲੱਦੀਆਂ ਜਾਂਦੀਆਂ ਸਨ। ਇੱਥੇ ਕੇਵਲ ਇਹ ਕਿਹਾ ਗਿਆ ਹੈ ਕਿ ਜੇ ਓਹ ਕੁੰਜੀਆਂ ਆਦਮੀ ਚੁੱਕਦੇ, ਤਾਂ ਇਕ ਬਲਵਾਨ ਟੋਲੇ ਲਈ ਵੀ ਓਹਨਾਂ ਦਾ ਚੁੱਕਣਾ ਕਠਨ ਸੀ, ਅਰਥਾਤ ਦਸ ਬਾਰਾਂ ਆਦਮੀ ਵੀ ਰਲ ਕੇ ਓਹਨਾਂ ਨੂੰ ਮੁਸ਼ਕਲ ਨਾਲ ਹੀ ਚੁੱਕ ਸਕਦੇ, ਜੇ ਲੋਹੇ ਦੇ ਜੰਦਰਿਆਂ ਦਾ ਓਹਨਾਂ ਵਿਚ ਰਿਵਾਜ ਸੀ, ਤਾਂ ਉੱਦੋਂ ਲੋਹੇ ਦੇ ਜੰਦਰੇ ਵੀ ਬਹੁਤ ਭਾਰੇ ਬਣਾਏ ਜਾਂਦੇ ਸਨ। ਸੋਲਾਂ ਹਜ਼ਾਰ ਲੋਹੇ ਦੀਆਂ ਕੁੰਜੀਆਂ ਵੀ ਨਿਰਸੰਦੇਹ ਇੰਨੀਆਂ ਹੀ ਭਾਰੀਆਂ ਹੋਣਗੀਆਂ, ਕਿ ਦਸ ਬਾਰਾਂ ਆਦਮੀ ਓਹਨਾਂ ਨੂੰ ਵੱਡੀ ਔਖਿਆਈ ਨਾਲ ਹੀ ਚੁੱਕ ਸਕਦੇ। ਅਸੀਂ ਇਹ ਲਿਖਿਆ ਹੈ ਕਿ "ਕਾਰੂਨ" "ਫ਼ਿਰਾਊਨ" ਦੇ ਖ਼ਜ਼ਾਨੇ ਦਾ ਅਫ਼ਸਰ ਸੀ, ਤਾਂ ਇਸ ਦਾ ਇਹ ਸਬੂਤ ਹੈ ਕਿ ਇਸ ਆਇਤ ਵਿਚ ਇਹ ਲਿਖਿਆ ਹੈ ਕਿ ਉਹ ਆਪਣੀ ਜਾਤੀ ਉੱਤੇ ਹੀ ਜ਼ੁਲਮ ਕਰਨ ਲਗ ਪਿਆ ਸੀ ਤੇ ਕੇਵਲ ਧਨਾਢ ਹੋਣ ਕਰਕੇ ਹੀ ਕੋਈ ਪ੍ਰਾਣੀ ਆਪਣੀ ਜਾਤੀ ਉੱਤੇ ਜ਼ੁਲਮ ਨਹੀਂ ਕਰ ਸਕਦਾ। ਹਾਂ, ਅਹੁਦੇਦਾਰ ਹੋਣ ਕਰਕੇ ਜ਼ੁਲਮ ਕਰ ਸਕਦਾ ਹੈ। ਸੋ ਇਸ ਥਾਂ ਕਿਸੇ ਧਨਾਢ "ਕਾਰੂਨ" ਦਾ ਵਰਣਨ ਨਹੀਂ; ਸਗੋਂ ਇਕ ਅਜਿਹੇ "ਕਾਰੂਨ" ਦਾ ਵਰਣਨ ਹੈ, ਜੋ ਸ਼ਾਹੀ ਖ਼ਜ਼ਾਨੇ ਤੇ ਨੀਅਤ ਸੀ ਤੇ ਜ਼ੁਲਮ ਕਰਨ ਦਾ ਉਸ ਵਿਚ ਬਲ ਸੀ।

[1] ਇਸ ਤੋਂ ਵੀ ਏਹੋ ਪਤਾ ਲਗਦਾ ਹੈ ਕਿ "ਕਾਰੂਨ" ਇਕ ਵੱਡਾ ਅਫ਼ਸਰ ਸੀ, ਜਿਸ ਦੀ ਵਿਦਵਤਾ ਦੇ ਕਾਰਣ ਉਸ ਨੂੰ ਖ਼ਜ਼ਾਨੇ ਦਾ ਅਫ਼ਸਰ ਬਣਾਇਆ ਗਿਆ ਸੀ।

اللّٰهَ قَدْ اَهْلَكَ مِنْ قَبْلِهٖ مِنَ الْقُرُوْنِ مَنْ هُوَ اَشَدُّ مِنْهُ قُوَّةً وَّاَكْثَرُ جَمْعًا ؕ وَلَا يُسْـَٔلُ عَنْ ذُنُوْبِهِمُ الْمُجْرِمُوْنَ ۝

ਕਾਰਣ ਮਿਲੀ ਹੈ, ਜੋ ਕੇਵਲ ਮੈਨੂੰ ਹੀ ਪ੍ਰਾਪਤ ਹੈ। ਕੀ ਉਸ ਨੂੰ ਇਹ ਪਤਾ ਨਹੀਂ ਸੀ[1] ਕਿ ਉਸ ਤੋਂ ਪਹਿਲਾਂ ਅੱਲਾਹ ਨੇ ਬਹੁਤ ਸਾਰੀਆਂ ਬੰਸਾਂ ਨੂੰ—ਜੋ ਉਸ ਤੋਂ ਵਧੇਰੇ ਧਨਵਾਨ ਸਨ—ਨਸ਼ਟ ਕਰ ਦਿੱਤਾ ਸੀ, ਅਰਥਾਤ ਅਪਰਾਧੀਆਂ[2] ਨੂੰ ਜਦ (ਕਸ਼ਟ ਦਿੱਤਾ ਜਾਂਦਾ ਹੈ, ਤਾਂ) ਓਹਨਾਂ ਦੇ ਅਪਰਾਧਾਂ ਬਾਰੇ ਓਹਨਾਂ ਤੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਂਦੀ ।੭੯।

فَخَرَجَ عَلٰى قَوْمِهٖ فِيْ زِيْنَتِهٖ ؕ قَالَ الَّذِيْنَ يُرِيْدُوْنَ الْحَيٰوةَ الدُّنْيَا يٰلَيْتَ لَنَا مِثْلَ مَاۤ اُوْتِيَ قَارُوْنُ ۙ اِنَّهٗ لَذُوْ حَظٍّ عَظِيْمٍ ۝

(ਇਕ ਦਿਨ ਇਹ ਹੋਇਆ ਸੀ ਕਿ) ਉਹ ਆਪਣੀ ਸੱਜ ਧਜ[3], (ਅਰਥਾਤ ਆਪਣੇ ਬਾਡੀ ਗਾਰਡਾਂ) ਨਾਲ ਨਿਕਲਿਆ ਸੀ, ਇਸ ਤੇ ਓਹ ਲੋਕ ਜੋ ਕਿ ਇਸ ਲੋਕ ਦੇ ਜੀਵਨ ਦੇ ਸਾਧਨਾਂ ਦੇ ਚਾਹਵਾਨ ਸਨ, ਬੋਲ ਉੱਠੇ ਸਨ ਕਿ ਕਾਸ਼, ਸਾਨੂੰ ਵੀ ਉਹੋ ਕੁਝ ਮਿਲਦਾ, ਜੋ "ਕਾਰੂਨ" ਨੂੰ ਪ੍ਰਾਪਤ ਹੈ। ਉਸ ਨੂੰ ਤਾਂ (ਮਾਇਆ ਦਾ) ਇਕ ਬਹੁਤ ਵੱਡਾ ਹਿੱਸਾ ਮਿਲਿਆ ਹੈ ।੮੦।

وَقَالَ الَّذِيْنَ اُوْتُوا الْعِلْمَ وَيْلَكُمْ ثَوَابُ اللّٰهِ خَيْرٌ

ਅਤੇ ਜਿਨ੍ਹਾਂ ਲੋਕਾਂ ਨੂੰ ਗਿਆਨ ਪ੍ਰਾਪਤ ਸੀ, ਓਹਨਾਂ ਨੇ ਇਹ ਕਿਹਾ ਸੀ ਕਿ ਤੁਹਾਡਾ ਕੱਖ ਨਾ ਰਹੇ,

---

[1]ਇਸ ਤੋਂ ਵੀ ਇਹੋ ਸਿਧ ਹੁੰਦਾ ਹੈ ਕਿ ਉਹ ਸਰਕਾਰੀ ਖਜਾਨੇ ਦਾ ਅਫ਼ਸਰ ਸੀ, ਉਸ ਦਾ ਨਿੱਜੀ ਧਨ ਨਹੀਂ ਸੀ।ਜੇ ਨਿੱਜੀ ਹੁੰਦਾ, ਤਾਂ ਇਸ ਥਾਂ ਇਹ ਕਿਹਾ ਜਾਂਦਾ ਕਿ ਉਸ ਤੋਂ ਵੀ ਵੱਡੇ ਧਨਾਢਾਂ ਨੂੰ ਪ੍ਰਭੂ ਨਸ਼ਟ ਕਰ ਚੁੱਕਾ ਹੈ, ਪਰ ਇੱਥੇ "ਕਾਰੂਨ" ਦੇ ਟਾਕਰੇ ਤੇ ਉੱਮਤਾਂ ਤੇ ਜਾਤੀਆਂ ਦੇ ਧਨ ਦਾ ਵਰਣਨ ਕੀਤਾ ਗਿਆ ਹੈ। ਸੋ ਇਸ ਤੋਂ ਪਤਾ ਲਗਦਾ ਹੈ ਕਿ "ਕਾਰੂਨ" ਕੋਲ ਜੋ ਧਨ ਸੀ, ਉਹ ਵੀ ਜਾਤੀ ਤੇ ਉੱਮਤ ਦਾ ਹੀ ਧਨ ਸੀ, ਅਰਥਾਤ ਉਹ ਇਕ ਸਰਕਾਰੀ ਅਫ਼ਸਰ ਸੀ। ਉਸ ਦੇ ਨਿੱਜੀ ਧਨ ਦਾ ਇਸ ਥਾਂ ਵਰਣਨ ਨਹੀਂ।

[2]ਅਰਥਾਤ—ਅੱਲਾਹ ਵੱਲੋਂ ਜੋ ਦੰਡ ਮਿਲਦਾ ਹੈ, ਉਹ ਸੁਭਾਵਿਕ ਹੀ ਹੁੰਦਾ ਹੈ। ਸੰਸਾਰੀ ਪਾਤਸ਼ਾਹਾਂ ਵਾਂਗ ਹਾਕਮਾਨਾ ਨਹੀਂ ਹੁੰਦਾ। ਸੁਭਾਵਿਕ ਦੰਡ ਆਪਣੇ ਆਪ ਹੀ ਦਸ ਦਿੰਦਾ ਹੈ ਕਿ ਅਪਰਾਧੀ ਇਸ ਦਾ ਅਧਿਕਾਰੀ ਸੀ; ਜਿਹਾ ਕਿ ਕੋਈ ਪ੍ਰਾਣੀ ਸੱਚਾਈ ਤੋਂ ਇਨਕਾਰ ਕਰਨ ਸਦਕਾ ਸੁਮਾਰਗ ਤੋਂ ਸਖਣਾ ਰਹਿ ਜਾਏ, ਜਾਂ ਬੁਧੀ ਤੋਂ ਕੰਮ ਨਾ ਲੈਣ ਸਦਕਾ ਸੋਚ-ਸਮਝ ਤੋਂ ਹੀ ਕੋਰਾ ਹੋ ਜਾਏ, ਤਾਂ ਇਹ ਕੋਈ ਵੀ ਨਹੀਂ ਕਹਿ ਸਕਦਾ ਕਿ ਉਸ ਦੇ ਅਪਰਾਧ ਦੀ ਪਹਿਲਾਂ ਛਾਣ-ਬੀਣ ਕਿਉਂ ਨਹੀਂ ਕੀਤੀ ਗਈ? ਹਰੇਕ ਪ੍ਰਾਣੀ ਇਹ ਸਮਝ ਸਕਦਾ ਹੈ ਕਿ ਉਸ ਦਾ ਦੰਡ ਉਸ ਦੇ ਕਰਮਾਂ ਅਨੁਸਾਰ ਹੀ ਹੈ ਤੇ ਉਸ ਨੂੰ ਦੰਡ ਦਾ ਮਿਲਣਾ ਹੀ ਉਸ ਦੇ ਕੁਕਰਮੀ ਹੋਣ ਦਾ ਸਬੂਤ ਹੈ।

[3]ਇਸ ਤੋਂ ਵੀ ਉਸ ਦਾ ਸਰਕਾਰੀ ਅਫ਼ਸਰ ਹੋਣਾ ਹੀ ਸਿਧ ਹੁੰਦਾ ਹੈ।

لِّمَنْ اٰمَنَ وَعَمِلَ صَالِحًا ۚ وَلَا يُلَقّٰهَآ اِلَّا الصّٰبِرُوْنَ ﴿٨١﴾

ਅੱਲਾਹ ਤੋਂ ਮਿਲਣ ਵਾਲਾ ਫਲ[1] ਸ਼ਰਧਾਲੂ ਤੇ ਯਥਾਯੋਗ ਸ਼ੁਭ ਕਰਮ ਕਰਨ ਵਾਲਿਆਂ ਲਈ ਬਹੁਤ ਚੰਗਾ ਹੈ। ਇਹ ਫਲ ਕੇਵਲ ਸੰਤੋਖੀਆਂ ਦੀ ਸੰਗਤ ਹੀ ਪ੍ਰਾਪਤ ਕਰਦੀ ਹੈ।੮੧।

فَخَسَفْنَا بِهٖ وَبِدَارِهِ الْاَرْضَ ۫ فَمَا كَانَ لَهٗ مِنْ فِئَةٍ يَّنْصُرُوْنَهٗ مِنْ دُوْنِ اللّٰهِ ۗ وَمَا كَانَ مِنَ الْمُنْتَصِرِيْنَ ﴿٨٢﴾

ਫੇਰ ਅਸੀਂ ਉਸ ਨੂੰ ਅਤੇ ਉਸ ਦੇ ਸਾਰੇ ਘਰਾਣੇ ਨੂੰ ਧਰਤੀ ਵਿਚ ਧਸਾ ਦਿੱਤਾ ਸੀ ਤੇ ਅੱਲਾਹ ਤੋਂ ਛੁੱਟ ਕੋਈ ਵੀ ਜੱਥਾ ਓਹਨਾਂ ਦੀ ਸਹਾਇਤਾ ਨਹੀਂ ਕਰ ਸਕਿਆ ਸੀ, ਅਰਥਾਤ ਓਹ ਕਿਸੇ ਵਿਉਂਤ ਨਾਲ ਵੀ (ਆਪਣੇ ਵੈਰੀ ਤੋਂ) ਬਚ ਨਹੀਂ ਸਕਿਆ[2] ਸੀ।੮੨।

وَاَصْبَحَ الَّذِيْنَ تَمَنَّوْا مَكَانَهٗ بِالْاَمْسِ يَقُوْلُوْنَ وَيْكَاَنَّ اللّٰهَ يَبْسُطُ الرِّزْقَ لِمَنْ يَّشَآءُ مِنْ عِبَادِهٖ وَيَقْدِرُ ۚ لَوْلَآ اَنْ مَّنَّ اللّٰهُ عَلَيْنَا لَخَسَفَ بِنَا ۗ وَيْكَاَنَّهٗ لَا يُفْلِحُ الْكٰفِرُوْنَ ﴿٨٣﴾ ع

ਅਤੇ ਓਹ ਲੋਕ ਜੋ ਕਲ ਤਕ ਉਸ ਦੀ ਪਦਵੀ ਤੇ ਖੜੇ ਹੋਣ ਦੀ ਇੱਛਾ ਕਰਦੇ ਸਨ, ਕਹਿਣ ਲੱਗ ਪਏ ਸਨ ਕਿ ਤੇਰਾ ਕੱਖ ਨਾ ਰਹੇ। ਬੇਸ਼ੱਕ ਅੱਲਾਹ ਹੀ ਆਪਣੇ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ ਰਿਜ਼ਕ ਦਿੰਦਾ ਹੈ ਤੇ ਜਿਸ ਨੂੰ ਯੋਗ ਸਮਝਦਾ ਹੈ, ਨੰਗ-ਭੁੱਖ ਦਿੰਦਾ ਹੈ। ਜੇ ਸਾਡੇ ਉੱਤੇ ਅੱਲਾਹ ਨੇ ਉਪਕਾਰ ਨਾ ਕੀਤਾ ਹੁੰਦਾ, ਤਾਂ ਅਸੀਂ ਵੀ ਔਕੁੜਾਂ ਦਾ ਸ਼ਿਕਾਰ ਹੋ ਜਾਂਦੇ। ਤੇਰਾ ਕੱਖ ਨਾ ਰਹੇ, (ਸੱਚੀ ਗੱਲ ਏਹੋ ਹੀ ਹੈ ਕਿ) ਇਨਕਾਰੀ ਕਦੇ ਵੀ ਸਫਲ ਨਹੀਂ ਹੁੰਦੇ।੮੩।

تِلْكَ الدَّارُ الْاٰخِرَةُ نَجْعَلُهَا لِلَّذِيْنَ لَا يُرِيْدُوْنَ عُلُوًّا

ਇਹ (ਜੋ) ਪਰਲੋਕ ਦਾ ਜੀਵਨ (ਹੈ), ਅਸੀਂ ਉਸ ਨੂੰ ਓਹਨਾਂ ਵਾਸਤੇ ਹੀ ਨੀਅਤ ਕਰ ਦਿੰਦੇ ਹਾਂ, ਜੋ ਦੇਸ ਵਿਚ ਅਯੋਗ ਪ੍ਰਭੁਤਾ ਤੇ ਫ਼ਸਾਦ ਨਹੀਂ ਚਾਹੁੰਦੇ

---

[1]ਇਹ ਆਇਤ ਵੀ ਏਹੋ ਦੱਸਦੀ ਹੈ ਕਿ ਜਿਸ ਧਨ ਦਾ ਇਸ ਥਾਂ ਵਰਣਨ ਕੀਤਾ ਗਿਆ ਹੈ, ਉਹ ਉਸ ਨੂੰ "ਫ਼ਿਰਾਊਨ" ਦੀ ਬਖਸ਼ੀ ਹੋਈ ਪਦਵੀ ਦੇ ਕਾਰਣ ਪ੍ਰਾਪਤ ਸੀ। ਬੇਸ਼ੱਕ ਸਾਧਾਰਨ ਧਨ ਬਾਰੇ ਵੀ ਇਹ ਕਿਹਾ ਜਾਂਦਾ ਹੈ ਕਿ ਉਹ ਅੱਲਾਹ ਦੀ ਬਖ਼ਸ਼ਿਸ਼ ਹੈ, ਪਰ ਇੱਥੇ ਚੂੰਕਿ ਦੋ ਕਿਸਮ ਦੇ ਧਨਾਂ ਦਾ ਟਾਕਰਾ ਕੀਤਾ ਗਿਆ ਹੈ। ਅੱਲਾਹ ਦੇ ਦਿੱਤੇ ਹੋਏ ਧਨ ਦਾ ਤੇ ਅਲਾਹ ਤੋਂ ਛੁੱਟ ਕਿਸੇ ਹੋਰ ਦੇ ਦਿੱਤੇ ਹੋਏ ਧਨ ਦਾ; ਇਸ ਲਈ ਇਕ ਧਨ ਬਾਰੇ ਇਹ ਕਹਿਣਾ ਪਵੇਗਾ ਕਿ ਉਹ ਆਪਣੀ ਕਮਾਈ ਨਹੀਂ ਸੀ; ਸਗੋਂ "ਫ਼ਿਰਾਊਨ" ਤੋਂ ਮਿਲਿਆ ਹੋਇਆ ਧਨ ਸੀ।

[2]"ਇਨਤਾਸਾਰਾ" ਦਾ ਅਰਥ "ਇਮਤਾਨਾਆ ਮਿਨ ਅਦੂੱਵਿਹੀ" ਆਪਣੇ ਵੈਰੀ ਤੋਂ ਬਚ ਗਿਆ ਹੈ। ਏਹੋ ਅਰਥ ਅਸੀਂ ਵਰਤੇ ਹਨ।

فِي الْأَرْضِ وَلَا فَسَادًا ۚ وَالْعَاقِبَةُ لِلْمُتَّقِينَ ۝

ਅਤੇ ਸੰਜਮੀਆਂ ਦਾ ਅੰਤ ਹੀ (ਚੰਗਾ) ਹੋਇਆ ਕਰਦਾ ਹੈ ।੮੪।

مَنْ جَاءَ بِالْحَسَنَةِ فَلَهُ خَيْرٌ مِّنْهَا ۖ وَمَنْ جَاءَ بِالسَّيِّئَةِ فَلَا يُجْزَى الَّذِينَ عَمِلُوا السَّيِّئَاتِ إِلَّا مَا كَانُوا يَعْمَلُونَ ۝

ਜੋ ਪ੍ਰਾਣੀ ਸ਼ੁਭ ਕਰਮ ਕਰਦਾ ਹੈ, ਉਸ ਨੂੰ ਉਸ ਦਾ ਚੰਗਾ ਵਟਾਂਦਰਾ ਮਿਲੇਗਾ ਅਤੇ ਜਿਹੜਾ ਪ੍ਰਾਣੀ ਭੈੜਾ ਕਰਮ ਕਰਦਾ ਹੈ, ਤਾਂ ਕੁਕਰਮ ਕਰਨ ਵਾਲਿਆਂ ਨੂੰ ਓਹਨਾਂ ਦੇ ਕਰਮਾਂ ਅਨੁਸਾਰ ਹੀ ਦੰਡ ਦਿੱਤਾ ਜਾਏਗਾ ।੮੫।

إِنَّ الَّذِي فَرَضَ عَلَيْكَ الْقُرْآنَ لَرَادُّكَ إِلَىٰ مَعَادٍ ۚ قُل رَّبِّي أَعْلَمُ مَن جَاءَ بِالْهُدَىٰ وَمَنْ هُوَ فِي ضَلَالٍ مُّبِينٍ ۝

ਉਹ ਪ੍ਰਭੂ ਜਿਸ ਨੇ ਤੇਰੇ ਉੱਤੇ ਇਹ ਕੁਰਾਨ ਫ਼ਰਜ਼ ਕੀਤਾ ਹੈ, ਆਪਣੇ ਆਪ ਦੀ ਕਸਮ ਚੁੱਕ ਕੇ ਇਹ ਕਹਿੰਦਾ ਹੈ ਕਿ ਉਹ ਤੈਨੂੰ ਉਸ ਅਸਥਾਨ[1] ਵਲ ਪਰਤਾ ਕੇ ਲਿਆਏਗਾ[2], ਜਿਸ ਵਲ ਲੋਕ ਮੁੜ ਮੁੜ ਕੇ ਆਉਂਦੇ ਹਨ । ਤੂੰ ਇਹ ਕਹਿ ਦੇ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਉਸ ਦਾ ਵੀ ਵੱਡਾ ਜਾਣਨਹਾਰ ਹੈ, ਜੋ ਸੁਮਾਰਗ ਉੱਤੇ ਚਲ ਰਿਹਾ ਹੈ ਤੇ ਉਸ ਦਾ ਵੀ (ਜਾਣਨਹਾਰ ਹੈ), ਜੋ ਕੁਰਾਹੇ ਜਾ ਰਿਹਾ ਹੈ ।੮੬।

وَمَا كُنتَ تَرْجُو أَن يُلْقَىٰ إِلَيْكَ الْكِتَابُ إِلَّا رَحْمَةً مِّن رَّبِّكَ ۖ فَلَا تَكُونَنَّ ظَهِيرًا لِّلْكَافِرِينَ ۝

ਅਤੇ ਤੈਨੂੰ ਇਸ ਦੀ ਕੋਈ ਆਸ ਨਹੀਂ ਸੀ ਕਿ ਤੇਰੇ ਉੱਤੇ ਇਕ ਪੂਰਨ ਪੁਸਤਕ ਉਤਾਰੀ ਜਾਏਗੀ, ਪਰ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਮਿਹਰ ਵਜੋਂ ਅਜਿਹਾ ਹੋਇਆ ਹੈ । ਸੋ ਤੂੰ ਇਨਕਾਰੀਆਂ ਦਾ ਸਹਾਇਕ ਕਦੇ ਨਾ ਬਣੀਂ ।੮੭।

---

[1]"ਅਲਮਆਦ" ਦਾ ਅਰਥ "ਅਲਮਰਜਿਉ" ਹੈ, ਅਰਥਾਤ ਜਿਸ ਵਲ ਲੋਕ ਮੁੜ ਮੁੜ ਕੇ ਆਉਂਦੇ ਹਨ । ਇੱਥੇ ਇਸ ਅਸਥਾਨ ਦਾ ਭਾਵ ਮੱਕਾ ਹੈ; ਜਿੱਥੇ ਲੋਕ ਮੁੜ ਮੁੜ "ਹੱਜ" ਤੇ "ਉਮਰਾ" ਕਰਨ ਲਈ ਜਾਂਦੇ ਹਨ ।

[2]ਇਸ ਥਾਂ "ਮੱਕੇ" ਦੀ ਫ਼ਤਹ ਵਲ ਇਸ਼ਾਰਾ ਕੀਤਾ ਗਿਆ ਹੈ, ਜਿਸ ਵਲ ਹਜ਼ਰਤ "ਮੁਹੰਮਦ" ਸਾਹਿਬ ਨੂੰ ਮੁੜ ਲਿਆਉਣ ਦੀ ਪੇਸ਼ਗੋਈ ਕੀਤੀ ਗਈ ਹੈ ਅਤੇ ਕੁਰਾਨ ਦੇ ਫ਼ਰਜ਼ ਕਰਨ ਵਿਚ ਇਹ ਦੱਸਿਆ ਗਿਆ ਹੈ ਕਿ ਜੇ ਹਜ਼ਰਤ ਮੁਹੰਮਦ ਸਾਹਿਬ "ਮੱਕੇ" ਵਲ ਪਰਤ ਕੇ ਨਾ ਆਏ, ਤਾਂ ਇਹ ਕੁਰਾਨ ਦੀ ਸੱਚਾਈ ਉੱਤੇ ਇਕ ਹਰਫ਼ ਆਵੇਗਾ; ਕਿਉਂਕਿ ਅੱਲਾਹ ਨੇ ਇਹ ਬਚਨ ਕੁਰਾਨੀ ਸ਼ਰੀਅਤ ਦੀ ਕਸਮ ਚੁੱਕ ਕੇ ਦਿੱਤਾ ਹੈ ਅਤੇ ਅੱਲਾਹ ਦੀ ਮਿਹਰ ਨਾਲ ਪੂਰਾ ਹੋ ਕੇ ਰਹੇਗਾ ।

وَلَا يَصُدُّنَّكَ عَنْ اٰيٰتِ اللّٰهِ بَعْدَ اِذْ اُنْزِلَتْ اِلَيْكَ وَادْعُ اِلٰى رَبِّكَ وَلَا تَكُوْنَنَّ مِنَ الْمُشْرِكِيْنَ ﴿۸۸﴾

ਅਤੇ ਤੈਨੂੰ ਕੋਈ ਪ੍ਰਾਣੀ ਇਸ ਦੇ ਮਗਰੋਂ ਕਿ ਅੱਲਾਹ ਦੀਆਂ ਆਇਤਾਂ ਤੇਰੇ ਉੱਤੇ ਉਤਾਰੀਆਂ ਗਈਆਂ ਹਨ, ਓਹਨਾਂ ਤੋਂ ਰੋਕਣ ਵਾਲਾ ਨਾ ਬਣੇ ਅਤੇ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ (ਲੋਕਾਂ ਨੂੰ) ਸੱਦਾ ਦਿੰਦਾ ਰਹੁ ਤੇ ਮੁਸ਼ਰਿਕਾਂ ਨਾਲ ਨਾ ਰਲੀਂ ।੮੮।

وَلَا تَدْعُ مَعَ اللّٰهِ اِلٰهًا اٰخَرَ ۘ لَآ اِلٰهَ اِلَّا هُوَ ۣ كُلُّ شَيْءٍ هَالِكٌ اِلَّا وَجْهَهٗ ۭ لَهُ الْحُكْمُ وَاِلَيْهِ تُرْجَعُوْنَ ﴿۸۹﴾ ع

ਅਤੇ (ਹੇ ਸ੍ਰੋਤੇ !) ਅੱਲਾਹ ਤੋਂ ਛੁੱਟ ਕਿਸੇ ਹੋਰ (ਬਣਾਉਟੀ) ਇਸ਼ਟ ਦੀ ਪੂਜਾ ਨਾ ਕਰੀਂ ! ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ । ਹਰੇਕ ਚੀਜ਼ ਨਾਸਵਾਨ[1] ਹੈ । ਛੁੱਟ ਉਸ ਦੇ ਜਿਸ ਵਲ ਉਸ (ਪ੍ਰਭੂ) ਦਾ ਧਿਆਨ ਹੋਵੇ । ਸਾਰੀ ਪਾਤਸ਼ਾਹੀ ਉਸੇ ਦੇ ਅਧਿਕਾਰ ਵਿਚ ਹੈ, ਅਰਥਾਤ ਤੁਸੀਂ ਸਾਰੇ ਹੀ ਉਸੇ ਦੀ ਹਜ਼ੂਰੀ ਹੀ ਪਰਤਾਏ ਜਾਉਗੇ ।੮੯।

(ਰਕੂਅ ੯)

[1]ਇਸ ਦਾ ਭਾਵ ਇਹ ਹੈ ਕਿ ਹਰੇਕ ਸੰਸਾਰੀ ਚੀਜ; ਨਾ ਕਿ ਪਰਲੋਕ ਦੀਆਂ ਚੀਜ਼ਾ; ਜਾਂ ਆਤਮਕ ਗਿਆਨ । ਸੋ ਹਜ਼ਰਤ ਉਸਮਾਨ ਬਿਨ ਮਜ਼ਊਨ ਦੇ ਸਾਮ੍ਹਣੇ ਜਦ ਲਬੀਦ ਨੇ ਇਹ ਕਵਿਤਾ ਪੜ੍ਹੀ ਕਿ :—

"ਅਲਾ ਕੁੱਲੁ ਸ਼ੈਇਨ ਮਾ ਖਲੱਲਾਹਾ ਬਾਤਿਲੁਨ
ਵ ਕੁੱਲੁ ਨਈਮਿਨ ਲਾ ਮਜਾਲਾਤਾ ਜ਼ਾਇਲੁਨ"

ਤਾਂ ਉਸਮਾਨ ਬਿਨ ਮਜ਼ਊਨ ਵੱਡੇ ਗੁੱਸੇ ਨਾਲ ਖੜੇ ਹੋ ਗਏ ਤੇ ਇਹ ਕਹਿਣ ਲੱਗੇ ਕਿ—"ਨਈਮੁੱਲਾਹਿ ਲਾ ਯਜ਼ੂਲੁ" ਅਰਥਾਤ ਸਵਰਗ ਦੀਆਂ ਚੀਜ਼ਾਂ ਕਦੇ ਨਾਸ ਨਹੀਂ ਹੋਣਗੀਆਂ । ਸੋ "ਕੁੱਲੁ ਸ਼ੈਇਨ ਹਾਲਿਕੁਨ" ਦਾ ਭਾਵ ਸੰਸਾਰੀ ਚੀਜਾਂ ਹਨ, ਨਾ ਕਿ ਸਵਰਗੀ ਵਸਤਾਂ ਤੇ ਨਾ ਆਤਮਕ ਗਿਆਨ ਬਾਰੇ ਹੀ ਇਹ ਕਿਹਾ ਜਾ ਸਕਦਾ ਹੈ ਕਿ ਉਹ ਨਾਸਵਾਨ ਹੈ । ਸੋ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੀ ਵਿਆਖਿਆ ਦੇ ਨਾਲ ਇਸ ਆਇਤ ਦਾ ਭਾਵ ਸਪਸ਼ਟ ਹੋ ਜਾਂਦਾ ਹੈ ।

سُوْرَةُ الْعَنْكَبُوْتِ مَكِّيَّةٌ وَّهِيَ مَعَ الْبَسْمَلَةِ سَبْعُوْنَ اٰيَةً وَّسَبْعَةُ رُكُوْعَاتٍ

# (੨੯) ਸੂਰਤ ਅਲ-ਅਨਕਬੂਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੭੦ ਆਇਤਾਂ ਤੇ ੭ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓ ②

ਅਲਫ਼, ਲਾਮ, ਮੀਮ
(ਮੈਂ ਅੱਲਾਹ ਸੱਭ ਤੋਂ ਵਧੀਕ ਜਾਣਨਹਾਰ ਹਾਂ[1]) ।੨।

اَحَسِبَ النَّاسُ اَنْ يُّتْرَكُوْٓا اَنْ يَّقُوْلُوْٓا اٰمَنَّا وَهُمْ لَا يُفْتَنُوْنَ ③

ਕੀ (ਇਸ ਸਮੇਂ ਦੇ) ਲੋਕ ਇਹ ਸਮਝ ਰਹੇ ਹਨ ਕਿ ਓਹਨਾਂ ਦਾ ਇਹ ਕਹਿ ਦੇਣਾ ਕਿ ਅਸੀਂ ਸ਼ਰਧਾ ਧਾਰਨ ਕਰ ਲਈ ਹੈ, (ਕਾਫ਼ੀ ਹੋਵੇਗਾ) ਤੇ ਓਹਨਾਂ ਨੂੰ ਛੱਡ ਦਿੱਤਾ ਜਾਏਗਾ, ਅਰਥਾਤ ਓਹਨਾਂ ਦੀ ਕੋਈ ਪਰਖ ਨਹੀਂ ਕੀਤੀ ਜਾਏਗੀ ? ।੩।

وَلَقَدْ فَتَنَّا الَّذِيْنَ مِنْ قَبْلِهِمْ فَلَيَعْلَمَنَّ اللّٰهُ الَّذِيْنَ صَدَقُوْا وَلَيَعْلَمَنَّ الْكٰذِبِيْنَ ④

ਹਾਲਾਂਕਿ ਜੋ (ਲੋਕ) ਓਹਨਾਂ ਤੋਂ ਪਹਿਲਾਂ ਬੀਤ ਚੁੱਕੇ ਹਨ, ਅਸੀਂ ਓਹਨਾਂ ਦੀ ਪਰਖ ਕੀਤੀ ਸੀ (ਤੇ ਹੁਣ ਵੀ ਉਹ ਅਜਿਹਾ ਹੀ ਕਰੇਗਾ) ਸੋ ਅੱਲਾਹ ਸੱਚਿਆਰਾਂ ਨੂੰ ਵੀ ਪਰਗਟ[2] ਕਰ ਦੇਵੇਗਾ ਤੇ ਕੂੜਿਆਰਾਂ ਨੂੰ ਵੀ ।੪।

[1]ਮੁਕੱਤਿਆਤ ਅੱਖਰ ਇਕ ਇਕ ਪਦ ਜਾਂ ਵਾਕ ਦੇ ਕਾਇਮਮੁਕਾਮ ਹੁੰਦੇ ਹਨ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਦੀਆਂ ਹਦੀਸਾਂ ਤੋਂ ਤੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੀਆਂ ਲਿਖਤਾਂ ਤੋਂ ਸਿਧ ਹੁੰਦਾ ਹੈ। ਇਸ ਤੋਂ ਛੁੱਟ ਕਈ ਥਾਈਂ ਓਹ ਅੰਕਾਂ ਦੀ ਥਾਂ ਵੀ ਵਰਤੇ ਜਾਂਦੇ ਹਨ। ਅਲਫ਼, ਲਾਮ, ਮੀਮ ਵਿਚ ਅਲਫ਼, ਅਨਾ, ਲਾਮ, ਅੱਲਾਹ ਦਾ ਤੇ ਮੀਮ, ਆਅਲਮ ਦਾ ਕਾਇਮਮੁਕਾਮ ਹੈ, ਅਰਥਾਤ ਮੈਂ ਅੱਲਾਹ ਸਭ ਤੋਂ ਵਧੀਕ ਜਾਣਨਹਾਰ ਹਾਂ।

[2]ਅਰਥਾਤ—ਆਪਣੇ ਅਨਾਦੀ ਗਿਆਨ ਨੂੰ ਵਰਤੋਂ ਵਿਚ ਲੈ ਆਏਗਾ।

أَمْ حَسِبَ الَّذِينَ يَعْمَلُونَ السَّيِّاٰتِ أَنْ يَّسْبِقُونَا ۚ سَآءَ مَا يَحْكُمُونَ ۝٥

ਕੀ ਜੋ ਲੋਕ ਕੁਕਰਮ ਕਰਦੇ ਹਨ, ਓਹ ਇਹ ਖ਼ਿਆਲ ਕਰਦੇ ਹਨ ਕਿ ਓਹ ਸਾਡੇ ਦੰਡ ਤੋਂ ਬਚ ਜਾਣਗੇ? ਓਹਨਾਂ ਦਾ ਫ਼ੈਸਲਾ ਬਹੁਤ ਹੀ ਭੈੜਾ ਹੈ ।੫।

مَنْ كَانَ يَرْجُوا لِقَآءَ اللّٰهِ فَإِنَّ أَجَلَ اللّٰهِ لَاٰتٍ ۚ وَهُوَ السَّمِيعُ الْعَلِيمُ ۝٦

ਜੋ ਪ੍ਰਾਣੀ ਅੱਲਾਹ ਨੂੰ ਮਿਲਣ ਦਾ ਆਸਵਾਨ ਹੈ, (ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ) ਅੱਲਾਹ ਦਾ ਨੀਅਤ ਕੀਤਾ ਸਮਾਂ ਜ਼ਰੂਰ ਆਉਣ ਵਾਲਾ ਹੈ, ਅਰਥਾਤ ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੬।

وَمَنْ جَاهَدَ فَإِنَّمَا يُجَاهِدُ لِنَفْسِهٖ ۚ إِنَّ اللّٰهَ لَغَنِيٌّ عَنِ الْعٰلَمِينَ ۝٧

ਅਤੇ ਜੋ ਪ੍ਰਾਣੀ ਪ੍ਰਭੂ (ਨੂੰ ਪ੍ਰਾਪਤ ਹੋਣ) ਲਈ ਜਤਨ ਕਰਦਾ ਹੈ, ਅਸਲ ਵਿਚ ਉਹ ਆਪਣੇ ਆਪ ਲਈ ਹੀ ਕਰਦਾ ਹੈ। ਅੱਲਾਹ ਤਾਂ ਸਾਰੇ ਜਹਾਨਾਂ ਤੋਂ ਬੇਪਰਵਾਹ ਹੈ (ਤੇ ਓਹਨਾਂ ਦੀ ਬੰਦਗੀ ਦਾ ਮੁਹਤਾਜ ਨਹੀਂ ਹੈ) ।੭।

وَالَّذِينَ اٰمَنُوا وَعَمِلُوا الصّٰلِحٰتِ لَنُكَفِّرَنَّ عَنْهُمْ سَيِّاٰتِهِمْ وَلَنَجْزِيَنَّهُمْ أَحْسَنَ الَّذِي كَانُوا يَعْمَلُونَ ۝٨

ਅਤੇ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ ਓਹ ਯਥਾਯੋਗ ਸੁਭ ਕਰਮ ਕਰਦੇ ਹਨ[1], ਅਸੀਂ ਓਹਨਾਂ ਤੋਂ ਓਹਨਾਂ ਦੇ ਸਾਰੇ ਕੁਕਰਮ ਦੂਰ ਕਰ ਦਿਆਂਗੇ, ਅਰਥਾਤ ਜੋ ਕਰਮ ਓਹ ਕਰਦੇ ਹਨ, ਉਸ ਦੇ ਅਨੁਸਾਰ ਜੋ ਚੰਗਾ ਵਟਾਂਦਰਾ ਓਹਨਾਂ ਨੂੰ ਮਿਲ ਸਕਦਾ ਹੋਵੇਗਾ, ਉਹ ਅਸੀਂ ਓਹਨਾਂ ਨੂੰ ਦਿਆਂਗੇ ।੮।

وَوَصَّيْنَا الْإِنْسَانَ بِوَالِدَيْهِ حُسْنًا ۚ وَإِنْ جَاهَدٰكَ لِتُشْرِكَ بِي مَا لَيْسَ لَكَ

ਅਤੇ ਅਸੀਂ ਮਨੁੱਖ ਨੂੰ ਆਪਣੇ ਮਾਪਿਆਂ ਨਾਲ ਚੰਗਾ ਵਰਤਾਉ ਕਰਨ ਦਾ ਹੁਕਮ ਦਿੱਤਾ ਹੈ ਤੇ (ਇਹ ਵੀ ਕਿਹਾ ਹੈ ਕਿ) ਜੇ ਓਹ ਦੋਵੇਂ ਹੀ ਤੇਰੇ ਨਾਲ ਇਸ ਗੱਲੋ ਝਗੜਨ ਕਿ ਤੂੰ ਕਿਸੇ ਨੂੰ ਮੇਰੀ ਬਰਾਬਰੀ ਦੇਂ; ਹਾਲਾਂਕਿ ਉਸ ਦਾ ਤੈਨੂੰ ਕੋਈ ਪਤਾ ਨਹੀਂ, ਤਾਂ ਤੂੰ ਓਹਨਾਂ ਦੋਹਾਂ ਦੀ ਇਸ ਆਗਿਆ ਦਾ ਪਾਲਨ

[1]"ਸਾਲਿਹ" ਪਦ "ਸੁਲ਼ਹਾ" ਤੋਂ ਬਣਿਆ ਹੈ ਤੇ "ਸੁਲਹਾ" ਦਾ ਅਰਥ ਕਿਸੇ ਚੀਜ਼ ਦੇ ਅਨੁਸਾਰ ਹੋਣਾ ਹੈ। ਸੋ "ਅਮਿਲੁੱਸਾ-ਲਿਹਾਤਿ" ਦਾ ਅਰਥ ਇਹ ਹੈ ਕਿ ਆਪਣੀ ਸ਼ਰਧਾ ਅਨੁਸਾਰ ਕਰਮ ਕੀਤਾ ਜਾਏ। ਲੋਕ ਆਮ ਤੌਰ ਤੇ "ਸਾਲਿਹ" ਦਾ ਅਰਥ ਨੇਕ ਜਾਂ ਭਲਾ ਕਰਦੇ ਹਨ, ਪਰ ਅਰਬੀ ਭਾਸ਼ਾ ਅਨੁਸਾਰ ਇਸ ਦਾ ਅਰਥ ਸ਼ਰਧਾ ਅਨੁਸਾਰ ਕਰਨਾ ਹੈ ਤੇ ਭਲਾਈ ਇਕ ਨਿਸਬਤੀ ਚੀਜ਼ ਹੈ, ਕੋਈ ਨਿਸ਼ਚਿਤ ਚੀਜ਼ ਨਹੀਂ। ਇੱਕੋ ਕੰਮ ਇਕ ਸਮੇਂ ਭੈੜਾ ਹੁੰਦਾ ਹੈ ਤੇ ਦੂਜੇ ਸਮੇਂ ਉਹੋ ਕੰਮ ਚੰਗਾ ਸਮਝਿਆ ਜਾਂਦਾ ਹੈ।

بِهٖ عِلْمٌ فَلَا تُطِعْهُمَا ۗ اِلَيَّ مَرْجِعُكُمْ فَاُنَبِّئُكُمْ بِمَا كُنْتُمْ تَعْمَلُوْنَ ۝

ਨਾ ਕਰ[1]; ਕਿਉਂਕਿ ਤੁਸੀਂ ਸਾਰਿਆਂ ਨੇ ਮੇਰੇ ਹਜ਼ੂਰ ਹੀ ਪਰਤ ਕੇ ਆਉਣਾ ਹੈ, ਅਰਥਾਤ ਮੈਂ ਤੁਹਾਨੂੰ ਤੁਹਾਡੇ ਕਰਮਾਂ ਦੀ (ਨੇਕੀ-ਬਦੀ) ਤੋਂ ਜਾਣੂ ਕਰਾਵਾਂਗਾ ।੯।

وَالَّذِيْنَ اٰمَنُوْا وَعَمِلُوا الصّٰلِحٰتِ لَنُدْخِلَنَّهُمْ فِي الصّٰلِحِيْنَ ۝

ਅਤੇ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ ਉਸ ਅਨੁਸਾਰ ਕਰਮ ਕਮਾਏ ਹਨ, ਅਸੀਂ ਓਹਨਾਂ ਨੂੰ ਭਲੇ ਪੁਰਖਾਂ ਨਾਲ ਰਲਾਵਾਂਗੇ ।੧੦।

وَمِنَ النَّاسِ مَنْ يَّقُوْلُ اٰمَنَّا بِاللّٰهِ فَاِذَآ اُوْذِيَ فِي اللّٰهِ جَعَلَ فِتْنَةَ النَّاسِ كَعَذَابِ اللّٰهِ ۗ وَلَئِنْ جَآءَ نَصْرٌ مِّنْ رَّبِّكَ لَيَقُوْلُنَّ اِنَّا كُنَّا مَعَكُمْ ۗ اَوَلَيْسَ اللّٰهُ بِاَعْلَمَ بِمَا فِيْ صُدُوْرِ الْعٰلَمِيْنَ ۝

ਕਈ (ਲੋਕ ਅਜੇਹੇ ਵੀ ਹੁੰਦੇ ਹਨ, ਜੋ) ਇਹ ਕਹਿੰਦੇ ਹਨ ਕਿ ਅਸੀਂ ਅੱਲਾਹ ਉੱਤੇ ਸ਼ਰਧਾ ਧਾਰਨ ਕਰ ਲਈ ਹੈ । ਫੇਰ ਜਦ ਅੱਲਾਹ ਦੇ ਰਾਹ ਵਿਚ ਓਹਨਾਂ ਨੂੰ ਕੋਈ ਦੁੱਖ ਪੁੱਜਦਾ ਹੈ, ਤਾਂ ਓਹ ਲੋਕਾਂ ਦੇ ਕਸ਼ਟ ਨੂੰ ਅੱਲਾਹ ਦੇ ਕਸ਼ਟ ਸਮਾਨ ਹੀ ਸਮਝ ਲੈਂਦੇ ਹਨ ਅਤੇ ਜੇ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕੋਈ ਸਹਾਇਤਾ ਆਉਂਦੀ ਹੈ, ਤਾਂ ਓਹ ਇਹ ਕਹਿੰਦੇ ਹਨ ਕਿ (ਅਸਲ ਵਿਚ) ਅਸੀਂ ਵੀ ਤੁਹਾਡੇ ਨਾਲ ਸੀ । ਕੀ ਸਾਰੇ ਜਗ ਦੇ ਲੋਕਾਂ ਦੇ ਮਨਾਂ ਵਿਚ ਜੋ ਕੁਝ ਹੈ, ਅੱਲਾਹ ਉਸ ਦਾ ਜਾਣਨਹਾਰ ਨਹੀਂ ਹੈ ? ।੧੧।

وَلَيَعْلَمَنَّ اللّٰهُ الَّذِيْنَ اٰمَنُوْا وَلَيَعْلَمَنَّ الْمُنٰفِقِيْنَ ۝

ਅਤੇ ਅੱਲਾਹ ਜ਼ਰੂਰ ਸ਼ਰਧਾਲੂਆਂ ਨੂੰ ਵੀ ਪਰਗਟ ਕਰ ਦੇਵੇਗਾ ਤੇ ਓਹਨਾਂ ਨੂੰ ਵੀ ਪਰਗਟ ਕਰ ਦੇਵੇਗਾ, ਜੋ ਮਨਮੁਖ ਹਨ ।੧੨।

وَقَالَ الَّذِيْنَ كَفَرُوْا لِلَّذِيْنَ اٰمَنُوا اتَّبِعُوْا سَبِيْلَنَا وَلْنَحْمِلْ خَطٰيٰكُمْ ۗ وَمَا هُمْ بِحٰمِلِيْنَ مِنْ خَطٰيٰهُمْ مِّنْ شَيْءٍ ۗ اِنَّهُمْ لَكٰذِبُوْنَ ۝

ਅਤੇ ਇਨਕਾਰੀ ਸ਼ਰਧਾਲੂਆਂ ਨੂੰ ਇਹ ਕਹਿੰਦੇ ਹਨ ਕਿ ਤੁਸੀਂ ਸਾਡੇ ਪਿੱਛੇ ਚੱਲੋ । ਅਸੀਂ[2] ਜ਼ਰੂਰ ਤੁਹਾਡੇ ਪਾਪ (ਆਪਣੇ ਸਿਰ ਤੇ) ਚੁੱਕ ਲਵਾਂਗੇ; ਹਾਲਾਂਕਿ ਓਹ ਓਹਨਾਂ ਦੇ ਪਾਪ ਉੱਕਾ ਹੀ ਨਹੀਂ ਚੁੱਕ ਸਕਦੇ । ਬੇਸ਼ੱਕ ਓਹ ਕੂੜਿਆਰ ਹਨ ।੧੩।

---

[1]ਇਸ ਦਾ ਇਹ ਭਾਵ ਨਹੀਂ ਕਿ ਓਹਨਾਂ ਦੀ ਆਗਿਆਕਾਰੀ ਜ਼ਰੂਰੀ ਨਹੀਂ ਹੈ; ਸਗੋਂ ਇਹ ਹੈ ਕਿ ਇਸ ਖਾਸ ਹੁਕਮ ਵਿਚ ਆਗਿਆਕਾਰੀ ਨਾ ਕੀਤੀ ਜਾਏ ।

[2]ਇਸ ਥਾਂ ਆਇਤ ਵਿਚ "ਵਾਉ" ਅੱਖਰ ਹੈ, ਜਿਸ ਦਾ ਅਰਥ "ਅਤੇ" ਹੁੰਦਾ ਹੈ, ਪਰ ਕਿਉਂਕਿ ਸਾਡੀ ਬੋਲੀ ਵਿਚ ਇਸ ਥਾਂ ਇਹ ਬੇਅਰਥ ਜੇਹਾ ਹੋ ਗਿਆ ਹੈ; ਇਸ ਲਈ ਅਸੀਂ ਇਸ ਦਾ ਅਰਥ ਛੱਡ ਦਿੱਤਾ ਹੈ ।

وَ لَيَحْمِلُنَّ اَثْقَالَهُمْ وَ اَثْقَالًا مَّعَ اَثْقَالِهِمْ وَلَيُسْـَٔلُنَّ يَوْمَ الْقِيٰمَةِ عَمَّا كَانُوْا يَفْتَرُوْنَ ﴿١٣﴾ ع

ਅਸਲੀਅਤ ਇਹ ਹੈ ਕਿ ਓਹ ਆਪਣੇ ਭਾਰ ਵੀ ਚੁੱਕਣਗੇ ਤੇ ਆਪਣੇ ਭਾਰ ਤੋਂ ਛੁੱਟ ਦੂਜੇ ਲੋਕਾਂ ਦਾ ਭਾਰ ਵੀ ਓਹਨਾਂ ਦੇ ਸਿਰ ਹੋਵੇਗਾ, (ਜਿਨ੍ਹਾਂ ਨੂੰ ਓਹ ਟਪਲਾ ਦਿੰਦੇ ਹਨ, ) ਅਰਥਾਤ ਕਿਆਮਤ ਦੇ ਦਿਹਾੜੇ ਓਹਨਾਂ ਤੋਂ ਓਹਨਾਂ ਦੇ ਇਸ ਕੂੜ ਬਾਰੇ ਪੁੱਛਗਿਛ ਕੀਤੀ ਜਾਏਗੀ ।੧੪। (ਰਕੂਅ ੧)

وَ لَقَدْ اَرْسَلْنَا نُوْحًا اِلٰى قَوْمِهٖ فَلَبِثَ فِيْهِمْ اَلْفَ سَنَةٍ اِلَّا خَمْسِيْنَ عَامًا ؕ فَاَخَذَهُمُ الطُّوْفَانُ وَ هُمْ ظٰلِمُوْنَ ﴿١٥﴾

ਅਸੀਂ "ਨੂਹ" ਨੂੰ ਉਸ ਦੀ ਜਾਤੀ ਵਲ ਭੇਜਿਆ ਸੀ। ਸੋ ਉਹ ਓਹਨਾਂ ਵਿਚ ਨੌ ਸੋ ਪੰਜਾਹ ਵਰ੍ਹੇ ਰਿਹਾ[1] ਸੀ। ਸੋ ਉਸ ਦੀ ਜਾਤੀ ਨੂੰ ਕਾਂਗ ਨੇ ਆ ਦਬੋਚਿਆ ਸੀ ਤੇ ਓਹ ਜ਼ਾਲਮ ਸਨ ।੧੫।

فَاَنْجَيْنٰهُ وَ اَصْحٰبَ السَّفِيْنَةِ وَجَعَلْنٰهَاۤ اٰيَةً لِّلْعٰلَمِيْنَ ﴿١٦﴾

ਸੋ ਅਸੀਂ ਉਸ ਨੂੰ ਤੇ ਉਸ ਦੀ ਬੇੜੀ ਤੇ ਸਵਾਰ ਉਸ ਦੇ ਸਾਰੇ ਸਾਥੀਆਂ ਨੂੰ ਬਚਾ ਲਿਆ ਸੀ, ਅਰਥਾਤ ਅਸੀਂ ਇਸ ਘਟਨਾ ਨੂੰ ਸਾਰੇ ਜਹਾਨਾਂ ਦੇ ਲੋਕਾਂ ਵਾਸਤੇ ਇਕ ਨਿਸ਼ਾਨ ਬਣਾਇਆ ਸੀ ।੧੬।

وَ اِبْرٰهِيْمَ اِذْ قَالَ لِقَوْمِهِ اعْبُدُوا اللّٰهَ وَ اتَّقُوْهُ ؕ ذٰلِكُمْ خَيْرٌ لَّكُمْ اِنْ كُنْتُمْ تَعْلَمُوْنَ ﴿١٧﴾

ਅਤੇ (ਅਸੀਂ) "ਇਬਰਾਹੀਮ" ਨੂੰ (ਵੀ ਰਸੂਲ ਬਣਾ ਕੇ ਭੇਜਿਆ ਸੀ), ਜਦ ਉਸ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਅੱਲਾਹ ਦੀ ਹੀ ਬੰਦਗੀ ਕੀਤਾ ਕਰੋ ਅਤੇ ਉਸ ਤੋਂ ਸਦਾ ਡਰਦੇ ਰਿਹਾ ਕਰੋ। ਜੇ ਤੁਸੀਂ ਜਾਣਕਾਰ ਹੋ, ਤਾਂ ਇਹ ਗੱਲ ਤੁਹਾਡੇ ਲਈ ਬਹੁਤ ਹੀ ਚੰਗੀ ਹੈ ।੧੭।

اِنَّمَا تَعْبُدُوْنَ مِنْ دُوْنِ اللّٰهِ اَوْثَانًا وَّ تَخْلُقُوْنَ اِفْكًا ؕ اِنَّ الَّذِيْنَ تَعْبُدُوْنَ مِنْ دُوْنِ اللّٰهِ لَا يَمْلِكُوْنَ لَكُمْ رِزْقًا فَابْتَغُوْا عِنْدَ اللّٰهِ الرِّزْقَ وَ اعْبُدُوْهُ

ਤੁਸੀਂ ਅੱਲਾਹ ਤੋਂ ਛੁੱਟ (ਦੂਜੀਆਂ ਵਿਅਕਤੀਆਂ ਦੀ) ਪੂਜਾ ਕਰਦੇ ਹੋ ਅਤੇ ਧਰਮ ਬਾਰੇ ਕੂੜ ਘੜਦੇ ਰਹਿੰਦੇ ਹੋ। ਓਹ ਵਿਅਕਤੀਆਂ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ, ਤੁਹਾਨੂੰ ਰਿਜ਼ਕ ਨਹੀਂ

---

[1]ਇਸ ਦਾ ਭਾਵ "ਨੂਹ" ਦੀ ਆਪਣੀ ਆਯੂ ਨਹੀਂ; ਸਗੋਂ ਓਹਨਾਂ ਦੀ ਨਬੁੱਵਤ ਦਾ ਸਮਾਂ ਹੈ; ਜਾਂ ਓਹਨਾਂ ਦੀ ਜਾਤੀ ਦਾ ਉਹ ਸਮਾਂ ਹੈ। ਜਿਨ੍ਹਾਂ ਚਿਰ ਕਿ ਉਹ ਭਲਾਈ ਕਰਦੀ ਰਹੀ ਸੀ। ਸੋ ਦੂਜੀ ਥਾਂ ਹਜ਼ਰਤ "ਇਬਰਾਹੀਮ" ਬਾਰੇ ਇਹ ਫ਼ਰਮਾਇਆ ਹੈ ਕਿ—

"ਵ ਇੰਮਿਨ ਸ਼ੀਫ਼ਾਤਿਹੀ ਲਃ ਇਬਰਾਹੀਮ" (ਸਾਫ਼ਾਤ ਰ: ੩)

ਅਰਥਾਤ—"ਇਬਰਾਹੀਮ" ਜੀ ਵੀ "ਨੂਹ" ਦੀ ਲੜੀ ਵਿੱਚੋਂ ਹੀ ਸਨ। ਸੋ "ਨੂਹ" ਦੀ ਪਹਿਲੀ ਆਯੂ "ਇਬਰਾਹੀਮ" ਤਕ ਲੰਮੀ ਹੋਈ ਸੀ ਤੇ ਫੇਰ ਹਜ਼ਰਤ "ਯੂਸਫ਼" ਤੇ ਹਜ਼ਰਤ "ਮੂਸਾ" ਜੀ ਤਕ ਲੰਮੀ ਹੋਈ ਸੀ।

وَاشْكُرُوْا لَهٗ ۭ اِلَيْهِ تُرْجَعُوْنَ ⑱

ਦੇ ਸਕਦੀਆਂ। ਸੋ ਤੁਸੀਂ ਅੱਲਾਹ ਤੋਂ ਹੀ ਆਪਣਾ ਰਿਜ਼ਕ ਮੰਗਦੇ ਰਹੋ ਤੇ ਉਸੇ ਦੀ ਬੰਦਗੀ ਕਰਦੇ ਰਹੋ, ਅਰਥਾਤ ਉਸ ਦਾ ਹੀ ਧੰਨਵਾਦ ਕਰਦੇ ਰਹੋ। ਤੁਹਾਨੂੰ ਉਸੇ ਦੀ ਹਜ਼ੂਰੀ ਪਰਤਾਇਆ ਜਾਏਗਾ।੧੮।

وَاِنْ تُكَذِّبُوْا فَقَدْ كَذَّبَ اُمَمٌ مِّنْ قَبْلِكُمْ ۭ وَمَا
عَلَى الرَّسُوْلِ اِلَّا الْبَلٰغُ الْمُبِيْنُ ⑲

ਅਤੇ ਜੇ ਤੁਸੀਂ ਮੇਰੀ ਇਸ ਗੱਲ ਦੀ ਨਿੰਦਾ ਕਰੋਗੇ, ਤਾਂ (ਇਹ ਕੋਈ ਨਵੀਂ ਗੱਲ ਨਹੀਂ ਹੋਵੇਗੀ।) ਤੁਹਾਥੋਂ ਪਹਿਲੀਆਂ ਜਾਤੀਆਂ ਨੇ ਵੀ (ਆਪਣੇ ਰਸੂਲਾਂ ਦੀ) ਨਿੰਦਾ ਕੀਤੀ ਸੀ, ਅਰਥਾਰ ਪ੍ਰਭੂ ਦੇ ਰਸੂਲ ਦਾ ਕੰਮ ਤਾਂ ਕੇਵਲ ਵਿਸਥਾਰ ਨਾਲ ਪੁਚਾਉਣਾ ਹੀ ਹੁੰਦਾ ਹੈ, (ਧੱਕੇ ਨਾਲ ਮੰਨਵਾਉਣਾ ਨਹੀਂ ਹੁੰਦਾ)।੧੯।

اَوَلَمْ يَرَوْا كَيْفَ يُبْدِئُ اللّٰهُ الْخَلْقَ ثُمَّ يُعِيْدُهٗ ۭ
اِنَّ ذٰلِكَ عَلَى اللّٰهِ يَسِيْرٌ ⑳

ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ ਅੱਲਾਹ ਸ੍ਰਿਸ਼ਟੀ ਰਚਨਾ ਨੂੰ ਕਿਵੇਂ ਪਹਿਲੀ ਵਾਰ ਸ਼ੁਰੂ ਕਰਦਾ ਹੈ। ਫੇਰ ਉਸ ਨੂੰ ਮੁੜ ਮੁੜ ਪਰਤਾਉਂਦਾ ਜਾਂਦਾ ਹੈ। ਇਹ ਕੰਮ ਅੱਲਾਹ ਲਈ[1] ਉੱਕਾ ਹੀ ਸੌਖਾ ਹੈ।੨੦।

قُلْ سِيْرُوْا فِى الْاَرْضِ فَانْظُرُوْا كَيْفَ بَدَاَ الْخَلْقَ
ثُمَّ اللّٰهُ يُنْشِئُ النَّشْاَةَ الْاٰخِرَةَ ۭ اِنَّ اللّٰهَ عَلٰى كُلِّ
شَيْءٍ قَدِيْرٌ ㉑

ਤੂੰ ਇਹ ਆਖ ਕਿ ਦੇਸ ਵਿਚ ਚਾਰੇ ਪਾਸੇ ਫਿਰੋ। ਫੇਰ ਵੇਖੋ ਕਿ ਅੱਲਾਹ ਨੇ ਆਪਣੀ ਰਚਨਾ ਦਾ ਅਰੰਭ ਕਿਵੇਂ ਕੀਤਾ ਸੀ? ਫੇਰ ਮਰਨ ਮਗਰੋਂ[2] ਓਹਨਾਂ ਨੂੰ ਮੁੜ ਸੁਰਜੀਤ ਕਰਦਾ ਚਲਾ ਗਿਆ ਸੀ। ਬੇਸ਼ੱਕ ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ।੨੧।

---

[1]"ਅਲਾ" ਦਾ ਅਰਥ "ਲਾਮ" ਵੀ ਹੁੰਦਾ ਹੈ, ਜਿਸ ਦਾ ਭਾਵ "ਲਈ" ਹੁੰਦਾ ਹੈ ਤੇ ਉਹੋ ਅਰਥ ਅਸੀਂ ਇਸ ਥਾਂ ਵਰਣਨ ਕੀਤੇ ਹਨ।

[2]ਇਸ ਥਾਂ ਪਰਲੋਕ ਦਾ ਵਰਣਨ ਨਹੀਂ ਹੈ; ਸਗੋਂ ਇਸ ਲੋਕ ਦਾ ਹੀ ਵਰਣਨ ਹੈ ਤੇ ਇਸ ਲੋਕ ਵਿਚ ਮੁਰਦੇ ਮੁੜ ਸੁਰਜੀਤ ਹੋ ਕੇ ਨਹੀਂ ਪਰਤਦੇ। ਸੋ ਇਹ ਆਇਤ ਇਸ ਗੱਲ ਦਾ ਸਪਸ਼ਟ ਸਬੂਤ ਹੈ ਕਿ ਪਹਿਲੀ ਰਚਨਾ ਦਾ ਭਾਵ ਜਾਤੀਆਂ ਨੂੰ ਪ੍ਰਭੁਤਾ ਬਖ਼ਸ਼ਣਾ ਤੇ ਦੂਜੀ ਰਚਨਾ ਦਾ ਭਾਵ ਪ੍ਰਬਲ ਜਾਤੀਆਂ ਦੇ ਅਧੋਗਤੀ ਨੂੰ ਪ੍ਰਾਪਤ ਹੋਣ ਮਗਰੋਂ ਮੁੜ ਓਹਨਾਂ ਵਿਚ ਜਾਗਰਤਾ ਪੈਦਾ ਕਰਨਾ ਹੈ। ਇਸ ਦਾ ਇਹ ਭਾਵ ਨਹੀਂ ਕਿ ਪਰਲੋਕ ਦਾ ਜੀਵਨ ਹੈ ਹੀ ਨਹੀਂ; ਸਗੋਂ ਸਾਡਾ ਇਹ ਭਾਵ ਹੈ ਕਿ ਇਸ ਆਇਤ ਵਿਚ ਇਸ ਲੋਕ ਦੀਆਂ ਜਾਤੀਆਂ ਦੇ ਉਤਾਰ-ਚੜ੍ਹਾ ਦਾ ਵਰਣਨ ਹੈ; ਜਿਹਾ ਕਿ "ਸੀਰੂ ਫ਼ਿਲਅਰਜ਼" ਦੇ ਪਦਾਂ ਤੇ ਓਹਨਾਂ ਪਦਾਂ ਤੋਂ ਪਰਗਟ ਹੁੰਦਾ ਹੈ ਕਿ ਜਗ ਤੇ ਵੀਚਾਰ ਕਰੋ ਕਿ ਕਿਵੇਂ ਅੱਲਾਹ ਨੇ ਪਹਿਲੀ ਵਾਰ ਰਚਨਾ ਰਚਾਈ ਸੀ ਅਤੇ ਮਰਨ ਮਗਰੋਂ ਮੁੜ ਜੀਅ-ਦਾਨ ਦੇਣਾ ਅਰੰਭ ਕੀਤਾ ਸੀ।

يُعَذِّبُ مَنْ يَّشَآءُ وَيَرْحَمُ مَنْ يَّشَآءُ ۚ وَ
اِلَيْهِ تُقْلَبُوْنَ ﴿٢٢﴾

ਉਹ ਜਿਸ ਨੂੰ ਚਾਹੁੰਦਾ[1] ਹੈ, ਕਸ਼ਟ ਦਿੰਦਾ ਹੈ ਤੇ ਜਿਸ ਤੇ ਚਾਹੁੰਦਾ ਹੈ, ਮਿਹਰ ਕਰਦਾ ਹੈ ਅਤੇ ਤੁਹਾਨੂੰ ਉਸੇ ਦੀ ਹਜ਼ੂਰੀ ਹੀ ਪਰਤਾਇਆ ਜਾਏਗਾ ।੨੨।

وَمَآ اَنْتُمْ بِمُعْجِزِيْنَ فِي الْاَرْضِ وَلَا فِي السَّمَآءِ ۫ وَ
مَا لَكُمْ مِّنْ دُوْنِ اللّٰهِ مِنْ وَّلِيٍّ وَّلَا نَصِيْرٍ ﴿٢٣﴾ ع

ਅਤੇ ਤੁਸੀਂ ਨਾ ਤਾਂ ਪਤਾਲ ਵਿਚ ਤੇ ਨਾ ਅਕਾਸ਼ ਵਿਚ ਪ੍ਰਭੂ ਨੂੰ ਉਸ ਦੀ ਇੱਛਾ ਦੇ ਵਿਰੁਧ ਮਜਬੂਰ ਕਰ ਸਕੋਗੇ, ਅਰਥਾਤ ਅੱਲਾਹ ਤੋਂ ਛੁੱਟ ਤੁਹਾਡਾ ਕੋਈ ਵੀ ਮਿੱਤਰ ਨਹੀਂ ਤੇ ਨਾ ਕੋਈ ਸਹਾਇਕ ਹੀ ਹੈ ।੨੩। (ਰਕੂਅ ੨)

وَالَّذِيْنَ كَفَرُوْا بِاٰيٰتِ اللّٰهِ وَلِقَآئِهٖۤ اُولٰٓئِكَ
يَئِسُوْا مِنْ رَّحْمَتِيْ وَاُولٰٓئِكَ لَهُمْ عَذَابٌ
اَلِيْمٌ ﴿٢٤﴾

ਅਤੇ ਉਹ ਲੋਕ ਜੋ ਅੱਲਾਹ ਦੇ ਚਮਤਕਾਰਾਂ ਦਾ ਤੇ ਉਸ ਨਾਲ ਮਿਲਣੀ ਹੋਣ[2] ਦਾ ਇਨਕਾਰ ਕਰਦੇ ਹਨ, ਓਹ ਅਜੇਹੇ ਹਨ ਜੋ ਮੇਰੀ ਮਿਹਰ ਤੋਂ ਨਿਰਾਸ਼ ਹੋ ਗਏ ਹਨ ਅਤੇ ਓਹਨਾਂ ਨੂੰ ਹੀ ਘੋਰ ਕਸ਼ਟ ਪੁੱਜੇਗਾ ।੨੪।

فَمَا كَانَ جَوَابَ قَوْمِهٖۤ اِلَّاۤ اَنْ قَالُوا اقْتُلُوْهُ اَوْ حَرِّقُوْهُ
فَاَنْجٰىهُ اللّٰهُ مِنَ النَّارِ ۭ اِنَّ فِيْ ذٰلِكَ لَاٰيٰتٍ لِّقَوْمٍ
يُّؤْمِنُوْنَ ﴿٢٥﴾

ਸੋ ਉਸ ਦੀ, (ਅਰਥਾਤ "ਇਬਰਾਹੀਮ") ਦੀ ਜਾਤੀ ਦਾ ਉੱਤਰ ਇਸ ਤੋਂ ਛੁੱਟ ਹੋਰ ਕੁਝ ਵੀ ਨਹੀਂ ਸੀ ਕਿ ਓਹਨਾਂ ਨੇ ਇਹ ਕਿਹਾ ਸੀ ਕਿ ਇਸ ਨੂੰ ਕਤਲ ਕਰ ਦਿਓ, ਜਾਂ ਇਸ ਨੂੰ ਸਾੜ ਸੁੱਟੋ । (ਸੋ ਓਹਨਾਂ ਨੇ ਉਸ ਨੂੰ ਅੱਗ ਵਿਚ ਸੁੱਟ ਦਿੱਤਾ ਸੀ, ) ਪਰ ਅੱਲਾਹ ਨੇ ਉਸ ਨੂੰ ਉਸ ਅੱਗ ਤੋਂ ਬਚਾ ਲਿਆ ਸੀ । ਬੇਸ਼ੱਕ ਇਸ ਵਿਚ ਸ਼ਰਧਾਲੂਆਂ ਦੀ ਜਾਤੀ ਲਈ ਵੱਡੇ ਚਮਤਕਾਰ ਹਨ ।੨੫।

---

[1]ਕੁਰਾਨ ਸ਼ਰੀਫ ਦੀਆਂ ਦੂਜੀਆਂ ਆਇਤਾਂ ਤੋਂ ਸਿਧ ਹੁੰਦਾ ਹੈ ਕਿ ਅੱਲਾਹ ਉਸ ਨੂੰ ਹੀ ਕਸ਼ਟ ਦਿੰਦਾ ਹੈ, ਜੋ ਉਸ ਦਾ ਅਧਿਕਾਰੀ ਹੁੰਦਾ ਹੈ । ਸੋ ਇਸ ਆਇਤ ਦਾ ਇਹ ਭਾਵ ਹੈ ਕਿ ਉਸ ਦਾ ਪੂਰਨ ਗਿਆਨ ਜਿਸ ਪ੍ਰਾਣੀ ਜਾਂ ਜਿਸ ਜਾਤੀ ਨੂੰ ਕਸ਼ਟ ਦਾ ਅਧਿਕਾਰੀ ਕਰਾਰ ਦਿੰਦਾ ਹੈ, ਉਸ ਨੂੰ ਉਹ ਕਸ਼ਟ ਦਿੰਦਾ ਹੈ, ਨਾ ਇਹ ਕਿ ਅੰਨ੍ਹੇਵਾਹ ਹੀ ਹਰੇਕ ਨੂੰ ਕਸ਼ਟ ਦੇਈ ਜਾਂਦਾ ਹੈ ।

[2]ਅਸਲ ਵਿਚ ਤਾਂ ਅੱਲਾਹ ਦੀ ਮਿਲਣੀ ਸ਼ਰਧਾਲੂਆਂ ਨਾਲ ਹੀ ਹੁੰਦੀ ਹੈ, ਪਰ ਇਨਕਾਰੀਆਂ ਲਈ ਉਹ ਕਸ਼ਟ ਦੀ ਸ਼ਕਲ ਵਿਚ ਪਰਗਟ ਹੁੰਦੀ ਹੈ ਅਤੇ ਜਦ ਕਦੇ ਓਹਨਾਂ ਦੇ ਮਨਾਂ ਵਿਚ ਸ਼ਰਮਿੰਦਗੀ ਪੈਦਾ ਹੋਵੇ, ਤਾਂ ਮਿਹਰ ਤੇ ਬਖਸ਼ਿਸ਼ ਦੀਆਂ ਵਿਉਂਤਾਂ ਰਾਹੀਂ ਪਰਗਟ ਹੁੰਦੀ ਹੈ । ਸੋ ਇਸ ਆਇਤ ਦਾ ਇਹ ਭਾਵ ਹੈ ਕਿ ਜੋ ਲੋਕ ਅੱਲਾਹ ਦੀ ਮਿਲਣੀ ਤੋਂ ਇਨਕਾਰੀ ਹੁੰਦੇ ਹਨ, ਅਸਲ ਵਿਚ ਓਹ ਇਹ ਸਮਝਦੇ ਹਨ ਕਿ ਪ੍ਰਭੂ ਕਦੇ ਮਾਫ਼ ਨਹੀਂ ਕਰੇਗਾ ਅਤੇ ਆਪਣੀ ਮਿਹਰ ਦੁਆਰਾ ਸਾਡੇ ਉੱਤੇ ਕਿਰਪਾ ਨਹੀਂ ਕਰੇਗਾ । ਸੋ ਪ੍ਰਭੂ ਵੀ ਓਹਨਾਂ ਦੇ ਵਿਸ਼ਵਾਸ ਮੁਜਬ ਓਹਨਾਂ ਨਾਲ ਵਰਤਾਉ ਕਰਦਾ ਹੈ ਤੇ ਘੋਰ ਕਸ਼ਟ ਵਿਚ ਓਹਨਾਂ ਨੂੰ ਫਸਾ ਦਿੰਦਾ ਹੈ ।

وَقَالَ إِنَّمَا اتَّخَذْتُم مِّن دُونِ اللَّهِ أَوْثَانًا مَّوَدَّةَ
بَيْنِكُمْ فِي الْحَيَاةِ الدُّنْيَا ۖ ثُمَّ يَوْمَ الْقِيَامَةِ يَكْفُرُ
بَعْضُكُم بِبَعْضٍ وَيَلْعَنُ بَعْضُكُم بَعْضًا وَمَأْوَاكُمُ
النَّارُ وَمَا لَكُم مِّن نَّاصِرِينَ ﴿٢٥﴾

ਉਸ ("ਇਬਰਾਹੀਮ") ਨੇ ਇਹ ਕਿਹਾ ਸੀ ਕਿ ਤੁਸੀਂ ਅੱਲਾਹ ਤੋਂ ਛੁੱਟ ਮੂਰਤੀਆਂ ਨਾਲ ਆਪਣਾ ਸੰਬੰਧ ਜੋੜਿਆ ਹੋਇਆ ਹੈ। (ਤੁਹਾਡਾ ਇਹ ਕਰਤਵ) ਕੇਵਲ ਇਸ ਲੋਕ ਦੇ ਜੀਵਨ ਵਿਚ ਦੂਜੇ ਮੁਸ਼ਰਿਕਾਂ ਨਾਲ ਪ੍ਰੇਮ[1] ਵਧਾਉਣ ਵਾਸਤੇ (ਹੈ)। ਫੇਰ ਕਿਆਮਤ ਦੇ ਦਿਹਾੜੇ ਤੁਹਾਡੇ ਵਿੱਚੋਂ ਕਈ ਕਈਆਂ ਦਾ ਇਨਕਾਰ ਕਰਨਗੇ ਤੇ ਇਕ ਦੂਜੇ ਉੱਤੇ ਫਿਟਕਾਰਾਂ ਪਾਉਣਗੇ, ਅਰਥਾਤ ਤੁਹਾਡਾ ਟਿਕਾਣਾ ਨਰਕ ਹੋਵੇਗਾ ਅਤੇ ਜਿਨ੍ਹਾਂ ਨੂੰ ਤੁਸੀਂ ਸਹਾਇਕ ਸਮਝਦੇ ਹੋ ਓਹਨਾਂ ਵਿੱਚੋਂ ਕੋਈ ਵੀ ਤੁਹਾਡੀ ਸਹਾਇਤਾ ਲਈ ਨਹੀਂ ਆ ਸਕੇਗਾ।੨੬।

فَآمَنَ لَهُ لُوطٌ ۘ وَقَالَ إِنِّي مُهَاجِرٌ إِلَىٰ رَبِّي ۖ إِنَّهُ
هُوَ الْعَزِيزُ الْحَكِيمُ ﴿٢٦﴾

ਇਸ (ਉਪਦੇਸ਼) ਦੇ ਮਗਰੋਂ "ਲੂਤ" ਉਸ ਤੇ ਸ਼ਰਧਾ ਲੈ ਆਏ ਸਨ ਤੇ ("ਇਬਰਾਹੀਮ" ਨੇ) ਇਹ ਕਿਹਾ ਸੀ ਕਿ ਮੈਂ ਤਾਂ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਹਿਜਰਤ ਕਰ ਕੇ ਜਾਣ ਵਾਲਾ[2] ਹਾਂ। ਬੇਸ਼ੱਕ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੨੭।

وَوَهَبْنَا لَهُ إِسْحَاقَ وَيَعْقُوبَ وَجَعَلْنَا فِي ذُرِّيَّتِهِ
النُّبُوَّةَ وَالْكِتَابَ وَآتَيْنَاهُ أَجْرَهُ فِي الدُّنْيَا ۖ وَإِنَّهُ فِي
الْآخِرَةِ لَمِنَ الصَّالِحِينَ ﴿٢٧﴾

ਅਤੇ ਅਸੀਂ ਉਸ ਨੂੰ "ਇਸਹਾਕ" ਤੇ "ਯਾਕੂਬ" ਬਖ਼ਸ਼ੇ ਸਨ ਤੇ ਉਸ ਦੀ ਬੰਸ ਨਾਲ ਨਬੁੱਵਤ ਤੇ ਪੁਸਤਕ ਸੰਬੰਧਤ ਕਰ ਦਿੱਤੀ ਸੀ ਅਤੇ ਅਸੀਂ ਉਸ ਨੂੰ ਇਸ ਲੋਕ ਵਿਚ ਵੀ ਉਸ ਦਾ ਫਲ ਦਿੱਤਾ ਸੀ ਤੇ ਪਰਲੋਕ[3] ਵਿਚ ਵੀ ਉਹ ਭਲੇ ਪੁਰਖਾਂ ਨਾਲ ਰਲਾਇਆ ਜਾਏਗਾ।੨੮।

---

[1]ਅਰਥਾਤ—ਤੁਹਾਡਾ ਮਤਿ ਕਿਸੇ ਉਕਤੀ ਉੱਤੇ ਨਿਰਭਰ ਨਹੀਂ ਹੈ; ਸਗੋਂ ਆਪਣੀ ਜਾਤੀ ਦੇ ਲੋਕਾਂ ਨੂੰ ਆਪਣੇ ਵਲ ਪ੍ਰੇਰਨ ਲਈ ਹੈ। ਸੱਚਾ ਧਰਮ ਸਦਾ ਹੀ ਦਲੀਲ ਉੱਤੇ ਸਥਾਪਨ ਹੁੰਦਾ ਹੈ, ਪਰ ਇਨਕਾਰੀਆਂ ਦੇ ਮਤਿ ਦੀ ਨੀਂਹ ਇਸ ਗੱਲ ਤੇ ਹੁੰਦੀ ਹੈ ਕਿ ਜਗ ਦੇ ਲੋਕ ਖ਼ੁਸ਼ ਹੋ ਜਾਣ, ਭਾਵੇਂ ਪ੍ਰਭੂ ਗੁੱਸੇ ਹੋ ਜਾਏ, ਪਰ ਇਸ ਦੇ ਸਿੱਟੇ ਵਿਚ ਇਸ ਜਗ ਤੇ ਵੀ ਅਜਿਹਾ ਸਮਾਂ ਆਉਂਦਾ ਹੈ ਕਿ ਜਿਨ੍ਹਾਂ ਨੂੰ ਖ਼ੁਸ਼ ਕਰਨ ਲਈ ਇਨਕਾਰੀ ਸੱਚਾਈ ਦਾ ਇਨਕਾਰ ਕਰਦੇ ਹਨ, ਉਹੋ ਹੀ ਓਹਨਾਂ ਦੇ ਵਿਰੁਧ ਹੋ ਜਾਂਦੇ ਹਨ। ਇਸੇ ਤਰ੍ਹਾਂ ਪਰਲੋਕ ਵਿਚ ਵੀ ਅਜਿਹਾ ਸਮਾਂ ਆਏਗਾ, ਜਦ ਕਿ ਇਸ ਲੋਕ ਦੇ ਮਿੱਤਰ ਕੋਈ ਕੰਮ ਨਹੀਂ ਦੇਣਗੇ।

[2]ਅਰਥਾਤ—ਹਿਜਰਤ ਦੀ ਇੱਛਾ ਦਾ ਐਲਾਨ ਕਰ ਦਿੱਤਾ ਸੀ।

[3]ਹਜ਼ਰਤ "ਇਬਰਾਹੀਮ" ਬਾਰੇ ਇਹ ਕਿਹਾ ਗਿਆ ਹੈ "ਇੰਨਾਹੂ ਫਿਲਆਖਿਰਾਤਿ ਲਮਿਨੱਸਾਲਿਹੀਨ" ਇਸ ਦਾ ਅਰਥ ਤਾਂ ਇਹ ਹੈ ਕਿ ਅੰਤਲੇ ਯੁਗ ਵਿਚ ਵੀ ਲੋਕ "ਇਬਰਾਹੀਮ" ਨੂੰ ਵੱਡਾ ਨੇਕ ਸਮਝਣਗੇ। ਸੋ ਇਸ ਅੰਤਲੇ ਯੁਗ ਵਿਚ ਵੀ ਜੋ ਉੱਮਤਾਂ ਜਗ ਵਿਚ ਸਥਾਪਨ ਹਨ, ਓਹ ਸਾਰੀਆਂ ਹੀ ਹਜ਼ਰਤ "ਇਬਰਾਹੀਮ" ਨੂੰ ਮੰਨਦੀਆਂ ਤੇ ਸਤਿਕਾਰਦੀਆਂ ਹਨ; ਅਰਥਾਤ ਮੁਸਲਮਾਨ ਵੀ, ਯਹੂਦੀ ਤੇ ਈਸਾਈ ਵੀ। ਇਸ ਦਾ ਦੂਜਾ ਭਾਵ ਇਹ ਹੈ ਕਿ ਅੰਤਲੇ ਯੁਗ ਵਿਚ "ਇਬਰਾਹੀਮ" ਦਾ ਅਵਤਾਰ ਪਰਗਟ ਹੋਵੇਗਾ, ਉਹ ਵੀ ਪ੍ਰਭੂ ਦੇ ਨਜ਼ਦੀਕ ਆਪਣੇ ਕੰਮ ਦੇ ਯੋਗ ਹੋਵੇਗਾ ਤੇ ਉਸ ਤੇ ਸ਼ੰਕਾ ਕਰਨ ਵਾਲੇ ਭੁੱਲ ਵਿਚ ਹੋਣਗੇ।

وَلُوْطًا اِذْ قَالَ لِقَوْمِهٖٓ اِنَّكُمْ لَتَاْتُوْنَ الْفَاحِشَةَ ۡ مَا سَبَقَكُمْ بِهَا مِنْ اَحَدٍ مِّنَ الْعٰلَمِيْنَ ﴿٢٨﴾

ਅਤੇ "ਲੂਤ" ਨੂੰ ਵੀ (ਅਸੀਂ ਰਸੂਲ ਬਣਾ ਕੇ ਭੇਜਿਆ ਸੀ) ਜਦ ਕਿ ਉਸ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਤੁਸੀਂ ਇਕ ਅਜਿਹਾ ਕੁਕਰਮ ਕਰਦੇ ਹੋ, ਜੋ ਤੁਹਾਥੋਂ ਪਹਿਲਾਂ ਹੋਰ ਕਿਸੇ ਵੀ ਜਾਤੀ ਨੇ ਨਹੀਂ ਕੀਤਾ ਸੀ।੨੯।

اَئِنَّكُمْ لَتَاْتُوْنَ الرِّجَالَ وَتَقْطَعُوْنَ السَّبِيْلَ ۙ وَتَاْتُوْنَ فِيْ نَادِيْكُمُ الْمُنْكَرَ ؕ فَمَا كَانَ جَوَابَ قَوْمِهٖٓ اِلَّآ اَنْ قَالُوا ائْتِنَا بِعَذَابِ اللّٰهِ اِنْ كُنْتَ مِنَ الصّٰدِقِيْنَ ﴿٢٩﴾

ਕਿ ਤੁਸੀਂ (ਤੀਵੀਆਂ ਦਾ ਤਿਆਗ ਕਰ ਕੇ) ਪੁਰਖਾਂ ਵਲ ਆਉਂਦੇ ਹੋ ਅਤੇ ਡਾਕੇ ਮਾਰਦੇ ਹੋ, ਅਰਥਾਤ ਆਪਣੇ ਇਕੱਠਾਂ ਵਿਚ ਅਯੋਗ[1] ਹਰਕਤਾਂ ਕਰਦੇ ਹੋ। ਇਸ ਤੇ ਉਸ ਦੀ ਜਾਤੀ ਦਾ ਇਸ ਤੋਂ ਛੁਟ ਹੋਰ ਕੋਈ ਉੱਤਰ ਨਹੀਂ ਸੀ ਕਿ ਜੇ ਤੂੰ ਸੱਚਿਆਰਾਂ ਵਿੱਚੋਂ ਹੈਂ, ਤਾਂ ਅੱਲਾਹ ਦਾ ਕਸ਼ਟ ਸਾਡੇ ਉੱਤੇ ਉਤਾਰ ਦੇ।੩੦।

قَالَ رَبِّ انْصُرْنِيْ عَلَى الْقَوْمِ الْمُفْسِدِيْنَ ﴿٣٠﴾ ع

ਇਸ ਤੇ "ਲੂਤ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਫ਼ਸਾਦੀ ਜਾਤੀ ਦੇ ਟਾਕਰੇ ਤੇ ਮੇਰੀ ਸਹਾਇਤਾ ਕਰ।੩੧। (ਰਕੂਅ ੩)

وَلَمَّا جَآءَتْ رُسُلُنَآ اِبْرٰهِيْمَ بِالْبُشْرٰى ۙ قَالُوْٓا اِنَّا مُهْلِكُوْٓا اَهْلِ هٰذِهِ الْقَرْيَةِ ۚ اِنَّ اَهْلَهَا كَانُوْا ظٰلِمِيْنَ ﴿٣١﴾

ਅਤੇ ਜਦ ਸਾਡੇ ਰਸੂਲ "ਇਬਰਾਹੀਮ" ਕੋਲ ਖ਼ੁਸ਼ਖ਼ਬਰੀ[2] ਲੈ ਕੇ ਆਏ ਸਨ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਇਸ ਨਗਰੀ ਨੂੰ ਨਸ਼ਟ ਕਰਨ ਵਾਲੇ ਹਾਂ; ਕਿਉਂ ਜੁ ਇਸ ਦੇ ਵਸਨੀਕ ਵੱਡੇ ਜ਼ਾਲਮ ਹਨ।੩੨।

[1]ਅਰਥਾਤ—ਮੁਸਾਫ਼ਰਾਂ ਨਾਲ ਹਾਸਾ-ਮਖ਼ੌਲ ਕਰਦੇ, ਜਾਂ ਓਹਨਾਂ ਤੇ ਜ਼ੁਲਮ ਕਰਦੇ ਹੋ।

[2]ਇਸ ਆਇਤ ਦੇ ਪਦ ਏਹ ਹਨ ਕਿ "ਇਬਰਾਹੀਮ" ਦੇ ਕੋਲ ਸਾਡੇ ਰਸੂਲ "ਬੁਸ਼ਰਾ" ਲਿਆਏ ਸਨ ਤੇ ਸਾਡੀ ਬੋਲੀ ਵਿਚ "ਬੁਸ਼ਰਾ" ਦਾ ਪਦ ਖ਼ੁਸ਼ਖ਼ਬਰੀ ਵਾਸਤੇ ਵਰਤਿਆ ਜਾਂਦਾ ਹੈ; ਹਾਲਾਂਕਿ ਅੱਗੇ ਚਲ ਕੇ ਓਹਨਾਂ ਨੇ ਖ਼ਬਰ ਇਹ ਦਿੱਤੀ ਹੇ ਕਿ ਅਸੀਂ ਇਸ ਨਗਰੀ ਦੇ ਵਸਨੀਕਾਂ ਨੂੰ ਨਸ਼ਟ ਕਰਨ ਵਾਲੇ ਹਾਂ, ਜੋ ਪਰਗਟ ਤੋਰ ਤੇ ਇਕ ਭੈੜੀ ਖਬਰ ਹੇ। ਇਸ ਦਾ ਕਾਰਣ ਇਹ ਹੈ ਕਿ ਅਰਬੀ ਭਾਸ਼ਾ ਵਿਚ "ਬੁਸ਼ਰਾ" ਦਾ ਅਰਥ ਉਹ ਵੱਡੀ ਮਹਾਨ ਖ਼ਬਰ ਹੁੰਦਾ ਹੈ, ਜਿਸ ਦਾ ਪ੍ਰਭਾਵ ਚਿਹਰੇ ਤੋਂ ਪਰਗਟ ਹੋ ਜਾਏ। ਕੇਵਲ ਚੰਗੀ ਖਬਰ ਵਾਸਤੇ ਹੀ ਇਹ ਪਦ ਨਹੀਂ ਵਰਤਿਆ ਜਾਂਦਾ। ਸੋ ਚੂੰਕਿ ਹਰੇਕ ਨਬੀ ਮੋਮ ਦਿਲ ਹੁੰਦਾ ਹੈ ਤੇ ਹਜ਼ਰਤ "ਇਬਰਾਹੀਮ" ਬਾਰੇ ਤਾਂ ਕੁਰਾਨ ਸ਼ਰੀਫ਼ ਵਿਚ ਖ਼ਾਸ ਤੌਰ ਤੇ ਵਰਣਨ ਹੈ ਕਿ ਉਹ ਵੱਡੇ ਮੋਮ ਦਿਲ ਸਨ। ਸੋ ਜਦ ਓਹਨਾਂ ਨੇ ਇਹ ਸੁਣਿਆ ਸੀ ਕਿ "ਲੂਤ" ਦੀ ਨਗਰੀ ਦੇ ਵਸਨੀਕ ਨਸ਼ਟ ਹੋ ਜਾਣਗੇ, ਤਾਂ ਚਿੰਤਾ ਨਾਲ ਉਹਨਾਂ ਦਾ ਰੰਗ ਪੀਲਾ ਹੋ ਗਿਆ ਸੀ। ਇਸ ਖ਼ਿਆਲ ਨਾਲ ਵੀ ਕਿ ਉਸ ਨਗਰੀ ਵਿਚ "ਲੂਤ" ਵੀ ਹੈ ਅਤੇ ਇਸ ਖਿਆਲ ਨਾਲ ਵੀ ਕਿ ਇਸ ਨਗਰੀ ਵਿਚ ਹੋਰ ਵੀ ਬਹੁਤ ਸਾਰੇ ਲੋਕ ਵਸਦੇ ਹਨ। ਸੋ "ਬਾਈਬਲ" ਵਿਚ ਇਹ ਵਰਣਨ ਹੈ ਕਿ ਹਜ਼ਰਤ "ਇਬਰਾਹੀਮ" ਨੇ ਪ੍ਰਭੂ ਦੇ ਹਜ਼ੂਰ ਇਹ ਅਰਦਾਸ ਕੀਤੀ ਸੀ ਕਿ ਹੇ ਪ੍ਰਭੂ! ਕੀ ਤੂੰ ਭਲੇ ਪੁਰਖਾਂ ਦੇ ਹੁੰਦਿਆਂ ਹੋਇਆਂ ਬੁਰਿਆਰਾਂ ਨੂੰ ਨਸ਼ਟ ਕਰ ਦੇਵੇਂਗਾ? ਤੇ ਇਹ ਵੀ ਕਿਹਾ ਸੀ ਕਿ ਜੇ ਇਸ ਵਿਚ ਪੰਜਾਹ ਭਲੇ ਪੁਰਖ ਹੋਣ ਤੇ ਬਾਕੀ ਬੁਰਿਆਰ ਹੋਣ, ਤਾਂ ਕੀ ਤੂੰ ਓਹਨਾਂ ਪੰਜਾਹ ਦੀ ਖ਼ਾਤਰ ਓਹਨਾਂ ਬਾਕੀਆਂ ਨੂੰ ਨਹੀਂ ਬਚਾਏਂਗਾ? ਅੱਲਾਹ ਨੇ ਓਹਨਾਂ ਨੂੰ ਇਹ ਅਕਾਸ਼ ਬਾਣੀ→

قَالَ اِنَّ فِيْهَا لُوْطًا ۭ قَالُوْا نَحْنُ اَعْلَمُ بِمَنْ فِيْهَا ڭ لَنُنَجِّيَنَّهٗ وَاَهْلَهٗٓ اِلَّا امْرَاَتَهٗ ۤ كَانَتْ مِنَ الْغٰبِرِيْنَ ۝

"ਇਬਰਾਹੀਮ" ਨੇ ਇਹ ਉੱਤਰ ਦਿੱਤਾ ਸੀ ਕਿ ਇਸ ਨਗਰੀ ਵਿਚ "ਲੂਤ" ਵੀ ਵਸਦੇ ਹਨ। ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਇਸ (ਨਗਰੀ) ਦੇ ਵਸਨੀਕਾਂ ਨੂੰ ਚੰਗੀ ਤਰ੍ਹਾਂ ਜਾਣਦੇ ਹਾਂ। ਅਸੀਂ ਉਸ ("ਲੂਤ" ਨੂੰ ਤੇ ਉਸ ਦੇ ਪਰਵਾਰ) ਨੂੰ, ਛੁਟ ਉਸ ਦੀ ਤੀਵੀਂ ਦੇ ਜੋ ਪਿੱਛੇ ਰਹਿਣ ਵਾਲਿਆਂ ਨਾਲ ਰਲ ਗਈ ਹੈ ਬਚਾ ਲਵਾਂਗੇ।੩੩।

وَلَمَّآ اَنْ جَآءَتْ رُسُلُنَا لُوْطًا سِيْٓءَ بِهِمْ وَضَاقَ بِهِمْ ذَرْعًا وَّ قَالُوْا لَا تَخَفْ وَلَا تَحْزَنْ ۣ اِنَّا مُنَجُّوْكَ وَ

ਅਤੇ ਜਦ ਸਾਡੇ ਰਸੂਲ "ਲੂਤ" ਦੇ ਕੋਲ ਆਏ ਸਨ, ਤਾਂ ਓਹਨਾਂ ਦੇ ਕਾਰਣ ਉਸ ਨੂੰ ਵੱਡਾ ਦੁੱਖ ਪੁੱਜਾ ਸੀ ਅਤੇ ਓਹਨਾਂ ਕਰਕੇ ਉਸ ਦਾ ਦਿਲ ਤੰਗ ਹੋ ਗਿਆ[1] ਸੀ ਅਤੇ (ਉਸ ਦੀ ਇਸ ਹਾਲਤ ਨੂੰ ਵੇਖ ਕੇ) ਓਹਨਾਂ ਸੁਨੇਹਾ ਲਿਆਉਣ ਵਾਲਿਆਂ ਨੇ ਇਹ ਕਿਹਾ ਸੀ ਕਿ ਤੂੰ (ਕਿਸੇ ਆਉਣ ਵਾਲੀ ਗੱਲ ਦਾ)

---

←ਕੀਤੀ ਸੀ ਕਿ ਹੇ "ਇਬਰਾਹੀਮ" ਜੇ ਏਹਨਾਂ ਵਿਚ ਇੰਨੇ ਭਲੇ ਪੁਰਖ ਹੋਏ, ਤਾਂ ਮੈਂ ਓਹਨਾਂ ਵਾਸਤੇ ਬਾਕੀਆਂ ਨੂੰ ਵੀ ਬਚਾ ਲਵਾਂਗਾ। ਓੜਕ ਘਟਦਿਆਂ ਘਟਦਿਆਂ ਹਜ਼ਰਤ "ਇਬਰਾਹੀਮ" ਨੇ ਇਹ ਕਿਹਾ ਸੀ ਕਿ ਜੇ ਦਸ ਭਲੇ ਪੁਰਖ ਹੋਣ, ਤਾਂ ਕੀ ਤੂੰ ਦਸਾਂ ਦੀ ਖ਼ਾਤਰ ਦੂਜਿਆਂ ਨੂੰ ਨਹੀਂ ਬਚਾਏਂਗਾ? ਇਸ ਤਰ੍ਹਾਂ ਅੱਲਾਹ ਹਜ਼ਰਤ "ਇਬਰਾਹੀਮ" ਦੀ ਹਰ ਗੱਲ ਪਰਵਾਣ ਕਰਦਾ ਗਿਆ ਸੀ। ਓੜਕ ਹਜ਼ਰਤ "ਇਬਰਾਹੀਮ" ਇਹ ਸਮਝ ਗਏ ਸਨ ਕਿ ਦਸ ਭਲੇ ਪੁਰਖ ਵੀ ਇਸ ਨਗਰੀ ਵਿਚ ਨਹੀਂ ਹਨ ਤੇ ਉਹ ਚੁਪ ਹੋ ਗਏ ਸਨ। (ਪੈਦਾਇਸ਼ ਬਾਬ ੧੮)

"ਰੁਸੁਲੁਨਾ" ਬਾਰੇ ਕਈ ਲੋਕ ਇਹ ਕਹਿੰਦੇ ਹਨ ਕਿ ਇੱਥੇ "ਰੁਸੁਲੁਨਾ" ਦਾ ਭਾਵ ਫ਼ਰਿਸ਼ਤੇ ਹਨ; ਕਿਉਂਕਿ ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਇਸ ਨਗਰੀ ਦੇ ਲੋਕਾਂ ਨੂੰ ਨਸ਼ਟ ਕਰਨ ਵਾਲੇ ਹਾਂ, ਪਰ ਇਹ ਠੀਕ ਨਹੀਂ ਹੈ। ਰਸੂਲਾਂ ਦਾ ਭਾਵ ਕੁਝ ਭਲੇ ਪੁਰਖ ਸਨ, ਜੋ ਪ੍ਰਭੂ ਤੋਂ ਅਕਾਸ਼ ਬਾਣੀ ਪ੍ਰਾਪਤ ਕਰ ਕੇ ਪਹਿਲਾਂ ਹਜ਼ਰਤ "ਇਬਰਾਹੀਮ" ਕੋਲ ਆਏ ਸਨ ਤੇ ਫੇਰ "ਲੂਤ" ਕੋਲ ਗਏ ਸਨ। ਇਸ ਤੋਂ ਕੁਝ ਆਇਤਾਂ ਪਹਿਲੇ ਇਹ ਵਰਣਨ ਹੈ ਕਿ "ਇਬਰਾਹੀਮ" ਨੇ ਇਹ ਕਿਹਾ ਸੀ ਕਿ ਮੈਂ ਆਪਣੇ ਦੇਸ ਵਿੱਚੋਂ ਹਿਜਰਤ ਕਰ ਜਾਵਾਂਗਾ ਅਤੇ ਤੌਰੈਤ ਤੇ ਇਤਿਹਾਸ ਤੋਂ ਇਹ ਸਿਧ ਹੈ ਕਿ ਹਜ਼ਰਤ "ਇਬਰਾਹੀਮ" ਆਪਣੇ ਦੇਸ ਤੋਂ ਹਿਜਰਤ ਕਰ ਕੇ "ਫ਼ਲਸਤੀਨ" ਦੇ ਇਲਾਕੇ ਵਿਚ ਚਲੇ ਗਏ ਸਨ ਤੇ "ਲੂਤ" ਜੀ ਵੀ ਉਹਨਾਂ ਦੇ ਨਾਲ ਹੀ ਸਨ। ਸੋ ਉਹ ਉਸ ਇਲਾਕੇ ਵਿਚ ਓਪਰੇ ਬੰਦੇ ਸਨ। ਅੱਲਾਹ ਨੇ ਉਹਨਾਂ ਦੀ ਤਸੱਲੀ ਲਈ ਉਸ ਇਲਾਕੇ ਦੇ ਕੁਝ ਭਲੇ ਪੁਰਖਾਂ ਨੂੰ ਅਕਾਸ਼ ਬਾਣੀ ਦੁਆਰਾ ਉਹਨਾਂ ਵਲ ਭੇਜਿਆ ਸੀ; ਤਾਂ ਜੁ ਕਸ਼ਟ ਦੇ ਸਮੇਂ ਉਹ ਆਪਣੇ ਆਪ ਨੂੰ ਕੱਲੇ ਹੀ ਨਾ ਸਮਝਣ ਤੇ ਹਜ਼ਰਤ "ਲੂਤ" ਜੀ ਨੂੰ ਕਿਸੇ ਸ਼ਾਂਤੀ ਤੇ ਸਲਾਮਤੀ ਦੇ ਅਸਥਾਨ ਤੇ ਪਹੁੰਚਾ ਦੇਣ। ਫ਼ਰਿਸ਼ਤਾ ਵੀ ਤਾਂ ਆਪ ਕਸ਼ਟ ਨਹੀਂ ਦਿਆ ਕਰਦਾ; ਸਗੋਂ ਪ੍ਰਭੂ ਦੇ ਕਸ਼ਟ ਜਾਂ ਛੁਟਕਾਰੇ ਦੀ ਖ਼ਬਰ ਹੀ ਦਿਆ ਕਰਦਾ ਹੈ। ਏਹੋ ਹਾਲ ਅਕਾਸ਼ ਬਾਣੀ ਨਾਲ ਨਿਵਾਜੇ ਗਏ ਪੁਰਖਾਂ ਦਾ ਹੁੰਦਾ ਹੈ। ਸੋ ਇਸ ਦੇ ਅੱਗੇ ਜੋ ਕੁਝ ਕਿਹਾ ਗਿਆ ਹੈ, ਉਹ ਅਜੇਹੇ ਹੀ ਫ਼ਰਿਸ਼ਤਿਆਂ ਤੇ ਘਟ ਸਕਦਾ ਹੈ; ਜਿਹਾ ਕਿ ਦੂਜੇ ਬੰਦਿਆਂ ਉੱਤੇ ਅਤੇ ਇਸ ਦਾ ਇਹ ਭਾਵ ਸੀ ਕਿ ਅਸੀਂ ਅੱਲਾਹ ਦੀ ਖ਼ਬਰ ਦੇ ਅਧਾਰ ਤੇ ਇਹ ਦੱਸਦੇ ਹਾਂ ਕਿ "ਲੂਤ" ਤੇ ਉਸ ਦੇ ਘਰਾਣੇ ਦੇ ਵਧੇਰੇ ਲੋਕ ਬਚ ਜਾਣਗੇ ਤੇ ਸਾਰੇ ਵਿਰੋਧੀ ਨਸ਼ਟ ਹੋ ਜਾਣਗੇ।

[1] "ਸੀਆ ਬਿਹਿਮ ਵ ਜ਼ਾਕਾ ਬਿਹਿਮ ਜ਼ਰਅਨ" ਇਸ ਦਾ ਭਾਵ ਇਹ ਨਹੀਂ ਕਿ ਅਥਿਤੀ ਸਤਿਕਾਰ ਦਾ ਵਿਚਾਰ "ਲੂਤ" ਨੂੰ ਭੈੜਾ ਲੱਗਾ ਸੀ; ਸਗੋਂ ਇਹ ਹੈ ਕਿ ਚੂੰਕਿ "ਲੂਤ" ਦੀ ਜਾਤੀ ਨੇ ਓਹਨਾਂ ਨੂੰ ਇਸ ਤੋਂ ਰੋਕਿਆ ਹੋਇਆ ਸੀ ਕਿ ਉਹ ਓਪਰਿਆਂ ਬੰਦਿਆਂ ਨੂੰ ਆਪਣੇ ਘਰ ਨਾ ਲਿਜਾਇਆ ਕਰਨ; ਇਸ ਲਈ ਹਜ਼ਰਤ "ਲੂਤ" ਨੂੰ ਇਹ ਰਸੂਲ ਵੇਖ ਕੇ ਦੁੱਖ ਪੁੱਜਾ ਸੀ ਤੇ ਓਹਨਾਂ ਦਾ ਦਿਲ ਤੰਗ ਹੋਇਆ ਸੀ ਕਿ ਕਿਤੇ ਇਹ ਨਾ ਹੋਵੇ ਕਿ ਓਹਨਾਂ ਦੀ ਜਾਤੀ ਓਹਨਾਂ ਨੂੰ ਅਤਿਥੀ ਸਤਿਕਾਰ ਤੋਂ ਰੋਕ ਦੇਵੇ ਤੇ ਓਹਨਾਂ ਅਤਿਥੀਆਂ ਨੂੰ→

أَهْلَكَ إِلَّا امْرَأَتَكَ كَانَتْ مِنَ الْغٰبِرِيْنَ۝

ਕੋਈ ਸਹਿਮ ਨਾ ਕਰ ਤੇ ਨਾ (ਕਿਸੇ ਬੀਤ ਚੁੱਕੀ ਗੱਲ ਦੀ) ਕੋਈ ਚਿੰਤਾ ਹੀ ਕਰ। ਅਸੀਂ ਤੈਨੂੰ ਤੇ ਤੇਰੇ ਘਰਾਣੇ ਨੂੰ ਛੁਟ ਤੇਰੀ ਤੀਵੀਂ ਦੇ, ਜੋ ਪਿੱਛੇ ਰਹਿਣ ਵਾਲਿਆਂ ਨਾਲ ਰਲ ਜਾਏਗੀ, ਛੁਟਕਾਰਾ[1] ਦੇਣ ਵਾਲੇ ਹਾਂ।੩੪।

إِنَّا مُنْزِلُوْنَ عَلٰٓى أَهْلِ هٰذِهِ الْقَرْيَةِ رِجْزًا مِّنَ السَّمَآءِ بِمَا كَانُوْا يَفْسُقُوْنَ۝

ਅਸੀਂ ਇਸ ਨਗਰੀ ਉੱਤੇ ਓਹਨਾਂ ਦੀ ਅਵੱਗਿਆ ਦੇ ਕਾਰਣ ਵੱਡਾ ਕਸ਼ਟ ਭੇਜਾਂਗੇ।੩੫।

وَلَقَدْ تَّرَكْنَا مِنْهَآ اٰيَةًۢ بَيِّنَةً لِّقَوْمٍ يَّعْقِلُوْنَ۝

ਅਸੀਂ ਇਸ ਨਗਰੀ (ਦੇ ਪ੍ਰਸੰਗ) ਰਾਹੀਂ ਬੁਧੀਮਾਨ ਲੋਕਾਂ ਵਾਸਤੇ ਇਕ ਸਪਸ਼ਟ ਸਬਕ ਦਾ ਸਾਧਨ ਪਿੱਛੇ ਛੱਡਿਆ ਹੈ।੩੬।

وَإِلٰى مَدْيَنَ أَخَاهُمْ شُعَيْبًا ۙ فَقَالَ يٰقَوْمِ اعْبُدُوا اللّٰهَ وَارْجُوا الْيَوْمَ الْاٰخِرَ وَلَا تَعْثَوْا فِي الْأَرْضِ مُفْسِدِيْنَ۝

ਅਤੇ "ਮਦਯਨ" ਵਲ ਓਹਨਾਂ ਦੇ ਭਰਾ "ਸ਼ੁਐਬ" ਨੂੰ ਰਸੂਲ ਬਣਾ ਕੇ ਭੇਜਿਆ ਸੀ। (ਜਦ ਉਹ ਆਇਆ ਸੀ, ਤਾਂ) ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਅੱਲਾਹ ਦੀ ਹੀ ਬੰਦਗੀ ਕਰਦੇ ਰਿਹਾ ਕਰੋ ਅਤੇ ਪਰਲੋਕ ਦੇ ਜੀਵਨ ਦੇ ਸਮੇਂ ਨੂੰ ਸਦਾ ਚੇਤੇ ਰੱਖਿਆ ਕਰੋ, ਅਰਥਾਤ ਅਜੇਹੇ ਫ਼ਸਾਦੀ ਕਰਤਵ ਨਾ ਕਰਦੇ ਰਿਹਾ ਕਰੋ, ਕਿ ਜਿਸ ਨਾਲ ਸਾਰੇ ਦੇਸ ਵਿਚ ਫ਼ਸਾਦ ਪਸਰ ਜਾਏ।੩੭।

فَكَذَّبُوْهُ فَأَخَذَتْهُمُ الرَّجْفَةُ فَأَصْبَحُوْا فِيْ دَارِهِمْ جٰثِمِيْنَ۝

ਇਸ ਤੇ ਓਹਨਾਂ ਨੇ ਉਸ ਦੀ ਨਿੰਦਾ ਕੀਤੀ ਸੀ ਤੇ ਇਕ ਕੰਬਾ ਦੇਣ ਵਾਲੇ ਕਸ਼ਟ ਨੇ ਓਹਨਾਂ ਨੂੰ ਆ

---

← ਦੁੱਧ ਦੇਵੇ। ਮੌ ਕੁਰਾਨ ਸਰੀਫ਼ ਵਿਚ ਇਹ ਵਰਣਨ ਹੈ ਕਿ "ਆਵਾਲਮ ਨਨਹਾਕਾ ਅਨਿਲਆਲਾਮੀਨ" ਹੇ "ਲੂਤ", ਕੀ ਅਸੀਂ ਤੈਨੂੰ ਓਪਰਿਆਂ ਬੰਦਿਆਂ ਨੂੰ ਘਰ ਲਿਆਉਣੋਂ ਨਹੀਂ ਰੋਕਿਆ ਹੋਇਆ ? ਉਸ ਸਮੇਂ ਨਗਰ ਛੋਟੇ ਛੋਟੇ ਤੇ ਦੂਰ ਦੂਰ ਹੁੰਦੇ ਸਨ ਤੇ ਓਪਰਿਆਂ ਬੰਦਿਆਂ ਦੇ ਆਉਣ ਨਾਲ ਇਹ ਤੌਖਲਾ ਹੁੰਦਾ ਸੀ ਕਿ ਕਿਤੇ ਡਾਕਾ ਨਾ ਪੈ ਜਾਏ। "ਲੂਤ" ਦੀ ਨਗਰੀ ਦੇ ਲੋਕ ਆਪ ਵੀ ਡਾਕੂ ਹੀ ਸਨ ਤੇ ਦੂਜਿਆਂ ਨੂੰ ਵੀ ਆਪਣੇ ਵਰਗਾ ਹੀ ਸਮਝਦੇ ਸਨ। ਹਜ਼ਰਤ "ਲੂਤ" ਜੀ ਚੂੰਕਿ ਅਤਿਥੀ ਸਤਿਕਾਰ ਕਰਦੇ ਸਨ; ਓਹਨਾਂ ਦੀ ਜਾਤੀ ਉਹਨਾਂ ਨੂੰ ਇਸ ਗੱਲ ਤੋਂ ਰੋਕਦੀ ਸੀ।

[1] "ਇੱਨਾ ਮੁਨੱਜੂਕਾ" ਇਹ ਅਸਲ ਵਿਚ ਪ੍ਰਭੂ ਦੀ ਹੀ ਬਾਣੀ ਹੈ। ਕੁਰਾਨ ਸ਼ਰੀਫ਼ ਵਿਚ ਅਰਬੀ ਭਾਸ਼ਾ ਦੇ ਨੇਮ ਅਨੁਸਾਰ ਪੜਨਾਵਾਂ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਹੈ ਤੇ ਉੱਤਮ ਪੁਰਖ ਦੀ ਥਾਂ ਅਨਪੁਰਖ ਦੀ ਵਰਤੋਂ ਵੀ ਕੀਤੀ ਜਾਂਦੀ ਹੈ; ਜਿਹਾ ਕਿ ਵੇਖ ਲਓ ਕਿ ਕੁਝ ਆਇਤਾਂ ਪਹਿਲੋਂ ਫ਼ਰਮਾਇਆ ਹੈ ਕਿ ਅਸੀਂ ਇਸ ਪ੍ਰਸੰਗ ਨੂੰ ਨਿਸ਼ਾਨ ਵਜੋਂ ਪਿਛਲੀਆਂ ਜਾਤੀਆਂ ਵਿਚ ਛੱਡਿਆ ਹੈ। ਇਸ ਤੋਂ ਅਗਲੀ ਆਇਤ ਵਿਚ ਇਹ ਫ਼ਰਮਾਇਆ ਹੈ ਕਿ "ਮਦਯਨ" ਵਲ ਅਸੀਂ ਓਹਨਾਂ ਦੇ ਭਰਾ "ਸ਼ੁਐਬ" ਨੂੰ ਰਸੂਲ ਬਣਾ ਕੇ ਭੇਜਿਆ ਸੀ। ਏਹ ਦੋਵੇਂ ਆਇਤਾਂ ਰਸੂਲਾਂ ਉੱਤੇ ਭਾਵੇਂ ਓਹਨਾਂ ਨੂੰ ਫ਼ਰਿਸ਼ਤੇ ਸਮਝੋ ਤੇ ਭਾਵੇਂ ਇਨਸਾਨ, ਘਟ ਨਹੀਂ ਸਕਦੀਆਂ। ਅੱਲਾਹ ਤੇ ਹੀ ਘਟਦੀਆਂ ਹਨ। ਸੋ "ਅਸੀਂ ਤੈਨੂੰ ਛੁਟਕਾਰਾ ਦੇਣ ਵਾਲੇ ਹਾਂ" ਵੀ ਪ੍ਰਭੂ ਦੀ ਹੀ ਬਾਣੀ ਹੈ।

ਦਬੋਚਿਆ ਸੀ, ਜਿਸ ਦੇ ਸਿੱਟੇ ਵਿਚ ਓਹ ਆਪਣੇ ਘਰਾਂ ਵਿਚ ਹੀ (ਧਰਤੀ ਨਾਲ) ਚੰਬੜੇ ਦੇ ਚੰਬੜੇ ਰਹਿ ਗਏ ਸਨ ।੩੮।

وَعَادًا وَّثَمُوْدَا۟ وَقَدْ تَّبَيَّنَ لَكُمْ مِّنْ مَّسٰكِنِهِمْ ۗ وَزَيَّنَ لَهُمُ الشَّيْطٰنُ اَعْمَالَهُمْ فَصَدَّهُمْ عَنِ السَّبِيْلِ وَكَانُوْا مُسْتَبْصِرِيْنَ ﴿٣٨﴾

ਅਤੇ "ਆਦ" ਨੂੰ ਵੀ ਤੇ "ਸਮੂਦ" ਨੂੰ ਵੀ (ਸਾਡੇ ਵੱਲੋਂ) ਕੰਬਾ ਦੇਣ ਵਾਲੇ ਕਸ਼ਟ ਨੇ ਆ ਦਬੋਚਿਆ ਸੀ ਅਤੇ (ਹੇ "ਮੱਕੇ" ਵਾਸੀਓ !) ਤੁਹਾਡੇ ਅੱਗੇ ਓਹਨਾਂ ਦੀਆਂ ਨਗਰੀਆਂ ਦਾ ਹਾਲ ਪਰਗਟ ਹੈ, ਅਰਥਾਤ "ਸ਼ੈਤਾਨ" ਨੇ ਓਹਨਾਂ ਦੇ ਕਰਤਵ[1] ਓਹਨਾਂ ਨੂੰ ਸੋਹਣੇ ਕਰ ਕੇ ਦੱਸੇ ਸਨ ਅਤੇ ਉਸ "ਸ਼ੈਤਾਨ" ਨੇ ਓਹਨਾਂ ਨੂੰ (ਅੱਲਾਹ ਦੇ) ਮਾਰਗ ਤੋਂ ਰੋਕਿਆ ਸੀ; ਹਾਲਾਂਕਿ ਓਹ ਚੰਗੀ ਤਰ੍ਹਾਂ ਸਮਝਦੇ ਸਨ ।੩੯।

وَقَارُوْنَ وَفِرْعَوْنَ وَهَامٰنَ ۗ وَلَقَدْ جَآءَهُمْ مُّوْسٰى بِالْبَيِّنٰتِ فَاسْتَكْبَرُوْا فِى الْاَرْضِ وَمَا كَانُوْا سٰبِقِيْنَ ﴿٣٩﴾

ਅਤੇ "ਕਾਰੂਨ" ਤੇ "ਫ਼ਿਰਾਊਨ" ਨੂੰ ਵੀ (ਅਸੀਂ ਕਸ਼ਟ ਦੁਆਰਾ ਫਸਾਇਆ ਸੀ) ਤੇ "ਮੂਸਾ" ਓਹਨਾਂ ਵਲ ਸਪਸ਼ਟ ਆਇਤਾਂ ਲੈ ਕੇ ਆਇਆ ਸੀ । ਫੇਰ ਵੀ (ਓਹ ਨਹੀਂ ਮੰਨੇ ਸਨ; ਸਗੋਂ) ਓਹਨਾਂ ਨੇ ਵੱਡਾ ਅਭਿਮਾਨ ਕੀਤਾ ਸੀ ਤੇ ਸਾਡੇ ਕਸ਼ਟ ਤੋਂ ਓਹ ਨੱਸ ਕੇ ਬਚ ਨਹੀਂ ਸਕੇ ਸਨ ।੪੦।

فَكُلًّا اَخَذْنَا بِذَنْۢبِهٖ ۚ فَمِنْهُمْ مَّنْ اَرْسَلْنَا عَلَيْهِ حَاصِبًا ۚ وَمِنْهُمْ مَّنْ اَخَذَتْهُ الصَّيْحَةُ ۚ وَمِنْهُمْ مَّنْ خَسَفْنَا بِهِ الْاَرْضَ ۚ وَمِنْهُمْ مَّنْ اَغْرَقْنَا ۚ وَمَا كَانَ اللّٰهُ لِيَظْلِمَهُمْ وَلٰكِنْ كَانُوْٓا اَنْفُسَهُمْ يَظْلِمُوْنَ ﴿٤٠﴾

ਸੋ ਅਸੀਂ ਓਹਨਾਂ ਵਿੱਚੋਂ ਹਰੇਕ ਨੂੰ ਉਸ ਦੇ ਪਾਪ ਦੇ ਕਾਰਣ ਫੜ ਲਿਆ ਸੀ । ਸੋ ਓਹਨਾਂ ਵਿੱਚੋਂ ਕੋਈ ਤਾਂ ਅਜਿਹਾ ਸੀ ਕਿ ਅਸੀਂ ਉਸ ਤੇ ਪੱਥਰਾਂ ਦਾ ਮੀਂਹ ਵਰ੍ਹਾਇਆ ਸੀ ਤੇ ਕੋਈ ਅਜਿਹਾ ਸੀ ਕਿ ਉਸ ਨੂੰ ਕਿਸੇ ਹੋਰ ਕਰੜੇ ਕਸ਼ਟ ਨੇ ਆ ਦਬੋਚਿਆ ਸੀ ਅਤੇ ਕੋਈ ਅਜਿਹਾ ਸੀ ਕਿ ਅਸੀਂ ਉਸ ਨੂੰ ਦੇਸ ਵਿਚ ਹੀਣਾ ਕਰ ਦਿੱਤਾ ਸੀ ਤੇ ਕੋਈ ਅਜਿਹਾ ਸੀ ਕਿ ਅਸੀਂ ਉਸ ਨੂੰ ਡੋਬ ਦਿੱਤਾ ਸੀ ਅਤੇ ਅੱਲਾਹ ਨੇ ਓਹਨਾਂ ਉੱਤੇ ਜ਼ੁਲਮ ਨਹੀਂ ਕੀਤਾ ਸੀ; ਸਗੋਂ ਓਹ ਆਪ ਹੀ ਆਪਣੇ ਆਪ ਉੱਤੇ ਜ਼ੁਲਮ ਕਰਦੇ ਸਨ ।੪੧।

---

[1]ਅਰਥਾਤ—ਓਹ ਲੰਮੇ ਸਮੇਂ ਤਕ ਕੁਕਰਮੀਆਂ ਵਿਚ ਫਸੇ ਰਹੇ, ਇੱਥੋਂ ਤਕ ਕਿ (ਕੁਕਰਮੀ) ਓਹਨਾਂ ਦੀ ਆਦਤ ਬਣ ਗਈ ਅਤੇ ਉਹ ਓਹਨਾਂ ਨੂੰ ਚੰਗੀ ਲਗਣ ਲੱਗ ਪਈ ।

مَثَلُ الَّذِينَ اتَّخَذُوا مِن دُونِ اللَّهِ أَوْلِيَاءَ كَمَثَلِ
الْعَنكَبُوتِ اتَّخَذَتْ بَيْتًا ۖ وَإِنَّ أَوْهَنَ الْبُيُوتِ لَبَيْتُ
الْعَنكَبُوتِ ۖ لَوْ كَانُوا يَعْلَمُونَ ﴿٤٢﴾

ਓਹਨਾਂ ਲੋਕਾਂ ਦਾ ਹਾਲ—ਜਿਨ੍ਹਾਂ ਨੇ ਅੱਲਾਹ ਦਾ ਤਿਆਗ ਕਰ ਕੇ ਹੋਰ ਮਿੱਤਰ ਬਣਾਏ ਹੋਏ ਹਨ—ਉਸ ਮਕੜੀ ਜੇਹਾ ਹੈ, ਜੋ (ਆਪਣੇ ਆਪ ਲਈ) ਇਕ ਘਰ ਤਾਂ ਬਣਾਉਂਦੀ ਹੈ, ਪਰ ਘਰਾਂ ਵਿੱਚੋਂ ਸਭ ਤੋਂ ਕਮਜ਼ੋਰ ਘਰ ਮਕੜੀ ਦਾ ਹੀ ਹੁੰਦਾ ਹੈ ।੪੨।

إِنَّ اللَّهَ يَعْلَمُ مَا يَدْعُونَ مِن دُونِهِ مِن شَيْءٍ ۚ وَهُوَ
الْعَزِيزُ الْحَكِيمُ ﴿٤٣﴾

ਅੱਲਾਹ ਹਰੇਕ ਉਸ ਚੀਜ਼ ਦਾ—ਜਿਸ ਨੂੰ ਏਹ ਲੋਕ ਉਸ ਤੋਂ ਛੁੱਟ ਪੂਜਦੇ ਹਨ—ਜਾਣਨਹਾਰ ਹੈ; ਅਰਥਾਤ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੪੩।

وَتِلْكَ الْأَمْثَالُ نَضْرِبُهَا لِلنَّاسِ ۖ وَمَا يَعْقِلُهَا إِلَّا
الْعَالِمُونَ ﴿٤٤﴾

ਅਤੇ ਏਹ ਉਦਾਹਰਣਾਂ ਹਨ, ਜੋ ਅਸੀਂ ਲੋਕਾਂ ਵਾਸਤੇ ਵਰਣਨ ਕਰਦੇ ਹਾਂ, ਪਰ ਗਿਆਨੀਆਂ ਤੋਂ ਛੁਟ ਕੋਈ ਵੀ ਏਹਨਾਂ ਨੂੰ ਪੱਲੇ ਨਹੀਂ ਬੰਨ੍ਹਦਾ ।੪੪।

خَلَقَ اللَّهُ السَّمَاوَاتِ وَالْأَرْضَ بِالْحَقِّ ۚ إِنَّ فِي ذَٰلِكَ
لَآيَةً لِّلْمُؤْمِنِينَ ﴿٤٥﴾ ع

ਅੱਲਾਹ ਨੇ ਸਾਰੇ ਅਕਾਸ਼ ਤੇ ਪਤਾਲ ਕਿਸੇ ਖ਼ਾਸ ਮਨੋਰਥ ਦੀ ਸਿਧੀ ਲਈ ਸਾਜੇ ਸਨ ਅਤੇ ਇਸ ਵਿਚ ਸ਼ਰਧਾਲੂਆਂ ਲਈ ਇਕ ਵੱਡਾ ਚਮਤਕਾਰ ਹੈ ।੪੫।

(ਰਕੂਅ ੪)

اتْلُ مَا أُوحِيَ إِلَيْكَ مِنَ الْكِتَابِ وَأَقِمِ الصَّلَاةَ ۖ إِنَّ
الصَّلَاةَ تَنْهَىٰ عَنِ الْفَحْشَاءِ وَالْمُنكَرِ ۗ وَلَذِكْرُ اللَّهِ
أَكْبَرُ ۗ وَاللَّهُ يَعْلَمُ مَا تَصْنَعُونَ ﴿٤٦﴾

ਇਸ ਪੁਸਤਕ (ਕੁਰਾਨ) ਵਿੱਚੋਂ ਜੋ ਕੁਝ ਤੇਰੇ ਤੇ ਅਕਾਸ਼ ਬਾਣੀ ਕੀਤੀ ਜਾਂਦੀ ਹੈ, ਉਸ ਨੂੰ (ਆਪ ਵੀ) ਪੜ੍ਹਦਾ[1] ਰਹੁ (ਤੇ ਲੋਕਾਂ ਨੂੰ ਵੀ ਪੜ੍ਹ ਕੇ ਸੁਣਾਉਂਦਾ ਰਹੁ) ਅਤੇ ਨਿਮਾਜ਼ ਨੂੰ ਸਦਾ ਉਸ ਦੇ ਸਾਰੇ ਨੇਮਾਂ ਅਨੁਸਾਰ ਪੜ੍ਹਦਾ ਰਹੁ । ਬੇਸ਼ੱਕ ਨਿਮਾਜ਼ ਸਾਰੇ ਕੁਕਰਮਾਂ ਤੋਂ ਰੋਕਦੀ ਹੈ, ਅਰਥਾਤ ਅੱਲਾਹ ਦਾ ਸਿਮਰਨ ਨਿਰਸੰਦੇਹ (ਹੋਰ ਸਾਰੇ ਕੰਮਾਂ ਤੋਂ) ਵੱਡਾ ਹੈ । ਬੇਸ਼ੱਕ ਅੱਲਾਹ ਤੁਹਾਡੇ ਸਾਰੇ ਕਰਮਾਂ ਦਾ ਜਾਣਨਹਾਰ ਹੈ ।੪੬।

---

[1]"ਤਲਾ" ਦਾ ਅਰਥ ਪੜ੍ਹਨਾ ਤੇ "ਤਲਾ ਅਲੈਹਿ" ਦਾ ਅਰਥ "ਸੁਣਾਉਣਾ" ਹੁੰਦਾ ਹੈ । ਇਸ ਲਈ ਇਸ ਦੇ ਦੋਵੇਂ ਅਰਥ ਕੀਤੇ ਜਾ ਸਕਦੇ ਹਨ, ਪੜ੍ਹਨਾ ਵੀ ਤੇ ਸੁਣਾਉਣਾ ਵੀ ।

وَلَا تُجَادِلُوٓا أَهْلَ ٱلْكِتَٰبِ إِلَّا بِٱلَّتِى هِىَ أَحْسَنُ إِلَّا ٱلَّذِينَ
ظَلَمُوا مِنْهُمْ وَقُولُوٓا ءَامَنَّا بِٱلَّذِىٓ أُنزِلَ إِلَيْنَا وَأُنزِلَ
إِلَيْكُمْ وَإِلَٰهُنَا وَإِلَٰهُكُمْ وَٰحِدٌ وَنَحْنُ لَهُۥ مُسْلِمُونَ ۝

ਅਤੇ ਪੁਸਤਕ ਦੇ ਅਨੁਸਾਰੀਆਂ ਨਾਲ ਸਦਾ ਪੱਕੀਆਂ ਉਕਤੀਆਂ ਨਾਲ ਖ਼ਿਆਲਾਂ ਦਾ ਵਟਾਂਦਰਾ ਕੀਤਾ ਕਰੋ। ਹਾਂ, ਓਹਨਾਂ ਲੋਕਾਂ ਵਿੱਚੋਂ ਜੋ ਵਧੀਕੀਆਂ ਕਰਦੇ ਹਨ, (ਓਹਨਾਂ ਨੂੰ ਇਲਜ਼ਾਮੀ ਉੱਤਰ ਵੀ ਦੇ ਸਕਦੇ ਹੋ), ਅਰਥਾਤ ਓਹਨਾਂ ਨੂੰ ਇਹ ਵੀ ਕਹਿ ਦਿਓ ਕਿ ਜੋ ਕੁਝ ਸਾਡੇ ਤੇ ਉਤਾਰਿਆ ਗਿਆ ਹੈ, ਅਸੀਂ ਉਸ ਦੇ ਸ਼ਰਧਾਲੂ ਹਾਂ ਤੇ ਜੋ ਕੁਝ ਤੁਹਾਡੇ ਤੇ ਉਤਾਰਿਆ ਗਿਆ ਹੈ, ਉਸ ਦੇ ਵੀ, ਅਰਥਾਤ ਸਾਡਾ ਤੇ ਤੁਹਾਡਾ ਇੱਕੋ ਹੀ ਇਸ਼ਟ ਹੈ ਅਤੇ ਅਸੀਂ ਸਾਰੇ ਹੀ ਉਸੇ ਦੇ ਆਗਿਆਕਾਰੀ ਹਾਂ।੪੭।

وَكَذَٰلِكَ أَنزَلْنَآ إِلَيْكَ ٱلْكِتَٰبَ فَٱلَّذِينَ ءَاتَيْنَٰهُمُ ٱلْكِتَٰبَ
يُؤْمِنُونَ بِهِۦ وَمِنْ هَٰٓؤُلَآءِ مَن يُؤْمِنُ بِهِۦ وَمَا يَجْحَدُ
بِـَٔايَٰتِنَآ إِلَّا ٱلْكَٰفِرُونَ ۝

ਅਤੇ ਇਸੇ ਤਰ੍ਹਾਂ ਹੀ ਅਸੀਂ ਤੇਰੇ ਤੇ ਇਸ ਪੂਰਨ ਪੁਸਤਕ ਨੂੰ ਉਤਾਰਿਆ ਹੈ। ਸੋ ਓਹ ਲੋਕ ਜਿਨ੍ਹਾਂ ਨੂੰ ਅਸੀਂ ਇਹ ਪੁਸਤਕ ਦਿੱਤੀ ਹੈ, ਓਹ ਇਸ ਤੇ ਸ਼ਰਧਾ ਰੱਖਦੇ ਹਨ ਤੇ ਓਹਨਾਂ (ਪੁਸਤਕ ਦੇ ਅਨੁਸਾ-ਰੀਆਂ) ਵਿੱਚੋਂ ਵੀ ਕਈ ਲੋਕ ਇਸ ਦੇ ਸ਼ਰਧਾਲੂ ਹਨ ਅਤੇ ਸਾਡੀਆਂ ਆਇਤਾਂ ਦਾ ਜ਼ਿਦ ਨਾਲ ਇਨਕਾਰ ਕੇਵਲ ਇਨਕਾਰੀ[1] ਹੀ ਕਰਦੇ ਹਨ।੪੮।

وَمَا كُنتَ تَتْلُوا مِن قَبْلِهِۦ مِن كِتَٰبٍ وَلَا تَخُطُّهُۥ بِيَمِينِكَ
إِذًا لَّٱرْتَابَ ٱلْمُبْطِلُونَ ۝

ਅਤੇ ਇਸ (ਕੁਰਾਨ) ਦੇ ਉਤਰਣ ਤੋਂ ਪਹਿਲਾਂ ਤੂੰ ਕੋਈ ਵੀ ਪੁਸਤਕ ਨਹੀਂ ਪੜ੍ਹਦਾ ਸੀ ਤੇ ਨਾ ਲੋਕਾਂ ਨੂੰ ਸੁਣਾਉਂਦਾ ਸੀ, ਅਰਥਾਤ ਨਾ ਉਸ ਨੂੰ ਆਪਣੇ ਸੱਜੇ ਹੱਥ ਨਾਲ ਲਿਖਦਾ ਸੀ। ਜੇ ਅਜਿਹਾ ਹੁੰਦਾ ਤਾਂ ਨਿੰਦਕ ਜ਼ਰੂਰ ਸ਼ੱਕ ਵਿਚ ਪੈ ਜਾਂਦੇ।੪੯।

بَلْ هُوَ ءَايَٰتٌۢ بَيِّنَٰتٌ فِى صُدُورِ ٱلَّذِينَ أُوتُوا ٱلْعِلْمَ

ਪਰ ਇਹ (ਕੁਰਾਨ) ਤਾਂ ਵਿਸਥਾਰ ਪੂਰਬਕ ਆਇਤਾਂ ਨਾਲ (ਭਰਪੂਰ[2]) ਹੈ, ਓਹਨਾਂ ਲੋਕਾਂ ਦੇ ਮਨਾਂ[3] ਲਈ,

---

[1]"ਕਾਫ਼ਿਰ" ਦਾ ਭਾਵ ਕੇਵਲ "ਮੱਕੇ" ਦੇ ਲੋਕ ਹੀ ਨਹੀਂ ਹਨ; ਸਗੋਂ ਇਹ ਪਦ ਪੁਸਤਕ ਦੇ ਅਨੁਸਾਰੀਆਂ ਬਾਰੇ ਵੀ ਵਰਤਿਆ ਗਿਆ ਹੈ। ਇਸ ਦਾ ਅਰਥ ਏਹੋ ਹੀ ਹੈ ਕਿ ਕਿਸੇ ਸੱਚਾਈ ਦਾ ਇਨਕਾਰ ਕਰਨ ਵਾਲਾ ਮਨੁੱਖ, ਇਸ ਦਾ ਅਰਥ ਹਰ ਥਾਂ ਜ਼ਰੂਰੀ ਤੌਰ ਤੇ ਮੁਸ਼ਰਿਕ ਨਹੀਂ ਹੈ।

[2]ਅਰਥਾਤ—ਓਹਨਾਂ ਦੇ ਦਿਲ ਮੰਨਦੇ ਹਨ।

[3]ਅਰਥਾਤ—ਯਹੂਦੀਆਂ ਵਿੱਚੋਂ ਮੁਸਲਮਾਨ ਬਣੇ ਲੋਕਾਂ ਦੇ ਮਨਾਂ ਵਿਚ।

وَمَا يَجْحَدُ بِاٰيٰتِنَآ اِلَّا الظّٰلِمُوْنَ ۝

ਜਿਨ੍ਹਾਂ ਨੂੰ ਗਿਆਨ ਦਿੱਤਾ ਗਿਆ ਹੈ, ਅਰਥਾਤ ਸਾਡੀਆਂ ਆਇਤਾਂ ਦਾ ਇਨਕਾਰ ਤਾਂ ਕੇਵਲ ਜ਼ਾਲਮਾ ਤੋਂ ਛੁੱਟ ਕੋਈ ਵੀ ਨਹੀਂ ਕਰਦਾ ।੫੦।

وَقَالُوْا لَوْلَآ اُنْزِلَ عَلَيْهِ اٰيٰتٌ مِّنْ رَّبِّهٖ ؕ قُلْ اِنَّمَا الْاٰيٰتُ عِنْدَ اللّٰهِ ؕ وَاِنَّمَآ اَنَا نَذِيْرٌ مُّبِيْنٌ ۝

ਅਤੇ ਓਹ ਇਹ ਕਹਿੰਦੇ ਹਨ ਕਿ ਕਿਉਂ ਉਸ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਸ ਤੇ ਕੋਈ ਚਮਤਕਾਰ ਨਹੀਂ ਉਤਰਦਾ ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਚਮਤਕਾਰ ਤਾਂ ਅੱਲਾਹ ਕੋਲ ਹੀ ਹਨ । (ਜਦ ਉਹ ਲਾਭ ਵੇਖਦਾ ਹੈ, ਤਾਂ ਉਤਾਰ ਦਿੰਦਾ ਹੈ) ਅਤੇ ਮੈਂ ਤਾਂ ਕੇਵਲ ਸਪਸ਼ਟ ਖ਼ਬਰਦਾਰ ਕਰਨ ਵਾਲਾ ਹਾਂ ।੫੧।

اَوَلَمْ يَكْفِهِمْ اَنَّآ اَنْزَلْنَا عَلَيْكَ الْكِتٰبَ يُتْلٰى عَلَيْهِمْ ؕ اِنَّ فِيْ ذٰلِكَ لَرَحْمَةً وَّذِكْرٰى لِقَوْمٍ يُّؤْمِنُوْنَ ۝ ع

ਕੀ ਓਹਨਾਂ ਵਾਸਤੇ ਇਹ ਚਮਤਕਾਰ ਚੋਖਾ ਨਹੀਂ ਸੀ ਕਿ ਅਸੀਂ ਤੇਰੇ ਉੱਤੇ ਇਕ ਪੂਰਨ ਪੁਸਤਕ (ਕੁਰਾਨ) ਨੂੰ ਉਤਾਰਿਆ ਹੈ, ਜੋ ਓਹਨਾਂ ਨੂੰ ਪੜ੍ਹ ਕੇ ਸੁਣਾਈ ਜਾਂਦੀ ਹੈ । ਇਸ ਗੱਲ ਵਿਚ ਤਾਂ ਸ਼ਰਧਾਲੂਆਂ ਲਈ ਵੱਡੀ ਮਿਹਰ ਤੇ ਉਪਦੇਸ਼ ਹੈ ।੫੨। (ਰਕੂਅ ੫)

قُلْ كَفٰى بِاللّٰهِ بَيْنِيْ وَبَيْنَكُمْ شَهِيْدًا ۚ يَعْلَمُ مَا فِى السَّمٰوٰتِ وَالْاَرْضِ ؕ وَالَّذِيْنَ اٰمَنُوْا بِالْبَاطِلِ وَكَفَرُوْا بِاللّٰهِ ۙ اُولٰٓئِكَ هُمُ الْخٰسِرُوْنَ ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰੇ ਤੇ ਤੁਹਾਡੇ ਵਿਚਾਲੇ ਗਵਾਹ ਦੇ ਤੌਰ ਤੇ ਫ਼ੈਸਲਾ ਕਰਨ ਵਾਲਾ ਅੱਲਾਹ ਹੀ ਕਾਫ਼ੀ ਹੈ ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਸ ਦਾ ਉਹ ਜਾਣਨਹਾਰ ਹੈ, ਜੋ ਲੋਕ ਕੂੜ ਕਮਾ ਰਹੇ ਹਨ ਅਤੇ ਅੱਲਾਹ ਦੇ ਹੁਕਮਾਂ ਦਾ ਇਨਕਾਰ ਕਰ ਰਹੇ ਹਨ, ਉਹੋ ਹੀ ਘਾਟੇ ਵਿਚ ਰਹਿਣਗੇ ।੫੩।

وَيَسْتَعْجِلُوْنَكَ بِالْعَذَابِ ؕ وَلَوْلَآ اَجَلٌ مُّسَمًّى لَّجَآءَهُمُ الْعَذَابُ ؕ وَلَيَاْتِيَنَّهُمْ بَغْتَةً وَّهُمْ لَا يَشْعُرُوْنَ ۝

ਅਤੇ ਓਹ ਤੇਰੇ ਪਾਸੋਂ ਕਸ਼ਟ ਦੇ ਛੇਤੀ ਲਿਆਉਣ ਦੀ ਇੱਛਾ ਕਰਦੇ ਹਨ ਅਤੇ ਜੇ ਉਸ ਦਾ ਸਮਾਂ ਨੀਅਤ ਨਾ ਹੁੰਦਾ, ਤਾਂ ਕਸ਼ਟ ਓਹਨਾਂ ਵਲ ਆ ਜਾਂਦਾ ਅਤੇ ਹੁਣ ਵੀ ਉਹ ਓਹਨਾਂ ਵਲ ਜ਼ਰੂਰ (ਆਏਗਾ) ਤੇ ਅਚਣਚੇਤ ਆਏਗਾ; ਇਸ ਹਾਲ ਵਿਚ ਕਿ ਓਹ ਜਾਣਦੇ ਵੀ ਨਹੀਂ ਹੋਣਗੇ ।੫੪।

يَسْتَعْجِلُوْنَكَ بِالْعَذَابِ ۚ وَاِنَّ جَهَنَّمَ لَمُحِيْطَةٌ ۢ بِالْكٰفِرِيْنَ ۙ﴿٥٥﴾

(ਅਰਥਾਤ) ਓਹ ਤੇਰੇ ਪਾਸੋਂ ਕਸ਼ਟ ਛੇਤੀ ਲਿਆਉਣ[1] ਦੀ ਮੰਗ ਕਰਦੇ ਹਨ ਅਤੇ ਨਰਕ ਇਨਕਾਰੀਆਂ ਨੂੰ ਨਿਰਸੰਦੇਹ ਨਸ਼ਟ ਕਰ ਦੇਵੇਗਾ ।੫੫।

يَوْمَ يَغْشٰىهُمُ الْعَذَابُ مِنْ فَوْقِهِمْ وَمِنْ تَحْتِ اَرْجُلِهِمْ وَيَقُوْلُ ذُوْقُوْا مَا كُنْتُمْ تَعْمَلُوْنَ ﴿٥٦﴾

ਜਿਸ ਦਿਨ (ਨਰਕ ਦਾ ਕਸ਼ਟ ਇਨਕਾਰੀਆਂ ਨੂੰ ਘੇਰ ਕੇ ਨਸ਼ਟ ਕਰ ਦੇਵੇਗਾ,) ਇਹ ਉਹ ਸਮਾਂ ਹੋਵੇਗਾ ਕਿ (ਪ੍ਰਭੂ ਦਾ) ਕਸ਼ਟ ਓਹਨਾਂ ਦੇ ਉੱਪਰੋਂ ਵੀ ਓਹਨਾਂ ਨੂੰ ਢਕ ਲਏਗਾ ਤੇ ਓਹਨਾਂ ਦੇ ਪੈਰਾਂ ਹੇਠੋਂ ਵੀ ਨਿਕਲ ਕੇ ਓਹਨਾਂ ਨੂੰ ਘੇਰ ਲਏਗਾ ਅਤੇ (ਪ੍ਰਭੂ) ਇਹ ਕਹੇਗਾ ਕਿ (ਤੁਸੀਂ) ਆਪਣੇ ਕਰਮਾਂ ਦਾ ਫਲ ਚਖ ਲਓ ।੫੬।

يٰعِبَادِيَ الَّذِيْنَ اٰمَنُوْٓا اِنَّ اَرْضِيْ وَاسِعَةٌ فَاِيَّايَ فَاعْبُدُوْنِ ﴿٥٧﴾

ਹੇ ਮੇਰੇ ਸ਼ਰਧਾਲੂ ਬੰਦਿਓ ! ਮੇਰੀ ਧਰਤੀ ਵੱਡੀ ਵਿਸ਼ਾਲ ਹੈ। ਸੋ ਤੁਸੀਂ ਮੇਰੀ ਹੀ ਬੰਦਗੀ ਕੀਤਾ ਕਰੋ ।੫੭।

كُلُّ نَفْسٍ ذَآئِقَةُ الْمَوْتِ ۫ ثُمَّ اِلَيْنَا تُرْجَعُوْنَ ﴿٥٨﴾

ਹਰੇਕ ਜੀਅ-ਜੰਤ ਕਾਲ ਵਸ ਹੋਣ ਵਾਲਾ ਹੈ। ਫੇਰ ਤੁਹਾਨੂੰ ਸਾਰਿਆਂ ਨੂੰ ਹੀ ਸਾਡੀ ਹਜ਼ੂਰੀ ਪਰਤਾਇਆ ਜਾਏਗਾ ।੫੮।

وَالَّذِيْنَ اٰمَنُوْا وَعَمِلُوا الصّٰلِحٰتِ لَنُبَوِّئَنَّهُمْ مِّنَ الْجَنَّةِ غُرَفًا تَجْرِيْ مِنْ تَحْتِهَا الْاَنْهٰرُ خٰلِدِيْنَ فِيْهَا ۭ نِعْمَ اَجْرُ الْعٰمِلِيْنَ ﴿٥٩﴾

ਅਤੇ ਓਹ ਲੋਕ ਜੋ ਸ਼ਰਧਾ ਧਾਰਨ ਕਰਦੇ ਹਨ ਤੇ ਫੇਰ ਉਸ ਅਨੁਸਾਰ ਸ਼ੁਭ ਕਰਮ ਵੀ ਕਰਦੇ ਹਨ ਅਸੀਂ ਓਹਨਾਂ ਨੂੰ ਸਵਰਗ ਦੀਆਂ ਉੱਚੀਆਂ ਅਟਾਰੀਆਂ ਵਿਚ ਨਿਵਾਸ ਦਿਆਂਗੇ। (ਅਜੇਹੇ ਸਵਰਗਾਂ ਵਿਚ) ਕਿ ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਓਹ (ਸ਼ਰਧਾਲੂ) ਓਹਨਾਂ ਸਵਰਗਾਂ ਵਿਚ ਸਦਾ ਹੀ ਰਹਿਣਗੇ ਤੇ ਸ਼ੁਭ ਕਰਮੀਆਂ ਦਾ ਫਲ ਵੱਡਾ ਚੰਗਾ ਹੁੰਦਾ ਹੈ ।੫੯।

[1]ਇੱਕੋ ਮੰਗ ਨੂੰ ਲਗਾਤਾਰ ਅੱਗੇ ਪਿੱਛੇ ਵਰਣਨ ਕਰਨ ਤੋਂ ਸਾਫ਼ ਸਿਧ ਹੋ ਜਾਂਦਾ ਹੈ ਕਿ ਇਕ ਮੰਗ ਇਸ ਲੋਕ ਦੇ ਕਸ਼ਟ ਬਾਰੇ ਹੈ ਤੇ ਦੂਜੀ ਮੰਗ ਦਾ ਸੰਬੰਧ ਪਰਲੋਕ ਦੇ ਕਸ਼ਟ ਨਾਲ ਹੈ। ਇਕ ਮੰਗ ਦਾ ਇਹ ਭਾਵ ਹੈ ਕਿ ਤੇਰੀਆਂ ਪੇਸ਼ਗੋਈਆਂ ਅਨੁਸਾਰ ਸਾਡੇ ਉੱਤੇ ਇਸ ਲੋਕ ਵਿਚ ਕਸ਼ਟ ਕਿਉਂ ਨਹੀਂ ਆਉਂਦਾ ? ਤੇ ਦੂਜੀ ਮੰਗ ਦਾ ਇਹ ਭਾਵ ਹੈ ਕਿ ਅਸੀਂ ਤੇਰੀ ਵਿਰੋਧਤਾ ਦੇ ਕਾਰਣ ਮਰ ਕਿਉਂ ਨਹੀਂ ਜਾਂਦੇ ? ਇਸੇ ਕਰ ਕੇ ਦੂਜੀ ਮੰਗ ਨਾਲ ਨਰਕ ਦਾ ਵੀ ਵਰਣਨ ਕੀਤਾ ਗਿਆ ਹੈ; ਜੋ ਪਹਿਲੀ ਮੰਗ ਨਾਲ ਨਹੀਂ ਹੈ।

الَّذِيْنَ صَبَرُوْا وَعَلٰى رَبِّهِمْ يَتَوَكَّلُوْنَ ﴿٦٠﴾

ਓਹਨਾਂ ਸ਼ਰਧਾਲੂਆਂ ਦਾ, ਜੋ (ਆਪਣੇ ਨਿਸਚੇ ਤੇ ਕਰਣੀਆਂ ਉੱਤੇ) ਡਟੇ ਰਹਿੰਦੇ ਹਨ[1] ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਉੱਤੇ ਹੀ ਭਰੋਸਾ ਕਰਦੇ ਹਨ ।੬੦।

وَكَاَيِّنْ مِّنْ دَآبَّةٍ لَّا تَحْمِلُ رِزْقَهَا ۖ اَللّٰهُ يَرْزُقُهَا وَاِيَّاكُمْ ۖ وَهُوَ السَّمِيْعُ الْعَلِيْمُ ﴿٦١﴾

ਇਸ ਲੋਕ ਵਿਚ ਅਨੇਕਾਂ ਜੀਅ-ਜੰਤ ਅਜੇਹੇ ਵੀ ਹਨ, ਜੋ ਆਪਣੇ ਨਾਲ (ਮਨੁੱਖਾਂ ਵਾਂਗ) ਆਪਣਾ ਰਿਜ਼ਕ ਨਹੀਂ ਚੁੱਕੀ ਫਿਰਦੇ । ਓਹਨਾਂ ਦਾ ਅੱਲਾਹ ਹੀ ਰਿਜ਼ਕ ਦੇਣਹਾਰ ਹੈ ਤੇ ਤੁਹਾਨੂੰ[2] ਵੀ, ਅਰਥਾਤ ਉਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੬੧।

وَلَئِنْ سَاَلْتَهُمْ مَّنْ خَلَقَ السَّمٰوٰتِ وَالْاَرْضَ وَسَخَّرَ الشَّمْسَ وَالْقَمَرَ لَيَقُوْلُنَّ اللّٰهُ ۚ فَاَنّٰى يُؤْفَكُوْنَ ﴿٦٢﴾

ਅਤੇ ਜੇ ਤੂੰ ਓਹਨਾਂ ਲੋਕਾਂ ਤੋਂ ਇਹ ਪੁੱਛ ਕਰੇਂ ਕਿ ਇਹ ਸਾਰੇ ਅਕਾਸ਼ ਤੇ ਪਤਾਲ ਕਿਸ ਨੇ ਸਾਜੇ ਹਨ ? ਤੇ ਸੂਰਜ ਤੇ ਚੰਨ ਨੂੰ (ਬਿਨਾਂ ਕਿਸੇ ਮਜ਼ਦੂਰੀ[3] ਦੇ) ਕਿਸ ਨੇ ਪ੍ਰਾਣੀ ਮਾਤਰ ਦੀ ਸੇਵਾ ਉੱਤੇ ਲਾਇਆ ਹੋਇਆ ਹੈ ? ਤਾਂ ਓਹ ਏਹੋ ਹੀ ਕਹਿਣਗੇ, ਅੱਲਾਹ ਨੇ । (ਫੇਰ ਜਦ ਓਹਨਾਂ ਨੂੰ ਇਸ ਗੱਲ ਦਾ ਗਿਆਨ ਹੈ), ਤਾਂ ਓਹ ਕਿਹੜੇ ਪਾਸੇ ਭਟਕ ਰਹੇ ਹਨ ? ।੬੨।

اَللّٰهُ يَبْسُطُ الرِّزْقَ لِمَنْ يَّشَآءُ مِنْ عِبَادِهٖ وَيَقْدِرُ لَهٗ ۗ اِنَّ اللّٰهَ بِكُلِّ شَيْءٍ عَلِيْمٌ ﴿٦٣﴾

ਅੱਲਾਹ ਹੀ ਆਪਣੇ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ-ਡੁਲ੍ਹਾ ਰਿਜ਼ਕ ਦਿੰਦਾ ਹੈ ਤੇ ਜਿਸ ਨੂੰ ਯੋਗ ਸਮਝਦਾ ਹੈ, ਨੰਗ-ਭੁੱਖ ਦਿੰਦਾ ਹੈ । ਬੇਸ਼ਕ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ ।੬੩।

وَلَئِنْ سَاَلْتَهُمْ مَّنْ نَّزَّلَ مِنَ السَّمَآءِ مَآءً فَاَحْيَا بِهِ الْاَرْضَ مِنْ بَعْدِ مَوْتِهَا لَيَقُوْلُنَّ اللّٰهُ ۗ قُلِ الْحَمْدُ

ਅਤੇ ਜੇ ਤੂੰ ਓਹਨਾਂ ਤੋਂ ਇਹ ਪੁੱਛ ਕਰੇਂ ਕਿ ਬੱਦਲਾਂ ਤੋਂ ਕਿਸ ਨੇ ਮੀਂਹ ਵਰ੍ਹਾਇਆ ਹੈ ? ਤੇ ਫੇਰ ਉਸ ਰਾਹੀਂ ਧਰਤੀ ਨੂੰ ਉਸ ਦੇ ਮਰਨ ਮਗਰੋਂ ਕਿਸ ਨੇ ਮੁੜ ਸੁਰਜੀਤ ਕੀਤਾ ਹੈ ? ਤਾਂ ਓਹ ਇੰਹੋ ਕਹਿਣਗੇ ਕਿ ਨਿਰਸੰਦੇਹ ਅੱਲਾਹ ਨੇ । ਤੂੰ ਓਹਨਾਂ ਨੂੰ ਇਹ

---

[1]"ਸਬਰ" ਦਾ ਇਕ ਭਾਵ ਡਟੇ ਰਹਿਣਾ ਵੀ ਹੈ ।

[2]ਵੇਖਣ ਨੂੰ ਤਾਂ ਮਨੁੱਖ ਕਮਾਈ ਕਰ ਕੇ ਰਿਜ਼ਕ ਪ੍ਰਾਪਤ ਕਰਦਾ ਹੈ, ਪਰ ਪਸ਼ੂ ਤੇ ਕੀੜੇ ਮਕੌੜੇ ਆਦਿ ਜੀਅ-ਜੰਤ ਘਾਹ ਫੂਹ ਤੇ ਆਪਣੇ ਤੋਂ ਛੋਟੇ ਜੀਵ ਖਾ ਕੇ ਨਿਰਬਾਹ ਕਰਦੇ ਹਨ । ਸੋ ਜੀਅ-ਜੰਤ ਨੂੰ ਰਿਜ਼ਕ ਦੇਣਾ ਦੱਸਦਾ ਹੈ ਕਿ ਮਨੁੱਖ ਨੂੰ ਵੀ ਅੱਲਾਹ ਹੀ ਰਿਜ਼ਕ ਦਿੰਦਾ ਹੈ ਅਤੇ ਉਸ ਦੀ ਘਾਲ ਕਮਾਈ ਤਾਂ ਇਕ ਬਹਾਨਾ ਹੀ ਹੈ ।

[3]"ਸਖਾਰਾ" ਦਾ ਭਾਵ ਬਿਨਾ ਕਿਸੇ ਮਜ਼ਦੂਰੀ ਦੇ ਅਰਬੀ ਨੇਮਾਂ ਅਨੁਸਾਰ ਸੇਵਾ ਵਿਚ ਲਾਉਣਾ ਹੈ ।

لِلّٰهِ ۚ بَلْ اَكْثَرُهُمْ لَا يَعْقِلُوْنَ ﴿٦٣﴾ ع ٦

ਕਹਿ ਦੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਪਰ ਵਧੇਰੇ ਲੋਕ ਇਸ ਨੂੰ ਸਮਝਦੇ ਹੀ ਨਹੀਂ ।੬੪। (ਰਕੂਅ ੬)

وَمَا هٰذِهِ الْحَيٰوةُ الدُّنْيَآ اِلَّا لَهْوٌ وَّلَعِبٌ ۚ وَاِنَّ الدَّارَ الْاٰخِرَةَ لَهِيَ الْحَيَوَانُ ۘ لَوْ كَانُوْا يَعْلَمُوْنَ ﴿٦٥﴾

ਇਸ ਮਾਤ ਲੋਕ ਦਾ ਜੀਵਨ ਕੇਵਲ ਅਗਿਆਨਤਾ ਤੇ ਖੇਡ-ਤਮਾਸ਼ੇ ਦਾ ਸਾਧਨ ਹੈ ਤੇ ਪਰਲੋਕ ਦਾ ਘਰ ਹੀ ਵਾਸਤਵ ਵਿਚ ਅਸਲ ਜੀਵਨ ਦਾ ਘਰ ਅਖਵਾ ਸਕਦਾ ਹੈ । ਕਾਸ਼, ਕਿ ਓਹ ਲੋਕ ਜਾਣ ਲੈਂਦੇ ।੬੫।

فَاِذَا رَكِبُوْا فِى الْفُلْكِ دَعَوُا اللّٰهَ مُخْلِصِيْنَ لَهُ الدِّيْنَ ۚ فَلَمَّا نَجّٰهُمْ اِلَى الْبَرِّ اِذَا هُمْ يُشْرِكُوْنَ ﴿٦٦﴾

ਅਤੇ ਜਦ ਓਹ ਬੇੜੀ ਤੇ ਸਵਾਰ ਹੁੰਦੇ ਹਨ, ਤਾਂ ਆਪਣੀ ਸ਼ਰਧਾ ਕੇਵਲ ਪ੍ਰਭੂ ਵਾਸਤੇ ਨਿਰੋਲ ਕਰ ਕੇ ਅਰਦਾਸਾਂ ਕਰਦੇ ਹਨ ਅਤੇ ਜਦ ਉਹ ਓਹਨਾਂ ਨੂੰ ਬਚਾ ਕੇ ਕੰਢੇ ਲਾ ਦਿੰਦਾ ਹੈ, ਤਾਂ ਓਹ ਅਚਣਚੇਤ ਹੀ ਦੂਜੀਆਂ ਚੀਜ਼ਾਂ ਨੂੰ ਉਸ ਦੀ ਬਰਾਬਰੀ ਦੇਣ ਲਗ ਪੈਂਦੇ ਹਨ ।੬੬।

لِيَكْفُرُوْا بِمَآ اٰتَيْنٰهُمْ ۙۚ وَلِيَتَمَتَّعُوْا ۥ فَسَوْفَ يَعْلَمُوْنَ ﴿٦٧﴾

ਤਾਂ ਜੁ ਅਸੀਂ ਓਹਨਾਂ ਨੂੰ ਜੋ[1] ਕੁਝ ਦਿੱਤਾ ਹੈ, ਉਸ ਦਾ ਇਨਕਾਰ ਕਰ ਦੇਣ, (ਤੇ ਉਸ ਇਨਾਮ ਨੂੰ ਅੱਲਾਹ ਤੋਂ ਛੁੱਟ ਦੂਜੀਆਂ ਵਿਅਕਤੀਆਂ ਵਲ ਮਨਸੂਬ ਕਰ ਦੇਣ). ਅਰਥਾਤ ਓਹਨਾਂ ਦੇ ਇਸ (ਆਰਜ਼ੀ ਪਸ਼ਚਾਤਾਪ) ਦਾ ਇਹ ਸਿੱਟਾ ਨਿਕਲਦਾ ਹੈ ਕਿ (ਅੱਲਾਹ ਓਹਨਾਂ ਨੂੰ ਛੱਡ ਦਿੰਦਾ ਹੈ ਤੇ) ਓਹ ਇਕ ਸਮੇਂ ਤੁਕ ਸੰਸਾਰੀ ਸਾਧਨਾਂ ਤੋਂ ਲਾਭ ਉਠਾਉਂਦੇ ਰਹਿੰਦੇ ਹਨ । ਸੋ (ਇਕ ਦਿਨ ਇਹ ਬਖ਼ਸ਼ਿਸ਼ ਸਮਾਪਤ ਹੋ ਜਾਏਗੀ ਤੇ) ਓਹ (ਆਪਣਾ ਅਸਲ ਫਲ) ਵੇਖ ਲੈਣਗੇ ।੬੭।

اَوَلَمْ يَرَوْا اَنَّا جَعَلْنَا حَرَمًا اٰمِنًا وَّيُتَخَطَّفُ النَّاسُ مِنْ

ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ ਅਸੀਂ "ਕਾਬੇ" ਨੂੰ ਸ਼ਾਂਤੀ ਦਾ ਅਸਥਾਨ ਬਣਾਇਆ ਹੋਇਆ ਹੈ ਤੇ ਓਹਨਾਂ ਦੇ ਆਲੇ ਦੁਆਲਿਓਂ, (ਅਰਥਾਤ "ਮੱਕੇ" ਤੋਂ ਬਾਹਰੋਂ) ਲੋਕਾਂ ਨੂੰ ਦਬੋਚ ਲਿਆ ਜਾਂਦਾ ਹੈ ? ਤਾਂ ਕੀ ਓਹ ਕੂੜ-ਕੁਸੱਤ ਉੱਤੇ ਤਾਂ ਵਿਸ਼ਵਾਸ ਰੱਖਦੇ

[1] ਅਰਥਾਤ—ਪ੍ਰਭੂ ਨੇ ।

حَوْلِهِمْ أَفَبِالْبَاطِلِ يُؤْمِنُونَ وَبِنِعْمَةِ اللَّهِ يَكْفُرُونَ ۝٦٧

ਹਨ ਤੇ ਅੱਲਾਹ ਦੇ ਉਪਕਾਰ ਤੋਂ ਇਨਕਾਰ ਕਰਦੇ ਹਨ ? ।੬੮।

وَمَنْ أَظْلَمُ مِمَّنِ افْتَرَىٰ عَلَى اللَّهِ كَذِبًا أَوْ كَذَّبَ
بِالْحَقِّ لَمَّا جَاءَهُ ۚ أَلَيْسَ فِي جَهَنَّمَ مَثْوًى لِلْكَافِرِينَ ۝٦٨

ਅਤੇ ਜਿਹੜਾ ਪ੍ਰਾਣੀ ਅੱਲਾਹ ਉੱਤੇ ਕੂੜ ਘੜਦਾ[1] ਹੈ, ਉਸ ਤੋਂ ਵੱਡਾ ਜ਼ਾਲਮ ਕੌਣ ਹੋ ਸਕਦਾ ਹੈ ? ਜਾਂ (ਉਸ ਤੋਂ) ਜੋ ਸੱਚੀ ਗੱਲ ਨੂੰ ਉਸ ਸਮੇਂ ਨਿੰਦਦਾ ਹੈ, ਜਦ ਕਿ ਉਹ ਉਸ ਵਲ ਆ ਜਾਂਦੀ ਹੈ ? ਕੀ ਅਜਿਹੇ ਇਨਕਾਰੀਆਂ ਦਾ ਟਿਕਾਣਾ ਨਰਕ ਨਹੀਂ ਹੋਣਾ ਚਾਹੀਦਾ ? ।੬੯।

وَالَّذِينَ جَاهَدُوا فِينَا لَنَهْدِيَنَّهُمْ سُبُلَنَا ۚ وَإِنَّ اللَّهَ
لَمَعَ الْمُحْسِنِينَ ۝٦٩ ع

ਅਤੇ ਓਹ ਲੋਕ ਜੋ ਸਾਨੂੰ ਮਿਲਣ ਦੀ ਆਸ ਰੱਖਦੇ ਹਨ, ਅਸੀਂ ਓਹਨਾਂ ਨੂੰ ਨਿਰਸੰਦੇਹ ਆਪਣੇ ਮਾਰਗ ਵਲ ਆਉਣ ਦਾ ਬਲ ਦੇ ਦਿੰਦੇ ਹਾਂ ਅਤੇ ਬੇਸ਼ੱਕ ਅੱਲਾਹ ਪਰਉਪਕਾਰੀਆਂ ਦੇ ਹੀ ਅੰਗ-ਸੰਗ ਹੈ ।੭੦।

(ਰਕੂਅ ੭)

---

[1]ਇਕ ਪ੍ਰਾਣੀ ਤਾਂ ਉਹ ਹੁੰਦਾ ਹੈ, ਜੋ ਅੱਲਾਹ ਉੱਤੇ ਤਾਂ ਕੂੜ ਘੜਦਾ ਹੈ, ਪਰ ਉਸ ਵਲ ਉਹੋ ਗੱਲ ਮਨਸੂਬ ਕਰਦਾ ਹੈ, ਜੋ ਅਕਾਸ਼ ਬਾਣੀ ਵਿਚ ਹੁੰਦੀ ਹੈ। ਭਾਵੇਂ ਉਹ ਉਸ ਨੂੰ ਨਹੀਂ ਕਹੀ ਜਾਂਦੀ ਤੇ ਇਕ ਉਹ ਪ੍ਰਾਣੀ ਹੁੰਦਾ ਹੈ, ਜੋ ਆਪਣੇ ਕੋਲੋਂ ਇਕ ਗੱਲ ਘੜ ਕੇ ਅੱਲਾਹ ਦੇ ਮੱਥੇ ਮੜ੍ਹ ਦਿੰਦਾ ਹੈ ਤੇ ਉਹ ਗੱਲ ਪ੍ਰਭੂ ਦੀ ਕਿਸੇ ਪੁਸਤਕ ਵਿਚ ਨਹੀਂ ਹੁੰਦੀ। ਸੋ ਇਹ ਪ੍ਰਾਣੀ ਵੀ ਕੂੜ ਘੜਦਾ ਹੈ ਤੇ ਇਸ ਕੂੜ ਦੀ ਨੀਂਹ ਵੀ ਬਨਾਵਟ ਉੱਤੇ ਹੀ ਹੁੰਦੀ ਹੈ।




# (੩੦) ਸੂਰਤ ਅਲ-ਰੂਮ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬੧ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓ ②

ਅਲਿਫ਼, ਲਾਮ, ਮੀਮ[1] ।੨।

غُلِبَتِ الرُّوْمُ ③

ਰੂਮੀ ਲੋਕ, (ਅਰਥਾਤ "ਕੈਸਰ" ਬਾਦਸ਼ਾਹ ਦੇ ਸਾਥੀ) ਲਾਗਲੀ ਧਰਤੀ ਵਿਚ ਅਧੀਨ ਹੋ ਜਾਣਗੇ[2] ।੩।

---

[1]ਵੇਖੋ ਸੂਰਤ ਬਕਰ ਦੀ ਆਇਤ ੨ ਦੀ ਟੂਕ।

[2]ਇਸ ਆਇਤ ਦੇ ਦੋ ਪਾਠ ਹਨ। ਇਕ ਤਾਂ ਇਹ ਹੈ—

''ਗੁਲਿਬਤਿੱਰੂਮੁ ਫ਼ੀ ਅਦਨੱਲ ਅਰਜ਼ਿ ਵਹੁਮ ਮਿੰਬਾਅਦਿ ਗਲਾਬਿਹਿਮ ਸਯਗਲਿਬੂਨ''

ਜਿਸ ਦਾ ਅਰਥ ਇਹ ਹੈ ਕਿ ਰੂਮੀ ਲੋਕ ''ਹਿਜਾਜ਼'' ਦੇ ਲਾਗਲੇ ਇਲਾਕੇ ਵਿਚ ''ਕਿਸਰਾ'' ਪਾਤਸਾਹ ਤੋਂ ਮਾਰ ਖਾ ਗਏ ਹਨ, ਪਰ ਮਾਰ ਖਾਣ ਮਗਰੋਂ ਓਹ ਛੇਤੀ ਹੀ ਫੇਰ ਜ਼ੋਰ ਫੜ ਜਾਣਗੇ ਤੇ ''ਕਿਸਰਾ'' ਨੂੰ ਹਰਾ ਦੇਣਗੇ। ਸੋ ਇਹ ਪੇਸ਼ਗੋਈ ਪੂਰੀ ਹੋ ਗਈ। ਪਹਿਲੇ ਰੂਮੀ ਲੋਕ ਹਾਰ ਗਏ ਸਨ ਤੇ ਫੇਰ ਰੂਮੀਆਂ ਨੇ ਈਰਾਨੀਆਂ ਨੂੰ ਹਰਾ ਦਿੱਤਾ ਸੀ ਤੇ ਇਹ ਖ਼ਬਰ ''ਬਦਰ'' ਦੀ ਫ਼ਤਹ ਸਮੇਂ ਮੁਸਲਮਾਨਾਂ ਨੂੰ ਮਿਲੀ ਸੀ ਅਤੇ ਇਸ ਤਰ੍ਹਾਂ ਇਹ ਗੱਲ ਪੂਰੀ ਹੋ ਗਈ ਸੀ ਕਿ—

''ਯੌਮਾਇਜ਼ਿਨ ਯੱਫਰਹੁਲਮੁਅਮਿਨੂਨਾ ਬਿਨੱਸਰਿੱਲਾਹਿ''

ਕਿ ਉਸ ਦਿਨ ਮੁਸਲਮਾਨ ਅੱਲਾਹ ਦੀ ਸਹਾਇਤਾ ਦੇ ਕਾਰਣ ਖ਼ੁਸ਼ ਹੋ ਰਹੇ ਹੋਣਗੇ। ਦਿਸ ਦਾ ਪਾਠਾਂਤ੍ਰ ਇਹ ਹੈ—

''ਗ਼ੁਲਿਬਤਿੱਰੂਮੁ ਫ਼ੀ ਅਦਨੱਲ ਅਰਜ਼ਿ ਵਹੁਮ ਮਿੰਬਾਅਦਿ ਗਲਾਬਿਹਿਮ ਸਯਗਲਿਬੂਨ''

ਅਰਥਾਤ—ਰੂਮੀ ਲੋਕ ਈਰਾਨੀਆਂ ਦੇ ਹੱਥੋਂ ਲਾਗਲੇ ਇਲਾਕੇ ਵਿਚ ਹਾਰ ਗਏ ਹਨ, ਪਰ ਇਸ ਹਾਰ ਮਗਰੋਂ ਓਹ ਇਕ ਵਾਰ ਮੁੜ ਜਿਤ ਪ੍ਰਾਪਤ ਕਰਨਗੇ ਅਤੇ ਪੰਜਵੀਂ ਵਾਰ ਇਹ ਪੇਸ਼ਗੋਈ ਸੁਲਤਾਨ "ਮੁਹੰਮਦ" ਫ਼ਾਤਿਹ ਦੇ ਸਮੇਂ ਪੂਰੀ ਹੋਈ ਸੀ, ਅਰਥਾਤ ਪਹਿਲਾਂ ਤਾਂ ਜਦ ਤਕ ਮੁਸਲਮਾਨ ਮੈਦਾਨੀ ਹੱਲੇ ਬੋਲਦੇ ਰਹੇ ''ਕਸਤਨਤੁਨੀਆ'' ਦਾ ਪਾਤਸਾਹ ਹੀ ਪ੍ਰਬਲ ਹੁੰਦਾ ਰਿਹਾ, ਪਰ ਜਦ ਸੁਲਤਾਨ "ਮੁਹੰਮਦ" ਫ਼ਾਤਿਹ ਨੇ ਸਮੁੰਦਰੀ ਬੇੜਾ ਲੈ ਕੇ ''ਕਸਤਨਤੁਨੀਆ'' ਤੇ ਹੱਲਾ ਬੋਲਿਆ ਸੀ, ਤਾਂ ਉਸ ਸਮੇਂ ਅੱਲਾਹ ਨੇ ਮੁਸਲਮਾਨਾਂ ਨੂੰ ਫ਼ਤਹ ਦੇ ਦਿੱਤੀ ਸੀ ਤੇ ਓਹ ''ਕਸਤਨਤੁਨੀਆ'' ਵਿਚ ਜਾ ਵੜੇ ਸਨ ਅਤੇ ਇਕ ਹਜ਼ਾਰ ਸਾਲ ਤਕ ਉਸ ਤੇ ਰਾਜ ਕਮਾਉਂਦੇ ਰਹੇ ਸਨ।

| | |
|---|---|
| فِيْٓ اَدْنَى الْاَرْضِ وَهُمْ مِّنْۢ بَعْدِ غَلَبِهِمْ سَيَغْلِبُوْنَ ۝ | ਅਤੇ ਆਪਣੇ ਅਧੀਨ ਹੋਣ ਮਗਰੋਂ ਫੇਰ ਕੁਝ ਵਰ੍ਹਿਆਂ ਵਿਚ ਹੀ ਮੁੜ ਪ੍ਰਬਲ ਹੋ ਜਾਣਗੇ ।੪। |
| فِيْ بِضْعِ سِنِيْنَ ڛ لِلّٰهِ الْاَمْرُ مِنْ قَبْلُ وَمِنْۢ بَعْدُ ۭ وَيَوْمَىِٕذٍ يَّفْرَحُ الْمُؤْمِنُوْنَ ۝ | ਇਸ ਘਟਨਾ ਤੋਂ ਪਹਿਲਾਂ ਵੀ ਅੱਲਾਹ ਦਾ ਹੀ ਰਾਜ ਸੀ ਤੇ ਮਗਰੋਂ ਵੀ (ਅੱਲਾਹ ਦੀ ਹੀ ਪਾਤਸ਼ਾਹੀ ਹੋਵੇਗੀ), ਅਰਥਾਤ ਉਸ ਦਿਨ ਸ਼ਰਧਾਲੂ ਅੱਲਾਹ ਦੀ ਸਹਾਇਤਾ ਦੇ ਕਾਰਣ ਵੱਡੇ ਖ਼ੁਸ਼ ਹੋਣਗੇ ।੫। |
| بِنَصْرِ اللّٰهِ ۭ يَنْصُرُ مَنْ يَّشَاۗءُ ۭ وَهُوَ الْعَزِيْزُ الرَّحِيْمُ ۝ | ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਉਸ ਦੀ ਸਹਾਇਤਾ ਕਰਦਾ ਹੈ ਤੇ ਉਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੬। |
| وَعْدَ اللّٰهِ ۭ لَا يُخْلِفُ اللّٰهُ وَعْدَهٗ وَلٰكِنَّ اَكْثَرَ النَّاسِ لَا يَعْلَمُوْنَ ۝ | ਅੱਲਾਹ ਦੇ ਬਚਨ (ਨੂੰ ਸਦਾ ਚੇਤੇ ਰੱਖੋ) ਅੱਲਾਹ ਆਪਣੇ ਬਚਨ ਨੂੰ ਕਦੇ ਵੀ ਭੰਗ ਨਹੀਂ ਕਰਦਾ, ਪਰ ਵਧੇਰੇ ਲੋਕ ਇਸ ਗੱਲ ਨੂੰ ਸਮਝਦੇ ਹੀ ਨਹੀਂ ।੭। |
| يَعْلَمُوْنَ ظَاهِرًا مِّنَ الْحَيٰوةِ الدُّنْيَا ښ وَهُمْ عَنِ الْاٰخِرَةِ هُمْ غٰفِلُوْنَ ۝ | ਉਹ ਲੋਕ ਇਸ ਮਾਤਲੋਕ ਦੇ ਪਰਗਟ, (ਅਰਥਾਤ ਉਸ ਦੀ ਸਜਧਜ) ਨੂੰ ਤਾਂ ਚੰਗੀ ਤਰ੍ਹਾਂ ਜਾਣਦੇ ਹਨ, ਪਰ ਪਰਲੋਕ ਦੇ ਜੀਵਨ ਤੋਂ ਉੱਕੇ ਹੀ ਅਗਿਆਤ ਹਨ ।੮। |
| اَوَلَمْ يَتَفَكَّرُوْا فِيْٓ اَنْفُسِهِمْ ۣ مَا خَلَقَ اللّٰهُ السَّمٰوٰتِ وَالْاَرْضَ وَمَا بَيْنَهُمَآ اِلَّا بِالْحَقِّ وَاَجَلٍ مُّسَمًّى ۭ وَاِنَّ كَثِيْرًا مِّنَ النَّاسِ بِلِقَاۗئِ رَبِّهِمْ لَكٰفِرُوْنَ ۝ | ਕੀ ਓਹਨਾਂ ਨੇ ਆਪਣੇ ਮਨਾਂ ਵਿਚ ਕਦੇ ਇਹ ਵੀਚਾਰ ਨਹੀਂ ਕੀਤਾ ਕਿ ਸਾਰੇ ਅਕਾਸ਼ ਤੇ ਪਤਾਲ ਤੇ ਜੋ ਕੁਝ ਓਹਨਾਂ ਵਿਚਾਲੇ ਹੈ, ਪ੍ਰਭੂ ਨੇ ਕਿਸੇ ਮਨੋਰਥ ਲਈ ਨੀਅਤ ਸਮੇਂ ਵਾਸਤੇ ਸਾਜਿਆ ਹੈ, ਪਰ ਲੋਕਾਂ ਵਿੱਚੋਂ ਵਧੇਰੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮੁਲਾਕਾਤ ਦੇ ਇਨਕਾਰੀ ਹਨ ।੯। |
| اَوَلَمْ يَسِيْرُوْا فِي الْاَرْضِ فَيَنْظُرُوْا كَيْفَ كَانَ عَاقِبَةُ الَّذِيْنَ مِنْ قَبْلِهِمْ ۭ كَانُوْٓا اَشَدَّ مِنْهُمْ قُوَّةً وَّاَثَارُوا | ਕੀ ਓਹਨਾਂ ਨੇ ਸੰਸਾਰ ਦਾ ਰਟਨ ਕਰ ਕੇ ਇਹ ਨਹੀਂ ਵੇਖਿਆ ਕਿ ਓਹਨਾਂ ਤੋਂ ਪਹਿਲਾਂ ਜੋ ਲੋਕ ਸਨ, ਓਹਨਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ? ਓਹ ਏਹਨਾਂ ਤੋਂ ਵਧੇਰੇ ਬਲਵਾਨ ਸਨ ਤੇ ਓਹਨਾਂ |

الْأَرْضَ وَعَمَرُوهَا أَكْثَرَ مِمَّا عَمَرُوهَا وَجَاءَتْهُمْ رُسُلُهُم بِالْبَيِّنَاتِ فَمَا كَانَ اللَّهُ لِيَظْلِمَهُمْ وَلَٰكِن كَانُوا أَنفُسَهُمْ يَظْلِمُونَ ١٠

ਨੇ ਧਰਤੀ ਵਿਚ ਚੰਗੀ (ਹਲ ਵਾਹ ਕੇ) ਉਥਲ-ਪੁਥਲ ਕੀਤੀ ਸੀ ਅਤੇ ਉਸ ਨੂੰ ਇਸ ਤੋਂ ਵਧੇਰੇ ਆਬਾਦ ਕੀਤਾ ਸੀ, ਜੋ ਓਹਨਾਂ ਨੇ ਕੀਤਾ ਹੈ, ਅਰਥਾਤ ਓਹਨਾਂ ਦੇ ਰਸੂਲ ਉਹਨਾਂ ਪਾਸ ਸਪਸ਼ਟ ਦਲੀਲਾਂ ਲੈ ਕੇ ਆਏ ਸਨ। ਸੋ ਅੱਲਾਹ ਦੀ ਸ਼ਾਨ ਦੇ ਇਹ ਅਨੁਕੂਲ ਨਹੀਂ ਸੀ ਕਿ ਓਹਨਾਂ ਤੇ ਉਹ ਜ਼ੁਲਮ ਕਰਦਾ: ਸਗੋਂ ਓਹ ਲੋਕ ਆਪ ਆਪਣੇ ਆਪ ਤੇ ਜ਼ੁਲਮ ਕੀਤਾ ਕਰਦੇ ਸਨ।੧੦।

ثُمَّ كَانَ عَاقِبَةَ الَّذِينَ أَسَاءُوا السُّوأَىٰ أَن كَذَّبُوا بِآيَاتِ اللَّهِ وَكَانُوا بِهَا يَسْتَهْزِئُونَ ١١ ع

ਫੇਰ ਓਹਨਾਂ ਲੋਕਾਂ ਦਾ, ਜਿਨ੍ਹਾਂ ਨੇ ਕੁਕਰਮ ਕੀਤੇ ਸਨ, ਅੱਲਾਹ ਦੀਆਂ ਆਇਤਾਂ ਦੀ ਨਿੰਦਾ ਕਰਨ ਸਦਕਾ ਵੱਡਾ ਭੈੜਾ ਅੰਤ ਹੋਇਆ ਸੀ ਅਤੇ ਓਹ ਅੱਲਾਹ ਦੀਆਂ ਆਇਤਾਂ ਦਾ ਮਖ਼ੌਲ ਉਡਾਇਆ ਕਰਦੇ ਸਨ।੧੧। (ਰਕੂਅ ੧)

اللَّهُ يَبْدَأُ الْخَلْقَ ثُمَّ يُعِيدُهُ ثُمَّ إِلَيْهِ تُرْجَعُونَ ١٢

ਅੱਲਾਹ ਸ੍ਰਿਸ਼ਟੀ ਰਚਨਾ ਦਾ ਅਰੰਭ ਵੀ ਕਰਦਾ ਹੈ ਤੇ ਫੇਰ ਇਸ ਸਿਲਸਿਲੇ ਨੂੰ ਦੁਹਰਾਉਂਦਾ ਵੀ ਜਾਂਦਾ ਹੈ। ਫੇਰ ਤੁਸੀਂ ਸਾਰੇ ਹੀ ਉਸੇ ਦੀ ਹਜ਼ੂਰੀ ਪਰਤਾਏ ਜਾਉਗੇ।੧੨।

وَيَوْمَ تَقُومُ السَّاعَةُ يُبْلِسُ الْمُجْرِمُونَ ١٣

ਅਤੇ ਜਿਸ ਦਿਨ ਕਿਆਮਤ ਆਏਗੀ, ਅਪਰਾਧੀ ਨਿਰਾਸ ਹੋ ਜਾਣਗੇ।੧੩।

وَلَمْ يَكُن لَّهُم مِّن شُرَكَائِهِمْ شُفَعَاءُ وَكَانُوا بِشُرَكَائِهِمْ كَافِرِينَ ١٤

ਅਤੇ ਜਿਨ੍ਹਾਂ ਨੂੰ ਓਹ ਅੱਲਾਹ ਦੀ ਬਰਾਬਰੀ ਦਿੰਦੇ ਸਨ, ਓਹਨਾਂ ਵਿੱਚੋਂ ਕੋਈ ਵੀ ਓਹਨਾਂ ਦੀ ਹਾਮੀ ਨਹੀਂ ਭਰੇਗਾ ਅਤੇ ਓਹ ਆਪਣੇ (ਘੜੇ ਹੋਏ) ਸ਼ਰੀਕਾਂ ਦਾ ਇਨਕਾਰ ਕਰ ਦੇਣਗੇ।੧੪।

وَيَوْمَ تَقُومُ السَّاعَةُ يَوْمَئِذٍ يَتَفَرَّقُونَ ١٥

ਅਤੇ ਜਿਸ ਦਿਨ ਕਿਆਮਤ ਆਏਗੀ, ਉਸ ਦਿਨ ਸਾਰੇ (ਸ਼ਰੀਕ) ਅੱਡ ਅੱਡ ਹੋ ਜਾਣਗੇ।੧੫।

فَأَمَّا الَّذِينَ آمَنُوا وَعَمِلُوا الصَّالِحَاتِ فَهُمْ فِي رَوْضَةٍ يُحْبَرُونَ ﴿١٦﴾

ਫੇਰ ਓਹ ਲੋਕ ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਸੀ ਤੇ ਜਿਨ੍ਹਾਂ ਨੇ ਆਪਣੀ ਸ਼ਰਧਾ ਅਨੁਸਾਰ ਸ਼ੁਭ ਕਰਮ ਵੀ ਕੀਤੇ ਸਨ, ਓਹਨਾਂ ਨੂੰ ਸ਼ਾਨਦਾਰ ਸਵਰਗਾਂ ਵਿਚ ਖ਼ੁਸ਼ਹਾਲੀ ਪਹੁੰਚਾਈ ਜਾਏਗੀ ।੧੬।

وَأَمَّا الَّذِينَ كَفَرُوا وَكَذَّبُوا بِآيَاتِنَا وَلِقَاءِ الْآخِرَةِ فَأُولَٰئِكَ فِي الْعَذَابِ مُحْضَرُونَ ﴿١٧﴾

ਅਤੇ ਓਹ ਲੋਕ ਜਿਨ੍ਹਾਂ ਨੇ ਇਨਕਾਰ ਕੀਤਾ ਸੀ ਤੇ ਸਾਡੀਆਂ ਆਇਤਾਂ ਦੀ ਤੇ ਪਰਲੋਕ ਦੇ ਜੀਵਨ ਦੀ ਪ੍ਰਾਪਤੀ ਦੀ ਨਿੰਦਾ ਕੀਤੀ ਸੀ, ਓਹ ਕਸ਼ਟ ਦੇ ਸਾਮ੍ਹਣੇ ਹਾਜ਼ਰ ਕੀਤੇ ਜਾਣਗੇ ।੧੭।

فَسُبْحَانَ اللَّهِ حِينَ تُمْسُونَ وَحِينَ تُصْبِحُونَ ﴿١٨﴾

ਸੋ ਤੁਸੀਂ ਅੱਲਾਹ ਦਾ ਸਿਮਰਨ ਕਰਦੇ ਰਿਹਾ ਕਰੋ । ਜਦ ਕਿ ਤੁਸੀਂ ਸ਼ਾਮ ਨੂੰ ਪ੍ਰਾਪਤ ਹੋਵੋ ਜਾਂ ਸਵੇਰ ਨੂੰ ਪ੍ਰਾਪਤ ਹੋਵੋ ।੧੮।

وَلَهُ الْحَمْدُ فِي السَّمَاوَاتِ وَالْأَرْضِ وَعَشِيًّا وَحِينَ تُظْهِرُونَ ﴿١٩﴾

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਉਸੇ ਦੀ ਉਪਮਾ ਹੋ ਰਹੀ ਹੈ । ਤੁਸੀਂ ਦੁਪਹਿਰ ਤੋਂ ਮਗਰੋਂ ਵੀ ਉਸ ਦਾ ਸਿਮਰਨ ਕਰਦੇ ਰਿਹਾ ਕਰੋ, ਅਰਥਾਤ ਇਸੇ ਤਰ੍ਹਾਂ ਦੁਪਹਿਰ ਦੇ ਸਮੇਂ ਵੀ ।੧੯।

يُخْرِجُ الْحَيَّ مِنَ الْمَيِّتِ وَيُخْرِجُ الْمَيِّتَ مِنَ الْحَيِّ وَيُحْيِي الْأَرْضَ بَعْدَ مَوْتِهَا ۚ وَكَذَٰلِكَ تُخْرَجُونَ ﴿٢٠﴾ ع

ਉਹ ਨਿਰਜੀਵਾਂ ਵਿੱਚੋਂ ਸੁਰਜੀਵ ਤੇ ਸੁਰਜੀਵਾਂ ਵਿੱਚੋਂ ਨਿਰਜੀਵ ਸਾਜਦਾ ਹੈ, ਅਰਥਾਤ ਧਰਤੀ ਨੂੰ ਉਸ ਦੇ ਮਰ ਜਾਣ ਮਗਰੋਂ ਸੁਰਜੀਤ ਕਰਦਾ ਹੈ ਅਤੇ ਇਸੇ ਤਰ੍ਹਾਂ ਤੁਹਾਨੂੰ ਵੀ ਉਠਾਇਆ ਜਾਏਗਾ ।੨੦।

(ਰਕੂਅ ੨)

وَمِنْ آيَاتِهِ أَنْ خَلَقَكُمْ مِنْ تُرَابٍ ثُمَّ إِذَا أَنْتُمْ بَشَرٌ تَنْتَشِرُونَ ﴿٢١﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ ਇਕ ਇਹ ਚਮਤਕਾਰ ਵੀ ਹੈ ਕਿ ਉਸ ਨੇ (ਆਦਿ ਕਾਲ ਵਿਚ) ਤੁਹਾਨੂੰ ਮਿੱਟੀ ਤੋਂ ਸਾਜਿਆ ਹੈ ਅਤੇ ਫੇਰ ਉਸ ਸਾਜਨਾ ਦੇ ਸਿੱਟੇ ਵਿਚ ਤੁਸੀਂ ਮਨੁੱਖ ਬਣ ਜਾਂਦੇ ਹੋ ਤੇ (ਸਾਰੀ ਧਰਤੀ ਵਿਚ) ਪਸਰ ਜਾਂਦੇ ਹੋ ।੨੧।

وَمِنْ آيَاتِهِ أَنْ خَلَقَ لَكُمْ مِنْ أَنْفُسِكُمْ أَزْوَاجًا

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ (ਇਕ) ਇਹ ਚਮਤਕਾਰ ਵੀ ਹੈ ਕਿ ਉਸ ਨੇ ਤੁਹਾਡੇ ਵਿੱਚੋਂ ਹੀ ਤੁਹਾਡੇ ਜੋੜੇ ਸਾਜੇ ਹਨ; ਤਾਂ ਜੁ ਤੁਸੀਂ ਓਹਨਾਂ

لِّتَسْكُنُوٓا إِلَيْهَا وَجَعَلَ بَيْنَكُم مَّوَدَّةً وَرَحْمَةً
إِنَّ فِي ذَٰلِكَ لَآيَٰتٍ لِّقَوْمٍ يَتَفَكَّرُونَ ﴿٢١﴾

ਰਾਹੀਂ ਸੁਖ ਪ੍ਰਾਪਤ ਕਰ ਸਕੋ, ਅਰਥਾਤ ਤੁਹਾਡੇ ਵਿਚਾਲੇ ਪਿਆਰ ਤੇ ਮਿਹਰ ਦਾ ਸੰਬੰਧ ਪੈਦਾ ਕੀਤਾ ਹੈ। ਬੇਸ਼ੱਕ ਇਸ ਵਿਚ ਵਿਚਾਰਵਾਨ ਜਾਤੀਆਂ ਲਈ ਵੱਡੇ ਚਮਤਕਾਰ ਹਨ।੨੨।

وَمِنْ آيَٰتِهِۦ خَلْقُ ٱلسَّمَٰوَٰتِ وَٱلْأَرْضِ وَٱخْتِلَٰفُ
أَلْسِنَتِكُمْ وَأَلْوَٰنِكُمْ إِنَّ فِي ذَٰلِكَ لَآيَٰتٍ لِّلْعَٰلِمِينَ ﴿٢٢﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਸਾਜਨਾ ਹੈ ਅਤੇ ਤੁਹਾਡੀਆਂ ਬੋਲੀਆਂ ਤੇ ਰੰਗਾਂ ਦੀ ਭੇਦਤਾ ਵੀ ਹੈ। ਇਸ ਵਿਚ ਸਾਰੇ ਜਾਣਕਾਰਾਂ ਵਾਸਤੇ ਵੱਡੇ ਚਮਤਕਾਹ ਹਨ।੨੩।

وَمِنْ آيَٰتِهِۦ مَنَامُكُم بِٱلَّيْلِ وَٱلنَّهَارِ وَٱبْتِغَآؤُكُم
مِّن فَضْلِهِۦٓ إِنَّ فِي ذَٰلِكَ لَآيَٰتٍ لِّقَوْمٍ يَسْمَعُونَ ﴿٢٣﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ ਰਾਤ ਸਮੇਂ ਤੁਹਾਡਾ ਸੌਣਾ ਤੇ ਦਿਨ ਸਮੇਂ ਉਸ ਦੀ ਕਿਰਪਾ ਦੀ ਪ੍ਰਾਪਤੀ ਲਈ ਘਾਲ-ਕਮਾਈ ਕਰਨਾ ਵੀ ਹੈ। ਇਸ ਵਿਚ ਸੁਣਨ ਵਾਲੀਆਂ ਜਾਤੀਆਂ ਵਾਸਤੇ ਵੱਡੇ ਚਮਤ-ਕਾਰ ਹਨ।੨੪।

وَمِنْ آيَٰتِهِۦ يُرِيكُمُ ٱلْبَرْقَ خَوْفًا وَطَمَعًا وَيُنَزِّلُ
مِنَ ٱلسَّمَآءِ مَآءً فَيُحْىِۦ بِهِ ٱلْأَرْضَ بَعْدَ مَوْتِهَآ
إِنَّ فِي ذَٰلِكَ لَآيَٰتٍ لِّقَوْمٍ يَعْقِلُونَ ﴿٢٤﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ (ਇਕ) ਇਹ ਵੀ ਚਮਤਕਾਰ ਹੈ ਕਿ ਉਹ ਤੁਹਾਨੂੰ ਸਹਿਮ ਤੇ ਲਾਲਚ ਦੇਣ ਵਾਸਤੇ ਬਿਜਲੀ ਦੱਸਦਾ ਹੈ ਅਤੇ ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ। ਫੇਰ ਉਸ ਰਾਹੀਂ ਧਰਤੀ ਨੂੰ ਉਸ ਦੇ ਮਰ ਜਾਣ ਮਗਰੋਂ ਸੁਰਜੀਤ ਕਰਦਾ ਹੈ। ਇਸ ਵਿਚ ਬੁਧੀਵਾਨ ਜਾਤੀ ਲਈ ਵੱਡੇ ਚਮਤਕਾਰ ਹਨ।੨੫।

وَمِنْ آيَٰتِهِۦٓ أَن تَقُومَ ٱلسَّمَآءُ وَٱلْأَرْضُ بِأَمْرِهِۦ ثُمَّ
إِذَا دَعَاكُمْ دَعْوَةً مِّنَ ٱلْأَرْضِ إِذَآ أَنتُمْ
تَخْرُجُونَ ﴿٢٥﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਉਸ ਦੇ ਹੁਕਮ ਨਾਲ ਖੜਾ ਰਹਿਣਾ ਵੀ ਹੈ। ਫੇਰ (ਉਸ ਦਾ ਇਹ ਚਮਤਕਾਰ ਵੀ ਪਰਗਟ ਹੋਵੇਗਾ ਕਿ) ਜਦ ਉਹ ਤੁਹਾਨੂੰ ਧਰਤੀ ਤੋਂ ਨਿਕਲਣ ਵਾਸਤੇ ਇਕ ਅਵਾਜ਼ ਦੇਵੇਗਾ, ਤਾਂ ਤੁਸੀਂ ਅਚਣਚੇਤ ਹੀ ਧਰਤੀ ਵਿੱਚੋਂ ਨਿਕਲਣ ਲਗ ਪਉਗੇ।੨੬।

وَلَهُۥ مَن فِي ٱلسَّمَٰوَٰتِ وَٱلْأَرْضِ كُلٌّ لَّهُۥ قَٰنِتُونَ ﴿٢٦﴾

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਵੱਸਣ ਵਾਲੇ ਸਾਰੇ ਜੀਅ-ਜੰਤ ਉਸੇ ਦੇ ਹੀ ਆਗਿਆਕਾਰੀ ਹਨ।੨੭।

وَهُوَ الَّذِيْ يَبْدَؤُا الْخَلْقَ ثُمَّ يُعِيْدُهٗ وَهُوَ اَهْوَنُ عَلَيْهِ ۭ وَلَهُ الْمَثَلُ الْاَعْلٰى فِي السَّمٰوٰتِ وَالْاَرْضِ ۚ وَهُوَ الْعَزِيْزُ الْحَكِيْمُ ﴿٢٨﴾

ਅਤੇ ਉਹ ਸ੍ਰਿਸ਼ਟੀ ਰਚਨਾ ਦਾ ਅਰੰਭ ਵੀ ਕਰਦਾ ਹੈ ਅਤੇ ਫੇਰ ਉਸ ਨੂੰ ਮੁੜ ਮੁੜ ਸਾਜਦਾ ਰਹਿੰਦਾ ਹੈ, ਅਰਥਾਤ ਇਹ ਗੱਲ ਉਸ ਵਾਸਤੇ ਵੱਡੀ ਸੌਖੀ ਹੈ ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਉਸ ਦੀ ਸ਼ਾਨ ਸਭ ਤੋਂ ਵੱਡੀ ਹੈ ਅਤੇ ਉਹ ਬਲਵਾਨ ਤੇ ਯੁਕਤੀਮਾਨ ਹੈ ।੨੮। (ਰਕੂਅ ੩)

ضَرَبَ لَكُمْ مَّثَلًا مِّنْ اَنْفُسِكُمْ ۭ هَلْ لَّكُمْ مِّنْ مَّا مَلَكَتْ اَيْمَانُكُمْ مِّنْ شُرَكَاۗءَ فِيْ مَا رَزَقْنٰكُمْ فَاَنْتُمْ فِيْهِ سَوَاۗءٌ تَخَافُوْنَهُمْ كَخِيْفَتِكُمْ اَنْفُسَكُمْ ۭ كَذٰلِكَ نُفَصِّلُ الْاٰيٰتِ لِقَوْمٍ يَّعْقِلُوْنَ ﴿٢٩﴾

ਉਸ ਨੇ ਤੁਹਾਨੂੰ ਸਮਝਾਉਣ ਲਈ ਤੁਹਾਡੀ ਹੀ ਜਿੰਦ ਵਿੱਚੋਂ ਇਕ ਇਹ ਉਦਾਹਰਣ ਵਰਣਨ ਕੀਤੀ ਹੈ ਕਿ ਜਿਨ੍ਹਾਂ ਦੇ ਤੁਹਾਡੇ ਸੱਜੇ ਹੱਥ ਮਾਲਕ ਹੁੰਦੇ ਹਨ, ਕੀ ਓਹਨਾਂ ਵਿੱਚੋਂ ਕੋਈ ਉਸ (ਧਨ) ਵਿੱਚੋਂ, ਜੋ ਅਸੀਂ ਤੁਹਾਨੂੰ ਦਿੱਤਾ ਹੋਇਆ ਹੈ, ਤੁਹਾਡਾ ਬਰਾਬਰ ਦਾ ਸ਼ਰੀਕ ਵੀ ਹੁੰਦਾ ਹੈ, ਇਸ ਤਰ੍ਹਾਂ ਕਿ ਤੁਸੀਂ ਸਾਰੇ ਹੀ (ਮਾਲਕ ਦੇ ਗ਼ੁਲਾਮ) ਉਸ (ਧਨ-ਪਦਾਰਥ) ਵਿਚ ਬਰਾਬਰ ਹੋ ਜਾਂਦੇ ਹੋ ਅਤੇ ਓਹਨਾਂ (ਗ਼ੁਲਾਮਾਂ) ਤੋਂ ਇਉਂ ਸਹਿਮਦੇ ਹੋ; ਜਿਵੇਂ ਕਿ ਤੁਸੀਂ ਆਪਣੇ ਆਪ[1] ਤੋਂ ਸਹਿਮਦੇ ਹੋ ? ਅਸੀਂ ਇਸੇ ਤਰ੍ਹਾਂ ਹੀ ਬੁਧੀਵਾਨ ਜਾਤੀ ਲਈ ਆਪਣੀਆਂ ਆਇਤਾਂ ਵਿਸਥਾਰ ਨਾਲ ਵਰਣਨ ਕਰਦੇ ਹਾਂ ।੨੯।

بَلِ اتَّبَعَ الَّذِيْنَ ظَلَمُوْٓا اَهْوَاۗءَهُمْ بِغَيْرِ عِلْمٍ ۚ فَمَنْ يَّهْدِيْ مَنْ اَضَلَّ اللّٰهُ ۭ وَمَا لَهُمْ مِّنْ نّٰصِرِيْنَ ﴿٣٠﴾

ਸਗੋਂ (ਅਸਲੀਅਤ ਇਹ ਹੈ ਕਿ) ਜ਼ਾਲਮ ਲੋਕ ਬਿਨਾਂ ਗਿਆਨ ਦੇ ਹੀ ਆਪਣੀਆਂ ਮਨੋਕਾਮਨਾਵਾਂ ਦੇ ਪਿੱਛੇ ਲਗ ਰਹੇ ਹਨ, ਅਰਥਾਤ ਜਿਸ ਨੂੰ ਅੱਲਾਹ ਕੁਰਾਹੀਆ ਕਰਾਰ ਦੇ ਦੇਵੇ, ਉਸ ਨੂੰ ਕੌਣ ਸੁਮਾਰਗ ਵਲ ਲਾ ਸਕਦਾ ਹੈ ? ਤੇ ਓਹਨਾਂ ਦਾ ਕੋਈ ਵੀ ਸਹਾਇਕ ਨਹੀਂ ਹੋ ਸਕਦਾ ।੩੦।

---

[1]ਅਰਥਾਤ—ਜਿਵੇਂ ਓਹਨਾਂ ਨੂੰ ਧਨ-ਪਦਾਰਥ ਦੇਣ ਤੋਂ ਪਹਿਲਾਂ ਤੁਸੀਂ ਆਪਣੇ ਧਨ-ਪਦਾਰਥ ਦੇ ਮਾਲਕ ਸੀ ਅਤੇ ਜਿੰਨਾ ਚਾਹੁੰਦੇ ਸੀ, ਆਪਣੇ ਆਪ ਉੱਤੇ ਖਰਚ ਕਰਦੇ ਸੀ । ਕੀ ਤੁਸੀਂ ਆਪਣੇ ਗ਼ੁਲਾਮਾ ਨੂੰ ਧਨ-ਪਦਾਰਥ ਉੱਤੇ ਇੰਨਾ ਅਧਿਕਾਰ ਵੀ ਦਿਆ ਕਰਦੇ ਹੋ ਕਿ ਤੁਸੀਂ ਡਰਨ ਲਗ ਪਓ ਕਿ ਪਤਾ ਨਹੀਂ ਏਹ ਸਾਨੂੰ ਕੁਝ ਖਾਣ-ਪੀਣ ਨੂੰ ਦੇਣਗੇ ਕਿ ਨਹੀਂ; ਅਰਥਾਤ ਤੁਹਾਡੇ ਅਧਿਕਾਰ ਦਾ ਕੋਈ ਚਿੰਨ੍ਹ ਬਾਕੀ ਨਾ ਰਹਿੰਦਾ ਹੋਵੇ ।

فَأَقِمْ وَجْهَكَ لِلدِّينِ حَنِيفًا ۚ فِطْرَتَ اللَّهِ الَّتِي فَطَرَ النَّاسَ عَلَيْهَا ۚ لَا تَبْدِيلَ لِخَلْقِ اللَّهِ ۚ ذَٰلِكَ الدِّينُ الْقَيِّمُ وَلَٰكِنَّ أَكْثَرَ النَّاسِ لَا يَعْلَمُونَ ﴿٣١﴾

ਸੋ ਤੂੰ ਆਪਣਾ ਸਾਰਾ ਧਿਆਨ ਧਰਮ ਵਾਲੇ ਪਾਸੇ ਅਜਿਹੇ ਢੰਗ ਨਾਲ ਲਾ ਕਿ ਤੇਰੇ ਵਿਚ ਕੋਈ ਵਲ-ਵਿੰਗ ਨਾ[1] ਰਹੇ। (ਤੂੰ) ਅੱਲਾਹ ਦੇ (ਸਾਜੇ ਹੋਏ) ਸੁਭਾਉ ਨੂੰ ਧਾਰਨ[2] ਕਰ। (ਉਹ ਸੁਭਾਉ) ਜਿਸ ਤੇ ਅੱਲਾਹ ਨੇ ਲੋਕਾਂ ਦੀ ਸਾਜਨਾ ਕੀਤੀ ਹੈ। ਅੱਲਾਹ ਦੀ ਰਚਨਾ ਵਿਚ ਕੋਈ ਵਟਾਉ-ਸਟਾਉ ਨਹੀਂ ਹੋ ਸਕਦਾ। ਏਹੋ ਹੀ ਪੱਕੀ ਮਰਯਾਦਾ ਹੈ; ਪਰ ਵਧੇਰੇ ਲੋਕ ਇਸ ਤੋਂ ਅਗਿਆਤ ਹਨ।੩੧।

مُنِيبِينَ إِلَيْهِ وَاتَّقُوهُ وَأَقِيمُوا الصَّلَاةَ وَلَا تَكُونُوا مِنَ الْمُشْرِكِينَ ﴿٣٢﴾

ਤੁਸੀਂ ਸਾਰੇ ਹੀ ਸੁਭਾਵਿਕ ਧਰਮ ਨੂੰ ਧਾਰਨ ਕਰੋ (ਅਤੇ) ਉਸ (ਪ੍ਰਭੂ) ਦੇ ਹਜ਼ੂਰ ਝੁਕ ਜਾਓ ਤੇ ਉਸੇ ਤੋਂ ਹੀ ਸਦਾ ਡਰਦੇ ਰਹੋ, ਅਰਥਾਤ ਤੁਸੀਂ ਨਿਮਾਜ਼ ਨੂੰ ਉਸ ਦੇ ਸਾਰੇ ਨੇਮਾਂ ਅਨੁਸਾਰ ਪੜ੍ਹਦੇ ਰਹੋ, ਅਰਥਾਤ (ਪ੍ਰਭੂ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇਣ ਵਾਲਿਆਂ) ਮੁਸ਼ਰਿਕਾਂ ਵਿੱਚੋਂ ਨਾ ਬਣੋ।੩੨।

مِنَ الَّذِينَ فَرَّقُوا دِينَهُمْ وَكَانُوا شِيَعًا ۖ كُلُّ حِزْبٍ بِمَا لَدَيْهِمْ فَرِحُونَ ﴿٣٣﴾

ਅਰਥਾਤ ਓਹਨਾਂ ਮੁਸ਼ਰਿਕਾਂ[3] ਵਿੱਚੋਂ ਜੋ ਆਪਣੇ ਧਰਮ ਬਾਰੇ ਵੱਡਾ ਮਤਿਭੇਦ ਕਰਦੇ ਹਨ ਤੇ (ਧਰਮ ਦੇ ਟੋਟੇ ਟੋਟੇ ਕਰ ਕੇ) ਅੱਡ ਅੱਡ ਟੋਲੀਆਂ ਵਿਚ ਵੰਡੇ ਗਏ ਹਨ ਅਤੇ ਫੇਰ ਇਸ ਖ਼ਿਆਲ ਨਾਲ ਵੱਡੇ ਖ਼ੁਸ਼ ਹਨ ਕਿ ਜੋ ਟੋਟਾ ਓਹਨਾਂ ਨੇ ਲਿਆ ਹੈ, ਉਹੋ ਹੀ ਸਭ ਤੋਂ ਚੰਗਾ[4] ਹੈ।੩੩।

---

[1]"ਹਨੀਫ" ਦਾ ਅਰਥ ਇਹ ਹੈ ਕਿ ਜਿਸ ਵਿਚ ਕੋਈ ਵਲ-ਵਿੰਗ ਨਾ ਹੋਵੇ।

[2]ਅਰਥਾਤ—ਜਿਸ ਸੁਭਾਉ ਅਨੁਸਾਰ ਅੱਲਾਹ ਨੇ ਮਨੁੱਖ ਦੀ ਸਾਜਨਾ ਕੀਤੀ ਹੈ, ਉਹ ਸਦਾ ਅਸਥਿਰ ਰਹੇਗਾ ਤੇ ਉਸ ਵਿਚ ਕੋਈ ਮਨੁੱਖ ਵਟਾਉ-ਸਟਾਉ ਨਹੀਂ ਕਰ ਸਕਦਾ।

[3]ਮੁਸ਼ਰਿਕ ਚੂੰਕਿ ਮੂਰਤੀਆਂ, ਫਰਿਸ਼ਤਿਆਂ, ਰੂਹਾਂ ਤੇ ਮਨੁੱਖਾਂ ਵਿੱਚੋਂ ਅੱਡ ਅੱਡ ਇਸ਼ਟ ਬਣਾਉਂਦਾ ਹੈ; ਇਸ ਲਈ ਉਹ ਕਦੇ ਇਕ ਗੱਲ ਤੇ ਟਿਕ ਨਹੀਂ ਸਕਦਾ। ਇਕ ਗੱਲ ਤੇ ਤਾਂ ਕੇਵਲ ਪ੍ਰਭੂ ਦਾ ਸੱਚਾ ਭਗਤ ਹੀ ਟਿਕਿਆ ਕਰਦਾ ਹੈ। ਜਿਸ ਤਰ੍ਹਾਂ ਓਹ ਲੋਕ ਜੋ ਆਪਣੇ ਆਪ ਨੂੰ ਅੱਡ ਅੱਡ ਹਕੂਮਤਾਂ ਦੇ ਵਸਨੀਕ ਪਰਗਟ ਕਰਨ, ਇਕ ਥਾਂ ਇਕੱਤਰ ਨਹੀਂ ਹੋ ਸਕਦੇ; ਕਿਉਂਕਿ ਇਕ ਥਾਂ ਇਕੱਤਰ ਹੋਣ ਲਈ ਆਪਣੇ ਆਪ ਨੂੰ ਇਕ ਹਕੂਮਤ ਦਾ ਸ਼ਹਿਰੀ ਪਰਗਟ ਕਰਨਾ ਜ਼ਰੂਰੀ ਹੈ।

[4]ਜਿਹਾ ਕਿ ਅੱਜ ਕਲ ਦੇ ਨਾ-ਧੀਕ-ਮੁੱਲਾਂ ਮੁਲਾਣੇ ਕਰਦੇ ਹਨ।

وَاِذَا مَسَّ النَّاسَ ضُرٌّ دَعَوْا رَبَّهُمْ مُّنِيْبِيْنَ اِلَيْهِ ثُمَّ اِذَآ اَذَاقَهُمْ مِّنْهُ رَحْمَةً اِذَا فَرِيْقٌ مِّنْهُمْ بِرَبِّهِمْ يُشْرِكُوْنَ ۝

ਅਤੇ ਜਦ ਲੋਕਾਂ ਨੂੰ ਕੋਈ ਔਕੜ ਆਉਂਦੀ ਹੈ, ਤਾਂ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਝੁਕਦੇ ਹੋਏ, ਅਰਦਾਸਾਂ ਕਰਦੇ ਹਨ। ਸੋ ਜਦ ਉਸ ਵੱਲੋਂ ਓਹਨਾਂ ਨੂੰ ਕੋਈ ਮਿਹਰ ਪ੍ਰਾਪਤ ਹੁੰਦੀ ਹੈ, ਤਾਂ ਓਹਨਾਂ ਵਿੱਚੋਂ ਇਕ ਧੜਾ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇਣ ਲਗ ਪੈਂਦਾ ਹੈ।੩੪।

لِيَكْفُرُوْا بِمَآ اٰتَيْنٰهُمْ فَتَمَتَّعُوْا فَسَوْفَ تَعْلَمُوْنَ ۝

ਜਿਸ ਦਾ ਸਿੱਟਾ[1] ਇਹ ਨਿਕਲਦਾ ਹੈ ਕਿ ਜੋ ਕੁਝ ਪ੍ਰਭੂ ਨੇ ਓਹਨਾਂ ਨੂੰ ਦਿੱਤਾ ਹੁੰਦਾ ਹੈ, ਓਹ ਅਮਲੀ ਤੌਰ ਤੇ ਉਸ ਤੋਂ ਇਨਕਾਰੀ ਹੋ ਜਾਂਦੇ ਹਨ, (ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਇਸ ਮਾਤ-ਲੋਕ ਤੋਂ) ਜੋ ਕੁਝ ਵੀ ਲਾਭ ਪ੍ਰਾਪਤ ਕਰਨਾ ਚਾਹੁੰਦੇ ਹੋ, ਪ੍ਰਾਪਤ ਕਰ ਲਓ; ਕਿਉਂਕਿ[2] ਤੁਸੀਂ ਛੇਤੀ ਹੀ ਆਪਣਾ ਅੰਤ ਵੇਖ ਲਓਗੇ।੩੫।

اَمْ اَنْزَلْنَا عَلَيْهِمْ سُلْطٰنًا فَهُوَ يَتَكَلَّمُ بِمَا كَانُوْا بِهٖ يُشْرِكُوْنَ ۝

ਕੀ ਅਸੀਂ ਓਹਨਾਂ ਵਾਸਤੇ (ਸ਼ਿਰਕ ਦੀ) ਕੋਈ ਉਕਤੀ ਉਤਾਰੀ ਹੈ, ਜੋ ਓਹਨਾਂ ਅੱਗੇ ਉਸ ਦਾ ਵਰਣਨ ਕਰਦੀ ਹੈ, ਜਿਸ ਅਨੁਸਾਰ ਕਿ ਓਹ (ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ) ਬਰਾਬਰੀ ਦੇ ਰਹੇ ਹਨ।੩੬।

وَاِذَآ اَذَقْنَا النَّاسَ رَحْمَةً فَرِحُوْا بِهَا ۭ وَاِنْ تُصِبْهُمْ سَيِّئَةٌۢ بِمَا قَدَّمَتْ اَيْدِيْهِمْ اِذَا هُمْ يَقْنَطُوْنَ ۝

ਜਦ ਅਸੀਂ ਲੋਕਾਂ ਨਾਲ ਮਿਹਰ ਦਾ ਵਰਤਾਓ ਕਰਦੇ ਹਾਂ, ਤਾਂ ਓਹ ਉਸ ਤੋਂ ਖ਼ੁਸ਼ ਹੋ ਜਾਂਦੇ ਹਨ ਅਤੇ ਜੇ ਓਹਨਾਂ ਨੂੰ ਓਹਨਾਂ ਦੇ ਪਿਛਲੇ ਕਰਮਾਂ ਦੇ ਸਿੱਟੇ ਵਿਚ ਕੋਈ ਦੁੱਖ ਪੁੱਜਦਾ ਹੈ, ਤਾਂ ਓਹ ਝਟ ਹੀ ਨਿਰਾਸ਼ ਹੋ ਜਾਂਦੇ ਹਨ।੩੭।

اَوَلَمْ يَرَوْا اَنَّ اللّٰهَ يَبْسُطُ الرِّزْقَ لِمَنْ يَّشَآءُ وَ

ਕੀ ਓਹਨਾਂ ਨੇ ਇਹ ਨਹੀਂ ਵੇਖਿਆ ਕਿ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ-ਡੁਲ੍ਹਾ ਰਿਜ਼ਕ

---

[1] ਇੱਥੇ ਮੂਲ ਪਾਠ ਵਿਚ "ਲਾਮ" ਹੈ, ਜਿਸ ਦਾ ਅਰਥ "ਵਾਸਤੇ" ਵੀ ਹੁੰਦਾ ਹੈ ਤੇ "ਸਿੱਟਾ" ਵੀ, ਅਰਥਾਤ ਜਿਸ ਵਾਕ ਵਿਚ ਉਸ ਦੀ ਵਰਤੋਂ ਕੀਤੀ ਜਾਏ, ਉਹ ਪਹਿਲੀ ਗੱਲ ਦਾ ਸਿੱਟਾ ਹੁੰਦਾ ਹੈ।

[2] ਇੱਥੇ ਮੂਲ ਪਾਠ ਵਿਚ "ਫ਼ਾ" ਹੈ। ਇਸ ਦਾ ਅਰਥ "ਕਿਉਂਕਿ" ਵੀ ਹੈ।

يَقْدِرُ ۚ إِنَّ فِي ذَٰلِكَ لَآيَاتٍ لِقَوْمٍ
يُؤْمِنُونَ ﴿٣٧﴾

ਦਿੰਦਾ ਹੈ ਤੇ ਜਿਸ ਨੂੰ ਯੋਗ ਸਮਝਦਾ ਹੈ, ਨੰਗ-ਭੁੱਖ ਦਿੰਦਾ ਹੈ। ਇਸ ਵਿਚ ਸ਼ਰਧਾਲੂ ਜਾਤੀ ਲਈ ਵੱਡੇ ਚਮਤਕਾਰ ਹਨ।੩੮।

فَآتِ ذَا الْقُرْبَىٰ حَقَّهُ وَالْمِسْكِينَ وَابْنَ السَّبِيلِ ۚ
ذَٰلِكَ خَيْرٌ لِلَّذِينَ يُرِيدُونَ وَجْهَ اللَّهِ ۖ وَأُولَٰئِكَ
هُمُ الْمُفْلِحُونَ ﴿٣٨﴾

ਸੋ ਜਦ ਪ੍ਰਭੂ ਖੁਲ੍ਹਾ-ਡੁਲ੍ਹਾ ਰਿਜ਼ਕ ਦੇਵੇ, ਤਾਂ (ਹੇ ਸ੍ਰੋਤੇ !) ਤੂੰ ਆਪਣੇ ਨੇੜੇ ਦੇ ਸਾਕ-ਸੰਬੰਧੀ, ਨਿਰਧਨ ਤੇ ਮੁਸਾਫ਼ਰ ਨੂੰ ਉਸ ਦਾ ਹੱਕ ਦਿੰਦਾ[1] ਰਹੁ। ਇਹ ਗੱਲ ਓਹਨਾਂ ਲੋਕਾਂ ਲਈ, ਜੋ ਅੱਲਾਹ ਦੀ ਰਜ਼ਾ ਪ੍ਰਾਪਤ ਕਰਨ ਦੇ ਚਾਹਵਾਨ ਹਨ, ਬਹੁਤ ਹੀ ਚੰਗੀ ਹੈ ਅਤੇ ਉਹੋ ਹੀ ਸਫਲ ਹੋਣਗੇ।੩੯।

وَمَا آتَيْتُمْ مِنْ رِبًا لِيَرْبُوَ فِي أَمْوَالِ النَّاسِ فَلَا
يَرْبُو عِنْدَ اللَّهِ ۖ وَمَا آتَيْتُمْ مِنْ زَكَاةٍ تُرِيدُونَ
وَجْهَ اللَّهِ فَأُولَٰئِكَ هُمُ الْمُضْعِفُونَ ﴿٣٩﴾

ਅਤੇ ਜੋ ਧਨ ਤੁਸੀਂ ਵਿਆਜ[2] ਲੈਣ ਲਈ ਦਿੰਦੇ ਹੋ; ਤਾਂ ਜੁ ਉਹ ਲੋਕਾਂ ਦੇ ਧਨ ਵਿਚ ਵਧਦਾ ਰਹੇ, ਤਾਂ ਉਹ ਧਨ ਅੱਲਾਹ ਦੀ ਹਜ਼ੂਰੀ ਵਿਚ ਨਹੀਂ ਵਧਦਾ, ਅਰਥਾਤ ਜੋ ਤੁਸੀਂ ਅੱਲਾਹ ਦੀ ਰਜ਼ਾ[3] ਪ੍ਰਾਪਤ ਕਰਨ ਲਈ ਜ਼ਕਾਤ ਵੱਜੋਂ ਦਿੰਦੇ ਹੋ, ਤਾਂ ਚੇਤੇ ਰੱਖੋ ਕਿ ਉਹੋ ਲੋਕ ਪ੍ਰਭੂ ਦੇ ਹਜ਼ੂਰ (ਆਪਣਾ ਧਨ) ਵਧਾ ਰਹੇ ਹਨ।੪੦।

---

[1]ਕੁਰਾਨ ਸ਼ਰੀਫ਼ ਵਿਚ ਕਈ ਥਾਂ ਪਰਗਟ ਤੌਰ ਤੇ ਹਜ਼ਰਤ "ਮੁਹੰਮਦ" ਸਾਹਿਬ ਜੀ ਨੂੰ ਹੀ ਸੰਬੋਧਨ ਕੀਤਾ ਗਿਆ ਹੈ, ਪਰ ਉਸ ਦਾ ਭਾਵ ਆਪ ਦੇ ਸੰਗਾਲੀ ਜਾਂ ਕੁਰਾਨ ਸ਼ਰੀਫ਼ ਦਾ ਪਾਠਕ ਹੀ ਹੁੰਦਾ ਹੈ। ਇਸ ਥਾਂ ਵੀ ਹਜ਼ਰਤ "ਮੁਹੰਮਦ" ਸਾਹਿਬ ਭਾਵ ਨਹੀਂ ਹਨ; ਕਿਉਂਕਿ ਇਸ ਥਾਂ ਦਾਨ-ਪੁੰਨ ਤੇ ਜ਼ਕਾਤ ਦੇਣ ਦਾ ਹੁਕਮ ਹੈ ਤੇ ਆਪ ਪਹਿਲਾਂ ਹੀ ਤੰਗੀ-ਤੇ ਖੁਲ੍ਹ-ਡੁਲ੍ਹ ਸਮੇਂ, ਅਰਥਾਤ ਦੋਹਾਂ ਹਾਲਤਾਂ ਵਿਚ ਹੀ, ਆਪਣੇ ਸਾਕ-ਸੰਬੰਧੀਆਂ, ਨਿਰਧਨਾਂ ਤੇ ਮੁਸਾਫ਼ਰਾਂ ਦੀ ਦੇਖ-ਭਾਲ ਕੀਤਾ ਕਰਦੇ ਸਨ; ਇਸ ਲਈ ਇਸ ਥਾਂ ਆਪ ਦੇ ਸ਼ਰਧਾਲੂ ਹੀ ਸੰਬੋਧਨ ਕੀਤੇ ਗਏ ਹਨ ਅਤੇ ਓਹਨਾਂ ਨੂੰ ਹੀ ਇਹ ਸਿੱਖਿਆ ਦਿੱਤੀ ਗਈ ਹੈ।

[2]ਕੁਰਾਨ ਸ਼ਰੀਫ਼ ਵਿਚ ਵਿਆਜ ਦੇ ਢੰਗ ਦਾ ਪਰਗਟ ਕੀਤਾ ਗਿਆ ਹੈ। ਇਕ ਤਾਂ ਉਹ ਵਿਆਜੀ ਕਾਰ-ਵਿਹਾਰ ਹੈ, ਜੋ ਨਿਰਧਨਾਂ ਨਾਲ ਕੀਤਾ ਜਾਂਦਾ ਹੈ, ਇਸ ਤੋਂ ਵੀ ਰੋਕਿਆ ਗਿਆ ਹੈ, ਪਰ ਇਸ ਆਇਤ ਤੋਂ ਇਹ ਪਤਾ ਲਗਦਾ ਹੈ ਕਿ ਇਸ ਥਾਂ ਉਹ ਵਿਆਜੀ-ਲੈਣ-ਦੇਣ ਹੈ, ਜੋ ਧਨਾਢਾਂ ਨਾਲ ਕੀਤਾ ਜਾਂਦਾ ਹੈ; ਤਾਂ ਜੁ ਓਹ ਧਨਾਢ ਉਸ ਨੂੰ ਵਣਜ-ਵਪਾਰ ਵਿਚ ਲਾ ਸਕਣ ਤੇ ਧਨ ਦੇਣ ਵਾਲੇ ਦਾ ਧਨ ਵੀ ਵਧਦਾ ਰਹੇ। ਕਈ ਮੁਸਲਮਾਨਾਂ ਦਾ ਇਹ ਵੀਚਾਰ ਹੈ ਕਿ ਧਨਾਢਾਂ ਤੇ ਕੰਪਨੀਆਂ ਨੂੰ ਵਿਆਜ ਤੇ ਰੁਪਿਆ ਦੇਣਾ ਜਾਂ ਬੈਂਕਾਂ ਵਿਚ ਵਿਆਜ ਤੇ ਰੁਪਿਆ ਲਾਉਣਾ ਇਸਲਾਮ ਨੇ ਅਯੋਗ ਨਹੀਂ ਦੱਸਿਆ; ਹਾਲਾਂਕਿ ਇਹ ਆਇਤ ਸਾਫ਼ ਦੱਸਦੀ ਹੈ ਕਿ ਇਸ ਕਿਸਮ ਦਾ ਵਿਆਜ ਲੈਣਾ-ਦੇਣਾ ਵੀ ਅਯੋਗ ਹੈ। ਜੇ ਓਹਨਾਂ ਦਾ ਇਹ ਵੀਚਾਰ ਠੀਕ ਹੁੰਦਾ, ਤਾਂ ਇਹ ਆਇਤ ਕਿਉਂ ਉਤਰਦੀ ? ਤੇ ਇਸ ਦੀ ਕੀ ਲੋੜ ਸੀ ? ਇਸਲਾਮ ਦਾ ਪ੍ਰਭੂ ਗੁਪਤ ਗੱਲਾਂ ਦਾ ਜਾਣਨਹਾਰ ਹੈ। ਉਹ ਇਹ ਜਾਣਦਾ ਸੀ ਕਿ ਇਕ ਸਮੇਂ ਮੁਸਲਮਾਨ ਵਿਆਜ ਨੂੰ ਜਾਇਜ਼ ਸਮਝਣ ਦਾ ਜਤਨ ਕਰਨਗੇ। ਸੋ ਉਸ ਨੇ ਭਵਿੱਖਤ ਵਿਚ ਉਤਪੰਨ ਹੋਣ ਵਾਲੇ ਸ਼ੰਕਿਆਂ ਦੀ ਵੀ ਇਸ ਆਇਤ ਰਾਹੀਂ ਨਵਿਰਤੀ ਕਰ ਦਿੱਤੀ ਹੈ।

[3]ਕੋਸ਼ਾਂ ਵਿਚ "ਵਜਹੁਨ" ਦਾ ਅਰਥ "ਮਰਜ਼ਾਤ" ਅਰਥਾਤ "ਰਜ਼ਾ ਦੀ ਵਰਣਨ ਹੈ"। ਅਸੀਂ ਏਹੋ ਅਰਥ ਇਸ ਥਾਂ ਲਿਖਿਆ ਹੈ।

اللّٰهُ الَّذِیْ خَلَقَكُمْ ثُمَّ رَزَقَكُمْ ثُمَّ یُمِیْتُكُمْ ثُمَّ
یُحْیِیْكُمْ هَلْ مِنْ شُرَكَآىِٕكُمْ مَّنْ یَّفْعَلُ مِنْ ذٰلِكُمْ
مِّنْ شَیْءٍ سُبْحٰنَهٗ وَ تَعٰلٰى عَمَّا یُشْرِكُوْنَ ﴿٤١﴾ ع

ਅੱਲਾਹ ਉਹ ਹੈ, ਜਿਸ ਨੇ ਤੁਹਾਨੂੰ ਸਾਜਿਆ ਹੈ ਤੇ ਫੇਰ ਤੁਹਾਨੂੰ ਰਿਜ਼ਕ ਵੀ ਦਿੱਤਾ ਹੈ। ਫੇਰ ਉਹ ਤੁਹਾਨੂੰ ਮਾਰੇਗਾ ਤੇ ਫੇਰ ਸੁਰਜੀਤ ਕਰੇਗਾ।ਕੀ ਤੁਹਾਡੇ (ਆਪੇ ਘੜੇ ਉਸ ਦੇ) ਸ਼ਰੀਕਾਂ ਵਿੱਚੋਂ ਵੀ ਕੋਈ ਅਜਿਹਾ ਹੈ ਜੋ ਇਸ ਕਰਤਵ ਦਾ ਕੋਈ ਭਾਗ ਕਰ ਸਕਦਾ ਹੋਵੇ ? ਉਹ ਓਹਨਾਂ ਦੇ ਸ਼ਿਰਕ ਤੋਂ ਪਾਕ ਤੇ ਅਗਮ ਅਗੋਚਰ ਹੈ ।੪੧। (ਰਕੂਅ ੪)

ظَهَرَ الْفَسَادُ فِی الْبَرِّ وَ الْبَحْرِ بِمَا كَسَبَتْ اَیْدِی
النَّاسِ لِیُذِیْقَهُمْ بَعْضَ الَّذِیْ عَمِلُوْا لَعَلَّهُمْ
یَرْجِعُوْنَ ﴿٤٢﴾

(ਇਸ ਸਮੇਂ) ਸਾਰੇ ਜਲਾਂ ਤੇ ਥਲਾਂ ਵਿਚ ਲੋਕਾਂ ਦੇ ਕੁਕਰਮਾਂ ਸਦਕਾ ਫ਼ਸਾਦ ਮਚ ਗਿਆ ਹੈ, ਜਿਸ[1] ਦਾ ਸਿੱਟਾ ਇਹ ਹੋਵੇਗਾ ਕਿ ਪ੍ਰਭੂ ਲੋਕਾਂ ਨੂੰ ਓਹਨਾਂ ਦੀਆਂ ਕਰਣੀਆਂ ਦੇ ਕੁਝ ਹਿੱਸੇ ਦਾ ਦੰਡ (ਇਸ ਮਾਤਲੋਕ ਵਿਚ) ਹੀ ਦੇ ਦੇਵੇਗਾ; ਤਾਂ ਜੁ ਓਹ (ਆਪਣੀ ਅਵੱਗਿਆ ਵੱਲੋਂ) ਪਰਤ ਆਉਣ ।੪੨।

قُلْ سِیْرُوْا فِی الْاَرْضِ فَانْظُرُوْا كَیْفَ كَانَ عَاقِبَةُ
الَّذِیْنَ مِنْ قَبْلُ كَانَ اَكْثَرُهُمْ مُّشْرِكِیْنَ ﴿٤٣﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਸਾਰੇ ਜਗ ਦਾ ਰਟਨ ਕਰੋ ਤੇ (ਫੇਰ) ਵੇਖੋ ਕਿ ਜੋ ਲੋਕ ਤੁਹਾਥੋਂ ਪਹਿਲਾਂ ਸਨ, ਓਹਨਾਂ ਦਾ ਕੇਹਾ ਭਿਆਨਕ ਅੰਤ ਹੋਇਆ ਸੀ ? ਓਹਨਾਂ ਵਿੱਚੋਂ ਵਧੇਰੇ ਲੋਕ ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ ਬਰਾਬਰੀ ਦਿਆ ਕਰਦੇ ਸਨ ।੪੩।

فَاَقِمْ وَجْهَكَ لِلدِّیْنِ الْقَیِّمِ مِنْ قَبْلِ اَنْ یَّاْتِیَ
یَوْمٌ لَّا مَرَدَّ لَهٗ مِنَ اللّٰهِ یَوْمَىِٕذٍ یَّصَّدَّعُوْنَ ﴿٤٤﴾

ਸੋ ਤੂੰ ਆਪਣਾ ਸਾਰਾ ਧਿਆਨ—ਉਸ ਦਿਨ ਦੇ ਆਉਣ ਤੋਂ ਪਹਿਲਾਂ, ਜਿਸ ਦੇ ਟਾਲਣ ਲਈ ਅੱਲਾਹ ਵੱਲੋਂ ਕੋਈ ਉਪਾਉ ਨਹੀਂ ਹੋਵੇਗਾ, ਅਟੱਲ ਮਰਯਾਦਾ ਵਲ ਮੋੜ ਲੈ। ਉਸ ਦਿਨ ਓਹ (ਸ਼ਰਧਾਲੂ ਤੇ ਇਨਕਾਰੀ) ਇਕ ਦੂਜੇ ਤੋਂ ਅੱਡ ਹੋ[2] ਜਾਣਗੇ ।੪੪।

مَنْ كَفَرَ فَعَلَیْهِ كُفْرُهٗ وَ مَنْ عَمِلَ صَالِحًا فَلِاَنْفُسِهِمْ
یَمْهَدُوْنَ ﴿٤٥﴾

ਜੋ ਇਨਕਾਰ ਕਰਦਾ ਹੈ, ਉਸ ਦੇ ਇਨਕਾਰ ਦਾ ਸਾਰਾ ਭਾਰ ਉਸੇ ਦੇ ਹੀ ਸਿਰ ਹੋਵੇਗਾ ਅਤੇ ਜਿਹੜਾ

[1] ਇੱਥੇ ਲਾਮ "ਆਕਬਤ" ਦਾ ਹੈ।

[2] ਅਰਥਾਤ—ਮੁਸਲਮਾਨ ਪ੍ਰਬਲ ਹੋ ਜਾਣਗੇ ਅਤੇ ਆਪਣੀ ਮਰਯਾਦਾ ਅਨੁਸਾਰ ਰਾਜ ਕਮਾਉਣਗੇ। ਇਸ ਦਾ ਵਿਸਥਾਰ ਪੂਰਬਕ ਵਰਣਨ ਸੂਰਤ "ਬਰਾਅਤ" ਵਿਚ ਕੀਤਾ ਗਿਆ ਹੈ।

ਪ੍ਰਾਣੀ ਆਪਣੀ ਸ਼ਰਧਾ ਦੇ ਅਨੁਸਾਰ ਸ਼ੁਭ ਕਰਮ ਕਰਦਾ ਹੈ, ਉਹ ਆਪਣੇ ਆਪ ਨੂੰ ਹੀ ਲਾਭ ਪਚਾਉਣ ਦੀ ਤਿਆਰੀ ਕਰਦਾ ਹੈ ।੪੫।

لِيَجْزِيَ الَّذِينَ آمَنُوا وَعَمِلُوا الصّٰلِحٰتِ مِن فَضْلِهٖ
إِنَّهٗ لَا يُحِبُّ الْكٰفِرِينَ ﴿٤٥﴾

ਤਾਂ ਜੁ ਪ੍ਰਭੂ ਸ਼ਰਧਾਲੂਆਂ ਤੇ ਆਪਣੀ ਸ਼ਰਧਾ ਅਨੁਸਾਰ ਸ਼ੁਭ ਕਰਮ ਕਰਨ ਵਾਲਿਆਂ ਨੂੰ ਆਪਣੀ ਕਿਰਪਾ ਦੁਆਰਾ ਫਲ ਦੇਵੇ । ਬੇਸ਼ੱਕ ਉਹ ਇਨਕਾਰੀਆਂ ਨਾਲ ਪ੍ਰੇਮ ਨਹੀਂ ਕੀਤਾ ਕਰਦਾ ।੪੬।

وَمِنْ اٰيٰتِهٖ أَن يُرْسِلَ الرِّيَاحَ مُبَشِّرٰتٍ وَّلِيُذِيقَكُم
مِّن رَّحْمَتِهٖ وَلِتَجْرِيَ الْفُلْكُ بِأَمْرِهٖ وَلِتَبْتَغُوا مِن
فَضْلِهٖ وَلَعَلَّكُمْ تَشْكُرُونَ ﴿٤٦﴾

ਉਸ ਦੇ ਚਮਤਕਾਰਾਂ ਵਿੱਚੋਂ ਹੀ ਇਕ ਚਮਤਕਾਰ ਠੰਢੀਆਂ ਹਵਾਵਾਂ ਨੂੰ ਖ਼ੁਸ਼ਖ਼ਬਰੀਆਂ ਦਿੰਦੇ ਹੋਏ ਭੇਜਣਾ ਵੀ ਹੈ, ਅਰਥਾਤ ਉਹ ਇਸ ਲਈ ਅਜਿਹਾ ਕਰਦਾ ਹੈ ਕਿ ਤੁਹਾਨੂੰ ਆਪਣੀ ਮਿਹਰ (ਦਾ ਫਲ) ਚਖਾ ਸਕੇ ਅਤੇ ਬੇੜੀਆਂ ਉਸ ਦੇ ਹੁਕਮ ਨਾਲ ਚਲ ਸਕਣ, ਅਰਥਾਤ ਤੁਸੀਂ ਉਸ ਦੀ ਕ੍ਰਿਪਾ ਨੂੰ ਪ੍ਰਾਪਤ ਕਰ ਕੇ ਉਸ ਦੇ ਧੰਨਵਾਦੀ ਬਣ ਸਕੋ ।੪੭।

وَلَقَدْ أَرْسَلْنَا مِن قَبْلِكَ رُسُلًا إِلٰى قَوْمِهِمْ فَجَآءُوهُم
بِالْبَيِّنٰتِ فَانتَقَمْنَا مِنَ الَّذِينَ أَجْرَمُوا ۖ وَكَانَ حَقًّا
عَلَيْنَا نَصْرُ الْمُؤْمِنِينَ ﴿٤٧﴾

ਅਤੇ ਅਸੀਂ ਤੈਥੋਂ ਪਹਿਲਾਂ ਕਈ ਰਸੂਲ ਓਹਨਾਂ ਦੀਆਂ ਜਾਤੀਆਂ ਵਲ ਭੇਜੇ ਸਨ । ਸੋ ਓਹ ਓਹਨਾਂ ਵਲ ਸਪਸ਼ਟ ਚਮਤਕਾਰ ਲੈ ਕੇ ਆਏ ਸਨ, ਅਰਥਾਤ ਅਸੀਂ ਅਪਰਾਧੀਆਂ ਤੋਂ ਯੋਗ ਬਦਲਾ ਲਿਆ ਸੀ ਤੇ ਸ਼ਰਧਾਲੂਆਂ ਦੀ ਸਹਾਇਤਾ ਕਰਨਾ ਸਾਡਾ (ਮੁਖੀ) ਫ਼ਰਜ਼ ਹੈ ।੪੮।

اللّٰهُ الَّذِي يُرْسِلُ الرِّيٰحَ فَتُثِيرُ سَحَابًا فَيَبْسُطُهٗ
فِي السَّمَآءِ كَيْفَ يَشَآءُ وَيَجْعَلُهٗ كِسَفًا فَتَرَى الْوَدْقَ
يَخْرُجُ مِنْ خِلٰلِهٖ ۚ فَإِذَآ أَصَابَ بِهٖ مَن يَشَآءُ مِنْ

ਅੱਲਾਹ ਹੀ (ਠੰਢੀਆਂ) ਹਵਾਵਾਂ ਨੂੰ ਭੇਜਦਾ ਹੈ ਤੇ ਫੇਰ ਓਹ ਹਵਾਵਾਂ ਬੱਦਲਾਂ ਦੀ ਸ਼ਕਲ ਵਿਚ ਬੁਖ਼ਾਰਾਤ ਨੂੰ ਚੁੱਕਦੀਆਂ ਹਨ । ਫੇਰ ਉਹ ਓਹਨਾਂ ਨੂੰ ਜਿਵੇਂ ਯੋਗ ਸਮਝਦਾ ਹੈ, ਅਕਾਸ਼ ਵਿਚ ਪਸਾਰ ਦਿੰਦਾ ਹੈ ਅਤੇ ਉਸ ਦੇ ਟੋਟੇ ਟੋਟੇ[1] ਕਰ ਦਿੰਦਾ ਹੈ, ਸੋ ਤੂੰ ਵਰਖਾ ਨੂੰ ਵੇਖਦਾ ਹੈਂ ਕਿ ਉਸ (ਬੱਦਲ) ਵਿੱਚੋਂ ਵਰ੍ਹਦੀ ਹੈ । ਫੇਰ ਜਦ ਪ੍ਰਭੂ ਉਸ ਬੱਦਲ ਨੂੰ ਆਪਣੇ

[1] ਅਰਥਾਤ—ਇਕ ਬੱਦਲ ਦੇ ਕਈ ਬੱਦਲ ਬਣਾ ਦਿੰਦਾ ਹੈ, ਤਾਂ ਜੁ ਇਕ ਵੱਡੇ ਰੱਕੇ ਇਲਾਕੇ ਤੇ ਮੀਂਹ ਵਰ੍ਹ ਸਕੇ ।

عِبَادِهٖۤ اِذَا هُمْ يَسْتَبْشِرُوْنَ ﴿۴۹﴾

ਬੰਦਿਆਂ ਵਿੱਚੋਂ ਜਿਸ ਤੇ ਯੋਗ ਸਮਝਦਾ ਹੈ ਪਹੁੰਚਾ ਦਿੰਦਾ ਹੈ, ਤਾਂ ਓਹ ਝਟ ਖ਼ੁਸ਼ੀਆਂ ਮਨਾਉਣ ਲਗ ਪੈਂਦੇ ਹਨ ।੪੯।

وَاِنْ كَانُوْا مِنْ قَبْلِ اَنْ يُّنَزَّلَ عَلَيْهِمْ مِّنْ قَبْلِهٖ لَمُبْلِسِيْنَ ﴿۵۰﴾

ਭਾਵੇਂ ਓਹ[1] ਇਸ (ਮੀਂਹ) ਦੇ ਵਰ੍ਹਣ ਤੋਂ ਪਹਿਲਾਂ ਉੱਕੇ ਹੀ ਨਿਰਾਸ ਹੋ ਗਏ ਸਨ ।੫੦।

فَانْظُرْ اِلٰۤى اٰثٰرِ رَحْمَتِ اللّٰهِ كَيْفَ يُحْيِ الْاَرْضَ بَعْدَ مَوْتِهَا ؕ اِنَّ ذٰلِكَ لَمُحْيِ الْمَوْتٰى ۚ وَهُوَ عَلٰى كُلِّ شَيْءٍ قَدِيْرٌ ﴿۵۱﴾

(ਸੋ ਹੇ ਸ੍ਰੋਤੇ !) ਅੱਲਾਹ ਦੀ ਮਿਹਰ ਦੇ ਨਿਸ਼ਾਨਾਂ ਵਲ ਝਾਤ ਮਾਰ ਕਿ ਓਹ ਧਰਤੀ ਦੇ ਮਰ ਜਾਣ ਮਗਰੋਂ ਮੁੜ ਕਿਵੇਂ ਉਸ ਨੂੰ ਸੁਰਜੀਤ ਕੀਤਾ ਕਰਦਾ ਹੈ ? ਬੇਸ਼ੱਕ ਏਹੋ ਹੀ ਪ੍ਰਭੂ (ਕਿਆਮਤ ਦੇ ਦਿਹਾੜੇ) ਮੁਰਦਿਆਂ ਨੂੰ ਸੁਰਜੀਤ ਕਰੇਗਾ, ਅਰਥਾਤ ਉਹ ਹਰੇਕ ਗੱਲ ਤੇ ਸਮਰਥ ਹੈ ।੫੧।

وَلَئِنْ اَرْسَلْنَا رِيْحًا فَرَاَوْهُ مُصْفَرًّا لَّظَلُّوْا مِنْۢ بَعْدِهٖ يَكْفُرُوْنَ ﴿۵۲﴾

ਅਤੇ ਜੇ ਅਸੀਂ ਹਵਾ ਚਲਾ ਦੇਈਏ ਤੇ ਓਹ ਲੋਕ ਉਸ (ਆਪਣੀ ਖੇਤੀ) ਨੂੰ ਪੀਲੀ ਹੋਈ ਵੇਖਣ, ਤਾਂ ਇਸ ਨਜ਼ਾਰੇ ਮਗਰੋਂ ਓਹ (ਸਿੱਖਿਆ ਪ੍ਰਾਪਤ ਕਰਨ ਦੀ ਥਾਂ) ਇਨਕਾਰੀ ਬਣ ਜਾਣਗੇ ।੫੨।

فَاِنَّكَ لَا تُسْمِعُ الْمَوْتٰى وَلَا تُسْمِعُ الصُّمَّ الدُّعَآءَ اِذَا وَلَّوْا مُدْبِرِيْنَ ﴿۵۳﴾

ਸੋ ਤੂੰ ਓਹਨਾਂ ਨੂੰ ਅਜਿਹਾ ਹੀ ਕਰਨ ਦੇ); ਕਿਉਂਕਿ ਤੂੰ ਨਾ ਤਾਂ ਮੁਰਦਿਆਂ ਨੂੰ ਕੁਝ ਸੁਣਾ ਸਕਦਾ ਹੈਂ ਤੇ ਨਾ ਬੋਲਿਆਂ ਨੂੰ ਹੀ ਉਸ ਸਮੇਂ ਸੁਣਾ ਸਕਦਾ ਹੈਂ, ਜਦ ਕਿ ਓਹ ਮੂੰਹ ਮੋੜ ਕੇ ਪਰਤ ਜਾਣ ।੫੩।

وَمَاۤ اَنْتَ بِهٰدِ الْعُمْيِ عَنْ ضَلٰلَتِهِمْ ؕ اِنْ تُسْمِعُ اِلَّا مَنْ يُّؤْمِنُ بِاٰيٰتِنَا فَهُمْ مُّسْلِمُوْنَ ﴿۵۴﴾ ع

ਅਰਥਾਤ ਨਾ ਤੂੰ ਅੰਨ੍ਹਿਆਂ ਨੂੰ ਓਹਨਾਂ ਦੇ ਕੁਮਾਰਗ ਤੋਂ ਹਟਾ ਕੇ ਸੁਮਾਰਗ ਵਲ ਲਾ ਸਕਦਾ ਹੈਂ । ਤੂੰ ਤਾਂ ਕੇਵਲ ਓਹਨਾਂ ਨੂੰ ਹੀ ਸੁਣਾ ਸਕਦਾ ਹੈਂ, ਜੋ ਸਾਡੀਆਂ ਆਇਤਾਂ ਤੇ ਸ਼ਰਧਾ ਧਾਰਨ ਕਰਦੇ ਹਨ ਅਤੇ ਓਹ ਆਗਿਆਕਾਰੀ ਵੀ ਬਣ ਜਾਂਦੇ ਹਨ ।੫੪।

(ਰਕੂਅ ੫)

---

[1]ਇਸ ਆਇਤ ਦੇ ਆਰੰਭ ਵਿਚ "ਵਾਉ" ਹੈ, ਜਿਸ ਦਾ ਅਰਥ "ਅਤੇ" ਹੈ, ਪਰ ਇਹ ਅਰਥਾਂ ਵਿਚ ਠੀਕ ਨਹੀਂ ਢੁੱਕਦਾ ਸੀ ਤੇ ਇਸ ਨੂੰ ਛੱਡ ਦੇਣ ਨਾਲ ਅਰਥਾਂ ਵਿਚ ਕੋਈ ਵਿਘਨ ਵੀ ਨਹੀਂ ਪੈਂਦਾ ਸੀ; ਇਸ ਲਈ ਅਸੀਂ ਇਸ ਨੂੰ ਛੱਡ ਦਿੱਤਾ ਹੈ ।

اَللّٰهُ الَّذِیْ خَلَقَكُمْ مِّنْ ضُعْفٍ ثُمَّ جَعَلَ مِنْۢ بَعْدِ
ضُعْفٍ قُوَّةً ثُمَّ جَعَلَ مِنْۢ بَعْدِ قُوَّةٍ ضُعْفًا وَّ شَیْبَةً
یَخْلُقُ مَا یَشَآءُ ۚ وَ هُوَ الْعَلِیْمُ الْقَدِیْرُ ۝

ਅੱਲਾਹ ਨੇ ਹੀ ਤੁਹਾਨੂੰ ਉਸ ਹਾਲਤ ਵਿਚ ਸਾਜਿਆ ਹੈ ਕਿ ਤੁਹਾਡੇ ਵਿਚ ਵੱਡੀ ਕਮਜ਼ੋਰੀ ਸੀ। ਫੇਰ ਉਸ ਨੇ ਉਸ ਕਮਜ਼ੋਰੀ ਤੋਂ ਮਗਰੋਂ ਤੁਹਾਨੂੰ ਬਲ ਬਖਸ਼ਿਆ ਸੀ। ਫੇਰ ਬਲ ਮਗਰੋਂ ਮੁੜ ਨਿਰਬਲਤਾ ਤੇ ਬੁਢੇਪਾ ਦਿੱਤਾ ਸੀ। ਉਹ ਜੋ ਚਾਹੁੰਦਾ ਹੈ,ਸਾਜਦਾ ਹੈ। ਉਹ ਵੱਡਾ ਜਾਣਨਹਾਰ ਤੇ ਸ਼ਕਤੀਮਾਨ ਹੈ ।੫੫।

وَ یَوْمَ تَقُوْمُ السَّاعَةُ یُقْسِمُ الْمُجْرِمُوْنَ ۙ۬ مَا لَبِثُوْا
غَیْرَ سَاعَةٍ ؕ كَذٰلِكَ كَانُوْا یُؤْفَكُوْنَ ۝

ਅਤੇ ਜਿਸ ਦਿਨ ਉਹ ਨੀਅਤ ਸਮਾਂ ਆ ਜਾਏਗਾ, ਅਪਰਾਧੀ ਲੋਕ ਕਸਮਾਂ ਚੁੱਕ ਚੁੱਕ ਕੇ ਇਹ ਕਹਿਣਗੇ ਕਿ ਓਹ ਇਕ ਥੋੜੇ ਜਿਹੇ ਸਮੇਂ ਤੋਂ ਛੁੱਟ[1] (ਜਗ ਵਿਚ) ਨਹੀਂ ਰਹੇ ਸਨ। ਓਹ ਇਸੇ ਤਰ੍ਹਾਂ ਅਟਕਲ-ਪਚੂ ਗੱਲਾਂ ਬਣਾਉਂਦੇ ਹਨ ।੫੬।

وَ قَالَ الَّذِیْنَ اُوْتُوا الْعِلْمَ وَ الْاِیْمَانَ لَقَدْ لَبِثْتُمْ
فِیْ كِتٰبِ اللّٰهِ اِلٰی یَوْمِ الْبَعْثِ ؗ فَهٰذَا یَوْمُ الْبَعْثِ وَ
لٰكِنَّكُمْ كُنْتُمْ لَا تَعْلَمُوْنَ ۝

ਅਰਥਾਤ ਓਹ ਲੋਕ, ਜਿਨ੍ਹਾਂ ਨੂੰ ਗਿਆਨ ਤੇ ਸ਼ਰਧਾ ਪ੍ਰਾਪਤ ਹੈ, ਇਹ ਕਹਿਣਗੇ ਕਿ ਤੁਸੀਂ ਅੱਲਾਹ ਦੇ ਲੇਖੇ ਵਿਚ ਉਸ ਦਿਨ ਤਕ ਠਹਿਰੇ ਹੋ, ਜੋ ਤੁਹਾਨੂੰ ਮੁੜ ਉਜਾਗਰ[2] ਕਰਨ ਲਈ ਨੀਅਤ ਸੀ ਅਤੇ (ਚੇਤੇ ਰੱਖੋ ਕਿ) ਏਹੋ ਮੁੜ ਉਜਾਗਰ ਹੋਣ ਦਾ ਦਿਹਾੜਾ[3] ਹੈ, ਪਰ ਤੁਸੀਂ ਜਾਣਦੇ ਨਹੀਂ ।੫੭।

فَیَوْمَئِذٍ لَّا یَنْفَعُ الَّذِیْنَ ظَلَمُوْا مَعْذِرَتُهُمْ وَ لَا هُمْ
یُسْتَعْتَبُوْنَ ۝

ਸੋ ਅੱਜ ਜ਼ਾਲਮਾਂ ਨੂੰ ਓਹਨਾਂ ਦਾ ਕੋਈ ਬਹਾਨਾ ਲਾਭ ਨਹੀਂ ਦੇ ਸਕੇਗਾ ਤੇ ਨਾ ਓਹਨਾਂ ਨੂੰ ਮਾਫ਼ ਕਰ ਕੇ ਡਿਉਢੀ ਤਕ ਆਉਣ ਦਾ ਸਮਾਂ ਹੀ ਦਿੱਤਾ ਜਾਏਗਾ ।੫੮।

---

[1]ਇਸ ਥਾਂ ਈਸਾਈਆਂ ਦੀ ਉਸ ਅਵਸਥਾ ਵਲ ਸੈਨਤ ਕੀਤੀ ਗਈ ਹੈ, ਜੋ "ਇਟਲੀ" ਵਿਚ ਈਸਾਈਅਤ ਦੇ ਪਸਰ ਜਾਣ ਮਗਰੋਂ ਹੋਈ ਸੀ। ਉਸ ਸਮੇਂ ਓਹ ਉਸ ਔਕੜਾਂ ਦੇ ਦੌਰ ਵਿੱਚੋਂ ਲੰਘ ਗਏ ਸਨ, ਜੋ "ਕਹਫ਼" ਦੇ ਸਾਥੀਆਂ ਦੇ ਸਮੇਂ ਓਹਨਾਂ ਤੇ ਆਇਆ ਹੋਇਆ ਸੀ। ਉਸ ਤੋਂ ਮਗਰੋਂ ਕੁਝ ਸਮੇਂ ਤਕ ਓਹ ਉੱਨਤ ਹੁੰਦੇ ਰਹੇ ਸਨ, ਪਰ ਇਸਲਾਮ ਦੀ ਉਜਾਗਰਤਾ, ਸਮੇਂ ਮੁੜ ਓਹ ਅਧੋਗਤੀ ਨੂੰ ਪ੍ਰਾਪਤ ਹੋ ਗਏ ਸਨ। ਉਸ ਨੂੰ ਚੇਤੇ ਕਰ ਕਰ ਕੇ ਫੇਰ ਇਸਲਾਮ ਦੀ ਉੱਨਤੀ ਸਮੇਂ ਓਹਨਾਂ ਤੇ ਅਧੋਗਤੀ ਦਾ ਜੋ ਦੌਰ ਆਇਆ, ਓਹ ਸੋਗ ਕਰਨ ਲਗ ਪਏ ਸਨ ਕਿ ਓਹਨਾਂ ਨੇ ਬਹੁਤ ਥੋੜਾ ਸਮਾਂ ਸੁਖ ਪ੍ਰਾਪਤ ਕੀਤਾ ਹੈ ਤੇ ਵਧੇਰੇ ਸਮਾਂ ਔਕੜਾਂ ਵਿਚ ਹੀ ਬਿਤਾਇਆ ਹੈ।

[2]ਮੂਲ ਪਾਠ ਤੋਂ ਇਹ ਪਤਾ ਲਗਦਾ ਹੈ ਕਿ ਇਸ ਥਾਂ ਸੰਸਾਰ ਦੀ ਕੌਮੀ ਉੱਨਤੀ ਦਾ ਵਰਣਨ ਹੈ, ਨਾ ਕਿ ਪਰਲੋਕ ਵਿਚ ਸੁਰਜੀਤ ਹੋਣ ਦਾ।

[3]ਇਸ ਥਾਂ ਇਹ ਦੱਸਿਆ ਗਿਆ ਹੈ ਕਿ ਤੁਸੀਂ ਵੱਡੀ ਭੁੱਲ ਵਿਚ ਹੋ। ਇਸਲਾਮ ਦੀ ਉੱਨਤੀ ਦੇ ਪਹਿਲੇ ਜੁਗ ਵਿਚ ਤੁਹਾਡੀ ਅੰਤਲੀ ਤਬਾਹੀ ਨਹੀਂ ਹੋਈ ਸੀ। ਤੁਹਾਡੀ ਅੰਤਲੀ ਤਬਾਹੀ ਇਸਲਾਮ ਦੇ ਮੁੜ ਉਜਾਗਰ ਹੋਣ ਸਮੇਂ ਹੋਵੇਗੀ, ਜਿਸ ਦੇ ਮਗਰੋਂ ਤੁਸੀਂ ਉੱਕੇ ਹੀ ਨਸ਼ਟ ਹੋ ਜਾਉਗੇ। ਫੇਰ ਤੁਸੀਂ ਕਦੇ ਵੀ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀ ਦੀ ਥਾਨ ਨੂੰ ਪ੍ਰਾਪਤ ਨਹੀਂ ਕਰ ਸਕੋਗੇ।

وَلَقَدْ ضَرَبْنَا لِلنَّاسِ فِيْ هٰذَا الْقُرْاٰنِ مِنْ كُلِّ مَثَلٍ ۭ وَلَىِٕنْ جِئْتَهُمْ بِاٰيَةٍ لَّيَقُوْلَنَّ الَّذِيْنَ كَفَرُوْٓا اِنْ اَنْتُمْ اِلَّا مُبْطِلُوْنَ ۝

ਅਤੇ ਅਸੀਂ ਇਸ ਕੁਰਾਨ ਵਿਚ ਹਰੇਕ ਕਿਸਮ ਦੀਆਂ ਸੱਚਾਈਆਂ ਵਿਸਥਾਰ ਨਾਲ ਵਰਣਨ ਕਰ ਦਿੱਤੀਆਂ ਹਨ । ਜੇ ਤੂੰ ਓਹਨਾਂ ਵਲ ਕੋਈ ਚਮਤਕਾਰ ਲਿਆਉਂਦਾ ਹੈਂ, ਤਾਂ ਇਨਕਾਰੀ ਜ਼ਰੂਰ ਇਹ ਕਹਿੰਦੇ ਹਨ ਕਿ ਤੁਸੀਂ ਲੋਕ ਤਾਂ ਨਿਰਸੰਦੇਹ ਕੂੜ-ਕੁਸੱਤ[1] ਹੀ ਪੇਸ਼ ਕਰ ਰਹੇ ਹੋ ।੫੯।

كَذٰلِكَ يَطْبَعُ اللّٰهُ عَلٰي قُلُوْبِ الَّذِيْنَ لَا يَعْلَمُوْنَ ۝

ਇਸੇ ਤਰ੍ਹਾਂ ਅੱਲਾਹ ਅਗਿਆਨੀਆਂ ਦੇ ਦਿਲਾਂ ਤੇ ਮੁਹਰ[2] ਲਾ ਦਿੰਦਾ ਹੈ ।੬੦।

فَاصْبِرْ اِنَّ وَعْدَ اللّٰهِ حَقٌّ وَّلَا يَسْتَخِفَّنَّكَ الَّذِيْنَ لَا يُوْقِنُوْنَ ۝ ع

(ਸੋ ਹੇ ਸੁੰਤੇ ! ਆਪਣੀ ਸ਼ਰਧਾ) ਉੱਤੇ ਵੱਡੀ ਦ੍ਰਿੜ੍ਹਤਾ ਨਾਲ ਅਡੋਲ ਰਹੁ । ਅੱਲਾਹ ਦਾ ਬਚਨ ਜ਼ਰੂਰ ਪੂਰਾ ਹੋ ਕੇ ਰਹੇਗਾ ਅਤੇ ਜੋ ਲੋਕ ਸ਼ਰਧਾਲੂ ਨਹੀਂ ਹਨ, ਓਹ ਕਿਤੇ ਤੈਨੂੰ ਧੋਖਾ ਦੇ ਕੇ ਆਪਣੇ ਟਿਕਾਣੇ ਤੋਂ ਹਿਲਾ ਨਾ ਦੇਣ ।੬੧। (ਰਕੂਅ ੬)

---

[1] "ਅਬਤਲਾ" = ਦਾ ਅਰਥ ਕੂੜ-ਕੁਸੱਤ ਪੇਸ਼ ਕਰਨਾ ਹੈ । ਇਸ ਨੂੰ ਮੁਖ ਰੱਖ ਕੇ ਹੀ ਅਸੀਂ "ਮੁਬਤਿਲੂਨ" ਦਾ ਅਰਥ ਕੂੜ-ਕੁਸੱਤ ਗੱਲਾਂ ਪੇਸ਼ ਕਰ ਰਹੇ ਹਨ, ਕੀਤਾ ਹੈ ।

[2] ਇਹ ਆਇਤ ਉੱਕੀ ਹੀ ਸਪਸ਼ਟ ਹੈ ਤੇ ਇਸ ਤੋਂ ਇਹ ਪਤਾ ਲਗਦਾ ਹੈ ਕਿ ਅੱਲਾਹ ਬਿਨਾਂ ਕਿਸੇ ਕਾਰਣ ਦੇ ਦਿਲਾਂ ਤੇ ਮੁਹਰ ਨਹੀਂ ਲਾਉਂਦਾ । ਪਹਿਲਾਂ ਪ੍ਰਾਣੀ ਕੂੜ ਦੇ ਮਗਰ ਲਗਦਾ ਹੈ ਅਤੇ ਫੇਰ ਇਕ ਸਮੇਂ ਮਗਰੋਂ ਉਸ ਦੇ ਦਿਲ ਤੇ ਮੁਹਰ ਲਗ ਜਾਂਦੀ ਹੈ ।




# (੩੧) ਸੂਰਤ ਲੁਕਮਾਨ

{ ਇਹ ਸੂਰਤ ਹਿਜਰਤ ਤੋਂ ਪਹਿਲਾ ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੫ ਆਇਤਾ ਤੇ ੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓ ②

ਅਲਿਫ਼, ਲਾਮ, ਮੀਮ[1] ।੨।

تِلْكَ اٰيٰتُ الْكِتٰبِ الْحَكِيْمِ ③

(ਇਹ ਇਸ ਸੂਰਤ ਦੀਆਂ ਆਇਤਾਂ) ਉਸ ਪੂਰਨ ਪੁਸਤਕ ਦੀਆਂ ਆਇਤਾਂ ਹਨ, ਜੋ ਵੱਡੀਆਂ ਯੁਕਤੀਆਂ ਵਾਲੀ ਹੈ ।੩।

هُدًى وَّرَحْمَةً لِّلْمُحْسِنِيْنَ ④

ਅਤੇ ਆਪਣੇ ਫ਼ਰਜ਼[2] ਠੀਕ ਅਦਾ ਕਰਨ ਵਾਲਿਆਂ ਲਈ ਸੁਮਾਰਗ ਤੇ ਮਿਹਰ ਦਾ ਕਾਰਣ ਹੈ ।੪।

الَّذِيْنَ يُقِيْمُوْنَ الصَّلٰوةَ وَيُؤْتُوْنَ الزَّكٰوةَ وَهُمْ بِالْاٰخِرَةِ هُمْ يُوْقِنُوْنَ ⑤

ਓਹ ਲੋਕ ਜੋ ਨਿਮਾਜ਼ ਨੂੰ (ਉਸ ਦੇ ਨੇਮਾਂ ਅਨੁਸਾਰ) ਸਦਾ ਪੜ੍ਹਦੇ ਰਹਿੰਦੇ ਹਨ ਤੇ (ਗ਼ਰੀਬਾਂ ਤੇ ਨਿਰਧਨਾਂ ਨੂੰ) ਜ਼ਕਾਤ ਦਿੰਦੇ ਰਹਿੰਦੇ ਹਨ, ਅਰਥਾਤ ਪਰਲੋਕ ਦੇ ਜੀਵਨ ਉੱਤੇ ਵਿਸ਼ਵਾਸ ਰੱਖਦੇ ਹਨ ।੫।

اُولٰٓئِكَ عَلٰى هُدًى مِّنْ رَّبِّهِمْ وَاُولٰٓئِكَ هُمُ الْمُفْلِحُوْنَ ⑥

ਏਹੋ ਹੀ ਲੋਕ ਆਪਣੇ ਸਾਜਣਹਾਰ ਤੇ ਪਾਲਣਹਾਰ ਵੱਲੋਂ ਆਉਣ ਵਾਲੇ ਸੁਮਾਰਗ ਉੱਤੇ ਚਲ ਰਹੇ ਹਨ ਤੇ ਏਹੋ ਹੀ (ਹਰੇਕ ਮੈਦਾਨ ਵਿਚ) ਸਫਲ[3] ਹੋਣਗੇ ।੬।

---

[1]ਅਲਿਫ਼, ਲਾਮ, ਮੀਮ ਵਾਸਤੇ ਸੂਰਤ ਬਕਰ ਦੀ ਆਇਤ ੨ ਦੀ ਟੂਕ ਵੇਖੋ।

[2]ਮੂਲ ਪਾਠ ਵਿਚ ਇਸ ਥਾ "ਮੁਹਸਿਨੀਨ" ਪਦ ਹੈ ਜੋ "ਆਹਸਨਾ" ਤੋਂ ਬਣਿਆ ਹੈ ਤੇ "ਆਹਸਨਾ" ਦਾ ਅਰਥ ਕੋਸ਼ਾਂ ਵਿਚ ਇਹ ਲਿਖਿਆ ਹੈ ਕਿ ਜੋ ਕਿਸੇ ਕੰਮ ਨੂੰ ਚੰਗੀ ਤਰ੍ਹਾਂ ਕਰੇ। ਸੋ ਅਸੀਂ ਇਸ ਥਾ ਇਸ ਦਾ ਅਰਥ "ਆਪਣੇ ਫ਼ਰਜ਼ ਠੀਕ ਤਰ੍ਹਾਂ ਅਦਾ ਕਰਨ ਵਾਲੇ" ਕੀਤਾ ਹੈ; ਜੋ ਮੁਹਾਵਰੇ ਦੇ ਲਿਹਾਜ਼ ਨਾਲ ਠੀਕ ਢੁੱਕਦਾ ਹੈ।

[3]"ਅਲਮੁਫ਼ਲਿਹੂ" ਦਾ ਅਰਥ ਹੈ ਪੂਰਨ ਤੌਰ ਤੇ ਸਫਲ ਹੋਣਾ; ਇਸ ਲਈ ਅਸੀਂ ਇਸ ਦਾ ਅਰਥ "ਹਰੇਕ ਮੈਦਾਨ ਵਿਚ ਸਫਲ ਹੋਣਾ" ਕੀਤਾ ਹੈ

وَ مِنَ النَّاسِ مَنْ يَّشْتَرِىْ لَهْوَ الْحَدِيْثِ لِيُضِلَّ عَنْ سَبِيْلِ اللّٰهِ بِغَيْرِ عِلْمٍ ۖ وَّ يَتَّخِذَهَا هُزُوًا ؕ اُولٰٓئِكَ لَهُمْ عَذَابٌ مُّهِيْنٌ ۝

ਅਤੇ ਕਈ ਲੋਕ ਅਜੇਹੇ ਹਨ, (ਜੋ ਆਪਣਾ ਧਨ ਅਜਾਈਂ ਗੁਆ ਕੇ) ਕੇਵਲ ਖੇਡ-ਤਮਾਸ਼ੇ ਦੀਆਂ ਗੱਲਾਂ ਵਸੂਲ ਕਰਦੇ ਰਹਿੰਦੇ ਹਨ; ਤਾਂ ਜੁ ਬਿਨਾ ਕਿਸੇ ਗਿਆਨ ਦੇ ਹੀ ਲੋਕਾਂ ਨੂੰ ਅੱਲਾਹ ਦੇ ਮਾਰਗ ਤੋਂ ਰੋਕ ਸਕਣ ਤੇ (ਪ੍ਰਭੂ ਦੇ ਮਾਰਗ ਨੂੰ) ਮਖ਼ੌਲ ਦੇ ਯੋਗ ਬਣਾ ਸਕਣ। ਓਹਨਾਂ ਲੋਕਾਂ ਵਾਸਤੇ ਹੀਣਤਾ ਭਰਿਆ ਕਸ਼ਟ ਹੈ।੭।

وَ اِذَا تُتْلٰى عَلَيْهِ اٰيٰتُنَا وَلّٰى مُسْتَكْبِرًا كَاَنْ لَّمْ يَسْمَعْهَا كَاَنَّ فِيْٓ اُذُنَيْهِ وَقْرًا ۚ فَبَشِّرْهُ بِعَذَابٍ اَلِيْمٍ ۝

ਅਤੇ ਜਦ ਅਜਿਹੇ ਪ੍ਰਾਣੀ ਦੇ ਅੱਗੇ[1] ਸਾਡੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ, ਤਾਂ ਉਹ ਅਭਿਮਾਨ ਕਰਦਾ ਹੋਇਆ ਓਹਨਾਂ ਤੋਂ ਮੂੰਹ ਮੋੜ ਲੈਂਦਾ ਹੈ, ਜਾਣੋਂ ਉਸ ਨੇ ਓਹਨਾਂ ਨੂੰ ਸੁਣਿਆ ਹੀ ਨਹੀਂ ਸੀ। (ਉਹ ਇਸ ਹੱਦ ਤਕ ਬੇਪਰਵਾਹ ਹੈ ਕਿ) ਜਾਣੋਂ ਉਸ ਦੇ ਕੰਨ ਬੋਲੇ ਹਨ। ਸੋ ਤੂੰ ਉਸ ਨੂੰ ਇਕ ਘੋਰ ਕਸ਼ਟ ਦੀ ਮਹਾਨ ਖ਼ਬਰ ਸੁਣਾ ਦੇ।੮।

اِنَّ الَّذِيْنَ اٰمَنُوْا وَ عَمِلُوا الصّٰلِحٰتِ لَهُمْ جَنّٰتُ النَّعِيْمِ ۝

ਬੇਸ਼ੱਕ ਜੋ ਲੋਕ ਸ਼ਰਧਾ ਧਾਰਨ ਕਰਦੇ ਹਨ ਤੇ ਫੇਰ ਉਸ ਸ਼ਰਧਾ ਦੇ ਅਨੁਕੂਲ ਹੀ ਸ਼ੁਭ ਕਰਮ ਵੀ ਕਰਦੇ ਹਨ, ਓਹਨਾਂ ਨੂੰ ਵੱਡੇ ਚੰਗੇ ਪਦਾਰਥਾਂ ਵਾਲੇ ਸਵਰਗ ਪ੍ਰਾਪਤ ਹੋਣਗੇ।੯।

خٰلِدِيْنَ فِيْهَا ؕ وَعْدَ اللّٰهِ حَقًّا ؕ وَ هُوَ الْعَزِيْزُ الْحَكِيْمُ ۝

ਜਿਨ੍ਹਾਂ ਵਿਚ ਓਹ ਸਦਾ ਹੀ ਰਹਿਣਗੇ। ਇਹ ਅੱਲਾਹ ਦਾ ਪੱਕਾ ਬਚਨ ਹੈ ਅਤੇ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੧੦।

خَلَقَ السَّمٰوٰتِ بِغَيْرِ عَمَدٍ تَرَوْنَهَا وَ اَلْقٰى فِى الْاَرْضِ رَوَاسِىَ اَنْ تَمِيْدَ بِكُمْ وَ بَثَّ فِيْهَا مِنْ كُلِّ دَآبَّةٍ ؕ

ਉਸ ਨੇ ਸਾਰੇ ਅਕਾਸ਼ ਬਿਨਾਂ ਕਿਸੇ ਥੰਮ ਦੇ ਸਾਜੇ ਹਨ; ਜਿਹਾ ਕਿ ਤੁਸੀਂ ਵੇਖ ਰਹੇ ਹੋ ਅਤੇ ਧਰਤੀ ਵਿਚ ਪਹਾੜ ਇਸ ਤਰ੍ਹਾਂ ਨਾਲ ਬਣਾਏ ਹੋਏ ਹਨ ਕਿ ਕਿਤੇ ਉਹ ਤੁਹਾਡੇ ਸਣੇ ਹੀ ਵੱਡੇ ਭਿਆਨਕ ਭੁਚਾਲ ਵਿਚ ਨਾ ਫਸ[2] ਜਾਣ ਅਤੇ ਉਸ ਵਿਚ ਹਰੇਕ ਕਿਸਮ ਦੇ

---

[1]ਜਿਸ ਦਾ ਪਹਿਲੀ ਆਇਤ ਵਿਚ ਵਰਣਨ ਹੈ।

[2]ਕੁਰਾਨ ਸ਼ਰੀਫ਼ ਦੇ ਮੂਲ ਪਾਠ ਵਿਚ ਇਸ ਥਾਂ (ਮੁਸਬਿਤ) ਇਕਰਾਰੀ ਵਾਕ ਵਰਤਿਆ ਗਿਆ ਹੈ, ਪਰ ਅਸੀਂ ਅਰਥਾਂ ਵਿਚ ਮਨਫ਼ੀ (ਇਨਕਾਰੀ) ਵਾਕ ਦੀ ਵਰਤੋਂ ਕੀਤੀ ਹੈ। ਇਹ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਠੀਕ ਹੈ। ਜਿਸ ਵਿਚ "ਅਨ" ਪਦ ਮਗਰੋਂ "ਨਹੀਂ" ਪਦ ਦੀ ਵਰਤੋਂ ਵਿਆਕਰਣ ਦੇ ਗਿਆਤਾ ਠੀਕ ਸਮਝਦੇ ਹਨ।

وَاَنۡزَلۡنَا مِنَ السَّمَآءِ مَآءً فَاَنۡۢبَتۡنَا فِيۡهَا مِنۡ كُلِّ زَوۡجٍ كَرِيۡمٍ ﴿۱۱﴾

ਜੀਅ-ਜੰਤ ਪਸਾਰੇ ਹਨ ਅਤੇ ਬੱਦਲਾਂ ਤੋਂ ਮੀਂਹ ਵੀ ਵਰ੍ਹਾਇਆ ਹੈ। ਫੇਰ ਉਸ ਵਿਚ ਹਰੇਕ ਕਿਸਮ ਦੇ ਚੰਗੇ ਜੋੜੇ[1] ਸਾਜੇ ਹਨ ।੧੧।

هٰذَا خَلۡقُ اللّٰهِ فَاَرُوۡنِىۡ مَاذَا خَلَقَ الَّذِيۡنَ مِنۡ دُوۡنِهٖ ؕ بَلِ الظّٰلِمُوۡنَ فِىۡ ضَلٰلٍ مُّبِيۡنٍ ﴿۱۲﴾ ع

ਇਹ ਅੱਲਾਹ ਦੀ ਰਚਨਾ ਹੈ। ਸੋ ਤੁਸੀਂ ਮੈਨੂੰ ਇਹ ਵਿਖਾਓ ਕਿ ਉਸ ਤੋਂ ਛੁੱਟ ਤੁਸੀਂ ਜਿਨ੍ਹਾਂ ਨੂੰ ਅੱਲਾਹ ਦੀ ਬਰਾਬਰੀ ਦਿੰਦੇ ਹੋ, ਓਹਨਾਂ ਨੇ ਕੀ ਕੁਝ ਸਾਜਿਆ ਹੈ ? (ਕੁਝ ਵੀ ਨਹੀਂ); ਸਗੋਂ ਅਸਲੀਅਤ ਇਹ ਹੈ ਕਿ ਜ਼ਾਲਮ ਸਪਸ਼ਟ ਕੁਰਾਹੀਏ ਹਨ ।੧੨।

(ਰਕੂਅ ੧)

وَلَقَدۡ اٰتَيۡنَا لُقۡمٰنَ الۡحِكۡمَةَ اَنِ اشۡكُرۡ لِلّٰهِ ؕ وَمَنۡ يَّشۡكُرۡ فَاِنَّمَا يَشۡكُرُ لِنَفۡسِهٖ ۚ وَمَنۡ كَفَرَ فَاِنَّ اللّٰهَ غَنِىٌّ حَمِيۡدٌ ﴿۱۳﴾

ਅਤੇ ਅਸੀਂ "ਲੁਕਮਾਨ" ਨੂੰ ਯੁਕਤੀਆਂ ਦਿੱਤੀਆਂ ਸਨ ਤੇ ਇਹ ਕਿਹਾ ਸੀ ਕਿ ਅੱਲਾਹ ਦਾ ਧੰਨਵਾਦ ਕਰਦੇ ਰਿਹਾ ਕਰੋ ਅਤੇ ਜੋ ਪ੍ਰਾਣੀ ਵੀ ਧੰਨਵਾਦ ਕਰਦਾ ਰਹਿੰਦਾ ਹੈ, ਉਸ ਦੇ ਧੰਨਵਾਦ ਦਾ ਲਾਭ ਉਸੇ ਨੂੰ ਹੀ ਪੁੱਜਦਾ ਹੈ ਤੇ ਜਿਹੜਾ ਨਾਸ਼ੁਕਰੀ ਕਰਦਾ ਹੈ, (ਉਸ ਨੂੰ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ) ਅੱਲਾਹ ਹਰੇਕ ਕਿਸਮ ਦੇ ਧੰਨਵਾਦ ਤੋਂ ਬੇਪਰਵਾਹ ਹੈ (ਤੇ) ਵੱਡੀ ਉਪਮਾ ਦਾ ਅਧਿਕਾਰੀ ਹੈ ।੧੩।

وَاِذۡ قَالَ لُقۡمٰنُ لِابۡنِهٖ وَهُوَ يَعِظُهٗ يٰبُنَىَّ لَا تُشۡرِكۡ بِاللّٰهِ ؕ اِنَّ الشِّرۡكَ لَظُلۡمٌ عَظِيۡمٌ ﴿۱۴﴾

ਅਤੇ (ਉਹ ਸਮਾਂ ਚੇਤੇ ਕਰੋ) ਜਦ ਕਿ 'ਲੁਕਮਾਨ" ਨੇ ਆਪਣੇ ਪੁੱਤਰ ਨੂੰ ਉਪਦੇਸ਼ ਕਰਦਿਆਂ ਹੋਇਆਂ ਇਹ ਕਿਹਾ ਸੀ ਕਿ ਹੇ ਮੇਰੇ ਸਪੁੱਤਰ ! ਕਿਸੇ ਨੂੰ ਅੱਲਾਹ ਦੀ ਬਰਾਬਰੀ ਨਾ ਦੇਵੀਂ । ਬੇਸ਼ੱਕ "ਸ਼ਿਰਕ" ਵੱਡਾ ਜ਼ੁਲਮ ਹੈ ।੧੪।

وَوَصَّيۡنَا الۡاِنۡسَانَ بِوَالِدَيۡهِ ۚ حَمَلَتۡهُ اُمُّهٗ وَهۡنًا عَلٰى وَهۡنٍ وَّفِصٰلُهٗ فِىۡ عَامَيۡنِ اَنِ اشۡكُرۡ لِىۡ وَلِوَالِدَيۡكَ ؕ

ਅਤੇ ਅਸੀਂ ਇਹ ਕਹਿੰਦਿਆਂ ਹੋਇਆਂ ਕਿ ਮੇਰਾ ਤੇ ਆਪਣੇ ਮਾਪਿਆਂ ਦਾ ਧੰਨਵਾਦ ਕਰ; ਮਨੁੱਖ ਨੂੰ ਆਪਣੇ ਮਾਪਿਆਂ ਬਾਰੇ (ਪ੍ਰੇਮ ਤੇ ਸਤਿਕਾਰ ਭਰਿਆ

---

[1]ਮੂਲ ਪਾਠ ਵਿਚ ਇਸ ਥਾ "ਅੰਨਬਾਤਨਾ" ਪਦ ਵਰਤਿਆ ਗਿਆ ਹੈ। ਇਸ ਦਾ ਅਰਥ ਉਗਾਉਣਾ ਵੀ ਹੈ ਤੇ ਵਧਾਉਣਾ ਵੀ ਹੈ; ਚੂੰਕਿ ਇਸ ਦੇ ਅੱਗੇ "ਜੋੜੇ" ਦਾ ਵਰਣਨ ਹੈ ਤੇ ਕੁਰਾਨ ਸ਼ਰੀਫ ਦੇ ਸੰਕੇਤ ਅਨੁਸਾਰ ਜੋੜਾ ਪਦ ਜੀਅ-ਜੰਤ ਲਈ ਵੀ ਬੋਲਿਆ ਜਾਂਦਾ ਹੈ; ਇਸ ਲਈ ਅਸੀਂ ਇਸ ਦਾ ਇਹ ਅਰਥ ਕੀਤਾ ਹੈ ਕਿ ਹਰੇਕ ਕਿਸਮ ਦੇ ਜੋੜੇ ਸਾਜੇ ਹਨ।

إِلَيَّ الْمَصِيرُ ﴿١٤﴾

ਵਰਤਾਓ ਕਰਨ ਦੀ) ਪੱਕੀ ਕੀਤੀ ਸੀ, (ਅਰਥਾਤ) ਉਸ ਦੀ ਮਾਤਾ ਨੇ ਉਸ ਨੂੰ ਕਮਜ਼ੋਰੀ ਦੇ (ਇਕ ਦੌਰ) ਮਗਰੋਂ ਕਮਜ਼ੋਰੀ (ਦੇ ਦੂਜੇ ਦੌਰ) ਵਿਚ ਚੁੱਕਿਆ ਸੀ ਅਤੇ ਉਸ ਦਾ ਦੁਧ ਛੁਡਾਉਣਾ ਦੋ ਵਰ੍ਹਿਆਂ[1] ਦੀ ਆਯੂ ਵਿਚ ਸੀ ਅਤੇ ਇਹ ਚੇਤੇ ਰੱਖ ਕਿ (ਤੂੰ) ਮੇਰੀ ਹਜ਼ੂਰੀ ਹੀ ਪਰਤ ਕੇ ਆਉਣਾ ਹੈ ।੧੫।

وَإِنْ جَاهَدَاكَ عَلَىٰ أَنْ تُشْرِكَ بِي مَا لَيْسَ لَكَ بِهِ عِلْمٌ فَلَا تُطِعْهُمَا وَصَاحِبْهُمَا فِي الدُّنْيَا مَعْرُوفًا وَاتَّبِعْ سَبِيلَ مَنْ أَنَابَ إِلَيَّ ثُمَّ إِلَيَّ مَرْجِعُكُمْ فَأُنَبِّئُكُمْ بِمَا كُنْتُمْ تَعْمَلُونَ ﴿١٥﴾

ਜੇ ਓਹ ਦੋਵੇਂ ਹੀ ਤੇਰੇ ਨਾਲ ਝਗੜਾ ਕਰਨ ਕਿ ਤੂੰ ਕਿਸੇ ਹੋਰ ਚੀਜ਼ ਨੂੰ ਮੇਰੀ ਬਰਾਬਰੀ ਦੇ, ਜਿਸ ਦਾ ਤੈਨੂੰ ਕੋਈ ਅਧਿਕਾਰ ਨਹੀਂ, ਤਾਂ ਤੂੰ ਓਹਨਾਂ ਦੋਹਾਂ ਦੀ ਇਹ ਗੱਲ ਕਦੇ ਨਾ ਮੰਨੀ । ਹਾਂ, ਸੰਸਾਰਕ ਮਸਲਿਆਂ ਵਿਚ ਓਹਨਾਂ ਨਾਲ ਸਤਿਕਾਰ ਭਰਿਆ ਸੰਬੰਧ ਸਥਾਪਨ ਰੱਖੀਂ, ਅਰਥਾਤ ਉਸ ਸੱਜਣ ਦੇ ਪੂਰਣਿਆਂ ਤੇ ਤੁਰੀਂ ਜੋ ਮੇਰੇ ਹਜ਼ੂਰ ਝੁਕਦਾ ਹੈ ਅਤੇ ਤੁਸੀਂ ਸਾਰਿਆਂ ਨੇ ਹੀ ਮੇਰੀ ਹਜ਼ੂਰੀ ਪਰਤਣਾ ਹੈ । ਉਸ ਸਮੇਂ ਮੈਂ ਤੁਹਾਨੂੰ ਤੁਹਾਡੀਆਂ ਕਰਣੀਆਂ ਤੋਂ ਜਾਣੂ ਕਰਾਵਾਂਗਾ ।੧੬।

يَا بُنَيَّ إِنَّهَا إِنْ تَكُ مِثْقَالَ حَبَّةٍ مِنْ خَرْدَلٍ فَتَكُنْ فِي صَخْرَةٍ أَوْ فِي السَّمَاوَاتِ أَوْ فِي الْأَرْضِ يَأْتِ بِهَا اللَّهُ إِنَّ اللَّهَ لَطِيفٌ خَبِيرٌ ﴿١٦﴾

(ਲੁਕਮਾਨ) ਨੇ ਇਹ ਕਿਹਾ ਸੀ ਕਿ ਹੇ ਮੇਰੇ ਸਪੁੱਤਰ ! ਗੱਲ ਇਹ ਹੈ ਕਿ ਜੇ ਇਕ ਕਰਮ ਰਾਈ ਦੇ ਦਾਣੇ ਜਿੰਨਾ ਵੀ ਹੋਵੇ ਤੇ ਫੇਰ ਉਹ ਰਾਈ ਦੇ ਬਰਾਬਰ (ਕਰਮ) ਕਿਸੇ ਪੱਥਰ ਜਾਂ ਅਕਾਸ਼ ਜਾਂ ਪਤਾਲ ਹੇਠ ਲੁਕਿਆ ਹੋਇਆ ਹੋਵੇ, ਤਾਂ ਅੱਲਾਹ ਉਸ ਨੂੰ ਪਰਗਟ ਕਰ ਦੇਵੇਗਾ । ਅੱਲਾਹ ਸੂਖਮ ਤੋਂ ਸੂਖਮ ਭੇਦਾਂ ਦਾ ਜਾਣਨਹਾਰ ਤੇ ਖ਼ਬਰਦਾਰ ਹੈ ।੧੭।

يَا بُنَيَّ أَقِمِ الصَّلَاةَ وَأْمُرْ بِالْمَعْرُوفِ وَانْهَ عَنِ الْمُنْكَرِ

ਹੇ ਮੇਰੇ ਪੁੱਤਰ ! ਨਿਮਾਜ਼ ਨੂੰ ਉਸ ਦੇ ਨੇਮਾਂ ਅਨੁਸਾਰ

[1]ਸੂਰਤ ਇਅਰਾਫ ਵਿਚ ਇਹ ਕਿਹਾ ਗਿਆ ਹੈ ਕਿ ''ਹਮਾਲੁਹੂ ਵ ਫ਼ਿਸਾਲੁਹੂ ਸਲਾਸੂਨਾ ਸ਼ਾਹਰਨ'; ਅਰਥਾਤ ਬਾਲਕ ਦਾ ਗਰਭ ਵਿਚ ਰਹਿਣਾ ਤੇ ਦੁਧ ਛੁਡਾਉਣਾ ੩੦ ਮਹੀਨਿਆਂ ਦੀ ਮੁੱਦਤ ਵਿਚ ਮੁਕਦਾ ਹੈ, ਪਰ ਇੱਥੇ ਦੋ ਸਾਲ ਕਿਹਾ ਹੈ । ਇਸ ਦਾ ਉੱਤਰ ਇਹ ਹੈ ਕਿ ਕਈ ਬਾਲਕ ਛੇਤੀ ਜਨਮ ਲੈਂਦੇ ਹਨ ਤੇ ਨਿਰਬਲ ਹੁੰਦੇ ਹਨ ਤੇ ਕਈ ਵਧੇਰੇ ਦਿਨਾਂ ਮਗਰੋਂ ਜਨਮ ਧਾਰਨ ਕਰਦੇ ਹਨ ਤੇ ਬਲਵਾਨ ਹੁੰਦੇ ਹਨ । ਦੂਜੀ ਆਇਤ ਵਿਚ ਦੱਸਿਆ ਹੈ ਕਿ ਜਦ ਬਾਲਕ ਕਮਜ਼ੋਰ ਹੋਵੇ ਤੇ ਛੇਤੀ ਜਨਮ ਧਾਰਨ ਕਰ ਲਏ, ਤਾਂ ਉਸ ਦੇ ਦੁਧ ਪਿਆਉਣ ਦਾ ਸਮਾਂ ਲੰਮਾ ਕਰ ਦਿੱਤਾ ਜਾਵੇ; ਤਾਂ ਜੁ ਉਹ ਬਲਵਾਨ ਹੋ ਸਕੇ ।

وَاصْبِرْ عَلٰى مَآ اَصَابَكَ ۭ اِنَّ ذٰلِكَ مِنْ عَزْمِ الْاُمُوْرِ ⑱

ਪੜ੍ਹਦਾ ਰਹੁ ਤੇ ਦੂਜਿਆਂ ਨੂੰ ਭਲੀਆਂ ਗੱਲਾਂ[1] ਦੀ ਪ੍ਰੇਰਣਾ ਦਿੰਦਾ ਰਹੁ ਤੇ ਅਯੋਗ ਗੱਲਾਂ ਤੋਂ ਰੋਕਦਾ ਰਹੁ, ਅਰਥਾਤ ਜੋ (ਦੁਖ-ਸੁਖ) ਤੈਨੂੰ ਪੁੱਜੇ, ਉਸ ਬਾਰੇ ਸਬਰ ਤੋਂ ਕੰਮ ਲੈਂਦਾ ਰਹੁ। ਇਹ ਗੱਲ ਨਿਰਸੰਦੇਹ ਵੱਡੀ ਹਿੰਮਤ ਵਾਲੇ ਕੰਮਾਂ[2] ਵਿੱਚੋਂ ਹੈ ।੧੮।

وَلَا تُصَعِّرْ خَدَّكَ لِلنَّاسِ وَلَا تَمْشِ فِي الْاَرْضِ مَرَحًا ۭ
اِنَّ اللّٰهَ لَا يُحِبُّ كُلَّ مُخْتَالٍ فَخُوْرٍ ⑲

ਅਤੇ ਆਪਣਾ ਮੂੰਹ ਲੋਕਾਂ ਦੇ ਸਾਮ੍ਹਣੇ (ਕਰੋਧ ਨਾਲ) ਨਾ ਫੁਲਾਇਆ ਕਰ ਤੇ ਧਰਤੀ ਤੇ ਆਕੜ ਕੇ ਨਾ ਤੁਰਿਆ ਕਰ । ਬੇਸ਼ੱਕ ਅੱਲਾਹ ਕਿਸੇ ਵੀ ਅਭਿਮਾਨੀ ਅਤੇ ਸ਼ੇਖੀ ਖੋਰੇ ਨਾਲ ਪਿਆਰ ਨਹੀਂ ਕਰਦਾ ।੧੯।

وَاقْصِدْ فِيْ مَشْيِكَ وَاغْضُضْ مِنْ صَوْتِكَ ۭ اِنَّ
اَنْكَرَ الْاَصْوَاتِ لَصَوْتُ الْحَمِيْرِ ⑳ ع

ਅਤੇ ਆਪਣੀ ਚਾਲ ਦਰਮਿਆਨੀ ਰੱਖਿਆ ਕਰ ਤੇ ਆਪਣੀ ਅਵਾਜ਼ ਵੀ ਹੌਲੀ ਰੱਖਿਆ ਕਰ; (ਕਿਉਂਕਿ) ਅਵਾਜ਼ਾਂ ਵਿੱਚੋਂ ਸਭ ਤੋਂ ਭੈੜੀ ਅਵਾਜ਼ ਖੋਤੇ ਦੀ ਹੈ, ਜੋ ਬਹੁਤ ਉੱਚੀ ਹੁੰਦੀ ਹੈ ।੨੦।

(ਰਕੂਅ ੨)

اَلَمْ تَرَوْا اَنَّ اللّٰهَ سَخَّرَ لَكُمْ مَّا فِي السَّمٰوٰتِ وَمَا فِي
الْاَرْضِ وَاَسْبَغَ عَلَيْكُمْ نِعَمَهٗ ظَاهِرَةً وَّبَاطِنَةً ۭ وَ
مِنَ النَّاسِ مَنْ يُّجَادِلُ فِي اللّٰهِ بِغَيْرِ عِلْمٍ وَّلَا هُدًى
وَّلَا كِتٰبٍ مُّنِيْرٍ ㉑

ਕੀ ਤੁਸੀਂ ਇਹ ਨਹੀਂ ਵੇਖਦੇ ਕਿ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਅੱਲਾਹ ਨੇ ਤੁਹਾਡੀ ਟਹਿਲ-ਸੇਵਾ ਤੇ ਲਾਇਆ ਹੋਇਆ ਹੈ ? ਅਰਥਾਤ ਤੁਹਾਡੇ ਉੱਤੇ ਆਪਣੀਆਂ ਗੁਪਤ ਤੇ ਪਰਗਟ ਮਿਹਰਾਂ ਪਾਣੀ ਵਾਂਗ ਵਹਾਈਆਂ ਹੋਈਆਂ ਹਨ ਅਤੇ ਕਈ ਲੋਕ ਅਜੇਹੇ ਹਨ, ਜੋ ਬਿਨਾ ਗਿਆਨ ਤੇ ਸੁਮਾਰਗ ਦੇ, ਅਰਥਾਤ ਬਿਨਾਂ ਕਿਸੇ ਸਪਸ਼ਟ ਦਲੀਲ ਦੇ ਹੀ, ਅੱਲਾਹ ਬਾਰੇ ਝਗੜਾ ਕਰਦੇ ਹਨ ।੨੧।

وَاِذَا قِيْلَ لَهُمُ اتَّبِعُوْا مَآ اَنْزَلَ اللّٰهُ قَالُوْا بَلْ نَتَّبِعُ

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੋ ਕੁਝ ਅੱਲਾਹ ਨੇ ਉਤਾਰਿਆ ਹੈ, ਉਸ ਦੀ ਪਾਲਨਾ

---

[1]ਭਲੀਆਂ ਗੱਲਾਂ—ਅਰਥਾਤ ਓਹ ਗੱਲਾਂ ਜੋ ਆਮ ਤੌਰ ਤੇ ਭਲੀਆਂ ਸਮਝੀਆਂ ਜਾਂਦੀਆਂ ਹਨ ।

[2]ਮੂਲ ਪਾਠ ਵਿਚ ਇਸ ਥਾਂ "ਮਿਨ ਅਜ਼ਮਿਲ ਉਮੂਰ" ਪਦ ਹਨ, ਪਰ ਮੁਹਾਵਰੇ ਅਨੁਸਾਰ ਇਸ ਦਾ ਅਰਥ "ਅਲਉਮੂਰਲ ਮਾਅਜ਼ੂਮਤੁ" ਹੈ; ਅਰਥਾਤ ਉਹ ਕਾਰਜ ਜਿਸ ਵਾਸਤੇ ਕਮਰ ਕਸਾ ਕਰਨਾ ਪਏ ।

مَا وَجَدْنَا عَلَيْهِ اٰبَآءَنَا ؕ اَوَ لَوْ كَانَ الشَّيْطٰنُ يَدْعُوْهُمْ اِلٰى عَذَابِ السَّعِيْرِ ﴿٢١﴾

ਕਰੋ, ਤਾਂ ਓਹ ਇਹ ਕਹਿੰਦੇ ਹਨ ਕਿ ਨਹੀਂ, ਅਸੀਂ ਤਾਂ ਉਸ ਦੀ ਹੀ ਪਾਲਨਾ ਕਰਾਂਗੇ, ਜਿਸ ਤੇ ਸਾਡੇ ਪਿਉ-ਦਾਦੇ ਚਲਦੇ ਸਨ। ਕੀ ਜੇ ਸ਼ੈਤਾਨ (ਓਹਨਾਂ ਦੇ ਪਿਉ-ਦਾਦਿਆਂ ਦੇ ਰਾਹੀਂ) ਓਹਨਾਂ ਨੂੰ ਨਰਕ ਦੇ ਕਸ਼ਟ ਵਲ ਧੱਕ ਰਿਹਾ ਹੋਵੇ, (ਫੇਰ ਵੀ ਓਹ ਅਜਿਹਾ ਹੀ ਕਰਨਗੇ) ।੨੨।

وَمَنْ يُّسْلِمْ وَجْهَهٗۤ اِلَى اللّٰهِ وَهُوَ مُحْسِنٌ فَقَدِ اسْتَمْسَكَ بِالْعُرْوَةِ الْوُثْقٰى ؕ وَاِلَى اللّٰهِ عَاقِبَةُ الْاُمُوْرِ ﴿٢٢﴾

ਅਤੇ ਜੋ ਸੱਜਣ ਆਪਣਾ ਤਨ, ਮਨ ਤੇ ਧਨ ਅੱਲਾਹ ਨੂੰ ਅਰਪਣ ਕਰ ਦਿੰਦਾ ਹੈ ਤੇ ਆਪਣੇ ਕਰਮਾਂ ਦੀ ਵੀ ਪੂਰੀ ਪੂਰੀ ਰਾਖੀ ਕਰਦਾ[1] ਹੈ, ਉਹ ਅਜਿਹਾ ਹੈ ਕਿ ਜਾਣੋ ਉਸ ਨੇ ਇਕ ਪੱਕੇ ਕੜੇ[2] ਨੂੰ ਘੁਟ ਕੇ ਫੜ ਲਿਆ ਹੈ ਅਤੇ ਅੱਲਾਹ ਵਲ ਹੀ ਸਾਰੇ ਕਾਰਜਾਂ ਦਾ ਅੰਤ ਹੁੰਦਾ[3] ਹੈ ।੨੩।

وَمَنْ كَفَرَ فَلَا يَحْزُنْكَ كُفْرُهٗ ؕ اِلَيْنَا مَرْجِعُهُمْ فَنُنَبِّئُهُمْ بِمَا عَمِلُوْا ؕ اِنَّ اللّٰهَ عَلِيْمٌۢ بِذَاتِ الصُّدُوْرِ ﴿٢٣﴾

ਅਤੇ ਜੋ ਲੋਕ ਇਨਕਾਰ ਕਰਦੇ ਹਨ, ਓਹਨਾਂ ਦਾ ਇਨਕਾਰ ਤੈਨੂੰ ਚਿੰਤਾਤੁਰ ਨਾ ਕਰੇ, ਓਹਨਾਂ ਨੇ ਓੜਕ[4] ਸਾਡੇ ਹਜ਼ੂਰ ਹੀ ਪਰਤਣਾ ਹੈ। ਫੇਰ ਅਸੀਂ ਓਹਨਾਂ ਨੂੰ ਓਹਨਾਂ ਦੀਆਂ ਕਰਣੀਆਂ ਤੋਂ ਜਾਣੂ ਕਰਾਵਾਂਗੇ। ਬੇਸ਼ੱਕ ਅੱਲਾਹ ਘਟ ਘਟ ਦਾ ਜਾਣਨ-ਹਾਰ[5] ਹੈ ।੨੪।

نُمَتِّعُهُمْ قَلِيْلًا ثُمَّ نَضْطَرُّهُمْ اِلٰى عَذَابٍ غَلِيْظٍ ﴿٢٤﴾

ਅਸੀਂ ਓਹਨਾਂ ਨੂੰ ਕੁਝ ਸਮੇਂ ਤਕ ਆਰਥਕ ਲਾਭ ਪਹੁੰਚਾਵਾਂਗੇ। ਫੇਰ ਅਸੀਂ ਓਹਨਾਂ ਨੂੰ ਮਜਬੂਰ ਕਰ ਕੇ ਵੱਡੇ ਕਰੜੇ ਕਸ਼ਟ ਵਲ ਲੈ ਜਾਵਾਂਗੇ[6] ।੨੫।

---

[1] "ਆਹਸਾਨਾ" ਦਾ ਅਰਥ "ਜਆਲਾਹੂ ਹਸੁਨਾ" ਹੈ, ਅਰਥਾਤ ਪੂਰਾ ਕੰਮ ਕੀਤਾ ਤੇ ਉਸ ਨੂੰ ਅਧੂਰਾ ਨਾ ਛੱਡਿਆ।

[2] "ਉਰਵਾਤਨ" ਛਾਗਲ ਦੇ ਪਿੱਛੇ ਜੋ ਹੱਥੀ ਬਣੀ ਹੁੰਦੀ ਹੈ, ਉਸ ਨੂੰ "ਉਰਵਾਹ" ਕਹਿੰਦੇ ਹਨ।

[3] ਇੱਥੇ "ਫਿਰਦਾ ਹੈ" ਦੇ ਪਦ ਵਰਤੇ ਗਏ ਹਨ; ਜੋ ਸਾਡੀ ਬੋਲੀ ਵਿਚ ਇਸ ਥਾਂ ਨਹੀਂ ਵਰਤੇ ਜਾਂਦੇ, ਇਸ ਦਾ ਭਾਵ ਇਹ ਹੈ ਕਿ ਸਾਰੇ ਕਾਰਜਾਂ ਦਾ ਅੰਤ ਅੱਲਾਹ ਦੇ ਹੱਥ ਹੀ ਹੈ ਤੇ ਮਨੁੱਖ ਦੇ ਜਤਨ ਇਸ ਬਾਰੇ ਬੇਅਰਥ ਹੀ ਰਹਿੰਦੇ ਹਨ।

[4] ਇਸ ਥਾਂ ਮੂਲ ਪਾਠ ਵਿਚ "ਮਨ" ਪਦ ਵਰਤਿਆ ਗਿਆ ਹੈ ਤੇ ਇਕ ਵਚਨ ਵਰਤੇ ਗਏ ਹਨ; ਫੇਰ ਬਹੁ ਵਚਨ ਦੀ ਵਰਤੋਂ ਹੈ। ਇਸ ਦਾ ਕਾਰਣ ਇਹ ਹੈ ਕਿ "ਮਨ" ਦੇ ਨਾਲ ਅਰਥਾਂ ਦੇ ਲਿਹਾਜ ਨਾਲ ਬਹੁ ਵਚਨ ਦੀ ਵਰਤੋਂ ਕਰਨੀ ਵੀ ਯੋਗ ਹੈ ਅਤੇ ਇਕ ਵਚਨ ਦੀ ਵਰਤੋਂ ਵੀ ਯੋਗ ਹੈ।

[5] ਸਾਡੀ ਬੋਲੀ ਵਿਚ ਜਿਸ ਨੂੰ ਮਨ ਦੇ ਭਾਵ ਜਾਂ ਵੀਚਾਰ ਕਹਿੰਦੇ ਹਨ, ਅਰਬੀ ਬੋਲੀ ਵਿਚ ਉਸ ਲਈ ਸੀਨੇ ਦੀਆਂ ਗੱਲਾਂ ਦਾ ਮੁਹਾਵਰਾ ਵਰਤਿਆ ਜਾਂਦਾ ਹੈ। ਇਸ ਤਰ੍ਹਾਂ ਦਿਮਾਗ ਵਿਚ ਜੋ ਵੀਚਾਰ ਆਉਂਦੇ ਹਨ, ਉਸ ਨੂੰ ਵੀ ਅਰਬੀ ਵਿਚ ਸੀਨੇ ਦੀਆਂ ਗੱਲਾਂ ਹੀ ਆਖਦੇ ਹਨ।

[6] ਮੂਲ ਪਾਠ ਵਿਚ ਇਸ ਥਾਂ "ਗ਼ਲੀਜ਼" ਪਦ ਹੈ। ਇਸ ਦਾ ਅਰਥ ਸਾਡੀ ਭਾਸ਼ਾ ਅਨੁਸਾਰ "ਗਾੜ੍ਹਾ" ਹੈ, ਪਰ ਸਾਡੀ ਭਾਸ਼ਾ ਵਿਚ, "ਗਾੜ੍ਹਾ ਕਸ਼ਟ" ਨਹੀਂ ਕਿਹਾ ਜਾਂਦਾ, "ਕਰੜਾ ਕਸ਼ਟ" ਕਹਿੰਦੇ ਹਨ। ਅਰਬੀ ਵਿਚ "ਗਾੜ੍ਹਾ ਕਸ਼ਟ" ਆਖਦੇ ਹਨ, ਅਰਥਾਤ ਅਜਿਹਾ ਕਸ਼ਟ ਜਿਸ ਵਿੱਚੋਂ ਪ੍ਰਾਣੀ ਨਿਕਲ ਨਾ ਸਕੇ; ਇਸ ਲਈ ਅਸੀਂ ਇਸ ਦਾ ਅਰਥ "ਕਰੜਾ ਕਸ਼ਟ" ਕੀਤਾ ਹੈ।

وَلَئِنْ سَأَلْتَهُمْ مَّنْ خَلَقَ السَّمٰوٰتِ وَالْاَرْضَ لَيَقُوْلُنَّ اللّٰهُ ۭ قُلِ الْحَمْدُ لِلّٰهِ ۭ بَلْ اَكْثَرُهُمْ لَا يَعْلَمُوْنَ ﴿٢٦﴾

ਜੇ ਤੂੰ ਓਹਨਾਂ ਤੋਂ ਇਹ ਪੁੱਛੇਂ ਕਿ ਸਾਰੇ ਅਕਾਸ਼ ਤੇ ਪਤਾਲ ਕਿਸ ਨੇ ਸਾਜੇ ਹਨ, ਤਾਂ ਓਹ ਜ਼ਰੂਰ ਇਹ ਕਹਿਣਗੇ ਕਿ ਅੱਲਾਹ ਨੇ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ (ਠੀਕ ਹੈ) ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਪਰ ਏਹਨਾਂ (ਇਨਕਾਰੀਆਂ) ਵਿੱਚੋਂ ਵਧੇਰੇ ਲੋਕ ਇਸ ਤੋਂ ਅਗਿਆਤ ਹੀ ਹਨ ।੨੬।

لِلّٰهِ مَا فِي السَّمٰوٰتِ وَالْاَرْضِ ۭ اِنَّ اللّٰهَ هُوَ الْغَنِيُّ الْحَمِيْدُ ﴿٢٧﴾

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ। ਅੱਲਾਹ ਦਾ ਹੀ ਹੈ। ਬੇਸ਼ੱਕ ਅੱਲਾਹ ਹੀ ਉਹ (ਵਿਅਕਤੀ) ਹੈ, ਜੋ (ਹਰੇਕ ਬੰਦਗੀ ਤੇ ਉਪਮਾ ਤੋਂ) ਬੇਪਰਵਾਹ ਹੈ, (ਪਰ ਇਸ ਦੇ ਨਾਲ ਹੀ) ਉਹ ਹਰੇਕ ਉਪਮਾ ਦਾ ਅਧਿਕਾਰੀ ਵੀ ਹੈ ।੨੭।

وَلَوْ اَنَّ مَا فِي الْاَرْضِ مِنْ شَجَرَةٍ اَقْلَامٌ وَّالْبَحْرُ يَمُدُّهٗ مِنْۢ بَعْدِهٖ سَبْعَةُ اَبْحُرٍ مَّا نَفِدَتْ كَلِمٰتُ اللّٰهِ ۭ اِنَّ اللّٰهَ عَزِيْزٌ حَكِيْمٌ ﴿٢٨﴾

ਅਤੇ ਜੇ ਸਾਰੀ ਧਰਤੀ ਦੇ ਸਰਬਤ ਰੁੱਖਾਂ ਦੀਆਂ ਕਲਮਾਂ ਬਣ ਜਾਣ ਤੇ ਸਮੁੰਦਰ ਸਿਆਹੀ ਦਾ ਭਰਿਆ ਹੋਵੇ ਅਤੇ ਇਸ ਤਰ੍ਹਾਂ ਸੱਤ ਹੋਰ ਸਿਆਹੀ ਦੇ ਸਮੁੰਦਰ ਉਸ ਵਿਚ ਰਲਾ ਲੈ ਜਾਣ, ਤਾਂ ਵੀ ਅੱਲਾਹ ਦੇ ਚਮਤਕਾਰਾਂ[1] ਦਾ ਭੋਗ ਨਹੀਂ ਪੈ ਸਕੇਗਾ। ਬੇਸ਼ੱਕ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੨੮।

مَا خَلْقُكُمْ وَلَا بَعْثُكُمْ اِلَّا كَنَفْسٍ وَّاحِدَةٍ ۭ اِنَّ اللّٰهَ سَمِيْعٌۢ بَصِيْرٌ ﴿٢٩﴾

ਤੁਹਾਡੀ ਸਭਨਾਂ ਦੀ ਸਾਜਨਾ ਤੇ ਤੁਹਾਡਾ ਮੁੜ ਸੁਰਜੀਤ ਕਰ ਕੇ ਉਠਾਇਆ ਜਾਣਾ, ਕੇਵਲ ਇਕ ਜੀਵ ਦੀ ਰਚਨਾ ਸਮਾਨ ਹੈ। ਬੇਸ਼ੱਕ ਅੱਲਾਹ ਵੱਡਾ ਸੁਣਨਹਾਰ (ਤੇ) ਵੇਖਣਹਾਰ ਹੈ ।੨੯।

اَلَمْ تَرَ اَنَّ اللّٰهَ يُوْلِجُ الَّيْلَ فِي النَّهَارِ وَيُوْلِجُ النَّهَارَ فِي الَّيْلِ وَسَخَّرَ الشَّمْسَ وَالْقَمَرَ ۡ كُلٌّ يَّجْرِيْٓ اِلٰٓى اَجَلٍ مُّسَمًّى وَّاَنَّ اللّٰهَ بِمَا تَعْمَلُوْنَ خَبِيْرٌ ﴿٣٠﴾

ਕੀ ਤੂੰ ਇਹ ਨਹੀਂ ਵੇਖਦਾ ਕਿ ਅੱਲਾਹ ਰਾਤ ਨੂੰ ਦਿਨ ਵਿਚ ਤੇ ਦਿਨ ਨੂੰ ਰਾਤ ਵਿਚ ਬਦਲਦਾ ਰਹਿੰਦਾ ਹੈ, ਅਰਥਾਤ ਸੂਰਜ ਤੇ ਚੰਨ ਨੂੰ ਉਸ ਨੇ ਤੁਹਾਡੀ ਟਹਿਲ-ਸੇਵਾ ਤੇ ਲਾਇਆ ਹੋਇਆ ਹੈ। ਏਹਨਾਂ ਵਿੱਚੋਂ ਹਰੇਕ ਆਪਣੇ ਨੀਅਤ ਸਮੇਂ ਤਕ ਚੱਕਰ ਕੱਟਦਾ ਰਹਿੰਦਾ ਹੈ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਤੋਂ ਚੰਗੀ ਤਰ੍ਹਾਂ ਖ਼ਬਰਦਾਰ ਹੈ ।੩੦।

[1] "ਕਲਿਮਤੁਨ" ਦਾ ਅਰਥ ਆਇਤ ਹੈ ਤੇ ਆਇਤ ਦਾ ਅਰਥ ਚਮਤਕਾਰ ਹੈ।

ذٰلِكَ بِاَنَّ اللّٰهَ هُوَ الْحَقُّ وَاَنَّ مَا يَدْعُوْنَ مِنْ دُوْنِهِ الْبَاطِلُ ۙ وَاَنَّ اللّٰهَ هُوَ الْعَلِيُّ الْكَبِيْرُ ﴿٣١﴾ ع

ਇਹ ਸਭ ਕੁਝ ਇਸ ਲਈ ਹੋ ਰਿਹਾ ਹੈ ਕਿ ਅੱਲਾਹ ਹੀ ਸਤਿ ਤੇ ਸਦਾ ਸਲਾਮਤਿ ਹੈ, ਅਰਥਾਤ ਇਸ ਲਈ ਕਿ ਜਿਨ੍ਹਾਂ ਦੀ ਓਹ ਅੱਲਾਹ ਤੋਂ ਛੁੱਟ ਪੂਜਾ ਕਰਦੇ ਹਨ, ਓਹ ਝੂਠੇ ਤੇ ਨਾਸਵਾਨ ਹਨ[1]। ਬੇਸ਼ੱਕ ਅੱਲਾਹ ਹੀ ਅਗਮ ਤੇ ਅਗੋਚਰ ਹੈ ।੩੧।

(ਰਕੂਅ ੩)

اَلَمْ تَرَ اَنَّ الْفُلْكَ تَجْرِيْ فِي الْبَحْرِ بِنِعْمَتِ اللّٰهِ لِيُرِيَكُمْ مِّنْ اٰيٰتِهٖ ۭ اِنَّ فِيْ ذٰلِكَ لَاٰيٰتٍ لِّكُلِّ صَبَّارٍ شَكُوْرٍ ﴿٣٢﴾

ਕੀ ਤੂੰ ਇਹ ਨਹੀਂ ਵੇਖਦਾ ਕਿ ਸਮੁੰਦਰ ਵਿਚ ਬੇੜੀਆਂ ਅੱਲਾਹ ਦੀ ਮਿਹਰ[2] ਨਾਲ ਹੀ ਚਲਦੀਆਂ ਹਨ; ਤਾਂ ਜੁ ਉਹ ਤੁਹਾਨੂੰ ਆਪਣੇ ਚਮਤਕਾਰ ਦਸ ਸਕੇ। ਬੇਸ਼ੱਕ ਇਸ ਵਿਚ ਹਰੇਕ ਵੱਡੇ ਸਬਰ ਕਰਨ[3] ਵਾਲੇ ਤੇ ਸ਼ੁਕਰ ਕਰਨ ਵਾਲੇ ਲਈ ਵੱਡੇ ਚਮਤਕਾਰ ਹਨ ।੩੨।

وَاِذَا غَشِيَهُمْ مَّوْجٌ كَالظُّلَلِ دَعَوُا اللّٰهَ مُخْلِصِيْنَ لَهُ الدِّيْنَ ۚ فَلَمَّا نَجّٰىهُمْ اِلَى الْبَرِّ فَمِنْهُمْ مُّقْتَصِدٌ ۭ وَمَا يَجْحَدُ بِاٰيٰتِنَآ اِلَّا كُلُّ خَتَّارٍ كَفُوْرٍ ﴿٣٣﴾

ਜਦ ਓਹਨਾਂ ਨੂੰ (ਸਮੁੰਦਰ ਦੀ) ਕੋਈ ਲਹਿਰ ਪ੍ਰਛਾਵੇਂ ਵਾਂਗ ਢਕ ਲੈਂਦੀ ਹੈ, ਤਾਂ ਓਹ ਕੇਵਲ ਇੱਕੋ ਅੱਲਾਹ ਦਾ ਹੀ ਸਿਮਰਨ ਕਰਦੇ ਹੋਏ, ਉਸ ਅੱਗੇ ਅਰਜੋਈਆਂ ਕਰਦੇ ਹਨ। ਫੇਰ ਜਦ ਉਹ ਓਹਨਾਂ ਨੂੰ ਕਿਨਾਰੇ ਵਲ ਲਾ ਦਿੰਦਾ ਹੈ, ਤਾਂ ਓਹਨਾਂ ਵਿੱਚੋਂ ਕਈ ਲੋਕ ਦਰਮਿਆਨੇ ਰਾਹ ਤੇ ਚਲਦੇ ਹਨ (ਅਤੇ ਕਈ ਲੋਕ ਮੁੜ ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ ਬਰਾਬਰੀ ਦੇਣ ਲਗ ਪੈਂਦੇ ਹਨ), ਅਰਥਾਤ ਸਾਡੀਆਂ ਆਇਤਾਂ ਦਾ ਇਨਕਾਰ ਕੇਵਲ ਬਚਨ ਭੰਗ[1] ਕਰਨ ਵਾਲੇ ਤੇ ਅਕ੍ਰਿਤਘਣ ਹੀ ਕੀਤਾ ਕਰਦੇ ਹਨ ।੩੩।

---

[1]"ਬਾਤਿਲੁਨ" ਪਦ ਦਾ ਅਰਥ ਝੂਠ ਵੀ ਹੈ ਤੇ ਨਾਸਵਾਨ ਵੀ ਹੈ; ਚੂੰਕਿ ਇਹ ਪਦ "ਹੱਕ" (ਸਤਿ) ਦੇ ਟਾਕਰੇ ਤੇ ਵਰਤਿਆ ਗਿਆ ਹੈ; ਇਸ ਲਈ ਇਸ ਦੇ ਦੋਵੇਂ ਹੀ ਅਰਥ ਲਿਖ ਦਿੱਤੇ ਹਨ।

[2]ਮਿਹਰ ਦਾ ਭਾਵ ਪ੍ਰਾਣੀ ਮਾਤਰ ਦੇ ਕੰਮ ਆਉਣ ਵਾਲਾ ਉਹ ਸਾਮਾਨ ਹੈ; ਜਿਸ ਨੂੰ ਲੈ ਕੇ ਜਹਾਜ਼ ਅੱਡ ਅੱਡ ਦੇਸਾਂ ਵਿਚ ਜਾਂਦੇ ਹਨ।

[3]"ਸੱਬਾਰੁਨ" ਪਦ "ਸਾਬਿਰੁਨ" ਤੋਂ ਬਣਾਇਆ ਗਿਆ ਹੈ ਤੇ "ਸਕੂਰ" ਪਦ "ਸਾਕਿਰ" ਤੋਂ ਬਣਿਆ ਹੈ। ਇਸ ਦਾ ਅਰਥ ਹਰੇਕ ਵੱਡਾ ਸਬਰ ਕਰਨ ਵਾਲਾ ਤੇ ਵੱਡਾ ਸ਼ੁਕਰ ਕਰਨ ਵਾਲਾ ਹੈ।

[1]"ਖੱਤਾਰ" ਦਾ ਅਰਥ ਕੋਸ਼ ਵਿਚ ਬਚਨ ਭੰਗ ਕਰਨ ਵਾਲਾ ਹਨ।

يٰۤاَيُّهَا النَّاسُ اتَّقُوْا رَبَّكُمْ وَاخْشَوْا يَوْمًا لَّا يَجْزِيْ وَالِدٌ عَنْ وَّلَدِهٖ ۫ وَلَا مَوْلُوْدٌ هُوَ جَازٍ عَنْ وَّالِدِهٖ شَيْـًٔا ۭ اِنَّ وَعْدَ اللّٰهِ حَقٌّ فَلَا تَغُرَّنَّكُمُ الْحَيٰوةُ الدُّنْيَا ۥ وَلَا يَغُرَّنَّكُمْ بِاللّٰهِ الْغَرُوْرُ ۝٣٣

ਹੇ ਲੋਕੋ ! ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਸਦਾ ਹੀ ਡਰਦੇ ਰਹੋ ਤੇ ਉਸ ਦਿਨ ਤੋਂ ਵੀ ਡਰਦੇ ਰਹੋ, ਜਦ ਕਿ ਕੋਈ ਪਿਤਾ ਵੀ ਆਪਣੇ ਪੁੱਤਰ ਦੇ ਕੰਮ ਨਹੀਂ ਆ ਸਕੇਗਾ ਤੇ ਨਾ ਕੋਈ ਪੁੱਤਰ ਹੀ (ਆਪਣੇ) ਪਿਤਾ ਦਾ ਕੁਝ ਸੁਆਰ ਸਕੇਗਾ, ਅੱਲਾਹ ਦਾ ਬਚਨ ਜ਼ਰੂਰ ਪੂਰਾ ਹੋ ਕੇ ਰਹਿੰਦਾ ਹੈ। ਸੋ ਇਸ ਮਾਤਲੋਕ ਦਾ ਜੀਵਨ ਤੁਹਾਨੂੰ ਕਿਸੇ ਟਪਲੇ ਵਿਚ ਨਾ ਪਾ ਦੇਵੇ ਅਤੇ ਨਾ ਧੋਖੇਬਾਜ਼ ਸ਼ੈਤਾਨ ਹੀ ਤੁਹਾਨੂੰ ਅੱਲਾਹ ਬਾਰੇ ਕੋਈ ਧੋਖਾ ਦੇ ਦੇਵੇ।੩੪।

اِنَّ اللّٰهَ عِنْدَهٗ عِلْمُ السَّاعَةِ ۚ وَيُنَزِّلُ الْغَيْثَ ۚ وَيَعْلَمُ مَا فِي الْاَرْحَامِ ۭ وَمَا تَدْرِيْ نَفْسٌ مَّاذَا تَكْسِبُ غَدًا ۭ وَمَا تَدْرِيْ نَفْسٌۢ بِاَيِّ اَرْضٍ تَمُوْتُ ۭ اِنَّ اللّٰهَ عَلِيْمٌ خَبِيْرٌ ۝٣٤ ع

ਕਿਆਮਤ (ਜਾਂ ਕਿਸੇ ਜਾਤੀ ਦੇ ਅੰਤਲੇ ਫ਼ੈਸਲੇ ਦਾ) ਗਿਆਨ ਅੱਲਾਹ ਨੂੰ ਹੀ ਹੈ। ਉਹੋ ਮੀਂਹ ਵਰ੍ਹਾਉਂਦਾ ਹੈ ਤੇ ਜੋ ਕੁਝ ਗਰਭਾਂ ਵਿਚ ਹੈ, ਉਸ ਦਾ ਜਾਣਨਹਾਰ ਹੈ, ਅਰਥਾਤ ਕੋਈ ਵੀ ਇਹ ਨਹੀਂ ਜਾਣਦਾ ਕਿ ਉਹ ਕਲ ਕੀ ਕਰਮ ਕਮਾਵੇਗਾ ? ਅਤੇ ਨਾ ਹੀ ਕੋਈ ਇਹ ਜਾਣਦਾ ਹੈ ਕਿ ਉਹ ਕਿਹੜੀ ਧਰਤੀ ਤੇ ਮਰੇਗਾ। ਬੇਸ਼ੱਕ ਅੱਲਾਹ ਹੀ ਜਾਣਨਹਾਰ (ਤੇ) ਖ਼ਬਰਦਾਰ ਹੈ।੩੫। (ਰਕੂਅ ੪)

سُوْرَةُ السَّجْدَةِ مَكِّيَّةٌ وَّهِيَ مَعَ الْبَسْمَلَةِ اِحْدٰى وَّثَلٰثُوْنَ اٰيَةً وَّثَلٰثَةُ رُكُوْعَاتٍ

# (੩੨) ਸੂਰਤ ਅਲ-ਸਜਦਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੧ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

الٓمّٓ ②

ਅਲਫ਼, ਲਾਮ, ਮੀਮ {= ਮੈਂ ਅੱਲਾਹ ਹੀ ਸਭ ਤੋਂ ਵਧੀਕ ਜਾਣਨਹਾਰ ਹਾਂ।} ।੨।

تَنْزِيْلُ الْكِتٰبِ لَا رَيْبَ فِيْهِ مِنْ رَّبِّ الْعٰلَمِيْنَ ③

ਇਸ ਪੁਸਤਕ ਦਾ (ਜਿਸ ਦੀ ਇਹ ਇਕ ਸੂਰਤ ਹੈ) ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰਿਆ ਜਾਣਾ ਇਕ ਯਕੀਨੀ ਗੱਲ ਹੈ, ਜਿਸ ਵਿਚ ਕੋਈ ਵੀ ਸੰਦੇਹ ਨਹੀਂ ਹੈ ।੩।

اَمْ يَقُوْلُوْنَ افْتَرٰىهُ ۚ بَلْ هُوَ الْحَقُّ مِنْ رَّبِّكَ لِتُنْذِرَ قَوْمًا مَّآ اَتٰىهُمْ مِّنْ نَّذِيْرٍ مِّنْ قَبْلِكَ لَعَلَّهُمْ يَهْتَدُوْنَ ④

ਕੀ ਓਹ ਲੋਕ ਇਹ ਕਹਿੰਦੇ ਹਨ ਕਿ ਇਸ ਬੰਦੇ, (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ) ਨੇ ਇਸ ਨੂੰ ਆਪਣੇ ਕੋਲੋਂ ਹੀ ਘੜ ਲਿਆ ਹੈ, ਅਜਿਹਾ ਨਹੀਂ ਹੈ; ਸਗੋਂ ਇਹ ਪੁਸਤਕ ਤੇਰੇ ਸਾਜਨਹਾਰ ਤੇ ਪਾਲਨ-ਹਾਰ ਵੱਲੋਂ ਉਤਰਣ ਵਾਲੀ (ਤੇ ਸਦਾ ਸਲਾਮਤਿ ਰਹਿਣ ਵਾਲੀ) ਪੁਸਤਕ ਹੈ; ਤਾਂ ਜੁ ਤੂੰ ਉਸ ਜਾਤੀ ਨੂੰ ਖ਼ਬਰਦਾਰ ਕਰ ਸਕੇਂ, ਜਿਸ ਵਲ ਕਿ ਤੈਥੋਂ ਪਹਿਲਾਂ ਕੋਈ ਰਸੂਲ ਨਹੀਂ ਆਇਆ ਸੀ; ਇਸ ਲਈ ਕਿ ਓਹ ਸੁਮਾਰਗ ਵਲ ਲਗ ਸਕਣ ।੪।

اَللّٰہُ الَّذِیْ خَلَقَ السَّمٰوٰتِ وَالْاَرْضَ وَمَا بَیْنَھُمَا فِیْ سِتَّةِ اَیَّامٍ ثُمَّ اسْتَوٰی عَلَی الْعَرْشِ مَا لَکُمْ مِّنْ دُوْنِهٖ مِنْ وَّلِیٍّ وَّلَا شَفِیْعٍ اَفَلَا تَتَذَکَّرُوْنَ ۝

ਅੱਲਾਹ ਉਹ ਹੈ, ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਤੇ ਓਹਨਾਂ ਵਿਚਾਲੇ ਜੋ ਕੁਝ ਵੀ ਹੈ, ਉਸ ਸਾਰੇ ਨੂੰ ਛੇ ਸਮਿਆਂ[1] ਵਿਚ ਸਾਜਿਆ ਹੈ, ਇਸ ਦੇ ਮਗਰੋਂ ਉਹ ਅਰਸ਼ ਉੱਤੇ ਦ੍ਰਿੜ੍ਹਤਾ ਨਾਲ ਬਿਰਾਜਮਾਨ ਹੋ ਗਿਆ ਸੀ। ਤੁਹਾਡਾ ਉਸ ਪ੍ਰਭੂ ਤੋਂ ਛੁੱਟ ਨਾ ਕੋਈ ਸੱਚਾ ਮਿੱਤਰ ਹੈ ਤੇ ਨਾ ਕੋਈ ਸਫ਼ਾਰਸ਼ੀ ਹੀ ਹੈ। ਸੋ ਤੁਸੀਂ ਫੇਰ ਵੀ ਕਿਉਂ ਸਿੱਖਿਆ ਧਾਰਨ ਨਹੀਂ ਕਰਦੇ ? ।੫।

یُدَبِّرُ الْاَمْرَ مِنَ السَّمَآءِ اِلَی الْاَرْضِ ثُمَّ یَعْرُجُ اِلَیْهِ فِیْ یَوْمٍ کَانَ مِقْدَارُهٗۤ اَلْفَ سَنَةٍ مِّمَّا تَعُدُّوْنَ ۝

ਉਹ ਅਕਾਸ਼ ਤੋਂ ਪਤਾਲ ਤਕ ਆਪਣੇ ਹੁਕਮ ਨੂੰ ਆਪਣੀ ਵਿਉਂਤ ਨਾਲ ਸਥਾਪਨ ਕਰੇਗਾ। ਫੇਰ ਉਹ ਉਸ ਵਲ ਇਕ ਅਜਿਹੇ ਸਮੇਂ ਵਿਚ ਜੋ ਅਜੇਹੇ ਹਜ਼ਾਰ ਵਰ੍ਹਿਆਂ[2] ਬਰਾਬਰ ਹੈ, ਜਿਸ ਦੇ ਅਨੁਸਾਰ ਤੁਸੀਂ ਗਿਣਤੀ ਕਰਦੇ ਹੋ, ਚੜ੍ਹਨਾ ਅਰੰਭ ਕਰ ਦੇਵੇਗਾ।੬।

ذٰلِکَ عٰلِمُ الْغَیْبِ وَالشَّهَادَةِ الْعَزِیْزُ الرَّحِیْمُ ۝

ਇਹ ਗੁਪਤ ਤੇ ਪਰਗਟ ਦਾ ਜਾਣਨਹਾਰ (ਅੱਲਾਹ

---

[1]ਅਰਥਾਤ—ਛੇ ਜੁਗਾਂ ਵਿਚ; ਜਾਂ ਛੇ ਵੱਡੀਆਂ ਤਬਦੀਲੀਆਂ ਮਗਰੋਂ ਇਸ ਸ੍ਰਿਸ਼ਟੀ ਦੀ ਸਾਜਨਾ ਹੋਈ ਸੀ। ਇਹ ਨਹੀਂ ਦੱਸਿਆ ਕਿ ਹਰੇਕ ਸਮਾਂ ਕਿੰਨਾ ਕੁ ਲੰਮਾ ਸੀ। "ਯੌਮ" ਦਾ ਅਰਥ ਅਰਬੀ ਭਾਸ਼ਾ ਵਿਚ ਸਮਾਂ ਵੀ ਹੁੰਦਾ ਹੈ। ਕਈ ਲੋਕਾਂ ਨੇ ਭੁੱਲ ਨਾਲ "ਯੌਮ" ਦਾ ਅਰਥ ਸੂਰਜ ਉਦੇ ਹੋਣ ਤੋਂ ਅਸਤ ਹੋਣ ਤਕ ਦਾ ਸਮਾਂ ਸਮਝ ਲਿਆ ਹੈ; ਹਾਲਾਂਕਿ ਕੋਸ਼ਾਂ ਵਿਚ "ਯੌਮ" ਦਾ ਅਰਥ "ਅੱਲਵਕਤੁ ਮੁਤਲਾਕਨ" ਹੈ, ਅਰਥਾਤ ਸਮਾਂ ਭਾਵੇਂ ਉਹ ਕਰੋੜ ਸਾਲ ਦਾ ਹੋਵੇ ਜਾਂ ਅਰਬ ਸਾਲ ਦਾ ਹੋਵੇ ਤੇ ਭਾਵੇਂ ਇਸ ਤੋਂ ਵਧੇਰੇ ਲੰਮਾ ਹੋਵੇ, "ਯੌਮ" ਹੀ ਅਖਵਾਏਗਾ। ਇਸ ਆਇਤ ਦਾ ਇਹ ਭਾਵ ਹੈ ਕਿ ਛੇ ਜੁਗਾਂ ਜਾਂ ਛੇ ਦੌਰਾਂ ਵਿਚ, ਭਾਵੇਂ ਹਰੇਕ ਜੁਗ ਜਾਂ ਦੌਰ ਕਿੰਨਾ ਹੀ ਲੰਮਾ ਕਿਉਂ ਨਾ ਹੋਵੇ, ਸ੍ਰਿਸ਼ਟੀ ਦੀ ਸਾਜਨਾ ਕੀਤੀ ਗਈ ਸੀ ਅਤੇ ਸਤਵਾਂ ਜੁਗ ਰਚਨਾ ਦੀ ਪੂਰਣਤਾ ਦਾ ਆਇਆ ਸੀ ਜਦ ਪ੍ਰਭੂ ਨੇ ਅਰਸ਼ ਤੋਂ ਆਪਣੇ ਕਾਨੂੰਨ ਨੂੰ ਉਤਾਰਨਾ ਅਰੰਭ ਕੀਤਾ ਸੀ। ਜਾਣੋ ਉਸ ਦੀ ਪਾਤਸ਼ਾਹੀ ਨੇ ਪਰਗਟ ਢੰਗ ਨਾਲ ਪੂਰਨ ਸ਼ਕਲ ਧਾਰਨ ਕੀਤੀ ਸੀ ਤੇ ਰਚਨਾ ਰਚਾਉਣ ਦਾ ਮਨੋਰਥ ਸਿਧ ਹੋ ਗਿਆ ਸੀ।

[2]ਬਹਾਈ ਲੋਕ ਇਸ ਆਇਤ ਦੇ ਅਸ਼ੁਧ ਅਰਥ ਕਰ ਕੇ ਮੁਸਲਮਾਨਾਂ ਨੂੰ ਟਪਲਾ ਦੇਣ ਦਾ ਜਤਨ ਕਰਦੇ ਹਨ ਕਿ ਇਸਲਾਮ ਦਾ ਜੀਵਨ ਕੇਵਲ ਇਕ ਹਜ਼ਾਰ ਸਾਲ ਹੀ ਸੀ। ਫੇਰ ਉਸ ਤੋਂ ਮਗਰੋਂ ਉਹ ਮਨਸੂਖ ਹੋ ਗਿਆ ਹੈ ਤੇ ਬਹਾਈ ਮਤਿ ਨੇ ਉਸ ਦੀ ਥਾਂ ਲੈ ਲਈ ਹੈ; ਹਾਲਾਂਕਿ ਇਸ ਆਇਤ ਦੇ ਅਰਥ ਸਪਸ਼ਟ ਹਨ ਕਿ ਇਸਲਾਮ ਹਜ਼ਾਰ ਸਾਲ ਮਗਰੋਂ ਅਕਾਸ਼ ਤੇ ਚੜ੍ਹ ਜਾਏਗਾ। ਇਸ ਦੇ ਅਰਥ ਮਨਸੂਖ ਹੋਣ ਦੇ ਉੱਕਾ ਹੀ ਨਹੀਂ ਹੋ ਸਕਦੇ; ਕਿਉਂਕਿ ਮਨਸੂਖ ਤਾਂ ਇਕ ਆਇਤ ਨਾਲ ਇਕ ਮਿੰਟ ਵਿਚ ਹੀ ਹੋ ਜਾਂਦਾ ਹੈ। ਅਸਲ ਵਿਚ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਕ ਹਜ਼ਾਰ ਸਾਲ ਤਕ ਮੁਸਲਮਾਨ ਜਗ ਵਿਚ ਨਿਰਬਲ ਹੁੰਦੇ ਜਾਣਗੇ। ਇਸ ਤੋਂ ਮਗਰੋਂ ਹਜ਼ਰਤ "ਮੁਹੰਮਦ" ਸਾਹਿਬ ਦੀ ਪੇਸ਼ਗੋਈ ਅਨੁਸਾਰ ਇਸਲਾਮ ਨੂੰ ਮੁੜ ਸਥਾਪਨ ਕਰਨ ਵਾਲਾ ਇਕ ਰੱਬੀ-ਜੀਉੜਾ ਪਰਗਟ ਹੋ ਜਾਏਗਾ ਤੇ ਇਸਲਾਮ ਮੁੜ ਪੱਕੀ ਤਰ੍ਹਾਂ ਸਥਾਪਨ ਹੋ ਜਾਏਗਾ; ਸੋ ਇਸੇ ਹੀ ਸੂਰਤ ਦੀ ਦਸਵੀਂ ਆਇਤ ਵਿਚ ਇਹ ਵਰਣਨ ਹੈ ਕਿ ਅੱਲਾਹ ਕਈ ਵਿਅਕਤੀਆਂ ਨੂੰ ਚੁਣ ਕੇ ਓਹਨਾਂ ਤੇ ਅਕਾਸ਼ ਬਾਣੀ ਉਤਾਰਦਾ ਹੈ।

ਹੀ) ਹੈ, ਜੋ ਵੱਡਾ ਬਲਵਾਨ ਤੇ ਕਿਰਪਾ-ਨਿਧਾਨ[1] ਹੈ ।੭।

الَّذِيْٓ اَحْسَنَ كُلَّ شَيْءٍ خَلَقَهٗ وَبَدَاَ خَلْقَ الْاِنْسَانِ مِنْ طِيْنٍ ۝٨

ਉਸ ਨੇ ਜੋ ਕੁਝ ਵੀ ਸਾਜਿਆ ਹੈ, ਉਹ ਵੱਡੀਆਂ ਤਾਕਤਾਂ ਨਾਲ ਸਾਜਿਆ ਹੈ ਤੇ ਉਸ ਨੇ (ਆਦਿ ਕਾਲ ਵਿਚ) ਮਨੁੱਖ ਦੀ ਸਾਜਨਾ ਗਿੱਲੀ ਮਿੱਟੀ ਤੋਂ ਕੀਤੀ ਸੀ ।੮।

ثُمَّ جَعَلَ نَسْلَهٗ مِنْ سُلٰلَةٍ مِّنْ مَّآءٍ مَّهِيْنٍ ۝٩

ਫੇਰ ਉਸ ਦੀ ਬੰਸ ਨੂੰ ਇਕ ਤੁੱਛ ਪਾਣੀ ਦੇ ਤਤ ਤੋਂ, (ਅਰਥਾਤ ਰਕਤ-ਬਿੰਦ ਤੋਂ) ਬਣਾਇਆ ਹੈ ।੯।

ثُمَّ سَوّٰىهُ وَنَفَخَ فِيْهِ مِنْ رُّوْحِهٖ وَجَعَلَ لَكُمُ السَّمْعَ وَالْاَبْصَارَ وَالْاَفْـِٕدَةَ ۭ قَلِيْلًا مَّا تَشْكُرُوْنَ ۝١٠

ਫੇਰ ਉਸ ਨੂੰ ਪੂਰਨ ਬਲ ਦਿੱਤਾ ਸੀ ਤੇ ਉਸ ਵਿਚ ਆਪਣੀ ਰੂਹ ਫੂਕੀ[2] ਸੀ ਅਤੇ ਤੁਹਾਡੇ ਵਾਸਤੇ ਕੰਨ, ਅੱਖਾਂ ਤੇ ਦਿਲ ਬਣਾਏ ਹਨ, ਪਰ ਤੁਸੀਂ ਉੱਕਾ ਹੀ ਧੰਨਵਾਦ ਨਹੀਂ ਕਰਦੇ ।੧੦।

وَقَالُوْٓا ءَاِذَا ضَلَلْنَا فِي الْاَرْضِ ءَاِنَّا لَفِيْ خَلْقٍ جَدِيْدٍ ۬ بَلْ هُمْ بِلِقَآءِ رَبِّهِمْ كٰفِرُوْنَ ۝١١

ਅਤੇ ਓਹ ਇਹ ਕਹਿੰਦੇ ਹਨ ਕਿ ਜਦ ਅਸੀਂ ਧਰਤੀ ਵਿਚ ਗੁਮ ਹੋ ਜਾਵਾਂਗੇ, ਤਾਂ ਸਾਨੂੰ ਇਕ ਨਵੀਂ ਰਚਨਾ ਦੀ ਸ਼ਕਲ ਵਿਚ ਖੜਾ ਕੀਤਾ ਜਾਏਗਾ । (ਇਹ ਲੋਕ ਇਸ ਨਵੀਂ ਪੈਦਾਇਸ਼ ਦੇ ਹੀ ਇਨਕਾਰੀ ਨਹੀਂ ਹਨ); ਸਗੋਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮੁਲਾਕਾਤ ਦੇ ਵੀ ਇਨਕਾਰੀ[3] ਹਨ ।੧੧।

قُلْ يَتَوَفّٰىكُمْ مَّلَكُ الْمَوْتِ الَّذِيْ وُكِّلَ بِكُمْ ثُمَّ اِلٰى رَبِّكُمْ تُرْجَعُوْنَ ۝١٢ ع

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਹ ਜਮਦੂਤ— ਜੋ ਤੁਹਾਡੇ ਵਾਸਤੇ ਨੀਅਤ ਕੀਤਾ ਗਿਆ ਹੈ— ਜ਼ਰੂਰ ਤੁਹਾਡੀ ਜਿੰਦ ਕੱਢੇਗਾ । ਫੇਰ ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਪਰਤਾਏ ਜਾਓਗੇ ।੧੨। (ਰਕੂਅ ੧)

---

[1]ਅਰਥਾਤ—ਉਹ ਇਸਲਾਮ ਨੂੰ ਮੁੜ ਸੁਰਜੀਤ ਕਰ ਦੇਵੇਗਾ ।

[2]ਅਰਥਾਤ—ਸਰੀਰ ਦੀ ਪੂਰਣਤਾ ਮਗਰੋਂ ਉਸ ਵਿਚ ਸਰੀਰਕ ਆਤਮਾ ਫੂਕੀ ਸੀ ਤੇ ਆਤਮਕ ਪੂਰਣਤਾ ਮਗਰੋਂ ਉਸ ਤੇ ਅਕਾਸ਼ ਬਾਣੀ ਉਤਾਰੀ ਸੀ ।

[3]ਅਰਥਾਤ—ਜੇ ਕੇਵਲ ਮਰਨ ਮਗਰੋਂ ਸੁਰਜੀਤ ਹੋਣ ਦੀ ਸਿੱਖਿਆ ਹੁੰਦੀ, ਤਾਂ ਵੱਡੇ ਸ਼ੌਕ ਨਾਲ ਉਸ ਨੂੰ ਮੰਨ ਲੈਂਦੇ, ਪਰ ਚੂੰਕਿ ਪ੍ਰਭੂ ਦੇ ਸਾਮ੍ਹਣੇ ਪੇਸ਼ ਹੋਣ ਤੇ ਦੰਡ-ਫਲ ਦੇ ਮਿਲਣ ਦਾ ਵਰਣਨ ਹੈ; ਇਸ ਲਈ ਇਨਕਾਰੀ ਹੋ ਗਏ ਹਨ ।

وَلَوْ تَرٰٓى اِذِ الْمُجْرِمُوْنَ نَاكِسُوْا رُءُوْسِهِمْ عِنْدَ رَبِّهِمْ ؕ رَبَّنَآ اَبْصَرْنَا وَسَمِعْنَا فَارْجِعْنَا نَعْمَلْ صَالِحًا اِنَّا مُوْقِنُوْنَ ﴿١٣﴾

ਅਤੇ ਜੇ ਤੈਨੂੰ ਉਸ ਹਾਲਤ ਦਾ ਪਤਾ ਲਗ ਜਾਏ[1] ਜਦ ਕਿ ਅਪਰਾਧੀ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਆਪਣੇ ਸਿਰ[2] ਸੁੱਟੀ ਖੜੇ ਹੋਣਗੇ ਤੇ ਇਹ ਕਹਿ ਰਹੇ ਹੋਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਅਸੀਂ (ਜੋ ਕੁਝ ਤੂੰ ਕਿਹਾ ਸੀ) ਵੇਖ ਲਿਆ ਹੈ ਤੇ ਸੁਣ ਲਿਆ ਹੈ। ਸੋ ਹੁਣ ਤੂੰ ਸਾਨੂੰ ਮੁੜ ਪਰਤਾ ਦੇ; ਤਾਂ ਜੁ ਅਸੀਂ ਤੇਰੇ ਹੁਕਮਾਂ ਅਨੁਸਾਰ ਕਰਮ ਕਰੀਏ। ਹੁਣ ਅਸੀਂ ਤੇਰੀ ਗੱਲ ਤੇ ਪੂਰੀ ਤਰ੍ਹਾਂ ਯਕੀਨ ਕਰ ਚੁੱਕੇ ਹਾਂ[3] ।੧੩।

وَلَوْ شِئْنَا لَاٰتَيْنَا كُلَّ نَفْسٍ هُدٰىهَا وَلٰكِنْ حَقَّ الْقَوْلُ مِنِّىْ لَاَمْلَئَنَّ جَهَنَّمَ مِنَ الْجِنَّةِ وَالنَّاسِ اَجْمَعِيْنَ ﴿١٤﴾

ਅਤੇ ਜੇ ਅਸੀਂ ਯੋਗ ਸਮਝਦੇ, ਤਾਂ ਹਰੇਕ ਪ੍ਰਾਣੀ ਨੂੰ ਉਸ ਦੀ ਸਮਰਥਾ ਅਨੁਸਾਰ ਸੁਮਾਰਗ ਵਲ ਲਾ ਦਿੰਦੇ[4], ਪਰ ਮੇਰੀ ਗੱਲ ਪੂਰੀ ਹੋ ਗਈ ਹੈ ਕਿ ਮੈਂ ਨਰਕ ਨੂੰ ਨਿਰਸੰਦੇਹ ਜਿੰਨਾਂ ਤੇ ਮਨੁੱਖਾਂ ਨਾਲ ਭਰ ਦਿਆਂਗਾ ।੧੪।

فَذُوْقُوْا بِمَا نَسِيْتُمْ لِقَآءَ يَوْمِكُمْ هٰذَا ۚ اِنَّا نَسِيْنٰكُمْ وَذُوْقُوْا عَذَابَ الْخُلْدِ بِمَا كُنْتُمْ تَعْمَلُوْنَ ﴿١٥﴾

ਸੋ ਅੱਜ ਦੇ ਦਿਨ ਦੀ ਹਲਾਕਤ ਨੂੰ ਵਿਸਾਰ ਦੇਣ ਦੇ ਕਾਰਣ ਤੇ ਆਪਣੇ ਕੁਕਰਮਾਂ ਕਰਕੇ ਤੁਸੀਂ ਲੰਮੇ ਸਮੇਂ ਤਕ ਕਸ਼ਟ ਦਾ ਸੁਆਦ ਚੱਖੋ ਅਤੇ (ਇਹ ਚੇਤੇ ਰੱਖੋ ਕਿ) ਅਸੀਂ ਵੀ ਅੱਜ ਤੁਹਾਨੂੰ ਵਿਸਾਰ ਦਿੱਤਾ ਹੈ, (ਅਰਥਾਤ ਤੁਹਾਡੀ ਪਰਵਾਹ ਕਰਨੀ ਛੱਡ ਦਿੱਤੀ ਹੈ) ।੧੫।

---

[1] "ਤਰਾਆ" ਦੇ ਮਗਰੋਂ ਜਦ ਦੋ "ਮਫ਼ਊਲ" ਆ ਜਾਣ, ਤਾਂ ਉੱਥੇ ਦਿਲ ਨਾਲ ਵੇਖਣਾ ਭਾਵ ਹੁੰਦਾ ਹੈ, ਨਾ ਕਿ ਅੱਖਾਂ ਨਾਲ ਵੇਖਣਾ; ਇਸੇ ਲਈ ਅਸੀਂ ਇਸ ਥਾਂ ਇਸ ਦਾ ਅਰਥ "ਪਤਾ ਲਗ ਜਾਏ" ਕੀਤਾ ਹੈ; ਵੇਖਣਾ ਨਹੀਂ ਕੀਤਾ।

[2] ਮੂਲ ਪਾਠ ਵਿਚ "ਰੁਊਸ" ਦਾ ਬਹੁ ਵਚਨ ਵਰਤਿਆ ਗਿਆ ਹੈ, ਪਰ ਸਾਡੀ ਭਾਸ਼ਾ ਵਿਚ ਇਸ ਸਮੇਂ ਇਕ ਵਚਨ ਦੀ ਹੀ ਵਰਤੋਂ ਕੀਤੀ ਜਾਂਦੀ ਹੈ।

[3] ਅਰਬੀ ਭਾਸ਼ਾ ਵਿਚ ਕਈ ਵਾਰ ਸ਼ਰਤ ਪਰਗਟ ਕਰ ਦਿੱਤੀ ਜਾਂਦੀ ਹੈ ਤੇ ਫਲ ਲੁਪਤ ਰੱਖਿਆ ਜਾਂਦਾ ਹੈ। ਇਸ ਥਾਂ ਵੀ ਅਜਿਹਾ ਹੀ ਹੈ ਅਤੇ ਇਸ ਦਾ ਭਾਵ ਇਹ ਹੈ ਕਿ ਜੇ ਉਸ ਸਮੇਂ ਦਾ ਨਜ਼ਾਰਾ ਤੇਰੇ ਖ਼ਿਆਲ ਵਿਚ ਆ ਜਾਏ, ਤਾਂ ਤੈਨੂੰ ਪਤਾ ਲਗ ਜਾਏਗਾ ਕਿ ਓਹ ਅਤਿ ਹੀਣਤਾ ਤੇ ਸ਼ਰਮਿੰਦਗੀ ਮਹਿਸੂਸ ਕਰ ਰਹੇ ਹੋਣਗੇ।

[4] ਮੂਲ ਪਾਠ ਵਿਚ ਵਰਤੇ ਗਏ ਪਦਾਂ ਦੇ ਏਹ ਅਰਥ ਹਨ ਕਿ ਅਸੀਂ ਉਸ ਨੂੰ ਉਸ ਦਾ ਸੁਮਾਰਗ ਦੇ ਦਿੰਦੇ ਹਾਂ, ਪਰ ਇਸ ਦਾ ਭਾਵ ਇਹ ਹੈ ਕਿ ਉਸ ਦੀ ਸਮਰਥਾ ਤੇ ਯੋਗਤਾ ਅਨੁਸਾਰ ਸੁਮਾਰਗ ਦੱਸ ਦਿੰਦੇ ਹਾਂ।

اِنَّمَا يُؤْمِنُ بِاٰيٰتِنَا الَّذِيْنَ اِذَا ذُكِّرُوْا بِهَا خَرُّوْا سُجَّدًا وَّسَبَّحُوْا بِحَمْدِ رَبِّهِمْ وَهُمْ لَا يَسْتَكْبِرُوْنَ ۩ ﴿١٥﴾

ਸਾਡੀਆਂ ਆਇਤਾਂ ਉੱਤੇ ਤਾਂ ਉਹੋ ਲੋਕ ਹੀ ਸ਼ਰਧਾ ਧਾਰਨ ਕਰਦੇ ਹਨ, ਕਿ ਜਦ ਓਹਨਾਂ ਨੂੰ ਏਹਨਾਂ ਬਾਰੇ ਚੇਤਾ ਕਰਾਇਆ ਜਾਂਦਾ ਹੈ, ਤਾਂ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਮੱਥਾ ਟੇਕਦੇ ਹੋਏ ਧਰਤੀ ਤੇ ਡਿਗ ਪੈਂਦੇ ਹਨ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਉਪਮਾ ਤੇ ਸਿਮਰਨ ਕਰਦੇ ਹਨ, ਅਰਥਾਤ ਅਭਿਮਾਨ ਨਹੀਂ ਕਰਦੇ ।੧੬।

تَتَجَافٰى جُنُوْبُهُمْ عَنِ الْمَضَاجِعِ يَدْعُوْنَ رَبَّهُمْ خَوْفًا وَّطَمَعًا ۡ وَّمِمَّا رَزَقْنٰهُمْ يُنْفِقُوْنَ ﴿١٦﴾

(ਅਤੇ) ਓਹਨਾਂ (ਸ਼ਰਧਾਲੂਆਂ) ਦੇ ਪਹਿਲੂ (ਅੰਮ੍ਰਿਤ ਵੇਲੇ ਦੀ ਨਿਮਾਜ਼ ਪੜ੍ਹਨ ਲਈ) ਓਹਨਾਂ ਦੇ ਬਿਸਤਰਿਆਂ ਤੋਂ ਅੱਡ ਹੋ ਜਾਂਦੇ ਹਨ,(ਅਰਥਾਤ) ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਉਸ ਦੇ ਕਸ਼ਟਾਂ ਤੋਂ ਬਚਨ ਲਈ ਤੇ ਉਸ ਦੀਆਂ ਮਿਹਰਾਂ ਨੂੰ ਪ੍ਰਾਪਤ ਕਰਨ ਲਈ, ਸਿਮਰਦੇ ਹਨ, ਅਰਥਾਤ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਪ੍ਰਭੂ ਦੇ ਲੇਖੇ ਖ਼ਰਚ ਕਰਦੇ ਰਹਿੰਦੇ ਹਨ ।੧੭।

فَلَا تَعْلَمُ نَفْسٌ مَّآ اُخْفِىَ لَهُمْ مِّنْ قُرَّةِ اَعْيُنٍ ۚ جَزَآءًۢ بِمَا كَانُوْا يَعْمَلُوْنَ ﴿١٧﴾

ਅਤੇ[1] (ਅਸਲੀਅਤ ਇਹ ਹੈ ਕਿ) ਕੋਈ ਵੀ ਪ੍ਰਾਣੀ ਇਹ ਨਹੀਂ ਜਾਣਦਾ ਕਿ ਓਹਨਾਂ (ਸ਼ਰਧਾਲੂਆਂ) ਲਈ ਓਹਨਾਂ ਦੇ ਕਰਮਾਂ ਦੇ ਵਟਾਂਦਰੇ ਵਿਚ ਕੀ ਕੀ ਅੱਖਾਂ ਠੰਡੀਆਂ ਕਰਨ ਵਾਲੀਆਂ ਚੀਜ਼ਾਂ ਲੁਕਾ ਕੇ ਰੱਖੀਆਂ ਗਈਆਂ ਹਨ ।੧੮।

اَفَمَنْ كَانَ مُؤْمِنًا كَمَنْ كَانَ فَاسِقًا ۭ لَا يَسْتَوٗنَ ﴿١٨﴾

ਕੀ ਜੋ ਪ੍ਰਾਣੀ ਸ਼ਰਧਾਲੂ ਹੈ, ਉਹ ਉਸ ਵਰਗਾ ਹੋ ਸਕਦਾ ਹੈ ਜੋ ਮਨਮੁਖ ਹੈ ? ਏਹ ਲੋਕ ਕਦੇ ਵੀ ਇਕ ਸਮਾਨ ਨਹੀਂ ਹੋ ਸਕਦੇ ।੧੯।

اَمَّا الَّذِيْنَ اٰمَنُوْا وَعَمِلُوا الصّٰلِحٰتِ فَلَهُمْ جَنّٰتُ الْمَاْوٰى ۡ نُزُلًۢا بِمَا كَانُوْا يَعْمَلُوْنَ ﴿١٩﴾

ਜੋ ਲੋਕ ਸ਼ਰਧਾਲੂ ਹਨ ਅਤੇ ਆਪਣੀ ਸ਼ਰਧਾ ਅਨੁਸਾਰ ਸ਼ੁਭ ਕਰਮ ਕਰਦੇ ਹਨ, ਓਹਨਾਂ ਨੂੰ ਰਹਿਣ ਯੋਗ ਸਵਰਗ ਮਿਲਣਗੇ। ਇਹ ਓਹਨਾਂ ਦੇ ਕਰਮਾਂ ਅਨੁਸਾਰ ਪ੍ਰਾਹੁਣਾਚਾਰੀ ਹੋਵੇਗੀ ।੨੦।

---

[1]ਇੱਥੇ ਮੂਲ ਪਾਠ ਵਿਚ "ਫ਼ਾਅ" ਪਦ ਹੈ, ਅਸੀਂ ਇਸ ਦਾ ਅਰਥ "ਅਤੇ" ਕੀਤਾ ਹੈ; ਕਿਉਂਕਿ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਇਹੋ ਯੋਗ ਹੈ ।

وَاَمَّا الَّذِيْنَ فَسَقُوْا فَمَاْوٰىهُمُ النَّارُ ۭ كُلَّمَآ اَرَادُوْٓا اَنْ
يَّخْرُجُوْا مِنْهَآ اُعِيْدُوْا فِيْهَا وَقِيْلَ لَهُمْ ذُوْقُوْا عَذَابَ
النَّارِ الَّذِيْ كُنْتُمْ بِهٖ تُكَذِّبُوْنَ ﴿٢١﴾

ਜੋ ਮਨਮੁਖ ਹਨ, ਓਹਨਾਂ ਨੂੰ ਰਹਿਣ ਲਈ ਨਰਕ ਮਿਲੇਗਾ, ਜਦ ਕਦੇ ਉਸ ਵਿੱਚੋਂ ਨਿਕਲਣ ਦੀ ਇੱਛਾ ਕਰਨਗੇ, ਤਾਂ ਮੁੜ ਉਸੇ ਵਲ ਪਰਤਾ ਦਿੱਤੇ ਜਾਣਗੇ ਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਹੁਣ ਨਰਕ ਦਾ ਉਹ ਕਸ਼ਟ ਚੱਖੋ, ਜਿਸ ਦੀ ਤੁਸੀਂ ਨਿੰਦਾ ਕੀਤਾ ਕਰਦੇ ਸੀ ।੨੧।

وَلَنُذِيْقَنَّهُمْ مِّنَ الْعَذَابِ الْاَدْنٰى دُوْنَ الْعَذَابِ
الْاَكْبَرِ لَعَلَّهُمْ يَرْجِعُوْنَ ﴿٢٢﴾

ਅਤੇ ਉਸ ਆਉਣ ਵਾਲੇ ਵੱਡੇ ਕਸ਼ਟ ਤੋਂ ਪਹਿਲਾਂ (ਇਸ ਜਗ ਦਾ) ਛੋਟਾ ਕਸ਼ਟ ਵੀ ਓਹਨਾਂ ਨੂੰ ਚਖਾਇਆ ਜਾਏਗਾ; ਤਾਂ ਜੁ ਓਹ (ਸਾਡੇ ਵਲ) ਪਰਤ ਆਉਣ (ਤੇ ਪਸਚਾਤਾਪ ਕਰ ਕੇ ਪਰਲੋਕ ਦੇ ਕਸ਼ਟ ਤੋਂ ਬਚ ਜਾਣ) ।੨੨।

وَمَنْ اَظْلَمُ مِمَّنْ ذُكِّرَ بِاٰيٰتِ رَبِّهٖ ثُمَّ اَعْرَضَ عَنْهَا ۭ
اِنَّا مِنَ الْمُجْرِمِيْنَ مُنْتَقِمُوْنَ ﴿٢٣﴾ ع ١٤

ਅਤੇ ਜਿਸ ਨੂੰ ਉਸ ਦੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਚੇਤੇ ਕਰਾਈਆਂ ਜਾਣ ਤੇ ਓਹ ਫੇਰ ਵੀ ਓਹਨਾਂ ਤੋਂ ਮੂੰਹ ਮੋੜ ਲਏ, ਉਸ ਤੋਂ ਵੱਡਾ ਜ਼ਾਲਮ ਹੋਰ ਕਿਹੜਾ ਹੋ ਸਕਦਾ ਹੈ ? ਅਸੀਂ ਨਿਰਸੰਦੇਹ ਅਪਰਾਧੀਆਂ ਤੋਂ ਬਦਲਾ ਲਵਾਂਗੇ ।੨੩।

(ਰਕੂਅ ੭)

وَلَقَدْ اٰتَيْنَا مُوْسَى الْكِتٰبَ فَلَا تَكُنْ فِيْ مِرْيَةٍ مِّنْ
لِّقَاۗىِٕهٖ وَجَعَلْنٰهُ هُدًى لِّبَنِيْٓ اِسْرَاۗءِيْلَ ﴿٢٤﴾

ਅਤੇ ਅਸੀਂ "ਮੂਸਾ" ਨੂੰ ਪੁਸਤਕ ਦਿੱਤੀ ਸੀ । ਸੋ ਤੂੰ ਵੀ ਇਕ ਪੂਰਨ ਪੁਸਤਕ ਦੇ ਮਿਲਣ ਬਾਰੇ ਕੋਈ ਸੰਦੇਹ ਨਾ ਕਰ, ਅਰਥਾਤ ਅਸੀਂ ਉਸ (ਪੁਸਤਕ) ਨੂੰ ਇਸਰਾਈਲ ਕੁਲ ਦੇ ਲੋਕਾਂ ਲਈ ਸੁਮਾਰਗ ਦਾ ਕਾਰਣ ਬਣਾਇਆ ਸੀ ।੨੪।

وَجَعَلْنَا مِنْهُمْ اَىِٕمَّةً يَّهْدُوْنَ بِاَمْرِنَا لَمَّا صَبَرُوْا ڛ

ਅਤੇ ਅਸੀਂ ਓਹਨਾਂ ਵਿੱਚੋਂ ਇਮਾਮ[1] ਬਣਾਏ ਸਨ, ਜੋ ਕਿ ਸਾਡੇ ਹੁਕਮ ਨਾਲ ਲੋਕਾਂ ਨੂੰ ਸੁਮਾਰਗ ਵਲ ਲਾਉਂਦੇ ਸਨ, ਇਸ ਕਰਕੇ ਕਿ ਓਹਨਾਂ ਨੇ ਦ੍ਰਿੜ੍ਹਤਾ[2]

[1]ਅਰਥਾਤ—ਓਹ ਰੱਬੀ-ਜੀਉੜੇ ਸਨ ਤੇ ਓਹਨਾਂ ਉੱਤੇ ਅੱਲਾਹ ਵੱਲੋਂ ਅਕਾਸ਼ ਬਾਣੀ ਉਤਰਦੀ ਸੀ ਕਿ ਲੋਕਾਂ ਨੂੰ ਸੁਮਾਰਗ ਵਲ ਲਾਓ ।

[2]"ਸਬਰੂਨ" ਦਾ ਅਰਥ ਦ੍ਰਿੜ੍ਹਤਾ ਵੀ ਹੈ, ਅਰਥਾਤ ਜਦ ਕਦੇ ਜਗ ਵਿਚ ਅਧਰਮੀ ਪਸਰ ਗਈ ਤੇ ਕੁਝ ਲੋਕਾਂ ਨੇ ਪ੍ਰਭੂ ਦੀ ਪੁਸਤਕ ਦਾ ਪ੍ਰਚਾਰ ਕਰਨਾ ਅਰੰਭ ਦਿੱਤਾ, ਤਾਂ ਜੋ ਲੋਕ ਅਧਰਮੀ ਹੋ ਗਏ ਸਨ, ਓਹਨਾਂ ਨੇ ਓਹਨਾਂ ਉੱਤੇ ਜ਼ੁਲਮ ਕਰਨੇ ਸ਼ੁਰੂ ਕਰ ਦਿੱਤੇ ਸਨ, ਪਰ ਓਹ ਆਪਣੇ ਉਪਦੇਸ਼ ਤੇ ਪ੍ਰਚਾਰ ਉੱਤੇ ਡਟੇ ਰਹੇ ਸਨ; ਅਰਥਾਤ ਓਹਨਾਂ ਨੇ ਸਾਰੇ ਜ਼ੁਲਮ ਖਿੜੇ ਮੱਥੇ ਝੱਲੇ ਸਨ ਤੇ ਓੜਕ ਓਹਨਾਂ ਦੀ ਇਸ ਕੁਰਬਾਨੀ ਨੂੰ ਵੇਖ ਕੇ ਪ੍ਰਭੂ ਨੇ ਓਹਨਾਂ ਉੱਤੇ ਅਕਾਸ਼ ਬਾਣੀ ਉਤਾਰੀ ਸੀ ਤੇ ਆਪਣੇ ਸਮੇਂ ਦੇ ਲੋਕਾਂ ਵਾਸਤੇ ਓਹਨਾਂ ਨੂੰ ਇਮਾਮ ਬਣਾ ਦਿੱਤਾ ਸੀ, ਤਾਂ ਜੁ ਜਿਹੜਾ ਕੰਮ ਓਹ ਪਹਿਲਾਂ ਆਪਣੀ ਇੱਛਾ ਨਾਲ ਕਰਦੇ ਸਨ, ਹੁਣ ਪ੍ਰਭੂ ਦੀ ਅਕਾਸ਼ ਬਾਣੀ ਅਨੁਸਾਰ ਕਰਨ ਲਗ ਪੈਣ, ਜਾਣੋ, ਆਤਮਕ ਮੰਡਲ ਦੇ ਇਕ ਅਫ਼ਸਰ ਬਣ ਜਾਣ ।

وَكَانُوْا بِاٰيٰتِنَا يُوْقِنُوْنَ ۝٢٥

ਤੋਂ ਕੰਮ ਲਿਆ ਸੀ ਤੇ ਓਹ ਲੋਕ ਸਾਡੀਆਂ ਆਇਤਾਂ ਉੱਤੇ ਪੂਰਾ ਯਕੀਨ ਰੱਖਦੇ ਸਨ ।੨੫।

اِنَّ رَبَّكَ هُوَ يَفْصِلُ بَيْنَهُمْ يَوْمَ الْقِيٰمَةِ فِيْمَا كَانُوْا فِيْهِ يَخْتَلِفُوْنَ ۝٢٦

ਤੇਰਾ ਸਾਜਨਹਾਰ ਤੇ ਪਾਲਨਹਾਰ ਉਹ ਹੈ, ਜੋ ਏਹਨਾਂ— ਅਕਾਸ਼ ਬਾਣੀ ਨੂੰ ਪਛਾਣਨ ਵਾਲਿਆਂ—(ਤੇ) ਓਹਨਾਂ (ਇਨਕਾਰੀਆਂ) ਦੇ ਵਿਚਾਲੇ ਕਿਆਮਤ ਦੇ ਦਿਹਾੜੇ ਹਰੇਕ ਉਸ ਗੱਲ ਬਾਰੇ ਫ਼ੈਸਲਾ ਕਰੇਗਾ, ਜਿਸ ਬਾਰੇ ਓਹ ਮਤਿਭੇਦ ਕੀਤਾ ਕਰਦੇ ਸਨ ।੨੬।

اَوَلَمْ يَهْدِ لَهُمْ كَمْ اَهْلَكْنَا مِنْ قَبْلِهِمْ مِّنَ الْقُرُوْنِ يَمْشُوْنَ فِيْ مَسٰكِنِهِمْ ؕ اِنَّ فِيْ ذٰلِكَ لَاٰيٰتٍ ؕ اَفَلَا يَسْمَعُوْنَ ۝٢٧

ਕੀ ਓਹਨਾਂ ਨੂੰ ਇਸ ਗੱਲ ਨੇ ਸੁਮਾਰਗ ਵਲ ਨਹੀਂ ਲਾਇਆ ਸੀ ਕਿ ਅਸੀਂ ਬਹੁਤ ਸਾਰੇ ਜੁਗਾਂ ਦੇ ਲੋਕਾਂ ਨੂੰ ਓਹਨਾਂ ਤੋਂ ਪਹਿਲਾਂ ਨਸ਼ਟ ਕਰ ਦਿੱਤਾ ਸੀ (ਅਤੇ ਹੁਣ) ਏਹ ਲੋਕ ਓਹਨਾਂ ਦੇ ਘਰਾਂ ਵਿਚ ਹੀ ਤੁਰਦੇ ਫਿਰਦੇ ਹਨ । ਬੇਸ਼ੱਕ ਉਸ ਵਿਚ ਬਹੁਤ ਸਾਰੇ ਚਮਤਕਾਰ ਹਨ, ਪਰ ਕੀ ਓਹ ਸੁਣਦੇ ਨਹੀਂ ? ।੨੭।

اَوَلَمْ يَرَوْا اَنَّا نَسُوْقُ الْمَآءَ اِلَى الْاَرْضِ الْجُرُزِ فَنُخْرِجُ بِهٖ زَرْعًا تَاْكُلُ مِنْهُ اَنْعَامُهُمْ وَاَنْفُسُهُمْ ؕ اَفَلَا يُبْصِرُوْنَ ۝٢٨

ਕੀ ਓਹ ਇਹ ਨਹੀਂ ਵੇਖਦੇ ਕਿ ਅਸੀਂ ਬੰਜਰ ਭੁਇੰ ਵਲ ਪਾਣੀ ਨੂੰ ਹਿਕ ਕੇ ਲੈ ਜਾਂਦੇ ਹਾਂ । ਸੋ ਉਸ (ਪਾਣੀ) ਰਾਹੀਂ ਖੇਤੀ ਉਗਾਉਂਦੇ ਹਾਂ, ਜਿਸ ਤੇ ਓਹਨਾਂ ਦੇ ਪਸ਼ੂ ਵੀ ਚਰਦੇ ਹਨ ਤੇ ਓਹ ਆਪ ਵੀ ਖਾਂਦੇ ਹਨ । ਕੀ ਓਹ ਇਹ ਵੇਖਦੇ ਨਹੀਂ ? ।੨੮।

وَيَقُوْلُوْنَ مَتٰى هٰذَا الْفَتْحُ اِنْ كُنْتُمْ صٰدِقِيْنَ ۝٢٩

ਅਤੇ ਓਹ ਇਹ ਵੀ ਕਹਿੰਦੇ ਹਨ ਕਿ ਉਹ ਫ਼ਤਹ[1] ਜਿਸ ਦਾ ਤੁਸੀਂ ਵਰਣਨ ਕਰਦੇ ਹੋ, ਜੇ ਤੁਸੀਂ ਸੱਚੇ ਹੋ, ਤਾਂ ਫੇਰ ਦੱਸੋ ਕਿ ਕਦ ਆਏਗੀ ? ।੨੯।

قُلْ يَوْمَ الْفَتْحِ لَا يَنْفَعُ الَّذِيْنَ كَفَرُوْٓا اِيْمَانُهُمْ

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਸ ਫ਼ਤਹ[2] ਦੇ

---

[1]ਇਸ ਥਾਂ "ਫ਼ਤਹ" ਦਾ ਭਾਵ ਇਨਕਾਰੀਆਂ ਦੀ ਉਸ ਤਬਾਹੀ ਦੀ ਖ਼ਬਰ ਹੈ, ਜਿਸ ਦਾ ਪਹਿਲਾਂ ਵਰਣਨ ਕੀਤਾ ਜਾ ਚੁੱਕਾ ਹੈ ਕਿ ਪਰਲੋਕ ਦੇ ਕਸ਼ਟ ਤੋਂ ਪਹਿਲਾਂ ਇਸ ਜਗ ਵਿਚ ਵੀ ਓਹਨਾਂ ਤੇ ਕਸ਼ਟ ਆਏਗਾ; ਤਾਂ ਜੁ ਓਹ ਸਿੱਖਿਆ ਪ੍ਰਾਪਤ ਕਰ ਸਕਣ ਅਤੇ ਫੇਰ ੨੭ਵੀਂ ਆਇਤ ਵਿਚ ਇਹ ਕਿਹਾ ਗਿਆ ਹੈ ਕਿ ਓਹਨਾਂ ਤੋਂ ਪਹਿਲਾਂ ਜੁਗ ਦੇ ਲੋਕਾਂ ਨੂੰ ਵੀ ਨਸ਼ਟ ਕੀਤਾ ਗਿਆ ਸੀ । ਕੀ ਏਹ ਓਹਨਾਂ ਤੋਂ ਸਿੱਖਿਆ ਪ੍ਰਾਪਤ ਨਹੀਂ ਕਰਦੇ ਕਿ ਓਹਨਾਂ ਦੀ ਵਾਰੀ ਵੀ ਆਉਣ ਵਾਲੀ ਹੈ ? ਓਹਨਾਂ ਦਾ ਦੇਸ ਏਹਨਾਂ ਨੂੰ ਮਿਲਿਆ ਹੈ ਤੇ ਓਹਨਾਂ ਵਰਗੇ ਕਰਮ ਕਰਨ ਤੇ ਓਹਨਾਂ ਜਿਹਾ ਡੰਡ ਵੀ ਏਹਨਾਂ ਨੂੰ ਮਿਲੇਗਾ ।

[2]ਫ਼ਤਹ ਸਮੇਂ ਸਰਧਾ ਧਾਰਨ ਵਾਲੇ ਲੋਕ ਕੁਝ ਮਾਇਕ ਲਾਭ ਤਾਂ ਪ੍ਰਾਪਤ ਕਰ ਲੈਂਦੇ ਹਨ, ਪਰ ਪਰਲੋਕ ਦੇ ਇਨਾਮ ਓਹਨਾਂ ਨੂੰ ਘੱਟ ਹੀ ਮਿਲਦੇ ਹਨ, ਛੁੱਟ ਇਸ ਦੇ ਕਿ ਓਹ ਸ਼ੁਭ ਕਰਮਾਂ ਵਿਚ ਬਹੁਤ ਅੱਗੇ ਵਧ ਜਾਣ, ਅਰਥਾਤ ਸ਼ਰਧਾ ਧਾਰਨ ਕਰਨ ਵਿਚ ਦਿਲ ਕਰਨ ਦਾ ਵਟਾਂਦਰਾ ਦੇ ਦੇਣ ।

وَلَا هُمْ يُنْظَرُوْنَ ﴿٢٩﴾

ਦਿਨ ਇਹ ਹੋਵੇਗਾ, ਜਦ ਕਿ ਸਾਰੇ ਇਨਕਾਰੀਆਂ ਨੂੰ ਓਹਨਾਂ ਦਾ ਸ਼ਰਧਾ ਧਾਰਨ ਕਰਨਾ ਕੋਈ ਵੀ ਲਾਭ ਨਹੀਂ ਦੇਵੇਗਾ ਤੇ ਨਾ ਓਹਨਾਂ ਨੂੰ ਕੋਈ ਢਿਲ ਹੀ ਦਿੱਤੀ ਜਾਏਗੀ।੩੦।

فَاَعْرِضْ عَنْهُمْ وَانْتَظِرْ اِنَّهُمْ مُّنْتَظِرُوْنَ ﴿٣٠﴾ ع

ਸੋ ਤੂੰ ਓਹਨਾਂ ਤੋਂ ਮੂੰਹ ਮੋੜ ਲੈ ਤੇ ਓਹਨਾਂ (ਦੇ ਅੰਤ) ਦੀ ਉਡੀਕ ਕਰ। ਓਹ ਵੀ ਕੁਝ ਸਮਾਂ ਤਕ ਅਜੇ ਹੋਰ ਉਡੀਕ ਕਰਨ।੩੧। (ਰਕੂਅ ੩)




## (੩੩) ਸੂਰਤ ਅਲ-ਇਹਜ਼ਾਬ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੭੪ ਆਇਤਾਂ ਤੇ ੯ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾ ਲੈ ਕੇ (ਅਰੰਭ ਕਰਦਾ ਹਾਂ)।੧।

يٰۤاَيُّهَا النَّبِيُّ اتَّقِ اللّٰهَ وَلَا تُطِعِ الْكٰفِرِيْنَ وَالْمُنٰفِقِيْنَ اِنَّ اللّٰهَ كَانَ عَلِيْمًا حَكِيْمًا ﴿٢﴾

ਹੇ ਨਬੀ! ਤੂੰ ਅੱਲਾਹ ਤੋਂ ਹੀ ਸਦਾ ਡਰਦਾ ਰਹੁ ਅਤੇ ਇਨਕਾਰੀਆਂ ਤੇ ਕਪਟੀਆਂ ਦੀ ਕੋਈ ਗੱਲ ਨਾ ਮੰਨਿਆ ਕਰ। ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੨।

وَّاتَّبِعْ مَا يُوْحٰۤى اِلَيْكَ مِنْ رَّبِّكَ اِنَّ اللّٰهَ كَانَ بِمَا تَعْمَلُوْنَ خَبِيْرًا ﴿٣﴾

ਅਤੇ ਤੂੰ (ਕੇਵਲ) ਉਸ ਅਕਾਸ਼ ਬਾਣੀ ਦੀ ਪੈਰਵੀ ਕਰ, ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਤੇਰੇ ਤੇ ਉਤਾਰੀ ਗਈ ਹੈ। ਬੇਸ਼ੱਕ ਅੱਲਾਹ ਤੁਹਾਡੀਆਂ ਕਰਣੀਆਂ ਤੋਂ ਵੱਡਾ ਖ਼ਬਰਦਾਰ ਹੈ।੩।

وَّتَوَكَّلْ عَلَى اللّٰهِ وَكَفٰى بِاللّٰهِ وَكِيْلًا ﴿٤﴾

ਅਤੇ ਤੂੰ ਅੱਲਾਹ ਉੱਤੇ ਹੀ ਭਰੋਸਾ ਕਰਿਆ ਕਰ, ਅਰਥਾਤ ਅੱਲਾਹ ਕਾਰਸਾਜ਼ ਹੋਣ ਦੇ ਲਿਹਾਜ਼ ਨਾਲ ਕਾਫ਼ੀ ਹੈ।੪।

مَا جَعَلَ اللّٰهُ لِرَجُلٍ مِّنْ قَلْبَيْنِ فِيْ جَوْفِهٖ ۚ وَمَا جَعَلَ
اَزْوَاجَكُمُ الّٰٓئِيْ تُظٰهِرُوْنَ مِنْهُنَّ اُمَّهٰتِكُمْ ۚ وَمَا جَعَلَ
اَدْعِيَآءَكُمْ اَبْنَآءَكُمْ ۚ ذٰلِكُمْ قَوْلُكُمْ بِاَفْوَاهِكُمْ ۚ وَاللّٰهُ
يَقُوْلُ الْحَقَّ وَهُوَ يَهْدِي السَّبِيْلَ ﴿٥﴾

ਅੱਲਾਹ ਨੇ ਕਿਸੇ ਵੀ ਬੰਦੇ ਦੇ ਸੀਨੇ ਵਿਚ ਦੋ ਦਿਲ ਨਹੀਂ ਬਣਾਏ ਹਨ ਅਤੇ ਨਾ ਤੁਹਾਡੀਆਂ ਪਤਨੀਆਂ ਨੂੰ ਜਿਨ੍ਹਾਂ ਨੂੰ ਤੁਸੀਂ (ਕਈ ਵਾਰ ਗੁੱਸੇ ਵਿਚ) ਮਾਂ ਕਹਿ ਦਿੰਦੇ ਹੋ, ਤੁਹਾਡੀਆਂ ਮਾਵਾਂ ਬਣਾਇਆ ਹੈ ਅਤੇ ਨਾ ਤੁਹਾਡੇ ਪਾਲਕ ਪੁੱਤਰਾਂ ਨੂੰ ਹੀ ਤੁਹਾਡੇ ਪੁੱਤਰ ਬਣਾਇਆ ਹੈ। ਏਹ ਸਭ ਤੁਹਾਡੇ ਆਪਣੇ ਮੂੰਹ ਦੀਆਂ ਹੀ ਗੱਲਾਂ ਹਨ ਅਤੇ ਅੱਲਾਹ ਹੀ ਸੱਚੀ ਗੱਲ ਕਹਿੰਦਾ ਹੈ ਤੇ ਉਹੋ ਸਿੱਧੇ ਮਾਰਗ ਵਲ ਲਾਉਂਦਾ ਹੈ।੫।

اُدْعُوْهُمْ لِاٰبَآئِهِمْ هُوَ اَقْسَطُ عِنْدَ اللّٰهِ ۚ فَاِنْ لَّمْ
تَعْلَمُوْٓا اٰبَآءَهُمْ فَاِخْوَانُكُمْ فِي الدِّيْنِ وَمَوَالِيْكُمْ ۚ
وَلَيْسَ عَلَيْكُمْ جُنَاحٌ فِيْمَآ اَخْطَاْتُمْ بِهٖ ۙ وَلٰكِنْ مَّا
تَعَمَّدَتْ قُلُوْبُكُمْ ۚ وَكَانَ اللّٰهُ غَفُوْرًا رَّحِيْمًا ﴿٦﴾

(ਏਹੋ ਯੋਗ ਹੈ ਕਿ) ਓਹਨਾਂ (ਪਾਲਕ ਪੁੱਤਰਾਂ ਨੂੰ) ਓਹਨਾਂ ਦੇ ਬਾਪਾਂ ਦਾ ਹੀ ਪੁੱਤਰ ਕਿਹਾ ਕਰੋ। ਇਹ ਅੱਲਾਹ ਦੇ ਨਜ਼ਦੀਕ ਵੱਡੇ ਇਨਸਾਫ ਦਾ ਕਰਤਵ ਹੈ। ਜੇ ਤੁਹਾਨੂੰ ਓਹਨਾਂ ਦੇ ਬਾਪਾਂ ਦਾ ਪਤਾ ਨਾ ਹੋਵੇ, ਤਾਂ ਓਹ ਤੁਹਾਡੇ ਧਰਮ-ਭਰਾ ਹਨ ਤੇ ਧਰਮ-ਮਿੱਤਰ ਹਨ ਅਤੇ ਜੋ ਕੁਝ ਤੁਸੀਂ ਇਸ ਤੋਂ ਪਹਿਲਾਂ ਭੁੱਲ ਨਾਲ ਕਰ ਚੁੱਕੇ ਹੋ, ਉਸ ਬਾਰੇ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ, ਪਰ ਜਿਸ ਗੱਲ ਬਾਰੇ ਤੁਹਾਡੇ ਮਨ ਪੱਕੀ ਇੱਛਾ ਕਰ ਬੈਠੇ ਹਨ, (ਉਹ ਸਜ਼ਾ ਦੇ ਯੋਗ ਹੈ) ਅਤੇ ਅੱਲਾਹ ਹਰੇਕ ਪਸਚਾਤਾਪ ਕਰਨ ਵਾਲੇ ਲਈ ਵੱਡਾ ਬਖਸ਼ਣਹਾਰ ਤੇ ਕਿਰਪਾ ਨਿਧਾਨ ਹੈ।੬।

اَلنَّبِيُّ اَوْلٰى بِالْمُؤْمِنِيْنَ مِنْ اَنْفُسِهِمْ وَاَزْوَاجُهٗٓ

(ਇਹ) ਨਬੀ ਸ਼ਰਧਾਲੂਆਂ ਉੱਤੇ ਓਹਨਾਂ ਦੀਆਂ ਆਪਣੀਆਂ ਜਾਨਾਂ ਨਾਲੋਂ ਵਧੇਰੇ ਨੇੜੇ ਹੈ[1] ਅਤੇ

[1]ਇਸ ਦਾ ਭਾਵ ਇਹ ਹੈ ਕਿ ਆਪਣੇ ਸਾਕ-ਸੰਬੰਧੀਆਂ ਦੀਆਂ ਜੋ ਗੱਲਾਂ ਦੂਜਿਆਂ ਨੂੰ ਦਸਣੀਆਂ ਯੋਗ ਨਹੀਂ ਹਨ, ਅਰਥਾਤ ਜਿਨ੍ਹਾਂ ਗੱਲਾਂ ਨੂੰ ਲੁਕਾਉਣਾ ਮਨੁੱਖ ਲਈ ਯੋਗ ਹੈ, ਉਸ ਤੋਂ ਵੀ ਵਧ ਕੇ ਨਬੀ ਦੇ ਮਾਮਲੇ ਵਿਚ ਸੰਕੋਚ ਦੀ ਲੋੜ ਹੁੰਦੀ ਹੈ, ਇਸੇ ਲਈ ਪ੍ਰਭੂ ਨੇ ਨਬੀ ਨੂੰ ਪਿਤਾ ਤੇ ਉਸ ਦੀਆਂ ਧਰਮ-ਪਤਨੀਆਂ ਨੂੰ ਮਾਵਾਂ ਪਰਗਟ ਕੀਤਾ ਹੈ; ਕਿਉਂਕਿ ਜੇ ਇਸ ਤਰਾਂ ਨਬੀ ਤੇ ਉਸ ਦੀਆਂ ਪਤਨੀਆਂ ਨੂੰ ਬਾਕੀ ਦੇ ਸਰਧਾਲੂਆਂ ਤੋਂ ਵਿਸ਼ੇਸ਼ ਪਦਵੀ ਨਾ ਦਿੱਤੀ ਜਾਂਦੀ, ਤਾਂ ਜਿਨ੍ਹਾਂ ਗੱਲਾਂ ਨੂੰ ਲੁਕਾਉਣਾ ਜ਼ਰੂਰੀ ਸੀ, ਓਹ ਲੁਕਾਈਆਂ ਨਾ ਜਾਂਦੀਆਂ, ਅਰਥਾਤ ਜਿਨ੍ਹਾਂ ਗੱਲਾਂ ਨੂੰ ਪਰਗਟ ਕਰਨਾ ਜਰੂਰੀ ਸੀ, ਓਹ ਪਰਗਟ ਨਾ ਹੁੰਦੀਆਂ। ਇਤਿਹਾਸ ਦੱਸਦਾ ਹੈ ਕਿ ਹਜਰਤ "ਮੁਹੰਮਦ" ਸਾਹਿਬ ਦੀਆਂ ਧਰਮ-ਪਤਨੀਆਂ ਨੇ ਆਪ ਦੀ ਕੋਈ ਵੀ ਗੱਲ ਲੁਪਤ ਨਹੀਂ ਰੱਖੀ। ਸੋ ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਨਬੀ ਕੋਈ ਪਾਪ ਕਰਦਾ ਹੈ, ਜਿਸ ਨੂੰ ਲੁਕਾਇਆ ਜਾਂਦਾ ਹੈ; ਸਗੋਂ ਅਸਲ ਗੱਲ ਇਹ ਹੈ ਕਿ ਜੋ ਨਬੀ ਦੇ ਸਾਰੇ ਕਰਤਵਾਂ ਦਾ ਉੱਮਤ ਨੂੰ ਪਤਾ ਲਗ ਜਾਏ, ਜੋ ਉਹ ਆਪਣੇ ਘਰ ਵਿਚ ਕਰਦਾ ਸੀ, ਜਿਸ ਨੂੰ ਉਸ ਦੀਆਂ ਧਰਮ-ਪਤਨੀਆਂ ਤੋਂ ਛੁੱਟ ਕੋਈ ਨਹੀਂ ਜਾਣਦਾ ਸੀ, ਤਾਂ ਉੱਮਤ ਓਹਨਾਂ ਦੀ ਨਕਲ ਦਾ ਜਤਨ ਕਰ ਕੇ ਔਕੜਾਂ ਵਿਚ ਫਸ ਜਾਂਦੀ।

أُمَّهٰتُهُمْ ۗ وَأُولُوا الْأَرْحَامِ بَعْضُهُمْ أَوْلٰى بِبَعْضٍ فِي كِتٰبِ اللّٰهِ مِنَ الْمُؤْمِنِيْنَ وَالْمُهٰجِرِيْنَ إِلَّا أَنْ تَفْعَلُوْا إِلٰى أَوْلِيٰٓئِكُمْ مَّعْرُوْفًا ۚ كَانَ ذٰلِكَ فِي الْكِتٰبِ مَسْطُوْرًا ⑥

ਉਸ ਦੀਆਂ ਪਤਨੀਆਂ ਓਹਨਾਂ ਦੀਆਂ ਮਾਵਾਂ ਹਨ ਅਤੇ ਸਾਰੇ ਸਾਕਾਂ-ਸੰਬੰਧੀਆਂ ਵਿੱਚੋਂ ਵੀ ਅੱਲਾਹ ਦੀ ਪੁਸਤਕ ਅਨੁਸਾਰ ਕਈ ਕਈਆਂ ਤੋਂ ਵਧੇਰੇ ਨੇੜੇ ਹਨ। ਦੂਜੇ ਗ਼ੈਰ ਸਾਕਾਂ-ਸੰਬੰਧੀਆਂ ਦੇ ਟਾਕਰੇ ਤੇ ਸ਼ਰਧਾ-ਲੂਆਂ ਤੇ ਹਿਜਰਤ ਕਰਨ ਵਾਲਿਆਂ ਨਾਲੋਂ ਤੁਹਾਡਾ ਆਪਣੇ ਮਿੱਤਰਾਂ ਨਾਲ ਚੰਗਾ ਵਰਤਾਉ ਕਰਨਾ (ਯੋਗ ਹੈ)। ਇਹ ਗੱਲ ਕੁਰਾਨ ਵਿਚ ਲਿਖੀ ਜਾ ਚੁਕੀ ਹੈ।੬।

وَإِذْ أَخَذْنَا مِنَ النَّبِيّٖنَ مِيْثَاقَهُمْ وَمِنْكَ وَمِنْ نُّوْحٍ وَّإِبْرٰهِيْمَ وَمُوْسٰى وَعِيْسَى ابْنِ مَرْيَمَ ۖ وَأَخَذْنَا مِنْهُمْ مِّيْثَاقًا غَلِيْظًا ⑦

ਅਤੇ (ਉਹ ਸਮਾਂ ਚੇਤੇ ਕਰੋ,) ਜਦ ਕਿ ਅਸੀਂ ਸਾਰੇ ਨਬੀਆਂ ਤੋਂ ਓਹਨਾਂ ਦੇ ਜ਼ਿੰਮੇ ਲਾਈ ਗਈ ਇਕ ਗੱਲ ਦਾ ਪ੍ਰਣ ਲਿਆ ਸੀ ਤੇ ਤੇਰੇ ਪਾਸੋਂ ਵੀ ਉਹ ਪ੍ਰਣ ਕਰਾਇਆ ਸੀ, ਅਰਥਾਤ "ਨੂਹ", "ਇਬਰਾਹੀਮ", "ਮੂਸਾ" ਤੇ 'ਮਰੀਅਮ' ਦੇ ਪੁੱਤਰ "ਈਸਾ" ਤੋਂ ਵੀ ਅਤੇ ਅਸੀਂ ਓਹਨਾਂ ਸਾਰਿਆਂ ਤੋਂ ਹੀ ਇਕ ਪੱਕਾ ਪ੍ਰਣ ਲਿਆ[1] ਸੀ।੭।

لِّيَسْـَٔلَ الصّٰدِقِيْنَ عَنْ صِدْقِهِمْ ۚ وَأَعَدَّ لِلْكٰفِرِيْنَ عَذَابًا أَلِيْمًا ⑧ ع

ਤਾਂ ਜੁ ਅੱਲਾਹ ਸੱਚਿਆਰਾਂ ਤੋਂ ਓਹਨਾਂ ਦੀ ਸੱਚਾਈ ਅਨੁਸਾਰ ਪੁਛਗਿਛ ਕਰ ਸਕੇ ਅਤੇ ਇਨਕਾਰੀਆਂ ਵਾਸਤੇ ਉਸ ਨੇ ਘੋਰ ਕਸ਼ਟ ਤਿਆਰ ਕੀਤਾ ਹੋਇਆ ਹੈ।੮। (ਰਕੂਅ ੧)

يٰٓأَيُّهَا الَّذِيْنَ اٰمَنُوا اذْكُرُوْا نِعْمَةَ اللّٰهِ عَلَيْكُمْ إِذْ جَآءَتْكُمْ جُنُوْدٌ فَأَرْسَلْنَا عَلَيْهِمْ رِيْحًا وَّجُنُوْدًا لَّمْ

ਹੇ ਸ਼ਰਧਾਲੂਓ ! ਤੁਸੀਂ ਅੱਲਾਹ ਦੇ ਉਸ ਉਪਕਾਰ ਨੂੰ ਚੇਤੇ ਕਰੋ, ਜੋ ਉਸ ਨੇ ਤੁਹਾਡੇ ਉੱਤੇ ਉਸ ਸਮੇਂ ਕੀਤਾ ਸੀ, ਜਦ ਕਿ ਤੁਹਾਡੇ ਉੱਤੇ ਫ਼ੌਜਾਂ ਚੜ੍ਹ ਕੇ ਆਈਆਂ ਸਨ ਅਤੇ ਅਸੀਂ ਓਹਨਾਂ ਵਲ ਇਕ ਹਵਾ[2]

---

[1]ਇਸ ਆਇਤ ਵਿਚ ਸੂਰਤ ਆਲਿ-ਇਮਰਾਨ ਦੀ ਆਇਤ ੮੨ ਵਲ ਇਸ਼ਾਰਾ ਕੀਤਾ ਗਿਆ ਹੈ ਕਿ ਹਰੇਕ ਨਬੀ ਨੂੰ ਉਸ ਦੇ ਮਗਰੋਂ ਆਉਣ ਵਾਲੇ ਨਬੀ ਦੀ ਖ਼ੁਸ਼ਖ਼ਬਰੀ ਦਿੱਤੀ ਗਈ ਸੀ ਤੇ ਉਸ ਦੇ ਸੰਗਲੀਆਂ ਲਈ ਉਸ ਤੇ ਸਰਧਾ ਧਾਰਨ ਕਰਨਾ ਜ਼ਰੂਰੀ ਕਰਾਰ ਦਿੱਤਾ ਗਿਆ ਸੀ।

[2]ਇਸ ਵਿਚ ਇਹਜ਼ਾਬ ਦੇ ਧਰਮ ਯੁੱਧ ਦਾ ਵਰਣਨ ਹੈ; ਜਦ ਕਿ ਵੈਰੀ ਪ੍ਰਬਲ ਹੋਣ ਦਾ ਆਸਵਾਨ ਸੀ, ਵੱਡੀ ਹਵਾ ਦਾ ਝੱਖੜ ਝੁਲ ਪਿਆ ਸੀ ਤੇ ਰਾਤ ਸਮੇਂ ਵੈਰੀ ਦੇ ਕਈ ਅੱਡ ਅੱਡ ਤੰਬੂਆਂ ਦੀਆਂ ਅੱਗਾਂ ਬੁਝ ਗਈਆਂ ਸਨ, ਜਿਸ ਨੂੰ ਅਰਬ ਦੇ ਲੋਗ ਬਦ-ਸ਼ਗੁਣੀ ਸਮਝਦੇ ਸਨ। ਇਸ ਨੂੰ ਵੇਖ ਕੇ ਸਾਰੇ ਹੀ ਜਰਨੈਲ ਸ਼ੁਦਾਈਆਂ ਵਾਂਗ ਆਪ ਆਪਣੇ ਕਬੀਲਿਆਂ ਨੂੰ ਲੈ ਕੇ ਨੱਸ ਗਏ ਸਨ ਤੇ ਮੁਸਲਮਾਨ ਓਹਨਾਂ ਦੇ ਹੱਲੇ ਤੋਂ ਬਚ ਗਏ ਸਨ।

تَرَوْهَا ۚ وَكَانَ اللّٰهُ بِمَا تَعْمَلُوْنَ بَصِيْرًا ۝٩

ਭੇਜੀ ਸੀ ਤੇ ਅਜਿਹੇ ਦਲ ਭੇਜੇ ਸਨ, ਜਿਨ੍ਹਾਂ ਨੂੰ ਤੁਸੀਂ ਨਹੀਂ ਵੇਖਦੇ ਸੀ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਵੱਡਾ ਵੇਖਣਹਾਰ ਹੈ ।੧੦।

اِذْ جَآءُوْكُمْ مِّنْ فَوْقِكُمْ وَمِنْ اَسْفَلَ مِنْكُمْ وَاِذْ زَاغَتِ الْاَبْصَارُ وَبَلَغَتِ الْقُلُوْبُ الْحَنَاجِرَ وَتَظُنُّوْنَ بِاللّٰهِ الظُّنُوْنَا ۝١٠

(ਹਾਂ, ਉਹ ਸਮਾਂ ਵੀ ਚੇਤੇ ਕਰੋ) ਜਦ ਕਿ ਤੁਹਾਡੇ ਵੈਰੀ ਤੁਹਾਡੇ ਉਤਲੇ ਪਾਸਿਓਂ ਵੀ,(ਅਰਥਾਤ ਪਹਾੜ ਵੱਲੋਂ ਵੀ) ਤੇ ਹੇਠਲੇ ਪਾਸਿਓਂ ਵੀ,(ਅਰਥਾਤ ਨੀਵੀਂ ਥਾਂ ਤੋਂ ਵੀ) ਚੜ੍ਹ ਕੇ ਆ ਗਏ ਸਨ ਤੇ ਜਦ ਤੁਹਾਡੀਆਂ ਅੱਖਾਂ ਘਬਰਾ ਕੇ ਪਥਰਾ ਗਈਆਂ ਸਨ ਤੇ ਤੁਹਾਡੇ ਕਾਲਜੇ ਧੜਕਦੇ ਹੋਏ ਮੂੰਹ ਨੂੰ ਆ ਗਏ ਸਨ, ਅਰਥਾਤ ਤੁਸੀਂ ਅੱਲਾਹ ਬਾਰੇ ਅੱਡ ਅੱਡ ਸ਼ੰਕੇ ਕਰਨ ਲਗ ਪਏ ਸੀ ।੧੧।

هُنَالِكَ ابْتُلِيَ الْمُؤْمِنُوْنَ وَزُلْزِلُوْا زِلْزَالًا شَدِيْدًا ۝١١

ਉਸ ਸਮੇਂ ਸਾਰੇ ਹੀ ਸ਼ਰਧਾਲੂਆਂ ਦੀ ਇਕ (ਵੱਡੀ) ਪਰਖ ਕੀਤੀ ਗਈ ਸੀ ਤੇ ਓਹਨਾਂ ਨੂੰ ਵੱਡਾ ਹਲੂਣਾ ਦਿੱਤਾ ਗਿਆ ਸੀ ।੧੨।

وَاِذْ يَقُوْلُ الْمُنٰفِقُوْنَ وَالَّذِيْنَ فِيْ قُلُوْبِهِمْ مَّرَضٌ مَّا وَعَدَنَا اللّٰهُ وَرَسُوْلُهٗ اِلَّا غُرُوْرًا ۝١٢

ਅਤੇ (ਉਸ ਸਮੇਂ ਨੂੰ ਵੀ ਚੇਤੇ ਕਰੋ) ਜਦ ਕਿ ਕਪਟੀ, ਅਰਥਾਤ ਜਿਨ੍ਹਾਂ ਲੋਕਾਂ ਦੇ ਮਨਾਂ ਵਿਚ ਰੋਗ ਸੀ, ਇਹ ਕਹਿਣ ਲਗ ਪਏ ਸਨ ਕਿ ਅੱਲਾਹ ਤੇ ਉਸ ਦੇ ਰਸੂਲ ਨੇ ਸਾਡੇ ਨਾਲ ਕੇਵਲ ਇਕ ਝੂਠਾ ਇਕਰਾਰ ਕੀਤਾ ਸੀ ।੧੩।

وَاِذْ قَالَتْ طَّآئِفَةٌ مِّنْهُمْ يٰٓاَهْلَ يَثْرِبَ لَا مُقَامَ لَكُمْ فَارْجِعُوْا ۚ وَيَسْتَاْذِنُ فَرِيْقٌ مِّنْهُمُ النَّبِيَّ يَقُوْلُوْنَ اِنَّ بُيُوْتَنَا عَوْرَةٌ ۛ وَمَا هِيَ بِعَوْرَةٍ ۚ اِنْ يُّرِيْدُوْنَ اِلَّا فِرَارًا ۝١٣

ਅਰਥਾਤ ਜਦ ਓਹਨਾਂ ਵਿੱਚੋਂ ਇਕ ਧੜਾ ਇਹ ਵੀ ਕਹਿਣ ਲਗ ਪਿਆ ਸੀ ਕਿ ਹੇ "ਮਦੀਨੇ" ਦੇ ਵਸਨੀਕੋ ! ਹੁਣ ਤੁਹਾਡਾ ਕੋਈ ਟਿਕਾਣਾ ਨਹੀਂ ਹੈ । ਸੋ ਤੁਸੀਂ (ਇਸਲਾਮ ਦਾ) ਤਿਆਗ ਕਰ ਦਿਓ ਅਤੇ ਓਹਨਾਂ ਵਿੱਚੋਂ ਇਕ ਧੜਾ ਨਬੀ ਤੋਂ ਆਗਿਆ ਮੰਗਣ ਲਗ ਪਿਆ ਸੀ ਤੇ ਇਹ ਕਹਿਣ ਲਗ ਪਿਆ ਸੀ ਕਿ ਸਾਡੇ ਘਰ ਵੈਰੀ ਦੀ ਮਾਰ ਹੇਠ ਹਨ; ਹਾਲਾਂਕਿ ਵੈਰੀ ਦੀ ਮਾਰ ਹੇਠ ਨਹੀਂ ਸਨ, ਓਹ ਤਾਂ ਕੇਵਲ ਨੱਸਣ ਦੀ ਇੱਛਾ ਕਰ ਰਹੇ ਸਨ ।੧੪।

وَلَوْ دُخِلَتْ عَلَيْهِمْ مِّنْ اَقْطَارِهَا ثُمَّ سُئِلُوا الْفِتْنَةَ
لَاٰتَوْهَا وَمَا تَلَبَّثُوْا بِهَآ اِلَّا يَسِيْرًا ﴿١٥﴾

ਅਤੇ ਜੇ 'ਮਦੀਨੇ' ਦੇ ਅੱਡ ਅੱਡ ਪਾਸਿਆਂ ਤੋਂ ਓਹਨਾਂ ਉੱਤੇ (ਫ਼ੌਜਾਂ) ਚਾੜ੍ਹੀਆਂ ਜਾਣ ਤੇ ਫੇਰ ਓਹਨਾਂ ਤੋਂ (ਇਨਕਾਰੀਆਂ ਵੱਲੋਂ) ਇਸਲਾਮ ਦਾ ਤਿਆਗ ਕਰਨ ਦੀ ਮੰਗ ਕੀਤੀ ਜਾਏ, ਤਾਂ ਓਹ ਨਿਰਸੰਦੇਹ ਇਸ ਮੰਗ ਨੂੰ ਪਰਵਾਨ ਕਰ ਲੈਣਗੇ, ਪਰ[1] ਓਹ ਇਸ (ਮਦੀਨੇ) ਵਿਚ ਇਸ ਤੋਂ ਮਗਰੋਂ ਥੋੜਾ ਸਮਾਂ ਹੀ ਰਹਿ ਸਕਣਗੇ[2] ।੧੫।

وَلَقَدْ كَانُوْا عَاهَدُوا اللّٰهَ مِنْ قَبْلُ لَا يُوَلُّوْنَ
الْاَدْبَارَ ؕ وَكَانَ عَهْدُ اللّٰهِ مَسْـُٔوْلًا ﴿١٦﴾

ਅਤੇ (ਅਸਲੀਅਤ ਇਹ ਹੈ ਕਿ) ਇਸ ਤੋਂ ਪਹਿਲਾਂ ਓਹਨਾਂ (ਕਪਟੀਆਂ) ਨੇ ਅੱਲਾਹ ਨਾਲ ਇਹ ਪ੍ਰਣ ਕੀਤਾ ਸੀ ਕਿ ਓਹ ਕਦੇ ਵੀ ਪਿਠ ਨਹੀਂ ਦਿਖਾਉਣਗੇ (ਤੇ ਦ੍ਰਿੜ੍ਹਤਾ ਨਾਲ ਡਟੇ ਰਹਿਣਗੇ) ਅਤੇ ਅੱਲਾਹ ਨਾਲ ਕੀਤੇ ਪ੍ਰਣ ਬਾਰੇ ਓਹਨਾਂ ਤੋਂ ਜ਼ਰੂਰ ਪੁਛਗਿਛ ਕੀਤੀ ਜਾਏਗੀ ।੧੬।

قُلْ لَّنْ يَّنْفَعَكُمُ الْفِرَارُ اِنْ فَرَرْتُمْ مِّنَ الْمَوْتِ اَوِ
الْقَتْلِ وَاِذًا لَّا تُمَتَّعُوْنَ اِلَّا قَلِيْلًا ﴿١٧﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਮੌਤ ਜਾਂ ਕਤਲ ਤੋਂ ਨੱਸਣ ਦਾ ਜਤਨ ਕਰੋਗੇ, ਤਾਂ ਤੁਹਾਡਾ ਨੱਸਣਾ ਤੁਹਾਨੂੰ ਕੋਈ ਲਾਭ ਨਹੀਂ ਦੇ ਸਕੇਗਾ । ਇਸ ਢੰਗ ਨਾਲ ਤੁਸੀਂ ਕੋਈ ਲਾਭ[3] ਪ੍ਰਾਪਤ ਨਹੀਂ ਕਰ ਸਕੋਗੇ ।੧੭।

قُلْ مَنْ ذَا الَّذِيْ يَعْصِمُكُمْ مِّنَ اللّٰهِ اِنْ اَرَادَ بِكُمْ
سُوْٓءًا اَوْ اَرَادَ بِكُمْ رَحْمَةً ؕ وَلَا يَجِدُوْنَ لَهُمْ
مِّنْ دُوْنِ اللّٰهِ وَلِيًّا وَّلَا نَصِيْرًا ﴿١٨﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਹ ਕੌਣ ਹੈ, ਜੋ ਤੁਹਾਨੂੰ ਅੱਲਾਹ ਦੀ ਪਕੜ ਤੋਂ—ਜਦ ਉਹ ਤੁਹਾਨੂੰ ਦੰਡ ਦੇਣਾ ਚਾਹੇ—ਬਚਾ ਸਕਦਾ ਹੈ ? ਜਾਂ ਉਹ ਤੁਹਾਡੇ ਉੱਤੇ ਮਿਹਰ ਕਰਨਾ ਚਾਹੇ, (ਤਾਂ ਤੁਹਾਨੂੰ ਉਸ ਤੋਂ ਸਖਣਾ ਰੱਖ ਸਕਦਾ ਹੈ ?) ਉਸ ਅੱਲਾਹ ਤੋਂ ਛੁੱਟ ਨਾ ਕੋਈ ਤੁਹਾਡਾ ਸੱਚਾ ਮਿੱਤਰ ਹੈ ਤੇ ਨਾ ਸਹਾਇਕ, (ਅਰਥਾਤ ਜਦ ਵੀ ਤੁਹਾਡੇ ਕੰਮ ਆਏਗਾ, ਤਾਂ ਅੱਲਾਹ ਹੀ ਆਏਗਾ ।੧੮।

---

[1]ਇਸ ਥਾਂ "ਵਾਉ" ਹੈ, ਪਰ "ਵਾਉ" "ਪਰ" ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ।

[2]ਅਰਥਾਤ—ਇਸਲਾਮ ਦਾ ਤਿਆਗ ਕਰਨ ਤੇ ਵੀ ਇਨਕਾਰੀ ਓਹਨਾਂ ਨੂੰ ਨਹੀਂ ਛੱਡਣਗੇ, ਕਿਉਂਕਿ ਓਹਨਾਂ ਦੇ ਮਨਾਂ ਵਿਚ ਹਰ ਮੁਸਲਮਾਨ ਕਹਾਉਣ ਵਾਲੇ ਦਾ ਵੈਰ ਭਰਿਆ ਪਿਆ ਹੈ; ਭਾਵੇਂ ਉਹ ਕਪਟੀ ਹੀ ਹੋਵੇ ।

[3]ਅਰਥਾਤ—ਜੇ ਤੁਸੀਂ ਨੱਸਣ ਦਾ ਜਤਨ ਕਰੋਗੇ, ਤਾਂ ਫੇਰ ਜਾਂ ਤਾਂ ਇਨਕਾਰੀ ਤੁਹਾਨੂੰ ਕਤਲ ਕਰ ਦੇਣਗੇ, ਜਾਂ ਪ੍ਰਭੂ ਇਸਲਾਮ ਨੂੰ ਛੇਤੀ ਹੀ ਪ੍ਰਬਲ ਕਰ ਦੇਵੇਗਾ ਤੇ ਮੁਸਲਮਾਨ ਤੁਹਾਨੂੰ ਦੰਡ ਦੇਣਗੇ, ਜਿਹਾ ਕਿ ਅਗਲੀ ਆਇਤ ਤੋਂ ਸਪਸ਼ਟ ਹੁੰਦਾ ਹੈ ।

قَدْ يَعْلَمُ اللّٰهُ الْمُعَوِّقِيْنَ مِنْكُمْ وَالْقَآئِلِيْنَ لِاِخْوَانِهِمْ
هَلُمَّ اِلَيْنَا ۚ وَلَا يَاْتُوْنَ الْبَاْسَ اِلَّا قَلِيْلًا ﴿١٩﴾

ਅੱਲਾਹ ਓਹਨਾਂ ਲੋਕਾਂ ਦਾ ਵੱਡਾ ਜਾਣਨਹਾਰ ਹੈ; ਜੋ ਤੁਹਾਡੇ ਵਿੱਚੋਂ ਦੂਜਿਆਂ ਨੂੰ ਧਰਮ-ਯੁਧ ਤੋਂ ਪਿੱਛੇ ਹਟਾਉਂਦੇ ਸਨ ਅਤੇ ਆਪਣੇ ਭਰਾਵਾਂ ਨੂੰ ਇਹ ਕਹਿੰਦੇ ਸਨ ਕਿ ਸਾਡੇ ਵਲ ਆ ਜਾਓ ਤੇ ਧਰਮ-ਯੁਧ ਵਿਚ ਸ਼ਾਮਲ ਨਾ ਹੋਵੋ ਅਤੇ ਓਹ ਆਪ ਵੀ ਵੈਰੀ ਦਾ ਉੱਕਾ ਹੀ ਟਾਕਰਾ[1] ਨਹੀਂ ਕਰਦੇ ਸਨ ।੧੯।

اَشِحَّةً عَلَيْكُمْ ۖ فَاِذَا جَآءَ الْخَوْفُ رَاَيْتَهُمْ
يَنْظُرُوْنَ اِلَيْكَ تَدُوْرُ اَعْيُنُهُمْ كَالَّذِيْ يُغْشٰى
عَلَيْهِ مِنَ الْمَوْتِ ۚ فَاِذَا ذَهَبَ الْخَوْفُ سَلَقُوْكُمْ
بِاَلْسِنَةٍ حِدَادٍ اَشِحَّةً عَلَى الْخَيْرِ ۭ اُولٰٓئِكَ لَمْ
يُؤْمِنُوْا فَاَحْبَطَ اللّٰهُ اَعْمَالَهُمْ ۭ وَكَانَ ذٰلِكَ عَلَى
اللّٰهِ يَسِيْرًا ﴿٢٠﴾

ਓਹ ਤੁਹਾਡੇ ਬਾਰੇ ਵੱਡੀ ਕੰਜੂਸੀ ਕਰਦੇ ਹਨ,(ਅਰਥਾਤ ਓਹ ਇਹ ਕਦੇ ਨਹੀਂ ਕਹਿੰਦੇ ਕਿ ਤੁਹਾਡੇ ਤਕ ਕੋਈ ਖ਼ਬਰ ਪੁੱਜ ਜਾਏ) ਅਤੇ ਜਦ ਓਹਨਾਂ ਉੱਤੇ ਕੋਈ ਸਹਿਮ ਦਾ ਸਮਾਂ ਆਏ, ਤਾਂ ਤੂੰ ਓਹਨਾਂ ਨੂੰ ਵੇਖੇਂਗਾ ਕਿ ਓਹ ਤੇਰੇ ਵਲ ਇਉਂ ਵੇਖਦੇ ਹਨ ਕਿ ਓਹਨਾਂ ਦੇ ਡੇਲੇ ਚੱਕਰ ਕਟ ਰਹੇ ਹਨ; ਜਿਵੇਂ ਕਿ ਮੌਤ ਦੀ ਬੇਹੋਸ਼ੀ ਵਿਚ ਫਸੇ ਪ੍ਰਾਣੀ ਦੇ ਡੇਲੇ ਹਨ—ਫੇਰ ਜਦ ਸਹਿਮ ਦਾ ਸਮਾਂ ਜਾਂਦਾ ਰਹਿੰਦਾ ਹੈ ਤਾਂ ਓਹ ਤੁਹਾਨੂੰ ਤਲਵਾਰ ਵਾਂਗ ਵੱਢਣ ਵਾਲੀਆਂ ਜ਼ਬਾਨਾਂ ਚਲਾਉਂਦੇ[2] ਹਨ। ਓਹ ਹਰੇਕ ਭਲਾਈ ਬਾਰੇ ਕੰਜੂਸੀ ਚਾਹੁੰਦੇ ਹਨ (ਅਤੇ ਇਹ ਚਾਹੁੰਦੇ ਹਨ ਕਿ ਓਹ ਤੁਹਾਨੂੰ ਪ੍ਰਾਪਤ ਨਾ ਹੋ ਸਕੇ।) ਏਹ ਲੋਕ ਅਸਲ ਵਿਚ ਸ਼ਰਧਾਲੂ ਬਣੇ ਹੀ ਨਹੀਂ ਸਨ। ਸੋ ਅੱਲਾਹ ਨੇ ਓਹਨਾਂ ਦੇ ਸਾਰੇ ਹੀ ਜਤਨ ਨਿਹਫਲ ਕਰ ਦਿੱਤੇ ਹਨ ਅਤੇ ਅੱਲਾਹ ਵਾਸਤੇ ਇਹ ਗੱਲ ਵੱਡੀ ਸੌਖੀ ਸੀ ।੨੦।

يَحْسَبُوْنَ الْاَحْزَابَ لَمْ يَذْهَبُوْا ۚ وَاِنْ يَّاْتِ
الْاَحْزَابُ يَوَدُّوْا لَوْ اَنَّهُمْ بَادُوْنَ فِي

ਅਤੇ ਏਹ ਲੋਕ ਤਾਂ ਅਜੇ ਵੀ ਇਹ ਆਸ ਰੱਖਦੇ ਹਨ ਕਿ (ਕਾਸ਼,) ਇਨਕਾਰੀਆਂ ਦੀ ਸੈਨਾ ਅਜੇ ਨਾ ਗਈ ਹੋਵੇ; ਹਾਲਾਂਕਿ ਜੇ ਇਨਕਾਰੀਆਂ ਦੀ ਸੈਨਾਂ ਮੁੜ ਆ ਜਾਏ, ਤਾਂ) ਉਸ ਦੇ ਆਉਣ ਤੇ ਖ਼ੁਸ਼ ਹੋਣ ਦੀ ਥਾਂ) ਓਹ ਲੋਕ ਇਹ ਕਹਿਣਗੇ ਕਿ ਕਾਸ਼ ਓਹ

---

[1]ਇੱਥੇ ''ਕਲੀਲ'' ਪਦ ਹੈ, ਪਰ ਅਸੀਂ ਇਸ ਤੋਂ ਪਹਿਲਾਂ ਦੱਸ ਚੁੱਕੇ ਹਾਂ ਕਿ ਅਰਬੀ ਭਾਸ਼ਾ ਵਿਚ ''ਕਲੀਲ'' ਪਦ ਉੱਕੀ ਹੀ ਨਾਂਹ ਵਾਸਤੇ ਵੀ ਵਰਤਿਆ ਜਾਂਦਾ ਹੈ।

[2]ਅਰਥਾਤ—ਮਿਹਣੇ ਦਿੰਦੇ ਹਨ।

الْاَعْرَابِ يَسْـَٔلُوْنَ عَنْ اَنْۢبَآئِكُمْ ؕ وَلَوْ كَانُوْا فِيْكُمْ مَّا قٰتَلُوْٓا اِلَّا قَلِيْلًا ﴿٢١﴾ ع

ਜੰਗਲੀ ਲੋਕਾਂ ਵਿਚ ਵਸ ਰਹੇ ਹੁੰਦੇ (ਅਤੇ ਹੇ ਸ਼ਰਧਾਲੂਓ !) ਤੁਹਾਡੇ ਬਾਰੇ (ਲੋਕਾਂ ਤੋਂ) ਇਹ ਪੁੱਛ ਗਿਛ ਕਰ ਰਹੇ ਹੁੰਦੇ (ਕਿ ਅਜੇ ਜੀਊਂਦੇ ਹਨ, ਕਿ ਮਾਰੇ ਗਏ ਹਨ) ਅਤੇ ਜੇ ਓਹ (ਲੋੜ ਸਮੇਂ) ਤੁਹਾਡੇ ਨਾਲ ਹੀ ਹੁੰਦੇ, ਤਾਂ ਫੇਰ ਵੀ ਤੁਹਾਡੇ ਵੱਲੋਂ ਉੱਕਾ ਹੀ ਯੁਧ ਨਾ ਕਰਦੇ ।੨੧। (ਰਕੂਅ ੨)

لَقَدْ كَانَ لَكُمْ فِيْ رَسُوْلِ اللّٰهِ اُسْوَةٌ حَسَنَةٌ لِّمَنْ كَانَ يَرْجُوا اللّٰهَ وَالْيَوْمَ الْاٰخِرَ وَذَكَرَ اللّٰهَ كَثِيْرًا ﴿٢٢﴾

ਤੁਹਾਡੇ ਵਾਸਤੇ,(ਅਰਥਾਤ ਓਹਨਾਂ ਲੋਕਾਂ ਲਈ) ਜੋ ਅੱਲਾਹ ਤੇ ਪਰਲੋਕ ਦੇ ਦਿਨ ਦੇ ਮਿਲਣ ਦੀ ਆਸ ਰੱਖਦੇ ਹਨ, ਅਰਥਾਤ ਜੋ ਅੱਲਾਹ ਦਾ ਬਹੁਤ ਸਿਮਰਣ ਕਰਦੇ ਹਨ, ਅੱਲਾਹ ਦੇ ਰਸੂਲ ਵਿਚ ਇਕ ਵੱਡਾ ਨਮੂਨਾ ਹੈ, (ਜਿਸ ਦੀ ਅਗਵਾਈ ਹੇਠ ਤੁਹਾਨੂੰ ਚਲਣਾ ਚਾਹੀਦਾ ਹੈ ।੨੨।

وَلَمَّا رَاَ الْمُؤْمِنُوْنَ الْاَحْزَابَ ۙ قَالُوْا هٰذَا مَا وَعَدَنَا اللّٰهُ وَرَسُوْلُهٗ وَصَدَقَ اللّٰهُ وَرَسُوْلُهٗ ۫ وَمَا زَادَهُمْ اِلَّآ اِيْمَانًا وَّتَسْلِيْمًا ﴿٢٣﴾

ਚੁਨਾਂਚਿ[1] (ਵੇਖੋ ਕਿ) ਜਦ ਸੱਚੇ ਸ਼ਰਧਾਲੂਆਂ ਨੇ ਹੱਲਾ ਕਰ ਕੇ ਆਈ ਸੈਨਾਂ ਨੂੰ ਵੇਖਿਆ ਸੀ, ਤਾਂ ਇਹ ਕਿਹਾ ਸੀ ਕਿ ਇਹ ਤਾਂ ਉਹੋ ਹੀ ਸੈਨਾ[2] ਹੈ, ਜਿਸ ਦਾ ਅੱਲਾਹ ਤੇ ਉਸ ਦੇ ਰਸੂਲ ਨੇ ਸਾਨੂੰ ਬਚਨ ਦਿੱਤਾ ਸੀ; ਅਰਥਾਤ ਅੱਲਾਹ ਤੇ ਉਸ ਦੇ ਰਸੂਲ ਨੇ ਸੱਚ ਕਿਹਾ ਸੀ ਤੇ ਓਹਨਾਂ ਨੂੰ ਇਸ ਘਟਨਾ ਨੇ ਸ਼ਰਧਾ ਤੇ ਆਗਿਆਕਾਰੀ ਵਿਚ ਹੀ ਵਧਾਇਆ ਸੀ ।੨੩।

مِنَ الْمُؤْمِنِيْنَ رِجَالٌ صَدَقُوْا مَا عَاهَدُوا اللّٰهَ عَلَيْهِ

ਓਹਨਾਂ ਸ਼ਰਧਾਲੂਆਂ ਵਿੱਚੋਂ ਕੁਝ ਲੋਕ ਅਜੇਹੇ ਹਨ, ਜਿਨ੍ਹਾਂ ਨੇ ਉਸ ਪ੍ਰਣ ਨੂੰ, ਜੋ ਓਹਨਾਂ ਨੇ ਅੱਲਾਹ ਨਾਲ ਕੀਤਾ ਸੀ, ਸੱਚਾ ਕਰ ਵਿਖਾਇਆ ਸੀ । ਸੋ ਕਈ ਤਾਂ ਅਜੇਹੇ ਸਨ, ਜਿਨ੍ਹਾਂ ਨੇ ਆਪਣੀ ਇੱਛਾ ਪੂਰੀ ਕਰ ਦਿੱਤੀ ਸੀ, (ਅਰਥਾਤ ਓਹ ਲੜਦੇ ਲੜਦੇ ਸ਼ਹੀਦ ਹੋ ਗਏ ਸਨ ) ਤੇ ਓਹਨਾਂ ਵਿੱਚੋਂ ਕਈ ਅਜੇਹੇ ਹਨ, ਜੋ ਅਜੇ ਉਡੀਕ ਕਰ ਰਹੇ ਹਨ ਅਤੇ ਓਹਨਾਂ

---

[1]ਕਈ ਵਾਰ "ਵਾਉ" "ਚੁਨਾਂਚਿ" ਦਾ ਅਰਥ ਵੀ ਦੇ ਦਿਆ ਕਰਦਾ ਹੈ ।

[2]ਕੁਰਾਨ ਸਰੀਫ਼ ਵਿਚ ਇਹਜ਼ਾਬ ਦੇ ਹੱਲੇ ਦੀ ਪਹਿਲਾਂ ਹੀ ਖ਼ਬਰ ਦਿੱਤੀ ਗਈ ਸੀ । ਇੱਥੇ ਉਸ ਵੱਲ ਇਸ਼ਾਰਾ ਕੀਤਾ ਗਿਆ ਹੈ । (ਵੇਖੋ ਸੂਰਤ ਕਮਰ ਆਇਤ ੪੬ ਤੇ ਸੂਰਤ ਸੁਆਦ ਆਇਤ ੧੨)

فَمِنْهُمْ مَّنْ قَضٰى نَحْبَهٗ وَمِنْهُمْ مَّنْ يَّنْتَظِرُ ۖ وَمَا بَدَّلُوْا تَبْدِيْلًا ۙ

ਨੇ ਆਪਣੀ ਦ੍ਰਿੜ੍ਹਤਾ ਵਿਚ ਕੋਈ ਵਿਘਨ ਨਹੀਂ ਪੈਣ ਦਿੱਤਾ ।੨੪।

لِّيَجْزِيَ اللّٰهُ الصّٰدِقِيْنَ بِصِدْقِهِمْ وَيُعَذِّبَ الْمُنٰفِقِيْنَ اِنْ شَآءَ اَوْ يَتُوْبَ عَلَيْهِمْ ۗ اِنَّ اللّٰهَ كَانَ غَفُوْرًا رَّحِيْمًا ۚ ﴿٢٥﴾

ਇਸ ਦਾ ਸਿੱਟਾ ਇਹ ਨਿਕਲਿਆ ਕਿ ਅੱਲਾਹ ਅਜੇਹੇ ਸੱਚਿਆਰਾਂ ਨੂੰ ਓਹਨਾਂ ਦੇ ਸਿਦਕ ਦਾ ਵਟਾਂਦਰਾ ਦੇਵੇਗਾ ਤੇ ਜੇ ਚਾਹੇਗਾ ਤਾਂ ਕਪਟੀਆਂ ਨੂੰ ਕਸ਼ਟ ਦੇਵੇਗਾ, ਜਾਂ ਓਹਨਾਂ ਉੱਤੇ ਮਿਹਰ ਕਰ ਦੇਵੇਗਾ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੨੫।

وَرَدَّ اللّٰهُ الَّذِيْنَ كَفَرُوْا بِغَيْظِهِمْ لَمْ يَنَالُوْا خَيْرًا ۭ وَكَفَى اللّٰهُ الْمُؤْمِنِيْنَ الْقِتَالَ ۭ وَكَانَ اللّٰهُ قَوِيًّا عَزِيْزًا ۚ ﴿٢٦﴾

ਅਤੇ (ਅਸਲੀਅਤ ਇਹ ਹੈ ਕਿ) ਅੱਲਾਹ ਨੇ ਇਨਕਾਰੀਆਂ ਨੂੰ ਓਹਨਾਂ ਦੇ ਸਾਰੇ ਕਰੋਧ ਸਣੇ (ਮਦੀਨੇ) ਵਾਪਸ ਪਰਤਾ ਦਿੱਤਾ ਹੈ ਅਤੇ ਓਹਨਾਂ ਨੂੰ ਕਿਸੇ ਕਿਸਮ ਦਾ ਲਾਭ ਨਹੀਂ ਪੁੱਜਾ, ਅਰਥਾਤ ਅੱਲਾਹ ਨੇ ਸ਼ਰਧਾਲੂਆਂ ਵੱਲੋਂ ਆਪ ਯੁਧ ਕੀਤਾ ਹੈ ਅਤੇ ਅੱਲਾਹ ਵੱਡਾ ਤਾਕਤਵਰ (ਤੇ) ਬਲਵਾਨ ਹੈ ।੨੬।

وَاَنْزَلَ الَّذِيْنَ ظَاهَرُوْهُمْ مِّنْ اَهْلِ الْكِتٰبِ مِنْ صَيَاصِيْهِمْ وَقَذَفَ فِيْ قُلُوْبِهِمُ الرُّعْبَ فَرِيْقًا تَقْتُلُوْنَ وَتَاْسِرُوْنَ فَرِيْقًا ﴿٢٧﴾

ਅਤੇ ਉਸ (ਪ੍ਰਭੂ) ਨੇ ਓਹਨਾਂ ਪੁਸਤਕ ਦੇ ਅਨੁਸਾਰੀਆਂ ਨੂੰ—ਜਿਨ੍ਹਾਂ ਨੇ ਓਹਨਾਂ ਤੇ (ਹੱਲਾ ਕਰ ਕੇ ਆਏ ਮੁਸ਼ਰਿਕਾਂ) ਦੀ ਸਹਾਇਤਾ ਕੀਤੀ ਸੀ, ਆਪਣੇ ਕਿਲਿਆਂ ਤੋਂ ਉਤਾਰ ਦਿੱਤਾ ਹੈ ਤੇ ਓਹਨਾਂ ਦੇ ਮਨਾਂ ਨੂੰ ਭੈਭੀਤ ਕਰ ਦਿੱਤਾ ਹੈ; ਇੱਥੋਂ ਤਕ ਕਿ ਤੁਸੀਂ ਓਹਨਾਂ ਵਿੱਚੋਂ ਇਕ ਧੜੇ ਨੂੰ ਕਤਲ ਕਰਨ ਤੇ ਇਕ ਧੜੇ ਨੂੰ ਕੈਦ ਕਰਨ ਤੇ ਸਮਰਥ ਹੋ ਗਏ ਸੀ ।੨੭।

وَاَوْرَثَكُمْ اَرْضَهُمْ وَدِيَارَهُمْ وَاَمْوَالَهُمْ وَاَرْضًا

ਅਤੇ ਓਹਨਾਂ ਦੀਆਂ ਜ਼ਮੀਨਾਂ, ਓਹਨਾਂ ਦੇ ਘਰਾਂ ਤੇ ਓਹਨਾਂ ਦੇ ਧਨ-ਪਦਾਰਥਾਂ ਦਾ ਤੁਹਾਨੂੰ ਵਾਰਸ ਬਣਾ ਦਿੱਤਾ ਸੀ । ਇਸ ਤੋਂ ਛੁੱਟ ਉਸ ਜ਼ਮੀਨ ਦਾ ਵੀ ਜਿਸ ਤੇ ਅਜੇ ਤੁਸੀਂ ਪੈਰ ਨਹੀਂ ਧਰੇ[1] ਸਨ ਅਤੇ

[1]ਅਰਥਾਤ—"ਖ਼ੈਬਰ"ਦੀ ਧਰਤੀ ਦਾ । ਇਹ ਇਕ ਵੱਡੀ ਸ਼ਾਨਦਾਰ ਪੇਸ਼ਗੋਈ ਹੈ । ਇਹਜ਼ਾਬ ਦਾ ਯੁਧ ਖ਼ੈਬਰ ਤੋਂ ਪਹਿਲਾਂ ਹੋਇਆ ਸੀ, ਸਗੋਂ ਖ਼ੈਬਰ ਦੀ ਲੜਾਈ ਤਾਂ "ਹੁਦੈਬੀਆ"ਦੇ ਸੰਧੀ-ਪੱਤਰ ਤੋਂ ਵੀ ਮਗਰੋਂ ਹੋਈ ਸੀ, ਪਰ ਇਸ ਥਾਂ ਇਹ ਪੇਸ਼ਗੋਈ ਕੀਤੀ ਗਈ ਹੈ ਕਿ ਉਹ ਧਰਤੀ ਵੀ ਮੁਸਲਮਾਨ ਫ਼ਤਹ ਕਰ ਲੈਣਗੇ । ਸੋ ਅਜਿਹਾ ਹੀ ਹੋਇਆ ਸੀ । ਇਹ ਇਕ ਸਪਸ਼ਟ ਪੇਸ਼ਗੋਈ ਹੈ, ਜਿਸ ਦਾ ਵੈਰੀ ਧੜੇ ਵੀ ਇਨਕਾਰ ਨਹੀਂ ਕਰ ਸਕਦੇ; ਕਿਉਂਕਿ ਵੈਰੀ ਵੀ ਇਸ ਗੱਲੇ ਸਹਿਮਤ ਹਨ ਕਿ"ਖ਼ੈਬਰ"ਦੀ ਲੜਾਈ"ਇਹਜ਼ਾਬ"ਦੀ ਲੜਾਈ ਤੋਂ ਮਗਰੋਂ ਹੋਈ ਸੀ ।

لَمْ تَطَـُٔوهَا ۚ وَكَانَ اللَّهُ عَلَىٰ كُلِّ شَيْءٍ قَدِيرًا ﴿٢٨﴾ ع

ਅੱਲਾਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੨੮। (ਰਕੂਅ ੩)

يَا أَيُّهَا النَّبِيُّ قُل لِّأَزْوَاجِكَ إِن كُنتُنَّ تُرِدْنَ الْحَيَاةَ
الدُّنْيَا وَزِينَتَهَا فَتَعَالَيْنَ أُمَتِّعْكُنَّ وَأُسَرِّحْكُنَّ
سَرَاحًا جَمِيلًا ﴿٢٩﴾

ਹੇ ਨਬੀ ! ਆਪਣੀਆਂ ਤੀਵੀਆਂ ਨੂੰ ਇਹ ਕਹਿ ਦੇ ਕਿ ਜੇ ਤੁਸੀਂ ਇਸ ਲੋਕ ਦਾ ਐਸ਼ਵਰਜ ਤੇ ਉਸ ਦੀ ਸਜ-ਧਜ ਚਾਹੁੰਦੀਆਂ ਹੋ, ਤਾਂ ਆਓ, ਮੈਂ ਤੁਹਾਨੂੰ ਕੁਝ ਮਾਇਕ ਸਾਧਨ ਦੇ ਦਿੰਦਾ ਹਾਂ ਤੇ ਤੁਹਾਨੂੰ ਸੋਹਣੇ ਢੰਗ ਨਾਲ (ਆਪਣੇ ਨਾਲੋਂ) ਅੱਡ ਕਰ ਦਿੰਦਾ ਹਾਂ ।੨੯।

وَإِن كُنتُنَّ تُرِدْنَ اللَّهَ وَرَسُولَهُ وَالدَّارَ الْآخِرَةَ
فَإِنَّ اللَّهَ أَعَدَّ لِلْمُحْسِنَاتِ مِنكُنَّ أَجْرًا عَظِيمًا ﴿٣٠﴾

ਅਤੇ ਜੇ ਤੁਸੀਂ ਅੱਲਾਹ ਤੇ ਉਸ ਦੇ ਰਸੂਲ, ਅਰਥਾਤ ਪਰਲੋਕ ਦਾ ਘਰ ਚਾਹੁੰਦੀਆਂ ਹੋ, ਤਾਂ ਅੱਲਾਹ ਨੇ ਤੁਹਾਡੇ ਵਿੱਚੋਂ ਇਸਲਾਮ ਤੇ ਪੂਰੀ ਤਰ੍ਹਾਂ ਦ੍ਰਿੜ੍ਹ ਰਹਿਣ ਵਾਲੀਆਂ ਲਈ ਵੱਡਾ ਫਲ ਨੀਅਤ ਕੀਤਾ ਹੋਇਆ ਹੈ ।੩੦।

يَا نِسَاءَ النَّبِيِّ مَن يَأْتِ مِنكُنَّ بِفَاحِشَةٍ مُّبَيِّنَةٍ
يُضَاعَفْ لَهَا الْعَذَابُ ضِعْفَيْنِ ۚ وَكَانَ ذَٰلِكَ عَلَى
اللَّهِ يَسِيرًا ﴿٣١﴾

ਹੇ ਨਬੀ ਦੀ ਤੀਵੀਂਓ ! ਜੇ ਤੁਹਾਡੇ ਵਿੱਚੋਂ ਕੋਈ ਉੱਚੀ ਸ਼ਰਧਾ ਦੇ ਵਿਰੁਧ ਕੋਈ ਗੱਲ ਕਰੇਗੀ[1], ਤਾਂ ਉਸ ਦਾ ਦੰਡ ਦੂਣਾ ਦਿੱਤਾ ਜਾਏਗਾ ਅਤੇ ਇਹ ਗੱਲ ਅੱਲਾਹ ਲਈ ਵੱਡੀ ਸੌਖੀ ਹੈ ।੩੧।

وَمَن يَقْنُتْ مِنكُنَّ لِلَّهِ وَرَسُولِهِ وَتَعْمَلْ صَالِحًا
نُّؤْتِهَا أَجْرَهَا مَرَّتَيْنِ وَأَعْتَدْنَا لَهَا رِزْقًا كَرِيمًا ﴿٣٢﴾

ਅਤੇ ਤੁਹਾਡੇ ਵਿੱਚੋਂ ਜਿਹੜੀ ਵੀ (ਤੀਵੀਂ) ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆਕਾਰੀ ਕਰੇਗੀ ਤੇ ਉਸ (ਆਗਿਆਕਾਰੀ ਦੀ ਸ਼ਾਨ) ਦੇ ਅਨੁਕੂਲ ਹੀ ਵਰਤੋਂ ਵੀ ਕਰੇਗੀ, ਤਾਂ ਅਸੀਂ ਉਸ ਨੂੰ ਇਨਾਮ ਵੀ ਦੂਣਾ ਦਿਆਂਗੇ ਅਤੇ ਅਸੀਂ ਹਰੇਕ ਅਜਿਹੀ (ਤੀਵੀਂ) ਵਾਸਤੇ ਸਤਿਕਾਰਯੋਗ ਰਿਜ਼ਕ ਤਿਆਰ ਕੀਤਾ ਹੋਇਆ ਹੈ ।੩੨।

يَا نِسَاءَ النَّبِيِّ لَسْتُنَّ كَأَحَدٍ مِّنَ النِّسَاءِ ۚ إِنِ اتَّقَيْتُنَّ

ਹੇ ਨਬੀ ਦੀ ਪਤਨੀਓ ! ਜੇ ਤੁਸੀਂ ਆਪਣੀ ਪਦਵੀ ਨੂੰ ਸਮਝ ਲਓ, ਤਾਂ ਤੁਸੀਂ ਸਰਬ ਸਾਧਾਰਨ ਤੀਵੀਆਂ ਜੇਹੀਆਂ ਨਹੀਂ ਹੋ । ਸੋ ਤੁਸੀਂ ਚਿਥ ਚਿਥ ਕੇ

---

[1] "ਫ਼ਾਹਿਸ਼ਾ" ਹਰੇਕ ਉਸ ਭੈੜੇ ਕੰਮ ਨੂੰ ਕਹਿੰਦੇ ਹਨ ਜਿਸ ਦਾ ਭੈੜ ਨਜ਼ਰ ਆਉਂਦਾ ਹੋਵੇ; ਚੂੰਕਿ ਨਬੀ ਦੀਆਂ ਪਤਨੀਆਂ ਨੂੰ ਉੱਚੀ ਨੇਕੀ ਦੀ ਸਿੱਖਿਆ ਦਿੱਤੀ ਗਈ ਹੈ; ਇਸ ਲਈ ਜੇ ਉਹਨਾਂ ਤੋਂ ਕੋਈ ਅਜਿਹਾ ਕੰਮ ਪਰਗਟ ਹੋ ਜਾਏ ਕਿ ਜੋ ਉੱਚੀ ਨੇਕੀ ਦੇ ਅਨੁਕੂਲ ਨਹੀਂ; ਭਾਵੇਂ ਉਹ ਸਾਧਾਰਨ ਨੇਕੀ ਹੀ ਹੋਵੇ, ਤਾਂ ਉਸ ਨੂੰ ਮੁਹਾਵਰੇ ਵਿਚ "ਫ਼ਾਹਿਸ਼ਾ" ਹੀ ਕਿਹਾ ਜਾਏਗਾ ।

فَلَا تَخْضَعْنَ بِالْقَوْلِ فَيَطْمَعَ الَّذِي فِي قَلْبِهِ مَرَضٌ وَقُلْنَ قَوْلًا مَعْرُوفًا ﴿٣٢﴾

(ਮਸਖ਼ਰੀਆਂ ਨਾਲ) ਗੱਲ ਨਾ ਕੀਤਾ ਕਰੋ; ਤਾਂ ਜੁ ਅਜਿਹਾ ਨਾ ਹੋਵੇ ਕਿ ਜਿਸ ਦੇ ਮਨ ਵਿਚ ਰੋਗ ਹੈ, ਉਹ ਤੁਹਾਡੇ ਬਾਰੇ ਕੋਈ ਭੈੜੀ ਇੱਛਾ ਕਰ ਬੈਠੇ, ਅਰਥਾਤ ਤੁਸੀਂ ਸਦਾ ਹੀ ਲੋਕਾਂ ਨੂੰ ਭਲੀਆਂ ਗੱਲਾਂ ਕਿਹਾ ਕਰੋ ।੩੩।

وَقَرْنَ فِي بُيُوتِكُنَّ وَلَا تَبَرَّجْنَ تَبَرُّجَ الْجَاهِلِيَّةِ الْأُولَىٰ وَأَقِمْنَ الصَّلَاةَ وَآتِينَ الزَّكَاةَ وَأَطِعْنَ اللَّهَ وَرَسُولَهُ إِنَّمَا يُرِيدُ اللَّهُ لِيُذْهِبَ عَنكُمُ الرِّجْسَ أَهْلَ الْبَيْتِ وَيُطَهِّرَكُمْ تَطْهِيرًا ﴿٣٣﴾

ਅਰਥਾਤ ਆਪਣੇ ਘਰਾਂ ਵਿਚ ਹੀ ਬੈਠੀਆਂ ਰਿਹਾ ਕਰੋ ਅਤੇ ਪੁਰਾਣੇ ਸਮੇਂ ਦੀ ਅਗਿਆਨਤਾ (ਦੇ ਢੰਗਾਂ) ਵਾਂਗ ਆਪਣੀ ਸਜਾਵਟ (ਓਪਰੇ ਲੋਕਾਂ ਅੱਗੇ) ਪਰਗਟ ਨਾ ਕੀਤਾ ਕਰੋ ਅਤੇ ਨਿਮਾਜ਼ (ਉਸ ਦੇ ਸਾਰੇ ਨੇਮਾਂ ਅਨੁਸਾਰ) ਪੜ੍ਹਦੀਆਂ ਰਿਹਾ ਕਰੋ ਤੇ ਜ਼ਕਾਤ ਦਿੰਦੀਆਂ ਰਿਹਾ ਕਰੋ ਅਤੇ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਸਦਾ ਪਾਲਨ ਕਰਦੀਆਂ ਰਿਹਾ ਕਰੋ । ਹੇ ਨਬੀ ਦੇ ਪਰਵਾਰ ! ਅੱਲਾਹ ਤੁਹਾਡੇ ਵਿੱਚੋਂ ਹਰੇਕ ਕਿਸਮ ਦੀ ਗੰਦਗੀ ਦੂਰ ਕਰਨਾ ਚਾਹੁੰਦਾ ਹੈ ਤੇ ਤੁਹਾਨੂੰ ਪੂਰਨ ਤੌਰ ਤੇ ਪਾਕ ਕਰਨਾ ਚਾਹੁੰਦਾ ਹੈ ।੩੪।

وَاذْكُرْنَ مَا يُتْلَىٰ فِي بُيُوتِكُنَّ مِنْ آيَاتِ اللَّهِ وَالْحِكْمَةِ إِنَّ اللَّهَ كَانَ لَطِيفًا خَبِيرًا ﴿٣٤﴾ ع

ਅਤੇ ਜੋ ਕੁਝ ਤੁਹਾਡੇ ਘਰਾਂ ਵਿਚ ਅੱਲਾਹ ਦੀਆਂ ਆਇਤਾਂ ਤੇ ਯੁਕਤੀ ਭਰਪੂਰ ਗੱਲਾਂ ਦਾ ਪਾਠ ਕੀਤਾ ਜਾਂਦਾ ਹੈ, ਉਸ ਨੂੰ ਯਾਦ ਰੱਖਿਆ ਕਰੋ । ਬੇਸ਼ੱਕ ਅੱਲਾਹ ਵੱਡਾ ਮਿਹਰਬਾਨ ਤੇ ਖ਼ਬਰਦਾਰ ਹੈ ।੩੫।

(ਰਕੂਅ ੪)

إِنَّ الْمُسْلِمِينَ وَالْمُسْلِمَاتِ وَالْمُؤْمِنِينَ وَالْمُؤْمِنَاتِ وَالْقَانِتِينَ وَالْقَانِتَاتِ وَالصَّادِقِينَ وَالصَّادِقَاتِ وَالصَّابِرِينَ وَالصَّابِرَاتِ وَالْخَاشِعِينَ وَالْخَاشِعَاتِ وَالْمُتَصَدِّقِينَ وَالْمُتَصَدِّقَاتِ وَالصَّائِمِينَ وَالصَّائِمَاتِ وَالْحَافِظِينَ فُرُوجَهُمْ وَالْحَافِظَاتِ وَالذَّاكِرِينَ اللَّهَ

ਬੇਸ਼ੱਕ ਪੂਰਨ ਮੁਸਲਮਾਨ ਮਰਦ ਤੇ ਪੂਰਨ ਮੁਸਲਮਾਨ ਤੀਵੀਆਂ; ਪੂਰਨ ਸ਼ਰਧਾਲੂ ਮਰਦ ਤੇ ਪੂਰਨ ਸ਼ਰਧਾਲੂ ਤੀਵੀਆਂ, ਪੂਰਨ ਆਗਿਆਕਾਰੀ ਮਰਦ ਤੇ ਪੂਰਨ ਆਗਿਆਕਾਰੀ ਤੀਵੀਆਂ; ਪੂਰਨ ਸੱਚਿਆਰ ਮਰਦ ਤੇ ਪੂਰਨ ਸੱਚਿਆਰ ਤੀਵੀਆਂ, ਪੂਰਨ ਸੰਤੋਖੀ ਮਰਦ ਤੇ ਪੂਰਨ ਸੰਤੋਖੀ ਤੀਵੀਆਂ; ਪੂਰਨ ਨਿਰਮਾਣ ਮਰਦ ਤੇ ਪੂਰਨ ਨਿਰਮਾਣ ਤੀਵੀਆਂ; ਪੂਰਨ ਦਾਨੀ ਮਰਦ ਤੇ ਪੂਰਨ ਦਾਨੀ ਤੀਵੀਆਂ; ਪੂਰਨ ਸਹਿਨਸ਼ੀਲ ਮਰਦ ਤੇ ਪੂਰਨ ਸਹਿਨਸ਼ੀਲ ਤੀਵੀਆਂ; ਪੂਰਨ ਜਤੀਸਤੀ ਮਰਦ ਤੇ ਪੂਰਨ ਸਤਿਵੰਤੀਆਂ ਤੀਵੀਆਂ; ਅੱਲਾਹ

كَثِيرًا وَالذّٰكِرٰتِ اَعَدَّ اللّٰهُ لَهُمْ مَّغْفِرَةً وَّ اَجْرًا عَظِيْمًا ۝

ਦਾ ਸਿਮਰਣ ਕਰਨ ਵਾਲੇ ਮਰਦ ਤੇ ਅੱਲਾਹ ਦਾ ਸਿਮਰਣ ਕਰਨ ਵਾਲੀਆਂ ਤੀਵੀਆਂ—ਏਹਨਾਂ ਸਭਨਾਂ ਲਈ ਅੱਲਾਹ ਨੇ ਵੱਡੀ ਬਖ਼ਸ਼ਿਸ਼ ਦਾ ਸਾਧਨ ਤੇ ਵੱਡਾ ਇਨਾਮ ਤਿਆਰ ਕਰ ਰੱਖਿਆ ਹੈ ।੩੬।

وَمَا كَانَ لِمُؤْمِنٍ وَّلَا مُؤْمِنَةٍ اِذَا قَضَى اللّٰهُ وَرَسُوْلُهٗۤ اَمْرًا اَنْ يَّكُوْنَ لَهُمُ الْخِيَرَةُ مِنْ اَمْرِهِمْ ؕ وَمَنْ يَّعْصِ اللّٰهَ وَرَسُوْلَهٗ فَقَدْ ضَلَّ ضَلٰلًا مُّبِيْنًا ۝

ਅਤੇ ਕਿਸੇ ਵੀ ਸ਼ਰਧਾਲੂ ਮਰਦ ਜਾਂ ਸ਼ਰਧਾਲੂ ਤੀਵੀਂ ਲਈ ਇਹ ਯੋਗ ਨਹੀਂ ਕਿ ਜਦ ਅੱਲਾਹ ਤੇ ਉਸ ਦਾ ਰਸੂਲ ਕਿਸੇ ਮਾਮਲੇ ਬਾਰੇ ਫ਼ੈਸਲਾ ਕਰ ਦੇਵੇ, ਤਾਂ ਓਹ (ਫੇਰ ਵੀ) ਉਸ ਮਾਮਲੇ ਦਾ ਆਪਣੀ ਮਨ-ਮਰਜ਼ੀ ਨਾਲ ਫ਼ੈਸਲਾ ਕਰਨ, ਅਰਥਾਤ ਜਿਹੜਾ ਵੀ ਅੱਲਾਹ ਤੇ ਉਸ ਦੇ ਰਸੂਲ ਦੀ ਅਵੱਗਿਆ ਕਰਦਾ ਹੈ, ਉਹ ਸਪਸ਼ਟ ਕੁਰਾਹੀਆ ਹੋ ਜਾਂਦਾ ਹੈ ।੩੭।

وَاِذْ تَقُوْلُ لِلَّذِيْۤ اَنْعَمَ اللّٰهُ عَلَيْهِ وَاَنْعَمْتَ عَلَيْهِ اَمْسِكْ عَلَيْكَ زَوْجَكَ وَاتَّقِ اللّٰهَ وَتُخْفِيْ فِيْ نَفْسِكَ مَا اللّٰهُ مُبْدِيْهِ وَتَخْشَى النَّاسَ ۚ وَاللّٰهُ اَحَقُّ اَنْ تَخْشٰىهُ ؕ فَلَمَّا قَضٰى زَيْدٌ مِّنْهَا وَطَرًا زَوَّجْنٰكَهَا لِكَيْ

ਅਤੇ (ਹੇ ਨਬੀ ! ਉਹ ਸਮਾਂ ਯਾਦ ਕਰ) ਜਦ ਤੂੰ ਉਸ ਪ੍ਰਾਣੀ ਨੂੰ, ਜਿਸ ਤੇ ਅੱਲਾਹ ਨੇ ਤੇ ਤੂੰ ਵੀ ਇਨਾਮ ਕੀਤਾ ਹੋਇਆ ਸੀ, ਇਹ ਕਹਿੰਦਾ ਸੀ ਕਿ ਤੂੰ ਆਪਣੀ ਪਤਨੀ ਨੂੰ ਰੋਕ ਰੱਖ (ਤੇ ਤਲਾਕ ਨਾ ਦੇ) ਅਤੇ ਅੱਲਾਹ ਤੋਂ ਡਰਦਾ ਰਹੁ, ਅਰਥਾਤ ਤੂੰ ਆਪਣੇ ਮਨ ਵਿਚ ਉਹ ਗੱਲ[1] ਲੁਕਾਉਂਦਾ ਸੀ, ਜਿਸ ਨੂੰ ਅੱਲਾਹ ਪਰਗਟ ਕਰਨ ਵਾਲਾ ਸੀ ਅਤੇ ਤੂੰ ਲੋਕਾਂ ਤੋਂ ਡਰਦਾ ਸੀ; ਹਾਲਾਂਕਿ ਅੱਲਾਹ ਵਧੇਰੇ ਅਧਿਕਾਰੀ ਹੈ ਕਿ ਤੂੰ ਉਸ ਤੋਂ ਡਰਦਾ ਰਹੇਂ । ਸੋ ਜਦ ਜ਼ੈਦ ਨੇ ਉਸ (ਤੀਵੀਂ) ਬਾਰੇ ਆਪਣੀ ਇੱਛਾ ਪੂਰੀ ਕਰ ਲਈ ਸੀ, (ਅਰਥਾਤ ਉਸ ਨੂੰ ਤਲਾਕ

[1]ਕਈ ਭਾਸ਼ਕਾਰ ਇਹ ਲਿਖਦੇ ਹਨ ਕਿ ਹਜ਼ਰਤ ਮੁਹੰਮਦ ਸਾਹਿਬ ਦੇ ਮਨ ਵਿਚ ਹਜ਼ਰਤ "ਜ਼ੈਨਬ" ਨਾਲ ਨਿਕਾਹ ਕਰਨ ਦੀ ਇੱਛਾ ਸੀ, ਪਰ ਉਸ ਨੂੰ ਲੁਕਾਉਂਦੇ ਸਨ; ਤਾਂ ਕਿ ਲੋਕਾਂ ਦੀ ਸਰਧਾ-ਭਗਤੀ ਨੂੰ ਧੱਕਾ ਨਾ ਲਗ ਜਾਏ, ਪਰ ਅਸਲ ਵਿਚ ਇਸ ਦਾ ਅਰਥ ਇਹ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਨੂੰ ਪਤਾ ਲਗ ਚੁੱਕਾ ਸੀ ਕਿ ਹਜ਼ਰਤ "ਜ਼ੈਦ" ਹਜ਼ਰਤ "ਜ਼ੈਨਬ" ਨੂੰ ਤਲਾਕ ਦੇਣਾ ਚਾਹੁੰਦੇ ਹਨ ਅਤੇ ਆਪ ਇਸ ਮਾਮਲੇ ਨੂੰ ਲੁਪਤ ਰੱਖ ਕੇ ਹਜ਼ਰਤ "ਜ਼ੈਦ" ਨੂੰ ਸਮਝਾਉਂਦੇ ਸਨ ਕਿ ਕਿਤੇ ਲੋਕ ਇਹ ਸ਼ੰਕਾ ਨਾ ਕਰਨ ਕਿ ਪਤਿਵੰਤੇ ਘਰਾਣੇ ਦੀ ਤੀਵੀਂ ਇਕ ਗ਼ੁਲਾਮ ਨਾਲ ਵਿਆਹ ਕੇ ਹਜ਼ਰਤ ਮੁਹੰਮਦ ਸਾਹਿਬ ਨੇ ਚੰਗਾ ਕਰਤਵ ਨਹੀਂ ਕੀਤਾ; ਸਗੋਂ ਕਲੇਸ਼ ਪੁਆ ਦਿੱਤਾ ਹੈ । ਕਈ ਵਿਦਵਾਨ ਇਹ ਲਿਖਦੇ ਹਨ ਕਿ ਹਜ਼ਰਤ "ਜ਼ੈਨਬ" ਦਾ ਨਿਕਾਹ ਅੱਲਾਹ ਨੇ ਹਜ਼ਰਤ ਮੁਹੰਮਦ ਸਾਹਿਬ ਨਾਲ ਅਰਸ਼ਾਂ ਉੱਤੇ ਕਰ ਦਿੱਤਾ ਸੀ; ਇਸ ਲਈ ਜਗ ਵਿਚ ਓਹਨਾਂ ਦਾ ਨਿਕਾਹ ਨਹੀਂ ਹੋਇਆ ਸੀ, ਪਰ ਇਹ ਠੀਕ ਨਹੀਂ ਹੈ । ਇਤਿਹਾਸ ਵਿਚ ਇਹ ਵਰਣਨ ਹੈ ਕਿ ਹਜ਼ਰਤ ਜ਼ੈਨਬ ਦਾ ਨਿਕਾਹ ਆਪ ਨਾਲ ਹੋਇਆ ਸੀ । (ਵੇਖੋ ਸੀਰਤੁਨ ਹਲਬੀਆ ਜਿਲਦ ੩, ਪੰਨਾ ੩੪੦)

لَا يَكُونَ عَلَى الْمُؤْمِنِينَ حَرَجٌ فِي أَزْوَاجِ أَدْعِيَائِهِمْ إِذَا قَضَوْا مِنْهُنَّ وَطَرًا وَكَانَ أَمْرُ اللَّهِ مَفْعُولًا ۝

ਦੇ ਦਿੱਤੀ ਸੀ) ਤਾਂ ਅਸੀਂ ਉਸ (ਤੀਵੀਂ) ਦਾ ਵਿਆਹ[1] ਤੇਰੇ ਨਾਲ ਕਰ ਦਿੱਤਾ ਸੀ; ਤਾਂ ਜੁ ਸ਼ਰਧਾਲੂਆਂ ਦੇ ਮਨਾਂ ਵਿਚ ਆਪਣੇ ਪਾਲਕ (ਪੁੱਤਰਾਂ) ਦੀਆਂ ਪਤਨੀਆਂ ਨੂੰ ਤਲਾਕ ਮਿਲ ਜਾਣ ਦੀ ਹਾਲਤ ਵਿਚ ਉਹਨਾਂ ਨਾਲ ਵਿਆਹ ਕਰਨ ਬਾਰੇ ਕੋਈ ਸ਼ੰਕਾ ਨਾ ਰਹੇ, ਅਰਥਾਤ ਅੱਲਾਹ ਦਾ ਫ਼ੈਸਲਾ ਹਰ ਹਾਲਤ ਵਿਚ ਪੂਰਾ ਹੋ ਕੇ ਰਹਿਣਾ ਸੀ ।੩੮।

مَا كَانَ عَلَى النَّبِيِّ مِنْ حَرَجٍ فِيمَا فَرَضَ اللَّهُ لَهُ سُنَّةَ اللَّهِ فِي الَّذِينَ خَلَوْا مِنْ قَبْلُ وَكَانَ أَمْرُ اللَّهِ قَدَرًا مَقْدُورًا ۝

ਨਬੀ ਦੇ ਸਿਰ ਉਸ ਮਾਮਲੇ ਬਾਰੇ ਜੋ ਉਸ ਤੇ ਅੱਲਾਹ ਨੇ ਫ਼ਰਜ਼ ਕੀਤਾ ਹੈ, ਕੋਈ ਦੋਸ਼ ਨਹੀਂ ਆ ਸਕਦਾ । ਏਹੋ ਮਰਯਾਦਾ ਅੱਲਾਹ ਨੇ ਪਹਿਲੇ ਲੋਕਾਂ ਵਿਚ ਪ੍ਰਚਲਤ ਕੀਤੀ ਸੀ ਅਤੇ ਅੱਲਾਹ ਦੀ ਮਰਯਾਦਾ ਇਕ ਅਟੱਲ ਚੀਜ਼ ਹੈ, (ਉਸ ਨੂੰ ਕੋਈ ਟਲਾ ਨਹੀਂ ਸਕਦਾ) ।੩੯।

الَّذِينَ يُبَلِّغُونَ رِسَالَاتِ اللَّهِ وَيَخْشَوْنَهُ وَلَا يَخْشَوْنَ أَحَدًا إِلَّا اللَّهَ وَكَفَى بِاللَّهِ حَسِيبًا ۝

(ਏਹੋ ਹੀ ਮਰਯਾਦਾ ਪਹਿਲਾਂ ਬੀਤ ਚੁੱਕੇ ਰਸੂਲਾਂ ਵਿਚ ਪ੍ਰਚਲਤ ਸੀ) ਜੋ ਅੱਲਾਹ ਦੇ ਸੁਨੇਹੇ ਲੋਕਾਂ ਤਕ ਪਹੁੰਚਾ ਦਿੰਦੇ ਸਨ ਅਤੇ ਉਸੇ ਤੋਂ ਹੀ ਡਰਦੇ ਸਨ ਤੇ ਅੱਲਾਹ ਤੋਂ ਛੁੱਟ ਹੋਰ ਕਿਸੇ ਤੋਂ ਵੀ ਨਹੀਂ ਡਰਦੇ ਸਨ, ਅਰਥਾਤ ਲੇਖਾ ਲੈਣ ਲਈ ਅੱਲਾਹ ਚੋਖਾ ਹੈ ।੪੦।

مَا كَانَ مُحَمَّدٌ أَبَا أَحَدٍ مِنْ رِجَالِكُمْ وَلَٰكِنْ رَسُولَ

(ਹਜ਼ਰਤ) 'ਮੁਹੰਮਦ'(ਸਾਹਿਬ) ਤੁਹਾਡੇ ਵਿੱਚੋਂ ਕਿਸੇ ਵੀ ਗਭਰੂ ਦਾ ਪਿਤਾ ਨਹੀਂ ਸਨ ਤੇ ਨਾ ਹਨ, (ਨਾ ਹੋਣਗੇ[2]), ਪਰ ਅੱਲਾਹ ਦੇ ਰਸੂਲ ਹਨ; ਸਗੋਂ (ਇਸ ਤੋਂ ਵੀ ਵਧ ਕੇ ਸਾਰੇ) ਨਬੀਆਂ ਦੀ ਮੁਹਰ[3] ਹਨ ਅਤੇ

[1]ਅਸੀਂ ਇਹ ਪਹਿਲੇ ਲਿਖ ਚੁੱਕੇ ਹਾਂ ਕਿ ਇਤਿਹਾਸ ਤੋਂ ਇਹ ਸਿਧ ਹੈ ਕਿ ਹਜ਼ਰਤ 'ਮੁਹੰਮਦ' ਸਾਹਿਬ ਜੀ ਨੇ ਹਜ਼ਰਤ "ਜ਼ੈਨਬ" ਨਾਲ ਨਿਕਾਹ ਕੀਤਾ ਸੀ, ਪਰ ਇਸ ਆਇਤ ਵਿਚ "ਜ਼ੱਵਜਨਾਕਾਹਾ" ਦਾ ਪਦ ਹੈ, ਜਿਸ ਦਾ ਅਰਥ ਇਹ ਹੈ ਕਿ ਅਸੀਂ ਤੇਰੇ ਨਾਲ ਉਸ ਦਾ ਵਿਆਹ ਕਰ ਦਿੱਤਾ ਸੀ । ਸੋ ਇਸ ਬਾਰੇ ਇਹ ਯਾਦ ਰੱਖਣਾ ਚਾਹੀਦਾ ਹੈ ਕਿ ਅਰਬੀ ਭਾਸ਼ਾ ਅਨੁਸਾਰ ਜੋ ਕਰਮ ਕਿਸੇ ਦੇ ਦਖ਼ਲ ਜਾਂ ਪ੍ਰੇਰਨਾ ਨਾਲ ਕੀਤਾ ਜਾਏ, ਉਹ ਉਸ ਵਲ ਹੀ ਮਨਸੂਬ ਕੀਤਾ ਜਾਂਦਾ ਹੈ; ਚੂੰਕਿ ਅਕਾਸ਼ ਬਾਣੀ ਰਾਹੀਂ ਅੱਲਾਹ ਵੱਲੋਂ ਇਸ ਨਿਕਾਹ ਦਾ ਹੁਕਮ ਹੋਇਆ ਸੀ; ਇਸ ਲਈ ਇਹ ਕਰਤਵ ਅੱਲਾਹ ਵਲ ਮਨਸੂਬ ਕੀਤਾ ਗਿਆ ਹੈ ।

[2]ਮੂਲ ਪਾਠ ਵਿਚ "ਮਾ ਕਾਨਾ ਮੁਹੰਮਾਦੁਨ ਅਬਾ ਆਹਾਦਿਨ" ਦੇ ਪਦ ਹਨ ਅਤੇ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ "ਕਾਨਾ" ਪਦ ਭਵਿੱਖਤ ਤੇ ਭੂਤਕਾਲ ਦੋਹਾਂ ਦੇ ਅਰਥ ਦਿੰਦਾ ਹੈ । ਸੋ ਅਸੀਂ ਇਸ ਗੱਲ ਨੂੰ ਮੁਖ ਰੱਖ ਕੇ ਇਸ ਆਇਤ ਦਾ ਇਹ ਅਰਥ ਕੀਤਾ ਹੈ ਕਿ ਹਜ਼ਰਤ 'ਮੁਹੰਮਦ' ਸਾਹਿਬ ਕਿਸੇ ਗਭਰੂ ਦੇ ਪਿਤਾ ਨਹੀਂ ਸਨ, ਨਾ ਹਨ ਤੇ ਨਾ ਹੋਣਗੇ ।

[3]ਅਰਥਾਤ—ਆਪ ਦੀ ਪੁਸ਼ਟੀ ਕੀਤੇ ਬਿਨਾਂ ਤੇ ਆਪ ਦੀ ਸਿੱਖਿਆ ਦੀ ਗਵਾਹੀ ਤੋਂ ਬਗ਼ੈਰ ਕੋਈ ਵੀ ਪ੍ਰਾਣੀ "ਨਬੁੱਵਤ" ਜਾਂ "ਵਲਾਇਤ" ਦੀ ਪਦਵੀ ਪ੍ਰਾਪਤ ਨਹੀਂ ਕਰ ਸਕਦਾ । ਕਈ ਲੋਕਾਂ ਨੇ ਨਬੀਆਂ ਦੀ ਮੁਹਰ ਦੀ ਥਾਂ "ਅੰਤਲੇ ਨਬੀ" ਅਰਥ ਕੀਤੇ ਹਨ, ਪਰ ਇਸ ਤਰ੍ਹਾਂ ਵੀ ਸਾਡੀ ਪੁਜ਼ੀਸ਼ਨ ਵਿਚ ਕੋਈ ਫ਼ਰਕ ਨਹੀਂ ਆਉਂਦਾ । ਹਜ਼ਰਤ 'ਮੁਹੰਮਦ' ਸਾਹਿਬ ਦੇ ਮਿਅਰਾਜ ਨੂੰ ਮੁੱਖ ਰੱਖਿਆ ਜਾਏ,→

| | |
|---|---|
| ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ ।੪੧। | اللهِ وَخَاتَمَ النَّبِيّٖنَ وَكَانَ اللهُ بِكُلِّ شَيْءٍ عَلِيْمًا ۝ ؏ |
| (ਰਕੂਅ ੫) | |
| ਹੇ ਸ਼ਰਧਾਲੂਓ ! ਅੱਲਾਹ ਦਾ ਸਿਮਰਣ ਸਦਾ ਹੀ ਕਰਦੇ ਰਿਹਾ ਕਰੋ ।੪੨। | يٰٓاَيُّهَا الَّذِيْنَ اٰمَنُوا اذْكُرُوا اللهَ ذِكْرًا كَثِيْرًا ۝ |
| ਅਰਥਾਤ ਸਵੇਰ-ਸ਼ਾਮ ਉਸ ਦੀ ਉਸਤਤੀ ਵਰਣਨ ਕਰਦੇ ਰਿਹਾ ਕਰੋ ।੪੩। | وَّسَبِّحُوْهُ بُكْرَةً وَّاَصِيْلًا ۝ |
| ਉਹੋ ਹੀ ਹੈ, ਜੋ ਤੁਹਾਡੇ ਉੱਤੇ ਆਪਣੀਆਂ ਮਿਹਰਾਂ ਕਰਦਾ ਰਹਿੰਦਾ ਹੈ ਤੇ ਉਸ ਦੇ ਫ਼ਰਿਸ਼ਤੇ ਵੀ ਤੁਹਾਡੇ | هُوَ الَّذِيْ يُصَلِّيْ عَلَيْكُمْ وَمَلٰٓئِكَتُهٗ لِيُخْرِجَكُمْ مِّنَ |

←ਤਾਂ ਨਬੀਆਂ ਦੀ ਲੜੀ ਇਉਂ ਬਣਦੀ ਹੈ :—

| | |
|---|---|
| ਸਿਦਰਾਤੁਲ ਮੁੰਨਤਹਾ (ਅੰਤਲਾ ਟਿਕਾਣਾ) | ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ |
| ਸਤਵਾਂ ਅਕਾਸ਼ | ਹਜ਼ਰਤ "ਇਬਰਾਹੀਮ" ਜੀ |
| ਛੇਵਾ ਅਕਾਸ਼ | ਹਜ਼ਰਤ "ਮੂਸਾ" ਜੀ |
| ਪੰਜਵਾਂ ਅਕਾਸ਼ | ਹਜ਼ਰਤ "ਹਾਰੂਨ" ਜੀ |
| ਚੌਥਾ ਅਕਾਸ਼ | ਹਜ਼ਰਤ "ਇਦਰੀਸ" ਜੀ |
| ਤੀਜਾ ਅਕਾਸ਼ | ਹਜ਼ਰਤ "ਯੂਸਫ਼" ਜੀ |
| ਦੂਜਾ ਅਕਾਸ਼ | ਹਜ਼ਰਤ "ਈਸਾ" ਜੀ ਤੇ ਹਜ਼ਰਤ "ਯਹਯਾ" ਜੀ |
| ਪਹਿਲਾ ਅਕਾਸ਼ | ਹਜ਼ਰਤ "ਆਦਮ" ਜੀ |

ਧਰਤੀ ਦੇ ਵਸਨੀਕ

ਇਸ ਨਕਸ਼ੇ ਨੂੰ ਵੇਖਦਿਆਂ ਪਤਾ ਲਗਦਾ ਹੈ ਕਿ ਰਚਨਾ ਦੇ ਟਿਕਾਣੇ ਤੇ ਜੋ ਪ੍ਰਾਣੀ ਖੜਾ ਹੋਵੇਗਾ, ਉਸ ਦੀ ਨਜ਼ਰ ਸਭ ਤੋਂ ਪਹਿਲਾ ਹਜ਼ਰਤ 'ਆਦਮ' ਜੀ ਉੱਤੇ ਹੀ ਪਏਗੀ ਤੇ ਸਭ ਤੋਂ ਅੰਤ ਉਸ ਦੀ ਨਜ਼ਰ 'ਮੁਹੰਮਦ' ਸਾਹਿਬ ਜੀ ਤੇ ਪਏਗੀ । ਜਾਣੋ, ਸਭ ਤੋਂ ਅੰਤਲਾ ਨਬੀ ਉਹ ਹਜ਼ਰਤ 'ਮੁਹੰਮਦ' ਸਾਹਿਬ ਜੀ ਨੂੰ ਹੀ ਸਮਝੇਗਾ । ਇਸ ਤੋਂ ਛੁੱਟ ਜੇ ਉਸ ਹਦੀਸ ਨੂੰ ਮੁਖ ਰੱਖਿਆ ਜਾਏ, ਜਿਸ ਵਿਚ ਕਿ ਆਪ ਨੇ ਇਹ ਫ਼ਰਮਾਇਆ ਹੈ ਕਿ 'ਆਦਮ' ਅਜੇ ਸਾਜਿਆ ਵੀ ਨਹੀਂ ਗਿਆ ਸੀ ਕਿ ਮੈਂ "ਖ਼ਾਤਮੱਨਬੀਜੀਨ" ਸੀ । ਤਾਂ ਵੀ ਨਬੀਆਂ ਦੀ ਲੜੀ ਵਿਚ ਹਜ਼ਰਤ 'ਮੁਹੰਮਦ' ਸਾਹਿਬ ਨੂੰ ਪਦਵੀ ਦੇ ਲਿਹਾਜ਼ ਨਾਲ ਸਭ ਤੋਂ ਉਤਲਾ ਦਰਜਾ ਪ੍ਰਾਪਤ ਸੀ । ਸੋ ਜਦ ਮਿਅਰਾਜ ਸਮੇਂ ਹਜ਼ਰਤ 'ਮੁਹੰਮਦ' ਸਾਹਿਬ ਸਭ ਤੋਂ ਉੱਪਰ ਗਏ ਸਨ, ਤਾਂ ਆਪ ਦੀ ਪਦਵੀ ਸਭ ਤੋਂ ਆਖ਼ਰੀ ਸਿਧ ਹੋਈ । ਇਸ ਤਰ੍ਹਾਂ ਵੀ ਇਹ ਅਰਥ ਠੀਕ ਹੀ ਰਹੇ, ਜੋ ਅਸੀਂ ਕੀਤੇ ਹਨ, ਅਰਥਾਤ ਖ਼ਤਮ ਦਾ ਅਰਥ ਇਹ ਹੈ ਕਿ ਹਜ਼ਰਤ 'ਮੁਹੰਮਦ' ਸਾਹਿਬ ਦੀ ਪਦਵੀ ਸਾਰੇ ਨਬੀਆਂ ਤੋਂ ਉੱਚੀ ਹੈ।

الظُّلُمٰتِ اِلَى النُّوْرِ وَكَانَ بِالْمُؤْمِنِيْنَ رَحِيْمًا ۝

ਲਈ ਅਰਦਾਸਾਂ[1] ਕਰਦੇ ਰਹਿੰਦੇ ਹਨ; ਤਾਂ ਜੁ (ਇਸ ਦਾ ਸਿੱਟਾ ਇਹ ਨਿਕਲੇ ਕਿ) ਉਹ ਤੁਹਾਨੂੰ ਅੰਧਕਾਰ ਵਿੱਚੋਂ ਪ੍ਰਕਾਸ਼[2] ਵਲ ਲੈ ਜਾਏ, ਅਰਥਾਤ ਉਹ ਸ਼ਰਧਾ-ਲੂਆਂ ਉੱਤੇ ਮਿਹਰਬਾਨ ਹੈ ।੪੪।

تَحِيَّتُهُمْ يَوْمَ يَلْقَوْنَهٗ سَلٰمٌ ۚ وَاَعَدَّ لَهُمْ اَجْرًا كَرِيْمًا ۝

ਓਹਨਾਂ ਨੂੰ,ਜਦ ਓਹ ਉਸ (ਪ੍ਰਭੂ) ਨੂੰ ਮਿਲਣਗੇ, ਅਰਦਾਸ ਦੀ ਸੁਗਾਤ ਸਲਾਮਤੀ ਦੀ ਸ਼ਕਲ ਵਿਚ ਮਿਲੇਗੀ[3], ਅਰਥਾਤ ਉਹ ਓਹਨਾਂ ਵਾਸਤੇ ਇਕ ਵੱਡਾ ਸਤਿਕਾਰਯੋਗ ਵਟਾਂਦਰਾ ਤਿਆਰ ਕਰੇਗਾ ।੪੫।

يٰٓاَيُّهَا النَّبِيُّ اِنَّآ اَرْسَلْنٰكَ شَاهِدًا وَّمُبَشِّرًا وَّنَذِيْرًا ۝

ਹੇ ਨਬੀ ! ਅਸੀਂ ਤੈਨੂੰ ਇਸ ਹਾਲਤ ਵਿਚ ਭੇਜਿਆ ਹੈ ਕਿ ਤੂੰ (ਸਾਰੇ ਜਗ ਦਾ) ਨਿਗਰਾਨ[4] ਵੀ ਹੈਂ ਤੇ (ਸ਼ਰਧਾਲੂਆਂ ਨੂੰ) ਖ਼ੁਸ਼ਖ਼ਬਰੀ ਦੇਣ ਵਾਲਾ ਅਤੇ ਇਨਕਾਰੀਆਂ ਨੂੰ ਡਰਾਉਣ ਵਾਲਾ ਵੀ ਹੈਂ ।੪੬।

وَّدَاعِيًا اِلَى اللّٰهِ بِاِذْنِهٖ وَسِرَاجًا مُّنِيْرًا ۝

ਇਸ ਤੋਂ ਛੁੱਟ ਅੱਲਾਹ ਦੇ ਹੁਕਮ ਨਾਲ ਉਸ ਵਲ ਸੱਦਣ ਵਾਲਾ ਤੇ ਇਕ ਲਿਸ਼ਕਦਾ ਹੋਇਆ ਸੂਰਜ[5] ਬਣਾ ਕੇ (ਭੇਜਿਆ ਗਿਆ ਹੈਂ) ।੪੭।

---

[1]ਇਸ ਥਾਂ ਅੱਲਾਹ ਤੇ ਉਸ ਦੇ ਫ਼ਰਿਸ਼ਤਿਆਂ ਲਈ "ਯੁਸੱਲੀ" ਪਦ ਵਰਤਿਆ ਗਿਆ ਹੈ, ਪਰ ਜਦ ਅੱਲਾਹ ਲਈ "ਯੁਸੱਲੀ" ਪਦ ਵਰਤਿਆ ਜਾਏ, ਤਾਂ ਉਸ ਦਾ ਅਰਥ ਮਿਹਰ ਕਰਨਾ ਹੁੰਦਾ ਹੈ ਤੇ ਜਦ ਫ਼ਰਿਸ਼ਤਿਆਂ ਤੇ ਮਨੁੱਖਾਂ ਲਈ ਇਸ ਦੀ ਵਰਤੋਂ ਕੀਤੀ ਜਾਏ, ਤਾਂ ਇਸ ਦਾ ਅਰਥ ਅਰਦਾਸ ਜਾਂ ਪਸਚਾਤਾਪ ਕਰਨਾ ਹੁੰਦਾ ਹੈ; ਇਸ ਲਈ ਅਸੀਂ ਦੋਹਾਂ ਵਿਅਕਤੀਆਂ ਨੂੰ ਮੁਖ ਰੱਖ ਕੇ "ਯੁਸੱਲੀ" ਦੇ ਦੋ ਅਰਥ ਕੀਤੇ ਹਨ, ਅਰਥਾਤ ਅੱਲਾਹ ਦੇ ਲਿਹਾਜ਼ ਨਾਲ ਵੀ ਤੇ ਫ਼ਰਿਸ਼ਤਿਆਂ ਦੇ ਲਿਹਾਜ਼ ਨਾਲ ਵੀ; ਤਾਂ ਜੁ ਭਾਵ ਗ਼ਲਤ ਨਾ ਹੋ ਜਾਏ ।

[2]ਇਸ ਦਾ ਭਾਵ ਇਹ ਹੈ ਕਿ ਪ੍ਰਭੂ ਦੀਆਂ ਮਿਹਰਾਂ ਤੇ ਫ਼ਰਿਸ਼ਤਿਆਂ ਦੀਆਂ ਅਰਦਾਸਾਂ ਤੁਹਾਨੂੰ ਅੰਧਕਾਰ ਵੱਲੋਂ ਪ੍ਰਕਾਸ਼ ਵਲ ਲੈ ਜਾਣਗੀਆਂ ।

[3]ਇਸ ਦਾ ਭਾਵ ਇਹ ਹੈ ਕਿ ਜਦ ਸ਼ਰਧਾਲੂ ਮਰਨ ਮਗਰੋਂ ਸੁਰਜੀਤ ਕੀਤੇ ਜਾਣਗੇ, ਤਾਂ ਓਹਨਾਂ ਦੀ ਤਸੱਲੀ ਵਾਸਤੇ ਪ੍ਰਭੂ ਵੱਲੋਂ ਓਹਨਾਂ ਨੂੰ ਸਲਾਮ ਭੇਜਿਆ ਜਾਏਗਾ, ਅਰਥਾਤ ਸਲਾਮਤੀ ਦਾ ਸੁਨੇਹਾ ਮਿਲੇਗਾ ਤੇ ਇਸ ਅੱਖਰੀ ਸਲਾਮ ਨੂੰ ਅਮਲੀ ਸੂਰਤ ਦੇਣ ਵਾਸਤੇ ਓਹਨਾਂ ਲਈ ਸਤਿਕਾਰਯੋਗ ਸਾਧਨ ਤਿਆਰ ਕੀਤੇ ਜਾਣਗੇ ।

[4]ਨਿਗਰਾਨ ਦਾ ਅਰਥ ਇਹ ਨਹੀਂ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਆਪਣੇ ਸਮੇਂ ਦੇ ਲੋਕਾਂ ਉੱਤੇ ਦਰੋਗਾ ਨੀਅਤ ਕੀਤੇ ਗਏ ਸਨ; ਕਿਉਂਕਿ ਕੁਰਾਨ ਸ਼ਰੀਫ਼ ਵਿਚ ਦੂਜੀ ਥਾਂ ਸਪਸ਼ਟ ਤੌਰ ਤੇ ਇਹ ਵਰਣਨ ਹੈ ਕਿ :—

"ਲਸਤਾ ਅਲੈਹਿਮ ਬਿਮੁਸੈਤਿਰ"

ਅਰਥਾਤ—ਤੈਨੂੰ ਲੋਕਾਂ ਉੱਤੇ ਦਰੋਗਾ ਨੀਅਤ ਨਹੀਂ ਕੀਤਾ ਗਿਆ ।

ਸੋ ਇਸ ਦਾ ਭਾਵ ਇਹ ਹੈ ਕਿ ਤੂੰ ਆਪਣੇ ਅਮਲੀ ਨਮੂਨੇ ਦੇ ਲਿਹਾਜ਼ ਨਾਲ ਓਹਨਾਂ ਉੱਤੇ ਨਿਗਰਾਨ ਹੋਵੇਂਗਾ ਨਾ ਕਿ ਧੱਕੇ ਨਾਲ ਓਹਨਾਂ ਦੀ ਨਿਗਰਾਨੀ ਕਰੇਂਗਾ ।

[5]ਇਸ ਥਾਂ ਹਜ਼ਰਤ "ਮੁਹੰਮਦ" ਸਾਹਿਬ ਦਾ ਨਾਂ ਲਿਸ਼ਕਦਾ ਸੂਰਜ ਜਾਂ ਪ੍ਰਕਾਸ਼ ਦਾ ਦੀਵਾ ਰੱਖਿਆ ਹੈ, ਅਰਥਾਤ ਆਪ ਤੋਂ ਚਾਨਣਾ ਲੈ ਕੇ ਅਜੇਹੇ ਲੋਕ ਤਿਆਰ ਹੁੰਦੇ ਰਹਿਣਗੇ, ਜੋ ਜਗ ਵਿਚ ਪ੍ਰਕਾਸ਼ ਕਰਦੇ ਰਹਿਣਗੇ; ਜਿਹਾ ਕਿ ਚੰਨ ਸੂਰਜ ਤੋਂ ਚਾਨਣਾ ਲੈ ਕੇ ਅੰਧਕਾਰ ਨੂੰ ਦੂਰ ਕਰਦਾ ਹੈ ।

وَبَشِّرِ الْمُؤْمِنِينَ بِأَنَّ لَهُمْ مِنَ اللهِ فَضْلًا كَبِيرًا ۝

ਅਤੇ ਸਾਰੇ ਸ਼ਰਧਾਲੂਆਂ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਦੇ ਕਿ ਓਹਨਾਂ ਉੱਤੇ ਅੱਲਾਹ ਵੱਲੋਂ ਵੱਡੀ ਮਿਹਰ ਹੋਵੇਗੀ ।੪੮।

وَلَا تُطِعِ الْكٰفِرِينَ وَالْمُنٰفِقِينَ وَدَعْ أَذٰىهُمْ وَتَوَكَّلْ
عَلَى اللهِ وَكَفٰى بِاللهِ وَكِيلًا ۝

ਅਤੇ ਤੂੰ ਇਨਕਾਰੀਆਂ ਤੇ ਕਪਟੀਆਂ ਦੀ ਕੋਈ ਗੱਲ ਕਦੇ ਨਾ ਮੰਨ ਅਤੇ ਓਹਨਾਂ ਦੇ ਦੁੱਖ ਦੇਣ ਨੂੰ ਅੱਖਾਂ ਉਹਲੇ ਕਰ ਦੇ, ਅਰਥਾਤ ਤੂੰ ਅੱਲਾਹ ਉੱਤੇ ਹੀ ਭਰੋਸਾ ਕੀਤਾ ਕਰ ਅਤੇ ਅੱਲਾਹ ਹੀ ਵੱਡਾ ਤੇ ਕਾਫ਼ੀ ਕਾਰਜ-ਸਾਧਕ ਹੈ ।੪੯।

يٰٓأَيُّهَا الَّذِينَ اٰمَنُوٓا إِذَا نَكَحْتُمُ الْمُؤْمِنٰتِ ثُمَّ طَلَّقْتُمُوهُنَّ
مِنْ قَبْلِ أَنْ تَمَسُّوهُنَّ فَمَا لَكُمْ عَلَيْهِنَّ مِنْ عِدَّةٍ
تَعْتَدُّونَهَا فَمَتِّعُوهُنَّ وَسَرِّحُوهُنَّ سَرَاحًا جَمِيلًا ۝

ਹੇ ਸ਼ਰਧਾਲੂਓ ! ਜਦ ਤੁਸੀਂ ਸ਼ਰਧਾਲੂ ਤੀਵੀਆਂ ਨਾਲ ਵਿਆਹ ਕਰਾਓ । ਫੇਰ ਓਹਨਾਂ ਨੂੰ ਓਹਨਾਂ ਦੇ ਛੂਹਣ ਤੋਂ ਪਹਿਲਾਂ ਹੀ ਤਲਾਕ ਦੇ ਦਿਓ, ਤਾਂ ਤੁਹਾਨੂੰ ਕੋਈ ਅਧਿਕਾਰ ਨਹੀਂ ਕਿ ਓਹਨਾਂ ਤੋਂ "ਇੱਦਤ" (ਪੂਰੀ ਕਰਨ) ਦੀ ਮੰਗ ਕਰੋ । ਸੋ (ਚਾਹੀਦਾ ਹੈ ਕਿ) ਤੁਸੀਂ ਓਹਨਾਂ ਨੂੰ ਕੁਝ ਮਾਇਕ ਲਾਭ ਵੀ ਪਹੁੰਚਾ ਦਿਓ ਅਤੇ ਓਹਨਾਂ ਨੂੰ ਸੋਹਣੇ ਢੰਗ ਨਾਲ ਵਿਦਾ ਕਰ ਛਿਓ ।੫੦।

يٰٓأَيُّهَا النَّبِيُّ إِنَّآ أَحْلَلْنَا لَكَ أَزْوَاجَكَ الّٰتِيٓ اٰتَيْتَ
أُجُورَهُنَّ وَمَا مَلَكَتْ يَمِينُكَ مِمَّآ أَفَآءَ اللهُ عَلَيْكَ
وَبَنٰتِ عَمِّكَ وَبَنٰتِ عَمّٰتِكَ وَبَنٰتِ خَالِكَ وَبَنٰتِ

ਹੇ ਨਬੀ ! ਤੇਰੀਆਂ ਵਰਤਮਾਨ ਪਤਨੀਆਂ ਵਿੱਚੋਂ ਓਹ —ਜਿਨ੍ਹਾਂ ਨੂੰ ਤੂੰ ਓਹਨਾਂ ਦਾ ਮਹਿਰ ਦੇ ਦਿੱਤਾ ਹੋਇਆ ਹੈ । ਅਸੀਂ ਤੇਰੇ ਵਾਸਤੇ ਹਲਾਲ[1] ਕਰ ਦਿੱਤੀਆਂ ਹਨ । ਇਸੇ ਤਰ੍ਹਾਂ ਅੱਗੇ[2] ਤੋਂ ਓਹ ਤੀਵੀਆਂ ਵੀ ਤੇਰੇ ਲਈ

---

[1]ਪਤਨੀਆਂ ਤਾਂ ਸਾਰਿਆਂ ਦੀਆਂ ਹੀ ਹਲਾਲ ਹੋਇਆ ਕਰਦੀਆਂ ਹਨ । ਫੇਰ ਹਜ਼ਰਤ 'ਮੁਹੰਮਦ' ਸਾਹਿਬ ਦੀਆਂ ਪਤਨੀਆਂ ਦਾ ਇਸ ਥਾਂ ਕਿਉਂ ਵਰਣਨ ਕੀਤਾ ਗਿਆ ਹੈ ? ਇਸ ਦਾ ਉੱਤਰ ਇਹ ਹੈ ਕਿ ਇਸੇ ਸੂਰਤ ਦੀ ਆਇਤ ੨੯ ਵਿਚ ਇਹ ਕਿਹਾ ਗਿਆ ਸੀ ਕਿ ਹੇ ਪਤਨੀਓ ! ਜੇ ਤੁਹਾਡੇ ਮਨਾਂ ਵਿਚ ਸੰਸਾਰੀ ਐਸ਼ਵਰਜ ਦੀ ਇੱਛਾ ਹੈ, ਤਾਂ ਮੈਂ ਤੁਹਾਨੂੰ ਮਾਇਆ ਦੇ ਕੇ ਆਜ਼ਾਦ ਕਰ ਦਿੰਦਾ ਹਾਂ । ਇਸ ਤਰ੍ਹਾਂ ਓਹਨਾਂ ਦਾ ਮਾਮਲਾ ਵਿਚਾਲੇ ਹੀ ਰਹਿ ਗਿਆ ਸੀ, ਪਰ ਇਸ ਆਇਤ ਦੇ ਐਲਾਨ ਮਗਰੋਂ ਆਪ ਦੀ ਕਿਸੇ ਇਕ ਪਤਨੀ ਨੇ ਵੀ ਇਹ ਨਹੀਂ ਕਿਹਾ ਸੀ ਕਿ ਮੈਨੂੰ ਮਾਇਆ ਦੇ ਕੇ ਅੱਡ ਕਰ ਦਿੱਤਾ ਜਾਏ । ਇਸ ਤੋਂ ਸਾਫ਼ ਸਿਧ ਹੋ ਜਾਂਦਾ ਹੈ ਕਿ ਆਪ ਦੀਆਂ ਸਾਰੀਆਂ ਹੀ ਪਤਨੀਆਂ ਦੇ ਮਨ ਵਿਚ ਧਰਮ ਦੀ ਇੱਛਾ ਸੀ, ਐਸ਼ਵਰਜ ਦਾ ਵਿਚਾਰ ਨਹੀਂ ਸੀ । ਇਸ ਆਇਤ ਵਿਚ ਏਹੋ ਹੀ ਦੱਸਿਆ ਗਿਆ ਹੈ ਕਿ ਓਹਨਾਂ ਨੇ ਆਪਣੇ ਮਨਾਂ ਵਿਚ ਮਾਇਆ ਦੇ ਤਿਆਗ ਤੇ ਹਜ਼ਰਤ 'ਮੁਹੰਮਦ' ਸਾਹਿਬ ਦਾ ਸਾਥ ਦੇਣ ਦਾ ਫ਼ੈਸਲਾ ਕਰ ਲਿਆ ਹੈ । ਸੋ ਹੁਣ ਓਹ ਹਜ਼ਰਤ 'ਮੁਹੰਮਦ' ਸਾਹਿਬ ਲਈ ਹਰ ਤਰ੍ਹਾਂ ਯੋਗ ਹੋ ਗਈਆਂ ਹਨ ।

[2]ਇਹ ਕੇਵਲ ਇਕ ਖੁਲ੍ਹ ਦਿੱਤੀ ਗਈ ਹੈ । ਹਜ਼ਰਤ 'ਮੁਹੰਮਦ' ਸਾਹਿਬ ਨੇ ਇਸ ਖੁਲ੍ਹ ਤੋਂ ਕੋਈ ਲਾਭ ਪ੍ਰਾਪਤ ਨਹੀਂ ਕੀਤਾ ਸੀ । ਜੇ ਇਸ ਥਾਂ ਹਜ਼ਰਤ 'ਮਾਰੀਆ ਕ਼ਿਬਤੀਆ' ਦੀ ਉਦਾਹਰਣ ਦਿੱਤੀ ਜਾਵੇ, ਤਾਂ ਇਸ ਦਾ ਉੱਤਰ ਇਹ ਹੈ ਕਿ ਹਜ਼ਰਤ ਮਾਰੀਆ ਹੋਰ ਲੜੀ ਵਿੱਚੋਂ ਸੀ । ਇਸ ਆਇਤ ਵਿਚ ਜੰਗ ਵਿਚ ਫੜੀਆਂ ਜਾਣ ਵਾਲੀਆਂ ਤੀਵੀਆਂ ਦਾ ਵਰਣਨ ਹੈ । ਹਜ਼ਰਤ 'ਮਾਰੀਆ' ਨੂੰ 'ਮਿਸਰ' ਦੇ ਪਾਤਸ਼ਾਹ ਨੇ ਆਪਣੇ ਦੇਸ ਦੇ ਰਿਵਾਜ ਅਨੁਸਾਰ ਦਾਸੀ ਦੇ ਤੌਰ ਤੇ ਸੁਗ਼ਾਤ ਵਜੋਂ ਹਜ਼ਰਤ 'ਮੁਹੰਮਦ' ਸਾਹਿਬ ਵਲ ਭੇਜਿਆ ਸੀ । ਸੋ ਉਹ ਇਸ ਆਇਤ ਵਿਚ ਵਰਣਨ ਹੁਕਮ ਤੋਂ ਬਾਹਰ ਹੈ ਅਤੇ ਓਹਨਾਂ ਨਾਲ ਵੀ ਹਜ਼ਰਤ 'ਮੁਹੰਮਦ' ਸਾਹਿਬ ਦਾ ਨਿਕਾਹ ਹੋਣਾ ਸਿਧ ਹੈ ।

خٰلٰتِكَ الّٰتِیْ هَاجَرْنَ مَعَكَ وَامْرَاَةً مُّؤْمِنَةً اِنْ
وَّهَبَتْ نَفْسَهَا لِلنَّبِیِّ اِنْ اَرَادَ النَّبِیُّ اَنْ یَّسْتَنْكِحَهَا
خَالِصَةً لَّكَ مِنْ دُوْنِ الْمُؤْمِنِیْنَ قَدْ عَلِمْنَا مَا
فَرَضْنَا عَلَیْهِمْ فِیْۤ اَزْوَاجِهِمْ وَمَا مَلَكَتْ اَیْمَانُهُمْ
لِكَیْلَا یَكُوْنَ عَلَیْكَ حَرَجٌ وَكَانَ اللّٰهُ غَفُوْرًا رَّحِیْمًا ۝٥١

ਹਲਾਲ ਹੋਣਗੀਆਂ, ਜਿਨ੍ਹਾਂ ਦੇ ਮਾਲਕ ਤੇਰੇ ਸੱਜੇ ਹੱਥ ਹੋ ਜਾਣਗੇ, ਅਰਥਾਤ ਜਿਨ੍ਹਾਂ ਨੂੰ ਅੱਲਾਹ ਜੰਗ ਮਗਰੋਂ ਤੇਰੇ ਕਬਜ਼ੇ ਵਿਚ ਲਿਆਏਗਾ। ਏਸੇ ਤਰ੍ਹਾਂ ਤੇਰੇ ਚਾਚੇ ਦੀਆਂ ਧੀਆਂ, ਤੇਰੀ ਫੂਫੀ ਦੀਆਂ ਧੀਆਂ, ਤੇਰੇ ਮਾਮੇ ਦੀਆਂ ਧੀਆਂ, ਤੇਰੀ ਮਾਸੀ ਦੀਆਂ ਧੀਆਂ —ਜਿਨ੍ਹਾਂ ਨੇ ਤੇਰੇ ਨਾਲ ਹਿਜਰਤ ਕੀਤੀ ਹੈ ਅਤੇ ਅਜਿਹੀ ਸ਼ਰਧਾਲੂ ਤੀਵੀਂ ਵੀ ਜਿਸ ਨੇ ਆਪਣਾ ਤਨ ਮਨ ਨਬੀ ਅੱਗੇ ਅਰਪਣ ਕਰ ਦਿੱਤਾ ਹੈ, ਪਰ ਇਸ ਸ਼ਰਤ ਤੇ ਕਿ ਨਬੀ ਉਸ ਨਾਲ ਵਿਆਹ ਕਰਨ ਦੀ ਇੱਛਾ ਕਰਦਾ ਹੋਵੇ[1], (ਇਹ ਸਭ ਤੇਰੇ ਲਈ ਹਲਾਲ ਹਨ।) ਇਹ ਹੁਕਮ[2] ਕੇਵਲ ਤੇਰੇ ਵਾਸਤੇ ਹੈ। ਬਾਕੀ ਸ਼ਰਧਾਲੂਆਂ ਲਈ ਨਹੀਂ ਹੈ। ਅਸੀਂ ਉਸ ਦੇ, ਜੋ ਅਸੀਂ ਓਹਨਾਂ (ਮੁਸਲਮਾਨਾਂ) ਤੇ ਓਹਨਾਂ ਦੀਆਂ ਤੀਵੀਆਂ ਤੇ ਦਾਸੀਆਂ ਬਾਰੇ ਫ਼ਰਜ਼ ਕੀਤਾ ਹੈ, ਵੱਡੇ ਜਾਣਨਹਾਰ[3] ਹਾਂ; ਤਾਂ ਜੁ ਤੇਰੇ ਉੱਤੇ ਕੋਈ ਭੀੜ ਨਾ ਬਣੇ, ਅਰਥਾਤ ਅੱਲਾਹ ਵੱਡਾ ਬਖ਼ਸ਼ਣਹਾਰ (ਤੇ) ਕਿਰਪਾਨਿਧਾਨ ਹੈ।੫੧।

تُرْجِیْ مَنْ تَشَآءُ مِنْهُنَّ وَتُـْٔوِیْۤ اِلَیْكَ مَنْ تَشَآءُ
وَمَنِ ابْتَغَیْتَ مِمَّنْ عَزَلْتَ فَلَا جُنَاحَ عَلَیْكَ ذٰلِكَ
اَدْنٰۤى اَنْ تَقَرَّ اَعْیُنُهُنَّ وَلَا یَحْزَنَّ وَیَرْضَیْنَ بِمَاۤ

ਤੂੰ ਓਹਨਾਂ ਤੀਵੀਆਂ ਵਿੱਚੋਂ ਜਿਸ ਨੂੰ ਤੂੰ ਯੋਗ ਸਮਝੇਂ ਅੱਡ ਕਰ ਸਕਦਾ ਹੈਂ ਅਤੇ ਜਿਸ ਨੂੰ ਯੋਗ ਸਮਝੇਂ ਆਪਣੇ ਕੋਲ ਰੱਖ ਸਕਦਾ ਹੈਂ, ਅਰਥਾਤ ਓਹਨਾਂ

[1]ਸਾਫ਼ ਸਪਸ਼ਟ ਹੈ ਕਿ ਓਹ ਵਿਰੋਧੀ ਜੋ ਇਹ ਕਹਿੰਦੇ ਹਨ ਕਿ ਹਜ਼ਰਤ 'ਮੁਹੰਮਦ' ਸਾਹਿਬ ਨੇ ਇਹ ਹੁਕਮ ਖ਼ਾਸ ਆਪਣੇ ਵਾਸਤੇ ਹੀ ਉਤਾਰ ਲਿਆ ਹੈ। ਠੀਕ ਨਹੀਂ ਹੈ, ਕਿਉਂਕਿ ਇਸ ਆਇਤ ਵਿਚ ਸਾਫ਼ ਲਿਖਿਆ ਹੈ ਕਿ ਇਹ ਹੁਕਮ ਸਾਰੇ ਨਬੀਆਂ ਵਾਸਤੇ ਹੈ, ਕੇਵਲ ਹਜ਼ਰਤ 'ਮੁਹੰਮਦ' ਸਾਹਿਬ ਜੀ ਲਈ ਨਹੀਂ ਹੈ; ਕਿਉਂਕਿ ਜਿੱਥੇ ਇਹ ਫ਼ਰਮਾਇਆ ਹੈ ਕਿ ਇਹ ਹੁਕਮ ਕੇਵਲ ਤੇਰੇ ਵਾਸਤੇ ਹੈ, ਉੱਥੇ ਨਾਲ ਹੀ ਇਹ ਵੀ ਦੱਸ ਦਿੱਤਾ ਹੈ ਕਿ ਸ਼ਰਧਾਲੂਆਂ ਤੋਂ ਛੁੱਟ, ਜਿਸ ਦਾ ਏਹੋ ਭਾਵ ਹੈ ਕਿ ਸ਼ਰਧਾਲੂਆਂ ਵਾਸਤੇ ਇਹ ਹੁਕਮ ਨਹੀਂ ਹੈ, ਪਰ ਸ਼ਰਧਾਲੂਆਂ ਤੋਂ ਛੁੱਟ ਜੋ ਨਬੀ ਹਨ, ਓਹਨਾਂ ਵਾਸਤੇ ਵੀ ਇਹ ਹੁਕਮ ਹੈ; ਭਾਵੇਂ ਓਹ ਭੂਤਕਾਲ ਦੇ ਸਨ ਤੇ ਭਾਵੇਂ ਭਵਿੱਖਤ ਵਿਚ ਹੋਣ ਵਾਲੇ।

[2]ਅਜਿਹੀ ਕਿਸੇ ਵੀ ਤੀਵੀਂ ਨਾਲ ਹਜ਼ਰਤ 'ਮੁਹੰਮਦ' ਸਾਹਿਬ ਨੇ ਵਿਆਹ ਨਹੀਂ ਕਰਾਇਆ ਸੀ। ਸੋ ਇਹ ਸਾਰੇ ਹੁਕਮ ਇਕ ਖੁਲ੍ਹ ਦੇ ਤੌਰ ਤੇ ਸਨ। ਵੈਰੀ ਇਤਰਾਜ਼ ਕਰਦੇ ਹਨ ਕਿ ਆਪ ਨੇ ਆਪਣੇ ਲਈ ਹੁਕਮ ਉਤਾਰ ਲਏ ਸਨ, ਪਰ ਹਜ਼ਰਤ 'ਮੁਹੰਮਦ' ਸਾਹਿਬ ਨੇ ਜਦ ਇਸ ਖੁਲ੍ਹ ਤੇ ਵਰਤੋਂ ਹੀ ਨਹੀਂ ਕੀਤੀ, ਤਾਂ ਵੈਰੀ ਦਾ ਮੂੰਹ ਕਾਲਾ ਹੋ ਜਾਂਦਾ ਹੈ ਤੇ ਉਸ ਦੀ ਇਹ ਸ਼ੰਕਾ ਨਿਰਮੂਲ ਹੋ ਜਾਂਦੀ ਹੈ ਕਿ ਆਪਣੀਆਂ ਮਨੋਕਾਮਨਾਵਾਂ ਦੀ ਪੂਰਤੀ ਲਈ ਖ਼ਾਸ ਖੁਲ੍ਹਾਂ ਕੁਰਾਨ ਸ਼ਰੀਫ਼ ਵਿਚ ਵਰਣਨ ਕਰ ਦਿੱਤੀਆਂ ਹਨ। ਆਇਤ ੩ ਤੋਂ ਵੀ ਏਹੋ ਪਰਗਟ ਹੁੰਦਾ ਹੈ ਕਿ ਇਹ ਹੁਕਮ ਕੇਵਲ ਕੁਝ ਤੀਵੀਆਂ ਬਾਰੇ ਹਜ਼ਰਤ 'ਮੁਹੰਮਦ' ਸਾਹਿਬ ਦੀ ਪਵਿੱਤਰ ਰਾਇ ਪਰਗਟ ਕਰਨ ਵਾਸਤੇ ਹੈ, ਆਪ ਵਾਸਤੇ ਕੋਈ ਖ਼ਾਸ ਰਾਹ ਖੋਲ੍ਹਣ ਲਈ ਨਹੀਂ।

[3]ਇਸ ਆਇਤ ਤੇ ਪਹਿਲੀ ਆਇਤ ਵਿਚ ਇਹ ਫ਼ਰਕ ਹੈ ਕਿ ਸੂਰਤ ਇਹਜ਼ਾਬ ਦੀ ੨੯ ਵੀਂ ਆਇਤ ਵਿਚ ਤਾਂ ਇਹ ਕਿਹਾ ਗਿਆ ਸੀ ਕਿ ਹੇ ਪਤਨੀਓ! ਜੇ ਤੁਹਾਡੇ ਮਨਾਂ ਵਿਚ ਮਾਇਆ ਦੀ ਬਹੁਲਤਾ, ਧਰਮ ਦੀ ਬਹੁਲਤਾ ਦੇ ਟਾਕਰੇ ਤੇ ਪਰਧਾਨ ਹੈ, ਤਾਂ ਤੁਸੀਂ ਮੈਨੂੰ→

اَتَيْتَهُنَّ كُلُّهُنَّ وَاللّٰهُ يَعْلَمُ مَا فِيْ قُلُوْبِكُمْ وَكَانَ اللّٰهُ عَلِيْمًا حَلِيْمًا ۝

ਤੀਵੀਆਂ ਵਿੱਚੋਂ—ਜਿਨ੍ਹਾਂ ਨੂੰ ਤੂੰ ਅੱਡ ਕਰ ਦੇਵੇਂ,—ਕਿਸੇ ਨੂੰ ਆਪਣੇ ਕੋਲ ਲੈ ਆਵੇਂ, ਤਾਂ ਤੇਰੇ ਸਿਰ ਕੋਈ ਦੋਸ਼ ਨਹੀਂ ਹੋਵੇਗਾ। ਇਹ ਕਰਤਵ ਉਸ ਗੱਲ ਦੇ ਵਧੇਰੇ ਨੇੜੇ ਹੈ ਕਿ ਓਹਨਾਂ ਦੀਆਂ ਅੱਖਾਂ ਸੀਤਲ ਹੋਣ ਤੇ ਓਹ ਕੋਈ ਚਿੰਤਾ ਨਾ ਕਰਨ, ਤਾਂ ਜੋ ਕੁਝ ਤੂੰ ਓਹਨਾਂ ਨੂੰ ਦੇ ਦਿੱਤਾ ਹੋਇਆ[1] ਹੈ, ਉਸ ਤੇ ਓਹ ਸਾਰੀਆਂ ਦੀਆਂ ਸਾਰੀਆਂ ਹੀ ਸੰਤੁਸ਼ਟ ਹੋ ਜਾਣ, ਅੱਲਾਹ ਤੁਹਾਡੇ ਮਨ ਦੀ ਹਰੇਕ ਗੱਲ ਦਾ ਜਾਣਨਹਾਰ ਹੈ, ਅਰਥਾਤ ਉਹ ਵੱਡਾ ਜਾਣਨਹਾਰ ਤੇ ਧੀਰਜਵਾਨ ਹੈ।੫੨।

لَا يَحِلُّ لَكَ النِّسَآءُ مِنْۢ بَعْدُ وَلَآ اَنْ تَبَدَّلَ بِهِنَّ

ਤੇਰੇ ਲਈ[2] (ਹੋਰ) ਤੀਵੀਆਂ ਇਸ ਦੇ ਮਗਰੋਂ ਯੋਗ ਨਹੀਂ ਹਨ ਤੇ ਨਾ ਏਹੋ ਯੋਗ ਹੈ ਕਿ ਏਹਨਾਂ ਵਰਤਮਾਨ

---

←ਦੱਸ ਦਿਓ। ਮੈਂ ਤੁਹਾਨੂੰ ਮਾਇਆ ਦੇ ਕੇ ਆਪਣੇ ਨਾਲੋਂ ਅੱਡ ਕਰ ਦਿਆਂਗਾ, ਪਰ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਓਹਨਾਂ ਤੀਵੀਆਂ ਨੇ ਤਾਂ ਇਹ ਫੈਸਲਾ ਕਰ ਦਿੱਤਾ ਸੀ ਕਿ ਓਹ ਚੁਪ ਹੀ ਰਹਿਣ, ਅਰਥਾਤ ਇਸ ਤਰ੍ਹਾਂ ਓਹਨਾਂ ਨੇ ਆਪਣੇ ਅਮਲ ਨਾਲ ਇਹ ਕਹਿ ਦਿੱਤਾ ਸੀ ਕਿ ਓਹ ਧਰਮ ਉੱਤੇ ਰਾਜ਼ੀ ਹਨ; ਮਾਇਆ ਉੱਤੇ ਨਹੀਂ; ਪਰ ਪਤੀ-ਪਤਨੀ ਦੇ ਸੰਬੰਧ ਦਾ ਇਕ ਹੋਰ ਪਖ ਵੀ ਹੁੰਦਾ ਹੈ, ਅਰਥਾਤ ਤੀਵੀਂ ਭਾਵੇਂ ਇਹ ਵੀਚਾਰ ਰੱਖਦੀ ਹੋਵੇ ਕਿ ਉਹ ਵੱਡੀ ਧਾਰਮਿਕ ਹੈ, ਪਰ ਮਰਦ ਕਈ ਗੱਲਾਂ ਅਜੇਹੀਆਂ ਵੀ ਵੇਖਦਾ ਹੈ, ਜਿਨ੍ਹਾਂ ਤੋਂ ਉਹ ਉਸ ਨੂੰ ਦੁਨੀਆਦਾਰ ਵੀਚਾਰ ਕਰਦਾ ਹੈ, ਸੋ ਉਸ ਨੂੰ ਵੀ ਇਹ ਅਧਿਕਾਰ ਹੋਣਾ ਚਾਹੀਦਾ ਹੈ ਕਿ ਜੇ ਉਹ ਇਹ ਸਮਝੇ ਕਿ ਅਮਲ ਵਿਚ ਉਹ ਦੁਨੀਆਦਾਰ ਹੈ, ਪਰ ਪਰਗਟ ਤੌਰ ਤੇ ਉਹ ਆਪਣੇ ਆਪ ਨੂੰ ਦੀਨਦਾਰ ਕਹਿੰਦੀ ਹੈ, ਤਾਂ ਉਸ ਨੂੰ ਤਲਾਕ ਦੇ ਕੇ ਅੱਡ ਕਰ ਦੇਵੇ। ਇਸ ਆਇਤ ਵਿਚ ਏਹੋ ਹੀ ਦੱਸਿਆ ਗਿਆ ਹੈ ਕਿ ਜਿੱਥੇ ਤੀਵੀਆਂ ਨੂੰ ਇਹ ਅਧਿਕਾਰ ਦਿੱਤਾ ਗਿਆ ਹੈ ਕਿ ਓਹ ਮਾਇਆ ਲੈ ਕੇ ਅੱਡ ਹੋ ਸਕਦੀਆਂ ਹਨ, ਉੱਥੇ ਤੈਨੂੰ ਵੀ ਇਹ ਅਧਿਕਾਰ ਹੈ ਕਿ ਓਹਨਾਂ ਨੂੰ ਧਨ ਦੇ ਕੇ ਅੱਡ ਕਰ ਦੇਵੇਂ। ਜਾਣੋ, ਏਹ ਦੋਵੇਂ ਆਇਤਾਂ ਇੱਕੋ ਹੀ ਵਿਸ਼ੇ ਨਾਲ ਸੰਬੰਧਤ ਹਨ; ਚੂੰਕਿ ਇਸ ਆਇਤ ਤੋਂ ਮਗਰੋਂ ਹਜ਼ਰਤ 'ਮੁਹੰਮਦ' ਸਾਹਿਬ ਨੇ ਕਿਸੇ ਵੀ ਤੀਵੀਂ ਨੂੰ ਤਲਾਕ ਨਹੀਂ ਦਿੱਤੀ ਸੀ; ਇਸ ਲਈ ਸਾਫ਼ ਸਿਧ ਹੋ ਜਾਂਦਾ ਹੈ ਕਿ ਜਿਵੇਂ ਸੂਰਤ ਇਹਜ਼ਾਬ ਦੀ ਆਇਤ ੫੧ ਨੇ ਇਹ ਸਪਸ਼ਟ ਕੀਤਾ ਸੀ ਕਿ ਹਜ਼ਰਤ "ਮੁਹੰਮਦ" ਸਾਹਿਬ ਦੀ ਕਿਸੇ ਵੀ ਤੀਵੀਂ ਨੂੰ ਆਪ ਨਾਲੋਂ ਧਨ ਪਿਆਰਾ ਨਹੀਂ ਸੀ; ਇਸੇ ਤਰ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਨੇ ਵੀ ਇਸ ਆਇਤ ਮਗਰੋਂ ਕਿਸੇ ਤੀਵੀਂ ਨੂੰ ਤਲਾਕ ਨਹੀਂ ਦਿੱਤੀ ਸੀ। ਜਾਣੋ, ਆਪ ਦਾ ਵੀ ਏਹੋ ਫੈਸਲਾ ਸੀ ਕਿ ਏਹਨਾਂ ਤੀਵੀਆਂ ਨੇ ਅਤਿ ਉੱਚਾ ਨਮੂਨਾ ਦੱਸਿਆ ਹੈ, ਅਰਥਾਤ ਭਾਵੇਂ ਮੈਨੂੰ ਪ੍ਰਭੂ ਨੇ ਤਲਾਕ ਦੇਣ ਦਾ ਅਧਿਕਾਰ ਦਿੱਤਾ ਹੈ, ਪਰ ਮੈਨੂੰ ਏਹਨਾਂ ਤੀਵੀਆਂ ਉੱਤੇ ਤਲਾਕ ਦੇਣ ਦਾ ਅਧਿਕਾਰ ਵਰਤੋਂ ਵਿਚ ਨਹੀਂ ਲਿਆਉਣਾ ਚਾਹੀਦਾ।

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੀਆਂ ਸਾਰੀਆਂ ਪਤਨੀਆਂ ਆਪ ਦੇ ਸ਼ੁਭ ਆਚਰਣ ਤੋਂ ਜਾਣੂੰ ਸਨ। ਜਦ ਆਪ ਨੇ ਸਾਰਾ ਮਾਮਲਾ ਪ੍ਰਭੂ ਤੇ ਛੱਡ ਦਿੱਤਾ ਸੀ, ਤਾਂ ਓਹ ਖ਼ੁਸ਼ ਹੋ ਗਈਆਂ ਸਨ; ਹੁਣ ਜੋ ਕੁਝ ਹੋਵੇਗਾ, ਠੀਕ ਹੀ ਹੋਵੇਗਾ।

ਕੁਰਾਨ ਸ਼ਰੀਫ਼ ਵਿਚ ਕਈ ਥਾਈਂ "ਦਿੱਤਾ ਹੈ" ਪਦ "ਦੇਵੇਗਾ" ਦੀ ਥਾਂ ਵਰਤਿਆ ਗਿਆ ਹੈ। ਇਸ ਦਾ ਭਾਵ ਇਹ ਹੈ ਕਿ ਅੱਗੇ ਤੋਂ ਜੋ ਵਰਤਾਉ ਵੀ ਤੂੰ ਓਹਨਾਂ ਨਾਲ ਕਰੇਂਗਾ ਇਸ ਹੁਕਮ ਦੇ ਅਧਾਰ ਤੇ ਓਹ ਖ਼ੁਸ਼ ਹੋ ਜਾਣਗੀਆਂ ਅਤੇ ਇਹ ਸਮਝ ਲੈਣਗੀਆਂ ਕਿ ਤੂੰ ਪ੍ਰੇਮ ਤੇ ਪਿਆਰ ਦਾ ਵਰਤਾਉ ਨਿਆਂ ਪੂਰਬਕ ਢੰਗ ਨਾਲ ਹੀ ਕਰ ਰਿਹਾ ਹੈਂ।

[2]ਪਹਿਲੀ ਆਇਤ ਵਿਚ ਇਸ ਖੁਲ੍ਹ ਦੀ ਸੰਭਾਵਨਾ ਕੀਤੀ ਜਾ ਸਕਦੀ ਸੀ ਕਿ ਆਪ ਵਰਤਮਾਨ ਪਤਨੀਆਂ ਵਿੱਚੋਂ ਕਿਸੇ ਨੂੰ ਬਦਲ ਕੇ ਹੋਰ ਤੀਵੀਂ ਨਾਲ ਵਿਆਹ ਕਰ ਸਕਦੇ ਹਨ। ਇਸ ਆਇਤ ਵਿਚ ਇਹ ਦੱਸ ਦਿੱਤਾ ਹੈ ਕਿ ਆਪ ਵਰਤਮਾਨ ਤੀਵੀਆਂ ਨੂੰ ਬਦਲ→

مِنْ أَزْوَاجٍ وَّلَوْ أَعْجَبَكَ حُسْنُهُنَّ إِلَّا مَا مَلَكَتْ
يَمِينُكَ ۗ وَكَانَ اللّٰهُ عَلٰى كُلِّ شَيْءٍ رَّقِيبًا ﴿٥٢﴾ ع

ਤੀਵੀਆਂ ਨੂੰ ਬਦਲ ਕੇ ਹੋਰ ਤੀਵੀਆਂ ਨਾਲ ਵਿਆਹ ਕਰ ਲਏਂ, ਭਾਵੇਂ ਓਹਨਾਂ ਦੀ ਸੁੰਦਰਤਾ ਤੈਨੂੰ ਕਿੰਨੀ ਹੀ ਪਸੰਦ ਕਿਉਂ ਨਾ ਹੋਵੇ ? ਛੁੱਟ ਓਹਨਾਂ ਤੀਵੀਆਂ[1] ਦੇ ਜਿਨ੍ਹਾਂ ਦੇ ਮਾਲਕ ਤੁਹਾਡੇ ਸੱਜੇ ਹੱਥ ਹੋਣ ਅਤੇ ਅੱਲਾਹ ਹਰੇਕ ਚੀਜ਼ ਦਾ ਨਿਗਰਾਨ ਹੈ ।੫੩। (ਰਕੂਅ ੬)

يٰٓأَيُّهَا الَّذِينَ اٰمَنُوا لَا تَدْخُلُوا بُيُوتَ النَّبِيِّ إِلَّا أَنْ
يُّؤْذَنَ لَكُمْ إِلٰى طَعَامٍ غَيْرَ نٰظِرِينَ إِنٰىهُ وَلٰكِنْ
إِذَا دُعِيتُمْ فَادْخُلُوا فَإِذَا طَعِمْتُمْ فَانْتَشِرُوا وَ
لَا مُسْتَأْنِسِينَ لِحَدِيثٍ ۚ إِنَّ ذٰلِكُمْ كَانَ يُؤْذِي

ਹੇ ਸ਼ਰਧਾਲੂਓ ! ਤੁਸੀਂ ਨਬੀ ਦੇ ਘਰਾਂ ਵਿਚ, ਛੁੱਟ ਇਸ ਦੇ ਕਿ ਤੁਹਾਨੂੰ ਖਾਣ-ਪੀਣ ਲਈ ਸੱਦਾ-ਪੱਤਰ ਦਿੱਤਾ ਜਾਏ, (ਆਪਣੇ ਆਪ) ਕਦੇ ਵੀ ਨਾ ਜਾਇਆ ਕਰੋ; ਉਹ ਵੀ ਇਸ ਸ਼ਰਤ ਤੇ ਕਿ ਖਾਣਾ ਪੱਕਣ ਦੀ ਉਡੀਕ ਵਿਚ ਨਾ ਬੈਠੇ ਰਿਹਾ ਕਰੋ ਅਤੇ ਨਾ ਗੱਲਾਂ ਕਰਨ ਦੇ ਸ਼ੌਕ[2] ਵਿਚ ਹੀ ਬੈਠੇ ਰਿਹਾ ਕਰੋ। ਹਾਂ, ਜਦ ਤੁਹਾਨੂੰ ਸੱਦਾ-ਪੱਤਰ ਦਿੱਤਾ ਜਾਇਆ ਕਰੇ ਤਾਂ ਜ਼ਰੂਰ ਜਾਇਆ ਕਰੋ ਤੇ ਜਦ ਖਾਣਾ ਖਾ ਲਿਆ ਕਰੋ, ਤਾਂ ਆਪੋ ਆਪਣੇ ਘਰਾਂ ਵਲ ਪਰਤ ਜਾਇਆ[3] ਕਰੋ। ਇਹ ਗੱਲ,(ਅਰਥਾਤ ਨਿਰਮੂਲ ਬੈਠੇ ਰਹਿਣਾ, ਜਾਂ ਪਹਿਲਾਂ ਆ ਜਾਣਾ) ਨਬੀ ਨੂੰ ਦੁੱਖ ਦੇਣਾ ਸੀ, ਪਰ ਉਹ (ਤੁਹਾਡੇ ਕੋਮਲ ਭਾਵਾਂ ਦਾ ਖ਼ਿਆਲ ਕਰ ਕੇ) ਤੁਹਾਨੂੰ ਇਸ ਤੋਂ ਰੋਕਣ ਤੋਂ ਝੱਕਦਾ ਸੀ, ਪਰ ਅੱਲਾਹ ਸੱਚੀ ਗੱਲ ਵਰਣਨ ਕਰਨ ਤੋਂ (ਲੋਕਾਂ ਦੇ

←ਨਹੀਂ ਸਕਦੇ ਤੇ ਨਾ ਹੋਰ ਨਵਾਂ ਨਿਕਾਹ ਹੀ ਕਰ ਸਕਦੇ ਹਨ। ਇਹ ਮਤਿਭੇਦ ਨਹੀਂ ਹੈ; ਕਿਉਂਕਿ ਅਸੀਂ ਪਹਿਲਾਂ ਦੱਸ ਚੁੱਕੇ ਹਾਂ ਕਿ ਫ਼ੈਸਲਾ ਇਹ ਦਿੱਤਾ ਗਿਆ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜਿਵੇਂ ਯੋਗ ਸਮਝਣ ਕਰ ਸਕਦੇ ਹਨ ਅਤੇ ਹਜ਼ਰਤ "ਮੁਹੰਮਦ" ਸਾਹਿਬ ਦੀ ਇੱਛਾ ਗੁਪਤ-ਪਰਗਟ ਦੇ ਜਾਣਨਹਾਰ ਅੱਲਾਹ ਨੂੰ ਮਲੂਮ ਹੀ ਸੀ। ਸੋ ਇਸ ਆਇਤ ਵਿਚ ਉਸ ਇੱਛਾ ਦੀ ਵਿਆਖਿਆ ਕੀਤੀ ਗਈ ਹੈ। ਮਤਿਭੇਦ ਜਾਂ ਵਦਤੋਵਯਾਘਾਤ ਕੋਈ ਨਹੀਂ।

ਇਸ ਦੇ ਦੂਜੇ ਅਰਥ ਇਹ ਹਨ ਕਿ "ਇਸ ਤੋਂ ਮਗਰੋਂ" ਦਾ ਭਾਵ ਸਮੇਂ ਦਾ ਅਗੇਤਰ ਨਹੀਂ; ਸਗੋਂ ਪਹਿਲੀਆਂ ਗਿਣੀਆਂ ਹੋਈਆਂ ਕਿਸਮਾਂ ਦਾ ਪਿਛੇਤਰ ਹੈ ਤੇ ਭਾਵ ਇਹ ਹੈ ਕਿ ਉਕਤ ਤੀਵੀਆਂ ਤੋਂ ਛੁੱਟ ਹੋਰ ਕੋਈ ਤੀਵੀਂ ਤੇਰੇ ਲਈ ਯੋਗ ਨਹੀਂ ਹੈ, ਅਰਥਾਤ ਤੂੰ ਹਿਜਰਤ ਕਰ ਕੇ ਆਈਆਂ ਰਿਸ਼ਤੇਦਾਰ ਤੀਵੀਆਂ ਵਿੱਚੋਂ ਕਿਸੇ ਨਾਲ ਵਿਆਹ ਕਰ ਸਕਦਾ ਹੈਂ, ਪਰ ਓਪਰੀਆਂ ਨਾਲ ਨਹੀਂ। ਇਸ ਤਰ੍ਹਾਂ ਹੁਕਮ ਸੀਮਤ ਕਰ ਦਿੱਤਾ ਗਿਆ ਹੈ, ਪਰ ਚੂੰਕਿ ਇਹ ਕੇਵਲ ਖੁਲ੍ਹ ਸੀ। ਹਜ਼ਰਤ "ਮੁਹੰਮਦ" ਸਾਹਿਬ ਨੇ ਇਸ ਖੁਲ੍ਹ ਤੋਂ ਲਾਭ ਨਹੀਂ ਉਠਾਇਆ ਸੀ।

[1]ਇਸ ਬਾਰੇ ਇਹ ਦੱਸਿਆ ਜਾ ਚੁੱਕਾ ਹੈ ਕਿ ਇਹ ਕੇਵਲ ਖੁਲ੍ਹ ਹੀ ਸੀ। ਹਜ਼ਰਤ "ਮੁਹੰਮਦ" ਸਾਹਿਬ ਨੇ ਇਸ ਤੇ ਵਰਤੋਂ ਨਹੀਂ ਕੀਤੀ ਸੀ।

[2]ਅਰਥਾਤ—ਸਮੇਂ ਸਿਰ ਜਾਇਆ ਕਰੋ। ਬੇਵਕਤ ਜਾਣਾ ਨਬੀ ਦੇ ਸਮੇਂ ਨੂੰ ਅਜਾਈਂ ਗੁਆਉਣਾ ਹੈ।

[3]ਇਸ ਆਇਤ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਕੇਵਲ ਨਬੀ ਦੇ ਘਰ ਆਗਿਆ ਤੋਂ ਬਿਨਾਂ ਖਾਣ ਲਈ ਨਾ ਜਾਇਆ ਕਰੋ; ਕਿਉਂਕਿ ਦੂਜੀਆਂ ਆਇਤਾਂ ਤੋਂ ਸਿਧ ਹੁੰਦਾ ਹੈ ਕਿ ਹਰੇਕ ਸ਼ਰਧਾਲੂ ਦੇ ਘਰ ਆਗਿਆ ਪ੍ਰਾਪਤ ਕੀਤੇ ਬਿਨਾਂ ਜਾਣਾ ਅਯੋਗ ਹੈ। ਸੋ ਇਸ →

النَّبِيَّ فَيَسْتَحْيٖ مِنْكُمْ وَاللّٰهُ لَا يَسْتَحْيٖ مِنَ الْحَقِّ وَاِذَا سَاَلْتُمُوْهُنَّ مَتَاعًا فَسْـَٔلُوْهُنَّ مِنْ وَّرَآءِ حِجَابٍ ذٰلِكُمْ اَطْهَرُ لِقُلُوْبِكُمْ وَقُلُوْبِهِنَّ وَمَا كَانَ لَكُمْ اَنْ تُؤْذُوْا رَسُوْلَ اللّٰهِ وَلَآ اَنْ تَنْكِحُوْٓا اَزْوَاجَهٗ مِنْۢ بَعْدِهٖٓ اَبَدًا اِنَّ ذٰلِكُمْ كَانَ عِنْدَ اللّٰهِ عَظِيْمًا ﴿٥٤﴾

ਹਾਵ-ਭਾਵ ਦਾ ਖ਼ਿਆਲ ਕਰ ਕੇ) ਕਦੇ ਨਹੀਂ ਰੁਕਿਆ ਕਰਦਾ ਅਤੇ ਤੁਹਾਡੇ ਲਈ ਏਹੋ ਯੋਗ ਹੈ ਕਿ) ਜਦ ਤੁਸੀਂ ਓਹਨਾਂ, (ਅਰਥਾਤ ਨਬੀ ਦੀਆਂ ਤੀਵੀਆਂ) ਤੋਂ ਘਰ ਦੀ ਕੋਈ ਚੀਜ਼ ਮੰਗੋ, ਤਾਂ ਪੜਦੇ ਪਿੱਛੇ ਹੋ ਕੇ ਮੰਗਿਆ ਕਰੋ। ਇਹ ਗੱਲ ਤੁਹਾਡੇ ਦਿਲਾਂ ਤੇ ਓਹਨਾਂ ਦੇ ਦਿਲਾਂ ਵਾਸਤੇ ਵਧੇਰੇ ਚੰਗੀ ਹੈ ਅਤੇ ਅੱਲਾਹ ਦੇ ਰਸੂਲ ਨੂੰ ਦੁੱਖ ਦੇਣਾ ਤੁਹਾਡੇ ਲਈ ਯੋਗ ਨਹੀਂ ਹੈ ਅਤੇ ਨਾ ਏਹੋ ਹੀ ਯੋਗ ਹੈ ਕਿ ਤੁਸੀਂ ਉਸ ਦੇ ਮਗਰੋਂ ਉਸ ਦੀਆਂ ਤੀਵੀਆਂ ਨਾਲ ਕਦੇ ਵੀ ਵਿਵਾਹ ਕਰੋ। ਇਹ ਗੱਲ ਅੱਲਾਹ ਦੇ ਫ਼ੈਸਲੇ ਅਨੁਸਾਰ ਬਹੁਤ ਹੀ ਭੈੜੀ ਹੈ।੫੪।

اِنْ تُبْدُوْا شَيْـًٔا اَوْ تُخْفُوْهُ فَاِنَّ اللّٰهَ كَانَ بِكُلِّ شَيْءٍ عَلِيْمًا ﴿٥٥﴾

ਜੇ ਤੁਸੀਂ ਕਿਸੇ ਚੀਜ਼ ਨੂੰ ਪਰਗਟ ਕਰਦੇ ਹੋ, ਜਾਂ ਲੁਕਾਉਂਦੇ ਹੋ, ਤਾਂ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ।੫੫।

لَا جُنَاحَ عَلَيْهِنَّ فِيْٓ اٰبَآئِهِنَّ وَلَآ اَبْنَآئِهِنَّ وَلَآ اِخْوَانِهِنَّ وَلَآ اَبْنَآءِ اِخْوَانِهِنَّ وَلَآ اَبْنَآءِ اَخَوٰتِهِنَّ وَلَا نِسَآئِهِنَّ وَلَا مَا مَلَكَتْ اَيْمَانُهُنَّ وَاتَّقِيْنَ

ਏਹਨਾਂ (ਨਬੀਆਂ ਦੀਆਂ ਤੀਵੀਆਂ) ਉੱਤੇ ਆਪਣੇ ਪਿਤਾ, ਆਪਣੇ ਪੁੱਤਰਾਂ[1] ਜਾਂ ਆਪਣੇ ਭਰਾਵਾਂ ਤੇ ਭਤੀਜਿਆਂ ਜਾਂ ਆਪਣੇ ਭਣੇਵਿਆਂ ਜਾਂ ਆਪਣੇ ਜੇਹੀਆਂ ਤੀਵੀਆਂ, ਜਾਂ ਆਪਣੀਆਂ ਦਾਸੀਆਂ ਦੇ ਸਾਮ੍ਹਣੇ ਹੋਣ ਬਾਰੇ ਕੋਈ ਰੋਕ ਨਹੀਂ ਹੈ ਅਤੇ ਤੁਸੀਂ

←ਆਇਤ ਰਾਹੀਂ ਇਕ ਨਵੇਂ ਵਿਸ਼ੇ ਵਲ ਇਸ਼ਾਰਾ ਕੀਤਾ ਗਿਆ ਹੈ ਤੇ ਉਹ ਇਹ ਹੈ ਕਿ ਚੂੰਕਿ ਪਹਿਲੀਆਂ ਆਇਤਾਂ ਵਿਚ ਹਜ਼ਰਤ "ਮੁਹੰਮਦ" ਸਾਹਿਬ ਨੂੰ ਸ਼ਰਧਾਲੂਆਂ ਦਾ ਪਿਤਾ ਤੇ ਆਪ ਦੀਆਂ ਪਤਨੀਆਂ ਨੂੰ ਓਹਨਾਂ ਦੀਆਂ ਮਾਵਾਂ ਪਰਗਟ ਕੀਤਾ ਗਿਆ ਹੈ; ਇਸ ਲਈ ਇਸ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਨਬੀ ਦੇ ਘਰ ਆਗਿਆ ਪ੍ਰਾਪਤ ਕੀਤੇ ਬਿਨਾਂ ਜਾਣਾ ਯੋਗ ਹੈ। ਸੋ ਇਸ ਆਇਤ ਰਾਹੀਂ ਉਸ ਦਾ ਰਾਹ ਬੰਦ ਕਰ ਦਿੱਤਾ ਗਿਆ ਹੈ। ਦੂਜਾ ਇਹ ਕਿ ਬਾਲਕ ਆਪਣੇ ਮਾਪਿਆਂ ਦੇ ਘਰ ਦੇਰ ਚਿਰ ਤਕ ਬੈਠੇ ਰਹਿੰਦੇ ਹਨ, ਪਰ ਚੂੰਕਿ ਨਬੀ ਇਕ ਆਤਮਕ ਪਿਤਾ ਹੁੰਦਾ ਹੈ; ਉਸ ਦੇ ਬਾਲਕ ਤਾਂ ਕਈ ਹਜ਼ਾਰ ਹੋਇਆ ਕਰਦੇ ਹਨ, ਪਰ ਸ਼ਰਧਾਲੂਆਂ ਦੇ ਤਾਂ ਚਾਰ-ਚਾਰ, ਪੰਜ-ਪੰਜ ਬਾਲਕ ਹੀ ਹੁੰਦੇ ਹਨ। ਜੇ ਓਹਨਾਂ ਦੇ ਘਰਾਂ ਵਿਚ ਖਾਣਾ ਖਾ ਲੈਣ ਮਗਰੋਂ ਵੀ ਬਾਲਕ ਬੈਠੇ ਰਹਿਣ ਤਾਂ ਕੋਈ ਦੁੱਖ ਨਹੀਂ ਹੁੰਦਾ, ਪਰ ਜੇ ਨਬੀ ਦੇ ਘਰਾਂ ਵਿਚ ਸਾਰੇ ਸ਼ਰਧਾਲੂ ਜਾਣੇ ਸ਼ੁਰੂ ਹੋ ਜਾਣ ਤੇ ਪਹਿਲਾਂ ਤਾਂ ਕੋਈ ਚੀਜ਼ ਚੁੱਕ ਕੇ ਖਾ ਜਾਣ ਤੇ ਫੇਰ ਵਾਰੀ ਵਾਰੀ ਇੱਥੋਂ ਤਕ ਬੈਠਣਾ ਸ਼ੁਰੂ ਕਰ ਦੇਣ ਕਿ ਦੂਜਾ ਦਿਨ ਛੱਡ ਕੇ ਦੂਜਾ ਮਹੀਨਾ ਆ ਜਾਏ, ਤਾਂ ਇਸ ਤਰ੍ਹਾਂ ਤਾਂ ਨਬੀ ਦਾ ਸਾਰਾ ਘਰਾਣਾ ਹੀ ਬਿਪਤਾ ਵਿਚ ਫਸ ਜਾਏਗਾ ਤੇ ਘਰ ਦਾ ਸਾਰਾ ਅਮਨ ਨਸ਼ਟ ਹੋ ਜਾਏਗਾ। ਸੋ ਇਸ ਆਇਤ ਰਾਹੀਂ ਇਹ ਸਾਰੇ ਢੰਗ ਬੰਦ ਕਰ ਦਿੱਤੇ ਗਏ ਹਨ, ਜਿਨ੍ਹਾਂ ਨਾਲ ਨਬੀਆਂ ਨੂੰ ਦੁੱਖ ਪੁੱਜਦਾ ਹੈ।

[1]ਇੱਥੇ ਪੁੱਤਰਾਂ ਦਾ ਪਦ ਹੈ; ਹਾਲਾਂਕਿ ਹਜ਼ਰਤ "ਮੁਹੰਮਦ" ਸਾਹਿਬ ਦੀ ਕਿਸੇ ਵੀ ਪਤਨੀ ਦੀ ਕੁੱਖੋਂ ਕੋਈ ਗੱਭਰੂ ਪੁੱਤਰ ਨਹੀਂ ਸੀ। ਇਸ ਦਾ ਉੱਤਰ ਇਹ ਹੈ ਕਿ ਕਈ ਵਾਰ ਹੁਕਮ ਆਮ ਦਿੱਤਾ ਜਾਂਦਾ ਹੈ, ਪਰ ਉਸ ਵਿਚ ਇਸਤਸਨਾ ਵੀ ਹੁੰਦਾ ਹੈ, ਅਰਥਾਤ ਉਹ ਹੁਕਮ ਕਈਆਂ ਉੱਤੇ ਲਾਗੂ ਨਹੀਂ ਹੁੰਦਾ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਇਕ ਹੋਰ ਥਾਂ ਅੱਲਾਹ ਨੇ ਇਹ ਕਿਹਾ ਹੈ ਕਿ :— →

اللّٰهَ ۚ اِنَّ اللّٰهَ كَانَ عَلٰى كُلِّ شَيْءٍ شَهِيْدًا ۝

ਅੱਲਾਹ ਤੋਂ ਸਦਾ ਹੀ ਡਰਦੇ ਰਹੋ। ਬੇਸ਼ੱਕ ਅੱਲਾਹ ਹਰੇਕ ਚੀਜ਼ ਦਾ ਨਿਗਰਾਨ ਹੈ ।੫੬।

اِنَّ اللّٰهَ وَمَلٰٓئِكَتَهٗ يُصَلُّوْنَ عَلَى النَّبِيِّ ۚ يٰٓاَيُّهَا الَّذِيْنَ اٰمَنُوْا صَلُّوْا عَلَيْهِ وَسَلِّمُوْا تَسْلِيْمًا ۝

ਬੇਸ਼ੱਕ ਅੱਲਾਹ ਇਸ ਨਬੀ[1] ਤੇ ਆਪਣੀ ਮਿਹਰ ਉਤਾਰ ਰਿਹਾ ਹੈ ਤੇ ਉਸ ਦੇ ਫ਼ਰਿਸ਼ਤੇ ਵੀ (ਨਿਰਸੰ-ਦੇਹ) ਉਸ ਲਈ ਅਰਦਾਸਾਂ ਕਰ ਰਹੇ ਹਨ। ਸੋ ਹੇ ਸ਼ਰਧਾਲੂਓ ! ਤੁਸੀਂ ਵੀ ਇਸ ਨਬੀ ਤੇ ਦਰੂਦ ਭੇਜਦੇ ਰਿਹਾ ਕਰੋ ਤੇ ਅਰਦਾਸਾਂ ਕਰਦੇ ਰਿਹਾ ਕਰੋ ਅਤੇ (ਵੱਡੇ ਜੋਸ਼ ਨਾਲ) ਆਪ ਵਾਸਤੇ ਸਲਾਮਤੀ ਮੰਗਦੇ ਰਿਹਾ ਕਰੋ ।੫੭।

اِنَّ الَّذِيْنَ يُؤْذُوْنَ اللّٰهَ وَرَسُوْلَهٗ لَعَنَهُمُ اللّٰهُ فِي الدُّنْيَا وَالْاٰخِرَةِ وَاَعَدَّ لَهُمْ عَذَابًا مُّهِيْنًا ۝

ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਨੂੰ ਦੁਖ ਦਿੰਦੇ ਹਨ, ਅੱਲਾਹ ਓਹਨਾਂ ਨੂੰ (ਇਸ) ਮਾਤਲੋਕ ਵਿਚ ਵੀ ਤੇ ਪਰਲੋਕ ਵਿਚ ਵੀ ਆਪਣਾ ਨਿਕਟ-ਵਰਤੀ ਨਹੀਂ ਬਣਾਏਗਾ। ਉਸ ਨੇ ਓਹਨਾਂ ਵਾਸਤੇ ਹੀਣਾ ਕਰਨ ਵਾਲਾ ਕਸ਼ਟ ਤਿਆਰ ਕੀਤਾ ਹੋਇਆ ਹੈ ।੫੮।

وَالَّذِيْنَ يُؤْذُوْنَ الْمُؤْمِنِيْنَ وَالْمُؤْمِنٰتِ بِغَيْرِ مَا اكْتَسَبُوْا فَقَدِ احْتَمَلُوْا بُهْتَانًا وَّاِثْمًا مُّبِيْنًا ۝ ع

ਅਤੇ ਜੋ ਲੋਕ ਸ਼ਰਧਾਲੂ ਮਰਦਾਂ ਤ ਸ਼ਰਧਾਲੂ ਤੀਵੀਆਂ ਨੂੰ, ਓਹਨਾਂ ਦੇ ਕਿਸੇ ਅਪਰਾਧ ਕੀਤੇ ਬਿਨਾਂ ਹੀ ਅਜਾਈਂ ਦੁਖ ਦਿੰਦੇ ਹਨ, ਓਹ ਇਕ ਵੱਡੇ ਭਿਆਨਕ ਕੂੜ ਤੇ ਸਪਸ਼ਟ ਪਾਪ ਦਾ ਭਾਰ ਆਪਣੇ ਸਿਰ ਤੇ ਚੁੱਕਦੇ ਹਨ ।੫੯। (ਰਕੂਅ ੭)

يٰٓاَيُّهَا النَّبِيُّ قُلْ لِّاَزْوَاجِكَ وَبَنٰتِكَ وَنِسَآءِ الْمُؤْمِنِيْنَ يُدْنِيْنَ عَلَيْهِنَّ مِنْ جَلَابِيْبِهِنَّ ۭ ذٰلِكَ اَدْنٰٓى اَنْ

ਹੇ ਨਬੀ ! ਆਪਣੀਆਂ ਤੀਵੀਆਂ ਤੇ ਆਪਣੀਆਂ ਸਪੁੱਤਰੀਆਂ ਤੇ ਸ਼ਰਧਾਲੂਆਂ ਦੀਆਂ ਤੀਵੀਆਂ ਨੂੰ ਇਹ ਕਹਿ ਦੇ ਕਿ ਓਹ (ਜਦ ਘਰੋਂ ਬਾਹਰ ਨਿਕਲਿਆ ਕਰਨ) ਤਾਂ ਆਪਣੀਆਂ ਵੱਡੀਆਂ ਚਾਦਰਾਂ[2] ਨੂੰ ਸਿਰਾਂ

---

"ਲਾ ਤਕੁੱਲਾਹੁਮਾ ਉੱਫਿਨ"

ਅਰਥਾਤ—ਜੇ ਤੁਹਾਡੇ ਵਿੱਚੋਂ ਕਿਸੇ ਦੇ ਮਾਪੇ ਬ੍ਰਿਧ ਹੋ ਜਾਣ, ਤਾਂ ਓਹਨਾਂ ਨੂੰ "ਉਫ਼" ਵੀ ਨਾ ਕਿਹਾ ਕਰੋ, ਹਾਲਾਂਕਿ ਮੁਸਲਮਾਨਾਂ ਵਿਚ ਲੱਖਾਂ ਆਦਮੀ ਅਜੇਹੇ ਮਿਲਦੇ ਹਨ, ਜਿਨ੍ਹਾਂ ਦੀ ਕੋਈ ਸੰਤਾਨ ਹੀ ਨਹੀਂ, ਤਾਂ "ਲਾ ਤਕੁੱਲਾਹੁਮਾ ਉੱਫਿਨ" ਵਿਚ ਕਿਸ ਨੂੰ ਸੰਬੋਧਨ ਕੀਤਾ ਗਿਆ ਹੈ ? ਸੋ ਕੀ ਅਜਿਹੀ ਹਾਲਤ ਵਿਚ ਅਸੀਂ ਇਸ ਹੁਕਮ ਨੂੰ ਨਿਰਮੂਲ ਕਹਾਂਗੇ ? ਅਸਲ ਗੱਲ ਇਹ ਹੈ ਕਿ ਹਰੇਕ ਹੁਕਮ ਕਿਸੇ ਤੇ ਲਾਗੂ ਹੁੰਦਾ ਹੈ ਤੇ ਕਿਸੇ ਤੇ ਨਹੀਂ ਹੁੰਦਾ ਤੇ ਕਈ ਵਾਰ ਇਹ ਸਾਰਿਆਂ ਤੇ ਹੀ ਲਾਗੂ ਹੋ ਜਾਂਦਾ ਹੈ।

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ।

[2]ਇਸ ਵਿਚ ਪੜਦੇ ਦਾ ਵਿਸਥਾਰ ਹੈ, "ਅਰਬ" ਤੀਵੀਆਂ ਘਰੋਂ ਬਾਹਰ ਨਿਕਲਣ ਸਮੇਂ ਪੰਜਾਬਣਾਂ ਵਾਂਗ ਵੱਡੀਆਂ ਚਾਦਰਾਂ ਛੋਟੀਆਂ→

يُعْرَفْنَ فَلَا يُؤْذَيْنَ ۗ وَكَانَ اللّٰهُ غَفُوْرًا رَّحِيْمًا ۝٥٩

ਤੋਂ ਘਸੀਟ ਕੇ ਆਪਣੀਆਂ ਛਾਤੀਆਂ ਤਕ ਲੈ ਆਇਆ ਕਰਨ। ਇਹ ਕਰਤਵ ਇਸ ਗੱਲ ਨੂੰ ਸੰਭਵ ਕਰ ਦਿੰਦਾ ਹੈ ਕਿ ਓਹ ਪਛਾਣੀਆਂ ਜਾਣ[1] ਤੇ ਓਹਨਾਂ ਨੂੰ ਕੋਈ ਦੁਖ ਨਾ ਪੁੱਜ ਸਕੇ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾਨਿਧਾਨ ਹੈ।੬੦।

لَئِنْ لَّمْ يَنْتَهِ الْمُنٰفِقُوْنَ وَالَّذِيْنَ فِيْ قُلُوْبِهِمْ مَّرَضٌ وَّالْمُرْجِفُوْنَ فِي الْمَدِيْنَةِ لَنُغْرِيَنَّكَ بِهِمْ ثُمَّ لَا يُجَاوِرُوْنَكَ فِيْهَآ اِلَّا قَلِيْلًا ۝٦٠

ਜੇ ਕਪਟੀ ਮਰਦ ਤੇ ਓਹ ਲੋਕ ਜਿਨ੍ਹਾਂ ਦੇ ਦਿਲਾਂ ਵਿਚ ਰੋਗ ਹੈ, ਅਰਥਾਤ ਓਹ ਲੋਕ ਜੋ "ਮਦੀਨੇ" ਵਿਚ ਝੂਠੀਆਂ ਅਫ਼ਵਾਹਾਂ ਪਸਾਰ ਰਹੇ ਹਨ, ਇਸ ਕਰਤਵ ਤੋਂ ਨਾ ਰੁਕੇ, ਤਾਂ ਅਸੀਂ ਤੈਨੂੰ ਓਹਨਾਂ ਲੋਕਾਂ ਦੇ ਵਿਰੁਧ (ਇਕ ਦਿਨ) ਖੜਾ ਕਰ ਦਿਆਂਗੇ। ਫੇਰ ਓਹ ਤੇਰੇ ਨਾਲ ਇਸ ਨਗਰ ਵਿਚ ਬਹੁਤ ਹੀ ਥੋੜ੍ਹਾ ਸਮਾਂ ਤੇਰੇ ਗਵਾਂਢ ਵਿਚ ਬਤੀਤ ਕਰਣਗੇ।੬੧।

مَّلْعُوْنِيْنَ ۚ اَيْنَمَا ثُقِفُوْٓا اُخِذُوْا وَقُتِّلُوْا تَقْتِيْلًا ۝٦١

ਓਹ ਜਿੱਥੇ ਕਿਤੇ ਵੀ ਤੁਹਾਡੇ ਕਾਬੂ ਆ ਜਾਣ, ਤੁਹਾਨੂੰ ਇਹ ਚਾਹੀਦਾ ਹੈ ਕਿ ਓਹਨਾਂ ਨੂੰ ਫੜ ਲਓ ਤੇ ਜਾਨੋਂ ਮਾਰ ਦਿਓ; ਕਿਉਂਕਿ ਓਹ ਪ੍ਰਭੂ ਦੀ ਮਿਹਰ ਤੋਂ ਸੱਖਣੇ ਕਰ ਦਿੱਤੇ ਗਏ ਹਨ।੬੨।

سُنَّةَ اللّٰهِ فِي الَّذِيْنَ خَلَوْا مِنْ قَبْلُ ۚ وَلَنْ تَجِدَ لِسُنَّةِ اللّٰهِ تَبْدِيْلًا ۝٦٢

ਅੱਲਾਹ ਦੀ ਮਰਯਾਦਾ (ਧਾਰਨ ਕਰੋ), ਜੋ ਓਹਨਾਂ ਲੋਕਾਂ ਵਿਚ ਪ੍ਰਚਲਤ ਹੋਈ ਸੀ, ਜੋ ਤੁਹਾਥੋਂ ਪਹਿਲਾਂ ਬੀਤ ਚੁੱਕੇ ਹਨ ਅਤੇ ਤੂੰ ਕਦੇ ਵੀ ਅੱਲਾਹ ਦੀ ਮਰਯਾਦਾ ਵਿਚ ਕੋਈ ਵਟਾਉ-ਸਟਾਉ ਨਹੀਂ ਵੇਖੇਂਗਾ।੬੩।

يَسْـَٔلُكَ النَّاسُ عَنِ السَّاعَةِ ۗ قُلْ اِنَّمَا عِلْمُهَا عِنْدَ

ਇਹ ਲੋਕ ਤੇਰੇ ਪਾਸੋਂ ਅੰਤ ਕਰ ਦੇਣ ਵਾਲੇ ਸਮੇਂ (ਘੜੀ) ਬਾਰੇ ਪੁੱਛਗਿਛ ਕਰ ਰਹੇ ਹਨ, ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਸ ਦਾ ਗਿਆਨ ਕੇਵਲ

←ਚੱਦਰਾਂ ਉੱਤੇ ਲਿਆ ਕਰਦੀਆਂ ਸਨ। ਛੋਟੀਆਂ ਚੱਦਰਾਂ ਨਾਲ ਆਪਣੀਆਂ ਛਾਤੀਆਂ ਢੱਕਦੀਆਂ ਸਨ ਅਤੇ ਵੱਡੀਆਂ ਚੱਦਰਾਂ ਨਾਲ ਘੁੰਡ ਕਢਦੀਆਂ ਸਨ। ਲਗਭਗ ਏਹੋ ਹੀ ਰਿਵਾਜ ਪੰਜਾਬ ਵਿਚ ਵੀ ਹੈ। ਇੱਥੇ ਇਹ ਦੱਸਿਆ ਗਿਆ ਹੈ ਕਿ ਜਦ ਤੀਵੀਆਂ ਘਰੋਂ ਬਾਹਰ ਨਿਕਲਣ ਤਾਂ ਆਪਣੇ ਤੇ ਪਾਈ ਹੋਈ ਵੱਡੀ ਚੱਦਰ ਨੂੰ ਸਿਰ ਤੋਂ ਖਿੱਚ ਕੇ ਸੀਨੇ ਤਕ ਲੈ ਆਇਆ ਕਰਨ, ਅਰਥਾਤ ਘੁੰਡ ਅਜਿਹਾ ਹੋਇਆ ਕਰੇ ਕਿ ਮੂੰਹ ਨੰਗਾ ਨਜ਼ਰ ਨਾ ਆ ਸਕੇ। ਕਈ ਲੋਕਾਂ ਨੇ ਇਸ ਆਇਤ ਤੋਂ ਬੇਪੜਦਗੀ ਸਿਧ ਕਰਨ ਦਾ ਜਤਨ ਕੀਤਾ ਹੈ, ਪਰ ਇਹ ਆਇਤ ਪੜਦੇ ਨੂੰ ਸਪਸ਼ਟ ਕਰ ਰਹੀ ਹੈ।

[1]ਅਰਥਾਤ—ਹਰੇਕ ਨੂੰ ਇਹ ਪਤਾ ਲਗ ਜਾਏ ਕਿ ਇਹ ਤੀਵੀਂ ਮੁਸਲਮਾਨ ਹੈ ਅਤੇ ਇਨਕਾਰੀ ਤੀਵੀਂ ਸਮਝ ਕੇ ਕੋਈ ਛੇੜ-ਛਾੜ ਨਾ ਕਰ ਸਕਣ।

اللّٰهِ وَ مَا يُدْرِيْكَ لَعَلَّ السَّاعَةَ تَكُوْنُ قَرِيْبًا ﴿٦٣﴾

ਅੱਲਾਹ ਨੂੰ ਹੀ ਹੈ, ਅਰਥਾਤ ਤੁਹਾਨੂੰ ਇਸ ਦਾ ਕੀ ਪਤਾ ਹੈ ਕਿ ਉਹ ਪਲ ਤੇਰੇ ਲਾਗੇ ਹੀ ਹੋਵੇ ? ।੬੪।

اِنَّ اللّٰهَ لَعَنَ الْكٰفِرِيْنَ وَ اَعَدَّ لَهُمْ سَعِيْرًا ﴿٦٤﴾

ਬੇਸ਼ੱਕ ਅੱਲਾਹ ਨੇ ਇਨਕਾਰੀਆਂ ਨੂੰ ਆਪਣਾ ਨਿਕਟ ਵਰਤੀ ਨਹੀਂ ਬਣਾਇਆ ਹੈ ਤੇ ਓਹਨਾਂ ਵਾਸਤੇ ਇਕ ਭੜਕਣ ਵਾਲਾ ਕਸ਼ਟ ਤਿਆਰ ਕੀਤਾ ਹੋਇਆ ਹੈ ।੬੫।

خٰلِدِيْنَ فِيْهَاۤ اَبَدًا ۚ لَا يَجِدُوْنَ وَلِيًّا وَّ لَا نَصِيْرًا ﴿٦٥﴾

ਜਿਸ ਵਿਚ ਓਹ ਲੰਮੇ ਸਮੇਂ ਤਕ ਰਹਿਣਗੇ ਤੇ ਉੱਥੇ ਓਹਨਾਂ ਦਾ ਨਾ ਕੋਈ ਮਿੱਤਰ ਹੋਵੇਗਾ ਤੇ ਨਾ ਸਹਾਇਕ ।੬੬।

يَوْمَ تُقَلَّبُ وُجُوْهُهُمْ فِي النَّارِ يَقُوْلُوْنَ يٰلَيْتَنَاۤ اَطَعْنَا اللّٰهَ وَ اَطَعْنَا الرَّسُوْلَا ﴿٦٦﴾

ਜਿਸ ਵਿਚ ਓਹਨਾਂ ਦੇ ਵੱਡੇ ਬੰਦਿਆਂ ਨੂੰ ਅੱਗ ਉੱਤੇ ਉਲਟਾਇਆ ਪਲਟਾਇਆ ਜਾਏਗਾ[1] ਤੇ ਓਹ ਇਹ ਕਹਿਣਗੇ ਕਿ ਕਾਸ਼, ਅਸੀਂ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰ ਲੈਂਦੇ ।੬੭।

وَ قَالُوْا رَبَّنَاۤ اِنَّاۤ اَطَعْنَا سَادَتَنَا وَ كُبَرَآءَنَا فَاَضَلُّوْنَا السَّبِيْلَا ﴿٦٧﴾

ਅਤੇ (ਸਰਬ ਸਾਧਾਰਨ ਲੋਕ) ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਅਸੀਂ ਆਪਣੇ ਸਿਰਕਢ ਸਰਦਾਰਾਂ ਤੇ ਵੱਡਿਆਂ ਦੀ ਆਗਿਆ ਦਾ ਪਾਲਨ ਕੀਤਾ ਕਰਦੇ ਸੀ । ਸੋ ਓਹਨਾਂ ਨੇ ਸਾਨੂੰ (ਸਿੱਧੇ) ਮਾਰਗ ਤੋਂ ਕੁਰਾਹੀਆ ਕਰ ਦਿੱਤਾ ਸੀ ।੬੮।

رَبَّنَاۤ اٰتِهِمْ ضِعْفَيْنِ مِنَ الْعَذَابِ وَ الْعَنْهُمْ لَعْنًا كَبِيْرًا ﴿٦٨﴾ ع

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਓਹਨਾਂ ਨੂੰ ਦੂਣਾ ਕਸ਼ਟ ਦੇ ਅਤੇ ਓਹਨਾਂ ਨੂੰ ਆਪਣੀ ਮਿਹਰ ਤੋਂ ਉੱਕਾ ਹੀ ਦੂਰ ਕਰ ਦੇ ।੬੯। (ਰਕੂਅ ੮)

يٰۤاَيُّهَا الَّذِيْنَ اٰمَنُوْا لَا تَكُوْنُوْا كَالَّذِيْنَ اٰذَوْا مُوْسٰى فَبَرَّاَهُ اللّٰهُ مِمَّا قَالُوْا ؕ وَ كَانَ عِنْدَ اللّٰهِ وَجِيْهًا ﴿٦٩﴾

ਹੇ ਸ਼ਰਧਾਲੂਓ ! ਤੁਸੀਂ ਓਹਨਾਂ ਲੋਕਾਂ ਜੇਹੇ ਨਾ ਬਣੋ, ਜਿਨ੍ਹਾਂ ਨੇ "ਮੂਸਾ" ਨੂੰ ਦੁੱਖ ਦਿੱਤਾ ਸੀ, ਜਿਸ ਤੇ ਅੱਲਾਹ ਨੇ ਉਸ ਨੂੰ ਓਹਨਾਂ ਦੇ ਕਥਨਾਂ ਤੋਂ ਬਰੀ ਕਰ ਦਿੱਤਾ ਸੀ ਅਤੇ ਉਹ ਅੱਲਾਹ ਦੇ ਹਜ਼ੂਰ ਵੱਡੀ ਸ਼ਾਨ ਵਾਲਾ ਸੀ ।੭੦।

[1] ਜਿਵੇਂ ਕਿ ਸੀਖ ਦੇ ਕਬਾਬ ਨੂੰ ਉਲਟਾਇਆ ਪਲਟਾਇਆ ਜਾਂਦਾ ਹੈ ।

يٰٓاَيُّهَا الَّذِيْنَ اٰمَنُوا اتَّقُوا اللّٰهَ وَقُوْلُوْا قَوْلًا سَدِيْدًا ۝

ਹੇ ਸ਼ਰਧਾਲੂਓ ! ਤੁਸੀਂ ਸਦਾ ਅੱਲਾਹ ਤੋਂ ਹੀ ਡਰਦੇ ਰਿਹਾ ਕਰੋ ਤੇ ਉਹ ਗੱਲ ਕਿਹਾ ਕਰੋ, ਜੋ ਪੇਚਦਾਰ ਨਾ ਹੋਵੇ; (ਸਗੋਂ ਸੱਚੀ ਹੋਵੇ) ।੭੧।

يُّصْلِحْ لَكُمْ اَعْمَالَكُمْ وَيَغْفِرْ لَكُمْ ذُنُوْبَكُمْ ۭ وَمَنْ
يُّطِعِ اللّٰهَ وَرَسُوْلَهٗ فَقَدْ فَازَ فَوْزًا عَظِيْمًا ۝

(ਅਤੇ ਜੇ ਤੁਸੀਂ ਅਜਿਹਾ ਕਰੋਗੇ), ਤਾਂ ਅੱਲਾਹ ਤੁਹਾਡੇ ਸਾਰੇ ਕਰਮਾਂ ਨੂੰ ਠੀਕ ਕਰ ਦੇਵੇਗਾ ਤੇ ਤੁਹਾਡੇ ਪਾਪਾਂ ਨੂੰ ਮਾਫ਼ ਕਰ ਦੇਵੇਗਾ, ਅਰਥਾਤ ਜੋ ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰੇਗਾ, ਉਹ ਵੱਡੀ ਸਫਲਤਾ ਪ੍ਰਾਪਤ ਕਰੇਗਾ ।੭੨।

اِنَّا عَرَضْنَا الْاَمَانَةَ عَلَي السَّمٰوٰتِ وَالْاَرْضِ وَ
الْجِبَالِ فَاَبَيْنَ اَنْ يَّحْمِلْنَهَا وَاَشْفَقْنَ مِنْهَا وَحَمَلَهَا
الْاِنْسَانُ ۭ اِنَّهٗ كَانَ ظَلُوْمًا جَهُوْلًا ۝

ਅਸੀਂ ਪੂਰਨ ਅਮਾਨਤ (ਸ਼ਰੀਅਤ) ਨੂੰ ਸਾਰੇ ਅਕਾਸ਼ਾਂ, ਪਤਾਲਾਂ ਤੇ ਪਹਾੜਾਂ ਅੱਗੇ ਪੇਸ਼ ਕੀਤਾ ਸੀ, ਪਰ ਓਹਨਾਂ ਨੇ ਇਸ ਭਾਰ ਨੂੰ ਚੁੱਕਣ ਤੋਂ ਨਾਂਹ ਕਰ ਦਿੱਤੀ ਸੀ ਅਤੇ ਉਸ ਤੋਂ ਵੱਡੇ ਭੈਭੀਤ ਹੋ ਗਏ ਸਨ, ਪਰ ਮਨੁੱਖ ਨੇ ਉਸ ਨੂੰ ਚੁੱਕ ਲਿਆ ਸੀ। ਨਿਰਸੰਦੇਹ ਉਹ ਜ਼ੁਲਮ[1] ਕਰਨ ਵਾਲਾ ਤੇ ਸਿੱਟੇ ਤੋਂ ਬੇਪਰਵਾਹ ਸੀ ।੭੩।

لِّيُعَذِّبَ اللّٰهُ الْمُنٰفِقِيْنَ وَالْمُنٰفِقٰتِ وَالْمُشْرِكِيْنَ
وَالْمُشْرِكٰتِ وَيَتُوْبَ اللّٰهُ عَلَي الْمُؤْمِنِيْنَ وَالْمُؤْمِنٰتِ ۭ
وَكَانَ اللّٰهُ غَفُوْرًا رَّحِيْمًا ۝ ع

(ਸਾਡੇ ਇਸ ਸ਼ਰੀਅਤ ਦੇ ਭਾਰ ਲੱਦਣ ਦਾ) ਸਿੱਟਾ ਇਹ ਨਿਕਲਿਆ ਸੀ ਕਿ ਕਪਟੀ ਮਰਦਾਂ ਤੇ ਕਪਟੀ ਤੀਵੀਆਂ, ਅਰਥਾਤ ਮੁਸ਼ਰਿਕ ਮਰਦਾਂ ਤੇ ਮੁਸ਼ਰਿਕ ਤੀਵੀਆਂ ਨੂੰ ਅੱਲਾਹ ਨੇ ਕਸ਼ਟ ਦਿੱਤਾ ਸੀ ਅਤੇ ਧਰਮੀ ਮਰਦਾਂ ਤੇ ਧਰਮੀ ਤੀਵੀਆਂ ਤੇ ਕਿਰਪਾ ਕੀਤੀ ਸੀ ਅਤੇ ਅੱਲਾਹ ਹੀ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੭੪। (ਰਕੂਅ ੯)

[1]ਵਿਦਵਾਨਾਂ ਨੇ ਇਸ ਦੀ ਇਹ ਵਿਆਖਿਆ ਕੀਤੀ ਹੈ ਤੇ ਏਹੋ ਵਿਆਖਿਆ ਠੀਕ ਹੈ ਕਿ ''ਜ਼ੁਲਮ ਕਰਨ ਵਾਲੇ'' ਦਾ ਭਾਵ ਆਪਣੇ ਆਪ ਉੱਤੇ ਜ਼ੁਲਮ ਕਰਨ ਵਾਲਾ ਹੈ, ਅਰਥਾਤ ਆਪਣੇ ਆਪ ਨੂੰ ਹਰਾਮ ਚੀਜ਼ਾਂ ਤੋਂ ਧੱਕੇ ਨਾਲ ਰੋਕ ਸਕਦਾ ਹੈ।




# (੩੪) ਸੂਰਤ ਅਲ-ਸਬਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ ਮੱਕੇ ਉਤਰੀ ਸੀ। ਇਸ ਦੀਆਂ ਬਿਸਮਿਲਾ ਸਣੇ ੫੫ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

ਮੈਂ ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلْحَمْدُ لِلّٰهِ الَّذِيْ لَهٗ مَا فِي السَّمٰوٰتِ وَمَا فِي الْاَرْضِ وَلَهُ الْحَمْدُ فِي الْاٰخِرَةِ ۭ وَهُوَ الْحَكِيْمُ الْخَبِيْرُ ②

ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ। ਜੋ ਕੁਝ ਅਕਾਸ਼ਾਂ ਤੇ ਪਤਾਲਾਂ ਵਿਚ ਹੈ, (ਸਭ) ਉਸੇ ਦਾ ਹੀ ਹੈ, ਅਰਥਾਤ (ਜਿਵੇਂ ਉਹ ਆਦਿਕਾਲ[1] ਵਿਚ ਉਪਮਾ ਦਾ ਅਧਿਕਾਰੀ ਸੀ), ਉਸੇ ਤਰ੍ਹਾਂ ਹੀ ਅੰਤਕਾਲ ਤਕ ਉਹੋ ਹੀ ਉਪਮਾ ਦਾ ਅਧਿਕਾਰੀ ਰਹੇਗਾ। ਉਹ ਵੱਡਾ ਯੁਕਤੀਮਾਨ[2] ਤੇ ਖ਼ਬਰਦਾਰ ਹੈ ।੨।

يَعْلَمُ مَا يَلِجُ فِي الْاَرْضِ وَمَا يَخْرُجُ مِنْهَا وَمَا

ਜੋ ਕੁਝ ਧਰਤੀ ਵਿਚ ਸਮਾਉਂਦਾ[3] ਹੈ, ਉਸ ਦਾ ਉਹ ਜਾਣਨਹਾਰ ਹੈ ਅਤੇ ਜੋ ਕੁਝ ਉਸ ਵਿੱਚੋਂ ਉਪਜਦਾ ਹੈ, ਉਸ ਦਾ ਵੀ ਉਹੋ ਜਾਣਨਹਾਰ

---

[1]ਮੂਲ ਪਾਠ ਵਿਚ ਆਦਿਕਾਲ ਦਾ ਪਦ ਨਹੀਂ ਹੈ, ਕੇਵਲ ਅੰਤਕਾਲ ਦਾ ਹੀ ਹੈ, ਪਰ ਅਰਬੀ ਬੋਲੀ ਦੇ ਨੇਮਾਂ ਅਨੁਸਾਰ ਜੋ ਪਦ ਮੁਕਾਬਲੇ ਦਾ ਹੋਵੇ, ਓਹਨਾਂ ਵਿੱਚੋਂ ਇਕ ਨੂੰ ਛੱਡ ਦਿੰਦੇ ਹਨ ਤੇ ਮਗਰੋਂ ਅਰਥ ਕਰਨ ਲੱਗਿਆਂ ਉਸ ਨੂੰ ਸ਼ਾਮਲ ਕਰ ਲੈਂਦੇ ਹਨ; ਚੂੰਕਿ ਇੱਥੇ ਅੰਤਕਾਲ ਪਦ ਮੌਜੂਦ ਸੀ, ਅਸੀਂ ਆਦਿਕਾਲ ਦਾ ਪਦ ਵੀ ਲਿਖ ਦਿੱਤਾ ਹੈ।

[2]ਅਰਥਾਤ—ਪ੍ਰਭੂ ਨੇ ਇਸ ਅਕਾਸ਼ ਬਾਣੀ ਦੇ ਉਤਾਰਨ ਵਿਚ ਵੱਡੀ ਯੁਕਤੀ ਰੱਖੀ ਹੈ; ਕਿਉਂਕਿ ਉਸ ਰਾਹੀਂ ਮਨੁੱਖ ਸੁਮਾਰਗ ਪ੍ਰਾਪਤ ਕਰਦਾ ਹੈ ਤੇ ਅੱਲਾਹ ਨੂੰ ਪ੍ਰਾਪਤ ਹੋ ਜਾਂਦਾ ਹੈ ਅਤੇ ਉਹ ਹਰੇਕ ਚੀਜ਼ ਦਾ ਜਾਣਨਹਾਰ ਹੈ, ਅਰਥਾਤ ਉਸ ਨੂੰ ਇਹ ਪਤਾ ਸੀ ਕਿ ਮਨੁੱਖ ਈਸ਼ਵਰ ਦੀ ਹਦਾਇਤ ਬਿਨਾਂ ਸੁਮਾਰਗ ਵਲ ਨਹੀਂ ਲਗ ਸਕਦਾ ਸੀ ਤੇ ਨਾ ਕਮਾਲ ਨੂੰ ਹੀ ਪ੍ਰਾਪਤ ਕਰ ਸਕਦਾ ਸੀ।

[3]ਅਰਥਾਤ—ਧਰਤੀ ਵਿਚ ਰਹਿਣ ਵਾਲੇ ਜੀਅ-ਜੰਤ ਤੇ ਉਸ ਵਿੱਚੋਂ ਨਿਕਲਣ ਵਾਲੇ ਜੀਅ-ਜੰਤ ਦਾ ਜਾਣਨਹਾਰ ਹੈ, ਇਸੇ ਤਰ੍ਹਾਂ ਅਧੋਗਤੀ ਨੂੰ ਪ੍ਰਾਪਤ ਹੋਣ ਵਾਲੀਆਂ ਜਾਤੀਆਂ ਦਾ ਵੀ ਜਾਣਨਹਾਰ ਹੈ, ਜੋ ਹੇਠਾਂ ਡਿਗ ਰਹੀਆਂ ਹੁੰਦੀਆਂ ਹਨ ਤੇ ਉੱਨਤ ਹੋਣ ਵਾਲੀਆਂ ਜਾਤੀਆਂ ਨੂੰ ਵੀ ਜਾਣਦਾ ਹੈ, ਜੋ ਜਾਣੋ ਧਰਤੀ ਤੋਂ ਅਕਾਸ਼ ਨੂੰ ਚੜ੍ਹ ਰਹੀਆਂ ਹੁੰਦੀਆਂ ਹਨ।

يَنۡزِلُ مِنَ السَّمَآءِ وَمَا يَعۡرُجُ فِيۡهَا ؕ وَهُوَ الرَّحِيۡمُ الۡغَفُوۡرُ ③

ਹੈ। ਇਸ ਤੋਂ ਛੁੱਟ ਉਸ ਦਾ ਵੀ, ਜੋ ਅਕਾਸ਼ ਤੋਂ ਉਤਰਦਾ ਹੈ ਤੇ ਉਸ ਦਾ ਵੀ,ਜੋ ਅਕਾਸ਼ ਤੇ ਚੜ੍ਹਦਾ ਹੈ, ਅਰਥਾਤ ਉਹ ਵੱਡਾ ਕਿਰਪਾਨਿਧਾਨ ਤੇ ਬਖਸ਼ਣਹਾਰ ਹੈ ।੩।

وَقَالَ الَّذِيۡنَ كَفَرُوۡا لَا تَاۡتِيۡنَا السَّاعَةُ ؕ قُلۡ بَلٰى وَرَبِّىۡ لَتَاۡتِيَنَّكُمۡ عٰلِمِ الۡغَيۡبِ ۚ لَا يَعۡزُبُ عَنۡهُ مِثۡقَالُ ذَرَّةٍ فِى السَّمٰوٰتِ وَلَا فِى الۡاَرۡضِ وَلَاۤ اَصۡغَرُ مِنۡ ذٰلِكَ وَلَاۤ اَكۡبَرُ اِلَّا فِىۡ كِتٰبٍ مُّبِيۡنٍ ④

ਅਤੇ ਇਨਕਾਰੀ ਇਹ ਕਹਿੰਦੇ ਹਨ ਕਿ ਅਸੀਂ ਆਪਣੀ ਜਾਤੀ ਦੀ ਤਬਾਹੀ ਦਾ ਅੰਤਲਾ ਪਲ ਨਹੀਂ ਵੇਖਾਂਗੇ[1] ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਅਜਿਹਾ ਨਹੀਂ ਹੈ। ਮੈਨੂੰ ਆਪਣੇ (ਉਸ) ਸਾਜਨਹਾਰ ਤੇ ਪਾਲਨਹਾਰ ਦੀ ਕਸਮ ਹੈ, ਜੋ ਗੁਪਤ ਗਿਆਨ ਦਾ ਜਾਣਨਹਾਰ ਹੈ, ਅਰਥਾਤ ਸਾਰੇ ਅਕਾਸਾਂ ਤੇ ਪਤਾਲਾਂ ਵਿਚ ਕੋਈ ਚੀਜ਼—ਭਾਵੇਂ ਉਹ ਕੱਕੀ ਕੀੜੀ ਦੇ ਬਰਾਬਰ ਹੋਵੇ ਅਤੇ ਭਾਵੇਂ ਉਸ ਤੋਂ ਵੀ ਛੋਟੀ ਜਾਂ ਵੱਡੀ ਹੋਵੇ,—ਉਸ ਦੀਆਂ ਅੱਖਾਂ ਤੋਂ ਉਹਲੇ ਨਹੀਂ ਰਹਿੰਦੀ। ਉਹ ਪਲ ਤੁਸੀਂ ਜ਼ਰੂਰ ਵੇਖੋਗੇ; ਕਿਉਂਕਿ ਉਹ ਇਕ ਸਪਸ਼ਟ ਪੁਸਤਕ ਵਿਚ ਸੁਰੱਖਿਅਤ ਹੈ ।੪।

لِّيَجۡزِىَ الَّذِيۡنَ اٰمَنُوۡا وَعَمِلُوا الصّٰلِحٰتِ ؕ اُولٰٓئِكَ لَهُمۡ مَّغۡفِرَةٌ وَّرِزۡقٌ كَرِيۡمٌ ⑤

ਉਸ ਪਲ ਦਾ ਆਉਣਾ ਇਸ ਲਈ ਜ਼ਰੂਰੀ ਹੈ ਕਿ ਤਾਂ ਜੁ ਸ਼ਰਧਾਲੂਆਂ ਤੇ ਉਸ ਸ਼ਰਧਾ ਅਨੁਸਾਰ ਵਰਤੋਂ ਕਰਨ ਵਾਲਿਆਂ ਨੂੰ ਓਹਨਾਂ ਦੀ ਸ਼ਰਧਾ ਤੇ ਕਰਣੀਆਂ ਦੇ ਅਨੁਸਾਰ ਫਲ ਦੇਵੇ। ਬੇਸ਼ੱਕ ਓਹ ਅਜੇਹੇ ਹਨ ਕਿ ਓਹਨਾਂ ਨੂੰ ਪ੍ਰਭੂ ਵੱਲੋਂ ਬਖ਼ਸ਼ਿਸ਼ ਤੇ ਸਤਿਕਾਰ ਭਰਿਆ ਰਿਜ਼ਕ ਸਦਾ ਪੁੱਜਦਾ ਰਹੇਗਾ ।੫।

وَالَّذِيۡنَ سَعَوۡ فِىۡۤ اٰيٰتِنَا مُعٰجِزِيۡنَ اُولٰٓئِكَ لَهُمۡ عَذَابٌ مِّنۡ رِّجۡزٍ اَلِيۡمٌ ⑥

ਅਤੇ ਓਹ ਲੋਕ ਸਾਡੇ ਚਮਤਕਾਰਾਂ ਬਾਰੇ (ਸਾਨੂੰ) ਅਧੀਨ ਕਰਨ ਦਾ ਜਤਨ ਕਰਦੇ ਹਨ, ਓਹਨਾਂ ਨੂੰ ਓਹਨਾਂ ਦੇ ਪਾਪ ਦੇ ਕਾਰਣ ਘੋਰ ਕਸ਼ਟ ਪੁੱਜੇਗਾ ।੬।

وَيَرَى الَّذِيۡنَ اُوۡتُوا الۡعِلۡمَ الَّذِىۡۤ اُنۡزِلَ اِلَيۡكَ مِنۡ

ਅਤੇ ਓਹ ਲੋਕ ਜਿਨ੍ਹਾਂ ਨੂੰ ਗਿਆਨ ਦਿੱਤਾ ਗਿਆ ਹੈ, ਉਸ ਚੀਜ਼ ਨੂੰ—ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰੀ ਜਾਂਦੀ ਹੈ—ਸਤਿ ਸਮਝਦੇ ਹਨ ਤੇ ਇਹ (ਵੀ ਜਾਣਦੇ ਹਨ) ਕਿ (ਉਹ ਸਿੱਖਿਆ)

[1]ਅਰਥਾਤ—ਸਾਡੇ ਯੁਗ ਵਿਚ ਉਹ ਦਿਨ ਨਹੀਂ ਆਏਗਾ।

رَبِّكَ هُوَ الْحَقَّ وَيَهْدِيَ إِلَى صِرَاطِ الْعَزِيزِ الْحَمِيدِ ۝٧

ਬਲਵਾਨ ਤੇ ਉਪਮਾ ਦੇ ਅਧਿਕਾਰੀ ਅੱਲਾਹ ਵਲ ਲੈ ਜਾਂਦੀ ਹੈ ।੭।

وَقَالَ الَّذِينَ كَفَرُوا هَلْ نَدُلُّكُمْ عَلَى رَجُلٍ يُنَبِّئُكُمْ إِذَا مُزِّقْتُمْ كُلَّ مُمَزَّقٍ إِنَّكُمْ لَفِي خَلْقٍ جَدِيدٍ ۝٨

ਅਤੇ ਓਹ (ਲੋਕ) ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਇਹ ਕਹਿੰਦੇ ਹਨ ਕਿ (ਹੇ ਲੋਕੋ !) ਕੀ ਅਸੀਂ ਤੁਹਾਨੂੰ ਇਕ ਅਜਿਹੇ ਬੰਦੇ ਦਾ ਪਤਾ ਦੇਈਏ, ਜੋ ਤੁਹਾਨੂੰ ਇਹ ਦਸਦਾ ਹੈ ਕਿ ਜਦ ਤੁਸੀਂ (ਮਰਨ ਮਗਰੋਂ) ਵਿਤੀ ਵਿਤਾ ਕਰ ਦਿੱਤੇ ਜਾਉਗੇ ਤਾਂ ਫੇਰ ਜੋੜ ਕੇ ਤੁਹਾਨੂੰ ਇਕ ਨਵੀਂ ਰਚਨਾ ਦੀ ਸ਼ਕਲ ਵਿਚ ਬਦਲ ਦਿੱਤਾ ਜਾਏਗਾ ।੮।

أَفْتَرَى عَلَى اللَّهِ كَذِبًا أَمْ بِهِ جِنَّةٌ ۗ بَلِ الَّذِينَ لَا يُؤْمِنُونَ بِالْآخِرَةِ فِي الْعَذَابِ وَالضَّلَالِ الْبَعِيدِ ۝٩

ਕੀ ਉਹ ਸੱਜਣ ਅੱਲਾਹ ਉੱਤੇ ਕੂੜ ਘੜ ਰਿਹਾ ਹੈ, ਜਾਂ ਉਸ ਨੂੰ ਸੁਦਾ ਹੋ ਗਿਆ ਹੈ ? ਇਉਂ ਨਹੀਂ, ਸਗੋਂ ਜੋ ਪਰਲੋਕ ਉੱਤੇ ਸ਼ਰਧਾ ਨਹੀਂ ਰੱਖਦੇ, ਓਹ (ਅਜੇਹੇ ਭੈੜੇ ਵਿਚਾਰਾਂ ਦੇ ਕਾਰਣ (ਹੁਣ ਤੋਂ ਹੀ) ਵੱਡੇ ਕਸ਼ਟ ਤੇ ਭਿਆਨਕ ਕੁਮਾਰਗ ਵਿਚ ਫਸ ਗਏ ਹਨ ।੯।

أَفَلَمْ يَرَوْا إِلَى مَا بَيْنَ أَيْدِيهِمْ وَمَا خَلْفَهُمْ مِنَ السَّمَاءِ وَالْأَرْضِ ۚ إِنْ نَشَأْ نَخْسِفْ بِهِمُ الْأَرْضَ أَوْ نُسْقِطْ عَلَيْهِمْ كِسَفًا مِنَ السَّمَاءِ ۚ إِنَّ فِي ذَٰلِكَ لَآيَةً لِكُلِّ عَبْدٍ مُنِيبٍ ۝١٠ ع

ਕੀ ਓਹਨਾਂ ਨੇ ਉਸ ਚੀਜ਼ ਵਲ ਨਹੀਂ ਵੇਖਿਆ ਕਿ ਜਿਸ ਨੇ ਅਕਾਸ਼ ਤੇ ਪਤਾਲ ਵੱਲੋਂ ਓਹਨਾਂ ਦੇ ਅਗਲੇ ਪਾਸਿਓਂ ਤੇ ਓਹਨਾਂ ਦੇ ਪਿਛਲੇ ਪਾਸਿਓਂ ਓਹਨਾਂ ਨੂੰ ਘੇਰਿਆ ਹੋਇਆ ਹੈ। ਜੇ ਅਸੀਂ ਯੋਗ ਸਮਝਦੇ, ਤਾਂ ਓਹਨਾਂ ਨੂੰ ਓਹਨਾਂ ਦੇ ਦੇਸ ਵਿਚ ਹੀ ਔਕੜਾਂ ਵਿਚ ਫਸਾ ਦਿੰਦੇ, ਜਾਂ ਓਹਨਾਂ ਉੱਤੇ ਬੱਦਲਾਂ ਦੇ ਕੁਝ ਟੋਟੇ[1] ਡੇਗ ਦਿੰਦੇ। ਇਸ ਵਿਚ ਪ੍ਰਭੂ ਅੱਗੇ ਝੁਕਣ ਵਾਲੇ ਹਰੇਕ ਬੰਦੇ ਲਈ ਇਕ ਨਿਸ਼ਾਨ ਹੈ ।੧੦। (ਰਕੂਅ ੧)

وَلَقَدْ آتَيْنَا دَاوُودَ مِنَّا فَضْلًا ۖ يَا جِبَالُ أَوِّبِي مَعَهُ وَ

ਅਤੇ ਅਸੀਂ "ਦਾਊਦ" ਨੂੰ ਆਪਣੇ ਵੱਲੋਂ ਮਿਹਰ ਬਖ਼ਸ਼ੀ ਸੀ (ਤੇ ਇਹ ਕਿਹਾ ਸੀ ਕਿ) ਹੇ ਪਹਾੜੋਓ[2] !

---

[1]ਅਰਥਾਤ—ਲਗਾਤਾਰ ਮੀਂਹ ਵਰ੍ਹਾ ਕੇ ਓਹਨਾਂ ਨੂੰ ਨਸ਼ਟ ਕਰ ਦਿੱਤਾ ਜਾਂਦਾ।

[2]ਮੂਲ ਪਾਠ ਵਿਚ "ਯਾ ਜਿਬਾਲੁ" ਪਦ ਹੈ। ਜਿਸ ਦਾ ਅੱਖਰੀ ਅਰਥ "ਹੇ ਪਹਾੜੋ" ! ਹੈ। ਭਾਸ਼ਕਾਰ ਇਸ ਦੀ ਇਹ ਵਿਆਖਿਆ ਕਰਦੇ ਹਨ ਕਿ "ਦਾਊਦ" ਦੇ ਨਾਲ ਪਹਾੜ ਵੀ ਉੱਚੀ ਉੱਚੀ ਸਿਮਰਣ ਕੀਤਾ ਕਰਦੇ ਸਨ, ਪਰ ਓਹ ਇਸ ਗੱਲ ਨੂੰ ਭੁੱਲ ਜਾਂਦੇ ਹਨ ਕਿ ਕੁਰਆਨ ਸ਼ਰੀਫ਼ ਵਿਚ ਸੂਰਤ ਯੂਸਫ਼ ਵਿਚ ਇਹ ਵਰਣਨ ਹੈ ਕਿ :—

"ਵੱਸਆਲਿਲ ਕਰਯਾਤੱਲਾਤੀ ਕੁੱਨਾ ਫ਼ੀਹਾ ਵੱਲਈਰੱਲਾਤੀ ਅਕਬੱਲਨਾ ਫ਼ੀਹਾ"

ਅਰਥਾਤ—ਯਾਕੂਬ ਦੇ ਪੁੱਤਰਾਂ ਨੇ ਇਹ ਕਿਹਾ ਸੀ ਕਿ ਜੇ "ਬਿਨਯਾਮੀਨ" ਬਾਰੇ ਅਸੀਂ ਝੂਠ ਬੋਲ ਰਹੇ ਹਾਂ, ਤਾਂ ਉਸ ਨਗਰੀ ਤੋਂ ਪੁੱਛ ਲਓ, ਜਿਸ ਵਿਚ ਅਸੀਂ ਵੱਸਦੇ ਸੀ, ਹਾਲਾਂਕਿ ਨਗਰੀਆਂ ਕਦੇ ਬੋਲਿਆ ਨਹੀਂ ਕਰਦੀਆਂ। "ਅਰਬ" ਦੇ ਸਾਹਿਤਕਾਰ ਇਹ ਕਹਿੰਦੇ ਹਨ→

الطَّيْرَ ۚ وَاَلَنَّا لَهُ الْحَدِيْدَ ﴿١١﴾

ਤੁਸੀਂ ਵੀ ਤੇ ਹੇ ਪੰਛੀਓ[1] ! ਤੁਸੀਂ ਵੀ ਇਸ ਦੇ ਨਾਲ ਰਲ ਕੇ ਅੱਲਾਹ ਦਾ ਸਿਮਰਣ ਕਰਦੇ ਰਹੋ ਅਤੇ ਅਸੀਂ ਉਸ ਦੇ ਵਾਸਤੇ ਲੋਹੇ ਨੂੰ ਪਿਘਲਾ ਦਿੱਤਾ ਸੀ ।੧੧।

اَنِ اعْمَلْ سٰبِغٰتٍ وَّقَدِّرْ فِى السَّرْدِ وَاعْمَلُوْا صَالِحًا ۭ اِنِّىْ بِمَا تَعْمَلُوْنَ بَصِيْرٌ ﴿١٢﴾

ਅਤੇ (ਇਹ ਕਿਹਾ ਸੀ ਕਿ) ਪੂਰੇ ਸਾਇਜ਼ ਦੀਆਂ ਸੰਜੋਆਂ ਬਣਾਓ ਅਤੇ ਓਹਨਾਂ ਦੇ ਘੇਰੇ ਛੋਟੇ ਛੋਟੇ ਰੱਖੋ ਅਤੇ (ਹੇ "ਦਾਊਦ" ਦੇ ਸਾਥੀਓ !) ਆਪਣੀ ਸ਼ਰਧਾ ਅਨੁਸਾਰ ਵਰਤੋਂ ਕਰੋ । ਮੈਂ ਤੁਹਾਡੀਆਂ ਕਰਣੀਆਂ ਦਾ ਵੇਖਣਹਾਰ ਹਾਂ ।੧੨।

وَلِسُلَيْمٰنَ الرِّيْحَ غُدُوُّهَا شَهْرٌ وَّرَوَاحُهَا شَهْرٌ ۚ وَاَسَلْنَا لَهٗ عَيْنَ الْقِطْرِ ۭ وَمِنَ الْجِنِّ مَنْ يَّعْمَلُ بَيْنَ يَدَيْهِ بِاِذْنِ رَبِّهٖ ۭ وَمَنْ يَّزِغْ مِنْهُمْ عَنْ اَمْرِنَا نُذِقْهُ مِنْ عَذَابِ السَّعِيْرِ ﴿١٣﴾

ਅਤੇ (ਅਸੀਂ) "ਸੁਲੇਮਾਨ" ਨੂੰ ਅਜਿਹੀ ਹਵਾ (ਬਖ਼ਸ਼ੀ ਸੀ) ਜਿਸ ਦੀ ਸਵੇਰ ਦੀ ਤੋਰ[2] ਇਕ ਮਹੀਨੇ ਜਿੰਨੀ ਹੁੰਦੀ ਸੀ ਅਤੇ ਸ਼ਾਮ ਦੀ ਤੋਰ ਵੀ ਇਕ ਮਹੀਨੇ ਜਿੰਨੀ ਹੁੰਦੀ ਸੀ ਅਤੇ ਅਸੀਂ ਉਸ ਦੇ ਵਾਸਤੇ ਤਾਂਬੇ[3] ਦਾ ਸੋਮਾ ਪਿਘਲਾ ਦਿੱਤਾ ਸੀ ਅਤੇ ਉਸ ਨੂੰ ਜਿੰਨਾਂ[4] ਦਾ ਇਕ ਜੱਥਾ ਵੀ ਬਖ਼ਸ਼ਿਆ ਸੀ, ਜੋ ਉਸ ਦੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਨਾਲ ਉਸ ਦੇ ਅਧੀਨ ਸਾਰੇ ਕਰਤਵ ਕਰਦਾ ਸੀ ਅਤੇ ਉਸ ਨੂੰ (ਇਹ ਵੀ ਕਹਿ ਦਿੱਤਾ ਸੀ ਕਿ) ਏਹਨਾਂ ਵਿੱਚੋਂ ਜਿਹੜਾ ਵੀ ਸਾਡੇ ਕਿਸੇ ਹੁਕਮ ਦੀ ਅਵੱਗਿਆ ਕਰੇਗਾ, ਅਸੀਂ ਉਸ ਨੂੰ ਭੜਕਦਾ ਕਸ਼ਟ ਦਿਆਂਗੇ ।੧੩।

يَعْمَلُوْنَ لَهٗ مَا يَشَاۗءُ مِنْ مَّحَارِيْبَ وَتَمَاثِيْلَ وَجِفَانٍ

ਉਹ ਜੋ ਕੁਝ ਚਾਹੁੰਦਾ ਸੀ, ਜਿੰਨ, (ਅਰਥਾਤ ਬਾਗ਼ੀ ਜਾਤੀਆਂ ਦੇ ਸਿਰਕਢ ਸਰਦਾਰ[5]) ਉਸ ਵਾਸਤੇ ਬਣਾ

←ਕਿ ਇਸ ਦਾ ਭਾਵ "ਨਗਰੀ ਦੇ ਵਸਨੀਕ" ਹਨ ਅਤੇ "ਈਰ" ਦਾ ਅਰਥ ਖੇਤੇ ਹਨ, ਪਰ ਇਸ ਦਾ ਅਰਥ ਸਾਹਿਤਕਾਰ ਇਹ ਕਰਦੇ ਹਨ ਕਿ ਯਾਕੂਬ ਦੇ ਪੁੱਤਰਾਂ ਦਾ ਇਹ ਭਾਵ ਸੀ ਕਿ ਖੇਤਿਆਂ ਵਾਲਿਆਂ ਤੋਂ ਪੁੱਛੋ । ਇਸੇ ਮੁਹਾਵਰੇ ਅਨੁਸਾਰ ਹੀ ਇੱਥੇ ਇਹ ਕਿਹਾ ਗਿਆ ਹੈ ਕਿ "ਯਾਜਿਬਲੁ ਅੱਵਿਬੀ ਮਆਹੂ" ਹੇ ਪਹਾੜੋ ! "ਦਾਊਦ" ਦੇ ਸਿਮਰਣ ਦਾ ਉੱਤਰ ਸਿਮਰਣ ਨਾਲ ਦਿਆ ਕਰੋ ਅਤੇ ਇਸ ਦਾ ਭਾਵ ਇਹ ਹੈ ਕਿ ਹੇ ਪਹਾੜੋਓ ! ਤੁਸੀਂ ਵੀ "ਦਾਊਦ ਉੱਤੇ ਸਰਧਾ ਧਾਰਨ ਕਰ ਲਓ ਤੇ ਉਸ ਦੇ ਸਿਮਰਣ ਨਾਲ ਰਲ ਜਾਓ ।

[1]ਅਰਥਾਤ—ਭਲੇ ਪੁਰਖ, ਇਸ ਬਾਰੇ ਵੇਖੋ ਸੂਰਤ ਮਾਇਦਾ ਦੀ ਆਇਤ ੧੧੧ ਦੀ ਟੂਕ ।

[2]ਖ਼ਲੀਜ ਫ਼ਾਰਸ ਤੋਂ ਅਨਤਾਕੀਆ ਤਕ ਹਵਾਵਾਂ ਵੱਡੀ ਚੰਗੀ ਤਰ੍ਹਾਂ ਚਲਦੀਆ ਰਹਿੰਦੀਆਂ ਸਨ, ਜਿਸ ਨਾਲ "ਸੁਲੇਮਾਨ" ਦੇ ਸਮੇਂ ਸਮੁੰਦਰੀ ਵਪਾਰ ਵੱਡਾ ਚੰਗਾ ਹੁੰਦਾ ਸੀ ।

[3]ਅਰਥਾਤ—ਤਾਂਬਾ ਪਿਘਲਾਉਣ ਵਾਲੇ ਕਾਰਖਾਨੇ ਚਲਾਉਣ ਦੀ ਉਸ ਨੂੰ ਯੋਗਤਾ ਦਿੱਤੀ ਗਈ ਸੀ ।

[4]ਵੇਖੋ ਸੂਰਤ "ਨਮਲ" ਦੀ ਆਇਤ ੪੦ ਦੀ ਟੂਕ ।

[5]ਇਸ ਥਾਂ ਅਸੀਂ ਅਰਥਾਂ ਵਿਚ ਪੜਨਾਂਵ ਦੀ ਥਾਂ ਨਾਂਵ ਦੀ ਵਰਤੋਂ ਕੀਤੀ ਹੈ ।

كَالْجَوَابِ وَقُدُوْرٍ رّٰسِيٰتٍ ۭ اِعْمَلُوْٓا اٰلَ دَاوٗدَ شُكْرًا ۭ وَقَلِيْلٌ مِّنْ عِبَادِيَ الشَّكُوْرُ ⑬

ਵਿੰਦੇ ਸਨ, ਅਰਥਾਤ ਮਸੀਤਾਂ ਤੇ ਢਲੇ ਹੋਏ ਮੁਜੱਸਮੇ ਤੇ ਵੱਡੇ ਵੱਡੇ ਲਗਣ, ਜੋ ਹੌਜ਼ਾਂ ਦੇ ਬਰਾਬਰ ਹੁੰਦੇ ਸਨ ਤੇ ਵੱਡੀਆਂ ਵੱਡੀਆਂ ਦੇਗਾਂ[1] —ਜੋ ਹਰ ਵੇਲੇ ਚੁੱਲ੍ਹਿਆਂ ਉੱਤੇ ਚੜ੍ਹੀਆਂ ਰਹਿੰਦੀਆਂ ਸਨ (ਅਤੇ ਅਸੀਂ ਇਹ ਵੀ ਕਿਹਾ ਸੀ ਕਿ) ਹੇ "ਦਾਊਦ" ਦੇ ਘਰਾਣੇ ਦੇ ਲੋਕੋ ! ਸਾਡੇ ਧੰਨਵਾਦ ਨਾਲ ਹਰੇਕ ਕਰਤਵ ਕੀਤਾ ਕਰੋ, ਪਰ ਮੇਰੇ ਬੰਦਿਆਂ ਵਿੱਚੋਂ ਬਹੁਤ ਘਟ ਲੋਕ ਧੰਨਵਾਦ ਕਰਦੇ ਹਨ ।੧੪।

فَلَمَّا قَضَيْنَا عَلَيْهِ الْمَوْتَ مَا دَلَّهُمْ عَلٰى مَوْتِهٖٓ اِلَّا دَآبَّةُ الْاَرْضِ تَاْكُلُ مِنْسَاَتَهٗ ۚ فَلَمَّا خَرَّ تَبَيَّنَتِ الْجِنُّ اَنْ لَّوْ كَانُوْا يَعْلَمُوْنَ الْغَيْبَ مَا لَبِثُوْا فِي الْعَذَابِ الْمُهِيْنِ ⑭

ਫੇਰ ਜਦ ਅਸੀਂ ਉਸ ਦੇ ਦੇਹਾਂਤ ਦਾ ਫ਼ੈਸਲਾ ਕੀਤਾ, ਤਾਂ ਓਹਨਾਂ (ਬਾਗ਼ੀ ਜਾਤੀਆਂ) ਨੂੰ ਉਸ ਦੇ ਦੇਹਾਂਤ ਦਾ ਪਤਾ ਕੇਵਲ ਇਕ ਧਰਤੀ ਦੇ ਕੀੜੇ[2] ਨੇ ਦਿੱਤਾ ਸੀ, ਜੋ ਉਸ ਦੇ ਸੋਟੇ (ਰਾਜ) ਨੂੰ ਖਾ ਰਿਹਾ ਸੀ। ਸੋ ਜਦ ਉਹ ਡਿਗ ਪਿਆ ਸੀ, ਤਾਂ ਜਿੰਨਾਂ ਤੇ ਇਹ ਪਰਗਟ ਹੋ ਗਿਆ ਸੀ ਕਿ ਜੇ ਓਹਨਾਂ ਨੂੰ ਗੁਪਤ[3] ਗੱਲਾਂ ਦਾ ਗਿਆਨ ਹੁੰਦਾ, ਤਾਂ ਓਹ ਹੀਣਤਾ ਭਰੇ ਕਸ਼ਟ ਵਿਚ ਫਸੇ ਨਾ ਰਹਿੰਦੇ ।੧੫।

لَقَدْ كَانَ لِسَبَاٍ فِيْ مَسْكَنِهِمْ اٰيَةٌ ۚ جَنَّتٰنِ عَنْ يَّمِيْنٍ وَّشِمَالٍ ۥ كُلُوْا مِنْ رِّزْقِ رَبِّكُمْ وَاشْكُرُوْا لَهٗ ۭ بَلْدَةٌ طَيِّبَةٌ وَّرَبٌّ غَفُوْرٌ ⑮

"ਸਬਾ" ਵਾਸਤੇ ਓਹਨਾਂ ਦੇ ਆਪਣੇ ਦੇਸ ਵਿਚ ਹੀ ਇਕ ਵੱਡੀ ਨਿਸ਼ਾਨੀ ਸੀ (ਅਤੇ ਉਹ) ਦੋ ਬਾਗਾਂ ਦੀ ਸ਼ਕਲ ਵਿਚ (ਸੀ), ਜਿਨ੍ਹਾਂ ਵਿੱਚੋਂ ਇਕ ਸੱਜੇ ਪਾਸੇ ਸੀ ਅਤੇ ਦੂਜਾ ਖੱਬੇ ਪਾਸੇ (ਸੀ) ਅਤੇ (ਅਸੀਂ ਓਹਨਾਂ ਨੂੰ ਇਹ ਕਿਹਾ ਹੋਇਆ ਸੀ ਕਿ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਰਿਜ਼ਕ ਨੂੰ ਖਾਂਦੇ ਰਹੋ ਤੇ ਉਸ ਦਾ ਸ਼ੁਕਰ ਕਰਦੇ ਰਹੋ। (ਤੁਹਾਡਾ) ਨਗਰ ਇਕ ਰਮਣੀਕ ਨਗਰ ਹੈ ਅਤੇ ਤੁਹਾਡਾ ਸਾਜਨ-ਹਾਰ ਤੇ ਪਾਲਨਹਾਰ ਵੱਡਾ ਬਖਸ਼ਣਹਾਰ ਹੈ ।੧੬।

---

[1]ਜਿਹਾ ਕਿ ਅਜਮੇਰ ਸ਼ਰੀਫ਼ ਦੀਆਂ ਵੱਡੀਆਂ ਵੱਡੀਆਂ ਦੇਗਾਂ ਹਨ ।

[2]ਅਰਥਾਤ—ਓਹਨਾਂ ਦਾ ਵਾਰਸ ਦੁਨੀਆ ਦਾ ਕੀੜਾ ਸੀ, ਭਲਾ ਪੁਰਖ ਨਹੀਂ ਸੀ। "ਸੁਲੇਮਾਨ" ਦੇ ਮਗਰੋਂ ਉਸ ਦੇ ਵਰਤਾਉ ਨਾਲ ਲੋਕ ਬਾਗ਼ੀ ਹੋ ਗਏ ਸਨ ਅਤੇ ਥਾਂ ਥਾਂ ਉਪੱਦਰ ਮਚ ਗਿਆ ਸੀ। (ਵੇਖੋ ਬਾਈਬਲ ਬਾਬ ੧੧, ਸਲਾਤੀਨ ੧)

[3]ਅਰਥਾਤ—ਜੇ ਓਹ ਜਾਣਦੇ ਕਿ "ਸੁਲੇਮਾਨ" ਜਿਹੇ ਸਿਆਣੇ ਪਾਤਸ਼ਾਹ ਦੇ ਦੇਸ ਵਿਚ ਵੀ ਇਕ ਦਿਨ ਤਬਾਹੀ ਆ ਜਾਏਗੀ, ਤਾਂ ਓਹ ਉਸ ਆਜ਼ਾਦੀ ਦੇ ਦਿਨ ਦੀ ਉਡੀਕ ਵਿਚ ਓਹਨਾਂ ਦੀ ਆਗਿਆਕਾਰੀ ਹੀ ਨਾ ਕਰਦੇ ।

فَاَعْرَضُوْا فَاَرْسَلْنَا عَلَيْهِمْ سَيْلَ الْعَرِمِ وَبَدَّلْنٰهُمْ
بِجَنَّتَيْهِمْ جَنَّتَيْنِ ذَوَاتَيْ اُكُلٍ خَمْطٍ وَّاَثْلٍ وَّشَيْءٍ
مِّنْ سِدْرٍ قَلِيْلٍ ﴿١٦﴾

ਫੇਰ ਵੀ ਓਹਨਾਂ ਨੇ (ਸੱਚ ਤੋਂ) ਮੂੰਹ ਮੋੜ ਲਿਆ ਸੀ, ਤਾਂ ਅਸੀਂ (ਓਹਨਾਂ ਦੇ ਸੱਚਾਈ ਗ੍ਰਹਿਣ ਕਰਨ ਤੋਂ ਨਿਰਾਸ ਹੋ ਕੇ) ਓਹਨਾਂ ਉੱਤੇ ਅਜਿਹੀ ਕਾਂਗ ਭੇਜੀ ਸੀ, ਜੋ ਹਰੇਕ ਚੀਜ਼ ਨੂੰ ਨਸ਼ਟ ਕਰਦੀ ਜਾਂਦੀ ਸੀ ਅਤੇ ਅਸੀਂ ਓਹਨਾਂ ਦੇ ਰਮਣੀਕ ਬਾਗ਼ਾਂ ਦੇ ਵਟਾਂਦਰੇ ਵਿਚ ਓਹਨਾਂ ਨੂੰ ਅਜੇਹੇ ਦੋ ਬਾਗ਼ ਦਿੱਤੇ ਸਨ, ਜਿਨ੍ਹਾਂ ਦੇ ਫਲ ਬੇਸੁਆਦੇ ਸਨ ਤੇ ਜਿਨ੍ਹਾਂ ਵਿਚ ਦਬ (ਝਾਊ) ਤੇ ਕੁਝ ਥੋੜ੍ਹੀਆਂ ਜੇਹੀਆਂ ਬੇਰੀਆਂ ਵੀ ਸਨ ।੧੭।

ذٰلِكَ جَزَيْنٰهُمْ بِمَا كَفَرُوْا وَهَلْ نُجٰزِيْٓ اِلَّا الْكَفُوْرَ ﴿١٧﴾

ਇਹ ਦੰਡ ਅਸੀਂ ਓਹਨਾਂ ਨੂੰ, ਓਹਨਾਂ ਦੀ ਅਕ੍ਰਿਤ-ਘਣਤਾ ਕਾਰਣ ਦਿੱਤਾ ਸੀ, ਅਰਥਾਤ ਅਸੀਂ ਅਕ੍ਰਿਤ-ਘਣਾਂ ਨੂੰ ਅਜਿਹਾ ਹੀ ਦੰਡ ਦਿਆ ਕਰਦੇ ਹਾਂ ।੧੮।

وَجَعَلْنَا بَيْنَهُمْ وَبَيْنَ الْقُرَى الَّتِيْ بٰرَكْنَا فِيْهَا
قُرًى ظَاهِرَةً وَّقَدَّرْنَا فِيْهَا السَّيْرَ سِيْرُوْا فِيْهَا
لَيَالِيَ وَاَيَّامًا اٰمِنِيْنَ ﴿١٨﴾

ਅਤੇ ਓਹਨਾਂ ਦੇ ਵਿਚਾਲੇ ਤੇ ਓਹਨਾਂ ਨਗਰੀਆਂ ਦੇ ਵਿਚਾਲੇ ਜਿਨ੍ਹਾਂ ਨੂੰ ਅਸੀਂ ਵੱਡੀ ਬਰਕਤ ਦਿੱਤੀ ਹੋਈ ਸੀ, (ਅਰਥਾਤ "ਫ਼ਲਸਤੀਨ" ਜੋ "ਸੁਲੇਮਾਨ" ਦਾ ਦੇਸ ਸੀ) ਬਹੁਤ ਸਾਰੀਆਂ ਹੋਰ ਨਗਰੀਆਂ ਵਸਾ ਦਿੱਤੀਆਂ ਸਨ, ਜੋ ਇਕ ਦੂਜੇ ਦੇ ਸਾਮ੍ਹਣੇ ਤੇ ਨੇੜੇ (ਤੇੜੇ) ਸਨ, ਅਰਥਾਤ ਅਸੀਂ ਇਕ ਨਗਰੀ ਤੋਂ ਦੂਜੀ ਨਗਰੀ ਵਿਚ ਜਾਣ ਦਾ ਰਾਹ ਛੋਟਾ ਕਰ ਦਿੱਤਾ ਸੀ ਤੇ ਇਹ ਕਿਹਾ ਸੀ ਕਿ ਰਾਤਾਂ ਨੂੰ ਵੀ ਤੇ ਦਿਨਾਂ ਨੂੰ ਵੀ ਏਹਨਾਂ ਵਿਚ ਸ਼ਾਂਤੀ ਨਾਲ ਸਫ਼ਰ ਕੀਤਾ ਕਰੋ ।੧੯।

فَقَالُوْا رَبَّنَا بٰعِدْ بَيْنَ اَسْفَارِنَا وَظَلَمُوْٓا اَنْفُسَهُمْ
فَجَعَلْنٰهُمْ اَحَادِيْثَ وَمَزَّقْنٰهُمْ كُلَّ مُمَزَّقٍ ۭ اِنَّ فِيْ

(ਪਰ) ਓਹਨਾਂ ਨੇ (ਧੰਨਵਾਦੀ ਹੋਣ ਦੀ ਥਾਂ) ਇਹ ਕਿਹਾ ਸੀ ਕਿ ਹੇ ਸਾਡੇ ਸਾਜਣਹਾਰ ਤੇ ਪਾਲਣਹਾਰ ! ਸਾਡੇ ਪੰਧ[1] ਨੂੰ ਲੰਮਾ ਕਰ ਦੇ; (ਤਾਂ ਜੋ ਪੰਧ ਦੀ ਸੈਰ ਦਾ ਸੁਆਦ ਆ ਸਕੇ) ਤੇ ਓਹਨਾਂ ਨੇ ਇਸ ਤਰ੍ਹਾਂ

---

[1]ਹਜ਼ਰਤ "ਸੁਲੇਮਾਨ" ਦੇ ਸਮੇਂ "ਫ਼ਲਸਤੀਨ"; ਸਗੋਂ ਇਕ ਦੇਸ ਉਪਰੋਂ ਲੈ ਕੇ—"ਅਰਬ ਸਾਗਰ" ਦਾ ਸਾਰਾ ਕੰਢਾ ਸਣੇ "ਯਮਨ" ਦੇ ਓਹਨਾਂ ਦੇ ਅਧੀਨ ਸੀ, ਇਸ ਤੋਂ ਮਗਰੋਂ ਓਹਨਾਂ ਦਾ ਰਾਜ ਵਧਦਾ ਵਧਦਾ "ਅਦਨ" ਤੋਂ ਲੈ ਕੇ "ਖ਼ਲੀਜ ਫ਼ਾਰਸ" ਦੇ ਉੱਪਰ ਤਕ "ਅਰਬ ਸਾਗਰ" ਦੇ ਕੰਢੇ ਤਕ ਜਾ ਪੁੱਜਦਾ ਸੀ । ਪਰ ਮਗਰੋਂ ਤਬਾਹੀ ਆਈ ਸੀ, ਤਾਂ "ਅਰਬ" ਸੁਤੰਤਰ ਹੋ ਗਿਆ ਸੀ ਤੇ ਸਾਰੇ ਦੇਸ ਵਿਚ ਹੰਨੇ ਹੰਨੇ ਮੀਰੀ ਹੋ ਕੇ ਸਾਰੀਆਂ ਨਗਰੀਆਂ ਉਜੜ ਗਈਆਂ ਸਨ ਅਤੇ ਪੰਧ ਲੰਮੇ ਤੇ ਦੁਖਦਾਇਕ ਹੋ ਗਏ ਸਨ ।

ذٰلِكَ لَاٰيٰتٍ لِّكُلِّ صَبَّارٍ شَكُوْرٍ ⑲

ਆਪਣੇ ਆਪ ਤੇ ਜ਼ੁਲਮ ਕੀਤਾ ਸੀ। ਸੋ ਅਸੀਂ ਓਹਨਾਂ ਦਾ ਨਾਂ ਨਿਸ਼ਾਨ ਮਿਟਾ ਦਿੱਤਾ ਸੀ ਤੇ ਓਹਨਾਂ ਨੂੰ ਬੀਤ ਚੁੱਕੀਆਂ ਕਹਾਣੀਆਂ ਬਣਾ ਦਿੱਤਾ ਸੀ[1] ਅਤੇ ਨਸ਼ਟ ਕਰ ਕੇ ਓਹਨਾਂ ਦੇ ਪੁਰਜ਼ੇ ਉਡਾ ਦਿੱਤੇ ਸਨ। ਇਸ ਵਿਚ ਹਰੇਕ ਸਬਰ ਤੇ ਸ਼ੁਕਰ ਕਰਨ ਵਾਲੇ ਬੰਦੇ ਲਈ ਵੱਡੇ ਚਮਤਕਾਰ ਹਨ ।੨੦।

وَلَقَدْ صَدَّقَ عَلَيْهِمْ اِبْلِيْسُ ظَنَّهٗ فَاتَّبَعُوْهُ اِلَّا فَرِيْقًا مِّنَ الْمُؤْمِنِيْنَ ⑳

ਅਤੇ "ਇਬਲੀਸ" ਨੇ ਓਹਨਾਂ ਬਾਰੇ ਆਪਣੇ ਵੀਚਾਰ ਨੂੰ ਸੱਚ ਕਰ ਵਿਖਾਇਆ ਸੀ, ਅਰਥਾਤ ਸ਼ਰਧਾਲੂਆਂ ਤੋਂ ਛੁੱਟ ਬਾਕੀ ਲੋਕਾਂ ਵਿੱਚੋਂ ਇਕ ਟੋਲੇ, (ਅਰਥਾਤ ਇਨਕਾਰੀਆਂ) ਨੇ ਉਸ ਦੀ ਪੈਰਵੀ ਕੀਤੀ ਸੀ ।੨੧।

وَمَا كَانَ لَهٗ عَلَيْهِمْ مِّنْ سُلْطٰنٍ اِلَّا لِنَعْلَمَ مَنْ يُّؤْمِنُ بِالْاٰخِرَةِ مِمَّنْ هُوَ مِنْهَا فِيْ شَكٍّ ؕ وَرَبُّكَ عَلٰى كُلِّ شَيْءٍ حَفِيْظٌ ㉑ ع

ਹਾਲਾਂਕਿ ਉਸ (ਸ਼ੈਤਾਨ) ਨੂੰ ਓਹਨਾਂ ਉੱਤੇ ਕੋਈ ਅਧਿਕਾਰ ਨਹੀਂ ਸੀ, (ਇਹ ਕੇਵਲ ਇਸ ਲਈ ਹੋਇਆ ਸੀ) ਕਿ ਅਸੀਂ ਓਹਨਾਂ ਨੂੰ ਜੋ ਪਰਲੋਕ ਦੇ ਸ਼ਰਧਾਲੂ ਹਨ, ਓਹਨਾਂ ਦੇ ਟਾਕਰੇ ਤੇ ਜੋ ਪਰਲੋਕ ਬਾਰੇ ਸੰਦੇਹ ਕਰਦੇ ਹਨ – ਵਿਸ਼ੇਸ਼ ਕਰ ਕੇ ਓਹਨਾਂ ਦੀ ਅੰਦਰੂਨੀ ਅਸਲੀਅਤ ਪਰਗਟ ਕਰ ਸਕੀਏ, ਅਰਥਾਤ ਤੇਰਾ ਸਾਜਨਹਾਰ ਤੇ ਪਾਲਨਹਾਰ ਹਰੇਕ ਚੀਜ਼ ਦਾ ਨਿਗਰਾਨ ਹੈ ।੨੨। (ਰਕੂਅ ੨)

قُلِ ادْعُوا الَّذِيْنَ زَعَمْتُمْ مِّنْ دُوْنِ اللّٰهِ ۚ لَا يَمْلِكُوْنَ مِثْقَالَ ذَرَّةٍ فِي السَّمٰوٰتِ وَلَا فِي الْاَرْضِ وَمَا لَهُمْ فِيْهِمَا مِنْ شِرْكٍ وَّمَا لَهٗ مِنْهُمْ مِّنْ ظَهِيْرٍ ㉒

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜਿਨ੍ਹਾਂ ਲੋਕਾਂ ਨੂੰ ਤੁਸੀਂ ਆਪਣੇ ਖ਼ਿਆਲ ਵਿਚ ਅੱਲਾਹ ਤੋਂ ਛੁੱਟ ਪੂਜਦੇ ਹੋ, ਓਹਨਾਂ ਨੂੰ (ਆਪਣੀ ਸਹਾਇਤਾ ਲਈ) ਸੱਦ ਲਓ। ਓਹ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਇਕ ਛੋਟੀ ਜਿਹੀ ਕੀੜੀ ਦੇ ਬਰਾਬਰ ਵੀ ਕਿਸੇ ਚੀਜ਼ ਦੇ ਮਾਲਕ ਨਹੀਂ ਹਨ, ਅਰਥਾਤ ਏਹਨਾਂ ਦੋਹਾਂ (ਦੀ ਮਾਲਕੀ) ਵਿਚ ਕੋਈ ਹਿੱਸਾ ਪ੍ਰਾਪਤ ਨਹੀਂ ਹੈ ਤੇ ਨਾ ਓਹਨਾਂ ਦਾ ਕੋਈ ਸਹਾਇਕ ਹੀ ਹੈ ।੨੩ ।

وَلَا تَنْفَعُ الشَّفَاعَةُ عِنْدَهٗۤ اِلَّا لِمَنْ اَذِنَ لَهٗ ؕ حَتّٰۤى

ਅਤੇ ਉਸ (ਪ੍ਰਭੂ) ਦੇ ਹਜ਼ੂਰ ਉਸ ਸੱਜਣ ਦੀ ਸਫ਼ਾਰਸ਼ ਤੋਂ ਛੁੱਟ, ਜਿਸ ਨੂੰ ਅੱਲਾਹ ਨੇ ਆਗਿਆ[2] ਦਿੱਤੀ

[1]ਅਰਥਾਤ—ਓਹਨਾਂ ਦਾ ਇਤਿਹਾਸ ਵੀ ਅਜਿਹਾ ਨਸ਼ਟ ਹੋ ਗਿਆ ਕਿ ਓਹਨਾਂ ਦੀਆਂ ਘਟਨਾਵਾਂ ਕਿੱਸੇ—ਕਹਾਣੀਆਂ ਭਾਸਦੀਆਂ ਹਨ।
[2]ਅਰਥਾਤ—"ਮੁਹੰਮਦ" ਸਾਹਿਬ।

إِذَا فُزِّعَ عَنْ قُلُوبِهِمْ قَالُوا مَاذَا قَالَ رَبُّكُمْ ۖ قَالُوا الْحَقَّ ۖ وَهُوَ الْعَلِيُّ الْكَبِيرُ ﴿٢٤﴾

ਹੋਵੇ, (ਜਾਂ ਜਿਸ ਬਾਰੇ ਅੱਲਾਹ ਨੇ ਸਫ਼ਾਰਸ਼ ਕਰਨ ਦੀ ਖੁਲ੍ਹ ਦਿੱਤੀ ਹੋਵੇ।) ਹੋਰ ਕਿਸੇ ਦੀ ਸਫ਼ਾਰਸ਼ ਲਾਭਦਾਇਕ ਨਹੀਂ ਹੋ ਸਕਦੀ; ਇੱਥੋਂ ਤਕ ਕਿ ਜਦ ਸਫ਼ਾਰਸ਼ ਦੀ ਆਗਿਆ ਪ੍ਰਾਪਤ ਕਰਨ ਵਾਲੇ ਟੋਲੇ ਦੇ ਮਨਾਂ ਤੋਂ ਭਉ ਜਾਂਦਾ ਰਹੇਗਾ, ਤਾਂ (ਦੂਜੇ ਲੋਕ ਓਹਨਾਂ ਨੂੰ ਇਹ ਕਹਿਣਗੇ ਕਿ) ਹੁਣੇ ਹੀ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਨੇ ਤੁਹਾਨੂੰ ਕੀ ਕਿਹਾ ਸੀ ? ਇਸ ਤੇ ਓਹ ਇਹ ਉੱਤਰ ਦੇਣਗੇ ਕਿ ਜੋ ਕੁਝ ਕਿਹਾ ਸੀ, ਉਹ ਸੱਚ ਹੀ ਕਿਹਾ ਸੀ, ਅਰਥਾਤ ਉਹ ਵੱਡੀ ਸ਼ਾਨ ਵਾਲਾ ਤੇ ਵੱਡੇ ਅਧਿਕਾਰ ਵਾਲਾ[1] ਹੈ।੨੪।

قُلْ مَنْ يَرْزُقُكُمْ مِنَ السَّمَاوَاتِ وَالْأَرْضِ ۖ قُلِ اللَّهُ ۖ وَإِنَّا أَوْ إِيَّاكُمْ لَعَلَىٰ هُدًى أَوْ فِي ضَلَالٍ مُبِينٍ ﴿٢٥﴾

(ਅਤੇ) ਤੂੰ ਓਹਨਾਂ ਨੂੰ ਇਹ ਕਹਿ ਦੇ ਕਿ (ਹੇ ਲੋਕੋ !) ਸਾਰੇ ਅਕਾਸ਼ਾਂ ਤੇ ਪਤਾਲਾਂ ਤੋਂ ਤੁਹਾਨੂੰ ਕੌਣ ਰਿਜ਼ਕ ਦਿੰਦਾ ਹੈ ? (ਫੇਰ ਆਪ ਹੀ ਇਸ ਪ੍ਰਸ਼ਨ ਦੇ ਉੱਤਰ ਵਿਚ) ਓਹਨਾਂ ਨੂੰ ਇਹ ਕਹਿ ਦੇ ਕਿ ਅੱਲਾਹ (ਹੋਰ ਕਿਹੜਾ ?), ਅਰਥਾਤ ਮੈਂ ਤੇ ਤੁਸੀਂ[2] ਜਾਂ ਤਾਂ ਸੁਮਾਰਗ ਵਲ ਲੱਗੇ ਹੋਏ ਹਾਂ ਤੇ ਜਾਂ ਸਪਸ਼ਟ ਕੁਰਾਹੀਏ ਹਾਂ।੨੫।

---

[1]ਚੂੰਕਿ ਪਹਿਲਾਂ ਇਹ ਦੱਸਿਆ ਜਾ ਚੁੱਕਾ ਹੈ ਕਿ ਇਨਕਾਰੀਆਂ ਬਾਰੇ ਕਦੇ ਕੋਈ ਸਫ਼ਾਰਸ਼ ਪਰਵਾਨ ਨਹੀਂ ਕੀਤੀ ਜਾਏਗੀ ਤੇ ਹੁਣ ਇਹ ਕਿਹਾ ਗਿਆ ਹੈ ਕਿ ਸਫ਼ਾਰਸ਼ ਪਰਵਾਨ ਕੀਤੀ ਜਾਏਗੀ। ਇਹ ਇਕ ਵਦਤੋਵਯਾਘਾਤ ਸੀ; ਇਸ ਲਈ ਇਸ ਆਇਤ ਰਾਹੀਂ ਇਸ ਨੂੰ ਦੂਰ ਕਰ ਦਿੱਤਾ ਗਿਆ ਹੈ। ਇਸ ਵਿਚ ਇਹ ਫ਼ਰਮਾਇਆ ਗਿਆ ਹੈ ਕਿ ਸਫ਼ਾਰਸ਼ ਤਾਂ ਪਰਵਾਨ ਕੀਤੀ ਜਾਏਗੀ, ਪਰ ਉਸ ਦੀ ਜਿਸ ਨੂੰ ਪ੍ਰਭੂ ਆਗਿਆ ਦੇਵੇਗਾ; ਪਰ ਚੂੰਕਿ ਸਫ਼ਾਰਸ਼ ਦਾ ਪਰਵਾਨ ਹੋਣਾ ਆਗਿਆ ਦੇ ਅਧਾਰ ਤੇ ਹੈ; ਇਸ ਲਈ ਜਿਨ੍ਹਾਂ ਨੂੰ ਸਫ਼ਾਰਸ਼ ਦੀ ਆਗਿਆ ਦਿੱਤੀ ਜਾਏਗੀ, ਓਹ ਵੀ ਘਬਰਾ ਜਾਣਗੇ ਤੇ ਇਹ ਕਹਿਣਗੇ ਕਿ ਇਹ ਮਹਾਨ ਕਾਰਜ ਸਾਥੋਂ ਕਿਉਂ ਕਰਵਾਇਆ ਜਾ ਰਿਹਾ ਹੈ ? ਤਦ ਓਹਨਾਂ ਦੇ ਆਲੇ ਦੁਆਲੇ ਦੇ ਫ਼ਰਿਸ਼ਤੇ ਜਾਂ ਦੂਜੀ ਰਚਨਾ ਓਹਨਾਂ ਤੋਂ ਇਹ ਪੁੱਛੇਗੀ ਕਿ ਹੁਣੇ ਜੇਹੇ ਭੇਤ ਦੇ ਤੌਰ ਤੇ ਪ੍ਰਭੂ ਨੇ ਤੁਹਾਨੂੰ ਕੀ ਕਿਹਾ ਸੀ ? ਓਹ ਇਹ ਕਹਿਣਗੇ ਕਿ ਪਰਗਟ ਤੌਰ ਤੇ ਤਾਂ ਇਕ ਅਣਹੋਣੀ ਜਿਹੀ ਗੱਲ ਹੈ; ਪਰ ਚੂੰਕਿ ਪ੍ਰਭੂ ਨੇ ਕਹੀ ਹੈ; ਇਸ ਲਈ ਉਹ ਜ਼ਰੂਰ ਪੂਰੀ ਹੋ ਕੇ ਰਹੇਗੀ; ਕਿਉਂਕਿ ਪ੍ਰਭੂ ਵੱਡੀ ਸ਼ਾਨ ਵਾਲਾ ਤੇ ਵੱਡਾ ਬਲਵਾਨ ਹੈ। ਜਦ ਤਕ ਅਜੇਹੇ ਕੰਮ ਪਰਗਟ ਨਾ ਹੋਣ, ਜਿਨ੍ਹਾਂ ਨੂੰ ਕਈ ਵਾਰ ਨਬੀ ਤੇ ਫ਼ਰਿਸ਼ਤੇ ਵੀ ਅਸੰਭਵ ਹੀ ਸਮਝਣ, ਉਸ ਦੀ ਉੱਚੀ ਸ਼ਾਨ ਤੇ ਵੱਡੇ ਅਧਿਕਾਰ ਦਾ ਪਤਾ ਨਹੀਂ ਲਗ ਸਕਦਾ।

[2]ਅਰਥਾਤ—ਇੱਥੇ ਦੋ ਧੜਿਆਂ ਦਾ ਤੇ ਦੋਹਾਂ ਦੇ ਫਲਾਂ ਦਾ ਵਰਣਨ ਹੈ। ਪਹਿਲੇ ਤੇ ਦੂਜੇ ਫਲ ਨੂੰ ਇੱਕੋ ਥਾਂ ਵਰਣਨ ਕਰ ਦਿੱਤਾ ਹੈ। ਅਰਥ ਕਰਨ ਸਮੇਂ ਪਹਿਲੇ ਫਲ ਨੂੰ ਪਹਿਲੇ ਧੜੇ ਵਲ ਮੋੜਿਆ ਜਾਏਗਾ ਤੇ ਦੂਜੇ ਫਲ ਨੂੰ ਦੂਜੇ ਧੜੇ ਵਲ, ਇਸ ਦਾ ਭਾਵ ਇਹ ਹੋ ਜਾਏਗਾ ਕਿ ਮੈਂ ਤਾਂ ਸੁਮਾਰਗ ਤੇ ਚਲ ਰਿਹਾ ਹਾਂ ਤੇ ਤੁਸੀਂ, ਜਿਨ੍ਹਾਂ ਦਾ ਮਗਰੋਂ ਵਰਣਨ ਹੈ, ਕੁਰਾਹੇ ਜਾ ਰਹੇ ਹੋ। ਇਸ ਢੰਗ ਨੂੰ ਅਰਬੀ ਭਾਸ਼ਾ ਵਿਚ "ਲਫ਼-ਨਸ਼ਰ" ਕਿਹਾ ਜਾਂਦਾ ਹੈ, ਅਰਥਾਤ ਬੋਲਣ ਵਿਚ ਸੰਖੇਪ ਤੇ ਵਿਆਖਿਆ ਵਿਚ ਵਿਸਥਾਰ ਕਰ ਦਿੱਤਾ ਜਾਂਦਾ ਹੈ।

قُلْ لَّا تُسْـَٔلُوْنَ عَمَّآ اَجْرَمْنَا وَلَا نُسْـَٔلُ عَمَّا تَعْمَلُوْنَ ﴿٢٦﴾

ਤੂੰ ਉਹਨਾਂ ਨੂੰ ਇਹ ਕਹਿ ਦੇ ਕਿ (ਜੇ ਅਸੀਂ ਤੁਹਾਡੇ ਵੀਚਾਰ ਅਨੁਸਾਰ ਅਪਰਾਧੀ ਹਾਂ), ਤਾਂ ਸਾਡੇ ਅਪਰਾਧਾਂ ਬਾਰੇ ਤੁਹਾਥੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ ਤੇ ਨਾ ਤੁਹਾਥੋਂ ਸਾਡੀਆਂ ਕਰਣੀਆਂ ਬਾਰੇ ਹੀ ਪੁੱਛਿਆ ਜਾਵੇਗਾ ।੨੬।

قُلْ يَجْمَعُ بَيْنَنَا رَبُّنَا ثُمَّ يَفْتَحُ بَيْنَنَا بِالْحَقِّ وَهُوَ الْفَتَّاحُ الْعَلِيْمُ ﴿٢٧﴾

ਅਤੇ ਇਹ ਵੀ ਕਹਿ ਦੇ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ (ਇਕ ਦਿਨ) ਤੁਹਾਨੂੰ ਤੇ ਸਾਨੂੰ (ਇਕ ਰਣ ਭੂਮੀ ਵਿਚ) ਇਕੱਤਰ ਕਰੇਗਾ। ਫੇਰ ਸੱਚ ਤੇ ਨਿਆਂ ਪੂਰਬਕ ਢੰਗ ਨਾਲ ਸਾਡੇ ਦੋਹਾਂ ਦੇ ਵਿਚਾਲੇ ਫ਼ੈਸਲਾ ਕਰ ਦੇਵੇਗਾ, ਅਰਥਾਤ ਉਹ ਸਭ ਤੋਂ ਵੱਡਾ (ਤੇ) ਚੰਗਾ ਫ਼ੈਸਲਾ ਕਰਨ ਵਾਲਾ ਹੈ ਤੇ ਹਰੇਕ ਗੱਲ ਦਾ ਵੱਡਾ ਜਾਣਨਹਾਰ ਹੈ ।੨੭।

قُلْ اَرُوْنِيَ الَّذِيْنَ اَلْحَقْتُمْ بِهٖ شُرَكَآءَ كَلَّا ؕ بَلْ هُوَ اللّٰهُ الْعَزِيْزُ الْحَكِيْمُ ﴿٢٨﴾

ਤੂੰ ਇਹ ਕਹਿ ਦੇ ਕਿ ਮੈਨੂੰ ਦੱਸੋ ਤਾਂ ਸਹੀ ਕਿ ਜਿਨ੍ਹਾਂ ਨੂੰ ਤੁਸੀਂ ਉਸ ਦੀ ਬਰਾਬਰੀ ਦਿੰਦੇ ਹੋ (ਕਿਸੇ ਨੂੰ ਉਸ ਦੀ ਬਰਾਬਰੀ ਦੇਣੀ) ਕਦੇ ਵੀ ਠੀਕ ਨਹੀਂ; ਸਗੋਂ ਅਸਲੀਅਤ ਇਹ ਹੈ ਕਿ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੨੮।

وَمَآ اَرْسَلْنٰكَ اِلَّا كَآفَّةً لِّلنَّاسِ بَشِيْرًا وَّنَذِيْرًا وَّلٰكِنَّ اَكْثَرَ النَّاسِ لَا يَعْلَمُوْنَ ﴿٢٩﴾

ਅਤੇ ਅਸੀਂ ਤੈਨੂੰ ਸਾਰੀ ਮਨੁੱਖ ਜਾਤੀ[1] ਵਲ—(ਜਿਸ ਵਿੱਚੋਂ ਇਕ ਵੀ ਤੇਰੀ ਰਸਾਲਤ ਤੋਂ ਬਾਹਰ ਨਾ ਰਹੇ, ਅਜਿਹਾ)ਰਸੂਲ ਬਣਾ ਕੇ ਭੇਜਿਆ ਹੈ, ਜੋ (ਸ਼ਰਧਾਲੂਆਂ ਨੂੰ) ਖ਼ੁਸ਼ਖ਼ਬਰੀ ਦਿੰਦਾ ਹੈ ਅਤੇ ਇਨਕਾਰੀਆਂ ਨੂੰ ਖ਼ਬਰਦਾਰ ਕਰਦਾ ਹੈ, ਪਰ ਵਧੇਰੇ ਲੋਕ ਇਸ ਅਸਲੀਅਤ ਤੋਂ ਅਗਿਆਤ ਹਨ ।੨੯।

---

[1]ਇੱਥੇ ਮੂਲ ਪਾਠ ਵਿਚ "ਕਾਫ਼ਾਤਨ ਲਿੱਨਾਸਿ" ਪਦ ਹੈ ਅਤੇ "ਕੱਫ਼ੇਸ਼ੇਆ" ਦਾ ਇਹ ਅਰਥ ਹੁੰਦਾ ਹੈ ਕਿ ਕਿਸੇ ਚੀਜ ਨੂੰ ਇਸ ਤਰ੍ਹਾਂ ਇਕੱਤਰ ਕੀਤਾ ਜਾਏ ਕਿ ਉਸ ਦਾ ਕੋਈ ਹਿੱਸਾ ਬਾਹਰ ਨਾ ਰਹੇ। ਇਹ ਆਇਤ ਇਸ ਗੱਲ ਦਾ ਵੱਡਾ ਸਬੂਤ ਹੈ ਕਿ ਭਾਵੇਂ ਕੋਈ ਯਹੂਦੀ ਹੋਵੇ, ਜਾਂ ਈਸਾਈ ਅਤੇ ਜਾਂ ਕਿਸੇ ਹੋਰ ਧਰਮ ਨਾਲ ਸੰਬੰਧਤ, ਅਰਥਾਤ ਭਾਵੇਂ ਕਿਆਮਤ ਤਕ ਕਿਸੇ ਸ਼ਤਾਬਦੀ ਵਿਚ ਪੈਦਾ ਹੋਣ ਵਾਲਾ ਹੋਵੇ, ਉਹ ਹਜ਼ਰਤ "ਮੁਹੰਮਦ" ਸਾਹਿਬ ਦੀ ਰਸਾਲਤ ਦੇ ਅਧੀਨ ਹੈ। ਅਜਿਹਾ ਕੋਈ ਦਾਅਵਾ ਨਾ ਤੌਰੇਤ ਵਿਚ ਕੀਤਾ ਗਿਆ ਹੈ ਅਤੇ ਨਾ ਇਨਜੀਲ ਵਿਚ ਅਤੇ ਨਾ ਹੀ ਵੇਦਾਂ ਆਦਿ ਵਿਚ ਹੈ। ਬਿਨਾ ਕਿਸੇ ਵਿਭਾਜਨਾ ਦੇ ਸਾਰੇ ਧਰਮਾਂ, ਸਾਰੇ ਸਮਿਆਂ ਤੇ ਸਾਰੀਆਂ ਹੀ ਜਾਤੀਆਂ ਵਲ ਰਸੂਲ ਹੋ ਕੇ ਆਉਣ ਦਾ ਦਾਅਵਾ ਕੇਵਲ ਹਜ਼ਰਤ "ਮੁਹੰਮਦ" ਸਾਹਿਬ ਨੇ ਹੀ ਕੀਤਾ ਸੀ; ਜੋ ਇਸ ਆਇਤ ਤੋਂ ਸਾਫ਼ ਸਿਧ ਹੋ ਜਾਂਦਾ ਹੈ। ਪਹਿਲੇ ਸਾਰੇ ਨਬੀਆਂ ਨੇ ਜੋ ਦਾਅਵੇ ਕੀਤੇ ਹਨ, ਉਹਨਾਂ ਵਿੱਚੋਂ ਕਿਸੇ ਦਾ ਵੀ ਅਜਿਹਾ ਪੂਰਨ ਤੇ ਵਿਸ਼ਾਲ ਦਾਅਵਾ ਨਹੀਂ ਹੈ। ਸੋ ਜਦ ਉਹ ਆਪ ਹੀ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਮ੍ਹਣੇ ਆਪਣੀ ਹਾਰ ਮੰਨਦੇ ਹਨ, ਤਾਂ ਉਹਨਾਂ ਦੇ ਸ਼ਰਧਾਲੂਆਂ ਵਾਸਤੇ ਮੁਸਲਮਾਨਾਂ ਨਾਲ ਟੱਕਰ ਲੈਣ ਦੀ ਕੋਈ ਦਲੀਲ ਬਾਕੀ ਨਹੀਂ ਰਹਿ ਜਾਂਦੀ।

وَيَقُوْلُوْنَ مَتٰى هٰذَا الْوَعْدُ اِنْ كُنْتُمْ صٰدِقِيْنَ ﴿٣٠﴾

ਅਤੇ ਓਹ (ਜੋਸ਼ ਵਿਚ ਆ ਕੇ) ਇਹ ਕਹਿ ਦਿੰਦੇ ਹਨ ਕਿ ਇਹ (ਸਾਰੇ ਜਗ ਵਿਚ ਰਸਾਲਤ ਦਾ ਸੁਨੇਹਾ ਪਹੁੰਚਾਉਣ ਦਾ) ਬਚਨ, ਜੇ ਤੁਸੀਂ ਸੱਚੇ ਹੋ, ਤਾਂ ਕਦ ਪੂਰਾ ਹੋ ਸਕੇਗਾ ? ।੩੦।

قُلْ لَّكُمْ مِّيْعَادُ يَوْمٍ لَّا تَسْتَاْخِرُوْنَ عَنْهُ سَاعَةً وَّلَا تَسْتَقْدِمُوْنَ ﴿٣١﴾ ع

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਤੁਹਾਡੇ ਵਾਸਤੇ ਇਕ ਦਿਨ[1] ਦੀ ਮਿਆਦ ਨੀਅਤ ਹੈ । ਨਾਂ ਤਾਂ ਤੁਸੀਂ ਉਸ ਤੋਂ ਇਕ ਪਲ ਪਿੱਛੇ ਰਹਿ ਸਕੋਗੇ ਤੇ ਨਾ ਇਕ ਪਲ ਅੱਗੇ ਵਧ ਸਕੋਗੇ ।੩੧। (ਰਕੂਅ ੩)

وَقَالَ الَّذِيْنَ كَفَرُوْا لَنْ نُّؤْمِنَ بِهٰذَا الْقُرْاٰنِ وَلَا بِالَّذِيْ بَيْنَ يَدَيْهِ ۭ وَلَوْ تَرٰٓى اِذِ الظّٰلِمُوْنَ مَوْقُوْفُوْنَ عِنْدَ رَبِّهِمْ ښ يَرْجِعُ بَعْضُهُمْ اِلٰى بَعْضِ ۨالْقَوْلَ ۚ يَقُوْلُ الَّذِيْنَ اسْتُضْعِفُوْا لِلَّذِيْنَ اسْتَكْبَرُوْا لَوْلَآ اَنْتُمْ لَكُنَّا مُؤْمِنِيْنَ ﴿٣٢﴾

ਅਤੇ ਇਨਕਾਰੀ ਇਹ ਕਹਿੰਦੇ ਹਨ ਕਿ ਅਸੀਂ ਨਾ ਤਾਂ ਇਸ ਕੁਰਾਨ ਨੂੰ ਮੰਨਦੇ ਹਾਂ ਤੇ ਨਾ ਓਹਨਾਂ ਪੇਸ਼ਗੋਈਆਂ ਨੂੰ, ਜੋ ਇਸ ਬਾਰੇ ਕੀਤੀਆਂ ਗਈਆਂ ਹਨ (ਪਰਵਾਨ ਕਰਦੇ ਹਾਂ) ਅਤੇ ਜੇ ਤੂੰ ਜ਼ਾਲਮਾਂ ਨੂੰ ਉਸ ਸਮੇਂ ਵੇਖੇਂ, ਜਦ ਕਿ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਖੜੇ ਕੀਤੇ ਜਾਣਗੇ ਤੇ ਓਹਨਾਂ ਵਿੱਚੋਂ ਕਈ ਕਈਆਂ ਨਾਲ ਝਗੜ ਰਹੇ ਹੋਣਗੇ, ਅਰਥਾਤ ਨਿਰਬਲ ਧੜਾ ਅਭਿਮਾਨੀ ਧੜੇ ਨੂੰ ਇਹ ਕਹਿ ਰਿਹਾ ਹੋਵੇਗਾ ਕਿ ਜੇ ਤੁਸੀਂ ਨਾ ਹੁੰਦੇ, ਤਾਂ ਅਸੀਂ ਜ਼ਰੂਰ ਸ਼ਰਧਾ ਧਾਰਨ ਕਰ ਲੈਂਦੇ ।੩੨।

قَالَ الَّذِيْنَ اسْتَكْبَرُوْا لِلَّذِيْنَ اسْتُضْعِفُوْٓا اَنَحْنُ صَدَدْنٰكُمْ عَنِ الْهُدٰى بَعْدَ اِذْ جَآءَكُمْ بَلْ كُنْتُمْ مُّجْرِمِيْنَ ﴿٣٣﴾

(ਤਾਂ) ਅਭਿਮਾਨੀ ਧੜਾ ਉੱਤਰ ਵਿਚ ਨਿਰਬਲ ਧੜੇ ਨੂੰ ਇਹ ਕਹੇਗਾ ਕਿ ਜਦ ਸੁਮਾਰਗ ਤੁਹਾਡੇ ਵਲ ਆ ਗਿਆ ਸੀ, ਤਾਂ ਕੀ ਅਸੀਂ ਤੁਹਾਨੂੰ ਉਸ ਤੋਂ ਰੋਕਿਆ ਸੀ ? (ਕਦੇ ਨਹੀਂ); ਸਗੋਂ ਤੁਸੀਂ ਆਪ ਹੀ ਅਪਰਾਧੀ ਸੀ ।੩੩।

وَقَالَ الَّذِيْنَ اسْتُضْعِفُوْا لِلَّذِيْنَ اسْتَكْبَرُوْا بَلْ مَكْرُ

ਅਰਥਾਤ ਓਹ ਲੋਕ ਜਿਨ੍ਹਾਂ ਨੂੰ ਨਿਰਬਲ ਸਮਝਿਆ ਗਿਆ ਸੀ, ਓਹਨਾਂ ਲੋਕਾਂ ਨੂੰ ਜੋ ਘੁਮੰਡੀ ਸਨ,

---

[1]ਇਕ ਦਿਨ ਦਾ ਭਾਵ ਇਕ ਹਜ਼ਾਰ ਵਰ੍ਹਾ ਹੈ।ਅਰਥਾਤ ਇਸਲਾਮ ਦੀ ਉੱਨਤੀ ਦੇ ਪਹਿਲੇ ਤਿੰਨ ਸੌ ਸਾਲ ਹਦੀਸ ਅਨੁਸਾਰ ਮਿਲਾ ਕੇ ਤੇਰ੍ਹਵੀਂ ਸਦੀ ਹਿਜਰੀ ਤਕ ਇਹ ਬਚਨ ਚੱਲੇਗਾ ਅਤੇ ਤੀਜੀ ਸਦੀ ਤੋਂ ਮਗਰੋਂ ਜਦ ਹਜ਼ਾਰ ਸਾਲ ਪੂਰਾ ਹੋ ਜਾਏਗਾ, ਅਰਥਾਤ ਸੰਕੇਤਕ ਇਕ ਦਿਨ ਤਾਂ ਮੁੜ ਇਸਲਾਮ ਦੀ ਉੱਨਤੀ ਦਾ ਜੁਗ ਆ ਜਾਏਗਾ ।

الَّيْلِ وَالنَّهَارِ إِذْ تَأْمُرُونَنَآ أَنْ نَّكْفُرَ بِاللّٰهِ وَنَجْعَلَ لَهٗٓ أَنْدَادًا ۚ وَأَسَرُّوا النَّدَامَةَ لَمَّا رَأَوُا الْعَذَابَ ۚ وَجَعَلْنَا الْأَغْلٰلَ فِيٓ أَعْنَاقِ الَّذِيْنَ كَفَرُوْا ۚ هَلْ يُجْزَوْنَ إِلَّا مَا كَانُوْا يَعْمَلُوْنَ ﴿٣٣﴾

ਇਹ ਕਹਿਣਗੇ ਕਿ (ਅਸੀਂ ਐਵੇਂ ਹੀ ਅਪਰਾਧੀ ਨਹੀਂ ਬਣ ਗਏ ਸੀ); ਸਗੋਂ ਤੁਹਾਡੀਆਂ ਰਾਤ ਦਿਨ ਦੀਆਂ ਗੋਂਦਾਂ ਨੇ ਅਜਿਹਾ ਬਣਾ ਦਿੱਤਾ ਸੀ; ਜਦ ਕਿ ਤੁਸੀਂ ਸਾਨੂੰ ਅੱਲਾਹ ਦੇ ਹੁਕਮਾਂ ਦਾ ਇਨਕਾਰ ਕਰਨ ਤੇ ਉਸ ਦੀ ਬਰਾਬਰੀ ਦੂਜੀਆਂ ਚੀਜ਼ਾਂ ਨੂੰ ਦੇਣ ਦੀ ਪ੍ਰੇਰਨਾ ਦਿਆ ਕਰਦੇ ਸੀ ਅਤੇ ਜਦ (ਇਸ ਹੱਦੋਂ ਟੱਪਣ ਦੇ ਸਿੱਟੇ ਵਿਚ) ਓਹਨਾਂ ਨੇ ਇਕ ਭਿਆਨਕ ਕਸ਼ਟ ਵੇਖਿਆ ਸੀ, ਤਾਂ (ਜੋ ਲੋਕ ਆਪਣੇ ਆਪ ਨੂੰ ਵੱਡਾ ਸਮਝਿਆ ਕਰਦੇ ਸਨ) ਓਹਨਾਂ ਨੇ (ਆਪਣੇ ਮਨ ਦੀ) ਸ਼ਰਮਿੰਦਗੀ ਨੂੰ ਲੁਕਾਉਣਾ ਸ਼ੁਰੂ ਕਰ ਦਿੱਤਾ ਸੀ[1], ਅਰਥਾਤ ਅਸੀਂ ਓਹਨਾਂ ਵਿੱਚੋਂ ਜੋ ਪੱਕੇ ਇਨਕਾਰੀ ਹੋਣਗੇ, ਓਹਨਾਂ ਦੇ ਗਲਾਂ ਵਿਚ ਸੰਗਲ ਘੱਤ ਦਿਆਂਗੇ। (ਇਹ ਦੰਡ ਓਹਨਾਂ ਦੇ ਕੁਕਰਮਾਂ ਤੋਂ ਵਧੀਕ ਨਹੀਂ ਹੋਵੇਗਾ; ਕੀ ਓਹ ਇਹ ਨਹੀਂ ਸਮਝ ਸਕਦੇ ਕਿ) ਓਹਨਾਂ ਨੂੰ ਜੋ ਦੰਡ ਮਿਲੇਗਾ ਉਹ ਓਹਨਾਂ ਦੀਆਂ ਆਪਣੀਆਂ ਕਰਣੀਆਂ ਦੇ ਅਨੁਸਾਰ ਹੀ ਹੋਵੇਗਾ।੩੪।

وَمَآ أَرْسَلْنَا فِيْ قَرْيَةٍ مِّنْ نَّذِيْرٍ إِلَّا قَالَ مُتْرَفُوْهَآ ۙ إِنَّا بِمَآ أُرْسِلْتُمْ بِهٖ كٰفِرُوْنَ ﴿٣٤﴾

ਅਤੇ ਅਸੀਂ ਕਿਸੇ ਨਗਰੀ ਵਿਚ ਕੋਈ ਵੀ ਹੁਸ਼ਿਆਰ ਕਰਨ ਵਾਲਾ (ਨਬੀ) ਨਹੀਂ ਭੇਜਿਆ ਕਿ ਜਿਸ ਦੇ ਧਨਾਢਾਂ ਨੇ ਇਹ ਨਾ ਕਿਹਾ ਹੋਵੇ ਕਿ (ਹੇ ਰਸੂਲੋ!) ਅਸੀਂ ਤੁਹਾਡੀ ਰਸਾਲਤ ਦੇ ਇਨਕਾਰੀ ਹਾਂ।੩੫।

وَقَالُوْا نَحْنُ أَكْثَرُ أَمْوَالًا وَّأَوْلَادًا ۙ وَّمَا نَحْنُ بِمُعَذَّبِيْنَ ﴿٣٥﴾

ਇਸ ਤੋਂ ਛੁੱਟ ਓਹ ਇਹ ਵੀ ਕਹਿੰਦੇ ਰਹੇ ਹਨ ਕਿ ਅਸੀਂ ਤੁਹਾਥੋਂ ਧਨ ਤੇ ਸੰਤਾਨ ਵਿਚ ਵਧੀਕ ਹਾਂ, ਅਰਥਾਤ ਸਾਡੇ ਉੱਤੇ ਕਦੇ ਵੀ ਕੋਈ ਕਸ਼ਟ ਨਹੀਂ ਆ ਸਕਦਾ।੩੬।

قُلْ إِنَّ رَبِّيْ يَبْسُطُ الرِّزْقَ لِمَنْ يَّشَآءُ وَيَقْدِرُ وَلٰكِنَّ

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ-ਡੁਲ੍ਹਾ ਰਿਜ਼ਕ ਦਿੰਦਾ ਹੈ ਅਤੇ ਜਿਸ ਨੂੰ ਯੋਗ ਸਮਝਦਾ

[1]ਅਸੀਂ ਤਾਂ ਇਸ ਗੱਲ ਤੇ ਖੁਸ਼ ਸੀ ਕਿ ਸਾਨੂੰ ਅੱਲਾਹ ਦੀ ਬਰਾਬਰੀ ਦਿੱਤੀ ਜਾਂਦੀ ਹੈ ਤੇ ਅੱਜ ਸਾਨੂੰ ਵੱਡਾ ਕਸ਼ਟ ਮਿਲ ਰਿਹਾ ਹੈ।

اَكْثَرَ النَّاسِ لَا يَعْلَمُوْنَ ﴿٣٧﴾

ਹੈ, ਨੰਗ-ਭੁੱਖ ਦੇ ਦਿੰਦਾ ਹੈ, ਪਰ ਵਧੇਰੇ ਲੋਕ ਇਸ ਤੋਂ ਅਗਿਆਤ ਹਨ ।੩੭। (ਰਕੂਅ ੪)

وَمَآ اَمْوَالُكُمْ وَلَآ اَوْلَادُكُمْ بِالَّتِىْ تُقَرِّبُكُمْ عِنْدَنَا زُلْفٰٓى اِلَّا مَنْ اٰمَنَ وَعَمِلَ صَالِحًا فَاُولٰٓئِكَ لَهُمْ جَزَآءُ الضِّعْفِ بِمَا عَمِلُوْا وَهُمْ فِى الْغُرُفٰتِ اٰمِنُوْنَ ﴿٣٨﴾

ਅਰਥਾਤ ਤੁਹਾਡਾ ਧਨ ਤੇ ਤੁਹਾਡੀ ਸੰਤਾਨ ਅਜੇਹੀਆਂ ਚੀਜ਼ਾਂ ਨਹੀਂ ਹਨ ਕਿ ਜੋ ਤੁਹਾਨੂੰ ਸਾਡਾ ਨਿਕਟ ਵਰਤੀ ਬਣਾ ਸਕਣ । ਹਾਂ, ਜੋ ਸ਼ਰਧਾ ਧਾਰਨ ਕਰਦਾ ਹੈ ਤੇ ਉਸ ਦੇ ਅਨੁਕੂਲ ਕਰਮ ਕਰਦਾ ਹੈ, (ਉਹੋ ਹੀ ਸਾਡਾ ਨਿਕਟ ਵਰਤੀ ਬਣ ਸਕਦਾ ਹੈ ) ਅਤੇ ਅਜੇਹੇ ਲੋਕਾਂ ਨੂੰ ਹੀ ਓਹਨਾਂ ਦੇ ਸ਼ੁਭ ਕਰਮਾਂ ਦਾ ਵਧ ਚੜ੍ਹ ਕੇ ਵਟਾਂਦਰਾ ਮਿਲੇਗਾ ਤੇ ਓਹ ਉੱਚੀਆਂ ਅਟਾਰੀਆਂ ਵਿਚ ਸੁੱਖ ਦਾ ਜੀਵਨ ਬਤੀਤ ਕਰਨਗੇ ।੩੮।

وَالَّذِيْنَ يَسْعَوْنَ فِىْٓ اٰيٰتِنَا مُعٰجِزِيْنَ اُولٰٓئِكَ فِى الْعَذَابِ مُحْضَرُوْنَ ﴿٣٩﴾

ਅਤੇ ਓਹ ਲੋਕ, ਜੋ ਸਾਡੇ ਚਮਤਕਾਰਾਂ ਬਾਰੇ ਸਾਨੂੰ ਆਪਣੇ ਅਧੀਨ ਕਰਨ ਦਾ ਜਤਨ ਕਰਦੇ ਹਨ, ਓਹ ਕਰੜੇ ਕਸ਼ਟ ਦੇ ਅੱਗੇ ਪੇਸ਼ ਕੀਤੇ ਜਾਣਗੇ ।੩੯।

قُلْ اِنَّ رَبِّىْ يَبْسُطُ الرِّزْقَ لِمَنْ يَّشَآءُ مِنْ عِبَادِهٖ وَيَقْدِرُ لَهٗ ۚ وَمَآ اَنْفَقْتُمْ مِّنْ شَىْءٍ فَهُوَ يُخْلِفُهٗ ۚ وَهُوَ خَيْرُ الرّٰزِقِيْنَ ﴿٤٠﴾

(ਅਤੇ) ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਆਪਣੇ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ ਰਿਜ਼ਕ ਦਿੰਦਾ ਤੇ ਜਿਸ ਨੂੰ ਚਾਹੁੰਦਾ ਹੈ ਨੰਗ-ਭੁੱਖ ਦਿੰਦਾ ਹੈ, ਅਰਥਾਤ ਤੁਸੀਂ ਜੋ ਕੁਝ ਵੀ ਖ਼ਰਚ ਕਰੋਗੇ, ਉਸ ਦਾ ਸਿੱਟਾ ਜ਼ਰੂਰ ਨਿਕਲੇਗਾ । ਉਹ (ਪ੍ਰਭੂ) ਸਾਰੇ ਰਿਜ਼ਕ ਦੇਣ ਵਾਲਿਆਂ ਨਾਲੋਂ ਚੰਗਾ (ਤੇ ਪੂਰਨ) ਹੈ ।੪੦।

وَيَوْمَ يَحْشُرُهُمْ جَمِيْعًا ثُمَّ يَقُوْلُ لِلْمَلٰٓئِكَةِ اَهٰٓؤُلَآءِ اِيَّاكُمْ كَانُوْا يَعْبُدُوْنَ ﴿٤١﴾

ਅਤੇ ਜਿਸ ਦਿਨ ਉਹ (ਅੱਲਾਹ) ਓਹਨਾਂ ਸਾਰਿਆਂ ਨੂੰ ਇਕੱਤਰ ਕਰੇਗਾ । ਫੇਰ ਉਹ ਫ਼ਰਿਸ਼ਤਿਆਂ ਤੋਂ ਇਹ ਪੁੱਛੇਗਾ ਕਿ ਕੀ ਏਹ ਲੋਕ ਤੁਹਾਡੀ ਪੂਜਾ ਕੀਤਾ ਕਰਦੇ ਸਨ ? ।੪੧।

قَالُوْا سُبْحٰنَكَ اَنْتَ وَلِيُّنَا مِنْ دُوْنِهِمْ ۚ بَلْ كَانُوْا

ਓਹ (ਫ਼ਰਿਸ਼ਤੇ) ਇਹ ਉੱਤਰ ਦੇਣਗੇ ਕਿ ਤੂੰ ਪਾਕ ਹੈਂ । ਓਹਨਾਂ ਨੂੰ ਛੱਡ ਕੇ ਕੇਵਲ ਤੂੰ ਹੀ ਸਾਡਾ ਮਿੱਤਰ ਹੈਂ । (ਸੋ ਇਉਂ ਨਹੀਂ,ਜਿਸ ਤਰ੍ਹਾਂ ਕਿ ਇਨਕਾਰੀ ਕਹਿਣਗੇ) ਸਗੋਂ ਅਸਲੀਅਤ ਇਹ ਹੈ ਕਿ ਓਹ

يَعْبُدُونَ الْجِنَّ ۚ أَكْثَرُهُمْ بِهِمْ مُؤْمِنُونَ ﴿٤١﴾

ਆਪਣੀਆਂ ਖ਼ਿਆਲੀ ਤੇ ਗੁਪਤ ਵਿਅਕਤੀਆਂ ਦੀ ਪੂਜਾ ਕੀਤਾ ਕਰਦੇ ਸਨ ਅਤੇ ਓਹਨਾਂ ਵਿੱਚੋਂ ਵਧੇਰੇ ਲੋਕ ਓਹਨਾਂ ਵਿਅਕਤੀਆਂ ਦੇ ਸ਼ਰਧਾਲੂ ਸਨ ।੪੨।

فَالْيَوْمَ لَا يَمْلِكُ بَعْضُكُمْ لِبَعْضٍ نَفْعًا وَلَا ضَرًّا وَنَقُولُ لِلَّذِينَ ظَلَمُوا ذُوقُوا عَذَابَ النَّارِ الَّتِي كُنْتُمْ بِهَا تُكَذِّبُونَ ﴿٤٢﴾

ਸੋ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਅੱਜ ਤੁਹਾਡੇ ਵਿੱਚੋਂ ਕਈ ਕਈਆਂ ਨੂੰ ਨਾ ਕੋਈ ਲਾਭ ਪਹੁੰਚਾ ਸਕਣਗੇ ਤੇ ਨਾ ਹਾਣ, ਅਰਥਾਤ ਅਸੀਂ ਜ਼ਾਲਮਾਂ ਨੂੰ ਇਹ ਕਹਾਂਗੇ ਕਿ ਨਰਕ ਦਾ ਉਹ ਕਸ਼ਟ, ਜਿਸ ਦੀ ਤੁਸੀਂ ਨਿੰਦਾ ਕੀਤਾ ਕਰਦੇ ਸੀ, ਭੋਗੋ ।੪੩।

وَإِذَا تُتْلَىٰ عَلَيْهِمْ آيَاتُنَا بَيِّنَاتٍ قَالُوا مَا هَٰذَا إِلَّا رَجُلٌ يُرِيدُ أَنْ يَصُدَّكُمْ عَمَّا كَانَ يَعْبُدُ آبَاؤُكُمْ ۚ وَقَالُوا مَا هَٰذَا إِلَّا إِفْكٌ مُفْتَرًى ۚ وَقَالَ الَّذِينَ كَفَرُوا لِلْحَقِّ لَمَّا جَاءَهُمْ إِنْ هَٰذَا إِلَّا سِحْرٌ مُبِينٌ ﴿٤٣﴾

ਅਤੇ ਜਦ ਓਹਨਾਂ ਅੱਗੇ ਸਾਡੀਆਂ ਸਪਸ਼ਟ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, ਤਾਂ ਓਹ ਇਹ ਕਹਿੰਦੇ ਹਨ ਕਿ ਇਹ ਪ੍ਰਾਣੀ ਤਾਂ ਕੇਵਲ ਅਜਿਹਾ ਪੁਰਖ ਹੈ, ਜੋ ਤੁਹਾਨੂੰ ਓਹਨਾਂ (ਵਿਅਕਤੀਆਂ) ਦੀ ਪੂਜਾ ਤੋਂ ਰੋਕਣਾ ਚਾਹੁੰਦਾ ਹੈ, ਜਿਨ੍ਹਾਂ ਦੀ ਪੂਜਾ ਤੁਹਾਡੇ ਪਿਉ-ਦਾਦੇ ਕੀਤਾ ਕਰਦੇ ਸਨ, ਅਰਥਾਤ ਓਹ ਇਹ ਵੀ ਕਹਿੰਦੇ ਹਨ ਕਿ ਇਹ (ਕੁਰਾਨ) ਕੇਵਲ ਝੂਠ ਹੀ ਹੈ, ਜੋ ਆਪਣੇ ਮਨੋਂ ਹੀ ਘੜ੍ਹ ਲਿਆ ਗਿਆ ਹੈ ਅਤੇ ਜਦ ਪੂਰਨ ਸੱਚਾਈ ਓਹਨਾਂ ਵਲ ਆ ਜਾਂਦੀ ਹੈ, ਤਾਂ ਇਨਕਾਰੀ ਮਜਬੂਰ ਹੋ ਕੇ ਇਹ ਕਹਿੰਦੇ ਹਨ ਕਿ ਇਹ ਤਾਂ ਸਪਸ਼ਟ ਚਲਿੱਤਰ[1] ਹੈ ।੪੪।

وَمَا آتَيْنَاهُمْ مِنْ كُتُبٍ يَدْرُسُونَهَا ۖ وَمَا أَرْسَلْنَا إِلَيْهِمْ قَبْلَكَ مِنْ نَذِيرٍ ﴿٤٤﴾

ਅਤੇ ਅਸੀਂ ਓਹਨਾਂ ਨੂੰ ਕੋਈ (ਅਰਸ਼ੀ) ਪੁਸਤਕਾਂ ਨਹੀਂ ਦਿੱਤੀਆਂ, ਜਿਨ੍ਹਾਂ ਨੂੰ ਕਿ ਓਹ ਪੜ੍ਹਦੇ ਹੋਣ ਅਤੇ (ਓਹਨਾਂ ਵਿਚ ਅਜੇਹੀਆਂ ਨਿਕੰਮੀਆਂ ਗੱਲਾਂ ਲਿਖੀਆਂ ਹੋਣ) ਅਤੇ ਨਾ ਅਸੀਂ ਓਹਨਾਂ ਵਲ ਤੈਥੋਂ ਪਹਿਲਾਂ ਕੋਈ (ਅਜਿਹਾ) ਡਰਾਉਣ ਵਾਲਾ ਭੇਜਿਆ ਸੀ, ਜਿਸ ਨੇ ਓਹਨਾਂ ਨੂੰ ਅਜੇਹੀਆਂ ਨਿਗੁਣੀਆਂ ਗੱਲਾਂ ਸਿਖਾਈਆਂ ਹੋਣ ।੪੫।

---

[1]ਅਰਬੀ ਭਾਸ਼ਾ ਵਿਚ "ਸਿਹਰ" ਦਾ ਅਰਥ ਜਾਦੂ ਵੀ ਹੈ ਤੇ ਚਲਿੱਤਰ ਵੀ ਹੈ, ਸੋ ਜਦ ਇਨਕਾਰੀ ਇਹ ਵੇਖਦੇ ਸਨ ਕਿ ਕੁਰਾਨ ਸ਼ਰੀਫ਼ ਵਿਚ ਵਰਣਨ ਕੀਤੀਆਂ ਗਈਆਂ ਸੱਚਾਈਆਂ ਲੋਕਾਂ ਦੇ ਮਨਾਂ ਨੂੰ ਮੋਹ ਰਹੀਆਂ ਹਨ, ਤਾਂ ਓਹ ਆਪਣੇ ਸਾਥੀਆਂ ਨੂੰ ਧੋਖਾ ਦੇਣ ਲਈ ਇਹ ਕਹਿੰਦੇ ਸਨ ਕਿ ਹਜ਼ਰਤ "ਮੁਹੰਮਦ" ਸਾਹਿਬ ਚਲਿੱਤਰੀ ਅੱਖਰਾਂ ਵਿਚ ਕੁਝ ਗੱਲਾਂ ਕਹਿ ਦਿੰਦੇ ਹਨ। ਨਹੀਂ ਤਾਂ, ਉਹ ਕੁਤਿਆਰ ਹੀ ਹੈ।

وَكَذَّبَ الَّذِيْنَ مِنْ قَبْلِهِمْ ۙ وَمَا بَلَغُوْا مِعْشَارَ مَآ اٰتَيْنٰهُمْ فَكَذَّبُوْا رُسُلِيْ ۫ فَكَيْفَ كَانَ نَكِيْرِ ۝

ਅਤੇ ਜੋ ਲੋਕ ਓਹਨਾਂ ਤੋਂ ਪਹਿਲਾਂ ਸਨ, ਓਹਨਾਂ ਨੇ ਵੀ (ਆਪਣੇ ਰਸੂਲਾਂ ਦੀ) ਨਿੰਦਾ ਕੀਤੀ ਸੀ ਅਤੇ ਇਸ ਸਮੇਂ ਦੇ ਲੋਕਾਂ ਨੂੰ ਉਸ ਬਲ ਦਾ ਦਸਵਾਂ ਹਿੱਸਾ ਵੀ ਪ੍ਰਾਪਤ ਨਹੀਂ ਹੋਇਆ, ਜੋ ਅਸੀਂ ਏਹਨਾਂ ਤੋਂ ਪਹਿਲੇ ਲੋਕਾਂ ਨੂੰ ਦਿੱਤਾ ਸੀ, ਪਰ ਏਹਨਾਂ ਲੋਕਾਂ ਨੇ (ਵੀ ਬਾਵਜੂਦ ਪਹਿਲਾਂ ਨਾਲੋਂ ਹੀਣਾ ਹੋਣ ਤੇ ਓਹਨਾਂ ਦੇ ਦੰਡ ਨੂੰ ਭੋਗਣ ਦੇ) ਸਾਡੇ ਰਸੂਲਾਂ ਦੀ ਨਿੰਦਾ ਹੀ ਕੀਤੀ ਹੈ। ਸੋ (ਹੁਣ ਓਹ ਵੇਖ ਲੈਣ ਕਿ ਇਸ ਹਾਲਤ ਵਿਚ) ਮੇਰੇ ਇਨਕਾਰ ਦਾ ਸਿੱਟਾ,(ਅਰਥਾਤ ਕਸ਼ਟ) ਕੇਹਾ (ਭਿਆਨਕ) ਹੁੰਦਾ ਹੈ।੪੬। (ਰਕੂਅ ੫)

قُلْ اِنَّمَآ اَعِظُكُمْ بِوَاحِدَةٍ ۚ اَنْ تَقُوْمُوْا لِلّٰهِ مَثْنٰى وَفُرَادٰى ثُمَّ تَتَفَكَّرُوْا ۫ مَا بِصَاحِبِكُمْ مِّنْ جِنَّةٍ ۭ اِنْ هُوَ اِلَّا نَذِيْرٌ لَّكُمْ بَيْنَ يَدَيْ عَذَابٍ شَدِيْدٍ ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤੁਹਾਨੂੰ ਇਕ ਉਪਦੇਸ਼ ਕਰਦਾ ਹਾਂ, (ਘੱਟੋ ਘੱਟ ਉਹ ਤਾਂ ਮੰਨ ਲਓ) ਉਹ ਇਹ ਹੈ ਕਿ ਅੱਲਾਹ ਦੇ ਹਜ਼ੂਰ ਦੋ-ਦੋ ਹੋ ਕੇ ਜਾਂ ਕੱਲੇ ਕੱਲੇ ਖੜੇ ਹੋ ਜਾਓ। ਫੇਰ ਸੋਚੋ (ਤਾਂ ਇਹੋ ਸਿੱਟਾ ਨਿਕਲੇਗਾ) ਕਿ ਤੁਹਾਡਾ ਇਹ ਰਸੂਲ ਸੁਦਾਈ ਨਹੀਂ ਹੈ। ਉਹ ਕੇਵਲ ਤੁਹਾਨੂੰ ਭਵਿੱਖਤ ਵਿਚ ਆਉਣ ਵਾਲੇ ਕਰੜੇ ਕਸ਼ਟ ਤੋਂ ਹੁਸ਼ਿਆਰ ਕਰਦਾ ਹੈ।੪੭।

قُلْ مَا سَاَلْتُكُمْ مِّنْ اَجْرٍ فَهُوَ لَكُمْ ۭ اِنْ اَجْرِيَ اِلَّا عَلَى اللّٰهِ ۚ وَهُوَ عَلٰى كُلِّ شَيْءٍ شَهِيْدٌ ۝

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਮੈਂ ਤੁਹਾਥੋਂ (ਇਸ ਪ੍ਰਚਾਰ ਦੇ ਵਟਾਂਦਰੇ ਵਿਚ) ਜੋ ਉਜਰਤ ਮੰਗੀ ਹੈ, ਉਹ ਤੁਸੀਂ ਆਪ ਹੀ ਲੈ ਲਓ। ਮੇਰਾ ਵਟਾਂਦਰਾ ਤਾਂ ਕੇਵਲ ਅੱਲਾਹ ਕੋਲ ਹੀ ਹੈ ਅਤੇ ਉਹ ਹਰੇਕ ਚੀਜ਼ ਦਾ ਵੇਖਣਹਾਰ ਹੈ।੪੮।

قُلْ اِنَّ رَبِّيْ يَقْذِفُ بِالْحَقِّ ۚ عَلَّامُ الْغُيُوْبِ ۝

ਤੂੰ ਫੇਰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਸੱਚਾਈ ਦੁਆਰਾ (ਕੂੜ ਦੇ) ਟੋਟੇ ਟੋਟੇ ਕਰ ਰਿਹਾ ਹੈ, ਅਰਥਾਤ ਉਹ ਹਰੇਕ ਗੁਪਤ ਗੱਲ ਦਾ ਜਾਣਨਹਾਰ ਹੈ।੪੯।

قُلْ جَآءَ الْحَقُّ وَمَا يُبْدِئُ الْبَاطِلُ وَمَا يُعِيدُ ۝٤٩

(ਅਤੇ) ਤੂੰ ਇਹ ਵੀ ਕਹਿ ਦੇ ਕਿ ਪੂਰਨ ਸੱਚਾਈ ਆ ਗਈ ਹੈ ਅਤੇ ਕੂੜ ਕੋਈ ਚੀਜ਼ ਵੀ ਹੋਂਦ ਵਿਚ ਨਹੀਂ ਲਿਆ ਸਕਦਾ ਤੇ ਨਾ ਕਿਸੇ ਨਸ਼ਟ ਹੋਈ ਚੀਜ਼ ਨੂੰ ਵਾਪਸ ਮੋੜ ਸਕਦਾ[1] ਹੈ ।੫੦।

قُلْ إِنْ ضَلَلْتُ فَإِنَّمَا أَضِلُّ عَلَىٰ نَفْسِي ۖ وَإِنِ اهْتَدَيْتُ فَبِمَا يُوحِي إِلَيَّ رَبِّي ۚ إِنَّهُ سَمِيعٌ قَرِيبٌ ۝٥١

ਤੂੰ ਓਹਨਾਂ ਨੂੰ ਇਹ ਵੀ ਕਹਿ ਦੇ ਕਿ ਜੇ ਮੈਂ ਕੁਰਾਹੀਆ ਹਾਂ ਤੇ ਮੇਰੇ ਕੁਰਾਹੇ ਜਾਣ ਦਾ ਦੋਸ਼ ਮੇਰੇ ਸਿਰ ਹੀ ਹੋਵੇਗਾ ਅਤੇ ਜੇ ਮੈਂ ਸੁਮਾਰਗ ਵਲ ਲਗਾ ਹੋਇਆਂ ਹਾਂ, ਤਾਂ ਕੇਵਲ ਉਸ ਅਕਾਸ਼ ਬਾਣੀ ਕਰਕੇ ਹਾਂ, ਜੋ ਮੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਮੇਰੇ ਉੱਤੇ ਉਤਰ ਰਹੀ ਹੈ । ਬੇਸ਼ੱਕ ਉਹ ਸਾਰੀਆਂ ਅਰਦਾਸਾਂ ਦਾ ਸੁਣਨਹਾਰ ਤੇ ਆਪਣੇ ਬੰਦਿਆਂ ਦੇ ਨੇੜੇ ਹੈ ।੫੧।

وَلَوْ تَرَىٰ إِذْ فَزِعُوا فَلَا فَوْتَ وَأُخِذُوا مِنْ مَكَانٍ قَرِيبٍ ۝٥٢

ਜੇ ਤੂੰ ਉਹ ਹਾਲ ਵੇਖੇਂ ਜਦ ਕਿ ਓਹ (ਪ੍ਰਭੂ ਦੇ ਕਸ਼ਟਾਂ ਦੇ ਕਾਰਣ) ਘਬਰਾ ਜਾਣਗੇ ਤੇ (ਓਹਨਾਂ ਨੂੰ) ਨੱਸਣ ਨੂੰ ਕੋਈ ਰਾਹ ਨਹੀਂ ਲੱਭੇਗਾ ਅਤੇ ਇਕ ਨੇੜੇ ਦੇ ਅਸਥਾਨ ਤੋਂ ਹੀ ਓਹ ਫੜ ਲਏ ਜਾਣਗੇ, (ਤਾਂ ਤੈਨੂੰ ਪਤਾ ਲਗ ਜਾਵੇਗਾ ਕਿ ਇਹ ਕਿੰਨੇ ਥੋੜ-ਦਿਲੇ ਹਨ) ।੫੨।

وَقَالُوا آمَنَّا بِهِ وَأَنَّىٰ لَهُمُ التَّنَاوُشُ مِنْ مَكَانٍ بَعِيدٍ ۝٥٣

ਅਤੇ ਓਹ ਇਹ ਕਹਿਣਗੇ ਕਿ ਅਸੀਂ ਇਸ (ਬਾਣੀ) ਉੱਤੇ ਸ਼ਰਧਾ ਧਾਰਨ ਕਰਦੇ ਹਾਂ, ਪਰ ਓਹਨਾਂ ਨੂੰ ਇਸ (ਸ਼ਰਧਾ) ਦਾ ਪ੍ਰਾਪਤ ਕਰਨਾ ਇੰਨੀ ਦੂਰ ਜਾ ਕੇ ਕਿਵੇਂ ਨਸੀਬ ਹੋ ਸਕਦਾ ਹੈ ? ।੫੩।

وَقَدْ كَفَرُوا بِهِ مِنْ قَبْلُ ۖ وَيَقْذِفُونَ بِالْغَيْبِ مِنْ

ਅਤੇ ਓਹ ਇਸ ਤੋਂ ਪਹਿਲਾਂ ਉਸ ਦਾ ਇਨਕਾਰ ਕਰ ਚੁੱਕੇ ਹਨ ਅਤੇ ਦੂਰ ਬੈਠੇ ਹੀ ਬਿਨਾਂ ਕਿਸੇ

---

[1]ਭਾਵ ਇਹ ਹੈ ਕਿ ਸੱਚੀਆਂ ਤੇ ਪੂਰਨ ਲਹਿਰਾਂ ਸੱਚਾਈ ਤੋਂ ਹੀ ਉਤਪੰਨ ਹੁੰਦੀਆਂ ਹਨ । ਕੂੜ ਕੋਈ ਵੀ ਸਫਲ ਲਹਿਰ ਨਹੀਂ ਤੋਰ ਸਕਦਾ, ਜੋ ਸੱਚ ਦੇ ਟਾਕਰੇ ਤੇ ਖੜੇ ਸਕੇ । ਜਦ ਸੱਚ ਆ ਜਾਂਦਾ ਹੈ, ਤਾਂ ਕੂੜ ਨਿਖੁੱਟ ਜਾਂਦਾ ਹੈ; ਜਿਹਾ ਕਿ ਫ਼ਰਮਾਇਆ ਹੈ ਕਿ :—

"ਕੁਲ ਜਾਅਲ ਹੱਕੋ ਵ ਜ਼ਾਹਾਕਲ ਬਾਤਿਲੁ"

ਤਾਂ ਕੂੜ ਵਿਚ ਇਹ ਹਿੰਮਤ ਹੀ ਨਹੀਂ ਹੁੰਦੀ ਕਿ ਉਹ ਆਪਣੀ ਮਿਰਤਕ ਲਹਿਰ ਨੂੰ ਜਿੰਦਾ ਕਰ ਸਕੇ । ਇਹ ਬਲ ਤਾਂ ਸੱਚਾਈ ਵਿਚ ਹੀ ਹੈ ਕਿ ਉਹ ਮਰ ਕੇ ਵੀ ਸੁਰਜੀਤ ਹੋ ਜਾਂਦਾ ਹੈ ਤੇ ਆਪਣੇ ਵੈਰੀਆਂ ਨੂੰ ਨਿਸਫਲ ਕਰਦਾ ਰਹਿੰਦਾ ਹੈ; ਜਿਹਾ ਕਿ ਇਸਲਾਮ ਦਾ ਦੂਜੀ ਵਾਰ ਉਭਰਨਾ ਇਸ ਦਾ ਸਬੂਤ ਦੇ ਰਿਹਾ ਹੈ ।

مَكَانٍۢ بَعِيدٍ ﴿٥٣﴾

ਸੋਚ-ਵਿਚਾਰ ਦੇ ਅਟਕਲ-ਪੱਚੂ ਸ਼ੰਕੇ ਕਰਦੇ ਰਹੇ ਹਨ ।੫੪।

وَحِيلَ بَيْنَهُمْ وَبَيْنَ مَا يَشْتَهُونَ كَمَا فُعِلَ بِأَشْيَاعِهِم مِّن قَبْلُ ۚ إِنَّهُمْ كَانُوا۟ فِى شَكٍّۢ مُّرِيبٍۭ ﴿٥٤﴾

ਅਤੇ ਓਹਨਾਂ ਦੇ ਵਿਚਾਲੇ ਤੇ ਓਹਨਾਂ ਦੀਆਂ ਮਨੋ-ਕਾਮਨਾਵਾਂ ਦੇ ਵਿਚਾਲੇ ਰੋਕਾਂ ਪਾ ਦਿੱਤੀਆਂ ਗਈਆਂ ਹਨ, ਉਸੇ ਤਰ੍ਹਾਂ ਹੀ ਜਿਸ ਤਰ੍ਹਾਂ ਕਿ ਓਹਨਾਂ ਵਰਗੇ ਲੋਕਾਂ ਨਾਲ ਓਹਨਾਂ ਤੋਂ ਪਹਿਲਾਂ ਕੀਤਾ ਗਿਆ ਸੀ। ਓਹ ਵੀ ਇਕ ਅਜਿਹੇ ਸੰਦੇਹ ਵਿਚ ਫਸੇ ਹੋਏ ਸਨ, ਜੋ ਵੱਡੀ ਬੇਚੈਨੀ ਪੈਦਾ ਕਰਨ ਵਾਲਾ ਸੀ (ਤੇ ਇਹ ਵੀ) ।੫੫। (ਰਕੂਅ ੬)




# (੩੫) ਸੂਰਤ ਅਲ-ਫ਼ਾਤਿਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੬ ਆਇਤਾਂ ਤੇ ੫ ਰਕੂਅ ਹਨ। }

بِسْمِ ٱللَّهِ ٱلرَّحْمَٰنِ ٱلرَّحِيمِ ﴿١﴾

ਮੈਂ ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

ٱلْحَمْدُ لِلَّهِ فَاطِرِ ٱلسَّمَٰوَٰتِ وَٱلْأَرْضِ جَاعِلِ ٱلْمَلَٰٓئِكَةِ رُسُلًا أُو۟لِىٓ أَجْنِحَةٍۢ مَّثْنَىٰ وَثُلَٰثَ وَرُبَٰعَ

ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ (ਇਕ ਨਵੀਨ ਪ੍ਰਬੰਧ[1] ਅਨੁਸਾਰ) ਸਾਜਨਹਾਰ ਹੈ (ਅਤੇ) ਫ਼ਰਿਸ਼ਤਿਆਂ ਨੂੰ ਅਜਿਹੀ ਹਾਲਤ ਵਿਚ ਰਸੂਲ ਬਣਾ ਕੇ ਭੇਜਦਾ ਹੈ, ਜਦ ਕਿ ਕਦੇ ਤਾਂ ਓਹਨਾਂ ਦੇ ਦੋ-ਦੋ ਪਰ[2] ਹੁੰਦੇ

[1] ਚੂੰਕਿ ਸਾਰੇ ਅਕਾਸ਼ ਤੇ ਪਤਾਲ ਪਹਿਲਾਂ ਤੋਂ ਹੀ ਹੋਂਦ ਵਿਚ ਆ ਚੁੱਕੇ ਹਨ, ਦੂਜੇ "ਫ਼ਾਤਿਰ" ਦਾ ਭਾਵ ਇਕ ਨਵੀਨ ਰਚਨਾ ਹੀ ਹੈ; ਇਸ ਲਈ ਅਸੀਂ ਦੋ ਪੈਦਾਇਸ਼ਾਂ ਦੇ ਟਾਕਰੇ ਤੇ "ਫ਼ਾਤਿਰ" ਦੇ ਪਦ ਨੂੰ ਮੁਖ ਰੱਖਦਿਆਂ ਹੋਇਆਂ ਅਰਥਾਂ ਵਿਚ "ਨਵੀਨ ਪ੍ਰਬੰਧ ਅਨੁਸਾਰ" ਦੇ ਅੱਖਰ ਵਧਾ ਦਿੱਤੇ ਹਨ।

[2] ਇਸ ਥਾਂ ਹਜ਼ਰਤ "ਮੁਹੰਮਦ" ਸਾਹਿਬ ਦੀ ਅਕਾਸ਼ ਬਾਣੀ ਦੀ ਵਡਿਆਈ ਵਰਣਨ ਕੀਤੀ ਗਈ ਹੈ ਕਿ ਹੁਣ ਇਸ ਰਸੂਲ ਤੇ ਅਜੇਹੇ ਫ਼ਰਿਸ਼ਤੇ ਉਤਰਨਗੇ, ਜੋ ਅੱਲਾਹ ਦੇ ਕਈ ਕਈ ਗੁਣਾਂ ਦਾ ਪ੍ਰਤਾਊ ਹੋਣਗੇ। ਕਈ ਦੋ-ਦੋ ਗੁਣਾਂ ਦੇ, ਕਈ ਤਿੰਨ-ਤਿੰਨ ਗੁਣਾਂ ਦੇ ਤੇ ਕਈ ਚਾਰ-ਚਾਰ ਗੁਣਾਂ ਦੇ, ਪਰ ਇੱਥੇ ਹੀ ਬਸ ਨਹੀਂ; ਜੇ ਪ੍ਰਭੂ ਯੋਗ ਸਮਝੇਗਾ, ਤਾਂ ਕੁਰਾਨ ਦੀ ਅਕਾਸ਼ ਬਾਣੀ ਲਿਆਉਣ ਵਾਲੇ ਫ਼ਰਿਸ਼ਤਿਆਂ ਦੇ ਪਰਾਂ, ਅਰਥਾਤ ਪ੍ਰਭੂ ਦੇ ਗੁਣਾਂ ਨੂੰ—ਜਿਨ੍ਹਾਂ ਨੂੰ ਓਹ ਪਰਗਟ ਕਰਨ ਵਾਲੇ ਹੋਣਗੇ, ਹੋਰ ਵੀ ਵਧਾ ਦੇਵੇਗਾ।

يَزِيدُ فِي الْخَلْقِ مَا يَشَاءُ ۚ إِنَّ اللَّهَ عَلَىٰ كُلِّ شَيْءٍ
قَدِيرٌ ٢

ਹਨ ਤੇ ਕਦੇ ਤਿੰਨ-ਤਿੰਨ ਤੇ ਕਦੇ ਚਾਰ-ਚਾਰ (ਅਤੇ ਓਹਨਾਂ ਫ਼ਰਿਸ਼ਤਿਆਂ ਦਾ ਪਰਾਂ ਦੀ) ਸਾਜਨਾ ਵਿਚ ਜਿੰਨਾ ਉਹ ਅੱਲਾਹ ਯੋਗ ਸਮਝਦਾ ਹੈ, ਵਾਧਾ ਕਰਦਾ ਹੈ। ਬੇਸ਼ੱਕ ਅੱਲਾਹ ਹਰੇਕ ਗੱਲ ਤੇ ਸਮਰਥ ਹੈ ।੨।

مَا يَفْتَحِ اللَّهُ لِلنَّاسِ مِن رَّحْمَةٍ فَلَا مُمْسِكَ لَهَا
وَمَا يُمْسِكْ فَلَا مُرْسِلَ لَهُ مِن بَعْدِهِ ۚ وَهُوَ الْعَزِيزُ
الْحَكِيمُ ٣

ਜੋ ਮਿਹਰ ਦੇ ਸਾਧਨ ਅੱਲਾਹ ਲੋਕਾਂ ਲਈ ਖੋਲ੍ਹਦਾ ਹੈ, ਓਹਨਾਂ ਨੂੰ ਕੋਈ ਵੀ ਬੰਦ ਨਹੀਂ ਕਰ ਸਕਦਾ, ਅਰਥਾਤ ਜਿਸ ਮਿਹਰ ਦੇ ਸਾਧਨ ਉਹ ਬੰਦ ਕਰ ਦਿੰਦਾ ਹੈ, ਉਸ ਨੂੰ ਪ੍ਰਭੂ ਦੇ ਇਸ ਕਰਤਵ ਮਗਰੋਂ ਕੋਈ ਵੀ ਖੋਲ੍ਹ ਨਹੀਂ ਸਕਦਾ ਅਤੇ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੩।

يَا أَيُّهَا النَّاسُ اذْكُرُوا نِعْمَتَ اللَّهِ عَلَيْكُمْ ۚ هَلْ
مِنْ خَالِقٍ غَيْرُ اللَّهِ يَرْزُقُكُم مِّنَ السَّمَاءِ وَالْأَرْضِ ۚ
لَا إِلَٰهَ إِلَّا هُوَ ۖ فَأَنَّىٰ تُؤْفَكُونَ ٤

ਹੇ ਲੋਕੋ ! ਅੱਲਾਹ ਦੀ ਜੋ ਮਿਹਰ ਤੁਹਾਡੇ ਉੱਤੇ ਉਤਰੀ ਹੈ, ਉਸ ਨੂੰ ਸਦਾ ਚੇਤੇ ਰੱਖੋ। ਕੀ ਅੱਲਾਹ ਤੋਂ ਛੁੱਟ ਕੋਈ ਹੋਰ ਰਚਨਹਾਰ ਹੋ ਸਕਦਾ ਹੈ, ਜੋ ਤੁਹਾਨੂੰ ਅਕਾਸ਼ ਤੇ ਪਤਾਲ ਤੋਂ ਰਿਜ਼ਕ ਦਿੰਦਾ ਹੋਵੇ ? ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਫੇਰ ਤੁਸੀਂ ਕਿਹੜੇ ਪਾਸੇ ਭਟਕ ਰਹੇ ਹੋ ? ।੪।

وَإِن يُكَذِّبُوكَ فَقَدْ كُذِّبَتْ رُسُلٌ مِّن قَبْلِكَ ۚ وَ
إِلَى اللَّهِ تُرْجَعُ الْأُمُورُ ٥

ਜੇ ਏਹ ਲੋਕ ਤੇਰੀ ਨਿੰਦਾ ਕਰਦੇ ਹਨ, ਤਾਂ (ਕੋਈ ਗੱਲ ਨਹੀਂ) ਤੈਥੋਂ ਪਹਿਲਾਂ ਜਿੰਨੇ ਵੀ ਰਸੂਲ ਬੀਤੇ ਹਨ, ਓਹਨਾਂ ਸਭਨਾਂ ਦੀ ਨਿੰਦਾ ਕੀਤੀ ਗਈ ਸੀ ਅਤੇ ਸਾਰੇ ਮਾਮਲੇ (ਫ਼ੈਸਲੇ ਵਾਸਤੇ) ਅੱਲਾਹ ਦੇ ਹਜ਼ੂਰ ਹੀ ਪੇਸ਼ ਕੀਤੇ ਜਾਣਗੇ ।੫।

يَا أَيُّهَا النَّاسُ إِنَّ وَعْدَ اللَّهِ حَقٌّ ۖ فَلَا تَغُرَّنَّكُمُ
الْحَيَاةُ الدُّنْيَا ۖ وَلَا يَغُرَّنَّكُم بِاللَّهِ الْغَرُورُ ٦

ਹੇ ਲੋਕੋ ! ਅੱਲਾਹ ਦਾ ਬਚਨ ਸੱਚਾ ਹੈ। ਸੋ ਤੁਹਾਨੂੰ ਇਸ ਲੋਕ ਦਾ ਜੀਵਨ ਧੋਖਾ ਨਾ ਦੇਵੇ ਅਤੇ ਕੋਈ ਧੋਖਾ ਦੇਣ ਵਾਲਾ ਤੁਹਾਨੂੰ ਅੱਲਾਹ ਬਾਰੇ ਧੋਖਾ ਨਾ ਦੇਵੇ ।੬।

إِنَّ الشَّيْطَانَ لَكُمْ عَدُوٌّ فَاتَّخِذُوهُ عَدُوًّا ۚ إِنَّمَا يَدْعُو
حِزْبَهُ لِيَكُونُوا مِنْ أَصْحَابِ السَّعِيرِ ٧

ਬੇਸ਼ੱਕ ਸ਼ੈਤਾਨ ਤੁਹਾਡਾ ਵੈਰੀ ਹੈ। ਸੋ ਉਸ ਨੂੰ ਆਪਣਾ ਵੈਰੀ ਹੀ ਸਮਝਦੇ ਰਹੋ। ਉਹ ਆਪਣੇ ਸਾਥੀਆਂ ਨੂੰ ਕੇਵਲ ਇਸ ਲਈ ਸੱਦਦਾ ਹੈ ਕਿ ਉਹ ਨਰਕਗਾਮੀ ਬਣ ਜਾਣ ।੭।

الَّذِينَ كَفَرُوا لَهُمْ عَذَابٌ شَدِيدٌ ۖ وَالَّذِينَ آمَنُوا وَعَمِلُوا الصَّالِحَاتِ لَهُم مَّغْفِرَةٌ وَأَجْرٌ كَبِيرٌ ⑧ ع ١٣

ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ, ਓਹਨਾਂ ਵਾਸਤੇ ਕਰੜਾ ਕਸ਼ਟ (ਨੀਅਤ) ਹੈ ਅਤੇ ਜੋ ਲੋਕ ਸ਼ਰਧਾ ਧਾਰਨ ਕਰ ਚੁੱਕੇ ਹਨ ਅਤੇ ਉਸ ਸ਼ਰਧਾ ਦੇ ਅਨੁਸਾਰ ਹੀ ਸ਼ੁਭ ਕਰਮ ਵੀ ਕਰਦੇ ਹਨ, ਓਹਨਾਂ ਵਾਸਤੇ ਵੱਡੀ ਬਖ਼ਸ਼ਿਸ਼ ਤੇ ਵੱਡਾ ਇਨਾਮ ਨੀਅਤ ਹੈ ।੮।

(ਰਕੂਅ ੧)

أَفَمَن زُيِّنَ لَهُ سُوءُ عَمَلِهِ فَرَآهُ حَسَنًا ۖ فَإِنَّ اللَّهَ يُضِلُّ مَن يَشَاءُ وَيَهْدِي مَن يَشَاءُ ۖ فَلَا تَذْهَبْ نَفْسُكَ عَلَيْهِمْ حَسَرَاتٍ ۚ إِنَّ اللَّهَ عَلِيمٌ بِمَا يَصْنَعُونَ ⑨

ਕੀ ਜਿਸ ਪ੍ਰਾਣੀ ਨੂੰ ਉਸ ਦੇ ਕੁਕਰਮ ਭੈੜੇ ਦਿਸਦੇ ਹੋਣ ਤੇ ਉਹ ਓਹਨਾਂ ਨੂੰ ਚੰਗਾ ਸਮਝਦਾ ਹੋਵੇ (ਉਹ ਸੁਮਾਰਗ ਵਲ ਲਗ ਸਕਦਾ ਹੈ ?) ਸੋ ਯਾਦ ਰੱਖੋ ਕਿ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, (ਅਰਥਾਤ ਇਸ ਦੇ ਯੋਗ ਸਮਝਦਾ ਹੈ) ਉਸ ਨੂੰ ਨਸ਼ਟ ਕਰ ਦਿੰਦਾ ਹੈ ਤੇ ਜਿਸ ਨੂੰ ਯੋਗ ਸਮਝਦਾ ਹੈ, ਉਸ ਨੂੰ ਸਫਲਤਾ ਦਾ ਮਾਰਗ ਦੱਸ ਦਿੰਦਾ ਹੈ । ਸੋ ਤੇਰੀ ਜਿੰਦ ਓਹਨਾਂ ਦੇ ਸ਼ੋਕ ਤੇ ਚਿੰਤਾ ਦੇ ਕਾਰਣ ਨਸ਼ਟ ਨਾ ਹੋ ਜਾਏ, ਅੱਲਾਹ ਓਹਨਾਂ ਦੇ ਕਰਮਾਂ ਦਾ ਵੱਡਾ ਜਾਣਨਹਾਰ ਹੈ । (ਸੋ ਪ੍ਰਭੂ ਦਾ ਦੰਡ ਕਰਮਾਂ ਅਨੁਸਾਰ ਹੀ ਹੁੰਦਾ ਹੈ, ਐਵੇਂ ਨਹੀਂ ਹੁੰਦਾ) ।੯।

وَاللَّهُ الَّذِي أَرْسَلَ الرِّيَاحَ فَتُثِيرُ سَحَابًا فَسُقْنَاهُ إِلَىٰ بَلَدٍ مَّيِّتٍ فَأَحْيَيْنَا بِهِ الْأَرْضَ بَعْدَ مَوْتِهَا ۚ كَذَٰلِكَ النُّشُورُ ⑩

ਅਤੇ ਅੱਲਾਹ ਉਹ ਹੈ, ਜੋ (ਠੰਡੀਆਂ) ਹਵਾਵਾਂ ਭੇਜਦਾ ਹੈ, ਜਿਨ੍ਹਾਂ ਨੇ ਬੱਦਲ ਚੁੱਕੇ ਹੋਏ ਹੁੰਦੇ ਹਨ । ਫੇਰ ਅਸੀਂ ਓਹਨਾਂ ਨੂੰ ਇਕ ਮੁਰਦਾ ਦੇਸ ਵਲ ਹਿਕ ਕੇ ਲੈ ਜਾਂਦੇ ਹਾਂ ਅਤੇ ਓਹਨਾਂ ਰਾਹੀਂ ਧਰਤੀ ਨੂੰ ਉਸ ਦੀ ਵੀਰਾਨੀ ਮਗਰੋਂ ਸੁਰਜੀਤ ਕਰਦੇ ਹਾਂ । ਇਸੇ ਤਰ੍ਹਾਂ ਹੀ ਮਰਨ ਮਗਰੋਂ ਵੀ ਸੁਰਜੀਤ ਹੋਣ ਦਾ ਨਿਯਮ ਹੈ ।੧੦।

مَن كَانَ يُرِيدُ الْعِزَّةَ فَلِلَّهِ الْعِزَّةُ جَمِيعًا ۚ إِلَيْهِ يَصْعَدُ الْكَلِمُ الطَّيِّبُ وَالْعَمَلُ الصَّالِحُ يَرْفَعُهُ ۚ

ਜਿਹੜਾ ਪ੍ਰਾਣੀ ਸਤਿਕਾਰ ਦਾ ਚਾਹਵਾਨ ਹੈ, ਉਸ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਸਾਰਾ ਸਤਿਕਾਰ ਅੱਲਾਹ ਦੇ ਹੀ ਹੱਥ ਹੈ, ਸਾਰੀਆਂ ਪਵਿੱਤਰ ਗੱਲਾਂ ਉਸੇ ਵਲ ਚੜ੍ਹ ਜਾਂਦੀਆਂ ਹਨ ਅਤੇ ਸ਼ਰਧਾ ਅਨੁਸਾਰ

وَالَّذِيْنَ يَمْكُرُوْنَ السَّيِّاٰتِ لَهُمْ عَذَابٌ شَدِيْدٌ وَمَكْرُ اُولٰٓئِكَ هُوَ يَبُوْرُ ⑩

ਕੀਤਾ ਹਰੇਕ ਸ਼ੁਭ ਕਰਮ ਓਹਨਾਂ ਨੂੰ ਚੁੱਕਦਾ[1] ਹੈ, ਅਰਥਾਤ ਜੋ ਲੋਕ ਤੁਹਾਡੇ ਵਿਰੁਧ ਭੈੜੀਆਂ ਗੋਂਦਾਂ ਗੁੰਦਦੇ ਹਨ, ਓਹਨਾਂ ਵਾਸਤੇ ਕਰੜਾ ਕਸ਼ਟ ਨੀਅਤ ਹੈ ਅਤੇ ਓਹਨਾਂ ਲੋਕਾਂ ਦੀਆਂ ਗੋਂਦਾਂ ਹੀ ਨਸ਼ਟ ਹੋਣ ਵਾਲੀ ਚੀਜ਼ ਹਨ, (ਨਾ ਕਿ ਤੁਸੀਂ) ।੧੧।

وَاللّٰهُ خَلَقَكُمْ مِّنْ تُرَابٍ ثُمَّ مِنْ نُّطْفَةٍ ثُمَّ جَعَلَكُمْ اَزْوَاجًا ۚ وَمَا تَحْمِلُ مِنْ اُنْثٰى وَلَا تَضَعُ اِلَّا بِعِلْمِهٖ ۚ وَمَا يُعَمَّرُ مِنْ مُّعَمَّرٍ وَّلَا يُنْقَصُ مِنْ عُمُرِهٖٓ اِلَّا فِيْ كِتٰبٍ ۚ اِنَّ ذٰلِكَ عَلَى اللّٰهِ يَسِيْرٌ ⑫

ਅਤੇ ਅੱਲਾਹ ਨੇ ਤੁਹਾਨੂੰ ਮਿੱਟੀ ਤੋਂ ਸਾਜਿਆ ਹੈ। ਇਸ ਤੋਂ ਮਗਰੋਂ ਰਕਤ-ਬਿੰਦ ਤੋਂ, ਫੇਰ ਜੋੜਿਆਂ ਦੀ ਸ਼ਕਲ ਵਿਚ ਬਣਾਇਆ ਹੈ ਅਤੇ ਕਿਸੇ ਵੀ ਤੀਵੀਂ ਨੂੰ ਗਰਭ ਨਹੀਂ ਹੁੰਦਾ ਤੇ ਨਾ ਉਹ ਕੋਈ ਬਾਲਕ ਨੂੰ ਹੀ ਜਨਮ ਦਿੰਦੀ ਹੈ, ਪਰ ਉਹ ਪ੍ਰਭੂ ਦੇ ਗਿਆਨ ਅਨੁਸਾਰ ਹੀ ਹੁੰਦਾ ਹੈ, ਅਰਥਾਤ ਨਾ ਕੋਈ ਵੱਡੀ ਆਯੂ ਵਾਲਾ ਵੱਡੀ ਆਯੂ ਹੀ ਭੋਗਦਾ ਹੈ ਅਤੇ ਨਾ ਕਿਸੇ ਦੀ ਆਯੂ ਵਿਚ ਕੋਈ ਘਾਟ ਹੀ ਕੀਤੀ ਜਾਂਦੀ ਹੈ,ਪਰ ਉਹ ਇਕ ਨਿਯਮ ਅਨੁਸਾਰ ਹੀ ਹੈ। ਇਹ ਗੱਲ ਅੱਲਾਹ ਲਈ ਵੱਡੀ ਸੌਖੀ ਹੈ ।੧੨।

وَمَا يَسْتَوِى الْبَحْرٰنِ ۖ هٰذَا عَذْبٌ فُرَاتٌ سَآئِغٌ شَرَابُهٗ وَهٰذَا مِلْحٌ اُجَاجٌ ۚ وَمِنْ كُلٍّ تَاْكُلُوْنَ لَحْمًا طَرِيًّا وَّتَسْتَخْرِجُوْنَ حِلْيَةً تَلْبَسُوْنَهَا ۚ وَتَرَى الْفُلْكَ فِيْهِ مَوَاخِرَ لِتَبْتَغُوْا مِنْ فَضْلِهٖ وَ

ਅਤੇ ਅਜੇਹੇ ਦੋ ਸਾਗਰ (ਜਾਂ ਦਰਯਾ) ਕਦੇ ਵੀ ਇਕ ਸਮਾਨ ਨਹੀਂ ਹੋ ਸਕਦੇ ਹਨ ਕਿ (ਓਹਨਾਂ ਵਿੱਚੋਂ) ਇਕ ਤਾਂ ਮਿੱਠਾ ਤੇ ਚੰਗਾ ਹੋਵੇ ਤੇ ਉਸ ਦਾ ਪਾਣੀ ਵੱਡੇ ਸੌਖ ਨਾਲ ਸੰਘੋਂ ਉਤਰ ਜਾਂਦਾ ਹੋਵੇ ਤੇ ਇਕ (ਦੂਜਾ) ਖਾਰਾ ਸੰਘ ਸਾੜ ਦੇਣ ਵਾਲਾ ਹੋਵੇ ਅਤੇ ਤੁਸੀਂ (ਇਸ ਦੇ ਹੁੰਦਿਆਂ) ਓਹਨਾਂ ਦੋਹਾਂ ਸਾਗਰਾਂ (ਜਾਂ ਦਰਯਾਵਾਂ) ਤੋਂ ਤਾਜ਼ਾ ਮਾਸ ਵੀ ਛਕਦੇ-ਛਕਾਉਂਦੇ ਹੋ ਤੇ ਓਹਨਾਂ ਵਿੱਚੋਂ ਗਹਿਣਿਆਂ ਵਜੋਂ ਵਰਤੀਆਂ ਜਾਣ ਵਾਲੀਆਂ ਚੀਜ਼ਾਂ ਵੀ ਕੱਢਦੇ ਹੋ, (ਅਰਥਾਤ ਮੋਤੀ ਆਦਿ) ਜਿਨ੍ਹਾਂ ਨੂੰ ਤੁਸੀਂ ਪਹਿਨਦੇ ਹੋ ਅਤੇ ਤੁਸੀਂ ਬੇੜੀਆਂ ਨੂੰ ਵੇਖਦੇ ਹੋ ਕਿ ਓਹਨਾਂ ਵਿਚ ਲਹਿਰਾਂ ਨੂੰ ਚੀਰਦੀਆਂ ਹੋਈਆਂ ਤੁਰੀਆਂ

---

[1]ਮੂਲ ਪਾਠ ਵਿਚ ਇਕ ਬਚਨ ਪੜਨਾਂਵ ਦੀ ਵਰਤੋਂ ਹੈ। ਇਸ ਦਾ ਕਾਰਣ ਇਹ ਹੈ ਕਿ ਜਿਸ ਤੋਂ ਪਹਿਲਾਂ "ਅਲਕਲਿਮੁ" ਦਾ ਪਦ ਹੈ, ਜੋ ਬਹੁਵਚਨ ਹੈ ਤੇ ਅਰਬੀ ਵਿਚ ਕਦੇ ਬਹੁਵਚਨ ਲਈ ਇਕ ਵਚਨ ਦਾ ਪੜਨਾਂਵ ਵੀ ਵਰਤਿਆ ਜਾਂਦਾ ਹੈ ਅਤੇ ਭਾਵ ਇਹ ਹੁੰਦਾ ਹੈ ਕਿ ਓਹਨਾਂ ਵਿੱਚੋਂ ਹਰੇਕ ਨਾਲ ਇਹ ਵਰਤਾਉ ਹੁੰਦਾ ਹੈ।

لَعَلَّكُمْ تَشْكُرُوْنَ ⑫

ਜਾਂਦੀਆਂ ਹਨ; ਤਾਂ ਜੁ ਤੁਸੀਂ ਉਸ ਪ੍ਰਭੂ ਦੀ ਕਿਰਪਾ ਦੀ ਢੂੰਡ ਕਰ ਸਕੋ ਅਤੇ ਤੁਸੀਂ ਧੰਨਵਾਦੀ ਬਣ ਸਕੋ ।੧੩।

يُوْلِجُ الَّيْلَ فِي النَّهَارِ وَيُوْلِجُ النَّهَارَ فِي الَّيْلِ وَسَخَّرَ الشَّمْسَ وَالْقَمَرَ كُلٌّ يَّجْرِيْ لِاَجَلٍ مُّسَمًّى ذٰلِكُمُ اللّٰهُ رَبُّكُمْ لَهُ الْمُلْكُ وَالَّذِيْنَ تَدْعُوْنَ مِنْ دُوْنِهٖ مَا يَمْلِكُوْنَ مِنْ قِطْمِيْرٍ ⑬

ਉਹ ਰਾਤ ਨੂੰ ਦਿਨ ਵਿਚ ਤੇ ਦਿਨ ਨੂੰ ਰਾਤ ਵਿਚ ਬਦਲਦਾ ਰਹਿੰਦਾ ਹੈ, ਅਰਥਾਤ ਸੂਰਜ ਤੇ ਚੰਨ ਨੂੰ ਉਸ ਨੇ (ਸਾਰੀ ਰਚਨਾ ਦੀ) ਸੇਵਾ ਵਿਚ ਲਾਇਆ ਹੋਇਆ ਹੈ, ਓਹਨਾਂ ਵਿਚ ਹਰੇਕ ਇਕ ਨੀਅਤ ਸਮੇਂ ਤਕ ਚੱਕਰ ਲਾਉਂਦੇ ਰਹਿੰਦੇ ਹਨ। ਇਹ ਅੱਲਾਹ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ। ਉਸੇ ਦੀ ਹੀ ਪਾਤਸ਼ਾਹੀ ਹੈ ਅਤੇ ਜਿਨ੍ਹਾਂ ਦੀ ਤੁਸੀਂ ਉਸ ਤੋਂ ਛੁੱਟ ਪੂਜਾ ਕਰਦੇ ਹੋ, ਓਹ ਖਜੂਰ ਦੀ ਗਿਟਕ ਵਿਚਲੇ ਛਿੱਲੜ ਜਿੰਨੀ ਵੀ ਕਿਸੇ ਚੀਜ਼ ਦੇ ਮਾਲਕ ਨਹੀਂ ਹਨ ।੧੪।

اِنْ تَدْعُوْهُمْ لَا يَسْمَعُوْا دُعَآءَكُمْ وَلَوْ سَمِعُوْا مَا اسْتَجَابُوْا لَكُمْ وَيَوْمَ الْقِيٰمَةِ يَكْفُرُوْنَ بِشِرْكِكُمْ وَلَا يُنَبِّئُكَ مِثْلُ خَبِيْرٍ ⑭

ਜੇ ਤੁਸੀਂ ਓਹਨਾਂ ਅੱਗੇ ਅਰਦਾਸ ਕਰੋ, ਤਾਂ ਓਹ ਕਦੇ ਵੀ ਤੁਹਾਡੀ ਅਰਦਾਸ ਨਹੀਂ ਸੁਣ ਸਕਣਗੇ ਅਤੇ ਜੇ ਭਲਾ ਸੁਣ ਵੀ ਲੈਣ, ਤਾਂ ਤੁਹਾਡੇ ਭਲੇ ਲਈ ਉਸ ਨੂੰ ਪਰਵਾਨ ਨਹੀਂ ਕਰ ਸਕਣਗੇ ਅਤੇ ਕਿਆਮਤ ਦੇ ਦਿਹਾੜੇ ਤੁਹਾਡੇ ਸ਼ਿਰਕ ਦਾ ਇਨਕਾਰ ਕਰ ਦੇਣਗੇ, ਅਰਥਾਤ ਤੈਨੂੰ ਵਾਕਫ਼ਕਾਰ ਤੋਂ ਵਧ ਕੇ ਚੰਗੀ[1] ਖ਼ਬਰ ਕੋਈ ਵੀ ਨਹੀਂ ਦੇ ਸਕਦਾ ।੧੫।

(ਰਕੂਅ ੨)

يٰۤاَيُّهَا النَّاسُ اَنْتُمُ الْفُقَرَآءُ اِلَى اللّٰهِ وَاللّٰهُ هُوَ الْغَنِيُّ الْحَمِيْدُ ⑮

ਹੇ ਲੋਕੋ! ਤੁਸੀਂ ਸਾਰੇ ਹੀ ਅੱਲਾਹ ਦੇ ਮੁਹਤਾਜ ਹੋ ਤੇ ਅੱਲਾਹ ਕਿਸੇ ਦਾ ਵੀ ਮੁਹਤਾਜ ਨਹੀਂ ਹੈ; ਸਗੋਂ ਹਰੇਕ ਉਪਮਾ ਦਾ ਅਧਿਕਾਰੀ ਹੈ, (ਅਰਥਾਤ ਦੂਜਿਆਂ ਦੀਆਂ ਲੋੜਾਂ ਪੂਰੀਆਂ ਕਰਦਾ ਹੈ।) ।੧੬।

اِنْ يَّشَاْ يُذْهِبْكُمْ وَيَاْتِ بِخَلْقٍ جَدِيْدٍ ⑯

ਜੇ ਉਹ ਚਾਹੇ ਤਾਂ ਤੁਹਾਨੂੰ ਸਾਰਿਆਂ ਨੂੰ ਨਸ਼ਟ ਕਰ ਦੇਵੇ ਤੇ (ਤੁਹਾਡੀ ਥਾਂ) ਇਕ ਨਵੀਂ ਰਚਨਾ ਰਚਾ ਦੇਵੇ ।੧੭।

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਤੋਂ ਛੁੱਟ, ਜੋ ਅਕਾਸ਼ ਬਾਣੀ ਨਾਲ ਨਿਵਾਜਿਆ ਗਿਆ ਹੈ।

وَمَا ذٰلِكَ عَلَى اللّٰهِ بِعَزِيزٍ ۝

ਅਤੇ ਅੱਲਾਹ ਲਈ ਇਹ ਗੱਲ ਕੋਈ ਔਖੀ ਨਹੀਂ ਹੈ ।੧੮।

وَلَا تَزِرُ وَازِرَةٌ وِّزْرَ أُخْرٰى ۚ وَإِنْ تَدْعُ مُثْقَلَةٌ إِلٰى حِمْلِهَا لَا يُحْمَلْ مِنْهُ شَيْءٌ وَّلَوْ كَانَ ذَا قُرْبٰى ۗ إِنَّمَا تُنْذِرُ الَّذِينَ يَخْشَوْنَ رَبَّهُمْ بِالْغَيْبِ وَأَقَامُوا الصَّلٰوةَ ۚ وَمَنْ تَزَكّٰى فَإِنَّمَا يَتَزَكّٰى لِنَفْسِهٖ ۚ وَإِلَى اللّٰهِ الْمَصِيرُ ۝

ਅਤੇ ਕੋਈ ਭਾਰ ਚੁੱਕਣ ਵਾਲੀ ਜਿੰਦ ਕਿਸੇ ਦੂਜੇ ਦਾ ਭਾਰ ਨਹੀਂ ਚੁੱਕ ਸਕਦੀ, ਅਰਥਾਤ ਜੇ ਕੋਈ ਭਾਰ ਹੇਠ ਦੱਬਿਆ ਹੋਇਆ ਪ੍ਰਾਣੀ ਆਪਣੇ ਭਾਰ ਨੂੰ ਚੁੱਕਣ ਲਈ ਕਿਸੇ ਨੂੰ ਸੱਦੇਗਾ, ਤਾਂ ਉਸ ਦਾ ਰਤਾ ਜਿੰਨਾ ਵੀ ਭਾਰ ਹੌਲਾ ਨਹੀਂ ਹੋ ਸਕੇਗਾ; ਭਾਵੇਂ ਉਹ ਉਸ ਦਾ ਕਿੰਨਾ ਹੀ ਨੇੜੇ ਦਾ ਸੰਬੰਧੀ ਕਿਉਂ ਨਾ ਹੋਵੇ । ਤੂੰ ਤਾਂ ਕੇਵਲ ਉਹਨਾਂ ਨੂੰ ਹੀ ਹੁਸ਼ਿਆਰ ਕਰ ਸਕਦਾ ਹੈਂ; ਜੋ ਆਪਣੇ ਸਾਜਣਹਾਰ ਤੇ ਪਾਲਨ-ਹਾਰ ਤੋਂ ਇਕਾਂਤ ਵਿਚ ਵੀ ਡਰਦੇ ਰਹਿੰਦੇ ਹਨ ਅਤੇ ਨਿਮਾਜ਼ਾਂ ਵੀ (ਨੇਮਾਂ ਅਨੁਸਾਰ) ਪੜ੍ਹਦੇ ਰਹਿੰਦੇ ਹਨ ਤੇ ਜੋ ਪ੍ਰਾਣੀ ਪਵਿੱਤਰਤਾ ਧਾਰਨ ਕਰਦਾ ਹੈ, ਉਹ ਆਪਣੇ ਆਪ ਲਈ ਪਵਿੱਤਰਤਾ ਧਾਰਨ ਕਰਦਾ ਹੈ, ਅਰਥਾਤ ਸਾਰਿਆਂ ਨੇ ਹੀ ਓੜਕ ਅੱਲਾਹ ਦੇ ਹਜ਼ੂਰ ਪਰਤਣਾ ਹੈ ।੧੯।

وَمَا يَسْتَوِي الْأَعْمٰى وَالْبَصِيرُ ۝

ਅਤੇ ਅੰਨ੍ਹਾਂ ਤੇ ਸੁਜਾਖਾ ਇਕ ਸਮਾਨ ਨਹੀਂ ਹੋ ਸਕਦੇ ।੨੦।

وَلَا الظُّلُمٰتُ وَلَا النُّورُ ۝

ਅਤੇ ਨਾ ਅੰਧਕਾਰ ਤੇ ਪ੍ਰਕਾਸ਼ (ਇੱਕੋ ਜੇਹੇ ਹੋ ਸਕਦੇ ਹਨ) ।੨੧।

وَلَا الظِّلُّ وَلَا الْحَرُورُ ۝

ਅਤੇ ਨਾ ਪ੍ਰਛਾਵਾਂ ਤੇ ਧੁੱਪ (ਇੱਕੋ ਜੇਹੇ ਹੋ ਸਕਦੇ ਹਨ) ।੨੨।

وَمَا يَسْتَوِي الْأَحْيَاءُ وَلَا الْأَمْوَاتُ ۚ إِنَّ اللّٰهَ يُسْمِعُ مَنْ يَّشَاءُ ۚ وَمَا أَنْتَ بِمُسْمِعٍ مَّنْ فِي الْقُبُورِ ۝

ਅਰਥਾਤ ਨਾ ਜੀਉਂਦੇ ਤੇ ਮਿਰਤਕ ਹੀ (ਇੱਕੋ ਜੇਹੇ ਹੋ ਸਕਦੇ ਹਨ ।) ਬੇਸ਼ੱਕ ਅੱਲਾਹ ਜਿਸ ਨੂੰ ਚਾਹੇ, ਸੁਣਾ ਸਕਦਾ ਹੈ, ਪਰ ਤੂੰ ਉਹਨਾਂ ਨੂੰ ਨਹੀਂ ਸੁਣਾ ਸਕਦਾ, ਜੋ ਕਬਰਾਂ ਵਿਚ ਦੱਬੇ ਪਏ ਹਨ ।੨੩।

إِنْ أَنْتَ إِلَّا نَذِيرٌ ۝

ਤੂੰ ਤਾਂ ਕੇਵਲ ਇਕ ਹੁਸਿਆਰ ਕਰਨ ਵਾਲਾ ਹੀ ਹੈਂ ।੨੪।

إِنَّآ أَرْسَلْنَٰكَ بِٱلْحَقِّ بَشِيرًا وَنَذِيرًا ۚ وَإِن مِّنْ أُمَّةٍ إِلَّا خَلَا فِيهَا نَذِيرٌ ⑳

ਅਸੀਂ ਤੈਨੂੰ ਇਕ ਅਟੱਲ ਸੱਚਾਈ ਦੁਆਰਾ ਇਕ ਖ਼ੁਸ਼ਖ਼ਬਰੀ ਦੇਣ ਵਾਲਾ ਤੇ ਹੁਸ਼ਿਆਰ ਕਰਨ ਵਾਲਾ ਬਣਾ ਕੇ ਭੇਜਿਆ ਹੈ ਅਤੇ ਕੋਈ ਵੀ ਜਾਤੀ ਅਜਿਹੀ ਨਹੀਂ; ਜਿਸ ਵਿਚ (ਅੱਲਾਹ ਵੱਲੋਂ) ਕੋਈ ਹੁਸ਼ਿਆਰ ਕਰਨ ਵਾਲਾ ਨਾ ਆਇਆ ਹੋਵੇ ।੨੫।

وَإِن يُكَذِّبُوكَ فَقَدْ كَذَّبَ ٱلَّذِينَ مِن قَبْلِهِمْ جَآءَتْهُمْ رُسُلُهُم بِٱلْبَيِّنَٰتِ وَبِٱلزُّبُرِ وَبِٱلْكِتَٰبِ ٱلْمُنِيرِ ⑳

ਅਤੇ ਜੇ ਏਹ ਲੋਕ ਤੇਰੀ ਨਿੰਦਾ ਕਰਦੇ ਹਨ, ਤਾਂ ਓਹਨਾਂ ਨੇ ਵੀ ਜੋ ਏਹਨਾਂ ਤੋਂ ਪਹਿਲੇ ਬੀਤੇ ਹਨ, (ਆਪੋ ਆਪਣੇ ਸਮੇਂ ਦੇ ਰਸੂਲਾਂ ਦੀ) ਨਿੰਦਾ ਕੀਤੀ ਸੀ । ਓਹਨਾਂ ਪਾਸ ਵੀ ਓਹਨਾਂ ਦੇ ਸਮੇਂ ਦੇ ਰਸੂਲ ਕਈ ਸਪਸ਼ਟ ਦਲੀਲਾਂ ਲੈ ਕੇ ਤੇ ਉਪਦੇਸ਼ ਲੈ ਕੇ ਆਏ ਸਨ, ਅਰਥਾਤ (ਓਹਨਾਂ ਵਿੱਚੋਂ ਕਈ) ਪ੍ਰਕਾਸ਼ ਮਈ ਪੁਸਤਕ ਲੈ ਕੇ (ਵੀ ਆਏ ਸਨ) ।੨੬।

ثُمَّ أَخَذْتُ ٱلَّذِينَ كَفَرُوا۟ ۖ فَكَيْفَ كَانَ نَكِيرِ ⑳ ع

ਫੇਰ ਮੈਂ ਇਨਕਾਰੀਆਂ ਨੂੰ ਓਹਨਾਂ ਦੀ ਨਿੰਦਾ ਦੇ ਕਾਰਣ (ਕਸ਼ਟ ਦੁਆਰਾ) ਫੜ ਲਿਆ ਸੀ । ਸੋ (ਹੁਣ ਵੀਚਾਰ ਲੈਣ ਕਿ ਇਸ ਹਾਲਤ ਵਿਚ) ਮੇਰੇ ਇਨਕਾਰ ਦਾ ਸਿੱਟਾ, (ਅਰਥਾਤ ਕਸ਼ਟ) ਕੇਹਾ ਭਿਆਨਕ ਹੁੰਦਾ ਹੈ ? ।੨੭। (ਰਕੂਅ ੩)

أَلَمْ تَرَ أَنَّ ٱللَّهَ أَنزَلَ مِنَ ٱلسَّمَآءِ مَآءً فَأَخْرَجْنَا بِهِۦ ثَمَرَٰتٍ مُّخْتَلِفًا أَلْوَٰنُهَا ۚ وَمِنَ ٱلْجِبَالِ جُدَدٌۢ بِيضٌ وَحُمْرٌ مُّخْتَلِفٌ أَلْوَٰنُهَا وَغَرَابِيبُ سُودٌ ⑳

ਕੀ ਤੂੰ ਇਹ ਨਹੀਂ ਵੇਖਦਾ ਕਿ ਅੱਲਾਹ ਬੱਦਲਾਂ ਤੋਂ ਮੀਂਹ ਵਰ੍ਹਾਉਂਦਾ ਹੈ ? ਫੇਰ ਅਸੀਂ ਉਸ ਰਾਹੀਂ ਅੱਡ ਅੱਡ ਰੰਗਾਂ ਦੇ ਫਲ ਪੈਦਾ ਕਰਦੇ ਹਾਂ ਅਤੇ ਪਹਾੜਾਂ ਵਿੱਚੋਂ ਅੱਡ ਅੱਡ ਰੰਗਾਂ ਦੇ ਪਹਾੜ ਹੁੰਦੇ ਹਨ । (ਜੋ ਇਕ ਦੂਜੇ ਤੋਂ ਵਿਸ਼ੇਸ਼ ਹੁੰਦੇ ਹਨ) ਕਈ ਚਿੱਟੇ-ਦੁੱਧ ਵਰਗੇ, ਕਈ ਲਾਲ ਰੰਗ ਦੇ ਤੇ ਕਈ ਕਾਲੇ ਸਿਆਹ ਵੀ ਹੁੰਦੇ ਹਨ । ।੨੮।

وَمِنَ ٱلنَّاسِ وَٱلدَّوَآبِّ وَٱلْأَنْعَٰمِ مُخْتَلِفٌ أَلْوَٰنُهُۥ

ਅਤੇ ਲੋਕਾਂ, ਪਸ਼ੂਆਂ ਤੇ ਪੰਛੀਆਂ ਵਿੱਚੋਂ ਵੀ ਕਈ ਅਜੇਹੇ ਹੁੰਦੇ ਹਨ ਕਿ ਓਹਨਾਂ ਵਿੱਚੋਂ ਹਰੇਕ ਦਾ ਰੰਗ ਦੂਜੇ ਨਾਲੋਂ ਵਖਰਾ ਹੁੰਦਾ ਹੈ । ਅਸਲੀਅਤ ਇਸੇ ਤਰ੍ਹਾਂ ਹੀ ਹੈ ਕਿ ਅੱਲਾਹ ਦੇ ਬੰਦਿਆਂ ਵਿੱਚੋਂ

كَذٰلِكَ ۗ اِنَّمَا يَخْشَى اللّٰهَ مِنْ عِبَادِهِ الْعُلَمٰٓؤُا ۗ اِنَّ اللّٰهَ عَزِيْزٌ غَفُوْرٌ ﴿٢٨﴾

ਕੇਵਲ ਗਿਆਨੀ ਜਨ ਹੀ ਉਸ ਤੋਂ ਡਰਦੇ ਰਹਿੰਦੇ ਹਨ। ਬੇਸ਼ੱਕ ਅੱਲਾਹ ਵੱਡਾ ਬਲਵਾਨ ਤੇ ਬਖ਼ਸ਼ਣਹਾਰ ਹੈ।੨੯।

اِنَّ الَّذِيْنَ يَتْلُوْنَ كِتٰبَ اللّٰهِ وَاَقَامُوا الصَّلٰوةَ وَاَنْفَقُوْا مِمَّا رَزَقْنٰهُمْ سِرًّا وَّعَلَانِيَةً يَّرْجُوْنَ تِجَارَةً لَّنْ تَبُوْرَ ﴿٣٠﴾

ਅਤੇ ਓਹ ਲੋਕ ਜੋ ਅੱਲਾਹ ਦੀ ਪੁਸਤਕ ਨੂੰ ਪੜ੍ਹਦੇ ਹਨ ਤੇ ਜਮਾਤ ਨਾਲ (ਰਲ ਕੇ) ਨਿਮਾਜ਼ ਅਦਾ ਕਰਦੇ ਹਨ, ਅਰਥਾਤ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਗੁਪਤ ਵੀ ਤੇ ਪਰਗਟ ਵੀ ਖ਼ਰਚ ਕਰਦੇ ਹਨ, ਉਹੋ ਹੀ ਅਸਲ ਵਿਚ ਅਜਿਹੇ ਵਣਜ[1] ਵਿਚ ਲੱਗੇ ਹੋਏ ਹਨ, ਜੋ ਕਦੇ ਵੀ ਨਸ਼ਟ ਨਹੀਂ ਹੋਵੇਗਾ।੩੦।

لِيُوَفِّيَهُمْ اُجُوْرَهُمْ وَيَزِيْدَهُمْ مِّنْ فَضْلِهٖ ۗ اِنَّهٗ غَفُوْرٌ شَكُوْرٌ ﴿٣١﴾

ਕਿਉਂਕਿ ਉਸ ਦਾ ਸਿੱਟਾ ਇਹ ਨਿਕਲੇਗਾ ਕਿ ਅੱਲਾਹ ਓਹਨਾਂ ਨੂੰ ਓਹਨਾਂ ਦੇ ਕਰਮਾਂ ਦਾ ਪੂਰਾ ਪੂਰਾ ਵਟਾਂਦਰਾ ਦੇਵੇਗਾ ਅਤੇ (ਓਹਨਾਂ ਦੇ ਕਰਮਾਂ ਦੇ ਵਟਾਂਦਰੇ ਤੋਂ ਛੁੱਟ ਆਪਣੀ ਕਿਰਪਾ ਨਾਲ) ਹੋਰ ਵੀ ਵਧੇਰੇ ਦੇਵੇਗਾ (ਜਿਸ ਕਰਕੇ ਓਹਨਾਂ ਦਾ ਹਾਲ ਇਸ ਲੋਕ ਨਾਲੋਂ ਹਜ਼ਾਰਾਂ ਗੁਣਾਂ ਵਧੀਕ ਚੰਗਾ ਹੋਵੇਗਾ); ਇਸ ਲਈ ਕਿ ਉਹ (ਅਰਥਾਤ ਪ੍ਰਭੂ) ਵੱਡਾ ਬਖ਼ਸ਼ਣਹਾਰ (ਤੇ) ਕਦਰਦਾਨ ਹੈ।੩੧।

وَالَّذِيْٓ اَوْحَيْنَآ اِلَيْكَ مِنَ الْكِتٰبِ هُوَ الْحَقُّ مُصَدِّقًا لِّمَا بَيْنَ يَدَيْهِ ۗ اِنَّ اللّٰهَ بِعِبَادِهٖ لَخَبِيْرٌۢ بَصِيْرٌ ﴿٣٢﴾

ਅਤੇ ਉਹ ਗੱਲ ਜੋ ਅਸੀਂ ਕੁਰਾਨ ਵਿੱਚੋਂ ਤੇਰੇ ਉੱਤੇ ਅਕਾਸ਼ ਬਾਣੀ ਰਾਹੀਂ ਉਤਾਰੀ ਹੈ, ਬਿਲਕੁਲ ਸੱਚੀ ਹੈ ਤੇ ਪੂਰੀ ਹੋ ਕੇ ਰਹਿਣ ਵਾਲੀ ਹੈ ਅਤੇ ਇਸ ਤੋਂ ਪਹਿਲਾਂ ਜੋ ਅਕਾਸ਼ ਬਾਣੀ ਉੱਤਰ ਚੁੱਕੀ ਹੈ, ਉਸ ਨੂੰ ਵੀ ਪੂਰਾ ਕਰਨ ਵਾਲੀ ਹੈ। ਬੇਸ਼ੱਕ ਅੱਲਾਹ ਆਪਣੇ ਬੰਦਿਆਂ ਤੋਂ ਖ਼ਬਰਦਾਰ ਹੈ (ਤੇ) ਓਹਨਾਂ ਦੇ ਹਾਲ ਦਾ ਵੇਖਣਹਾਰ ਹੈ।੩੨।

ثُمَّ اَوْرَثْنَا الْكِتٰبَ الَّذِيْنَ اصْطَفَيْنَا مِنْ عِبَادِنَا ۚ

ਫੇਰ (ਅਸਲੀਅਤ ਇਹ ਹੈ ਕਿ ਅਕਾਸ਼ ਬਾਣੀ ਦੇ ਉਤਰਣ ਮਗਰੋਂ) ਅਸੀਂ ਆਪਣੀ ਪੁਸਤਕ ਦਾ (ਸਦਾ) ਓਹਨਾਂ ਲੋਕਾਂ ਨੂੰ ਹੀ ਵਾਰਸ ਬਣਾਉਂਦੇ

[1]ਅਰਥਾਤ—ਉਹ ਵਣਜ ਜੋ ਅੱਲਾਹ ਨਾਲ ਕੀਤਾ ਜਾਂਦਾ ਹੈ।

فَمِنْهُمْ ظَالِمٌ لِّنَفْسِهِۦ وَمِنْهُم مُّقْتَصِدٌ وَمِنْهُمْ سَابِقٌۢ بِٱلْخَيْرَٰتِ بِإِذْنِ ٱللَّهِ ۚ ذَٰلِكَ هُوَ ٱلْفَضْلُ ٱلْكَبِيرُ ﴿٣٢﴾

ਹਾਂ, ਜਿਨ੍ਹਾਂ ਨੂੰ ਅਸੀਂ ਆਪਣੇ ਬੰਦਿਆਂ ਵਿੱਚੋਂ ਚੁਣ ਲੈਂਦੇ ਹਾਂ। ਸੋ ਓਹਨਾਂ ਵਿੱਚੋਂ ਕੋਈ ਪ੍ਰਾਣੀ ਤਾਂ ਅਜਿਹਾ ਸਿਧ ਹੁੰਦਾ ਹੈ, ਜੋ ਆਪਣੇ ਆਪ ਉੱਤੇ ਵੱਡਾ ਜ਼ੁਲਮ ਕਰਨ ਵਾਲਾ ਸੀ ਅਤੇ ਕੋਈ ਵਿੱਚੋਂ ਅਜਿਹਾ ਨਿਕਲਦਾ ਹੈ, ਜੋ ਦਰਮਿਆਨੀ ਚਾਲ ਚਲਣ ਵਾਲਾ ਸੀ ਤੇ ਕੋਈ ਅਜਿਹਾ ਨਿਕਲਦਾ ਹੈ, ਜੋ ਭਲਾਈਆਂ ਵਿਚ ਅੱਲਾਹ ਦੇ ਹੁਕਮ ਨਾਲ ਦੂਜਿਆਂ ਤੋਂ ਅੱਗੇ ਵਧਣ ਵਾਲਾ ਸੀ। ਇਹ (ਅੱਲਾਹ ਦੀ) ਵੱਡੀ ਮਿਹਰ ਹੈ।੩੩।

جَنَّٰتُ عَدْنٍ يَدْخُلُونَهَا يُحَلَّوْنَ فِيهَا مِنْ أَسَاوِرَ مِن ذَهَبٍ وَلُؤْلُؤًا ۖ وَلِبَاسُهُمْ فِيهَا حَرِيرٌ ﴿٣٣﴾

(ਇਸ ਦਾ ਵਟਾਂਦਰਾ) ਸਦਾ ਅਸਥਿਰ ਰਹਿਣ ਵਾਲੇ ਓਹ ਸਵਰਗ ਹੋਣਗੇ, ਜਿਨ੍ਹਾਂ ਵਿਚ ਓਹਨਾਂ ਨੂੰ ਵਾਸਾ ਦਿੱਤਾ ਜਾਏਗਾ ਅਤੇ ਓਹਨਾਂ ਵਿਚ ਓਹਨਾਂ ਨੂੰ ਸੋਨੇ ਤੇ ਮੋਤੀਆਂ ਦੇ ਕੰਗਣ[1] ਪੁਆਏ ਜਾਣਗੇ ਤੇ ਉਸ ਵਿਚ ਓਹਨਾਂ ਦੇ ਬਸਤਰ ਰੇਸ਼ਮ ਦੇ (ਬਣੇ ਹੋਏ) ਹੋਣਗੇ।੩੪।

وَقَالُوا۟ ٱلْحَمْدُ لِلَّهِ ٱلَّذِىٓ أَذْهَبَ عَنَّا ٱلْحَزَنَ ۖ إِنَّ رَبَّنَا لَغَفُورٌ شَكُورٌ ﴿٣٤﴾

ਅਤੇ ਓਹ ਇਹ ਕਹਿਣਗੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ ਸਾਡੀ ਸਾਰੀ ਚਿੰਤਾ ਦੂਰ ਕਰ ਦਿੱਤੀ ਹੈ। ਸਾਡਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਵੱਡਾ ਬਖ਼ਸ਼ਣਹਾਰ ਤੇ ਕਦਰਦਾਨ ਹੈ।੩੫।

ٱلَّذِىٓ أَحَلَّنَا دَارَ ٱلْمُقَامَةِ مِن فَضْلِهِۦ لَا يَمَسُّنَا فِيهَا نَصَبٌ وَلَا يَمَسُّنَا فِيهَا لُغُوبٌ ﴿٣٥﴾

ਉਹ (ਪ੍ਰਭੂ) ਜਿਸ ਨੇ ਆਪਣੀ ਕਿਰਪਾ ਨਾਲ ਸਾਨੂੰ ਇਕ ਅਜਿਹੀ ਥਾਂ ਨਿਵਾਸ ਦਿੱਤਾ ਹੈ, ਜਿਸ ਵਿਚ ਨਾ ਸਾਨੂੰ ਕੋਈ ਦੁੱਖ ਪੁੱਜਦਾ ਹੈ ਤੇ ਨਾ ਕੋਈ ਥਕਾਵਟ ਹੀ ਹੁੰਦੀ ਹੈ।੩੬।

---

[1]ਇਹ ਇਕ ਅਲੰਕਾਰ ਹੈ; ਕਿਉਂਕਿ ਪਹਿਲੇ ਜੁਗਾਂ ਦੇ ਪਾਤਸ਼ਾਹ ਜਿਸ ਨੂੰ ਸਿਰੋਪਾਉ ਬਖਸ਼ਦੇ ਸਨ, ਉਸ ਨੂੰ ਮੋਤੀਆਂ ਦੇ ਹਾਰ ਪੁਆਉਂਦੇ ਸਨ,ਜਾਂ ਜੜਾਊ ਕੰਗਣ ਦਿੰਦੇ ਸਨ, ਪਰ ਇਹ ਓਹਨਾਂ ਦੀ ਆਪਣੀ ਇੱਛਾ ਹੁੰਦੀ ਸੀ ਕਿ ਓਹਨਾਂ ਨੂੰ ਆਪ ਪਾ ਲੈਣ, ਜਾਂ ਆਪਣੀਆਂ ਤੀਵੀਆਂ ਨੂੰ ਦੇ ਦੇਣ। ਇੱਥੇ ਵੀ ਇਸੇ ਉਦਾਹਰਣ ਨੂੰ ਮੁਖ ਰੱਖਿਆ ਗਿਆ ਹੈ। ਸਵਰਗ ਗਾਮੀਆਂ ਨੂੰ ਜਦ ਇਨਾਮ ਮਿਲਣਗੇ ਤਾਂ ਜਿਵੇਂ ਸੰਸਾਰੀ ਇਨਾਮ ਪ੍ਰਾਪਤ ਕਰਕੇ ਮਨੁੱਖ ਖ਼ੁਸ਼ ਹੁੰਦਾ ਹੈ, ਓਹਨਾਂ ਇਨਾਮਾਂ ਨੂੰ ਪਾ ਕੇ ਓਹ ਵੀ ਖ਼ੁਸ਼ ਹੋਣਗੇ ਤੇ ਜੋ ਬਸਤਰ ਤੇ ਗਹਿਣੇ ਓਹਨਾਂ ਨੂੰ ਦਿੱਤੇ ਜਾਣਗੇ, ਓਹ ਆਪਣੇ ਨਾਲ ਸਵਰਗ ਵਿਚ ਜਾਣ ਵਾਲੀਆਂ ਤੀਵੀਆਂ ਨੂੰ ਦੇ ਦੇਣਗੇ। ਇਸ ਤੇ ਇਤਰਾਜ਼ ਕੇਹਾ ! ਜੇ ਓਹ ਹਾਰ ਰੂਹਾਨੀ ਹੋਣਗੇ, ਤਾਂ ਮਰਦ ਆਪ ਵੀ ਪਾ ਲੈਣਗੇ।

وَالَّذِينَ كَفَرُوا لَهُمْ نَارُ جَهَنَّمَ ۚ لَا يُقْضَىٰ عَلَيْهِمْ
فَيَمُوتُوا وَلَا يُخَفَّفُ عَنْهُم مِّنْ عَذَابِهَا ۚ كَذَٰلِكَ
نَجْزِي كُلَّ كَفُورٍ ﴿٣٧﴾

ਅਤੇ ਓਹਨਾਂ ਲੋਕਾਂ ਨੂੰ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਨਰਕ ਦੀ ਅੱਗ ਸਾੜ ਸੁੱਟੇਗੀ, ਨਾ ਤਾਂ ਓਹਨਾਂ ਉੱਤੇ ਕਾਲ ਦਾ ਫ਼ੈਸਲਾ ਹੋਵੇਗਾ, ਕਿ ਓਹ ਮਰ ਜਾਣ, ਅਰਥਾਤ ਨਾ ਹੀ ਓਹਨਾਂ ਵਾਸਤੇ ਨਰਕ ਦੇ ਕਸ਼ਟ ਵਿਚ ਕੋਈ ਘਾਟ ਕੀਤੀ ਜਾਏਗੀ। ਅਸੀਂ ਹਰੇਕ ਅਕ੍ਰਿਤਘਣ ਨਾਲ ਅਜਿਹਾ ਹੀ ਵਰਤਾਉ ਕੀਤਾ ਕਰਦੇ ਹਾਂ ।੩੭।

وَهُمْ يَصْطَرِخُونَ فِيهَا رَبَّنَا أَخْرِجْنَا نَعْمَلْ صَالِحًا
غَيْرَ الَّذِي كُنَّا نَعْمَلُ ۚ أَوَلَمْ نُعَمِّرْكُم مَّا يَتَذَكَّرُ
فِيهِ مَن تَذَكَّرَ وَجَاءَكُمُ النَّذِيرُ ۖ فَذُوقُوا فَمَا
لِلظَّالِمِينَ مِن نَّصِيرٍ ﴿٣٨﴾ ع

ਅਤੇ ਓਹ ਉਸ (ਨਰਕ) ਵਿਚ ਚੀਕਾਂ ਮਾਰਣਗੇ (ਅਤੇ ਇਹ ਕਹਿਣਗੇ) ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਇਸ ਨਰਕ ਵਿੱਚੋਂ ਕੱਢ ਲਏਂ ਤਾਂ ਅਸੀਂ ਵੀ (ਸ਼ਰਧਾਲੂਆਂ ਵਾਂਗ ਹੀ) ਭਲੇ ਕਰਮ ਕਰਾਂਗੇ, ਓਹਨਾਂ ਤੋਂ ਉਲਟ ਜੋ ਅਸੀਂ ਪਹਿਲੇ ਜੀਵਨ ਵਿਚ ਕੀਤਾ ਕਰਦੇ ਸੀ। (ਅਸੀਂ ਓਹਨਾਂ ਨੂੰ ਇਹ ਕਹਾਂਗੇ ਕਿ) ਕੀ ਅਸੀਂ ਤੁਹਾਨੂੰ ਇੰਨੀ ਆਯੂ ਨਹੀਂ ਦਿੱਤੀ ਸੀ ਕਿ ਜਿਸ ਵਿਚ ਸਿੱਖਿਆ ਧਾਰਨ ਕਰਨ ਦਾ ਚਾਹਵਾਨ ਸਿੱਖਿਆ ਧਾਰਨ ਕਰ ਸਕਦਾ ਸੀ ?, ਅਰਥਾਤ ਤੁਹਾਡੇ ਵਲ ਹੁਸ਼ਿਆਰ ਕਰਨ ਵਾਲੇ (ਵੀ) ਆਏ ਸਨ। (ਫੇਰ ਤੁਸੀਂ ਓਹਨਾਂ ਦੀ ਇਕ ਨਹੀਂ ਮੰਨੀ ਸੀ) ਸੋ (ਹੁਣ ਇਹ) ਕਸ਼ਟ ਭੋਗੋ; ਕਿਉਂਕਿ ਜ਼ਾਲਮਾਂ ਦਾ ਕੋਈ ਵੀ ਸਹਾਇਕ ਨਹੀਂ ਹੁੰਦਾ ।੩੮। (ਰਕੂਅ ੪)

إِنَّ اللَّهَ عَالِمُ غَيْبِ السَّمَاوَاتِ وَالْأَرْضِ ۚ إِنَّهُ عَلِيمٌ
بِذَاتِ الصُّدُورِ ﴿٣٩﴾

ਬੇਸ਼ੱਕ ਅੱਲਾਹ ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਗੁਪਤ ਗੱਲਾਂ ਦਾ ਜਾਣਨਹਾਰ ਹੈ। ਉਹ ਘਟ ਘਟ ਦਾ ਵੀ ਵੱਡਾ ਜਾਣਨਹਾਰ ਹੈ ।੩੯।

هُوَ الَّذِي جَعَلَكُمْ خَلَائِفَ فِي الْأَرْضِ ۚ فَمَن كَفَرَ
فَعَلَيْهِ كُفْرُهُ ۖ وَلَا يَزِيدُ الْكَافِرِينَ كُفْرُهُمْ عِندَ

ਉਹੋ ਹੈ, ਜਿਸ ਨੇ ਤੁਹਾਨੂੰ ਇਸ ਲੋਕ ਵਿਚ ਪਹਿਲੇ ਲੋਕਾਂ ਦਾ ਜਾਨਸ਼ੀਨ ਬਣਾਇਆ ਹੈ। ਸੋ ਜਿਹੜਾ ਪ੍ਰਾਣੀ ਇਨਕਾਰ ਕਰੇਗਾ, ਉਸ ਦੇ ਇਨਕਾਰ ਦਾ ਦੋਸ਼ ਉਸੇ ਦੇ ਹੀ ਸਿਰ ਹੋਵੇਗਾ ਅਤੇ ਇਨਕਾਰੀਆਂ ਦਾ ਇਨਕਾਰ ਓਹਨਾਂ ਨੂੰ ਓਹਨਾਂ ਦੇ ਸਾਜਨਹਾਰ ਤੇ

رَبِّهِمْ إِلَّا مَقْتًا ۖ وَلَا يَزِيدُ الْكٰفِرِينَ كُفْرُهُمْ إِلَّا خَسَارًا ۝

ਪਾਲਨਹਾਰ ਦੀਆਂ ਨਜ਼ਰਾਂ ਵਿਚ ਕੇਵਲ ਗੁੱਸੇ ਵਿਚ ਹੀ ਵਧਾਉਂਦਾ ਹੈ, ਅਰਥਾਤ ਇਨਕਾਰੀਆਂ ਦਾ ਇਨਕਾਰ ਓਹਨਾਂ ਦੇ ਘਾਟੇ ਵਿਚ ਹੀ ਵਾਧਾ ਕਰਦਾ ਹੈ ।੪੦।

قُلْ أَرَءَيْتُمْ شُرَكَاءَكُمُ الَّذِينَ تَدْعُونَ مِن دُونِ اللَّهِ أَرُونِي مَاذَا خَلَقُوا مِنَ الْأَرْضِ أَمْ لَهُمْ شِرْكٌ فِي السَّمٰوٰتِ أَمْ ءَاتَيْنٰهُمْ كِتٰبًا فَهُمْ عَلٰى بَيِّنَتٍ مِّنْهُ ۚ بَلْ إِن يَعِدُ الظّٰلِمُونَ بَعْضُهُم بَعْضًا إِلَّا غُرُورًا ۝

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਮੈਨੂੰ ਦੱਸੋ ਤਾਂ ਸਹੀ ਕਿ ਤੁਹਾਡੇ ਆਪਣੇ (ਘੜੇ) ਸ਼ਰੀਕ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ, (ਜੇ ਓਹ ਤੁਹਾਨੂੰ ਨਜ਼ਰ ਨਹੀਂ ਆਉਂਦੇ, ਤਾਂ) ਮੈਨੂੰ ਓਹਨਾਂ ਦੀ ਉਹ ਰਚਨਾ ਹੀ ਦੱਸ ਦਿਓ, ਜੋ ਓਹਨਾਂ ਨੇ ਧਰਤੀ ਤੇ ਰਚਾਈ ਹੈ । ਜਾਂ ਕੀ ਓਹਨਾਂ ਦਾ ਅਕਾਸ਼ਾਂ ਦੀ ਸਾਜਨਾ ਵਿਚ ਕੋਈ ਹਿੱਸਾ ਹੈ ? ਕੀ ਅਸੀਂ ਓਹਨਾਂ ਨੂੰ ਕੋਈ ਪੁਸਤਕ ਦਿੱਤੀ ਹੈ ਕਿ ਓਹ ਉਸ ਦੀ ਵਰਣਨ ਕੀਤੀ ਦਲੀਲ ਆਪਣੇ ਕੋਲ਼ ਰੱਖਦੇ ਹੋਣ ? (ਤੂੰ ਓਹਨਾਂ ਨੂੰ ਇਹ ਆਖ ਕਿ ਅਜਿਹਾ ਕਦੇ ਨਹੀਂ); ਸਗੋਂ ਜ਼ਾਲਮ ਆਪਸ ਵਿਚ ਇਕ ਦੂਜੇ ਨਾਲ ਧੋਖਾ ਦੇਣ ਵਾਲੇ ਬਚਨ ਕਰਦੇ ਹਨ ।੪੧।

إِنَّ اللَّهَ يُمْسِكُ السَّمٰوٰتِ وَالْأَرْضَ أَن تَزُولَا ۚ وَلَئِن زَالَتَا إِنْ أَمْسَكَهُمَا مِنْ أَحَدٍ مِّنۢ بَعْدِهِۦٓ ۚ إِنَّهُۥ كَانَ حَلِيمًا غَفُورًا ۝

ਅੱਲਾਹ ਨੇ ਹੀ ਅਕਾਸ਼ਾਂ ਤੇ ਪਤਾਲਾਂ ਨੂੰ ਆਪੋ ਆਪਣੀਆਂ ਥਾਵਾਂ ਤੋਂ ਡੋਲਣ ਤੋਂ ਰੋਕਿਆ ਹੋਇਆ ਹੈ । ਜੇ ਓਹ ਆਪਣੀਆਂ ਥਾਵਾਂ ਤੋਂ ਡੋਲ ਜਾਣ, ਤਾਂ ਉਸ ਤੋਂ ਮਗਰੋਂ ਓਹਨਾਂ ਨੂੰ ਕੋਈ ਵੀ (ਨਸ਼ਟ ਹੋਣ ਤੋਂ) ਰੋਕ ਨਹੀਂ ਸਕੇਗਾ । ਬੇਸ਼ੱਕ ਉਹ (ਪ੍ਰਭੂ) ਵੱਡਾ ਧੀਰਜਵਾਨ ਤੇ ਬਖ਼ਸ਼ਣਹਾਰ ਹੈ ।੪੨।

وَأَقْسَمُوا بِاللَّهِ جَهْدَ أَيْمٰنِهِمْ لَئِن جَاءَهُمْ نَذِيرٌ لَّيَكُونُنَّ أَهْدٰى مِنْ إِحْدَى الْأُمَمِ ۖ فَلَمَّا جَاءَهُمْ نَذِيرٌ مَّا زَادَهُمْ إِلَّا نُفُورًا ۝

ਅਤੇ ਓਹ ਅੱਲਾਹ ਦੀਆਂ ਪੱਕੀਆਂ ਕਸਮਾਂ ਚੁੱਕਦੇ ਹਨ ਕਿ ਜੇ ਓਹਨਾਂ ਵਲ ਕੋਈ ਰਸੂਲ ਆ ਜਾਏ ਤਾਂ ਓਹ ਸਾਰੀਆਂ ਉੱਮਤਾਂ ਨਾਲੋਂ ਵਧ ਕੇ ਸੁਮਾਰਗ ਪ੍ਰਾਪਤ ਕਰਨ ਵਾਲੇ ਬਣ ਜਾਣਗੇ, ਪਰ ਜਦ ਓਹਨਾਂ ਵਲ ਰਸੂਲ ਆ ਗਿਆ ਹੈ, ਤਾਂ ਉਸ ਦਾ ਆਉਣਾ ਕੇਵਲ ਓਹਨਾਂ ਨੂੰ ਘ੍ਰਿਣਾ ਵਿਚ ਹੀ ਵਧਾਉਣ ਦਾ ਕਾਰਣ ਬਣਿਆ ਹੈ ।੪੩।

اِسْتِكْبَارًا فِى الْاَرْضِ وَمَكْرَ السَّيِّئِ ۭ وَلَا يَحِيْقُ الْمَكْرُ السَّيِّئُ اِلَّا بِاَهْلِهٖ ۭ فَهَلْ يَنْظُرُوْنَ اِلَّا سُنَّتَ الْاَوَّلِيْنَ ۚ فَلَنْ تَجِدَ لِسُنَّتِ اللّٰهِ تَبْدِيْلًا ڬ وَلَنْ تَجِدَ لِسُنَّتِ اللّٰهِ تَحْوِيْلًا ۝

ਕਿਉਂਕਿ ਓਹ ਦੇਸ ਵਿਚ ਵੱਡਾ ਬਣਨਾ ਚਾਹੁੰਦੇ ਸਨ ਅਤੇ ਭੈੜੀਆਂ ਗੋਂਦਾਂ ਗੁੰਦਦੇ ਸਨ ਅਤੇ ਭੈੜੀਆਂ ਗੋਂਦਾਂ ਓਹਨਾਂ ਦੇ ਗੁੰਦਣ ਵਾਲਿਆਂ ਨੂੰ ਹੀ ਨਸ਼ਟ ਕੀਤਾ ਕਰਦੀਆਂ ਹਨ। ਸੋ ਕੀ ਓਹ ਪਹਿਲਿਆਂ ਦੀ ਮਰਯਾਦਾ (ਕਸ਼ਟ) ਦੇ ਉਡੀਕਵਾਨ ਤਾਂ ਨਹੀਂ ਹਨ ? (ਤੇ ਜੇ ਤੂੰ ਵੀਚਾਰ ਕਰੇਂਗਾ) ਤਾਂ ਅੱਲਾਹ ਦੀ ਮਰਯਾਦਾ ਵਿਚ ਕਦੇ ਵੀ ਕੋਈ ਵਟਾਉ—ਸਟਾਉ ਨਹੀਂ ਵੇਖੇਂਗਾ, ਅਰਥਾਤ ਤੂੰ ਅੱਲਾਹ ਦੀ ਮਰਯਾਦਾ ਨੂੰ ਕਦੇ ਵੀ ਡੋਲਦੀ ਨਹੀਂ ਵੇਖੇਂਗਾ।੪੪।

اَوَلَمْ يَسِيْرُوْا فِى الْاَرْضِ فَيَنْظُرُوْا كَيْفَ كَانَ عَاقِبَةُ الَّذِيْنَ مِنْ قَبْلِهِمْ وَكَانُوْٓا اَشَدَّ مِنْهُمْ قُوَّةً ۭ وَمَا كَانَ اللّٰهُ لِيُعْجِزَهٗ مِنْ شَيْءٍ فِى السَّمٰوٰتِ وَلَا فِى الْاَرْضِ ۭ اِنَّهٗ كَانَ عَلِيْمًا قَدِيْرًا ۝

ਓਹ ਸੰਸਾਰ ਦਾ ਰਟਨ ਕਰ ਕੇ ਕਿਉਂ ਨਹੀਂ ਵੇਖਦੇ ਕਿ ਓਹਨਾਂ ਤੋਂ ਪਹਿਲੇ ਲੋਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ? ਹਾਲਾਂਕਿ ਓਹ ਓਹਨਾਂ ਨਾਲੋਂ ਵਧੇਰੇ ਬਲਵਾਨ ਸਨ ਅਤੇ ਕੋਈ ਵੀ ਚੀਜ਼ ਅੱਲਾਹ ਨੂੰ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਨਾਕਾਮ ਨਹੀਂ ਕਰ ਸਕਦੀ। ਬੇਸ਼ੱਕ ਉਹ ਵੱਡਾ ਜਾਣਨਹਾਰ ਤੇ ਸਰਬ ਸ਼ਕਤੀਮਾਨ ਹੈ।੪੫।

وَلَوْ يُؤَاخِذُ اللّٰهُ النَّاسَ بِمَا كَسَبُوْا مَا تَرَكَ عَلٰى ظَهْرِهَا مِنْ دَآبَّةٍ وَّلٰكِنْ يُّؤَخِّرُهُمْ اِلٰٓى اَجَلٍ مُّسَمًّى ۚ فَاِذَا جَآءَ اَجَلُهُمْ فَاِنَّ اللّٰهَ كَانَ بِعِبَادِهٖ بَصِيْرًا ۝ ع

ਅਤੇ ਜੇ ਅੱਲਾਹ ਲੋਕਾਂ ਨੂੰ ਓਹਨਾਂ ਦੇ ਕਰਤਵਾਂ ਕਰਕੇ ਫੜਨਾ ਸ਼ੁਰੂ ਕਰ ਦਿੰਦਾ, ਤਾਂ ਸਾਰੇ ਬ੍ਰਹਿਮੰਡ ਵਿਚ ਕਿਸੇ ਵੀ ਜੀਵ ਨੂੰ ਨਾ ਛੱਡਦਾ, ਪਰ ਉਹ ਓਹਨਾਂ ਨੂੰ ਇਕ ਸਮੇਂ ਤਕ ਢਿਲ ਦਿੰਦਾ ਹੈ। ਫੇਰ ਜਦ ਓਹਨਾਂ ਦਾ ਨੀਅਤ ਸਮਾਂ ਆ ਜਾਂਦਾ ਹੈ, ਤਾਂ ਇਹ ਸਿਧ ਹੋ ਜਾਂਦਾ ਹੈ (ਕਿ) ਅੱਲਾਹ ਆਪਣੇ ਬੰਦਿਆਂ ਦਾ ਵੱਡਾ ਵੇਖਣਹਾਰ ਹੈ।੪੬। (ਰਕੂਅ ੫)




# (੩੬) ਸੂਰਤ ਅਲ-ਯਾਸੀਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੮੪ ਆਇਤਾਂ ਤੇ ੫ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ۝

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰسٓ ۝

ਹੇ ਸੱਯਦ[1] ! (ਹੇ ਸਰਦਾਰ !) ।੨।

وَالْقُرْاٰنِ الْحَكِيْمِ ۝

ਅਸੀਂ ਇਸ ਯੁਕਤੀ ਭਰਪੂਰ ਕੁਰਾਨ ਨੂੰ (ਤੇਰੇ ਸਰਦਾਰ ਹੋਣ ਦੀ) ਗਵਾਹੀ ਵਿਚ ਪੇਸ਼ ਕਰਦੇ ਹਾਂ ।੩।

اِنَّكَ لَمِنَ الْمُرْسَلِيْنَ ۝

ਬੇਸ਼ੱਕ ਤੂੰ (ਸਾਡੇ) ਰਸੂਲਾਂ ਵਿੱਚੋਂ ਹੈਂ ।੪।

عَلٰى صِرَاطٍ مُّسْتَقِيْمٍ ۝

ਅਤੇ ਸਿੱਧੇ ਮਾਰਗ ਤੇ ਚਲ ਰਿਹਾ ਹੈਂ ।੫।

تَنْزِيْلَ الْعَزِيْزِ الرَّحِيْمِ ۝

ਅਤੇ ਇਹ ਕੁਰਾਨ ਵੱਡੇ ਬਲਵਾਨ ਤੇ ਕਿਰਪਾ-ਨਿਧਾਨ (ਪ੍ਰਭੂ) ਵੱਲੋਂ ਉਤਾਰਿਆ ਗਿਆ ਹੈ ।੬।

لِتُنْذِرَ قَوْمًا مَّآ اُنْذِرَ اٰبَآؤُهُمْ فَهُمْ غٰفِلُوْنَ ۝

ਇਸ ਲਈ ਕਿ ਤੂੰ ਉਸ ਜਾਤੀ ਨੂੰ ਹੁਸ਼ਿਆਰ ਕਰ ਸਕੇਂ, ਜਿਨ੍ਹਾਂ ਦੇ ਪਿਉ-ਦਾਦਿਆਂ ਨੂੰ ਹੁਸ਼ਿਆਰ ਨਹੀਂ ਕੀਤਾ ਗਿਆ ਸੀ ਤੇ ਓਹ ਵੱਡੇ ਬੇਪਰਵਾਹ ਸਨ ।੭।

---

[1]ਇਸ ਸੂਰਤ ਦੇ ਅਰੰਭ ਵਿਚ ਆਇਆ "ਸੀਨ" ਸੱਯਦ ਦਾ ਸੰਖੇਪ ਹੈ। ਅਗਲੀਆਂ ਆਇਤਾਂ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਸਰਦਾਰ ਹੋਣ ਦੀ ਦਲੀਲ ਦਿੱਤੀ ਗਈ ਹੈ ਤੇ ਉਹ ਦਲੀਲ ਇਹ ਕੁਰਾਨ ਸ਼ਰੀਫ਼ ਹੈ।

ਅਰਬੀ ਭਾਸ਼ਾ ਵਿਚ "ਵਾਉ" ਕਸਮ ਦਾ ਅਰਥ ਦਿੰਦਾ ਹੈ ਤੇ ਕੁਰਾਨ ਸ਼ਰੀਫ਼ ਵਿਚ ਜਿੱਥੇ ਵੀ ਕਸਮ ਦਾ ਲਫ਼ਜ਼ ਵਰਤਿਆ ਜਾਂਦਾ ਹੈ, ਉਸ ਵਿਚ ਅਜਿਹੀ ਗਵਾਹੀ ਦਾ ਵਰਣਨ ਹੁੰਦਾ ਹੈ, ਜੋ ਪਹਿਲੇ ਮਜ਼ਮੂਨ ਦੀ ਦਲੀਲ ਹੁੰਦੀ ਹੈ; ਕਿਉਂਕਿ ਕਸਮ ਦਾ ਵੱਡਾ ਮੁੱਦਾ ਆਪਣੇ ਦਾਅਵੇ ਨੂੰ ਸੱਚਾ ਸਿੱਧ ਕਰਨਾ ਹੁੰਦਾ ਹੈ ਅਤੇ ਏਹੋ ਗੱਲ ਗਵਾਹੀ ਦੁਆਰਾ ਪੂਰੀ ਹੁੰਦੀ ਹੈ।

لَقَدْ حَقَّ الْقَوْلُ عَلٰٓى اَكْثَرِهِمْ فَهُمْ لَا يُؤْمِنُوْنَ ۝

ਸਾਡਾ ਦਾਅਵਾ[1] ਓਹਨਾਂ ਵਿੱਚੋਂ ਵਧੇਰੇ ਲੋਕਾਂ ਬਾਰੇ ਪੂਰਾ ਹੋ ਗਿਆ ਹੈ। ਸੋ ਓਹ ਸ਼ਰਧਾ ਧਾਰਨ ਨਹੀਂ ਕਰਦੇ।੮।

اِنَّا جَعَلْنَا فِيْٓ اَعْنَاقِهِمْ اَغْلٰلًا فَهِيَ اِلَى الْاَذْقَانِ فَهُمْ مُّقْمَحُوْنَ ۝

ਅਸੀਂ ਓਹਨਾਂ ਦੀਆਂ ਧੌਣਾਂ ਵਿਚ ਸੰਗਲ[2] ਪਾਏ ਹੋਏ ਹਨ ਤੇ ਓਹ ਓਹਨਾਂ ਦੀਆਂ ਠੋਡੀਆਂ ਤਕ ਚੜ੍ਹ ਗਏ ਹਨ ਅਤੇ ਓਹ (ਦੁੱਖ ਤੋਂ ਬਚਣ ਲਈ ਆਪਣੀਆਂ) ਧੌਣਾਂ ਉੱਚੀਆਂ ਕਰ ਰਹੇ ਹਨ।੯।

وَجَعَلْنَا مِنْۢ بَيْنِ اَيْدِيْهِمْ سَدًّا وَّمِنْ خَلْفِهِمْ سَدًّا فَاَغْشَيْنٰهُمْ فَهُمْ لَا يُبْصِرُوْنَ ۝

ਅਤੇ ਅਸੀਂ ਓਹਨਾਂ ਦੇ ਅੱਗੇ ਵੀ ਇਕ ਰੋਕ[3] ਬਣਾ ਦਿੱਤੀ ਹੈ ਤੇ ਓਹਨਾਂ ਦੇ ਪਿੱਛੇ ਵੀ ਇਕ ਰੋਕ ਬਣਾ ਦਿੱਤੀ ਹੈ ਅਤੇ ਓਹਨਾਂ ਨੂੰ ਢਕ[4] ਦਿੱਤਾ ਹੈ। ਸੋ ਓਹ (ਹੁਣ) ਵੇਖ ਨਹੀਂ ਸਕਦੇ।੧੦।

---

[1]ਇਸ ਦਾਅਵੇ ਦਾ ਮਨੋਰਥ ਉਹ ਆਇਤ ਹੈ, ਜੋ ਕੁਰਾਨ ਸ਼ਰੀਫ਼ ਦੀ ਇਸੇ ਸੂਰਤ ਵਿਚ ਹੀ ਵਰਣਨ ਕੀਤੀ ਗਈ ਹੈ :—

"ਯਾ ਹਸਰਾਤਨ ਅਲੱਲਇਬਾਦਿ ਮਾ ਯਾਅਤੀਹਿਮ ਮਿਨ ਰਸੂਲਿਨ ਇੱਲਾ ਕਾਨੂ ਬਿਹੀ ਯਸਤਹਿਜ਼ਿਊਨ"

ਅਰਥਾਤ—ਲੋਕਾਂ ਉੱਤੇ ਵੱਡਾ ਸ਼ੋਕ ਹੈ ਕਿ ਓਹਨਾਂ ਵਲ ਜਦ ਵੀ ਕੋਈ ਰਸੂਲ ਆਉਂਦਾ ਹੈ, ਉਸ ਦਾ ਇਨਕਾਰ ਹੀ ਕਰਦੇ ਹਨ ਤੇ ਉਸ ਦਾ ਮਖ਼ੌਲ ਹੀ ਉਡਾਉਂਦੇ ਹਨ।

[2]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਜਦ ਸ਼ਰੀਅਤ ਨਹੀਂ ਉਤਰੀ ਹੁੰਦੀ, ਤਾਂ ਮਨੁੱਖ ਆਪਣੀਆਂ ਮਨ ਘੜਤ ਰਸਮਾਂ ਦੇ ਸੰਗਲ ਆਪਣੀਆਂ ਧੌਣਾਂ ਵਿਚ ਪਾ ਲੈਂਦਾ ਹੈ ਤੇ ਓਹਨਾਂ ਰੀਤਾਂ ਰਸਮਾਂ ਦੀ ਕਰੜਾਈ ਵਧਦੀ ਚਲੀ ਜਾਂਦੀ ਹੈ; ਇੱਥੋਂ ਤਕ ਕਿ ਮਨੁੱਖ ਆਪਣੇ ਸਾਮ੍ਹਣੇ ਪਈ ਚੀਜ਼ ਵੀ ਨਹੀਂ ਵੇਖ ਸਕਦਾ ਅਤੇ ਓਹਨਾਂ ਤੋਂ ਬਚਣ ਲਈ ਆਪਣੀਆਂ ਅੱਖਾਂ ਮੀਟ ਕੇ ਆਪਣੀਆਂ ਧੌਣਾਂ ਉੱਚੀਆਂ ਕਰਨ ਲਗ ਪੈਂਦਾ ਹੈ, ਅਰਥਾਤ ਅੱਖ ਪੁੱਟ ਕੇ ਇਹ ਵੀ ਨਹੀਂ ਵੇਖਦਾ ਕਿ ਮੈਂ ਨਿਕੰਮੀਆਂ ਰੀਤਾਂ-ਰਸਮਾਂ ਵਿਚ ਜਕੜਿਆ ਹੋਇਆ ਹਾਂ, ਪਰ ਦੁੱਖ ਦੂਰ ਕਰਨ ਲਈ ਕਦੇ ਕਦੇ ਆਪਣੀ ਧੌਣ ਉੱਚੀ ਕਰ ਲੈਂਦਾ ਹੈ, ਅਰਥਾਤ ਆਪਣੀ ਜਾਤੀ ਤੋਂ ਚੋਰੀ ਓਹਨਾਂ ਰੀਤਾਂ-ਰਸਮਾਂ ਦੇ ਦੁੱਖ ਤੋਂ ਬਚਣਾ ਵੀ ਚਾਹੁੰਦਾ ਹੈ।

[3]ਅਰਥਾਤ—ਇਕ ਪਾਸੇ ਤਾਂ ਓਹਨਾਂ ਦਾ ਪਰਵਾਰ ਓਹਨਾਂ ਨੂੰ ਰੀਤਾਂ-ਰਸਮਾਂ ਦੀ ਪਾਬੰਦੀ ਕਰਨ ਤੇ ਮਜਬੂਰ ਕਰਦਾ ਹੈ। ਜਦ ਕੋਈ ਵਿਆਹ ਸ਼ਾਦੀ ਦਾ ਸਮਾਂ ਆਉਂਦਾ ਹੈ, ਤਾਂ ਪੁਤਰ ਇਹ ਕਹਿੰਦਾ ਹੈ ਕਿ ਪਿਤਾ ਜੀਉ! ਅਮਕੇ ਦੇ ਵਿਆਹ ਸਮੇਂ ਅਜਿਹੇ ਵਾਜੇ ਵੱਜੇ ਸਨ ਤੇ ਇੰਨਾ ਖ਼ਰਚ ਹੋਇਆ ਸੀ। ਮੇਰਾ ਵਿਆਹ ਵੀ ਵੱਡੀ ਸ਼ਾਨ ਨਾਲ ਕੀਤਾ ਜਾਏ ਤੇ ਇੰਨੇ ਗਹਿਣੇ ਬਣਾਏ ਜਾਣ। ਕਦੇ ਤੀਵੀਂ ਅਜੇਹੀਆਂ ਗੱਲਾਂ ਕਰ ਕਰ ਕੇ ਉਸ ਨੂੰ ਅਜੇਹੀਆਂ ਰਸਮਾਂ ਦੇ ਪੂਰਾ ਕਰਨ ਤੇ ਮਜਬੂਰ ਕਰਦੀ ਹੈ, ਜੋ ਉਸ ਦਾ ਗਲ਼ ਘੁੱਟ ਦਿੰਦੀਆਂ ਹਨ ਅਤੇ ਕਦੇ ਪੁਰਾਣੇ ਬਜ਼ੁਰਗ-ਪਿਉ-ਦਾਦੇ ਤੇ ਚਾਚੇ ਆਦਿ—ਜੋ ਪਿਛਲੀ ਬੰਸ ਦੇ ਹੁੰਦੇ ਹਨ, ਕਿਸਮ ਕਿਸਮ ਦੀਆਂ ਗੱਲਾਂ ਬਣਾ ਕੇ ਉਸ ਨੂੰ ਰੀਤਾਂ-ਰਸਮਾਂ ਦੇ ਟੋਏ ਵਿਚ ਸੁਟਣਾ ਚਾਹੁੰਦੇ ਹਨ ਅਤੇ ਬਿਪਤਾ ਅਨੁਭਵ ਕਰ ਕੇ ਜੋ ਅਕਲ ਉਸ ਨੂੰ ਆਉਂਦੀ ਹੈ, ਉਸ ਵਲ ਮੁੜਨ ਨਹੀਂ ਦਿੰਦੇ। ਗੱਲ ਕੀ, ਚਾਰੇ ਪਾਸਿਓਂ ਉਸ ਦੀ ਅਕਲ ਤੇ ਇੰਨੇ ਪੜਦੇ ਪਾਏ ਜਾਂਦੇ ਹਨ ਕਿ ਓਹ ਉੱਕਾ ਹੀ ਸੋਚਣ ਦੇ ਯੋਗ ਨਹੀਂ ਰਹਿੰਦਾ।

[4]ਮੂਲ ਪਾਠ ਵਿਚ "ਫਅਗਸ਼ੈਨਾਹੁਮ" ਦਾ ਪਦ ਹੈ, ਜਿਸ ਦਾ ਅਰਥ ਇਹ ਹੈ ਕਿ "ਅਸੀਂ ਉਸ ਨੂੰ ਢਕ ਦਿੱਤਾ ਹੈ" ਇਹ ਕੁਰਾਨ ਸ਼ਰੀਫ਼ ਦਾ ਇਕ ਮੁਹਾਵਰਾ ਹੈ; ਚੂੰਕਿ ਸਾਰੇ ਸਿੱਟੇ ਪ੍ਰਭੂ ਹੀ ਕੱਢਦਾ ਹੈ; ਇਸ ਲਈ ਕਈ ਥਾਈਂ ਅਮਲ ਵੀ ਪ੍ਰਭੂ ਵਲ ਹੀ ਮਨਸੂਬ ਕਰ ਦਿੱਤਾ ਜਾਂਦਾ ਹੈ; ਤਾਂ ਜੁ ਮਨੁੱਖ ਇਹ ਸਮਝ ਸਕੇ ਕਿ ਉਹ ਆਪਣੀ ਇੱਛਾ ਨਾਲ ਕੁਕਰਮਾਂ ਤੋਂ ਨਹੀਂ ਹਟ ਸਕਦਾ; ਸਗੋਂ ਲਗਾਤਾਰ ਕੁਕਰਮਾਂ ਦੇ ਕਾਰਣ ਪ੍ਰਭੂ ਦਾ ਸੁਭਾਵਿਕ ਦੰਡ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ ਤੇ ਆਪਣੇ ਕੁਕਰਮਾਂ ਦੇ ਜਾਲ ਵਿਚ ਉਹ ਅਜਿਹਾ ਫਸ ਜਾਂਦਾ ਹੈ ਕਿ ਉਸ ਤੋਂ ਨਿਕਲਣਾ ਉਸ ਲਈ ਕਠਨ ਹੋ ਜਾਂਦਾ ਹੈ।

وَسَوَآءٌ عَلَيۡهِمۡ ءَاَنۡذَرۡتَهُمۡ اَمۡ لَمۡ تُنۡذِرۡهُمۡ لَا يُؤۡمِنُوۡنَ ⑪

ਅਰਥਾਤ ਤੇਰਾ ਓਹਨਾਂ ਨੂੰ ਡਰਾਉਣਾ ਜਾਂ ਨਾ ਡਰਾਉਣਾ ਇਕ ਸਮਾਨ ਹੈ। ਓਹ (ਜਦ ਤਕ ਆਪਣੇ ਦਿਲਾਂ ਵਿਚ ਤਬਦੀਲੀ ਨਾ ਕਰ ਲੈਣ) ਸ਼ਰਧਾ ਧਾਰਨ ਨਹੀਂ ਕਰਣਗੇ ।੧੧।

اِنَّمَا تُنۡذِرُ مَنِ اتَّبَعَ الذِّكۡرَ وَخَشِىَ الرَّحۡمٰنَ بِالۡغَيۡبِ‌ۚ فَبَشِّرۡهُ بِمَغۡفِرَةٍ وَّاَجۡرٍ كَرِيۡمٍ ⑫

ਤੂੰ ਤਾਂ ਕੇਵਲ ਉਸ ਪ੍ਰਾਣੀ ਨੂੰ ਹੀ ਹੁਸ਼ਿਆਰ ਕਰ ਸਕਦਾ ਹੈਂ, ਜੋ ਉਪਦੇਸ਼ ਨੂੰ ਮੰਨ ਲੈਂਦਾ ਹੈ, ਅਰਥਾਤ ਦਿਆਲੂ (ਪ੍ਰਭੂ) ਤੋਂ ਇਕਾਂਤ ਵਿਚ ਵੀ ਡਰਦਾ ਹੈ। ਸੋ ਅਜਿਹੇ ਪ੍ਰਾਣੀ ਨੂੰ ਤੂੰ ਇਕ ਸ਼ਾਨਦਾਰ ਬਖ਼ਸ਼ਿਸ਼ ਤੇ ਸਤਿਕਾਰ ਭਰੇ ਵਟਾਂਦਰੇ ਦੀ ਖ਼ਬਰ ਸੁਣਾ ਦੇ ।੧੨।

اِنَّا نَحۡنُ نُحۡىِ الۡمَوۡتٰى وَنَكۡتُبُ مَا قَدَّمُوۡا وَاٰثَارَهُمۡ‌ؕ وَكُلَّ شَىۡءٍ اَحۡصَيۡنٰهُ فِىۡۤ اِمَامٍ مُّبِيۡنٍ ⑬

ਅਸੀਂ ਹੀ ਮੁਰਦਿਆਂ[1] ਦੇ ਜਿਵਾਲਣਹਾਰ ਹਾਂ ਤੇ ਜੋ ਕੁਝ ਓਹ ਪਰਲੋਕ ਦੇ ਜੀਵਨ ਵਾਸਤੇ ਅੱਗੇ ਭੇਜਦੇ ਹਨ, ਉਸ ਨੂੰ ਵੀ ਸੁਰੱਖਿਅਤ ਕਰ ਲੈਂਦੇ ਹਾਂ, ਅਰਥਾਤ ਜੋ ਕਰਮ ਓਹ ਮਾਤਲੋਕ ਵਿਚ ਕਮਾਉਂਦੇ ਹਨ, ਓਹਨਾਂ ਦੇ ਜੋ ਸਿੱਟੇ ਨਿਕਲਦੇ ਹਨ, ਓਹਨਾਂ ਨੂੰ ਵੀ ਸੁਰੱਖਿਅਤ ਕਰ ਲੈਂਦੇ ਹਾਂ ਅਤੇ ਅਸੀਂ ਹਰੇਕ ਚੀਜ਼ ਨੂੰ ਇਕ ਸਪਸ਼ਟ ਪੁਸਤਕ ਵਿਚ ਗਿਣ ਰੱਖਿਆ ਹੈ ।੧੩। (ਰਕੂਅ ੧)

وَاضۡرِبۡ لَهُمۡ مَّثَلًا اَصۡحٰبَ الۡقَرۡيَةِ‌ۘ اِذۡ جَآءَهَا الۡمُرۡسَلُوۡنَ‌ۚ ⑭

ਅਤੇ ਤੂੰ ਓਹਨਾਂ ਅੱਗੇ ਇਕ ਨਗਰੀ ਦੇ ਵਸਨੀਕਾਂ ਦਾ ਹਾਲ ਵਰਣਨ ਕਰ, ਜਦ ਕਿ ਓਹਨਾਂ ਵਲ ਓਹਨਾਂ ਦੇ ਰਸੂਲ ਆਏ ਸਨ ।੧੪।

اِذۡ اَرۡسَلۡنَاۤ اِلَيۡهِمُ اثۡنَيۡنِ فَكَذَّبُوۡهُمَا فَعَزَّزۡنَا بِثَالِثٍ

ਅਰਥਾਤ ਜਦ ਅਸੀਂ ਪਹਿਲਾਂ ਤਾਂ ਓਹਨਾਂ ਵਲ ਦੋ ਰਸੂਲ ਭੇਜੇ ਸਨ, ਪਰ ਓਹਨਾਂ ਨੇ ਓਹਨਾਂ ਦੋਹਾਂ ਦੀ ਹੀ ਨਿੰਦਾ ਕੀਤੀ ਸੀ। ਇਸ ਤੇ ਅਸੀਂ ਓਹਨਾਂ ਦੋਹਾਂ ਰਸੂਲਾਂ ਨੂੰ—ਇਕ ਤੀਜਾ ਰਸੂਲ ਭੇਜ ਕੇ ਬਲ ਦਿੱਤਾ[2] ਸੀ—ਫੇਰ ਓਹਨਾਂ ਸਾਰਿਆਂ ਨੇ ਹੀ

[1]ਜਦ ਪੜਨਾਂਵ ਨੂੰ ਦੁਹਰਾਇਆ ਜਾਏ, ਤਾਂ ਇਸ ਦਾ ਭਾਵ ਜ਼ੋਰ ਦੇਣਾ ਹੁੰਦਾ ਹੈ; ਇਸੇ ਲਈ ਅਸੀਂ ਅਰਥਾਂ ਵਿਚ "ਹੀ" ਪਦ ਵਧਾ ਦਿੱਤਾ ਹੈ।

[2]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਅਸੀਂ ਦੋ ਰਸੂਲ ਪਹਿਲਾਂ ਭੇਜੇ ਸਨ। ਫੇਰ ਓਹਨਾਂ ਨੂੰ ਬਲ ਦੇਣ ਲਈ ਤੀਜਾ ਰਸੂਲ ਭੇਜਿਆ ਸੀ। ਇਸ ਦਾ ਸਾਫ਼ ਅਰਥ ਏਹੋ ਹੈ ਕਿ ਉਹ ਤੀਜਾ ਰਸੂਲ ਵੀ ਉਹੋ ਗੱਲਾਂ ਕਰਦਾ ਸੀ, ਜੋ ਪਹਿਲੇ ਰਸੂਲ ਕਰਦੇ ਸਨ।→

فَقَالُوْٓا اِنَّآ اِلَيْكُمْ مُّرْسَلُوْنَ ﴿١٥﴾

ਮਿਲ ਕੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਅਸੀਂ ਤੁਹਾਡੇ ਵਲ ਇਕ ਸੁਨੇਹਾ ਦੇ ਕੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਭੇਜੇ ਗਏ ਹਾਂ ।੧੫।

قَالُوْا مَآ اَنْتُمْ اِلَّا بَشَرٌ مِّثْلُنَا ۙ وَمَآ اَنْزَلَ الرَّحْمٰنُ مِنْ شَيْءٍ ۙ اِنْ اَنْتُمْ اِلَّا تَكْذِبُوْنَ ﴿١٦﴾

ਓਹਨਾਂ ਨੇ ਇਹ ਉੱਤਰ ਦਿੱਤਾ ਸੀ ਕਿ ਤੁਸੀਂ ਤਾਂ ਸਾਡੇ ਜੇਹੇ ਹੀ ਮਨੁੱਖ ਹੋ ਅਤੇ ਦਿਆਲੂ (ਪ੍ਰਭੂ) ਨੇ (ਤੁਹਾਡੇ) ਉੱਤੇ ਕੋਈ ਚੀਜ਼ (ਅਕਾਸ਼ ਬਾਣੀ) ਨਹੀਂ ਉਤਾਰੀ । ਤੁਸੀਂ ਤੇ ਕੂੜ ਬੋਲ ਰਹੇ ਹੋ ।੧੬।

قَالُوْا رَبُّنَا يَعْلَمُ اِنَّآ اِلَيْكُمْ لَمُرْسَلُوْنَ ﴿١٧﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਇਸ ਗੱਲ ਦਾ ਜਾਣਨਹਾਰ ਹੈ ਕਿ ਅਸੀਂ ਤੁਹਾਡੇ ਵਲ ਰਸੂਲ ਬਣਾ ਕੇ ਭੇਜੇ ਗਏ ਹਾਂ ।੧੭।

وَمَا عَلَيْنَآ اِلَّا الْبَلٰغُ الْمُبِيْنُ ﴿١٨﴾

ਅਤੇ ਸਾਡਾ ਕੰਮ ਕੇਵਲ ਏਹੋ ਹੈ ਕਿ ਅਸੀਂ ਸਪਸ਼ਟ ਪ੍ਰਚਾਰ ਕਰਦੇ ਰਹੀਏ ।੧੮।

قَالُوْٓا اِنَّا تَطَيَّرْنَا بِكُمْ ۚ لَئِنْ لَّمْ تَنْتَهُوْا لَنَرْجُمَنَّكُمْ وَلَيَمَسَّنَّكُمْ مِّنَّا عَذَابٌ اَلِيْمٌ ﴿١٩﴾

ਇਸ ਤੇ ਇਨਕਾਰੀਆਂ ਨੇ ਇਹ ਕਿਹਾ ਸੀ ਕਿ ਅਸੀਂ ਤਾਂ ਤੁਹਾਡਾ ਆਪਣੇ ਵਲ ਆਉਣਾ ਅਪਸ਼ਗਣ ਸਮਝਦੇ ਹਾਂ । ਜੇ ਤੁਸੀਂ ਏਹਨਾਂ ਗੱਲਾਂ ਤੋਂ ਨਹੀਂ ਰੁਕੋਗੇ, ਤਾਂ ਅਸੀਂ ਤੁਹਾਨੂੰ ਪੱਥਰ ਮਾਰ ਮਾਰ ਕੇ ਮਾਰ ਦਿਆਂਗੇ, ਅਰਥਾਤ ਤੁਹਾਨੂੰ ਸਾਡੇ ਵੱਲੋਂ ਘੋਰ ਕਸ਼ਟ ਪੁੱਜੇਗਾ ।੧੯।

قَالُوْا طَآئِرُكُمْ مَّعَكُمْ ۭ اَئِنْ ذُكِّرْتُمْ ۭ بَلْ اَنْتُمْ قَوْمٌ مُّسْرِفُوْنَ ﴿٢٠﴾

ਓਹਨਾਂ ਨੇ ਇਹ ਕਿਹਾ ਸੀ ਕਿ ਤੁਹਾਡੀਆਂ ਕਰਣੀਆਂ[1] ਤਾਂ ਤੁਹਾਡੇ ਨਾਲ ਹਨ (ਤੁਸੀਂ ਜਿੱਥੇ ਵੀ ਜਾਉਗੇ ਤੁਹਾਨੂੰ ਆਪਣੀਆਂ ਕਰਣੀਆਂ ਭਰਨੀਆਂ ਪੈਣਗੀਆਂ) ਕੀ ਤੁਸੀਂ ਇਹ ਗੱਲ ਇਸ ਲਈ ਕਹਿੰਦੇ ਹੋ ਕਿ

←ਨਹੀਂ ਤਾਂ ਜੇ ਨਵੀਆਂ ਗੱਲਾ ਕਰਦਾ ਸੀ, ਤਾਂ ਓਹਨਾਂ ਨੂੰ ਓਹਨਾਂ ਨਾਲ ਕੀ ਬਲ ਪ੍ਰਾਪਤ ਹੋ ਸਕਦਾ ਸੀ । ਇਸ ਆਇਤ ਤੋਂ ਇਹ ਪਤਾ ਲਗਦਾ ਹੈ ਕਿ ਸ਼ਰੀਅਤ ਤੋਂ ਬਿਨਾਂ ਵੀ ਨਬੀ ਹੁੰਦੇ ਹਨ; ਕਿਉਂਕਿ ਜੇ ਉਸ ਤੋਂ ਪਹਿਲਾਂ ਕੋਈ ਸ਼ਰੀਅਤ ਵਾਲੇ ਨਬੀ ਹੋਏ ਸਨ ਤੇ ਓਹ ਵੀ ਓਹਨਾਂ ਜੇਹੀਆਂ ਹੀ ਗੱਲਾਂ ਕਰਦੇ ਸਨ, ਤਾਂ ਇਸ ਦਾ ਏਹੋ ਹੀ ਅਰਥ ਹੋਵੇਗਾ ਕਿ ਉਹ ਨਬੀ ਵੀ ਆਪਣੀ ਜਾਤੀ ਨੂੰ ਏਹੋ ਉਪਦੇਸ਼ ਕਰਦਾ ਸੀ ਕਿ ਤੁਸੀਂ ਵੀ ਓਹਨਾਂ ਦੀ ਸ਼ਰੀਅਤ ਤੇ ਵਰਤੋਂ ਕਰੋ । ਮੈਂ ਓਹਨਾਂ ਦੀ ਸ਼ਰੀਅਤ ਦੀ ਸਥਾਪਣਾ ਕਰਨ ਲਈ ਆਇਆ ਹਾਂ । ਕੋਈ ਨਵੀਂ ਸ਼ਰੀਅਤ ਲੈ ਕੇ ਨਹੀਂ ਆਇਆ ।

[1] "ਤਾਇਰ" ਦਾ ਅਰਥ ਕਰਣੀਆਂ ਕੀਤਾ ਗਿਆ ਹੈ; ਇਸ ਲਈ ਵੇਖੋ ਸੂਰਤ ਬਨੀ ਇਸਰਾਈਲ ਦੀ ੧੪ਵੀਂ ਆਇਤ ਦੀ ਟੂਕ ।

ਅਸੀਂ ਤੁਹਾਨੂੰ ਭਲੇ ਕੰਮ ਯਾਦ ਕਰਾਉਂਦੇ ਹਾਂ; ਸਗੋਂ ਸੱਚ ਤਾਂ ਇਹ ਹੈ ਕਿ ਤੁਸੀਂ ਹੱਦੋਂ ਵਧਣ ਵਾਲੀ ਜਾਤੀ ਹੋ; ਇਸ ਲਈ ਤੁਹਾਨੂੰ ਜ਼ਰੂਰ ਦੰਡ ਮਿਲੇਗਾ ।੨੦।

وَجَآءَ مِنْ اَقْصَا الْمَدِيْنَةِ رَجُلٌ يَّسْعٰى قَالَ يٰقَوْمِ اتَّبِعُوا الْمُرْسَلِيْنَ ﴿٢١﴾

ਅਤੇ ਨਗਰ ਦੇ ਦੂਜੇ ਪਾਸਿਓਂ ਇਕ ਬੰਦਾ ਦੌੜਦਾ ਹੋਇਆ ਆਇਆ ਸੀ ਤੇ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਰਸੂਲਾਂ ਦੀ ਆਗਿਆਕਾਰੀ ਕਰੋ ।੨੧।

اتَّبِعُوْا مَنْ لَّا يَسْـَٔلُكُمْ اَجْرًا وَّهُمْ مُّهْتَدُوْنَ ﴿٢٢﴾

ਓਹਨਾਂ ਦੀ ਆਗਿਆਕਾਰੀ ਕਰੋ, ਜੋ ਤੁਹਾਥੋਂ ਕੋਈ ਵਟਾਂਦਰਾ ਨਹੀਂ ਮੰਗਦੇ, ਅਰਥਾਤ ਓਹ ਸੁਮਾਰਗ ਉੱਤੇ ਚਲ ਰਹੇ ਹਨ ।੨੨।

وَمَا لِيَ لَآ اَعْبُدُ الَّذِيْ فَطَرَنِيْ وَاِلَيْهِ تُرْجَعُوْنَ ﴿٢٣﴾

ਅਤੇ ਮੈਨੂੰ ਕੀ ਹੋ ਗਿਆ ਹੈ ਕਿ ਮੈਂ ਉਸ (ਪ੍ਰਭੂ) ਦੀ ਬੰਦਗੀ ਨਾਂ ਕਰਾਂ, ਜਿਸ ਨੇ ਮੈਨੂੰ ਸਾਜਿਆ ਹੈ ? ਤੁਸੀਂ ਸਾਰੇ ਹੀ ਉਸੇ ਦੀ ਹਜ਼ੂਰੀ ਪਰਤਾਏ ਜਾਓਗੇ ।੨੩।

ءَاَتَّخِذُ مِنْ دُوْنِهٖٓ اٰلِهَةً اِنْ يُّرِدْنِ الرَّحْمٰنُ بِضُرٍّ لَّا تُغْنِ عَنِّيْ شَفَاعَتُهُمْ شَيْـًٔا وَّلَا يُنْقِذُوْنِ ﴿٢٤﴾

ਕੀ ਮੈਂ ਉਸ ਤੋਂ ਛੁੱਟ ਕੋਈ ਹੋਰ ਇਸ਼ਟ ਮਿਥ ਸਕਦਾ ਹਾਂ ? ਜੇ ਦਿਆਲੂ (ਪ੍ਰਭੂ) ਮੈਨੂੰ ਕੋਈ ਹਾਣ ਪਹੁੰਚਾ-ਉਣਾ ਚਾਹੇ, ਤਾਂ ਓਹਨਾਂ (ਬਣਾਉਟੀ) ਇਸ਼ਟਾਂ ਦੀ ਸਫ਼ਾਰਸ਼ ਮੈਨੂੰ ਕੋਈ ਲਾਭ ਨਹੀਂ ਦੇ ਸਕਦੀ ਤੇ ਨਾ ਹੀ ਓਹ ਮੈਨੂੰ ਉਸ ਦੇ ਹਾਣ ਤੋਂ ਬਚਾ ਸਕਦੇ ਹਨ ।੨੪।

اِنِّيْٓ اِذًا لَّفِيْ ضَلٰلٍ مُّبِيْنٍ ﴿٢٥﴾

ਜੇ ਮੈਂ ਅਜਿਹਾ ਕਰਾਂਗਾ, ਤਾਂ ਬੇਸ਼ੱਕ ਮੈਂ ਸਪਸ਼ਟ ਕੁਰਾਹੀਆ ਹੋ ਜਾਵਾਂਗਾ ।੨੫।

اِنِّيْٓ اٰمَنْتُ بِرَبِّكُمْ فَاسْمَعُوْنِ ﴿٢٦﴾

ਮੈਂ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਤੇ ਸ਼ਰਧਾ ਧਾਰਨ ਕਰ ਲਈ ਹੈ । ਸੋ ਤੁਸੀਂ ਮੇਰੀ ਗੱਲ ਧਿਆਨ ਨਾਲ ਸੁਣੋ ।੨੬।

قِيْلَ ادْخُلِ الْجَنَّةَ ۖ قَالَ يٰلَيْتَ قَوْمِيْ يَعْلَمُوْنَ ﴿٢٧﴾

(ਤਦ ਉਸ ਨੂੰ ਪ੍ਰਭੂ ਵੱਲੋਂ) ਇਹ ਕਿਹਾ ਗਿਆ ਸੀ ਕਿ ਸਵਰਗ ਵਿਚ ਚਲਾ ਜਾ। (ਇਸ ਤੇ) ਉਸ ਨੇ ਇਹ ਕਿਹਾ ਸੀ ਕਿ ਕਾਸ਼, ਮੇਰੀ ਜਾਤੀ ਨੂੰ (ਮੇਰੇ ਅੰਤ ਦਾ) ਪਤਾ ਲਗ ਜਾਂਦਾ।੨੭।

بِمَا غَفَرَ لِيْ رَبِّيْ وَجَعَلَنِيْ مِنَ الْمُكْرَمِيْنَ ﴿٢٨﴾

ਕਿ ਕਿਵੇਂ ਮੇਰੇ ਸਾਜਨਹਾਰ ਤੇ ਪਾਲਨਹਾਰ ਨੇ ਮੈਨੂੰ ਬਖ਼ਸ਼ ਦਿੱਤਾ ਹੈ ਤੇ ਮੈਨੂੰ ਪਤਿਵੰਤੇ ਲੋਕਾਂ ਨਾਲ ਰਲਾ ਦਿੱਤਾ ਹੈ।੨੮।

وَمَآ اَنْزَلْنَا عَلٰى قَوْمِهٖ مِنْۢ بَعْدِهٖ مِنْ جُنْدٍ مِّنَ
السَّمَآءِ وَمَا كُنَّا مُنْزِلِيْنَ ﴿٢٩﴾

ਅਤੇ ਅਸੀਂ ਇਸ ਦੇ ਮਗਰੋਂ ਉਸ ਦੀ ਜਾਤੀ ਉੱਤੇ ਅਕਾਸ਼ ਤੋਂ (ਓਹਨਾਂ ਨੂੰ ਨਸ਼ਟ ਕਰਨ ਲਈ) ਕੋਈ ਦਲ ਨਹੀਂ ਉਤਾਰਿਆ ਸੀ ਤੇ ਨਾ ਅਸੀਂ (ਅਜਿਹਾ ਕੋਈ ਦਲ) ਉਤਾਰਿਆ ਹੀ ਕਰਦੇ ਹਾਂ।੨੯।

اِنْ كَانَتْ اِلَّا صَيْحَةً وَّاحِدَةً فَاِذَا هُمْ خٰمِدُوْنَ ﴿٣٠﴾

ਕੇਵਲ ਇਕ ਭਿਆਨਕ ਕਸ਼ਟ ਓਹਨਾਂ ਉੱਤੇ ਆਇਆ ਸੀ ਤੇ ਓਹ ਆਪਣੀ ਸਾਰੀ ਸਜ ਧਜ ਗੁਆ ਬੈਠੇ ਸਨ।੩੦।

يٰحَسْرَةً عَلَى الْعِبَادِ ۚ مَا يَاْتِيْهِمْ مِّنْ رَّسُوْلٍ اِلَّا
كَانُوْا بِهٖ يَسْتَهْزِءُوْنَ ﴿٣١﴾

ਹਾਇ ਸ਼ੋਕ, (ਇਨਕਾਰ ਵਲ ਜਾਣ ਵਾਲੇ) ਬੰਦਿਆਂ ਤੇ, ਓਹਨਾਂ ਵਲ ਜਦ ਕਦੇ ਵੀ ਕੋਈ ਰਸੂਲ ਆਉਂਦਾ ਹੈ, ਤਾਂ ਓਹ ਉਸ ਨੂੰ ਘ੍ਰਿਣਾ ਦੀ ਨਜ਼ਰ ਨਾਲ ਹੀ ਵੇਖਣ ਲਗ ਜਾਂਦੇ ਹਨ (ਤੇ ਉਸ ਦਾ ਮਖ਼ੌਲ ਉਡਾਉਂਦੇ ਹਨ)।੩੧।

اَلَمْ يَرَوْا كَمْ اَهْلَكْنَا قَبْلَهُمْ مِّنَ الْقُرُوْنِ اَنَّهُمْ
اِلَيْهِمْ لَا يَرْجِعُوْنَ ﴿٣٢﴾

ਓਹਨਾਂ ਨੇ ਇਹ ਨਹੀਂ ਵੇਖਿਆ ਕਿ ਓਹਨਾਂ ਤੋਂ ਪਹਿਲਾਂ ਕਿੰਨੀਆਂ ਹੀ ਨਗਰੀਆਂ ਅਸੀਂ ਨਸ਼ਟ ਕਰ ਚੁੱਕੇ ਹਾਂ ਅਤੇ ਇਹ ਵੀ ਕਿ ਜਿਨ੍ਹਾਂ ਨੂੰ ਨਸ਼ਟ ਕੀਤਾ ਗਿਆ ਸੀ, ਓਹ ਮੁੜ ਨਹੀਂ ਪਰਤ ਸਕੇ ਸਨ।੩੨।

وَاِنْ كُلٌّ لَّمَّا جَمِيْعٌ لَّدَيْنَا مُحْضَرُوْنَ ﴿٣٣﴾ ع

ਅਰਥਾਤ ਸਾਰੇ ਦੇ ਸਾਰੇ[1] ਹੀ ਸਾਡੀ ਹਜ਼ੂਰੀ ਪੇਸ਼ ਕੀਤੇ ਜਾਣਗੇ।੩੩। (ਰਕੂਅ ੨)

[1]ਮੂਲ ਪਾਠ ਵਿਚ "ਸਾਰੇ" ਪਦ ਨੂੰ ਪਰਗਟ ਕਰਨ ਲਈ ਦੋ ਪਦ ਆਏ ਹਨ, ਪਰ ਸਾਡੀ ਭਾਸ਼ਾ ਵਿਚ ਇਉਂ ਨਹੀਂ ਹੁੰਦਾ; ਇਸ ਲਈ ਅਸੀਂ ਅਰਥਾਂ ਵਿਚ ਸਾਰੇ ਦੇ ਸਾਰੇ ਹੀ ਲਿਖ ਦਿੱਤਾ ਹੈ।

| | |
|---|---|
| وَاٰيَةٌ لَّهُمُ الْاَرْضُ الْمَيْتَةُ ۚ اَحْيَيْنٰهَا وَاَخْرَجْنَا مِنْهَا حَبًّا فَمِنْهُ يَاْكُلُوْنَ ﴿٣٣﴾ | ਅਤੇ ਓਹਨਾਂ ਇਨਕਾਰੀਆਂ ਲਈ ਮੁਰਦਾ ਧਰਤੀ ਵਿਚ ਵੀ ਇਕ ਚਮਤਕਾਰ ਹੈ, ਅਸੀਂ ਉਸ ਨੂੰ ਸੁਰਜੀਤ ਕੀਤਾ ਹੈ ਅਤੇ ਉਸ ਤੋਂ ਅੰਨ-ਦਾਣਾ ਉਗਾਇਆ ਹੈ। ਸੋ ਏਹ ਉਸ ਵਿੱਚੋਂ ਖਾਂਦੇ ਹਨ।੩੪। |
| وَجَعَلْنَا فِيْهَا جَنّٰتٍ مِّنْ نَّخِيْلٍ وَّاَعْنَابٍ وَّفَجَّرْنَا فِيْهَا مِنَ الْعُيُوْنِ ﴿٣٤﴾ | ਅਤੇ ਅਸੀਂ ਧਰਤੀ ਵਿਚ ਖਜੂਰਾਂ ਤੇ ਅੰਗੂਰਾਂ ਦੇ ਬਾਗ਼ ਵੀ ਉਗਾਏ ਹਨ ਤੇ ਇਸ ਵਿਚ ਸੋਮੇ ਵੀ ਵਗਾਏ ਹਨ।੩੫। |
| لِيَاْكُلُوْا مِنْ ثَمَرِهٖ ۙ وَمَا عَمِلَتْهُ اَيْدِيْهِمْ ۗ اَفَلَا يَشْكُرُوْنَ ﴿٣٥﴾ | ਤਾਂ ਜੁ ਓਹ ਇਸ (ਬਾਗ਼) ਦੇ ਫਲ (ਲੋੜ ਅਨੁਸਾਰ) ਛਕਣ-ਛਕਾਉਣ ਤੇ ਇਸ (ਬਾਗ਼) ਨੂੰ ਓਹਨਾਂ ਦੇ ਹੱਥਾਂ ਨੇ ਨਹੀਂ ਉਗਾਇਆ ਸੀ; (ਸਗੋਂ ਅਸੀਂ ਹੀ ਉਗਾਇਆ ਸੀ), ਓਹ ਕਿਉਂ ਧੰਨਵਾਦ ਨਹੀਂ ਕਰਦੇ ? ।੩੬। |
| سُبْحٰنَ الَّذِيْ خَلَقَ الْاَزْوَاجَ كُلَّهَا مِمَّا تُنْۢبِتُ الْاَرْضُ وَمِنْ اَنْفُسِهِمْ وَمِمَّا لَا يَعْلَمُوْنَ ﴿٣٦﴾ | ਉਹ (ਪ੍ਰਭੂ) ਪਵਿੱਤਰ ਹੈ, ਜਿਸ ਨੇ ਹਰੇਕ ਕਿਸਮ ਦੇ ਜੋੜੇ ਸਾਜੇ ਹਨ। ਉਸ ਵਿੱਚੋਂ ਵੀ ਜਿਸ ਨੂੰ ਧਰਤੀ ਉਗਾਉਂਦੀ ਹੈ ਅਤੇ ਓਹਨਾਂ ਦੀਆਂ ਜਿੰਦਾਂ ਵਿੱਚੋਂ ਵੀ, ਅਰਥਾਤ ਓਹਨਾਂ ਚੀਜ਼ਾਂ ਵਿੱਚੋਂ ਵੀ, ਜਿਨ੍ਹਾਂ ਨੂੰ ਓਹ ਨਹੀਂ ਜਾਣਦੇ।੩੭। |
| وَاٰيَةٌ لَّهُمُ الَّيْلُ ۚ نَسْلَخُ مِنْهُ النَّهَارَ فَاِذَا هُمْ مُّظْلِمُوْنَ ﴿٣٧﴾ | ਅਤੇ ਓਹਨਾਂ ਵਾਸਤੇ ਰਾਤ ਵੀ ਇਕ ਵੱਡਾ ਚਮਤਕਾਰ ਹੈ, ਜਿਸ ਵਿੱਚੋਂ ਅਸੀਂ ਦਿਨ ਨੂੰ ਖਿਚ ਕੇ ਕਢਦੇ ਹਾਂ। ਇਸ ਦੇ ਮਗਰੋਂ ਓਹ ਅਚਣਚੇਤ ਅੰਧਕਾਰ ਵਿਚ ਰਹਿ ਜਾਂਦੇ ਹਨ।੩੮। |
| وَالشَّمْسُ تَجْرِيْ لِمُسْتَقَرٍّ لَّهَا ۗ ذٰلِكَ تَقْدِيْرُ الْعَزِيْزِ الْعَلِيْمِ ﴿٣٨﴾ | ਅਤੇ ਸੂਰਜ ਇਕ ਨੀਅਤ ਜਗ੍ਹਾ ਵਲ ਚਲਾ ਜਾ ਰਿਹਾ ਹੈ। ਇਹ ਬਲਵਾਨ ਤੇ ਜਾਣਨਹਾਰ (ਪ੍ਰਭੂ) ਦਾ ਨੀਅਤ ਕੀਤਾ ਕਾਨੂੰਨ ਹੈ।੩੯। |
| وَالْقَمَرَ قَدَّرْنٰهُ مَنَازِلَ حَتّٰى عَادَ كَالْعُرْجُوْنِ الْقَدِيْمِ ﴿٣٩﴾ | ਅਤੇ ਚੰਨ ਵਲ (ਵੇਖੋ)। ਅਸੀਂ ਉਸ ਲਈ ਵੀ ਮੰਜ਼ਲਾਂ ਨੀਅਤ ਕੀਤੀਆਂ ਹੋਈਆਂ ਹਨ; ਇੱਥੋਂ ਤਕ ਕਿ ਉਹ (ਏਹਨਾਂ ਮੰਜ਼ਲਾਂ ਤੇ ਭੌਂਦਾ ਭੌਂਦਾ) |

ਇਕ ਪੁਰਾਣੀ ਟਹਿਣੀ[1] ਸਮਾਨ ਹੋ ਕੇ ਫੇਰ ਪਰਤ ਆਉਂਦਾ ਹੈ ।੪੦।

لَا الشَّمْسُ يَنْۢبَغِيْ لَهَآ اَنْ تُدْرِكَ الْقَمَرَ وَلَا الَّيْلُ سَابِقُ النَّهَارِ ۗ وَكُلٌّ فِيْ فَلَكٍ يَّسْبَحُوْنَ ۝٤١

ਨਾ ਤਾਂ ਸੂਰਜ ਵਿਚ ਇਹ ਬਲ ਹੈ ਕਿ ਉਹ ਆਪਣੇ ਸਾਲ ਦੇ ਚੱਕਰ ਵਿਚ ਕਿਸੇ ਵੇਲੇ ਚੰਨ ਦੇ ਲਾਗੇ ਜਾ ਪੁੱਜੇ; (ਕਿਉਂਕਿ ਜੇ ਅਜਿਹਾ ਹੋ ਜਾਏ, ਤਾਂ ਸਾਰਾ ਬ੍ਰਹਿਮੰਡ ਹੀ ਨਸ਼ਟ ਹੋ ਜਾਏ) ਤੇ ਨਾ ਰਾਤ (ਚੰਨ) ਨੂੰ ਇਹ ਹਿੰਮਤ ਹੈ ਕਿ ਉਹ ਕਿਸੇ ਸਮੇਂ ਚੱਕਰ ਕਟਦਿਆਂ ਦਿਨ ਨੂੰ, (ਅਰਥਾਤ ਸੂਰਜ ਨੂੰ) ਜਾ[2] ਫੜੇ; ਸਗੋਂ ਏਹ ਸਾਰੇ ਹੀ ਆਪੋ ਆਪਣੇ ਨੀਅਤ ਮਾਰਗ ਉੱਤੇ ਵੱਡੇ ਸੌਖ ਨਾਲ ਤੁਰੀ ਜਾ ਰਹੇ ਹਨ[3] ।੪੧।

وَاٰيَةٌ لَّهُمْ اَنَّا حَمَلْنَا ذُرِّيَّتَهُمْ فِي الْفُلْكِ الْمَشْحُوْنِ ۝٤٢

ਅਤੇ ਓਹਨਾਂ ਲਈ ਇਹ ਵੀ ਇਕ ਚਮਤਕਾਰ ਹੈ ਕਿ ਅਸੀਂ ਓਹਨਾਂ ਦੀ ਬੰਸ ਨੂੰ ਭਰੀਆਂ ਹੋਈਆਂ ਬੇੜੀਆਂ ਵਿਚ ਚੁੱਕੀ ਫਿਰਦੇ ਹਾਂ ।੪੨।

وَخَلَقْنَا لَهُمْ مِّنْ مِّثْلِهٖ مَا يَرْكَبُوْنَ ۝٤٣

ਅਤੇ ਅਸੀਂ ਓਹਨਾਂ ਵਾਸਤੇ ਇਸੇ ਕਿਸਮ ਦੀਆਂ ਹੋਰ (ਚੀਜ਼ਾਂ) ਵੀ ਹੋਂਦ ਵਿਚ ਲਿਆਵਾਂਗੇ, ਜਿਨ੍ਹਾਂ ਉੱਤੇ ਓਹ ਸਵਾਰੀਆਂ[4] ਕਰਨਗੇ ।੪੩।

وَاِنْ نَّشَاْ نُغْرِقْهُمْ فَلَا صَرِيْخَ لَهُمْ وَلَا هُمْ يُنْقَذُوْنَ ۝٤٤

ਜੇ ਅਸੀਂ ਚਾਹੀਏ, ਤਾਂ ਓਹਨਾਂ ਨੂੰ ਨਸ਼ਟ ਕਰ ਦੇਈਏ, ਫੇਰ ਓਹਨਾਂ ਦੀ ਫ਼ਰਿਆਦ ਸੁਣਨ ਵਾਲਾ ਕੋਈ ਵੀ ਨਹੀਂ ਹੋਵੇਗਾ ਤੇ ਨਾ ਸਾਡੀ ਮਿਹਰ ਤੋਂ ਛੁੱਟ ਕਿਸੇ ਹੋਰ ਢੰਗ ਨਾਲ ਓਹ ਬਚਾਏ ਜਾਣਗੇ ।੪੪।

---

[1]ਇਸ ਦਾ ਭਾਵ ਹੈ ਕਿ ਜਦ ਚੰਨ ਮੁੜ ਚੜ੍ਹਦਾ ਹੈ, ਤਾਂ ਇਉਂ ਭਾਸਦਾ ਹੈ ਕਿ ਰੁੱਖ ਦੀ ਇਕ ਵਿੰਗੀ ਹੋਈ ਹੋਈ ਪੁਰਾਣੀ ਟਹਿਣੀ ਹੈ ।

[2]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਚੰਨ ਨੂੰ ਵੀ ਬਲ ਨਹੀਂ ਕਿ ਉਹ ਸੂਰਜ ਦੇ ਨੇੜੇ ਚਲਾ ਜਾਏ; ਕਿਉਂ ਜੁ ਇਸ ਤਰ੍ਹਾਂ ਵੀ ਤਬਾਹੀ ਆ ਜਾਏਗੀ ।

[3]ਇੱਥੇ ਇਹ ਦਸਣਾ ਭਾਵ ਹੈ ਕਿ ਓਹਨਾਂ ਦੇ ਚੱਕਰ ਲਾਉਣ ਵਿਚ ਕੋਈ ਰੋਕ ਨਹੀਂ; ਇਸ ਲਈ "ਯਸਬਿਹੂਨ" ਦਾ ਪਦ ਵਰਤਿਆ ਗਿਆ ਹੈ, ਜਿਸ ਦਾ ਅਰਥ "ਤਰਨਾ" ਹੈ ਤੇ ਭਾਵ ਇਹ ਹੈ ਕਿ ਓਹ ਵੱਡੇ ਸੌਖ ਨਾਲ ਚੱਕਰ ਕੱਟਦੇ ਹਨ ਤੇ ਓਹਨਾਂ ਦੇ ਰਾਹ ਵਿਚ ਕੋਈ ਰੋਕ ਨਹੀਂ ਪੈਂਦੀ, ਅਰਥਾਤ ਕੋਈ ਗ੍ਰਹਿ ਦੂਜੇ ਗ੍ਰਹਿ ਦੇ ਰਾਹ ਵਿਚ ਰੋਕ ਬਣ ਕੇ ਉਸ ਨੂੰ ਨਸ਼ਟ ਨਹੀਂ ਕਰਦਾ ।

[4]ਇਸ ਦਾ ਭਾਵ ਭਵਿੱਖਤ ਵਿਚ ਪਰਗਟ ਹੋਣ ਵਾਲੀਆਂ ਸਵਾਰੀਆਂ ਹਨ; ਜਿਹਾ ਕਿ ਰੇਲ, ਲਾਰੀ, ਸਟੀਮਰ, ਤੇ ਹਵਾਈ ਜਹਾਜ਼ ਆਦਿ, ਇਹ ਕਿੰਨੀ ਸਪਸ਼ਟ ਪੇਸ਼ਗੋਈ ਹੈ, ਜੋ ਕੁਰਾਨ ਸ਼ਰੀਫ਼ ਨੇ ਪਹਿਲਾਂ ਹੀ ਕਰ ਦਿੱਤੀ ਹੈ, ਪਰ ਇਸਲਾਮ ਵਿਰੋਧੀ ਪਾਦਰੀ ਫ਼ੇਰ ਵੀ ਇਹ ਰਟ ਲਾਈ ਜਾ ਰਹੇ ਹਨ ਕਿ ਕੁਰਾਨ ਸ਼ਰੀਫ਼ ਵਿਚ ਕੋਈ ਭਵਿੱਖਤ ਬਾਣੀ ਨਹੀਂ ਹੈ ।

اِلَّا رَحۡمَةً مِّنَّا وَمَتَاعًا اِلٰى حِيۡنٍ

ਇਹ ਕੇਵਲ ਇਕ ਨੀਅਤ ਸਮੇਂ ਤਕ ਹੀ ਸੰਸਾਰੀ ਲਾਭ ਉਠਾ ਸਕਣਗੇ ।੪੫।

وَاِذَا قِيۡلَ لَهُمُ اتَّقُوۡا مَا بَيۡنَ اَيۡدِيۡكُمۡ وَمَا خَلۡفَكُمۡ لَعَلَّكُمۡ تُرۡحَمُوۡنَ

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੋ ਕੁਝ ਤੁਹਾਡੇ ਅੱਗੇ ਆਉਣ ਵਾਲਾ ਹੈ (ਉਸ ਤੋਂ ਬਚਣ ਦਾ ਜਤਨ ਕਰੋ) ਅਤੇ ਜੋ ਕਰਮ ਤੁਸੀਂ ਪਿੱਛੇ ਕਰ ਆਏ ਹੋ, ਓਹਨਾਂ ਦੇ ਫਲ ਤੋਂ ਵੀ ਬਚਣ[1] ਦਾ ਜਤਨ ਕਰੋ, ਤਾਂ ਜੋ ਤੁਹਾਡੇ ਉੱਤੇ ਮਿਹਰ ਕੀਤੀ ਜਾਏ (ਤਾਂ ਓਹ ਸਿੱਖਿਆ ਪ੍ਰਾਪਤ ਕਰਨ ਦੀ ਥਾਂ ਨਿੰਦਾ ਕਰਦੇ ਹਨ ਤੇ ਕੋਈ ਲਾਭ ਪ੍ਰਾਪਤ ਨਹੀਂ ਕਰਦੇ[2]) ।੪੬।

وَمَا تَاۡتِيۡهِمۡ مِّنۡ اٰيَةٍ مِّنۡ اٰيٰتِ رَبِّهِمۡ اِلَّا كَانُوۡا عَنۡهَا مُعۡرِضِيۡنَ

ਅਤੇ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਨਿਸ਼ਾਨਾਂ ਵਿੱਚੋਂ ਜਿਹੜਾ ਵੀ ਮਹਾਨ ਨਿਸ਼ਾਨ ਪਰਗਟ ਹੁੰਦਾ ਹੈ, ਓਹ ਉਸ ਤੋਂ ਵੀ ਬੇਮੁੱਖ ਹੋ ਜਾਂਦੇ ਹਨ ।੪੭।

وَاِذَا قِيۡلَ لَهُمۡ اَنۡفِقُوۡا مِمَّا رَزَقَكُمُ اللّٰهُ ۙ قَالَ الَّذِيۡنَ كَفَرُوۡا لِلَّذِيۡنَ اٰمَنُوۡۤا اَنُطۡعِمُ مَنۡ لَّوۡ يَشَآءُ اللّٰهُ اَطۡعَمَهٗۤ ۖ اِنۡ اَنۡتُمۡ اِلَّا فِىۡ ضَلٰلٍ مُّبِيۡنٍ

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਜੋ ਕੁਝ ਤੁਹਾਨੂੰ ਅੱਲਾਹ ਨੇ ਦਿੱਤਾ ਹੈ, ਉਸ ਵਿੱਚੋਂ ਖ਼ਰਚ ਕਰਦੇ ਰਿਹਾ ਕਰੋ, ਤਾਂ ਇਨਕਾਰੀ ਸ਼ਰਧਾਲੂਆਂ ਨੂੰ ਇਹ ਕਹਿੰਦੇ ਹਨ ਕਿ ਕੀ ਅਸੀਂ ਓਹਨਾਂ ਨੂੰ ਛਕਾਈਏ, ਜਿਨ੍ਹਾਂ ਨੂੰ ਅੱਲਾਹ ਚਾਹੁੰਦਾ, ਤਾਂ ਆਪ ਵੀ ਛਕਾ ਸਕਦਾ ਸੀ । ਤੁਸੀਂ (ਤਾਂ ਪ੍ਰਭੂ ਦੀ ਇੱਛਾ ਦੇ ਵਿਰੁਧ ਉਪਦੇਸ਼ ਦੇ ਕੇ) ਸਪਸ਼ਟ ਕੁਰਾਹੀਏ ਬਣ ਗਏ ਹੋ ।੪੮।

وَيَقُوۡلُوۡنَ مَتٰى هٰذَا الۡوَعۡدُ اِنۡ كُنۡتُمۡ صٰدِقِيۡنَ

ਅਤੇ ਓਹ ਇਹ ਕਹਿੰਦੇ ਹਨ ਕਿ ਜੇ ਤੁਸੀਂ ਸੱਚੇ ਹੋ, ਤਾਂ ਸਾਨੂੰ ਦੱਸੋ ਤਾਂ ਸਹੀ ਕਿ ਉਹ (ਕਸ਼ਟ ਦਾ) ਬਚਨ ਕਦ ਪੂਰਾ ਹੋਵੇਗਾ ? ।੪੯।

---

[1]ਅਰਥਾਤ—ਅੱਗੋਂ ਵਾਸਤੇ ਅਰਦਾਸ ਤੇ ਬੀਤ ਚੁੱਕੀ ਲਈ ਪਸ਼ਚਾਤਾਪ ਰਾਹੀਂ ।

[2]ਇਸ ਥਾਂ ਮੂਲ ਪਾਠ ਵਿਚ ਫਲ ਪਰਗਟ ਨਹੀਂ ਕੀਤਾ ਗਿਆ ਸੀ, ਪਰ ਅਸੀਂ ਉਸ ਨੂੰ ਇਬਾਰਤ ਅਨੁਸਾਰ ਪਰਗਟ ਕਰ ਕੇ ਲਿਖ ਦਿੱਤਾ ਹੈ ।

مَا يَنْظُرُوْنَ اِلَّا صَيْحَةً وَّاحِدَةً تَاْخُذُهُمْ وَهُمْ يَخِصِّمُوْنَ۝

ਓਹ ਕੇਵਲ ਇਕ ਅਚਣਚੇਤ ਆਉਣ ਵਾਲੇ ਕਸ਼ਟ ਦੀ ਉਡੀਕ ਕਰ ਰਹੇ ਹਨ, ਜੋ ਓਹਨਾਂ ਨੂੰ ਦਬੋਚ ਲਏਗਾ ਤੇ ਓਹ ਝਗੜਿਆਂ ਵਿਚ ਹੀ ਰੁੱਝੇ ਹੋਣਗੇ ।੫੦।

فَلَا يَسْتَطِيْعُوْنَ تَوْصِيَةً وَّلَآ اِلٰٓى اَهْلِهِمْ يَرْجِعُوْنَ۝ ع

ਉਸ ਵੇਲੇ ਨਾ ਤਾਂ ਓਹ ਇਕ ਦੂਜੇ ਨੂੰ ਕੋਈ ਉਪਦੇਸ਼[1] ਕਰ ਸਕਣਗੇ ਤੇ ਨਾ ਆਪਣੇ ਪਰਵਾਰ ਵਲ ਪਰਤ (ਕੇ ਓਹਨਾਂ ਨੂੰ ਹੀ ਕੁਝ ਸਮਝਾ) ਸਕਣਗੇ ।੫੧।

(ਰਕੂਅ ੩)

وَنُفِخَ فِى الصُّوْرِ فَاِذَا هُمْ مِّنَ الْاَجْدَاثِ اِلٰى رَبِّهِمْ يَنْسِلُوْنَ۝

ਅਤੇ ਬਿਗਲ ਵਜਾਇਆ ਜਾਏਗਾ ਅਤੇ ਓਹ ਅਚਣ-ਚੇਤ ਕਬਰਾਂ ਵਿੱਚੋਂ ਨਿਕਲ ਕੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਵਲ ਨੱਸ ਖੜੇ ਹੋਣਗੇ ।੫੨।

قَالُوْا يٰوَيْلَنَا مَنْۢ بَعَثَنَا مِنْ مَّرْقَدِنَا ٚ هٰذَا مَا وَعَدَ الرَّحْمٰنُ وَصَدَقَ الْمُرْسَلُوْنَ۝

ਅਤੇ (ਇਕ ਦੂਜੇ ਨੂੰ) ਇਹ ਕਹਿਣਗੇ ਕਿ ਹਾਏ ਸ਼ੋਕ, ਸਾਨੂੰ ਕਬਰਾਂ ਵਿੱਚੋਂ ਕੱਢ ਕੇ ਕਿਸ ਨੇ ਖੜਾ ਕੀਤਾ ਹੈ ? ਇਹ ਤਾਂ ਉਹੋ ਹੀ ਗੱਲ ਹੈ, ਜਿਸ ਦਾ ਦਿਆਲੂ (ਪ੍ਰਭੂ) ਨੇ ਸਾਨੂੰ ਬਚਨ ਦਿੱਤਾ ਸੀ, ਅਰਥਾਤ ਉਸ ਦੇ ਰਸੂਲਾਂ ਨੇ ਜੋ ਕੁਝ ਕਿਹਾ ਸੀ, ਸੱਚ ਹੀ ਕਿਹਾ ਸੀ ।੫੩।

اِنْ كَانَتْ اِلَّا صَيْحَةً وَّاحِدَةً فَاِذَا هُمْ جَمِيْعٌ لَّدَيْنَا مُحْضَرُوْنَ۝

ਇਹ (ਕੇਵਲ) ਇਕ ਅਚਣਚੇਤ (ਆਉਣ ਵਾਲਾ) ਕਸ਼ਟ ਹੋਵੇਗਾ, ਜਿਸ ਦੇ ਸਿੱਟੇ ਵਿਚ ਓਹ ਸਾਰੇ ਦੇ ਸਾਰੇ ਹੀ ਇਕੱਤਰ ਕਰ ਕੇ ਸਾਡੇ ਹਜ਼ੂਰ ਪੇਸ਼ ਕੀਤੇ ਜਾਣਗੇ ।੫੪।

فَالْيَوْمَ لَا تُظْلَمُ نَفْسٌ شَيْـًٔا وَّلَا تُجْزَوْنَ اِلَّا مَا كُنْتُمْ تَعْمَلُوْنَ۝

ਅਤੇ ਉਸ ਦਿਨ ਕਿਸੇ ਵੀ ਜੀਵ ਤੇ ਰਤੀ ਭਰ ਜ਼ੁਲਮ ਨਹੀਂ ਕੀਤਾ ਜਾਏਗਾ ਅਤੇ ਤੁਹਾਨੂੰ ਤੁਹਾਡੇ ਕਰਮਾਂ ਅਨੁਸਾਰ ਫਲ ਦਿੱਤਾ ਜਾਏਗਾ ।੫੫।

اِنَّ اَصْحٰبَ الْجَنَّةِ الْيَوْمَ فِىْ شُغُلٍ فٰكِهُوْنَ۝

ਸਵਰਗ ਗਾਮੀ ਉਸ ਦਿਨ ਇਕ ਮਹਾਨ ਕਾਰਜ[2] (ਅਰਥਾਤ ਪ੍ਰਭੂ ਦੇ ਸਿਮਰਨ ਵਿਚ) ਰੁੱਝੇ ਹੋਣਗੇ

---

[1] "ਵੱਸਾਹੂ"—"ਅਹਿਦਾ ਇਲੈਹਿ" = ਉਸ ਨੂੰ ਕਿਸੇ ਕੰਮ ਦੇ ਕਰਨ ਦਾ ਉਪਦੇਸ਼ ਕੀਤਾ ।

[2] ਅਸੀਂ "ਮਹਾਨ" ਅਰਥ "ਸ਼ੁਗੁਲਿਨ" ਹੇਠ ਆਈਆਂ ਦੋ ਜ਼ੇਰਾਂ ਨੂੰ ਮੁੱਖ ਰੱਖ ਕੇ ਕੀਤਾ ਹੈ, ।ਜਸ ਦਾ ਭਾਵ ਮਹਾਨ ਚੀਜ਼ ਹੁੰਦਾ ਹੈ ।

ਅਤੇ (ਆਪਣੀ ਹਾਲਤ ਨੂੰ ਵੇਖ ਵੇਖ ਕੇ) ਖ਼ੁਸ਼ੀ ਨਾਲ ਹਸ ਰਹੇ ਹੋਣਗੇ ।੫੬।

هُمْ وَ اَزْوَاجُهُمْ فِيْ ظِلٰلٍ عَلَى الْاَرَآئِكِ مُتَّكِـُٔوْنَ ﴿٥٦﴾

ਓਹ ਤੇ ਓਹਨਾਂ ਦੇ ਸਾਥੀ ਵੀ ਸਿੰਘਾਸਣਾਂ ਤੇ ਢਾਸਣੇ ਲਾਈ ਬੈਠੇ ਹੋਣਗੇ, (ਅਰਥਾਤ ਪ੍ਰਭੂ ਦੀ ਮਿਹਰ ਦੇ) ਪ੍ਰਛਾਵੇਂ ਹੇਠ ਹੋਣਗੇ ।੫੭।

لَهُمْ فِيْهَا فَاكِهَةٌ وَّلَهُمْ مَّا يَدَّعُوْنَ ﴿٥٧﴾

ਓਹਨਾਂ ਲਈ ਓਹਨਾਂ ਸਵਰਗਾਂ ਵਿਚ ਹਰ ਕਿਸਮ ਦੇ ਮੇਵੇ ਹੋਣਗੇ, ਅਰਥਾਤ ਓਹ ਮੂੰਹ ਮੰਗੀਆਂ ਮੁਰਾਦਾਂ ਪਾਉਣਗੇ ।੫੮।

سَلٰمٌ قَوْلًا مِّنْ رَّبٍّ رَّحِيْمٍ ﴿٥٨﴾

ਅਤੇ ਓਹਨਾਂ ਨੂੰ ਸਲਾਮ ਕਿਹਾ ਜਾਏਗਾ, ਜੋ ਅਤਿ ਦਿਆਲੂ ਸਾਜਨਹਾਰ ਤੇ ਪਾਲਨਹਾਰ ਵੱਲੋਂ ਓਹਨਾਂ ਨੂੰ ਸੁਨੇਹਾ ਹੋਵੇਗਾ ।੫੯।

وَامْتَازُوا الْيَوْمَ اَيُّهَا الْمُجْرِمُوْنَ ﴿٥٩﴾

ਅਤੇ (ਅਸੀਂ ਇਹ ਵੀ ਕਹਾਂਗੇ ਕਿ) ਹੇ ਅਪਰਾਧੀਓ ! ਅੱਜ ਤੁਸੀਂ ਸ਼ਰਧਾਲੂਆਂ ਤੋਂ ਅੱਡ ਹੋ ਜਾਓ ।੬੦।

اَلَمْ اَعْهَدْ اِلَيْكُمْ يٰبَنِيْٓ اٰدَمَ اَنْ لَّا تَعْبُدُوا الشَّيْطٰنَ ۚ اِنَّهٗ لَكُمْ عَدُوٌّ مُّبِيْنٌ ﴿٦٠﴾

ਹੇ "ਆਦਮ" ਦੀ ਸੰਤਾਨ ! ਕੀ ਮੈਂ ਤੁਹਾਡੇ ਉੱਤੇ ਇਹ ਜ਼ਿੰਮੇਵਾਰੀ ਨਹੀਂ ਪਾਈ ਸੀ ਕਿ ਸ਼ੈਤਾਨ ਦੇ ਪੁਜਾਰੀ ਨਾ ਬਣਨਾ, ਉਹ ਤੁਹਾਡਾ ਸਪਸ਼ਟ ਵੈਰੀ ਹੈ ।੬੧।

وَّاَنِ اعْبُدُوْنِيْ ۚ هٰذَا صِرَاطٌ مُّسْتَقِيْمٌ ﴿٦١﴾

ਅਰਥਾਤ ਕੇਵਲ ਮੇਰੀ ਹੀ ਬੰਦਗੀ ਕਰਦੇ ਰਹਿਣਾ; ਇਹੋ ਸਿੱਧਾ ਮਾਰਗ ਹੈ ।੬੨।

وَلَقَدْ اَضَلَّ مِنْكُمْ جِبِلًّا كَثِيْرًا ۚ اَفَلَمْ تَكُوْنُوْا تَعْقِلُوْنَ ﴿٦٢﴾

ਅਤੇ ਸ਼ੈਤਾਨ ਤਾਂ ਬਹੁਤ ਸਾਰੀ ਲੋਕਾਈ ਨੂੰ ਨਸ਼ਟ ਕਰ ਚੁੱਕਾ ਹੈ । ਕੀ ਇਹ ਤੁਹਾਡੀ ਸਮਝ ਵਿਚ ਨਹੀਂ ਆਉਂਦਾ ? ।੬੩।

هٰذِهٖ جَهَنَّمُ الَّتِيْ كُنْتُمْ تُوْعَدُوْنَ ﴿٦٣﴾

(ਵੇਖੋ !) ਇਹ ਨਰਕ ਹੈ, ਜਿਸ ਦਾ ਤੁਹਾਨੂੰ ਬਚਨ ਦਿੱਤਾ ਜਾਂਦਾ ਸੀ ।੬੪।

اِصْلَوْهَا الْيَوْمَ بِمَا كُنْتُمْ تَكْفُرُوْنَ ﴿٦٤﴾

ਆਪਣੇ ਇਨਕਾਰ ਦੇ ਕਾਰਣ ਅੱਜ ਇਸ ਵਿਚ ਚਲੇ ਜਾਓ ।੬੫।

اَلْيَوْمَ نَخْتِمُ عَلٰۤى اَفْوَاهِهِمْ وَ تُكَلِّمُنَاۤ اَيْدِيْهِمْ وَ تَشْهَدُ اَرْجُلُهُمْ بِمَا كَانُوْا يَكْسِبُوْنَ ۝٦٥

ਉਸ ਦਿਨ ਅਸੀਂ (ਓਹਨਾਂ ਦੇ ਇਨਕਾਰ ਦੇ ਕਾਰਣ) ਓਹਨਾਂ ਦੇ ਮੂੰਹਾਂ ਤੇ ਮੁਹਰ ਲਾ ਦਿਆਂਗੇ, (ਅਰਥਾਤ ਓਹਨਾਂ ਨੂੰ ਬੋਲਣ ਦੀ ਲੋੜ ਨਹੀਂ ਪਵੇਗੀ) ਅਤੇ ਓਹਨਾਂ ਦੇ ਹੱਥ ਸਾਡੇ ਨਾਲ ਗੱਲਾਂ ਕਰਨਗੇ, ਅਰਥਾਤ ਓਹਨਾਂ ਦੇ ਪੈਰ ਵੀ ਓਹਨਾਂ ਦੀਆਂ ਕਰਤੂਤਾਂ ਉੱਤੇ ਗਵਾਹੀ ਦੇਣਗੇ[1] ।੬੬।

وَلَوْ نَشَآءُ لَطَمَسْنَا عَلٰۤى اَعْيُنِهِمْ فَاسْتَبَقُوا الصِّرَاطَ فَاَنّٰى يُبْصِرُوْنَ ۝٦٦

ਅਤੇ ਜੇ ਅਸੀਂ ਚਾਹੁੰਦੇ, ਤਾਂ ਓਹਨਾਂ ਦੀਆਂ ਅੱਖਾਂ ਅੰਨ੍ਹੀਆਂ ਕਰ ਦਿੰਦੇ । ਫੇਰ ਓਹ ਇਕ ਅਣਡਿੱਠ ਰਾਹ ਦੀ ਢੂੰਡ ਵਿਚ ਤੁਰ ਪੈਂਦੇ, ਪਰ ਇਸ ਹਾਲਤ ਵਿਚ ਓਹ (ਸੱਚੇ ਮਾਰਗ ਨੂੰ) ਕਿਵੇਂ ਵੇਖ ਸਕਦੇ ਸਨ ? ।੬੭।

وَلَوْ نَشَآءُ لَمَسَخْنٰهُمْ عَلٰى مَكَانَتِهِمْ فَمَا اسْتَطَاعُوْا مُضِيًّا وَّلَا يَرْجِعُوْنَ ۝٦٧ ع

ਅਰਥਾਤ ਜੇ ਅਸੀਂ ਯੋਗ ਸਮਝਦੇ, ਤਾਂ ਜਿੱਥੇ ਓਹ ਹਨ, ਉੱਥੇ ਹੀ ਓਹਨਾਂ ਦੀ ਸ਼ਾਨ ਨੂੰ ਮਿਟਾ ਦਿੰਦੇ । ਫੇਰ ਓਹ ਨਾ ਤਾਂ ਅੱਗੇ ਜਾਣ ਤੇ ਸਮਰਥ ਹੋ ਸਕਦੇ ਤੇ ਨਾ ਵਾਪਸ ਪਰਤਣ ਦਾ ਮਾਰਗ ਹੀ ਪ੍ਰਾਪਤ ਕਰ ਸਕਦੇ ।੬੮। (ਰਕੂਅ ੪)

وَمَنْ نُّعَمِّرْهُ نُنَكِّسْهُ فِى الْخَلْقِ اَفَلَا يَعْقِلُوْنَ ۝٦٨

ਅਤੇ ਜਿਸ ਨੂੰ ਅਸੀਂ ਵੱਡੀ ਆਯੂ ਦੇ ਦਿੰਦੇ ਹਾਂ, ਉਸ ਨੂੰ ਸਰੀਰਕ ਬਲ ਵਿਚ ਕਮਜ਼ੋਰ ਕਰਦੇ ਜਾਂਦੇ ਹਾਂ । ਓਹ ਕਿਉਂ ਇਹ ਸਮਝਦੇ ਨਹੀਂ[2]? ।੬੯।

وَمَا عَلَّمْنٰهُ الشِّعْرَ وَمَا يَنْۢبَغِىْ لَهٗ اِنْ هُوَ اِلَّا ذِكْرٌ وَّقُرْاٰنٌ مُّبِيْنٌ ۝٦٩

ਅਤੇ ਅਸੀਂ ਉਸ (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ) ਨੂੰ ਕਵੀਸ਼ਰੀ ਨਹੀਂ ਸਿਖਾਈ ਤੇ ਨਾ ਇਹ ਕੰਮ ਉਸ ਦੀ ਸ਼ਾਨ ਦੇ ਅਨੁਕੂਲ ਹੈ । ਇਹ ਕੁਰਾਨ ਤਾਂ ਕੇਵਲ ਇਕ ਉਪਦੇਸ਼ ਤੇ ਮੁੜ ਮੁੜ ਪੜ੍ਹੀ ਜਾਣ ਵਾਲੀ ਪੁਸਤਕ ਹੈ ਜੋ (ਹਰੇਕ ਗੱਲ ਦਲੀਲਾਂ ਨਾਲ) ਵਰਣਨ ਕਰਦੀ ਹੈ ।੭੦।

[1] ਇਸ ਦੀ ਵਿਆਖਿਆ ਤਾਂ ਚੋਖੀ ਲੰਮੀ ਹੈ, ਪਰ ਸੰਖੇਪ ਇਹ ਹੈ ਕਿ ਆਤਸ਼ਕ ਦੇ ਰੋਗੀ ਦੇ ਨਕ ਤੇ ਸੰਘ ਆਦਿ ਅੰਗਾਂ ਤੋਂ ਉਸ ਰੋਗ ਦੇ ਚਿੰਨ੍ਹ ਪਰਗਟ ਹੋ ਜਾਂਦੇ ਹਨ । ਜਾਣੋ, ਉਸ ਦਾ ਸਰੀਰ ਬੋਲ ਬੋਲ ਕੇ ਇਹ ਦੱਸਦਾ ਹੈ ਕਿ ਇਸ ਨੇ ਵਿਭਚਾਰ ਕੀਤਾ ਸੀ ।

[2] ਅਰਥਾਤ—ਇਸਰਾਈਲ ਕੁਲ ਨੇ ਲੰਮੀ ਆਯੂ ਭੋਗੀ ਹੈ ਤੇ ਹੁਣ ਓਹਨਾਂ ਦੀ ਕਮਜ਼ੋਰੀ ਦਾ ਸਮਾਂ ਆ ਗਿਆ ਹੈ; ਕਿਉਂਕਿ ਜਾਤੀਆਂ ਦੀ ਉਦਾਹਰਣ ਵੀ ਵਿਅਕਤੀਆਂ ਵਾਂਗ ਹੀ ਹੁੰਦੀ ਹੈ ।

لِّيُنْذِرَ مَنْ كَانَ حَيًّا وَّيَحِقَّ الْقَوْلُ عَلَى الْكٰفِرِيْنَ ﴿٧٠﴾

ਤਾਂ ਜੁ ਜਿਹੜਾ ਪ੍ਰਾਣੀ ਜ਼ਿੰਦਾ (ਦਿਲ) ਹੈ, ਉਸ ਨੂੰ ਹੁਸ਼ਿਆਰ ਕਰ ਸਕੇ, ਅਰਥਾਤ ਇਨਕਾਰੀਆਂ ਬਾਰੇ ਪ੍ਰਭੂ ਦਾ ਫ਼ੈਸਲਾ ਪੂਰਾ ਹੋ ਚੁੱਕਾ ਹੈ ।੭੦।

اَوَلَمْ يَرَوْا اَنَّا خَلَقْنَا لَهُمْ مِّمَّا عَمِلَتْ اَيْدِيْنَاۤ اَنْعَامًا فَهُمْ لَهَا مٰلِكُوْنَ ﴿٧١﴾

ਕੀ ਉਹ ਇਹ ਨਹੀਂ ਵੇਖਦੇ ਕਿ ਅਸੀਂ ਉਹਨਾਂ ਵਾਸਤੇ ਆਪਣੀ ਖ਼ਾਸ ਸ਼ਕਤੀ ਨਾਲ ਪਸ਼ੂ ਬਣਾਏ ਹਨ, ਅਰਥਾਤ ਉਹ ਉਹਨਾਂ ਦੇ ਮਾਲਕ ਹਨ ।੭੧।

وَذَلَّلْنٰهَا لَهُمْ فَمِنْهَا رَكُوْبُهُمْ وَمِنْهَا يَاْكُلُوْنَ ﴿٧٢﴾

ਅਸੀਂ ਉਹਨਾਂ ਪਸ਼ੂਆਂ ਨੂੰ ਉਹਨਾਂ ਦੇ ਅਧੀਨ ਕਰ ਦਿੱਤਾ ਹੈ । ਸੋ ਉਹਨਾਂ ਵਿੱਚੋਂ ਕਈਆਂ ਉੱਤੇ ਤਾਂ ਉਹ ਸਵਾਰੀ ਕਰਦੇ ਹਨ ਅਤੇ ਕਈਆਂ ਨੂੰ ਉਹ ਖਾ ਜਾਂਦੇ ਹਨ ।੭੨।

وَلَهُمْ فِيْهَا مَنَافِعُ وَمَشَارِبُ ۚ اَفَلَا يَشْكُرُوْنَ ﴿٧٣﴾

ਅਰਥਾਤ ਉਹਨਾਂ ਤੋਂ ਕਈ ਤਰ੍ਹਾਂ ਦੇ ਲਾਭ ਉਠਾਉਂਦੇ ਹਨ ਤੇ ਉਹ ਪੀਣ ਦਾ ਸਾਧਨ ਵੀ ਦਿੰਦੇ ਹਨ । ਉਹ ਸ਼ੁਕਰ ਕਿਉਂ ਨਹੀਂ ਕਰਦੇ ? ।੭੩।

وَاتَّخَذُوْا مِنْ دُوْنِ اللّٰهِ اٰلِهَةً لَّعَلَّهُمْ يُنْصَرُوْنَ ﴿٧٤﴾

ਉਹਨਾਂ ਲੋਕਾਂ ਨੇ ਅੱਲਾਹ ਤੋਂ ਛੁੱਟ ਹੋਰ ਇਸ਼ਟ ਬਣਾਏ ਹੋਏ ਹਨ ਕਿ ਸ਼ਾਇਦ ਕਿਸੇ ਸਮੇਂ ਉਹਨਾਂ ਦੀ ਸਹਾਇਤਾ ਕੀਤੀ ਜਾ ਸਕੇ ।੭੪।

لَا يَسْتَطِيْعُوْنَ نَصْرَهُمْ ۙ وَهُمْ لَهُمْ جُنْدٌ مُّحْضَرُوْنَ ﴿٧٥﴾

ਉਹ (ਬਣਾਉਟੀ ਇਸ਼ਟ) ਉਹਨਾਂ ਦੀ ਕੋਈ ਵੀ ਸਹਾਇਤਾ ਨਹੀਂ ਕਰ ਸਕਣਗੇ । ਉਹ (ਬਣਾਉਟੀ ਇਸ਼ਟ ਉਹਨਾਂ ਦੀ ਕੀ ਸਹਾਇਤਾ ਕਰਣਗੇ); ਸਗੋਂ ਇਕ ਫ਼ੌਜ ਦੀ ਸ਼ਕਲ ਵਿਚ ਇਕੱਤਰ ਹੋ ਕੇ ਉਹਨਾਂ ਦੇ ਵਿਰੁਧ ਗਵਾਹੀ ਦੇਣਗੇ ।੭੫।

فَلَا يَحْزُنْكَ قَوْلُهُمْ ۘ اِنَّا نَعْلَمُ مَا يُسِرُّوْنَ وَمَا يُعْلِنُوْنَ ﴿٧٦﴾

ਸੋ ਤੂੰ ਉਹਨਾਂ ਦੀਆਂ ਗੱਲਾਂ ਦੀ ਕੋਈ ਚਿੰਤਾ ਨਾ ਕਰ । ਅਸੀਂ ਉਸ ਦੇ ਜਾਣਨਹਾਰ ਹਾਂ ਜੋ ਉਹ ਲੁਕਾਉਂਦੇ ਹਨ, ਜਾਂ ਪਰਗਟ ਕਰਦੇ ਹਨ ।੭੬।

اَوَلَمْ يَرَ الْاِنْسَانُ اَنَّا خَلَقْنٰهُ مِنْ نُّطْفَةٍ فَاِذَا هُوَ خَصِيْمٌ مُّبِيْنٌ ﴿٧٧﴾

ਕੀ ਮਨੁੱਖ ਨੂੰ ਇਹ ਪਤਾ ਨਹੀਂ ਕਿ ਅਸੀਂ ਉਸ ਨੂੰ (ਤੁੱਛ) ਬੂੰਦ ਤੋਂ ਸਾਜਿਆ ਹੈ । ਸੋ (ਜਦ ਉਹ ਜਨਮ ਧਾਰਨ ਕਰਦਾ ਹੈ ਤਾਂ) ਸੁਤੇਸਿਧ ਵੱਡਾ ਝਗੜਾਲੂ ਬਣ ਜਾਂਦਾ ਹੈ ।੭੭।

وَضَرَبَ لَنَا مَثَلًا وَّنَسِيَ خَلْقَهٗ ۭ قَالَ مَنْ يُّحْيِ الْعِظَامَ وَهِيَ رَمِيْمٌ ﴿٧٩﴾

ਅਤੇ ਓਹ ਸਾਡੇ ਬਾਰੇ ਗੱਲਾਂ ਬਣਾਉਣ ਲਗ ਪੈਂਦਾ ਹੈ,ਅਰਥਾਤ ਆਪਣੀ ਸਾਜਨਾ ਨੂੰ (ਉੱਕਾ ਹੀ) ਭੁੱਲ ਜਾਂਦਾ ਹੈ ਤੇ ਇਹ ਕਹਿਣ ਲਗ ਪੈਂਦਾ ਹੈ ਕਿ ਜਦ ਹੱਡੀਆਂ ਗਲ-ਸੜ ਜਾਣਗੀਆਂ, ਤਾਂ ਓਹਨਾਂ ਨੂੰ ਭਲਾ ਕਿਹੜਾ ਸੁਰਜੀਤ ਕਰ ਸਕੇਗਾ ? ।੭੯।

قُلْ يُحْيِيْهَا الَّذِيْٓ اَنْشَاَهَآ اَوَّلَ مَرَّةٍ ۭ وَهُوَ بِكُلِّ خَلْقٍ عَلِيْمُۨ ﴿٨٠﴾

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਅਜੇਹੀਆਂ ਹੱਡੀਆਂ ਨੂੰ ਉਹੋ ਹੀ ਸੁਰਜੀਤ ਕਰੇਗਾ, ਜਿਸ ਨੇ ਓਹਨਾਂ ਨੂੰ ਪਹਿਲੀ ਵਾਰ ਸਾਜਿਆ ਸੀ ਅਤੇ ਉਹ ਹਰੇਕ ਰਚਨਾ ਦੀ ਹਾਲਤ ਦਾ ਵੱਡਾ ਜਾਣਨਹਾਰ ਹੈ ।੮੦।

الَّذِيْ جَعَلَ لَكُمْ مِّنَ الشَّجَرِ الْاَخْضَرِ نَارًا فَاِذَآ اَنْتُمْ مِّنْهُ تُوْقِدُوْنَ ﴿٨١﴾

ਉਹ (ਪ੍ਰਭੂ) ਜਿਸ ਨੇ ਤੁਹਾਡੇ ਵਾਸਤੇ ਹਰੇ-ਭਰੇ ਰੁੱਖਾਂ ਵਿੱਚੋਂ ਅਗ ਉਤਪੰਨ ਕੀਤੀ ਹੈ । ਸੋ ਤੁਸੀਂ ਉਸ ਰਾਹੀਂ (ਹੋਰ) ਅੱਗ ਬਾਲਦੇ ਹੋ ।੮੧।

اَوَلَيْسَ الَّذِيْ خَلَقَ السَّمٰوٰتِ وَالْاَرْضَ بِقٰدِرٍ عَلٰٓي اَنْ يَّخْلُقَ مِثْلَهُمْ ڲ بَلٰى ۤ وَهُوَ الْخَلّٰقُ الْعَلِيْمُ ﴿٨٢﴾

ਕੀ ਉਹ (ਪ੍ਰਭੂ) ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਸਾਜੇ ਹਨ, ਇਸ ਗੱਲ ਤੇ ਸਮਰਥ ਨਹੀਂ ਕਿ ਓਹਨਾਂ ਜੇਹੀ ਹੋਰ ਰਚਨਾ ਰਚਾ ਦੇਵੇ । ਅਜਿਹਾ ਵੀਚਾਰ ਕਿ (ਉਹ ਹੋਰ ਰਚਨਾ ਨਹੀਂ ਰਚਾ ਸਕਦਾ) ਠੀਕ ਨਹੀਂ ਹੈ; ਸਗੋਂ ਉਹ ਵੱਡਾ ਰਚਨਹਾਰ ਤੇ ਜਾਣਨਹਾਰ ਹੈ ।੮੨।

اِنَّمَآ اَمْرُهٗٓ اِذَآ اَرَادَ شَـيْــــًٔا اَنْ يَّقُوْلَ لَهٗ كُنْ فَيَكُوْنُ ﴿٨٣﴾

ਉਸ ਦਾ ਹੁਕਮ ਤਾਂ ਇਉਂ ਹੈ ਕਿ ਜਦ ਕਦੇ ਉਹ ਇਹ ਇੱਛਾ ਕਰਦਾ ਹੈ ਕਿ ਅਮਕੀ ਚੀਜ਼ ਹੋਂਦ ਵਿਚ ਆ ਜਾਏ, ਤਾਂ ਉਹ ਉਸ ਬਾਰੇ ਇਹ ਕਹਿ ਦਿੰਦਾ ਹੈ ਕਿ ਇਸ ਤਰ੍ਹਾਂ ਹੋ ਜਾਏ ਤੇ ਉਹ ਉਸੇ ਤਰ੍ਹਾਂ ਹੋ ਜਾਂਦੀ ਹੈ ।੮੩।

فَسُبْحٰنَ الَّذِيْ بِيَدِهٖ مَلَكُوْتُ كُلِّ شَيْءٍ وَّاِلَيْهِ تُرْجَعُوْنَ ﴿٨٤﴾ ع

ਸੋ ਉਹ (ਪ੍ਰਭੂ) ਪਾਕ ਹੈ । ਉਸੇ ਦੀ ਕੁਦਰਤ ਵਿਚ ਹਰੇਕ ਚੀਜ਼ ਦੀ ਪਾਤਸ਼ਾਹੀ ਹੈ, ਅਰਥਾਤ ਤੁਸੀਂ ਸਾਰੇ ਹੀ ਉਸੇ ਦੀ ਹਜ਼ੂਰੀ ਪਰਤਾਏ ਜਾਉਗੇ ।੮੪।

(ਰਕੂਅ ੫)




# (੩੭) ਸੂਰਤ ਅਲ-ਸਾਫ਼ਾਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੮੩ ਆਇਤਾਂ ਤੇ ੫ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالصّٰفّٰتِ صَفًّا ②

(ਮੈਂ) ਓਹਨਾਂ ਪ੍ਰਾਣੀਆਂ ਨੂੰ ਗਵਾਹੀ ਵਜੋਂ ਪੇਸ਼ ਕਰਦਾ ਹਾਂ, ਜੋ (ਸੱਚਾਈ ਦੇ ਵੈਰੀਆਂ ਸਾਮ੍ਹਣੇ) ਪਾਲਾਂ ਬੰਨ੍ਹੀ[1] ਖੜੇ ਹਨ ।੨।

فَالزّٰجِرٰتِ زَجْرًا ③

ਜੋ ਭੈੜੇ ਕਰਮ ਕਰਨ ਵਾਲਿਆਂ ਨੂੰ ਡਾਂਟਦੇ ਹਨ ।੩।

فَالتّٰلِيٰتِ ذِكْرًا ④

ਅਤੇ ਪ੍ਰਭੂ ਦੇ ਉਪਦੇਸ਼, (ਅਰਥਾਤ ਕੁਰਾਨ) ਨੂੰ ਪੜ੍ਹ ਪੜ੍ਹ ਕੇ ਸੁਣਾਉਂਦੇ ਹਨ ।੪।

اِنَّ اِلٰهَكُمْ لَوَاحِدٌ ⑤

ਬੇਸ਼ੱਕ ਤੁਹਾਡਾ ਇਸ਼ਟ ਇੱਕੋ ਇਕ ਹੀ ਹੈ ।੫।

رَبُّ السَّمٰوٰتِ وَالْاَرْضِ وَمَا بَيْنَهُمَا وَرَبُّ الْمَشَارِقِ ⑥

ਉਹ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਅਤੇ ਜੋ ਕੁਝ ਓਹਨਾਂ ਦੋਹਾਂ ਵਿਚਾਲੇ ਹੈ, ਉਸ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਸਾਰੇ ਪੂਰਬਾਂ (ਤੇ ਪੱਛਮਾਂ) ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ।੬।

اِنَّا زَيَّنَّا السَّمَآءَ الدُّنْيَا بِزِيْنَةِ ِالْكَوَاكِبِ ⑦

ਅਸੀਂ ਇਸ ਲੋਕ ਦੇ ਅਕਾਸ਼ ਨੂੰ (ਬੇਅੰਤ) ਤਾਰਿਆਂ ਨਾਲ ਸਜਾਇਆ ਹੋਇਆ ਹੈ ।੭।

---

[1]ਅਰਥਾਤ—ਹਜ਼ਰਤ ਮੁਹੰਮਦ ਸਾਹਿਬ ਦੇ ਸਾਥੀ ਤੇ ਨਿਕਟ ਵਰਤੀ। ਓਹਨਾਂ ਦੀ ਹਾਲਤ ਦਾ ਮੱਕੇ ਦੇ ਇਨਕਾਰੀਆਂ ਨਾਲ ਟਾਕਰਾ ਕਰੋ, ਤਾਂ ਇਸਲਾਮ ਦੀ ਸੱਚਾਈ ਚੰਗੀ ਤਰ੍ਹਾਂ ਪਰਗਟ ਹੋ ਜਾਂਦੀ ਹੈ।

وَحِفْظًا مِّنْ كُلِّ شَيْطٰنٍ مَّارِدٍ ﴿٨﴾

ਅਤੇ ਅਸੀਂ ਉਸ ਨੂੰ ਹਰੇਕ ਬਾਗ਼ੀ ਸ਼ੈਤਾਨ ਤੋਂ ਸੁਰੱਖਿਅਤ ਕੀਤਾ ਹੋਇਆ ਹੈ ।੮।

لَا يَسَّمَّعُوْنَ اِلَى الْمَلَاِ الْاَعْلٰى وَيُقْذَفُوْنَ مِنْ كُلِّ جَانِبٍ ﴿٩﴾

ਉਹ (ਬਾਗ਼ੀ ਸ਼ੈਤਾਨ) ਉਪਰਲੀਆਂ ਬਲਵਾਨ ਵਿਅਕਤੀਆਂ[1] ਦੀ ਕੋਈ ਗੱਲ ਨਹੀਂ ਸੁਣ ਸਕਦੇ[2] ਤੇ ਹਰੇਕ ਪਾਸੇ ਤੋਂ ਓਹਨਾਂ ਨੂੰ ਕੋਰੜੇ ਮਾਰ ਮਾਰ ਕੇ ਦੂਰ ਕੀਤਾ ਜਾਂਦਾ[3] ਹੈ ।੯।

دُحُوْرًا وَّلَهُمْ عَذَابٌ وَّاصِبٌ ﴿١٠﴾

ਅਰਥਾਤ ਓਹਨਾਂ ਵਾਸਤੇ ਇਕ ਸਦਾ ਦਾ ਕਸ਼ਟ (ਨੀਅਤ) ਹੈ ।੧੦।

اِلَّا مَنْ خَطِفَ الْخَطْفَةَ فَاَتْبَعَهٗ شِهَابٌ ثَاقِبٌ ﴿١١﴾

ਪਰ ਓਹਨਾਂ ਵਿੱਚੋਂ ਜਿਹੜਾ ਵੀ ਪ੍ਰਾਣੀ ਕੋਈ ਗੱਲ ਸ਼ਰਾਰਤ[4] ਨਾਲ ਲੈ ਉਡਦਾ ਹੈ, ਉਸ ਦੇ ਪਿੱਛੇ ਅੱਗ ਦੀ ਇਕ ਲਿਸ਼ਕਦੀ ਚੰਗਿਆੜੀ ਲਗ ਜਾਂਦੀ ਹੈ ।੧੧।

فَاسْتَفْتِهِمْ اَهُمْ اَشَدُّ خَلْقًا اَمْ مَّنْ خَلَقْنَا ۭ اِنَّا خَلَقْنٰهُمْ مِّنْ طِيْنٍ لَّازِبٍ ﴿١٢﴾

ਸੋ ਤੂੰ ਓਹਨਾਂ ਤੋਂ ਇਹ ਪੁੱਛ ਕਿ ਕੀ ਰਚਨਾ ਦੇ ਲਿਹਾਜ਼ ਨਾਲ ਓਹਨਾਂ ਦੀ ਸਾਜਨਾ ਵਧੇਰੇ ਕਠਨ ਹੈ, ਜਾਂ (ਓਹਨਾਂ ਤੋਂ ਛੁੱਟ ਸਾਰਾ ਅਰਸ਼ੀ ਪ੍ਰਬੰਧ) ਜੋ ਅਸੀਂ ਹੋਂਦ ਵਿਚ ਆਂਦਾ ਹੈ ? ਅਸੀਂ ਓਹਨਾਂ ਨੂੰ ਇਕ ਲੇਸਲੇ ਚਿੱਕੜ ਤੋਂ ਸਾਜਿਆ ਹੈ ।੧੨।

بَلْ عَجِبْتَ وَيَسْخَرُوْنَ ﴿١٣﴾

ਸਗੋਂ ਅਸਲੀਅਤ ਇਹ ਹੈ ਕਿ ਤੂੰ (ਓਹਨਾਂ ਦੀਆਂ ਗੱਲਾਂ ਤੇ) ਹੈਰਾਨ ਹੁੰਦਾ ਹੈਂ, ਪਰ ਓਹ (ਤੇਰੀਆਂ ਗੱਲਾਂ ਨੂੰ) ਤੁੱਛ ਜਾਣਦੇ ਹਨ ।੧੩।

---

[1]ਅਰਥਾਤ—ਫ਼ਰਿਸ਼ਤਿਆਂ ਦੀ ।

[2]ਇਸ ਦਾ ਭਾਵ ਇਹ ਹੈ ਕਿ ਓਹ ਅਸਲੀਅਤ ਨਹੀਂ ਸਮਝ ਸਕਦੇ, ਕੇਵਲ ਉੱਤੋਂ ਉੱਤੋਂ ਹੀ ਸੁਣਦੇ ਹਨ ।

[3]ਅਰਥਾਤ—ਜਦ ਸ਼ੈਤਾਨ ਦੇ ਚੇਲੇ-ਚਾਟੜੇ ਜਗ ਵਿਚ ਨਬੀਆਂ ਦੀ ਅਕਾਸ਼ ਬਾਣੀ ਨੂੰ ਵਿਗਾੜ ਕੇ ਲੋਕਾਂ ਦੇ ਸਾਮ੍ਹਣੇ ਪੇਸ਼ ਕਰਨਾ ਚਾਹੁੰਦੇ ਹਨ, ਤਾਂ ਝਬਦੇ ਅੱਲਾਹ ਦਾ ਕਸ਼ਟ ਆ ਜਾਂਦਾ ਹੈ ਤੇ ਕੋਰੜੇ ਮਾਰ ਮਾਰ ਕੇ ਓਹਨਾਂ ਨੂੰ ਨਸਾ ਦਿੰਦਾ ਹੈ ।

[4]ਅਰਥਾਤ—ਵਿਰੋਧੀ ਹੋਣ ਦੇ ਕਾਰਣ ਜੇ ਕੁਰਾਨ ਦਾ ਕੋਈ ਭਾਗ ਵਿਰੋਧੀ ਉਡਾ ਲੈ ਜਾਵੇ; ਤਾਂ ਜੁ ਲੋਕਾਂ ਨੂੰ ਟਪਲਾ ਦੇ ਸਕੇ, ਤਾਂ ਅੱਲਾਹ ਨੇ ਉਸ ਵਾਸਤੇ ਅਜੇਹੇ ਬੰਦੇ, ਜੋ ਸ਼ੈਤਾਨਾਂ ਨੂੰ ਮਾਰਨ ਤੇ ਸਮਰਥ ਹੋਣ, ਖੜੇ ਕੀਤੇ ਹੋਏ ਹਨ, ਜੋ ਅਕਾਸ਼ ਬਾਣੀ ਨੂੰ ਤੋੜ ਮਰੋੜ ਕੇ ਤੇ ਵਿਗਾੜ ਕੇ ਪੇਸ਼ ਕਰਨ ਵਾਲਿਆਂ ਨੂੰ ਦੰਡ ਦਿੰਦੇ ਹਨ ।

وَاِذَا ذُكِّرُوْا لَا يَذْكُرُوْنَ ﴿١٣﴾

ਅਤੇ ਜਦ ਓਹਨਾਂ ਨੂੰ ਉਪਦੇਸ਼ ਦਿੱਤਾ ਜਾਂਦਾ ਹੈ, ਤਾਂ ਓਹ ਸਿੱਖਿਆ ਧਾਰਨ ਨਹੀਂ ਕਰਦੇ ।੧੪।

وَاِذَا رَاَوْا اٰيَةً يَّسْتَسْخِرُوْنَ ﴿١٤﴾

ਅਰਥਾਤ ਓਹ ਜਦ ਕੋਈ ਚਮਤਕਾਰ ਵੇਖਦੇ ਹਨ, ਤਾਂ ਉਸ ਦਾ ਮਖ਼ੌਲ ਉਡਾਉਂਦੇ ਹਨ ।੧੫।

وَقَالُوْٓا اِنْ هٰذَآ اِلَّا سِحْرٌ مُّبِيْنٌ ﴿١٥﴾

ਅਤੇ ਇਹ ਕਹਿੰਦੇ ਹਨ ਕਿ ਇਹ ਤਾਂ ਇਕ ਸਪਸ਼ਟ ਚਲਿੱਤਰ ਹੈ ।੧੬।

ءَاِذَا مِتْنَا وَكُنَّا تُرَابًا وَّ عِظَامًا ءَاِنَّا لَمَبْعُوْثُوْنَ ﴿١٦﴾

ਕੀ ਜਦ ਅਸੀਂ ਮਰ ਕੇ ਮਿੱਟੀ ਹੋ ਜਾਵਾਂਗੇ, ਅਰਥਾਤ ਹੱਡੀਆਂ ਦਾ ਢੇਰ ਬਣ ਜਾਵਾਂਗੇ, ਤਾਂ ਸਾਨੂੰ ਸੁਰਜੀਤ ਕਰ ਕੇ ਮੁੜ ਖੜਾ ਕੀਤਾ ਜਾਏਗਾ ? ।੧੭।

اَوَ اٰبَآؤُنَا الْاَوَّلُوْنَ ﴿١٧﴾

ਜਾਂ ਕੀ (ਇਸੇ ਤਰ੍ਹਾਂ ਹੀ) ਸਾਡੇ ਪਿਉ-ਦਾਦਿਆਂ ਨੂੰ ਵੀ ।੧੮।

قُلْ نَعَمْ وَاَنْتُمْ دَاخِرُوْنَ ﴿١٨﴾

ਤੂੰ ਓਹਨਾਂ ਨੂੰ ਇਹ ਆਖ ਕਿ ਹਾਂ, (ਹਾਂ), ਸਗੋਂ ਤੁਸੀਂ ਹੀਣੇ ਹੋ ਜਾਉਗੇ ।੧੯।

فَاِنَّمَا هِيَ زَجْرَةٌ وَّاحِدَةٌ فَاِذَا هُمْ يَنْظُرُوْنَ ﴿١٩﴾

ਉਹ ਪਲ ਤਾਂ ਕੇਵਲ ਇਕ ਡਾਂਟ (ਦੀ ਉਦਾਹਰਣ) ਹੈ; (ਜਿਉਂ ਹੀ ਉਹ ਡਾਂਟ ਪਵੇਗੀ) ਓਹ ਸਾਰੇ ਹੀ (ਸੁਰਜੀਤ ਹੋ ਕੇ) ਵੇਖਣ ਲਗ ਪੈਣਗੇ ।੨੦।

وَقَالُوْا يٰوَيْلَنَا هٰذَا يَوْمُ الدِّيْنِ ﴿٢٠﴾

ਅਤੇ ਓਹ ਇਹ ਕਹਿਣਗੇ ਕਿ ਸਾਡੇ ਤੇ ਸ਼ੋਕ ਹੈ; ਏਹੋ ਤਾਂ ਦੰਡ-ਫਲ ਦਾ ਦਿਨ ਹੈ ।੨੧।

هٰذَا يَوْمُ الْفَصْلِ الَّذِيْ كُنْتُمْ بِهٖ تُكَذِّبُوْنَ ﴿٢١﴾ ع

(ਅਤੇ ਪ੍ਰਭੂ ਵੱਲੋਂ ਇਹ ਅਕਾਸ਼ ਬਾਣੀ ਆਏਗੀ ਕਿ) ਇਹ ਉਹੋ ਹੀ ਫ਼ੈਸਲੇ ਦਾ ਦਿਨ ਹੈ, ਜਿਸ ਦਾ ਤੁਸੀਂ ਇਨਕਾਰ ਕੀਤਾ ਕਰਦੇ ਸੀ ।੨੨। (ਰਕੂਅ ੧)

اُحْشُرُوا الَّذِيْنَ ظَلَمُوْا وَاَزْوَاجَهُمْ وَمَا كَانُوْا يَعْبُدُوْنَ ﴿٢٢﴾

مِنْ دُوْنِ اللّٰهِ فَاهْدُوْهُمْ اِلٰى صِرَاطِ الْجَحِيْمِ ﴿٢٣﴾

(ਅਸੀਂ ਫ਼ਰਿਸ਼ਤਿਆਂ ਨੂੰ ਇਹ ਕਹਾਂਗੇ ਕਿ) ਜਿਨ੍ਹਾਂ ਨੇ ਜ਼ੁਲਮ ਕਮਾਇਆ ਸੀ, ਓਹਨਾਂ ਨੂੰ ਵੀ ਤੇ ਓਹਨਾਂ ਦੇ ਸਾਥੀਆਂ ਨੂੰ ਵੀ, ਅਰਥਾਤ ਜਿਨ੍ਹਾਂ ਨੂੰ ਓਹ ਅੱਲਾਹ ਤੋਂ ਛੁੱਟ ਪੂਜਦੇ ਸਨ, ਓਹਨਾਂ ਨੂੰ ਵੀ, ਸੁਰਜੀਤ ਕਰ ਕੇ ਖੜਾ ਕਰ ਦਿਓ । ਫੇਰ ਓਹਨਾਂ ਸਾਰਿਆਂ ਨੂੰ ਹੀ ਨਰਕ ਦੇ ਰਾਹ ਵਲ ਲੈ ਜਾਓ । ੨੩-੨੪।

وَقِفُوْهُمْ اِنَّهُمْ مَّسْـُٔوْلُوْنَ ﴿٢٤﴾

ਫੇਰ (ਉੱਥੋਂ ਤਕ ਲੈ ਜਾ ਕੇ) ਓਹਨਾਂ ਨੂੰ ਖੜਾ ਕਰ ਦਿਓ, ਕਿਉਂਕਿ ਉੱਥੇ ਓਹਨਾਂ ਤੋਂ ਕੁਝ ਪੁੱਛਗਿਛ ਕੀਤੀ ਜਾਏਗੀ।੨੫।

مَا لَكُمْ لَا تَنَاصَرُوْنَ ﴿٢٥﴾

(ਅਰਥਾਤ ਓਹਨਾਂ ਤੋਂ ਇਹ ਪੁੱਛਿਆ ਜਾਏਗਾ ਕਿ) ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਇਕ ਦੂਜੇ ਦੀ ਕੋਈ ਸਹਾਇਤਾ ਨਹੀਂ ਕਰਦੇ।੨੬।

بَلْ هُمُ الْيَوْمَ مُسْتَسْلِمُوْنَ ﴿٢٦﴾

ਅਸਲੀਅਤ ਇਹ ਹੈ ਕਿ (ਸਹਾਇਤਾ ਕਰਨਾ ਤਾਂ ਅੱਡ ਰਿਹਾ) ਓਹ ਉਸ ਦਿਨ ਉੱਕਾ ਹੀ ਹਥਿਆਰ ਸੁਟ ਦੇਣਗੇ।੨੭।

وَاَقْبَلَ بَعْضُهُمْ عَلٰى بَعْضٍ يَّتَسَآءَلُوْنَ ﴿٢٧﴾

ਓਹਨਾਂ ਵਿੱਚੋਂ ਇਕ ਧੜਾ ਦੂਜੇ ਨਾਲ ਝਗੜੇਗਾ[1]।੨੮।

قَالُوْٓا اِنَّكُمْ كُنْتُمْ تَاْتُوْنَنَا عَنِ الْيَمِيْنِ ﴿٢٨﴾

(ਅਤੇ) ਉਸ ਨੂੰ ਸੰਬੋਧਨ ਕਰ ਕੇ ਇਹ ਕਹੇਗਾ ਕਿ ਤੁਸੀਂ ਸਦਾ ਹੀ ਸਾਡੇ ਸੱਜੇ ਪਾਸਿਓਂ[2] ਆਇਆ ਕਰਦੇ ਸੀ।੨੯।

قَالُوْا بَلْ لَّمْ تَكُوْنُوْا مُؤْمِنِيْنَ ﴿٢٩﴾

(ਓਹਨਾਂ ਦੇ ਬਣਾਉਟੀ ਇਸ਼ਟ ਓਹਨਾਂ ਨੂੰ ਉੱਤਰ ਵਿਚ) ਇਹ ਕਹਿਣਗੇ ਕਿ ਇਹ ਨਹੀਂ; ਸਗੋਂ ਅਸਲੀਅਤ ਇਹ ਹੈ ਕਿ ਤੁਹਾਡੇ ਆਪਣੇ ਵਿਚ ਹੀ ਸ਼ਰਧਾ (ਦੀ ਕੋਈ ਕਣੀ) ਨਹੀਂ ਸੀ।੩੦।

وَمَا كَانَ لَنَا عَلَيْكُمْ مِّنْ سُلْطٰنٍ ۚ بَلْ كُنْتُمْ قَوْمًا طٰغِيْنَ ﴿٣٠﴾

ਅਤੇ ਸਾਨੂੰ ਤੁਹਾਡੇ ਉੱਤੇ ਕੋਈ ਅਧਿਕਾਰ ਨਹੀਂ ਸੀ; ਸਗੋਂ ਤੁਸੀਂ ਆਪ ਹੀ ਇਕ ਬਾਗ਼ੀ ਜਾਤੀ ਸੀ।੩੧।

فَحَقَّ عَلَيْنَا قَوْلُ رَبِّنَآ ۖ اِنَّا لَذَآئِقُوْنَ ﴿٣١﴾

ਸੋ ਅੱਜ ਸਾਡੇ ਸਾਰਿਆਂ ਬਾਰੇ ਹੀ ਸਾਡੇ ਸਾਜਨਹਾਰ ਤੇ ਪਾਲਨਹਾਰ ਦੀ ਗੱਲ ਪੂਰੀ ਹੋ ਗਈ ਹੈ ਕਿ ਅਸੀਂ (ਕਸ਼ਟ) ਭੋਗਣ ਵਾਲੇ ਹਾਂ।੩੨।

فَاَغْوَيْنٰكُمْ اِنَّا كُنَّا غٰوِيْنَ ﴿٣٢﴾

(ਅਤੇ ਇਹ ਠੀਕ ਹੈ ਕਿ) ਅਸੀਂ ਤੁਹਾਨੂੰ ਕੁਰਾਹੇ

---

[1]ਇੱਥੇ ਮੂਲ ਪਾਠ ਵਿਚ "ਯਤਾਸਾਆਲੂਨ" ਪਦ ਹੈ, ਪਰ ਕੋਸ਼ਾਂ ਵਿਚ ਇਹ ਲਿਖਿਆ ਹੈ ਕਿ "ਤਸਾਆਲੁ" ਦਾ ਪਦ ਝਗੜਾ ਕਰਨ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ।

[2]ਸੱਜਾ ਪਾਸਾ ਧਰਮ ਨੂੰ ਪਰਗਟ ਕਰਦਾ ਹੈ। ਇਸ ਦਾ ਭਾਵ ਇਹ ਹੈ ਕਿ ਧਰਮ ਦਾ ਜਾਮਾ ਪਾ ਕੇ ਸਾਨੂੰ ਟਪਲਾ ਦਿਆ ਕਰਦੇ ਸੀ।

ਪਾਇਆ ਸੀ, ਕਿਉਂਕਿ ਅਸੀਂ ਆਪ ਵੀ ਕੁਰਾਹੀਏ ਹੀ ਸੀ ।੩੩।

فَإِنَّهُمْ يَوْمَئِذٍ فِي الْعَذَابِ مُشْتَرِكُونَ ۝٣٤

ਸੋ (ਉਸ ਦਾ ਸਿੱਟਾ ਇਹ ਨਿਕਲੇਗਾ ਕਿ) ਉਸ ਦਿਨ ਓਹ ਸਾਰੇ ਹੀ ਕਸ਼ਟ ਵਿਚ ਭਾਈਵਾਲ ਹੋਣਗੇ ।੩੪।

إِنَّا كَذَٰلِكَ نَفْعَلُ بِالْمُجْرِمِينَ ۝٣٥

ਅਸੀਂ ਅਪਰਾਧੀਆਂ ਨਾਲ ਅਜਿਹਾ ਹੀ ਵਰਤਾਉ ਕੀਤਾ ਕਰਦੇ ਹਾਂ ।੩੫।

إِنَّهُمْ كَانُوا إِذَا قِيلَ لَهُمْ لَا إِلَٰهَ إِلَّا اللَّهُ يَسْتَكْبِرُونَ ۝٣٦

ਜਦ ਕਦੇ ਓਹਨਾਂ ਨੂੰ ਇਹ ਕਿਹਾ ਜਾਂਦਾ ਸੀ, ਕਿ ਅੱਲਾਹ ਤੋਂ ਛੁੱਟ ਕੋਈ ਇਸ਼ਟ ਨਹੀਂ, ਤਾਂ ਓਹ ਅਭਿਮਾਨ ਕੀਤਾ ਕਰਦੇ ਸਨ ।੩੬।

وَيَقُولُونَ أَئِنَّا لَتَارِكُو آلِهَتِنَا لِشَاعِرٍ مَجْنُونٍ ۝٣٧

ਅਤੇ ਇਹ ਕਿਹਾ ਕਰਦੇ ਸਨ ਕਿ ਕੀ ਅਸੀਂ ਆਪਣੇ ਇਸ਼ਟਾਂ ਨੂੰ ਇਕ ਕਵੀਸ਼ਰ ਤੇ ਸੁਦਾਈ ਦੇ ਆਖੇ ਲਗ ਕੇ ਤਿਆਗ ਦੇਈਏ ? ।੩੭।

بَلْ جَاءَ بِالْحَقِّ وَصَدَّقَ الْمُرْسَلِينَ ۝٣٨

ਅਸਲੀਅਤ ਇਹ ਹੈ ਕਿ ਓਹ,(ਅਰਥਾਤ ਹਜ਼ਰਤ 'ਮੁਹੰਮਦ' ਸਾਹਿਬ) ਪੂਰਨ ਸੱਚਾਈ ਲੈ ਕੇ ਆਇਆ ਹੈ ਅਤੇ ਸਾਰੇ ਹੀ ਪਹਿਲੇ ਰਸੂਲਾਂ ਦੀ ਪੁਸ਼ਟੀ ਕਰਦਾ ਹੈ ।੩੮।

إِنَّكُمْ لَذَائِقُو الْعَذَابِ الْأَلِيمِ ۝٣٩

(ਹੇ ਇਨਕਾਰੀਓ !) ਤੁਸੀਂ ਨਿਰਸੰਦੇਹ ਘੋਰ ਕਸ਼ਟ ਭੋਗਣ ਵਾਲੇ ਹੋ ।੩੯।

وَمَا تُجْزَوْنَ إِلَّا مَا كُنْتُمْ تَعْمَلُونَ ۝٤٠

ਅਤੇ ਤੁਹਾਨੂੰ ਆਪਣੀਆਂ ਕਰਣੀਆਂ ਭਰਨੀਆਂ ਪੈਣਗੀਆਂ ।੪੦।

إِلَّا عِبَادَ اللَّهِ الْمُخْلَصِينَ ۝٤١

ਪਰ ਜੋ ਅੱਲਾਹ ਦੇ ਚੁਣੇ ਹੋਏ ਬੰਦੇ ਹਨ, (ਓਹਨਾਂ ਨੂੰ ਘੋਰ ਕਸ਼ਟ ਨਹੀਂ ਪੁੱਜੇਗਾ) ।੪੧।

أُولَٰئِكَ لَهُمْ رِزْقٌ مَعْلُومٌ ۝٤٢

ਸਗੋਂ ਓਹਨਾਂ ਨੂੰ ਮਲੂਮ[1] ਰਿਜ਼ਕ ਮਿਲੇਗਾ ।੪੨।

---

[1]ਅਰਥਾਤ—ਜਿਸ ਰਿਜ਼ਕ ਦਾ ਪਤਾ ਕੁਰਾਨ ਸ਼ਰੀਫ਼ ਵਿਚ ਕਈ ਥਾਈਂ ਦਿੱਤਾ ਗਿਆ ਹੈ .

فَوَاكِهُ ۚ وَهُمْ مُّكْرَمُوْنَ ﴿٤٢﴾ فِیْ جَنّٰتِ النَّعِیْمِ ﴿٤٣﴾

ਅਰਥਾਤ[1] ਫਲਾਂ ਦੀ ਕਿਸਮ ਤੋਂ, ਅਰਥਾਤ ਓਹਨਾਂ ਨੂੰ ਪਦਾਰਥਾਂ ਵਾਲੇ ਸਵਰਗਾਂ ਵਿਚ ਸਤਿਕਾਰ ਮਿਲੇਗਾ ।੪੩-੪੪।

عَلٰی سُرُرٍ مُّتَقٰبِلِیْنَ ﴿٤٤﴾

ਓਹ ਤਖ਼ਤਾਂ ਉੱਤੇ ਆਮ੍ਹਣੇ ਸਾਮ੍ਹਣੇ[2] ਬੈਠਣਗੇ ।੪੫।

یُطَافُ عَلَیْهِمْ بِكَاْسٍ مِّنْ مَّعِیْنٍ ﴿٤٥﴾

(ਸੋਮਿਆਂ ਦੇ) ਪਾਣੀਆਂ ਦੇ ਭਰੇ ਹੋਏ ਗਲਾਸ ਓਹਨਾਂ ਕੋਲ ਲਿਆਂਦੇ ਜਾਣਗੇ ।੪੬।

بَیْضَآءَ لَذَّةٍ لِّلشّٰرِبِیْنَ ﴿٤٦﴾

ਜੋ ਚਿੱਟੇ ਦੁੱਧ ਹੋਣਗੇ ਤੇ ਪੀਣ ਵਾਲਿਆਂ ਲਈ ਸੁਆਦਲੇ ਹੋਣਗੇ ।੪੭।

لَا فِیْهَا غَوْلٌ وَّلَا هُمْ عَنْهَا یُنْزَفُوْنَ ﴿٤٧﴾

ਨਾ ਤਾਂ ਓਹਨਾਂ ਨਾਲ ਸਿਰ ਪੀੜ ਹੋਵੇਗੀ ਤੇ ਨਾ ਹੀ ਓਹ ਲੋਕ ਓਹਨਾਂ ਨਾਲ ਸੁਧ-ਬੁਧ ਗੁਆ ਬੈਠਣਗੇ ।੪੮।

وَعِنْدَهُمْ قٰصِرٰتُ الطَّرْفِ عِیْنٌ ﴿٤٨﴾

ਅਤੇ ਓਹਨਾਂ ਕੋਲ ਵੱਡੀਆਂ ਵੱਡੀਆਂ ਅੱਖਾਂ ਵਾਲੀਆਂ ਨੀਵੀਂਆਂ ਨਜ਼ਰਾਂ ਰੱਖਣ ਵਾਲੀਆਂ ਤੀਵੀਆਂ ਹੋਣਗੀਆਂ ।੪੯।

كَاَنَّهُنَّ بَیْضٌ مَّكْنُوْنٌ ﴿٤٩﴾

ਜਾਣੋ, ਓਹ ਢੱਕੇ ਹੋਏ ਆਂਡੇ[3] ਹਨ ।੫੦।

فَاَقْبَلَ بَعْضُهُمْ عَلٰی بَعْضٍ یَّتَسَآءَلُوْنَ ﴿٥٠﴾

ਫੇਰ ਓਹਨਾਂ ਵਿੱਚੋਂ ਕਈ ਇਕ ਦੂਜੇ ਵਲ ਪ੍ਰਸ਼ਨ ਕਰਨ ਲਈ ਧਿਆਨ ਦੇਣਗੇ ।੫੧।

قَالَ قَآئِلٌ مِّنْهُمْ اِنِّیْ كَانَ لِیْ قَرِیْنٌ ﴿٥١﴾

ਅਤੇ ਕੋਈ ਪ੍ਰਾਣੀ ਓਹਨਾਂ ਵਿੱਚੋਂ ਇਹ ਕਹੇਗਾ ਕਿ ਇਕ ਮੇਰਾ ਸਾਥੀ ਹੁੰਦਾ ਸੀ ।੫੨।

یَّقُوْلُ اَئِنَّكَ لَمِنَ الْمُصَدِّقِیْنَ ﴿٥٢﴾

ਉਹ ਇਹ ਕਿਹਾ ਕਰਦਾ ਸੀ ਕਿ ਕੀ ਤੂੰ ਵੀ (ਕਿਆਮਤ ਦੇ ਦਿਹਾੜੇ ਨੂੰ) ਮੰਨਣ ਵਾਲਿਆਂ ਵਿੱਚੋਂ ਹੈਂ ।੫੩।

---

[1]ਅਰਥਾਤ— ਓਹਨਾਂ ਦੇ ਕਰਮਾਂ ਦਾ ਫਲ; ਕਿਉਂਕਿ ਫਲ ਕਰਮ ਦੇ ਵਟਾਂਦਰੇ ਨੂੰ ਹੀ ਕਹਿੰਦੇ ਹਨ ।

[2]ਇਕ ਮੁਸਲਮਾਨ ਦੂਜੇ ਦਾ ਵੈਰੀ ਨਹੀਂ ਹੋਵੇਗਾ, ਅਰਥਾਤ ਉਸ ਵਲ ਮੂੰਹ ਕਰੇਗਾ, ਉਸ ਤੋਂ ਮੂੰਹ ਨਹੀਂ ਮੋੜੇਗਾ ।

[3]"ਅਰਬ" ਦੇ ਲੋਕ ਸਭ ਤੋਂ ਸੋਹਣਾ ਰੰਗ ਸ਼ੁਤੱਰ-ਮੁਰਗ ਦੇ ਅੰਡੇ ਦਾ ਸਮਝਦੇ ਹਨ । ਢੱਕੇ ਹੋਏ ਆਂਡੇ ਦਾ ਇਹ ਭਾਵ ਹੈ ਕਿ ਉਸ ਤੇ ਕੋਈ ਮੈਲ ਨਹੀਂ ਹੋਵੇਗੀ । ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ ਇਹ ਕਿਸੇ ਰੰਗ ਦੀ ਵੱਡੀ ਸਲਾਹੁਤਾ ਹੈ ।

| | |
|---|---|
| ءَاِذَا مِتْنَا وَ كُنَّا تُرَابًا وَّعِظَامًا ءَاِنَّا لَمَدِيْنُوْنَ ﴿٥٣﴾ | (ਅਤੇ ਜੇ ਇਹ ਗੱਲ ਠੀਕ ਹੈ, ਤਾਂ ਤੂੰ ਦੱਸ ਕਿ) ਜਦ ਅਸੀਂ ਮਰ ਜਾਵਾਂਗੇ ਅਤੇ ਮਿੱਟੀ ਤੇ ਹੱਡੀਆਂ ਦਾ ਢੇਰ ਬਣ ਜਾਵਾਂਗੇ, ਤਾਂ ਕੀ ਸਾਨੂੰ ਸਾਡੇ ਕਰਮਾਂ ਦਾ ਫਲ ਮਿਲੇਗਾ ।੫੪। |
| قَالَ هَلْ اَنْتُمْ مُّطَّلِعُوْنَ ﴿٥٤﴾ | ਉਸ ਤੇ ਉਹ (ਸ਼ਰਧਾਲੂ) ਇਹ ਕਹੇਗਾ ਕਿ ਕੀ ਤੁਹਾਡੇ ਵਿੱਚੋਂ ਕੋਈ ਅਜਿਹਾ ਹੈ, ਜੋ ਉਸ ਵਲ ਝਾਤ ਮਾਰ ਕੇ ਵੇਖੇ ਕਿ ਉਸ ਪ੍ਰਾਣੀ ਦਾ ਕੀ ਹਾਲ ਹੈ ? ।੫੫। |
| فَاطَّلَعَ فَرَاٰهُ فِيْ سَوَآءِ الْجَحِيْمِ ﴿٥٥﴾ | ਫੇਰ ਉਹ ਆਪ ਹੀ ਉਸ ਦਾ ਹਾਲ ਪਤਾ ਕਰਨ ਦਾ ਜਤਨ ਕਰੇਗਾ ਤੇ ਆਪਣੇ ਮਾਤਲੋਕ ਦੇ ਸਾਥੀ ਨੂੰ ਨਰਕ ਵਿਚ ਪਿਆ ਹੋਇਆ ਵੇਖੇਗਾ ।੫੬। |
| قَالَ تَاللّٰهِ اِنْ كِدْتَّ لَتُرْدِيْنِ ﴿٥٦﴾ | ਫੇਰ ਉਸ ਨੂੰ ਇਹ ਕਹੇਗਾ ਕਿ ਅੱਲਾਹ ਦੀ ਕਸਮ ! ਤੂੰ ਤਾਂ ਮੈਨੂੰ ਵੀ ਨਸ਼ਟ ਕਰਨ ਲੱਗਾ ਸੀ ।੫੭। |
| وَلَوْلَا نِعْمَةُ رَبِّيْ لَكُنْتُ مِنَ الْمُحْضَرِيْنَ ﴿٥٧﴾ | ਅਤੇ ਜੇ ਮੇਰੇ ਉੱਤੇ ਮੇਰੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਨਾ ਹੁੰਦੀ, ਤਾਂ ਅੱਜ ਮੈਂ ਵੀ ਨਰਕ ਦੇ ਅੱਗੇ ਪੇਸ਼ ਹੋਣ ਵਾਲਿਆਂ ਵਿੱਚੋਂ ਹੁੰਦਾ ।੫੮। |
| اَفَمَا نَحْنُ بِمَيِّتِيْنَ ﴿٥٨﴾ اِلَّا مَوْتَتَنَا الْاُوْلٰى وَمَا نَحْنُ بِمُعَذَّبِيْنَ ﴿٥٩﴾ | (ਹੇ ਨਰਕਗਾਮੀ !) ਹੁਣ ਤੂੰ ਹੀ ਦੱਸ ਕਿ ਕੀ ਪਹਿਲੀ ਮੌਤ[1] ਤੋਂ ਛੁੱਟ ਸਾਡੇ ਲਈ ਕੋਈ ਹੋਰ ਮੌਤ ਨਹੀਂ ਹੈ ? ਅਰਥਾਤ ਸਾਨੂੰ ਕੋਈ ਕਸ਼ਟ ਨਹੀਂ ਦਿੱਤਾ ਜਾਏਗਾ ।੫੯–੬੦। |
| اِنَّ هٰذَا لَهُوَ الْفَوْزُ الْعَظِيْمُ ﴿٦٠﴾ | ਇਹ (ਸ਼ਰਧਾਲੂ ਦੀ ਹਾਲਤ) ਨਿਰਸੰਦੇਹ ਵੱਡੀ ਸਫਲਤਾ ਹੈ ।੬੧। |
| لِمِثْلِ هٰذَا فَلْيَعْمَلِ الْعٰمِلُوْنَ ﴿٦١﴾ | ਅਤੇ ਸਾਰੇ ਹੀ ਸ਼ੁਭ-ਕਰਮੀਆਂ ਨੂੰ ਇਸੇ ਟਿਕਾਣੇ ਦੀ ਪ੍ਰਾਪਤੀ ਲਈ ਜਤਨ ਕਰਨਾ ਚਾਹੀਦਾ ਹੈ ।੬੨। |
| اَذٰلِكَ خَيْرٌ نُّزُلًا اَمْ شَجَرَةُ الزَّقُّوْمِ ﴿٦٢﴾ | ਕੀ ਇਹ ਪ੍ਰਾਹੁਣਾਚਾਰੀ ਚੰਗੀ ਹੈ, ਜਾਂ ਥੋਹਰ ਦਾ ਰੁੱਖ ? ।੬੩। |

[1]ਅਰਥਾਤ—ਸਰੀਰਕ ਮੌਤ ਦੇ ਮਗਰੋਂ ਕੋਈ ਅਜਿਹਾ ਕਸ਼ਟ ਨਹੀਂ, ਜਿਸ ਨੂੰ ਸਦਾ ਦੀ ਮੌਤ ਕਿਹਾ ਜਾ ਸਕੇ । ਸਰਧਾਲੂ ਤਾਂ ਸਵਰਗ ਵਿਚ ਹੋਵੇਗਾ, ਜੋ ਸਦਾ ਦਾ ਜੀਵਨ ਹੈ, ਪਰ ਇਹ ਤਾਂ ਇਕ ਮਿਹਣਾ ਹੈ, ਜੋ ਸ਼ਰਧਾਲੂ ਇਨਕਾਰੀ ਨੂੰ ਮਾਰੇਗਾ ।

| | |
|---|---|
| ਅਸੀਂ ਉਸ ਨੂੰ ਜ਼ਾਲਮਾਂ ਵਾਸਤੇ ਇਕ ਪਰਖ ਦਾ ਕਾਰਣ ਬਣਾਇਆ ਹੈ ।੬੪। | اِنَّا جَعَلْنٰهَا فِتْنَةً لِّلظّٰلِمِيْنَ ﴿٦٤﴾ |
| ਉਹ ਇਕ ਅਜਿਹਾ ਰੁੱਖ ਹੈ, ਜੋ ਨਰਕ ਦੇ ਹੇਠਾਂ ਉੱਗਦਾ ਹੈ ।੬੫। | اِنَّهَا شَجَرَةٌ تَخْرُجُ فِيْٓ اَصْلِ الْجَحِيْمِ ﴿٦٥﴾ |
| ਉਸ ਦਾ ਫਲ ਅਜਿਹਾ ਹੁੰਦਾ ਹੈ, ਜਿਹਾ ਕਿ ਸੱਪਾਂ ਦੇ ਸਿਰ ।੬੬। | طَلْعُهَا كَاَنَّهٗ رُءُوْسُ الشَّيٰطِيْنِ ﴿٦٦﴾ |
| ਸੋ ਓਹ ਉਸ ਰੁੱਖ ਦਾ ਫਲ ਹੀ ਛਕਿਆ ਕਰਨਗੇ ਤੇ ਉਸੇ ਨਾਲ ਹੀ ਆਪਣੇ ਢਿਡ ਭਰਿਆ ਕਰਨਗੇ ।੬੭। | فَاِنَّهُمْ لَاٰكِلُوْنَ مِنْهَا فَمَالِـُٔوْنَ مِنْهَا الْبُطُوْنَ ﴿٦٧﴾ |
| ਅਤੇ ਉਸ ਤੋਂ ਛੁੱਟ ਓਹਨਾਂ ਦੇ (ਪੀਣ ਦੇ) ਪਾਣੀ ਵਿਚ ਵੱਡਾ ਤੇਜ਼ ਉਬਲਦਾ ਪਾਣੀ ਰਲਾਇਆ ਜਾਏਗਾ ।੬੮। | ثُمَّ اِنَّ لَهُمْ عَلَيْهَا لَشَوْبًا مِّنْ حَمِيْمٍ ﴿٦٨﴾ |
| ਫੇਰ ਓਹਨਾਂ ਸਾਰਿਆਂ ਨੂੰ ਹੀ ਪਰਤਾ ਕੇ ਨਰਕ ਵਲ ਧੱਕਿਆ ਜਾਏਗਾ ।੬੯। | ثُمَّ اِنَّ مَرْجِعَهُمْ لَاِلَى الْجَحِيْمِ ﴿٦٩﴾ |
| ਓਹਨਾਂ ਦੇ ਪਿਉ-ਦਾਦੇ ਵੱਡੇ ਕੁਰਾਹੀਏ ਸਨ ।੭੦। | اِنَّهُمْ اَلْفَوْا اٰبَآءَهُمْ ضَآلِّيْنَ ﴿٧٠﴾ |
| ਤੇ ਓਹ ਵੀ ਓਹਨਾਂ ਦੇ ਪੂਰਣਿਆਂ ਉੱਤੇ ਦੌੜ ਰਹੇ ਸਨ ।੭੧। | فَهُمْ عَلٰٓى اٰثٰرِهِمْ يُهْرَعُوْنَ ﴿٧١﴾ |
| ਅਰਥਾਤ ਓਹਨਾਂ ਤੋਂ ਪਹਿਲਾਂ ਵੀ ਬਹੁਤ ਸਾਰੀਆਂ ਜਾਤੀਆਂ ਨਸ਼ਟ ਹੋ ਚੁੱਕੀਆਂ ਹਨ ।੭੨। | وَلَقَدْ ضَلَّ قَبْلَهُمْ اَكْثَرُ الْاَوَّلِيْنَ ﴿٧٢﴾ |
| ਅਤੇ ਅਸੀਂ ਓਹਨਾਂ ਵਲ ਰਸੂਲ ਭੇਜ ਚੁੱਕੇ ਹਾਂ ।੭੩। | وَلَقَدْ اَرْسَلْنَا فِيْهِمْ مُّنْذِرِيْنَ ﴿٧٣﴾ |
| ਸੋ ਤੂੰ ਵੇਖ ਕਿ ਜਿਨ੍ਹਾਂ ਨੂੰ ਡਰਾਇਆ ਗਿਆ ਸੀ, ਓਹਨਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਹੈ ? ।੭੪। | فَانْظُرْ كَيْفَ كَانَ عَاقِبَةُ الْمُنْذَرِيْنَ ﴿٧٤﴾ |
| ਛੁੱਟ ਅੱਲਾਹ ਦੇ ਭਗਤ-ਜਨਾਂ ਦੇ ।੭੫। (ਰਕੂਅ ੨) | اِلَّا عِبَادَ اللّٰهِ الْمُخْلَصِيْنَ ﴿٧٥﴾ ع |
| ਅਤੇ ਸਾਨੂੰ (ਰਸੂਲਾਂ ਵਿੱਚੋਂ) "ਨੂਹ" ਨੇ ਵੀ ਯਾਦ | وَلَقَدْ نَادٰىنَا نُوْحٌ فَلَنِعْمَ الْمُجِيْبُوْنَ ﴿٧٦﴾ |

ਕੀਤਾ ਸੀ ਅਤੇ ਅਸੀਂ ਉਸ ਨੂੰ ਵੱਡਾ ਚੰਗਾ ਉੱਤਰ ਦਿੱਤਾ ਸੀ ।੭੬।

وَنَجَّيْنٰهُ وَاَهْلَهٗ مِنَ الْكَرْبِ الْعَظِيْمِ ۝

ਅਰਥਾਤ ਅਸੀਂ ਉਸ ਨੂੰ ਤੇ ਉਸ ਦੇ ਪਰਵਾਰ ਨੂੰ ਵੱਡੀ ਘਬਰਾਹਟ ਤੋਂ ਬਚਾ ਲਿਆ ਸੀ ।੭੭।

وَجَعَلْنَا ذُرِّيَّتَهٗ هُمُ الْبٰقِيْنَ ۝

ਅਤੇ ਕੇਵਲ ਉਸੇ ਦੇ ਬੰਸ ਨੂੰ ਹੀ ਜਗ ਵਿਚ ਬਾਕੀ ਰੱਖਿਆ ਸੀ ।੭੮।

وَتَرَكْنَا عَلَيْهِ فِي الْاٰخِرِيْنَ ۝

ਅਤੇ ਉਸ ਤੋਂ ਮਗਰੋਂ ਆਉਣ ਵਾਲੀਆਂ ਜਾਤੀਆਂ ਲਈ ਇਕ ਯਾਦਗਾਰ ਬਣਾਇਆ ਸੀ ।੭੯।

سَلٰمٌ عَلٰى نُوْحٍ فِي الْعٰلَمِيْنَ ۝

ਸਾਰੀਆਂ ਜਾਤੀਆਂ ਵੱਲੋਂ "ਨੂਹ" ਲਈ ਸਲਾਮਤੀ ਦੀ ਅਰਦਾਸ ਹੋ ਰਹੀ ਹੈ ।੮੦।

اِنَّا كَذٰلِكَ نَجْزِي الْمُحْسِنِيْنَ ۝

ਅਸੀਂ ਪਰਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦੇ ਹਾਂ ।੮੧।

اِنَّهٗ مِنْ عِبَادِنَا الْمُؤْمِنِيْنَ ۝

ਉਹ ਸਾਡੇ ਸ਼ਰਧਾਲੂ ਬੰਦਿਆਂ ਵਿੱਚੋਂ ਸੀ ।੮੨।

ثُمَّ اَغْرَقْنَا الْاٰخَرِيْنَ ۝

ਅਤੇ ਦੂਜੇ ਲੋਕਾਂ ਨੂੰ ਅਸੀਂ ਡੋਬ ਦਿੱਤਾ ਸੀ ।੮੩।

وَاِنَّ مِنْ شِيْعَتِهٖ لَاِبْرٰهِيْمَ ۝

ਅਤੇ ਉਸੇ ਦੀ ਸੰਗਤ ਵਿੱਚੋਂ "ਇਬਰਾਹੀਮ" ਵੀ ਸੀ ।੮੪।

اِذْ جَآءَ رَبَّهٗ بِقَلْبٍ سَلِيْمٍ ۝

ਜਦ ਉਹ ਆਪਣੇ ਸਾਜਣਹਾਰ ਤੇ ਪਾਲਨਹਾਰ ਦੇ ਹਜ਼ੂਰ ਇਕ ਅਜਿਹਾ ਦਿਲ ਲੈ ਕੇ ਆਇਆ ਸੀ, ਜੋ (ਹਰੇਕ ਕਿਸਮ ਦੇ ਇਨਕਾਰ ਤੇ ਸ਼ਿਰਕ ਤੋਂ) ਪਾਕ ਸੀ ।੮੫।

اِذْ قَالَ لِاَبِيْهِ وَقَوْمِهٖ مَاذَا تَعْبُدُوْنَ ۝

ਅਤੇ ਉਸ ਸਮੇਂ ਉਸ ਨੇ ਆਪਣੇ ਪਿਤਾ ਤੋਂ ਵੀ ਤੇ ਆਪਣੀ ਜਾਤੀ ਤੋਂ ਵੀ ਇਹ ਪੁੱਛਿਆ ਸੀ ਕਿ ਤੁਸੀਂ ਕਿਸ ਦੀ ਪੂਜਾ ਕਰਦੇ ਹੋ ? ।੮੬।

اَئِفْكًا اٰلِهَةً دُوْنَ اللّٰهِ تُرِيْدُوْنَ ۝

ਕੀ ਕੂੜ ਦੀ ? ਅਰਥਾਤ ਤੁਸੀਂ ਅੱਲਾਹ ਤੋਂ ਛੁੱਟ ਹੋਰ (ਬਣਾਉਟੀ) ਇਸ਼ਟਾਂ ਦੇ ਚਾਹਵਾਨ ਹੋ ? ।੮੭।

فَمَا ظَنُّكُمْ بِرَبِّ الْعٰلَمِيْنَ ۝

ਸੋ ਤੁਸੀਂ ਦੱਸੋ ਕਿ ਤੁਹਾਡਾ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ (ਪ੍ਰਭੂ) ਬਾਰੇ ਕੀ ਵੀਚਾਰ ਹੈ ? ।੮੮।

فَنَظَرَ نَظْرَةً فِي النُّجُوْمِ ۝

ਫੇਰ ਉਸ ਨੇ ਤਾਰਿਆਂ ਵਲ ਵੇਖਿਆ ਸੀ ।੮੯।

فَقَالَ اِنِّيْ سَقِيْمٌ ۝

ਅਤੇ ਇਹ ਕਿਹਾ ਸੀ ਕਿ ਮੈਂ ਬੀਮਾਰ[1] ਹੋਣ ਵਾਲਾ ਹਾਂ ।੯੦।

فَتَوَلَّوْا عَنْهُ مُدْبِرِيْنَ ۝

ਸੋ ਓਹ ਲੋਕ[2] ਉਸ ਨੂੰ ਛੱਡ ਕੇ ਚਲੇ ਗਏ ਸਨ ।੯੧।

فَرَاغَ اِلٰٓى اٰلِهَتِهِمْ فَقَالَ اَلَا تَاْكُلُوْنَ ۝

ਅਤੇ ਉਹ ਵੀ ਓਹਨਾਂ ਦੇ (ਬਣਾਉਟੀ) ਇਸ਼ਟਾਂ ਵਲ ਚੁਪ ਕਰ ਕੇ ਚਲਾ ਗਿਆ ਸੀ ਤੇ ਓਹਨਾਂ ਨੂੰ ਵੇਖ ਕੇ ਉਸ ਨੇ ਇਹ ਕਿਹਾ ਸੀ ਕਿ ਤੁਸੀਂ ਕੁਝ ਛਕਦੇ ਕਿਉਂ ਨਹੀਂ ? ।੯੨।

مَا لَكُمْ لَا تَنْطِقُوْنَ ۝

ਤੁਹਾਨੂੰ ਕੀ ਹੋਇਆ ਹੈ ਕਿ ਤੁਸੀਂ ਕੋਈ ਗੱਲ ਵੀ ਨਹੀਂ ਕਰਦੇ ? ।੯੩।

فَرَاغَ عَلَيْهِمْ ضَرْبًا بِالْيَمِيْنِ ۝

ਫੇਰ ਉਸ ਨੇ ਚੁਪ ਕਰ ਕੇ ਆਪਣੇ ਸੱਜੇ ਹੱਥ ਨਾਲ ਓਹਨਾਂ ਉੱਤੇ ਇਕ ਵੱਡੀ ਸੱਟ ਮਾਰੀ ਸੀ ।੯੪।

فَاَقْبَلُوْٓا اِلَيْهِ يَزِفُّوْنَ ۝

ਜਦ ਲੋਕਾਂ ਨੂੰ ਇਹ ਪਤਾ ਲੱਗਾ ਸੀ, ਤਾਂ ਓਹ ਨੱਸੇ ਹੋਏ ਉਸ ਵਲ ਆਏ ਸਨ ।੯੫।

قَالَ اَتَعْبُدُوْنَ مَا تَنْحِتُوْنَ ۝

("ਇਬਰਾਹੀਮ" ਨੇ ਓਹਨਾਂ ਨੂੰ ਵੇਖ ਕੇ) ਇਹ ਕਿਹਾ ਸੀ ਕਿ ਤੁਸੀਂ ਆਪਣੇ ਹੱਥੀਂ ਘੜੇ ਹੋਏ (ਬੁੱਤਾਂ) ਦੀ ਪੂਜਾ ਕਿਉਂ ਕਰਦੇ ਹੋ ? ।੯੬।

وَاللّٰهُ خَلَقَكُمْ وَمَا تَعْمَلُوْنَ ۝

ਹਾਲਾਂਕਿ ਅੱਲਾਹ ਨੇ ਹੀ ਤੁਹਾਨੂੰ ਸਾਜਿਆ ਤੇ ਤੁਹਾਡੇ ਕਰਮਾਂ[3] ਨੂੰ ਵੀ ।੯੭।

---

[1]ਅਰਥਾਤ—ਆਪਣੀ ਜਾਤੀ ਦੇ ਰਿਵਾਜ ਅਨੁਸਾਰ ਤਾਰਿਆਂ ਦੀ ਚਾਲ ਤੋਂ ਅਨੁਮਾਨ ਲਾਇਆ ਸੀ; ਹਾਲਾਂਕਿ ਜਿਹਾ ਕਿ ਕੁਰਾਨ ਸ਼ਰੀਫ਼ ਦੱਸ ਚੁੱਕਾ ਹੈ, "ਇਬਰਾਹੀਮ" ਏਹਨਾਂ ਗੱਲਾਂ ਦਾ ਸ਼ਰਧਾਲੂ ਨਹੀਂ ਸੀ। ਪਰ ਆਪਣੀ ਜਾਤੀ ਨੂੰ ਸ਼ਰਮਿੰਦਿਆਂ ਕਰਨ ਲਈ ਉਸ ਨੇ ਇਹ ਕਿਹਾ ਸੀ ਕਿ ਤੁਹਾਡੇ ਜੋਤਸ਼ ਦੇ ਅਸੂਲ ਅਨੁਸਾਰ ਤਾਂ ਮੈਂ ਬੀਮਾਰ ਹੋਣ ਵਾਲਾ ਹਾਂ, ਪਰ ਵੇਖਣਾ ਕਿ ਪ੍ਰਭੂ ਮੈਨੂੰ ਕੀ ਸਮਰਥਾ ਦਿੰਦਾ ਹੈ ਤੇ ਤੁਹਾਨੂੰ ਝੂਠਾ ਸਿਧ ਕਰਦਾ ਹੈ ।

[2]ਕਿਉਂਕਿ ਓਹ ਤਾਰਿਆ ਦੇ ਪ੍ਰਭਾਵ ਨੂੰ ਮੰਨਦੇ ਸਨ ।

[3]ਇਸ ਦਾ ਇਹ ਭਾਵ ਨਹੀਂ ਕਿ ਮਨੁੱਖ ਦੇ ਸਾਰੇ ਹੀ ਕਰਮ ਜਬਰੀ ਹਨ; ਸਗੋਂ ਇਹ ਭਾਵ ਹੈ ਕਿ ਓਹ ਹੱਥ ਪੈਰ ਜਿਨ੍ਹਾਂ ਦੁਆਰਾ ਤੁਸੀਂ ਕਰਮ ਕਮਾਉਂਦੇ ਹੋ, ਪ੍ਰਭੂ ਦੇ ਹੀ ਸਾਜੇ ਹੋਏ ਹਨ । ਨਹੀਂ ਤਾਂ ਕੁਰਾਨ ਸ਼ਰੀਫ਼ ਵਿਚ ਕਈ ਥਾਈਂ ਇਹ ਵਰਣਨ ਹੈ ਕਿ ਜੋ ਅੱਲਾਹ→

قَالُوا ابْنُوا لَهٗ بُنْيَانًا فَأَلْقُوْهُ فِي الْجَحِيْمِ ﴿٩٧﴾

ਓਹਨਾਂ ਸਾਰਿਆਂ (ਲੋਕਾਂ) ਨੇ ਇਹ ਕਿਹਾ ਸੀ ਕਿ ਇਸ ਦੇ ਆਲੇ ਦੁਆਲੇ ਇਕ ਕੰਧ ਖੜੀ ਕਰ ਦਿਓ (ਤੇ ਉਸ ਵਿਚ ਅੱਗ ਬਾਲ ਦਿਓ) ਫੇਰ ਉਸ ਨੂੰ ਭੱਖਦੀ ਅੱਗ ਵਿਚ ਸੁੱਟ ਦਿਓ।੯੮।

فَأَرَادُوْا بِهٖ كَيْدًا فَجَعَلْنٰهُمُ الْأَسْفَلِيْنَ ﴿٩٨﴾

ਓਹਨਾਂ ਨੇ ਉਸ ਨਾਲ ਇਕ ਚਲਾਕੀ[1] ਕਰਨੀ ਚਾਹੀ ਸੀ, ਪਰ ਅਸੀਂ ਓਹਨਾਂ ਨੂੰ ਹੀਣਾ ਕਰ ਦਿੱਤਾ ਸੀ।੯੯।

وَقَالَ إِنِّيْ ذَاهِبٌ إِلٰى رَبِّيْ سَيَهْدِيْنِ ﴿٩٩﴾

ਅਤੇ ("ਇਬਰਾਹੀਮ" ਨੇ ਇਹ) ਕਿਹਾ ਸੀ ਕਿ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਜਾਵਾਂਗਾ। ਉਹ ਮੈਨੂੰ ਜ਼ਰੂਰ ਸਫ਼ਲਤਾ ਦਾ ਮਾਰਗ ਦੱਸ ਦੇਵੇਗਾ।੧੦੦।

رَبِّ هَبْ لِيْ مِنَ الصّٰلِحِيْنَ ﴿١٠٠﴾

(ਅਤੇ ਉਸ ਨੇ ਇਹ ਕਿਹਾ ਸੀ ਕਿ) ਹੇ ਮੇਰੇ ਸਾਜਨਹਾਰ ਤੇ ਪਾਲਨਹਾਰ! ਮੈਨੂੰ ਧੀਰਜਵਾਨ ਸੰਤਾਨ ਬਖ਼ਸ਼।੧੦੧।

فَبَشَّرْنٰهُ بِغُلٰمٍ حَلِيْمٍ ﴿١٠١﴾

ਤਦ ਅਸੀਂ ਉਸ ਨੂੰ ਇਕ ਧੀਰਜਵਾਨ ਪੁੱਤਰ ਦੀ ਖ਼ੁਸ਼ਖ਼ਬਰੀ ਦਿੱਤੀ ਸੀ।੧੦੨।

فَلَمَّا بَلَغَ مَعَهُ السَّعْيَ قَالَ يٰبُنَيَّ إِنِّيْ أَرٰى فِي
الْمَنَامِ أَنِّيْ أَذْبَحُكَ فَانْظُرْ مَاذَا تَرٰى ۚ قَالَ

ਫੇਰ ਜਦ ਉਹ ਬਾਲਕ ਉਸ ਦੇ ਨਾਲ ਤੇਜ਼ ਚਲਣ ਦੇ ਯੋਗ ਹੋ ਗਿਆ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਪੁੱਤਰ! ਮੈਂ ਇਹ ਸੁਪਨਾ ਵੇਖਿਆ ਹੈ ਕਿ (ਜਾਣੋ) ਮੈਂ ਤੈਨੂੰ ਹਲਾਲ[2] ਕਰ ਰਿਹਾ ਹਾਂ। ਸੋ ਤੂੰ ਫ਼ੈਸਲਾ ਕਰ ਕਿ ਇਸ ਬਾਰੇ ਤੇਰਾ ਕੀ ਵੀਚਾਰ ਹੈ? ਉਸ ਵੇਲੇ (ਉਸ ਦੇ ਪੁੱਤਰ ਨੇ) ਇਹ

←ਧੱਕਾ ਕਰਦਾ, ਤਾਂ ਸਾਰਾ ਜਗ ਹੀ ਸੁਮਾਰਗ ਵਲ ਲਗ ਜਾਂਦਾ। ਬੁਰਾਈ ਲਈ ਉਹ ਕਦੇ ਵੀ ਧੱਕਾ ਨਹੀਂ ਕਰਦਾ ਅਤੇ ਚੂੰਕਿ ਧੱਕੇ ਨਾਲ ਭਲਾਈ ਕਰਵਾਉਣੀ ਵੀ ਬੇਅਰਥ ਹੈ; ਇਸ ਲਈ ਉਹ ਭਲਾਈ ਲਈ ਵੀ ਧੱਕਾ ਨਹੀਂ ਕਰਦਾ।

[1]"ਕੈਦਾ" ਜਦ ਅੱਲਾਹ ਬਾਰੇ ਵਰਤਿਆ ਜਾਏ, ਤਾਂ ਇਸ ਦਾ ਅਰਥ ਕੇਵਲ ਵਿਉਂਤ ਹੀ ਹੁੰਦਾ ਹੈ, ਪਰ ਜੇ ਮਨੁੱਖ ਬਾਰੇ ਵਰਤਿਆ ਜਾਏ, ਤਾਂ ਇਸ ਦਾ ਅਰਥ ਚਲਾਕੀ ਜਾਂ ਗੋਂਦ ਗੁੰਦਣਾ ਹੁੰਦਾ ਹੈ।

[2]ਇਸ ਸੁਪਨੇ ਦਾ ਕੇਵਲ ਇਹ ਭਾਵ ਸੀ ਕਿ ਮੈਂ ਤੈਨੂੰ "ਮੱਕੇ" ਦੀ ਬੇਅਬਾਦ ਘਾਟੀ ਵਿਚ ਛੱਡ ਕੇ ਆਉਣ ਵਾਲਾ ਹਾਂ; ਜੋ ਇਕ ਕਿਸਮ ਦੀ ਮੌਤ ਹੀ ਸੀ ਅਤੇ ਇਹ ਵਿਆਖਿਆ ਅੱਖਰ ਅੱਖਰ ਪੂਰੀ ਹੋ ਗਈ ਸੀ; ਭਾਵੇਂ ਛੁਰੀ ਨਾਲ ਹਲਾਲ ਕਰਨਾ ਅੱਖਰ ਅੱਖਰ ਪੂਰਾ ਨਹੀਂ ਹੋਇਆ ਸੀ।

يٰۤاَبَتِ افْعَلْ مَا تُؤْمَرُ سَتَجِدُنِيْۤ اِنْ شَآءَ اللّٰهُ مِنَ الصّٰبِرِيْنَ ۝

ਕਿਹਾ ਸੀ ਕਿ ਹੇ ਮੇਰੇ ਪਿਤਾ ! ਜੋ ਕੁਝ ਤੈਨੂੰ ਅੱਲਾਹ ਨੇ ਹੁਕਮ ਦਿੱਤਾ ਹੈ, ਉਹੋ ਹੀ ਕਰ । ਤੂੰ ਨਿਰਸੰਦੇਹ ਮੈਨੂੰ ਆਪਣੀ ਸ਼ਰਧਾ ਤੇ ਅਟੱਲ ਰਹਿਣ ਵਾਲਾ ਵੇਖੇਂਗਾ ।੧੦੩।

فَلَمَّآ اَسْلَمَا وَتَلَّهٗ لِلْجَبِيْنِ ۝

ਫੇਰ ਜਦ ਓਹ ਦੋਵੇਂ ਆਗਿਆ ਦਾ ਪਾਲਨ ਕਰਨ ਤੇ ਰਾਜ਼ੀ ਹੋ ਗਏ ਸਨ ਤੇ ਉਸ (ਅਰਥਾਤ ਪਿਤਾ) ਨੇ ਉਸ (ਰਜ਼ਾਮੰਦੀ ਪਰਗਟ ਕਰਨ ਵਾਲੇ ਪੁੱਤਰ) ਨੂੰ ਮੂੰਹ ਦੇ ਭਾਰ ਸੁੱਟ ਦਿੱਤਾ[1] ਸੀ ।੧੦੪।

وَنَادَيْنٰهُ اَنْ يّٰۤاِبْرٰهِيْمُ ۝

ਅਤੇ ਅਸੀਂ ਉਸ ("ਇਬਰਾਹੀਮ") ਨੂੰ ਇਹ ਅਕਾਸ਼ ਬਾਣੀ ਕੀਤੀ ਸੀ ਕਿ ਹੇ "ਇਬਰਾਹੀਮ" ! ।੧੦੫।

قَدْ صَدَّقْتَ الرُّءْيَا ۚ اِنَّا كَذٰلِكَ نَجْزِي الْمُحْسِنِيْنَ ۝

ਤੂੰ ਆਪਣਾ ਇਹ ਸੁਪਨਾ ਪੂਰਾ ਕਰ ਚੁੱਕਾ ਹੈਂ । ਅਸੀਂ ਨਿਰਸੰਦੇਹ ਪਰਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ[2] ਦਿਆ ਕਰਦੇ ਹਾਂ ।੧੦੬।

اِنَّ هٰذَا لَهُوَ الْبَلٰٓؤُا الْمُبِيْنُ ۝

ਬੇਸ਼ੱਕ ਇਹ ਇਕ ਸਪਸ਼ਟ ਪਰਖ ਸੀ ।੧੦੭।

وَفَدَيْنٰهُ بِذِبْحٍ عَظِيْمٍ ۝

ਅਤੇ ਅਸੀਂ ਉਸ "ਇਸਮਾਈਲ" ਦਾ ਵਟਾਂਦਰਾ[3] ਇਕ ਵੱਡੀ ਕੁਰਬਾਨੀ ਰਾਹੀਂ ਦੇ ਦਿੱਤਾ ਸੀ ।੧੦੮।

---

[1] ਜੋ ਅਰਥ ਅਸੀਂ ਉਪਰਲੇ ਨੋਟ ਵਿਚ ਵਰਣਨ ਕੀਤੇ ਹਨ, ਉਹ ਕੁਰਾਨ ਸ਼ਰੀਫ਼ ਦੇ ਵਿਰੁਧ ਨਹੀਂ ਹਨ; ਕਿਉਂਕਿ ਕੁਰਾਨ ਸ਼ਰੀਫ਼ ਦੇ ਅੱਖਰਾਂ ਵਿਚ ਵੀ ਅਲੰਕਾਰਕ ਢੰਗ ਨਾਲ "ਮੱਕੇ" ਵਿਚ ਹਜ਼ਰਤ "ਇਸਮਾਈਲ" ਨੂੰ ਛੱਡ ਕੇ ਆਉਣਾ ਮੌਤ ਦਾ ਰੂਪ ਹੀ ਪਰਗਟ ਕੀਤਾ ਹੈ; ਜਿਹਾ ਕਿ ਅਸੀਂ ਵਰਣਨ ਕਰ ਚੁੱਕੇ ਹਾਂ ਕਿ ਹਜ਼ਰਤ "ਇਸਮਾਈਲ" ਦਾ ਪਰਗਟ ਤੌਰ ਤੇ ਹਲਾਲ ਕੀਤਾ ਜਾਣਾ ਨਾ ਤਾਂ ਕੁਰਾਨ ਸ਼ਰੀਫ਼ ਤੋਂ ਸਿੱਧ ਹੁੰਦਾ ਹੈ ਤੇ ਨਾ ਬਾਈਬਲ ਤੋਂ । ਬਾਈਬਲ ਵਿਚ ਤਾਂ ਸਾਫ਼ ਅੱਖਰਾਂ ਵਿਚ ਇਹ ਲਿਖਿਆ ਹੈ ਕਿ ਜਦ ਹਜ਼ਰਤ "ਇਬਰਾਹੀਮ" ਜੀ ਆਪਣੇ ਪੁੱਤਰ "ਇਸਮਾਈਲ" ਨੂੰ ਹਲਾਲ ਕਰਨ ਲੱਗੇ ਸਨ, ਤਾਂ ਉਹਨਾਂ ਨੂੰ ਇਹ ਅਕਾਸ਼ ਬਾਣੀ ਹੋਈ ਸੀ ਕਿ "ਹੇ ਇਬਰਾਹੀਮ ! ਤੂੰ ਆਪਣਾ ਹੱਥ ਪੁੱਤਰ ਉੱਤੇ ਨਾ ਚੁੱਕ, ਅਰਥਾਤ ਇਸ ਨਾਲ ਕੁਝ ਨਾ ਕਰ, ਮੈਂ ਹੁਣ ਜਾਣ ਲਿਆ ਹੈ ਕਿ ਤੂੰ ਪ੍ਰਭੂ ਤੋਂ ਡਰਦਾ ਹੈਂ", ਤੇ ਫੇਰ ਓਹਨਾਂ ਨੇ ਪਿੱਛੇ ਪਰਤ ਕੇ ਵੇਖਿਆ ਸੀ, ਤਾਂ ਇਕ ਦੁੰਬਾ ਖੜਾ ਸੀ, ਜਿਸ ਨੂੰ ਓਹਨਾਂ ਨੇ "ਇਸਮਾਈਲ" ਦੀ ਥਾਂ ਹਲਾਲ ਕਰ ਦਿੱਤਾ ਸੀ । (ਪੈਦਾਇਸ਼ ਬਾਬ ੨੨)

ਹਦੀਸਾਂ ਵਿਚ ਵੀ ਕਿਤੇ ਹਜ਼ਰਤ "ਇਸਮਾਈਲ" ਨੂੰ ਛੁਰੀ ਨਾਲ ਹਲਾਲ ਕਰਨ ਦਾ ਵਰਣਨ ਨਹੀਂ; ਸਗੋਂ ਏਹੋ ਵਰਣਨ ਹੈ ਕਿ ਹਜ਼ਰਤ "ਇਬਰਾਹੀਮ" ਉਹਨਾਂ ਨੂੰ ਤੇ ਉਹਨਾਂ ਦੀ ਮਾਤਾ ਨੂੰ "ਮੱਕੇ" ਵਿਚ ਛੱਡ ਆਏ ਸਨ । ਫੇਰ ਜਦ ਹਜ਼ਰਤ "ਇਸਮਾਈਲ" ਗੱਭਰੂ ਹੋ ਗਏ ਸਨ ਤੇ ਸ਼ਿਕਾਰ ਵਾਸਤੇ ਜੰਗਲਾਂ ਵਿਚ ਜਾਣ ਲਗ ਪਏ ਸਨ ਤਾਂ ਉਸ ਸਮੇਂ ਹਜ਼ਰਤ "ਇਬਰਾਹੀਮ" ਉਹਨਾਂ ਨੂੰ ਮਿਲਣ ਲਈ "ਫ਼ਲਸਤੀਨ" ਤੋਂ ਗਏ ਸਨ ।

[2] ਅਰਥਾਤ—ਤੂੰ ਤੇ ਤੇਰਾ ਪੁੱਤਰ ਕੁਰਬਾਨੀ ਲਈ ਤਿਆਰ ਹੋ ਗਏ ਸਨ ਤੇ ਇਸ ਤਰ੍ਹਾਂ ਪ੍ਰਭੂ ਨੇ ਤੁਹਾਨੂੰ ਆਪਣਾ ਨਿਕਟ-ਵਰਤੀ ਬਣਾ ਲਿਆ ਸੀ, ਜੋ ਪਰਉਪਕਾਰੀਆਂ ਦਾ ਵਟਾਂਦਰਾ ਹੈ ।

[3] ਇਹ ਗੱਲ ਚੇਤੇ ਰੱਖਣੀ ਚਾਹੀਦੀ ਹੈ ਕਿ ਇਸਰਾਈਲ ਕੁਲ ਦੇ ਲੋਕ ਇਹ ਕਹਿੰਦੇ ਹਨ ਕਿ ਕੁਰਬਾਨੀ ਲਈ "ਇਸਹਾਕ" ਨੂੰ ਚੁਣਿਆ ਗਿਆ ਸੀ ਤੇ ਉਹੋ ਹੀ ਪਲੇਠਾ ਪੁੱਤਰ ਸੀ, ਪਰ ਕੁਰਾਨ ਸ਼ਰੀਫ਼ ਇਸ ਦੇ ਉਲਟ "ਇਸਮਾਈਲ" ਦਾ ਨਾ ਪਰਗਟ ਕਰਦਾ→

وَتَرَكْنَا عَلَيْهِ فِي الْاٰخِرِيْنَ ۝١٠٩

ਅਤੇ ਮਗਰੋਂ ਆਉਣ ਵਾਲੀਆਂ ਜਾਤੀਆਂ ਵਿਚ ਉਸ ਦੀ ਯਾਦਗਾਰ ਕਾਇਮ ਕਰ ਦਿੱਤੀ ਸੀ ।੧੦੯।

سَلٰمٌ عَلٰٓى اِبْرٰهِيْمَ ۝١١٠

"ਇਬਰਾਹੀਮ" ਉੱਤੇ ਸਲਾਮਤੀ ਹੁੰਦੀ ਰਹੇ ।੧੧੦।

كَذٰلِكَ نَجْزِي الْمُحْسِنِيْنَ ۝١١١

ਅਸੀਂ ਪਰਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦੇ ਹਾਂ ।੧੧੧।

اِنَّهٗ مِنْ عِبَادِنَا الْمُؤْمِنِيْنَ ۝١١٢

ਉਹ ਬੇਸ਼ੱਕ ਸਾਡੇ ਸ਼ਰਧਾਲੂ ਬੰਦਿਆਂ ਵਿੱਚੋਂ ਸੀ ।੧੧੨।

وَبَشَّرْنٰهُ بِاِسْحٰقَ نَبِيًّا مِّنَ الصّٰلِحِيْنَ ۝١١٣

ਅਤੇ ਅਸੀਂ ਉਸ ਨੂੰ "ਇਸਹਾਕ" ਦੀ ਖ਼ਬਰ ਵੀ ਦਿੱਤੀ ਸੀ ।੧੧੩।

وَبٰرَكْنَا عَلَيْهِ وَعَلٰٓى اِسْحٰقَ ۚ وَمِنْ ذُرِّيَّتِهِمَا مُحْسِنٌ وَّظَالِمٌ لِّنَفْسِهٖ مُبِيْنٌ ۝١١٤ ع

ਅਤੇ ਅਸੀਂ ਉਸ ("ਇਬਰਾਹੀਮ") ਤੇ "ਇਸਹਾਕ" ਨੂੰ ਵੱਡੀਆਂ ਬਰਕਤਾਂ ਦਿੱਤੀਆਂ ਸਨ ਅਤੇ ਓਹਨਾਂ ਦੀ ਬੰਸ ਵਿੱਚੋਂ ਵੀ ਕੁਝ ਲੋਕ ਪੂਰਨ ਆਗਿਆਕਾਰੀ ਸਨ ਅਤੇ ਕਈ ਆਪਣੇ ਆਪ ਉੱਤੇ ਵੱਡਾ ਜ਼ੁਲਮ ਕਰਨ ਵਾਲੇ ਸਨ ।੧੧੪।

وَلَقَدْ مَنَنَّا عَلٰى مُوْسٰى وَهٰرُوْنَ ۝١١٥

ਅਤੇ "ਮੂਸਾ" ਤੇ "ਹਾਰੂਨ" ਉੱਤੇ ਵੀ ਉਪਕਾਰ ਕੀਤਾ ਸੀ ।੧੧੫।

وَنَجَّيْنٰهُمَا وَقَوْمَهُمَا مِنَ الْكَرْبِ الْعَظِيْمِ ۝١١٦

ਅਤੇ ਅਸੀਂ ਓਹਨਾਂ ਦੋਹਾਂ ਨੂੰ ਤੇ ਓਹਨਾਂ ਦੀ ਜਾਤੀ ਨੂੰ ਇਕ ਵੱਡੀ ਚਿੰਤਾ ਦੇ ਭਾਰ ਤੋਂ ਛੁਟਕਾਰਾ ਦੁਆਇਆ ਸੀ ।੧੧੬।

وَنَصَرْنٰهُمْ فَكَانُوْا هُمُ الْغٰلِبِيْنَ ۝١١٧

ਅਤੇ ਅਸੀਂ ਓਹਨਾਂ ਸਾਰਿਆਂ ਦੀ ਸਹਾਇਤਾ ਕੀਤੀ ਸੀ, ਜਿਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਓਹ ਪ੍ਰਬਲ ਹੋ ਗਏ ਸਨ ।੧੧੭।

---

←ਹੈ ਤੇ ਏਹੋ ਹੀ ਠੀਕ ਹੈ; ਕਿਉਂਕਿ ਬਾਈਬਲ ਨੂੰ ਡੂੰਘੀ ਨਜ਼ਰ ਨਾਲ ਵਾਚਿਆ ਜਾਏ, ਤਾਂ ਉਹ ਇਹ ਦੱਸਦੀ ਹੈ ਕਿ ਸਭ ਤੋਂ ਵੱਡਾ ਪੁੱਤਰ ਕੁਰਬਾਨ ਹੋਇਆ ਸੀ ਤੇ ਬਾਈਬਲ ਦੇ ਆਪਣੇ ਹੀ ਕਥਨ ਅਨੁਸਾਰ "ਇਸਮਾਈਲ" ਵੱਡਾ ਪੁੱਤਰ ਸੀ। "ਇਸਹਾਕ" ਨਹੀਂ ਸੀ। (ਵੇਖੋ ਪੈਦਾਇਸ਼ ਬਾਬ ੧੬ ਆਇਤ ੧੮) ਸੋ ਬਾਈਬਲ ਵਿਚ ਜਿੱਥੇ ਜਿੱਥੇ ਵੀ ਕਿਸੇ ਪੁੱਤਰ ਦੀ ਕੁਰਬਾਨੀ ਦਾ ਵਰਣਨ ਹੈ, ਉਸ ਦਾ ਭਾਵ "ਇਸਮਾਈਲ" ਹੀ ਹੈ, ਨਾ ਕਿ ਕੋਈ ਹੋਰ ਅਤੇ ਜਦ ਹਜ਼ਰਤ "ਇਸਮਾਈਲ" ਨੇ ਕੁਰਬਾਨ ਹੋਣ ਦੀ ਰਜ਼ਾਮੰਦੀ ਪਰਗਟ ਕਰ ਦਿੱਤੀ ਸੀ, ਤਾਂ ਚੂੰਕਿ ਸੁਪਨੇ ਦਾ ਅਸਲ ਭਾਵ ਇਹ ਸੀ ਕਿ "ਇਸਮਾਈਲ" ਨੂੰ ਇਕ ਬੇਅਬਾਦ ਘਾਟੀ ਵਿਚ ਛੱਡ ਆਓ, ਤਾਂ ਪ੍ਰਭੂ ਨੇ ਇਹ ਅਕਾਸ਼ ਬਾਣੀ ਕੀਤੀ ਸੀ ਕਿ ਛੁਰੀ ਨਾਲ ਕੋਹ ਦੇਣ ਦੇ ਟਾਕਰੇ ਤੇ ਜੰਗਲ ਵਿਚ ਰਹਿ ਕੇ ਹਰ ਵੇਲੇ ਮੌਤ ਦੇ ਮੂੰਹ ਵਿਚ ਜਾਣਾ ਵਧੇਰੇ ਕਰੜਾ ਵਟਾਂਦਰਾ ਹੈ। ਤੁਸੀਂ ਤੇ ਤੁਹਾਡਾ ਪੁੱਤਰ ਇਸ ਵਟਾਂਦਰੇ ਨੂੰ ਪਰਵਾਨ ਕਰ ਲਓ, ਤਾਂ ਪ੍ਰਭੂ ਦੇ ਨਿਕਟ-ਵਰਤੀ ਬਣ ਜਾਉਗੇ ਤੇ ਇਹ ਸਮਝ ਲਿਆ ਜਾਏਗਾ ਕਿ ਤੁਸੀਂ ਆਪਣੇ ਪੁੱਤਰ ਨੂੰ ਕੁਰਬਾਨ ਕਰ ਦਿੱਤਾ ਹੈ, ਅਰਥਾਤ ਤੁਹਾਡੇ ਪੁੱਤਰ ਨੇ ਆਪਣੀ ਖ਼ੁਸ਼ੀ ਨਾਲ ਕੁਰਬਾਨ ਹੋਣਾ ਪਰਵਾਨ ਕਰ ਲਿਆ ਹੈ।

وَاٰتَيْنٰهُمَا الْكِتٰبَ الْمُسْتَبِيْنَ ﴿١١٨﴾

ਅਤੇ ਅਸੀਂ ਓਹਨਾਂ ਨੂੰ ਇਕ ਪੂਰਨ ਪੁਸਤਕ ਦਿੱਤੀ ਸੀ, ਜੋ ਸਾਰੇ ਕਰਮਾਂ ਨੂੰ ਵਿਸਥਾਰ ਨਾਲ ਵਰਣਨ ਕਰਦੀ ਸੀ ।੧੧੮।

وَهَدَيْنٰهُمَا الصِّرَاطَ الْمُسْتَقِيْمَ ﴿١١٩﴾

ਅਤੇ ਅਸੀਂ ਓਹਨਾਂ ਦੋਹਾਂ ਨੂੰ ਸਿੱਧਾ ਮਾਰਗ ਦੱਸਿਆ ਸੀ ।੧੧੯।

وَتَرَكْنَا عَلَيْهِمَا فِي الْاٰخِرِيْنَ ﴿١٢٠﴾

ਅਤੇ ਆਉਣ ਵਾਲੀਆਂ ਜਾਤੀਆਂ ਲਈ ਓਹਨਾਂ ਨੂੰ ਇਕ ਯਾਦਗਾਰ ਬਣਾਇਆ ਸੀ ।੧੨੦।

سَلٰمٌ عَلٰى مُوْسٰى وَهٰرُوْنَ

"ਮੂਸਾ" ਤੇ "ਹਾਰੂਨ" ਉੱਤੇ ਸਦਾ ਸਲਾਮਤੀ ਹੁੰਦੀ ਰਹੇ ।੧੨੧।

اِنَّا كَذٰلِكَ نَجْزِي الْمُحْسِنِيْنَ ﴿١٢٢﴾

ਅਸੀਂ ਪਰਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦੇ ਹਾਂ ।੧੨੨।

اِنَّهُمَا مِنْ عِبَادِنَا الْمُؤْمِنِيْنَ ﴿١٢٣﴾

ਓਹ ਦੋਵੇਂ ਹੀ ਸਾਡੇ ਸ਼ਰਧਾਲੂ ਬੰਦੇ ਸਨ ।੧੨੩।

وَاِنَّ اِلْيَاسَ لَمِنَ الْمُرْسَلِيْنَ ﴿١٢٤﴾

ਅਤੇ "ਇਲੀਆਸ"[1] ਨਿਰਸੰਦੇਹ ਸਾਡੇ ਰਸੂਲਾਂ ਵਿੱਚੋਂ ਸੀ ।੧੨੪।

اِذْ قَالَ لِقَوْمِهٖٓ اَلَا تَتَّقُوْنَ ﴿١٢٥﴾

(ਉਹ ਸਮਾਂ ਯਾਦ ਕਰੋ) ਜਦ ਕਿ ਉਸ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਤੁਸੀਂ ਅੱਲਾਹ ਤੋਂ ਕਿਉਂ ਨਹੀਂ ਡਰਦੇ ? ।੧੨੫।

اَتَدْعُوْنَ بَعْلًا وَّتَذَرُوْنَ اَحْسَنَ الْخَالِقِيْنَ ﴿١٢٦﴾

ਤੁਸੀਂ ਕਿਉਂ "ਬਾਅਲ" (ਆਪ ਘੜੇ) ਬੁਤ ਦੀ ਪੂਜਾ ਕਰਦੇ ਹੋ ? ਅਰਥਾਤ ਜੋ ਅੱਲਾਹ ਸਭ ਤੋਂ ਚੰਗੀ ਰਚਨਾ ਰਚਾਉਂਦਾ ਹੈ, ਉਸ ਦਾ ਤਿਆਗ ਕਰਦੇ ਹੋ ।੧੨੬।

---

[1] ਕਈ ਲੋਕ ਇਹ ਆਖਦੇ ਹਨ ਕਿ ਇਹ "ਇਲੀਆਸ" ਦਾ ਪਾਠਾਂਤ੍ਰ ਹੈ, ਪਰ ਇਹ ਠੀਕ ਨਹੀਂ ਹੈ । "ਇਲੀਅਸ" ਦਾ ਬਹੁਵਚਨ "ਅਲ-ਯਾਸੀਨ" ਵੀ ਹੁੰਦਾ ਹੈ ਅਤੇ ਯਹੂਦੀ ਤੇ ਇਸਲਾਮੀ ਲਿਟਰੇਚਰ ਤੋਂ ਇਹ ਪਤਾ ਲਗਦਾ ਹੈ ਕਿ "ਇਲੀਆਸ" ਤਿੰਨ ਹੋਏ ਹਨ । ਇਕ "ਇਲੀਆਸ" ਉਹ ਹੈ, ਜੋ ਹਜ਼ਰਤ "ਮੂਸਾ" ਤੋਂ ਪਹਿਲਾਂ ਹੋਇਆ ਹੈ । ਦੂਜਾ "ਯਹਯਾ" ਹੈ, ਜਿਸ ਦਾ ਨਾਂ ਪੇਸ਼ਗੋਈਆਂ ਵਿਚ "ਇਲੀਆਸ" ਵਰਣਨ ਹੈ ਤੇ ਹਜ਼ਰਤ "ਈਸਾ" ਜੀ ਨੇ ਵੀ ਉਹਨਾਂ ਨੂੰ "ਇਲੀਆਸ" ਹੀ ਪਰਗਟ ਕੀਤਾ ਹੈ ਅਤੇ ਤੀਜਾ ਅੰਤਲੇ ਜੁਗ ਵਿਚ ਆਉਣ ਵਾਲਾ "ਇਲੀਆਸ", ਜੋ ਆਉਣ ਵਾਲੇ "ਮਸੀਹ" ਤੋਂ ਪਹਿਲਾਂ ਉਸੇ ਤਰ੍ਹਾਂ ਹੀ ਪਰਗਟ ਹੋਣਾ ਸੀ; ਜਿਵੇਂ ਕਿ ਹਜ਼ਰਤ "ਈਸਾ" ਲਈ "ਯਹਯਾ" ਸੀ । ਇਹ "ਇਲੀਆਸ" ਹਜ਼ਰਤ "ਸੱਯਦ ਅਹਿਮਦ ਬਰੇਲਵੀ" ਸਨ, ਜਿਨਾਂ ਦੀ ਕਬਰ ਇਸ ਵੇਲੇ "ਬਾਲਾ ਕੋਟ" ਜ਼ਿਲਾ "ਹਜ਼ਾਰਾ" ਵਿਚ ਹੈ ।

اللّٰهَ رَبَّكُمْ وَرَبَّ اٰبَآئِكُمُ الْاَوَّلِيْنَ ۝

ਜੋ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਤੁਹਾਡੇ ਪਿਉ-ਦਾਦਿਆਂ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ।੧੨੭।

فَكَذَّبُوْهُ فَاِنَّهُمْ لَمُحْضَرُوْنَ ۝

(ਇਹ ਸੁਣ ਕੇ) ਉਸ ਦੀ ਜਾਤੀ ਨੇ ਉਸ ਦੀ (ਵੱਡੀ) ਨਿੰਦਾ ਕੀਤੀ ਸੀ । ਸੋ ਓਹ ਨਿਰਸੰਦੇਹ ਕਸ਼ਟ ਵਾਸਤੇ ਪੇਸ਼ ਕੀਤੇ ਜਾਣਗੇ ।੧੨੮।

اِلَّا عِبَادَ اللّٰهِ الْمُخْلَصِيْنَ ۝

ਛੁੱਟ ਅੱਲਾਹ ਦੇ ਭਗਤਾਂ ਦੇ (ਕਿ ਓਹਨਾਂ ਨਾਲ ਇਹ ਵਰਤਾਉ ਨਹੀਂ ਕੀਤਾ ਜਾਏਗਾ) ।੧੨੯।

وَتَرَكْنَا عَلَيْهِ فِى الْاٰخِرِيْنَ ۝

ਅਤੇ ਅਸੀਂ ਉਸ ("ਇਲੀਆਸ") ਨੂੰ ਮਗਰੋਂ ਆਉਣ ਵਾਲੇ ਲੋਕਾਂ ਲਈ ਇਕ ਯਾਦਗਾਰ ਬਣਾਇਆ ਹੈ ।੧੩੦।

سَلٰمٌ عَلٰٓى اِلْ يَاسِيْنَ ۝

"ਅਲ ਯਾਸੀਨ" ਉੱਤੇ ਸਦਾ ਸਲਾਮਤੀ ਹੁੰਦੀ ਰਹੇ ।੧੩੧।

اِنَّا كَذٰلِكَ نَجْزِى الْمُحْسِنِيْنَ ۝

ਅਸੀਂ ਪਰਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦੇ ਹਾਂ ।੧੩੨।

اِنَّهٗ مِنْ عِبَادِنَا الْمُؤْمِنِيْنَ ۝

ਉਹ (ਪਹਿਲਾ "ਇਲੀਆਸ") ਸਾਡੇ ਸ਼ਰਧਾਲੂ ਬੰਦਿਆਂ ਵਿੱਚੋਂ ਸੀ ।੧੩੩।

وَاِنَّ لُوْطًا لَّمِنَ الْمُرْسَلِيْنَ ۝

ਅਤੇ "ਲੂਤ" ਵੀ ਨਿਰਸੰਦੇਹ ਸਾਡੇ ਰਸੂਲਾਂ ਵਿੱਚੋਂ ਸੀ ।੧੩੪।

اِذْ نَجَّيْنٰهُ وَاَهْلَهٗٓ اَجْمَعِيْنَ ۝
اِلَّا عَجُوْزًا فِى الْغٰبِرِيْنَ ۝

(ਸੋ ਉਹ ਸਮਾਂ ਯਾਦ ਕਰੋ ਜਦ ਕਿ) ਅਸੀਂ ਉਸ ਨੂੰ ਤੇ ਉਸ ਦੇ ਪਰਵਾਰ ਦੇ ਸਾਰੇ ਬੰਦਿਆਂ ਨੂੰ ਵੀ— ਛੁੱਟ ਇਕ ਬ੍ਰਿਧ ਤੀਵੀਂ ਦੇ, ਜੋ ਪਿੱਛੇ ਰਹਿ ਜਾਣ ਵਾਲਿਆਂ ਵਿੱਚੋਂ ਸੀ, ਬਚਾ ਲਿਆ ਸੀ ।੧੩੫-੧੩੬।

ثُمَّ دَمَّرْنَا الْاٰخَرِيْنَ ۝

ਫੇਰ ਅਸੀਂ ਬਾਕੀ ਸਾਰਿਆਂ ਨੂੰ ਨਸ਼ਟ ਕਰ ਦਿੱਤਾ ਸੀ ।੧੩੭।

وَاِنَّكُمْ لَتَمُرُّوْنَ عَلَيْهِمْ مُّصْبِحِيْنَ ۝

ਅਤੇ ਤੁਸੀਂ ਓਹਨਾਂ ਦੇ ਇਲਾਕੇ ਵਿੱਚੋਂ ਕਦੇ ਸਵੇਰ-ਵੇਲੇ ਤੇ ਕਦੇ ਸ਼ਾਮ ਵੇਲੇ ਲੰਘਦੇ[1] ਹੋ ।੧੩੮।

---

[1]ਸੂਰਤ ਹਜਰ ਦੀ ਆਇਤ ੭੭ ਦੀ ਟੂਕ ਵੇਖੋ ।

وَ بِالَّیۡلِ ؕ اَفَلَا تَعۡقِلُوۡنَ ﴿١٣٩﴾ ع

ਤੁਸੀਂ ਫੇਰ ਵੀ ਕਿਉਂ ਅਕਲ ਤੋਂ ਕੰਮ ਨਹੀਂ ਲੈਂਦੇ ।੧੩੯। (ਰਕੂਅ ੪)

وَ اِنَّ یُوۡنُسَ لَمِنَ الۡمُرۡسَلِیۡنَ ﴿١٤٠﴾ؕ

ਅਤੇ "ਯੂਨਸ" ਵੀ ਬੇਸ਼ੱਕ ਸਾਡੇ ਰਸੂਲਾਂ ਵਿੱਚੋਂ ਸੀ ।੧੫੦।

اِذۡ اَبَقَ اِلَی الۡفُلۡکِ الۡمَشۡحُوۡنِ ﴿١٤١﴾ۙ

(ਉਹ ਸਮਾਂ ਚੇਤੇ ਕਰੋ,) ਜਦ ਕਿ ਉਹ ਨੱਸ ਕੇ ਇਕ ਬੇੜੀ ਵਲ ਗਿਆ ਸੀ, ਜੋ ਪੂਰ ਹੋਣ ਵਾਲੀ[1] ਸੀ ।੧੪੧।

فَسَاہَمَ فَکَانَ مِنَ الۡمُدۡحَضِیۡنَ ﴿١٤٢﴾ۚ

(ਅਤੇ ਕਾਂਗ ਨੇ ਓਹਨਾਂ ਨੂੰ ਆ ਦਬੋਚਿਆ ਸੀ ਤੇ ਡੁਬਣ ਦਾ ਖ਼ਤਰਾ ਪੈਦਾ ਹੋ ਗਿਆ ਸੀ,) ਤਦ (ਓਹਨਾਂ ਸਾਰੇ ਸਵਾਰਾਂ) ਨੇ ਮਿਲ ਕੇ ਗੁਣੇ ਪਾਏ ਸਨ ਤੇ (ਗੁਣਿਆਂ ਵਿਚ ਉਸ ਦਾ ਨਾਂ ਨਿਕਲ ਆਇਆ ਸੀ), ਇਸ ਲਈ ਓਹਨਾਂ ਨੇ ਉਸ ਨੂੰ ਦਰਯਾ ਵਿਚ ਸੁੱਟ ਦਿੱਤਾ ਸੀ ।੧੪੨।

فَالۡتَقَمَہُ الۡحُوۡتُ وَ ہُوَ مُلِیۡمٌ ﴿١٤٣﴾

ਜਿਸ ਤੇ ਇਕ ਵੱਡੀ ਸਾਰੀ ਮੱਛੀ ਨੇ ਉਸ ਨੂੰ ਆਪਣੇ ਅੰਦਰ ਲੰਘਾ ਲਿਆ ਸੀ ਤੇ ਉਹ ਆਪਣੇ ਆਪ ਨੂੰ ਕੋਸਣ ਲੱਗ ਪਿਆ ਸੀ ।੧੪੩।

فَلَوۡ لَاۤ اَنَّہٗ کَانَ مِنَ الۡمُسَبِّحِیۡنَ ﴿١٤٤﴾ۙ

ਅਤੇ ਜੇ ਉਹ ਪ੍ਰਭੂ ਦੀ ਮਹਿਮਾ ਕਰਨ ਵਾਲਿਆਂ ਵਿੱਚੋਂ ਨਾ ਹੁੰਦਾ ।੧੪੪।

لَلَبِثَ فِیۡ بَطۡنِہٖۤ اِلٰی یَوۡمِ یُبۡعَثُوۡنَ ﴿١٤٥﴾ۚ

ਤਾਂ ਕਿਆਮਤ ਤਕ ਮੱਛੀ ਦੇ ਢਿੱਡ ਵਿਚ ਹੀ ਰਹਿੰਦਾ, (ਅਰਥਾਤ ਮਰ ਜਾਂਦਾ) ।੧੪੫।

فَنَبَذۡنٰہُ بِالۡعَرَآءِ وَ ہُوَ سَقِیۡمٌ ﴿١٤٦﴾ۚ

ਫੇਰ ਅਸੀਂ ਉਸ ਨੂੰ ਇਕ ਖੁੱਲ੍ਹੇ ਮੈਦਾਨ ਵਿਚ ਸੁੱਟ ਦਿੱਤਾ ਸੀ,[2] ਜਦ ਕਿ ਉਹ ਰੋਗੀ ਸੀ ।੧੪੬।

وَ اَنۡۢبَتۡنَا عَلَیۡہِ شَجَرَۃً مِّنۡ یَّقۡطِیۡنٍ ﴿١٤٧﴾ۚ

ਅਤੇ ਅਸੀਂ ਉਸ ਦੇ ਲਾਗੇ ਇਕ ਕੱਦੂ ਦਾ ਬੂਟਾ ਉਗਾ ਦਿੱਤਾ ਸੀ ।੧੪੭।

---

[1] ਇਸ ਦੇ ਵਿਸਥਾਰ ਲਈ ਸੂਰਤ ਸ਼ੁਅਰਾ ਦੀ ਆਇਤ ੧੨੦ ਦੀ ਟੂਕ ਵੇਖੋ ।

[2] ਅਰਥਾਤ—ਮੱਛੀ ਦੇ ਮਨ ਨੂੰ ਇਸ ਪਾਸੇ ਪ੍ਰੇਰਿਆ ਸੀ ਕਿ ਉਹ ਉਲਟੀ ਕਰ ਕੇ ਉਸ ਨੂੰ ਮੈਦਾਨ ਵਿਚ ਸੁੱਟ ਦੇਵੇ।

وَاَرْسَلْنٰهُ اِلٰى مِائَةِ اَلْفٍ اَوْ يَزِيْدُوْنَ ﴿١٤٧﴾

ਅਤੇ ਅਸੀਂ ਉਸ ਨੂੰ ਇਕ ਲਖ ਤੋਂ ਵਧੀਕ ਲੋਕਾਂ ਵਲ ਰਸੂਲ ਬਣਾ ਕੇ ਭੇਜਿਆ ਸੀ ।੧੪੮।

فَاٰمَنُوْا فَمَتَّعْنٰهُمْ اِلٰى حِيْنٍ ﴿١٤٨﴾

ਸੋ ਓਹ ਸਾਰੇ ਹੀ ਸ਼ਰਧਾਲੂ ਬਣ ਗਏ ਸਨ ਅਤੇ ਅਸੀਂ ਇਕ ਲੰਮੇ ਸਮੇਂ ਤਕ[1] ਓਹਨਾਂ ਨੂੰ ਸੰਸਾਰਕ ਲਾਭ ਚਹੁੰਚਾਏ ਸਨ ।੧੪੯।

فَاسْتَفْتِهِمْ اَلِرَبِّكَ الْبَنَاتُ وَلَهُمُ الْبَنُوْنَ ﴿١٤٩﴾

ਸੋ ਤੂੰ ਓਹਨਾਂ ਨੂੰ ਇਹ ਪੁੱਛ[2] ਕਿ ਕੀ ਤੇਰੇ ਸਾਜਨਹਾਰ ਤੇ ਪਾਲਨਹਾਰ ਦੀਆਂ ਤਾਂ ਧੀਆਂ ਹਨ ਤੇ ਓਹਨਾਂ ਲਈ ਪੁੱਤਰ ਹਨ ।੧੫੦।

اَمْ خَلَقْنَا الْمَلٰٓئِكَةَ اِنَاثًا وَّهُمْ شٰهِدُوْنَ ﴿١٥٠﴾

ਕੀ ਅਸੀਂ ਫ਼ਰਿਸ਼ਤਿਆਂ ਨੂੰ ਤੀਵੀਆਂ ਦੇ ਰੂਪ ਵਿਚ ਰਚਿਆ ਹੈ ? ਤੇ ਓਹ ਓਹਨਾਂ ਦੀ ਰਚਨਾ ਦੇ ਗਵਾਹ ਹਨ ? ।੧੫੧।

اَلَآ اِنَّهُمْ مِّنْ اِفْكِهِمْ لَيَقُوْلُوْنَ ﴿١٥١﴾

(ਤੁਸੀਂ ਇਹ ਗੱਲ ਕੰਨ ਖੋਲ੍ਹ ਕੇ ਸੁਣ ਲਓ ਕਿ) ਓਹ ਆਪਣੇ ਕੋਲੋਂ ਘੜੇ ਹੋਏ ਕੂੜ ਦੇ ਅਧਾਰ ਤੇ ਏਹ ਗੱਲਾਂ ਕਰ ਰਹੇ ਹਨ ।੧੫੨।

وَلَدَ اللّٰهُ وَاِنَّهُمْ لَكٰذِبُوْنَ ﴿١٥٢﴾

ਕਿ ਅੱਲਾਹ ਦੀ ਵੀ ਸੰਤਾਨ ਹੈ, ਪਰ ਓਹ ਉੱਕੇ ਹੀ ਕੂੜਿਆਰ ਹਨ ।੧੫੩।

اَصْطَفَى الْبَنَاتِ عَلَى الْبَنِيْنَ ﴿١٥٣﴾

ਕੀ ਉਸ ਨੇ ਪੁੱਤਰ ਤਿਆਗ ਕੇ ਧੀਆਂ ਚੁਣ ਲਈਆਂ[3] ਹਨ ।੧੫੪।

---

[1]ਅਰਥਾਤ—ਸ਼ਰਧਾਲੂਆਂ ਤੋਂ ।

[2]ਅਰਥਾਤ—"ਮੱਕੇ" ਦੇ ਇਨਕਾਰੀਆਂ ਤੋਂ ।

[3]ਪਹਿਲੀ ਆਇਤ ਵਿਚ ਤਾਂ ਇਹ ਵਰਣਨ ਹੈ ਕਿ ਇਨਕਾਰੀ ਇਹ ਆਖਦੇ ਹਨ ਕਿ ਪ੍ਰਭੂ ਦੇ ਪੁੱਤਰ ਵੀ ਹਨ ਤੇ ਧੀਆਂ ਵੀ; ਹਾਲਾਂਕਿ ਕੁਰਾਨ ਸ਼ਰੀਫ਼ ਵਿਚ ਕਈ ਥਾਈਂ ਇਹ ਵਰਣਨ ਹੈ ਕਿ ਇਨਕਾਰੀ ਪ੍ਰਭੂ ਦੀਆਂ ਧੀਆਂ ਮਿਥਦੇ ਹਨ, ਅਰਥਾਤ ਮੂਰਤੀਆਂ ਤੇ ਫ਼ਰਿਸ਼ਤਿਆਂ ਨੂੰ ਪ੍ਰਭੂ ਦੀਆਂ ਧੀਆਂ ਮੰਨਦੇ ਹਨ, ਪਰ ਇਸ ਆਇਤ ਵਿਚ ਇਸ ਦੇ ਉਲਟ ਵਰਣਨ ਹੈ । ਇਹ ਵਦਤੋਵਯਾਘਾਤ ਨਹੀਂ ਹੈ । ਇਨਕਾਰੀਆਂ ਦੀਆਂ ਕਈ ਕਿਸਮਾਂ ਹਨ । ਈਸਾਈ (ਇਨਕਾਰੀ) ਹਜ਼ਰਤ "ਈਸਾ" ਨੂੰ ਪ੍ਰਭੂ ਦਾ ਪੁੱਤਰ ਮਿਥ ਰਹੇ ਹਨ ਅਤੇ ਇਸੇ ਤਰ੍ਹਾਂ ਯਹੂਦੀ ਇਨਕਾਰੀ "ਉਜ਼ੈਰ" ਨੂੰ ਅੱਲਾਹ ਦਾ ਪੁੱਤਰ ਥਾਪ ਰਹੇ ਹਨ, ਪਰ "ਭਾਰਤ" ਦੇ ਮੂਰਤੀ-ਪੂਜ ਤੇ "ਮੱਕੇ" ਦੇ ਬੁਤ-ਪੂਜ ਪ੍ਰਭੂ ਦੀਆਂ ਧੀਆਂ (ਦੇਵੀਆਂ) ਮਿਥ ਰਹੇ ਹਨ; ਚੂੰਕਿ ਪਹਿਲੀ ਆਇਤ ਵਿਚ ਇਹ ਫ਼ਰਮਾਇਆ ਸੀ ਕਿ ਕਈ ਇਨਕਾਰੀ ਪ੍ਰਭੂ ਦੇ ਪੁੱਤਰ ਮਿਥਦੇ ਹਨ ਅਤੇ ਕਈ ਇਨਕਾਰੀ ਪ੍ਰਭੂ ਦੀਆਂ ਧੀਆਂ ਮਿਥ ਰਹੇ ਹਨ; ਇਸ ਲਈ ਦੋਹਾਂ ਦਾ ਖੰਡਨ ਕਰਨ ਲਈ ਦੂਜੀ ਆਇਤ ਵਿਚ ਇਹ ਫ਼ਰਮਾਇਆ ਹੈ ਕਿ ਭਾਵੇਂ ਓਹ ਪੁੱਤਰ ਵੀ ਮਿਥ ਲੈਣ, ਪਰ ਇਹ ਤਾਂ ਮੰਨਿਆ ਹੈ ਕਿ ਪ੍ਰਭੂ ਨੇ ਕਈ ਪੁੱਤਰਾਂ ਦੇ ਨਾਲ ਹੀ ਕਈ ਧੀਆਂ ਵੀ ਆਪਣੇ ਘਰ ਪੈਦਾ ਕਰ ਲਈਆਂ ਹਨ; ਹਾਲਾਂਕਿ ਜਿਵੇਂ ਕੁਰਾਨ ਸ਼ਰੀਫ਼ ਵਿਚ ਵਰਣਨ ਹੈ; ਭਾਵੇਂ ਇਨਕਾਰੀ ਦੇ ਘਰ ਕਿੰਨੇ ਹੀ ਪੁੱਤਰ ਹੋਣ, ਜੇ ਇਕ ਵੀ ਧੀ ਜਨਮ ਲੈ ਲਏ, ਤਾਂ ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ ।

مَا لَكُمْ كَيْفَ تَحْكُمُوْنَ ﴿١٥٥﴾

ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅਜਿਹੀ ਮੂਰਖਤਾ ਭਰੇ ਫ਼ੈਸਲੇ ਕਰਦੇ ਹੋ ? ।੧੫੫।

اَفَلَا تَذَكَّرُوْنَ ﴿١٥٦﴾

ਤੁਸੀਂ ਸਮਝਦੇ ਕਿਉਂ ਨਹੀਂ ? ।੧੫੬।

اَمْ لَكُمْ سُلْطٰنٌ مُّبِيْنٌ ﴿١٥٧﴾

ਕੀ ਤੁਹਾਡੇ ਕੋਲ ਕੋਈ ਸਪਸ਼ਟ ਦਲੀਲ ਹੈ ? ।੧੫੭।

فَأْتُوْا بِكِتٰبِكُمْ اِنْ كُنْتُمْ صٰدِقِيْنَ ﴿١٥٨﴾

ਸੋ ਆਪਣੀ ਪੁਸਤਕ ਲਿਆਓ, ਜਿਸ ਵਿਚ ਇਹ ਲਿਖਿਆ ਹੈ । ਜੇ ਤੁਸੀਂ ਸੱਚੇ ਹੋ ।੧੫੮।

وَجَعَلُوْا بَيْنَهٗ وَبَيْنَ الْجِنَّةِ نَسَبًا ۚ وَلَقَدْ عَلِمَتِ الْجِنَّةُ اِنَّهُمْ لَمُحْضَرُوْنَ ﴿١٥٩﴾

ਅਤੇ ਏਹਨਾਂ ਲੋਕਾਂ ਨੇ ਉਸ (ਅਰਥਾਤ ਪ੍ਰਭੂ ਦੇ) ਤੇ ਜਿੰਨਾਂ ਦੇ ਵਿਚਾਲੇ ਰਿਸ਼ਤੇਦਾਰੀ ਬਣਾਈ ਹੈ; ਹਾਲਾਂਕਿ ਜਿੰਨਾਂ ਦੇ ਨਾਂ ਦੀ ਅਧਿਕਾਰੀ ਜਾਤੀ ਦੇ ਲੋਕ (ਵੱਡੇ ਆਦਮੀ ਤੇ ਪਹਾੜਾਂ ਦੇ ਵਸਨੀਕ) ਇਹ ਚੰਗੀ ਤਰ੍ਹਾਂ ਜਾਣਦੇ ਹਨ ਕਿ ਓਹ ਵੀ (ਜੇ ਸੱਚੇ ਧਰਮ ਉੱਤੇ ਨਹੀਂ ਚਲਦੇ ਹੋਣਗੇ, ਤਾਂ) ਓਹਨਾਂ ਨੂੰ ਵੀ ਕਸ਼ਟ ਦੀ ਅਵਸਥਾ ਵਿਖਾਈ ਜਾਏਗੀ ।੧੫੯।

سُبْحٰنَ اللّٰهِ عَمَّا يَصِفُوْنَ ﴿١٦٠﴾

ਅੱਲਾਹ ਓਹਨਾਂ ਦੀਆਂ ਵਰਣਨ ਕੀਤੀਆਂ ਗੱਲਾਂ ਤੋਂ ਨਿਰਾਲਮ ਹੈ. (ਅਰਥਾਤ ਫ਼ਰਿਸ਼ਤੇ ਉਸ ਦੀਆਂ ਧੀਆਂ ਨਹੀਂ ਹਨ; ਸਗੋਂ ਹੁਕਮੀ-ਬੰਦੇ ਹਨ) ।੧੬੦।

اِلَّا عِبَادَ اللّٰهِ الْمُخْلَصِيْنَ ﴿١٦١﴾

ਛੁੱਟ ਅੱਲਾਹ ਦੇ ਭਗਤ-ਜਨਾਂ ਦੇ (ਓਹ ਅਜੇਹਾ ਨਹੀਂ ਕਰਦੇ) ।੧੬੧।

فَاِنَّكُمْ وَمَا تَعْبُدُوْنَ ﴿١٦٢﴾

ਸੋ (ਸੁਣ ਲਓ ਕਿ) ਤੁਸੀਂ ਤੇ ਜਿਨ੍ਹਾਂ ਦੀ ਤੁਸੀਂ ਪੂਜਾ ਕਰਦੇ ਹੋ ।੧੬੨।

مَاۤ اَنْتُمْ عَلَيْهِ بِفٰتِنِيْنَ ﴿١٦٣﴾

ਪ੍ਰਭੂ ਦੇ ਵਿਰੁਧ ਕਿਸੇ ਨੂੰ ਭੁਲਾ ਨਹੀਂ ਸਕਦੇ ।੧੬੩।

اِلَّا مَنْ هُوَ صَالِ الْجَحِيْمِ ﴿١٦٤﴾

ਛੁੱਟ ਉਸ ਅਭਾਗੇ ਦੇ, ਜੋ ਨਰਕਗਾਮੀ ਹੋਣ ਵਾਲਾ ਹੈ ।੧੬੪।

وَمَا مِنَّاۤ اِلَّا لَهٗ مَقَامٌ مَّعْلُوْمٌ ﴿١٦٥﴾

ਅਤੇ ਅਸੀਂ ਸਭਨਾਂ ਵਾਸਤੇ ਇਕ ਅਸਥਾਨ ਨੀਅਤ ਕੀਤਾ ਹੋਇਆ ਹੈ ।੧੬੫।

وَاِنَّا لَنَحْنُ الصَّآفُّوْنَ ﴿١٦٥﴾

ਅਤੇ ਅਸੀਂ ਸਾਰੇ ਹੀ[1] ਪ੍ਰਭੂ ਦੇ ਹਜ਼ੂਰ ਪਾਲਾਂ ਬੰਨ੍ਹ ਕੇ ਖੜੇ ਹਾਂ ।੧੬੬।

وَاِنَّا لَنَحْنُ الْمُسَبِّحُوْنَ ﴿١٦٦﴾

ਅਤੇ ਅਸੀਂ ਸਾਰੇ ਹੀ (ਉਸ ਦਾ) ਸਿਮਰਨ ਕਰਦੇ ਹਾਂ ।੧੬੭।

وَاِنْ كَانُوْا لَيَقُوْلُوْنَ ﴿١٦٧﴾

ਅਤੇ ਕਦੇ ਇਹ ਲੋਕ ("ਮੱਕੇ" ਦੇ ਵਸਨੀਕ) ਇਹ ਕਿਹਾ ਕਰਦੇ ਸਨ ।੧੬੮।

لَوْ اَنَّ عِنْدَنَا ذِكْرًا مِّنَ الْاَوَّلِيْنَ ﴿١٦٨﴾

ਕਿ ਜੇ ਪਹਿਲੀਆਂ ਜਾਤੀਆਂ ਵਰਗਾ ਰਸੂਲ[2] ਸਾਡੇ ਵਲ ਵੀ ਆਉਂਦਾ ।੧੬੯।

لَكُنَّا عِبَادَ اللّٰهِ الْمُخْلَصِيْنَ ﴿١٦٩﴾

ਤਾਂ ਅਸੀਂ ਵੀ ਅੱਲਾਹ ਦੇ ਨਿਰੋਲ ਭਗਤ ਬਣ ਜਾਂਦੇ ।੧੭੦।

فَكَفَرُوْا بِهٖ فَسَوْفَ يَعْلَمُوْنَ ﴿١٧٠﴾

ਸੋ ਉਹਨਾਂ ਨੇ ਇਸ (ਅੱਲਾਹ) ਦਾ ਇਨਕਾਰ ਕਰ ਦਿੱਤਾ ਸੀ ਤੇ ਉਹ ਛੇਤੀ ਹੀ ਆਪਣਾ ਅੰਤ ਸਮਝ ਲੈਣਗੇ ।੧੭੧।

وَلَقَدْ سَبَقَتْ كَلِمَتُنَا لِعِبَادِنَا الْمُرْسَلِيْنَ ﴿١٧١﴾

ਅਤੇ ਸਾਡਾ ਫ਼ੈਸਲਾ ਸਾਡੇ ਬੰਦਿਆਂ, ਅਰਥਾਤ ਰਸੂਲਾਂ ਬਾਰੇ ਪਹਿਲਾਂ ਬੀਤ ਚੁੱਕਾ ਹੈ ।੧੭੨।

اِنَّهُمْ لَهُمُ الْمَنْصُوْرُوْنَ ﴿١٧٢﴾

(ਜੋ ਇਹ ਹੈ) ਕਿ ਉਹਨਾਂ ਦੀ ਸਹਾਇਤਾ ਕੀਤੀ ਜਾਏਗੀ ।੧੭੩।

وَاِنَّ جُنْدَنَا لَهُمُ الْغٰلِبُوْنَ ﴿١٧٣﴾

ਅਤੇ ਸਾਡਾ ਦਲ, (ਅਰਥਾਤ ਧਰਮੀਆਂ ਦਾ ਜੱਥਾ) ਹੀ ਪ੍ਰਬਲ ਰਹੇਗਾ ।੧੭੪।

فَتَوَلَّ عَنْهُمْ حَتّٰى حِيْنٍ ﴿١٧٤﴾

ਸੋ ਤੂੰ ਉਹਨਾਂ ਤੋਂ ਇਕ ਸਮੇਂ ਲਈ ਮੂੰਹ ਮੋੜ ਲੈ ।੧੭੫।

وَّاَبْصِرْهُمْ فَسَوْفَ يُبْصِرُوْنَ ﴿١٧٥﴾

ਅਤੇ ਉਹਨਾਂ ਨੂੰ ਚੰਗੀ ਤਰ੍ਹਾਂ ਵੇਖਦਾ ਰਹੁ । ਉਹ ਛੇਤੀ ਹੀ (ਆਪਣਾ ਅੰਤ) ਵੇਖ ਲੈਣਗੇ ।੧੭੬।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਤੇ ਆਪ ਦੇ ਸਾਥੀ ਜੋ ਜਮਾਤ ਨਾਲ ਰਲ ਕੇ ਨਿਮਾਜ਼ ਪੜ੍ਹਿਆ ਕਰਦੇ ਸਨ ।

[2]"ਜ਼ਿਕਰੁਨ" ਦਾ ਅਰਥ ਕੁਰਾਨ ਸ਼ਰੀਫ਼ ਵਿਚ ਰਸੂਲ ਵੀ ਪਰਗਟ ਕੀਤਾ ਗਿਆ ਹੈ; ਜਿਹਾ ਕਿ ਇਕ ਥਾਂ ਇਹ ਲਿਖਿਆ ਹੈ :—

"ਕੱਦ ਅਨਜ਼ਾਲੱਲਾਹੁ ਇਲੈਕੁਮ ਜ਼ਿਕਰੱਰਸੂਲਾ"

ਅਰਥਾਤ—ਅੱਲਾਹ ਨੇ ਤੁਹਾਡੇ ਵਲ "ਜ਼ਿਕਰ," ਅਰਥਾਤ ਰਸੂਲ ਭੇਜਿਆ ਹੈ ।

أَفَبِعَذَابِنَا يَسْتَعْجِلُوْنَ ۝١٧٧

ਕੀ ਏਹ ਲੋਕ ਸਾਡੇ ਕਸ਼ਟ ਬਾਰੇ ਕਾਹਲ ਕਰਦੇ ਹਨ ? ।੧੭੭।

فَإِذَا نَزَلَ بِسَاحَتِهِمْ فَسَآءَ صَبَاحُ الْمُنْذَرِيْنَ ۝١٧٨

ਸੋ ਜਦ ਉਹ ਕਸ਼ਟ ਓਹਨਾਂ ਦੇ ਵਿਹੜਿਆਂ ਵਿਚ ਆ ਜਾਏਗਾ, ਤਾਂ ਉਹ ਜਾਤੀ ਜਿਸ ਨੂੰ ਡਰਾਇਆ ਗਿਆ ਹੈ, ਉਸ ਦੀ ਸਵੇਰ ਵੱਡੀ ਸ਼ੋਕਦਾਇਕ ਹੋਵੇਗੀ ।੧੭੮।

وَتَوَلَّ عَنْهُمْ حَتّٰى حِيْنٍ ۝١٧٩

ਅਸੀਂ ਫੇਰ ਇਹ ਕਹਿੰਦੇ ਹਾਂ ਕਿ ਓਹਨਾਂ ਤੋਂ ਕੁਝ ਸਮੇਂ ਲਈ ਮੂੰਹ ਮੋੜ ਲਓ ।੧੭੯।

وَّأَبْصِرْ فَسَوْفَ يُبْصِرُوْنَ ۝١٨٠

ਅਤੇ ਓਹਨਾਂ ਦਾ ਹਾਲ ਵੇਖਦੇ ਰਹੋ ਅਤੇ ਓਹ ਵੀ ਬੇਸ਼ੱਕ (ਆਪਣਾ ਭਿਆਨਕ ਅੰਤ) ਵੇਖ ਲੈਣਗੇ ।੧੮੦।

سُبْحٰنَ رَبِّكَ رَبِّ الْعِزَّةِ عَمَّا يَصِفُوْنَ ۝١٨١

ਤੇਰਾ ਸਾਜਨਹਾਰ ਤੇ ਪਾਲਨਹਾਰ, ਜੋ ਸਾਰੀਆਂ ਊਣਤਾਈਆਂ ਤੋਂ ਪਾਕ ਹੈ, ਓਹਨਾਂ ਦੀਆਂ ਵਰਨ ਕੀਤੀਆਂ ਸਾਰੀਆਂ ਗੱਲਾਂ ਤੋਂ ਨਿਰਾਲਮ ਹੈ ।੧੮੧।

وَسَلٰمٌ عَلَى الْمُرْسَلِيْنَ ۝١٨٢

ਅਤੇ ਉਸ ਦੇ ਰਸੂਲਾਂ ਉੱਤੇ ਸਦਾ ਸਲਾਮਤੀ ਉਤਰਦੀ ਰਹੇਗੀ ।੧੮੨।

وَالْحَمْدُ لِلّٰهِ رَبِّ الْعٰلَمِيْنَ ۝١٨٣ ع

ਅਤੇ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ।੧੮੩। (ਰਕੂਅ ੫)




# (੩੮) ਸੂਰਤ ਅਲ-ਸੁਆਦ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੮੯ ਆਇਤਾਂ ਤੇ ੫ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

صٓ وَالْقُرْاٰنِ ذِی الذِّكْرِ ②

ਸੁਆਦ;[1] ਅਸੀਂ ਇਸ ਦਾਅਵੇ ਦੇ ਸਬੂਤ ਵਜੋਂ ਕੁਰਾਨ ਸ਼ਰੀਫ਼ ਨੂੰ ਗਵਾਹੀ ਦੇ ਤੌਰ ਤੇ ਪੇਸ਼ ਕਰਦੇ ਹਾਂ, ਜੋ ਹਰੇਕ ਕਿਸਮ ਦੀਆਂ ਨਸੀਹਤਾਂ ਨਾਲ ਭਰਪੂਰ ਹੈ ।੨।

بَلِ الَّذِيْنَ كَفَرُوْا فِیْ عِزَّةٍ وَّشِقَاقٍ ③

ਪਰ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹ ਅਭਿਮਾਨ ਕਰ ਰਹੇ ਹਨ ਅਤੇ (ਆਪਣੀ ਝੂਠੀ ਗੱਲ ਨੂੰ ਸੱਚਾ ਸਿਧ ਕਰਨ ਲਈ) ਮਤਿਭੇਦ ਕਰਨਾ ਓਹਨਾਂ ਦਾ ਸੁਭਾਉ ਬਣ ਗਿਆ ਹੈ ।੩।

كَمْ اَهْلَكْنَا مِنْ قَبْلِهِمْ مِّنْ قَرْنٍ فَنَادَوْا وَّلَاتَ حِيْنَ مَنَاصٍ ④

ਅਸੀਂ ਓਹਨਾਂ ਤੋਂ ਪਹਿਲਾਂ ਕਿੰਨੀਆਂ ਹੀ ਜਾਤੀਆਂ ਨਸ਼ਟ ਕਰ ਦਿੱਤੀਆਂ ਹਨ; ਜਿਸ ਤੇ ਓਹਨਾਂ ਚੋਖਾ ਰੌਲਾ ਪਾਇਆ ਸੀ, ਪਰ ਇਹ ਸਮਾਂ ਬਚਾਉ ਦਾ ਨਹੀਂ ਹੁੰਦਾ ।੪।

وَعَجِبُوْٓا اَنْ جَآءَهُمْ مُّنْذِرٌ مِّنْهُمْ وَقَالَ الْكٰفِرُوْنَ هٰذَا سٰحِرٌ كَذَّابٌ ⑤

ਓਹ ਇਸ ਤੇ ਵੱਡੇ ਅਚੰਭਿਤ ਹੋ ਰਹੇ ਹਨ ਕਿ ਓਹਨਾਂ ਵਲ ਓਹਨਾਂ ਵਿੱਚੋਂ ਹੀ ਹੁਸ਼ਿਆਰ ਕਰਨ ਵਾਲਾ ਆ ਗਿਆ ਹੈ ਅਤੇ ਇਨਕਾਰੀ ਇਹ ਕਹਿੰਦੇ ਹਨ ਕਿ ਇਹ ਤਾਂ ਇਕ ਚਲਿੱਤਰੀ (ਤੇ) ਕੂੜਿਆਰ ਹੈ ।੫।

---

[1] "ਸੁਆਦ" ਦਾ ਅਰਥ ਸੱਚਿਆਰ ਦੇ ਹਨ, ਅਰਥਾਤ ਇਸ ਕੁਰਾਨ ਨੂੰ ਸੱਚੇ ਪ੍ਰਭੂ ਨੇ ਉਤਾਰਿਆ ਹੈ ।

أَجَعَلَ الْآلِهَةَ إِلَٰهًا وَاحِدًا ۖ إِنَّ هَٰذَا لَشَيْءٌ عُجَابٌ ۞

ਕੀ ਇਸ ਨੇ ਬਹੁਤ ਸਾਰੇ ਇਸ਼ਟ-ਦੇਵਾਂ ਨੂੰ ਇਕ ਇਸ਼ਟ[1]-ਦੇਵ ਬਣਾ ਲਿਆ ਹੈ। ਇਹ ਵੱਡੀ ਅਜੀਬ ਗੱਲ ਹੈ ।੬।

وَانْطَلَقَ الْمَلَأُ مِنْهُمْ أَنِ امْشُوا وَاصْبِرُوا عَلَىٰ آلِهَتِكُمْ ۖ إِنَّ هَٰذَا لَشَيْءٌ يُرَادُ ۞

ਓਹਨਾਂ ਵਿੱਚੋਂ ਵੱਡੇ ਲੋਕ ਇਹ ਕਹਿੰਦੇ ਹਨ ਕਿ ਇੱਥੋਂ ਚਲੇ ਜਾਓ ਅਤੇ ਆਪਣੇ ਇਸ਼ਟ-ਦੇਵਾਂ ਬਾਰੇ ਦ੍ਰਿੜ੍ਹਤਾ ਨਾਲ ਡਟੇ ਰਹੋ, ਇਹ (ਗੱਲ, ਅਰਥਾਤ ਕੁਰਾਨ ਦਾ ਦਾਅਵਾ) ਇਕ ਅਜਿਹੀ ਗੱਲ ਹੈ ਕਿ ਇਸ ਵਿਚ ਕੁਝ ਖ਼ਾਸ ਯੋਜਨਾ ਹੈ, (ਅਰਥਾਤ ਇਹ ਕਿਸੇ ਖ਼ਾਸ ਲੋੜ ਨੂੰ ਮੁਖ ਰੱਖ ਕੇ ਕਹੀ ਗਈ ਹੈ) ।੭।

مَا سَمِعْنَا بِهَٰذَا فِي الْمِلَّةِ الْآخِرَةِ إِنْ هَٰذَا إِلَّا اخْتِلَاقٌ ۞

ਅਸੀਂ ਇਹ (ਗੱਲ) ਆਪਣੇ ਤੋਂ ਪਹਿਲੀ ਜਾਤੀ ਵਿਚ ਕਦੇ ਨਹੀਂ ਸੁਣੀ। ਇਹ ਤਾਂ ਕੇਵਲ ਇਕ ਝੂਠ ਹੈ ।੮।

أَؤُنْزِلَ عَلَيْهِ الذِّكْرُ مِنْ بَيْنِنَا ۚ بَلْ هُمْ فِي شَكٍّ مِنْ ذِكْرِي ۖ بَلْ لَمَّا يَذُوقُوا عَذَابِ ۞

ਕੀ ਸਾਡੀ ਸਾਰੀ ਜਾਤੀ ਵਿੱਚੋਂ ਇਸੇ ਉੱਤੇ ਹੀ ਉਪਦੇਸ਼ ਉਤਰਿਆ ਹੈ ? ਅਸਲੀਅਤ ਇਹ ਹੈ ਕਿ ਏਹਨਾਂ ਨੂੰ ਮੇਰੇ ਵੱਲੋਂ ਉਪਦੇਸ਼ ਦੇ ਉਤਰਣ ਵਿਚ ਹੀ ਸੰਦੇਹ ਹੈ (ਅਸਲ ਵਿਚ ਇਹ ਸੰਦੇਹ ਨਹੀਂ ਕਿ ਇਸ ਸੱਜਣ ਤੇ ਉਪਦੇਸ਼ ਉਤਰਿਆ ਹੈ ਕਿ ਨਹੀਂ ?) ਸਗੋਂ (ਅਸਲ ਗੱਲ ਇਹ ਹੈ ਕਿ) ਓਹਨਾਂ ਨੇ ਹੁਣ ਤਕ ਕਸ਼ਟ ਦਾ ਸੁਆਦ ਹੀ ਨਹੀਂ ਚੱਖਿਆ; (ਇਸ ਲਈ ਵੱਡੇ ਦਲੇਰ ਹੋ ਗਏ ਹਨ) ।੯।

أَمْ عِنْدَهُمْ خَزَائِنُ رَحْمَةِ رَبِّكَ الْعَزِيزِ الْوَهَّابِ ۞

ਤੇਰਾ ਸਾਜਨਹਾਰ ਤੇ ਪਾਲਨਹਾਰ ਜੋ ਬਲਵਾਨ (ਤੇ) ਬਖ਼ਸ਼ਣਹਾਰ (ਵੀ) ਹੈ; ਕੀ ਉਸ ਦੀ ਮਿਹਰ ਦੇ ਭੰਡਾਰ ਓਹਨਾਂ ਦੇ ਕੋਲ ਹੀ ਹਨ (ਕਿ ਭਾਵੇਂ ਦੇ ਦੇਣ ਤੇ ਭਾਵੇਂ ਨਾ ਦੇਣ ?) ।੧੦।

أَمْ لَهُمْ مُلْكُ السَّمَاوَاتِ وَالْأَرْضِ وَمَا بَيْنَهُمَا

ਕੀ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਅਤੇ ਜੋ ਕੁਝ ਓਹਨਾਂ ਦੇ ਵਿਚਾਲੇ ਹੈ, ਉਸ ਸਾਰੇ ਦੀ ਪਾਤਸ਼ਾਹੀ

[1]ਓਹਨਾਂ ਨੂੰ ਇਹ ਅਚੰਭਾ ਹੈ ਕਿ ਇਸ਼ਟ ਤਾਂ ਵਾਸਤਵ ਵਿਚ ਕਈ ਹਨ। ਇਹ ਪ੍ਰਾਣੀ ਜੋ ਇਕ ਪ੍ਰਭੂ ਕਹਿੰਦਾ ਹੈ, ਤਾਂ ਸ਼ਾਇਦ ਇਸ ਨੇ ਸਾਰੇ ਇਸ਼ਟ-ਦੇਵਾਂ ਨੂੰ ਕਟ-ਵਢ ਕਰ ਕੇ ਇਕ ਬਣਾ ਦਿੱਤਾ ਹੈ। ਇਸ ਤਰ੍ਹਾਂ ਆਪਣੀ ਮੂਰਖਤਾ ਨੂੰ ਓਹ ਹਜ਼ਰਤ ਮੁਹੰਮਦ ਸਾਹਿਬ ਦੇ ਮੱਥੇ ਮੜ੍ਹਦੇ ਹਨ।

فَلْيَرْتَقُوا فِي الْأَسْبَابِ ⑩

ਓਹਨਾਂ ਦੇ ਅਧਿਕਾਰ ਵਿਚ ਹੈ ? ਜੇ ਅਜਿਹਾ ਹੈ, ਤਾਂ ਚਾਹੀਦਾ ਹੈ ਕਿ ਓਹ ਰੱਸਿਆਂ ਦੁਆਰਾ ਉੱਤੇ ਚੜ੍ਹ ਜਾਣ (ਅਤੇ ਕੋਈ ਪ੍ਰਭੂ ਦੀ ਗਵਾਹੀ, ਅਰਥਾਤ ਲਿਖੀ ਹੋਈ ਪੁਸਤਕ ਲੈ ਆਉਣ, ਜਿਸ ਨੂੰ ਓਹ ਇਨਕਾਰੀ ਪੜ੍ਹ ਸਕਣ; ਜਿਹਾ ਕਿ ਓਹ ਹਜ਼ਰਤ "ਮੁਹੰਮਦ" ਸਾਹਿਬ ਤੋਂ ਮੰਗਦੇ ਸਨ[1]) ।੧੧।

جُنْدٌ مَا هُنَالِكَ مَهْزُومٌ مِنَ الْأَحْزَابِ ⑪

(ਮਨਮੁਖਾਂ) ਦਾ ਇਕ ਦਲ[2] (ਜਿਸ ਦੀ ਅਸੀਂ ਖ਼ਬਰ ਦਿੰਦੇ ਹਾਂ, ਜੋ ਹਜ਼ਰਤ "ਮੁਹੰਮਦ" ਸਾਹਿਬ ਦੇ ਅਸਥਾਨ ਤੇ ਹੱਲਾ ਬੋਲੇਗਾ, ਪਰ) ਓੜਕ ਉੱਥੋਂ ਨੱਸ ਜਾਏਗਾ ।੧੨।

كَذَّبَتْ قَبْلَهُمْ قَوْمُ نُوحٍ وَعَادٌ وَفِرْعَوْنُ ذُو الْأَوْتَادِ ⑫

ਓਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਅਤੇ "ਆਦ" ਤੇ "ਫ਼ਿਰਾਊਨ" ਨੇ (ਵੀ), ਜੋ ਵੱਡਾ ਬਲਵਾਨ ਸੀ, ਨਿੰਦਾ ਕੀਤੀ ਸੀ ।੧੩।

وَثَمُودُ وَقَوْمُ لُوطٍ وَأَصْحَابُ لْئَيْكَةِ أُولَٰئِكَ الْأَحْزَابُ ⑬

ਇਸੇ ਤਰ੍ਹਾਂ "ਸਮੂਦ" ਨੇ, "ਲੂਤ" ਦੀ ਜਾਤੀ ਨੇ ਤੇ "ਐਕਾ"[3] ਵਾਲੇ ਲੋਕਾਂ ਨੇ (ਵੀ ਨਿੰਦਾ ਕੀਤੀ ਸੀ) ਏਹ ਸਾਰੇ ਹੀ ਮਨਮੁਖਾਂ ਦਾ ਇਕ ਟੋਲਾ ਸਨ ।੧੪।

إِنْ كُلٌّ إِلَّا كَذَّبَ الرُّسُلَ فَحَقَّ عِقَابِ ⑮ ع

ਏਹਨਾਂ ਵਿੱਚੋਂ ਹਰੇਕ ਨੇ ਰਸੂਲਾਂ ਦੀ ਨਿੰਦਾ ਕੀਤੀ ਸੀ । ਸੋ ਓੜਕ ਮੇਰਾ ਕਸ਼ਟ ਉੱਤਰ ਕੇ ਰਿਹਾ ਸੀ ।੧੫। (ਰਕੂਅ ੧)

وَمَا يَنْظُرُ هَٰؤُلَاءِ إِلَّا صَيْحَةً وَاحِدَةً مَا لَهَا مِنْ فَوَاقٍ ⑯

ਅਤੇ ਏਹ ਲੋਕ ਇਕ ਅਚਣਚੇਤ ਆਉਣ ਵਾਲੇ ਕਸ਼ਟ ਦੀ ਉਡੀਕ ਕਰ ਰਹੇ ਹਨ; ਜਿਸ ਵਿਚ ਕੋਈ ਰੋਕ ਨਹੀਂ ਹੋਵੇਗੀ ।੧੬।

---

[1]ਸੂਰਤ ਬਨੀ ਇਸਰਾਈਲ ਵਿਚ ਇਨਕਾਰੀਆਂ ਦੀ ਅਜਿਹੀ ਮੰਗ ਦਾ ਵਰਣਨ ਹੈ, ਜੋ ਓਹਨਾਂ ਨੇ ਹਜ਼ਰਤ "ਮੁਹੰਮਦ" ਸਾਹਿਬ ਤੋਂ ਕੀਤੀ ਸੀ । (ਵੇਖੋ ਸੂਰਤ ਬਨੀ ਇਸਰਾਈਲ ਰ: ੧੦)

[2]ਇਸ ਆਇਤ ਵਿਚ "ਇਹਜ਼ਾਬ" ਦੇ ਜੁੱਧ ਦੀ ਪੇਸ਼ਗੋਈ ਹੈ । ਇਹ ਆਇਤ "ਇਹਜ਼ਾਬ" ਦੀ ਜੰਗ: ਸਗੋਂ ਹਿਜਰਤ ਤੋਂ ਵੀ ਪਹਿਲਾਂ ਉਤਰੀ ਸੀ ਅਤੇ ਇਸ ਵਿਚ "ਇਹਜ਼ਾਬ" ਦੇ ਹੱਲਾ ਬੋਲਣ ਵਾਲੇ ਇਨਕਾਰੀਆਂ ਦੇ ਹਾਰ ਖਾ ਕੇ ਨੱਸ ਜਾਣ ਦੀ ਪੇਸ਼ਗੋਈ ਵਰਣਨ ਕੀਤੀ ਗਈ ਹੈ ।

[3]"ਐਕਾ" ਦੀ ਵਿਆਖਿਆ ਲਈ ਵੇਖੋ ਸੂਰਤ ਅਲ-ਹਜਰ ਦੀ ਆਇਤ ੭੯ ਦੀ ਟੂਕ ।

ਅਤੇ ਓਹ ਇਹ ਕਹਿੰਦੇ ਹਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡਾ ਹਿੱਸਾ ਜੋ ਕੁਝ ਵੀ ਹੈ, ਉਹ ਸਾਨੂੰ ਛੇਤੀ ਨਾਲ ਲੇਖੇ ਦੇ ਸਮੇਂ ਤੋਂ ਪਹਿਲਾਂ ਹੀ ਦੇ ਦੇ ।੧੭।

وَقَالُوْا رَبَّنَا عَجِّلْ لَّنَا قِطَّنَا قَبْلَ يَوْمِ الْحِسَابِ ﴿۱۷﴾

ਜੋ ਕੁਝ ਓਹ ਕਹਿੰਦੇ ਹਨ। ਉਸ ਤੇ ਤੂੰ ਸਬਰ ਤੋਂ ਕੰਮ ਲੈ ਅਤੇ ਸਾਡੇ ਬੰਦੇ "ਦਾਊਦ" ਨੂੰ ਯਾਦ ਕਰ, ਜੋ ਵੱਡਾ ਬਲਵਾਨ ਸੀ। ਬੇਸ਼ੱਕ ਉਹ ਸਾਡਾ ਹਜ਼ੂਰੀ ਸੀ ।੧੮।

اِصْبِرْ عَلٰى مَا يَقُوْلُوْنَ وَاذْكُرْ عَبْدَنَا دَاوٗدَ ذَا الْاَيْدِۚ
اِنَّهٗۤ اَوَّابٌ ﴿۱۸﴾

ਅਸੀਂ ਪਹਾੜੀਆਂ ਨੂੰ ਉਸ ਦੇ ਅਧੀਨ ਕਰ ਦਿੱਤਾ ਸੀ। ਓਹ ਸਵੇਰ-ਸ਼ਾਮ ਪ੍ਰਭੂ ਦੇ ਸਿਮਰਨ ਵਿਚ ਲੱਗੇ ਰਹਿੰਦੇ ਸਨ ।੧੯।

اِنَّا سَخَّرْنَا الْجِبَالَ مَعَهٗ يُسَبِّحْنَ بِالْعَشِيِّ وَ
الْاِشْرَاقِۙ ﴿۱۹﴾

ਅਤੇ ਉੱਚੀਆਂ ਉਡਾਰੀਆਂ ਲਾਉਣ ਵਾਲੇ[1] ਮਨੁਖਾਂ ਨੂੰ ਵੀ ਇਕੱਤਰ ਕਰ ਕੇ ਉਸ ਦੇ ਨਾਲ ਜੋੜ ਦਿੱਤਾ ਸੀ। ਓਹ ਸਾਰੇ ਦੇ ਸਾਰੇ ਹੀ (ਪ੍ਰਭੂ ਦੇ) ਹਜ਼ੂਰੀ ਸਨ ।੨੦।

وَالطَّيْرَ مَحْشُوْرَةًؕ كُلٌّ لَّهٗۤ اَوَّابٌ ﴿۲۰﴾

ਅਤੇ ਅਸੀਂ ਉਸ ਦੀ ਹਕੂਮਤ ਨੂੰ ਵੱਡਾ ਮਜ਼ਬੂਤ ਕੀਤਾ ਸੀ ਅਤੇ ਉਸ ਨੂੰ ਯੁਕਤੀਆਂ ਤੇ ਫ਼ੈਸਲੇ ਕਰਨ ਵਾਲਾ ਗਿਆਨ ਦਿੱਤਾ ਸੀ ।੨੧।

وَشَدَدْنَا مُلْكَهٗ وَاٰتَيْنٰهُ الْحِكْمَةَ وَفَصْلَ
الْخِطَابِ ﴿۲۱﴾

ਅਤੇ ਕੀ ਤੈਨੂੰ ਓਹਨਾਂ ਵੈਰੀਆਂ ਦਾ ਪਤਾ ਹੈ, ਜਦ ਕਿ ਓਹ ਕੰਧ ਟੱਪ ਕੇ ਆ ਵੜੇ ਸਨ ।੨੨।

وَهَلْ اَتٰىكَ نَبَؤُا الْخَصْمِۘ اِذْ تَسَوَّرُوا الْمِحْرَابَۙ ﴿۲۲﴾

ਜਦ ਓਹ "ਦਾਊਦ" ਕੋਲ ਆਏ ਸਨ, ਤਾਂ ਉਹ ਓਹਨਾਂ ਤੋਂ ਘਾਬਰ ਗਿਆ ਸੀ। ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਕੋਈ ਸਹਿਮ ਨਾ ਕਰ। ਸਾਡਾ ਦੋਹਾਂ ਦਾ ਇਕ ਝਗੜਾ ਹੈ, ਸਾਡੇ ਵਿੱਚੋਂ ਇਕ ਦੂਜੇ ਤੇ ਧੱਕਾ ਕਰ ਰਿਹਾ ਹੈ। ਸੋ ਤੁਸੀਂ ਸਾਡੇ ਵਿਚਾਲੇ ਨਿਆਂ ਪੂਰਬਕ ਸਾਡਾ ਫ਼ੈਸਲਾ ਕਰ ਦਿਓ ਤੇ ਕੋਈ ਜ਼ੁਲਮ ਨਾ ਕਰਨਾ, ਅਰਥਾਤ ਸਿੱਧੇ ਮਾਰਗ ਵਲ ਸਾਡੀ ਅਗਵਾਈ ਕਰਨਾ ।੨੩।

اِذْ دَخَلُوْا عَلٰى دَاوٗدَ فَفَزِعَ مِنْهُمْ قَالُوْا لَا تَخَفْۚ
خَصْمٰنِ بَغٰى بَعْضُنَا عَلٰى بَعْضٍ فَاحْكُمْ بَيْنَنَا
بِالْحَقِّ وَلَا تُشْطِطْ وَاهْدِنَاۤ اِلٰى سَوَآءِ الصِّرَاطِ ﴿۲۳﴾

---

[1]"ਤੈਰ" ਤੇ "ਜਿਬਾਲ" ਦੀ ਵਿਆਖਿਆ ਲਈ ਵੇਖੋ ਸੂਰਤ ਸਬਾ ਆਇਤ ੯ ਦੀ ਟੂਕ।

إِنَّ هَٰذَآ أَخِى لَهُۥ تِسْعٌ وَتِسْعُونَ نَعْجَةً وَلِىَ نَعْجَةٌ وَٰحِدَةٌ فَقَالَ أَكْفِلْنِيهَا وَعَزَّنِى فِى ٱلْخِطَابِ ﴿٢٣﴾

ਇਹ ਮੇਰਾ ਭਰਾ[1] ਹੈ। ਇਸ ਦੀਆਂ ੯੯ ਦੁੰਬੀਆਂ ਹਨ ਤੇ ਮੇਰੇ ਕੋਲ ਇੱਕੋ ਇਕ ਦੁੰਬੀ ਹੈ। ਫੇਰ ਵੀ ਇਹ ਕਹਿੰਦਾ ਹੈ ਕਿ ਆਪਣੀ ਦੁੰਬੀ ਮੈਨੂੰ ਦੇ ਦੇ ਤੇ ਝਗੜੇ ਵਿਚ ਮੈਨੂੰ ਦਬਾਈ ਚਲਾ ਜਾਂਦਾ ਹੈ।੨੪।

قَالَ لَقَدْ ظَلَمَكَ بِسُؤَالِ نَعْجَتِكَ إِلَىٰ نِعَاجِهِۦ ۖ وَإِنَّ كَثِيرًا مِّنَ ٱلْخُلَطَآءِ لَيَبْغِى بَعْضُهُمْ عَلَىٰ بَعْضٍ إِلَّا ٱلَّذِينَ ءَامَنُوا۟ وَعَمِلُوا۟ ٱلصَّٰلِحَٰتِ وَقَلِيلٌ مَّا هُمْ ۗ وَظَنَّ دَاوُۥدُ أَنَّمَا فَتَنَّٰهُ فَٱسْتَغْفَرَ رَبَّهُۥ وَخَرَّ رَاكِعًا وَأَنَابَ ۩ ﴿٢٥﴾

ਇਸ ਤੇ ("ਦਾਊਦ" ਨੇ ਇਹ) ਕਿਹਾ ਸੀ ਕਿ ਤੇਰੀ ਦੁੰਬੀ ਦੀ ਮੰਗ ਕਰਨ ਵਿਚ ਇਸ ਨੇ ਜ਼ੁਲਮ[2] ਤੋਂ ਕੰਮ ਲਿਆ ਹੈ, ਅਰਥਾਤ ਕਈ ਸ਼ਰੀਕ ਅਜੇਹੇ ਹੁੰਦੇ ਹਨ, ਜੋ ਇਕ ਦੂਜੇ ਤੇ ਜ਼ੁਲਮ ਕਰਦੇ ਹਨ; ਛੁੱਟ ਸ਼ਰਧਾਲੂਆਂ ਦੇ ਤੇ ਓਹਨਾਂ ਦੇ ਜੋ ਸ਼ਰਧਾ ਅਨੁਸਾਰ ਕਰਮ ਕਮਾਉਂਦੇ ਹਨ ਅਤੇ ਓਹ ਘਟ-ਗਿਣਤੀ ਵਿਚ ਹਨ ਅਤੇ "ਦਾਊਦ" ਨੂੰ ਇਹ ਨਿਸਚਾ[3] ਹੋ ਗਿਆ ਸੀ ਕਿ ਅਸੀਂ ਉਸ ਦੀ ਪਰਖ ਕੀਤੀ ਹੈ[4] (ਅਰਥਾਤ ਵੈਰੀਆਂ ਦੇ ਸਿਰ ਚੁੱਕਣ ਦੇ ਕਾਰਣ) ਸੋ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਸਚਾਤਾਪ ਕਰਨਾ ਅਰੰਭ ਦਿੱਤਾ ਸੀ ਅਤੇ ਆਗਿਆਕਾਰੀ ਬਣਦਾ ਹੋਇਆ ਧਰਤੀ ਤੇ ਡਿਗ

---

[1]ਵਧੇਰੇ ਭਾਸ਼ਕਾਰ ਇਹ ਲਿਖਦੇ ਹਨ ਕਿ ਹਜ਼ਰਤ "ਦਾਊਦ" ਦੀਆਂ ੯੯ ਤੀਵੀਆਂ ਸਨ, ਪਰ ਇਕ ਜਰਨੈਲ ਦੀ ਤੀਵੀਂ ਆਪ ਦੇ ਮਨ ਨੂੰ ਮੋਹ ਗਈ ਸੀ, ਓਹਨਾਂ ਨੇ ਉਸ ਜਰਨੈਲ ਨੂੰ ਇਕ ਖ਼ਤਰੇ ਵਾਲੇ ਅਸਥਾਨ ਤੇ ਭਿਜਵਾ ਦਿੱਤਾ ਸੀ; ਤਾਂ ਜੁ ਉਹ ਉੱਥੇ ਮਾਰਿਆ ਜਾਏ। ਫੇਰ ਉਸ ਦੀ ਤੀਵੀਂ ਤੇ ਕਬਜ਼ਾ ਕਰ ਲਿਆ ਸੀ। ਅੱਲਾਹ ਨੇ ਆਪ ਨੂੰ ਸਿੱਖਿਆ ਦੇਣ ਲਈ ਫ਼ਰਿਸ਼ਤਿਆਂ ਨੂੰ ਭੇਜਿਆ ਸੀ, ਜਿਨ੍ਹਾਂ ਨੇ ਇਹ ਦੁੰਬੀਆਂ ਵਾਲਾ ਝੂਠਾ ਕਿੱਸਾ ਘੜ ਲਿਆ ਸੀ, ਪਰ ਅਸਲੀਅਤ ਇਹ ਹੈ ਕਿ ਹਜ਼ਰਤ "ਦਾਊਦ" ਦੀ ਬਾਦਸ਼ਾਹੀ ਜਦ ਵੱਡੀ ਵਿਸ਼ਾਲ ਹੋ ਗਈ ਸੀ, ਤਾਂ ਓਹਨਾਂ ਦੇ ਵੈਰੀਆਂ ਨੇ ਸਿਰ ਚੁੱਕਣਾ ਅਰੰਭ ਕਰ ਦਿੱਤਾ ਸੀ ਅਤੇ ਓਹਨਾਂ ਦੇ ਵੈਰੀ ਇਕ ਵਾਰ ਓਹਨਾਂ ਦੇ ਘਰ ਆ ਵੜੇ ਸਨ। ਜਦ "ਦਾਊਦ" ਨੂੰ ਓਹਨਾਂ ਨੇ ਹੁਸ਼ਿਆਰ ਤੇ ਤਿਆਰ-ਬਰ-ਤਿਆਰ ਵੇਖਿਆ ਸੀ, ਤਾਂ ਡਰ ਗਏ ਸਨ ਕਿ ਇਸ ਦੀ ਇੱਕੋ ਅਵਾਜ਼ ਤੇ ਹੀ ਸਾਰੇ ਬਾਡੀਗਾਰਡ ਇਕੱਤਰ ਹੋ ਜਾਣਗੇ ਅਤੇ ਓਹਨਾਂ ਨੇ ਘਬਰਾ ਕੇ ਇਹ ਕਿੱਸਾ ਘੜ ਲਿਆ ਸੀ, ਜਿਸ ਦਾ ਭਾਵ ਇਹ ਸੀ ਕਿ ਓਹਨਾਂ ਨੇ ਹਜ਼ਰਤ "ਦਾਊਦ" ਦੇ ਸਿਰ ਇਹ ਦੋਸ਼ ਰੱਖਿਆ ਸੀ ਕਿ ਤੁਸੀਂ ਪ੍ਰਬਲ ਹੋ ਕੇ ਆਪਣੇ ਆਲੇ ਦੁਆਲੇ ਦੇ ਸਾਰੇ ਕਬੀਲਿਆਂ ਨੂੰ ਖਾਈ ਜਾਂਦੇ ਹੋ; ਹਾਲਾਂਕਿ ਓਹ ਘਟ-ਗਿਣਤੀ ਵਿਚ ਹਨ ਤੇ ਤੁਸੀਂ ਬਹੁ-ਗਿਣਤੀ ਵਿਚ ਹੋ, ਪਰ ਇਹ ਗੱਲ ਉੱਕੀ ਹੀ ਗਲਤ ਸੀ। ਹਜ਼ਰਤ "ਦਾਊਦ" ਦਾ ਦੇਸ ਇਕ ਛੋਟਾ ਜਿਹਾ ਦੇਸ ਹੀ ਸੀ ਤੇ ਓਹਨਾਂ ਦੇ ਆਲੇ ਦੁਆਲੇ ਦੇ ਕਬੀਲੇ "ਇਰਾਕ" ਤਕ ਪਸਰੇ ਹੋਏ ਸਨ, ਜਿਨ੍ਹਾਂ ਦੀ ਗਿਣਤੀ ਹਜ਼ਰਤ "ਦਾਊਦ" ਦੇ ਕਬੀਲੇ ਨਾਲੋਂ ਸੈਂਕੜੇ ਗੁਣਾਂ ਵਧ ਸੀ।

[2]ਅਰਥਾਤ—ਭਾਵੇਂ ਇਹ ਉਦਾਹਰਣ ਠੀਕ ਹੈ, ਪਰ ਓਹ ਇਹ ਜਾਣਦੇ ਸਨ ਕਿ ਓਹ ਝੂਠ ਬੋਲ ਰਹੇ ਹਨ।

[3]ਅਰਥਾਤ—ਵੈਰੀਆਂ ਨੂੰ ਇਸ ਦਲੇਰੀ ਦਾ ਪੈਦਾ ਹੋਣਾ ਦੱਸਦਾ ਹੈ ਕਿ ਦੇਸ ਵਿਚ ਉਪੱਦਰ ਸਿਰ ਚੁੱਕ ਰਿਹਾ ਸੀ।

[4]ਅਰਥਾਤ—ਇਸ ਤਰ੍ਹਾਂ ਦੀ ਘਟਨਾ ਕਦੇ ਬਾਦਸ਼ਾਹ ਨਾਲ ਨਹੀਂ ਵਾਪਰ ਸਕਦੀ, ਜਦ ਤਕ ਕਿ ਅੱਲਾਹ ਦੀ ਮਰਜ਼ੀ ਵੀ ਅਜਿਹੀ ਨਾ ਹੋਵੇ। ਤਾਂ ਹੀ ਅਸੀਂ ਅਰਥ ਕਰਨ ਸਮੇਂ "ਅਸੀਂ ਉਸ ਦੀ ਪਰਖ ਕੀਤੀ ਹੈ" ਦੇ ਪਦ ਵਰਤੇ ਹਨ; ਭਾਵ ਇਹ ਹੈ ਕਿ ਇਸ ਫ਼ੈਸਲੇ ਵਿਚ ਅਰਸ਼ੀ ਨਿਯਮ ਵੀ ਸ਼ਾਮਲ ਹੈ।

ਧਿਆ ਸੀ ਅਤੇ (ਉਸ ਨੇ ਪ੍ਰਭੂ ਵਲ) ਹੀ ਧਿਆਨ ਕੀਤਾ ਸੀ ।੨੫।

فَغَفَرْنَا لَهٗ ذٰلِكَ ۚ وَإِنَّ لَهٗ عِنْدَنَا لَزُلْفٰى وَحُسْنَ مَاٰبٍ ﴿٢٦﴾

ਤਦ ਅਸੀਂ ਉਸ ਦੀਆਂ ਸਾਰੀਆਂ ਹੀ ਅਜੇਹੀਆਂ ਊਣਤਾਈਆਂ[1] ਤੇ ਪੜਦਾ ਪਾ ਦਿੱਤਾ ਸੀ; ਕਿਉਂਕਿ ਅਸਲ ਵਿਚ "ਦਾਊਦ" ਸਾਡਾ ਨਿਕਟ-ਵਰਤੀ ਸੀ ਅਤੇ ਉਸ ਨੂੰ ਸਾਡੀ ਹਜ਼ੂਰੀਓਂ ਚੰਗਾ ਟਿਕਾਣਾ ਮਿਲੇਗਾ[2] ।੨੬।

يٰدَاوٗدُ إِنَّا جَعَلْنٰكَ خَلِيفَةً فِي الْأَرْضِ فَاحْكُمْ بَيْنَ النَّاسِ بِالْحَقِّ وَلَا تَتَّبِعِ الْهَوٰى فَيُضِلَّكَ عَنْ سَبِيلِ اللّٰهِ ۚ إِنَّ الَّذِينَ يَضِلُّونَ عَنْ سَبِيلِ اللّٰهِ لَهُمْ عَذَابٌ شَدِيدٌۢ بِمَا نَسُوا يَوْمَ الْحِسَابِ ﴿٢٧﴾ ع

(ਫੇਰ ਅਸੀਂ ਉਸ ਨੂੰ ਇਹ ਕਿਹਾ ਸੀ ਕਿ) ਹੇ "ਦਾਊਦ" ! ਅਸੀਂ ਤੈਨੂੰ ਧਰਤੀ ਤੇ ਖ਼ਲੀਫ਼ਾ ਬਣਾਇਆ ਹੈ। ਸੋ ਤੂੰ ਲੋਕਾਂ ਵਿਚ ਨਿਆਂ ਪੂਰਬਕ ਰਾਜ ਕਮਾ ਤੇ ਆਪਣੀਆਂ ਮਨੋਕਾਮਨਾਵਾਂ ਦੇ ਪਿੱਛੇ ਨਾ ਲੱਗੀਂ। ਓਹ ਤੈਨੂੰ ਅੱਲਾਹ ਦੇ ਮਾਰਗ ਤੋਂ ਹਟਾ ਦੇਣਗੀਆਂ। ਜੋ ਲੋਕ ਅੱਲਾਹ ਦੇ ਰਾਹ ਤੋਂ ਭਟਕ ਜਾਂਦੇ ਹਨ ਓਹਨਾਂ ਨੂੰ ਕਰੜਾ ਦੰਡ ਮਿਲਦਾ ਹੈ; ਕਿਉਂਕਿ ਓਹ ਲੇਖੇ ਦੇ ਦਿਨ ਨੂੰ ਭੁਲਾ ਬੈਠਦੇ ਹਨ ।੨੭। (ਰਕੂਅ ੨)

وَمَا خَلَقْنَا السَّمَآءَ وَالْأَرْضَ وَمَا بَيْنَهُمَا بَاطِلًا ۚ ذٰلِكَ ظَنُّ الَّذِينَ كَفَرُوا ۚ فَوَيْلٌ لِّلَّذِينَ كَفَرُوا مِنَ النَّارِ ﴿٢٨﴾

ਅਤੇ ਅਸੀਂ ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਓਹਨਾਂ ਦੋਹਾਂ ਵਿਚਾਲੇ ਜੋ ਕੁਝ ਹੈ, ਐਵੇਂ ਅਜਾਈਂ ਜਾਣ ਵਾਲਾ ਨਹੀਂ ਬਣਾਇਆ ਹੈ, ਇਹ ਅਨੁਮਾਨ ਓਹਨਾਂ ਲੋਕਾਂ ਦਾ ਹੈ, ਜੋ ਇਨਕਾਰੀ ਹਨ। ਸੋ ਇਨਕਾਰੀਆਂ ਤੇ ਅੱਗ ਦੇ ਕਸ਼ਟ ਦੇ ਕਾਰਣ ਤਬਾਹੀ ਆਉਣ ਵਾਲੀ ਹੈ ।੨੮।

أَمْ نَجْعَلُ الَّذِينَ اٰمَنُوا وَعَمِلُوا الصّٰلِحٰتِ كَالْمُفْسِدِينَ فِي الْأَرْضِ أَمْ نَجْعَلُ الْمُتَّقِينَ كَالْفُجَّارِ ﴿٢٩﴾

ਕੀ ਅਸੀਂ ਸ਼ਰਧਾਲੂਆਂ ਤੇ ਆਪਣੀ ਸ਼ਰਧਾ ਅਨੁਸਾਰ ਕਰਮ ਕਮਾਉਣ ਵਾਲਿਆਂ ਨੂੰ ਅਤੇ ਦੇਸ ਵਿਚ ਫ਼ਸਾਦ ਮਚਾਉਣ ਵਾਲਿਆਂ ਨੂੰ ਇਕ ਸਮਾਨ ਸਮਝ ਲਈਏ ? ਜਾਂ ਅਸੀਂ ਸੰਜਮੀਆਂ ਨੂੰ ਮਨਮੁਖਾਂ ਜੇਹੇ ਸਮਝ ਲਈਏ ? ।੨੯।

[1]ਇਹ ਕਮਜ਼ੋਰੀਆਂ ਸਰੀਰਕ ਸਨ, ਆਤਮਕ ਨਹੀਂ ਸਨ।

[2]ਜੇ "ਦਾਊਦ" ਸੱਚਮੁਚ ਹੀ ਕਿਸੇ ਦੀ ਤੀਵੀਂ ਖੱਸ ਲੈਂਦਾ, ਜਾਂ ਕਮਜ਼ੋਰ ਕਬੀਲਿਆਂ ਨੂੰ ਧੱਕੇ ਨਾਲ ਆਪਣੇ ਅਧੀਨ ਕਰ ਲੈਂਦਾ, ਤਾਂ ਉਹ ਸਾਡਾ ਪ੍ਰੀਤਮ ਕਿਵੇਂ ਬਣ ਸਕਦਾ ਸੀ।

كِتٰبٌ اَنْزَلْنٰهُ اِلَيْكَ مُبٰرَكٌ لِّيَدَّبَّرُوْٓا اٰيٰتِهٖ وَ
لِيَتَذَكَّرَ اُولُوا الْاَلْبَابِ ۝

ਇਹ (ਕੁਰਾਨ) ਇਕ ਪੁਸਤਕ ਹੈ, ਜਿਸ ਨੂੰ ਅਸੀਂ ਤੇਰੇ ਤੇ ਉਤਾਰਿਆ ਹੈ। ਇਸ ਵਿਚ ਸਾਰੀਆਂ ਖ਼ੂਬੀਆਂ ਇਕੱਤਰ ਕਰ ਦਿੱਤੀਆਂ ਗਈਆਂ ਹਨ; ਤਾਂ ਜੁ ਓਹ ਉਸ (ਪ੍ਰਭੂ) ਦੀਆਂ ਗੱਲਾਂ ਤੇ ਵੀਚਾਰ ਕਰ ਸਕਣ, ਅਰਥਾਤ ਤਾਂ ਜੁ ਬੁਧੀਵਾਨ ਲੋਕ ਸਿੱਖਿਆ ਪ੍ਰਾਪਤ ਕਰ ਸਕਣ।੩੦।

وَوَهَبْنَا لِدَاوٗدَ سُلَيْمٰنَ ۭ نِعْمَ الْعَبْدُ ۭ اِنَّهٗٓ
اَوَّابٌ ۝

ਅਤੇ ਅਸੀਂ "ਦਾਊਦ" ਨੂੰ "ਸੁਲੇਮਾਨ" ਬਖ਼ਸ਼ਿਆ ਸੀ। ਉਹ ਚੰਗਾ ਬੰਦਾ ਸੀ। ਉਹ ਪ੍ਰਭੂ ਦਾ ਹਜ਼ੂਰੀ ਸੀ।੩੧।

اِذْ عُرِضَ عَلَيْهِ بِالْعَشِيِّ الصّٰفِنٰتُ الْجِيَادُ ۝

(ਅਤੇ ਉਹ ਸਮਾਂ ਚੇਤੇ ਕਰੋ ਜਦ ਕਿ) ਸ਼ਾਮ ਵੇਲੇ ਉਸ ਦੇ ਅੱਗੇ ਵੱਡੇ ਚੰਗੇ ਘੋੜੇ ਪੇਸ਼ ਕੀਤੇ ਗਏ ਸਨ।੩੨।

فَقَالَ اِنِّيْٓ اَحْبَبْتُ حُبَّ الْخَيْرِ عَنْ ذِكْرِ رَبِّيْ ۚ
حَتّٰى تَوَارَتْ بِالْحِجَابِ ۝

ਤਾਂ ਉਸ ਨੇ ਇਹ ਕਿਹਾ ਸੀ ਕਿ ਮੈਂ ਇਸ ਲੋਕ ਦੀਆਂ ਚੰਗੀਆਂ ਚੀਜ਼ਾਂ ਨਾਲ ਇਸ ਲਈ ਪ੍ਰੇਮ ਕਰਦਾ ਹਾਂ ਕਿ ਓਹ ਮੈਨੂੰ ਮੇਰੇ ਸਾਜਨਹਾਰ ਤੇ ਪਾਲਨਹਾਰ[1] ਦਾ ਚੇਤਾ ਕਰਾਉਂਦੀਆਂ ਹਨ। ਇੱਥੋਂ ਤਕ ਕਿ ਓਹ ਘੋੜੇ ਉਹਲੇ ਹੋ ਗਏ ਸਨ।੩੩।

رُدُّوْهَا عَلَيَّ ۭ فَطَفِقَ مَسْحًۢا بِالسُّوْقِ وَالْاَعْنَاقِ ۝

(ਉਸ ਨੇ ਇਹ ਕਿਹਾ ਸੀ ਕਿ) ਓਹਨਾਂ ਨੂੰ ਮੇਰੇ ਵਲ ਵਾਪਸ ਲਿਆਓ (ਜਦ ਓਹ ਆਏ ਸਨ,) ਤਾਂ ਉਹ ਓਹਨਾਂ ਦੀਆਂ ਪਿੰਡਲੀਆਂ ਅਤੇ ਧੌਣਾਂ[2] ਤੇ ਥਾਪੀਆਂ ਦੇਣ ਲਗ ਪਿਆ ਸੀ।੩੪।

---

[1]ਮੂਲ ਪਾਠ ਵਿਚ ਇਸ ਥਾਂ "ਇੱਨੀ ਅਹਥੱਬਤੁ ਹੁੱਬੁੱਲਖ਼ੈਰਿ ਅਨ ਜ਼ਿਕਰਿ ਰੱਬੀ" ਹੈ। ਭਾਸ਼ਕਾਰਾਂ ਨੇ ਇਹ ਲਿਖਿਆ ਹੈ ਕਿ ਘੋੜੇ ਵੇਖਦਿਆਂ ਹੋਇਆਂ ਨਿਮਾਜ਼ ਦਾ ਸਮਾਂ ਜਾਂਦਾ ਰਿਹਾ ਸੀ, ਪਰ ਅਸਲ ਭਾਵ ਇਹ ਹੈ ਕਿ ਘੋੜਿਆਂ ਨੂੰ ਮੈਂ ਪ੍ਰਭੂ ਦਾ ਚੇਤਾ ਕਰਨ ਲਈ ਮੁੱਲ ਲਿਆ ਹੈ, ਅਰਥਾਤ ਧਰਮ ਯੁੱਧ ਕਰਨ ਵਾਸਤੇ, ਏਹੋ ਗੱਲ ਇਕ ਨਬੀ ਦੀ ਸ਼ਾਨ ਦੇ ਅਨੁਕੂਲ ਹੈ; ਨਾ ਕਿ ਉਹ ਜੋ ਭਾਸ਼ਕਾਰ ਲਿਖਦੇ ਹਨ। ਸੋ "ਅਨ" ਦਾ ਅਰਥ ਕੋਸ਼ਾਂ ਵਿਚ "ਸਬੰਧ ਨਾਲ" ਵੀ ਹੈ।

[2]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਮਾਸਾਹਾ" ਪਦ ਹੈ, ਜਿਸ ਦਾ ਅਰਥ ਥਾਪੀਆਂ ਤੇ ਵਢ ਸੁੱਟਣਾ ਦੋਵੇਂ ਹੀ ਹਨ। ਭਾਸ਼ਕਾਰਾਂ ਨੇ ਚੂੰਕਿ ਇਕ ਭੁੱਲ ਕੀਤੀ ਸੀ; ਇਸ ਲਈ ਓਹਨਾਂ ਨੇ ਇਸ ਥਾਂ ਥਾਪੀਆਂ ਦੇਣ ਦੇ ਅਰਥਾਂ ਦੇ ਟਾਕਰੇ ਤੇ ਵਢ ਸੁਟਣ ਦੇ ਅਰਥਾਂ ਨੂੰ ਵਿਸ਼ੇਸ਼ਤਾ ਦਿੱਤੀ ਹੈ ਅਤੇ ਇਸ ਆਇਤ ਦਾ ਇਹ ਟੀਕਾ ਕੀਤਾ ਹੈ ਕਿ ਘੋੜੇ ਵਾਪਸ ਮੰਗਵਾ ਕੇ ਇਸ ਕਰੋਧ ਵਿਚ ਕਿ ਓਹਨਾਂ ਨੂੰ ਵੇਖਣ ਨਾਲ ਨਿਮਾਜ਼ ਜਾਂਦੀ ਰਹੀ ਹੈ। ਓਹਨਾਂ ਨੂੰ ਵਢ ਦਿੱਤਾ ਸੀ; ਹਾਲਾਂਕਿ ਇਹ ਕਰਤਵ ਇਕ ਸ਼ੁਦਾਈ ਤਾਂ ਭਾਵੇਂ ਕਰੇ; ਪ੍ਰਭੂ ਦੇ ਨਬੀ ਦਾ ਨਹੀਂ ਹੋ ਸਕਦਾ। ਅਸਲ ਵਿਚ ਇਸ ਥਾਂ ਏਹੋ ਵਰਣਨ ਹੈ ਕਿ ਹਜ਼ਰਤ "ਸੁਲੇਮਾਨ" ਨੇ ਘੋੜੇ ਵਾਪਸ ਮੰਗਵਾਏ ਸਨ ਅਤੇ ਚੂੰਕਿ ਓਹਨਾਂ ਨੂੰ ਜਹਾਦ (ਧਰਮ ਯੁੱਧ) ਲਈ ਪਾਲਿਆ ਗਿਆ ਸੀ; ਇਸ ਲਈ ਓਹਨਾਂ ਦੇ ਪੱਠਿਆਂ ਉੱਤੇ ਹੱਥ ਫੇਰ ਕੇ ਥਾਪੀਆਂ ਦੇਣ ਲਗ ਪਏ ਸਨ ਤੇ ਪਿਆਰ ਕਰਨ ਲਗ ਪਏ ਸਨ ਕਿ ਮੈਂ ਅਜੇਹੇ ਸੁੰਦਰ ਘੋੜੇ ਧਰਮ ਯੁੱਧ ਲਈ ਤਿਆਰ ਕੀਤੇ ਹਨ।

وَلَقَدْ فَتَنَّا سُلَيْمٰنَ وَاَلْقَيْنَا عَلٰى كُرْسِيِّهٖ جَسَدًا ثُمَّ اَنَابَ ﴿٣٤﴾

ਅਤੇ ਅਸੀਂ "ਸੁਲੇਮਾਨ" ਦੀ ਪਰਖ ਕੀਤੀ ਸੀ ਤੇ ਉਸ ਦੇ ਤਖ਼ਤ ਤੇ ਇਕ ਬੇਜਾਨ[1] ਸਰੀਰ ਨੂੰ ਬਿਠਾਉਣ ਦਾ ਫ਼ੈਸਲਾ ਕਰ ਦਿੱਤਾ ਸੀ। (ਫੇਰ ਜਦ ਉਸ ਨੇ ਇਹ ਦ੍ਰਿਸ਼ ਕਸ਼ਫ਼ ਵਿਚ ਵੇਖਿਆ ਸੀ), ਤਾਂ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਝੁਕ ਗਿਆ ਸੀ।੩੫।

قَالَ رَبِّ اغْفِرْ لِيْ وَهَبْ لِيْ مُلْكًا لَّا يَنْۢبَغِيْ لِاَحَدٍ مِّنْۢ بَعْدِيْ ۚ اِنَّكَ اَنْتَ الْوَهَّابُ ﴿٣٥﴾

ਅਤੇ ਉਸ "ਸੁਲੇਮਾਨ" ਨੇ ਆਪਣੇ ਪੁੱਤਰ ਦੀ ਅਸਲੀਅਤ ਪ੍ਰਭੂ ਤੋਂ ਮਲੂਮ ਕਰ ਕੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੇਰੀਆਂ ਊਣਤਾਈਆਂ ਨੂੰ ਢਕ ਲੈ ਤੇ ਮੈਨੂੰ ਅਜਿਹੀ ਪਾਤਸ਼ਾਹੀ ਬਖ਼ਸ਼[2] ਕਿ ਜੋ ਮੇਰੇ ਮਗਰੋਂ ਆਉਣ ਵਾਲੀ ਬੰਸ ਨੂੰ ਵਿਰਸੇ ਵਿਚ ਨਾ ਮਿਲੇ। ਬੇਸ਼ੱਕ ਤੂੰ ਵੱਡਾ ਦਾਤਾਰ ਹੈਂ।੩੬।

فَسَخَّرْنَا لَهُ الرِّيْحَ تَجْرِيْ بِاَمْرِهٖ رُخَآءً حَيْثُ اَصَابَ ﴿٣٦﴾

ਅਤੇ ਅਸੀਂ ਉਸ ਵਾਸਤੇ ਹਵਾ ਨੂੰ ਟਹਿਲ-ਸੇਵਾ ਤੇ ਲਾਇਆ ਸੀ, ਜੋ ਓਹਨਾਂ ਦੀ ਆਗਿਆ ਅਨੁਸਾਰ ਜਿੱਧਰ ਉਹ ਜਾਣਾ ਚਾਹੁੰਦੇ ਸਨ, ਨਰਮੀ ਨਾਲ ਉਸੇ ਪਾਸੇ ਚਲਣ ਲਗ ਪੈਂਦੀ ਸੀ।੩੭।

وَالشَّيٰطِيْنَ كُلَّ بَنَّآءٍ وَّغَوَّاصٍ ﴿٣٧﴾

ਇਸੇ ਤਰ੍ਹਾਂ ਅਸੀਂ ਬਾਗੀ ਸ਼ੈਤਾਨਾਂ ਨੂੰ, (ਅਰਥਾਤ ਓਹਨਾਂ ਵਿੱਚੋਂ ਇੰਜੀਨੀਅਰਾਂ, ਰਾਜਾਂ ਤੇ ਇਸੇ ਤਰ੍ਹਾਂ ਟੋਭਿਆਂ ਨੂੰ) ਉਸ ਦੀ ਟਹਿਲ-ਸੇਵਾ ਤੇ ਲਾ ਦਿੱਤਾ ਸੀ।੩੮।

وَّاٰخَرِيْنَ مُقَرَّنِيْنَ فِي الْاَصْفَادِ ﴿٣٨﴾

ਅਤੇ ਕੁਝ ਹੋਰ ਲੋਕਾਂ ਨੂੰ ਵੀ ਜੋ ਸੰਗਲਾਂ[3] ਵਿਚ ਬਧੇ ਰਹਿੰਦੇ ਹਨ।੩੯।

---

[1]ਬੇਜਾਨ ਸਰੀਰ ਦਾ ਇਹ ਭਾਵ ਹੈ ਕਿ ਉਹਨਾਂ ਦਾ ਵਾਰਸ ਇਕ ਅਜਿਹਾ ਪੁਤਰ ਹੋਵੇਗਾ, ਜਿਸ ਦੇ ਅੰਦਰ ਅਰਸ਼ੀ ਰੂਹ ਨਹੀਂ ਹੋਵੇਗੀ; ਸਗੋਂ ਕੇਵਲ ਇਕ ਮਾਦੀ ਸਰੀਰ ਹੀ ਹੋਵੇਗਾ।

[2]ਅਰਥਾਤ—ਨਬੁੱਵਤ ਹੀ ਉਹ ਅਸਲ ਚੀਜ਼ ਹੈ, ਜਿਸ ਦਾ ਕੋਈ ਵਾਰਸ ਨਹੀਂ ਹੋ ਸਕਦਾ; ਇਸ ਲਈ ਆਤਮਕ ਕਿਰਪਾ ਵਿਚ ਵਾਧਾ ਕਰ। ਸੰਸਾਰਕ ਉੱਨਤੀ ਜੋ ਸੰਤਾਨ ਦੇ ਹੱਥੋਂ ਅਜਾਈਂ ਜਾ ਸਕਦੀ ਹੈ, ਮੈਨੂੰ ਉਸ ਦੀ ਇੱਛਾ ਨਹੀਂ ਹੈ।

[3]ਪੁਰਾਣੇ ਜੁਗਾਂ ਵਿਚ ਗੁਲਾਮਾਂ ਨੂੰ ਖ਼ਾਸ ਕਰ ਕੇ ਜੋ ਸਾਗਰਾਂ ਵਿਚ ਕੰਮ ਕਰਦੇ ਸਨ, ਸੰਗਲਾਂ ਨਾਲ ਬੰਨ੍ਹ ਕੇ ਰੱਖਦੇ ਸਨ, ਤਾਂ ਜੁ ਉਹ ਬੇੜੀ ਵਿੱਚੋਂ ਛਾਲ ਮਾਰ ਕੇ ਕਿਧਰੇ ਨੱਸ ਨਾ ਸਕਣ। "ਰੂਮ" ਦਾ ਸਾਰਾ ਇਤਿਹਾਸ ਇਸ ਤੇ ਸਾਖੀ ਹੈ ਅਤੇ ਇਸ ਥਾਂ ਸਾਗਰਾਂ ਵਿਚ ਕੰਮ ਕਰਨ ਵਾਲੇ ਟੋਭਿਆਂ ਤੇ ਮਲਾਹਾਂ ਦਾ ਹੀ ਵਰਣਨ ਹੈ; ਕਿਉਂ ਜੁ ਉੱਤੇ ਬੇੜੀਆਂ ਦਾ ਵਰਣਨ ਹੈ, ਜੋ ਦੂਰ ਦੂਰ ਜਾਂਦੀਆਂ ਸਨ।

هٰذَا عَطَآؤُنَا فَامۡنُنۡ اَوۡ اَمۡسِكۡ بِغَيۡرِ حِسَابٍ ۝٣٩

ਇਹ ਸਾਡੀ ਵੱਡੀ ਬੇਹਿਸਾਬੀ ਬਖ਼ਸ਼ਿਸ਼[1] ਹੈ । ਸੋ ਭਾਵੇਂ ਤੂੰ ਓਹਨਾਂ ਤੇ ਉਪਕਾਰ ਕਰ ਤੇ ਭਾਵੇਂ ਜਿੰਨੀ ਯੋਗਤਾ ਸਮਝੇਂ ਕਰੜਾਈ ਕਰ[2] ।੪੦।

وَاِنَّ لَهٗ عِنۡدَنَا لَزُلۡفٰى وَحُسۡنَ مَاٰبٍ ۝٤٠ ع

ਅਤੇ ਉਹ ("ਸੁਲੇਮਾਨ") ਸਾਡਾ ਨਿਕਟ-ਵਰਤੀ ਹੈ ਅਤੇ ਸਾਡੇ ਕੋਲ ਉਸ ਦਾ ਬਹੁਤ ਚੰਗਾ ਟਿਕਾਣਾ ਹੈ ।੪੧। (ਰਕੂਅ ੩)

وَاذۡكُرۡ عَبۡدَنَاۤ اَيُّوۡبَ‌ۘ اِذۡ نَادٰى رَبَّهٗۤ اَنِّىۡ مَسَّنِىَ الشَّيۡطٰنُ بِنُصۡبٍ وَّعَذَابٍ ۝٤١

ਅਤੇ ਸਾਡੇ ਬੰਦੇ "ਅੱਯੂਬ" ਦਾ ਚੇਤਾ ਕਰੋ । ਜਦ ਕਿ ਉਸ ਨੇ ਆਪਣੇ ਸਾਜਣਹਾਰ ਤੇ ਪਾਲਣਹਾਰ ਅੱਗੇ ਇਹ ਕਿਹੰਦਿਆਂ ਹੋਇਆਂ ਅਰਦਾਸ ਕੀਤੀ ਸੀ ਕਿ ਮੈਨੂੰ ਇਕ ਵਿਨਕਾਰੀ ਵੈਰੀ ਨੇ ਵੱਡਾ ਦੁੱਖ ਤੇ ਕਸ਼ਟ ਦਿੱਤਾ ਹੈ ।੪੨।

اُرۡكُضۡ بِرِجۡلِكَ‌ۚ هٰذَا مُغۡتَسَلٌۢ بَارِدٌ وَّشَرَابٌ ۝٤٢

(ਅਸੀਂ ਉਸ ਨੂੰ ਇਹ ਕਿਹਾ ਸੀ ਕਿ) ਆਪਣੀ ਸਵਾਰੀ ਨੂੰ ਅੱਡੀ ਮਾਰ । ਇਹ ਸਾਮ੍ਹਣੇ ਇਕ ਅਸ਼ਨਾਨ ਕਰਨ ਵਾਲਾ ਪਾਣੀ ਹੈ ਜੋ ਸੀਤਲ ਵੀ ਹੈ ਤੇ ਪੀਣ ਦੇ ਯੋਗ ਵੀ ਹੈ, (ਅਰਥਾਤ ਸਾਫ਼-ਸੁਥਰਾ ਹੈ) ।੪੩।

وَوَهَبۡنَا لَهٗۤ اَهۡلَهٗ وَمِثۡلَهُمۡ مَّعَهُمۡ رَحۡمَةً مِّنَّا وَذِكۡرٰى لِاُولِى الۡاَلۡبَابِ ۝٤٣

ਅਤੇ ਅਸੀਂ ਉਸ ਨੂੰ ਉਸ ਦਾ ਪਰਵਾਰ ਵੀ ਦਿੱਤਾ ਸੀ ਤੇ ਓਹਨਾਂ ਵਰਗੇ ਹੋਰ ਵੀ, ਆਪਣੀ ਮਿਹਰ ਨਾਲ ਦਿੱਤੇ ਸਨ ਅਤੇ ਅਕਲ ਵਾਲਿਆਂ ਲਈ ਸਿੱਖਿਆ ਦਾ ਇਕ ਸਾਧਨ ਵੀ ਬਖ਼ਸ਼ਿਆ ਸੀ ।੪੪।

وَخُذۡ بِيَدِكَ ضِغۡثًا فَاضۡرِبْ بِّهٖ وَلَا تَحۡنَثۡ‌

ਅਰਥਾਤ "ਅੱਯੂਬ" ਨੂੰ ਇਹ ਕਿਹਾ ਸੀ ਕਿ ਆਪਣੇ ਹੱਥ ਵਿਚ ਖਜੂਰ ਦੀ ਇਕ ਗੁੱਛੇਦਾਰ[3] ਟਹਿਣੀ

---

[1] ਅਰਥਾਤ—ਸਾਡੀ ਕਿਰਪਾ ਨਾਲ ਇਹ ਸਫਲ ਬੇੜੇ ਤੈਨੂੰ ਮਿਲੇ ਸਨ ਅਤੇ ਤੈਨੂੰ ਬਾਗੀ ਜਾਤੀਆਂ ਤੇ ਵੀ ਅਧਿਕਾਰ ਪ੍ਰਾਪਤ ਹੋਇਆ ਸੀ ।

[2] ਇਸ ਤੋਂ ਇਹ ਪਤਾ ਲਗਦਾ ਹੈ ਕਿ ਜੰਗੀ ਕੈਦੀਆਂ ਤੇ ਇਸ ਹੱਦ ਤਕ ਸਖ਼ਤੀ ਕੀਤੀ ਜਾ ਸਕਦੀ ਹੈ, ਜਿਸ ਤੇ ਓਹ ਨੱਸ ਨਾ ਸਕਣ । ਇਸ ਤੋਂ ਵਧੇਰੇ ਸਖ਼ਤੀ ਕਰਨੀ ਯੋਗ ਨਹੀਂ ।

[3] ਪਹਾੜੀ ਲੋਕ, ਅਜਿਹੀ ਟਹਿਣੀ ਜਿਸ ਅੱਗੇ ਪੱਤੇ ਵੀ ਹੁੰਦੇ ਹਨ, ਮਾਰ ਮਾਰ ਕੇ ਆਪਣੇ ਘੋੜਿਆਂ ਨੂੰ ਨਸਾਉਂਦੇ ਹਨ ; ਇਸ ਗੱਲ ਦਾ ਇੱਥੇ ਵਰਣਨ ਕੀਤਾ ਗਿਆ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਹਜ਼ਰਤ "ਅੱਯੂਬ" ਪਹਾੜ ਦੇ ਵਸਨੀਕ ਸਨ । "ਫ਼ਤਹੁੱਲ ਬਿਆਨ" ਨਾਂ ਦੇ ਭਾਸ਼ ਵਿਚ ਇਹ ਲਿਖਿਆ ਹੈ ਕਿ "ਜ਼ਿਗਸ" ਦਾ ਅਰਥ ਖਜੂਰ ਦੀ ਗੁੱਛੇਦਾਰ ਟਹਿਣੀ ਵੀ ਹੈ ।

إِنَّا وَجَدْنٰهُ صَابِرًا نِعْمَ الْعَبْدُ إِنَّهٗٓ أَوَّابٌ ﴿٤٤﴾

ਫੜ ਲੈ ਤੇ ਉਸ ਦੀ ਸਹਾਇਤਾ ਨਾਲ ਤੇਜ਼ੀ ਨਾਲ ਸਫ਼ਰ ਕਰ[1], (ਅਰਥਾਤ ਉਸ ਨੂੰ ਮਾਰ ਮਾਰ ਕੇ ਸਵਾਰੀ ਦੇ ਪਸ਼ੂ ਨੂੰ ਦੁੜਾ) ਤੇ ਸੱਚਾਈ ਤੋਂ ਕੂੜ ਵਲ ਨਾ ਪ੍ਰੇਰਿਆ ਜਾ[2]। ਅਸੀਂ ਉਸ ("ਅੱਯੂਬ") ਨੂੰ ਸੰਤੋਖੀ ਵੇਖਿਆ ਸੀ, ਉਹ ਵੱਡਾ ਚੰਗਾ ਬੰਦਾ ਸੀ। ਬੇਸ਼ੱਕ ਉਹ ਪ੍ਰਭੂ ਦੇ ਹਜ਼ੂਰ ਵੱਡਾ ਝੁਕਦਾ ਸੀ ।੪੪।

وَاذْكُرْ عِبٰدَنَآ إِبْرٰهِيمَ وَإِسْحٰقَ وَيَعْقُوبَ أُولِي الْأَيْدِي وَالْأَبْصَارِ ﴿٤٥﴾

ਅਤੇ ਸਾਡੇ ਬੰਦਿਆਂ "ਇਬਰਾਹੀਮ", "ਇਸਹਾਕ" ਤੇ "ਯਾਕੂਬ" ਨੂੰ ਯਾਦ ਕਰੋ, ਜੋ ਵੱਡੇ ਕਰਤਵ[3] ਕਰਨ ਵਾਲੇ ਤੇ ਸਿਆਣੇ ਸਨ ।੪੫।

إِنَّآ أَخْلَصْنٰهُمْ بِخَالِصَةٍ ذِكْرَى الدَّارِ ﴿٤٦﴾

ਅਸੀਂ ਓਹਨਾਂ ਨੂੰ ਇਕ ਵਿਸ਼ੇਸ਼ ਗੱਲ ਲਈ ਚੁਣ ਲਿਆ ਸੀ, ਅਰਥਾਤ ਓਹ ਅਸਲ ਘਰ (ਪਰਲੋਕ) ਦੀ ਯਾਦਗਾਰ ਸਨ ।੪੬।

وَإِنَّهُمْ عِنْدَنَا لَمِنَ الْمُصْطَفَيْنَ الْأَخْيَارِ ﴿٤٧﴾

ਅਤੇ ਓਹ ਸਾਰੇ ਹੀ ਸਾਡੇ ਹਜ਼ੂਰ ਪਤਿਵੰਤੇ ਤੇ (ਬਾਕੀ ਦੇ) ਲੋਕਾਂ ਨਾਲੋਂ ਚੰਗੇ ਸਨ ।੪੭।

وَاذْكُرْ إِسْمٰعِيلَ وَالْيَسَعَ وَذَا الْكِفْلِ وَكُلٌّ مِّنَ الْأَخْيَارِ ﴿٤٨﴾

ਅਤੇ "ਇਸਮਾਈਲ" ਤੇ "ਯਸਾਅ", (ਅਰਥਾਤ "ਯਸਾਅਯਾ") ਨੂੰ ਯਾਦ ਕਰੋ —ਅਤੇ "ਜ਼ੁਲਕਿਫਲ", (ਅਰਥਾਤ "ਹਜ਼ਕੀਅਲ"[5]) ਨੂੰ ਵੀ ਯਾਦ ਕਰੋ। ਏਹ ਸਾਰੇ ਦੇ ਸਾਰੇ ਵੱਡੇ ਭਲੇ ਪੁਰਖ ਸਨ ।੪੮।

---

[1]"ਜ਼ਾਰਾਬਾ" ਦਾ ਅਰਥ ਕੋਸ਼ਾਂ ਵਿਚ ਸਫ਼ਰ ਕਰਨਾ ਵੀ ਵਰਣਨ ਹੈ।

[2]"ਹਿਨਸ" ਦਾ ਅਰਥ ਸੱਚਾਈ ਤੋਂ ਕੂੜ ਵਲ ਪ੍ਰੇਰਿਆ ਜਾਣਾ ਹੈ। ਇਸ ਵਿਚ ਇਹ ਦੱਸਿਆ ਗਿਆ ਹੈ ਕਿ ਵੈਰੀ ਤੈਨੂੰ ਸੁਮਾਰਗ ਤੋਂ ਹਟਾ ਕੇ ਆਪਣੇ ਵਲ ਲਾਉਣਾ ਚਾਹੁੰਦਾ ਹੈ, ਪਰ ਭਾਵੇਂ ਤੂੰ ਸੁਭਾਵਿਕ ਤੌਰ ਤੇ ਅਜਿਹਾ ਨਹੀਂ ਕਰ ਸਕਦਾ, ਫੇਰ ਵੀ ਵੈਰੀਆਂ ਦੀ ਵਿਰੋਧਤਾ ਦੇ ਕਾਰਣ ਤੈਨੂੰ ਦੁੱਖ ਪੁੱਜ ਸਕਦਾ ਹੈ। ਸੋ ਅਸੀਂ ਤੈਨੂੰ ਇਹ ਹੁਕਮ ਦਿੰਦੇ ਹਾਂ ਕਿ ਇਸ ਸਵਾਰੀ ਤੇ ਬੈਠ ਜਾ ਤੇ ਆਪਣੀਆਂ ਅੱਡੀਆਂ ਤੇ ਟਹਿਣੀਆਂ ਮਾਰ ਮਾਰ ਕੇ ਉਸ ਨੂੰ ਨਸਾ, ਅਰਥਾਤ ਤੇਜ਼ੀ ਨਾਲ ਆਪਣੇ ਵੈਰੀ ਦੇ ਨਗਰ ਵਿੱਚੋਂ ਨਿਕਲ ਜਾ; ਤਾਂ ਜੁ ਵੈਰੀ ਦਾ ਤੇਰੇ ਉੱਤੇ ਕੋਈ ਅਧਿਕਾਰ ਨਾ ਰਹੇ ਅਤੇ ਤੂੰ ਓਹਨਾਂ ਦੇ ਕੂੜ ਤੋਂ, ਜਿਵੇਂ ਆਤਮਕ ਤੌਰ ਤੇ ਬਚਿਆ ਹੋਇਆ ਹੈਂ, ਉਸੇ ਤਰ੍ਹਾਂ ਹੀ ਸਰੀਰਕ ਤੌਰ ਤੇ ਵੀ ਬਚ ਜਾਏਂਗਾ।

[3]ਇਹ ਮੂਲ ਪਾਠ "ਉਲਿੱਲ ਐਦੀ" ਦਾ ਟੀਕਾ ਹੈ। "ਯਦਨ", ਅਰਥਾਤ ਹੱਥ ਕਰਤਵ ਨੂੰ ਪਰਗਟ ਕਰਦਾ ਹੈ, ਪਰ ਅਸਲ ਵਿਚ ਓਹ ਬਹੁਤ ਸਾਰੇ ਕਰਤਵ ਕਰਨ ਵਾਲੇ ਸਨ ਅਤੇ ਸਿਆਣੇ "ਉਲੁੱਲ ਅਬਸਾਰ" ਦਾ ਅਰਥ ਹੈ; ਕਿਉਂਕਿ ਬਹੁਤ ਸਾਰੀਆਂ ਅੱਖਾਂ ਹੋਣ ਦਾ ਭਾਵ ਸਿਆਣਪ ਹੀ ਹੋ ਸਕਦੀ ਹੈ।

[4]ਵੇਖੋ ਸੂਰਤ ਅਲ-ਅਨਆਮ ਦੀ ਆਇਤ ੮੬ ਦੀ ਟੂਕ।

[5]"ਜ਼ੁਲ-ਕਿਫਲ" ਦੇ "ਹਜ਼ਕੀਲ" ਹੋਣ ਬਾਰੇ ਸੂਰਤ ਅਲ-ਅੰਬੀਆ ਦੀ ਆਇਤ ੮੬ ਦੀ ਟੂਕ ਵੇਖੋ।

هٰذَا ذِكْرٌ ۗ وَاِنَّ لِلْمُتَّقِيْنَ لَحُسْنَ مَاٰبٍ ﴿٥٠﴾

ਇਹ (ਵਰਣਨ) ਓਹਨਾਂ ਲੋਕਾਂ ਦੇ ਪੂਰਣਿਆਂ ਤੇ ਚਲਣ ਲਈ ਇਕ ਉਪਦੇਸ਼ ਹੈ, ਅਰਥਾਤ ਸੰਜਮੀਆਂ ਵਾਸਤੇ ਵੱਡਾ ਚੰਗਾ ਟਿਕਾਣਾ ਨੀਅਤ ਹੈ ।੫੦।

جَنّٰتِ عَدْنٍ مُّفَتَّحَةً لَّهُمُ الْاَبْوَابُ ﴿٥١﴾

(ਅਰਥਾਤ) ਸਦਾ ਦੇ ਵਾਸੇ ਦੇ ਸਵਰਗ, ਜਿਨ੍ਹਾਂ ਦੇ ਬੂਹੇ ਓਹਨਾਂ ਲਈ ਸਦਾ ਖੁੱਲ੍ਹੇ ਰਹਿਣਗੇ ।੫੧।

مُتَّكِـِٕيْنَ فِيْهَا يَدْعُوْنَ فِيْهَا بِفَاكِهَةٍ كَثِيْرَةٍ وَّشَرَابٍ ﴿٥٢﴾

ਓਹ ਉਸ ਵਿਚ ਢਾਸਣੇ ਲਾ ਕੇ ਬੈਠੇ ਹੋਏ ਹੋਣਗੇ ਅਤੇ ਉਸ ਵਿਚ ਹਰੇਕ ਕਿਸਮ ਦੇ ਮੇਵੇ, ਢੇਰਾਂ ਦੇ ਢੇਰ ਹੋਣਗੇ ਅਤੇ ਇਸੇ ਤਰ੍ਹਾਂ ਪੀਣ ਦੀ ਚੀਜ਼ ਵੀ ।੫੨।

وَعِنْدَهُمْ قٰصِرٰتُ الطَّرْفِ اَتْرَابٌ ﴿٥٣﴾

ਅਤੇ ਓਹਨਾਂ ਕੋਲ ਨੀਵੀਆਂ ਅੱਖਾਂ ਰੱਖਣ ਵਾਲੀਆਂ ਓਹਨਾਂ ਦੇ ਹਾਣ ਦੀਆਂ ਤੀਵੀਆਂ ਵੀ ਹੋਣ-ਗੀਆਂ ।੫੩।

هٰذَا مَا تُوْعَدُوْنَ لِيَوْمِ الْحِسَابِ ﴿٥٤﴾

ਏਹ ਓਹ ਗੱਲਾਂ ਹਨ, ਜਿਨ੍ਹਾਂ ਦਾ ਤੁਹਾਨੂੰ ਕਿਆਮਤ ਦੇ ਦਿਹਾੜੇ ਮਿਲਣ ਦਾ ਬਚਨ ਦਿੱਤਾ ਗਿਆ ਹੈ ।੫੪।

اِنَّ هٰذَا لَرِزْقُنَا مَا لَهٗ مِنْ نَّفَادٍ ﴿٥٥﴾

ਇਹ ਸਾਡਾ ਰਿਜ਼ਕ ਹੈ, ਜੋ ਕਦੇ ਵੀ ਨਹੀਂ ਮੁੱਕ ਸਕਦਾ ।੫੫।

هٰذَا ۗ وَاِنَّ لِلطّٰغِيْنَ لَشَرَّ مَاٰبٍ ﴿٥٦﴾

(ਇਹ ਸਰਧਾਲੂਆਂ ਦੀ ਨੀਅਤ ਕੀਤੀ ਚੀਜ਼ ਹੈ), ਪਰ ਬਾਗ਼ੀਆਂ ਲਈ ਬਹੁਤ ਭੈੜਾ ਟਿਕਾਣਾ (ਨੀਅਤ) ਹੈ ।੫੬।

جَهَنَّمَ ۚ يَصْلَوْنَهَا ۚ فَبِئْسَ الْمِهَادُ ﴿٥٧﴾

ਅਰਥਾਤ ਨਰਕ, ਜਿਸ ਦੇ ਅੰਦਰ ਓਹ ਧੱਕੇ ਜਾਣਗੇ, ਅਰਥਾਤ ਉਹ ਬਹੁਤ ਭੈੜਾ ਰਹਿਣ ਦਾ ਟਿਕਾਣਾ ਹੈ ।੫੭।

هٰذَا ۙ فَلْيَذُوْقُوْهُ حَمِيْمٌ وَّغَسَّاقٌ ﴿٥٨﴾

ਇਹ (ਇਨਕਾਰੀਆਂ ਦੀ ਨੀਅਤ ਚੀਜ਼ ਹੈ) ਸੋ ਚਾਹੀਦਾ ਹੈ ਕਿ ਓਹ ਤੱਤੇ ਪਾਣੀ ਤੇ ਜ਼ਖਮਾਂ ਦੇ ਧੋਣ ਚੱਖਣ ।੫੮।

ਅਤੇ ਇਸ ਟੋਲੇ ਜੇਹੇ ਕੁਝ ਹੋਰ ਟੋਲੇ ਵੀ ਹੋਣਗੇ,

وَّاٰخَرُ مِنْ شَكْلِهٖۤ اَزْوَاجٌ ۝٥٩

(ਜਿਨ੍ਹਾਂ ਦੇ ਕਰਤਵ ਆਪਸ ਵਿਚ ਮਿਲਦੇ ਜੁਲਦੇ ਹੋਣਗੇ)।੫੯।

هٰذَا فَوْجٌ مُّقْتَحِمٌ مَّعَكُمْ ۚ لَا مَرْحَبًۢا بِهِمْ ۗ اِنَّهُمْ صَالُوا النَّارِ ۝٦٠

(ਓਹਨਾਂ ਵਿੱਚੋਂ ਇਕ ਟੋਲੀ, ਦੂਜੀ ਟੋਲੀ ਵਲ ਸੈਣਤ ਕਰ ਕੇ ਇਹ ਕਹੇਗੀ) ਇਹ ਵੀ ਇਕ ਟੋਲੀ ਹੈ, ਜੋ ਤੁਹਾਡੇ ਨਾਲ ਨਰਕ ਵਿਚ ਧੱਕੀ ਜਾਏਗੀ (ਅਤੇ) ਓਹਨਾਂ ਦਾ ਸੁਆਗਤ ਕਰਨ ਵਾਲਾ ਕੋਈ ਵੀ ਨਹੀਂ ਹੋਵੇਗਾ । ਓਹ ਜ਼ਰੂਰ ਅਗਨ-ਕੁੰਡ ਵਿਚ ਧੱਕੇ ਜਾਣਗੇ ।੬੦।

قَالُوْا بَلْ اَنْتُمْ ۟ لَا مَرْحَبًۢا بِكُمْ ۗ اَنْتُمْ قَدَّمْتُمُوْهُ لَنَا ۚ فَبِئْسَ الْقَرَارُ ۝٦١

ਇਸ ਤੇ ਉਹ ਟੋਲੀ (ਜਿਸ ਨੂੰ ਇਹ ਗੱਲ ਕਹੀ ਜਾਏਗੀ) ਇਹ ਕਹੇਗੀ ਕਿ ਸਾਡੀਆਂ ਗੱਲਾਂ ਛੱਡ ਦਿਓ । ਤੁਸੀਂ ਵੀ ਅਜੇਹੇ ਲੋਕ ਹੋ ਕਿ ਜਿਨ੍ਹਾਂ ਨੂੰ ਜੀਉ ਆਇਆਂ ਕਹਿਣ ਵਾਲਾ ਕੋਈ ਨਹੀਂ ਹੈ ਤੁਸੀਂ (ਸਾਨੂੰ ਕੁਰਾਹੇ ਪਾ ਕੇ) ਇਸ (ਨਰਕ) ਨੂੰ ਸਾਡੇ ਲਈ ਅੱਗੇ ਭੇਜਿਆ[1] ਸੀ ਅਤੇ ਉਹ ਬਹੁਤ ਭੈੜਾ ਟਿਕਾਣਾ ਹੈ ।੬੧।

قَالُوْا رَبَّنَا مَنْ قَدَّمَ لَنَا هٰذَا فَزِدْهُ عَذَابًا ضِعْفًا فِى النَّارِ ۝٦٢

(ਇਸ ਤੇ) ਉਹ ਟੋਲਾ, (ਜਿਸ ਨੂੰ ਓਹ ਇਹ ਗੱਲ ਕਹਿਣਗੇ, ਇਹ ਕਹੇਗਾ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਜਿਸ ਨੇ (ਵੀ ਤੇਰੀ ਨਿਗਾਹ ਵਿਚ) ਸਾਡੇ ਲਈ ਇਸ ਨਰਕ ਨੂੰ ਅੱਗੇ ਭੇਜਿਆ ਹੈ, (ਅਰਥਾਤ ਸਾਡੇ ਲਈ ਸੰਭਵ ਬਣਾਇਆ ਹੈ) ਤੂੰ ਉਸ ਨੂੰ ਨਰਕ-ਕੁੰਡ ਵਿਚ ਵੱਧ ਤੋਂ ਵੱਧ ਕਸ਼ਟ ਦੇ ।੬੨।

وَقَالُوْا مَا لَنَا لَا نَرٰى رِجَالًا كُنَّا نَعُدُّهُمْ مِّنَ الْاَشْرَارِ ۝٦٣

ਅਤੇ (ਉਸ ਵੇਲੇ ਨਰਕਗਾਮੀ) ਇਹ ਕਹਿਣਗੇ ਕਿ ਸਾਨੂੰ ਕੀ ਹੋਇਆ ਹੈ ਕਿ ਅਸੀਂ ਅੱਜ ਓਹਨਾਂ ਲੋਕਾਂ ਨੂੰ ਵੇਖਦੇ ਨਹੀਂ, ਜਿਨ੍ਹਾਂ ਨੂੰ ਅਸੀਂ ਭੈੜੇ ਮਿਥਿਆ ਕਰਦੇ ਸੀ ।੬੩।

---

[1]ਅਰਥਾਤ—ਅਜੇਹੇ ਸਿੱਧਾਂਤ ਤੇ ਕਰਮ ਸਾਡੇ ਅੱਗੇ ਪੇਸ਼ ਕੀਤੇ ਸਨ, ਜਿਨ੍ਹਾਂ ਨੂੰ ਧਾਰਨ ਕਰਨ ਸਦਕਾ ਸਾਨੂੰ ਨਰਕ ਦਾ ਮੂੰਹ ਵੇਖਣਾ ਪਿਆ ਹੈ ।

اَتَّخَذْنٰهُمْ سِخْرِيًّا اَمْ زَاغَتْ عَنْهُمُ الْاَبْصَارُ ﴿٦٤﴾

ਕੀ ਅਸੀਂ ਓਹਨਾਂ ਨੂੰ (ਕੇਵਲ ਆਪਣੇ ਮਨ ਦੇ ਵੀਚਾਰ ਅਨੁਸਾਰ ਹੀ) ਹੀਣਾ ਸਮਝਿਆ ਕਰਦੇ ਸੀ ? ਜਾਂ ਇਸ ਵੇਲੇ ਸਾਡੀਆਂ ਅੱਖਾਂ ਅੰਨ੍ਹੀਆਂ ਹੋ ਗਈਆਂ ਹਨ (ਅਤੇ ਓਹ ਸਾਨੂੰ ਨਜ਼ਰ ਨਹੀਂ ਆਉਂਦੇ) ।੬੪।

اِنَّ ذٰلِكَ لَحَقٌّ تَخَاصُمُ اَهْلِ النَّارِ ﴿٦٥﴾ ع

ਨਰਕਗਾਮੀਆਂ ਦਾ ਇਹ ਝਗੜਾ ਇਕ ਸੱਚੀ ਗੱਲ ਹੈ ਅਤੇ ਅਜਿਹਾ ਹੋ ਕੇ ਹੀ ਰਹੇਗਾ ।੬੫। (ਰਕੂਅ ੪)

قُلْ اِنَّمَآ اَنَا مُنْذِرٌ ۖ وَّمَا مِنْ اِلٰهٍ اِلَّا اللّٰهُ الْوَاحِدُ الْقَهَّارُ ﴿٦٦﴾

ਤੂੰ (ਓਹਨਾਂ ਨੂੰ) ਇਹ ਆਖ ਕਿ ਮੈਂ ਤਾਂ ਕੇਵਲ ਇਕ ਡਰਾਉਣ ਵਾਲਾ ਹਾਂ । ਅੱਲਾਹ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ । ਉਹ ਇੱਕੋ ਇਕ (ਤੇ) ਬਲਵਾਨ ਹੈ ।੬੬।

رَبُّ السَّمٰوٰتِ وَالْاَرْضِ وَمَا بَيْنَهُمَا الْعَزِيْزُ الْغَفَّارُ ﴿٦٧﴾

ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਜੋ ਕੁਝ ਏਹਨਾਂ ਦੇ ਵਿਚਾਲੇ ਹੈ ਉਸ ਦਾ ਵੀ; ਉਹ ਬਲਵਾਨ ਹੈ (ਤੇ) ਬਖ਼ਸ਼ਣਹਾਰ[1] ਹੈ ।੬੭।

قُلْ هُوَ نَبَؤٌا عَظِيْمٌ ﴿٦٨﴾

ਤੂੰ ਇਹ ਕਹਿ ਦੇ ਕਿ ਇਹ ਵੱਡੀ ਖ਼ਬਰ ਹੈ ।੬੮।

اَنْتُمْ عَنْهُ مُعْرِضُوْنَ ﴿٦٩﴾

ਪਰ ਤੁਸੀਂ ਇਸ ਤੋਂ ਮੂੰਹ ਮੋੜ ਰਹੇ ਹੋ ।੬੯।

---

[1]ਸੰਸਾਰ ਵਿਚ ਤਾਂ ਮਨੁੱਖ ਇਹ ਕਰਦੇ ਹਨ ਕਿ ਜਦ ਓਹ ਪ੍ਰਬਲ ਹੁੰਦੇ ਹਨ, ਤਾਂ ਆਪਣੇ ਵੈਰੀ ਨੂੰ ਪੀਹ ਸੁਟਦੇ ਹਨ, ਪਰ ਅੱਲਾਹ ਬਾਰੇ ਇਹ ਲਿਖਿਆ ਹੈ ਕਿ ਉਹ ਬਲਵਾਨ ਵੀ ਹੈ ਤੇ ਬਖ਼ਸ਼ਣਹਾਰ ਵੀ ਹੈ, ਅਰਥਾਤ ਸਾਰੇ ਇਨਕਾਰੀ ਉਸ ਦੇ ਅਧੀਨ ਹਨ । ਫੇਰ ਵੀ ਉਹ ਦੰਡ ਦੇਣ ਵਿਚ ਢਿੱਲਾ ਹੈ । ਇਸ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਆਚਰਣ ਦੱਸੇ ਗਏ ਹਨ; ਕਿਉਂਕਿ ਹਜ਼ਰਤ "ਮੁਹੰਮਦ" ਸਾਹਿਬ ਬਾਰੇ ਹਜ਼ਰਤ "ਆਇਸ਼ਾ" ਜੀ ਦਾ ਇਹ ਕਥਨ ਹੈ ਕਿ—

"ਕਾਨਾ ਖ਼ੁਲਕਹੁੱਲ ਕੁਰਆਨ" (ਬੁਖ਼ਾਰੀ)

ਅਰਥਾਤ—ਕੁਰਾਨ ਸ਼ਰੀਫ਼ ਵਿਚ ਅੱਲਾਹ ਦੇ ਜੋ ਗੁਣ ਦੱਸੇ ਗਏ ਹਨ, ਓਹ ਸਾਰੇ ਦੇ ਸਾਰੇ ਹਜ਼ਰਤ "ਮੁਹੰਮਦ" ਸਾਹਿਬ ਵਿਚ ਵੀ ਵਿਦਮਾਨ ਸਨ । ਸੋ ਭਾਂਵੇ ਇਹ ਪਦ ਪ੍ਰਭੂ ਲਈ ਵਰਤੇ ਗਏ ਹਨ, ਪਰ ਏਹਨਾਂ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਜੀ ਵੀ ਹਨ । ਸੋ "ਮੱਕੇ" ਦੀ ਫ਼ਤਹ ਦੇ ਸਮੇਂ ਆਪ ਨੇ ਏਹੋ ਹੀ ਨਮੂਨਾ ਪੇਸ਼ ਕੀਤਾ ਸੀ, ਜਦ ਕਿ ਸਾਰੇ ਇਨਕਾਰੀ ਤੇ ਜੋ ਰਾਤ ਦਿਨ ਆਪ ਨੂੰ ਤੇ ਆਪ ਦੇ ਸਾਥੀਆਂ ਨੂੰ ਦੁੱਖ ਦਿੰਦੇ ਸਨ, ਆਪ ਦੇ ਸਾਮ੍ਹਣੇ ਪੇਸ਼ ਹੋਏ, ਤਾਂ ਆਪ ਨੇ ਓਹਨਾਂ ਨੂੰ ਇਹ ਫ਼ਰਮਾਇਆ ਸੀ :—

"ਲਾ ਤਸਰੀਬਾ ਅਲੈਕੁਮੁੱਲ ਯੋਮਾ"

*ਅੱਜ ਤੁਹਾਡੇ ਵਿੱਚੋਂ ਕਿਸੇ ਨੂੰ ਵੀ ਕੋਈ ਦੰਡ ਨਹੀਂ ਦਿੱਤਾ ਜਾਏਗਾ ।*

(ਸੀਰਤ ਹਬਲੀਆ ਵ ਜ਼ਰਕਾਨੀ ਜਿਲਦ ੨, ਪੰਨਾ ੩੦੨, ਤੇ ੩੦੩)

مَا كَانَ لِيَ مِنْ عِلْمٍ بِالْمَلَاِ الْاَعْلٰٓى اِذْ يَخْتَصِمُوْنَ ۞

ਮੈਨੂੰ ਉੱਚੀਆਂ ਸ਼ਾਨਾਂ ਵਾਲੇ ਫ਼ਰਿਸ਼ਤਿਆਂ ਦਾ ਕੋਈ ਪਤਾ ਨਹੀਂ ਸੀ, ਜਦ ਕਿ ਓਹ ਇਹ ਝਗੜਾ ਕਰ ਰਹੇ ਸਨ (ਕਿ ਇਸ ਜੁਗ ਵਿਚ ਸੁਮਾਰਗ ਦੱਸਣ ਲਈ ਕਿਹੜਾ ਪ੍ਰਾਣੀ ਯੋਗ ਹੈ ?) ।੭੦।

اِنْ يُّوْحٰٓى اِلَيَّ اِلَّآ اَنَّمَآ اَنَا نَذِيْرٌ مُّبِيْنٌ ۞

ਮੈਨੂੰ ਤਾਂ ਕੇਵਲ ਇਹ ਅਕਾਸ਼ ਬਾਣੀ ਕੀਤੀ ਗਈ ਹੈ ਕਿ ਮੈਂ ਵਿਸਥਾਰ ਨਾਲ ਵਰਣਨ ਕਰਨ ਵਾਲਾ ਨਜ਼ੀਰ,(ਅਰਥਾਤ ਨਬੀ) ਹਾਂ ।੭੧।

اِذْ قَالَ رَبُّكَ لِلْمَلٰٓئِكَةِ اِنِّيْ خَالِقٌ بَشَرًا مِّنْ طِيْنٍ ۞

(ਉਹ ਸਮਾਂ ਚੇਤੇ ਕਰ,) ਜਦ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਫ਼ਰਿਸ਼ਤਿਆਂ ਨੂੰ ਇਹ ਕਿਹਾ ਸੀ ਕਿ ਮੈਂ ਗਿੱਲੀ ਮਿੱਟੀ ਤੋਂ ਇਕ ਮਨੁੱਖ ਰਚਣਾ ਚਾਹੁੰਦਾ ਹਾਂ ।੭੨।

فَاِذَا سَوَّيْتُهٗ وَنَفَخْتُ فِيْهِ مِنْ رُّوْحِيْ فَقَعُوْا لَهٗ سٰجِدِيْنَ ۞

ਸੋ ਜਦ ਮੈਂ ਉਸ ਨੂੰ ਪੂਰਨ ਕਰ ਲਵਾਂ ਤੇ ਉਸ ਵਿਚ ਆਪਣੀ ਰੂਹ ਪਾ ਦਿਆਂ, ਤਾਂ ਤੁਸੀਂ ਸਾਰੇ ਹੀ ਆਗਿਆਕਾਰੀ ਨਾਲ ਉਸ ਦੇ ਅੱਗੇ ਝੁਕ ਜਾਓ ।੭੩।

فَسَجَدَ الْمَلٰٓئِكَةُ كُلُّهُمْ اَجْمَعُوْنَ ۞

ਸੋ ਸਾਰੇ ਹੀ ਫ਼ਰਿਸ਼ਤਿਆਂ ਨੇ ਉਸ ਦੀ ਆਗਿਆਕਾਰੀ ਧਾਰਨ ਕਰ ਲਈ ਸੀ ।੭੪।

اِلَّآ اِبْلِيْسَ ؕ اِسْتَكْبَرَ وَكَانَ مِنَ الْكٰفِرِيْنَ ۞

ਛੁੱਟ "ਇਬਲੀਸ" ਦੇ.ਜਿਸ ਨੇ ਅਭਿਮਾਨ ਕੀਤਾ ਸੀ ਤੇ ਉਹ ਪਹਿਲਾਂ ਹੀ ਇਨਕਾਰੀ ਸੀ ।੭੫।

قَالَ يٰٓاِبْلِيْسُ مَا مَنَعَكَ اَنْ تَسْجُدَ لِمَا خَلَقْتُ بِيَدَيَّ ؕ اَسْتَكْبَرْتَ اَمْ كُنْتَ مِنَ الْعَالِيْنَ ۞

(ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ ਹੇ "ਇਬਲੀਸ" ! ਤੈਨੂੰ ਕਿਸ ਨੇ ਇਸ ਗੱਲ ਤੋਂ ਰੋਕਿਆ ਹੈ ਕਿ ਜਿਸ ਨੂੰ ਮੈਂ ਆਪਣੇ ਦੋਹਾਂ ਹੱਥਾਂ[1] ਨਾਲ ਸਾਜਿਆ ਹੈ, ਤੂੰ ਉਸ ਦੀ ਆਗਿਆਕਾਰੀ ਕਰਦਾ। ਕੀ ਤੂੰ ਆਪਣੇ ਆਪ ਨੂੰ ਵੱਡਾ ਸਮਝਿਆ ਸੀ, ਜਾਂ ਤੂੰ ਸੱਚਮੁਚ ਆਪਣੇ ਆਪ ਨੂੰ ਮੇਰਾ ਹੁਕਮ ਮੰਨਣ ਤੋਂ ਉੱਚਾ ਸਮਝਦਾ ਹੈਂ ।੭੬।

(ਇਸ ਤੇ ਸ਼ੈਤਾਨ ਨੇ) ਇਹ ਕਿਹਾ ਸੀ ਕਿ ਮੈਂ ਘੱਟ

[1]ਅਰਥਾਤ—ਸਾਰੇ ਗੁਣ ਉਸ ਵਿਚ ਇਕੱਤਰ ਕਰ ਦਿੱਤੇ ਹਨ; ਕਿਉਂਕਿ ਕਈ ਵਾਰ ਅਰਬੀ ਭਾਸ਼ਾ ਵਿਚ "ਤਸਨੀਆ" ਬਹੁਵਚਨ ਲਈ ਵੀ ਵਰਤਿਆ ਜਾਂਦਾ ਹੈ।

قَالَ أَنَا خَيْرٌ مِّنْهُ خَلَقْتَنِي مِن نَّارٍ وَخَلَقْتَهُ
مِن طِينٍ ۝٧٧

ਤੋਂ ਘੱਟ ਉਸ ਪ੍ਰਾਣੀ (ਆਦਮ) ਤੋਂ ਚੰਗਾ ਹਾਂ, ਤੂੰ ਮੈਨੂੰ ਅੱਗ ਤੋਂ ਰਚਿਆ ਹੈ ਤੇ ਉਸ ਦੀ ਰਚਨਾ ਗਿੱਲੀ[1] ਮਿੱਟੀ ਤੋਂ ਕੀਤੀ ਹੈ ।੭੭।

قَالَ فَاخْرُجْ مِنْهَا فَإِنَّكَ رَجِيمٌ ۝٧٨

(ਇਸ ਤੇ ਅੱਲਾਹ ਨੇ) ਇਹ ਫ਼ਰਮਾਇਆ ਸੀ ਕਿ ਇੱਥੋਂ ਨਿਕਲ ਜਾ; ਕਿਉਂਕਿ ਤੂੰ ਸਾਡੀ ਦਰਗਾਹੋਂ ਧਿੱਕਾਰਿਆ ਗਿਆ ਹੈਂ ।੭੮।

وَإِنَّ عَلَيْكَ لَعْنَتِي إِلَىٰ يَوْمِ الدِّينِ ۝٧٩

ਅਤੇ ਦੰਡ ਫਲ ਦੇ ਸਮੇਂ ਤਕ ਤੇਰੇ ਉੱਤੇ ਸਾਡੀ ਧਿੱਕਾਰ ਪੈਂਦੀ ਰਹੇਗੀ ।੭੯।

قَالَ رَبِّ فَأَنظِرْنِي إِلَىٰ يَوْمِ
يُبْعَثُونَ ۝٨٠

ਇਸ ਤੇ ਉਸ ਨੇ ਇਹ ਕਿਹਾ ਸੀ ਕਿ ਮੇਰੇ ਸਾਜਨਹਾਰ ਤੇ ਪਾਲਨਹਾਰ ! (ਜੇ ਅਜਿਹਾ ਹੀ ਕਰਨਾ ਹੈ), ਤਾਂ ਮੈਨੂੰ ਉਸ ਸਮੇਂ ਤਕ ਢਿਲ ਦੇ, ਜਦ ਤਕ ਕਿ ਓਹਨਾਂ ਨੂੰ ਸੁਰਜੀਤ ਕਰ ਕੇ ਫੇਰ ਖੜਾ ਕਰ ਦਿੱਤਾ ਜਾਏਗਾ ।੮੦।

قَالَ فَإِنَّكَ مِنَ الْمُنظَرِينَ ۝٨١

ਇਸ ਤੇ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ (ਜੇ ਤੇਰੀ ਇਹ ਇੱਛਾ ਹੈ) ਤਾਂ ਤੂੰ ਆਪਣੇ ਆਪ ਨੂੰ ਢਿਲ ਦਿੱਤੇ ਜਾਣ ਵਾਲਿਆਂ ਵਿੱਚੋਂ ਸਮਝ ਲੈ ।੮੧।

إِلَىٰ يَوْمِ الْوَقْتِ الْمَعْلُومِ ۝٨٢

ਇਹ ਢਿਲ ਇਕ ਮਲੂੰਮ ਸਮੇਂ ਤਕ ਹੋਵੇਗੀ ।੮੨।

قَالَ فَبِعِزَّتِكَ لَأُغْوِيَنَّهُمْ أَجْمَعِينَ ۝٨٣
إِلَّا عِبَادَكَ مِنْهُمُ الْمُخْلَصِينَ ۝٨٤

ਤਦ ਉਸ ਨੇ ਇਹ ਕਿਹਾ ਸੀ ਕਿ ਮੈਨੂੰ ਤੇਰੀ ਇੱਜ਼ਤ ਦੀ ਕਸਮ ਹੈ, ਮੈਂ ਓਹਨਾਂ ਵਿੱਚੋਂ ਸਾਰਿਆਂ ਨੂੰ ਹੀ, ਛੁੱਟ ਤੇਰੇ ਭਗਤ-ਜਨਾਂ ਦੇ ਕੁਰਾਹੇ ਪਾਵਾਂਗਾ ।੮੩-੮੪।

قَالَ فَالْحَقُّ وَالْحَقَّ أَقُولُ ۝٨٥

ਤਦ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਸੱਚ ਇਹ ਹੈ ਕਿ ਮੈਂ ਅਸਲੀਅਤ ਹੀ ਵਰਣਨ ਕਰਦਾ ਹਾਂ ।੮੫।

لَأَمْلَأَنَّ جَهَنَّمَ مِنكَ وَمِمَّن تَبِعَكَ مِنْهُمْ
أَجْمَعِينَ ۝٨٦

ਕਿ ਮੈਂ ਨਰਕ ਨੂੰ ਤੇਰੇ ਨਾਲ ਤੇ ਤੇਰੇ ਪਿੱਛਲੱਗਾਂ ਨਾਲ ਭਰ ਦਿਆਂਗਾ ।੮੬।

ਤੂੰ ਇਹ ਕਹਿ ਦੇ ਕਿ ਮੈਂ ਇਸ ਪ੍ਰਚਾਰ ਬਾਰੇ ਤੁਹਾਥੋਂ

---

[1] "ਅੱਗ ਤੋਂ ਰਚੇ ਤੇ ਗਿੱਲੀ ਮਿੱਟੀ ਤੋਂ ਰਚੇ ਜਾਣ" ਦੀ ਵਿਆਖਿਆ ਲਈ ਸੂਰਤ ਇਅਰਾਫ਼ ਆਇਤ ੧੩ ਦੀ ਟੂਕ ਨੰ: ੨ ਵੇਖੋ ।

قُلْ مَآ اَسْـَٔلُكُمْ عَلَيْهِ مِنْ اَجْرٍ وَّمَآ اَنَا مِنَ الْمُتَكَلِّفِيْنَ ﴿٨٦﴾

ਕੋਈ ਵਟਾਂਦਰਾ ਨਹੀਂ ਮੰਗਦਾ ਤੇ ਨਾਂ ਮੈਂ ਬਣਾਵਟ ਕਰਨ ਵਾਲਿਆਂ ਵਿੱਚੋਂ ਹੀ ਹਾਂ ।੮੭।

اِنْ هُوَ اِلَّا ذِكْرٌ لِّلْعٰلَمِيْنَ ﴿٨٧﴾
وَلَتَعْلَمُنَّ نَبَاَهٗ بَعْدَ حِيْنٍ ﴿٨٨﴾ ع

ਇਹ (ਕੁਰਾਨ) ਤਾਂ ਸਾਰੇ ਜਹਾਨਾਂ ਵਾਸਤੇ ਇਕ ਉਪਦੇਸ਼ ਦੀ ਪੁਸਤਕ ਹੈ ਅਤੇ ਤੁਸੀਂ ਕੁਝ ਸਮੇਂ ਮਗਰੋਂ ਇਸ ਦੀ ਖ਼ਬਰ[1] ਸੁਣ ਲਉਗੇ ।੮੮-੮੯

(ਰਕੂਅ ੫)




## (੩੯) ਸੂਰਤ ਅਲ-ਜ਼ੁਮਰ

ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੭੬ ਆਇਤਾਂ ਤੇ ੮ ਰਕੂਅ ਹਨ।

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

تَنْزِيْلُ الْكِتٰبِ مِنَ اللّٰهِ الْعَزِيْزِ الْحَكِيْمِ ﴿٢﴾

ਇਸ ਪੁਸਤਕ ਦਾ ਉਤਰਨਾ ਅੱਲਾਹ ਵੱਲੋਂ ਹੈ, ਜੋ ਬਲਵਾਨ ਤੇ ਯੁਕਤੀਮਾਨ ਹੈ ।੨।

اِنَّآ اَنْزَلْنَآ اِلَيْكَ الْكِتٰبَ بِالْحَقِّ فَاعْبُدِ اللّٰهَ مُخْلِصًا لَّهُ الدِّيْنَ ﴿٣﴾

ਅਸੀਂ ਤੇਰੇ ਵਲ ਇਹ ਪੁਸਤਕ, (ਅਰਥਾਤ ਕੁਰਾਨ) ਪੂਰਨ ਸੱਚਾਈ ਨਾਲ ਭਰਪੂਰ ਉਤਾਰੀ ਹੈ। ਸੋ ਤੂੰ ਨਿਰੋਲ ਅੱਲਾਹ ਦੀ ਆਗਿਆਕਾਰੀ ਕਰਦੇ ਹੋਏ, ਉਸ ਦੀ ਬੰਦਗੀ ਕਰਦਾ ਰਹੁ ।੩।

اَلَا لِلّٰهِ الدِّيْنُ الْخَالِصُ وَالَّذِيْنَ اتَّخَذُوْا مِنْ دُوْنِهٖٓ اَوْلِيَآءَ مَا نَعْبُدُهُمْ اِلَّا لِيُقَرِّبُوْنَآ اِلَى

ਸੁਣੋ ! ਆਗਿਆਕਾਰੀ ਨਿਰੋਲ ਅੱਲਾਹ ਦਾ ਹੀ ਅਧਿਕਾਰ ਹੈ ਅਤੇ ਜੋ ਲੋਕ ਉਸ ਤੋਂ ਛੁੱਟ ਹੋਰ ਵਿਅਕਤੀਆਂ ਨੂੰ ਆਪਣਾ ਮਿੱਤਰ ਬਣਾਉਂਦੇ ਹਨ

[1]ਅਰਥਾਤ—ਇਸ ਦੀਆਂ ਵਰਣਨ ਕੀਤੀਆਂ ਭਵਿੱਖਤ ਬਾਣੀਆਂ ਆਪਣੇ ਸਮੇਂ ਸਿਰ ਪੂਰੀਆਂ ਹੋ ਜਾਣਗੀਆਂ।

اللّٰهِ زُلْفٰى ۗ اِنَّ اللّٰهَ يَحْكُمُ بَيْنَهُمْ فِيْ مَا هُمْ فِيْهِ يَخْتَلِفُوْنَ ۗ اِنَّ اللّٰهَ لَا يَهْدِيْ مَنْ هُوَ كٰذِبٌ كَفَّارٌ ﴿٤﴾

(ਇਹ ਕਹਿੰਦਿਆਂ ਹੋਇਆਂ ਕਿ) ਅਸੀਂ ਓਹਨਾਂ ਦੀ ਬੰਦਗੀ ਕੇਵਲ ਇਸ ਲਈ ਕਰਦੇ ਹਾਂ ਕਿ ਓਹ ਸਾਨੂੰ ਅੱਲਾਹ ਦਾ ਨਿਕਟ–ਵਰਤੀ ਬਣਾ[1] ਦੇਣਗੀਆਂ, ਅੱਲਾਹ ਓਹਨਾਂ ਵਿਚਾਲੇ ਓਹਨਾਂ ਗੱਲਾਂ ਬਾਰੇ, ਜਿਨ੍ਹਾਂ ਸੰਬੰਧੀ ਓਹ ਮਤਿਭੇਦ ਕਰਦੇ ਸਨ, ਫ਼ੈਸਲਾ ਕਰੇਗਾ। ਬੇਸ਼ੱਕ ਅੱਲਾਹ ਕੂੜਿਆਰਾਂ ਤੇ ਅਕ੍ਰਿਤਘਣਾਂ ਨੂੰ ਸਫਲਤਾ ਦਾ ਮਾਰਗ ਨਹੀਂ ਦਸਦਾ।੪।

لَوْ اَرَادَ اللّٰهُ اَنْ يَّتَّخِذَ وَلَدًا لَّاصْطَفٰى مِمَّا يَخْلُقُ مَا يَشَآءُ ۙ سُبْحٰنَهٗ ۗ هُوَ اللّٰهُ الْوَاحِدُ الْقَهَّارُ ﴿٥﴾

ਜੇ ਅੱਲਾਹ ਕਿਸੇ ਨੂੰ ਆਪਣਾ ਪੁੱਤਰ ਥਾਪਣ ਦੀ ਇੱਛਾ ਕਰਦਾ, ਤਾਂ ਆਪਣੀ ਰਚਨਾ ਵਿੱਚੋਂ ਜਿਸ ਨੂੰ ਯੋਗ ਸਮਝਦਾ ਚੁਣ ਲੈਂਦਾ। ਉਹ (ਬਿੰਦੀ ਪੁੱਤਰ ਤੋਂ) ਨਿਰਾਲਮ ਹੈ। ਗੱਲ ਇਹ ਹੈ ਕਿ ਅੱਲਾਹ ਇੱਕੋ ਇਕ ਹੀ ਹੈ (ਓਹ)ਬਲਵਾਨ ਹੈ।੫।

خَلَقَ السَّمٰوٰتِ وَالْاَرْضَ بِالْحَقِّ ۚ يُكَوِّرُ الَّيْلَ عَلَى النَّهَارِ وَيُكَوِّرُ النَّهَارَ عَلَى الَّيْلِ وَسَخَّرَ الشَّمْسَ وَالْقَمَرَ ۗ كُلٌّ يَّجْرِيْ لِاَجَلٍ مُّسَمًّى ۗ اَلَا هُوَ الْعَزِيْزُ الْغَفَّارُ ﴿٦﴾

ਉਸ ਨੇ ਹੀ ਸਾਰੇ ਅਕਾਸ਼ ਤੇ ਪਤਾਲ ਇਕ ਪੂਰਨ ਵਿਉਂਤ ਨਾਲ ਹੋਂਦ ਵਿਚ ਆਂਦੇ ਹਨ। ਉਹ ਰਾਤ ਨੂੰ ਦਿਨ ਉੱਤੇ ਤੇ ਦਿਨ ਨੂੰ ਰਾਤ ਉੱਤੇ ਚਾੜ੍ਹ ਦਿੰਦਾ ਹੈ, ਅਰਥਾਤ ਸੂਰਜ ਤੇ ਚੰਨ ਨੂੰ ਉਸੇ ਨੇ ਹੀ (ਇਕ ਨੇਮ ਦੇ ਬੰਧਨ ਵਿਚ) ਕਾਰੇ ਲਾਇਆ ਹੋਇਆ ਹੈ, (ਅਰਥਾਤ ਇਕ ਨੇਮ ਦਾ ਪ੍ਰਬੰਧ ਬਣਾ ਦਿੱਤਾ ਹੋਇਆ ਹੈ) ਓਹਨਾਂ ਦੋਹਾਂ ਵਿੱਚੋਂ ਹਰੇਕ ਇਕ ਨੀਅਤ ਸਮੇਂ ਲਈ ਇਕ ਰਾਹ ਤੇ ਚੱਕਰ ਕੱਟ ਰਿਹਾ ਹੈ। ਸੁਣੋ ! ਉਹ ਵੱਡਾ ਬਲਵਾਨ (ਤੇ) ਬਖ਼ਸ਼ਣਹਾਰ ਹੈ।੬।

خَلَقَكُمْ مِّنْ نَّفْسٍ وَّاحِدَةٍ ثُمَّ جَعَلَ مِنْهَا زَوْجَهَا وَاَنْزَلَ لَكُمْ مِّنَ الْاَنْعَامِ ثَمٰنِيَةَ اَزْوَاجٍ ۗ يَخْلُقُكُمْ

ਤੁਹਾਨੂੰ ਉਸ ਨੇ ਇਕ ਜਿੰਦ ਤੋਂ ਰਚਿਆ ਹੈ, ਫੇਰ ਉਸੇ ਹੀ ਕਿਸਮ ਤੋਂ ਉਸ ਦਾ ਜੋੜਾ ਹੋਂਦ ਵਿਚ ਆਂਦਾ ਹੈ, ਅਰਥਾਤ ਪਸ਼ੂਆਂ ਵਿੱਚੋਂ ਉਸ ਨੇ ਤੁਹਾਡੇ ਲਈ ਅੱਠ ਜੋੜੇ ਬਣਾਏ ਹਨ। ਉਹ ਤੁਹਾਨੂੰ ਤੁਹਾਡੀਆਂ ਮਾਵਾਂ ਦੇ ਗਰਭਾਂ ਤੋਂ ਪੈਦਾ ਕਰਦਾ ਹੈ, (ਅਰਥਾਤ) ਇਕ ਪੈਦਾਇਸ਼ ਪਿੱਛੋਂ ਦੂਜੀ ਪੈਦਾਇਸ਼ ਵਿਚ ਬਦਲਦਿਆਂ

[1]ਅੱਜ ਕਲ ਮੁਸਲਮਾਨਾਂ ਵਿੱਚੋਂ ਵੀ ਕਈ ਲੋਕ ਇਸ ਬਹਾਨੇ ਨਾਲ ਸ਼ਿਰਕ ਕਰਦੇ ਹਨ, ਪਰ ਪੁਰਾਣੇ ਮੁਸ਼ਰਿਕਾਂ ਵਿੱਚੋਂ ਵੀ ਕਈ ਲੋਕ ਸ਼ਿਰਕ ਦੀ ਏਹੋ ਵਿਆਖਿਆ ਕਰਦੇ ਸਨ।

فِيْ بُطُوْنِ اُمَّهٰتِكُمْ خَلْقًا مِّنْۢ بَعْدِ خَلْقٍ فِيْ ظُلُمٰتٍ ثَلٰثٍ ۭ ذٰلِكُمُ اللّٰهُ رَبُّكُمْ لَهُ الْمُلْكُ ۭ لَآ اِلٰهَ اِلَّا هُوَ ۚ فَاَنّٰى تُصْرَفُوْنَ ⓺

ਹੋਇਆਂ ਤਿੰਨ ਅਨ੍ਹੇਰਿਆਂ[1] ਵਿੱਚੋਂ ਗੁਜ਼ਾਰ ਕੇ। ਇਹ ਅੱਲਾਹ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ। ਸਾਰੀ ਪਾਤਸ਼ਾਹੀ ਉਸੇ ਦੇ ਅਧਿਕਾਰ ਵਿਚ ਹੈ। ਕੇਵਲ ਉਹੋ ਹੀ ਇੱਕੋ ਇਸ਼ਟ ਹੈ। ਸੋ ਤੁਸੀਂ ਕਿਧਰ ਫਿਰਦੇ ਜਾਂਦੇ ਹੋ? ।੭।

اِنْ تَكْفُرُوْا فَاِنَّ اللّٰهَ غَنِيٌّ عَنْكُمْ ۣ وَلَا يَرْضٰى لِعِبَادِهِ الْكُفْرَ ۚ وَاِنْ تَشْكُرُوْا يَرْضَهُ لَكُمْ ۭ وَلَا تَزِرُ وَازِرَةٌ وِّزْرَ اُخْرٰى ۭ ثُمَّ اِلٰى رَبِّكُمْ مَّرْجِعُكُمْ فَيُنَبِّئُكُمْ بِمَا كُنْتُمْ تَعْمَلُوْنَ ۭ اِنَّهٗ عَلِيْمٌۢ بِذَاتِ الصُّدُوْرِ ⓼

ਜੇ ਤੁਸੀਂ ਇਨਕਾਰ ਕਰੋਗੇ, ਤਾਂ ਅੱਲਾਹ ਤੁਹਾਡਾ ਮੁਹਤਾਜ ਨਹੀਂ ਹੈ ਅਤੇ ਉਹ ਆਪਣੇ ਭਗਤ-ਜਨਾਂ ਵਾਸਤੇ ਇਨਕਾਰ ਨੂੰ ਕਦੇ ਵੀ ਪਸੰਦ ਨਹੀਂ ਕਰਦਾ ਅਤੇ ਜੇ ਤੁਸੀਂ ਸ਼ੁਕਰ ਕਰੋਗੇ, ਤਾਂ ਉਹ ਉਸ ਨੂੰ ਤੁਹਾਡੇ ਲਈ ਪਸੰਦ ਕਰਦਾ ਹੈ ਅਤੇ ਕੋਈ ਭਾਰ[2] ਚੁੱਕਣ ਵਾਲੀ ਵਿਅਕਤੀ ਕਿਸੇ ਦੂਜੇ ਦੇ ਭਾਰ ਨੂੰ ਨਹੀਂ ਚੁੱਕ ਸਕਦੀ ਅਤੇ ਤੁਸੀਂ ਸਾਰੇ ਹੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਰਤਾਏ ਜਾਓਗੇ। ਤਦ ਉਹ ਤੁਹਾਨੂੰ ਤੁਹਾਡੇ ਕਰਮਾਂ ਤੋਂ ਖ਼ਬਰਦਾਰ ਕਰੇਗਾ। ਉਹ ਘਟ ਘਟ ਦਾ ਜਾਣਨਹਾਰ[3] ਹੈ।੮।

وَاِذَا مَسَّ الْاِنْسَانَ ضُرٌّ دَعَا رَبَّهٗ مُنِيْبًا اِلَيْهِ ثُمَّ اِذَا خَوَّلَهٗ نِعْمَةً مِّنْهُ نَسِيَ مَا كَانَ يَدْعُوْٓا

ਅਤੇ ਜਦ ਕਦੇ ਮਨੁੱਖ ਨੂੰ ਕੋਈ ਦੁੱਖ ਪੁੱਜਦਾ ਹੈ, ਤਾਂ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਧਿਆਨ ਦਿੰਦਾ ਹੋਇਆ ਉਸ ਅੱਗੇ ਅਰਦਾਸਾਂ ਕਰਦਾ ਹੈ। ਫੇਰ ਜਦ ਉਹ ਮਨੁੱਖ ਤੇ ਆਪਣੀ ਹਜ਼ੂਰੀਉਂ ਮਿਹਰ ਕਰਦਾ ਹੈ, ਤਾਂ ਮਨੁੱਖ ਉਸ ਮਨੋਰਥ ਨੂੰ ਉੱਕਾ ਹੀ ਭੁੱਲ ਜਾਂਦਾ ਹੈ, ਜਿਸ ਦੇ ਵਾਸਤੇ ਉਹ ਪ੍ਰਭੂ ਅੱਗੇ ਅਰਦਾਸਾਂ ਕੀਤਾ ਕਰਦਾ ਸੀ ਅਤੇ ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ ਬਰਾਬਰੀ ਦੇਣ ਲਗ ਪੈਂਦਾ ਹੈ; ਤਾਂ ਜੁ

[1]ਇਸ ਦਾ ਇਹ ਭਾਵ ਹੈ ਕਿ ਬਾਲਕ ਜਦ ਆਪਣੀ ਮਾਤਾ ਦੇ ਗਰਭ ਵਿਚ ਹੁੰਦਾ ਹੈ, ਤਿੰਨ ਸਮੇਂ ਉਸ ਵਾਸਤੇ ਖ਼ਤਰੇ ਦੇ ਆਉਂਦੇ ਹਨ। ਜਦ ਇਹ ਤੌਖਲਾ ਹੁੰਦਾ ਹੈ ਕਿ ਰਤਾ ਜਿੰਨੀ ਬੇਪਰਵਾਹੀ ਵੀ ਉਸ ਦੇ ਅਜਾਈਂ ਜਾਣ ਦਾ ਕਾਰਣ ਬਣ ਜਾਏਗੀ, ਅਰਥਾਤ ਦੂਜੇ ਤੋਂ ਤੀਜੇ ਮਹੀਨੇ ਤਕ। ਫੇਰ ਤੀਜੇ ਤੋਂ ਪੰਜਵੇਂ ਮਹੀਨੇ ਤਕ ਤੇ ਫੇਰ ਅੱਠਵੇਂ ਮਹੀਨੇ ਦੇ ਅਰੰਭ ਵਿਚ। ਸੋ ਵੈਦਗੀ ਅਨੁਸਾਰ ਇਸ ਦਾ ਤਜਰਬਾ ਕੀਤਾ ਜਾ ਚੁੱਕਾ ਹੈ ਕਿ ਇਹ ਤਿੰਨ ਸਮੇਂ ਹੀ ਗਰਭ ਦੇ ਅਜਾਈਂ ਜਾਣ ਦੇ ਹੁੰਦੇ ਹਨ।

[2]ਵੇਖੋ ਸੂਰਤ ਅਲ-ਅਨਆਮ ਦੀ ਆਇਤ ੧੬੫ ਦੀ ਟੂਕ।

[3]ਅਰਥਾਤ—ਮਨ ਦੀਆਂ ਗੱਲਾਂ।

إِلَيْهِ مِن قَبْلُ وَجَعَلَ لِلَّهِ أَندَادًا لِّيُضِلَّ عَن سَبِيلِهِ ۚ قُلْ تَمَتَّعْ بِكُفْرِكَ قَلِيلًا ۖ إِنَّكَ مِنْ أَصْحَابِ النَّارِ ⑨

ਉਸ ਦੇ ਮਾਰਗ ਤੋਂ ਲੋਕਾਂ ਨੂੰ ਕੁਰਾਹੇ ਪਾ ਦੇਵੇ। ਤੂੰ ਇਹ ਕਹਿ ਦੇ ਕਿ (ਹੇ ਮਨੁੱਖ !) ਕੁਝ ਸਮਾਂ ਆਪਣੇ ਇਨਕਾਰ ਦੇ ਕਾਰਣ ਲਾਭ ਉਠਾ ਲੈ। ਓੜਕ ਤੂੰ ਨਰਕ ਵਿਚ ਧੱਕਿਆ ਜਾਏਂਗਾ।੯।

أَمَّنْ هُوَ قَانِتٌ آنَاءَ اللَّيْلِ سَاجِدًا وَقَائِمًا يَحْذَرُ الْآخِرَةَ وَيَرْجُو رَحْمَةَ رَبِّهِ ۗ قُلْ هَلْ يَسْتَوِي الَّذِينَ يَعْلَمُونَ وَالَّذِينَ لَا يَعْلَمُونَ ۗ إِنَّمَا يَتَذَكَّرُ أُولُو الْأَلْبَابِ ⑩ ع

ਕੀ ਜੋ ਪ੍ਰਾਣੀ ਰਾਤ ਸਮੇਂ ਸਜਦੇ ਕਰਦਾ ਤੇ ਖੜਾ ਹੋ ਕੇ ਬੰਦਗੀ ਕਰਦਾ ਹੈ, ਅਰਥਾਤ ਪਰਲੋਕ ਤੋਂ ਡਰਦਾ ਹੈ ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਦੀ ਆਸ ਕਰਦਾ ਹੈ (ਉਹ ਅਵੱਗਿਆ ਕਰਨ ਵਾਲੇ ਸਮਾਨ ਕਿਵੇਂ ਹੋ ਸਕਦਾ ਹੈ ?) ਤੂੰ ਇਹ ਕਹਿ ਦੇ ਕਿ ਕੀ ਗਿਆਨੀ ਜਨ ਤੇ ਅਗਿਆਨੀ ਜਨ ਇਕ ਸਮਾਨ ਹੋ ਸਕਦੇ ਹਨ ? ਉਪਦੇਸ਼ ਤਾਂ ਕੇਵਲ ਵਿਚਾਰਵਾਨ ਹੀ ਧਾਰਨ ਕੀਤਾ ਕਰਦੇ ਹਨ।੧੦।

(ਰਕੂਅ ੧)

قُلْ يَا عِبَادِ الَّذِينَ آمَنُوا اتَّقُوا رَبَّكُمْ ۚ لِلَّذِينَ أَحْسَنُوا فِي هَٰذِهِ الدُّنْيَا حَسَنَةٌ ۗ وَأَرْضُ اللَّهِ وَاسِعَةٌ ۗ إِنَّمَا يُوَفَّى الصَّابِرُونَ أَجْرَهُم بِغَيْرِ حِسَابٍ ⑪

(ਇਸੇ ਤਰ੍ਹਾਂ) ਤੂੰ ਇਹ ਕਹਿ ਦੇ ਕਿ ਹੇ ਮੇਰੇ ਸ਼ਰਧਾਲੂ ਬੰਦਿਓ ! ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਸਦਾ ਡਰਦੇ ਰਹੋ। ਓਹ ਲੋਕ ਜੋ ਇਸ ਜਗ ਵਿਚ (ਅੱਲਾਹ ਦੇ) ਹੁਕਮਾਂ ਦੀ ਪਾਲਨਾ ਕਰਦੇ ਹਨ, ਓਹਨਾਂ ਲਈ (ਪਰਲੋਕ ਵਿਚ) ਚੰਗਾ ਵਟਾਂਦਰਾ ਨੀਅਤ ਹੈ ਅਤੇ ਅੱਲਾਹ ਦੀ ਧਰਤੀ ਵੱਡੀ ਵਿਸ਼ਾਲ[1] ਹੈ। ਸੰਤੋਖੀਆਂ ਨੂੰ ਓਹਨਾਂ ਦਾ ਬੇਹਿਸਾਬਾ ਫਲ[2] ਦਿੱਤਾ ਜਾਏਗਾ।੧੧।

قُلْ إِنِّي أُمِرْتُ أَنْ أَعْبُدَ اللَّهَ مُخْلِصًا لَّهُ الدِّينَ ⑫

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਅੱਲਾਹ ਦੀ ਇਸ ਤਰ੍ਹਾਂ ਬੰਦਗੀ ਕਰਾਂ ਕਿ ਆਗਿਆਕਾਰੀ ਕੇਵਲ ਉਸੇ ਲਈ ਹੀ ਨਿਰੋਲ ਕਰ ਦਿਆਂ।੧੨।

وَأُمِرْتُ لِأَنْ أَكُونَ أَوَّلَ الْمُسْلِمِينَ ⑬

ਅਰਥਾਤ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਸਭ ਤੋਂ ਵੱਡਾ ਆਗਿਆਕਾਰੀ ਬਣ ਜਾਵਾਂ।੧੩।

---

[1] ਅਰਥਾਤ—ਜੇ ਸ਼ਰਧਾਲੂਆਂ ਨੂੰ ਕਿਸੇ ਥਾਂ ਦੁੱਖ ਪੁੱਜੇ, ਤਾਂ ਓਹਨਾਂ ਨੂੰ ਹਿਜਰਤ ਕਰ ਕੇ ਦੂਜੀ ਥਾਂ ਚਲੇ ਜਾਣਾ ਚਾਹੀਦਾ ਹੈ।

[2] ਅਰਥਾਤ—ਓਹਨਾਂ ਦਾ ਫਲ ਵੀ ਬੇਹਿਸਾਬਾ ਹੈ ਤੇ ਬੇਹਿਸਾਬਾ ਹੁੰਦਿਆਂ ਹੋਇਆਂ ਵੀ ਵਧਦਾ ਚਲਾ ਜਾਏਗਾ।

قُلْ إِنِّيٓ أَخَافُ إِنْ عَصَيْتُ رَبِّي عَذَابَ يَوْمٍ عَظِيمٍ ﴿١٣﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅਵੱਗਿਆ ਕਰਾਂ, ਤਾਂ ਮੈਨੂੰ ਇਕ ਵੱਡੇ ਦਿਨ ਦੇ ਕਸ਼ਟ ਦਾ ਸਹਿਮ ਹੈ ।੧੪।

قُلِ ٱللَّهَ أَعْبُدُ مُخْلِصًا لَّهُۥ دِينِي ﴿١٤﴾

ਅਤੇ ਤੂੰ (ਫੇਰ) ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਅੱਲਾਹ ਦੀ ਬੰਦਗੀ, ਆਪਣੀ ਆਗਿਆਕਾਰੀ ਨੂੰ ਕੇਵਲ ਉਸੇ ਨਾਲ ਸੰਬੰਧਤ ਕਰਦਾ ਹੋਇਆ, ਕਰਦਾ ਹਾਂ ।੧੫।

فَٱعْبُدُوا۟ مَا شِئْتُم مِّن دُونِهِۦ ۗ قُلْ إِنَّ ٱلْخَٰسِرِينَ ٱلَّذِينَ خَسِرُوٓا۟ أَنفُسَهُمْ وَأَهْلِيهِمْ يَوْمَ ٱلْقِيَٰمَةِ ۗ أَلَا ذَٰلِكَ هُوَ ٱلْخُسْرَانُ ٱلْمُبِينُ ﴿١٥﴾

(ਬਾਕੀ ਰਹੇ ਤੁਸੀਂ) ਸੋ ਤੁਸੀਂ ਅੱਲਾਹ ਤੋਂ ਛੁੱਟ ਜਿਸ ਦੀ ਚਾਹੋ ਬੰਦਗੀ ਕਰੋ (ਅਤੇ ਇਹ ਵੀ) ਕਹਿ ਦੇ ਕਿ ਪੂਰੀ ਤਰ੍ਹਾਂ ਘਾਟੇ ਵਿਚ ਰਹਿਣ ਵਾਲੇ ਉਹੋ ਲੋਕ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਵੀ ਤੇ ਆਪਣੇ ਸਾਕ-ਸੰਬੰਧੀਆਂ ਨੂੰ ਵੀ ਕਿਆਮਤ ਦੇ ਦਿਹਾੜੇ ਘਾਟੇ ਵਿਚ ਪਾ ਦਿੱਤਾ ਹੈ । ਸੁਣੋ ! ਏਹੋ ਸਪਸ਼ਟ ਘਾਟਾ ਹੈ ।੧੬।

لَهُم مِّن فَوْقِهِمْ ظُلَلٌ مِّنَ ٱلنَّارِ وَمِن تَحْتِهِمْ ظُلَلٌ ۚ ذَٰلِكَ يُخَوِّفُ ٱللَّهُ بِهِۦ عِبَادَهُۥ ۚ يَٰعِبَادِ فَٱتَّقُونِ ﴿١٦﴾

ਓਹਨਾਂ ਦੇ ਉੱਤੇ ਵੀ ਅੱਗ ਦਾ ਪੁਛਾਵਾਂ ਹੋਵੇਗਾ ਤੇ ਹੇਠਾਂ ਵੀ ਅੱਗ ਦਾ ਪੁਛਾਵਾਂ[1] ਹੋਵੇਗਾ ਇਹ ਉਹ ਚੀਜ਼ ਹੈ, ਜਿਸ ਨਾਲ ਅੱਲਾਹ ਆਪਣੇ ਭਗਤ-ਜਨਾਂ ਨੂੰ ਡਰਾਉਂਦਾ ਹੈ । ਹੇ ਮੇਰੇ ਬੰਦਿਓ ! ਮੈਥੋਂ ਹੀ ਡਰਦੇ ਰਹੋ ।੧੭।

وَٱلَّذِينَ ٱجْتَنَبُوا۟ ٱلطَّٰغُوتَ أَن يَعْبُدُوهَا وَأَنَابُوٓا۟ إِلَى ٱللَّهِ لَهُمُ ٱلْبُشْرَىٰ ۚ فَبَشِّرْ عِبَادِ ﴿١٧﴾

ਅਤੇ ਜੋ ਲੋਕ ਬਾਗ਼ੀਆਂ ਦੀ ਆਗਿਆਕਾਰੀ ਤੋਂ ਬਚਦੇ ਹਨ ਅਤੇ ਅੱਲਾਹ ਵਲ ਝੁਕਦੇ ਹਨ, ਓਹਨਾਂ ਲਈ ਵੱਡੀ ਖ਼ੁਸ਼ਖ਼ਬਰੀ ਹੈ । ਸੋ ਤੂੰ ਓਹਨਾਂ ਬੰਦਿਆਂ ਨੂੰ ਖ਼ੁਸ਼ਖ਼ਬਰੀ ਸੁਣਾ ਦੇ ।੧੮।

ٱلَّذِينَ يَسْتَمِعُونَ ٱلْقَوْلَ فَيَتَّبِعُونَ أَحْسَنَهُۥٓ ۚ أُو۟لَٰٓئِكَ

ਜੋ ਸਾਡੀ ਗੱਲ ਨੂੰ ਸੁਣਦੇ ਹਨ ਤੇ ਫੇਰ ਉਸ ਵਿੱਚੋਂ ਸਭ ਤੋਂ ਚੰਗੇ ਹੁਕਮ ਦੀ ਪਾਲਨਾ ਕਰਦੇ ਹਨ ।

---

[1]ਅਰਥਾਤ—ਓਹਨਾਂ ਦੀ ਵਿਛਾਈ-ਤੁਲਾਈ ਅੱਗ ਦੀ ਹੋਵੇਗੀ ।

الَّذِينَ هَدٰىهُمُ اللّٰهُ وَاُولٰٓئِكَ هُمْ اُولُوا الْاَلْبَابِ ١٩

ਉਹੋ ਹੀ ਲੋਕ ਹਨ, ਜਿਨ੍ਹਾਂ ਨੂੰ ਅੱਲਾਹ ਨੇ ਸੁਮਾਰਗ ਵਲ ਲਾਇਆ ਹੈ ਤੇ ਉਹੋ ਹੀ ਅਕਲਮੰਦ ਹਨ ।੧੯।

اَفَمَنْ حَقَّ عَلَيْهِ كَلِمَةُ الْعَذَابِ ۭ اَفَاَنْتَ تُنْقِذُ
مَنْ فِي النَّارِ ٢٠

ਕੀ ਉਹ ਪ੍ਰਾਣੀ ਜਿਸ ਬਾਰੇ ਕਸ਼ਟ ਦੀ ਪੇਸ਼ਗੋਈ ਪੂਰੀ ਹੋ ਗਈ ਹੈ, (ਉਸ ਨੂੰ ਕੋਈ ਬਚਾ ਸਕਦਾ ਹੈ ? ਅਤੇ)ਕੀ ਤੂੰ ਅਗਨ-ਕੁੰਡ ਵਿਚ ਜਾਣ ਵਾਲਿਆਂ ਨੂੰ ਬਚਾ ਸਕਦਾ ਹੈਂ ? ।੨੦।

لٰكِنِ الَّذِينَ اتَّقَوْا رَبَّهُمْ لَهُمْ غُرَفٌ مِّنْ فَوْقِهَا
غُرَفٌ مَّبْنِيَّةٌ ۙ تَجْرِي مِنْ تَحْتِهَا الْاَنْهٰرُ ۥ وَعْدَ
اللّٰهِ ۭ لَا يُخْلِفُ اللّٰهُ الْمِيعَادَ ٢١

ਪਰ ਓਹ ਲੋਕ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਡਰਦੇ ਹਨ,ਓਹਨਾਂ ਨੂੰ ਕਈ ਮੰਜ਼ਲਾਂ ਵਾਲੀਆਂ ਅਟਾਰੀਆਂ ਪ੍ਰਾਪਤ ਹੋਣਗੀਆਂ, ਜਿਨ੍ਹਾਂ ਦੇ ਉੱਤੇ ਹੋਰ ਕਈ ਮੰਜ਼ਲਾਂ ਵੱਡੀ ਪਕਿਆਈ ਨਾਲ ਬਣੀਆਂ ਹੋਣਗੀਆਂ ਤੇ ਓਹਨਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ । ਇਹ ਅੱਲਾਹ ਦਾ ਇਕ ਪੱਕਾ ਬਚਨ ਹੈ (ਤੇ) ਅੱਲਾਹ ਕਦੇ ਆਪਣੇ ਬਚਨ ਨੂੰ ਭੰਗ ਨਹੀਂ ਕੀਤਾ ਕਰਦਾ ।੨੧।

اَلَمْ تَرَ اَنَّ اللّٰهَ اَنْزَلَ مِنَ السَّمَآءِ مَآءً فَسَلَكَهٗ
يَنَابِيعَ فِي الْاَرْضِ ثُمَّ يُخْرِجُ بِهٖ زَرْعًا مُّخْتَلِفًا
اَلْوَانُهٗ ثُمَّ يَهِيجُ فَتَرٰىهُ مُصْفَرًّا ثُمَّ يَجْعَلُهٗ
حُطَامًا ۭ اِنَّ فِي ذٰلِكَ لَذِكْرٰى لِاُولِي الْاَلْبَابِ ٢٢ ع

ਕੀ ਤੁਸੀਂ ਇਹ ਨਹੀਂ ਵੇਖਿਆ ਕਿ ਅੱਲਾਹ ਨੇ ਅਕਾਸ਼ ਤੋਂ ਪਾਣੀ ਉਤਾਰਿਆ ਹੈ । ਫੇਰ ਉਸ ਨੂੰ ਧਰਤੀ ਵਿੱਚੋਂ ਸੋਮੇਂ ਬਣਾ ਕੇ ਵਗਾਇਆ ਹੈ । ਫੇਰ ਉਸ ਦੁਆਰਾ ਅੱਡ ਅੱਡ ਰੰਗਾਂ ਦੀਆਂ ਖੇਤੀਆਂ ਉਗਾਉਂਦਾ ਹੈ । ਸੋ ਜਦ ਓਹ ਪੱਕਣ ਤੇ ਆਉਂਦੀਆਂ ਹਨ, ਤਾਂ ਤੂੰ ਓਹਨਾਂ ਨੂੰ ਪੀਲੀਆਂ ਪੀਲੀਆਂ ਵੇਖਦਾ ਹੈਂ । ਫੇਰ ਓਹਨਾਂ ਨੂੰ ਅੱਲਾਹ ਚੂਰਾ ਕਰਕਟ ਬਣਾ ਦਿੰਦਾ ਹੈ ।੨੨। (ਰਕੂਅ ੨)

اَفَمَنْ شَرَحَ اللّٰهُ صَدْرَهٗ لِلْاِسْلَامِ فَهُوَ عَلٰى نُوْرٍ
مِّنْ رَّبِّهٖ ۭ فَوَيْلٌ لِّلْقٰسِيَةِ قُلُوْبُهُمْ مِّنْ ذِكْرِ اللّٰهِ ۭ
اُولٰٓئِكَ فِي ضَلٰلٍ مُّبِيْنٍ ٢٣

ਕੀ ਜਿਸ ਦਾ ਹਿਰਦਾ ਅੱਲਾਹ ਨੇ ਆਪਣੀ ਆਗਿਆ-ਕਾਰੀ ਲਈ ਖੋਲ੍ਹ ਦਿੱਤਾ ਹੈ ਤੇ ਉਸ ਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਨੂਰ ਵੀ ਮਿਲਿਆ ਹੈ, ਉਹ ਉਸ ਜਿਹਾ ਹੋ ਸਕਦਾ ਹੈ, ਜੋ ਅਜਿਹਾ ਨਹੀਂ ਹੈ ? ਸੋ ਸ਼ੋਕ ਓਹਨਾਂ ਉੱਤੇ ਜਿਨ੍ਹਾਂ ਦੇ ਮਨ ਅੱਲਾਹ ਦੇ ਸਿਮਰਨ ਤੋਂ ਕਰੜਾਈ ਅਨੁਭਵ ਕਰਦੇ ਹਨ । ਓਹ ਸਪਸ਼ਟ ਕੁਰਾਹੀਏ ਹਨ ।੨੩।

اَللّٰهُ نَزَّلَ اَحْسَنَ الْحَدِيْثِ كِتٰبًا مُّتَشَابِهًا مَّثَانِيَ

ਅੱਲਾਹ ਉਹ ਹੈ, ਜਿਸ ਨੇ ਚੰਗੀ ਤੋਂ ਚੰਗੀ ਗੱਲ,

تَقْشَعِرُّ مِنْهُ جُلُوْدُ الَّذِيْنَ يَخْشَوْنَ رَبَّهُمْ ثُمَّ تَلِيْنُ جُلُوْدُهُمْ وَقُلُوْبُهُمْ اِلٰى ذِكْرِ اللّٰهِ ۚ ذٰلِكَ هُدَى اللّٰهِ يَهْدِيْ بِهٖ مَنْ يَّشَآءُ ۚ وَمَنْ يُّضْلِلِ اللّٰهُ فَمَا لَهٗ مِنْ هَادٍ ﴿٢٣﴾

ਅਰਥਾਤ ਉਹ ਪੁਸਤਕ ਉਤਾਰੀ ਹੈ, ਜੋ ਅਲੰਕਾਰਕ[1] ਵੀ ਹੈ ਤੇ ਉਸ ਦੇ ਵਿਸ਼ੇ ਅਤਿ[2] ਉੱਚੇ ਵੀ ਹਨ[3], ਜੋ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਡਰਦੇ ਹਨ, ਇਸ ਦੇ ਪੜ੍ਹਨ ਸਮੇਂ ਓਹਨਾਂ ਦੇ ਲੂੰ ਕੰਡੇ ਹੋ ਜਾਂਦੇ ਹਨ। ਫੇਰ ਓਹਨਾਂ ਦੇ ਸਰੀਰ ਤੇ ਦਿਲ ਮੋਮ ਹੋ ਕੇ ਅੱਲਾਹ ਦੇ ਸਿਮਰਨ ਵਲ ਝੁਕ ਜਾਂਦੇ ਹਨ। ਇਹ (ਕੁਰਾਨ) ਅੱਲਾਹ ਦਾ ਸੁਮਾਰਗ ਹੈ, (ਅਰਥਾਤ ਇਹ ਕੁਰਾਨ ਜੋ ਸੁਮਾਰਗ ਦਸਦਾ ਹੈ, ਉਹ ਅੱਲਾਹ ਦਾ ਸੁਮਾਰਗ ਹੈ) ਜਿਸ ਰਾਹੀਂ ਉਹ, ਜਿਸ ਨੂੰ ਯੋਗ ਸਮਝਦਾ ਹੈ, ਸੁਮਾਰਗ ਵਲ ਲਾਉਂਦਾ ਹੈ ਤੇ ਜਿਸ ਨੂੰ ਅੱਲਾਹ ਕੁਰਾਹੀਆ ਕਰਾਰ ਦੇ ਦੇਵੇ, ਉਸ ਨੂੰ ਕੋਈ ਸੁਮਾਰਗ ਵਲ ਨਹੀਂ ਲਾ ਸਕਦਾ।੨੪।

اَفَمَنْ يَّتَّقِيْ بِوَجْهِهٖ سُوْٓءَ الْعَذَابِ يَوْمَ الْقِيٰمَةِ ۚ وَقِيْلَ لِلظّٰلِمِيْنَ ذُوْقُوْا مَا كُنْتُمْ تَكْسِبُوْنَ ﴿٢٤﴾

ਕੀ ਉਹ ਪ੍ਰਾਣੀ ਜੋ ਆਪਣੇ ਮੂੰਹ[4] ਨੂੰ ਕਿਆਮਤ ਦੇ ਦਿਹਾੜੇ ਕਰੜੇ ਕਸ਼ਟ, (ਅਰਥਾਤ ਨਰਕ) ਤੋਂ ਬਚਣ ਲਈ ਢਾਲ ਬਣਾਉਂਦਾ ਹੈ (ਉਹ ਸਵਰਗਗਾਮੀਆਂ ਜੇਹਾ ਹੋ ਸਕਦਾ ਹੈ?) ਅਤੇ ਜ਼ਾਲਮਾਂ ਨੂੰ ਇਹ

---

[1]ਅਰਥਾਤ—ਕੁਰਾਨ ਸ਼ਰੀਫ਼ ਦੀਆਂ ਕੁਝ ਆਇਤਾਂ ਤਾਂ ਓਹ ਹਨ, ਜਿਨ੍ਹਾਂ ਦਾ ਮਜ਼ਮੂਨ ਬਾਈਬਲ ਤੇ ਪਿਛਲੀਆਂ ਪੁਸਤਕਾਂ ਨਾਲ ਮੇਲ ਖਾਂਦਾ ਹੈ ਅਤੇ ਕੁਝ ਆਇਤਾਂ ਅਜੇਹੀਆਂ ਹਨ, ਜੋ ਨਵੇਂ ਵਿਸ਼ੇ ਵਰਣਨ ਕਰਦੀਆਂ ਹਨ ਅਤੇ ਆਪਣੀ ਸ਼ਾਨ ਵਿਚ ਉੱਚੀਆਂ ਹਨ, ਓਹਨਾਂ ਦਾ ਟਾਕਰਾ ਕੋਈ ਪਹਿਲੀ ਪੁਸਤਕ ਨਹੀਂ ਕਰ ਸਕਦੀ।

[2]ਇਹ "ਮਸਾਨੀ" ਦਾ ਟੀਕਾ ਹੈ।

[3]ਕੁਰਾਨ ਸ਼ਰੀਫ਼ ਵਿਚ "ਮਸਾਨੀ" ਦਾ ਪਦ ਹੈ ਤੇ "ਮਸਾਨੀ" ਦਾ ਅਰਥ ਮੋੜ ਵੀ ਹੈ ਅਤੇ ਦੁਤਾਰੇ ਦੀ ਤਾਰ ਵੀ ਹੈ, ਜਿਸ ਨੂੰ ਆਮ ਤੌਰ ਤੇ ਨਹੁੰਆਂ ਨਾਲ ਵਜਾਉਂਦੇ ਹਨ। ਨਹੁੰਆਂ ਨੂੰ ਅਰਬੀ ਭਾਸ਼ਾ ਵਿਚ "ਜ਼ਫ਼ਰ" ਕਹਿੰਦੇ ਹਨ, ਉਸੇ ਨੂੰ ਵਿਗਾੜ ਕੇ ਅੰਗਰੇਜ਼ੀ ਵਿਚ ਇਸ ਵਾਜੇ ਦਾ ਨਾਂ "ਜ਼ੇਬਰ" ਰੱਖਿਆ ਗਿਆ ਹੈ—ਅਤੇ ਇਸ ਤੋਂ ਅਵਾਜ਼ ਵੱਡੀ ਉੱਚੀ ਤੇ ਸੁਰੀਲੀ ਨਿਕਲਦੀ ਹੈ। ਸੋ ਇਸ ਆਇਤ ਵਿਚ ਕੁਰਾਨ ਸ਼ਰੀਫ਼ ਦਾ ਇਹ ਗੁਣ ਵਰਣਨ ਕੀਤਾ ਗਿਆ ਹੈ ਕਿ ਪਹਿਲੀਆਂ ਪੁਸਤਕਾਂ ਦੇ ਟਾਕਰੇ ਵਿਚ ਇਸ ਦੀ ਸਿੱਖਿਆ ਵੱਡੀ ਸੁਰੀਲੀ ਤੇ ਉੱਚੀ ਸ਼ਾਨ ਵਾਲੀ ਹੈ (ਵਿਸਥਾਰ ਲਈ ਵੇਖੋ ਸੈਰਿ-ਰੂਹਾਨੀ ਜਿਲਦ ੨, ਪੰਨਾ ੧੦੫)

[4]ਕਈ ਥਾਈਂ ਅਸੀਂ "ਵਜਹੁਨ" ਪਦ ਦਾ ਅਰਥ ਸਿਰਕੱਢ ਸਰਦਾਰ ਵੀ ਕੀਤਾ ਹੈ, ਪਰ ਇਹ ਅਰਥ ਸੰਸਾਰਕ ਕਸ਼ਟ ਤੇ ਢੁਕ ਸਕਦਾ ਹੈ। ਪਰਲੋਕ ਦੇ ਕਸ਼ਟ ਤੇ ਨਹੀਂ; ਕਿਉਂਕਿ ਇਸ ਲੋਕ ਵਿਚ ਮਨੁਖ ਆਪਣੀ ਥਾਂ ਆਪਣੇ ਸਿਰਕੱਢ ਸਰਦਾਰਾਂ ਨੂੰ ਕਸ਼ਟ ਵਲ ਧਕ ਸਕਦਾ ਹੈ, ਪਰ ਪਰਲੋਕ ਵਿਚ ਅਜਿਹਾ ਨਹੀਂ ਕਰ ਸਕਦਾ। ਸੋ ਅਸੀਂ ਇਸ ਥਾਂ "ਵਜਹੁਨ" ਦਾ ਅਰਥ ਮੂੰਹ ਵਾਸਤੇ ਕੀਤਾ ਹੈ। ਇਸ ਦਾ ਭਾਵ ਇਹ ਹੈ ਕਿ ਕਿਆਮਤ ਦੇ ਦਿਹਾੜੇ ਕਸ਼ਟ ਦੀ ਕਰੜਾਈ ਦੇ ਕਾਰਣ ਦਿਨਕਾਰੀ ਅਜੇਹੇ ਬੇਸੁਰਤ ਤੇ ਸ਼ੁਦਾਈ ਹੋ ਜਾਣਗੇ ਕਿ ਓਹ ਆਪਣੇ ਮੂੰਹ ਬਚਾਉਣ ਦੀ ਥਾਂ, ਜੋ ਅਸਲ ਬਚਾਉਣ ਦੀ ਚੀਜ਼ ਹੈ, ਬਾਕੀ ਦੇ ਸਰੀਰ ਨੂੰ ਪਿੱਛੇ ਕਰ ਦੇਣਗੇ। ਜਾਣੋ, ਪ੍ਰਭੂ ਓਹਨਾਂ ਦੇ ਮਨ ਵਿਚ ਅਜਿਹੀ ਇੱਛਾ ਪੈਦਾ ਕਰ ਦੇਵੇਗਾ ਕਿ ਓਹ ਬੇਤਹਾਸ਼ਾ ਢਿੱਡਾਂ ਦੇ ਭਾਰ ਘਸੀਟਦੇ ਹੋਏ ਨਰਕਾਂ ਵਲ ਜਾਣਗੇ।

ਕਿਹਾ ਜਾਏਗਾ ਕਿ ਆਪਣੀਆਂ ਕਰਣੀਆਂ ਦਾ ਫਲ ਭੋਗੋ ।੨੫।

كَذَّبَ الَّذِيْنَ مِنْ قَبْلِهِمْ فَاَتٰىهُمُ الْعَذَابُ
مِنْ حَيْثُ لَا يَشْعُرُوْنَ ﴿٢٦﴾

ਓਹਨਾਂ ਤੋਂ ਪਹਿਲੇ ਲੋਕ ਵੀ ਨਿੰਦਾ ਕਰ ਚੁੱਕੇ ਹਨ । (ਫੇਰ ਇਸ ਦੇ ਸਿੱਟੇ ਵਿਚ) ਓਹਨਾਂ ਉੱਤੇ ਕਸ਼ਟ ਅਜੇਹੇ ਅਜੇਹੇ ਪਾਸਿਆਂ ਤੋਂ ਆਇਆ ਸੀ, ਜਿਨ੍ਹਾਂ ਨੂੰ ਓਹ ਸਮਝਦੇ ਹੀ ਨਹੀਂ ਸਨ ।੨੬।

فَاَذَاقَهُمُ اللّٰهُ الْخِزْيَ فِي الْحَيٰوةِ الدُّنْيَا ۚ وَ
لَعَذَابُ الْاٰخِرَةِ اَكْبَرُ ۘ لَوْ كَانُوْا يَعْلَمُوْنَ ﴿٢٧﴾

ਅਤੇ ਅੱਲਾਹ ਨੇ ਓਹਨਾਂ ਨੂੰ ਇਸ ਲੋਕ ਦੇ ਜੀਵਨ ਵਿਚ ਵੀ ਹੀਣਤਾ ਵਿਖਾਈ ਸੀ ਤੇ ਪਰਲੋਕ ਵਿਚ ਜੋ ਕਸ਼ਟ ਪੁੱਜੇਗਾ, ਜੇ ਓਹ ਸਮਝਣ, ਤਾਂ ਉਹ ਉਸ ਤੋਂ ਵੀ ਵੱਡਾ (ਕਰੜਾ) ਹੋਵੇਗਾ ।੨੭।

وَلَقَدْ ضَرَبْنَا لِلنَّاسِ فِيْ هٰذَا الْقُرْاٰنِ مِنْ
كُلِّ مَثَلٍ لَّعَلَّهُمْ يَتَذَكَّرُوْنَ ﴿٢٨﴾ ج

ਅਤੇ ਅਸੀਂ ਇਸ ਕੁਰਾਨ ਵਿਚ ਹਰੇਕ ਕਿਸਮ ਦੀਆਂ ਗੱਲਾਂ ਵਰਣਨ ਕਰ ਦਿੱਤੀਆਂ ਹਨ; ਤਾਂ ਜੁ ਓਹ (ਇਨਕਾਰੀ) ਸਿੱਖਿਆ ਪ੍ਰਾਪਤ ਕਰ ਸਕਣ ।੨੮।

قُرْاٰنًا عَرَبِيًّا غَيْرَ ذِيْ عِوَجٍ لَّعَلَّهُمْ يَتَّقُوْنَ ﴿٢٩﴾

ਅਸੀਂ ਇਸ ਨੂੰ ਕੁਰਾਨ ਬਣਾਇਆ ਹੈ ਜੋ ਆਪਣਾ ਮਨੋਰਥ ਵਿਸਥਾਰ ਪੂਰਬਕ ਵਰਣਨ ਕਰਦਾ ਹੈ । ਇਸ ਵਿਚ ਕੋਈ ਵਲ ਵਿੰਗ ਨਹੀਂ ਹੈ । (ਇਹ ਇਸ ਲਈ ਉਤਾਰਿਆ ਹੈ ਕਿ) ਲੋਕ ਸੰਜਮਤਾ ਧਾਰਨ ਕਰ ਸਕਣ ।੨੯।

ضَرَبَ اللّٰهُ مَثَلًا رَّجُلًا فِيْهِ شُرَكَآءُ مُتَشٰكِسُوْنَ
وَرَجُلًا سَلَمًا لِّرَجُلٍ ۭ هَلْ يَسْتَوِيٰنِ مَثَلًا ۭ اَلْحَمْدُ
لِلّٰهِ ۚ بَلْ اَكْثَرُهُمْ لَا يَعْلَمُوْنَ ﴿٣٠﴾

ਅੱਲਾਹ ਉਸ ਪ੍ਰਾਣੀ[1] ਦਾ ਹਾਲ (ਸਿੱਖਿਆ ਦੇਣ ਲਈ) ਵਰਣਨ ਕਰਦਾ ਹੈ, ਜਿਸ ਦੇ ਕਈ ਮਾਲਕ ਹਨ ਤੇ ਆਪਸ ਵਿਚ ਮਤਿਭੇਦ ਵੀ ਰੱਖਦੇ ਹਨ ਤੇ ਇਕ ਪ੍ਰਾਣੀ ਪੂਰੇ ਦਾ ਪੂਰਾ ਹੀ ਇਕ ਬੰਦੇ ਦੀ ਮਲਕੀਅਤ ਹੈ ਕੀ ਏਹ ਦੋਵੇਂ ਪ੍ਰਾਣੀ ਇਕ ਸਮਾਨ ਹੋ ਸਕਦੇ ਹਨ ? ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਇਹ ਨਹੀਂ ਜਾਣਦੇ ।੩੦।

---

[1]ਅਰਥਾਤ—ਮੁਸ਼ਰਿਕ ਤੇ ਇਕ ਈਸ਼ਵਰ ਦੇ ਪੁਜਾਰੀ ।

إِنَّكَ مَيِّتٌ وَإِنَّهُم مَّيِّتُونَ ﴿٣١﴾
ثُمَّ إِنَّكُمْ يَوْمَ الْقِيَامَةِ عِندَ رَبِّكُمْ تَخْتَصِمُونَ ﴿٣٢﴾ ع

ਤੂੰ ਵੀ ਇਕ ਦਿਨ ਕਾਲ-ਵਸ ਹੋਣ ਵਾਲਾ ਹੈਂ ਤੇ ਓਹ ਵੀ ਕਾਲ-ਵਸ ਹੋਣ ਵਾਲੇ ਹਨ। ਫੇਰ ਤੁਸੀਂ ਸਾਰੇ ਹੀ ਕਿਆਮਤ ਦੇ ਦਿਹਾੜੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਆਪਣੀਆਂ ਕਰਣੀਆਂ ਤੇ ਸਿੱਧਾਂਤਾਂ ਨੂੰ ਪੇਸ਼ ਕਰੋਗੇ ।੩੧-੩੨। (ਰਕੂਅ ੩)

فَمَنْ أَظْلَمُ مِمَّن كَذَبَ عَلَى اللَّهِ وَكَذَّبَ بِالصِّدْقِ إِذْ جَاءَهُ ۚ أَلَيْسَ فِي جَهَنَّمَ مَثْوًى لِّلْكَافِرِينَ ﴿٣٣﴾

ਅਤੇ ਉਸ ਤੋਂ ਵੱਡਾ ਜ਼ਾਲਮ ਹੋਰ ਕਿਹੜਾ ਹੋ ਸਕਦਾ ਹੈ, ਜੋ ਅੱਲਾਹ ਉੱਤੇ ਕੂੜ ਬਨ੍ਹੇ ਤੇ ਅੱਲਾਹ ਵੱਲੋਂ ਆਉਣ ਵਾਲੇ ਸੱਚ ਨੂੰ —ਜਦ ਉਹ ਉਸ ਵਲ ਆਏ, ਨਿੰਦੇ ? ਕੀ ਇਨਕਾਰੀਆਂ ਦਾ ਟਿਕਾਣਾ ਨਰਕ ਨਹੀਂ ? ।੩੩।

وَالَّذِي جَاءَ بِالصِّدْقِ وَصَدَّقَ بِهِ ۙ أُولَٰئِكَ هُمُ الْمُتَّقُونَ ﴿٣٤﴾

ਅਤੇ (ਹਰੇਕ) ਉਹ ਪ੍ਰਾਣੀ ਜੋ ਅੱਲਾਹ ਵੱਲੋਂ ਸੱਚੀ ਸਿੱਖਿਆ ਲੈ ਕੇ ਆਉਂਦਾ ਹੈ ਤੇ ਹਰੇਕ ਉਹ ਪ੍ਰਾਣੀ ਜੋ ਅਜਿਹੀ ਸਿੱਖਿਆ ਦੀ ਪੁਸ਼ਟੀ ਕਰਦਾ ਹੈ, ਅਜੇਹੇ ਲੋਕ ਹੀ ਸੰਜਮੀ ਹੁੰਦੇ ਹਨ ।੩੪।

لَهُم مَّا يَشَاءُونَ عِندَ رَبِّهِمْ ۚ ذَٰلِكَ جَزَاءُ الْمُحْسِنِينَ ﴿٣٥﴾

ਓਹ ਜੋ ਕੁਝ ਚਾਹੁਣਗੇ, ਓਹਨਾਂ ਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਮਿਲ ਜਾਏਗਾ। ਪਰਉਪਕਾਰੀਆਂ ਦਾ ਵਟਾਂਦਰਾ ਅਜਿਹਾ ਹੀ ਹੋਇਆ ਕਰਦਾ ਹੈ ।੩੫।

لِيُكَفِّرَ اللَّهُ عَنْهُمْ أَسْوَأَ الَّذِي عَمِلُوا وَيَجْزِيَهُمْ أَجْرَهُم بِأَحْسَنِ الَّذِي كَانُوا يَعْمَلُونَ ﴿٣٦﴾

ਤਾਂ ਜੁ ਅੱਲਾਹ ਓਹਨਾਂ ਦੇ ਕਰਮਾਂ ਦੇ ਭੈੜੇ ਪ੍ਰਭਾਵ ਨੂੰ ਢੱਕ ਲੈ ਤੇ ਓਹਨਾਂ ਦਾ ਵਟਾਂਦਰਾ ਓਹਨਾਂ ਦੇ ਕਰਮਾ ਵਿੱਚੋਂ ਜੋ ਸਭ ਤੋਂ ਚੰਗੇ ਕਰਮ ਹੋਣ, ਓਹਨਾਂ ਅਨੁਸਾਰ ਦੇ ਸਕੇ ।੩੬।

أَلَيْسَ اللَّهُ بِكَافٍ عَبْدَهُ ۖ وَيُخَوِّفُونَكَ بِالَّذِينَ مِن دُونِهِ ۚ وَمَن يُضْلِلِ اللَّهُ فَمَا لَهُ مِنْ هَادٍ ﴿٣٧﴾

ਕੀ ਅੱਲਾਹ ਆਪਣੇ ਭਗਤ-ਜਨਾਂ ਲਈ ਕਾਫ਼ੀ ਨਹੀਂ ਹੈ ? ਅਤੇ ਓਹ ਲੋਕ ਤੈਨੂੰ ਓਹਨਾਂ ਤੋਂ ਡਰਾਉਂਦੇ ਹਨ, ਜੋ ਇਸ (ਅਰਥਾਤ ਪ੍ਰਭੂ) ਤੋਂ ਛੁੱਟ ਹਨ ਅਤੇ ਜਿਸ ਨੂੰ ਅੱਲਾਹ ਕੁਰਾਹਆ ਸਮਝ ਲਏ, ਉਸ ਨੂੰ ਕੋਈ ਵੀ ਸੁਮਾਰਗ ਵਲ ਨਹੀਂ ਲਾ ਸਕਦਾ ।੩੭।

وَمَنْ يَّهْدِ اللّٰهُ فَمَا لَهٗ مِنْ مُّضِلٍّ ؕ اَلَيْسَ
اللّٰهُ بِعَزِيْزٍ ذِى انْتِقَامٍ ﴿٣٨﴾

ਅਤੇ ਜਿਸ ਨੂੰ ਅੱਲਾਹ ਸੁਮਾਰਗ ਵਲ ਲਾ ਦੇਵੇ, ਉਸ ਨੂੰ ਕੋਈ ਕੁਰਾਹੇ ਨਹੀਂ ਪਾ ਸਕਦਾ। ਕੀ ਅੱਲਾਹ ਬਲਵਾਨ ਤੇ ਬਦਲਾ ਲੈਣ[1] ਤੇ ਸਮਰਥ ਨਹੀਂ ਹੈ ? ।੩੮।

وَلَئِنْ سَاَلْتَهُمْ مَّنْ خَلَقَ السَّمٰوٰتِ وَالْاَرْضَ
لَيَقُوْلُنَّ اللّٰهُ ؕ قُلْ اَفَرَءَيْتُمْ مَّا تَدْعُوْنَ مِنْ دُوْنِ
اللّٰهِ اِنْ اَرَادَنِىَ اللّٰهُ بِضُرٍّ هَلْ هُنَّ كٰشِفٰتُ
ضُرِّهٖۤ اَوْ اَرَادَنِىْ بِرَحْمَةٍ هَلْ هُنَّ مُمْسِكٰتُ رَحْمَتِهٖ ؕ
قُلْ حَسْبِىَ اللّٰهُ ؕ عَلَيْهِ يَتَوَكَّلُ الْمُتَوَكِّلُوْنَ ﴿٣٩﴾

ਅਤੇ ਜੇ ਤੂੰ ਓਹਨਾਂ ਤੋਂ ਪੁੱਛੇਂ ਕਿ ਸਾਰੇ ਅਕਾਸ਼ ਤੇ ਪਤਾਲ ਕਿਸ ਨੇ ਰਚੇ ਹਨ ? ਤਾਂ ਓਹ ਜ਼ਰੂਰ ਇਹ ਕਹਿਣਗੇ ਕਿ ਅੱਲਾਹ ਨੇ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਤੁਹਾਨੂੰ ਇਹ ਪਤਾ ਨਹੀਂ ਕਿ ਤੁਸੀਂ ਅੱਲਾਹ ਤੋਂ ਛੁੱਟ ਕਿਸ ਦੀ ਪੂਜਾ ਕਰਦੇ ਹੋ ? ਜੇ ਅੱਲਾਹ ਮੈਨੂੰ ਹਾਣ ਪਹੁੰਚਾਉਣਾ ਚਾਹੇ, ਤਾਂ ਕੀ ਓਹ[2] (ਬਣਾਉਟੀ ਇਸ਼ਟ) ਉਸ ਹਾਣ ਨੂੰ ਦੂਰ ਕਰ ਸਕਦੇ ਹਨ ? ਜਾਂ ਜੇ ਅੱਲਾਹ ਮੇਰੇ ਤੇ ਮਿਹਰ ਕਰਨਾ ਚਾਹੇ, ਤਾਂ ਕੀ ਓਹ ਬਣਾਉਟੀ ਇਸ਼ਟ ਉਸ ਦੀ ਮਿਹਰ ਰੋਕ ਸਕਦੇ ਹਨ ? ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੇਰੇ ਲਈ ਅੱਲਾਹ ਹੀ ਕਾਫ਼ੀ ਹੈ। ਸਾਰੇ ਹੀ (ਸਚਿਆਰ ਤੇ) ਭਰੋਸਾ ਕਰਨ ਵਾਲੇ ਉਸ ਤੇ ਹੀ ਭਰੋਸਾ ਕੀਤਾ ਕਰਨ ।੩੯।

قُلْ يٰقَوْمِ اعْمَلُوْا عَلٰى مَكَانَتِكُمْ اِنِّىْ عَامِلٌ ۚ فَسَوْفَ
تَعْلَمُوْنَ ﴿٤٠﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਹੇ ਮੇਰੀ ਜਾਤੀ ! ਤੁਸੀਂ ਆਪੋ ਆਪਣੀ ਥਾਂ ਕਰਮ ਕਰੋ ਤੇ ਮੈਂ ਵੀ (ਆਪਣੀ ਥਾਂ) ਕਰਮ ਕਰਾਂਗਾ। ਸੋ ਤੁਸੀਂ ਇਹ ਜ਼ਰੂਰ ਜਾਣ ਲਉਗੇ ।੪੦।

مَنْ يَّاْتِيْهِ عَذَابٌ يُّخْزِيْهِ وَيَحِلُّ عَلَيْهِ عَذَابٌ
مُّقِيْمٌ ﴿٤١﴾

ਕਿ ਕਿਸ ਨੂੰ ਅਜਿਹਾ ਕਸ਼ਟ ਮਿਲਦਾ ਹੈ, ਜੋ ਉਸ ਨੂੰ ਹੀਣਾ ਕਰ ਦਿੰਦਾ ਹੈ ? ਅਰਥਾਤ ਕਿਸ

[1]ਅਰਥਾਤ—ਇਨਕਾਰੀ ਤਾਂ ਇਹ ਜਤਨ ਕਰਦੇ ਹਨ ਕਿ ਸਰਧਾਲੂ ਕਿਸੇ ਤਰ੍ਹਾਂ ਕੁਰਾਹੇ ਪਾ ਦਿੱਤੇ ਜਾਣ, ਪਰ ਸ਼ਰਧਾਲੂਆਂ ਦੀ ਕੁਰਬਾਨੀ ਸਦਕਾ ਅੱਲਾਹ ਦੀ ਇਹ ਇੱਛਾ ਸੀ ਕਿ ਸਰਧਾਲੂ ਵਧਣ-ਫੁਲਣ; ਇਸ ਲਈ ਇਸ ਆਇਤ ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਕੀ ਅੱਲਾਹ ਬਲਵਾਨ ਨਹੀਂ ਹੈ ਕਿ ਜੋ ਉਸ ਦੀ ਇੱਛਾ ਹੈ, ਉਸ ਨੂੰ ਪੂਰਨ ਕਰ ਸਕੇ ? ਅਰਥਾਤ ਜੋ ਵੈਰੀ ਦੀ ਇੱਛਾ ਹੈ,ਉਸ ਨੂੰ ਨਿਹਫਲ ਬਣਾ ਦੇਵੇ ।

[2]ਕੁਰਾਨ ਸਰੀਫ ਵਿਚ ਇਸ ਥਾਂ "ਹੁੰਨਾ" ਪਦ ਹੈ, ਜੋ ਇਸਤਰੀ-ਲਿੰਗ ਬਹੁਵਚਨ ਹੈ। ਇਹ ਪਦ ਇੱਥੇ ਇਸ ਲਈ ਵਰਤਿਆ ਗਿਆ ਹੈ ਕਿ ਅੱਲਾਹ ਤੋਂ ਛੁੱਟ ਜੋ ਇਸ਼ਟ ਸਨ, ਓਹ ਇਨਕਾਰੀਆਂ ਦੀਆਂ ਦੇਵੀਆਂ ਦੀਆਂ ਮੂਰਤੀਆਂ ਹੀ ਹੁੰਦੀਆਂ ਹਨ ।

ਤੇ ਉਹ ਕਸ਼ਟ ਆਉਂਦਾ ਹੈ, ਜੋ ਸਦਾ ਦਾ ਹੈ ।੪੧।

إِنَّآ أَنزَلْنَا عَلَيْكَ الْكِتٰبَ لِلنَّاسِ بِالْحَقِّ ۚ فَمَنِ اهْتَدٰى فَلِنَفْسِهٖ ۖ وَمَن ضَلَّ فَإِنَّمَا يَضِلُّ عَلَيْهَا ۖ وَمَآ أَنتَ عَلَيْهِم بِوَكِيلٍ ﴿٤١﴾ ع

ਅਸੀਂ ਤੇਰੇ ਉੱਤੇ ਇਹ ਪੁਸਤਕ ਨਿਰਸੰਦੇਹ ਲੋਕਾਂ ਦੇ ਭਲੇ ਲਈ, ਸੱਚਾਈ ਤੇ ਯੁਕਤੀਆਂ ਨਾਲ (ਭਰਪੂਰ) ਉਤਾਰੀ ਹੈ । ਸੋ ਜਿਹੜਾ ਸੁਮਾਰਗ ਵਲ ਲੱਗੇਗਾ, ਉਸ ਦਾ ਲਾਭ ਉਸੇ ਨੂੰ ਹੀ ਪੁੱਜੇਗਾ ਤੇ ਜਿਹੜਾ ਕੁਰਾਹੇ ਜਾਏਗਾ, ਉਸ ਦੇ ਕੁਰਾਹੀਆ ਹੋਣ ਦਾ ਦੋਸ਼ ਉਸੇ ਦੇ ਸਿਰ ਹੋਵੇਗਾ ਤੇ ਤੂੰ ਓਹਨਾਂ ਦਾ ਕਾਰਜਸਾਧਕ ਨੀਅਤ ਨਹੀਂ ਕੀਤਾ ਗਿਆ ।੪੨।

(ਰਕੂਅ ੪)

اَللّٰهُ يَتَوَفَّى الْأَنفُسَ حِينَ مَوْتِهَا وَالَّتِي لَمْ تَمُتْ فِي مَنَامِهَا ۖ فَيُمْسِكُ الَّتِي قَضٰى عَلَيْهَا الْمَوْتَ وَيُرْسِلُ الْأُخْرٰى إِلٰى أَجَلٍ مُّسَمًّى ۚ إِنَّ فِي ذٰلِكَ لَآيٰتٍ لِّقَوْمٍ يَتَفَكَّرُونَ ﴿٤٢﴾

ਅੱਲਾਹ ਹਰੇਕ ਪ੍ਰਾਣੀ ਦੀ ਜਿੰਦ ਉਸ ਦੇ ਦੇਹਾਂਤ ਸਮੇਂ ਕਢ ਲੈਂਦਾ ਹੈ ਅਤੇ ਜਿਸ ਦਾ ਦੇਹਾਂਤ ਸਮਾਂ ਨਹੀਂ ਆਇਆ ਹੁੰਦਾ, (ਉਸ ਦੀ ਜਿੰਦ) ਉਸ ਦੇ ਸੌਣ ਵੇਲੇ (ਕਢ ਲੈਂਦਾ ਹੈ) । ਸੋ ਉਹ ਜਿਸ ਦੇ ਦੇਹਾਂਤ ਦਾ ਹੁਕਮ ਦੇ ਚੁੱਕਾ ਹੁੰਦਾ ਹੈ, ਉਸ ਦੀ ਜਿੰਦ ਨੂੰ ਰੋਕ ਲੈਂਦਾ ਹੈ ਤੇ ਦੂਜੀ ਨੂੰ ਇਕ ਨੀਅਤ ਸਮੇਂ ਤਕ ਪਰਤਾ ਦਿੰਦਾ ਹੈ । ਬੇਸ਼ੱਕ ਇਸ ਵਿਚ ਵਿਚਾਰਵਾਨ ਜਾਤੀ ਲਈ ਚਮਤਕਾਰ ਹਨ ।੪੩।

أَمِ اتَّخَذُوا مِن دُونِ اللّٰهِ شُفَعَآءَ ۚ قُلْ أَوَلَوْ كَانُوا لَا يَمْلِكُونَ شَيْئًا وَّلَا يَعْقِلُونَ ﴿٤٣﴾

ਕੀ ਓਹਨਾਂ ਨੇ ਅੱਲਾਹ ਤੋਂ ਛੁੱਟ ਕੁਝ ਸਫ਼ਾਰਸ਼ੀ ਮਿਥ ਲਏ ਹੋਏ ਹਨ ? ਤੂੰ ਓਹਨਾਂ ਨੂੰ ਕਹਿ ਦੇ ਕਿ ਭਾਵੇਂ ਓਹਨਾਂ ਦੇ ਅਧਿਕਾਰ ਵਿਚ ਕੋਈ ਸਮਰਥਾ ਨਾ ਹੋਵੇ ਤੇ ਨਾ ਹੀ ਓਹਨਾਂ ਨੂੰ (ਕਿਸੇ ਗੱਲ ਦਾ) ਕੋਈ ਥਹੁ-ਪਤਾ ਹੋਵੇ । (ਫੇਰ) ਵੀ ਤੁਸੀਂ ਓਹਨਾਂ ਨੂੰ ਆਪਣੇ ਸਫ਼ਾਰਸ਼ੀ ਮਿਥ ਲਉਗੇ ?) ।੪੪।

قُل لِّلّٰهِ الشَّفَاعَةُ جَمِيعًا ۖ لَّهُ مُلْكُ السَّمٰوٰتِ وَالْأَرْضِ ۖ ثُمَّ إِلَيْهِ تُرْجَعُونَ ﴿٤٤﴾

ਤੂੰ ਓਹਨਾਂ ਨੂੰ ਕਹਿ ਦੇ ਕਿ ਸਾਰੀ ਦੀ ਸਾਰੀ ਸਫ਼ਾਰਸ਼ ਦਾ ਅਧਿਕਾਰ ਅੱਲਾਹ ਨੂੰ ਹੀ ਹੈ । (ਉਹ ਜਿਸ ਨੂੰ ਚਾਹੁੰਦਾ ਹੈ, ਇਹ ਅਧਿਕਾਰ ਸੌਂਪ ਦਿੰਦਾ ਹੈ ) । ਸਾਰੇ ਅਕਾਸ਼ਾਂ ਤੇ ਪਤਾਲਾਂ ਉੱਤੇ ਉਸੇ ਦਾ

ਹੀ ਰਾਜ ਹੈ ਅਤੇ ਤੁਸੀਂ ਸਾਰੇ ਉਸੇ ਦੀ ਹੀ ਹਜ਼ੂਰੀ ਪਰਤਾਏ ਜਾਉਗੇ ।੪੪।

وَإِذَا ذُكِرَ اللَّهُ وَحْدَهُ اشْمَأَزَّتْ قُلُوبُ الَّذِينَ
لَا يُؤْمِنُونَ بِالْآخِرَةِ ۖ وَإِذَا ذُكِرَ الَّذِينَ مِن دُونِهِ
إِذَا هُمْ يَسْتَبْشِرُونَ ﴿٤٥﴾

ਅਤੇ ਜਦ ਇੱਕੋ ਇਕ ਅੱਲਾਹ ਦਾ ਸਿਮਰਨ ਕੀਤਾ ਜਾਂਦਾ ਹੈ, ਤਾਂ ਓਹਨਾਂ ਲੋਕਾਂ ਦੇ ਮਨ, ਜਿਨ੍ਹਾਂ ਨੂੰ ਕਿਆਮਤ ਉੱਤੇ ਵਿਸ਼ਵਾਸ ਨਹੀਂ, ਇਸ ਸਿਮਰਨ ਨਾਲ ਘ੍ਰਿਣਾ[1] ਕਰਨ ਲਗ ਪੈਂਦੇ ਹਨ ਅਤੇ ਜਦ ਓਹਨਾਂ (ਮੂਰਤੀਆਂ) ਦਾ, ਜੋ ਅੱਲਾਹ ਦੇ ਟਾਕਰੇ ਤੇ ਉੱਕੀਆਂ ਹੀ ਤੁੱਛ ਹਨ, ਸਿਮਰਨ ਕੀਤਾ ਜਾਂਦਾ ਹੈ, ਤਾਂ ਓਹ ਵੱਡੇ ਖ਼ੁਸ਼ ਹੋਣ ਲਗ ਜਾਂਦੇ ਹਨ ।੪੫।

قُلِ اللَّهُمَّ فَاطِرَ السَّمَاوَاتِ وَالْأَرْضِ عَالِمَ الْغَيْبِ
وَالشَّهَادَةِ أَنتَ تَحْكُمُ بَيْنَ عِبَادِكَ فِي مَا كَانُوا
فِيهِ يَخْتَلِفُونَ ﴿٤٦﴾

ਤੂੰ ਇਹ ਕਹਿ ਦੇ ਕਿ ਹੇ ਅੱਲਾਹ ! (ਹੇ) ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਸਾਜਨਹਾਰ ! (ਹੇ) ਗੁਪਤ-ਪਰਗਟ ਦੇ ਜਾਣਨਹਾਰ ! ਤੂੰ ਹੀ ਆਪਣੇ ਬੰਦਿਆਂ ਵਿਚਾਲੇ ਓਹਨਾਂ ਸਾਰੀਆਂ ਚੀਜ਼ਾਂ ਦਾ ਨਿਪਟਾਰਾ ਕਰਨ ਵਾਲਾ ਹੈਂ, ਜਿਨ੍ਹਾਂ ਵਿਚ ਓਹ ਮਤਿਭੇਦ ਕਰਦੇ ਸਨ ।੪੬।

وَلَوْ أَنَّ لِلَّذِينَ ظَلَمُوا مَا فِي الْأَرْضِ جَمِيعًا وَمِثْلَهُ
مَعَهُ لَافْتَدَوْا بِهِ مِن سُوءِ الْعَذَابِ يَوْمَ الْقِيَامَةِ ۚ
وَبَدَا لَهُم مِّنَ اللَّهِ مَا لَمْ يَكُونُوا يَحْتَسِبُونَ ﴿٤٧﴾

ਅਤੇ ਜੇ ਜ਼ਾਲਮ ਲੋਕ, ਧਰਤੀ ਤੇ ਜੋ ਕੁਝ ਵੀ ਹੈ, ਉਸ ਦੇ ਮਾਲਕ ਬਣ ਜਾਣ; ਸਗੋਂ ਇੰਨਾ ਕੁਝ ਓਹਨਾਂ ਨੂੰ ਹੋਰ ਵੀ ਮਿਲ ਜਾਏ, ਤਾਂ ਜੁ ਓਹ ਕਿਆਮਤ ਦੇ ਦਿਹਾੜੇ ਕਸ਼ਟ ਤੋਂ ਬਚਣ ਲਈ ਉਸ ਨੂੰ ਵਟਾਂਦਰੇ ਵਜੋਂ ਦੇ ਦੇਣ, ਅਰਥਾਤ ਅੱਲਾਹ ਵੱਲੋਂ ਓਹਨਾਂ ਤੇ ਉਹ ਕੁਝ ਪਰਗਟ ਹੋ ਜਾਏਗਾ, ਜਿਸ ਦਾ ਓਹਨਾਂ ਨੂੰ ਚਿਤ-ਚੇਤਾ ਵੀ ਨਹੀਂ ਸੀ ।੪੭।

وَبَدَا لَهُمْ سَيِّئَاتُ مَا كَسَبُوا وَحَاقَ بِهِم مَّا
كَانُوا بِهِ يَسْتَهْزِئُونَ ﴿٤٨﴾

ਅਰਥਾਤ ਓਹਨਾਂ ਤੇ ਓਹਨਾਂ ਦੇ ਕੁਕਰਮਾਂ ਦੀਆਂ ਬੁਰਾਈਆਂ ਪਰਗਟ ਹੋ ਜਾਣਗੀਆਂ ਤੇ ਜਿਸ ਕਸ਼ਟ ਦਾ ਓਹ ਮਖ਼ੌਲ ਉਡਾਇਆ ਕਰਦੇ ਸਨ (ਉਹ ਵੀ) ਓਹਨਾਂ ਨੂੰ ਚਾਰੇ ਪਾਸਿਓਂ ਘੇਰ ਲਏਗਾ ।੪੮।

---

[1]ਅਰਥਾਤ—ਮੁਸ਼ਰਿਕ ਲੋਕ ਇਕ ਈਸ਼ਵਰ ਦੇ ਸਿਮਰਨ ਤੋਂ ਵੱਡਾ ਚਿੜਦੇ ਹਨ ।

فَإِذَا مَسَّ الْإِنسَانَ ضُرٌّ دَعَانَا ثُمَّ إِذَا خَوَّلْنَاهُ نِعْمَةً مِّنَّا قَالَ إِنَّمَا أُوتِيتُهُ عَلَىٰ عِلْمٍ ۚ بَلْ هِيَ فِتْنَةٌ وَلَٰكِنَّ أَكْثَرَهُمْ لَا يَعْلَمُونَ ٥٠

ਅਤੇ ਜਦ ਮਨੁੱਖ ਨੂੰ ਕੋਈ ਹਾਨ ਪੁੱਜਦਾ ਹੈ, ਤਾਂ ਉਹ ਸਾਡੇ ਅੱਗੇ ਅਰਦਾਸਾਂ ਕਰਨ ਲਗ ਪੈਂਦਾ ਹੈ। ਸੋ ਜਦ ਅਸੀਂ ਉਸ ਤੇ ਆਪਣੀ ਹਜ਼ੂਰੀਓਂ ਕੋਈ ਮਿਹਰ ਕਰਦੇ ਹਾਂ, ਤਾਂ ਉਹ ਇਹ ਕਹਿੰਦਾ ਹੈ ਕਿ ਮੈਨੂੰ ਇਹ ਮਿਹਰ ਮੇਰੇ ਆਪਣੇ ਗਿਆਨ ਦੇ ਅਧਾਰ ਤੇ ਪ੍ਰਾਪਤ ਹੋਈ ਹੈ, (ਇਹ ਠੀਕ ਨਹੀਂ ਹੈ); ਸਗੋਂ ਉਸ ਦਾ ਪ੍ਰਾਪਤ ਹੋਣਾ ਇਕ ਪਰਖ ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਇਹ ਨਹੀਂ ਜਾਣਦੇ ।੫੦।

قَدْ قَالَهَا الَّذِينَ مِن قَبْلِهِمْ فَمَا أَغْنَىٰ عَنْهُم مَّا كَانُوا يَكْسِبُونَ ٥١

ਏਹੋ (ਗੱਲ) ਓਹਨਾਂ ਤੋਂ ਪਹਿਲੇ ਲੋਕਾਂ ਨੇ ਵੀ ਕਹੀ ਸੀ। ਫੇਰ ਓਹਨਾਂ ਦੇ ਕਰਮ ਓਹਨਾਂ ਦੇ ਕਿਸੇ ਕੰਮ ਨਹੀਂ ਆਏ ਸਨ ।੫੧।

فَأَصَابَهُمْ سَيِّئَاتُ مَا كَسَبُوا ۚ وَالَّذِينَ ظَلَمُوا مِنْ هَٰؤُلَاءِ سَيُصِيبُهُمْ سَيِّئَاتُ مَا كَسَبُوا وَمَا هُم بِمُعْجِزِينَ ٥٢

ਸਗੋਂ ਓਹਨਾਂ ਦੇ ਕੁਕਰਮਾਂ ਦੇ (ਦੰਡ) ਨੇ ਓਹਨਾਂ ਨੂੰ ਆ ਦਬੋਚਿਆ ਸੀ ਤੇ ਇਸ ਸਮੇਂ ਦੇ ਲੋਕਾਂ ਵਿੱਚੋਂ ਜੋ ਜ਼ਾਲਮ ਹਨ, ਓਹਨਾਂ ਦੇ ਕੁਕਰਮ ਵੀ ਓਹਨਾਂ ਨੂੰ ਦਬੋਚ ਲੈਣਗੇ, ਅਰਥਾਤ ਓਹ ਪ੍ਰਭੂ ਨੂੰ ਉਸ ਦੀ ਇੱਛਾ ਤੋਂ ਰੋਕ ਨਹੀਂ ਸਕਣਗੇ ।੫੨।

أَوَلَمْ يَعْلَمُوا أَنَّ اللَّهَ يَبْسُطُ الرِّزْقَ لِمَن يَشَاءُ وَيَقْدِرُ ۚ إِنَّ فِي ذَٰلِكَ لَآيَاتٍ لِّقَوْمٍ يُؤْمِنُونَ ٥٣ ع

ਕੀ ਓਹਨਾਂ ਨੂੰ ਇਹ ਪਤਾ ਨਹੀਂ ਕਿ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ ਰਿਜ਼ਕ ਦਿੰਦਾ ਹੈ ਤੇ (ਜਿਸ ਨੂੰ ਯੋਗ ਸਮਝਦਾ ਹੈ) ਨੰਗ-ਭੁੱਖ ਦੇ ਦਿੰਦਾ ਹੈ, ਅਰਥਾਤ ਇਸ ਵਿਚ ਸ਼ਰਧਾਲੂ ਜਾਤੀਆਂ ਲਈ ਵੱਡੇ ਚਮਤਕਾਰ ਹਨ ।੫੩। (ਰਕੂਅ ੫)

قُلْ يَا عِبَادِيَ الَّذِينَ أَسْرَفُوا عَلَىٰ أَنفُسِهِمْ لَا تَقْنَطُوا مِن رَّحْمَةِ اللَّهِ ۚ إِنَّ اللَّهَ يَغْفِرُ الذُّنُوبَ جَمِيعًا ۚ إِنَّهُ هُوَ الْغَفُورُ الرَّحِيمُ ٥٤

ਤੂੰ (ਓਹਨਾਂ ਨੂੰ ਸਾਡੇ ਵੱਲੋਂ) ਇਹ ਕਹਿ ਦੇ ਕਿ ਹੇ ਮੇਰੇ ਬੰਦਿਓ ! ਜਿਨ੍ਹਾਂ ਨੇ (ਪਾਪ ਕਮਾ ਕੇ) ਆਪਣੇ ਆਪ ਉੱਤੇ ਜ਼ੁਲਮ ਕੀਤਾ ਹੈ, ਓਹ ਅੱਲਾਹ ਦੀ ਮਿਹਰ ਤੋਂ ਨਿਰਾਸ਼ ਨਾ ਹੋਣ। ਅੱਲਾਹ ਸਾਰੇ ਪਾਪਾਂ ਨੂੰ ਮਾਫ਼ ਕਰ ਦਿੰਦਾ ਹੈ। ਉਹ ਨਿਰਸੰਦੇਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੫੪।

وَأَنِيبُوا إِلَىٰ رَبِّكُمْ وَأَسْلِمُوا لَهُ مِن قَبْلِ أَن يَأْتِيَكُمُ الْعَذَابُ ثُمَّ لَا تُنصَرُونَ ٥٥

ਅਤੇ ਤੁਸੀਂ ਸਾਰੇ ਹੀ ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੀ ਹਜ਼ੂਰੀ ਹੀ ਝੁਕਿਆ ਕਰੋ ਤੇ ਉਸ ਦੇ ਹੀ

وَاتَّبِعُوٓا أَحْسَنَ مَآ أُنزِلَ إِلَيْكُم مِّن رَّبِّكُم مِّن قَبْلِ أَن يَأْتِيَكُمُ الْعَذَابُ بَغْتَةً وَأَنتُمْ لَا تَشْعُرُونَ ﴿٥٥﴾

ਆਗਿਆਕਾਰੀ ਬਣ ਜਾਓ, ਇਸ ਤੋਂ ਪਹਿਲਾਂ ਪਹਿਲਾਂ ਕਿ ਤੁਹਾਡੇ ਉੱਤੇ ਅਜਿਹਾ ਕਸ਼ਟ ਆ ਜਾਏ ਜਿਸ ਦੇ ਆਉਣ ਮਗਰੋਂ ਤੁਹਾਡੀ ਸਹਾਇਤਾ ਲਈ ਕੋਈ ਨਾ ਪੁੱਜ ਸਕੇ ।੫੫।

أَن تَقُولَ نَفْسٌ يَٰحَسْرَتَىٰ عَلَىٰ مَا فَرَّطتُ فِى جَنۢبِ اللَّهِ وَإِن كُنتُ لَمِنَ السَّٰخِرِينَ ﴿٥٦﴾

ਅਤੇ ਜੋ ਕੁਝ ਤੁਹਾਡੇ ਵਲ ਉਤਰਿਆ ਹੈ, ਉਸ ਵਿੱਚੋਂ (ਆਪਣੀ ਅਵਸਥਾ ਅਨੁਸਾਰ) ਸਭ ਤੋਂ ਚੰਗੇ ਹੁਕਮ[1] ਦੀ ਪਾਲਨਾ ਕਰੋ; ਇਸ ਤੋਂ ਪਹਿਲਾਂ ਕਿ ਤੁਹਾਡੇ ਉੱਤੇ ਅਚਣਚੇਤ ਕਸ਼ਟ ਆ ਜਾਏ ਤੇ ਤੁਹਾਨੂੰ ਕੋਈ ਪਤਾ ਹੀ ਨਾ ਲੱਗੇ ।੫੬।

ਤਾਂ ਜੁ ਕਿਤੇ ਅਜਿਹਾ ਨਾ ਹੋਵੇ ਕਿ ਤੁਹਾਡੇ ਵਿੱਚੋਂ ਕੋਈ ਪ੍ਰਾਣੀ ਇਹ ਕਹਿਣ ਲਗ ਪਏ ਕਿ ਜੋ ਕੁਝ ਅੱਲਾਹ ਬਾਰੇ ਮੈਂ ਘਾਟ ਕੀਤੀ ਹੈ, ਉਸ ਦੇ ਅਧਾਰ ਤੇ ਮੇਰੇ ਉੱਤੇ ਸ਼ੋਕ ਹੈ ਅਤੇ (ਮੈਂ ਅਕਾਸ਼ ਬਾਣੀ ਨੂੰ) ਤੁੱਛ ਸਮਝਿਆ ਕਰਦਾ ਸੀ ।੫੭।

أَوْ تَقُولَ لَوْ أَنَّ اللَّهَ هَدَىٰنِى لَكُنتُ مِنَ الْمُتَّقِينَ ﴿٥٧﴾

ਜਾਂ ਕੋਈ ਇਹ ਕਹਿਣ ਲਗ ਪਏ ਕਿ ਜੇ ਅੱਲਾਹ ਮੈਨੂੰ ਧੱਕੇ ਨਾਲ ਸੁਮਾਰਗ ਵਲ ਲਾ ਦਿੰਦਾ, ਤਾਂ ਮੈਂ ਵੀ ਸੰਜਮੀਆਂ ਨਾਲ ਰਲ ਜਾਂਦਾ ।੫੮।

أَوْ تَقُولَ حِينَ تَرَى الْعَذَابَ لَوْ أَنَّ لِى كَرَّةً فَأَكُونَ مِنَ الْمُحْسِنِينَ ﴿٥٨﴾

ਜਾਂ ਜਦ ਕਸ਼ਟ ਨੂੰ ਵੇਖੇ, ਤਾਂ ਇਹ ਕਹਿਣ ਲਗ ਪਏ ਕਿ ਜੇ ਮੈਨੂੰ ਮੁੜ ਵਾਪਸ ਜਾਣ ਦਾ ਸਮਾਂ ਮਿਲ ਜਾਂਦਾ, ਤਾਂ ਮੈਂ ਵੀ ਉਪਕਾਰੀਆਂ ਨਾਲ ਰਲ ਜਾਂਦਾ ।੫੯।

بَلَىٰ قَدْ جَآءَتْكَ ءَايَٰتِى فَكَذَّبْتَ بِهَا وَاسْتَكْبَرْتَ وَكُنتَ مِنَ الْكَٰفِرِينَ ﴿٥٩﴾

(ਅਜਿਹਾ ਕਦੇ ਨਹੀਂ ਹੋ ਸਕਦਾ); ਸਗੋਂ ਤੇਰੇ ਵਲ ਸਾਡੇ ਚਮਤਕਾਰ ਆ ਚੁੱਕੇ ਸਨ। ਫੇਰ ਵੀ ਤੂੰ ਓਹਨਾਂ ਦੀ ਨਿੰਦਾ ਹੀ ਕੀਤੀ ਸੀ ਤੇ ਅਭਿਮਾਨ ਨਾਲ ਪੇਸ਼ ਆਇਆ ਸੀ, ਅਰਥਾਤ ਇਨਕਾਰੀਆਂ ਨਾਲ ਰਲ ਗਿਆ ਸੀ ।੬੦।

[1]ਅਰਥਾਤ—ਜੋ ਵਧ ਤੋਂ ਵਧ ਸਮਰਥਾ ਹੋਵੇ, ਉਸ ਅਨੁਸਾਰ ਕਰਮ ਕਰਨ ਦਾ ਜਤਨ ਕਰੋ ।

وَيَوْمَ الْقِيٰمَةِ تَرَى الَّذِيْنَ كَذَبُوْا عَلَى اللّٰهِ وُجُوْهُهُمْ
مُّسْوَدَّةٌ ۭ اَلَيْسَ فِيْ جَهَنَّمَ مَثْوًى لِّلْمُتَكَبِّرِيْنَ ﴿٦١﴾

ਅਤੇ ਕਿਆਮਤ ਦੇ ਦਿਹਾੜੇ ਤੂੰ ਓਹਨਾਂ ਲੋਕਾਂ ਨੂੰ ਵੇਖੇਂਗਾ, ਕਿ ਜਿਨ੍ਹਾਂ ਨੇ ਅੱਲਾਹ ਉੱਤੇ ਕੂੜ ਬੰਨ੍ਹਿਆ ਸੀ ਕਿ ਓਹਨਾਂ ਦੇ ਮੂੰਹ ਕਾਲੇ ਹੋਣਗੇ । ਕੀ ਅਭਿਮਾਨੀਆਂ ਦਾ ਟਿਕਾਣਾ ਨਰਕ ਨਹੀਂ ਹੈ ? ।੬੧।

وَيُنَجِّى اللّٰهُ الَّذِيْنَ اتَّقَوْا بِمَفَازَتِهِمْ ۡ لَا يَمَسُّهُمُ
السُّوْۗءُ وَلَا هُمْ يَحْزَنُوْنَ ﴿٦٢﴾

ਅਤੇ ਅੱਲਾਹ ਸੰਜਮੀਆਂ ਨੂੰ ਓਹਨਾਂ ਦੀ ਸ਼ਾਨ ਦੇ ਅਨੁਕੂਲ ਸਫਲਤਾ ਦੇ ਕੇ ਹਰੇਕ ਕਿਸਮ ਦੀਆਂ ਔਕੜਾਂ ਤੋਂ ਬਚਾ ਲਏਗਾ ਤੇ ਨਾ ਤਾਂ ਓਹਨਾਂ ਨੂੰ ਕੋਈ ਦੁੱਖ ਪੁੱਜੇਗਾ ਤੇ ਨਾ ਓਹ ਕਿਸੇ ਬੀਤ ਚੁੱਕੀ ਭੁੱਲ ਤੇ ਚਿੰਤਾਤੁਰ ਹੀ ਹੋਣਗੇ ।੬੨।

اَللّٰهُ خَالِقُ كُلِّ شَيْءٍ ۡ وَّهُوَ عَلٰى كُلِّ شَيْءٍ وَّكِيْلٌ ﴿٦٣﴾

ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ ਅਤੇ ਉਹ ਹਰੇਕ ਚੀਜ਼ ਦਾ ਨਿਗਰਾਨ ਵੀ ਹੈ ।੬੩।

لَهٗ مَقَالِيْدُ السَّمٰوٰتِ وَالْاَرْضِ ۭ وَالَّذِيْنَ كَفَرُوْا
بِاٰيٰتِ اللّٰهِ اُولٰۗىِٕكَ هُمُ الْخٰسِرُوْنَ ﴿٦٤﴾ ع

ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਕੁੰਜੀਆਂ ਉਸੇ ਦੇ ਹੱਥ ਵਿਚ ਹਨ ਤੇ ਜੋ ਲੋਕ ਅੱਲਾਹ ਦੀਆਂ ਆਇਤਾਂ ਦਾ ਇਨਕਾਰ ਕਰਦੇ ਹਨ, ਉਹੋ ਹੀ ਘਾਟੇ ਵਿਚ ਰਹਿੰਦੇ ਹਨ ।੬੪। (ਰਕੂਅ ੬)

قُلْ اَفَغَيْرَ اللّٰهِ تَاْمُرُوْۗنِّىْٓ اَعْبُدُ اَيُّهَا الْجٰهِلُوْنَ ﴿٦٥﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਹੇ ਅਗਿਆਨੀਓ ! ਕੀ ਤੁਸੀਂ ਮੈਨੂੰ ਹੁਕਮ ਦਿੰਦੇ ਹੋ ਕਿ ਮੈਂ ਅੱਲਾਹ ਤੋਂ ਛੁੱਟ ਕਿਸੇ ਹੋਰ (ਵਿਅਕਤੀ) ਦੀ ਪੂਜਾ ਕਰਾਂ ।੬੫।

وَلَقَدْ اُوْحِيَ اِلَيْكَ وَاِلَى الَّذِيْنَ مِنْ قَبْلِكَ ۚ لَىِٕنْ
اَشْرَكْتَ لَيَحْبَطَنَّ عَمَلُكَ وَلَتَكُوْنَنَّ مِنَ
الْخٰسِرِيْنَ ﴿٦٦﴾

ਹਾਲਾਂਕਿ ਪ੍ਰਭੂ ਵੱਲੋਂ ਤੇਰੇ ਉੱਤੇ ਤੇ ਤੈਥੋਂ ਪਹਿਲਿਆਂ (ਨਬੀਆਂ) ਉੱਤੇ ਅਕਾਸ਼ ਬਾਣੀ ਕੀਤੀ ਗਈ ਸੀ (ਤੇ ਹਰੇਕ ਨਬੀ ਨੂੰ ਇਹ ਕਿਹਾ ਗਿਆ ਸੀ ਕਿ) ਜੇ ਤੂੰ ਕਿਸੇ ਹੋਰ ਨੂੰ ਪ੍ਰਭੂ ਦੀ ਬਰਾਬਰੀ ਦੇਵੇਂਗਾ, ਤਾਂ ਤੇਰੀਆਂ ਸਾਰੀਆਂ ਕਰਣੀਆਂ ਅਜਾਈਂ ਜਾਣਗੀਆਂ ਅਤੇ ਤੂੰ ਓਹਨਾਂ ਲੋਕਾਂ ਵਿੱਚੋਂ ਹੋ ਜਾਵੇਂਗਾ, ਜੋ ਘਾਟੇ ਵਿਚ ਰਹਿੰਦੇ ਹਨ ।੬੬।

بَلِ اللّٰهَ فَاعْبُدْ وَكُنْ مِّنَ الشّٰكِرِيْنَ ﴿٦٧﴾

(ਸੋ ਤੂੰ ਅਜਿਹਾ ਨਾ ਕਰ); ਸਗੋਂ ਅੱਲਾਹ ਦੀ ਹੀ ਬੰਦਗੀ ਕੀਤਾ ਕਰ, ਅਰਥਾਤ ਧੰਨਵਾਦੀ ਬੰਦਿਆਂ ਨਾਲ ਰਲ ਜਾ ।੬੭।

وَمَا قَدَرُوا اللّٰهَ حَقَّ قَدْرِهٖ ۖ وَالْاَرْضُ جَمِيْعًا
قَبْضَتُهٗ يَوْمَ الْقِيٰمَةِ وَالسَّمٰوٰتُ مَطْوِيّٰتٌۢ بِيَمِيْنِهٖ ۭ
سُبْحٰنَهٗ وَتَعٰلٰى عَمَّا يُشْرِكُوْنَ ﴿٦٨﴾

ਅਤੇ ਓਹਨਾਂ ਲੋਕਾਂ ਨੇ ਅੱਲਾਹ ਦੇ ਗੁਣਾਂ ਦਾ ਠੀਕ ਅਨੁਮਾਨ ਨਹੀਂ ਲਾਇਆ ਸੀ; ਹਾਲਾਂਕਿ ਸਾਰੀ ਧਰਤੀ ਤੇ ਉਸੇ ਦੀ ਹੀ ਮਾਲਕੀ ਹੈ ਅਤੇ ਸਾਰੇ ਅਕਾਸ਼ ਤੇ ਪਤਾਲ ਕਿਆਮਤ ਦੇ ਦਿਹਾੜੇ ਉਸ ਦੇ ਸੱਜੇ ਹੱਥ ਵਿਚ ਲਪੇਟੇ ਹੋਏ ਹੋਣਗੇ[1]। ਉਹ ਨਿਰਾਲਮ ਤੇ ਓਹਨਾਂ ਦੇ ਸ਼ਿਰਕ ਭਰੇ ਸਿੱਧਾਂਤਾਂ ਤੋਂ ਉੱਚਾ ਹੈ ।੬੮।

وَنُفِخَ فِى الصُّوْرِ فَصَعِقَ مَنْ فِى السَّمٰوٰتِ وَمَنْ
فِى الْاَرْضِ اِلَّا مَنْ شَآءَ اللّٰهُ ۭ ثُمَّ نُفِخَ فِيْهِ اُخْرٰى
فَاِذَا هُمْ قِيَامٌ يَّنْظُرُوْنَ ﴿٦٩﴾

ਅਤੇ ਜਦ ਬਿਗ਼ਲ ਵਜਾਇਆ ਜਾਏਗਾ; ਤਾਂ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਸ ਤੇ ਇਕ ਬੇਹੋਸ਼ੀ ਆ ਜਾਏਗੀ; ਛੁੱਟ ਉਸ (ਪ੍ਰਾਣੀ) ਦੇ ਜਿਸ ਨੂੰ ਅੱਲਾਹ ਚਾਹੇਗਾ, (ਕਿ ਬਚਾ ਲਏ) ਫੇਰ ਦੂਜੀ ਵਾਰ ਬਿਗ਼ਲ ਵਜਾਇਆ ਜਾਏਗਾ, ਤਾਂ ਅਚਣਚੇਤ ਓਹ ਸਾਰੇ ਹੀ (ਆਪਣੇ ਬਾਰੇ ਹੋਣ ਵਾਲੇ ਫ਼ੈਸਲੇ ਲਈ) ਉਡੀਕ ਵਿਚ ਖੜੇ ਹੋ ਜਾਣਗੇ ।੬੯।

وَاَشْرَقَتِ الْاَرْضُ بِنُوْرِ رَبِّهَا وَوُضِعَ الْكِتٰبُ وَ
جِايْٓءَ بِالنَّبِيّٖنَ وَالشُّهَدَآءِ وَقُضِيَ بَيْنَهُمْ بِالْحَقِّ وَهُمْ لَا
يُظْلَمُوْنَ ﴿٧٠﴾

ਅਤੇ ਧਰਤੀ ਆਪਣੇ ਸਾਜਣਹਾਰ ਤੇ ਪਾਲਣਹਾਰ ਦੇ ਨੂਰ ਨਾਲ ਪ੍ਰਕਾਸ਼ ਮਈ ਹੋ ਜਾਏਗੀ ਤੇ ਪੁਸਤਕ ਸਾਮ੍ਹਣੇ ਰੱਖ ਦਿੱਤੀ ਜਾਏਗੀ ਅਤੇ ਸਾਰੇ ਨਬੀਆਂ ਤੇ ਦੂਜੇ ਗਵਾਹਾਂ ਨੂੰ ਹਾਜ਼ਰ ਕੀਤਾ ਜਾਏਗਾ, ਅਰਥਾਤ ਓਹਨਾਂ ਤੇ ਕੋਈ ਜ਼ੁਲਮ ਨਹੀਂ ਕੀਤਾ ਜਾਏਗਾ ।੭੦।

وَوُفِّيَتْ كُلُّ نَفْسٍ مَّا عَمِلَتْ وَهُوَ
اَعْلَمُ بِمَا يَفْعَلُوْنَ ﴿٧١﴾ ع

ਹਰੇਕ ਜਿੰਦ ਨੇ ਜੋ ਕੀਤਾ ਹੋਵੇਗਾ, ਉਸ ਦੇ ਅਨੁਸਾਰ ਉਸ ਨੂੰ ਪੂਰਾ ਪੂਰਾ ਵਟਾਂਦਰਾ ਦਿੱਤਾ ਜਾਏਗਾ ਅਤੇ ਉਹ (ਪ੍ਰਭੂ) ਓਹਨਾਂ ਦੇ ਕਰਮਾਂ ਦਾ ਪੂਰੀ ਤਰ੍ਹਾਂ ਜਾਣਨਹਾਰ ਹੈ ।੭੧। (ਰਕੂਅ ੭)

وَسِيْقَ الَّذِيْنَ كَفَرُوْٓا اِلٰى جَهَنَّمَ زُمَرًا ۭ حَتّٰٓى اِذَا

ਅਤੇ ਸਾਰੇ ਇਨਕਾਰੀਆਂ ਨੂੰ ਨਰਕ ਵਲ ਟੋਲੀਆਂ ਦੀਆਂ ਟੋਲੀਆਂ ਬਣਾ ਕੇ ਧੱਕਿਆ ਜਾਏਗਾ; ਇੱਥੋਂ

---

[1]ਲਪੇਟੇ ਹੋਣ ਦਾ ਭਾਵ ਇਹ ਹੈ ਕਿ ਜਦ ਆਦਮੀ ਕਿਸੇ ਚੀਜ਼ ਨੂੰ ਲਪੇਟ ਲੈਂਦਾ ਹੈ, ਤਾਂ ਉਹ ਉਸ ਦੇ ਹੱਥਾਂ ਤੋਂ ਬਾਹਰ ਨਹੀਂ ਨਿਕਲ ਸਕਦੀ, ਜਿਹਾ ਕਿ ਰੇਤ ਨੂੰ ਜੇ ਕਰ ਕੋਈ ਫੜੇ ਤਾਂ ਦਬਾਉਣ ਨਾਲ ਉਹ ਉਸ ਦੇ ਹੱਥਾਂ ਤੋਂ ਬਾਹਰ ਚਲੀ ਜਾਂਦੀ ਹੈ; ਪਰ ਜੇ ਰੋਟੀ ਨੂੰ ਲਪੇਟ ਲਈਏ, ਤਾਂ ਉਹ ਜ਼ੋਰ ਲਾਉਣ ਨਾਲ ਹੋਰ ਕਬਜ਼ੇ ਵਿਚ ਆ ਜਾਂਦੀ ਹੈ; ਬਾਹਰ ਨਹੀਂ ਜਾ ਸਕਦੀ। ਇਸੇ ਹੀ ਭਾਵ ਨੂੰ ਮੁਖ ਰੱਖ ਕੇ "ਬਿਯਮੀਨਿਹੀ" ਕਿਹਾ ਗਿਆ ਹੈ, ਅਰਥਾਤ ਦਿਨ ਤੇ ਰਾਤ ਅਤੇ ਸਾਰੇ ਅਕਾਸ਼ ਤੇ ਪਤਾਲ ਕੇਵਲ ਲਪੇਟੇ ਹੋਏ ਨਹੀਂ ਹੋਣਗੇ; ਸਗੋਂ ਸਾਡੇ ਹੱਥ ਵਿਚ ਜੋ ਤਾਕਤ ਤੇ ਬਲ ਦਾ ਚਿੰਨ੍ਹ ਹੈ, ਲਪੇਟੇ ਹੋਏ ਹੋਣਗੇ।

جَآءُوهَا فُتِحَتْ أَبْوَابُهَا وَقَالَ لَهُمْ خَزَنَتُهَآ أَلَمْ يَأْتِكُمْ رُسُلٌ مِّنكُمْ يَتْلُونَ عَلَيْكُمْ ءَايَٰتِ رَبِّكُمْ وَيُنذِرُونَكُمْ لِقَآءَ يَوْمِكُمْ هَٰذَا ۚ قَالُوا بَلَىٰ وَلَٰكِنْ حَقَّتْ كَلِمَةُ الْعَذَابِ عَلَى الْكَٰفِرِينَ ﴿٧١﴾

ਤਕ ਕਿ ਜਦ ਓਹ ਉਸ ਦੇ ਲਾਗੇ ਪੁੱਜਣਗੇ, ਤਾਂ ਉਸ ਦੇ ਬੂਹੇ ਖੋਲ੍ਹ ਦਿੱਤੇ ਜਾਣਗੇ ਅਤੇ ਓਹਨਾਂ (ਇਨਕਾਰੀਆਂ) ਨੂੰ ਉਸ ਨਰਕ ਦੇ ਦਰੋਗੇ ਇਹ ਕਹਿਣਗੇ ਕਿ ਕੀ ਤੁਹਾਡੇ ਵਲ ਤੁਹਾਡੀ ਹੀ ਜਾਤੀ ਵਿੱਚੋਂ ਰਸੂਲ ਨਹੀਂ ਆਏ ਸਨ, ਜੋ ਤੁਹਾਡੇ ਅੱਗੇ ਤੁਹਾਡੇ ਸਾਜਣਹਾਰ ਤੇ ਪਾਲਣਹਾਰ ਦੀਆਂ ਆਇਤਾਂ ਪੜ੍ਹ ਕੇ ਸੁਣਾਉਂਦੇ ਸਨ ? ਤੇ ਅੱਜ ਦੇ ਦਿਨ ਦੀ ਮੁਲਾਕਾਤ ਤੋਂ ਤੁਹਾਨੂੰ ਖ਼ਬਰਦਾਰ ਕਰਦੇ ਸਨ ? ਓਹ ਇਹ ਕਹਿਣਗੇ ਕਿ ਹਾਂ, ਅਜਿਹਾ ਹੀ ਹੋਇਆ ਸੀ, ਪਰ ਇਨਕਾਰੀਆਂ ਬਾਰੇ ਕਸ਼ਟ ਦੀ ਪੇਸ਼ਗੋਈ ਪੂਰੀ ਹੋਣੀ ਹੀ ਸੀ; (ਅਰਥਾਤ ਅਸੀਂ ਇਨਕਾਰੀ ਸੀ,ਅਸੀਂ ਰਸੂਲਾਂ ਨੂੰ ਕਿਵੇਂ ਮੰਨ ਸਕਦੇ ਸੀ ?) ।੭੨।

قِيلَ ادْخُلُوٓا أَبْوَابَ جَهَنَّمَ خَٰلِدِينَ فِيهَا ۖ فَبِئْسَ مَثْوَى الْمُتَكَبِّرِينَ ﴿٧٢﴾

ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਨਰਕ ਦੇ ਬੂਹਿਆਂ ਵਿਚ ਵੜ ਜਾਓ; ਇਸ ਸੂਰਤ ਵਿਚ ਕਿ ਇਕ ਲੰਮਾ ਸਮਾਂ ਤੁਹਾਨੂੰ ਇਸ ਵਿਚ ਰਹਿਣਾ ਪਏਗਾ । ਸੋ ਅਭਿਮਾਨੀਆਂ ਦਾ ਟਿਕਾਣਾ ਬਹੁਤ ਹੀ ਭੈੜਾ ਹੈ ।੭੩।

وَسِيقَ الَّذِينَ اتَّقَوْا رَبَّهُمْ إِلَى الْجَنَّةِ زُمَرًا ۖ حَتَّىٰٓ إِذَا جَآءُوهَا وَفُتِحَتْ أَبْوَابُهَا وَقَالَ لَهُمْ خَزَنَتُهَا سَلَٰمٌ عَلَيْكُمْ طِبْتُمْ فَادْخُلُوهَا خَٰلِدِينَ ﴿٧٣﴾

ਅਤੇ ਜੋ ਸੰਜਮੀ ਸਨ ਓਹਨਾਂ ਦੀਆਂ ਟੋਲੀਆਂ ਦੀਆਂ ਟੋਲੀਆਂ ਨੂੰ ਸਵਰਗ ਵਲ ਧੱਕ ਕੇ ਲਿਜਾਇਆ[1] ਜਾਏਗਾ, ਇੱਥੋਂ ਤਕ ਕਿ ਜਦ ਓਹ ਸਵਰਗ ਦੇ ਲਾਗੇ ਪੁੱਜ ਜਾਣਗੇ, ਤਾਂ ਉਸ ਦੇ ਬੂਹੇ ਖੋਲ੍ਹ ਦਿੱਤੇ ਜਾਣਗੇ ਅਤੇ ਉਸ ਦੇ ਦਰੋਗੇ ਓਹਨਾਂ ਨੂੰ ਇਹ ਕਹਿਣਗੇ ਤੁਹਾਡੇ ਉੱਤੇ ਸਦਾ ਲਈ ਸਲਾਮਤੀ ਹੋਵੇ । ਤੁਸੀਂ ਵੱਡੀ ਚੰਗੀ ਹਾਲਤ ਨੂੰ ਪੁੱਜ ਗਏ ਹੋ । ਸੋ ਇਸ (ਸਵਰਗ) ਵਿਚ ਚਲੇ ਜਾਓ । ਇਸ ਫ਼ੈਸਲੇ ਦੇ ਨਾਲ ਕਿ ਤੁਸੀਂ ਸਦਾ ਹੀ ਉਸ ਵਿਚ ਰਹੋਗੇ ।੭੪।

[1]ਸਵਰਗ ਵਲ ਜਾਣ ਵਾਲਾ ਤਾਂ ਦੌੜ ਕੇ ਜਾਂਦਾ ਹੈ, ਪਰ ਇਸ ਥਾਂ ਧੱਕ ਕੇ ਲਿਜਾਣ ਦਾ ਪਦ ਵਰਤਿਆ ਗਿਆ ਹੈ ਇਸ ਦਾ ਕਾਰਣ ਇਹ ਹੈ ਕਿ ਜਦ ਤਕ ਸਿੱਟਾ ਨਾ ਨਿਕਲੇ, ਮਨੁੱਖ ਨੂੰ ਵੱਡਾ ਸਹਿਮ ਰਹਿੰਦਾ ਹੈ ਤੇ ਉਹ ਹਰੇਕ ਪੈਰ ਉੱਤੇ ਵੱਡੇ ਸੰਕੋਚ ਨਾਲ ਰੁਕਦਾ ਹੈ ।

وَقَالُوا الْحَمْدُ لِلّٰهِ الَّذِیْ صَدَقَنَا وَعْدَهٗ وَاَوْرَثَنَا الْاَرْضَ نَتَبَوَّاُ مِنَ الْجَنَّةِ حَیْثُ نَشَآءُ ۚ فَنِعْمَ اَجْرُ الْعٰمِلِیْنَ ﴿۷۴﴾

ਅਤੇ ਓਹ ਇਹ ਕਹਿਣਗੇ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜਿਸ ਨੇ ਸਾਡੇ ਨਾਲ ਕੀਤਾ ਆਪਣਾ ਬਚਨ ਪੂਰਾ ਕਰ ਦਿੱਤਾ ਹੈ, ਅਰਥਾਤ ਸਾਨੂੰ ਇਸ ਅਸਥਾਨ ਦਾ ਵਾਰਸ ਬਣਾ ਦਿੱਤਾ ਹੈ। ਅਸੀਂ ਸਵਰਗ ਵਿਚ ਜਿੱਥੇ ਚਾਹਾਂਗੇ, ਰਹਾਂਗੇ। ਸੋ (ਸਿਧ ਹੋ ਗਿਆ ਕਿ) ਪੂਰੀ ਤਰ੍ਹਾਂ ਕਰਮ ਕਰਨ ਵਾਲਿਆਂ ਦਾ ਇਨਾਮ ਵੱਡਾ ਚੰਗਾ ਹੁੰਦਾ ਹੈ।੭੫।

وَتَرَى الْمَلٰٓئِكَةَ حَآفِّیْنَ مِنْ حَوْلِ الْعَرْشِ یُسَبِّحُوْنَ بِحَمْدِ رَبِّهِمْ ۚ وَقُضِیَ بَیْنَهُمْ بِالْحَقِّ وَقِیْلَ الْحَمْدُ لِلّٰهِ رَبِّ الْعٰلَمِیْنَ ﴿۷۵﴾ ع

ਅਤੇ ਤੂੰ ਉਸ ਦਿਨ ਫ਼ਰਿਸ਼ਤਿਆਂ ਨੂੰ ਅਰਸ਼ ਦੇ ਆਲੇ ਦੁਆਲੇ ਘੇਰਾ ਪਾਈ ਵੇਖੇਂਗਾ। ਓਹ ਆਪਣੇ ਸਾਜਣਹਾਰ ਤੇ ਪਾਲਨਹਾਰ ਦੀ ਉਪਮਾ ਵੀ ਵਰਣਨ ਕਰ ਰਹੇ ਹੋਣਗੇ ਅਤੇ ਓਹਨਾਂ (ਲੋਕਾਂ) ਵਿਚਾਲੇ ਪੂਰੇ ਪੂਰੇ ਇਨਸਾਫ਼ ਨਾਲ ਫ਼ੈਸਲਾ ਕੀਤਾ ਜਾਏਗਾ, ਅਰਥਾਤ ਇਹ ਕਿਹਾ ਜਾਏਗਾ ਕਿ ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਹੈ ਤੇ ਪਾਲਨਹਾਰ ਹੈ।੭੬।

(ਰਕੂਅ ੮)




# (੪੦) ਸੂਰਤ ਅਲ-ਮੁਅਮਿਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੮੬ ਆਇਤਾਂ ਤੇ ੯ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ②

ਹਾ, ਮੀਮ=ਇਹ ਸੂਰਤ ਅੱਲਾਹ ਦੀ ਉਪਮਾ[1] ਤੇ ਉਸ ਦੀ ਵਡਿਆਈ ਨੂੰ ਸਿਧ ਕਰਦੀ ਹੈ ।੨।

تَنْزِيْلُ الْكِتٰبِ مِنَ اللّٰهِ الْعَزِيْزِ الْعَلِيْمِ ③

ਇਹ ਪੁਸਤਕ ਬਲਵਾਨ ਤੇ ਜਾਣਨਹਾਰ ਅੱਲਾਹ ਵੱਲੋਂ ਉਤਰੀ ਹੈ ।੩।

غَافِرِ الذَّنْبِ وَقَابِلِ التَّوْبِ شَدِيْدِ الْعِقَابِ ذِي الطَّوْلِ لَآ اِلٰهَ اِلَّا هُوَ اِلَيْهِ الْمَصِيْرُ ④

ਜੋ ਪਾਪਾਂ ਦਾ ਬਖ਼ਸ਼ਣਹਾਰ ਹੈ ਤੇ ਪਸਚਾਤਾਪ ਪਰਵਾਨ ਕਰਨਹਾਰ ਹੈ ਅਤੇ (ਇਸ ਕਰ ਕੇ ਉਪਮਾ ਦਾ ਅਧਿਕਾਰੀ ਹੈ) ਦੰਡ ਦੇਣ ਵਿਚ ਵੱਡਾ ਕਰੜਾ[2] ਹੈ; ਵੱਡਾ ਦਾਤਾਰ ਹੈ; ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ। ਸਾਰਿਆਂ ਨੇ ਉਸੇ ਦੇ ਹਜ਼ੂਰ ਹੀ ਪਰਤ ਕੇ ਜਾਣਾ ਹੈ ।੪।

مَا يُجَادِلُ فِيْٓ اٰيٰتِ اللّٰهِ اِلَّا الَّذِيْنَ

ਇਨਕਾਰੀਆਂ ਤੋਂ ਛੁੱਟ ਕੋਈ ਵੀ ਅੱਲਾਹ ਦੀਆਂ ਆਇਤਾਂ ਬਾਰੇ ਵਾਦ-ਵਿਵਾਦ ਨਹੀਂ ਕਰਦਾ। ਸੋ ਓਹਨਾਂ ਦਾ ਅੱਡ ਅੱਡ ਦੇਸਾਂ ਵਿਚ (ਵਣਜ ਆਦਿ

---

[1] "ਹਾ, ਮੀਮ", ਪਦ ਵਿਚ "ਹਾ" "ਹਮੀਦ" ਦਾ ਸੰਖੇਪ ਹੈ ਤੇ "ਮੀਮ" "ਮਜੀਦ" ਦਾ।

[2] ਅਰਥਾਤ—ਪ੍ਰਭੂ ਮਾਫ਼ ਤਾਂ ਬਹੁਤ ਕਰਦਾ ਹੈ, ਪਰ ਉਸ ਦਾ ਦੰਡ ਮਨੁੱਖੀ ਦੰਡ ਜਿਹਾ ਨਹੀਂ ਹੁੰਦਾ; ਸਗੋਂ ਉਸ ਤੋਂ ਕਈ ਗੁਣਾਂ ਕਰੜਾ ਹੁੰਦਾ ਹੈ।

كَفَرُوْا فَلَا يَغْرُرْكَ تَقَلُّبُهُمْ فِي الْبِلَادِ ٥

ਲਈ) ਅਜ਼ਾਦੀ ਨਾਲ ਰਟਨ ਕਰਦੇ ਫਿਰਨਾ ਤੈਨੂੰ ਕੋਈ ਟਪਲਾ ਨਾ ਦੇਵੇ; (ਕਿਉਂਕਿ) ਓਹਨਾਂ ਦੇ ਕ੍ਰਮ ਓਹਨਾਂ ਲਈ ਤਬਾਹੀ ਦਾ ਕਾਰਣ ਹਨ ।੫।

كَذَّبَتْ قَبْلَهُمْ قَوْمُ نُوْحٍ وَّالْاَحْزَابُ مِنْۢ بَعْدِهِمْ ۪ وَهَمَّتْ كُلُّ اُمَّةٍۭ بِرَسُوْلِهِمْ لِيَاْخُذُوْهُ وَجٰدَلُوْا بِالْبَاطِلِ لِيُدْحِضُوْا بِهِ الْحَقَّ فَاَخَذْتُهُمْ ۣ فَكَيْفَ كَانَ عِقَابِ ٦

ੲੇਹਨਾਂ ਤੋਂ ਪਹਿਲੀਆਂ ਜਾਤੀਆਂ ਨੇ ਵੀ ਆਪਣੇ ਰਸੂਲਾਂ ਨੂੰ ਨਿੰਦਿਆ ਸੀ । ''ਨੂਹ'' ਦੀ ਜਾਤੀ ਨੇ ਵੀ ਤੇ ਓਹਨਾਂ ਤੋਂ ਮਗਰੋਂ ਅੱਡ ਅੱਡ ਜਾਤੀਆਂ ਨੇ ਵੀ, (ਜਿਨ੍ਹਾਂ ਨੇ ਆਪਣੇ ਨਬੀਆਂ ਦੇ ਵਿਰੁਧ ਜੱਥੇ ਬਣਾ ਲਏ ਸਨ) ਅਤੇ ਹਰੇਕ ਜਾਤੀ ਨੇ ਆਪਣੇ ਰਸੂਲ ਬਾਰੇ ਇਹ ਗੋਂਦ ਗੁੰਦੀ ਸੀ ਕਿ ਉਸ ਨੂੰ ਗ੍ਰਿਫ਼ਤਾਰ ਕਰ ਲੈਣ ਤੇ ਝੂਠੀਆਂ ਦਲੀਲਾਂ ਨਾਲ ਵਾਦ-ਵਿਵਾਦ ਕਰਨਾ ਸ਼ੁਰੂ ਕਰ ਦੇਣ; ਤਾਂ ਜੁ ਆਪਣੇ ਇਸ ਵਾਦ-ਵਿਵਾਦ ਨਾਲ ਸੱਚਾਈ ਨੂੰ ਉਸ ਦੇ ਟਿਕਾਣੇ ਤੋਂ ਹਟਾ ਸਕਣ । ਸੋ ਮੈਂ ਓਹਨਾਂ ਨੂੰ ਫੜ ਲਿਆ ਸੀ । ਸੋ ਹੁਣ ਦੱਸੋ ਕਿ ਮੇਰਾ ਦੰਡ ਕੇਹਾ (ਭਿਆਨਕ) ਸੀ ।੬।

وَكَذٰلِكَ حَقَّتْ كَلِمَتُ رَبِّكَ عَلَى الَّذِيْنَ كَفَرُوْٓا اَنَّهُمْ اَصْحٰبُ النَّارِ ٧

ਅਤੇ ਇਸੇ ਤਰ੍ਹਾਂ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਫ਼ੈਸਲਾ ਇਨਕਾਰੀਆਂ ਬਾਰੇ ਪੂਰਾ ਹੋ ਗਿਆ ਹੈ, (ਅਰਥਾਤ ਇਹ) ਕਿ ਓਹ ਨਰਕਗਾਮੀ ਹਨ ।੭।

اَلَّذِيْنَ يَحْمِلُوْنَ الْعَرْشَ وَمَنْ حَوْلَهٗ يُسَبِّحُوْنَ بِحَمْدِ رَبِّهِمْ وَيُؤْمِنُوْنَ بِهٖ وَيَسْتَغْفِرُوْنَ لِلَّذِيْنَ اٰمَنُوْا ۚ رَبَّنَا وَسِعْتَ كُلَّ شَيْءٍ رَّحْمَةً وَّعِلْمًا

ਓਹ ਫ਼ਰਿਸ਼ਤੇ ਜਿਨ੍ਹਾਂ ਨੇ ਅਰਸ਼ ਨੂੰ ਚੁੱਕਿਆ ਹੋਇਆ ਹੈ ਤੇ ਜੋ ਉਸ ਦੇ ਆਲੇ ਦੁਆਲੇ ਹਨ, ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਕਰਨ ਦੇ ਨਾਲ ਨਾਲ ਉਸ ਦੀ ਉਪਮਾ ਵੀ ਵਰਣਨ ਕਰਦੇ ਹਨ, ਅਰਥਾਤ ਉਸ (ਉਪਮਾ) ਤੇ ਪੂਰੀ ਸ਼ਰਧਾ ਵੀ ਰੱਖਦੇ ਹਨ ਤੇ ਸ਼ਰਧਾਲੂਆਂ ਲਈ ਪਸਚਾਤਾਪ ਵੀ ਕਰਦੇ ਹਨ, ਅਰਥਾਤ ਇਹ ਵੀ ਕਹਿੰਦੇ ਹਨ ਕਿ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਹਰੇਕ ਚੀਜ਼ ਨੂੰ ਆਪਣੇ ਗਿਆਨ ਤੇ ਮਿਹਰ ਨਾਲ ਘੇਰਿਆ ਹੋਇਆ ਹੈ । ਸੋ ਪਸਚਾਤਾਪ ਕਰਨ ਵਾਲਿਆਂ ਨੂੰ ਤੇ

فَاغْفِرْ لِلَّذِيْنَ تَابُوْا وَاتَّبَعُوْا سَبِيْلَكَ وَقِهِمْ عَذَابَ الْجَحِيْمِ ۝٨

ਆਪਣੇ ਮਾਰਗ ਤੇ ਚਲਣ ਵਾਲਿਆਂ ਨੂੰ ਮਾਫ਼ ਕਰ ਅਤੇ ਓਹਨਾਂ ਨੂੰ ਨਰਕ ਦੇ ਕਸ਼ਟ ਤੋਂ ਬਚਾ ਲੈ ।੮।

رَبَّنَا وَاَدْخِلْهُمْ جَنّٰتِ عَدْنِ ۨالَّتِيْ وَعَدْتَّهُمْ وَمَنْ صَلَحَ مِنْ اٰبَآئِهِمْ وَاَزْوَاجِهِمْ وَذُرِّيّٰتِهِمْ ۭ اِنَّكَ اَنْتَ الْعَزِيْزُ الْحَكِيْمُ ۝٩

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਓਹਨਾਂ ਨੂੰ ਤੇ ਓਹਨਾਂ ਦੇ ਪਿਓ–ਦਾਦਿਆਂ ਨੂੰ ਓਹਨਾਂ ਦੀਆਂ ਤੀਵੀਆਂ ਨੂੰ ਤੇ ਓਹਨਾਂ ਦੀਆਂ ਸੰਤਾਨਾਂ ਵਿੱਚੋਂ ਭਲੇ ਪੁਰਖਾਂ ਨੂੰ ਵੀ ਸਵਰਗਗਾਮੀ ਬਣਾ, ਜਿਨ੍ਹਾਂ ਦਾ ਤੂੰ ਓਹਨਾਂ ਨਾਲ ਬਚਨ ਕੀਤਾ ਹੋਇਆ ਹੈ । ਤੂੰ ਵੱਡਾ ਬਲਵਾਨ ਤੇ ਯੁਕਤੀਮਾਨ ਹੈਂ।੯।

وَقِهِمُ السَّيِّاٰتِ ۭ وَمَنْ تَقِ السَّيِّاٰتِ يَوْمَئِذٍ فَقَدْ رَحِمْتَهٗ ۭ وَذٰلِكَ هُوَ الْفَوْزُ الْعَظِيْمُ ۝١٠ ع

ਅਤੇ ਤੂੰ ਓਹਨਾਂ ਨੂੰ ਸਾਰੀਆਂ ਔਕੜਾਂ ਤੋਂ ਬਚਾ, ਅਰਥਾਤ ਜਿਸ ਨੂੰ ਤੂੰ ਉਸ ਦਿਨ ਔਕੜ ਤੋਂ ਬਚਾ ਲਏਂਗਾ, ਤਾਂ ਨਿਰਸੰਦੇਹ ਤੂੰ ਉਸ ਤੇ ਵੱਡੀ ਮਿਹਰ ਕਰੇਂਗਾ ਅਤੇ ਇਹ ਵੱਡੀ ਸਫਲਤਾ ਹੈ ।੧੦।

اِنَّ الَّذِيْنَ كَفَرُوْا يُنَادَوْنَ لَمَقْتُ اللّٰهِ اَكْبَرُ مِنْ مَّقْتِكُمْ اَنْفُسَكُمْ اِذْ تُدْعَوْنَ اِلَى الْاِيْمَانِ فَتَكْفُرُوْنَ ۝١١

ਅਤੇ ਇਨਕਾਰੀਆਂ ਨੂੰ ਨਿਰਸੰਦੇਹ (ਮਰਨ ਮਗਰੋਂ) ਇਹ ਕਿਹਾ ਜਾਏਗਾ ਕਿ ਅੱਜ ਤੁਸੀਂ ਆਪਣੀਆਂ ਜਾਨਾਂ ਨੂੰ ਘ੍ਰਿਣਾ ਦੀ ਨਜ਼ਰ ਨਾਲ ਵੇਖਦੇ ਹੋ, ਅੱਲਾਹ ਦੀ ਘ੍ਰਿਣਾ (ਜੋ ਉਹ ਤੁਹਾਡੇ ਨਾਲ ਕਰਦਾ ਹੈ), ਉਸ ਤੋਂ ਵਧੇਰੇ ਹੈ । ਉਹ ਸਮਾਂ ਚੇਤੇ ਕਰੋ, ਜਦ ਤੁਹਾਨੂੰ ਸ਼ਰਧਾ ਧਾਰਨ ਦਾ ਸੱਦਾ ਦਿੱਤਾ ਸੀ ਤੇ ਤੁਸੀਂ ਇਨਕਾਰ ਕਰਦੇ ਸੀ ।੧੧।

قَالُوْا رَبَّنَآ اَمَتَّنَا اثْنَتَيْنِ وَاَحْيَيْتَنَا اثْنَتَيْنِ

ਓਹ ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਸਾਨੂੰ ਦੋ ਵਾਰ[1] ਮਾਰਿਆ ਤੇ ਦੋ ਵਾਰ ਸੁਰਜੀਤ[2] ਕੀਤਾ ਹੈ । ਸੋ ਅਸੀਂ ਆਪਣੀਆਂ

[1]"ਅਮੱਤਾਨਸਨਾਤੈਨਿ" ਵਿਚ ਇਕ ਤਾਂ ਉਸ ਮੌਤ ਵਲ ਇਸ਼ਾਰਾ ਹੈ, ਜੋ ਜਨਮ ਤੋਂ ਪਹਿਲੇ ਸਮੇਂ ਨਾਲ ਸੰਬੰਧ ਰੱਖਦੀ ਹੈ । ਉਸ ਦਾ ਚੇਤਾ ਕਰਾ ਕੇ ਓਹ ਇਹ ਕਹਿੰਦੇ ਹਨ ਕਿ ਹੇ ਪ੍ਰਭੂ ! ਤੂੰ ਦੋ ਵਾਰ ਸਾਡੀ ਇਹ ਦਸ਼ਾ ਕੀਤੀ ਸੀ ਕਿ ਅਸੀਂ ਮੁਰਦਿਆਂ ਵਾਂਗ ਹੋ ਗਏ ਸੀ । ਇਕ ਵਾਰ ਜਨਮ ਧਾਰਨ ਤੋਂ ਪਹਿਲਾਂ ਤੇ ਇਕ ਵਾਰ ਜੀਵਨ ਬਿਤਾਉਣ ਮਗਰੋਂ । "ਅਹਯੇਨਾਤਸਨਾਤੈਨਿ" ਵਿਚ ਵੀ ਦੋ ਜੀਵਨ ਹੀ ਵਰਣਨ ਕੀਤੇ ਗਏ ਹਨ; ਇਕ ਵਾਰ ਜਦ ਬਾਲਕ ਮਾਤਾ ਦੇ ਗਰਭ ਵਿੱਚੋਂ ਨਿਕਲਿਆ ਸੀ ਅਤੇ ਦੂਜੀ ਵਾਰ ਜਦ ਉਹ ਇਸ ਲੋਕ ਵਿਚ ਜੀਵਨ ਬਤੀਤ ਕਰ ਕੇ ਮਰੇਗਾ ਤੇ ਮੁੜ ਸੁਰਜੀਤ ਕੀਤਾ ਜਾਏਗਾ ।

[2]ਅਰਥਾਤ—ਦੋ ਵਾਰ ਮਰਨ ਮਗਰੋਂ ਸਾਨੂੰ ਜੀਵਨ ਮਿਲਿਆ, ਪਰ ਫੇਰ ਵੀ ਅਸੀਂ ਸਿੱਖਿਆ ਪ੍ਰਾਪਤ ਨਾ ਕੀਤੀ । ਕੀ ਸਾਡਾ ਇਹ ਅਪਰਾਧ ਮਾਫ਼ ਕਰਨ ਦੇ ਯੋਗ ਨਹੀਂ ਹੋਵੇਗਾ ? ਜਾਂ ਕੋਈ ਅਜਿਹਾ ਢੰਗ ਵੀ ਹੈ, ਜਿਸ ਨਾਲ ਮਾਫ਼ੀ ਮਿਲ ਜਾਏ । ਕੁਰਾਨ ਸ਼ਰੀਫ਼ ਤੋਂ ਪਤਾ→

فَاعْتَرَفْنَا بِذُنُوبِنَا فَهَلْ إِلَىٰ خُرُوجٍ مِّن سَبِيلٍ ⑪

ਸਾਰੀਆਂ ਭੁੱਲਾਂ ਦਾ ਇਕਰਾਰ ਕਰਦੇ ਹਾਂ। ਸੋ (ਤੂੰ ਹੀ ਦਸ ਕਿ) ਹੁਣ ਇਸ (ਪਕੜ ਵਿੱਚੋਂ) ਨਿਕਲਣ ਦਾ ਕੋਈ ਉਪਾਉ ਵੀ ਹੈ।੧੨।

ذَٰلِكُم بِأَنَّهُ إِذَا دُعِيَ اللَّهُ وَحْدَهُ كَفَرْتُمْ ۖ وَإِن يُشْرَكْ بِهِ تُؤْمِنُوا ۚ فَالْحُكْمُ لِلَّهِ الْعَلِيِّ الْكَبِيرِ ⑫

ਤੁਹਾਡਾ ਇਹ ਹਾਲ ਇਸ ਲਈ ਹੋਇਆ ਹੈ ਕਿ ਜਦ ਕੇਵਲ ਅੱਲਾਹ ਨੂੰ ਯਾਦ ਕੀਤਾ ਜਾਂਦਾ ਸੀ, ਤਾਂ ਤੁਸੀਂ ਇਨਕਾਰ ਕਰ ਦਿੰਦੇ ਸੀ ਅਤੇ ਜਦ ਉਸ ਦੀ ਬਰਾਬਰੀ ਕਿਸੇ ਹੋਰ ਨੂੰ ਦਿੱਤੀ ਜਾਂਦੀ ਸੀ, ਤਾਂ ਤੁਸੀਂ ਸ਼ਰਧਾ ਧਾਰਨ ਕਰ ਲੈਂਦੇ ਸੀ। ਸੋ (ਅੱਜ ਇਹ ਸਿਧ ਹੋ ਗਿਆ ਹੈ ਕਿ) ਸਾਰੀ ਹਕੂਮਤ ਵੱਡੀ ਸ਼ਾਨਦਾਰ ਹਕੂਮਤ ਵਾਲੇ ਅੱਲਾਹ ਦੀ ਹੀ ਹੈ।੧੩।

هُوَ الَّذِي يُرِيكُمْ آيَاتِهِ وَيُنَزِّلُ لَكُم مِّنَ السَّمَاءِ رِزْقًا ۚ وَمَا يَتَذَكَّرُ إِلَّا مَن يُنِيبُ ⑬

ਉਹੋ ਹੀ ਤੁਹਾਨੂੰ ਆਪਣੇ ਚਮਤਕਾਰ ਦਸਦਾ ਹੈ ਤੇ ਅਕਾਸ਼ ਤੋਂ ਤੁਹਾਡੇ ਵਾਸਤੇ ਰਿਜ਼ਕ ਉਤਾਰਦਾ ਹੈ, ਅਰਥਾਤ ਸਿੱਖਿਆ ਕੇਵਲ ਉਹੋ ਧਾਰਨ ਕਰਦਾ ਹੈ, ਜੋ ਅੱਲਾਹ ਦੇ ਹਜ਼ੂਰ ਝੁਕਦਾ ਹੈ।੧੪।

فَادْعُوا اللَّهَ مُخْلِصِينَ لَهُ الدِّينَ وَلَوْ كَرِهَ الْكَافِرُونَ ⑭

ਤੁਸੀਂ ਆਪਣੀ ਆਗਿਆਕਾਰੀ ਨੂੰ ਨਿਰੋਲ ਉਸ ਪ੍ਰਭੂ ਵਾਸਤੇ ਕਰਦੇ ਹੋਏ ਅੱਲਾਹ ਦਾ ਸਿਮਰਨ ਕਰੋ; ਭਾਵੇਂ ਇਨਕਾਰੀ ਇਸ ਨੂੰ ਨਾ ਪਸੰਦ ਹੀ ਕਰਨ।੧੫।

رَفِيعُ الدَّرَجَاتِ ذُو الْعَرْشِ يُلْقِي الرُّوحَ مِنْ أَمْرِهِ عَلَىٰ مَن يَشَاءُ مِنْ عِبَادِهِ لِيُنذِرَ يَوْمَ التَّلَاقِ ⑮

(ਉਹ) ਅਗਮ ਤੇ ਅਗੋਚਰ ਹੈ ਅਤੇ ਅਰਸ਼ ਦਾ ਮਾਲਕ ਹੈ। ਆਪਣੇ ਬੰਦਿਆਂ ਵਿੱਚੋਂ ਆਪਣੇ ਹੁਕਮ ਨਾਲ ਜਿਸ ਨੂੰ ਯੋਗ ਸਮਝਦਾ ਹੈ, ਆਪਣੀ ਅਕਾਸ਼ ਬਾਣੀ ਨਾਲ ਨਿਵਾਜਦਾ ਹੈ, ਤਾਂ ਜੁ ਉਹ ਬੰਦਾ ਪ੍ਰਭੂ ਦੀ ਮਿਲਣੀ ਦੇ ਦਿਨ ਤੋਂ ਲੋਕਾਂ ਨੂੰ ਡਰਾਵੇ।੧੬।

يَوْمَ هُم بَارِزُونَ ۖ لَا يَخْفَىٰ عَلَى اللَّهِ مِنْهُمْ

ਜਿਸ ਦਿਨ ਓਹ ਸਾਰੇ ਦੇ ਸਾਰੇ ਹੀ ਅੱਲਾਹ ਦੇ ਹਜ਼ੂਰ ਹਾਜ਼ਰ ਹੋਣਗੇ। ਓਹਨਾਂ ਦੀ ਕੋਈ ਚੀਜ਼ ਵੀ ਅੱਲਾਹ ਤੋਂ ਓਹਲੇ ਨਹੀਂ ਹੋਵੇਗੀ। ਉਸ ਦਿਨ

—ਲਗਦਾ ਹੈ ਕਿ ਇਸ ਮਾਤ ਲੋਕ ਵਿਚ ਤਾਂ ਇਹ ਸਮਾਂ ਹੈ ਕਿ ਪ੍ਰਾਣੀ ਆਪਣੇ ਸਮੇਂ ਦੇ ਨਬੀ ਨੂੰ ਮੰਨ ਲਏ ਤੇ ਪਸਚਾਤਾਪ ਕਰੇ, ਤਾਂ ਉਸ ਦੇ ਪਿਛਲੇ ਸਾਰੇ ਅਪਰਾਧ ਮਾਫ਼ ਹੋ ਜਾਂਦੇ ਹਨ ਅਤੇ ਦੂਜਾ ਸਮਾਂ ਮਰਨ ਮਗਰੋਂ ਸਫ਼ਾਰਸ਼ ਦਾ ਹੈ, ਜਿਸ ਦਾ ਵਰਣਨ ਕੁਰਾਨ ਸ਼ਰੀਫ਼ ਵਿਚ ਹੋ ਚੁੱਕਾ ਹੈ ਕਿ ਨਬੀਆਂ ਤੇ ਫ਼ਰਿਸ਼ਤਿਆਂ ਰਾਹੀਂ, ਜਿਨ੍ਹਾਂ ਨੂੰ ਪ੍ਰਭੂ ਸਫ਼ਾਰਸ਼ ਕਰਨ ਦੀ ਆਗਿਆ ਦੇਵੇਗਾ, ਓਹਨਾਂ ਦੀ ਸਫ਼ਾਰਸ਼ ਨਾਲ ਕਈ ਲੋਕ ਮੁਕਤ ਹੋ ਜਾਣਗੇ।

شَيْءٌ ۚ لِمَنِ الْمُلْكُ الْيَوْمَ ۖ لِلّٰهِ الْوَاحِدِ الْقَهَّارِ ﴿١٧﴾

ਪਾਤਸ਼ਾਹੀ ਕਿਸ ਨੂੰ ਪ੍ਰਾਪਤ ਹੋਵੇਗੀ ? (ਕੇਵਲ) ਅੱਲਾਹ ਨੂੰ ਹੀ, ਜੋ ਇੱਕੋ ਇਕ ਹੈ (ਅਤੇ) ਸਾਰਿਆਂ ਤੇ ਪ੍ਰਬਲ ਹੈ ।੧੭।

اَلْيَوْمَ تُجْزٰى كُلُّ نَفْسٍ بِمَا كَسَبَتْ ۚ لَا ظُلْمَ الْيَوْمَ ۚ اِنَّ اللّٰهَ سَرِيْعُ الْحِسَابِ ﴿١٨﴾

ਉਸ ਦਿਨ ਹਰੇਕ ਪ੍ਰਾਣੀ ਨੂੰ ਉਸ ਦੇ ਕਰਮਾਂ ਦਾ ਫਲ ਦਿੱਤਾ ਜਾਏਗਾ ਅਤੇ ਉਸ ਦਿਨ ਕਿਸੇ ਕਿਸਮ ਦਾ ਜ਼ੁਲਮ ਨਹੀਂ ਹੋਵੇਗਾ । ਅੱਲਾਹ ਛੇਤੀ[1] ਹੀ ਲੇਖਾ ਲੈਣ ਵਾਲਾ ਹੈ ।੧੮।

وَاَنْذِرْهُمْ يَوْمَ الْاٰزِفَةِ اِذِ الْقُلُوْبُ لَدَى الْحَنَاجِرِ كٰظِمِيْنَ ۚ مَا لِلظّٰلِمِيْنَ مِنْ حَمِيْمٍ وَّلَا شَفِيْعٍ يُّطَاعُ ﴿١٩﴾

ਅਰਥਾਤ ਤੂੰ ਓਹਨਾਂ ਨੂੰ ਉਸ ਦਿਨ ਤੋਂ ਡਰਾ, ਜੋ ਨੇੜੇ ਤੋਂ ਨੇੜੇ ਹੁੰਦਾ ਜਾਂਦਾ ਹੈ, ਜਦ ਕਿ ਲੋਕਾਂ ਦੇ ਦਿਲ ਚਿੰਤਾ ਨਾਲ ਭਰੇ ਹੋਏ (ਹੋਣਗੇ ਤੇ) ਕਲੇਜਾ ਮੂੰਹ ਨੂੰ ਆ ਜਾਏਗਾ । ਉਸ ਦਿਨ ਜ਼ਾਲਮਾਂ ਦਾ ਨਾ ਕੋਈ ਸਹਾਇਕ ਹੋਵੇਗਾ ਤੇ ਨਾ ਕੋਈ ਸਫ਼ਾਰਸ਼ੀ, ਜਿਸ ਦੀ ਕਿ ਕੋਈ ਗੱਲ ਮੰਨੀ ਜਾਏ ।੧੯।

يَعْلَمُ خَآئِنَةَ الْاَعْيُنِ وَمَا تُخْفِى الصُّدُوْرُ ﴿٢٠﴾

ਅੱਲਾਹ ਅੱਖਾਂ[2] ਦੀ ਖ਼ਿਆਨਤ ਤਕ ਦਾ ਜਾਣਨਹਾਰ ਹੈ ਅਤੇ ਉਸ ਦਾ ਵੀ (ਜਾਣਨਹਾਰ ਹੈ), ਜਿਸ ਨੂੰ ਓਹਨਾਂ ਨੇ ਆਪਣੇ ਮਨਾਂ ਵਿਚ ਲੁਕਾਇਆ ਹੋਇਆ ਹੈ ।੨੦।

وَاللّٰهُ يَقْضِىْ بِالْحَقِّ ۖ وَالَّذِيْنَ يَدْعُوْنَ مِنْ دُوْنِهٖ لَا يَقْضُوْنَ بِشَيْءٍ ۚ اِنَّ اللّٰهَ هُوَ السَّمِيْعُ الْبَصِيْرُ ﴿٢١﴾ ع

ਅਤੇ ਅੱਲਾਹ ਸਦਾ ਹੀ ਨਿਆਂ ਪੂਰਬਕ ਫ਼ੈਸਲਾ ਕਰਦਾ ਹੈ ਅਤੇ ਜਿਨ੍ਹਾਂ ਨੂੰ ਏਹ ਲੋਕ ਅੱਲਾਹ ਤੋਂ ਛੁੱਟ ਪੂਜਦੇ ਹਨ, ਓਹ ਕੋਈ ਵੀ ਫ਼ੈਸਲਾ ਨਹੀਂ ਕਰ ਸਕਦੇ । ਬੇਸ਼ੱਕ ਅੱਲਾਹ ਹੀ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੨੧। (ਰਕੂਅ ੨)

اَوَلَمْ يَسِيْرُوْا فِى الْاَرْضِ فَيَنْظُرُوْا كَيْفَ كَانَ عَاقِبَةُ الَّذِيْنَ كَانُوْا مِنْ قَبْلِهِمْ ۚ كَانُوْا هُمْ اَشَدَّ

ਕੀ ਏਹ ਲੋਕ ਜਗ ਦਾ ਰਟਨ ਨਹੀਂ ਕਰਦੇ ? ਤਾਂ ਜੁ ਇਹ ਵੇਖ ਲੈਂਦੇ ਕਿ ਓਹਨਾਂ ਤੋਂ ਪਹਿਲੇ ਲੋਕਾਂ ਦਾ ਕੇਹਾ ਅੰਤ ਹੋਇਆ ਸੀ ? ਓਹ ਲੋਕ ਓਹਨਾਂ

---

[1]ਇਸ ਦਾ ਇਹ ਭਾਵ ਨਹੀਂ ਕਿ ਕੁਕਰਮਾਂ ਦਾ ਦੰਡ ਛੇਤੀ ਮਿਲ ਜਾਂਦਾ ਹੈ, ਸਗੋਂ ਇਹ ਭਾਵ ਹੈ ਕਿ ਲੇਖਾ ਲੈਣ ਸਮੇਂ ਉਸ ਨੂੰ ਥੋੜਾ ਸਮਾਂ ਲਗਦਾ ਹੈ ਅਤੇ ਫਲ ਦੀ ਨੀਂਹ ਛੇਤੀ ਰੱਖੀ ਜਾਂਦੀ ਹੈ ।

[2]ਅਰਥਾਤ—ਭੈੜੀ ਨਜ਼ਰ, ਕਰੋਧ, ਜਾਂ ਘ੍ਰਿਣਾ ਨਾਲ ਦੂਜੇ ਨੂੰ ਵੇਖਣਾ, ਜਿਸ ਨੂੰ ਮਨੁੱਖ ਅੱਖਰਾਂ ਦੁਆਰਾ ਡਰ ਜਾਂ ਸ਼ਰਮ ਨਾਲ ਪਰਗਟ ਨਹੀਂ ਕਰਦਾ ।

عِنۡهُمۡ قُوَّةً وَّاٰثَارًا فِى الۡاَرۡضِ فَاَخَذَهُمُ اللّٰهُ بِذُنُوۡبِهِمۡ
وَمَا كَانَ لَهُمۡ مِّنَ اللّٰهِ مِنۡ وَّاقٍ ﴿٢٢﴾

ਨਾਲੋਂ ਵਧੇਰੇ ਬਲਵਾਨ ਤੇ ਆਪਣੇ ਪਿੱਛੇ ਛੱਡੀਆਂ[1] ਯਾਦਗਾਰਾਂ ਦੇ ਲਿਹਾਜ਼ ਨਾਲ ਵੱਡੇ ਸਨ । ਸੋ ਅੱਲਾਹ ਨੇ ਓਹਨਾਂ ਨੂੰ ਓਹਨਾਂ ਦੇ ਪਾਪਾਂ ਸਦਕਾ ਨਸ਼ਟ ਕਰ ਦਿੱਤਾ ਸੀ, ਅਰਥਾਤ ਓਹਨਾਂ ਨੂੰ ਅੱਲਾਹ ਦੀ ਪਕੜ ਤੋਂ ਕੋਈ ਵੀ ਬਚਾਉਣ ਵਾਲਾ ਪੈਦਾ ਨਹੀਂ ਹੋਇਆ ਸੀ ।੨੨।

ذٰلِكَ بِاَنَّهُمۡ كَانَتۡ تَّاۡتِيۡهِمۡ رُسُلُهُمۡ بِالۡبَيِّنٰتِ فَكَفَرُوۡا
فَاَخَذَهُمُ اللّٰهُ ؕ اِنَّهٗ قَوِىٌّ شَدِيۡدُ الۡعِقَابِ ﴿٢٣﴾

ਇਹ (ਬੇਬਸੀ) ਇਸ ਕਰ ਕੇ ਸੀ ਕਿ ਓਹਨਾਂ ਦੇ ਕੋਲ ਓਹਨਾਂ ਦੇ ਰਸੂਲ ਚਮਤਕਾਰ ਲੈ ਕੇ ਆਉਂਦੇ ਰਹੇ ਸਨ ਅਤੇ ਓਹਨਾਂ ਨੇ (ਸਦਾ ਹੀ) ਇਨਕਾਰ ਤੋਂ ਕੰਮ ਲਿਆ ਸੀ । ਸੋ ਅੱਲਾਹ ਨੇ ਓਹਨਾਂ ਨੂੰ ਵੀ ਨਸ਼ਟ ਕਰ ਦਿੱਤਾ ਸੀ । ਬੇਸ਼ੱਕ ਉਹ ਵੱਡੀ ਤਾਕਤ ਵਾਲਾ (ਤੇ) ਉਸ ਦਾ ਕਸ਼ਟ ਵੀ ਵੱਡਾ ਕਰੜਾ ਹੈ ।੨੩।

وَلَقَدۡ اَرۡسَلۡنَا مُوۡسٰى بِاٰيٰتِنَا وَسُلۡطٰنٍ مُّبِيۡنٍ ۙ﴿٢٤﴾
اِلٰى فِرۡعَوۡنَ وَهَامٰنَ وَقَارُوۡنَ فَقَالُوۡا سٰحِرٌ كَذَّابٌ ﴿٢٥﴾

ਅਤੇ ਅਸੀਂ "ਮੂਸਾ" ਨੂੰ ਵੀ ਚਮਤਕਾਰਾਂ ਨਾਲ ਤੇ ਸਪਸ਼ਟ ਦਲੀਲਾਂ ਨਾਲ "ਫ਼ਿਰਾਊਨ" ਤੇ "ਹਾਮਾਨ" ਤੇ "ਕਾਰੂਨ" ਵਲ ਭੇਜਿਆ[2] ਸੀ, ਪਰ ਓਹਨਾਂ ਨੇ ਇਹ ਕਿਹਾ ਸੀ ਕਿ ਇਹ ਬੰਦਾ ਵੱਡਾ ਧੋਖੇਬਾਜ਼ ਤੇ ਕੂੜਿਆਰ ਹੈ ।੨੪-੨੫।

فَلَمَّا جَآءَهُمۡ بِالۡحَـقِّ مِنۡ عِنۡدِنَا قَالُوا اقۡتُلُوۡۤا اَبۡنَآءَ
الَّذِيۡنَ اٰمَنُوۡا مَعَهٗ وَاسۡتَحۡيُوۡا نِسَآءَهُمۡ ؕ وَمَا كَيۡدُ

ਸੋ ਜਦ ਉਹ ("ਮੂਸਾ") ਸਾਡੇ ਵੱਲੋਂ ਸੱਚਾਈ ਲੈ ਕੇ ਓਹਨਾਂ ਕੋਲ ਗਿਆ ਸੀ, ਤਾਂ ਓਹਨਾਂ ਨੇ ਇਹ ਕਿਹਾ ਸੀ ਜੋ ਲੋਕ ਇਸ ਤੇ ਸ਼ਰਧਾ ਧਾਰਨ ਕਰ ਕੇ ਇਸ ਦੇ ਨਾਲ ਰਲ ਗਏ ਹਨ, ਓਹਨਾਂ ਦੇ ਪੁੱਤਰਾਂ ਨੂੰ ਮਾਰ ਮੁਕਾਓ ਤੇ ਓਹਨਾਂ ਦੀਆਂ ਤੀਵੀਆਂ ਨੂੰ ਜ਼ਿੰਦਾ

[1]ਅਰਥਾਤ—ਓਹਨਾਂ ਕਿਲਿਆਂ ਤੇ ਮਹੱਲਾਂ ਦੇ ਟੋਏ ਟਿੱਬੇ, ਜੋ ਓਹਨਾਂ ਨੇ ਛੱਡੇ ਹਨ, ਓਹ ਇਹ ਦਸਦੇ ਹਨ ਕਿ ਏਹਨਾ ਲੋਕਾਂ ਨੂੰ ਉਹ ਹੁਨਰ ਨਹੀਂ ਆਉਂਦੇ ਜੋ ਓਹਨਾ ਨੂੰ ਪ੍ਰਾਪਤ ਸਨ ।

[2]"ਫ਼ਿਰਾਊਨ" ਪਾਤਸ਼ਾਹ ਸੀ ਤੇ "ਹਾਮਾਨ ਉਸ ਦਾ ਚੀਫ਼ ਇੰਜੀਨੀਅਰ ਸੀ ਤੇ ਸੰਭਵ ਹੈ ਕਿ ਦੇਸ ਵਿਚ ਉਸ ਦਾ ਵੱਡਾ ਪ੍ਰਭਾਵ ਹੋਵੇ ਅਤੇ "ਕਾਰੂਨ" ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਹੀ ਸੀ, ਪਰ "ਫ਼ਿਰਾਊਨ" ਨੇ ਉਸ ਨੂੰ ਆਪਣੇ ਖ਼ਜ਼ਾਨਿਆਂ ਦਾ ਅਫ਼ਸਰ ਨੀਅਤ ਕੀਤਾ ਹੋਇਆ ਸੀ । ਜਾਣੋ, ਉਹ ਮਾਲ ਦਾ ਵੱਡਾ ਅਫ਼ਸਰ ਸੀ; ਇਸ ਲਈ ਉਸ ਦਾ ਪ੍ਰਭਾਵ ਵੀ ਦੇਸ ਤੇ ਜਾਤੀ ਉੱਤੇ ਵੱਡਾ ਚੋਖਾ ਸੀ । ਇਸੇ ਕਰ ਕੇ ਤਿੰਨੇ ਨਾਂ ਇੱਕੋ ਥਾਂ ਵਰਣਨ ਕੀਤੇ ਗਏ ਹਨ ।

الْكٰفِرِيْنَ اِلَّا فِيْ ضَلٰلٍ ﴿٢٦﴾

ਰਹਿਣ ਦਿਓ; ਅਰਥਾਤ ਇਨਕਾਰੀਆਂ ਦੀ ਵਿਉਂਤ ਸਦਾ ਪੁੱਠੀ ਹੀ ਪੈਂਦੀ ਹੈ।੨੬।

وَقَالَ فِرْعَوْنُ ذَرُوْنِيْٓ اَقْتُلْ مُوْسٰى وَلْيَدْعُ رَبَّهٗ ۚ اِنِّيْٓ اَخَافُ اَنْ يُّبَدِّلَ دِيْنَكُمْ اَوْ اَنْ يُّظْهِرَ فِي الْاَرْضِ الْفَسَادَ ﴿٢٧﴾

ਅਤੇ "ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਮੈਨੂੰ ਛੱਡ ਦਿਓ[2], ਤਾਂ ਜੁ ਮੈਂ "ਮੂਸਾ" ਨੂੰ ਜਾਨੋਂ ਮਾਰ ਦਿਆਂ ਅਤੇ ਇਹ ਚਾਹੀਦਾ ਹੈ ਕਿ ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਸੱਦ ਲਏ। ਮੈਨੂੰ ਇਸ ਗੱਲ ਦਾ ਵੱਡਾ ਸਹਿਮ ਹੈ ਕਿ ਉਹ ਤੁਹਾਡੇ ਧਰਮ ਨੂੰ ਨਾ ਬਦਲ ਦੇਵੇ।੨੭।

وَقَالَ مُوْسٰٓى اِنِّيْ عُذْتُ بِرَبِّيْ وَرَبِّكُمْ مِّنْ كُلِّ مُتَكَبِّرٍ لَّا يُؤْمِنُ بِيَوْمِ الْحِسَابِ ﴿٢٨﴾ ع

ਇਸ ਤੇ "ਮੂਸਾ" ਨੇ ਇਹ ਕਿਹਾ ਸੀ ਕਿ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ, ਅਰਥਾਤ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਤੋਂ ਹਰੇਕ ਅਭਿਮਾਨੀ ਦੀ ਬਗ਼ਾਵਤ ਤੋਂ, ਜੋ ਲੇਖੇ ਦੇ ਦਿਨ ਤੇ ਵਿਸ਼ਵਾਸ ਨਹੀਂ ਰੱਖਦਾ ਪਨਾਹ ਮੰਗਦਾ ਹਾਂ।੨੮। (ਰਕੂਅ ੩)

وَقَالَ رَجُلٌ مُّؤْمِنٌ ۖۗ مِّنْ اٰلِ فِرْعَوْنَ يَكْتُمُ اِيْمَانَهٗٓ اَتَقْتُلُوْنَ رَجُلًا اَنْ يَّقُوْلَ رَبِّيَ اللّٰهُ وَقَدْ جَآءَكُمْ بِالْبَيِّنٰتِ مِنْ رَّبِّكُمْ ۖ وَاِنْ يَّكُ كَاذِبًا فَعَلَيْهِ كَذِبُهٗ ۚ وَاِنْ يَّكُ صَادِقًا يُّصِبْكُمْ بَعْضُ الَّذِيْ

ਅਤੇ "ਫ਼ਿਰਾਊਨ" ਦੀ ਜਾਤੀ ਵਿੱਚੋਂ ਇਕ ਬੰਦੇ ਨੇ—ਜੋ ਸ਼ਰਧਾਲੂ ਸੀ, ਪਰ ਉਸ ਨੇ ਆਪਣੀ ਸ਼ਰਧਾ ਗੁਪਤ ਰੱਖੀ ਹੋਈ ਸੀ, ਇਹ ਕਿਹਾ ਸੀ ਕਿ ਹੇ ਲੋਕੋ! ਕੀ ਤੁਸੀਂ ਇਕ ਬੰਦੇ ਨੂੰ ਕੇਵਲ ਇਸ ਲਈ ਮਾਰ ਮੁਕਾਉਣਾ ਚਾਹੁੰਦੇ ਹੋ ਕਿ ਉਹ ਤੁਹਾਨੂੰ ਇਹ ਕਹਿੰਦਾ ਹੈ ਕਿ ਅੱਲਾਹ ਹੀ ਮੇਰਾ ਸਾਜਨਹਾਰ ਤੇ ਪਾਲਨਹਾਰ ਹੈ, ਅਰਥਾਤ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਚਮਤਕਾਰ ਲੈ ਕੇ ਵੀ ਆਇਆ ਹੈ। ਜੇ ਉਹ ਕੂੜਿਆਰ ਹੈ, ਤਾਂ ਉਸ ਕੂੜ ਦਾ ਭਾਰ ਉਸ ਦੇ ਆਪਣੇ ਸਿਰ ਹੀ ਹੋਵੇਗਾ ਅਤੇ ਜੇ ਉਹ ਸਚਿਆਰ ਹੈ ਤਾਂ ਉਸ ਦੀਆਂ ਕੀਤੀਆਂ (ਕਈ ਇਕ ਡਰਾਉਣੀਆਂ) ਪੇਸ਼ੀਨਗੋਈਆਂ ਤੁਹਾਡੇ ਬਾਰੇ ਪੂਰੀਆਂ

---

[1]ਕਈ ਵਾਰ ਵੇਖਣ ਨੂੰ ਇਉਂ ਭਾਸਦਾ ਹੈ ਕਿ ਨਬੀ ਦੇ ਟਾਕਰੇ ਤੇ ਇਨਕਾਰੀਆਂ ਦੀ ਵਿਉਂਤ ਸਫਲ ਰਹੀ, ਪਰ ਇਹ ਸਫਲਤਾ ਥੋੜ੍ਹੇ ਥੋੜ੍ਹੇ ਸਮੇਂ ਲਈ ਹੁੰਦੀ ਹੈ। ਅਸਲ ਸਫਲਤਾ ਤਾਂ ਉਹੋ ਹੁੰਦੀ ਹੈ, ਜੋ ਸਦਾ ਲਈ ਹੋਵੇ ਅਤੇ ਇਨਕਾਰੀਆਂ ਨੂੰ ਕਦੇ ਸਦਾ ਦੀ ਸਫਲਤਾ ਪ੍ਰਾਪਤ ਨਹੀਂ ਹੁੰਦੀ। ਸਗੋਂ ਸਦਾ ਦੀ ਸਫਲਤਾ ਨਬੀਆਂ ਤੇ ਓਹਨਾਂ ਦੀ ਸੰਗਤ ਨੂੰ ਹੀ ਮਿਲਿਆ ਕਰਦੀ ਹੈ।

[2]ਅਰਥਾਤ—ਹੁਣ ਮੈਂ "ਮੂਸਾ" ਨੂੰ ਕਤਲ ਕਰਨ ਤੇ ਤੁਲ ਗਿਆ ਹਾਂ। ਇਸ ਦੇ ਉਲਟ ਮੈਨੂੰ ਕੋਈ ਸਲਾਹ-ਮਸ਼ਵਰਾ ਨਾ ਦਿਓ

يَعِدُكُمْ ۚ إِنَّ اللّٰهَ لَا يَهْدِي مَنْ هُوَ مُسْرِفٌ كَذَّابٌ ﴿٢٩﴾

ਹੋ ਕੇ ਰਹਿਣਗੀਆਂ ਬੇਸ਼ੱਕ ਅੱਲਾਹ ਹੱਦੋਂ ਟੱਪਣ ਵਾਲਿਆਂ ਤੇ ਕੂੜਿਆਰਾਂ ਨੂੰ ਕਦੇ ਸਫਲਤਾ ਨਹੀਂ[1] ਦਿੰਦਾ ।੨੯।

يٰقَوْمِ لَكُمُ الْمُلْكُ الْيَوْمَ ظٰهِرِينَ فِي الْأَرْضِ فَمَنْ يَنْصُرُنَا مِنْ بَأْسِ اللّٰهِ إِنْ جَاءَنَا ۚ قَالَ فِرْعَوْنُ مَا أُرِيكُمْ إِلَّا مَا أَرٰى وَمَا أَهْدِيكُمْ إِلَّا سَبِيلَ الرَّشَادِ ﴿٣٠﴾

ਹੇ ਮੇਰੀ ਜਾਤੀ ! ਅੱਜ ਤੁਹਾਡੀ ਅਜਿਹੀ ਹਕੂਮਤ ਹੈ ਕਿ ਤੁਸੀਂ ਦੇਸ਼ ਤੇ ਪ੍ਰਬਲ ਹੋ । ਸੋ ਤੁਸੀਂ ਦੱਸੋ ਤਾਂ ਸਹੀ ਕਿ ਅੱਲਾਹ ਦੇ ਕਸ਼ਟ ਦੇ ਟਾਕਰੇ ਤੇ ਜੇ ਉਹ ਤੁਹਾਡੇ ਉੱਤੇ ਆ ਗਿਆ, ਤਾਂ ਸਾਡੀ ਸਹਾਇਤਾ ਕੌਣ ਕਰੇਗਾ ? "ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਮੈਂ ਤੁਹਾਨੂੰ ਉਹੋ ਦੱਸਦਾ ਹਾਂ, ਜੋ ਮੈਨੂੰ ਆਪ ਠੀਕ ਭਾਸਦਾ ਹੈ, ਅਰਥਾਤ ਮੈਂ ਤੁਹਾਨੂੰ ਕੇਵਲ ਸਿੱਧਾ ਰਾਹ ਹੀ ਦੱਸਦਾ ਹਾਂ ।੩੦।

وَقَالَ الَّذِي آمَنَ يٰقَوْمِ إِنِّي أَخَافُ عَلَيْكُمْ مِثْلَ يَوْمِ الْأَحْزَابِ ﴿٣١﴾

ਅਤੇ ਉਸ ਪ੍ਰਾਣੀ ਨੇ, ਜੋ (ਅਸਲ ਵਿਚ) ਸ਼ਰਧਾਲੂ ਸੀ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਮੈਨੂੰ ਬੀਤ ਚੁੱਕੀਆਂ ਵੱਡੀਆਂ ਵੱਡੀਆਂ ਜਾਤੀਆਂ ਦੇ ਨਸ਼ਟ ਹੋਣ ਦੇ ਦਿਨ ਵਾਂਗ ਤੁਹਾਡੇ ਨਸ਼ਟ ਹੋਣ ਦੇ ਦਿਨ ਦਾ ਵੀ ਵੱਡਾ ਸਹਿਮ ਹੈ ।੩੧।

مِثْلَ دَأْبِ قَوْمِ نُوحٍ وَعَادٍ وَثَمُودَ وَالَّذِينَ مِنْ بَعْدِهِمْ ۚ وَمَا اللّٰهُ يُرِيدُ ظُلْمًا لِلْعِبَادِ ﴿٣٢﴾

ਜਿਹਾ ਕਿ "ਨੂਹ" ਦੀ ਜਾਤੀ, "ਆਦ" ਤੇ "ਸਮੂਦ" ਨਾਲ ਬੀਤੀ ਸੀ, ਅਰਥਾਤ ਜੋ ਲੋਕ ਓਹਨਾਂ ਤੋਂ ਮਗਰੋਂ ਹੋਏ ਸਨ ਅਤੇ ਅੱਲਾਹ ਆਪਣੇ ਬੰਦਿਆਂ ਉੱਤੇ ਜ਼ੁਲਮ ਨਹੀਂ ਕਰਨਾ ਚਾਹੁੰਦਾ ।੩੨।

وَيٰقَوْمِ إِنِّي أَخَافُ عَلَيْكُمْ يَوْمَ التَّنَادِ ﴿٣٣﴾

ਹੇ ਮੇਰੀ ਜਾਤੀ ! ਮੈਨੂੰ ਉਸ ਦਿਨ ਦਾ ਵੀ ਵੱਡਾ ਸਹਿਮ ਹੈ, ਜਦ ਕਿ ਲੋਕ ਇਕ ਦੂਜੇ ਨੂੰ ਸਹਾਇਤਾ ਲਈ ਸੱਦਣਗੇ ।੩੩।

يَوْمَ تُوَلُّونَ مُدْبِرِينَ مَا لَكُمْ مِنَ اللّٰهِ مِنْ

ਅਤੇ ਜਿਸ ਦਿਨ ਤੁਸੀਂ ਮੂੰਹ ਮੋੜ ਕੇ (ਪ੍ਰਭੂ ਦੇ ਦਲਾਂ ਦੇ ਸਾਮ੍ਹਣਿਓਂ) ਨੱਸ ਜਾਓਗੇ ਅਤੇ ਅੱਲਾਹ ਦੇ ਟਾਕਰੇ ਤੇ ਤੁਹਾਨੂੰ ਕੋਈ ਵੀ ਬਚਾਉਣ ਵਾਲਾ ਨਹੀਂ ਹੋਵੇਗਾ,

---

[1] ਇਸ ਥਾਂ ਇਹ ਭਾਵ ਨਹੀਂ ਕਿ ਜੋ ਹੱਦੋਂ ਵਧ ਕੇ ਝੂਠ ਬੋਲੇ, ਉਸ ਨੂੰ ਸਫਲ ਨਹੀਂ ਕਰਦਾ; ਸਗੋਂ ਆਪਣੀ ਭਾਸ਼ਾ ਵਿਚ ਕਈ ਵਾਰ ਅਤਿ ਕਥਨੀ ਤੇ ਨਫ਼ੀ ਲਿਆਂਦੀ ਜਾਂਦੀ ਹੈ ਤੇ ਇਸ ਦਾ ਭਾਵ ਇਹ ਹੁੰਦਾ ਹੈ ਕਿ ਇਸ ਕਿਸਮ ਦੀ ਥੋੜ੍ਹੀ ਜਿਹੀ ਚੀਜ਼ ਵੀ ਨਹੀਂ ਝੱਲੀ ਜਾਏਗੀ ।

عَاصِمٍ ۚ وَمَنْ يُضْلِلِ اللَّهُ فَمَا لَهُ مِنْ هَادٍ ﴿٣٤﴾

ਅਰਥਾਤ ਜਿਸ ਨੂੰ ਅੱਲਾਹ ਕੁਰਾਹੀਆ ਕਰਾਰ ਦੇ ਦੇਵੇ, ਉਸ ਨੂੰ ਕੋਈ ਵੀ ਸੁਮਾਰਗ ਵਲ ਨਹੀਂ ਲਾ ਸਕਦਾ ।੩੪।

وَلَقَدْ جَاءَكُمْ يُوسُفُ مِنْ قَبْلُ بِالْبَيِّنَاتِ فَمَا زِلْتُمْ فِي شَكٍّ مِمَّا جَاءَكُمْ بِهِ ۖ حَتَّىٰ إِذَا هَلَكَ قُلْتُمْ لَنْ يَبْعَثَ اللَّهُ مِنْ بَعْدِهِ رَسُولًا ۚ كَذَٰلِكَ يُضِلُّ اللَّهُ مَنْ هُوَ مُسْرِفٌ مُرْتَابٌ ﴿٣٥﴾

ਅਤੇ ਇਸ ਤੋਂ ਪਹਿਲਾਂ "ਯੂਸਫ਼" ਸਪਸ਼ਟ ਦਲੀਲਾਂ ਲੈ ਕੇ ਤੁਹਾਡੇ ਵਲ ਆਇਆ ਸੀ, ਪਰ ਜੋ ਕੁਝ ਉਹ ਤੁਹਾਡੇ ਵਲ ਲੈ ਕੇ ਆਇਆ ਸੀ, ਤੁਸੀਂ ਉਸ ਬਾਰੇ ਸ਼ੱਕ ਵਿਚ ਹੀ ਰਹੇ, ਇੱਥੋਂ ਤਕ ਕਿ ਜਦ ਉਸ ਦਾ ਦੇਹਾਂਤ ਹੋ ਗਿਆ, ਤਾਂ ਤੁਸੀਂ (ਨਿਰਾਸਤਾ ਨਾਲ) ਇਹ ਕਹਿਣਾ ਸ਼ੁਰੂ ਕਰ ਦਿੱਤਾ ਸੀ ਕਿ ਅੱਲਾਹ ਇਸ ਤੋਂ ਮਗਰੋਂ[1] ਕੋਈ ਵੀ ਰਸੂਲ ਨਹੀਂ ਭੇਜੇਗਾ । ਇਸੇ ਤਰ੍ਹਾਂ ਅੱਲਾਹ ਹਰੇਕ ਹੱਦੋਂ ਵੱਧਣ ਵਾਲੇ ਤੇ ਸੰਦੇਹ ਕਰਨ ਵਾਲੇ ਨੂੰ ਕੁਰਾਹੀਆ ਕਰਾਰ ਦਿੰਦਾ ਹੈ ।੩੫।

الَّذِينَ يُجَادِلُونَ فِي آيَاتِ اللَّهِ بِغَيْرِ سُلْطَانٍ أَتَاهُمْ ۖ كَبُرَ مَقْتًا عِنْدَ اللَّهِ وَعِنْدَ الَّذِينَ آمَنُوا ۚ كَذَٰلِكَ يَطْبَعُ اللَّهُ عَلَىٰ كُلِّ قَلْبِ مُتَكَبِّرٍ جَبَّارٍ ﴿٣٦﴾

ਜੋ ਲੋਕ ਅੱਲਾਹ ਦੀਆਂ ਆਇਤਾਂ ਬਾਰੇ ਬਿਨਾਂ ਕਿਸੇ ਦਲੀਲ ਦੇ, ਜੋ ਓਹਨਾਂ ਵਲ (ਅੱਲਾਹ ਵੱਲੋਂ) ਆਈਆਂ ਹਨ,ਵਾਦ-ਵਿਵਾਦ ਕਰਦੇ ਹਨ, (ਓਹਨਾਂ ਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ) ਇਹ ਅੱਲਾਹ ਦੇ ਨਜ਼ਦੀਕ ਤੇ ਸ਼ਰਧਾਲੂਆਂ ਦੇ ਨਜ਼ਦੀਕ ਬਹੁਤ ਭੈੜੀ ਗੱਲ ਹੈ । ਇਸੇ ਤਰ੍ਹਾਂ ਅੱਲਾਹ ਅਭਿਮਾਨੀ ਮਨੁੱਖ ਦੇ ਪੂਰੇ ਦੇ ਪੂਰੇ ਦਿਲ ਤੇ ਮੁਹਰ[2] ਲਾ ਦਿੰਦਾ ਹੈ ।੩੬।

---

[1]ਜਿਹਾ ਕਿ ਸਰਬ ਸਾਧਾਰਨ ਮੁਸਲਮਾਨ ਹਜ਼ਰਤ "ਮੁਹੰਮਦ" ਸਾਹਿਬ ਬਾਰੇ ਇਹ ਕਹਿੰਦੇ ਹਨ ਕਿ ਓਹਨਾ ਤੋਂ ਮਗਰੋਂ ਕੋਈ ਰਸੂਲ ਨਹੀਂ ਆਵੇਗਾ ।

[2]ਉਂਝ ਇਹ ਪਦ ਇਉਂ ਹੋਣਾ ਚਾਹੀਦਾ ਸੀ ਕਿ ਅੱਲਾਹ ਹਰੇਕ ਅਭਿਮਾਨੀ ਦੇ ਦਿਲ ਤੇ ਮੁਹਰ ਲਾ ਦਿੰਦਾ ਹੈ, ਪਰ ਕੁਰਾਨ ਸ਼ਰੀਫ ਵਿਚ ਇਹ ਲਿਖਿਆ ਹੈ ਕਿ ਹਰੇਕ ਅਭਿਮਾਨੀ ਦੇ ਪੂਰੇ ਦੇ ਪੂਰੇ ਦਿਲ ਤੇ ਮੁਹਰ ਲਾ ਦਿੰਦਾ ਹੈ । ਕੁਰਾਨ ਸ਼ਰੀਫ ਦੇ ਪਦਾਂ ਦੀ ਇਹ ਵਰਤੋਂ ਆਪਣੀ ਮਿਸਾਲ ਆਪ ਹੈ; ਕਿਉਂਕਿ ਹਰੇਕ ਅਭਿਮਾਨੀ ਦੇ ਦਿਲ ਤੇ ਮੁਹਰ ਲੱਗਣ ਨਾਲ ਉਹ ਗੱਲ ਨਹੀਂ ਬਣਦੀ, ਜੋ ਇਕ ਅਭਿਮਾਨੀ ਦੇ ਪੂਰੇ ਦੇ ਪੂਰੇ ਦਿਲ ਤੇ ਮੁਹਰ ਲੱਗਣ ਨਾਲ ਬਣਦੀ ਹੈ; ਕਿਉਂਕਿ ਇਸ ਦੂਜੀ ਗੱਲ ਤੋਂ ਇਹ ਸਿੱਟਾ ਨਿਕਲਦਾ ਹੈ ਕਿ ਸੁਮਾਰਗ ਅੱਡ ਅੱਡ ਹਨ । ਇਕ ਕੁਰਾਹੀਆ ਵੀ ਸੁਮਾਰਗ ਦਾ ਕੋਈ ਰਾਹ ਪ੍ਰਾਪਤ ਕਰ ਸਕਦਾ ਹੈ, ਪਰ ਜੇ ਪੂਰਨ ਅਭਿਮਾਨੀ ਹੋਵੇ, ਤਾਂ ਉਸ ਵਾਸਤੇ ਸੁਮਾਰਗ ਪ੍ਰਾਪਤੀ ਦੇ ਸਾਰੇ ਰਾਹ ਉੱਕੇ ਹੀ ਬੰਦ ਹੋ ਜਾਂਦੇ ਹਨ ਤੇ ਉਸ ਦੇ ਦਿਲ ਦੇ ਹਰੇਕ ਹਿੱਸੇ ਤੇ ਮੁਹਰ ਲਗ ਜਾਂਦੀ ਹੈ, ਉਸ ਲਈ ਕੋਈ ਵੀ ਰਾਹ ਖੁਲ੍ਹਾ ਨਹੀਂ ਰਹਿੰਦਾ ।

وَقَالَ فِرْعَوْنُ يٰهَامٰنُ ابْنِ لِيْ صَرْحًا لَّعَلِّيْٓ اَبْلُغُ الْاَسْبَابَ ﴿٣٧﴾

ਅਤੇ "ਫ਼ਿਰਾਊਨ" ਨੇ ਇਹ ਕਿਹਾ ਸੀ ਕਿ ਹੇ "ਹਾਮਾਨ" ਮੇਰੇ ਲਈ ਇਕ ਉੱਚਾ ਮਹੱਲ ਬਣਾਓ; ਤਾਂ ਜੁ ਮੈਂ ਓਹਨਾਂ ਰਾਹਾਂ ਤੇ ਜਾ ਪੁੱਜਾਂ ।੩੭।

اَسْبَابَ السَّمٰوٰتِ فَاَطَّلِعَ اِلٰٓى اِلٰهِ مُوْسٰى وَاِنِّيْ لَاَظُنُّهٗ كَاذِبًا ۭ وَكَذٰلِكَ زُيِّنَ لِفِرْعَوْنَ سُوْۗءُ عَمَلِهٖ وَصُدَّ عَنِ السَّبِيْلِ ۭ وَمَا كَيْدُ فِرْعَوْنَ اِلَّا فِيْ تَبَابٍ ﴿٣٨﴾ ع

ਜੋ ਅਕਾਸ਼ ਦੇ ਰਾਹ ਹਨ ਅਤੇ ਇਸੇ ਤਰ੍ਹਾਂ "ਮੂਸਾ" ਦੇ ਇਸ਼ਟ ਤੋਂ ਜਾਣੂੰ ਹੋ ਜਾਵਾਂ; ਕਿਉਂਕਿ ਮੈਂ ਉਸ ਨੂੰ ਕੂੜਿਆਰ ਸਮਝਦਾ ਹਾਂ, ਅਰਥਾਤ ਇਸੇ ਤਰ੍ਹਾਂ "ਫ਼ਿਰਾਊਨ" ਦੀਆਂ ਨਜ਼ਰਾਂ ਵਿਚ ਉਸ ਦੀਆਂ ਬੁਰਾਈਆਂ ਸੋਹਣੀਆਂ ਕਰ ਕੇ ਦੱਸੀਆਂ ਗਈਆਂ ਸਨ ਅਤੇ (ਆਪਣੀ ਨਾਫ਼ਰਮਾਨੀ ਦੇ ਕਾਰਣ) ਉਹ ਸੁਮਾਰਗ ਤੋਂ ਰੋਕਿਆ ਗਿਆ ਸੀ, ਅਰਥਾਤ "ਫ਼ਿਰਾਊਨ" ਦੀ ਵਿਉਂਤ ਨਾਕਾਮੀ ਦੀ ਸ਼ਕਲ ਵਿਚ ਹੀ ਪਰਗਟ ਹੋਣ ਵਾਲੀ ਸੀ ।੩੮। (ਰਕੂਅ ੪)

وَقَالَ الَّذِيْٓ اٰمَنَ يٰقَوْمِ اتَّبِعُوْنِ اَهْدِكُمْ سَبِيْلَ الرَّشَادِ ﴿٣٩﴾

ਅਤੇ ਉਸ ਪ੍ਰਾਣੀ ਨੇ, ਜਿਸ ਨੇ ਸ਼ਰਧਾ ਧਾਰਨ ਕੀਤੀ ਹੋਈ ਸੀ, ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਮੇਰੀ ਆਗਿਆ ਦਾ ਪਾਲਨ ਕਰੋ । ਮੈਂ ਤੁਹਾਨੂੰ ਸਿੱਧਾ ਮਾਰਗ ਦੱਸਾਂਗਾ ।੩੯।

يٰقَوْمِ اِنَّمَا هٰذِهِ الْحَيٰوةُ الدُّنْيَا مَتَاعٌ ۡ وَّاِنَّ الْاٰخِرَةَ هِيَ دَارُ الْقَرَارِ ﴿٤٠﴾

ਹੇ ਮੇਰੀ ਜਾਤੀ ! ਇਸ ਮਾਤਲੋਕ ਦਾ ਜੀਵਨ ਕੇਵਲ ਕੁਝ ਦਿਨਾਂ ਦਾ ਲਾਭ ਹੈ ਅਤੇ ਪਰਲੋਕ ਦਾ ਜੀਵਨ ਹੀ ਨਿਰਸੰਦੇਹ ਪੱਕਾ ਟਿਕਾਣਾ ਹੈ ।੪੦।

مَنْ عَمِلَ سَيِّئَةً فَلَا يُجْزٰٓى اِلَّا مِثْلَهَا ۚ وَمَنْ عَمِلَ صَالِحًا مِّنْ ذَكَرٍ اَوْ اُنْثٰى وَهُوَ مُؤْمِنٌ فَاُولٰۗىِٕكَ يَدْخُلُوْنَ الْجَنَّةَ يُرْزَقُوْنَ فِيْهَا بِغَيْرِ حِسَابٍ ﴿٤١﴾

ਜਿਹੜਾ ਪ੍ਰਾਣੀ ਕੁਕਰਮ ਕਰੇਗਾ, ਉਸ ਨੂੰ ਉਸੇ ਅਨੁਸਾਰ ਵਟਾਂਦਰਾ ਮਿਲੇਗਾ ਅਤੇ ਜਿਹੜਾ ਪ੍ਰਾਣੀ ਸ਼ਰਧਾ ਅਨੁਸਾਰ ਕਰਮ ਕਮਾਵੇਗਾ, ਭਾਵੇਂ ਉਹ ਮਰਦ ਹੋਵੇ ਤੇ ਭਾਵੇਂ ਤੀਵੀਂ । ਹਾਂ, ਜੇ ਉਹ ਸ਼ਰਧਾ ਵਿਚ ਸੱਚਾ ਹੋਵੇਗਾ, ਉਹ ਤੇ ਸਾਰੇ ਉਸ ਦੇ ਸਾਥੀ ਸਵਰਗ ਨੂੰ ਪ੍ਰਾਪਤ ਹੋਣਗੇ ਤੇ ਓਹਨਾਂ ਨੂੰ ਬੇਹਿਸਾਬਾ ਰਿਜ਼ਕ ਮਿਲੇਗਾ ।੩੧।

ਅਤੇ ਹੇ ਮੇਰੀ ਜਾਤੀ ! ਮੇਰਾ ਵੀ ਕੇਹਾ ਅਜੀਬ

وَ يٰقَوْمِ مَالِيْٓ اَدْعُوْكُمْ اِلَى النَّجٰوةِ وَ تَدْعُوْنَنِيْٓ
اِلَى النَّارِ ﴿٤٢﴾

ਹਾਲ ਹੈ ਕਿ ਮੈਂ ਤਾਂ ਤੁਹਾਨੂੰ ਮੁਕਤੀ ਦੇ ਮਾਰਗ ਵਲ ਸੱਦਦਾ ਹਾਂ ਤੇ ਤੁਸੀਂ ਮੈਨੂੰ ਨਰਕ ਵਲ ਬੁਲਾਉਂਦੇ ਹੋ ।੪੨।

تَدْعُوْنَنِيْ لِاَكْفُرَ بِاللّٰهِ وَاُشْرِكَ بِهٖ
مَا لَيْسَ لِيْ بِهٖ عِلْمٌ وَّ اَنَا اَدْعُوْكُمْ
اِلَى الْعَزِيْزِ الْغَفَّارِ ﴿٤٣﴾

ਤੁਸੀਂ ਮੈਨੂੰ ਇਸ ਲਈ ਸੱਦਦੇ ਹੋ ਕਿ ਮੈਂ ਅੱਲਾਹ ਦਾ ਇਨਕਾਰ ਕਰ ਦਿਆਂ ਤੇ ਓਹਨਾਂ ਚੀਜ਼ਾਂ ਨੂੰ ਉਸ ਦੀ ਬਰਾਬਰੀ ਦੇਣ ਲਗ ਪਵਾਂ, ਕਿ ਜਿਨ੍ਹਾਂ ਬਾਰੇ ਮੈਨੂੰ ਕੋਈ ਗਿਆਨ ਨਹੀਂ ਅਤੇ ਮੈਂ ਤੁਹਾਨੂੰ ਇਕ ਬਲਵਾਨ (ਤੇ) ਬਖ਼ਸ਼ਣਹਾਰ ਵਿਅਕਤੀ ਵਲ ਸੱਦ ਰਿਹਾ ਹਾਂ ।੪੩।

لَا جَرَمَ اَنَّمَا تَدْعُوْنَنِيْٓ اِلَيْهِ لَيْسَ لَهٗ دَعْوَةٌ فِي
الدُّنْيَا وَلَا فِي الْاٰخِرَةِ وَاَنَّ مَرَدَّنَآ اِلَى اللّٰهِ وَاَنَّ
الْمُسْرِفِيْنَ هُمْ اَصْحٰبُ النَّارِ ﴿٤٤﴾

ਇਸ ਵਿਚ ਕੋਈ ਸ਼ੱਕ ਨਹੀਂ ਕਿ ਤੁਸੀਂ ਮੈਨੂੰ ਉਸ ਵਿਅਕਤੀ ਵਲ ਸੱਦ ਰਹੇ ਹੋ, ਜਿਸ ਦੀ ਕੋਈ ਵੀ ਪ੍ਰਭਾਵਸ਼ਾਲੀ ਅਵਾਜ਼ ਨਾ ਇਸ ਲੋਕ ਵਿਚ ਹੈ ਤੇ ਨਾ ਪਰਲੋਕ ਵਿਚ ਹੀ ਹੋਵੇਗੀ (ਅਤੇ ਅਸਲੀਅਤ ਇਹ ਹੈ ਕਿ) ਅਸੀਂ ਸਾਰੇ ਹੀ ਅੱਲਾਹ ਦੇ ਹਜ਼ੂਰ ਪਰਤਾਏ ਜਾਵਾਂਗੇ, ਅਰਥਾਤ ਹੱਦੋਂ ਟੱਪਣ ਵਾਲੇ ਲੋਕ ਹੀ ਨਰਕਗਾਮੀ ਹਨ ।੪੪।

فَسَتَذْكُرُوْنَ مَآ اَقُوْلُ لَكُمْ ۭ وَاُفَوِّضُ اَمْرِيْٓ اِلَى
اللّٰهِ ۭ اِنَّ اللّٰهَ بَصِيْرٌۢ بِالْعِبَادِ ﴿٤٥﴾

ਸੋ ਜੋ ਕੁਝ ਮੈਂ ਤੁਹਾਨੂੰ ਉਪਦੇਸ਼ ਕਰਦਾ ਹਾਂ, ਉਸ ਨੂੰ ਤੁਸੀਂ ਛੇਤੀ ਹੀ ਯਾਦ ਕਰੋਗੇ ਅਤੇ (ਮੈਂ ਤੁਹਾਡੀਆਂ ਧਮਕੀਆਂ ਤੋਂ ਭੈਭੀਤ ਨਹੀਂ ਹੋ ਸਕਦਾ) ਮੈਂ ਆਪਣਾ ਮਾਮਲਾ ਅੱਲਾਹ ਦੇ ਹਵਾਲੇ ਕਰਦਾ ਹਾਂ । ਬੇਸ਼ੱਕ ਅੱਲਾਹ ਆਪਣੇ ਬੰਦਿਆਂ ਦਾ ਨਿਗਰਾਨ ਹੈ ।੪੫।

فَوَقٰىهُ اللّٰهُ سَيِّاٰتِ مَا مَكَرُوْا وَحَاقَ بِاٰلِ فِرْعَوْنَ
سُوْٓءُ الْعَذَابِ ﴿٤٦﴾

ਇਸ ਤੇ ਅੱਲਾਹ ਨੇ ਉਸ (ਸ਼ਰਧਾਲੂ) ਨੂੰ ਓਹਨਾਂ (ਇਨਕਾਰੀਆਂ) ਦੀ ਵਿਉਂਤ ਦੇ ਭੈੜੇ ਸਿੱਟਿਆਂ ਤੋਂ ਬਚਾ ਲਿਆ ਸੀ ਅਤੇ "ਫ਼ਿਰਾਊਨ" ਨੂੰ ਘੋਰ ਕਸ਼ਟ ਨੇ ਚਾਰੇ ਪਾਸਿਓਂ ਘੇਰ ਲਿਆ ਸੀ ।੪੬।

اَلنَّارُ يُعْرَضُوْنَ عَلَيْهَا غُدُوًّا وَّ عَشِيًّا ۚ وَيَوْمَ

ਅਰਥਾਤ ਅਗਨ ਕੁੰਡ ਨੇ, ਜਿਸ ਦੇ ਸਾਮ੍ਹਣੇ ਓਹ ਸਵੇਰ-ਸ਼ਾਮ ਪੇਸ਼ ਕੀਤੇ ਜਾਂਦੇ ਹਨ, ਅਰਥਾਤ ਜਦ ਨੀਅਤ ਸਮਾਂ ਆਏਗਾ, (ਤਾਂ ਫ਼ਰਿਸ਼ਤਿਆਂ ਨੂੰ ਇਹ

تَقُوْمُ السَّاعَةُ ۗ اَدْخِلُوْٓا اٰلَ فِرْعَوْنَ اَشَدَّ الْعَذَابِ ﴿٤٧﴾

ਕਿਹਾ ਜਾਏਗਾ ਕਿ) "ਫ਼ਿਰਾਊਨ" ਦੇ ਸਾਥੀਆਂ ਨੂੰ ਕਰੜਾ ਕਸ਼ਟ ਦਿਓ ।੪੭।

وَاِذْ يَتَحَآجُّوْنَ فِي النَّارِ فَيَقُوْلُ الضُّعَفٰٓؤُا لِلَّذِيْنَ اسْتَكْبَرُوْٓا اِنَّا كُنَّا لَكُمْ تَبَعًا فَهَلْ اَنْتُمْ مُّغْنُوْنَ عَنَّا نَصِيْبًا مِّنَ النَّارِ ﴿٤٨﴾

ਅਤੇ (ਉਸ ਸਮੇਂ ਨੂੰ ਚੇਤੇ ਕਰੋ), ਜਦ ਕਿ ("ਫ਼ਿਰਾਊਨ" ਦੇ ਸਾਥੀ) ਅੱਗ ਵਿਚ ਝਗੜਦੇ ਹੋਣਗੇ, ਅਰਥਾਤ ਓਹਨਾਂ ਵਿੱਚੋਂ ਨਿਰਬਲ (ਲੋਕ) ਬਲਵਾਨਾਂ ਨੂੰ ਇਹ ਕਹਿ ਰਹੇ ਹੋਣਗੇ ਕਿ ਅਸੀਂ ਤੁਹਾਡੇ ਪਿਛਲਗ ਸੀ, ਸੋ ਕੀ ਅੱਜ ਤੁਸੀਂ ਸਾਨੂੰ ਅੱਗ ਦੇ ਇਸ ਕਸ਼ਟ ਦੇ ਕਿਸੇ ਹਿੱਸੇ ਤੋਂ ਬਚਾ ਸਕਦੇ ਹੋ ? ।੪੮।

قَالَ الَّذِيْنَ اسْتَكْبَرُوْٓا اِنَّا كُلٌّ فِيْهَآ ۙ اِنَّ اللّٰهَ قَدْ حَكَمَ بَيْنَ الْعِبَادِ ﴿٤٩﴾

ਵੱਡੇ ਲੋਕ ਇਹ ਕਹਿਣਗੇ ਕਿ ਅਸੀਂ ਸਾਰੇ ਹੀ ਇਸ ਕਸ਼ਟ ਵਿਚ ਫਸੇ ਹੋਏ ਹਾਂ। ਅੱਲਾਹ ਨੇ ਆਪਣੇ ਬੰਦਿਆਂ ਵਿਚਾਲੇ ਜੋ ਵੀ ਫ਼ੈਸਲਾ ਕਰਨਾ ਸੀ, ਕਰ ਦਿੱਤਾ ਹੈ ।੪੯।

وَقَالَ الَّذِيْنَ فِي النَّارِ لِخَزَنَةِ جَهَنَّمَ ادْعُوْا رَبَّكُمْ يُخَفِّفْ عَنَّا يَوْمًا مِّنَ الْعَذَابِ ﴿٥٠﴾

ਅਤੇ ਨਰਕਗਾਮੀ ਨਰਕ ਦੇ ਪਹਿਰੂਆਂ ਨੂੰ ਇਹ ਕਹਿਣਗੇ ਕਿ ਤੁਸੀਂ ਆਪਣੇ ਸਾਜਨਹਾਰ ਤੇ ਪਾਲਨ-ਹਾਰ ਨੂੰ ਕਹੋ ਕਿ ਉਹ ਕੁਝ ਸਮਾਂ ਤਾਂ ਕਸ਼ਟ ਦਾ ਸਾਡੇ ਤੋਂ ਘਟ ਕਰ ਦੇਵੇ ।੫੦।

قَالُوْٓا اَوَلَمْ تَكُ تَاْتِيْكُمْ رُسُلُكُمْ بِالْبَيِّنٰتِ ۗ قَالُوْا بَلٰى ۗ قَالُوْا فَادْعُوْا ۚ وَمَا دُعٰٓؤُا الْكٰفِرِيْنَ اِلَّا فِيْ ضَلٰلٍ ﴿٥١﴾ ع

ਓਹ ਇਹ ਕਹਿਣਗੇ ਕਿ ਤੁਹਾਡੇ ਵਲ ਤੁਹਾਡੇ ਰਸੂਲ ਦਲੀਲਾਂ ਲੈ ਕੇ ਨਹੀਂ ਆਏ ਸਨ ? ਓਹ ਇਹ ਕਹਿਣਗੇ ਕਿ ਹਾਂ, ਕਿਉਂ ਨਹੀਂ ? ਇਸ ਤੇ ਓਹ (ਨਰਕ ਦੇ ਪਹਿਰੂਏ) ਇਹ ਕਹਿਣਗੇ ਕਿ ਹੁਣ ਤੁਸੀਂ (ਜਿੰਨਾਂ ਚਾਹੋ) ਦੁਹਾਈ ਦਿਓ। ਇਨਕਾਰੀਆਂ ਦੀਆਂ ਸਾਰੀਆਂ ਅਰਦਾਸਾਂ ਨਿਹਫਲ ਰਹਿਣਗੀਆਂ ।੫੧।

(ਰਕੂਅ ੫)

اِنَّا لَنَنْصُرُ رُسُلَنَا وَالَّذِيْنَ اٰمَنُوْا فِي الْحَيٰوةِ الدُّنْيَا وَيَوْمَ يَقُوْمُ الْاَشْهَادُ ﴿٥٢﴾

ਅਤੇ ਅਸੀਂ ਆਪਣੇ ਰਸੂਲਾਂ ਦੀ ਤੇ ਓਹਨਾਂ ਦੇ ਸ਼ਰਧਾਲੂਆਂ ਦੀ, ਇਸ ਲੋਕ ਵਿਚ ਵੀ ਸਹਾਇਤਾ ਕਰਾਂਗੇ ਤੇ ਉਸ ਦਿਨ ਵੀ, ਜਦ ਕਿ ਗਵਾਹ ਖੜੇ ਹੋਣਗੇ ।੫੨।

| | |
|---|---|
| ਜਿਸ ਦਿਨ ਜ਼ਾਲਮਾਂ ਨੂੰ ਓਹਨਾਂ ਦਾ ਕੋਈ ਬਹਾਨਾ ਲਾਭ ਨਹੀਂ ਦੇਵੇਗਾ ਅਤੇ ਓਹਨਾਂ ਉੱਤੇ (ਪ੍ਰਭੂ ਦੀ) ਫਿਟਕਾਰ ਪਏਗੀ ਤੇ ਓਹਨਾਂ ਨੂੰ ਬਹੁਤ ਹੀ ਭੈੜਾ ਘਰ (ਰਹਿਣ ਨੂੰ) ਮਿਲੇਗਾ ।੫੩। | يَوْمَ لَا يَنْفَعُ الظّٰلِمِيْنَ مَعْذِرَتُهُمْ وَلَهُمُ اللَّعْنَةُ وَلَهُمْ سُوْٓءُ الدَّارِ ﴿٥٣﴾ |
| ਅਤੇ ਅਸੀਂ ਨਿਰਸੰਦੇਹ "ਮੂਸਾ" ਨੂੰ ਸੁਮਾਰਗ ਵਲ ਲਾਇਆ ਸੀ ਅਤੇ ਇਸਰਾਈਲ ਕੁਲ ਦੇ ਲੋਕਾਂ ਨੂੰ (ਇਸ) ਪੁਸਤਕ, ਅਰਥਾਤ (ਤੌਰੈਤ) ਦਾ ਵਾਰਸ ਬਣਾਇਆ ਸੀ ।੫੪। | وَلَقَدْ اٰتَيْنَا مُوْسَى الْهُدٰى وَاَوْرَثْنَا بَنِيْٓ اِسْرَآءِيْلَ الْكِتٰبَ ﴿٥٤﴾ |
| ਜੋ ਅਕਲਮੰਦਾਂ ਲਈ ਸੁਮਾਰਗ ਤੇ ਉਪਦੇਸ਼ ਸੀ ।੫੫। | هُدًى وَّذِكْرٰى لِاُولِى الْاَلْبَابِ ﴿٥٥﴾ |
| ਸੋ ਤੂੰ ਸਬਰ ਕਰ । ਅੱਲਾਹ ਦਾ ਬਚਨ ਜ਼ਰੂਰ ਪੂਰਾ ਹੋ ਕੇ ਰਹੇਗਾ ਅਤੇ ਜੋ ਤੇਰੇ ਦੋਸ਼ ਲੋਕਾਂ ਨੇ ਕੀਤੇ ਹਨ, ਓਹਨਾਂ ਦੀ ਵੀ ਬਖ਼ਸ਼ਿਸ਼ ਮੰਗਦਾ ਰਹੁ[1] ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਤੇ ਉਪਮਾ ਸਵੇਰ-ਸ਼ਾਮ ਕਰਦਾ ਰਹੁ ।੫੬। | فَاصْبِرْ اِنَّ وَعْدَ اللّٰهِ حَقٌّ وَّاسْتَغْفِرْ لِذَنْۢبِكَ وَسَبِّحْ بِحَمْدِ رَبِّكَ بِالْعَشِيِّ وَالْاِبْكَارِ ﴿٥٦﴾ |
| ਓਹ ਲੋਕ ਜੋ ਅੱਲਾਹ ਦੀਆਂ ਆਇਤਾਂ ਬਾਰੇ, ਜੋ ਓਹਨਾਂ ਵਲ ਅੱਲਾਹ ਵੱਲੋਂ ਆਈਆਂ ਹਨ, ਬਿਨਾਂ ਕਿਸੇ ਦਲੀਲ ਦੇ ਝਗੜਦੇ ਹਨ, ਓਹਨਾਂ ਦੇ ਮਨਾਂ ਵਿਚ ਵੱਡੀਆਂ ਵੱਡੀਆਂ ਇੱਛਾਵਾਂ ਹਨ, ਜੋ ਕਦੇ ਵੀ ਪੂਰੀਆਂ ਨਹੀਂ ਹੋਣਗੀਆਂ । ਸੋ ਤੂੰ ਅੱਲਾਹ ਦੀ ਓਟ ਮੰਗਦਾ ਰਹੁ । ਉਹ ਵੱਡਾ ਬਖ਼ਸ਼ਣਹਾਰ (ਤੇ) ਵੇਖਣ-ਹਾਰ ਹੈ ।੫੭। | اِنَّ الَّذِيْنَ يُجَادِلُوْنَ فِيْٓ اٰيٰتِ اللّٰهِ بِغَيْرِ سُلْطٰنٍ اَتٰىهُمْ اِنْ فِيْ صُدُوْرِهِمْ اِلَّا كِبْرٌ مَّا هُمْ بِبَالِغِيْهِ فَاسْتَعِذْ بِاللّٰهِ اِنَّهٗ هُوَ السَّمِيْعُ الْبَصِيْرُ ﴿٥٧﴾ |
| ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਸਾਜਨਾਂ ਮਨੁੱਖਾਂ ਦੀ ਰਚਨਾ ਤੋਂ ਵੱਡਾ ਕਰਤਵ ਹੈ, ਪਰ ਵਧੇਰੇ ਲੋਕ ਇਸ ਤੋਂ ਅਗਿਆਤ ਹਨ ।੫੮। | لَخَلْقُ السَّمٰوٰتِ وَالْاَرْضِ اَكْبَرُ مِنْ خَلْقِ النَّاسِ وَلٰكِنَّ اَكْثَرَ النَّاسِ لَا يَعْلَمُوْنَ ﴿٥٨﴾ |
| ਅਤੇ ਅੰਨ੍ਹੇ ਤੇ ਸੁਜਾਖੇ ਇਕ ਸਮਾਨ ਨਹੀਂ ਹੋ ਸਕਦੇ, ਅਰਥਾਤ ਜੋ ਲੋਕ ਸ਼ਰਧਾ ਧਾਰਨ ਕਰ ਚੁੱਕੇ ਹਨ | وَمَا يَسْتَوِى الْاَعْمٰى وَالْبَصِيْرُ ۙ وَالَّذِيْنَ اٰمَنُوْا |

[1] ਇਸ ਦੀ ਵਿਆਖਿਆ ਲਈ ਵੇਖੋ ਤਫਸੀਰਿ ਕਬੀਰ (ਮਹਾਂ ਭਾਸ਼ ) ਜਿਲਦ ਅੰਤਲੀ ਸੂਰਤ ਅਨ-ਨਸਰ ਦੀ ਵਿਆਖਿਆ ।

وَعَمِلُوا الصّٰلِحٰتِ وَلَا الْمُسِیْٓءُ ۭ قَلِیْلًا مَّا تَتَذَكَّرُوْنَ ﴿۵۸﴾

ਤੇ ਸ਼ਰਧਾ ਅਨੁਸਾਰ ਹੀ ਕਰਮ ਕਮਾਉਂਦੇ ਹਨ, ਓਹ (ਬੁਰਿਆਰਾਂ ਦੇ ਬਰਾਬਰ ਨਹੀਂ ਹੋ ਸਕਦੇ) ਤੁਸੀਂ ਲੋਕ ਉੱਕਾ ਹੀ ਉਪਦੇਸ਼ ਧਾਰਨ ਨਹੀਂ ਕਰਦੇ ।੫੮।

اِنَّ السَّاعَةَ لَاٰتِیَةٌ لَّا رَیْبَ فِیْهَا وَلٰكِنَّ اَكْثَرَ النَّاسِ لَا یُؤْمِنُوْنَ ﴿۵۹﴾

ਅਤੇ ਇਸ ਵਿਚ ਕੋਈ ਸੰਦੇਹ ਨਹੀਂ ਕਿ ਤਬਾਹੀ ਦੀ ਘੜੀ¹ ਜ਼ਰੂਰ ਆਏਗੀ, ਪਰ ਵਧੇਰੇ ਲੋਕ ਸ਼ਰਧਾ ਧਾਰਨ ਨਹੀਂ ਕਰਦੇ ।੬੦।

وَقَالَ رَبُّكُمُ ادْعُوْنِیْٓ اَسْتَجِبْ لَكُمْ ۭ اِنَّ الَّذِیْنَ یَسْتَكْبِرُوْنَ عَنْ عِبَادَتِیْ سَیَدْخُلُوْنَ جَهَنَّمَ دٰخِرِیْنَ ﴿۶۰﴾

ਅਤੇ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਇਹ ਕਹਿੰਦਾ ਹੈ ਕਿ ਮੇਰੇ ਅੱਗੇ ਹੀ ਅਰਦਾਸਾਂ ਕੀਤਾ ਕਰੋ । ਮੈਂ ਤੁਹਾਡੀਆਂ ਸਾਰੀਆਂ ਅਰਦਾਸਾਂ ਪਰਵਾਨ ਕਰਾਂਗਾ । ਜੋ ਲੋਕ ਸਾਡੀ ਬੰਦਗੀ ਦੇ ਮਾਮਲੇ ਵਿਚ ਅਭਿਮਾਨ ਕਰਦੇ ਹਨ, ਓਹ ਜ਼ਰੂਰ ਹੀਣੇ ਹੋ ਕੇ ਨਰਕਾਂ ਨੂੰ ਪ੍ਰਾਪਤ ਹੋਣਗੇ ।੬੧।

اَللّٰهُ الَّذِیْ جَعَلَ لَكُمُ الَّیْلَ لِتَسْكُنُوْا فِیْهِ وَالنَّهَارَ مُبْصِرًا ۭ اِنَّ اللّٰهَ لَذُوْ فَضْلٍ عَلَی النَّاسِ وَلٰكِنَّ اَكْثَرَ النَّاسِ لَا یَشْكُرُوْنَ ﴿۶۱﴾

ਅੱਲਾਹ ਉਹ ਹੈ, ਜਿਸ ਨੇ ਤੁਹਾਡੇ ਲਈ ਰਾਤ ਬਣਾਈ ਹੈ, ਤਾਂ ਜੁ ਤੁਸੀਂ ਉਸ ਰਾਹੀਂ ਸੁਖ ਪ੍ਰਾਪਤ ਕਰ ਸਕੋ ਅਤੇ ਦਿਨ ਨੂੰ ਤੁਹਾਡੇ ਕਾਰ-ਵਿਹਾਰ ਲਈ ਹੋਂਦ ਵਿਚ ਆਂਦਾ ਹੈ । ਅੱਲਾਹ ਲੋਕਾਂ ਉੱਤੇ ਵੱਡੀ ਮਿਹਰ ਕਰਦਾ ਹੈ, ਪਰ ਵਧੇਰੇ ਲੋਕ ਉਸ ਦਾ ਧੰਨਵਾਦ ਨਹੀਂ ਕਰਦੇ ।੬੨।

ذٰلِكُمُ اللّٰهُ رَبُّكُمْ خَالِقُ كُلِّ شَیْءٍ ۘ لَآ اِلٰهَ اِلَّا هُوَ ۡ فَاَنّٰی تُؤْفَكُوْنَ ﴿۶۲﴾

ਇਹ ਅੱਲਾਹ ਉਹ ਸਾਜਨਹਾਰ ਤੇ ਪਾਲਨਹਾਰ ਹੈ, ਜਿਸ ਨੇ ਹਰੇਕ ਚੀਜ਼ ਹੋਂਦ ਵਿਚ ਆਂਦੀ ਹੈ, ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ । ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਹਾਨੂੰ ਕਿਹੜੇ ਪਾਸੇ ਮੋੜਿਆ ਜਾ ਰਿਹਾ ਹੈ ।੬੩।

كَذٰلِكَ یُؤْفَكُ الَّذِیْنَ كَانُوْا بِاٰیٰتِ اللّٰهِ یَجْحَدُوْنَ ﴿۶۳﴾

ਅਤੇ ਉਸੇ ਤਰ੍ਹਾਂ ਓਹਨਾਂ ਲੋਕਾਂ ਨੂੰ ਮੂਰਖਤਾ ਭਰੀਆਂ ਗੱਲਾਂ ਵਲ ਮੋੜ ਕੇ ਲਿਜਾਇਆ ਜਾਂਦਾ ਹੈ, ਜੋ

---

¹ਇਸ ਥਾਂ ਮੂਲ ਪਾਠ ਵਿਚ 'ਅੱਸਾਅਤ' ਪਦ ਹੈ ਤੇ ਇਸ ਦਾ ਭਾਵ ਸੰਸਾਰਕ ਤਬਾਹੀ ਦੀ ਘੜੀ ਵੀ ਹੋ ਸਕਦੀ ਹੈ ਤੇ ਪਰਲੋਕ ਦੀ ਘੜੀ ਵੀ । ਕੂੰਕਿ ਸੰਸਾਰਕ ਤਬਾਹੀ ਦੀ ਘੜੀ ਇਨਕਾਰੀਆਂ ਨੂੰ ਦਿਸ ਸਕਦੀ ਸੀ; ਇਸ ਲਈ ਉਸ ਨੂੰ ਪਹਿਲ ਦਿੱਤੀ ਗਈ ਹੈ ਅਤੇ ਪਰਲੋਕ ਦੀ ਤਬਾਹੀ ਦੀ ਘੜੀ ਨਜ਼ਰ ਨਹੀਂ ਆ ਸਕਦੀ ਸੀ; ਇਸ ਲਈ ਇਸ ਨੂੰ ਦੂਜੇ ਨੰਬਰ ਤੇ ਸਮਝਣਾ ਚਾਹੀਦਾ ਹੈ ।

ਅੱਲਾਹ ਦੀਆਂ ਆਇਤਾਂ ਤੋਂ ਜ਼ਿੱਦ ਨਾਲ ਇਨਕਾਰ ਕਰਦੇ ਹਨ ।੬੪।

اَللّٰهُ الَّذِیْ جَعَلَ لَكُمُ الْاَرْضَ قَرَارًا وَّ السَّمَآءَ
بِنَآءً وَّ صَوَّرَكُمْ فَاَحْسَنَ صُوَرَكُمْ وَ رَزَقَكُمْ
مِّنَ الطَّیِّبٰتِ ؕ ذٰلِكُمُ اللّٰهُ رَبُّكُمْ ۖۚ فَتَبٰرَكَ اللّٰهُ
رَبُّ الْعٰلَمِیْنَ ﴿۶۵﴾

(ਹਾਲਾਂਕਿ) ਅੱਲਾਹ ਉਹੋ ਹੀ ਹੈ, ਜਿਸ ਨੇ ਧਰਤੀ ਨੂੰ ਤੁਹਾਡੇ ਲਈ ਵਸਣ ਦਾ ਅਸਥਾਨ ਤੇ ਅਕਾਸ਼ ਨੂੰ ਇਕ ਮਕਾਨ ਦੇ ਰੂਪ ਵਿਚ (ਰਾਖੀ ਲਈ ਛਤਰ ਬਣਾਇਆ ਹੈ) ਅਤੇ ਤੁਹਾਨੂੰ ਉਸ ਨੇ ਕਈ ਅੱਡ ਅੱਡ ਬਲ ਦਿੱਤੇ ਹਨ ਅਤੇ ਫੇਰ ਓਹਨਾਂ ਤਾਕਤਾਂ ਨੂੰ ਵੱਡਾ ਮਜ਼ਬੂਤ ਬਣਾਇਆ ਹੈ ਅਤੇ ਤੁਹਾਨੂੰ ਸਾਫ਼-ਸੁਥਰੀਆਂ ਚੀਜ਼ਾਂ ਵੀ ਛਕਣ ਲਈ ਦਿੱਤੀਆਂ ਹਨ । ਇਹ ਅੱਲਾਹ ਹੈ, ਜੋ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ । ਸੋ ਅੱਲਾਹ ਵੱਡੀਆਂ ਬਰਕਤਾਂ ਵਾਲਾ ਤੇ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ।੬੫।

هُوَ الْحَیُّ لَاۤ اِلٰهَ اِلَّا هُوَ فَادْعُوْهُ مُخْلِصِیْنَ لَهُ
الدِّیْنَ ؕ اَلْحَمْدُ لِلّٰهِ رَبِّ الْعٰلَمِیْنَ ﴿۶۶﴾

ਉਹ ਆਪ ਸਦਾ ਹੀ ਜੀਉਂਦਾ-ਜਾਗਦਾ ਹੈ (ਤੇ ਦੂਜਿਆਂ ਦਾ ਜੀਵਾਲਨਹਾਰ ਹੈ) ਉਸ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ, ਅਰਥਾਤ ਅੱਲਾਹ[1] ਵਾਸਤੇ ਬੰਦਗੀ ਨੂੰ ਨਿਰੋਲ ਕਰਦੇ ਹੋਏ, ਉਸ ਦਾ ਸਿਮਰਨ ਕਰਦੇ ਰਹੋ । ਹਰੇਕ ਉਪਮਾ ਦਾ ਅਧਿਕਾਰੀ ਅੱਲਾਹ ਹੀ ਹੈ, ਜੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ ।੬੬।

قُلْ اِنِّیْ نُهِیْتُ اَنْ اَعْبُدَ الَّذِیْنَ تَدْعُوْنَ مِنْ
دُوْنِ اللّٰهِ لَمَّا جَآءَنِیَ الْبَیِّنٰتُ مِنْ رَّبِّیْ ؗ وَ اُمِرْتُ
اَنْ اُسْلِمَ لِرَبِّ الْعٰلَمِیْنَ ﴿۶۷﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਇਸ ਤੋਂ ਰੋਕਿਆ ਗਿਆ ਹੈ ਕਿ ਮੈਂ ਓਹਨਾਂ ਦੀ ਬੰਦਗੀ ਕਰਾਂ, ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ । ਖ਼ਾਸ ਕਰ ਕੇ ਜਦ ਕਿ ਮੇਰੇ ਵਲ ਮੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਸਪਸ਼ਟ ਚਮਤਕਾਰ ਵੀ ਆ ਚੁੱਕੇ ਹਨ ਅਤੇ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਕੇਵਲ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਹੀ ਆਗਿਆਕਾਰੀ ਕਰਦਾ ਰਹਾਂ ।੬੭।

---

[1]ਮੂਲ ਪਾਠ ਅਨੁਸਾਰ ਇੱਥੇ ਪੜਨਾਂਵ ਦੀ ਵਰਤੋਂ ਹੋਣੀ ਚਾਹੀਦੀ ਸੀ, ਪਰ ਚੂੰਕਿ ਇਸ ਤੋਂ ਪਹਿਲਾਂ ਅੱਲਾਹ ਦਾ ਵਰਣਨ ਕੀਤਾ ਗਿਆ ਹੈ; ਤੇ ਸਾਡੀ ਭਾਸ਼ਾ ਅਨੁਸਾਰ ਵਿਸ਼ਾ ਸਪਸ਼ਟ ਨਹੀਂ ਹੁੰਦਾ ਸੀ; ਇਸ ਲਈ ਅਸੀਂ ਇਸ ਥਾਂ ਅੱਲਾਹ ਪਦ ਲਿਖ ਦਿੱਤਾ ਹੈ ਤੇ ਇਸ ਤੋਂ ਮਗਰੋਂ ਪੜਨਾਂਵ ਦੀ ਵਰਤੋਂ ਹੀ ਕੀਤੀ ਹੈ । ਇਹ ਕੇਵਲ ਅਰਬੀ ਭਾਸ਼ਾ ਤੇ ਸਾਡੀ ਭਾਸ਼ਾ ਦੇ ਵਰਣਨ ਦਾ ਭੇਦ ਹੈ ।

هُوَ الَّذِىْ خَلَقَكُمْ مِّنْ تُرَابٍ ثُمَّ مِنْ نُّطْفَةٍ
ثُمَّ مِنْ عَلَقَةٍ ثُمَّ يُخْرِجُكُمْ طِفْلًا ثُمَّ لِتَبْلُغُوْٓا
اَشُدَّكُمْ ثُمَّ لِتَكُوْنُوْا شُيُوْخًا ۚ وَمِنْكُمْ مَّنْ يُّتَوَفّٰى
مِنْ قَبْلُ وَلِتَبْلُغُوْٓا اَجَلًا مُّسَمًّى وَّلَعَلَّكُمْ
تَعْقِلُوْنَ ۝٦٨

ਉਹੋ (ਅੱਲਾਹ) ਹੀ ਹੈ, ਜਿਸ ਨੇ ਤੁਹਾਨੂੰ (ਪਹਿਲੇ ਦੌਰ ਵਿਚ) ਮਿੱਟੀ ਤੋਂ ਸਾਜਿਆ ਸੀ ਤੇ ਫੇਰ (ਦੂਜੇ ਦੌਰ ਵਿਚ) ਰਕਤ-ਬਿੰਦ ਤੋਂ, ਫੇਰ (ਤੀਜੇ ਦੌਰ ਵਿਚ) ਤੁਹਾਨੂੰ ਇਕ ਬਾਲਕ ਬਣਾ ਕੇ ਜਨਮ ਦਿੱਤਾ ਸੀ। ਫੇਰ ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਤੁਸੀਂ ਆਪਣੀ ਜੁਆਨੀ ਨੂੰ ਪੁੱਜ ਜਾਂਦੇ ਹੋ, ਫੇਰ ਇਸ ਤੋਂ ਮਗਰੋਂ ਤੁਸੀਂ ਬ੍ਰਿਧ ਅਵਸਥਾ ਨੂੰ ਪ੍ਰਾਪਤ ਹੋ ਜਾਂਦੇ ਹੋ ਅਤੇ ਤੁਹਾਡੇ ਵਿੱਚੋਂ ਕਈਆਂ ਦੇ ਪ੍ਰਾਣ ਇਸ (ਲੰਮੀ ਉਮਰ ਨੂੰ ਪੁੱਜਣ) ਤੋਂ ਪਹਿਲਾਂ ਹੀ ਕਢ ਲਏ ਜਾਂਦੇ ਹਨ ਅਤੇ ਉਹ ਅਜਿਹਾ ਇਸ ਲਈ ਕਰਦਾ ਹੈ ਕਿ ਤੁਸੀਂ ਉਸ ਮੁੱਦਤ ਨੂੰ ਪ੍ਰਾਪਤ ਕਰ ਲਓ ਜੋ ਤੁਹਾਡੇ ਲਈ ਨੀਅਤ ਕੀਤੀ ਗਈ ਹੈ ਅਤੇ ਤਾਂ ਜੁ ਤੁਸੀਂ (ਉਸ ਢਿੱਲ ਦੇ ਸਮੇਂ ਤੋਂ ਲਾਭ ਪ੍ਰਾਪਤ ਕਰ ਕੇ) ਵੀਚਾਰ ਤੋਂ ਕੰਮ ਲੈ ਸਕੋ।੬੮।

هُوَ الَّذِىْ يُحْيٖ وَيُمِيْتُ ۚ فَاِذَا قَضٰٓى اَمْرًا فَاِنَّمَا
يَقُوْلُ لَهٗ كُنْ فَيَكُوْنُ ۝٦٩

ਉਹ ਅੱਲਾਹ ਹੀ ਜੀਵਾਲਨਹਾਰ ਤੇ ਮਾਰਨਹਾਰ ਹੈ। ਸੋ ਜਦ ਉਹ ਕਿਸੇ ਗੱਲ ਦਾ ਫ਼ੈਸਲਾ ਕਰਦਾ ਹੈ, ਤਾਂ ਉਸ ਬਾਰੇ ਇਨਾ ਹੀ ਕਹਿੰਦਾ ਹੈ ਕਿ ਹੋ ਜਾ ਤੇ ਉਹ ਹੋਂਦ ਵਿਚ ਆ ਜਾਂਦੀ ਹੈ।੬੯। (ਰਕੂਅ ੭)

اَلَمْ تَرَ اِلَى الَّذِيْنَ يُجَادِلُوْنَ فِىْٓ اٰيٰتِ اللّٰهِ ۗ اَنّٰى
يُصْرَفُوْنَ ۝٧٠

ਕੀ ਤੂੰ ਓਹਨਾਂ ਲੋਕਾਂ ਨੂੰ ਨਹੀਂ ਵੇਖਿਆ, ਜੋ ਅੱਲਾਹ ਦੀਆਂ ਆਇਤਾਂ ਬਾਰੇ ਝਗੜਦੇ ਰਹਿੰਦੇ ਸਨ, ਓਹ ਕਿਧਰ ਮੋੜ ਕੇ ਲਿਜਾਏ ਜਾ ਰਹੇ ਹਨ।੭੦।

الَّذِيْنَ كَذَّبُوْا بِالْكِتٰبِ وَبِمَآ اَرْسَلْنَا بِهٖ رُسُلَنَا ۚ
فَسَوْفَ يَعْلَمُوْنَ ۝٧١

ਇਹ (ਉਹੋ) ਲੋਕ ਹਨ, ਜਿਨ੍ਹਾਂ ਨੇ ਸਾਡੀ ਪੁਸਤਕ ਦਾ ਵੀ ਤੇ ਸਾਡੇ ਰਸੂਲਾਂ ਦਾ ਵੀ, ਜੋ ਸੁਨੇਹੇ ਲੈ ਕੇ ਆਏ ਸਨ, ਇਨਕਾਰ ਕਰ ਦਿੱਤਾ ਸੀ। ਸੋ ਹੁਣ ਇਹ ਛੇਤੀ ਹੀ ਆਪਣਾ ਭਿਆਨਕ ਅੰਤ ਵੇਖ ਲੈਣਗੇ।੭੧।

اِذِ الْاَغْلٰلُ فِىْٓ اَعْنَاقِهِمْ وَالسَّلٰسِلُ ۗ يُسْحَبُوْنَ ۝

ਜਦ ਕਿ ਓਹਨਾਂ ਦੀਆਂ ਧੌਣਾਂ ਵਿਚ ਸੰਗਲ ਤੇ (ਪੈਰਾਂ ਵਿਚ) ਬੇੜੀਆਂ ਪਈਆਂ ਹੋਣਗੀਆਂ ਤੇ ਓਹਨਾਂ ਨੂੰ

فِى الْحَمِيْمِ ۙ ثُمَّ فِى النَّارِ يُسْجَرُوْنَ ۝٧٢

ਤੱਤੇ ਪਾਣੀ ਵਲ ਘਸੀਟਿਆ ਜਾਵੇਗਾ । ਫੇਰ ਓਹਨਾਂ ਨੂੰ ਨਰਕ ਵਿਚ ਧੱਕ ਦਿੱਤਾ ਜਾਏਗਾ ।੭੨–੭੩।

ثُمَّ قِيْلَ لَهُمْ اَيْنَ مَا كُنْتُمْ تُشْرِكُوْنَ ۝٧٣

ਫੇਰ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਤੁਹਾਡੇ ਓਹ (ਬਣਾਉਟੀ ਇਸ਼ਟ) ਕਿੱਥੇ ਹਨ, ਜਿਨ੍ਹਾਂ ਨੂੰ ਤੁਸੀਂ ਅੱਲਾਹ ਨਾਲ ਬਰਾਬਰੀ ਦਿਆ ਕਰਦੇ ਸੀ ? ।੭੪।

مِنْ دُوْنِ اللّٰهِ ۭ قَالُوْا ضَلُّوْا عَنَّا بَلْ لَّمْ نَكُنْ نَّدْعُوْا مِنْ قَبْلُ شَيْـــًٔا ۭ كَذٰلِكَ يُضِلُّ اللّٰهُ الْكٰفِرِيْنَ ۝٧٤

ਇਸ ਤੇ ਓਹ ਇਹ ਕਹਿਣਗੇ ਕਿ ਇਸ ਵੇਲੇ ਓਹ ਸਾਥੋਂ ਗੁਆਚ ਗਏ ਹਨ । (ਫੇਰ ਓਹ ਇਹ ਕਹਿਣਗੇ) ਕਿ ਇਉਂ ਨਹੀਂ ? ਅਸਲੀਅਤ ਇਹ ਹੈ ਕਿ ਅਸੀਂ ਇਸ ਤੋਂ ਪਹਿਲੇ ਕਿਸੇ ਨੂੰ ਵੀ ਅੱਲਾਹ ਦੀ ਬਰਾਬਰੀ ਨਹੀਂ ਦਿਆ ਕਰਦੇ ਸੀ, ਇਸੇ ਤਰ੍ਹਾਂ ਅੱਲਾਹ ਇਨਕਾਰੀਆਂ ਨੂੰ ਕੁਰਾਹੇ ਪਾਉਂਦਾ ਹੈ ।੭੫।

ذٰلِكُمْ بِمَا كُنْتُمْ تَفْرَحُوْنَ فِى الْاَرْضِ بِغَيْرِ الْحَقِّ وَبِمَا كُنْتُمْ تَمْرَحُوْنَ ۝٧٥

ਇਹੋ (ਅਸਲੀਅਤ) ਹੈ, ਜਿਸ ਬਾਰੇ ਤੁਸੀਂ ਬਿਨਾਂ ਦਲੀਲ ਦੇ ਹੀ ਖ਼ੁਸ਼ੀਆਂ ਮਨਾਇਆ ਕਰਦੇ ਸੀ, ਅਰਥਾਤ ਜਿਸ ਕਰਕੇ ਤੁਸੀਂ ਆਕੜ ਆਕੜ ਕੇ ਤੁਰਿਆ ਕਰਦੇ ਸੀ ।੭੬।

اُدْخُلُوْٓا اَبْوَابَ جَهَنَّمَ خٰلِدِيْنَ فِيْهَا ۚ فَبِئْسَ مَثْوَى الْمُتَكَبِّرِيْنَ ۝٧٦

(ਹੁਣ ਜਾਓ) ਤੇ ਨਰਕਾਂ ਦੇ ਬੂਹਿਆਂ ਵਿਚ ਜਾ ਵੜੋ; (ਕਿਉਂਕਿ) ਤੁਹਾਡੇ ਵਾਸਤੇ ਇਹ ਫ਼ੈਸਲਾ ਹੋ ਚੁੱਕਾ ਹੈ ਕਿ) ਤੁਸੀਂ ਉਸ ਵਿਚ ਲੰਮੇ ਸਮੇਂ ਤਕ ਰਹੋਗੇ ਅਤੇ ਅਭਿਮਾਨੀਆਂ ਦਾ ਬਹੁਤ ਹੀ ਭੈੜਾ ਟਿਕਾਣਾ ਹੈ ।੭੭।

فَاصْبِرْ اِنَّ وَعْدَ اللّٰهِ حَقٌّ ۚ فَاِمَّا نُرِيَنَّكَ بَعْضَ الَّذِىْ نَعِدُهُمْ اَوْ

ਸੋ ਤੁਸੀਂ ਸਬਰ ਕਰੋ । ਅੱਲਾਹ ਦਾ ਬਚਨ ਜ਼ਰੂਰ ਪੂਰਾ ਹੋ ਕੇ ਰਹੇਗਾ ਅਤੇ ਜੇ ਅਸੀਂ ਤੈਨੂੰ ਓਹਨਾਂ ਗੱਲਾਂ ਵਿੱਚੋਂ, ਜਿਨ੍ਹਾਂ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਹੈ, ਕਈ (ਤੇਰੇ ਦੇਹਾਂਤ ਤਕ) ਵਿਖਾ ਦੇਈਏ, (ਤੇ ਕਈ ਪੇਸ਼ਗੋਈਆਂ ਤੇਰੇ ਦੇਹਾਂਤ ਤੋਂ ਮਗਰੋਂ ਪੂਰੀਆਂ ਹੋਣਗੀਆਂ ਅਤੇ ਇਸ ਵਿਚ ਕੋਈ ਹਰਜ

نَتَوَفَّيَنَّكَ فَإِلَيْنَا يُرْجَعُونَ ۝٧٨

ਨਹੀਂ ਹੈ); ਕਿਉਂਕਿ ਓਹ ਸਾਰੇ ਸਾਡੇ ਹਜ਼ੂਰ ਹੀ ਪਰਤਾਏ ਜਾਣਗੇ (ਅਤੇ ਓਹਨਾਂ ਦਾ ਅੰਤ ਓਹਨਾਂ ਤੇ ਪਰਗਟ ਹੋ ਜਾਏਗਾ) ।੭੮।

وَلَقَدْ أَرْسَلْنَا رُسُلًا مِّن قَبْلِكَ مِنْهُم مَّن قَصَصْنَا عَلَيْكَ وَمِنْهُم مَّن لَّمْ نَقْصُصْ عَلَيْكَ ۗ وَمَا كَانَ لِرَسُولٍ أَن يَأْتِيَ بِآيَةٍ إِلَّا بِإِذْنِ اللَّهِ ۚ فَإِذَا جَاءَ أَمْرُ اللَّهِ قُضِيَ بِالْحَقِّ وَخَسِرَ هُنَالِكَ الْمُبْطِلُونَ ۝٧٩

ਅਤੇ ਅਸੀਂ ਤੈਥੋਂ ਪਹਿਲਾਂ ਬੇਅੰਤ ਰਸੂਲ ਭੇਜੇ ਸਨ। ਕਈਆਂ ਦਾ ਵਰਣਨ ਅਸੀਂ ਤੇਰੇ ਅੱਗੇ ਕਰ ਦਿੱਤਾ ਹੈ ਤੇ ਕਈਆਂ ਦਾ ਵਰਣਨ ਤੇਰੇ ਅੱਗੇ ਨਹੀਂ ਕੀਤਾ, ਅਰਥਾਤ ਕਿਸੇ ਵੀ ਰਸੂਲ ਦੀ ਇਹ ਤਾਕਤ ਨਹੀਂ ਕਿ ਉਹ ਅੱਲਾਹ ਦੀ ਆਗਿਆ ਤੋਂ ਬਿਨਾਂ ਹੀ ਕੋਈ ਚਮਤਕਾਰ ਦੱਸ ਸਕੇ। ਜਦ ਅੱਲਾਹ ਦਾ ਹੁਕਮ ਆ ਜਾਂਦਾ ਹੈ, ਤਾਂ ਨਿਆਂ ਪੂਰਬਕ ਫ਼ੈਸਲਾ ਕਰ ਦਿੱਤਾ ਜਾਂਦਾ ਹੈ ਅਤੇ ਕੂੜਿਆਰ ਹੀ ਘਾਟੇ ਵਿਚ ਰਹਿੰਦੇ ਹਨ ।੭੯। (ਰਕੂਅ ੮)

اللَّهُ الَّذِي جَعَلَ لَكُمُ الْأَنْعَامَ لِتَرْكَبُوا مِنْهَا وَمِنْهَا تَأْكُلُونَ ۝٨٠

ਅੱਲਾਹ ਉਹੋ ਹੈ, ਜਿਸ ਨੇ ਤੁਹਾਡੇ ਲਾਭ ਵਾਸਤੇ ਪਸ਼ੂ ਸਾਜੇ ਹਨ; ਤਾਂ ਜੁ ਤੁਸੀਂ ਓਹਕਾਂ ਵਿੱਚੋਂ ਕਈਆਂ ਤੇ ਸਵਾਰੀ ਕਰ ਸਕੋ ਤੇ ਕਈਆਂ (ਦੇ ਮਾਸ) ਨੂੰ ਛੱਕ ਸਕੋ ।੮੦।

وَلَكُمْ فِيهَا مَنَافِعُ وَلِتَبْلُغُوا عَلَيْهَا حَاجَةً فِي صُدُورِكُمْ وَعَلَيْهَا وَعَلَى الْفُلْكِ تُحْمَلُونَ ۝٨١

ਅਤੇ ਓਹਨਾਂ ਪਸ਼ੂਆਂ ਵਿਚ ਤੁਹਾਡੇ ਲਈ ਹੋਰ ਵੀ ਕਈ ਲਾਭ ਹਨ ਅਤੇ ਇਹ (ਮਨੋਰਥ ਵੀ ਹੈ) ਕਿ ਤੁਸੀਂ ਓਹਨਾਂ ਉੱਤੇ ਸਵਾਰੀ ਕਰ ਕੇ ਆਪਣੇ ਮਨ ਦੀਆਂ ਲੋੜਾਂ ਪੂਰੀਆਂ ਕਰ ਸਕੋ, ਅਰਥਾਤ ਓਹਨਾਂ ਪਸ਼ੂਆਂ ਤੇ ਬੇੜੀਆਂ ਉੱਤੇ ਤੁਹਾਨੂੰ ਸਵਾਰ ਕੀਤਾ ਜਾਂਦਾ ਹੈ ।੮੧।

وَيُرِيكُمْ آيَاتِهِ فَأَيَّ آيَاتِ اللَّهِ تُنكِرُونَ ۝٨٢

ਅਤੇ ਉਹ (ਪ੍ਰਭੂ) ਤੁਹਾਨੂੰ ਆਪਣੇ ਚਮਤਕਾਰ ਵਿਖਾਉਂਦਾ ਹੈ। ਸੋ ਤੁਸੀਂ ਅੱਲਾਹ ਦੇ ਚਮਤਕਾਰਾਂ ਵਿੱਚੋਂ ਕਿਸ ਕਿਸ ਦਾ ਇਨਕਾਰ ਕਰ ਸਕਦੇ ਹੋ ? ।੮੨।

أَفَلَمْ يَسِيرُوا فِي الْأَرْضِ فَيَنظُرُوا كَيْفَ كَانَ

ਓਹ ਦੇਸ ਦਾ ਰਟਨ ਕਰ ਕੇ ਵੇਖਦੇ ਕਿਉਂ ਨਹੀਂ ? ਕਿ ਓਹਨਾਂ ਤੋਂ ਪਹਿਲੇ ਲੋਕਾਂ ਦਾ ਕੇਹਾ (ਭਿਆਨਕ)

عَاقِبَةُ الَّذِيْنَ مِنْ قَبْلِهِمْ ۗ كَانُوْٓا اَكْثَرَ مِنْهُمْ وَاَشَدَّ قُوَّةً وَّاٰثَارًا فِى الْاَرْضِ فَمَآ اَغْنٰى عَنْهُمْ مَّا كَانُوْا يَكْسِبُوْنَ ﴿٨٣﴾

ਅੰਤ ਹੋਇਆ ਸੀ ? ਓਹ ਦੇਸ ਵਿਚ ਓਹਨਾਂ ਤੋਂ ਵਧੇਰੇ ਬਲਵਾਨ ਸਨ ਅਤੇ ਇਮਾਰਤਾਂ ਆਦਿ ਦੇ ਹੁਨਰ ਵਿਚ ਵੀ ਵਧੇਰੇ (ਮਾਹਿਰ) ਸਨ, ਪਰ ਓਹਨਾਂ ਦੇ ਕਰਮਾਂ ਨੇ ਓਹਨਾਂ ਨੂੰ ਕੋਈ ਲਾਭ ਨਹੀਂ ਪੁਚਾਇਆ ਸੀ ।੮੩।

فَلَمَّا جَآءَتْهُمْ رُسُلُهُمْ بِالْبَيِّنٰتِ فَرِحُوْا بِمَا عِنْدَهُمْ مِّنَ الْعِلْمِ وَحَاقَ بِهِمْ مَّا كَانُوْا بِهٖ يَسْتَهْزِءُوْنَ ﴿٨٤﴾

ਅਤੇ ਜਦ ਓਹਨਾਂ ਵਲ ਓਹਨਾਂ ਦੇ ਰਸੂਲ ਚਮਤਕਾਰ ਲੈ ਕੇ ਆਏ ਸਨ, ਤਾਂ ਓਹਨਾਂ ਨੂੰ ਜੋ ਥੋੜਾ ਬਹੁਤ ਗਿਆਨ ਪ੍ਰਾਪਤ ਸੀ, ਉਸ ਤੇ ਓਹ ਘੁਮੰਡ ਕਰਨ ਲਗ ਪਏ ਸਨ, ਅਰਥਾਤ ਜਿਸ ਕਸ਼ਟ ਦਾ ਓਹ ਮਖ਼ੌਲ ਉਡਾਇਆ ਕਰਦੇ ਸਨ, ਉਸ ਨੇ ਓਹਨਾਂ ਨੂੰ ਘੇਰ ਲਿਆ ਸੀ ।੮੪।

فَلَمَّا رَاَوْا بَاْسَنَا قَالُوْٓا اٰمَنَّا بِاللّٰهِ وَحْدَهٗ وَكَفَرْنَا بِمَا كُنَّا بِهٖ مُشْرِكِيْنَ ﴿٨٥﴾

ਫੇਰ ਜਦ ਓਹਨਾਂ ਨੇ ਸਾਡਾ ਕਸ਼ਟ ਵੇਖਿਆ ਸੀ, ਤਾਂ ਓਹ ਇਹ ਕਹਿ ਉੱਠੇ ਸਨ ਕਿ ਅਸੀਂ ਤਾਂ ਅੱਲਾਹ ਨੂੰ ਇੱਕੋ ਇਕ ਹੀ ਸਮਝਦੇ ਹੋਏ ਉਸ ਦੇ ਸ਼ਰਧਾਲੂ ਸੀ ਅਤੇ ਅਸੀਂ ਜਿਨ੍ਹਾਂ ਚੀਜ਼ਾਂ ਨੂੰ ਉਸ ਦੀ ਬਰਾਬਰੀ ਦਿਆ ਕਰਦੇ ਸੀ, ਓਹਨਾਂ ਦਾ ਅਸੀਂ ਇਨਕਾਰ ਕਰਦੇ ਹਾਂ ।੮੫।

فَلَمْ يَكُ يَنْفَعُهُمْ اِيْمَانُهُمْ لَمَّا رَاَوْا بَاْسَنَا ۗ سُنَّتَ اللّٰهِ الَّتِيْ قَدْ خَلَتْ فِيْ عِبَادِهٖ ۚ وَخَسِرَ هُنَالِكَ الْكٰفِرُوْنَ ﴿٨٦﴾ ع

ਸੋ ਜਦ ਓਹਨਾਂ ਨੇ ਸਾਡਾ ਕਸ਼ਟ ਵੇਖਿਆ ਸੀ, ਤਾਂ ਓਹਨਾਂ ਦੀ ਇਸ ਸ਼ਰਧਾ ਨੇ ਓਹਨਾਂ ਨੂੰ ਕੋਈ ਲਾਭ ਨਹੀਂ ਪੁਚਾਇਆ ਸੀ । ਇਹੋ ਹੀ ਅੱਲਾਹ ਦੀ ਨੀਅਤ ਮਰਯਾਦਾ ਹੈ; ਜੋ ਉਸ ਦੇ ਬੰਦਿਆਂ ਵਿਚ ਚਲੀ ਆ ਰਹੀ ਹੈ, ਅਰਥਾਤ ਉਸ ਸਮੇਂ ਇਨਕਾਰੀ ਘਾਟੇ ਵਿਚ ਰਹਿਣਗੇ ।੮੬। (ਰਕੂਅ ੯)




# (੪੧) ਸੂਰਤ ਹਾਮੀਮ ਅਲ-ਸਜਦਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੫ ਆਇਤਾਂ ਤੇ ੬ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ②

ਹਾਮੀਮ ਤੇ ਮਜੀਦ[1] (ਉਪਮਾ ਯੋਗ ਤੇ ਵਡਿਆਈ ਯੋਗ) ਅੱਲਾਹ ਦੇ ਗੁਣ ਇਸ ਸੂਰਤ ਵਿਚ ਵਰਣਨ ਹਨ ।੨।

تَنْزِيْلٌ مِّنَ الرَّحْمٰنِ الرَّحِيْمِ ③

ਇਹ ਕੁਰਾਨ ਅਤਿ ਦਿਆਲੂ ਤੇ ਕਿਰਪਾਲੂ (ਅੱਲਾਹ) ਵੱਲੋਂ ਉਤਾਰਿਆ ਗਿਆ ਹੈ ।੩।

كِتٰبٌ فُصِّلَتْ اٰيٰتُهٗ قُرْاٰنًا عَرَبِيًّا لِّقَوْمٍ يَّعْلَمُوْنَ ④

(ਅਤੇ) ਇਹ ਅਜਿਹੀ ਪੁਸਤਕ ਹੈ, ਜਿਸ ਦੀਆਂ ਆਇਤਾਂ ਵੱਡੇ ਵਿਸਥਾਰ ਨਾਲ ਵਰਣਨ ਕੀਤੀਆਂ ਗਈਆਂ ਹਨ, ਅਰਥਾਤ ਜੋ (ਪੁਸਤਕ) ਮੁੜ ਮੁੜ ਪੜ੍ਹੀ ਜਾਏਗੀ ਅਤੇ (ਉਹ ਇਕ ਅਜਿਹੀ ਭਾਸ਼ਾ ਵਿਚ ਹੈ, ਜੋ) ਆਪਣਾ ਭਾਵ ਆਪ ਵਿਸਥਾਰ ਨਾਲ ਵਰਣਨ ਕਰਦੀ ਹੈ, ਪਰ ਇਹ (ਪੁਸਤਕ) ਓਹਨਾਂ ਨੂੰ ਹੀ ਲਾਭ ਪਚਾਉਂਦੀ ਹੈ, ਜੋ (ਆਤਮਕ) ਗਿਆਨੀ ਹਨ ।੪।

بَشِيْرًا وَّنَذِيْرًا ۚ فَاَعْرَضَ اَكْثَرُهُمْ فَهُمْ لَا يَسْمَعُوْنَ ⑤

(ਭਲੇ ਪੁਰਖਾਂ ਨੂੰ) ਖੁਸ਼ਖ਼ਬਰੀ ਦੇਣ ਵਾਲੀ ਤੇ (ਕੁਕਰਮੀਆਂ ਨੂੰ) ਹੁਸ਼ਿਆਰ ਕਰਨ ਵਾਲੀ ਹੈ ।

---

[1] "ਹਾਮੀਮ" = "ਮੁਕੱਤਿਆਤ" ਵਿਚੋਂ ਹੈ। "ਹਾ", "ਹਮੀਦ" (ਉਪਮਾਯੋਗ) ਤੇ "ਮੀਮ" "ਮਜੀਦ" (ਵਡਿਆਈਯੋਗ) ਦਾ ਸੰਖੇਪ ਹੈ। (ਵਿਸਥਾਰ ਲਈ ਵੇਖੋ ਸੂਰਤ ਬਕਰ ਆਇਤ ੨ ਦੀ ਟੂਕ।

ਫੇਰ ਵੀ ਓਹਨਾਂ ਵਿੱਚੋਂ ਵਧੇਰੇ ਲੋਕ ਬੇਮੁੱਖ ਹੀ ਹਨ ਅਤੇ ਓਹ ਇਸ ਨੂੰ ਸੁਣਨ ਲਈ ਵੀ ਤਿਆਰ ਨਹੀਂ ਹਨ ।੫।

وَقَالُوا قُلُوبُنَا فِي أَكِنَّةٍ مِمَّا تَدْعُونَا إِلَيْهِ وَفِي آذَانِنَا وَقْرٌ وَمِنْ بَيْنِنَا وَبَيْنِكَ حِجَابٌ فَاعْمَلْ إِنَّنَا عَامِلُونَ ۝

ਅਤੇ ਓਹ ਇਹ ਕਹਿੰਦੇ ਹਨ ਕਿ ਜਿਸ ਚੀਜ਼ ਵਲ ਸਾਨੂੰ ਸੱਦਿਆ ਜਾਂਦਾ ਹੈ, ਉਸ ਨੂੰ ਮੰਨਣ ਬਾਰੇ ਸਾਡੇ ਦਿਲ ਪੜਦਿਆਂ ਵਿਚ ਹਨ, (ਅਰਥਾਤ ਉਹ ਸਾਡੇ ਦਿਲਾਂ ਤੇ ਕੋਈ ਪ੍ਰਭਾਵ ਨਹੀਂ ਪਾ ਸਕਦੀ) ਅਤੇ ਸਾਡੇ ਕੰਨ ਵੀ ਬੋਲੇ[1] ਹਨ, (ਜਿਸ ਕਰਕੇ ਅਸੀਂ ਤੁਹਾਡੀ ਕੋਈ ਗੱਲ ਸੁਣ ਹੀ ਨਹੀਂ ਸਕਦੇ, ) ਅਰਥਾਤ ਸਾਡੇ ਤੇ ਤੁਹਾਡੇ ਵਿਚਾਲੇ ਇਕ ਪੜਦਾ[2] ਹੈ। ਸੋ ਤੂੰ (ਆਪਣੇ ਵੀਚਾਰਾਂ ਅਨੁਸਾਰ) ਵਰਤੋਂ ਕਰ, ਅਸੀਂ (ਆਪਣੇ ਵੀਚਾਰਾਂ ਅਨੁਸਾਰ) ਵਰਤੋਂ ਕਰ ਰਹੇ ਹਾਂ ।੬।

قُلْ إِنَّمَا أَنَا بَشَرٌ مِثْلُكُمْ يُوحَىٰ إِلَيَّ أَنَّمَا إِلَٰهُكُمْ إِلَٰهٌ وَاحِدٌ فَاسْتَقِيمُوا إِلَيْهِ وَاسْتَغْفِرُوهُ ۗ وَوَيْلٌ لِلْمُشْرِكِينَ ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਵੀ ਤੁਹਾਡੇ ਜਿਹਾ ਇਕ ਆਦਮੀ ਹਾਂ। (ਹਾਂ,) ਮੇਰੇ ਉੱਤੇ ਇਹ ਅਕਾਸ਼ ਬਾਣੀ ਉਤਰਦੀ ਹੈ ਕਿ ਤੁਹਾਡਾ ਕੇਵਲ ਇੱਕੋ ਇਕ ਇਸ਼ਟ ਹੈ। ਸੋ ਤੁਸੀਂ ਉਸ ਦਾ ਵੀਚਾਰ ਕਰ ਕੇ ਦ੍ਰਿੜ੍ਹਤਾ ਵਿਖਾਓ ਅਤੇ ਉਸ ਤੋਂ ਬਖ਼ਸ਼ਿਸ਼ ਮੰਗਦੇ ਰਹੋ ਅਤੇ ਇਹ ਵੀ (ਚੇਤੇ ਰੱਖੋ ਕਿ) ਸਾਰੇ ਮੁਸ਼ਰਿਕਾਂ ਵਾਸਤੇ ਕਸ਼ਟ (ਨੀਅਤ) ਹੈ ।੭।

الَّذِينَ لَا يُؤْتُونَ الزَّكَاةَ وَهُمْ بِالْآخِرَةِ هُمْ كَافِرُونَ ۝

ਓਹ ਮੁਸ਼ਰਿਕ—ਜੋ ਨਾ "ਜ਼ਕਾਤ" ਦਿੰਦੇ ਹਨ ਤੇ ਨਾ ਪਰਲੋਕ ਉੱਤੇ ਸ਼ਰਧਾ ਰਖਦੇ ਹਨ ।੮।

إِنَّ الَّذِينَ آمَنُوا وَعَمِلُوا الصَّالِحَاتِ لَهُمْ أَجْرٌ غَيْرُ مَمْنُونٍ ۝ ع

ਬੇਸ਼ੱਕ ਓਹ (ਲੋਕ) ਜੋ ਸ਼ਰਧਾਲੂ ਹਨ ਤੇ ਉਸ ਦੇ ਅਨੁਸਾਰ ਹੀ ਕਰਮ ਵੀ ਕਰਦੇ ਹਨ, ਓਹਨਾਂ ਵਾਸਤੇ ਇਕ ਨਾ ਮੁੱਕਣ ਵਾਲਾ ਫਲ (ਨੀਅਤ) ਹੈ ।੯।

(ਰਕੂਅ ੧)

---

[1] ਕੰਨਾਂ ਦੇ ਬੋਲ਼ੇ ਹੋਣ ਦਾ ਇਹ ਭਾਵ ਹੈ ਕਿ ਜਦ ਮਨ ਹੀ ਨਹੀਂ ਚਾਹੁੰਦਾ, ਤਾਂ ਕਿਵੇਂ ਸੁਣ ਸਕਦੇ ਹਨ।

[2] ਪੜਦਾ ਦਾ ਭਾਵ ਸੁਭਾਵਾਂ ਦੀ ਵਿਲੱਖਣਤਾ ਹੈ।

قُلْ اَئِنَّكُمْ لَتَكْفُرُوْنَ بِالَّذِيْ خَلَقَ الْاَرْضَ فِيْ
يَوْمَيْنِ وَ تَجْعَلُوْنَ لَهٗٓ اَنْدَادًا ؕ ذٰلِكَ رَبُّ
الْعٰلَمِيْنَ ۚ﴿۱۰﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਤੁਸੀਂ (ਪ੍ਰਭੂ) ਦਾ ਇਨਕਾਰ ਕਰਦੇ ਹੋ, ਜਿਸ ਨੇ ਧਰਤੀ ਨੂੰ ਦੋ ਦੌਰਾਂ ਵਿਚ ਹੋਂਦ ਵਿਚ ਆਂਦਾ ਹੈ ਤੇ ਤੁਸੀਂ ਹੋਰਨਾਂ ਚੀਜ਼ਾਂ ਨੂੰ ਉਸ ਦੀ ਬਰਾਬਰੀ ਦਿੰਦੇ ਹੋ। ਇਹ (ਪ੍ਰਭੂ) ਤਾਂ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਹੈ।੧੦।

وَ جَعَلَ فِيْهَا رَوَاسِيَ مِنْ فَوْقِهَا وَ بٰرَكَ فِيْهَا
وَ قَدَّرَ فِيْهَآ اَقْوَاتَهَا فِيْٓ اَرْبَعَةِ اَيَّامٍ ؕ سَوَآءً
لِّلسَّآئِلِيْنَ ﴿۱۱﴾

ਅਤੇ ਉਸੇ ਨੇ ਹੀ ਧਰਤੀ ਉੱਤੇ ਉੱਚੇ ਉੱਚੇ ਪਹਾੜ ਬਣਾਏ ਹੋਏ ਹਨ ਤੇ ਇਸ ਵਿਚ ਵੱਡੀ ਬਰਕਤ ਰੱਖੀ ਹੋਈ ਹੈ, ਅਰਥਾਤ ਉਸ ਵਿਚ ਵੱਸਣ ਵਾਲਿਆਂ ਲਈ ਖਾਣ-ਪੀਣ[1] ਦੀ ਹਰੇਕ ਚੀਜ਼ ਨੂੰ ਅਨੁਮਾਨ ਨਾਲ ਹੋਂਦ ਵਿਚ ਆਂਦਾ ਹੈ। ਇਹ ਸਭ ਕੁਝ ਚਾਰ ਦੌਰਾਂ ਵਿਚ ਸਾਜਿਆ ਹੈ। ਇਹ ਗੱਲ[2] ਸਾਰੇ ਪੁੱਛਣ ਵਾਲਿਆਂ ਲਈ ਇਕ ਸਮਾਨ ਹੈ।੧੧।

ثُمَّ اسْتَوٰٓى اِلَى السَّمَآءِ وَ هِيَ دُخَانٌ فَقَالَ لَهَا
وَ لِلْاَرْضِ ائْتِيَا طَوْعًا اَوْ كَرْهًا ؕ قَالَتَآ اَتَيْنَا
طَآئِعِيْنَ ﴿۱۲﴾

ਫੇਰ ਉਸ ਨੇ ਅਕਾਸ਼ ਵਲ ਧਿਆਨ ਦਿੱਤਾ ਸੀ। ਉਹ ਕੇਵਲ ਧੂੰਆਂ ਹੀ ਧੂੰਆਂ ਸੀ ਅਤੇ ਉਸ ਨੇ ਉਸ ਨੂੰ ਤੇ ਧਰਤੀ ਨੂੰ ਇਹ ਕਿਹਾ ਸੀ ਕਿ ਦੋਵੇਂ ਹੀ ਆਪਣੀ ਇੱਛਾ ਨਾਲ ਜਾਂ ਮਜਬੂਰੀ ਨਾਲ ਮੇਰੀ ਆਗਿਆਕਾਰੀ ਲਈ ਆ ਜਾਓ। ਓਹਨਾਂ ਦੋਹਾਂ ਨੇ ਇਹ ਕਿਹਾ ਸੀ ਕਿ ਅਸੀਂ ਆਗਿਆਕਾਰੀ ਬਣ ਕੇ ਆ ਗਏ ਹਾਂ।੧੨।

فَقَضٰىهُنَّ سَبْعَ سَمٰوٰتٍ فِيْ يَوْمَيْنِ وَ اَوْحٰى

ਫੇਰ ਓਹਨਾਂ ਨੂੰ (ਇਸ ਮੰਡਲ ਦੇ) ਸੱਤ ਅਕਾਸ਼ਾਂ ਦੀ ਸ਼ਕਲ ਵਿਚ, ਦੋ ਦੌਰਾਂ ਵਿਚ, ਬਣਾਇਆ ਸੀ ਅਤੇ

---

[1]ਇਸ ਤੋਂ ਇਹ ਪਰਗਟ ਹੁੰਦਾ ਹੈ ਕਿ ਇਕ ਸਮੇਂ ਧਰਤੀ ਨੂੰ ਪੂਰਾ ਅੰਨ-ਦਾਣਾ ਉਪਜਾਉਣ ਦੇ ਯੋਗ ਨਹੀਂ ਸਮਝਿਆ ਜਾਏਗਾ, ਪਰ ਅੱਲਾਹ ਨੇ ਇਸ ਵੀਚਾਰ ਦਾ ਖੰਡਨ ਕਰ ਦਿੱਤਾ ਹੈ ਤੇ ਇਹ ਫ਼ਰਮਾਇਆ ਹੈ ਕਿ ਅਸੀਂ ਧਰਤੀ ਵਿਚ ਅਜੇਹੇ ਸਾਧਨ ਪੈਦਾ ਕਰ ਦਿੱਤੇ ਹਨ ਕਿ ਜਿਨ੍ਹਾਂ ਨਾਲ ਉਹ ਲੋੜ ਅਨੁਸਾਰ ਅੰਨ-ਦਾਣਾ ਉਪਜਾ ਸਕਦੀ ਹੈ, ਭਾਵੇਂ ਭੂਮਿ ਵਿਚੋਂ ਉਪਜਾ ਕੇ, ਭਾਵੇਂ ਨਵੀਆਂ ਕਾਢਾਂ ਕਢ ਕੇ ਤੇ ਭਾਵੇਂ ਅਰਸ਼ੀ ਕਿਰਣਾਂ ਦੀ ਸਹਾਇਤਾ ਨਾਲ।

[2]ਇਸ ਦਾ ਭਾਵ ਇਹ ਹੈ ਕਿ ਜੇ ਲੱਖ ਆਦਮੀ ਵੀ ਪੁੱਛ ਕਰਨ, ਤਾਂ ਸਾਡਾ ਉੱਤਰ ਇਹੋ ਹੋਵੇਗਾ; ਸੋ ਖ਼ੁਰਾਕ ਦਾ ਮਸਲਾ ਕੋਈ ਦੋ ਸਦੀਆਂ ਤੋਂ ਅੱਡ ਅੱਡ ਦੇਸਾਂ ਵਿਚ ਵੀਚਾਰ ਦਾ ਸਿੱਟਾ ਬਣਿਆ ਹੋਇਆ ਹੈ। ਸਾਰਿਆਂ ਨੂੰ ਇਹ ਉੱਤਰ ਪੜ੍ਹਨਾ ਚਾਹੀਦਾ ਹੈ ਕਿ ਇਹ ਪ੍ਰਭੂ ਦਾ ਫ਼ੈਸਲਾ ਹੈ। ਇਕ ਵਾਰ ਮਿਸਟਰ ਕਪੂਰ ਜੋ ਪੰਜਾਬ ਯੂਨੀਵਰਸਿਟੀ ਦੇ ਖ਼ੁਰਾਕ ਦੇ ਪ੍ਰੋਫ਼ੈਸਰ ਸਨ, ਮੈਨੂੰ ਮਿਲਣ ਵਾਸਤੇ ਕਾਦੀਆ ਆਏ ਸਨ ਤੇ ਮੈਂ ਕੁਰਾਨ ਸ਼ਰੀਫ਼ ਦੀਆਂ ਆਇਤਾਂ ਦੁਆਰਾ ਓਹਨਾਂ ਨੂੰ ਖ਼ੁਰਾਕ ਦਾ ਮਸਲਾ ਸਮਝਾਇਆ ਸੀ, ਤਾਂ ਉਹ ਵੱਡੇ ਹੈਰਾਨ ਹੋਏ ਸੀ ਤੇ ਇਹ ਇੱਛਾ ਪਰਗਟ ਕੀਤੀ ਸੀ ਕਿ ਇਹ ਆਇਤਾਂ ਓਹਨਾਂ ਨੂੰ ਲਿਖ ਦਿੱਤੀਆਂ ਜਾਣ। ਸੋ ਮੈਂ ਓਹਨਾਂ ਨੂੰ ਲਿਖਵਾ ਦਿੱਤੀਆਂ ਸਨ।

فِي كُلِّ سَمَآءٍ أَمْرَهَا ۚ وَزَيَّنَّا السَّمَآءَ الدُّنْيَا
بِمَصَابِيحَ ۖ وَحِفْظًا ۚ ذَٰلِكَ تَقْدِيرُ الْعَزِيزِ
الْعَلِيمِ ۝١٢

ਹਰੇਕ ਅਕਾਸ਼ ਵਿਚ ਜੋ ਕੁਝ ਹੋਣਾ ਸੀ, ਉਸ ਦੀ ਸਮਰਥਾ ਉਸ ਵਿਚ ਰੱਖ ਦਿੱਤੀ ਸੀ ਅਤੇ ਅਸੀਂ ਹੇਠਲੇ ਅਕਾਸ਼ ਨੂੰ ਚਾਨਣਿਆਂ ਨਾਲ ਸਜਾਇਆ ਸੀ (ਸੁੰਦਰ ਬਣਾਉਣ ਤੋਂ ਛੁੱਟ) ਉਸ ਦੀ ਰਾਖੀ (ਲਈ ਵੀ ਉਸ ਵਿਚ ਸਾਧਨ ਪੈਦਾ ਕੀਤਾ ਸੀ ਅਤੇ) ਇਹ ਬਲਵਾਨ ਤੇ ਜਾਣਨਹਾਰ ਪ੍ਰਭੂ ਦਾ ਇਕ ਅਨੁਮਾਨ ਹੈ ।੧੩।

فَإِنْ أَعْرَضُوا فَقُلْ أَنذَرْتُكُمْ صَاعِقَةً مِّثْلَ
صَاعِقَةِ عَادٍ وَثَمُودَ ۝١٣

ਫੇਰ ਜੇ ਓਹ ਇਸ ਤੋਂ ਮੂੰਹ ਮੋੜ ਲੈਣ, ਤਾਂ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਤਾਂ ਤੁਹਾਨੂੰ ਉਸ ਕਸ਼ਟ ਤੋਂ, ਜੋ "ਆਦ" ਤੇ "ਸਮੂਦ" ਦੇ ਕਸ਼ਟ ਜਿਹਾ ਹੈ, ਹੁਸ਼ਿਆਰ ਕਰ ਦਿੱਤਾ ਹੈ ।੧੪।

إِذْ جَآءَتْهُمُ الرُّسُلُ مِنۢ بَيْنِ أَيْدِيهِمْ وَمِنْ
خَلْفِهِمْ أَلَّا تَعْبُدُوٓا إِلَّا اللَّهَ ۖ قَالُوا لَوْ شَآءَ رَبُّنَا
لَأَنزَلَ مَلَـٰٓئِكَةً فَإِنَّا بِمَآ أُرْسِلْتُم بِهِۦ كَـٰفِرُونَ ۝١٤

ਅਰਥਾਤ ਜਦ ਓਹਨਾਂ ਵਲ ਓਹਨਾਂ ਦੇ ਅੱਗਿਓਂ ਤੇ ਓਹਨਾਂ ਦੇ ਪਿੱਛਿਓਂ ਵੀ ਰਸੂਲ, (ਅਰਥਾਤ ਕੌਮੀ ਜੀਵਨ ਦੇ ਦੌਰਾਨ ਲਗਾਤਾਰ ਰਸੂਲ ਆਏ ਸਨ) ਇਹ ਕਹਿੰਦੇ ਹੋਏ ਆਏ ਸਨ ਕਿ ਤੁਸੀਂ ਅੱਲਾਹ ਤੋਂ ਛੁੱਟ ਕਿਸੇ ਦੀ ਪੂਜਾ ਨਾ ਕਰੋ, ਤਾਂ ਓਹਨਾਂ ਨੇ ਓਹਨਾਂ ਨੂੰ ਇਹ ਉੱਤਰ ਦਿੱਤਾ ਸੀ ਕਿ ਜੇ ਸਾਡਾ ਸਾਜਨਹਾਰ ਤੇ ਪਾਲਨਹਾਰ ਇਹ ਚਾਹੁੰਦਾ, ਤਾਂ ਸਾਡੇ ਉੱਤੇ ਆਪ ਫ਼ਰਿਸ਼ਤੇ ਉਤਾਰ ਦਿੰਦਾ । ਸੋ ਅਸੀਂ ਇਸ ਸਿੱਖਿਆ ਦਾ, ਜੋ ਤੁਸੀਂ ਲੈ ਕੇ ਆਏ ਹੋ, ਇਨਕਾਰ ਕਰਦੇ ਹਾਂ ।੧੫।

فَأَمَّا عَادٌ فَاسْتَكْبَرُوا فِي الْأَرْضِ بِغَيْرِ الْحَقِّ وَ
قَالُوا مَنْ أَشَدُّ مِنَّا قُوَّةً ۖ أَوَلَمْ يَرَوْا أَنَّ اللَّهَ
الَّذِي خَلَقَهُمْ هُوَ أَشَدُّ مِنْهُمْ قُوَّةً ۖ وَكَانُوا
بِـَٔايَـٰتِنَا يَجْحَدُونَ ۝١٥

ਅਤੇ "ਆਦ" ਦੀ ਜਾਤੀ ਨੇ ਬਿਨਾਂ ਕਿਸੇ ਅਧਿਕਾਰ ਦੇ ਹੀ ਦੇਸ ਵਿਚ ਵੱਡਾ ਅਭਿਮਾਨ ਕੀਤਾ ਸੀ, ਅਰਥਾਤ ਇਹ ਕਿਹਾ ਸੀ ਕਿ ਸਾਥੋਂ ਵਧ ਕੇ ਕਿਹੜਾ ਬਲਵਾਨ ਹੋ ਸਕਦਾ ਹੈ ? ਕੀ ਓਹਨਾਂ ਨੇ ਇਹ ਨਹੀਂ ਵੇਖਿਆ ਸੀ ਕਿ ਜਿਸ ਅੱਲਾਹ ਨੇ ਓਹਨਾਂ ਨੂੰ ਸਾਜਿਆ ਹੈ, ਉਹ ਓਹਨਾਂ ਤੋਂ ਵਧੇਰੇ ਬਲਵਾਨ ਹੈ, ਅਰਥਾਤ ਓਹ ਸਾਡੀਆਂ ਆਇਤਾਂ ਤੋਂ ਜ਼ਿੱਦ ਨਾਲ ਇਨਕਾਰ ਕਰਦੇ ਸਨ ।੧੬।

فَاَرْسَلْنَا عَلَيْهِمْ رِيْحًا صَرْصَرًا فِيْٓ اَيَّامٍ نَّحِسَاتٍ
لِّنُذِيْقَهُمْ عَذَابَ الْخِزْيِ فِي الْحَيٰوةِ الدُّنْيَا ؕ
وَلَعَذَابُ الْاٰخِرَةِ اَخْزٰى وَهُمْ لَا يُنْصَرُوْنَ ١٧

ਸੋ ਅਸੀਂ ਓਹਨਾਂ ਉੱਤੇ ਇਕ ਅਜਿਹੀ ਹਨੇਰੀ ਭੇਜੀ ਸੀ, ਜੋ ਵੱਡੀ ਤੇਜ਼ ਸੀ ਤੇ ਉਹ ਭੈੜੇ ਦਿਨਾਂ ਵਿਚ ਆਈ ਸੀ; ਤਾਂ ਜੁ ਅਸੀਂ ਓਹਨਾਂ ਨੂੰ ਇਸ ਲੋਕ ਵਿਚ ਹੀਣਤਾ ਭਰਿਆ ਕਸ਼ਟ ਭੁਗਾ ਸਕੀਏ ਅਤੇ ਪਰਲੋਕ ਦੇ ਜੀਵਨ ਦਾ ਕਸ਼ਟ ਤਾਂ ਇਸ ਤੋਂ ਵੀ ਵੱਡਾ ਹੀਣਾ ਕਰਨ ਵਾਲਾ ਹੈ ਅਤੇ (ਉੱਥੇ) ਓਹਨਾਂ ਦੀ ਕਿਸੇ ਤਰ੍ਹਾਂ ਵੀ ਕੋਈ ਸਹਾਇਤਾ ਨਹੀਂ ਕੀਤੀ ਜਾਏਗੀ ।੧੭।

وَاَمَّا ثَمُوْدُ فَهَدَيْنٰهُمْ فَاسْتَحَبُّوا الْعَمٰى عَلَى
الْهُدٰى فَاَخَذَتْهُمْ صٰعِقَةُ الْعَذَابِ الْهُوْنِ
بِمَا كَانُوْا يَكْسِبُوْنَ ١٨

ਅਤੇ "ਸਮੂਦ" (ਦਾ ਇਹ ਹਾਲ ਸੀ ਕਿ) ਅਸੀਂ ਓਹਨਾਂ ਨੂੰ ਸੁਮਾਰਗ ਦਾ ਰਾਹ ਦੱਸਿਆ ਸੀ, ਪਰ ਓਹਨਾਂ ਨੇ ਕੁਮਾਰਗ ਨੂੰ ਸੁਮਾਰਗ ਉੱਤੇ ਵਿਸ਼ੇਸ਼ਤਾ ਦਿੱਤੀ ਸੀ, ਸੋ ਓਹਨਾਂ ਨੂੰ ਇਕ ਹੀਣਤਾ ਭਰੇ ਕਸ਼ਟ ਨੇ ਆ ਦਬੋਚਿਆ ਸੀ ।੧੮।

وَنَجَّيْنَا الَّذِيْنَ اٰمَنُوْا وَكَانُوْا يَتَّقُوْنَ ١٩ ع

ਅਰਥਾਤ ਜੋ ਸੰਜਮੀ ਸਨ, ਓਹਨਾਂ ਨੂੰ ਅਸੀਂ ਬਚਾ ਲਿਆ ਸੀ ।੧੯। (ਰਕੂਅ ੨)

وَيَوْمَ يُحْشَرُ اَعْدَآءُ اللّٰهِ اِلَى النَّارِ فَهُمْ
يُوْزَعُوْنَ ٢٠

ਅਤੇ ਜਿਸ ਦਿਨ ਅੱਲਾਹ ਦੇ ਵੈਰੀ, (ਅਰਥਾਤ ਅੱਲਾਹ ਦੇ ਇਨਕਾਰੀ) ਸੁਰਜੀਤ ਕਰ ਕੇ ਅਗਨ-ਕੁੰਡ ਵਲ ਧੱਕੇ ਜਾਣਗੇ । ਫੇਰ ਓਹਨਾਂ ਨੂੰ ਅੱਡ ਅੱਡ ਦਰਜਿਆਂ ਵਿਚ ਵੰਡ ਦਿੱਤਾ ਜਾਏਗਾ ।੨੦।

حَتّٰٓى اِذَا مَا جَآءُوْهَا شَهِدَ عَلَيْهِمْ سَمْعُهُمْ وَ
اَبْصَارُهُمْ وَجُلُوْدُهُمْ بِمَا كَانُوْا يَعْمَلُوْنَ ٢١

ਇੱਥੋਂ ਤਕ ਕਿ ਜਦ ਓਹ ਨਰਕ ਦੇ ਲਾਗੇ ਪੁੱਜਣਗੇ, ਤਾਂ ਓਹਨਾਂ ਦੇ ਕੰਨ, ਓਹਨਾਂ ਦੀਆਂ ਅੱਖਾਂ, ਓਹਨਾਂ ਦੇ ਸਰੀਰ ਓਹਨਾਂ ਦੇ ਕੁਕਰਮਾਂ ਦੇ ਕਾਰਣ ਓਹਨਾਂ ਦੇ ਵਿਰੁਧ ਗਵਾਹੀ ਦੇਣਗੇ ।੨੧।

وَقَالُوْا لِجُلُوْدِهِمْ لِمَ شَهِدْتُّمْ عَلَيْنَا ؕ قَالُوْٓا
اَنْطَقَنَا اللّٰهُ الَّذِيْٓ اَنْطَقَ كُلَّ شَيْءٍ وَّهُوَ خَلَقَكُمْ

ਅਰਥਾਤ ਓਹ ਆਪਣੇ ਸਰੀਰ ਨੂੰ ਇਹ ਕਹਿਣਗੇ ਕਿ ਤੁਸੀਂ ਸਾਡੇ ਵਿਰੁਧ ਗਵਾਹੀ ਕਿਉਂ ਦਿੱਤੀ ਹੈ ? ਇਸ ਤੇ ਓਹਨਾਂ ਦੇ ਸਰੀਰ ਇਹ ਉੱਤਰ ਦੇਣਗੇ ਕਿ ਸਾਥੋਂ ਅੱਲਾਹ ਨੇ ਗੱਲਾਂ ਕਰਵਾਈਆਂ ਹਨ, ਜਿਸ ਨੇ ਹਰ ਚੀਜ਼ ਨੂੰ ਬੋਲਣ ਦੀ ਸਮਰਥਾ ਦਿੱਤੀ

اَوَّلَ مَرَّةٍ وَّاِلَيْهِ تُرْجَعُوْنَ ﴿٢٢﴾

ਹੈ, ਅਰਥਾਤ ਉਸੇ ਨੇ ਹੀ ਤੁਹਾਨੂੰ ਪਹਿਲੀ ਵਾਰ ਸਾਜਿਆ ਸੀ ਅਤੇ ਮੁੜ ਵੀ ਤੁਸੀਂ ਉਸੇ ਦੀ ਹਜ਼ੂਰੀ ਪਰਤਾਏ ਜਾਉਗੇ ।੨੨।

وَمَا كُنْتُمْ تَسْتَتِرُوْنَ اَنْ يَّشْهَدَ عَلَيْكُمْ سَمْعُكُمْ وَلَآ اَبْصَارُكُمْ وَلَا جُلُوْدُكُمْ وَلٰكِنْ ظَنَنْتُمْ اَنَّ اللّٰهَ لَا يَعْلَمُ كَثِيْرًا مِّمَّا تَعْمَلُوْنَ ﴿٢٣﴾

ਅਤੇ ਤੁਸੀਂ ਆਪਣੇ ਦੋਸ਼, ਇਸ ਡਰ ਤੋਂ ਨਹੀਂ ਲੁਕਾਇਆ ਕਰਦੇ ਸੀ, ਕਿ ਕਿਤੇ ਤੁਹਾਡੇ ਕੰਨ, ਤੁਹਾਡੀਆਂ ਅੱਖਾਂ ਤੇ ਤੁਹਾਡੇ ਸਰੀਰ ਤੁਹਾਡੇ ਵਿਰੁਧ ਗਵਾਹੀ ਨਾ ਦੇਣ; ਸਗੋਂ (ਦੂਜਿਆਂ ਲੋਕਾਂ ਦੀਆਂ ਗੱਲਾਂ ਤੋਂ ਡਰ ਕੇ ਅਜਿਹਾ ਕੀਤਾ ਕਰਦੇ ਸੀ) ਤੁਹਾਨੂੰ ਇਹ ਨਿਸਚਾ ਸੀ ਕਿ ਅੱਲਾਹ ਨੂੰ ਤਾਂ ਬਹੁਤ ਸਾਰੀਆਂ ਗੱਲਾਂ ਦਾ ਪਤਾ ਹੀ ਨਹੀਂ[1] (ਤੇ ਕੋਈ ਬੰਦਾ ਸਾਡੇ ਵਿਰੁਧ ਗਵਾਹੀ ਦੇਣ ਵਾਲਾ ਨਹੀਂ। ਸੋ ਇਸ ਕਰਕੇ ਲੁਕ-ਛਿਪ ਕੇ ਪਾਪ ਕਮਾਉਣ ਤੇ ਤੁਸੀਂ ਦਲੇਰ ਹੋ ਗਏ ਸੀ।) ।੨੩।

وَذٰلِكُمْ ظَنُّكُمُ الَّذِىْ ظَنَنْتُمْ بِرَبِّكُمْ اَرْدٰىكُمْ فَاَصْبَحْتُمْ مِّنَ الْخٰسِرِيْنَ ﴿٢٤﴾

ਅਤੇ ਇਹੋ ਹੀ ਉਹ ਤੁਹਾਡਾ ਭੈੜਾ ਖਿਆਲ ਸੀ, ਜੋ ਤੁਸੀਂ ਆਪਣੇ ਸਾਜਣਹਾਰ ਤੇ ਪਾਲਣਹਾਰ ਬਾਰੇ ਕੀਤਾ ਸੀ ਤੇ ਜਿਸ ਨੇ ਤੁਹਾਨੂੰ ਨਸ਼ਟ ਕਰ ਦਿੱਤਾ ਸੀ, ਅਰਥਾਤ ਤੁਸੀਂ ਹਰੇਕ ਤਰ੍ਹਾਂ ਨਾਲ ਘਾਟਾ ਪਾਉਣ ਵਾਲੇ ਹੋ ਗਏ ਸੀ ।੨੪।

فَاِنْ يَّصْبِرُوْا فَالنَّارُ مَثْوًى لَّهُمْ ۚ وَاِنْ يَّسْتَعْتِبُوْا فَمَا هُمْ مِّنَ الْمُعْتَبِيْنَ ﴿٢٥﴾

ਸੋ ਜੇ ਉਹ ਲੋਕ ਸਬਰ ਤੋਂ ਕੰਮ ਲੈਣ, ਤਾਂ ਓਹਨਾਂ ਦਾ ਟਿਕਾਣਾ ਨਰਕ ਹੈ ਅਤੇ ਜੇ ਉਹ ਪ੍ਰਭੂ ਦੇ ਹਜ਼ੂਰ ਹਾਜ਼ਰ ਹੋਣਾ ਚਾਹੁਣ, ਤਾਂ ਓਹਨਾਂ ਨੂੰ ਪ੍ਰਭੂ ਦੇ ਹਜ਼ੂਰ ਹਾਜ਼ਰ ਹੋਣ ਦੀ ਆਗਿਆ ਨਹੀਂ ਦਿੱਤੀ ਜਾਏਗੀ ।੨੫।

وَقَيَّضْنَا لَهُمْ قُرَنَآءَ فَزَيَّنُوْا لَهُمْ مَّا بَيْنَ اَيْدِيْهِمْ وَمَا خَلْفَهُمْ وَحَقَّ عَلَيْهِمُ الْقَوْلُ

ਅਤੇ ਅਸਾਂ ਓਹਨਾਂ ਨਾਲ ਕੁਝ ਅਜਿਹੇ ਸਾਥੀ ਲਾ ਦਿੱਤੇ ਸਨ, ਜਿਨ੍ਹਾਂ ਨੇ ਓਹਨਾਂ ਦੇ ਕੁਕਰਮ ਸੋਹਣੇ ਕਰ ਕੇ ਦੱਸੇ ਸਨ ਅਤੇ ਓਹਨਾਂ ਉੱਤੇ ਉਹੋ ਹੁਕਮ

---

[1]ਅਰਥਾਤ—ਕੋਈ ਹੋਰ ਬੰਦਾ ਸਾਡੇ ਵਿਰੁਧ ਗਵਾਹੀ ਦੇਣ ਵਾਲਾ ਨਹੀਂ। ਸੋ ਇਸ ਦੇ ਕਾਰਣ ਲੁਕ ਛਿਪ ਕੇ ਪਾਪ ਕਮਾਉਣ ਤੇ ਤੁਸੀਂ ਦਲੇਰੀ ਕਰਦੇ ਸੀ।

فِيٓ أُمَمٍ قَدْ خَلَتْ مِن قَبْلِهِم مِّنَ ٱلْجِنِّ وَٱلْإِنسِ ۖ إِنَّهُمْ كَانُوا۟ خَٰسِرِينَ ﴿٢٦﴾ ع

ਜਾਰੀ ਹੋ ਗਿਆ ਸੀ, ਜੋ ਜਿੰਨਾਂ ਤੇ ਮਨੁੱਖਾਂ ਵਿੱਚੋਂ ਓਹਨਾਂ ਤੋਂ ਪਹਿਲੇ ਬੀਤੀਆਂ ਹੋਈਆਂ ਜਾਤੀਆਂ ਤੇ ਜਾਰੀ ਹੋਇਆ ਸੀ (ਅਰਥਾਤ ਇਹ) ਕਿ ਓਹ ਘਾਟਾ ਪਾਉਣ ਵਾਲਿਆਂ ਵਿੱਚੋਂ ਹੋ ਜਾਣਗੇ ।੨੬।

(ਰਕੂਅ ੩)

وَقَالَ ٱلَّذِينَ كَفَرُوا۟ لَا تَسْمَعُوا۟ لِهَٰذَا ٱلْقُرْءَانِ وَٱلْغَوْا۟ فِيهِ لَعَلَّكُمْ تَغْلِبُونَ ﴿٢٧﴾

ਅਤੇ ਇਨਕਾਰੀਆਂ ਨੇ ਇਹ ਕਿਹਾ ਸੀ ਕਿ ਇਸ ਕੁਰਾਨ ਦੀ ਸਿੱਖਿਆ ਨੂੰ ਨਾ ਸੁਣੋ ਅਤੇ ਜਦ ਇਹ ਸੁਣਾਈ ਜਾਂਦੀ ਹੋਵੇ, ਤਾਂ ਰੌਲਾ ਪਾ ਦਿਆ ਕਰੋ; ਤਾਂ ਜੁ ਇਸ ਤਰ੍ਹਾਂ ਤੁਸੀਂ ਪ੍ਰਬਲ ਹੋ ਜਾਓ ।੨੭।

فَلَنُذِيقَنَّ ٱلَّذِينَ كَفَرُوا۟ عَذَابًا شَدِيدًا وَلَنَجْزِيَنَّهُمْ أَسْوَأَ ٱلَّذِى كَانُوا۟ يَعْمَلُونَ ﴿٢٨﴾

ਸੋ ਇਸ ਦੇ ਸਿੱਟੇ ਵਿਚ ਅਸੀਂ ਇਨਕਾਰੀਆਂ ਨੂੰ ਜ਼ਰੂਰ ਕਰੜਾ ਕਸ਼ਟ ਚਖਾਵਾਂਗੇ, ਅਰਥਾਤ ਓਹਨਾਂ ਦੇ ਕੁਕਰਮਾਂ ਦਾ ਫਲ ਓਹਨਾਂ ਨੂੰ ਦਿਆਂਗੇ ।੨੮।

ذَٰلِكَ جَزَآءُ أَعْدَآءِ ٱللَّهِ ٱلنَّارُ ۖ لَهُمْ فِيهَا دَارُ ٱلْخُلْدِ ۖ جَزَآءًۢ بِمَا كَانُوا۟ بِـَٔايَٰتِنَا يَجْحَدُونَ ﴿٢٩﴾

(ਅਤੇ) ਅੱਲਾਹ ਦੇ ਵੈਰੀਆਂ ਦਾ ਫਲ ਇਹੋ ਹੈ, ਅਰਥਾਤ ਅੱਗ । ਉਸ ਵਿਚ ਇਕ ਲੰਮੇ ਸਮੇਂ ਤਕ ਰਹਿਣ ਵਾਲਾ ਘਰ ਓਹਨਾਂ ਨੂੰ ਮਿਲੇਗਾ; ਇਸ ਲਈ ਕਿ ਓਹ ਸਾਡੀਆਂ ਆਇਤਾਂ ਦਾ ਜ਼ਿੱਦ ਨਾਲ ਇਨਕਾਰ ਕੀਤਾ ਕਰਦੇ ਸਨ ।੨੯।

وَقَالَ ٱلَّذِينَ كَفَرُوا۟ رَبَّنَآ أَرِنَا ٱلَّذَيْنِ أَضَلَّانَا مِنَ ٱلْجِنِّ وَٱلْإِنسِ نَجْعَلْهُمَا تَحْتَ أَقْدَامِنَا لِيَكُونَا مِنَ ٱلْأَسْفَلِينَ ﴿٣٠﴾

ਅਤੇ ਇਨਕਾਰੀ ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਸਾਨੂੰ ਜਿੰਨਾਂ ਤੇ ਮਨੁੱਖਾਂ ਵਿੱਚੋਂ ਓਹ ਲੋਕ ਦੱਸ, ਜੋ ਸਾਨੂੰ ਕੁਰਾਹੇ ਪਾਇਆ ਕਰਦੇ ਸਨ; ਤਾਂ ਜੁ ਅਸੀਂ ਓਹਨਾਂ ਨੂੰ ਆਪਣੇ ਪੈਰਾਂ ਹੇਠ ਲਤਾੜ ਸਕੀਏ ਅਤੇ ਇਸ ਦੇ ਸਿੱਟੇ ਵਿਚ ਓਹ ਹੀਣੇ ਹੋ ਜਾਣ ।੩੦।

إِنَّ ٱلَّذِينَ قَالُوا۟ رَبُّنَا ٱللَّهُ ثُمَّ ٱسْتَقَٰمُوا۟ تَتَنَزَّلُ

ਓਹ ਲੋਕ ਜੋ ਇਹ ਕਹਿੰਦੇ ਹਨ ਕਿ ਅੱਲਾਹ ਹੀ ਸਾਡਾ ਸਾਜਨਹਾਰ ਤੇ ਪਾਲਨਹਾਰ ਹੈ ਤੇ ਫੇਰ ਇਸ

---

[1] ਚੂੰਕਿ ਇਸ ਲੋਕ ਵਿਚ ਕੁਰਾਹੇ ਪਾਉਣ ਵਾਲੇ ਵੱਡੇ ਪਤਿਵੰਤੇ ਸਮਝੇ ਜਾਂਦੇ ਹਨ, ਕਿਆਮਤ ਦੇ ਦਿਹਾੜੇ ਨੀਵੇਂ ਲੋਕ, ਜੋ ਓਹਨਾਂ ਦੇ ਪਿੱਛਲਗ ਸਨ, ਪ੍ਰਭੂ ਅੱਗੇ ਅਰਜ਼ੋਈ ਕਰਨਗੇ ਕਿ ਜੋ ਓਹਨਾਂ ਨੂੰ ਓਹਨਾਂ ਦੇ ਹਵਾਲੇ ਕੀਤਾ ਜਾਏ, ਤਾਂ ਓਹ ਓਹਨਾਂ ਨੂੰ ਪੈਰਾਂ ਹੇਠ ਲਤਾੜ ਕੇ ਓਹਨਾਂ ਦਾ ਸਾਰਾ ਮਾਣ-ਸਤਿਕਾਰ ਮਲੀਆਮੇਟ ਕਰ ਦੇਣ ਤੇ ਓਹਨਾਂ ਨੂੰ ਹੀਣੇ ਕਰ ਦੇਣ ।

عَلَيْهِمُ الْمَلٰٓئِكَةُ اَلَّا تَخَافُوْا وَلَا تَحْزَنُوْا وَاَبْشِرُوْا بِالْجَنَّةِ الَّتِيْ كُنْتُمْ تُوْعَدُوْنَ ﴿٣١﴾

ਤੇ ਦ੍ਰਿੜ ਰਹਿੰਦੇ ਹਨ, ਓਹਨਾਂ ਉੱਤੇ ਫ਼ਰਿਸ਼ਤੇ ਉਤਰਣਗੇ, ਜੋ ਇਹ ਕਹਿਣਗੇ ਕਿ ਤੁਸੀਂ ਕੋਈ ਸਹਿਮ ਨਾ ਕਰੋ ਤੇ ਨਾ ਹੀ ਚਿੰਤਾਤੁਰ ਹੋਵੋ, ਅਸੀਂ ਤੁਹਾਨੂੰ ਉਸ ਸਵਰਗ ਦੀ ਖ਼ੁਸ਼ਖ਼ਬਰੀ ਦਿੰਦੇ ਹਾਂ, ਜਿਸ ਦਾ ਤੁਹਾਨੂੰ ਬਚਨ ਦਿੱਤਾ ਗਿਆ ਸੀ ।੩੧।

نَحْنُ اَوْلِيٰٓؤُكُمْ فِي الْحَيٰوةِ الدُّنْيَا وَفِي الْاٰخِرَةِ ۚ وَلَكُمْ فِيْهَا مَا تَشْتَهِيْٓ اَنْفُسُكُمْ وَلَكُمْ فِيْهَا مَا تَدَّعُوْنَ ﴿٣٢﴾

ਅਸੀਂ ਇਸ ਲੋਕ ਵਿਚ ਤੁਹਾਡੇ ਚੰਗੇ ਸਾਥੀ ਹਾਂ ਤੇ ਪਰਲੋਕ ਵਿਚ ਵੀ ਤੁਹਾਡੇ ਅੰਗ-ਸੰਗ ਰਹਾਂਗੇ, ਅਰਥਾਤ ਉਸ ਸਵਰਗ ਵਿਚ ਤੁਹਾਨੂੰ ਮੂੰਹ ਮੰਗੀਆਂ ਮੁਰਾਦਾਂ ਮਿਲਣਗੀਆਂ, ਅਰਥਾਤ ਤੁਹਾਨੂੰ ਜੋ ਕੁਝ ਤੁਸੀਂ ਮੰਗੋਗੇ, ਉਹੋ ਕੁਝ ਤੁਹਾਨੂੰ ਉਸ ਵਿਚ ਪ੍ਰਾਪਤ ਹੋਵੇਗਾ ।੩੨।

نُزُلًا مِّنْ غَفُوْرٍ رَّحِيْمٍ ﴿٣٣﴾ ع

ਇਹ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਪ੍ਰਭੂ ਵੱਲੋਂ ਓਹਨਾਂ ਨੂੰ ਪ੍ਰਾਹੁਣਾਚਾਰੀ ਦੇ ਤੌਰ ਤੇ ਮਿਲੇਗਾ ।੩੩।

(ਰਕੂਅ ੪)

وَمَنْ اَحْسَنُ قَوْلًا مِّمَّنْ دَعَآ اِلَى اللّٰهِ وَعَمِلَ صَالِحًا وَّقَالَ اِنَّنِيْ مِنَ الْمُسْلِمِيْنَ ﴿٣٤﴾

ਅਤੇ ਉਸ ਤੋਂ ਵਧੀਕ ਚੰਗੀ ਗੱਲ ਕਿਸ ਦੀ ਹੋਵੇਗੀ, ਜੋ ਕਿ ਅੱਲਾਹ ਵਲ ਲੋਕਾਂ ਨੂੰ ਸੱਦਦਾ ਹੈ ? ਤੇ ਆਪਣੀ ਸ਼ਰਧਾ ਅਨੁਸਾਰ ਕਰਮ ਕਰਦਾ ਹੈ ? ਅਰਥਾਤ ਇਹ ਕਹਿੰਦਾ ਹੈ ਕਿ ਮੈਂ ਆਗਿਆਕਾਰੀਆਂ ਵਿੱਚੋਂ ਹਾਂ ।੩੪।

وَلَا تَسْتَوِي الْحَسَنَةُ وَلَا السَّيِّئَةُ ۗ اِدْفَعْ بِالَّتِيْ هِيَ اَحْسَنُ فَاِذَا الَّذِيْ بَيْنَكَ وَبَيْنَهٗ عَدَاوَةٌ كَاَنَّهٗ وَلِيٌّ حَمِيْمٌ ﴿٣٥﴾

ਅਤੇ ਭਲਾਈ ਤੇ ਬੁਰਾਈ ਇਕ ਸਮਾਨ ਨਹੀਂ ਹੋ ਸਕਦੀ, ਅਰਥਾਤ ਤੂੰ ਬੁਰਾਈ ਦਾ ਉੱਤਰ ਅਤਿ ਚੰਗੇ ਵਰਤਾਉ ਨਾਲ ਦਿਆ ਕਰ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਉਹ ਪ੍ਰਾਣੀ ਵੀ, ਜੋ ਤੇਰਾ ਵੈਰੀ ਹੈ, ਤੇਰੇ ਇਸ ਚੰਗੇ ਵਰਤਾਓ ਨੂੰ ਵੇਖ ਕੇ ਤੇਰਾ ਵੱਡਾ ਮਿੱਤਰ ਬਣ ਜਾਏਗਾ ।੩੫।

وَمَا يُلَقّٰىهَآ اِلَّا الَّذِيْنَ صَبَرُوْا ۚ وَمَا يُلَقّٰىهَآ اِلَّا ذُوْ حَظٍّ عَظِيْمٍ ﴿٣٦﴾

ਅਤੇ (ਜ਼ੁਲਮ ਸਹਿਣ ਦੇ ਬਾਵਜੂਦ) ਇਸ (ਕਿਸਮ ਦੇ ਵਰਤਾਉ) ਦੀ ਸਮਰਥਾ ਓਹਨਾਂ ਨੂੰ ਹੀ ਮਿਲਿਆ ਕਰਦੀ ਹੈ, ਜੋ ਵੱਡੇ ਸਬਰ ਕਰਨ ਵਾਲੇ ਹਨ ਅਤੇ

ਜਾਂ ਫੇਰ ਓਹਨਾਂ ਨੂੰ ਮਿਲਦੀ ਹੈ, ਜਿਨ੍ਹਾਂ ਨੂੰ ਪ੍ਰਭੂ ਵੱਲੋਂ ਭਲਾਈ ਦਾ ਇਕ ਵੱਡਾ ਹਿੱਸਾ ਪ੍ਰਾਪਤ ਹੁੰਦਾ ਹੈ ।੩੬।

وَ اِمَّا يَنْزَغَنَّكَ مِنَ الشَّيْطٰنِ نَزْغٌ فَاسْتَعِذْ بِاللّٰهِ ؕ اِنَّهٗ هُوَ السَّمِيْعُ الْعَلِيْمُ ﴿٣٦﴾

ਅਤੇ ਜੇ ਸੱਚਾਈ ਤੋਂ ਦੂਰ ਵਿਅਕਤੀ, (ਅਰਥਾਤ ਸ਼ੈਤਾਨ) ਤੈਨੂੰ ਕੋਈ ਦੁੱਖ ਦੇਣਾ ਚਾਹੇ, ਤਾਂ ਤੂੰ ਝਬਦੇ ਹੀ ਉਸ ਦਾ ਬਦਲਾ ਲੈਣ ਲਈ ਤਿਆਰ ਨਾ ਹੋ ਜਾਇਆ ਕਰ; ਸਗੋਂ ਅੱਲਾਹ ਤੋਂ ਪਨਾਹ ਮੰਗਿਆ ਕਰ (ਕਿ ਉਹ ਤੈਨੂੰ ਇਸ ਘਟੀਆ ਕਿਸਮ ਦੇ ਸੁਭਾਓ ਤੋਂ ਬਚਾ ਲਏ) ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ ।੩੭।

وَ مِنْ اٰيٰتِهِ الَّيْلُ وَ النَّهَارُ وَ الشَّمْسُ وَ الْقَمَرُ ؕ لَا تَسْجُدُوْا لِلشَّمْسِ وَ لَا لِلْقَمَرِ وَ اسْجُدُوْا لِلّٰهِ الَّذِيْ خَلَقَهُنَّ اِنْ كُنْتُمْ اِيَّاهُ تَعْبُدُوْنَ ﴿٣٧﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਰਾਤ ਵੀ ਹੈ ਤੇ ਦਿਨ ਵੀ ਹੈ, ਅਰਥਾਤ ਸੂਰਜ ਵੀ ਹੈ ਤੇ ਚੰਨ ਵੀ ਹੈ । ਤੂੰ ਨਾ ਤਾਂ ਸੂਰਜ ਨੂੰ ਮੱਥਾ ਟੇਕਿਆ ਕਰ ਤੇ ਨਾ ਚੰਨ ਨੂੰ; ਸਗੋਂ ਤੂੰ ਕੇਵਲ ਅੱਲਾਹ ਨੂੰ ਹੀ ਮੱਥਾ ਟੇਕਿਆ ਕਰ, ਜਿਸ ਨੇ ਏਹਨਾਂ ਦੋਹਾਂ ਨੂੰ ਸਾਜਿਆ ਹੈ । ਜੇ ਤੁਸੀਂ ਅੱਲਾਹ ਦੇ ਪੱਕੇ ਮੰਨਣ ਵਾਲੇ ਹੋ ।੩੮।

فَاِنِ اسْتَكْبَرُوْا فَالَّذِيْنَ عِنْدَ رَبِّكَ يُسَبِّحُوْنَ لَهٗ بِالَّيْلِ وَ النَّهَارِ وَ هُمْ لَا يَسْـَٔمُوْنَ ﴿٣٨﴾ السجدة

ਜੇ ਓਹ ਲੋਕ ਅਭਿਮਾਨ ਕਰਨ, ਤਾਂ ਚੇਤੇ ਰੱਖ ਕਿ ਓਹ ਲੋਕ ਜੋ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਨਿਕਟ ਵਰਤੀ ਹਨ, ਓਹ ਰਾਤ ਦਿਨ ਉਸੇ ਦਾ ਹੀ ਸਿਮਰਨ ਕੀਤਾ ਕਰਦੇ ਹਨ ਤੇ ਕਦੇ ਵੀ ਨਹੀਂ ਥੱਕਦੇ ।੩੯।

وَ مِنْ اٰيٰتِهٖۤ اَنَّكَ تَرَى الْاَرْضَ خَاشِعَةً فَاِذَاۤ اَنْزَلْنَا عَلَيْهَا الْمَآءَ اهْتَزَّتْ وَ رَبَتْ ؕ

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਇਕ ਚਮਤਕਾਰ ਇਹ ਵੀ ਹੈ ਕਿ ਤੂੰ ਧਰਤੀ ਨੂੰ (ਕਈ ਵਾਰ) ਸੁੱਕੀ ਪਈ ਵੈਰਾਨ ਵੇਖਦਾ ਹੈਂ, ਫੇਰ ਜਦ ਅਸੀਂ ਉਸ ਤੇ ਬਰਖਾ ਵਰ੍ਹਾਉਂਦੇ ਹਾਂ, ਤਾਂ ਉਹ ਮੁੜ ਸੁਰਜੀਤ ਤੇ (ਹਰੀ ਭਰੀ) ਹੋ ਜਾਂਦੀ[1] ਹੈ । ਉਹ (ਪ੍ਰਭੂ)

[1]ਅਰਬੀ ਭਾਸ਼ਾ ਵਿਚ ਤੇ ਦੂਜੀਆਂ ਬੋਲੀਆਂ ਵਿਚ ਵੀ ਇਹ ਕਿਹਾ ਜਾਂਦਾ ਹੈ ਕਿ ਪਰਨਾਲਾ ਵਗਦਾ ਹੈ; ਹਾਲਾਂਕਿ ਪਰਨਾਲਾ ਤਾਂ ਕਦੇ ਨਹੀਂ ਵਗਦਾ; ਪਾਣੀ ਵਗਦਾ ਹੁੰਦਾ ਹੈ । ਇਸੇ ਤਰ੍ਹਾਂ ਹੀ ਇਹ ਕਹਿੰਦੇ ਹਨ ਕਿ ਸੂਰਜ ਧਰਤੀ ਦੇ ਆਲੇ ਦੁਆਲੇ ਭੌਂਦਾ ਹੈ; ਹਾਲਾਂਕਿ ਸੂਰਜ ਨਹੀਂ ਭੌਂਦਾ, ਸਗੋਂ ਥੋੜੇ ਜਿਹੇ ਵੀਚਾਰ ਤੋਂ ਵੀ ਪਤਾ ਲਗਦਾ ਹੈ ਕਿ ਧਰਤੀ ਸੂਰਜ ਦੇ ਆਲੇ ਦੁਆਲੇ ਚੱਕਰ ਲਾਉਂਦੀ ਹੈ । ਇਸੇ→

إِنَّ الَّذِيٓ أَحْيَاهَا لَمُحْيِ الْمَوْتٰىؕ
إِنَّهٗ عَلٰى كُلِّ شَيْءٍ قَدِيْرٌ ﴿٣٩﴾

ਜਿਸ ਨੇ ਇਸ (ਧਰਤੀ) ਨੂੰ ਮੁੜ ਸੁਰਜੀਤ ਕੀਤਾ ਹੈ, ਉਹ ਨਿਰਸੰਦੇਹ ਮੁਰਦਿਆਂ ਦਾ ਵੀ ਜੀਵਾਲਨਹਾਰ ਹੈ। ਬੇਸ਼ੱਕ ਉਹ ਹਰੇਕ ਗੱਲ ਤੇ ਸਮਰਥ ਹੈ ।੪੦।

إِنَّ الَّذِيْنَ يُلْحِدُوْنَ فِيٓ اٰيٰتِنَا لَا يَخْفَوْنَ عَلَيْنَاؕ
أَفَمَنْ يُّلْقٰى فِي النَّارِ خَيْرٌ أَمْ مَّنْ يَّأْتِيٓ اٰمِنًا يَّوْمَ
الْقِيٰمَةِؕ اِعْمَلُوْا مَا شِئْتُمْۙ إِنَّهٗ بِمَا تَعْمَلُوْنَ بَصِيْرٌ ﴿٤٠﴾

ਅਤੇ ਓਹ ਲੋਕ ਜੋ ਸਾਡੀਆਂ ਆਇਤਾਂ ਵਿਚ ਵਲ-ਵਿੰਗ ਪਾਉਣ ਦਾ ਜਤਨ ਕਰਦੇ ਹਨ, ਓਹ ਸਾਥੋਂ ਉਹਲੇ ਨਹੀਂ ਹਨ। ਕੀ ਉਹ ਪ੍ਰਾਣੀ ਜਿਸ ਨੂੰ ਨਰਕ-ਕੁੰਡ ਵਿਚ ਧੱਕਿਆ ਜਾਏਗਾ, ਵਧੇਰੇ ਚੰਗਾ ਹੈ, ਜਾਂ ਉਹ ਜੋ ਕਿਆਮਤ ਦੇ ਦਿਹਾੜੇ ਅਮਨ ਨਾਲ (ਸਾਡੇ ਹਜ਼ੂਰ) ਆਏਗਾ । (ਹੇ ਲੋਕੋ !) ਤੁਸੀਂ ਜੋ ਚਾਹੋ[1] ਕਰੋ, ਅੱਲਾਹ ਤੁਹਾਡੇ ਕਰਮਾਂ ਦਾ ਵੇਖਣਹਾਰ ਹੈ ।੪੧।

إِنَّ الَّذِيْنَ كَفَرُوْا بِالذِّكْرِ لَمَّا جَآءَهُمْۚ وَإِنَّهٗ لَكِتٰبٌ
عَزِيْزٌ ﴿٤١﴾

ਓਹ ਲੋਕ ਜੋ ਕਿ ਇਸ ਉਪਦੇਸ਼, (ਅਰਥਾਤ ਕੁਰਾਨ ਸ਼ਰੀਫ਼) ਦੇ ਇਨਕਾਰੀ ਹਨ, ਜੋ ਓਹਨਾਂ ਵਲ ਆਇਆ ਹੈ; ਹਾਲਾਂਕਿ ਉਹ ਇਕ ਸਤਿਕਾਰਯੋਗ ਪੁਸਤਕ ਹੈ, (ਓਹ ਆਪਣੀ ਤਬਾਹੀ ਦਾ ਪ੍ਰਬੰਧ ਆਪਣੇ ਹੱਥੀਂ ਕਰ ਰਹੇ ਹਨ) ।੪੨।

لَّا يَأْتِيْهِ الْبَاطِلُ مِنْۢ بَيْنِ يَدَيْهِ وَلَا مِنْ خَلْفِهٖؕ
تَنْزِيْلٌ مِّنْ حَكِيْمٍ حَمِيْدٍ ﴿٤٢﴾

ਕੂੜ ਨਾ ਇਸ ਦੇ ਅੱਗੇ ਤੋਂ ਆ ਸਕਦਾ[2] ਹੈ ਤੇ ਨਾ ਹੀ ਇਸ ਦੇ ਪਿੱਛੇ ਤੋਂ । ਇਹ ਯੁਕਤੀਮਾਨ ਤੇ ਗੁਣ ਨਿਧਾਨ ਪ੍ਰਭੂ ਵੱਲੋਂ ਉਤਾਰਿਆ ਗਿਆ ਹੈ ।੪੩।

←ਤਰ੍ਹਾਂ ਕਿਸੇ ਤੇਜ਼ ਰਫ਼ਤਾਰ ਗੱਡੀ ਤੇ ਸਵਾਰ ਜਾ ਰਿਹਾ ਮਨੁੱਖ ਜਦ ਸੜਕ ਤੇ ਉੱਗੇ ਰੁੱਖਾਂ ਬਿਰਖਾਂ ਨੂੰ ਵੇਖਦਾ ਹੈ, ਤਾਂ ਓਹਨਾਂ ਨੂੰ ਭੱਜੇ ਜਾਂਦੇ ਅਨੁਭਵ ਕਰਦਾ ਹੈ; ਹਾਲਾਂਕਿ ਰੁੱਖ ਨਹੀਂ ਦੌੜ ਰਹੇ ਹੁੰਦੇ; ਸਗੋਂ ਗੱਡੀ ਹੀ ਦੌੜੀ ਜਾ ਰਹੀ ਹੁੰਦੀ ਹੈ; ਇਸੇ ਤਰ੍ਹਾਂ ਹੀ ਇੱਥੇ "ਇਹਤੱਜ਼ਤ ਵ ਰਬਤ" ਕਿਹਾ ਗਿਆ ਹੈ; ਹਾਲਾਂਕਿ ਨਾ ਤਾਂ ਧਰਤੀ ਫੁੱਟਣ ਲਗਦੀ ਹੈ ਤੇ ਨਾ ਉੱਗਣ ਲਗਦੀ ਹੈ; ਸਗੋਂ ਫੁੱਟਦੀ ਵੀ ਅੰਦਰੋਂ ਸਬਜ਼ੀ ਹੀ ਹੈ ਤੇ ਉੱਗਦੀ ਵੀ ਸਬਜ਼ੀ ਹੈ। ਸੋ ਜਿਸ ਤਰ੍ਹਾਂ ਇਹ ਕਹਿੰਦੇ ਹਨ ਕਿ ਪਰਨਾਲਾ ਵਗਦਾ ਹੈ, ਉਸੇ ਤਰ੍ਹਾਂ ਧਰਤੀ ਬਾਰੇ ਇਹ ਕਿਹਾ ਗਿਆ ਹੈ ਕਿ ਉਹ ਫੁੱਟਣ ਲਗਦੀ ਹੈ ਤੇ ਉੱਗਣ ਲਗਦੀ ਹੈ ।

[1]"ਇਅਮਾਲੂ ਮਾ ਸ਼ਿਅਤੁਮ" ਦਾ ਅਰਥ ਇਹ ਹੈ ਕਿ ਮਨੁੱਖ ਆਪਣੇ ਕਰਮਾਂ ਵਿਚ ਮਜਬੂਰ ਨਹੀਂ ਹੈ। ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਜੋ ਉਸ ਦਾ ਦਿਲ ਚਾਹੇ ਕਰੇ, ਉਸ ਤੋਂ ਕੋਈ ਪੁੱਛਗਿਛ ਨਹੀਂ ਕੀਤੀ ਜਾਏਗੀ। ਕਿਉਂਜੁ ਅੱਲਾਹ ਨੇ ਭਲਾਈ ਵੀ ਤੇ ਬੁਰਾਈ ਵੀ ਸਪਸ਼ਟ ਕਰ ਦਿੱਤੀ ਹੈ। ਹੁਣ ਭਲਾਈ ਤੋਂ ਗਿਆਤ ਹੋਣ ਦੇ ਬਾਵਜੂਦ ਜੇ ਕੋਈ ਪ੍ਰਾਣੀ ਬੁਰਾਈ ਕਰੇਗਾ, ਤਾਂ ਉਹ ਉਸ ਦਾ ਆਪ ਜ਼ਿੰਮੇਵਾਰ ਹੋਵੇਗਾ ਅਤੇ ਅਸੀਂ ਉਸ ਬਾਰੇ ਇਹ ਕਹਾਂਗੇ ਕਿ ਉਹ ਆਪਣੀ ਇੱਛਾ ਨਾਲ ਬੁਰਾਈ ਨੂੰ ਧਾਰਨ ਕਰ ਰਿਹਾ ਹੈ। ਇਹ ਨਹੀਂ ਕਿ ਇਸ ਬਾਰੇ ਉਸ ਤੇ ਕੋਈ ਧੱਕਾ ਕੀਤਾ ਜਾ ਰਿਹਾ ਹੈ।

[2]ਅਰਥਾਤ—ਇਹ ਇਕ ਅਜਿਹੀ ਪੁਸਤਕ ਹੈ ਕਿ ਨਾ ਇਸ ਦੇ ਅੱਗੇ ਕੂੜ ਠਹਿਰ ਸਕਦਾ ਹੈ ਤੇ ਨਾ ਇਸ ਦੀ ਸਿੱਖਿਆ ਦੇ ਪ੍ਰਚਲਤ ਹੋਣ ਦੇ ਸਿੱਟੇ ਵਿਚ ਕੂੜ ਨੂੰ ਕੋਈ ਸਹਾਇਤਾ ਮਿਲ ਸਕਦੀ ਹੈ; ਇਹ ਇਸ ਲਈ ਹੈ ਕਿ ਇਸ ਕੁਰਾਨ ਨੂੰ ਵੱਡੇ ਯੁਕਤੀਮਾਨ ਤੇ ਉਪਮਾਯੋਗ ਪ੍ਰਭੂ ਵੱਲੋਂ ਉਤਾਰਿਆ ਗਿਆ ਹੈ ।

مَا يُقَالُ لَكَ إِلَّا مَا قَدْ قِيلَ لِلرُّسُلِ مِنْ قَبْلِكَ ۚ
إِنَّ رَبَّكَ لَذُو مَغْفِرَةٍ وَذُو عِقَابٍ أَلِيمٍ ﴿٤٣﴾

ਤੈਨੂੰ ਕੇਵਲ ਉਹੋ ਗੱਲਾ ਕਹੀਆਂ ਜਾਂਦੀਆਂ ਹਨ, ਜੋ ਤੈਥੋਂ ਪਹਿਲਾਂ ਰਸੂਲਾਂ ਨੂੰ ਕਹੀਆਂ ਗਈਆਂ ਸਨ । ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਬਖ਼ਸ਼ਣਹਾਰ ਹੈ ਅਤੇ ਉਸ ਦਾ ਕਸ਼ਟ ਵੀ ਘੋਰ ਹੈ ।੪੪।

وَلَوْ جَعَلْنَاهُ قُرْآنًا أَعْجَمِيًّا لَقَالُوا لَوْلَا فُصِّلَتْ آيَاتُهُ ۖ
أَأَعْجَمِيٌّ وَعَرَبِيٌّ ۗ قُلْ هُوَ لِلَّذِينَ آمَنُوا هُدًى
وَشِفَاءٌ ۖ وَالَّذِينَ لَا يُؤْمِنُونَ فِي آذَانِهِمْ وَقْرٌ
وَهُوَ عَلَيْهِمْ عَمًى ۚ أُولَٰئِكَ يُنَادَوْنَ مِنْ مَكَانٍ
بَعِيدٍ ﴿٤٤﴾ ع ١١

ਜੇ ਅਸੀਂ ਇਸ ਕੁਰਾਨ ਨੂੰ ਕਿਸੇ ਓਪਰੀ ਬੋਲੀ ਵਿਚ ਉਤਾਰਦੇ, (ਅਰਥਾਤ ਅਰਬੀ ਭਾਸ਼ਾ ਤੋਂ ਛੁੱਟ ਕਿਸੇ ਹੋਰ ਬੋਲੀ ਵਿਚ ਉਤਾਰਦੇ), ਤਾਂ ਓਹ, (ਅਰਥਾਤ "ਮੱਕੇ" ਦੇ ਵਸਨੀਕ) ਇਹ ਕਹਿ ਸਕਦੇ ਸਨ ਕਿ ਇਸ ਦੀਆਂ ਆਇਤਾਂ ਵਿਸਥਾਰ ਨਾਲ ਕਿਉਂ ਨਹੀਂ ਵਰਣਨ ਕੀਤੀਆਂ ਗਈਆਂ । ਕੀ ਓਪਰੀ ਬੋਲੀ ਤੇ ਅਰਬੀ ਨਬੀ ਦਾ ਕੋਈ ਮੇਲ ਹੈ ? ਤੂੰ ਇਹ ਆਖ ਕਿ ਇਹ ਸ਼ਰਧਾਲੂਆਂ ਲਈ ਸੁਮਾਰਗ ਤੇ ਅਰੋਗਤਾ[1] ਹੈ, (ਅਰਥਾਤ ਇਸ ਨੂੰ ਅਰਬੀ ਵਿਚ ਉਤਾਰਿਆ ਗਿਆ ਹੈ ਤੇ "ਮੱਕੇ" ਦੇ ਵਸਨੀਕ ਇਸ ਨੂੰ ਸਮਝ ਸਕਦੇ ਹਨ ) ਅਤੇ ਜੇਹੜੇ ਲੋਕ ਸ਼ਰਧਾ ਧਾਰਨ ਹੀ ਨਹੀਂ ਕਰਦੇ, ਓਹਨਾਂ ਦੇ ਕੰਨ ਤਾਂ ਬੋਲੇ ਹਨ ਅਤੇ ਇਸ ਦੀ ਅਸਲੀਅਤ ਓਹਨਾਂ ਤੋਂ ਉਹਲੇ ਹੈ । ਓਹ ਲੋਕ ਅਜੇਹੇ ਹਨ; ਜਿਵੇਂ ਕਿ ਕਿਸੇ ਨੂੰ ਦੂਰ ਦੇ ਅਸਥਾਨ ਤੋਂ ਸੱਦਿਆ ਜਾਏ[2] ।੪੫। (ਰਕੂਅ ੫)

وَلَقَدْ آتَيْنَا مُوسَى الْكِتَابَ فَاخْتُلِفَ فِيهِ ۗ وَلَوْلَا
كَلِمَةٌ سَبَقَتْ مِنْ رَبِّكَ لَقُضِيَ بَيْنَهُمْ ۚ وَإِنَّهُمْ

ਅਤੇ ਅਸੀਂ "ਮੂਸਾ" ਨੂੰ ਵੀ ਇਕ ਉੱਤਮ ਪੁਸਤਕ ਦਿੱਤੀ ਸੀ ਅਤੇ ਉਸ ਬਾਰੇ ਵੀ ਮਤਿਭੇਦ ਕੀਤਾ ਗਿਆ ਸੀ, ਅਰਥਾਤ ਜੇ ਇਕ ਗੱਲ ਤੇਰੇ ਸਾਜਨਹਾਰ

[1]ਇਸ ਦਾ ਭਾਵ ਇਹ ਹੈ ਕਿ ਜੇ ਨਬੀ ਸਾਰੀ ਮਨੁੱਖ ਜਾਤੀ ਦੇ ਸੁਧਾਰ ਲਈ ਆਉਣਾ ਸੀ, ਉਸ ਨੇ ਹਰ ਹਾਲਤ ਵਿਚ ਕਿਸੇ ਇਕ ਦੇਸ ਵਿਚ ਹੀ ਪਰਗਟ ਹੋਣਾ ਸੀ ਤੇ ਇਕ ਜਾਤੀ ਨੂੰ ਹੀ ਉਸ ਨੇ ਅਰੰਭ ਕਾਲ ਵਿਚ ਸੰਬੋਧਨ ਕਰਨਾ ਸੀ । ਬਾਕੀ ਜਾਤੀਆਂ ਨੇ ਉਸ ਜਾਤੀ ਤੋਂ ਸਿੱਖਿਆ ਪ੍ਰਾਪਤ ਕਰ ਕੇ ਹੀ ਉਸ ਨੂੰ ਜਗ ਵਿਚ ਪ੍ਰਚਾਰਨਾ ਸੀ । ਸੋ ਇਹ ਦੱਸਿਆ ਗਿਆ ਹੈ ਕਿ ਅਸੀਂ ਕੁਰਾਨ ਸਰੀਫ ਅਰਬੀ ਭਾਸ਼ਾ ਵਿਚ ਉਤਾਰਿਆ ਹੈ । ਸੋ "ਮੱਕੇ" ਦੇ ਵਸਨੀਕਾਂ ਵਿੱਚੋਂ ਜੋ ਲੋਕ ਇਸ ਤੇ ਸ਼ਰਧਾ ਧਾਰਨ ਕਰਨਗੇ, ਓਹਨਾਂ ਨੂੰ ਇਸ ਤੋਂ ਸੁਮਾਰਗ ਤੇ ਆਤਮਕ ਅਰੋਗਤਾ ਪ੍ਰਾਪਤ ਹੋਵੇਗੀ ਤੇ ਦੂਜੇ ਲੋਕ ਇਸ ਤੋਂ ਸਿੱਖਿਆ ਪ੍ਰਾਪਤ ਕਰ ਸਕਣਗੇ ।

[2]ਜਦ ਕੋਈ ਪ੍ਰਾਣੀ ਦੂਰ ਹੋਵੇ ਤੇ ਅੰਨ੍ਹਾਂ ਵੀ ਹੋਵੇ, ਤਾਂ ਉਸ ਨੂੰ ਸੁਮਾਰਗ ਵਲ ਲਾਉਣਾ ਕਠਨ ਹੁੰਦਾ ਹੈ । ਦੂਰ ਹੋਣ ਦੇ ਕਾਰਣ ਉਹ ਅਵਾਜ਼ ਨਹੀਂ ਸੁਣ ਸਕਦਾ ਤੇ ਅੰਨ੍ਹਾ ਹੋਣ ਕਰਕੇ ਉਹ ਸੈਣਤ ਵੀ ਨਹੀਂ ਸਮਝ ਸਕਦਾ ।

لَفِي شَكٍّ مِّنْهُ مُرِيبٍ ﴿٤٥﴾

ਤੇ ਪਾਲਨਹਾਰ ਵੱਲੋਂ ਪਹਿਲਾਂ ਨਾ ਬੀਤ ਚੁੱਕੀ ਹੁੰਦੀ, ਤਾਂ ਓਹਨਾਂ ਲੋਕਾਂ ਦਾ ਕਦੇ ਦਾ ਫ਼ੈਸਲਾ ਹੋ ਗਿਆ ਹੁੰਦਾ। ਓਹ ਇਸ (ਕੁਰਾਨ) ਬਾਰੇ ਇਕ ਅਜਿਹੇ ਸੰਦੇਹ ਵਿਚ ਫਸੇ ਹੋਏ ਹਨ ਕਿ ਜੋ ਓਹਨਾਂ ਦੀ ਸ਼ਾਂਤੀ ਨੂੰ ਨਸ਼ਟ ਕਰ ਰਿਹਾ ਹੈ, (ਅਰਥਾਤ ਓਹ ਵੱਡੇ ਸੰਦੇਹ ਵਿਚ ਫਸੇ ਹੋਏ ਹਨ ਤੇ ਇਸ ਤੇ ਵੀਚਾਰ ਹੀ ਨਹੀਂ ਕਰਦੇ ।੪੬।

مَنْ عَمِلَ صَالِحًا فَلِنَفْسِهِ وَمَنْ أَسَاءَ فَعَلَيْهَا ۗ وَمَا رَبُّكَ بِظَلَّامٍ لِّلْعَبِيدِ ﴿٤٦﴾

ਜੋ ਪ੍ਰਾਣੀ ਸ਼ਰਧਾ ਅਨੁਸਾਰ ਕਰਮ ਕਰਦਾ ਹੈ, ਉਸ ਦਾ ਲਾਭ ਉਸੇ ਨੂੰ ਹੀ ਪੁੱਜਦਾ ਹੈ ਅਤੇ ਜਿਹੜਾ ਵੀ ਕੁਕਰਮ ਕਮਾਉਂਦਾ ਹੈ, ਉਸ ਦਾ ਕਸ਼ਟ ਵੀ ਉਸੇ ਉੱਤੇ ਹੀ ਪੈਂਦਾ ਹੈ ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਕਿਸੇ ਤੇ ਕੋਈ ਜ਼ੁਲਮ[1] ਨਹੀਂ ਕਰਦਾ ।੪੭।

إِلَيْهِ يُرَدُّ عِلْمُ السَّاعَةِ ۚ وَمَا تَخْرُجُ مِن ثَمَرَاتٍ مِّنْ أَكْمَامِهَا وَمَا تَحْمِلُ مِنْ أُنثَىٰ وَلَا تَضَعُ إِلَّا بِعِلْمِهِ ۚ وَيَوْمَ يُنَادِيهِمْ أَيْنَ شُرَكَائِي قَالُوا آذَنَّاكَ مَا مِنَّا مِن شَهِيدٍ ﴿٤٧﴾

ਕਿਆਮਤ ਦਾ ਗਿਆਨ ਉਸੇ ਵਲ ਹੀ ਪਰਤਾਇਆ ਜਾਂਦਾ ਹੈ, (ਅਰਥਾਤ ਕਿਆਮਤ ਦਾ ਪੂਰਨ ਗਿਆਨ ਉਸੇ ਨੂੰ ਹੀ ਹੈ) ਅਤੇ ਜਿੰਨੇ ਵੀ ਮੇਵੇ ਆਪਣੇ ਛਿੱਲੜਾਂ ਵਿੱਚੋਂ ਨਿਕਲਦੇ ਹਨ ਤੇ ਜਿੰਨੀਆਂ ਵੀ (ਤੀਵੀਆਂ) ਗਰਭਵਤੀ ਹੁੰਦੀਆਂ ਹਨ, ਜਾਂ (ਬਾਲਕ) ਜਣਦੀਆਂ ਹਨ, ਓਹਨਾਂ ਸਭਨਾਂ ਦਾ ਪੂਰਨ ਗਿਆਨ ਉਸ (ਅੱਲਾਹ) ਨੂੰ (ਹੀ) ਪ੍ਰਾਪਤ ਹੈ। ਜਿਸ ਦਿਨ ਉਹ ਓਹਨਾਂ ਲੋਕਾਂ ਨੂੰ ਸੱਦੇਗਾ ਤੇ ਇਹ ਕਹੇਗਾ ਕਿ ਮੇਰੇ ਬਣਾਉਟੀ ਸ਼ਰੀਕ ਕਿੱਥੇ ਹਨ ? ਓਹ ਇਹ ਕਹਿਣਗੇ ਕਿ ਅਸੀਂ ਤੈਨੂੰ ਇਹ ਸਪਸ਼ਟ ਤੌਰ ਤੇ ਕਹਿ ਦਿੰਦੇ ਹਾਂ ਕਿ ਸਾਡੇ ਵਿੱਚੋਂ ਇਸ ਗੱਲ ਦਾ ਕੋਈ ਵੀ ਗਵਾਹ ਨਹੀਂ ।੪੮।

---

[1]ਮੂਲ ਪਾਠ ਵਿਚ "ਜ਼ੱਲਮ" ਪਦ ਹੈ, ਜਿਸ ਦਾ ਅਰਥ ਇਹ ਹੈ ਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਕਿਸੇ ਤੇ ਕੋਈ ਵੱਡਾ ਜ਼ੁਲਮ ਨਹੀਂ ਕਰਦਾ। ਇਸ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਥੋੜਾ ਜਿਹਾ ਜ਼ੁਲਮ ਕਰ ਲੈਂਦਾ ਹੈ; ਸਗੋਂ ਇਹ ਅਰਬੀ ਭਾਸ਼ਾ ਦਾ ਇਕ ਮੁਹਾਵਰਾ ਹੈ ਕਿ ਜਦ ਅਤਿ ਕਥਨੀ ਤੇ ਨਫ਼ੀ ਆ ਜਾਏ, ਤਾਂ ਉਸ ਦਾ ਇਹ ਅਰਥ ਹੋ ਜਾਂਦਾ ਹੈ ਕਿ ਨਾ ਬਹੁਤਾ ਤੇ ਨਾ ਥੋੜਾ; ਜਿਹਾ ਕਿ "ਕਲੀਲ" ਪਦ ਹੈ, ਜਿਸ ਦਾ ਅਰਥ ਨਾ ਥੋੜਾ ਤੇ ਨਾ ਬਹੁਤਾ ਹੈ।

وَضَلَّ عَنْهُم مَّا كَانُوا يَدْعُونَ مِن قَبْلُ وَظَنُّوا مَا لَهُم مِّن مَّحِيصٍ ۝٤٩

ਅਰਥਾਤ ਜਿਨ੍ਹਾਂ (ਬਣਾਉਟੀ ਇਸ਼ਟਾਂ) ਦੀ ਓਹ ਪੂਜਾ ਕਰਦੇ ਸਨ, ਓਹ ਓਹਨਾਂ ਤੋਂ ਗੁਆਚ ਜਾਣਗੇ ਅਤੇ ਓਹਨਾਂ ਨੂੰ ਇਹ ਨਿਸਚਾ ਹੋ ਜਾਏਗਾ ਕਿ ਹੁਣ ਓਹਨਾਂ ਵਾਸਤੇ ਨੱਸਣ ਦਾ ਕੋਈ ਟਿਕਾਣਾ ਨਹੀਂ ਹੈ ।੪੯।

لَّا يَسْأَمُ الْإِنسَانُ مِن دُعَاءِ الْخَيْرِ وَإِن مَّسَّهُ الشَّرُّ فَيَئُوسٌ قَنُوطٌ ۝٥٠

ਮਨੁੱਖ ਚੰਗੀਆਂ ਚੀਜ਼ਾਂ ਮੰਗਣ ਤੋਂ ਕਦੇ ਵੀ ਨਹੀਂ ਥੱਕਦਾ, ਪਰ ਜੇ ਉਸ ਨੂੰ ਕਦੇ ਕੋਈ ਦੁਖ ਪੁੱਜਦਾ ਹੈ, ਤਾਂ (ਪਹਿਲੀ ਹਾਲਤ ਨੂੰ ਉੱਕਾ ਹੀ ਭੁੱਲ ਕੇ) ਨਿਰਾਸ ਹੋ ਜਾਂਦਾ ਹੈ ।੫੦।

وَلَئِنْ أَذَقْنَاهُ رَحْمَةً مِّنَّا مِن بَعْدِ ضَرَّاءَ مَسَّتْهُ لَيَقُولَنَّ هَٰذَا لِي وَمَا أَظُنُّ السَّاعَةَ قَائِمَةً وَلَئِن رُّجِعْتُ إِلَىٰ رَبِّي إِنَّ لِي عِندَهُ لَلْحُسْنَىٰ فَلَنُنَبِّئَنَّ الَّذِينَ كَفَرُوا بِمَا عَمِلُوا وَلَنُذِيقَنَّهُم مِّنْ عَذَابٍ غَلِيظٍ ۝٥١

ਅਤੇ ਜੇ ਅਸੀਂ ਉਸ ਨੂੰ ਕਦੇ ਕੋਈ ਦੁਖ ਪੁੱਜਣ ਮਗਰੋਂ ਆਪਣੀ ਮਿਹਰ ਦਾ ਸੁਆਦ ਚਖਾਉਂਦੇ ਹਾਂ, ਤਾਂ ਉਹ ਇਹ ਕਹਿੰਦਾ ਹੈ ਕਿ ਇਹ ਤਾਂ ਮੇਰਾ ਹੱਕ ਹੀ ਹੈ, ਅਰਥਾਤ ਮੈਨੂੰ ਪੂਰਨ ਭਰੋਸਾ ਹੈ ਕਿ ਕਿਆਮਤ ਨਹੀਂ ਆਏਗੀ ਅਤੇ ਜੇ ਮੈਨੂੰ ਮੇਰੇ ਸਾਜਨਹਾਰ ਤੇ ਪਾਲਨਹਾਰ ਵਲ ਪਰਤਾਇਆ ਵੀ ਗਿਆ, ਤਾਂ ਉਸ ਦੇ ਕੋਲ ਮੇਰੇ ਲਈ (ਇਸ ਲੋਕ ਨਾਲੋਂ) ਉੱਤਮ ਇਨਾਮ ਮੌਜੂਦ ਹੋਣਗੇ ਅਤੇ ਅਸੀਂ ਇਨਕਾਰੀਆਂ ਨੂੰ ਜ਼ਰੂਰ ਓਹਨਾਂ ਦੀਆਂ ਕਰਣੀਆਂ ਦਾ ਪਤਾ ਦਿਆਂਗੇ, ਅਰਥਾਤ ਓਹਨਾਂ ਨੂੰ ਕਰੜਾ ਕਸ਼ਟ ਚਖਾਵਾਂਗੇ[1] ।੫੧।

وَإِذَا أَنْعَمْنَا عَلَى الْإِنسَانِ أَعْرَضَ وَنَأَىٰ بِجَانِبِهِ وَإِذَا مَسَّهُ الشَّرُّ فَذُو دُعَاءٍ عَرِيضٍ ۝٥٢

ਅਤੇ ਜਦ ਅਸੀਂ ਕਿਸੇ ਮਨੁੱਖ ਤੇ ਕੋਈ ਇਨਾਮ ਕਰਦੇ ਹਾਂ, ਤਾਂ ਉਹ ਸਾਥੋਂ ਬੇਮੁਖ ਹੋ ਜਾਂਦਾ ਹੈ ਅਤੇ ਸਾਥੋਂ ਲਾਂਭੇ ਹੋ ਜਾਂਦਾ ਹੈ ਅਤੇ ਜਦ ਕਿਸੇ ਨੂੰ ਕੋਈ ਦੁਖ ਪੁੱਜਦਾ ਹੈ, ਤਾਂ ਉਹ ਵੱਡੀਆਂ ਵੱਡੀਆਂ ਲੰਮੀਆਂ ਅਰਦਾਸਾਂ ਕਰਨ ਲਗ ਪੈਂਦਾ ਹੈ ।੫੨।

قُلْ أَرَأَيْتُمْ إِن كَانَ مِنْ عِندِ اللَّهِ ثُمَّ كَفَرْتُم

ਤੂੰ ਉਹਨਾਂ ਨੂੰ ਇਹ ਕਹਿ ਦੇ ਕਿ ਤੁਸੀਂ ਮੈਨੂੰ ਦੱਸੋ ਤਾਂ ਸਹੀ ਕਿ ਜੇ ਇਹ (ਕੁਰਾਨ) ਅੱਲਾਹ ਵੱਲੋਂ

[1]ਮੂਲ ਪਾਠ ਵਿਚ ਕਰੜੇ ਦੀ ਥਾਂ "ਗ਼ਲੀਜ਼", (ਅਰਥਾਤ ਗਾੜ੍ਹਾ) ਪਦ ਹੈ। ਇਸ ਦਾ ਭਾਵ ਇਹ ਹੈ ਕਿ ਉਹ ਕਸ਼ਟ ਕੇਵਲ ਕਰੜਾ ਹੀ ਨਹੀਂ ਹੋਵੇਗਾ; ਸਗੋਂ ਉਸ ਵਿੱਚੋਂ ਨਿਕਲਣ ਦਾ ਕੋਈ ਉਪਾਓ ਨਹੀਂ ਹੋ ਸਕੇਗਾ; ਕਿਉਂਕਿ ਗਾੜ੍ਹੀ ਚੀਜ਼ ਵਿਚ ਮਨੁੱਖ ਫਸ ਜਾਇਆ ਕਰਦਾ ਹੈ ਅਤੇ ਉਸ ਵਿੱਚੋਂ ਨਿਕਲ ਨਹੀਂ ਸਕਦਾ।

بِهٖ مَنْ اَضَلُّ مِمَّنْ هُوَ فِیْ شِقَاقٍۭ بَعِیْدٍ ۝٥٢

ਹੋਇਆ ਤੇ ਤੁਸੀਂ ਇਸ ਦਾ ਇਨਕਾਰ ਕਰ ਦਿਓ, ਤਾਂ ਉਸ ਪ੍ਰਾਣੀ ਤੋਂ—ਜੋ ਸੱਚਾਈ ਤੋਂ ਦੂਰ ਨੱਸ ਜਾਏ—ਵੱਡਾ ਜ਼ਾਲਮ ਕੌਣ ਹੋ ਸਕਦਾ ਹੈ ? ।੫੩।

سَنُرِیْهِمْ اٰیٰتِنَا فِی الْاٰفَاقِ وَفِیْۤ اَنْفُسِهِمْ حَتّٰی یَتَبَیَّنَ لَهُمْ اَنَّهُ الْحَقُّ ؕ اَوَلَمْ یَكْفِ بِرَبِّكَ اَنَّهٗ عَلٰی كُلِّ شَیْءٍ شَهِیْدٌ ۝٥٣

ਅਸੀਂ ਓਹਨਾਂ ਲੋਕਾਂ ਨੂੰ ਚਾਰੇ ਪਾਸਿਓਂ ਜ਼ਰੂਰ ਆਪਣੇ ਚਮਤਕਾਰ ਦੱਸਾਂਗੇ ਤੇ ਓਹਨਾਂ ਦੀਆਂ ਆਪਣੀਆਂ ਜਿੰਦਾਂ (ਤੇ ਘਰਾਣਿਆਂ) ਵਿਚ ਵੀ; ਇੱਥੋਂ ਤਕ ਕਿ ਇਹ (ਗੱਲ) ਓਹਨਾਂ ਤੇ ਸਪਸ਼ਟ ਹੋ ਜਾਏਗੀ ਕਿ ਇਹ (ਕੁਰਾਨ) ਇਕ (ਅਟੱਲ) ਸੱਚਾਈ ਹੈ। ਕੀ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਹਰੇਕ ਚੀਜ਼ ਤੇ ਨਿਗਰਾਨ ਹੋਣਾ, ਓਹਨਾਂ ਲਈ ਚੋਖਾ ਨਹੀਂ ਹੈ?।੫੪।

اَلَاۤ اِنَّهُمْ فِیْ مِرْیَةٍ مِّنْ لِّقَآءِ رَبِّهِمْ ؕ اَلَاۤ اِنَّهٗ بِكُلِّ شَیْءٍ مُّحِیْطٌ ۝٥٤ ع

ਖ਼ਬਰਦਾਰ ਰਹੋ ! ਏਹ ਲੋਕ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮੁਲਾਕਾਤ ਬਾਰੇ ਸੰਦੇਹ (ਵਿਚ ਹਨ,) ਕੰਨ ਖੋਲ੍ਹ ਕੇ ਸੁਣ ਲਓ ਕਿ ਅੱਲਾਹ ਨੇ ਹਰੇਕ ਚੀਜ਼ ਨੂੰ ਘੇਰਿਆ ਹੋਇਆ (ਹੈ ਤੇ ਉਸ ਨੂੰ ਨਸ਼ਟ ਕਰਨ ਤੇ ਸਮਰਥ[1]) ਹੈ ।੫੫। (ਰਕੂਅ ੬)

[1]ਇਸ ਬਾਰੇ ਵੇਖੋ ਸੂਰਤ ਆਲਿ-ਇਮਰਾਨ ਦੀ ਆਇਤ ੧੨੧ ਦੀ ਟੂਕ ।




# (੪੨) ਸੂਰਤ ਅਲ-ਸ਼ੂਰਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੪ ਆਇਤਾਂ ਤੇ ੫ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ②

ਇਹ ਸੂਰਤ ਹਮੀਦ[1] (=ਉਪਮਾਯੋਗ) ਤੇ ਮਜੀਦ (ਵਡਿਆਈ ਯੋਗ ਪ੍ਰਭੂ ਨੇ ਉਤਾਰੀ) ਹੈ ।੨।

عٓسٓقٓ ③

(ਅਰਥਾਤ) ਅਲੀਮ (=ਜਾਣਨਹਾਰ) ਤੇ ਸਮੀਅ (=ਸੁਣਨਹਾਰ) ਤੇ ਕਦੀਰ (=ਸਰਬ ਕਲਾ ਸਮਰਥ) ਪ੍ਰਭੂ ਨੇ ਉਤਾਰੀ ਹੈ ।੩।

كَذٰلِكَ يُوْحِيْٓ اِلَيْكَ وَاِلَى الَّذِيْنَ مِنْ قَبْلِكَ ۙ اللّٰهُ الْعَزِيْزُ الْحَكِيْمُ ④

ਇਸੇ ਤਰ੍ਹਾਂ ਅੱਲਾਹ ਤੇਰੇ ਉੱਤੇ ਅਕਾਸ਼ ਬਾਣੀ ਉਤਾਰ ਰਿਹਾ ਹੈ ਅਤੇ ਓਹਨਾਂ ਉੱਤੇ ਵੀ (ਉਤਾਰ ਚੁੱਕਾ ਹੈ) ਜੋ ਤੈਥੋਂ ਪਹਿਲਾਂ ਹੋ ਚੁੱਕੇ ਹਨ। ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੪।

لَهٗ مَا فِي السَّمٰوٰتِ وَمَا فِي الْاَرْضِ ۭ وَهُوَ الْعَلِيُّ الْعَظِيْمُ ⑤

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਸਭ ਉਸੇ ਦਾ ਹੀ ਹੈ, ਅਰਥਾਤ ਉਹ ਵੱਡੀ ਸ਼ਾਨ ਵਾਲਾ ਹੈ ਤੇ ਹਰ ਚੀਜ਼ ਉੱਤੇ ਉਸੇ ਦਾ ਹੀ ਅਧਿਕਾਰ[2] ਹੈ ।੫।

---

[1] "ਹੇ, ਮੀਮ, ਐਨ, ਸੀਨ, ਕਾਫ਼" ਮੁੱਕਤਿਆਤ ਵਿੱਚੋਂ ਹਨ ਤੇ "ਹੇ" ਹਮੀਦ ਦਾ ਸੰਖੇਪ ਹੈ, "ਮੀਮ" ਮਜੀਦ ਦਾ ਅਤੇ "ਐਨ, ਸੀਨ, ਕਾਫ਼" ਵਿਚ ਅਲੀਮ, ਸਮੀਅ, ਤੇ ਕਦੀਰ ਸਿਫ਼ਤਾਂ ਅੰਕਿਤ ਹਨ। ਇਸ ਦੇ ਵਿਸਥਾਰ ਲਈ ਵੇਖੋ ਸੂਰਤ ਬਕਰ ਆਇਤ ੨ ਦੀ ਟੂਕ।

[2] ਇਹ "ਅਜ਼ੀਮ" ਦੇ ਵਿਆਖਿਆ ਪੂਰਬਕ ਅਰਥ ਹਨ।

تَكَادُ السَّمٰوٰتُ يَتَفَطَّرْنَ مِنْ فَوْقِهِنَّ وَالْمَلٰٓئِكَةُ يُسَبِّحُوْنَ بِحَمْدِ رَبِّهِمْ وَ يَسْتَغْفِرُوْنَ لِمَنْ فِي الْاَرْضِ ؕ اَلَآ اِنَّ اللّٰهَ هُوَ الْغَفُوْرُ الرَّحِيْمُ ۝

ਕਰੀਬ ਹੈ ਕਿ ਸਾਰੇ ਅਕਾਸ਼ ਆਪਣੇ ਨਾਲੋਂ (ਬਲਵਾਨ ਵਿਅਕਤੀ[1] ਦੇ ਹੁਕਮ ਨਾਲ) ਪਾਟ ਕੇ ਡਿਗ ਪੈਣ, ਇਸ ਦੇ ਹੁੰਦਿਆਂ ਕਿ ਸਾਰੇ ਫ਼ਰਿਸ਼ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਵੀ ਕਰ ਰਹੇ ਹਨ[2] ਅਤੇ ਉਸ ਦੀ ਉਪਮਾ ਵੀ ਵਰਣਨ ਕਰ ਰਹੇ ਹਨ, ਅਰਥਾਤ ਜੋ ਲੋਕ ਧਰਤੀ ਤੇ ਵਸ ਰਹੇ ਹਨ, ਓਹਨਾਂ ਵਾਸਤੇ ਬਖ਼ਸ਼ਿਸ਼ ਮੰਗ ਰਹੇ ਹਨ, (ਫੇਰ ਵੀ ਪ੍ਰਭੂ ਆਪਣੇ ਕਸ਼ਟ ਨੂੰ ਰੋਕੇਗਾ ਨਹੀਂ; ਤਾਂ ਜੁ ਉਸ ਦੀ ਬਖ਼ਸ਼ਿਸ਼ ਤੇ ਮਿਹਰ ਪਰਗਟ ਹੋ ਸਕੇ) ਸੁਣੋ ! ਅੱਲਾਹ ਵੱਡਾ ਬਖ਼ਸ਼ਣਹਾਰ[3] ਤੇ ਕਿਰਪਾ-ਨਿਧਾਨ ਹੈ ।੬।

---

[1]"ਫ਼ੌਕ" ਦਾ ਅਰਥ ਉੱਪਰੋਂ ਹੈ ਤੇ "ਮਿਨ" ਦਾ ਅਰਥ ਸਬਬ ਹੈ। ਅਕਾਸ਼ ਉੱਤੇ ਫ਼ੌਕ ਪ੍ਰਭੂ ਹੈ। ਸੋ ਅਸੀਂ ਇਸ ਆਇਤ ਦਾ ਟੀਕਾ ਇਹ ਕੀਤਾ ਹੈ ਕਿ ਸਾਰੇ ਅਕਾਸ਼ ਆਪਣੇ ਨਾਲੋਂ ਬਲਵਾਨ ਵਿਅਕਤੀ ਦੇ ਹੁਕਮ ਨਾਲ ਪਾਟ ਕੇ ਡਿਗ ਪੈਣ।

[2]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਭਾਵੇਂ ਫ਼ਰਿਸ਼ਤੇ ਮਨੁੱਖਾਂ ਲਈ ਬਖ਼ਸ਼ਿਸ਼ ਮੰਗ ਰਹੇ ਹਨ ਅਤੇ ਪ੍ਰਭੂ ਦਾ ਸਿਮਰਨ ਤੇ ਉਪਮਾ ਵਰਣਨ ਕਰ ਰਹੇ ਹਨ, ਪਰ ਫੇਰ ਵੀ ਮਨੁੱਖ ਇੰਨਾ ਗੰਦਾ ਹੈ ਕਿ ਅਕਾਸ਼ਾਂ ਦਾ ਸਾਜਨਹਾਰ ਤੇ ਪਾਲਨਹਾਰ ਉਸ ਨੂੰ ਨਸ਼ਟ ਕਰਨਾ ਚਾਹੁੰਦਾ ਹੈ ਅਤੇ ਉਸ ਦੇ ਤਬਾਹੀ ਦੇ ਹੁਕਮ ਦੇ ਟਾਕਰੇ ਤੇ ਫ਼ਰਿਸ਼ਤਿਆਂ ਦਾ ਅਕਾਸ਼ ਦੇ ਕਿਨਾਰਿਆਂ ਤੇ ਅਰਦਾਸਾਂ ਕਰਨਾ ਕੋਈ ਅਰਥ ਨਹੀਂ ਰੱਖਦਾ।

[3]ਇਸ ਥਾਂ ਇਹ ਦੱਸਿਆ ਗਿਆ ਹੈ ਕਿ ਫ਼ਰਿਸ਼ਤਿਆਂ ਦੇ ਬਖ਼ਸ਼ਿਸ਼ ਮੰਗਣ ਦੇ ਬਾਵਜੂਦ ਪ੍ਰਭੂ ਦਾ ਸਾਰੇ ਸੰਸਾਰ ਦੇ ਪ੍ਰਬੰਧ ਨੂੰ ਤੋੜ ਦੇਣਾ ਤੇ ਮਨੁੱਖਾਂ ਨੂੰ ਨਸ਼ਟ ਕਰ ਦੇਣਾ ਪ੍ਰਭੂ ਦੀ ਬਖ਼ਸ਼ਿਸ਼ ਤੇ ਮਿਹਰ ਦੇ ਵਿਰੁਧ ਨਹੀਂ ਹੈ, ਕਿਉਂਕਿ ਜੋ ਮਨੁੱਖ ਇਸ ਲੋਕ ਵਿਚ ਨਸ਼ਟ ਕੀਤੇ ਜਾਣਗੇ, ਓਹ ਆਪਣੀਆਂ ਬੁਰਾਈਆਂ ਦੇ ਕਾਰਣ ਹੀ ਨਸ਼ਟ ਕੀਤੇ ਜਾਣਗੇ, ਅਰਥਾਤ ਓਹਨਾਂ ਬਾਰੇ ਸੂਰਤ ਅਲ-ਫ਼ੁਰਕਾਨ ਵਿਚ ਪ੍ਰਭੂ ਪਹਿਲਾਂ ਹੀ ਇਹ ਕਹਿ ਚੁੱਕਾ ਹੈ ਕਿ :—

"ਕੁਲ ਮਾ ਯਾਅਬਾਉ ਬਿਕੁਮ ਰੱਬੀ ਲੌ ਲਾ ਦੁਆਉਕੁਮ" (ਰ: ੬)

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਤੁਸੀਂ ਅੱਲਾਹ ਦੇ ਹਜ਼ੂਰ ਨਿਰਮਤਾ ਪੂਰਬਕ ਅਰਦਾਸਾਂ ਨਹੀਂ ਕਰੋਗੇ, ਤਾਂ ਅੱਲਾਹ ਨੂੰ ਤੁਹਾਡੇ ਜੇਹੇ ਹੀਣੇ ਲੋਕਾਂ ਨੂੰ ਨਸ਼ਟ ਕਰਨ ਦੀ ਪਰਵਾਹ ਹੀ ਕੀ ਹੋ ਸਕਦੀ ਹੈ ? ਸੋ ਇਸ ਲੋਕ ਦੇ ਪਾਪੀਆਂ ਦੀ ਤਬਾਹੀ ਸੂਰਤ ਅਲ-ਫ਼ੁਰਕਾਨ ਦੀ ਇਸ ਆਇਤ ਦੇ ਅਨੁਸਾਰ ਹੀ ਹੈ ਅਤੇ ਇਸ ਆਇਤ ਵਿਚ "ਅੱਲਗ਼ਫ਼ੂਰੁੱਰਹੀਮ" ਪਦਾਂ ਦੀ ਵਰਤੋਂ ਇਸ ਦੇ ਵਿਰੁਧ ਨਹੀਂ ਹੈ; ਕਿਉਂਕਿ ਜਦ ਤਕ ਇਸ ਲੋਕ ਦੇ ਮਨੁੱਖ ਮਰਨਗੇ ਨਹੀਂ, ਓਹ ਪਰਲੋਕ ਦੇ ਇਨਾਮ ਕਿਵੇਂ ਪ੍ਰਾਪਤ ਕਰ ਸਕਣਗੇ ? ਤੇ ਪ੍ਰਭੂ ਦੀ ਮਿਹਰ ਦਾ ਨਜ਼ਾਰਾ ਕਿਵੇਂ ਵੇਖਣਗੇ ?

ਸੋ "ਅਲਾ" ਕਹਿ ਕੇ ਇਹ ਦੱਸਿਆ ਗਿਆ ਹੈ ਕਿ ਅੱਲਾਹ ਦੀ ਬਖ਼ਸ਼ਿਸ਼ ਤੇ ਮਿਹਰ ਪੂਰਨ ਤੌਰ ਤੇ ਪਰਲੋਕ ਵਿਚ ਹੀ ਪਰਗਟ ਹੋ ਸਕੇਗੀ। ਜੇ ਇਸ ਲੋਕ ਦੇ ਮਨੁੱਖਾਂ ਤੇ ਕਸ਼ਟ ਨਾ ਆਏ ਤੇ ਇਕ ਚੰਗੇ ਢੰਗ ਨਾਲ ਸ਼ਰਧਾਲੂ ਵੀ ਨਾ ਮਰਨ, ਤਾਂ ਪ੍ਰਭੂ ਦੀ ਬਖ਼ਸ਼ਿਸ਼ ਤੇ ਮਿਹਰ ਕਿਵੇਂ ਸਿਧ ਹੋ ਸਕੇਗੀ ? ਸੋ ਪ੍ਰਭੂ ਦੀ ਬਖ਼ਸ਼ਿਸ਼ ਤੇ ਮਿਹਰ ਲਈ ਇਹ ਜ਼ਰੂਰੀ ਹੈ ਕਿ ਇਨਕਾਰੀ ਕਸ਼ਟ ਨਾਲ ਮਰਨ ਤੇ ਸ਼ਰਧਾਲੂ ਭਲੇ ਕਰਮ ਕਰਦੇ ਹੋਏ ਮਰਨ, ਤਾਂ ਜੁ ਇਨਕਾਰੀ ਨਰਕ ਵਿਚ ਜਾ ਕੇ ਆਪਣਾ ਵਟਾਂਦਰਾ ਪ੍ਰਾਪਤ ਕਰਨ ਤੇ ਸ਼ਰਧਾਲੂ ਸਵਰਗਾਂ ਵਿਚ ਜਾ ਕੇ ਇਨਾਮ ਪ੍ਰਾਪਤ ਕਰਨ।

وَالَّذِیْنَ اتَّخَذُوْا مِنْ دُوْنِهٖٓ اَوْلِیَآءَ اللّٰهُ حَفِیْظٌ
عَلَیْهِمْ ۖ وَمَآ اَنْتَ عَلَیْهِمْ بِوَكِیْلٍ ۝۷

ਅਤੇ ਜਿਨ੍ਹਾਂ ਲੋਕਾਂ ਨੇ ਅੱਲਾਹ ਤੋਂ ਛੁੱਟ ਹੋਰਨਾਂ ਨੂੰ ਆਪਣੀ ਓਟ ਬਣਾਇਆ ਹੈ, ਅੱਲਾਹ ਓਹਨਾਂ ਦੇ ਵਿਰੁਧ ਜਾਣ ਵਾਲੇ ਓਹਨਾਂ ਦੇ ਸਾਰੇ ਕਰਤਵ ਸੁੱਰਖਿਅਤ ਕਰੀ ਜਾਂਦਾ ਹੈ, ਅਰਥਾਤ ਤੂੰ ਓਹਨਾਂ ਦਾ ਨਿਗਰਾਨ ਨਹੀਂ ਹੈਂ (ਅੱਲਾਹ ਹੀ ਓਹਨਾਂ ਦਾ ਨਿਗਰਾਨ ਹੈ) ।੭।

وَكَذٰلِكَ اَوْحَیْنَآ اِلَیْكَ قُرْاٰنًا عَرَبِیًّا لِّتُنْذِرَ اُمَّ
الْقُرٰی وَمَنْ حَوْلَهَا وَتُنْذِرَ یَوْمَ الْجَمْعِ لَا رَیْبَ
فِیْهِ ۭ فَرِیْقٌ فِی الْجَنَّةِ وَفَرِیْقٌ فِی السَّعِیْرِ ۝۸

ਅਤੇ ਇਸੇ ਤਰ੍ਹਾਂ (ਆਪਣੇ ਨਿਗਰਾਨ ਹੋਣ ਦੇ ਸਬੂਤ ਵਜੋਂ) ਅਸੀਂ ਕੁਰਾਨ ਨੂੰ ਤੇਰੇ ਉੱਤੇ ਅਰਬੀ ਭਾਸ਼ਾ ਵਿਚ ਉਤਾਰਿਆ ਹੈ; ਤਾਂ ਜੁ ਤੂੰ ਦੇਸ ਦੇ ਕੇਂਦਰ ਦੇ ਲੋਕਾਂ ਨੂੰ ਤੇ ਇਸ ਦੇ ਆਲੇ ਦੁਆਲੇ ਦੇ ਵਸਨੀਕਾਂ ਨੂੰ ਹੁਸ਼ਿਆਰ ਕਰ ਸਕੇਂ, ਅਰਥਾਤ ਤੂੰ ਓਹਨਾਂ ਨੂੰ ਉਸ ਸਮੇਂ ਤੋਂ ਖ਼ਬਰਦਾਰ ਕਰ ਸਕੇਂ, ਜਦ ਕਿ ਸਾਰੇ ਲੋਕ ਇਕੱਤਰ ਕੀਤੇ ਜਾਣਗੇ, ਜਿਸ ਦੇ ਆਉਣ ਵਿਚ ਕੋਈ ਸੰਦੇਹ ਨਹੀਂ ਹੈ, ਉਸ ਦਿਨ ਇਕ ਧੜਾ ਤਾਂ ਸਵਰਗਗਾਮੀ ਤੇ ਦੂਜਾ ਧੜਾ ਨਰਕਗਾਮੀ ਹੋਵੇਗਾ ।੮।

وَلَوْ شَآءَ اللّٰهُ لَجَعَلَهُمْ اُمَّةً وَّاحِدَةً وَّلٰكِنْ
یُّدْخِلُ مَنْ یَّشَآءُ فِیْ رَحْمَتِهٖ ۭ وَالظّٰلِمُوْنَ مَا لَهُمْ
مِّنْ وَّلِیٍّ وَّلَا نَصِیْرٍ ۝۹

ਅਤੇ ਜੇ ਅੱਲਾਹ ਆਪਣੀ ਮਰਜ਼ੀ ਤੋਂ ਕੰਮ ਲੈਂਦਾ, (ਅਰਥਾਤ ਧੱਕਾ ਕਰਦਾ), ਤਾਂ ਓਹਨਾਂ ਸਾਰਿਆਂ ਨੂੰ ਇੱਕੋ ਹੀ ਧੜਾ ਬਣਾ ਦਿੰਦਾ, ਪਰ ਉਹ ਜਿਸ ਨੂੰ ਚਾਹੁੰਦਾ ਹੈ, ਆਪਣੀ ਮਿਹਰ ਦਾ ਭਾਗੀ ਬਣਾਉਂਦਾ ਹੈ ਤੇ ਜ਼ਾਲਮਾਂ ਦਾ ਨਾ ਕੋਈ ਮਿੱਤਰ ਹੁੰਦਾ ਹੈ ਤੇ ਨਾ ਕੋਈ ਸਹਾਇਕ ।੯।

اَمِ اتَّخَذُوْا مِنْ دُوْنِهٖٓ اَوْلِیَآءَ ۚ فَاللّٰهُ هُوَ الْوَلِیُّ
وَهُوَ یُحْیِ الْمَوْتٰی ۡ وَهُوَ عَلٰی كُلِّ شَیْءٍ قَدِیْرٌ ۝۱۰ ع

ਕੀ ਓਹਨਾਂ ਨੇ ਅੱਲਾਹ ਤੋਂ ਛੁੱਟ ਹੋਰਨਾਂ ਨੂੰ ਆਪਣਾ ਮਿੱਤਰ ਮਿਥ ਲਿਆ ਹੋਇਆ ਹੈ ? ਸੋ ਚੇਤੇ ਰਹੇ ਕਿ ਅੱਲਾਹ ਹੀ ਸੱਚਾ ਮਿੱਤਰ ਹੈ, ਅਰਥਾਤ ਉਹੋ ਹੀ ਆਪਣੀ ਹਰੇਕ ਇੱਛਾ ਨੂੰ ਪੂਰਾ ਕਰਨ ਤੇ ਸਮਰਥ ਹੈ ।੧੦। (ਰਕੂਅ ੧)

وَمَا اخْتَلَفْتُمْ فِیْهِ مِنْ شَیْءٍ فَحُكْمُهٗٓ اِلَی اللّٰهِ ۭ

ਅਤੇ ਤੁਸੀਂ ਜਿਸ ਕਿਸੇ (ਗੱਲ) ਬਾਰੇ ਮਤਿਭੇਦ ਕਰਦੇ ਹੋ, ਉਸ ਦਾ ਫ਼ੈਸਲਾ ਅੱਲਾਹ ਦੇ ਅਧਿਕਾਰ ਵਿਚ

ذٰلِكُمُ اللّٰهُ رَبِّيْ عَلَيْهِ تَوَكَّلْتُ ۖ وَاِلَيْهِ اُنِيْبُ ⑩

ਹੈ। ਏਹੋ ਤੁਹਾਡਾ ਅੱਲਾਹ ਹੈ, ਜੋ ਮੇਰਾ ਵੀ ਸਾਜਨਹਾਰ ਤੇ ਪਾਲਨਹਾਰ ਹੈ। ਮੈਂ ਉਸੇ ਉੱਤੇ ਹੀ ਭਰੋਸਾ ਕੀਤਾ ਹੋਇਆ ਹੈ ਤੇ ਉਸੇ ਦੇ ਹਜ਼ੂਰ ਹੀ ਮੈਂ ਝੁਕਦਾ ਹਾਂ।੧੧।

فَاطِرُ السَّمٰوٰتِ وَالْاَرْضِ ۚ جَعَلَ لَكُمْ مِّنْ اَنْفُسِكُمْ اَزْوَاجًا وَّمِنَ الْاَنْعَامِ اَزْوَاجًا ۚ يَذْرَؤُكُمْ فِيْهِ ۚ لَيْسَ كَمِثْلِهٖ شَيْءٌ ۚ وَهُوَ السَّمِيْعُ الْبَصِيْرُ ⑪

ਉਹ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਰਚਨਹਾਰ ਹੈ, ਉਸੇ ਨੇ ਹੀ ਤੁਹਾਡੀ ਜਿਨਸ ਵਿੱਚੋਂ ਤੁਹਾਡੇ ਸਾਥੀ ਬਣਾਏ ਹਨ, ਅਰਥਾਤ ਪਸ਼ੂਆਂ ਦੇ ਵੀ ਜੋੜੇ ਬਣਾਏ ਹਨ ਅਤੇ ਇਸੇ ਤਰ੍ਹਾਂ ਹੀ ਉਹ ਤੁਹਾਨੂੰ ਧਰਤੀ ਵਿਚ ਵਧਾਉਂਦਾ[1] ਰਹਿੰਦਾ ਹੈ। ਉਸ ਜਿਹੀ ਕੋਈ ਵੀ ਚੀਜ਼ ਨਹੀਂ ਹੈ, ਅਰਥਾਤ ਉਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ।੧੨।

لَهٗ مَقَالِيْدُ السَّمٰوٰتِ وَالْاَرْضِ ۚ يَبْسُطُ الرِّزْقَ لِمَنْ يَّشَآءُ وَيَقْدِرُ ۚ اِنَّهٗ بِكُلِّ شَيْءٍ عَلِيْمٌ ⑫

ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਕੁੰਜੀਆਂ ਵੀ ਉਸੇ ਦੇ ਹੱਥ ਹਨ। ਉਹ ਜਿਸ ਨੂੰ ਯੋਗ ਸਮਝਦਾ ਹੈ, ਖੁਲ੍ਹਾ ਰਿਜ਼ਕ ਦਿੰਦਾ ਹੈ ਤੇ (ਜਿਸ ਨੂੰ ਯੋਗ ਸਮਝਦਾ ਹੈ) ਭੁੱਖ-ਨੰਗ ਦਿੰਦਾ ਹੈ। ਉਹ ਹਰੇਕ ਗੱਲ ਦਾ ਚੰਗੀ ਤਰ੍ਹਾਂ ਜਾਣਨਹਾਰ ਹੈ।੧੩।

شَرَعَ لَكُمْ مِّنَ الدِّيْنِ مَا وَصّٰى بِهٖ نُوْحًا وَّالَّذِيْٓ اَوْحَيْنَآ اِلَيْكَ وَمَا وَصَّيْنَا بِهٖٓ اِبْرٰهِيْمَ وَمُوْسٰى وَعِيْسٰٓى اَنْ اَقِيْمُوا الدِّيْنَ وَلَا تَتَفَرَّقُوْا فِيْهِ ۚ كَبُرَ عَلَى الْمُشْرِكِيْنَ مَا تَدْعُوْهُمْ اِلَيْهِ ۚ اَللّٰهُ يَجْتَبِيْٓ

ਉਸ ਪ੍ਰਭੂ ਨੇ (ਅਸੂਲੀ ਤੌਰ ਤੇ) ਤੈਨੂੰ ਉਹੋ ਧਰਮ ਦਿੱਤਾ ਹੈ, ਜਿਸ ਦੀ ਪੱਕਿਆਈ ਉਸ ਨੇ "ਨੂਹ" ਨੂੰ ਕੀਤੀ ਸੀ ਅਤੇ ਜੋ ਅਸੀਂ ਹੁਣ ਤੇਰੇ ਉੱਤੇ (ਕੁਰਆਨ ਰਾਹੀਂ) ਉਤਾਰਿਆ ਹੈ ਅਤੇ ਜਿਸ ਦੀ ਪੱਕਿਆਈ ਅਸੀਂ "ਇਬਰਾਹੀਮ" "ਮੂਸਾ" ਤੇ "ਈਸਾ" ਨੂੰ ਕੀਤੀ ਸੀ, ਅਰਥਾਤ ਉਹ ਇਹ ਸੀ ਕਿ (ਅੱਲਾਹ ਦੀ) ਆਗਿਆਕਾਰੀ ਨੂੰ ਇਸ ਲੋਕ ਵਿਚ ਸਥਾਪਨ ਕਰੋ ਅਤੇ ਉਸ (ਧਰਮ) ਬਾਰੇ ਮਤਿਭੇਦ ਕਦੇ ਨਾ ਕੀਤਾ ਕਰੋ। ਮੁਸ਼ਰਿਕਾਂ ਨੂੰ ਇਹ (ਸਿੱਖਿਆ) ਵੱਡੀ ਔਖੀ ਭਾਸਦੀ ਹੈ, ਜਿਸ ਵਲ ਕਿ ਤੂੰ ਓਹਨਾਂ ਨੂੰ ਸੱਦਾ ਦਿੰਦਾ ਹੈਂ; ਹਾਲਾਂਕਿ ਅੱਲਾਹ ਦੀ ਨਜ਼ਰ ਵਿਚ ਜੋ ਪਰਵਾਣ ਹੁੰਦਾ ਹੈ, ਉਸ ਨੂੰ ਉਹ

---

[1]ਅਰਥਾਤ—ਤੁਹਾਡੀ ਬੰਸ ਨੂੰ ਵਧਾ ਕੇ ਧਰਤੀ ਨੂੰ ਵਸਾਉਂਦਾ ਹੈ।

اِلَیۡہِ مَنۡ یَّشَآءُ وَ یَهۡدِیۡۤ اِلَیۡہِ مَنۡ یُّنِیۡبُ ﴿۱۳﴾

ਇਸ ਧਰਮ ਲਈ ਚੁਣ ਲੈਂਦਾ ਹੈ, ਅਰਥਾਤ ਇਹ ਸਿੱਖਿਆ ਉਹੋ ਧਾਰਨ ਕਰਦਾ ਹੈ, ਜੋ ਸਦਾ ਪ੍ਰਭੂ ਦੇ ਹਜ਼ੂਰ ਝੁਕਿਆ ਰਹਿੰਦਾ ਹੈ ।੧੪।

وَ مَا تَفَرَّقُوۡۤا اِلَّا مِنۡۢ بَعۡدِ مَا جَآءَهُمُ الۡعِلۡمُ بَغۡیًۢا بَیۡنَهُمۡ ؕ وَ لَوۡ لَا کَلِمَۃٌ سَبَقَتۡ مِنۡ رَّبِّکَ اِلٰۤی اَجَلٍ مُّسَمًّی لَّقُضِیَ بَیۡنَهُمۡ ؕ وَ اِنَّ الَّذِیۡنَ اُوۡرِثُوا الۡکِتٰبَ مِنۡۢ بَعۡدِهِمۡ لَفِیۡ شَکٍّ مِّنۡهُ مُرِیۡبٍ ﴿۱۴﴾

ਅਤੇ ਇਨਕਾਰੀਆਂ ਨੇ ਇਕ ਪੂਰਨ ਗਿਆਨ, (ਅਰਥਾਤ ਕੁਰਾਨ) ਆ ਜਾਣ ਮਗਰੋਂ ਕੇਵਲ ਹੱਠ ਦੇ ਕਾਰਣ ਹੀ ਧਰਮ ਬਾਰੇ ਮਤਿਭੇਦ ਕੀਤਾ ਹੈ ਅਤੇ ਇਹ ਮਤਿਭੇਦ ਓਹਨਾਂ ਨੇ (ਕਿਸੇ ਅਕਲੀ ਦਲੀਲ ਦੇ ਕਾਰਣ ਨਹੀਂ ਕੀਤਾ; ਸਗੋਂ) ਪਰਸਪਰ ਵੈਰ ਦੇ ਕਾਰਣ ਕੀਤਾ ਹੈ ਅਤੇ ਜੇ ਤੇਰੇ ਸਾਜਣਹਾਰ ਤੇ ਪਾਲਨ-ਹਾਰ ਵੱਲੋਂ ਇਕ ਨੀਅਤ ਸਮੇਂ ਲਈ ਇਸ ਗੱਲ ਦਾ ਫ਼ੈਸਲਾ[1] ਨਾ ਹੋ ਚੁੱਕਾ ਹੁੰਦਾ, ਤਾਂ ਏਹਨਾਂ ਇਨਕਾਰੀਆਂ ਦੀ ਤਬਾਹੀ ਕਦੇ ਦੀ ਹੋ ਚੁੱਕੀ ਹੁੰਦੀ ਅਤੇ ਓਹ ਲੋਕ ਜਿਨ੍ਹਾਂ ਨੂੰ ਓਹਨਾਂ (ਪਹਿਲੇ ਲੋਕਾਂ) ਤੋਂ ਮਗਰੋਂ ਪੁਸਤਕ ਦਾ ਵਾਰਸ ਬਣਾਇਆ ਗਿਆ ਸੀ, ਓਹ ਲੋਕ ਇਸ ਪੁਸਤਕ ਦੇ ਕਾਰਣ ਇਕ ਅਜਿਹੇ ਸੰਦੇਹ ਵਿਚ ਫਸੇ ਹੋਏ ਹਨ, ਜੋ ਓਹਨਾਂ ਦੇ ਮਨਾਂ ਵਿਚ ਟੀਸ ਪੈਦਾ ਕਰ ਰਿਹਾ ਹੈ ।੧੫।

فَلِذٰلِکَ فَادۡعُ ۚ وَ اسۡتَقِمۡ کَمَاۤ اُمِرۡتَ ۚ وَ لَا تَتَّبِعۡ اَهۡوَآءَهُمۡ ۚ وَ قُلۡ اٰمَنۡتُ بِمَاۤ اَنۡزَلَ اللّٰهُ مِنۡ کِتٰبٍ ۚ وَ اُمِرۡتُ لِاَعۡدِلَ بَیۡنَکُمۡ ؕ اَللّٰهُ رَبُّنَا وَ رَبُّکُمۡ ؕ

ਸੋ ਤੂੰ ਇਸੇ ਧਰਮ ਵਲ ਲੋਕਾਂ ਨੂੰ ਸੱਦ (ਤੇ ਆਪ ਵੀ ਇਸੇ ਹੀ ਧਰਮ ਤੇ) ਦ੍ਰਿੜ੍ਹਤਾ ਨਾਲ ਡਟਿਆ ਰਹੁ । ਜਿਵੇਂ ਕਿ ਤੈਨੂੰ ਕਿਹਾ ਗਿਆ ਹੈ, ਓਹਨਾਂ ਦੀਆਂ ਮਨੋਕਾਮਨਾਵਾਂ ਦਾ ਪਿਛਲਗ ਨਾ ਬਣ । ਤੂੰ ਓਹਨਾਂ ਨੂੰ ਇਹ (ਸਾਫ਼ ਸਾਫ਼) ਕਹਿ ਦੇ ਕਿ ਅੱਲਾਹ ਨੇ ਆਪਣੀ ਪੁਸਤਕ ਵਿਚ ਜੋ ਕੁਝ ਉਤਾਰਿਆ ਹੈ, ਮੈਂ ਉਸ ਤੇ ਸ਼ਰਧਾ ਧਾਰਨ ਕਰਦਾ ਹਾਂ, ਅਰਥਾਤ ਮੈਨੂੰ ਇਹ ਹੁਕਮ ਦਿੱਤਾ ਗਿਆ ਹੈ ਕਿ ਮੈਂ ਤੁਹਾਡੇ ਵਿਚਾਲੇ

---

[1]ਇਸ ਦਾ ਭਾਵ ਇਹ ਹੈ ਕਿ ਅੱਡ ਅੱਡ ਇਨਕਾਰੀਆਂ ਬਾਰੇ ਕੁਰਾਨ ਸ਼ਰੀਫ਼ ਤੇ ਹਦੀਸਾਂ ਵਿਚ ਕਈ ਪੇਸ਼ਗੋਈਆਂ ਵਰਣਨ ਹਨ । ਜੇ ਏਹਨਾਂ ਨੂੰ ਹੁਣੇ ਨਸ਼ਟ ਕਰ ਦਿੱਤਾ ਜਾਏ, ਤਾਂ ਆਪਣੇ ਸਮੇਂ ਸਿਰ ਓਹਨਾਂ ਪੇਸ਼ਗੋਈਆਂ ਦੇ ਪੂਰਾ ਹੋਣ ਦੀ ਕੋਈ ਸੰਭਾਵਨਾ ਬਾਕੀ ਨਹੀਂ ਰਹੇਗੀ । ਸੋ ਇਹ ਢਿਲ ਕੁਰਾਨ ਸ਼ਰੀਫ਼ ਤੇ ਹਦੀਸਾਂ ਵਿਚ ਵਰਣਨ ਪੇਸ਼ਗੋਈਆਂ ਨੂੰ ਸੱਚਿਆਂ ਕਰਨ ਵਾਸਤੇ ਦਿੱਤੀ ਜਾ ਰਹੀ ਹੈ; ਓਹਨਾਂ ਲੋਕਾਂ ਦੇ ਕਿਸੇ ਹੱਕ ਦੇ ਕਾਰਣ ਨਹੀਂ ।

لَنَآ اَعۡمَالُنَا وَ لَكُمۡ اَعۡمَالُكُمۡ ؕ لَا حُجَّةَ بَيۡنَنَا وَ بَيۡنَكُمۡ ؕ اَللّٰهُ يَجۡمَعُ بَيۡنَنَا ۚ وَ اِلَيۡهِ الۡمَصِيۡرُ ﴿١٦﴾

ਨਿਆਂ ਪੂਰਬਕ ਫ਼ੈਸਲਾ ਕਰਾਂ। ਅੱਲਾਹ ਹੀ ਸਾਡਾ ਵੀ ਸਾਜਣਹਾਰ ਤੇ ਪਾਲਣਹਾਰ ਹੈ ਅਤੇ ਤੁਹਾਡਾ ਵੀ ਸਾਜਣਹਾਰ ਤੇ ਪਾਲਣਹਾਰ ਹੈ। ਸਾਡੀਆਂ ਕਰਣੀਆਂ ਅਸੀਂ ਭਰਨੀਆਂ ਹਨ ਤੇ ਤੁਹਾਡੀਆਂ ਕਰਣੀਆਂ ਤੁਸੀਂ ਭਰੋਗੇ। ਸਾਡੇ ਤੇ ਤੁਹਾਡੇ ਵਿਚਾਲੇ ਕੋਈ ਝਗੜਾ ਨਹੀਂ ਹੈ। ਅੱਲਾਹ ਸਾਨੂੰ ਸਾਰਿਆਂ ਨੂੰ ਇਕ ਦਿਨ ਇਕੱਤਰ ਕਰੇਗਾ, ਅਰਥਾਤ ਅਸੀਂ ਸਾਰੇ ਉਸੇ ਦੇ ਹਜ਼ੂਰ ਹੀ ਪਰਤਾਏ ਜਾਵਾਂਗੇ।੧੬।

وَ الَّذِيۡنَ يُحَآجُّوۡنَ فِى اللّٰهِ مِنۡۢ بَعۡدِ مَا اسۡتُجِيۡبَ لَهٗ حُجَّتُهُمۡ دَاحِضَةٌ عِنۡدَ رَبِّهِمۡ وَ عَلَيۡهِمۡ غَضَبٌ وَّلَهُمۡ عَذَابٌ شَدِيۡدٌ ﴿١٧﴾

ਜੋ ਲੋਕ ਅੱਲਾਹ ਬਾਰੇ ਵਾਦ-ਵਿਵਾਦ ਕਰਦੇ ਹਨ, ਜਦ ਕਿ (ਲੋਕਾਂ ਦੀ ਵੱਡੀ ਗਿਣਤੀ) ਉਸ ਦੀ ਬਾਣੀ ਨੂੰ ਪਰਵਾਣ ਕਰ ਚੁੱਕੀ ਹੈ, ਓਹਨਾਂ ਦੀ ਦਲੀਲ ਓਹਨਾਂ ਦੇ ਸਾਜਣਹਾਰ ਤੇ ਪਾਲਣਹਾਰ ਦੇ ਹਜ਼ੂਰ ਤੋੜੀ ਜਾਣ ਵਾਲੀ ਹੈ। ਓਹਨਾਂ ਉੱਤੇ (ਪ੍ਰਭੂ ਦੀ) ਕਰੋਪੀ ਹੋਵੇਗੀ, ਅਰਥਾਤ ਓਹਨਾਂ ਵਾਸਤੇ ਕਰੜਾ ਕਸ਼ਟ ਨੀਅਤ ਹੈ।੧੭।

اَللّٰهُ الَّذِىۡۤ اَنۡزَلَ الۡكِتٰبَ بِالۡحَـقِّ وَالۡمِيۡزَانَ ؕ وَمَا يُدۡرِيۡكَ لَعَلَّ السَّاعَةَ قَرِيۡبٌ ﴿١٨﴾

ਅੱਲਾਹ ਨੇ ਹੀ ਸੱਚਾਈ ਤੇ ਤੋਲ ਨਾਲ[1] ਇਸ ਪੂਰਨ ਪੁਸਤਕ, (ਅਰਥਾਤ ਕੁਰਾਨ) ਨੂੰ ਉਤਾਰਿਆ ਹੈ ਅਤੇ ਇਹ ਤੁਹਾਨੂੰ ਕਿਸ (ਗੱਲ) ਨੇ ਦੱਸਿਆ ਹੈ ਕਿ ਨੀਅਤ ਸਮਾਂ ਆ ਗਿਆ ਹੈ ? ।੧੮।

يَسۡتَعۡجِلُ بِهَا الَّذِيۡنَ لَا يُؤۡمِنُوۡنَ بِهَا ۚ وَالَّذِيۡنَ اٰمَنُوۡا مُشۡفِقُوۡنَ مِنۡهَا ۙ وَيَعۡلَمُوۡنَ اَنَّهَا الۡحَـقُّ ؕ

ਜੋ ਲੋਕ ਇਸ ਤੇ ਸ਼ਰਧਾ ਨਹੀਂ ਧਾਰਨ ਕਰਦੇ, ਓਹ ਇਸ ਦੇ ਛੇਤੀ ਆਉਣ[2] ਦੇ ਚਾਹਵਾਨ ਹਨ ਅਤੇ ਸ਼ਰਧਾਲੂ ਤਾਂ ਇਸ ਤੋਂ ਡਰਦੇ ਰਹਿੰਦੇ ਹਨ ਅਤੇ

---

[1]ਇਸ ਥਾਂ ਕੁਰਾਨ ਸ਼ਰੀਫ਼ ਦਾ ਇਕ ਨਾਂ ਤੋਲ ਪਰਗਟ ਕੀਤਾ ਗਿਆ ਹੈ; ਕਿਉਂਕਿ ਇਸ ਵਿਚ ਜੋ ਗੱਲਾਂ ਕਹੀਆਂ ਗਈਆਂ ਹਨ, ਓਹ ਉਕਤੀਆਂ ਨਾਲ ਕਹੀਆਂ ਗਈਆਂ ਹਨ ਅਤੇ ਉਕਤੀਆਂ ਸਾਰੇ ਮਨੁੱਖਾਂ ਵਿਚ ਇਕ ਸਮਾਨ ਹਨ। ਜਦ ਤਕ ਕੋਈ ਓਹਨਾਂ ਨੂੰ ਝੂਠਾ ਨਾ ਸਿਧ ਕਰ ਦੇਵੇ, ਓਹਨਾ ਦਾ ਖੰਡਨ ਨਹੀਂ ਕਰ ਸਕਦਾ। ਸੋ ਚੂੰਕਿ ਕੁਰਾਨ ਸ਼ਰੀਫ਼ ਹਰ ਗੱਲ ਉਕਤੀ ਨਾਲ ਵਰਣਨ ਕਰਦਾ ਹੈ; ਇਸ ਲਈ ਉਹ ਤੋਲ ਹੈ, ਅਰਥਾਤ ਜੋ ਗੱਲ ਉਸ ਦੇ ਤੋਲ ਵਿਚ ਪੂਰੀ ਉਤਰੇ, ਉਹੋ ਹੀ ਸੱਚੀ ਹੈ; ਬਾਕੀ ਸਾਰੀਆਂ ਗੱਲਾਂ ਕੂੜ-ਕਪਟ ਹਨ; ਕਿਉਂਕਿ ਓਹ ਅਕਲ ਦੀ ਤਕੜੀ ਵਿਚ ਪੂਰੀਆਂ ਨਹੀਂ ਉਤਰਦੀਆਂ।

[2]ਅਰਥਾਤ—ਚੂੰਕਿ ਓਹ ਇਹ ਮੰਨਦੇ ਹੀ ਨਹੀਂ ਕਿ ਓਹਨਾਂ ਉੱਤੇ ਕਸ਼ਟ ਆਏਗਾ; ਇਸ ਲਈ ਓਹ ਇਹ ਕਹਿੰਦੇ ਰਹਿੰਦੇ ਹਨ ਕਿ ਛੇਤੀ ਕਸ਼ਟ ਲਿਆਓ; ਕਿਉਂਕਿ ਜਦ ਓਹਨਾ ਦੇ ਵੀਚਾਰ ਅਨੁਸਾਰ ਕਸ਼ਟ ਆਉਣਾ ਹੀ ਨਹੀਂ, ਤਾਂ ਉਹ ਛੇਤੀ ਆਏ ਜਾਂ ਦੇਰ ਨਾਲ ਆਏ, ਓਹਨਾਂ ਲਈ ਇੱਕੋ ਜਿਹੀ ਗੱਲ ਹੈ।

أَلَا إِنَّ الَّذِينَ يُمَارُونَ فِي السَّاعَةِ لَفِي ضَلَالٍ بَعِيدٍ ﴿١٩﴾

ਇਹ ਯਕੀਨ ਰੱਖਦੇ ਹਨ ਕਿ ਉਹ ਸੱਚਮੁਚ ਹੀ ਆ ਕੇ ਰਹੇਗਾ। ਸੁਣੋ! ਜੋ ਲੋਕ ਕਿਆਮਤ ਬਾਰੇ ਸ਼ੱਕ ਕਰਦੇ ਹਨ, ਓਹ ਇਕ ਅਸਾਧ ਕੁਮਾਰਗ ਵਿਚ ਫੱਸੇ ਹੋਏ ਹਨ।੧੯।

اللَّهُ لَطِيفٌ بِعِبَادِهِ يَرْزُقُ مَن يَشَاءُ ۖ وَهُوَ الْقَوِيُّ الْعَزِيزُ ﴿٢٠﴾ ع

ਅੱਲਾਹ ਆਪਣੇ ਬੰਦਿਆਂ ਦੇ ਗੁਪਤ ਭੇਤਾਂ ਦਾ ਜਾਣਨਹਾਰ ਹੈ। ਉਹ ਜਿਸ ਨੂੰ ਚਾਹੁੰਦਾ ਹੈ, ਖੁਲ੍ਹਾ ਰਿਜ਼ਕ ਦਿੰਦਾ ਹੈ ਤੇ ਜਿਸ ਨੂੰ ਯੋਗ ਸਮਝਦਾ ਹੈ, ਰਿਜ਼ਕ ਵਿਚ ਘਾਟ ਕਰ ਦਿੰਦਾ ਹੈ। ਉਹ ਵੱਡਾ ਸਮਰਥ ਤੇ ਬਲਵਾਨ ਹੈ।੨੦। (ਰਕੂਅ ੨)

مَن كَانَ يُرِيدُ حَرْثَ الْآخِرَةِ نَزِدْ لَهُ فِي حَرْثِهِ ۖ وَمَن كَانَ يُرِيدُ حَرْثَ الدُّنْيَا نُؤْتِهِ مِنْهَا وَمَا لَهُ فِي الْآخِرَةِ مِن نَّصِيبٍ ﴿٢١﴾

ਜਿਹੜਾ ਪ੍ਰਾਣੀ ਪਰਲੋਕ ਦੀ ਖੇਤੀ ਦਾ ਚਾਹਵਾਨ ਹੈ, ਅਸੀਂ ਉਸ ਦੀ (ਪਰਲੋਕ ਦੀ) ਖੇਤੀ ਉਸ ਦੇ ਵਾਸਤੇ ਵਧਾਉਂਦੇ ਚਲੇ ਜਾਵਾਂਗੇ ਅਤੇ ਜਿਹੜਾ ਪ੍ਰਾਣੀ ਇਸ ਲੋਕ ਦੀ ਖੇਤੀ ਚਾਹੁੰਦਾ ਹੈ, ਅਸੀਂ ਉਸ ਨੂੰ (ਇਸ ਲੋਕ ਦੀ ਖੇਤੀ) ਵਿੱਚੋਂ ਉਸ ਦਾ ਹਿੱਸਾ ਦੇ ਦਿੰਦੇ ਹਾਂ, (ਅਰਥਾਤ ਮਾਇਕ ਪਦਾਰਥ ਉਸ ਨੂੰ ਪ੍ਰਾਪਤ ਹੋ ਜਾਂਦੇ ਹਨ।) ਪਰਲੋਕ **ਵਿਚ ਉਸ** ਦਾ ਕੋਈ ਹਿੱਸਾ ਨਹੀਂ ਰਹਿੰਦਾ।੨੧।

أَمْ لَهُمْ شُرَكَاءُ شَرَعُوا لَهُم مِّنَ الدِّينِ مَا لَمْ يَأْذَن بِهِ اللَّهُ ۚ وَلَوْلَا كَلِمَةُ الْفَصْلِ لَقُضِيَ بَيْنَهُمْ ۗ وَإِنَّ الظَّالِمِينَ لَهُمْ عَذَابٌ أَلِيمٌ ﴿٢٢﴾

ਕੀ ਓਹਨਾਂ ਵਾਸਤੇ ਕੋਈ ਅਜੇਹੇ ਸ਼ਰੀਕ ਹਨ, ਜਿਨ੍ਹਾਂ ਨੇ ਓਹਨਾਂ ਲਈ ਅਜਿਹੀ ਧਾਰਮਿਕ ਸਿੱਖਿਆ ਨੀਅਤ ਕੀਤੀ ਹੋਈ ਹੈ, ਜਿਸ ਦਾ ਅੱਲਾਹ ਨੇ ਕੋਈ ਹੁਕਮ ਨਹੀਂ ਦਿੱਤਾ। ਜੇ ਅੱਲਾਹ ਵੱਲੋਂ ਅੰਤਮ[1] ਫ਼ੈਸਲਾ ਨਾ ਹੋ ਚੁੱਕਾ ਹੁੰਦਾ, ਤਾਂ ਓਹਨਾਂ ਵਿਚਾਲੇ ਫ਼ੈਸਲਾ ਕਰ ਦਿੱਤਾ ਜਾਂਦਾ[2], ਅਰਥਾਤ ਜ਼ਾਲਮਾਂ ਨੂੰ ਨਿਰਸੰਦੇਹ ਵੱਡਾ ਕਸ਼ਟ ਪੁੱਜੇਗਾ।੨੨।

تَرَى الظَّالِمِينَ مُشْفِقِينَ مِمَّا كَسَبُوا وَهُوَ وَاقِعٌ

ਤੂੰ ਓਹਨਾਂ ਜ਼ਾਲਮਾਂ ਨੂੰ ਵੇਖਦਾ ਹੈਂ ਕਿ ਓਹ ਆਪਣੀਆਂ ਕਰਣੀਆਂ ਸਦਕਾ ਵੱਡੇ ਭੈਭੀਤ ਹੋ ਰਹੇ ਹਨ; ਹਾਲਾਂਕਿ ਉਹ (ਨੀਅਤ ਕਸ਼ਟ) ਓਹਨਾਂ ਉੱਤੇ

---

[1]ਵੇਖੋ ਇਸੇ ਸੂਰਤ ਅਲ-ਸ਼ੂਰਾ ਦੀ ਆਇਤ ੧੫ ਦੀ ਟੂਕ।

[2]ਅਰਥਾਤ—ਓਹਨਾਂ ਉੱਤੇ ਤਬਾਹੀ ਆ ਜਾਂਦੀ, ਪਰ ਅੱਲਾਹ ਦਾ ਇਹ ਅਟੱਲ ਫ਼ੈਸਲਾ ਕੁਰਾਨ ਸ਼ਰੀਫ਼ ਵਿਚ ਦਰਜ ਹੈ ਕਿ ਜਦ ਤਕ ਹੁੱਜਤ ਪੂਰੀ ਨਾ ਹੋ ਜਾਏ, ਕਿਸੇ ਜਾਤੀ ਨੂੰ ਨਸ਼ਟ ਨਹੀਂ ਕੀਤਾ ਜਾਂਦਾ; ਇਸ ਲਈ ਓਹਨਾਂ ਨੂੰ ਢਿਲ ਦਿੱਤੀ ਜਾ ਰਹੀ ਹੈ।

بِهِمْ ۗ وَالَّذِينَ آمَنُوا وَعَمِلُوا الصَّالِحَاتِ فِي رَوْضَاتِ
الْجَنَّاتِ ۖ لَهُم مَّا يَشَاءُونَ عِندَ رَبِّهِمْ ۚ ذَٰلِكَ هُوَ
الْفَضْلُ الْكَبِيرُ ﴿٢٢﴾

ਜ਼ਰੂਰ ਆਉਣ ਵਾਲਾ ਹੈ ਅਤੇ ਓਹ ਲੋਕ ਜੋ ਸ਼ਰਧਾ ਧਾਰਨ ਕਰ ਚੁੱਕੇ ਹਨ ਤੇ ਉਸ ਸ਼ਰਧਾ ਅਨੁਸਾਰ ਕਰਮ ਵੀ ਕਮਾ ਰਹੇ ਹਨ, ਓਹ ਸੰਘਣੇ ਸਵਰਗਾਂ ਵਿਚ ਹੋਣਗੇ (ਤੇ) ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਓਹ ਮੂੰਹ ਮੰਗੀਆਂ ਮੁਰਾਦਾਂ ਪਾਉਣਗੇ। ਏਹੋ ਹੀ ਵੱਡੀ ਮਿਹਰ ਹੈ।੨੩।

ذَٰلِكَ الَّذِي يُبَشِّرُ اللَّهُ عِبَادَهُ الَّذِينَ آمَنُوا وَعَمِلُوا
الصَّالِحَاتِ ۗ قُل لَّا أَسْأَلُكُمْ عَلَيْهِ أَجْرًا إِلَّا الْمَوَدَّةَ
فِي الْقُرْبَىٰ ۗ وَمَن يَقْتَرِفْ حَسَنَةً نَّزِدْ لَهُ فِيهَا
حُسْنًا ۚ إِنَّ اللَّهَ غَفُورٌ شَكُورٌ ﴿٢٣﴾

ਏਹੋ ਉਹ ਚੀਜ਼ ਹੈ, ਜਿਸ ਦੀ ਅੱਲਾਹ ਆਪਣੇ ਸ਼ਰਧਾਲੂ ਬੰਦਿਆਂ ਨੂੰ ਖ਼ੁਸ਼ਖ਼ਬਰੀ ਦਿੰਦਾ ਹੈ, ਓਹਨਾਂ ਸ਼ਰਧਾਲੂ ਬੰਦਿਆਂ ਨੂੰ—ਜੋ ਆਪਣੀ ਸ਼ਰਧਾ ਅਨੁਸਾਰ ਹੀ ਕਰਮ ਵੀ ਕਮਾਉਂਦੇ ਹਨ। ਤੂੰ ਓਹਨਾਂ ਨੂੰ ਇਹ ਕਹਿ ਦੇ 'ਕਿ ਮੈਂ ਆਪਣੀ ਇਸ ਸੇਵਾ ਦੇ ਵਟਾਂਦਰੇ ਵਿਚ ਤੁਹਾਥੋਂ ਕੋਈ ਫਲ ਨਹੀਂ ਮੰਗਦਾ; ਛੁੱਟ ਉਸ ਪ੍ਰੇਮ ਦੇ ਜੋ ਆਪਣੇ ਨੇੜੇ ਦੇ ਸਾਕ-ਸੰਬੰਧੀਆਂ[1] ਨਾਲ ਕੀਤਾ ਜਾਂਦਾ ਹੈ ਅਤੇ ਜੋ ਪ੍ਰਾਣੀ ਕੋਈ ਭਲਾਈ ਦਾ ਕੰਮ ਕਰਦਾ ਹੈ, ਅਸੀਂ ਉਸ ਦੀ ਭਲਾਈ ਨੂੰ ਹੋਰ ਵੀ ਸੋਹਣੀ[2] ਬਣਾ ਦਿੰਦੇ ਹਾਂ। ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ (ਤੇ) ਕਦਰਦਾਨ ਹੈ।੨੪।

---

[1]ਸ਼ੀਆ ਲੋਕ ਇਸ ਆਇਤ ਦਾ ਇਹ ਅਰਥ ਕਰਦੇ ਹਨ ਕਿ ਮੈਂ ਤੁਹਾਥੋਂ ਹੋਰ ਕੋਈ ਵਟਾਂਦਰਾ ਨਹੀਂ ਮੰਗਦਾ। ਕੇਵਲ ਤੁਸੀਂ ਮੇਰੇ ਸਾਕ-ਸੰਬੰਧੀਆਂ ਨਾਲ ਪਿਆਰ ਕੀਤਾ ਕਰੋ; ਹਾਲਾਂਕਿ ਇਹ ਵੀ ਤਾਂ ਵਟਾਂਦਰਾ ਹੀ ਹੈ। ਇਸ ਆਇਤ ਦਾ ਠੀਕ ਅਰਥ ਉਹੋ ਹੀ ਹੈ, ਜੋ ਅਸੀਂ ਵਰਣਨ ਕੀਤਾ ਹੈ, ''ਅੱਲਮਵੱਦਾਤੁ ਫਿਲਕੁਰਬਾ''=ਚਾਹੁੰਦਾ ਹਾਂ, ਅਰਥਾਤ ਰਸੂਲ ਹੋਣ ਦੇ ਲਿਹਾਜ ਨਾਲ ਇਹ ਮੰਗ ਕਰਦਾ ਹਾਂ ਕਿ ਜੋ ਪ੍ਰੇਮ ਨੇੜੇ ਦੇ ਸਾਕ-ਸੰਬੰਧੀਆਂ ਨਾਲ ਕੀਤਾ ਹੈ, ਉਹ ਮੇਰੇ ਨਾਲ ਕਰੇ। ਸੋ ਇਸ ਭਾਵ ਨੂੰ ਇਕ ਹੋਰ ਥਾਂ ਹੋਰ ਵੀ ਸਪਸ਼ਟ ਕਰ ਦਿੱਤਾ ਗਿਆ ਹੈ ਕਿ ਅੱਲਾਹ ਤੇ ਉਸ ਦੇ ਰਸੂਲ ਨਾਲ ਆਪਣੇ ਸਾਕ-ਸੰਬੰਧੀਆਂ ਤੋਂ ਵਧੇਰੇ ਪਿਆਰ ਹੋਣਾ ਚਾਹੀਦਾ ਹੈ ਜਿਹਾ ਕਿ ਲਿਖਿਆ ਹੈ:—

''ਕੁਲ ਇਨ ਕਾਨਾ ਆਬਾਉਕੁਮ ਵਾ ਇਖ਼ਵਾਨੁਕੁਮ ਵਾ ਅਜਵਾਜੁਕੁਮ ਵਾ ਅਸ਼ੀਰਾਤੁਕੁਮ ਵਾ ਅਮਵਾਲੁ
ਨਿਕਤਰੱਫਤੁਮੂਹਾ ਵਾ ਤਿਜਾਰਾਤੁਨ ਤਖ਼ਸ਼ੌਨਾ ਕਸਾਦਾਹਾ ਵਾ ਮਸਾਕਿਨੁ ਤਰਜ਼ੌਨਾਹਾ ਅਹੱਬਾ ਇਲੈਕੁਮ
ਮਿਨੱਲਾਹਿ ਵਾ ਰਸੂਲਿਹੀ ਵਾ ਜਿਹਾਦਿਨ ਫ਼ੀ ਸਬੀਲਿਹੀ ਫ਼ਤਾਰੱਬਾਸੂ ਹੱਤਾ ਯਾਅਤਿਯੱਲਾਹੁ ਬਿਅਮਰਿਹੀ

(ਤੌਬਾ, ਆਇਤ ੨—੪)

ਅਰਥਾਤ—(ਤੂੰ ਸ਼ਰਧਾਲੂਆਂ ਨੂੰ ਇਹ ਕਹਿ ਦੇ ਕਿ) ਜੇ ਤੁਹਾਡੇ ਪਿਓ ਦਾਦੇ, ਤੁਹਾਡੇ ਪੁੱਤਰ ਧੀਆਂ, ਤੁਹਾਡੇ ਭਰਾ, ਤੁਹਾਡੀਆਂ ਪਤਨੀਆਂ ਤੇ ਦੂਜੇ ਸਾਕ-ਸੰਬੰਧੀਆਂ ਅਤੇ ਧਨ-ਪਦਾਰਥ ਤੇ ਵਣਜ-ਵਪਾਰ ਤੇ ਮਕਾਨ, ਜਿਨ੍ਹਾਂ ਨੂੰ ਤੁਸੀਂ ਵਧੇਰੇ ਪਸੰਦ ਕਰਦੇ ਹੋ, ਤੁਹਾਨੂੰ ਅੱਲਾਹ ਤੇ ਉਸ ਦੇ ਰਸੂਲ ਨਾਲੋਂ ਵਧੇਰੇ ਪਿਆਰੇ ਹਨ, ਤਾਂ ਤੁਸੀਂ ਉਡੀਕ ਕਰੋ ਕਿ ਅੱਲਾਹ ਆਪਣਾ ਫ਼ੈਸਲਾ ਪਰਗਟ ਕਰ ਦੇਵੇ।

ਸੋ ਇਸ ਆਇਤ ਵਿਚ ਇਹੋ ਦੱਸਿਆ ਗਿਆ ਹੈ ਕਿ ਹਰੇਕ ਸਰਧਾਲੂ ਨੂੰ ਆਪਣੇ ਸਾਕ-ਸੰਬੰਧੀਆਂ ਨਾਲੋਂ ਵਧ ਕੇ ਅੱਲਾਹ ਤੇ ਉਸ ਦੇ ਰਸੂਲ ਨਾਲ ਪ੍ਰੇਮ ਕਰਨਾ ਚਾਹੀਦਾ ਹੈ, ਅਰਥਾਤ ਉਸ ਦੇ ਟਾਕਰੇ ਤੇ ਕਿਸੇ ਸਾਕ-ਸੰਬੰਧੀਆਂ ਦੀ ਕੋਈ ਗੱਲ ਨਹੀਂ ਮੰਨਣੀ ਚਾਹੀਦੀ।

[2]ਅਰਥਾਤ—ਓਹ ਭਲਾਈਆਂ ਤੇ ਇਸ ਤਰ੍ਹਾਂ ਟੁੱਟ ਟੁੱਟ ਕੇ ਪੈਂਦਾ ਹੈ; ਜਿਵੇਂ ਕਿ ਕਿਸੇ ਸੋਹਣੀ ਚੀਜ਼ ਤੇ ਪ੍ਰੇਮੀ ਡਿਗਦਾ ਹੈ।

أَمْ يَقُولُونَ افْتَرَىٰ عَلَى اللَّهِ كَذِبًا ۖ فَإِن يَشَإِ اللَّهُ
يَخْتِمْ عَلَىٰ قَلْبِكَ ۗ وَيَمْحُ اللَّهُ الْبَاطِلَ وَيُحِقُّ الْحَقَّ
بِكَلِمَاتِهِ ۚ إِنَّهُ عَلِيمٌ بِذَاتِ الصُّدُورِ ۝٢٤

ਕੀ ਓਹ ਇਹ ਕਹਿੰਦੇ ਹਨ ਕਿ ਇਸ ਬੰਦੇ (ਹਜ਼ਰਤ "ਮੁਹੰਮਦ" ਸਾਹਿਬ) ਨੇ ਅੱਲਾਹ ਉੱਤੇ ਕੂੜ ਘੜ ਲਿਆ ਹੈ। ਸੋ ਜੇ ਅੱਲਾਹ ਚਾਹੁੰਦਾ, ਤਾਂ ਤੇਰੇ ਦਿਲ ਤੇ ਮੁਹਰ[1] ਲਾ ਦਿੰਦਾ, ਅਰਥਾਤ ਅੱਲਾਹ ਸਦਾ ਹੀ ਕੂੜ ਨੂੰ ਮਿਟਾ ਦਿੰਦਾ ਹੈ ਅਤੇ ਸੱਚਾਈ ਨੂੰ ਆਪਣੇ ਚਮਤਕਾਰਾਂ ਦੁਆਰਾ ਸਥਾਪਨ ਕਰ ਦਿੰਦਾ ਹੈ। ਉਹ ਘਟ ਘਟ ਦਾ ਜਾਣਨਹਾਰ ਹੈ।੨੫।

وَهُوَ الَّذِي يَقْبَلُ التَّوْبَةَ عَنْ عِبَادِهِ وَيَعْفُو
عَنِ السَّيِّئَاتِ وَيَعْلَمُ مَا تَفْعَلُونَ ۝٢٥

ਅਰਥਾਤ ਉਹੋ ਹੀ ਆਪਣੇ ਬੰਦਿਆਂ ਦਾ ਪਸਚਾਤਾਪ ਪਰਵਾਣ ਕਰਦਾ ਹੈ ਅਤੇ ਓਹਨਾਂ ਦੀਆਂ ਭੁੱਲਾਂ-ਚੁੱਕਾਂ ਮਾਫ਼ ਕਰਦਾ ਹੈ। ਜੋ ਕੁਝ ਤੁਸੀਂ ਕਰਦੇ ਹੋ, ਉਹ ਉਸ ਦਾ ਜਾਣਨਹਾਰ ਹੈ।੨੬।

وَيَسْتَجِيبُ الَّذِينَ آمَنُوا وَعَمِلُوا الصَّالِحَاتِ وَيَزِيدُهُم
مِّن فَضْلِهِ ۚ وَالْكَافِرُونَ لَهُمْ عَذَابٌ شَدِيدٌ ۝٢٦

ਅਤੇ ਸ਼ਰਧਾਲੂਆਂ ਤੇ ਸ਼ਰਧਾ ਅਨੁਸਾਰ ਕਰਮ ਕਮਾਉਣ ਵਾਲਿਆਂ ਦੀਆਂ ਅਰਦਾਸਾਂ ਪਰਵਾਣ ਕਰਦਾ ਹੈ ਤੇ ਆਪਣੀ ਕਿਰਪਾ ਨਾਲ (ਜਿਨੇ ਵਟਾਂਦਰੇ ਦੇ ਓਹ ਅਧਿਕਾਰੀ ਹੁੰਦੇ ਹਨ, ਉਸ ਤੋਂ ਵੀ) ਵਧੇਰੇ ਓਹਨਾਂ ਨੂੰ ਦਿੰਦਾ ਹੈ, ਅਰਥਾਤ ਇਨਕਾਰੀਆਂ ਲਈ ਕਰੜਾ ਕਸ਼ਟ ਨੀਅਤ ਹੈ।੨੭।

وَلَوْ بَسَطَ اللَّهُ الرِّزْقَ لِعِبَادِهِ لَبَغَوْا فِي الْأَرْضِ
وَلَٰكِن يُنَزِّلُ بِقَدَرٍ مَّا يَشَاءُ ۚ إِنَّهُ بِعِبَادِهِ خَبِيرٌ
بَصِيرٌ ۝٢٧

ਅਤੇ ਜੇ ਅੱਲਾਹ ਆਪਣੇ ਬੰਦਿਆਂ ਨੂੰ ਖੁਲ੍ਹਾ ਰਿਜ਼ਕ ਦਿੰਦਾ ਹੈ, ਤਾਂ ਓਹ ਦੇਸ ਵਿਚ ਵੱਡੀ ਬਗ਼ਾਵਤ ਕਰਨ ਲਗ ਪੈਂਦੇ ਹਨ, ਪਰ ਉਹ ਜੋ ਕੁਝ ਚਾਹੁੰਦਾ ਹੈ, ਇਕ ਅਨੁਮਾਨ ਨਾਲ ਹੀ ਉਤਾਰਦਾ ਹੈ। ਉਹ ਆਪਣੇ ਬੰਦਿਆਂ ਦੇ ਹਾਲ-ਚਾਲ ਦਾ ਵੱਡਾ ਖ਼ਬਰਦਾਰ (ਤੇ) ਵੇਖਣਹਾਰ ਹੈ।੨੮।

---

[1]ਅਰਥਾਤ—ਜੇ ਉਹ ਕੂੜ ਘੜਦਾ, ਤਾਂ ਇਸ ਦੀ ਸੰਜਮਤਾ ਅਜਾਈਂ ਚਲੀ ਜਾਂਦੀ, ਪਰ ਇਹ ਤਾਂ ਕੁਰਾਨ ਸ਼ਰੀਫ਼ ਉਤਰਣ ਮਗਰੋਂ ਸੰਜਮਤਾ ਵਿਚ ਹੋਰ ਵੀ ਵਧ ਗਿਆ ਹੈ। ਸੋ ਵੈਰੀ ਦੀ ਇਹ ਊਜ ਝੂਠੀ ਹੈ।

ਇਹ ਵੀ ਚੇਤੇ ਰੱਖਣਾ ਚਾਹੀਦਾ ਹੈ ਕਿ ਕੁਰਾਨ ਸ਼ਰੀਫ਼ ਵਿਚ ਇਨਕਾਰੀਆਂ ਵਾਸਤੇ ਵੀ ਮੁਹਰ ਪਦ ਦੀ ਵਰਤੋਂ ਕੀਤੀ ਗਈ ਹੈ, ਪਰ ਉੱਥੇ ਉਸ ਦਾ ਅਰਥ ਇਹ ਹੈ ਕਿ ਇਸ ਦਰਜੇ ਮਗਰੋਂ ਓਹਨਾਂ ਦੇ ਮਨ ਵਿਚ ਕਿਸੇ ਕਿਸਮ ਦੀ ਸੰਜਮਤਾ ਸਮਾ ਹੀ ਨਹੀਂ ਸਕਦੀ, ਪਰ ਹਜ਼ਰਤ "ਮੁਹੰਮਦ" ਸਾਹਿਬ ਬਾਰੇ ਇਹ ਭਾਵ ਹੈ ਕਿ ਇਹ ਇਸ ਟਿਕਾਣੇ ਤੇ ਜਾ ਪੁੱਜਾ ਹੈ ਕਿ ਇਸ ਦੇ ਮਨ ਵਿਚ ਕਿਸੇ ਕਿਸਮ ਦਾ ਭੇਤ ਸਮਾ ਹੀ ਨਹੀਂ ਸਕਦਾ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ ਆਪ ਹੀ ਫ਼ਰਮਾਇਆ ਹੈ ਕਿ ਮੇਰਾ ਸ਼ੈਤਾਨ ਵੀ ਮੁਸਲਮਾਨ ਹੋ ਗਿਆ ਹੈ; ਅਰਥਾਤ ਉਹ ਜੋ ਗੱਲ ਵੀ ਮੇਰੇ ਮਨ ਵਿਚ ਪਾਉਂਦਾ ਹੈ, ਉਹ ਭਲਾਈ ਦਾ ਰੂਪ ਧਾਰਨ ਕਰ ਲੈਂਦੀ ਹੈ।

وَهُوَ الَّذِي يُنَزِّلُ الْغَيْثَ مِنْ بَعْدِ مَا قَنَطُوا وَيَنْشُرُ رَحْمَتَهُ ۚ وَهُوَ الْوَلِيُّ الْحَمِيدُ ﴿٢٩﴾

ਅਤੇ ਉਹੋ ਹੀ ਨਿਰਾਸਤਾ ਮਗਰੋਂ ਮੀਂਹ ਵਰ੍ਹਾਉਂਦਾ ਹੈ ਅਤੇ ਆਪਣੇ ਮਿਹਰ ਨੂੰ ਪਸਾਰਦਾ ਹੈ, ਅਰਥਾਤ ਉਹੋ ਹੀ (ਸੱਚਾ) ਮਿੱਤਰ (ਤੇ) ਹਰੇਕ ਉਪਮਾ ਦਾ ਅਧਿਕਾਰੀ ਹੈ ।੨੯।

وَمِنْ آيَاتِهِ خَلْقُ السَّمَاوَاتِ وَالْأَرْضِ وَمَا بَثَّ فِيهِمَا مِنْ دَابَّةٍ ۚ وَهُوَ عَلَىٰ جَمْعِهِمْ إِذَا يَشَاءُ قَدِيرٌ ﴿٣٠﴾ ع

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਰਚਨਾ ਤੇ ਜੋ ਕੁਝ ਓਹਨਾਂ ਵਿਚਾਲੇ ਜੀਅ-ਜੰਤ ਉਸ ਨੇ ਪਸਾਰੇ ਹਨ, ਉਸ ਦੇ ਚਮਤਕਾਰਾਂ ਵਿੱਚੋਂ ਹਨ ਅਤੇ ਜਦ ਉਹ ਚਾਹੇਗਾ, ਤਾਂ ਓਹਨਾਂ ਸਾਰਿਆਂ ਨੂੰ ਇਕੱਤਰ ਕਰਨ ਤੇ ਸਮਰਥ ਹੋਵੇਗਾ[1] ।੩੦। (ਰਕੂਅ ੩)

وَمَا أَصَابَكُمْ مِنْ مُصِيبَةٍ فَبِمَا كَسَبَتْ أَيْدِيكُمْ وَيَعْفُو عَنْ كَثِيرٍ ﴿٣١﴾

ਅਤੇ ਹਰੇਕ ਕਸ਼ਟ ਜੋ ਤੁਹਾਨੂੰ ਪੁੱਜਦਾ ਹੈ, ਉਹ ਤੁਹਾਡੇ ਆਪਣੇ ਕਰਮਾਂ ਦਾ ਫਲ ਹੁੰਦਾ ਹੈ ਅਤੇ ਅੱਲਾਹ ਤੁਹਾਡੇ ਵਧੇਰੇ ਦੋਸ਼ ਅਣਡਿੱਠ ਕਰ ਦਿੰਦਾ ਹੈ ।੩੧।

وَمَا أَنْتُمْ بِمُعْجِزِينَ فِي الْأَرْضِ ۖ وَمَا لَكُمْ مِنْ دُونِ اللَّهِ مِنْ وَلِيٍّ وَلَا نَصِيرٍ ﴿٣٢﴾

ਅਤੇ ਤੁਸੀਂ (ਅੱਲਾਹ ਨੂੰ) ਉਸ ਦੀ ਇੱਛਾ ਬਾਰੇ ਧਰਤੀ ਤੇ ਕਿਤੇ ਵੀ ਨਿਹਫਲ ਨਹੀਂ ਕਰ ਸਕਦੇ, ਅਰਥਾਤ ਅੱਲਾਹ ਤੋਂ ਛੁੱਟ ਤੁਹਾਡਾ ਕੋਈ ਵੀ ਆਸਰਾ ਨਹੀਂ ਤੇ ਨਾ ਕੋਈ ਸਹਾਇਕ ਹੀ ਹੈ ।੩੨।

وَمِنْ آيَاتِهِ الْجَوَارِ فِي الْبَحْرِ كَالْأَعْلَامِ ﴿٣٣﴾

ਅਤੇ ਉਸ ਦੇ ਚਮਤਕਾਰਾਂ ਵਿੱਚੋਂ ਹੀ ਪਹਾੜਾਂ ਸਮਾਨ (ਉੱਚੇ) ਸਮੁੰਦਰ ਵਿਚ ਚਲਣ ਵਾਲੇ (ਸਮੁੰਦਰੀ) ਬੇੜੇ ਹਨ ।੩੩।

إِنْ يَشَأْ يُسْكِنِ الرِّيحَ فَيَظْلَلْنَ رَوَاكِدَ عَلَىٰ ظَهْرِهِ ۚ

ਜੇ ਉਹ ਚਾਹੇ ਤਾਂ ਹਵਾ ਨੂੰ ਰੋਕ ਲਵੇ ਤੇ ਓਹ ਬੇੜੇ ਸਮੁੰਦਰ ਦੀ ਪਧਰ ਉੱਤੇ ਖੜੋਤੇ ਹੀ ਰਹਿ ਜਾਣ ।

---

[1]ਇਕੱਤਰ ਕਰਨ ਦਾ ਭਾਵ ਆਮ ਤੌਰ ਤੇ ਕਿਆਮਤ ਹੀ ਹੁੰਦਾ ਹੈ, ਪਰ ਇਸ ਥਾਂ "ਦਾਬਾਹ" ਦਾ ਪਦ ਹੈ, ਜਿਸ ਤੋਂ ਇਹ ਸ਼ੱਕ ਪੈਦਾ ਹੋ ਸਕਦਾ ਹੈ ਕਿ ਕੀ ਪਸ਼ੂਆਂ ਦਾ ਵੀ ਲੇਖਾ ਲਿਆ ਜਾਏਗਾ ? ਸੋ ਇਸ ਦਾ ਪਹਿਲਾ ਉੱਤਰ ਤਾਂ ਇਹ ਹੈ ਕਿ "ਦਾਬਾਹ" ਦਾ ਪਦ ਕੁਰਾਨ ਸ਼ਰੀਫ਼ ਵਿਚ ਮਨੁੱਖ ਜਾਤੀ ਲਈ ਵੀ ਵਰਤਿਆ ਗਿਆ ਹੈ ਅਤੇ ਦੂਜਾ ਉੱਤਰ ਇਹ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਫ਼ਰਮਾਇਆ ਹੈ ਕਿ ਕਿਆਮਤ ਦੇ ਦਿਹਾੜੇ ਪਸ਼ੂਆਂ ਦਾ ਵੀ ਲੇਖਾ ਲਿਆ ਜਾਏਗਾ । ਸੋ ਆਪ ਨੇ ਇਹ ਫ਼ਰਮਾਇਆ ਹੈ ਕਿ ਮੈਂ ਇਹ ਵੇਖ ਰਿਹਾ ਹਾਂ ਕਿ ਕਿਆਮਤ ਦੇ ਦਿਹਾੜੇ ਇਕ ਬਕਰੀ ਦੂਜੀ ਨੂੰ ਸਿੰਗ ਮਾਰ ਰਹੀ ਹੈ; ਇਸ ਲਈ ਕਿ ਉਸ ਨੂੰ ਦੂਜੀ ਬਕਰੀ ਨੇ ਇਸ ਮਾਤ ਲੋਕ ਵਿਚ ਸਿੰਗ ਮਾਰਿਆ ਸੀ । ਸੋ ਦੋਹਾਂ ਹਾਲਤਾਂ ਵਿਚ ਇਸ ਆਇਤ ਦਾ ਅਰਥ ਠੀਕ ਹੈ ।

اِنَّ فِیْ ذٰلِكَ لَاٰیٰتٍ لِّكُلِّ صَبَّارٍ شَكُوْرٍ ﴿۳۳﴾

ਇਸ ਵਿਚ ਸਬਰ ਕਰਨ ਵਾਲਿਆਂ ਤੇ ਸ਼ੁਕਰ ਕਰਨ ਵਾਲਿਆਂ ਲਈ ਵੱਡੇ ਚਮਤਕਾਰ ਹਨ ।੩੪।

اَوْ یُوْبِقْهُنَّ بِمَا كَسَبُوْا وَیَعْفُ عَنْ كَثِیْرٍ

ਜਾਂ ਉਹ, ਜੇ ਚਾਹੇ ਤਾਂ, ਬੇੜਿਆਂ[1] ਵਾਲਿਆਂ ਨੂੰ ਓਹਨਾਂ ਦੀਆਂ ਕਰਣੀਆਂ ਸਦਕਾ ਨਸ਼ਟ ਕਰ ਦੇਵੇ, ਅਰਥਾਤ ਓਹ ਵਧੇਰੇ ਦੋਸ਼ ਅਣਡਿੱਠ ਹੀ ਕਰ ਦਿੰਦਾ ਹੈ ।੩੫।

وَّیَعْلَمَ الَّذِیْنَ یُجَادِلُوْنَ فِیْۤ اٰیٰتِنَا ؕ مَا لَهُمْ مِّنْ مَّحِیْصٍ ﴿۳۵﴾

ਅਤੇ ਉਹ ਓਹਨਾਂ ਲੋਕਾਂ ਦਾ ਜਾਣਨਹਾਰ ਹੈ, ਜੋ ਸਾਡੇ ਚਮਤਕਾਰਾਂ ਬਾਰੇ ਵਾਦ-ਵਿਵਾਦ ਕਰਦੇ ਹਨ, ਉਹਨਾਂ ਦੇ ਨੱਸਣ ਲਈ ਕੋਈ ਟਿਕਾਣਾ ਨਹੀਂ ਹੈ ।੩੬।

فَمَاۤ اُوْتِیْتُمْ مِّنْ شَیْءٍ فَمَتَاعُ الْحَیٰوةِ الدُّنْیَا ۚ وَمَا عِنْدَ اللّٰهِ خَیْرٌ وَّاَبْقٰی لِلَّذِیْنَ اٰمَنُوْا وَعَلٰی رَبِّهِمْ یَتَوَكَّلُوْنَ ﴿۳۶﴾

ਅਤੇ ਜੋ ਕੁਝ ਵੀ ਤੁਹਾਨੂੰ ਦਿੱਤਾ ਗਿਆ ਹੈ, ਉਹ ਇਸ ਮਾਤਲੋਕ ਦਾ ਸਾਧਨ ਹੈ, ਅਰਥਾਤ ਜੋ ਅੱਲਾਹ ਕੋਲ ਹੈ, ਉਹ ਸ਼ਰਧਾਲੂਆਂ ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਭਰੋਸਾ ਕਰਨ ਵਾਲਿਆਂ ਲਈ ਵਧੇਰੇ ਚੰਗਾ ਹੈ ਅਤੇ ਬਾਕੀ ਰਹਿਣ ਵਾਲਾ ਹੈ ।੩੭।

وَالَّذِیْنَ یَجْتَنِبُوْنَ كَبٰٓئِرَ الْاِثْمِ وَالْفَوَاحِشَ وَاِذَا مَا غَضِبُوْا هُمْ یَغْفِرُوْنَ ﴿۳۷﴾

ਅਤੇ (ਓਹਨਾਂ ਲੋਕਾਂ ਲਈ) ਜੋ ਬਜਰ ਪਾਪਾਂ ਤੇ ਕੁਕਰਮਾਂ ਤੋਂ ਬਚਣ ਦਾ ਜਤਨ ਕਰਦੇ ਹਨ, ਅਰਥਾਤ ਜਦ ਓਹਨਾਂ ਨੂੰ ਗੁੱਸਾ ਆਉਂਦਾ ਹੈ, ਤਾਂ ਮਾਫ਼ ਕਰ ਦਿੰਦੇ ਹਨ ।੩੮।

وَالَّذِیْنَ اسْتَجَابُوْا لِرَبِّهِمْ وَاَقَامُوا الصَّلٰوةَ ۪ وَاَمْرُهُمْ

ਅਰਥਾਤ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ (ਹਰ) ਅਵਾਜ਼ ਨੂੰ (ਖਿੜੇ ਮੱਥੇ) ਪਰਵਾਣ ਕਰ ਲੈਂਦੇ ਹਨ, ਅਰਥਾਤ (ਜਮਾਤ ਨਾਲ ਰਲ ਕੇ) ਨਿਮਾਜ਼ਾਂ ਪੜ੍ਹਦੇ ਰਹਿੰਦੇ ਹਨ ਅਤੇ ਓਹਨਾਂ ਦਾ ਇਹ ਢੰਗ ਹੁੰਦਾ ਹੈ ਕਿ ਆਪਣੇ ਹਰੇਕ ਮਾਮਲੇ ਨੂੰ ਆਪਸ ਵਿਚ ਸਲਾਹ-ਮਸ਼ਵਰੇ ਨਾਲ ਸਿਰੇ ਚਾੜ੍ਹਦੇ ਰਹਿੰਦੇ

---

[1]ਅਸੀਂ "ਬੇੜਿਆਂ ਵਾਲਿਆਂ ਨੂੰ" ਅਰਥ ਕੀਤਾ ਹੈ, ਪਰ ਮੂਲ ਪਾਠ ਵਿਚ "ਬੇੜਿਆਂ ਨੂੰ" ਨਸ਼ਟ ਕਰ ਦੇਈਏ ਵਰਣਨ ਹੈ । ਅਸੀਂ ਇਹ ਅਰਥ ਇਸ ਲਈ ਕੀਤਾ ਹੈ ਕਿ ਬੇੜੀਆਂ ਵਾਲਿਆਂ ਦਾ ਰਿਜ਼ਕ ਬੇੜੀਆਂ ਨਾਲ ਹੀ ਸੰਬੰਧਤ ਹੁੰਦਾ ਹੈ । ਜੇ ਬੇੜੀਆਂ ਨਸ਼ਟ ਹੋ ਜਾਣ, ਤਾਂ ਬੇੜੀਆਂ ਵਾਲੇ ਵੀ ਨਸ਼ਟ ਹੋ ਜਾਣਗੇ । ਸੋ ਇਸੇ ਗੱਲ ਨੂੰ ਮੁਖ ਰੱਖ ਕੇ ਅਸੀਂ ਇਹ ਅਰਥ ਕੀਤਾ ਹੈ । ਇਸੇ ਤਰ੍ਹਾਂ ਇਸ ਆਇਤ ਵਿਚ ਇਹ ਵੀ ਵਰਣਨ ਹੈ ਕਿ ਅਸੀਂ ਬੇੜੀਆਂ ਨੂੰ ਓਹਨਾਂ ਦੀਆਂ ਕਰਣੀਆਂ ਸਦਕਾ ਨਸ਼ਟ ਕਰ ਦਿਆਂਗੇ, ਕਰਣੀਆਂ ਬੇੜੀਆਂ ਵਾਲੇ ਕਰਦੇ ਹਨ ਨਾ ਕਿ ਬੇੜੀਆਂ । ਸੋ ਇਸ ਤੋਂ ਵੀ ਇਹੋ ਸਿਧ ਹੁੰਦਾ ਹੈ ਕਿ ਇਸ ਥਾਂ ਬੇੜੀਆਂ ਵਾਲਿਆਂ ਦਾ ਹੀ ਭਾਵ ਹੈ; ਨਾ ਕਿ ਬੇੜੀਆਂ ਦਾ ।

شُوْرٰى بَيْنَهُمْ وَمِمَّا رَزَقْنٰهُمْ يُنْفِقُوْنَ ﴿٣٨﴾

ਹਨ, ਅਰਥਾਤ ਜੋ ਕੁਝ ਅਸੀਂ ਓਹਨਾਂ ਨੂੰ ਦਿੱਤਾ ਹੈ, ਉਸ ਵਿੱਚੋਂ ਖ਼ਰਚ ਕਰਦੇ ਰਹਿੰਦੇ ਹਨ ।੩੯।

وَالَّذِيْنَ اِذَآ اَصَابَهُمُ الْبَغْيُ هُمْ يَنْتَصِرُوْنَ ﴿٣٩﴾

ਅਤੇ ਜਦ ਓਹਨਾਂ ਤੇ ਕੋਈ ਵਧੀਕੀ ਕੀਤੀ ਜਾਂਦੀ ਹੈ, ਓਹ ਬਦਲਾ ਤਾਂ ਲੈ ਲੈਂਦੇ ਹਨ, (ਪਰ ਇਹ ਗੱਲ ਵੀ ਚੇਤੇ ਰੱਖਦੇ ਹਨ ਕਿ) ।੪੦।

وَجَزٰٓؤُا سَيِّئَةٍ سَيِّئَةٌ مِّثْلُهَا ۚ فَمَنْ عَفَا وَاَصْلَحَ فَاَجْرُهٗ عَلَى اللّٰهِ ۭ اِنَّهٗ لَا يُحِبُّ الظّٰلِمِيْنَ ﴿٤٠﴾

(ਹਰੇਕ) ਬੁਰਾਈ ਦਾ ਬਦਲਾ ਉਸ ਬੁਰਾਈ ਜਿੰਨਾ ਹੀ ਹੁੰਦਾ ਹੈ, ਪਰ ਜਿਹੜਾ ਪ੍ਰਾਣੀ ਸੁਧਾਰ ਨੂੰ ਮੁਖ ਰੱਖ ਕੇ ਮਾਫ਼ ਕਰ ਦਿੰਦਾ ਹੈ, ਉਸ ਦਾ ਵਟਾਂਦਰਾ ਅੱਲਾਹ ਦੇ ਜ਼ਿੰਮੇ ਹੋ ਜਾਂਦਾ ਹੈ, ਅਰਥਾਤ ਉਹ (ਪ੍ਰਭੂ) ਜ਼ਾਲਮਾਂ ਨੂੰ ਕਦੇ ਵੀ ਪਸੰਦ ਨਹੀਂ ਕਰਦਾ ।੪੧।

وَلَمَنِ انْتَصَرَ بَعْدَ ظُلْمِهٖ فَاُولٰۗىِٕكَ مَا عَلَيْهِمْ مِّنْ سَبِيْلٍ ﴿٤١﴾

ਅਤੇ ਜੋ ਲੋਕ ਆਪਣੇ ਉੱਤੇ ਕੀਤੇ ਗਏ ਜ਼ੁਲਮ ਦਾ ਯੋਗ ਬਦਲਾ ਲੈਂਦੇ ਹਨ, ਓਹਨਾਂ ਸਿਰ ਕੋਈ ਦੋਸ਼ ਨਹੀਂ ਥੱਪਿਆ ਜਾ ਸਕਦਾ ।੪੨।

اِنَّمَا السَّبِيْلُ عَلَى الَّذِيْنَ يَظْلِمُوْنَ النَّاسَ وَيَبْغُوْنَ فِي الْاَرْضِ بِغَيْرِ الْحَقِّ ۭ اُولٰۗىِٕكَ لَهُمْ عَذَابٌ اَلِيْمٌ ﴿٤٢﴾

ਦੋਸ਼ ਤਾਂ ਕੇਵਲ ਓਹਨਾਂ ਲੋਕਾਂ ਦੇ ਸਿਰ ਹੀ ਆਉਂਦਾ ਹੈ, ਜੋ ਲੋਕਾਂ ਉੱਤੇ ਜ਼ੁਲਮ ਤੇ ਹਮਲੇ ਕਰਦੇ ਹਨ ਤੇ ਬਿਨਾਂ ਕਿਸੇ ਅਧਿਕਾਰ ਦੇ ਹੀ ਦੇਸ ਵਿਚ ਵਧੀਕੀ ਕਰਦੇ ਹਨ । ਓਹਨਾਂ ਲੋਕਾਂ ਲਈ ਘੋਰ ਕਸ਼ਟ ਨੀਅਤ ਹੈ ।੪੩।

وَلَمَنْ صَبَرَ وَغَفَرَ اِنَّ ذٰلِكَ لَمِنْ عَزْمِ الْاُمُوْرِ ﴿٤٣﴾ ع

ਅਤੇ ਜਿਹੜਾ ਪ੍ਰਾਣੀ ਸਬਰ ਕਰਦਾ ਹੈ ਤੇ ਮਾਫ਼ ਕਰਦਾ ਹੈ । ਬੇਸ਼ੱਕ (ਉਸ ਦਾ) ਇਹ ਕਰਤਵ ਵੱਡੀ (ਹਿੰਮਤ ਤੇ) ਦਲੇਰੀ ਵਾਲੇ ਕੰਮਾਂ ਵਿੱਚੋਂ ਹੈ ।੪੪।

(ਰਕੂਅ ੪)

وَمَنْ يُّضْلِلِ اللّٰهُ فَمَا لَهٗ مِنْ وَّلِيٍّ مِّنْۢ بَعْدِهٖ ۭ وَتَرَى الظّٰلِمِيْنَ لَمَّا رَاَوُا الْعَذَابَ يَقُوْلُوْنَ هَلْ اِلٰى مَرَدٍّ مِّنْ سَبِيْلٍ ﴿٤٤﴾

ਅਤੇ ਜਿਸ ਨੂੰ ਅੱਲਾਹ ਕੁਰਾਹੀਆ ਕਰਾਰ ਦੇ ਦੇਵੇ, ਤਾਂ ਉਸ (ਪ੍ਰਭੂ) ਤੋਂ ਛੁੱਟ ਉਸ ਦਾ ਕੋਈ ਵੀ ਆਸਰਾ ਨਹੀਂ ਹੋ ਸਕਦਾ । ਤੂੰ ਜ਼ਾਲਮਾਂ ਨੂੰ ਵੇਖੇਂਗਾ ਕਿ ਜਦ ਓਹ ਕਸ਼ਟ ਆਉਂਦਾ ਵੇਖਣਗੇ, ਤਾਂ ਇਹ ਕਹਿਣਗੇ ਕਿ ਕੀ ਕਿਸੇ ਤਰ੍ਹਾਂ ਇਸ ਕਸ਼ਟ ਨੂੰ ਟਾਲਣ ਦੀ ਕੋਈ ਵਿਉਂਤ ਵੀ ਹੈ ? ।੪੫।

وَتَرٰىهُمْ يُعْرَضُوْنَ عَلَيْهَا خٰشِعِيْنَ مِنَ الذُّلِّ
يَنْظُرُوْنَ مِنْ طَرْفٍ خَفِيٍّ ۗ وَقَالَ الَّذِيْنَ اٰمَنُوْٓا
اِنَّ الْخٰسِرِيْنَ الَّذِيْنَ خَسِرُوْٓا اَنْفُسَهُمْ وَاَهْلِيْهِمْ
يَوْمَ الْقِيٰمَةِ ۗ اَلَآ اِنَّ الظّٰلِمِيْنَ فِيْ عَذَابٍ مُّقِيْمٍ ﴿۴۵﴾

ਅਤੇ ਤੂੰ ਓਹਨਾਂ ਨੂੰ ਵੇਖੇਂਗਾ ਕਿ ਓਹ ਇਸ ਕਸ਼ਟ ਦੇ ਅੱਗੇ ਪੇਸ਼ ਕੀਤੇ ਜਾਣਗੇ ਤੇ ਨਿਰਾਦਰ ਦੇ ਕਾਰਣ ਨੀਵੇਂ ਸਿਰ ਸੁੱਟੀ ਲੁਕਵੀਂ ਨਜ਼ਰ ਨਾਲ ਝਾਤੀਆਂ ਮਾਰ ਰਹੇ ਹੋਣਗੇ ਅਤੇ ਸ਼ਰਧਾਲੂ ਇਹ ਕਹਿਣਗੇ ਕਿ ਅਸਲ ਘਾਟਾ ਪਾਉਣ ਵਾਲੇ ਊਹੋ ਹੀ ਹਨ, ਜਿਨ੍ਹਾਂ ਨੇ ਆਪਣੇ ਆਪ ਨੂੰ ਤੇ ਆਪਣੇ ਪਰਵਾਰ ਨੂੰ ਕਿਆਮਤ ਦੇ ਦਿਹਾੜੇ ਘਾਟੇ ਵਿਚ ਰੱਖਿਆ ਹੈ। ਕੰਨ ਖੋਲ੍ਹ ਕੇ ਇਹ ਗੱਲ ਸੁਣ ਲਓ ਕਿ ਜ਼ਾਲਮ ਲੋਕ ਲੰਮੇ ਸਮੇਂ ਦੇ ਕਸ਼ਟ ਵਿਚ ਫਸੇ ਰਹਿਣਗੇ।੪੫।

وَمَا كَانَ لَهُمْ مِّنْ اَوْلِيَآءَ يَنْصُرُوْنَهُمْ مِّنْ دُوْنِ
اللّٰهِ ۗ وَمَنْ يُّضْلِلِ اللّٰهُ فَمَا لَهٗ مِنْ سَبِيْلٍ ﴿۴۶﴾

ਅਤੇ ਓਹਨਾਂ ਦਾ ਕੋਈ ਵੀ ਆਸਰਾ ਨਹੀਂ ਹੋਵੇਗਾ, ਜੋ ਓਹਨਾਂ ਦੀ ਅੱਲਾਹ ਦੇ ਟਾਕਰੇ ਤੇ ਕੋਈ ਸਹਾਇਤਾ ਕਰ ਸਕੇ, ਅਰਥਾਤ ਜਿਸ ਨੂੰ ਅੱਲਾਹ ਕੁਰਾਹੀਆ ਸਮਝਦਾ[1] ਹੈ, ਉਸ ਨੂੰ ਕੋਈ ਵੀ ਸੁਮਾਰਗ ਵਲ ਨਹੀਂ ਲਾ ਸਕਦਾ।੪੬।

اِسْتَجِيْبُوْا لِرَبِّكُمْ مِّنْ قَبْلِ اَنْ يَّاْتِيَ يَوْمٌ لَّا مَرَدَّ
لَهٗ مِنَ اللّٰهِ ۗ مَا لَكُمْ مِّنْ مَّلْجَاٍ يَّوْمَئِذٍ وَّمَا لَكُمْ
مِّنْ نَّكِيْرٍ ﴿۴۷﴾

ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅੰਤਮ ਆਵਾਜ਼ ਦਾ ਉੱਤਰ, (ਅਸੀਂ ਹਾਜ਼ਰ ਹਾਂ ਕਹਿੰਦੇ ਹੋਏ) ਉਸ ਤੋਂ ਪਹਿਲਾਂ ਦੇ ਦਿਓ, ਜਦ ਕਿ ਉਹ ਸਮਾਂ ਆ ਜਾਏ, ਜਿਸ ਨੂੰ ਅੱਲਾਹ ਦੇ ਟਾਕਰੇ ਤੇ ਕੋਈ ਵੀ ਨਹੀਂ ਟਾਲ ਸਕਦਾ। ਉਸ ਦਿਨ ਤੁਹਾਡੇ ਵਾਸਤੇ ਕੋਈ ਵੀ ਆਸਰਾ ਨਹੀਂ ਹੋਵੇਗਾ, ਅਰਥਾਤ ਤੁਹਾਥੋਂ (ਆਪਣੀ ਅਵੱਗਿਆ ਤੋਂ) ਇਨਕਾਰ ਦਾ ਕੋਈ ਬਹਾਨਾ ਨਹੀਂ ਹੋ ਸਕੇਗਾ।੪੭।

فَاِنْ اَعْرَضُوْا فَمَآ اَرْسَلْنٰكَ عَلَيْهِمْ حَفِيْظًا ۗ اِنْ عَلَيْكَ
اِلَّا الْبَلٰغُ ۗ وَاِنَّآ اِذَآ اَذَقْنَا الْاِنْسَانَ مِنَّا رَحْمَةً فَرِحَ

ਸੋ ਫੇਰ ਵੀ ਜੇ ਓਹ ਮੂੰਹ ਮੋੜ ਲੈਣ, ਤਾਂ (ਮੋੜਦੇ ਰਹਿਣ) ਅਸੀਂ ਤੈਨੂੰ ਓਹਨਾਂ ਦਾ ਨਿਗਰਾਨ ਬਣਾ ਕੇ ਨਹੀਂ ਭੇਜਿਆ; ਤੇਰੇ ਜ਼ਿੰਮੇ ਤਾਂ ਕੇਵਲ ਸੁਨੇਹਾ ਪੁਚਾਉਣਾ ਹੀ ਹੈ ਅਤੇ ਜਦ ਕਦੇ ਅਸੀਂ ਮਨੁੱਖ ਤੇ ਆਪਣੇ ਵੱਲੋਂ ਕੋਈ ਮਿਹਰ ਕਰਦੇ ਹਾਂ, ਤਾਂ ਉਹ ਉਸ ਤੇ ਵੱਡਾ ਖ਼ੁਸ਼ ਹੋ ਜਾਂਦਾ ਹੈ ਤੇ ਜੇ ਉਸ ਦੀ ਕਿਸੇ

[1] "ਅਜ਼ੱਲਾ" ਦਾ ਇਕ ਅਰਥ ਕੁਰਾਹੇ ਪਾਉਣਾ ਹੁੰਦਾ ਹੈ ਤੇ ਦੂਜਾ ਕੁਰਾਹੀਆ ਸਮਝਣਾ ਵੀ ਹੈ।

بِهَا ۚ وَإِنْ تُصِبْهُمْ سَيِّئَةٌ بِمَا قَدَّمَتْ أَيْدِيهِمْ فَإِنَّ الْإِنْسَانَ كَفُورٌ ﴿٤٩﴾

ਕਰਣੀ ਸਦਕਾ (ਸਾਡੇ ਵੱਲੋਂ) ਉਸ ਨੂੰ ਕੋਈ ਦੁੱਖ ਪੁੱਜਦਾ[1] ਹੈ, ਤਾਂ ਬੇਸ਼ੱਕ ਮਨੁੱਖ ਵੱਡਾ ਅਕ੍ਰਿਤਘਣ ਬਣ ਜਾਂਦਾ ਹੈ (ਅਤੇ ਸਾਡੀ ਪਹਿਲੀ ਸਾਰੀ ਮਿਹਰ ਦਾ ਇਨਕਾਰ ਕਰ ਦਿੰਦਾ ਹੈ) ।੪੯।

يَهَبُ لِمَنْ يَشَاءُ إِنَاثًا وَيَهَبُ لِمَنْ يَشَاءُ الذُّكُورَ ﴿٥٠﴾

ਅੱਲਾਹ ਦੀ ਹੀ ਸਾਰੇ ਅਕਾਸ਼ਾਂ ਅਤੇ ਪਤਾਲਾਂ ਤੇ ਪਾਤਸ਼ਾਹੀ ਹੈ । ਉਹ ਜੋ ਚਾਹੁੰਦਾ ਹੈ ਰਚਦਾ ਹੈ, ਅਰਥਾਤ ਜਿਸ ਨੂੰ ਯੋਗ ਸਮਝਦਾ ਹੈ ਧੀਆਂ ਦਿੰਦਾ ਹੈ ਤੇ ਜਿਸ ਨੂੰ ਚਾਹੁੰਦਾ ਹੈ ਪੁੱਤਰ ਦਿੰਦਾ ਹੈ ।੫੦।

أَوْ يُزَوِّجُهُمْ ذُكْرَانًا وَإِنَاثًا ۖ وَيَجْعَلُ مَنْ يَشَاءُ عَقِيمًا ۚ إِنَّهُ عَلِيمٌ قَدِيرٌ ﴿٥١﴾

ਜਾਂ ਪੁੱਤਰ ਤੇ ਧੀਆਂ ਮਿਲਾ ਜੁਲਾ ਕੇ ਦੇ ਦਿੰਦਾ ਹੈ, (ਅਰਥਾਤ ਧੀਆਂ ਵੀ ਪੈਦਾ ਹੁੰਦੀਆਂ ਹਨ ਤੇ ਪੁੱਤਰ ਵੀ) ਅਤੇ ਜਿਸ ਨੂੰ ਚਾਹੁੰਦਾ ਹੈ ਬਾਂਝ ਬਣਾ ਦਿੰਦਾ ਹੈ। ਉਹ ਵੱਡਾ ਜਾਣੀਜਾਣ (ਤੇ) ਸਰਬ ਸ਼ਕਤੀ-ਮਾਨ ਹੈ ।੫੧।

وَمَا كَانَ لِبَشَرٍ أَنْ يُكَلِّمَهُ اللَّهُ إِلَّا وَحْيًا أَوْ مِنْ وَرَاءِ حِجَابٍ أَوْ يُرْسِلَ رَسُولًا فَيُوحِيَ بِإِذْنِهِ مَا يَشَاءُ ۚ إِنَّهُ عَلِيٌّ حَكِيمٌ ﴿٥٢﴾

ਅਤੇ ਕਿਸੇ ਵੀ ਪ੍ਰਾਣੀ ਲਈ ਇਹ ਸੰਭਵ ਨਹੀਂ ਕਿ ਅੱਲਾਹ ਉਸ ਨਾਲ ਗੱਲਾਂ ਕਰੇ । ਹਾਂ, ਅਕਾਸ਼ ਬਾਣੀ[2] ਦੁਆਰਾ, ਜਾਂ ਪੜਦੇ ਦੇ ਪਿੱਛੇ, ਛੁੱਟ ਇਸ ਦੇ ਕਿ ਕਿਸੇ ਹੋਰ ਢੰਗ ਨਾਲ ਗੱਲਾਂ ਕਰੇ, ਜਾਂ (ਉਸ ਵਲ ਫ਼ਰਿਸ਼ਤਿਆਂ ਵਿੱਚੋਂ ਰਸੂਲ ਬਣਾ ਕੇ) ਭੇਜੇ, ਜੋ ਉਸ ਦੇ ਹੁਕਮ ਨਾਲ, ਜੋ ਕੁਝ ਉਹ ਕਹੇ. ਗੱਲ ਪਹੁੰਚਾ ਦੇਣ । ਉਹ ਵੱਡੀ ਸ਼ਾਨ ਵਾਲਾ (ਤੇ) ਯੁਕਤੀ-ਮਾਨ ਹੈ ।੫੨।

---

[1]ਇਸ ਥਾਂ ਮੂਲ ਪਾਠ ਵਿਚ "ਨਕੀਰ" ਪਦ ਹੈ । ਇਸ ਦਾ ਅਰਥ ਇਨਕਾਰ ਕਰਨਾ ਹੈ ।

[2]ਇਸ ਥਾਂ "ਵਹੀ" ਪਦ ਹੈ ਤੇ ਇਸ ਦਾ ਭਾਵ ਉਹ ਸੈਨਤ ਹੈ, ਜੋ ਛੇਤੀ ਨਾਲ ਕੀਤੀ ਜਾਏ ਤੇ ਦੂਜਿਆਂ ਨੂੰ ਉਸ ਦਾ ਪਤਾ ਨਾ ਲਗ ਸਕੇ । ਪ੍ਰਭੂ ਦੀ ਬਾਣੀ ਨੂੰ ਇਸੇ ਲਈ "ਵਹੀ" (ਅਕਾਸ਼ ਬਾਣੀ) ਕਹਿੰਦੇ ਹਨ ਕਿ ਛੇਤੀ ਉਤਰਦੀ ਹੈ, ਉਸ ਤੋਂ ਛੁੱਟ ਕਿਸੇ ਹੋਰ ਨੂੰ ਉਸ ਦਾ ਪਤਾ ਨਹੀਂ ਲਗਦਾ । ਛੁੱਟ ਇਸ ਦੇ ਕਿ ਅੱਲਾਹ ਆਪ ਦੂਜੇ ਨੂੰ ਵੀ ਉਸ ਵਿਚ ਨਾ ਰਲਾ ਲਏ ।

ਇਸ ਆਇਤ ਵਿਚ ਅੱਲਾਹ ਨੇ ਆਪਣੇ ਬੰਦਿਆ ਨਾਲ "ਕਲਾਮ" ਕਰਨ ਦੇ ਤਿੰਨ ਢੰਗ ਦੱਸੇ ਹਨ, ਪਹਿਲਾ ਢੰਗ ਇਹ ਹੈ ਕਿ ਪ੍ਰਭੂ ਦੀ ਬਾਣੀ ਬੰਦੇ ਉੱਤੇ ਕਿਸੇ ਵਾਸਤੇ ਤੋਂ ਬਿਨਾਂ ਸਿੱਧੀ ਹੀ ਉਤਰਦੀ ਹੈ । ਦੂਜਾ ਢੰਗ ਇਹ ਹੈ ਕਿ ਪ੍ਰਭੂ ਵੱਲੋਂ ਅੱਖਰਾਂ ਦੁਆਰਾ ਕਿਸੇ ਗੱਲ ਨੂੰ ਵਰਣਨ ਕਰਨ ਦੀ ਥਾਂ ਕਿਸੇ ਨਜ਼ਾਰੇ ਰਾਹੀਂ—ਜੋ ਸੁਪਨੇ ਜਾਂ ਕਸ਼ਫ ਦੁਆਰਾ ਦੱਸਿਆ ਜਾਂਦਾ ਹੈ—ਪਰਗਟ ਕੀਤਾ ਜਾਂਦਾ ਹੈ। ਇਸ ਢੰਗ ਨੂੰ ਇਸ ਆਇਤ ਵਿਚ "ਮਿੱਵਰਾਇ ਹਿਜਾਬ" ਦੇ ਪਦਾਂ ਦੁਆਰਾ ਵਰਣਨ ਕੀਤਾ ਗਿਆ ਹੈ, ਅਰਥਾਤ ਅਸਲ ਮਨੋਰਥ ਪੜਦੇ ਦੇ ਪਿੱਛੇ ਹੁੰਦਾ ਹੈ । ਤੀਜਾ ਢੰਗ ਇਹ ਹੈ ਕਿ ਅੱਲਾਹ ਆਪਣੀ ਬਾਣੀ ਫਰਿਸ਼ਤੇ ਦੁਆਰਾ ਉਤਾਰਦਾ ਹੈ ਤੇ ਫਰਿਸ਼ਤਾ ਬੰਦੇ ਤਕ ਪੁਚਾ ਦਿੰਦਾ ਹੈ । (ਵਿਸਥਾਰ ਲਈ ਵੇਖੋ ਤਫਸੀਰਿ ਕਬੀਰ ਜਿਲਦ ੬ ਤਫਸੀਰ ਸੂਰਤ ਜ਼ਲਜ਼ਾਲ)

وَكَذٰلِكَ اَوْحَيْنَآ اِلَيْكَ رُوْحًا مِّنْ اَمْرِنَا ۭ مَا كُنْتَ تَدْرِيْ مَا الْكِتٰبُ وَلَا الْاِيْمَانُ وَلٰكِنْ جَعَلْنٰهُ نُوْرًا نَّهْدِيْ بِهٖ مَنْ نَّشَاۗءُ مِنْ عِبَادِنَا ۭ وَاِنَّكَ لَتَهْدِيْٓ اِلٰى صِرَاطٍ مُّسْتَقِيْمٍ ﴿٥٢﴾

ਅਤੇ ਇਸੇ ਤਰ੍ਹਾਂ ਹੀ ਅਸੀਂ ਤੇਰੇ ਉੱਤੇ ਆਪਣੇ ਹੁਕਮ ਨਾਲ ਇਹ ਅਕਾਸ਼ ਬਾਣੀ ਉਤਾਰੀ ਹੈ। ਤੂੰ ਇਹ ਨਹੀਂ ਜਾਣਦਾ ਸੀ ਕਿ ਪੁਸਤਕ ਕੀ ਚੀਜ਼ ਹੈ? ਤੇ ਨਾ ਤੈਨੂੰ ਏਹੋ ਪਤਾ ਸੀ ਕਿ ਸ਼ਰਧਾ ਕਿਸ ਨੂੰ ਕਹਿੰਦੇ ਹਨ? ਪਰ ਅਸੀਂ ਇਸ (ਤੇਰੀ ਅਕਾਸ਼ ਬਾਣੀ) ਨੂੰ ਪ੍ਰਕਾਸ਼ ਮਈ ਬਣਾਇਆ ਹੈ। ਇਸ ਰਾਹੀਂ ਅਸੀਂ ਆਪਣੇ ਬੰਦਿਆਂ ਵਿੱਚੋਂ ਜਿਸ ਨੂੰ ਯੋਗ ਸਮਝਦੇ ਹਾਂ ਸੁਮਾਰਗ ਵਲ ਲਾ ਦਿੰਦੇ ਹਾਂ ਅਤੇ ਤੂੰ ਨਿਰਸੰਦੇਹ ਲੋਕਾਂ ਨੂੰ ਸਿੱਧੇ ਮਾਰਗ ਵਲ ਲਾ ਰਿਹਾ ਹੈਂ।੫੩।

صِرَاطِ اللّٰهِ الَّذِيْ لَهٗ مَا فِي السَّمٰوٰتِ وَمَا فِي الْاَرْضِ ۭ اَلَآ اِلَى اللّٰهِ تَصِيْرُ الْاُمُوْرُ ﴿٥٣﴾ ع

ਉਸ ਅੱਲਾਹ ਦੇ ਮਾਰਗ ਵਲ, ਜੋ ਉਸ ਦਾ ਮਾਲਕ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ ਸੁਣੋ! ਸਾਰੇ ਕਾਰਜ ਅੱਲਾਹ ਦੇ ਹਜ਼ੂਰ ਹੀ ਪਰਤਾਏ ਜਾਂਦੇ ਹਨ, (ਅਰਥਾਤ ਸਾਰੇ ਕਾਰਜਾਂ ਦਾ) ਆਦਿ-ਅੰਤ ਅੱਲਾਹ ਦੇ ਹੱਥ ਹੈ।੫੪। (ਰਕੂਅ ੫)




## (੪੩) ਸੂਰਤ-ਜ਼ੁਖ਼ਰੁਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯੦ ਆਇਤਾਂ ਤੇ ੭ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ﴿١﴾

ਮੈਂ ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

حٰمٓ ﴿٢﴾

ਹਮੀਦ=(ਉਪਮਾਯੋਗ) ਤੇ ਮਜੀਦ=(ਵਡਿਆਈ ਯੋਗ, ਅੱਲਾਹ ਵੱਲੋਂ ਇਹ ਸੂਰਤ ਉਤਾਰੀ ਗਈ ਹੈ)।੨।

وَالْكِتٰبِ الْمُبِيْنِ ۝٣

ਅਸੀਂ ਇਸ ਪੁਸਤਕ ਦੀ ਕਸਮ ਚੁੱਕ ਕੇ ਇਹ ਗੱਲ ਕਹਿੰਦੇ ਹਾਂ (ਅਰਥਾਤ ਇਸ ਨੂੰ ਗਵਾਹ ਦੇ ਤੌਰ ਤੇ ਪੇਸ਼ ਕਰਦੇ ਹਾਂ) ਕਿ ਇਹ ਆਪਣੇ ਵਿਸ਼ੇ ਵਿਸਥਾਰ ਨਾਲ ਵਰਣਨ ਕਰਨ ਵਾਲੀ ਹੈ ।੩।

اِنَّا جَعَلْنٰهُ قُرْءٰنًا عَرَبِيًّا لَّعَلَّكُمْ تَعْقِلُوْنَ ۝٤

ਅਸੀਂ ਇਸ ਪੁਸਤਕ ਨੂੰ ਕੁਰਾਨ ਬਣਾਇਆ ਹੈ (ਅਤੇ ਕੁਰਾਨ ਵੀ ਅਜਿਹਾ ) ਜੋ ਅਰਬੀ ਹੈ; ਤਾਂ ਜੁ ਤੁਸੀਂ ਸਮਝ[1] ਸਕੋ ।੪।

وَاِنَّهٗ فِيْٓ اُمِّ الْكِتٰبِ لَدَيْنَا لَعَلِيٌّ حَكِيْمٌ ۝٥

ਅਤੇ ਉਹ, (ਅਰਥਾਤ ਕੁਰਾਨ) ਪੁਸਤਕਾਂ ਦੀ ਮਾਂ[2] ਹੈ ਅਤੇ ਸਾਡੇ ਨਜ਼ਦੀਕ ਵੱਡੀ ਸ਼ਾਨ ਵਾਲਾ ਤੇ ਯੁਕਤੀਆਂ ਭਰਪੂਰ ਹੈ ।੫।

اَفَنَضْرِبُ عَنْكُمُ الذِّكْرَ صَفْحًا اَنْ كُنْتُمْ قَوْمًا مُّسْرِفِيْنَ ۝٦

ਕੀ ਅਸੀਂ ਤੁਹਾਡੇ ਅੱਗੇ ਉਪਦੇਸ਼ (ਪੁਸਤਕ) ਦਾ ਵਰਣਨ ਕਰਨਾ ਕੇਵਲ ਇਸ ਲਈ ਛੱਡ ਦੇਈਏ ਕਿ ਤੁਸੀਂ ਹੱਦੋਂ ਟੱਪੀ ਹੋਈ ਜਾਤੀ ਹੋ ।੬।

وَكَمْ اَرْسَلْنَا مِنْ نَّبِيٍّ فِي الْاَوَّلِيْنَ ۝٧

ਅਸੀਂ ਤੁਹਾਥੋਂ ਪਹਿਲਾਂ ਜਾਤੀਆਂ ਵਿਚ ਬਹੁਤ ਸਾਰੇ ਨਬੀ ਭੇਜੇ ਹਨ ।੭।

وَمَا يَاْتِيْهِمْ مِّنْ نَّبِيٍّ اِلَّا كَانُوْا بِهٖ يَسْتَهْزِءُوْنَ ۝٨

ਅਤੇ ਓਹਨਾਂ ਵਲ ਜਿਹੜਾ ਵੀ ਨਬੀ ਆਉਂਦਾ ਹੈ, ਓਹ ਉਸ ਦਾ ਮਖ਼ੌਲ ਉਡਾਉਂਦੇ ਹਨ। (ਅਸੀਂ ਫੇਰ ਵੀ ਓਹਨਾਂ ਵਲ ਅਕਾਸ਼ ਬਾਣੀ ਉਤਾਰੀ ਸੀ) ।੮।

فَاَهْلَكْنَآ اَشَدَّ مِنْهُمْ بَطْشًا وَّمَضٰى مَثَلُ الْاَوَّلِيْنَ ۝٩

ਅਤੇ ਅਸੀਂ ਓਹਨਾਂ ਤੋਂ ਵਧੇਰੇ ਬਲਵਾਨ ਲੋਕਾਂ ਨੂੰ (ਇਨਕਾਰ ਕਰਨ ਕਰ ਕੇ) ਨਸ਼ਟ ਕਰ ਦਿੱਤਾ ਸੀ।

---

[1]ਇੱਥੇ ਮੂਲ ਪਾਠ ਵਿਚ "ਕੁਰਆਨਨ ਆਰਾਬਿੱਯਨ" ਦੇ ਪਦ ਆਏ ਹਨ। ਹੋ ਸਕਦਾ ਹੈ ਕਿ ਕਈ ਲੋਕ ਇਸ ਨੂੰ ਚੰਗੀ ਤਰ੍ਹਾਂ ਨਾ ਸਮਝ ਸਕਣ;ਇਸ ਲਈ ਇਹ ਸਪਸ਼ਟ ਕੀਤਾ ਜਾਂਦਾ ਹੈ ਕਿ "ਕੁਰਾਨ" ਪਦ ਇਸ ਲਈ ਵਰਤਿਆ ਗਿਆ ਹੈ ਕਿ ਇਹ ਪੁਸਤਕ ਵਧੇਰੇ ਪੜ੍ਹੀ ਜਾਏਗੀ, ਅਰਥਾਤ ਇਸ ਦਾ ਪੜ੍ਹਿਆ ਜਾਣਾ ਵੱਡਾ ਸੌਖਾ ਹੋਵੇਗਾ ਅਤੇ "ਆਰਾਬਿੱਯਨ" ਵਿਚ ਇਹ ਦੱਸਿਆ ਗਿਆ ਹੈ ਕਿ ਇਸ ਦਾ ਭਾਵ ਸਮਝਣਾ ਵੀ ਸੌਖਾ ਹੋਵੇਗਾ; ਕਿਉਂਕਿ ਇਹ ਹਰੇਕ ਗੱਲ ਦਲੀਲ ਨਾਲ ਵਰਣਨ ਕਰਦੀ ਹੈ।

[2]ਇਸ ਥਾਂ ਇਕ ਅਲੰਕਾਰ ਵਰਤਿਆ ਗਿਆ ਹੈ ਕਿ ਸਾਰੀਆਂ ਸ਼ਰੀਅਤਾਂ ਕਿਸੇ ਅਸਲ ਦੇ ਅਧੀਨ ਹੁੰਦੀਆਂ ਹਨ ਤੇ ਅਸਲ ਪੁਸਤਕ ਵਾਸਤੇ ਮਾਂ ਦੇ ਹੁੰਦੀਆਂ ਹਨ, ਜਿਵੇਂ ਕਿ ਇਕ ਤੀਵੀਂ ਮਨੁੱਖ ਲਈ ਮਾਂ ਹੁੰਦੀ ਹੈ। ਸੋ ਅੱਲਾਹ ਇਹ ਫ਼ਰਮਾਉਂਦਾ ਹੈ ਕਿ ਇਹ ਕੁਰਾਨ "ਉੱਮੁਲਕਿਤਾਬ" ਹੈ, ਅਰਥਾਤ ਜੋ ਅਸੂਲੀ ਪੁਸਤਕ ਜਗ ਤੇ ਉਤਾਰਨੀ ਅੱਲਾਹ ਦਾ ਮਨੋਰਥ ਸੀ, ਉਸ ਵਿਚ ਇਹ ਕੁਰਾਨ ਸ਼ਾਮਲ ਸੀ। ਜਾਣੋ,ਆਦਿ ਕਾਲ ਤੋਂ ਹੀ ਇਹ ਪ੍ਰਭੂ ਦਾ ਮੁਖ ਮੰਤਵ ਸੀ ਕਿ ਜਗ ਦੇ ਸੁਧਾਰ ਲਈ ਉਹ ਕੁਰਾਨ ਸ਼ਰੀਫ਼ ਨੂੰ ਉਤਾਰੇਗਾ।

(ਫੇਰ ਏਹਨਾਂ ਨੂੰ ਨਸ਼ਟ ਕਰਨ ਵਿਚ ਕੀ ਰੋਕ ਹੈ ?) ਅਤੇ ਏਹਨਾਂ ਲੋਕਾਂ ਦੇ ਸਾਮ੍ਹਣੇ ਪਹਿਲੇ ਲੋਕਾਂ ਦੇ ਹਾਲ ਬੀਤ ਚੁੱਕੇ ਹਨ ।੯।

وَلَئِنْ سَأَلْتَهُمْ مَّنْ خَلَقَ السَّمٰوٰتِ وَالْأَرْضَ لَيَقُوْلُنَّ خَلَقَهُنَّ الْعَزِيْزُ الْعَلِيْمُ ⑩

ਅਤੇ ਜੇ ਤੂੰ ਓਹਨਾਂ ਤੋਂ ਇਹ ਪੁੱਛੇਂ ਕਿ ਸਾਰੇ ਅਕਾਸ਼ ਤੇ ਪਤਾਲ ਕਿਸ ਨੇ ਸਾਜੇ ਹਨ ? ਤਾਂ ਓਹ ਏਹੋ ਕਹਿਣਗੇ ਕਿ ਬਲਵਾਨ (ਤੇ) ਯੁਕਤੀਮਾਨ ਅੱਲਾਹ ਨੇ ਹੀ ਓਹਨਾਂ ਨੂੰ ਸਾਜਿਆ ਹੈ ।੧੦।

الَّذِيْ جَعَلَ لَكُمُ الْأَرْضَ مَهْدًا وَّجَعَلَ لَكُمْ فِيْهَا سُبُلًا لَّعَلَّكُمْ تَهْتَدُوْنَ ⑪

ਉਸ ਵਿਅਕਤੀ ਨੇ, ਜਿਸ ਨੇ ਧਰਤੀ ਨੂੰ ਤੁਹਾਡੇ ਵਾਸਤੇ ਵਿਛਾਈ ਬਣਾਇਆ ਹੈ ਅਤੇ ਉਸ ਵਿਚ ਤੁਹਾਡੇ ਵਾਸਤੇ ਰਾਹ ਵੀ ਬਣਾਏ ਹਨ; ਤਾਂ ਜੁ ਤੁਸੀਂ ਸੁਮਾਰਗ ਪ੍ਰਾਪਤ ਕਰ ਸਕੋ ।੧੧।

وَالَّذِيْ نَزَّلَ مِنَ السَّمَآءِ مَآءًۢ بِقَدَرٍ فَأَنْشَرْنَا بِهٖ بَلْدَةً مَّيْتًا كَذٰلِكَ تُخْرَجُوْنَ ⑫

ਅਤੇ ਉਸ ਨੇ ਹੀ ਬੱਦਲਾਂ ਤੋਂ ਇਕ ਅਨੁਮਾਨ ਅਨੁਸਾਰ ਮੀਂਹ ਵਰ੍ਹਾਇਆ ਹੈ । ਫੇਰ ਉਸ ਰਾਹੀਂ ਇਕ ਮੁਰਦਾ ਧਰਤੀ ਨੂੰ ਜੀਅ-ਦਾਨ ਦਿੱਤਾ ਹੈ; ਇਸੇ ਤਰ੍ਹਾਂ ਤੁਹਾਨੂੰ ਵੀ (ਸੁਰਜੀਤ ਕਰ ਕੇ) ਕੱਢਿਆ ਜਾਏਗਾ ।੧੨।

وَالَّذِيْ خَلَقَ الْأَزْوَاجَ كُلَّهَا وَجَعَلَ لَكُمْ مِّنَ الْفُلْكِ وَالْأَنْعَامِ مَا تَرْكَبُوْنَ ⑬

ਅਤੇ ਉਸ ਨੇ ਹੀ ਤੁਹਾਡੇ ਵਾਸਤੇ ਹਰੇਕ ਕਿਸਮ ਦੇ ਜੋੜੇ ਤੇ ਪਸ਼ੂ ਬਣਾਏ ਹਨ; ਤਾਂ ਜੁ ਤੁਸੀਂ ਓਹਨਾਂ ਦੀਆਂ ਪਿੱਠਾਂ ਉੱਤੇ ਸਵਾਰੀ ਕਰ ਸਕੋ ਤੇ ਇਸੇ ਤਰ੍ਹਾਂ ਬੇੜੀਆਂ ਬਣਾਈਆਂ ਹਨ, ਜਿਨ੍ਹਾਂ ਤੇ ਤੁਸੀਂ ਸਵਾਰ ਹੁੰਦੇ ਹੋ ।੧੩।

لِتَسْتَوٗا عَلٰى ظُهُوْرِهٖ ثُمَّ تَذْكُرُوْا نِعْمَةَ رَبِّكُمْ إِذَا اسْتَوَيْتُمْ عَلَيْهِ وَتَقُوْلُوْا سُبْحٰنَ الَّذِيْ سَخَّرَ لَنَا هٰذَا وَمَا كُنَّا لَهٗ مُقْرِنِيْنَ ⑭

ਜਦ ਤੁਸੀਂ ਓਹਨਾਂ ਵਿਚ ਚੰਗੀ ਤਰ੍ਹਾਂ ਬੈਠ ਜਾਓ ਤਾਂ ਫੇਰ ਆਪਣੇ ਸਾਜਣਹਾਰ ਤੇ ਪਾਲਨਹਾਰ ਦੇ ਉਪਕਾਰਾਂ ਨੂੰ ਯਾਦ ਕੀਤਾ ਕਰੋ ਅਤੇ ਇਹ ਕਿਹਾ ਕਰੋ ਕਿ ਪਵਿੱਤਰ ਹੈ, ਉਹ ਅੱਲਾਹ ਜਿਸ ਨੇ ਓਹਨਾਂ ਨੂੰ ਸਾਡੇ ਅਧਿਕਾਰ ਵਿਚ ਦਿੱਤਾ ਹੈ; ਹਾਲਾਂਕਿ ਅਸੀਂ ਆਪਣੇ ਬਲ ਨਾਲ ਓਹਨਾਂ ਨੂੰ ਆਪਣੇ ਅਧੀਨ ਨਹੀਂ ਕਰ ਸਕਦੇ ਸੀ ।੧੪।

وَإِنَّآ إِلَىٰ رَبِّنَا لَمُنْقَلِبُوْنَ ۱۵

ਅਰਥਾਤ ਅਸੀਂ ਨਿਰਸੰਦੇਹ ਇਕ ਦਿਨ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਰਤਾਏ ਜਾਵਾਂਗੇ ।੧੫।

وَجَعَلُوْا لَهٗ مِنْ عِبَادِهٖ جُزْءًا ۭ اِنَّ الْاِنْسَانَ لَكَفُوْرٌ
مُّبِيْنٌ ۱۶ ع

ਪਰ ਓਹਨਾਂ ਦੀ ਹਾਲਤ ਇਹ ਹੈ ਕਿ) ਓਹ ਅੱਲਾਹ ਦੇ ਬੰਦਿਆਂ ਲਈ ਵੀ ਇਸ ਵਿੱਚੋਂ ਕੁਝ ਹਿੱਸਾ ਮਿਥਦੇ ਹਨ, (ਅਰਥਾਤ ਓਹਨਾਂ ਬੰਦਿਆਂ ਨੂੰ ਓਹਨਾਂ ਦਾ ਮਾਲਕ ਥਾਪਦੇ ਹਨ। ਬੇਸ਼ੱਕ ਮਨੁੱਖ ਵੱਡਾ ਅਕ੍ਰਿਤਘਣ ਹੈ ।੧੬। (ਰਕੂਅ ੧)

اَمِ اتَّخَذَ مِمَّا يَخْلُقُ بَنٰتٍ وَّاَصْفٰكُمْ بِالْبَنِيْنَ ۱۷

(ਓਹਨਾਂ ਤੋਂ ਇਹ ਪੁੱਛੋ ਤਾਂ ਸਹੀ ਕਿ) ਕੀ ਉਸ ਨੇ ਆਪਣੀ ਰਚਨਾ ਵਿੱਚੋਂ ਆਪਣੇ ਲਈ ਤਾਂ ਧੀਆਂ ਬਣਾ ਲਈਆਂ ਹਨ ਅਤੇ ਤੁਹਾਨੂੰ ਪੁੱਤਰਾਂ ਨਾਲ ਵਿਸ਼ੇਸ਼ਤਾ ਦਿੱਤੀ ਹੈ ? ।੧੭।

وَاِذَا بُشِّرَ اَحَدُهُمْ بِمَا ضَرَبَ لِلرَّحْمٰنِ مَثَلًا
ظَلَّ وَجْهُهٗ مُسْوَدًّا وَّهُوَ كَظِيْمٌ ۱۸

ਅਤੇ ਜਦ ਓਹਨਾਂ ਵਿੱਚੋਂ ਕਿਸੇ ਨੂੰ ਉਸ ਚੀਜ਼ ਦੀ ਖ਼ਬਰ ਦਿੱਤੀ ਜਾਂਦੀ ਹੈ, ਜਿਸ ਨੂੰ ਉਹ ਦਿਆਲੂ (ਪ੍ਰਭੂ) ਵਲ ਮਨਸੂਬ ਕਰਦਾ ਹੈ, ਤਾਂ ਉਸ ਦਾ ਮੂੰਹ ਕਾਲਾ ਹੋ ਜਾਂਦਾ ਹੈ ਤੇ ਉਹ ਗੁੱਸੇ ਨਾਲ ਭਰ ਜਾਂਦਾ ਹੈ ।੧੮।

اَوَمَنْ يُّنَشَّؤُا فِي الْحِلْيَةِ وَهُوَ فِي الْخِصَامِ غَيْرُ
مُبِيْنٍ ۱۹

ਕੀ ਜੋ ਗਹਿਣਿਆਂ ਵਿਚ ਪਲਦੀਆਂ ਹਨ ਤੇ ਝਗੜੇ ਸਮੇਂ ਆਪਣੇ ਮਨੋ-ਭਾਵਾਂ ਨੂੰ ਵੀ ਚੰਗੀ ਤਰ੍ਹਾਂ ਪਰਗਟ ਨਹੀਂ ਕਰ ਸਕਦੀਆਂ, (ਉਹ ਤਾਂ ਪ੍ਰਭੂ ਦੇ ਹਿੱਸੇ ਆਉਂਦੀਆਂ ਹਨ ਤੇ ਬਲਵਾਨ ਰਹਿਣ ਵਾਲਾ ਮਰਦ ਮਨੁੱਖ ਦੇ ਹਿੱਸੇ ਆਉਂਦਾ ਹੈ )? ।੧੯।

وَجَعَلُوا الْمَلٰٓئِكَةَ الَّذِيْنَ هُمْ عِبٰدُ الرَّحْمٰنِ اِنَاثًا ۭ
اَشَهِدُوْا خَلْقَهُمْ ۭ سَتُكْتَبُ شَهَادَتُهُمْ وَيُسْئَلُوْنَ ۲۰

ਅਤੇ ਓਹਨਾਂ ਨੇ ਫ਼ਰਿਸ਼ਤਿਆਂ ਨੂੰ ਜੋ ਦਿਆਲੂ (ਪ੍ਰਭੂ) ਦੇ ਹੁਕਮੀ ਬੰਦੇ ਹਨ ਤੀਵੀਆਂ ਮਿਥ ਲਿਆ ਹੈ। ਕੀ ਓਹ ਓਹਨਾਂ ਦੀ ਰਚਨਾਂ ਸਮੇਂ ਮੌਜੂਦ ਸਨ ? ਜੇ ਇਹ ਗੱਲ ਠੀਕ ਹੈ, ਤਾਂ ਜ਼ਰੂਰ ਓਹਨਾਂ ਦੀ ਗਵਾਹੀ ਲਿਖ ਲਈ ਜਾਏਗੀ ।੨੦।

وَقَالُوْا لَوْ شَآءَ الرَّحْمٰنُ مَا عَبَدْنٰهُمْ ؕ مَا لَهُمْ بِذٰلِكَ مِنْ عِلْمٍ ۗ اِنْ هُمْ اِلَّا يَخْرُصُوْنَ ﴿٢١﴾

ਅਤੇ ਓਹ ਇਹ ਵੀ ਕਹਿੰਦੇ ਹਨ ਕਿ ਜੇ ਦਿਆਲੂ (ਪ੍ਰਭੂ) ਚਾਹੁੰਦਾ, ਤਾਂ ਅਸੀਂ ਉਸ ਤੋਂ ਛੁੱਟ ਬਣਾਉਟੀ ਇਸ਼ਟਾਂ ਦੀ ਪੂਜਾ ਨਾ ਕਰਦੇ। ਇਹ ਗੱਲ ਓਹ ਕੇਵਲ ਢਕੋਂਸਲੇ ਨਾਲ ਹੀ ਕਹਿੰਦੇ ਹਨ, ਇਸ ਦਾ ਓਹਨਾਂ ਨੂੰ ਪੱਕਾ ਗਿਆਨ ਕਦੇ ਵੀ ਪ੍ਰਾਪਤ ਨਹੀਂ ਸੀ ।੨੧।

اَمْ اٰتَيْنٰهُمْ كِتٰبًا مِّنْ قَبْلِهٖ فَهُمْ بِهٖ مُسْتَمْسِكُوْنَ ﴿٢٢﴾

ਕੀ ਅਸੀਂ ਓਹਨਾਂ ਨੂੰ ਇਸ (ਕੁਰਾਨ) ਤੋਂ ਪਹਿਲਾਂ ਕੋਈ ਅਜਿਹੀ ਪੁਸਤਕ ਦਿੱਤੀ ਸੀ ? (ਜਿਸ ਵਿਚ ਇਹ ਗੱਲ ਲਿਖੀ ਹੋਈ ਸੀ) ਕਿ ਓਹ ਉਸ ਰਾਹੀਂ ਇਹ ਦਲੀਲ ਫੜ ਰਹੇ ਹਨ ? ।੨੨।

بَلْ قَالُوْۤا اِنَّا وَجَدْنَاۤ اٰبَآءَنَا عَلٰۤى اُمَّةٍ وَّاِنَّا عَلٰۤى اٰثٰرِهِمْ مُّهْتَدُوْنَ ﴿٢٣﴾

ਅਜਿਹਾ ਨਹੀਂ ਹੈ; ਸਗੋਂ ਅਸਲੀਅਤ ਇਹ ਹੈ ਕਿ ਓਹ ਲੋਕ ਇਸ ਗੱਲ ਤੇ ਪੱਕੇ ਹਨ, ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕੋ ਮਰਯਾਦਾ ਉੱਤੇ ਹੀ ਵੇਖਿਆ ਹੈ ਅਤੇ ਅਸੀਂ ਓਹਨਾਂ ਦੇ ਪਾਏ ਪੂਰਣਿਆਂ ਤੇ ਹੀ ਤੁਰਾਂਗੇ ।੨੩।

وَكَذٰلِكَ مَاۤ اَرْسَلْنَا مِنْ قَبْلِكَ فِيْ قَرْيَةٍ مِّنْ نَّذِيْرٍ اِلَّا قَالَ مُتْرَفُوْهَاۤ ۙ اِنَّا وَجَدْنَاۤ اٰبَآءَنَا عَلٰۤى اُمَّةٍ وَّاِنَّا عَلٰۤى اٰثٰرِهِمْ مُّقْتَدُوْنَ ﴿٢٣﴾

ਅਤੇ (ਹੇ ਰਸੂਲ !) ਤੈਥੋਂ ਪਹਿਲਾਂ ਅਸੀਂ ਜਿਸ ਨਗਰੀ ਵਿਚ ਵੀ ਕੋਈ ਰਸੂਲ ਭੇਜਿਆ ਸੀ, ਉਸ ਦੇ ਧਨਾਢਾਂ ਨੇ ਇਹੋ ਕਿਹਾ ਸੀ ਕਿ ਅਸੀਂ ਆਪਣੇ ਪਿਉ-ਦਾਦਿਆਂ ਨੂੰ ਇੱਕੋ ਹੀ ਮਰਯਾਦਾ ਉੱਤੇ ਵੇਖਿਆ ਸੀ ਤੇ ਅਸੀਂ ਓਹਨਾਂ ਦੇ ਪਾਏ ਪੂਰਣਿਆਂ ਉੱਤੇ ਹੀ ਤੁਰਾਂਗਾ ।੨੪।

قٰلَ اَوَلَوْ جِئْتُكُمْ بِاَهْدٰى مِمَّا وَجَدْتُّمْ عَلَيْهِ اٰبَآءَكُمْ ؕ قَالُوْۤا اِنَّا بِمَاۤ اُرْسِلْتُمْ بِهٖ كٰفِرُوْنَ ﴿٢٥﴾

ਇਸ ਤੇ (ਹਰੇਕ ਰਸੂਲ ਨੇ) ਇਹੋ ਉੱਤਰ ਦਿੱਤਾ ਸੀ ਕਿ ਮੈਂ ਤੁਹਾਡੇ ਵਲ ਉਸ ਤੋਂ ਚੰਗੀ ਸਿੱਖਿਆ ਲੈ ਆਵਾਂ, ਜਿਸ ਤੇ ਕਿ ਤੁਹਾਡੇ ਪਿਉ-ਦਾਦੇ ਚਲਦੇ ਸਨ, ਤਾਂ ਕੀ ਤੁਸੀਂ ਫੇਰ ਵੀ (ਇਸੇ ਗੱਲ ਤੇ ਅੜੇ ਰਹੋਗੇ ?) ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਜਿਸ ਸਿੱਖਿਆ ਨੂੰ ਤੁਸੀਂ ਲੈ ਕੇ ਆਏ ਹੋ, ਉਸ ਦੇ ਅਸੀਂ ਇਨਕਾਰੀ ਹਾਂ ।੨੫।

فَانْتَقَمْنَا مِنْهُمْ فَانْظُرْ كَيْفَ كَانَ عَاقِبَةُ الْمُكَذِّبِيْنَ ﴿٢٦﴾ ع

ਅਤੇ ਅਸੀਂ ਓਹਨਾਂ ਤੋਂ ਇਸ ਦਾ ਬਦਲਾ ਲਿਆ ਸੀ। ਸੋ ਵੇਖ ਕਿ ਨਿੰਦਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ।੨੬। (ਰਕੂਅ ੨)

وَاِذْ قَالَ اِبْرٰهِيْمُ لِاَبِيْهِ وَقَوْمِهٖٓ اِنَّنِيْ بَرَآءٌ مِّمَّا تَعْبُدُوْنَ ﴿٢٧﴾

اِلَّا الَّذِيْ فَطَرَنِيْ فَاِنَّهٗ سَيَهْدِيْنِ ﴿٢٨﴾

ਅਤੇ (ਉਹ ਸਮਾਂ ਚੇਤੇ ਕਰੋ) ਜਦ ਕਿ "ਇਬਰਾਹੀਮ" ਨੇ ਆਪਣੇ ਪਿਉ ਨੂੰ ਤੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਜਿਨ੍ਹਾਂ ਚੀਜ਼ਾਂ ਨੂੰ ਤੁਸੀਂ (ਅੱਲਾਹ ਤੋਂ ਛੁੱਟ) ਪੂਜਦੇ ਹੋ, ਮੈਂ ਓਹਨਾਂ ਤੋਂ, ਛੁੱਟ ਉਸ (ਅੱਲਾਹ) ਦੇ, ਜਿਸ ਨੇ ਮੈਨੂੰ ਸਾਜਿਆ ਹੈ, ਵੱਡਾ ਉਪਰਾਮ ਹਾਂ ਅਤੇ ਉਹ ਮੈਨੂੰ ਨਿਰਸੰਦੇਹ ਸੁਮਾਰਗ ਵਲ ਲਾਏਗਾ ।੨੭-੨੮।

وَجَعَلَهَا كَلِمَةًۢ بَاقِيَةً فِيْ عَقِبِهٖ لَعَلَّهُمْ يَرْجِعُوْنَ ﴿٢٩﴾

ਅਤੇ ਉਸ ("ਇਬਰਾਹੀਮ") ਨੇ ਇਸ ਸਿੱਖਿਆ ਨੂੰ ਆਪਣੀ ਜਾਤੀ ਵਿਚ ਇਕ ਅਟੱਲ ਯਾਦਗਾਰ ਦੇ ਤੌਰ ਤੇ ਛੱਡਿਆ ਸੀ; ਤਾਂ ਜੁ ਓਹ (ਸ਼ਿਰਕ ਤੋਂ) ਰੁਕੇ ਰਹਿਣ ।੨੯।

بَلْ مَتَّعْتُ هٰٓؤُلَآءِ وَاٰبَآءَهُمْ حَتّٰى جَآءَهُمُ الْحَقُّ وَرَسُوْلٌ مُّبِيْنٌ ﴿٣٠﴾

ਅਸਲ ਗੱਲ ਇਹ ਹੈ ਕਿ ਮੈਂ ਓਹਨਾਂ ਲੋਕਾਂ ਨੂੰ ਤੇ ਓਹਨਾਂ ਦੇ ਪਿਉ-ਦਾਦਿਆਂ ਨੂੰ ਮਾਇਕ ਲਾਭ ਪਹੁੰਚਾਇਆ ਸੀ, ਇੱਥੋਂ ਤਕ ਕਿ ਓਹਨਾਂ ਵਲ ਸੱਚਾਈ ਵੀ ਤੇ ਵਿਸਥਾਰ ਨਾਲ ਵਰਣਨ ਕਰਨ ਵਾਲਾ ਰਸੂਲ ਵੀ ਆ ਗਿਆ ਸੀ ।੩੦।

وَلَمَّا جَآءَهُمُ الْحَقُّ قَالُوْا هٰذَا سِحْرٌ وَّاِنَّا بِهٖ كٰفِرُوْنَ ﴿٣١﴾

ਅਤੇ ਜਦ ਓਹਨਾਂ ਵਲ ਸੱਚਾਈ ਆ ਗਈ ਸੀ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਇਹ ਤਾਂ ਕੇਵਲ ਮਨਮੋਹਣੀਆਂ ਗੱਲਾਂ ਹੀ ਹਨ ਅਤੇ ਅਸੀਂ ਇਸ ਦੇ ਇਨਕਾਰੀ ਹਾਂ ।੩੧।

وَقَالُوْا لَوْلَا نُزِّلَ هٰذَا الْقُرْاٰنُ عَلٰى رَجُلٍ مِّنَ الْقَرْيَتَيْنِ عَظِيْمٍ ﴿٣٢﴾

ਅਤੇ ਓਹਨਾਂ ਨੇ ਇਹ ਵੀ ਕਿਹਾ ਸੀ ਕਿ ਇਹ ਕੁਰਾਨ ਦੋਹਾਂ[1] ਵੱਡੇ ਵੱਡੇ ਨਗਰਾਂ ਵਿਚੋਂ ਕਿਸੇ ਵੱਡੇ ਆਦਮੀ ਤੇ ਕਿਉਂ ਨਹੀਂ ਉਤਰਿਆ ? ।੩੨।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਜਿਹੇ ਇਕ ਅਨਾਥ ਤੇ ਕਿਉਂ ਉਤਰਿਆ ਹੈ ? ਸਾਡੇ ਜੇਹੇ ਜਾਤੀ ਦੇ ਸਰਦਾਰਾਂ ਨੂੰ ਮੰਨਵਾਉਣਾ ਸੀ, ਤਾਂ "ਤਾਇਫ਼" ਜਾਂ "ਮੱਕੇ" ਦੇ ਕਿਸੇ ਵੱਡੇ ਧਨਾਢ ਜਾਂ ਸਿਰਕੱਢ ਉੱਤੇ ਇਹ ਬਾਣੀ ਉਤਰਦੀ। ਇਹ ਪੁਰਾਣਾ ਇਤਰਾਜ਼ ਹੈ ਤੇ ਹੁਣ ਤਕ ਕੀਤਾ ਜਾ ਰਿਹਾ ਹੈ। ਇਸ ਸਮੇਂ ਦੇ ਲੋਕ ਵੀ ਰੱਬੀ ਸੁਧਾਰਕ ਤੇ ਇਹੋ ਇਤਰਾਜ਼ ਕੀਤਾ ਕਰਦੇ ਹਨ।

أَهُمْ يَقْسِمُونَ رَحْمَتَ رَبِّكَ ۚ نَحْنُ قَسَمْنَا بَيْنَهُم مَّعِيشَتَهُمْ فِي الْحَيَاةِ الدُّنْيَا ۚ وَرَفَعْنَا بَعْضَهُمْ فَوْقَ بَعْضٍ دَرَجَاتٍ لِّيَتَّخِذَ بَعْضُهُم بَعْضًا سُخْرِيًّا ۗ وَرَحْمَتُ رَبِّكَ خَيْرٌ مِّمَّا يَجْمَعُونَ ﴿٣٢﴾

ਕੀ ਓਹ ਤੇਰੇ ਸਾਜਨਹਾਰ ਤੇ ਪਾਲਨਹਾਰ ਦੀਆਂ ਵੰਡੀਆਂ ਪਾਉਂਦੇ ਹਨ ? (ਇਹ ਕਿਵੇਂ ਹੋ ਸਕਦਾ ਹੈ ?) ਅਸੀਂ ਓਹਨਾਂ ਦੇ ਵਿਚਾਲੇ ਇਸ ਮਾਤਲੋਕ ਦੇ ਜੀਵਨ ਨਾਲ ਸੰਬੰਧ ਰੱਖਣ ਵਾਲੇ ਓਹਨਾਂ ਦੇ ਐਸ਼ਵਰਜ ਦੇ ਸਾਧਨ ਹੀ ਵੰਡੇ ਹਨ, ਅਰਥਾਤ ਓਹਨਾਂ ਵਿੱਚੋਂ ਕਈਆਂ ਨੂੰ ਕਈਆਂ ਉੱਤੇ ਵਿਸ਼ੇਸ਼ਤਾ ਦਿੱਤੀ ਹੈ; ਤਾਂ ਜੁ ਓਹਨਾਂ ਵਿੱਚੋਂ ਕਈ—ਜੋ (ਵੱਡੇ) ਕਹਾਉਂਦੇ ਹਨ—ਕਈਆਂ ਨੂੰ (ਛੋਟੇ) ਤੇ ਤੁੱਛ ਸਮਝਦੇ ਹਨ, ਅਰਥਾਤ ਤੇਰੇ ਸਾਜਨਹਾਰ ਤੇ ਪਾਲਨ-ਹਾਰ ਦੀ ਮਿਹਰ ਇਸ ਸਾਰੇ ਮਾਲ-ਮਤੇ ਨਾਲੋਂ—ਜੋ ਓਹ ਇਕੱਤਰ ਕਰਦੇ ਹਨ—ਵਧੇਰੇ ਚੰਗੀ ਹੈ ।੩੩।

وَلَوْلَا أَن يَكُونَ النَّاسُ أُمَّةً وَاحِدَةً لَّجَعَلْنَا لِمَن يَكْفُرُ بِالرَّحْمَٰنِ لِبُيُوتِهِمْ سُقُفًا مِّن فِضَّةٍ وَمَعَارِجَ عَلَيْهَا يَظْهَرُونَ ﴿٣٣﴾

ਅਤੇ ਜੇ ਇਹ ਤੌਖਲਾ ਨਾ ਹੁੰਦਾ ਕਿ ਸਾਰੇ ਦੇ ਸਾਰੇ ਹੀ ਇੱਕ ਮਰਯਾਦਾ ਉੱਤੇ ਹੋ ਜਾਣਗੇ, ਤਾਂ ਅਸੀਂ ਦਿਆਲੂ (ਪ੍ਰਭੂ) ਦਾ ਇਨਕਾਰ ਕਰਨ ਵਾਲਿਆਂ ਦੀਆਂ ਛੱਤਾਂ ਤੇ ਪੌੜੀਆਂ ਨੂੰ, ਜਿਨ੍ਹਾਂ ਉੱਤੇ ਓਹ ਚੜ੍ਹਦੇ-(ਉਤਰਦੇ) ਹਨ, ਚਾਂਦੀ ਦਾ ਬਣਾ ਦਿੰਦੇ ।੩੪।

وَلِبُيُوتِهِمْ أَبْوَابًا وَسُرُرًا عَلَيْهَا يَتَّكِئُونَ ﴿٣٤﴾

ਅਰਥਾਤ ਓਹਨਾਂ ਦੇ ਘਰਾਂ ਦੇ ਬੂਹਿਆਂ ਨੂੰ ਵੀ (ਚਾਂਦੀ ਦਾ ਹੀ ਬਣਾ ਦਿੰਦੇ) ਅਤੇ (ਇਸੇ ਤਰ੍ਹਾਂ) ਓਹ ਤਖ਼ਤ—ਜਿਨ੍ਹਾਂ ਉੱਤੇ ਓਹ ਢਾਸਣੇ ਲਾਉਂਦੇ ਹਨ, (ਓਹਨਾਂ ਨੂੰ ਵੀ ਚਾਂਦੀ ਦਾ ਹੀ ਬਣਾ ਦਿੰਦੇ) ।੩੫।

وَزُخْرُفًا ۚ وَإِن كُلُّ ذَٰلِكَ لَمَّا مَتَاعُ الْحَيَاةِ الدُّنْيَا ۚ وَالْآخِرَةُ عِندَ رَبِّكَ لِلْمُتَّقِينَ ﴿٣٥﴾ ع

ਸਗੋਂ ਸੋਨੇ ਦਾ ਬਣਾ ਦਿੰਦੇ; ਪਰ ਇਹ ਸਭ ਕੁਝ ਇਸ ਲੋਕ ਦੇ ਜੀਵਨ ਦਾ ਸਾਧਨ ਹੈ ਅਤੇ ਪਰਲੋਕ (ਦਾ ਸੁਖ) ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਫ਼ੈਸਲੇ ਅਨੁਸਾਰ ਸੰਜਮੀਆਂ ਦਾ ਹੀ ਹਿੱਸਾ ਹੈ ।੩੬।

(ਰਕੂਅ ੩)

وَمَن يَعْشُ عَن ذِكْرِ الرَّحْمَٰنِ نُقَيِّضْ لَهُ شَيْطَانًا فَهُوَ لَهُ قَرِينٌ ﴿٣٦﴾

ਅਤੇ ਜਿਹੜਾ ਪ੍ਰਾਣੀ ਦਿਆਲੂ (ਪ੍ਰਭੂ) ਦੇ ਸਿਮਰਨ ਤੋਂ ਬੇਮੁੱਖ ਹੋ ਜਾਂਦਾ ਹੈ, ਅਸੀਂ ਉਸ ਤੇ ਸ਼ੈਤਾਨੀ ਸੁਭਾਉ ਰੱਖਣ ਵਾਲੀ ਵਿਅਕਤੀ ਥਾਪ ਦਿੰਦੇ ਹਾਂ,

ਅਰਥਾਤ ਉਹ ਉਸ ਦਾ ਹਰ ਵੇਲੇ ਦਾ ਸਾਥੀ ਬਣ ਜਾਂਦਾ ਹੈ ।੩੭।

وَإِنَّهُمْ لَيَصُدُّونَهُمْ عَنِ السَّبِيلِ وَيَحْسَبُونَ أَنَّهُمْ مُّهْتَدُونَ ٣٧

ਅਤੇ ਓਹ (ਸ਼ੈਤਾਨ[1]) ਓਹਨਾਂ ਨੂੰ ਪੂਰਨ,(ਅਰਥਾਤ ਸੱਚੇ) ਮਾਰਗ ਤੋਂ ਰੋਕਦੇ ਰਹਿੰਦੇ ਹਨ, ਪਰ ਇਸ ਦੇ ਹੁੰਦਿਆਂ ਵੀ ਓਹ ਇਹ ਭਰਮ ਕਰਦੇ ਹਨ ਕਿ ਓਹ ਸੱਚੇ ਮਾਰਗ ਤੇ ਚਲ ਰਹੇ ਹਨ ।੩੮।

حَتَّىٰ إِذَا جَاءَنَا قَالَ يَٰلَيْتَ بَيْنِي وَبَيْنَكَ بُعْدَ الْمَشْرِقَيْنِ فَبِئْسَ الْقَرِينُ ٣٨

ਪਰ (ਇਹ ਉਸ ਸਮੇਂ ਤਕ ਹੀ ਹੁੰਦਾ ਹੈ, ਜਦ ਤਕ ਕਿ ਅਜਿਹਾ ਮਨੁੱਖ ਜੀਉਂਦਾ ਰਹਿੰਦਾ ਹੈ ।) ਜਦ ਉਹ ਸਾਡੇ ਕੋਲ ਆ ਜਾਂਦਾ ਹੈ, ਤਾਂ ਉਸ ਦੀਆਂ ਸਾਰੀਆਂ ਗ਼ਲਤ-ਫ਼ਹਿਮੀਆਂ ਦੂਰ ਹੋ ਜਾਂਦੀਆਂ ਹਨ ਤੇ ਉਹ ਇਹ ਕਹਿਣ ਲਗ ਪੈਂਦਾ ਹੈ ਕਿ ਕਾਸ਼, ਮੇਰੇ ਅਤੇ (ਹੇ ਸ਼ੈਤਾਨ) ਤੇਰੇ ਵਿਚਾਲੇ ਲਹਿੰਦੇ ਚੜ੍ਹਦੇ ਦਾ ਪਾੜ ਪੈ ਜਾਂਦਾ । ਸੋ (ਮਨੁੱਖ ਦੀ ਆਪਣੀ ਗਵਾਹੀ ਤੋਂ ਇਹ ਸਿਧ ਹੁੰਦਾ ਹੈ ਕਿ) ਉਹ (ਸ਼ੈਤਾਨ) ਬਹੁਤ ਹੀ ਭੈੜਾ ਸਾਥੀ ਹੈ ।੩੯।

وَلَن يَنفَعَكُمُ الْيَوْمَ إِذ ظَّلَمْتُمْ أَنَّكُمْ فِي الْعَذَابِ مُشْتَرِكُونَ ٣٩

ਅਤੇ ਅਸੀਂ ਉਸ (ਦਿਨ ਮਨੁੱਖ ਨੂੰ ਇਹ ਕਹਾਂਗੇ ਕਿ) ਜਦ ਤੁਸੀਂ ਜ਼ੁਲਮ ਕਮਾ ਚੁੱਕੇ ਹੋ, ਤਾਂ ਇਹ ਗੱਲ, ਕਿ ਤੁਸੀਂ ਤੇ ਤੁਹਾਡੇ ਪ੍ਰੇਰਕ ਕਸ਼ਟ ਵਿਚ ਭਾਈਵਾਲ ਹੋ, ਤੁਹਾਨੂੰ ਕੋਈ ਲਾਭ ਨਹੀਂ ਦੇ ਸਕੇਗੀ ।੪੦।

أَفَأَنتَ تُسْمِعُ الصُّمَّ أَوْ تَهْدِي الْعُمْيَ وَمَن كَانَ فِي ضَلَٰلٍ مُّبِينٍ ٤٠

ਕੀ ਤੂੰ ਬੋਲਿਆਂ ਨੂੰ ਸੁਣਾ ਸਕਦਾ ਹੈਂ ? ਤੇ ਅੰਨ੍ਹਿਆਂ ਨੂੰ ਰਾਹ ਵਿਖਾ ਸਕਦਾ ਹੈਂ ? ਅਰਥਾਤ ਜੋ ਸਪਸ਼ਟ ਕੁਰਾਹੀਆ ਹੈ, (ਉਸ ਨੂੰ ਸੁਮਾਰਗ ਵਲ ਲਾ ਸਕਦਾ ਹੈਂ ?) ।੪੧।

فَإِمَّا نَذْهَبَنَّ بِكَ فَإِنَّا مِنْهُم مُّنتَقِمُونَ ٤١

ਸੋ ਜੇ ਅਸੀਂ ਤੈਨੂੰ ਇਸ ਲੋਕ ਵਿੱਚੋਂ ਚੁੱਕ ਵੀ ਲਈਏ (ਅਰਥਾਤ ਤੇਰਾ ਦੇਹਾਂਤ ਕਰ ਦੇਈਏ) ਤਾਂ ਵੀ ਅਸੀਂ ਓਹਨਾਂ ਤੋਂ ਜ਼ਰੂਰ ਬਦਲਾ ਲੈ ਲਵਾਂਗੇ ।੪੨।

---

[1]ਪਹਿਲਾ ਸ਼ੈਤਾਨ ਪਦ (ਇਕਵਚਨ) ਵਰਤਿਆ ਗਿਆ ਹੈ ਜੋ ਇਕ ਗੁਣ-ਵਾਚਕ ਨਾਂ ਹੈ; ਇਸ ਲਈ ਆਇਤ ਦੇ ਦੂਜੇ ਹਿੱਸੇ ਵਿਚ ਉਸ ਬਾਰੇ ਪੜਨਾਂਵ ਬਹੁਵਚਨ ਵਰਤਿਆ ਗਿਆ ਹੈ ।

أَوْ نُرِيَنَّكَ الَّذِي وَعَدْنَاهُمْ فَإِنَّا عَلَيْهِم مُّقْتَدِرُونَ ﴿۴۳﴾

ਜਾਂ ਅਸੀਂ ਤੈਨੂੰ ਉਹ ਚੀਜ਼ ਵਿਖਾ ਦਿਆਂਗੇ, ਜਿਸ ਦਾ ਅਸੀਂ ਓਹਨਾਂ ਨੂੰ ਬਚਨ ਦਿੱਤਾ ਹੈ[1] (ਯਾਦ ਰੱਖੋ ਕਿ) ਸਾਨੂੰ ਓਹਨਾਂ ਤੇ ਪੂਰਨ ਅਧਿਕਾਰ ਹੈ ।੪੩।

فَاسْتَمْسِكْ بِالَّذِي أُوحِيَ إِلَيْكَ ۖ إِنَّكَ عَلَىٰ صِرَاطٍ مُّسْتَقِيمٍ ﴿۴۴﴾

ਅਤੇ ਤੂੰ ਇਸ (ਬਾਣੀ) ਨੂੰ ਜੋ ਤੇਰੇ ਵਲ ਅਕਾਸ਼ ਬਾਣੀ ਕੀਤੀ ਗਈ ਹੈ, ਪੱਕਿਆਈ ਨਾਲ ਫੜ ਲੈ; ਕਿਉਂਕਿ ਤੂੰ ਸਿੱਧੇ ਮਾਰਗ ਉੱਤੇ ਚਲ ਰਿਹਾ ਹੈਂ ।੪੪।

وَإِنَّهُ لَذِكْرٌ لَّكَ وَلِقَوْمِكَ ۖ وَسَوْفَ تُسْأَلُونَ ﴿۴۵﴾

ਅਤੇ ਇਹ (ਬਾਣੀ) ਤੇਰੇ ਲਈ ਵੀ ਮਾਣ ਤੇ ਸਤਿਕਾਰ ਦਾ ਕਾਰਣ ਹੈ ਤੇ ਤੇਰੀ ਜਾਤੀ ਲਈ ਵੀ ਅਤੇ ਤੁਹਾਡੇ ਪਾਸੋਂ ਤੁਹਾਡੀਆਂ ਕਰਣੀਆਂ ਬਾਰੇ ਜ਼ਰੂਰ ਪੁੱਛਗਿਛ ਕੀਤੀ ਜਾਏਗੀ ।੪੫।

وَاسْأَلْ مَنْ أَرْسَلْنَا مِن قَبْلِكَ مِن رُّسُلِنَا أَجَعَلْنَا مِن دُونِ الرَّحْمَٰنِ آلِهَةً يُعْبَدُونَ ﴿۴۶﴾ ع

ਅਤੇ ਜਿਨਾਂ ਰਸੂਲਾਂ ਨੂੰ ਅਸੀਂ ਤੈਥੋਂ ਪਹਿਲਾਂ ਭੇਜਿਆ ਸੀ ਓਹਨਾਂ ਤੋਂ ਪੁੱਛ[2] ਲੈ । ਕੀ ਅਸੀਂ ਦਿਆਲੂ (ਪ੍ਰਭੂ) ਤੋਂ ਛੁੱਟ ਹੋਰ ਇਸ਼ਟ ਦੇਵਾਂ ਦਾ ਵੀ ਵਰਣਨ (ਆਪਣੀਆਂ ਪੁਸਤਕਾਂ ਵਿਚ) ਕੀਤਾ ਸੀ ? (ਜਿਨ੍ਹਾਂ ਦੀ ਕਿ ਪੂਜਾ ਕੀਤੀ ਜਾਂਦੀ ਹੈ) ।੪੬। (ਰਕੂਅ ੪)

وَلَقَدْ أَرْسَلْنَا مُوسَىٰ بِآيَاتِنَا إِلَىٰ فِرْعَوْنَ وَمَلَئِهِ فَقَالَ إِنِّي رَسُولُ رَبِّ الْعَالَمِينَ ﴿۴۷﴾

ਅਤੇ ਅਸੀਂ "ਮੂਸਾ" ਨੂੰ ਆਪਣੇ ਚਮਤਕਾਰ ਦੇ ਕੇ "ਫ਼ਿਰਾਊਨ" ਤੇ ਉਸ ਦੇ ਦਰਬਾਰੀਆਂ ਵਲ ਭੇਜਿਆ ਸੀ ਅਤੇ ਉਸ ਨੇ (ਓਹਨਾਂ ਕੋਲ ਜਾ ਕੇ) ਇਹ ਕਿਹਾ ਸੀ ਕਿ ਮੈਨੂੰ ਸਾਡੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਰਸੂਲ ਬਣਾ ਕੇ ਭੇਜਿਆ ਗਿਆ ਹੈ ।੪੭।

فَلَمَّا جَاءَهُم بِآيَاتِنَا إِذَا هُم مِّنْهَا يَضْحَكُونَ ﴿۴۸﴾

ਫੇਰ ਜਦ ਉਹ ਓਹਨਾਂ ਕੋਲ ਸਾਡੇ ਚਮਤਕਾਰ ਲੈ ਕੇ ਗਿਆ ਸੀ, ਤਾਂ ਓਹ ਸੁਣਦਿਆਂ ਹੀ ਉਸ ਦਾ ਮਖ਼ੌਲ ਉਡਾਉਣ ਲਗ ਪਏ ਸਨ ।੪੮।

---

[1]ਅਰਥਾਤ—ਇਹ ਨੀਅਤ ਕਸ਼ਟ ਤੇਰੇ ਜੀਵਨ ਵਿਚ ਆ ਜਾਣਗੇ, ਜਾਂ ਤੇਰੀ ਮੌਤ ਮਗਰੋਂ, ਇਹ ਦੋਵੇਂ ਗੱਲਾਂ ਪ੍ਰਭੂ ਦੀ ਸਮਰਥਾ ਤੋਂ ਦੂਰ ਨਹੀਂ ਹਨ ।

[2]ਇਸ ਦਾ ਭਾਵ ਇਹ ਹੈ ਕਿ ਜੋ ਪਹਿਲੇ ਰਸੂਲਾਂ ਨੂੰ ਸਿੱਖਿਆ ਦਿੱਤੀ ਗਈ ਸੀ, ਉਸ ਬਾਰੇ ਇਨਕਾਰੀਆਂ ਤੋਂ ਇਹ ਪੁੱਛ ਕਿ ਤੁਹਾਡੇ ਕੋਲ ਓਹ ਉਪਦੇਸ਼ ਮੌਜੂਦ ਹਨ, ਕੀ ਓਹਨਾਂ ਵਿਚ ਇਕ ਤੋਂ ਵਧੀਕ ਇਸ਼ਟ ਦੇਵਾਂ ਦਾ ਵਰਣਨ ਹੈ ? ਜੇ ਨਹੀਂ ਤਾਂ ਤੁਸੀਂ ਆਪਣੇ ਰਸੂਲਾਂ ਦੇ ਵਿਰੁਧ ਸਿੱਖਿਆ ਦਾ ਪ੍ਰਚਾਰ ਕਿਉਂ ਕਰਦੇ ਹੋ ?

وَمَا نُرِيهِم مِّنْ اٰيَةٍ اِلَّا هِيَ اَكْبَرُ مِنْ اُخْتِهَا وَ
اَخَذْنٰهُم بِالْعَذَابِ لَعَلَّهُمْ يَرْجِعُوْنَ ﴿٤٩﴾

ਅਸੀਂ ਓਹਨਾਂ ਨੂੰ ਜੋ ਚਮਤਕਾਰ ਵੀ ਦਸਦੇ ਸੀ, ਉਹ ਆਪਣੇ ਤੋਂ ਪਹਿਲੇ ਚਮਤਕਾਰ ਨਾਲੋਂ ਵੱਡਾ ਹੀ ਹੁੰਦਾ ਸੀ ਅਤੇ ਅਸੀਂ ਓਹਨਾਂ ਨੂੰ ਕਸ਼ਟ ਵਿਚ ਫਸਾ ਦਿੱਤਾ ਸੀ; ਤਾਂ ਜੁ ਓਹ ਆਪਣੇ ਕੁਕਰਮਾਂ ਵੱਲੋਂ ਮੁੜ ਜਾਣ ।੪੯।

وَقَالُوْا يٰۤاَيُّهَ السّٰحِرُ ادْعُ لَنَا رَبَّكَ بِمَا عَهِدَ عِنْدَكَ
اِنَّنَا لَمُهْتَدُوْنَ ﴿٥٠﴾

ਇਸ ਦੇ ਬਾਵਜੂਦ ਓਹ ਏਹੋ ਕਹਿੰਦੇ ਜਾਂਦੇ ਸਨ ਕਿ ਹੇ ਚਲਿੱਤਰਬਾਜ਼ ! ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਸਾਡੇ ਹੱਕ ਵਿਚ ਓਹਨਾਂ ਸਾਰੇ ਬਚਨਾਂ ਦਾ (ਜੋ ਬਚਨ ਕਿ) ਉਸ ਨੇ ਤੇਰੇ ਨਾਲ ਕੀਤੇ ਹਨ—ਵਾਸਤਾ ਦੇ ਕੇ ਇਹ ਅਰਦਾਸ ਕਰ; ਜੇ ਇਹ ਕਸ਼ਟ ਟਲ ਗਿਆ, ਤਾਂ ਅਸੀਂ ਜ਼ਰੂਰ (ਤੇਰੇ ਦੱਸੇ) ਸੁਮਾਰਗ ਵਲ ਲਗ ਜਾਵਾਂਗੇ ।੫੦।

فَلَمَّا كَشَفْنَا عَنْهُمُ الْعَذَابَ اِذَا هُمْ يَنْكُثُوْنَ ﴿٥١﴾

ਫੇਰ ਜਦ ਅਸੀਂ ਓਹਨਾਂ ਤੋਂ ਕਸ਼ਟ ਟਾਲ ਦਿੰਦੇ ਸਾਂ, ਤਾਂ ਓਹ ਛੇਤੀ ਹੀ ਆਪਣਾ ਬਚਨ ਭੰਗ ਕਰਨ ਲਗ ਪੈਂਦੇ ਸੀ ।੫੧।

وَنَادٰى فِرْعَوْنُ فِيْ قَوْمِهٖ قَالَ يٰقَوْمِ اَلَيْسَ لِيْ
مُلْكُ مِصْرَ وَهٰذِهِ الْاَنْهٰرُ تَجْرِيْ مِنْ تَحْتِيْ اَفَلَا
تُبْصِرُوْنَ ﴿٥٢﴾

ਅਤੇ "ਫ਼ਿਰਾਊਨ" ਨੇ ਆਪਣੀ ਜਾਤੀ ਵਿਚ ਇਹ ਕਹਿੰਦਿਆਂ ਹੋਇਆਂ ਐਲਾਨ ਕਰ ਦਿੱਤਾ ਸੀ ਕਿ ਹੇ ਮੇਰੀ ਜਾਤੀ ! ਕੀ "ਮਿਸਰ" ਦਾ ਰਾਜ ਮੇਰੇ ਅਧਿਕਾਰ ਵਿਚ ਨਹੀਂ ਹੈ ? ਅਤੇ ਇਸ ਦਰਯਾ (ਵਲ ਤੱਕੋ ਕਿ) ਮੇਰੀ ਆਗਿਆ ਅਨੁਸਾਰ ਵਗ ਰਿਹਾ ਹੈ, ਕੀ ਤੁਸੀਂ ਵੇਖਦੇ ਨਹੀਂ ? ।੫੨।

اَمْ اَنَا خَيْرٌ مِّنْ هٰذَا الَّذِيْ هُوَ مَهِيْنٌ ۙ وَّلَا يَكَادُ
يُبِيْنُ ﴿٥٣﴾

ਕੀ ਮੈਂ ਉਸ ਬੰਦੇ ਤੋਂ, ਜੋ ਹੀਣਾ ਹੈ ਤੇ ਸਪਸ਼ਟ ਗੱਲ ਵੀ ਨਹੀਂ ਕਰ ਸਕਦਾ, ਚੰਗਾ ਹਾਂ, (ਜਾਂ ਉਹ ਚੰਗਾ ਹੈ) ।੫੩।

فَلَوْلَاۤ اُلْقِيَ عَلَيْهِ اَسْوِرَةٌ مِّنْ ذَهَبٍ اَوْ جَآءَ مَعَهُ
الْمَلٰٓئِكَةُ مُقْتَرِنِيْنَ ﴿٥٤﴾

ਸੋ (ਜੇ ਉਹ ਚੰਗਾ ਹੈ), ਤਾਂ ਉਸ ਤੇ ਸੋਨੇ ਦੇ ਕੜੇ ਕਿਉਂ ਨਹੀਂ ਉਤਰਦੇ ? ਜਾਂ ਉਸ ਦੇ ਨਾਲ ਫ਼ਰਿਸ਼ਤੇ ਕਿਉਂ ਨਹੀਂ ਆਉਂਦੇ ? ਜੋ ਉਸ ਦੇ ਆਲੇ ਦੁਆਲੇ (ਉਸ ਦੀ ਰਾਖੀ ਲਈ) ਇਕੱਤਰ ਹੋਣ ।੫੪।

فَاسْتَخَفَّ قَوْمَهٗ فَاَطَاعُوْهُ ؕ اِنَّهُمْ كَانُوْا قَوْمًا فٰسِقِيْنَ ۝٥٥

ਸੋ ਇਸ ਤਰ੍ਹਾਂ ਉਸ ਨੇ ਆਪਣੀ ਜਾਤੀ ਨੂੰ ਭਰਮਾ ਲਿਆ ਸੀ ਤੇ ਓਹਨਾਂ ਨੇ ਉਸ ਦੀ ਗੱਲ ਮੰਨ ਲਈ ਸੀ। ਓਹ ਲੋਕ ਪ੍ਰਭੂ ਨਾਲ ਕੀਤੇ ਬਚਨ ਨੂੰ ਭੰਗ ਕਰਨ ਵਾਲੇ ਸਨ ।੫੫।

فَلَمَّآ اٰسَفُوْنَا انْتَقَمْنَا مِنْهُمْ فَاَغْرَقْنٰهُمْ اَجْمَعِيْنَ ۝٥٦

ਫੇਰ ਜਦ ਓਹਨਾਂ ਨੇ ਸਾਨੂੰ ਗੁੱਸੇ ਕਰ ਲਿਆ ਸੀ, ਤਾਂ ਅਸੀਂ ਓਹਨਾਂ ਤੋਂ ਬਦਲਾ ਲਿਆ ਸੀ ਤੇ ਓਹਨਾਂ ਸਾਰਿਆਂ ਨੂੰ ਹੀ ਡੋਬ ਦਿੱਤਾ ਸੀ ।੫੬।

فَجَعَلْنٰهُمْ سَلَفًا وَّمَثَلًا لِّلْاٰخِرِيْنَ ۝٥٧ ع

ਅਤੇ ਅਸੀਂ ਓਹਨਾਂ ਨੂੰ (ਇਕ ਬੀਤ ਚੁੱਕੀ) ਕਹਾਣੀ ਬਣਾ ਦਿੱਤਾ ਸੀ। ਇਸ ਦੇ ਨਾਲ ਹੀ ਮਗਰੋਂ ਆਉਣ ਵਾਲੇ ਲੋਕਾਂ ਲਈ ਸਬਕ ਦੇਣ ਦਾ ਇਕ ਸਾਧਨ ਬਣਾ ਦਿੱਤਾ ਸੀ ।੫੭। (ਰਕੂਅ ੫)

وَلَمَّا ضُرِبَ ابْنُ مَرْيَمَ مَثَلًا اِذَا قَوْمُكَ مِنْهُ يَصِدُّوْنَ ۝٥٨

ਅਤੇ ਜਦ ਵੀ "ਮਰੀਅਮ"[1] ਦੇ ਪੁੱਤਰ ਦੀ ਉਦਾਹਰਣ (ਕੁਰਾਨ ਵਿਚ) ਵਰਣਨ ਕੀਤੀ ਜਾਂਦੀ ਹੈ, ਤਾਂ ਤੇਰੀ ਜਾਤੀ,(ਅਰਥਾਤ ਇਨਕਾਰੀ) ਇਸ (ਗੱਲ) ਤੇ ਰੌਲਾ ਪਾਉਣ ਲਗ ਪੈਂਦੀ ਹੈ ।੫੮।

وَقَالُوْٓا ءَاٰلِهَتُنَا خَيْرٌ اَمْ هُوَ ؕ مَا ضَرَبُوْهُ لَكَ اِلَّا جَدَلًا ؕ بَلْ هُمْ قَوْمٌ خَصِمُوْنَ ۝٥٩

ਅਤੇ ਇਹ ਵੀ ਕਹਿਣ ਲਗ ਪੈਂਦੀ ਹੈ ਕਿ ਕੀ ਸਾਡੇ ਇਸ਼ਟ[2] ਚੰਗੇ ਹਨ ਕਿ ਉਹ ("ਈਸਾ") ਚੰਗਾ ਹੈ ? ਓਹ ਇਹ ਗੱਲ ਤੇਰੇ ਅੱਗੇ ਕੇਵਲ ਵਾਦ-ਵਿਵਾਦ ਲਈ ਹੀ ਕਹਿੰਦੇ ਹਨ। ਅਸਲੀਅਤ ਇਹ ਹੈ ਕਿ ਇਸ ਜਾਤੀ ਨੂੰ ਸੱਚਾਈ ਵਿਰੁਧ ਵਾਦ-ਵਿਵਾਦ ਕਰਨ ਦੀ ਆਦਤ ਪੈ ਗਈ ਹੈ ।੫੯।

---

[1]ਅਰਥਾਤ—ਕੁਰਾਨ ਵਿਚ "ਮਰੀਅਮ"ਦੇ ਪੁੱਤਰ ਦੀ ਮੁੜ ਪਰਗਟ ਹੋਣ ਦੀ ਖ਼ਬਰ ਜਦ ਪੜ੍ਹਦੇ ਹਨ, ਤਾਂ ਰੌਲਾ ਪਾਉਣ ਲਗ ਪੈਂਦੇ ਹਨ ਕਿ ਕੀ ਓਹ ਸਾਡੇ ਇਸ਼ਟ-ਦੇਵਾਂ ਤੋਂ ਚੰਗਾ ਹੈ ? ਕਿ ਸਾਡੇ ਇਸ਼ਟ ਦੇਵ ਤਾਂ ਨਰਕ ਵਿਚ ਧੱਕੇ ਜਾਣਗੇ ਤੇ ਉਸ ਨੂੰ ਜਗ ਦੇ ਸੁਧਾਰ ਲਈ ਮੁੜ ਲਿਆਂਦਾ ਜਾਏਗਾ। ਹਾਲਾਂਕਿ ਦੋਹਾਂ ਗੱਲਾਂ ਵਿਚ ਅਕਾਸ਼ ਪਤਾਲ ਦੀ ਵਿਥ ਹੈ। "ਮਸੀਹ" ਆਪ ਹੀ ਆਪਣੀ ਬੰਦਗੀ ਦਾ ਇਕਰਾਰੀ ਹੈ। ਉਹ ਇਕ ਰੱਬੀ-ਜੀਉੜਾ ਤੇ ਭਲਾ ਪੁਰਖ ਸੀ। ਉਸ ਦਾ ਟਾਕਰਾ ਮੁਸ਼ਰਿਕਾਂ ਜਾਂ ਮੁਸ਼ਰਿਕਾਂ ਦੇ ਸਰਦਾਰਾਂ ਨਾਲ ਨਹੀਂ ਹੋ ਸਕਦਾ।

[2]"ਸਾਡੇ ਇਸ਼ਟ" ਦਾ ਭਾਵ ਓਹ ਬਜ਼ੁਰਗ ਹਨ, ਜਿਨ੍ਹਾਂ ਨੂੰ ਓਹ ਪ੍ਰਭੂ ਦੇ ਟਾਕਰੇ ਤੇ ਸਤਿਕਾਰਦੇ ਸਨ; ਭਾਵੇਂ ਓਹ ਅਮਲੀ ਤੌਰ ਤੇ ਓਹਨਾਂ ਦੀ ਪੂਜਾ ਨਾ ਕਰਦੇ ਹੋਣ; ਜਿਹਾ ਕਿ ਅੱਜ ਕਲ ਦੇ ਮੁਸ਼ਰਿਕ ਅਰਥਾਤ ਸ਼ੀਆ ਆਦਿ ਹਨ, ਜੋ ਇਹ ਕਹਿੰਦੇ ਹਨ ਇਮਾਮ ਮਹਿੰਦੀ ਦੇ ਪਰਗਟ ਹੋਣ ਤੇ ਸਾਰੇ ਰਸੂਲ ਮੁੜ ਸੁਰਜੀਤ ਕੀਤੇ ਜਾਣਗੇ।

إِنْ هُوَ إِلَّا عَبْدٌ أَنْعَمْنَا عَلَيْهِ وَجَعَلْنَاهُ مَثَلًا لِّبَنِي إِسْرَائِيلَ ﴿٥٩﴾

ਉਹ ("ਈਸਾ") ਤਾਂ ਕੇਵਲ ਇਕ ਬੰਦਾ ਸੀ, ਜਿਸ ਤੇ ਅਸੀਂ ਇਨਾਮ ਕੀਤਾ ਸੀ, ਅਰਥਾਤ ਉਸ ਨੂੰ ਇਸਰਾਈਲ ਕੁਲ ਦੇ ਲੋਕਾਂ ਨੂੰ ਸਬਕ ਦੇਣ ਲਈ (ਰਸੂਲ) ਥਾਪਿਆ ਸੀ ।੬੦।

وَلَوْ نَشَاءُ لَجَعَلْنَا مِنكُم مَّلَائِكَةً فِي الْأَرْضِ يَخْلُفُونَ ﴿٦٠﴾

ਜੇ ਅਸੀਂ ਚਾਹੁੰਦੇ[1], ਤਾਂ ਤੁਹਾਡੇ ਵਿੱਚੋਂ ਵੀ ਕਈਆਂ ਨੂੰ ਫ਼ਰਿਸ਼ਤੇ ਬਣਾ ਦਿੰਦੇ, ਜੋ ਧਰਤੀ ਤੇ ਤੁਹਾਡੀ ਥਾਂ ਵੱਸਦੇ ।੬੧।

وَإِنَّهُ لَعِلْمٌ لِّلسَّاعَةِ فَلَا تَمْتَرُنَّ بِهَا وَاتَّبِعُونِ هَٰذَا صِرَاطٌ مُّسْتَقِيمٌ ﴿٦١﴾

ਅਤੇ ਉਹ (ਕੁਰਾਨ) ਅੰਤਲੇ ਪਲ[2] ਦਾ ਗਿਆਨ ਬਖ਼ਸ਼ਦਾ[3] ਹੈ । ਸੋ ਤੂੰ ਉਸ ਪਲ ਬਾਰੇ ਕੋਈ ਸੰਦੇਹ ਨਾ ਕਰ ਅਤੇ (ਹੇ ਲੋਕੋ !) ਤੁਸੀਂ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ । ਏਹੋ ਸਿੱਧਾ ਮਾਰਗ ਹੈ ।੬੨।

وَلَا يَصُدَّنَّكُمُ الشَّيْطَانُ إِنَّهُ لَكُمْ عَدُوٌّ مُّبِينٌ ﴿٦٢﴾

ਸੱਚਾਈ ਤੋਂ ਦੂਰ ਜਾਣ ਵਾਲਾ 'ਸ਼ੈਤਾਨ" ਤੁਹਾਨੂੰ ਸਿੱਧੇ ਮਾਰਗ ਤੋਂ ਨਾ ਰੋਕੇ । ਉਹ ਤੁਹਾਡਾ ਸਪਸ਼ਟ ਵੈਰੀ ਹੈ ।੬੩।

وَلَمَّا جَاءَ عِيسَىٰ بِالْبَيِّنَاتِ قَالَ قَدْ جِئْتُكُم بِالْحِكْمَةِ

ਅਤੇ ਜਦ "ਈਸਾ"[4] (ਮੁੜ ਦੂਜੀ ਵਾਰ) ਚਮਤਕਾਰ ਲੈ ਕੇ ਆਵੇਗਾ[5], ਤਾਂ ਉਹ ਇਹ ਕਹੇਗਾ ਕਿ ਮੈਂ ਤੁਹਾਡੇ ਵਲ ਯੁਕਤੀ ਭਰਪੂਰ ਗੱਲ ਲੈ ਕੇ ਆਇਆ

---

[1]ਅਰਥਾਤ—ਹਜ਼ਰਤ "ਈਸਾ" ਤੇ ਫ਼ਰਿਸ਼ਤੇ ਉਤਰਦੇ ਸਨ ਤੇ ਉਹ ਆਤਮਕ ਤੌਰ ਤੇ ਫ਼ਰਿਸ਼ਤਾ ਬਣ ਗਿਆ ਸੀ । ਜੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਮੇਂ ਦੇ ਲੋਕ ਜਾਂ ਆਪ ਦੇ ਮਗਰਲੇ ਲੋਕ ਵੀ "ਮਸੀਹ" ਜੇਹੇ ਬਣ ਜਾਂਦੇ ਤੇ ਓਹਨਾਂ ਤੇ ਵੀ ਫ਼ਰਿਸ਼ਤੇ ਉਤਰਣ ਲਗ ਪੈਂਦੇ, ਤਾਂ ਇਸ ਵਿਚ ਹੈਰਾਨੀ ਦੀ ਕੋਈ ਗੱਲ ਨਹੀਂ ਸੀ । ਵਰਤਮਾਨ ਸਮੇਂ ਦੇ ਮੁਸਲਮਾਨ ਕਿਵੇਂ ਹਠ ਨਾਲ ਹੀ ਇਸ ਸੰਭਾਵਨਾ ਦਾ ਇਨਕਾਰ ਕਰ ਰਹੇ ਹਨ ?

[2]ਕਈ ਵਿਦਵਾਨਾਂ ਨੇ ਇਸ ਆਇਤ ਦਾ ਅਰਥ ਕਰਨ ਸਮੇਂ "ਇੰਨਾਹੂ" ਦੇ ਪੜਨਾਂਵ ਦਾ ਭਾਵ—ਜਿਸ ਨੂੰ ਅਸੀਂ ਕੁਰਾਨ ਸ਼ਰੀਫ਼ ਤੇ ਘਟਾਇਆ ਹੈ—ਹਜ਼ਰਤ "ਈਸਾ" ਲਿਆ ਹੈ ਅਤੇ ਇਸ ਆਇਤ ਦਾ ਇਹ ਅਰਥ ਕੀਤਾ ਹੈ ਕਿ ਹਜ਼ਰਤ "ਈਸਾ" ਨੂੰ ਕਿਆਮਤ ਦਾ ਗਿਆਨ ਪ੍ਰਾਪਤ ਹੈ; ਹਾਲਾਂਕਿ "ਇਲਮ" ਦਾ ਅਰਥ ਧਾਤੂ ਹੋਣ ਦੀ ਹੈਸੀਅਤ ਵਿਚ "ਕਰਤਾ" ਵੀ ਹੈ; ਜਿਹਾ ਕਿ ਭਾਸ਼ਕਾਰ ਆਪ ਵੀ ਮੰਨਦੇ ਹਨ ਤੇ ਇਸ ਸੂਰਤ ਵਿਚ ਇਸ ਦਾ ਉਹੋ ਭਾਵ ਬਣ ਜਾਂਦਾ ਹੈ, ਜੋ ਅਸੀਂ ਵਰਣਨ ਕੀਤਾ ਹੈ ।

[3]ਕਿਆਮਤ ਦਾ ਗਿਆਨ ਬਖਸ਼ਣ ਦਾ ਇਹ ਭਾਵ ਹੈ ਕਿ ਮਾਤਲੋਕ ਵਿਚ ਜੋ ਵੱਡੀਆਂ ਤਬਾਹੀਆਂ ਆਉਣ ਵਾਲੀਆਂ ਹਨ, ਓਹਨਾਂ ਦਾ ਵਰਣਨ ਕੁਰਾਨ ਸ਼ਰੀਫ਼ ਵਿਚ ਕਰ ਦਿੱਤਾ ਗਿਆ ਹੈ । ਮੁਸਲਮਾਨਾਂ ਦੀ ਅਰੰਭਕ ਤਬਾਹੀ ਤੇ ਅੰਤਲੀ ਤਬਾਹੀ ਦਾ ਵੀ; ਈਸਾਈਆਂ ਦੀ ਅਰੰਭਕ ਤਬਾਹੀ ਦਾ ਵੀ ਤੇ ਅੰਤਲੀ ਤਬਾਹੀ ਦਾ ਵੀ ਅਤੇ ਇਸੇ ਤਰ੍ਹਾਂ ਦੂਜੀਆਂ ਵੱਡੀਆਂ ਵੱਡੀਆ ਜਾਤੀਆਂ ਦੀ ਤਬਾਹੀ ਦਾ ਵੀ ।

[4]ਇਸ ਥਾਂ ਹਜ਼ਰਤ "ਈਸਾ" ਦੇ ਅਵਤਾਰ ਦੇ ਪਰਗਟ ਹੋਣ ਦਾ ਵਰਣਨ ਹੈ; ਕਿਉਂਕਿ ਉਪਰਲੀ ਆਇਤ ਵਿਚ ਵੀ ਏਹੋ ਵਰਣਨ ਹੈ ।

[5]ਇਹ ਗੱਲ ਕਈ ਥਾਂ ਵਰਣਨ ਕੀਤੀ ਗਈ ਹੈ ਕਿ ਭੂਤ ਕਾਲ ਦੀ ਕਿਰਿਆ, ਭਵਿੱਖ ਕਾਲ ਦੇ ਅੱਖਰਾਂ ਵਿਚ ਵੀ ਵਰਤੀ ਜਾਂਦੀ ਹੈ ।

وَلِأُبَيِّنَ لَكُمْ بَعْضَ الَّذِي تَخْتَلِفُونَ فِيهِ ۚ فَاتَّقُوا اللَّهَ وَأَطِيعُونِ ﴿٦٣﴾

ਹਾਂ, ਅਰਥਾਤ ਇਸ ਲਈ ਆਇਆ ਹਾਂ ਕਿ ਤੁਹਾਨੂੰ ਕਈ ਓਹ ਗੱਲਾਂ ਸਮਝਾ ਦਿਆਂ, ਜਿਨ੍ਹਾਂ ਬਾਰੇ ਤੁਸੀਂ ਮਤਿਭੇਦ ਕੀਤਾ ਕਰਦੇ ਸੀ। ਸੋ ਤੁਸੀਂ ਅੱਲਾਹ ਤੋਂ ਹੀ ਸਦਾ ਡਰਦੇ ਰਹੋ ਤੇ ਮੇਰੀ ਆਗਿਆਕਾਰੀ ਕਰਦੇ ਰਹੋ।੬੪।

إِنَّ اللَّهَ هُوَ رَبِّي وَرَبُّكُمْ فَاعْبُدُوهُ ۚ هَٰذَا صِرَاطٌ مُسْتَقِيمٌ ﴿٦٥﴾

ਬੇਸ਼ੱਕ ਅੱਲਾਹ ਹੀ ਮੇਰਾ ਵੀ ਸਾਜਨਹਾਰ ਤੇ ਪਾਲਨ-ਹਾਰ ਹੈ ਤੇ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ।੬੫।

فَاخْتَلَفَ الْأَحْزَابُ مِنْ بَيْنِهِمْ ۖ فَوَيْلٌ لِلَّذِينَ ظَلَمُوا مِنْ عَذَابِ يَوْمٍ أَلِيمٍ ﴿٦٦﴾

ਸੋ ਇਹ ਸੁਣ ਕੇ ਉਸ ਦੇ ਵਿਰੋਧੀ ਧੜੇ ਆਪਸ ਵਿਚ ਅੱਡ ਅੱਡ ਗੱਲਾਂ ਕਰਨ ਲਗ ਪਏ ਸਨ। ਸੋ ਜਿਨ੍ਹਾਂ ਲੋਕਾਂ ਨੇ ਜ਼ੁਲਮ ਕਮਾਇਆ ਸੀ, ਓਹਨਾਂ ਲਈ ਇਕ ਘੋਰ ਸਮੇਂ ਦੇ ਕਸ਼ਟ ਰਾਹੀਂ ਤਬਾਹੀ ਨੀਅਤ ਹੈ।੬੬।

هَلْ يَنْظُرُونَ إِلَّا السَّاعَةَ أَنْ تَأْتِيَهُمْ بَغْتَةً وَهُمْ لَا يَشْعُرُونَ ﴿٦٧﴾

ਓਹ ਕੇਵਲ ਕਿਆਮਤ ਦੀ ਉਡੀਕ ਕਰ ਰਹੇ ਹਨ, ਜੋ ਅਚਣਚੇਤ ਹੀ ਆ ਜਾਏਗੀ, ਪਰ ਓਹ ਇਸ ਨੂੰ ਸਮਝਦੇ ਹੀ ਨਹੀਂ।੬੭।

الْأَخِلَّاءُ يَوْمَئِذٍ بَعْضُهُمْ لِبَعْضٍ عَدُوٌّ إِلَّا الْمُتَّقِينَ ﴿٦٨﴾ ع ١٢

ਬਹੁਤ ਸਾਰੇ ਮਿੱਤਰ ਉਸ ਦਿਨ ਇਕ ਦੂਜੇ ਦੇ ਵੈਰੀ ਬਣ ਜਾਣਗੇ, ਛੁੱਟ ਸੰਜਮੀਆਂ ਦੇ।੬੮। (ਰਕੂਅ ੬)

يَا عِبَادِ لَا خَوْفٌ عَلَيْكُمُ الْيَوْمَ وَلَا أَنْتُمْ تَحْزَنُونَ ﴿٦٩﴾

ਓਹਨਾਂ ਨੂੰ ਅੱਲਾਹ ਇਹ ਕਹੇਗਾ ਕਿ ਹੇ ਮੇਰੇ ਭਗਤ ਜਨੋ! ਅੱਜ ਤੁਹਾਨੂੰ ਕੋਈ ਸਹਿਮ ਨਹੀਂ ਹੋਵੇਗਾ ਤੇ ਨਾ ਤੁਸੀਂ ਚਿੰਤਾਤੁਰ ਹੀ ਹੋਵੋਗੇ।੬੯।

الَّذِينَ آمَنُوا بِآيَاتِنَا وَكَانُوا مُسْلِمِينَ ﴿٧٠﴾

(ਇਹ ਇਨਾਮ ਪ੍ਰਾਪਤ ਕਰਨ ਵਾਲੇ ਓਹ ਲੋਕ ਹੋਣਗੇ,) ਜਿਨ੍ਹਾਂ ਨੇ ਸਾਡੀਆਂ ਆਇਤਾਂ ਤੇ ਸ਼ਰਧਾ ਧਾਰਨ ਕਰ ਲਈ ਸੀ, ਅਰਥਾਤ ਜਿਨ੍ਹਾਂ ਨੇ ਆਗਿਆ-ਕਾਰਾਂ ਵਾਂਗ ਜੀਵਨ ਬਤੀਤ ਕੀਤਾ ਸੀ।੭੦।

ادْخُلُوا الْجَنَّةَ أَنْتُمْ وَأَزْوَاجُكُمْ تُحْبَرُونَ ﴿٧١﴾

(ਅੱਲਾਹ ਓਹਨਾਂ ਨੂੰ ਇਹ ਆਖੇਗਾ ਕਿ) ਤੁਸੀਂ ਵੀ ਤੇ ਤੁਹਾਡੇ ਸਾਥੀ ਵੀ ਖ਼ੁਸ਼ੀਆਂ ਮਨਾਉਂਦੇ ਹੋਏ ਸਵਰਗ ਵਿਚ ਚਲੇ ਜਾਓ।੭੧।

يُطَافُ عَلَيْهِمْ بِصِحَافٍ مِّنْ ذَهَبٍ وَّ اَكْوَابٍ ۚ وَفِيْهَا مَا تَشْتَهِيْهِ الْاَنْفُسُ وَتَلَذُّ الْاَعْيُنُ ۚ وَاَنْتُمْ فِيْهَا خٰلِدُوْنَ ۚ﴿٧٢﴾

ਓਹਨਾਂ ਵਲ ਮੁੜ ਮੁੜ ਸੋਨੇ ਦੇ ਥਾਲ ਤੇ ਕੂਜ਼ੇ ਲੈ ਕੇ ਟਹਿਲੂਏ ਆਉਣਗੇ ਅਤੇ ਉਸ ਸਵਰਗ ਵਿਚ ਜੋ ਓਹਨਾਂ ਦਾ ਮਨ ਚਾਹੇਗਾ ਤੇ ਅੱਖਾਂ ਪਸੰਦ ਕਰਨਗੀਆਂ, ਓਹਨਾਂ ਨੂੰ ਪ੍ਰਾਪਤ ਹੁੰਦਾ ਰਹੇਗਾ ਅਤੇ (ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਤੁਸੀਂ ਇਸ ਵਿਚ ਸਦਾ ਹੀ ਰਹੋਗੇ ।੭੨।

وَتِلْكَ الْجَنَّةُ الَّتِيْٓ اُوْرِثْتُمُوْهَا بِمَا كُنْتُمْ تَعْمَلُوْنَ ﴿٧٣﴾

ਅਤੇ ਇਹ ਉਹ ਸਵਰਗ ਹੋਵੇਗਾ, ਜਿਸ ਦਾ ਤੁਹਾਨੂੰ ਤੁਹਾਡੀਆਂ ਕਰਣੀਆਂ ਸਦਕਾ ਵਾਰਸ ਬਣਾਇਆ ਜਾਏਗਾ ।੭੩।

لَكُمْ فِيْهَا فَاكِهَةٌ كَثِيْرَةٌ مِّنْهَا تَاْكُلُوْنَ ﴿٧٤﴾

ਤੁਹਾਡੇ ਲਈ ਇਸ ਵਿਚ ਬੇਅੰਤ ਫਲ (ਤੇ ਮੇਵੇ) ਹੋਣਗੇ, ਜਿਨ੍ਹਾਂ ਨੂੰ ਤੁਸੀਂ ਲੋੜ ਅਨੁਸਾਰ ਛਕਦੇ ਰਹੋਗੇ ।੭੪।

اِنَّ الْمُجْرِمِيْنَ فِيْ عَذَابِ جَهَنَّمَ خٰلِدُوْنَ ۚ﴿٧٥﴾

ਬੇਸ਼ੱਕ ਅਪਰਾਧੀ ਲੋਕ ਲੰਮੇ ਸਮੇਂ ਤਕ ਨਰਕ ਦੇ ਕਸ਼ਟ ਵਿਚ ਫਸੇ ਰਹਿਣਗੇ ।੭੫।

لَا يُفَتَّرُ عَنْهُمْ وَهُمْ فِيْهِ مُبْلِسُوْنَ ۚ﴿٧٦﴾

ਓਹਨਾਂ ਦੇ ਕਸ਼ਟ ਵਿਚ ਕੋਈ ਘਾਟ ਨਹੀਂ ਕੀਤੀ ਜਾਏਗੀ ਅਤੇ ਓਹ ਉਸ ਵਿਚ ਨਿਰਾਸ ਹੋ ਜਾਣਗੇ ।੭੬।

وَمَا ظَلَمْنٰهُمْ وَلٰكِنْ كَانُوْا هُمُ الظّٰلِمِيْنَ ﴿٧٧﴾

ਅਤੇ ਅਸੀਂ ਓਹਨਾਂ ਉੱਤੇ ਕੋਈ ਜ਼ੁਲਮ ਨਹੀਂ ਕਰਾਂਗੇ; ਸਗੋਂ ਓਹ ਆਪ ਹੀ ਆਪਣੇ ਆਪ ਉੱਤੇ ਜ਼ੁਲਮ ਕਰਦੇ ਰਹੇ ਸਨ ।੭੭।

وَنَادَوْا يٰمٰلِكُ لِيَقْضِ عَلَيْنَا رَبُّكَ ۚ قَالَ اِنَّكُمْ مّٰكِثُوْنَ ﴿٧٨﴾

ਓਹ ਇਹ ਦੁਹਾਈ ਦੇਣਗੇ ਕਿ ਹੇ ਮਾਲਕ ! (ਅਰਥਾਤ ਨਰਕ ਦੇ ਅਫ਼ਸਰ) ਤੇਰੇ ਸਾਜਨਹਾਰ ਤੇ ਪਾਲਨਹਾਰ ਨੂੰ ਚਾਹੀਦਾ ਹੈ ਕਿ ਸਾਨੂੰ ਮਾਰ ਦੇਵੇ। ਉਹ ਇਹ ਕਹੇਗਾ ਕਿ ਤੁਸੀਂ ਚੋਖੇ ਚਿਰ ਤਕ ਇਸ ਵਿਚ ਰਹੋਗੇ ।੭੮।

لَقَدْ جِئْنٰكُمْ بِالْحَقِّ وَلٰكِنَّ اَكْثَرَكُمْ لِلْحَقِّ كٰرِهُوْنَ ﴿٧٩﴾

(ਪ੍ਰਭੂ ਇਹ ਕਹੇਗਾ ਕਿ) ਅਸੀਂ ਤੁਹਾਡੇ ਵਲ ਸੱਚਾਈ ਲੈ ਕੇ ਆਏ ਸੀ, ਪਰ ਤੁਹਾਡੇ ਵਿੱਚੋਂ ਵਧੇਰੇ ਲੋਕਾਂ ਨੇ ਸੱਚਾਈ ਤੋਂ ਘ੍ਰਿਣਾ ਹੀ ਕੀਤੀ ਸੀ ।੭੯।

اَمْ اَبْرَمُوْٓا اَمْرًا فَاِنَّا مُبْرِمُوْنَ ﴿۸۰﴾

ਕੀ ਓਹਨਾਂ ਲੋਕਾਂ ਨੇ[1] (ਹਜ਼ਰਤ "ਮੁਹੰਮਦ" ਸਾਹਿਬ ਤੇ) ਹੱਲਾ ਬੋਲਣ ਦਾ ਕੋਈ ਫ਼ੈਸਲਾ ਕਰ ਲਿਆ ਹੈ, (ਜੇ ਇਹ ਗੱਲ ਹੈ)- ਤਾਂ ਅਸੀਂ ਵੀ ਓਹਨਾਂ ਨੂੰ ਨਸ਼ਟ ਕਰਨ ਦਾ ਫ਼ੈਸਲਾ ਕਰ ਦਿੱਤਾ ਹੈ ।੮੦।

اَمْ يَحْسَبُوْنَ اَنَّا لَا نَسْمَعُ سِرَّهُمْ وَنَجْوٰىهُمْ ؕ بَلٰى وَرُسُلُنَا لَدَيْهِمْ يَكْتُبُوْنَ ﴿۸۱﴾

ਕੀ ਓਹਨਾਂ ਨੂੰ ਇਹ ਭਰਮ ਹੈ ਕਿ ਅਸੀਂ ਓਹਨਾਂ ਦੇ ਗੁਪਤ ਭੇਤ ਤੇ ਸਾਜ਼ਸ਼ਾਂ ਦੇ ਸੁਣਨਹਾਰ ਨਹੀਂ ਹਾਂ ? ਹਾਂ, ਹਾਂ, ਸਾਡੇ ਦੂਤ[2] ਓਹਨਾਂ ਦੇ ਲਾਗੇ ਬੈਠੇ ਸਭ ਕੁਝ ਲਿਖੀ ਜਾ ਰਹੇ ਹਨ ।੮੧।

قُلْ اِنْ كَانَ لِلرَّحْمٰنِ وَلَدٌ ۖ فَاَنَا اَوَّلُ الْعٰبِدِيْنَ ﴿۸۲﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਦਿਆਲੂ (ਪ੍ਰਭੂ) ਦਾ ਕੋਈ ਪੁੱਤਰ ਹੁੰਦਾ, ਤਾਂ ਮੈਂ ਸਭ ਤੋਂ ਪਹਿਲਾਂ ਉਸ[3] ਦੀ ਬੰਦਗੀ ਕਰਦਾ ।੮੨।

سُبْحٰنَ رَبِّ السَّمٰوٰتِ وَالْاَرْضِ رَبِّ الْعَرْشِ عَمَّا يَصِفُوْنَ ﴿۸۳﴾

ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਸਾਜਨਹਾਰ ਤੇ ਪਾਲਨਹਾਰ, ਅਰਥਾਤ ਅਰਸ਼ਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਸਭ ਸ਼ਿਰਕ ਭਰੀਆਂ ਗੱਲਾਂ ਤੋਂ ਨਿਰਾਲਮ ਹੈ, ਜੋ ਓਹ ਵਰਣਨ ਕਰਦੇ ਹਨ ।੮੩।

---

[1]ਇਹ ਕਿੰਨਾ ਵੱਡਾ ਚਮਤਕਾਰ ਹੈ ਕਿ ਸੂਰਤ ਜ਼ੁਖ਼ਰੁਫ਼ ਹਿਜਰਤ ਤੋਂ ਪਹਿਲਾਂ—"ਮੱਕੇ"-ਉੱਤਰੀ ਸੀ । ਇਸ ਵਿਚ ਇਹ ਦੱਸਿਆ ਗਿਆ ਹੈ ਕਿ "ਮੱਕੇ" ਦੇ ਇਨਕਾਰੀ ਹਜ਼ਰਤ "ਮੁਹੰਮਦ" ਸਾਹਿਬ ਤੇ ਹੱਲਾ ਬੋਲਣਗੇ ਤੇ ਨਾਲ ਹੀ ਇਹ ਵੀ ਦਸ ਦਿੱਤਾ ਹੈ ਕਿ ਅਸੀਂ ਓਹਨਾਂ ਨੂੰ ਨਸ਼ਟ ਕਰ ਦਿਆਂਗੇ । ਕੀ ਕੁਰਾਨ ਸ਼ਰੀਫ਼ ਦੇ ਇਨਕਾਰੀਆਂ ਲਈ ਹੁਣ ਵੀ ਇਨਕਾਰ ਕਰਨ ਦੀ ਕੋਈ ਗੁੰਜ਼ਾਇਸ਼ ਹੈ ?

[2]ਵਧੇਰੇ ਭਾਸ਼ਕਾਰ ਤਾਂ ਇਸ ਦਾ ਭਾਵ ਫਰਿਸ਼ਤੇ ਪਰਗਟ ਕਰਦੇ ਹਨ, ਪਰ ਚੂੰਕਿ ਕੁਰਾਨ ਸ਼ਰੀਫ਼ ਵਿਚ ਅੱਲਾਹ ਨੇ ਇਹ ਫ਼ਰਮਾਇਆ ਹੈ ਕਿ :—

"ਯੌਮਾ ਤਸ਼ਹਾਦੁ ਅਲੈਹਿਮ ਅਲਸਿਨਾਤੁਹੁਮ ਵ ਐਦੀਹਿਮ ਵ ਅਰਜੁਲੁਹੁਮ ਬਿਮਾ ਕਾਨੂ ਯਾਅਮਾਲੂਨ"

ਜਿਸ ਤੋਂ ਪਤਾ ਲਗਦਾ ਹੈ ਕਿ ਫ਼ਰਿਸ਼ਤੇ ਹੀ ਨਹੀਂ; ਮਨੁੱਖ ਦਾ ਆਪਣਾ ਸਰੀਰ ਵੀ ਹਰੇਕ ਕਰਮ ਲਈ ਕੋਈ ਚਿੰਨ੍ਹ ਰੱਖਦਾ ਹੈ ਤੇ ਉਹ ਚਿੰਨ੍ਹ ਕਿਆਮਤ ਦੇ ਦਿਹਾੜੇ ਉਸ ਦੇ ਅਪਰਾਧ ਨੂੰ ਪਰਗਟ ਕਰ ਦੇਵੇਗਾ; ਇਸ ਲਈ ਇਸ ਥਾਂ ਰਸੂਲ ਦਾ ਭਾਵ ਮਨੁੱਖ ਦੇ ਸਰੀਰ ਦੇ ਆਪਣੇ ਅੰਗ ਵੀ ਹੋ ਸਕਦੇ ਹਨ । ਵਰਤਮਾਨ ਸਮੇਂ ਡਾਕਟਰਾਂ ਦੀ ਖੋਜ ਇਹ ਦੱਸਦੀ ਹੈ ਕਿ ਮਨੁੱਖੀ ਬਿੰਦ ਵਿਚ ਹਰੇਕ ਕੀੜਾ ਆਪਣੇ ਬਜ਼ੁਰਗਾਂ ਦੇ ਆਚਰਣ ਦੇ ਕਈ ਚਿੰਨ੍ਹ ਆਪਣੇ ਨਾਲ ਰੱਖਦਾ ਹੈ ਅਤੇ ਜਦ ਵੀ ਉਹ ਚਿੰਨ੍ਹ ਪ੍ਰਬਲ ਹੋ ਜਾਂਦਾ ਹੈ, ਤਾਂ ਉਸ ਤੋਂ ਜਨਮ ਧਾਰਨ ਵਾਲਾ ਬਾਲਕ ਉਸੇ ਆਚਰਣ ਨੂੰ ਪਰਗਟ ਕਰਦਾ ਹੈ । ਜਾਣੋ ਨਾ ਕੇਵਲ ਇਹ ਕਿ ਇਕ ਮਨੁੱਖ ਦੇ ਕਰਮ ਹੀ ਸੁਰੱਖਿਅਤ ਰਹਿੰਦੇ ਹਨ; ਸਗੋਂ ਕਈ ਪੁਸ਼ਤਾਂ ਤਕ ਕਰਮ ਵੀ ਸੁਰੱਖਿਅਤ ਰਹਿੰਦੇ ਹਨ ਤੇ ਇਕ ਬਿੰਦ ਤੋਂ ਦੂਜੀ ਬਿੰਦ ਵਿਚ ਓਹ ਚਿੰਨ੍ਹ ਚਲੇ ਜਾਂਦੇ ਹਨ ।

[3]ਕਿਉਂ ਜੁ ਮੈਂ ਪ੍ਰਭੂ ਨੂੰ ਪਿਆਰ ਕਰਨ ਵਾਲਾ ਹਾਂ ਤੇ ਉਸ ਦਾ ਆਗਿਆਕਾਰੀ ਹਾਂ, ਪਰ ਨਾ ਅਰਸ਼ੀ ਦਲੀਲ ਇਸ ਦੇ ਹੱਕ ਵਿਚ ਹੈ ਤੇ ਨਾ ਕੋਈ ਅਕਲੀ ਉਕਤੀ ਇਸ ਦਾ ਸਾਥ ਦਿੰਦੀ ਹੈ; ਇਸ ਲਈ ਮੈਂ ਮਜਬੂਰ ਹੋ ਕੇ ਪ੍ਰਭੂ ਦਾ ਪੁੱਤਰ ਹੋਣ ਦੇ ਵੀਚਾਰ ਦਾ ਖੰਡਨ ਕਰਦਾ ਹਾਂ ।

فَذَرْهُمْ يَخُوضُوا وَ يَلْعَبُوا حَتّٰى يُلٰقُوا يَوْمَهُمُ الَّذِي يُوعَدُونَ ﴿٨٣﴾

ਸੋ (ਹੇ ਨਬੀ !) ਤੂੰ ਓਹਨਾਂ ਦਾ ਤਿਆਗ ਕਰ ਦੇ ਕਿ ਓਹ ਗੰਦ ਉਛਾਲਦੇ ਰਹਿਣ ਤੇ ਉਸ ਸਮੇਂ ਤਕ ਖੇਡਦੇ ਰਹਿਣ ਕਿ ਓਹ ਆਪਣੇ ਕਸ਼ਟ ਦੇ ਸਮੇਂ ਨੂੰ ਪ੍ਰਾਪਤ ਹੋ ਜਾਣ, ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਸੀ ।੮੪।

وَهُوَ الَّذِي فِي السَّمَآءِ اِلٰهٌ وَّ فِي الْاَرْضِ اِلٰهٌ ۚ وَ هُوَ الْحَكِيمُ الْعَلِيمُ ﴿٨٥﴾

ਅਤੇ ਉਹੋ (ਪ੍ਰਭੂ ਹੀ) ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਇੱਕੋ ਇਕ ਇਸ਼ਟ ਹੈ । ਉਹ ਵੱਡਾ ਯੁਕਤੀਮਾਨ ਤੇ ਜਾਣੀਜਾਣ ਹੈ ।੮੫।

وَ تَبٰرَكَ الَّذِي لَهٗ مُلْكُ السَّمٰوٰتِ وَالْاَرْضِ وَ مَا بَيْنَهُمَا ۚ وَعِنْدَهٗ عِلْمُ السَّاعَةِ ۚ وَاِلَيْهِ تُرْجَعُونَ ﴿٨٦﴾

ਅਤੇ ਉਹ ਪ੍ਰਭੂ ਵੱਡੀਆਂ ਬਰਕਤਾਂ ਵਾਲਾ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਜੋ ਕੁਝ ਓਹਨਾਂ ਦੇ ਵਿਚਾਲੇ ਹੈ, ਉਸ ਸਭ ਦਾ ਪਾਤਸ਼ਾਹ ਹੈ ਅਤੇ ਕਿਆਮਤ ਦਾ ਗਿਆਨ ਕੇਵਲ ਉਸੇ ਨੂੰ ਹੀ ਹੈ ਤੇ ਤੁਸੀਂ ਸਾਰੇ ਉਸੇ ਦੇ ਹਜ਼ੂਰ ਹੀ ਪਰਤਾਏ ਜਾਉਗੇ ।੮੬।

وَلَا يَمْلِكُ الَّذِينَ يَدْعُونَ مِنْ دُونِهِ الشَّفَاعَةَ اِلَّا مَنْ شَهِدَ بِالْحَقِّ وَهُمْ يَعْلَمُونَ ﴿٨٧﴾

ਅਤੇ ਜਿਨ੍ਹਾਂ ਨੂੰ ਏਹ ਲੋਕ ਉਸ (ਪ੍ਰਭੂ) ਤੋਂ ਛੁੱਟ ਪੂਜਦੇ ਹਨ, ਓਹ ਕਿਸੇ ਦੀ ਸਫ਼ਾਰਸ਼ ਦਾ ਅਧਿਕਾਰ ਨਹੀਂ ਰੱਖਦੇ । ਹਾਂ, ਉਹੋ ਸਫ਼ਾਰਸ਼ ਦਾ ਅਧਿਕਾਰ ਰੱਖਦਾ ਹੈ ਜੋ ਸੱਚ ਦੀ ਗਵਾਹੀ[1] ਦਿੰਦਾ ਹੈ ਅਤੇ ਓਹ (ਇਨਕਾਰੀ ਇਸ ਅਸਲੀਅਤ ਨੂੰ) ਖ਼ੂਬ ਸਮਝ ਸਕਦੇ ਹਨ ।੮੭।

وَلَئِنْ سَاَلْتَهُمْ مَّنْ خَلَقَهُمْ لَيَقُولُنَّ اللّٰهُ فَاَنّٰى يُؤْفَكُونَ ﴿٨٨﴾

ਜੇ ਤੂੰ ਓਹਨਾਂ ਨੂੰ ਇਹ ਪੁੱਛੇਂ ਕਿ ਓਹਨਾਂ ਨੂੰ ਕਿਸ ਨੇ ਸਾਜਿਆ ਹੈ ? ਤਾਂ ਓਹ ਜ਼ਰੂਰ ਇਹ ਕਹਿਣਗੇ ਕਿ ਅੱਲਾਹ ਨੇ । ਫੇਰ ਓਹ ਕਿਹੜੇ ਪਾਸੇ ਜਾ ਰਹੇ ਹਨ ? ।੮੮।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ! ਇਸ ਆਇਤ ਨੇ ਇਹ ਗੱਲ ਸਿੱਧ ਕਰ ਦਿੱਤੀ ਹੈ ਕਿ ਸਫ਼ਾਰਸ਼ ਕੇਵਲ ਹਜ਼ਰਤ "ਮੁਹੰਮਦ" ਸਾਹਿਬ ਦੀ ਹੀ ਸੁਣੀ ਜਾਏਗੀ; ਕਿਉਂਕਿ ਵੈਰੀਆਂ ਨੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਹੀ "ਸੱਚਿਆਰ" ਤੇ "ਅਮਾਨਤਦਾਰ" ਦੇ ਨਾਂ ਨਾਲ ਯਾਦ ਕੀਤਾ ਸੀ ਤੇ ਇਸਰਾਈਲ ਕੁਲ ਦੇ ਕਈ ਨਬੀਆਂ ਨੇ ਵੀ ਆਪ ਨੂੰ "ਸੱਚਿਆਰ" ਹੀ ਪਰਗਟ ਕੀਤਾ ਸੀ ।
(ਵੇਖੋ ਯਸਇਆਹ ਬਾਬ ੯)

وَ قِيْلِهٖ يٰرَبِّ اِنَّ هٰٓؤُلَآءِ قَوْمٌ لَّا يُؤْمِنُوْنَ ﴿۸۹﴾

ਅਤੇ ਸਾਨੂੰ ਇਸ (ਰਸੂਲ) ਦੇ ਇਸ ਕਥਨ ਦੀ ਕਸਮ[1] ਹੈ, ਜਦ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਇਹ ਜਾਤੀ ਤਾਂ ਅਜਿਹੀ ਹੈ, ਜੋ ਸੱਚਾਈ ਤੇ ਸਰਧਾ ਧਾਰਨ ਨਹੀਂ ਕਰਦੀ ।੮੯।

فَاصْفَحْ عَنْهُمْ وَ قُلْ سَلٰمٌ فَسَوْفَ يَعْلَمُوْنَ ﴿۹۰﴾ ع

ਸੋ (ਅਸੀਂ ਇਹ ਉੱਤਰ ਦਿੱਤਾ ਸੀ ਕਿ) ਓਹਨਾਂ ਤੇ ਦਰਗੁਜ਼ਰ ਕਰ ਅਤੇ ਕੇਵਲ ਇੰਨੀ ਹੀ ਅਰਦਾਸ ਕਰ ਦਿੱਤਾ ਕਰ ਕਿ ਤੁਹਾਡੇ ਉੱਤੇ ਪ੍ਰਭੂ ਦੀ ਸਲਾਮਤੀ ਹੋਵੇ, ਤਾਂ ਇਸ ਦਾ ਸਿੱਟਾ ਇਹ ਨਿਕਲੇਗਾ ਕਿ ਓਹ (ਸੱਚਾਈ ਨੂੰ) ਜਾਣਨ ਲਗ ਪੈਣਗੇ ।੯੦। (ਰਕੂਅ ੭)




## (੪੪) ਸੂਰਤ—ਦੁਖ਼ਾਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੬੦ ਆਇਤਾਂ ਤੇ ੩ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ﴿۱﴾

ਮੈਂ ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ﴿۲﴾

ਇਹ ਹਮੀਦ ਤੇ ਮਜੀਦ (ਉਪਮਾ ਯੋਗ ਤੇ ਵਡਿਆਈ ਯੋਗ ਪ੍ਰਭੂ ਵੱਲੋਂ ਉਤਾਰੀ ਹੋਈ ਸੂਰਤ ਹੈ) ।੨।

وَالْكِتٰبِ الْمُبِيْنِ ﴿۳﴾

ਅਸੀਂ (ਇਸ ਸੱਚਾਈ ਦੇ ਸਬੂਤ ਵਜੋਂ ਵਿਸਥਾਰ ਨਾਲ) ਵਰਣਨ ਕਰਨ ਵਾਲੀ ਪੁਸਤਕ ਦੀ ਕਸਮ ਖਾਂਦੇ ਹਾਂ, (ਅਰਥਾਤ ਇਸ ਨੂੰ ਗਵਾਹੀ ਵਜੋਂ ਪੇਸ਼ ਕਰਦੇ ਹਾਂ) ।੩।

[1]ਅਰਥਾਤ—ਇਸ ਗੱਲ ਨੂੰ ਗਵਾਹੀ ਦੇ ਤੌਰ ਤੇ ਪੇਸ਼ ਕਰ ਰਹੇ ਹਾਂ ।

اِنَّآ اَنْزَلْنٰهُ فِيْ لَيْلَةٍ مُّبٰرَكَةٍ اِنَّا كُنَّا مُنْذِرِيْنَ ۝٤

ਅਸੀਂ ਇਸ (ਪੁਸਤਕ) ਨੂੰ ਇਕ ਬਰਕਤ ਵਾਲੀ ਰਾਤ ਵਿਚ ਉਤਾਰਿਆ ਸੀ; ਕਿਉਂਕਿ ਅਸੀਂ ਕੁਰਾਹੀਏ ਲੋਕਾਂ ਨੂੰ ਸਦਾ ਤੋਂ ਹੀ ਹੁਸ਼ਿਆਰ ਕਰਦੇ ਚਲੇ ਆ ਰਹੇ ਹਾਂ ।੪।

فِيْهَا يُفْرَقُ كُلُّ اَمْرٍ حَكِيْمٍ ۝٥

ਇਸ ਰਾਤ[1] ਵਿਚ ਹਰੇਕ ਯੁਕਤੀ ਭਰਪੂਰ[2] ਹੁਕਮ ਵਰਣਨ ਕੀਤਾ ਜਾਂਦਾ ਹੈ ।੫।

اَمْرًا مِّنْ عِنْدِنَا ۭ اِنَّا كُنَّا مُرْسِلِيْنَ ۝٦

ਹਰੇਕ ਉਹ ਹੁਕਮ[3] ਜਿਸ ਦਾ ਅਸੀਂ ਆਪਣੀ ਹਜ਼ੂਰੀਓਂ ਹੁਕਮ ਦਿੱਤਾ ਹੈ, ਅਸੀਂ ਸਦਾ ਅਜਿਹੇ ਸਮੇਂ ਹੀ ਰਸੂਲ ਭੇਜਿਆ ਕਰਦੇ ਹਾਂ ।੬।

رَحْمَةً مِّنْ رَّبِّكَ ۭ اِنَّهٗ هُوَ السَّمِيْعُ الْعَلِيْمُ ۝٧

ਇਹ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਮਿਹਰ ਦੇ ਤੌਰ ਤੇ ਹੁੰਦਾ[4] ਹੈ। ਬੇਸ਼ੱਕ ਉਹ ਸੁਣਨਹਾਰ ਤੇ ਜਾਣਨਹਾਰ ਹੈ ।੭।

رَبِّ السَّمٰوٰتِ وَالْاَرْضِ وَمَا بَيْنَهُمَا ۘ اِنْ كُنْتُمْ مُّوْقِنِيْنَ ۝٨

(ਅਰਥਾਤ) ਉਸ ਸਾਜਨਹਾਰ ਤੇ ਪਾਲਨਹਾਰ ਵੱਲੋਂ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਜੋ ਕੁਝ ਓਹਨਾਂ

---

[1]ਅਰਥਾਤ—ਉਹ ਰਾਤ ਜਦ ਕੋਈ ਨਬੀ ਪਰਗਟ ਹੁੰਦਾ ਹੈ ਅਤੇ ਲੋਕਾਂ ਨੂੰ ਪ੍ਰਭੂ ਦੀ ਸਿੱਖਿਆ ਸੁਣਾਉਂਦਾ ਹੈ, ਵੱਡੀ ਬਰਕਤ ਵਾਲੀ ਹੁੰਦੀ ਹੈ। ਉਸ ਸਮੇਂ ਹਰ ਪਾਸੇ ਅੰਧਕਾਰ ਪਈ ਹੁੰਦੀ ਹੈ ਤੇ ਲੋਕ ਸਿਰ ਤੋਂ ਪੈਰਾਂ ਤਕ ਕੁਕਰਮਾਂ ਵਿਚ ਫਸੇ ਹੁੰਦੇ ਹਨ, ਪਰ ਅਸਲ ਵਿਚ ਉਸ ਸਮੇਂ ਪ੍ਰਭੂ ਦੀ ਇੱਛਾ ਸੱਚੀ ਸਿੱਖਿਆ ਨੂੰ ਭੇਜਣ ਦੀ ਹੁੰਦੀ ਹੈ। ਇਸ ਕਰ ਕੇ ਉਹ ਪਰਗਟ ਤੌਰ ਤੇ ਭੈੜੀ ਦਿੱਸਣ ਵਾਲੀ ਰਾਤ ਵਾਸਤਵ ਵਿਚ ਸਭ ਤੋਂ ਚੰਗਾ ਸਮਾਂ ਹੁੰਦੀ ਹੈ ਅਤੇ ਇਹ ਕੋਈ ਨਵੀਂ ਗੱਲ ਨਹੀਂ ਹੈ; ਸਗੋਂ "ਆਦਮ" ਦੇ ਸਮੇਂ ਤੋਂ ਬਰਾਬਰ ਇਹ ਦੌਰ ਚਲੇ ਆਉਂਦੇ ਹਨ ਅਤੇ ਕੁਰਾਨ ਸ਼ਰੀਫ਼ ਦੀ ਇਹ ਆਇਤ ਸਿਧ ਕਰਦੀ ਹੈ ਕਿ ਕਿਆਮਤ ਤਕ ਅਜੇਹੇ ਦੌਰ ਆਉਂਦੇ ਰਹਿਣਗੇ।

[2]ਆਇਤ ਦੇ ਇਸ ਹਿੱਸੇ ਵਿਚ ਉਸੇ ਵਿਸ਼ੇ ਨੂੰ ਸਪਸ਼ਟ ਕੀਤਾ ਗਿਆ ਹੈ, ਜੋ ਅਸੀਂ ਉੱਤੇ ਵਰਣਨ ਕਰ ਦਿੱਤਾ ਹੈ, ਅਰਥਾਤ ਇਹ ਰਾਤ ਅਜਿਹੀ ਹੈ ਕਿ ਜਿਸ ਵਿਚ ਨਬੀ ਜਗ ਨੂੰ ਰੱਬੀ-ਸਿੱਖਿਆ ਦਿੰਦੇ ਹਨ ਅਤੇ ਕੁਰਾਨ ਸ਼ਰੀਫ਼ ਵਿਚ ਪ੍ਰਭੂ ਦੀਆਂ ਗੱਲਾਂ ਦਾ ਨਾਂ ਯੁਕਤੀ ਭਰਪੂਰ ਹੁਕਮ ਰੱਖਿਆ ਗਿਆ ਹੈ; ਕਿਉਂਕਿ ਪ੍ਰਭੂ ਦਾ ਆਪਣਾ ਨਾਂ ਯੁਕਤੀਮਾਨ ਹੈ, ਸੋ ਉਸ ਵੱਲੋਂ ਜੋ ਗੱਲ ਵੀ ਆਉਂਦੀ ਹੈ, ਉਹ ਯੁਕਤੀ ਭਰਪੂਰ ਹੀ ਹੁੰਦੀ ਹੈ।

[3]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਸਿੱਖਿਆ ਪੂਰਨ ਤੌਰ ਤੇ ਸਾਡੇ ਵੱਲੋਂ ਹੁੰਦੀ ਹੈ ਅਤੇ ਅਸੀਂ ਹੀ ਇਸ ਦੇ ਉਤਾਰਣ ਵਾਲੇ ਹੁੰਦੇ ਹਾਂ; ਭਾਵੇਂ ਲੋਕ ਇਸ ਦਾ ਕਿੰਨਾ ਹੀ ਇਨਕਾਰ ਕਰਨ।

[4]ਅਰਥਾਤ—ਇਸ ਸਿੱਖਿਆ ਦਾ ਉਤਾਰਣਾ ਮਨੁੱਖਾਂ ਦੇ ਕਿਸੇ ਹੱਕ ਦੇ ਕਾਰਣ ਨਹੀਂ ਹੁੰਦਾ; ਸਗੋਂ ਅੱਲਾਹ ਦੀ ਮਿਹਰ ਨਾਲ ਹੁੰਦਾ ਹੈ। ਉਹ ਆਪਣੇ ਬੰਦਿਆਂ ਦੀਆਂ ਅਰਦਾਸਾਂ ਨੂੰ—ਜੋ ਸਮੇਂ ਦੇ ਵਿਗਾੜ ਦੇ ਕਾਰਣ ਅਕਾਸ਼ ਵਲ ਭੇਜੀਆਂ ਜਾਂਦੀਆਂ ਹਨ, ਚੰਗੀ ਤਰ੍ਹਾਂ ਸੁਣਦਾ ਹੈ ਤੇ ਓਹਨਾਂ ਤਬਾਹੀਆਂ ਦੀਆਂ ਨੀਹਾਂ ਨੂੰ—ਜੋ ਮਨੁੱਖ ਆਪਣੇ ਕੁਕਰਮਾਂ ਦੁਆਰਾ ਰੱਖ ਰਿਹਾ ਹੁੰਦਾ ਹੈ, ਚੰਗੀ ਤਰ੍ਹਾਂ ਵੇਖਦਾ ਹੈ।

ਵਿਚਾਲੇ ਹੈ, ਉਸ ਦਾ ਵੀ ਸਾਜਨਹਾਰ ਤੇ ਪਾਲਨ-ਹਾਰ ਹੈ, ਜੇ ਤੁਹਾਡੀ ਇੱਛਾ ਯਕੀਨ ਕਰਨ ਦੀ ਹੋਵੇ ।੮।

لَآ اِلٰهَ اِلَّا هُوَ يُحْيٖ وَيُمِيْتُ ؕ رَبُّكُمْ وَرَبُّ اٰبَآئِكُمُ الْاَوَّلِيْنَ ﴿٩﴾

ਉਸ ਤੋਂ ਛੁੱਟ ਕੋਈ ਇਸ਼ਟ ਨਹੀਂ, ਉਹੋ ਹੀ ਤੁਹਾਡਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਤੁਹਾਡੇ ਪਿਉ-ਦਾਦਿਆਂ ਦਾ ਵੀ ਸਾਜਨਹਾਰ ਤੇ ਪਾਲਨਹਾਰ ਸੀ ।੯।

بَلْ هُمْ فِيْ شَكٍّ يَّلْعَبُوْنَ ﴿١٠﴾

ਪਰ ਓਹ ਸ਼ੱਕ ਵਿਚ ਫਸੇ ਹੋਏ ਹਨ (ਤੇ) ਖੇਡ ਰਹੇ ਹਨ ।੧੦।

فَارْتَقِبْ يَوْمَ تَاْتِي السَّمَآءُ بِدُخَانٍ مُّبِيْنٍ ﴿١١﴾

ਸੋ ਤੂੰ ਉਸ ਦਿਨ ਦੀ ਉਡੀਕ ਕਰ, ਜਦ ਕਿ ਅਰਸ਼ ਤੇ ਇਕ ਖੁਲ੍ਹਾ ਖੁਲ੍ਹਾ ਧੂੰਆਂ ਹੋਵੇਗਾ ।੧੧।

يَّغْشَى النَّاسَ ؕ هٰذَا عَذَابٌ اَلِيْمٌ ﴿١٢﴾

ਜੋ ਸਾਰੇ ਲੋਕਾਂ ਤੇ ਛਾ ਜਾਏਗਾ । ਇਹ ਘੋਰ ਕਸ਼ਟ ਹੋਵੇਗਾ ।੧੨।

رَبَّنَا اكْشِفْ عَنَّا الْعَذَابَ اِنَّا مُؤْمِنُوْنَ ﴿١٣﴾

(ਲੋਕ ਉਸ ਨੂੰ ਵੇਖ ਕੇ ਆਖਣਗੇ ਕਿ) ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਥੋਂ ਇਹ ਕਸ਼ਟ ਟਾਲ ਦੇ, ਅਸੀਂ ਸ਼ਰਧਾ ਧਾਰਨ ਕਰ ਲੈਂਦੇ ਹਾਂ ।੧੩।

اَنّٰى لَهُمُ الذِّكْرٰى وَقَدْ جَآءَهُمْ رَسُوْلٌ مُّبِيْنٌ ﴿١٤﴾

ਉਸ ਦਿਨ ਸ਼ਰਧਾ ਧਾਰਨ ਦੀ ਸਮਰਥਾ ਓਹਨਾਂ ਨੂੰ ਕਿੱਥੇ ਮਿਲ ਸਕੇਗੀ ? ਹਾਲਾਂਕਿ ਓਹਨਾਂ ਦੇ ਕੋਲ ਵਿਸਥਾਰ ਨਾਲ ਅਸਲੀਅਤ ਪਰਗਟ ਕਰਨ ਵਾਲਾ ਇਕ ਰਸੂਲ ਆ ਚੁੱਕਾ ਹੈ । (ਜਿਸ ਨੂੰ ਓਹਨਾਂ ਨੇ ਮੰਨਿਆਂ ਨਹੀਂ ਸੀ) ।੧੪।

ثُمَّ تَوَلَّوْا عَنْهُ وَقَالُوْا مُعَلَّمٌ مَّجْنُوْنٌ ﴿١٥﴾

ਉਸ ਤੋਂ ਮੂੰਹ ਮੋੜ ਕੇ ਚਲੇ ਗਏ ਸਨ ਤੇ ਇਹ ਕਹਿਣ ਲਗ ਪਏ ਸਨ ਕਿ ਇਹ ਕਿਸੇ ਦਾ ਸਿਖਾਇਆ ਹੋਇਆ ਸ਼ੁਦਾਈ ਹੈ ।੧੫।

---

[3]ਇਹ ਪਦ ਦੱਸਦੇ ਹਨ ਕਿ ਇਸ ਆਇਤ ਵਿਚ ਐਟਮ ਬੰਬ ਤੇ ਹਾਈਡਰੋਜਨ ਬੰਬ ਆਦਿ ਦਾ ਵਰਣਨ ਹੈ, ਜਿਨ੍ਹਾਂ ਦੇ ਸੁਟਣ ਨਾਲ ਚਾਰੇ ਪਾਸੇ ਧੂੰਆਂ ਹੀ ਧੂੰਆਂ ਪਸਰ ਜਾਂਦਾ ਹੈ ਅਤੇ ਏਹਨਾਂ ਬੰਬਾਂ ਨੂੰ ਵਰਤਮਾਨ ਸਮੇਂ ਦੇ ਸਾਇੰਸ ਵੇਤਾ ਕਿਆਮਤ ਦਾ ਹੀ ਰੂਪ ਪਰਗਟ ਕਰਦੇ ਹਨ ।

اِنَّا كَاشِفُوا الْعَذَابِ قَلِيْلًا اِنَّكُمْ عَآئِدُوْنَ ﴿١٦﴾

ਅਸੀਂ ਉਸ ਕਸ਼ਟ ਨੂੰ ਥੋੜ੍ਹੇ ਚਿਰ ਲਈ ਹਟਾ ਦਿਆਂਗੇ। ਪਰ ਤੁਸੀਂ ਫੇਰ ਵੀ ਉਹੋ (ਕਰਤੂਤਾਂ) ਕਰਨ ਲਗ ਪਉਗੇ ।੧੬।

يَوْمَ نَبْطِشُ الْبَطْشَةَ الْكُبْرٰىۚ اِنَّا مُنْتَقِمُوْنَ ﴿١٧﴾

ਜਿਸ ਦਿਨ ਅਸੀਂ ਤੁਹਾਨੂੰ ਵੱਡੀ ਪਕੜ ਵਿਚ ਫਸਾ ਦਿਆਂਗੇ, (ਉਸ ਦਿਨ ਤੁਸੀਂ ਸਮਝ ਜਾਉਗੇ ਕਿ) ਅਸੀਂ ਬਦਲਾ ਲੈਣ ਤੇ ਸਮਰਥ ਹਾਂ ।੧੭।

وَلَقَدْ فَتَنَّا قَبْلَهُمْ قَوْمَ فِرْعَوْنَ وَجَآءَهُمْ رَسُوْلٌ كَرِيْمٌ ﴿١٨﴾

ਅਤੇ ਅਸੀਂ ਓਹਨਾਂ ਤੋਂ ਪਹਿਲਾਂ "ਫ਼ਿਰਾਊਨ" ਦੀ ਜਾਤੀ ਦੀ ਵੀ ਪਰਖ ਕੀਤੀ ਸੀ ਅਤੇ ਓਹਨਾਂ ਕੋਲ ਇਕ ਪਤਿਵੰਤਾ ਰਸੂਲ ਆਇਆ ਸੀ ।੧੮।

اَنْ اَدُّوْٓا اِلَيَّ عِبَادَ اللّٰهِ ۗ اِنِّيْ لَكُمْ رَسُوْلٌ اَمِيْنٌ ﴿١٩﴾

(ਉਸ ਰਸੂਲ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ) ਅੱਲਾਹ ਦੇ ਬੰਦੇ ਮੇਰੇ ਹਵਾਲੇ ਕਰ ਦਿਓ। ਮੈਂ ਤੁਹਾਡੇ ਵਲ ਇਕ ਅਮਾਨਤਦਾਰ ਰਸੂਲ ਬਣਾ ਕੇ ਭੇਜਿਆ ਗਿਆ ਹਾਂ ।੧੯।

وَّ اَنْ لَّا تَعْلُوْا عَلَى اللّٰهِ ۚ اِنِّيْٓ اٰتِيْكُمْ بِسُلْطٰنٍ مُّبِيْنٍ ﴿٢٠﴾

ਅਰਥਾਤ ਇਸ ਹੁਕਮ ਨਾਲ ਭੇਜਿਆ ਗਿਆ ਹਾਂ ਕਿ ਅੱਲਾਹ ਦੇ ਮਾਮਲੇ ਵਿਚ ਵਧੀਕੀ ਤੋਂ ਕੰਮ ਨਾ ਲਓ। ਮੈਂ ਤੁਹਾਡੇ ਵਲ ਇਕ ਸਪਸ਼ਟ ਦਲੀਲ ਲੈ ਕੇ ਆਇਆ ਹਾਂ ।੨੦।

وَ اِنِّيْ عُذْتُ بِرَبِّيْ وَ رَبِّكُمْ اَنْ تَرْجُمُوْنِ ﴿٢١﴾

ਅਤੇ ਮੈਂ ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਤੋਂ ਪਨਾਹ ਮੰਗਦਾ ਹਾਂ ਕਿ ਕਿਤੇ ਤੁਸੀਂ ਜਲਦਬਾਜ਼ੀ ਵਿਚ ਮੈਨੂੰ ਸੰਗਸਾਰ ਨਾ ਕਰ ਦਿਓ ।੨੧।

وَاِنْ لَّمْ تُؤْمِنُوْا لِيْ فَاعْتَزِلُوْنِ ﴿٢٢﴾

ਜੇ ਤੁਸੀਂ ਮੇਰੇ ਤੇ ਸ਼ਰਧਾ ਧਾਰਨ ਨਹੀਂ ਕਰਦੇ, (ਤਾਂ ਘੱਟੋ ਘੱਟ ਇਹ ਤਾਂ ਕਰੋ ਕਿ) ਮੈਨੂੰ ਕੱਲਾ ਹੀ ਛੱਡ ਦਿਓ ।੨੨।

فَدَعَا رَبَّهٗٓ اَنَّ هٰٓؤُلَآءِ قَوْمٌ مُّجْرِمُوْنَ ﴿٢٣﴾

ਇਸ ਦੇ ਉਲਟ ("ਮੂਸਾ") ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਇਹ ਅਰਜ਼ੋਈ ਕੀਤੀ ਸੀ ਕਿ (ਹੇ ਪ੍ਰਭੂ !) ਇਹ ਤਾਂ ਇਕ ਅਪਰਾਧੀ ਜਾਤੀ ਹੈ।

(ਮੇਰੇ ਉੱਤੇ ਸ਼ਰਧਾ ਧਾਰਨ ਕਰਦੀ ਨਜ਼ਰ ਨਹੀਂ ਆਉਂਦੀ) ।੨੩।

فَأَسْرِ بِعِبَادِي لَيْلًا إِنَّكُم مُّتَّبَعُونَ ﴿٢٣﴾

ਤਦ (ਪ੍ਰਭੂ ਨੇ) ਉਸ ਨੂੰ ਇਹ ਕਿਹਾ ਸੀ ਕਿ ਤੂੰ ਮੇਰੇ ਬੰਦਿਆਂ ਨੂੰ ਰਾਤੋ-ਰਾਤ ਇਸ ਦੇਸ ਵਿੱਚੋਂ ਕੱਢ ਕੇ ਲੈ ਜਾ ਅਤੇ ਇਹ ਖ਼ਿਆਲ ਰੱਖੀਂ ਕਿ "ਫ਼ਿਰਾਊਨ" ਦੀ ਜਾਤੀ ਓਹਨਾਂ ਦਾ ਪਿੱਛਾ ਕਰੇਗੀ ।੨੪।

وَاتْرُكِ الْبَحْرَ رَهْوًا إِنَّهُمْ جُندٌ مُّغْرَقُونَ ﴿٢٤﴾

ਅਤੇ ਤੂੰ ਸਮੁੰਦਰ ਨੂੰ,ਟਿੱਲਿਆਂ ਤੋਂ ਲੰਘਦਾ ਹੋਇਆ ਆਪਣੇ ਪਿੱਛੇ ਛੱਡ ਜਾ[1], (ਅਰਥਾਤ ਟਿੱਲਿਆਂ ਤੋਂ ਚਲਦਾ ਚਲਦਾ ਸਮੁੰਦਰ ਪਾਰ ਕਰ ਜਾ ।) ਓਹ ("ਫ਼ਿਰਾਊਨ" ਦਾ ਦਲ) ਤਾਂ ਡੁਬ ਹੀ ਜਾਏਗਾ ।੨੫।

كَمْ تَرَكُوا مِن جَنَّاتٍ وَعُيُونٍ ﴿٢٥﴾
وَزُرُوعٍ وَمَقَامٍ كَرِيمٍ ﴿٢٦﴾
وَنَعْمَةٍ كَانُوا فِيهَا فَاكِهِينَ ﴿٢٧﴾

ਓਹਨਾਂ ("ਫ਼ਿਰਾਊਨ" ਦੀ ਜਾਤੀ ਦੇ ਲੋਕਾਂ) ਨੇ ਆਪਣੇ ਪਿੱਛੇ ਬਹੁਤ ਸਾਰੇ ਬਾਗ਼-ਬਗ਼ੀਚੇ, ਸੋਮੇ, ਖੇਤੀਆਂ, ਤੇ ਵੱਡੇ ਸੁਖਦਾਇਕ ਅਸਥਾਨ ਛੱਡੇ ਸਨ, ਜਿਨ੍ਹਾਂ ਵਿਚ ਓਹ ਵੱਡੇ ਖ਼ੁਸ਼ ਰਿਹਾ ਕਰਦੇ ਸਨ ।੨੬-੨੭-੨੮।

كَذَٰلِكَ وَأَوْرَثْنَاهَا قَوْمًا آخَرِينَ ﴿٢٨﴾

ਇਸੇ ਤਰ੍ਹਾਂ ਹੀ ਹੋਇਆ ਸੀ ਅਤੇ ਅਸੀਂ ਓਹਨਾਂ ਸਾਰੀਆਂ ਹੀ ਚੀਜ਼ਾਂ ਦਾ ਵਾਰਸ ਇਕ ਹੋਰ ਜਾਤੀ ਨੂੰ ਬਣਾ ਦਿੱਤਾ ਸੀ[2] ।੨੯।

فَمَا بَكَتْ عَلَيْهِمُ السَّمَاءُ وَالْأَرْضُ وَمَا كَانُوا
مُنظَرِينَ ﴿٢٩﴾ ع

ਸੋ ਓਹਨਾਂ ਉੱਤੇ ਅਕਾਸ਼ ਤੇ ਪਤਾਲ ਨੇ ਹੰਝੂ ਨਹੀਂ ਕੇਰੇ ਸਨ[3] ਤੇ ਨਾ ਓਹਨਾਂ ਨੂੰ ਕੋਈ ਢਿਲ ਹੀ ਦਿੱਤੀ ਗਈ ਸੀ ।੩੦। (ਰਕੂਅ ੧)

---

[1]ਵੇਖੋ ਤਫ਼ਸੀਰਿ ਕਬੀਰ ਜਿਲਦ ੧,ਪੰਨਾ ੪੧੭ ਤੋਂ ੪੨੪ ।

[2]ਇਸ ਦਾ ਭਾਵ ਇਸਰਾਈਲ ਕੁਲ ਦੇ ਲੋਕ ਵੀ ਹਨ, ਜਿਨ੍ਹਾਂ ਨੂੰ ਮਗਰੋਂ ਵੱਡਾ ਸਤਿਕਾਰ ਪ੍ਰਾਪਤ ਹੋਇਆ ਸੀ । ਓਹਨਾਂ ਨੇ ਇਕ ਵਾਰ "ਮਿਸਰ" ਵਿਚ ਹੋਠਲੀ ਉੱਤੇ ਲੈ ਆਂਦੀ ਸੀ ਅਤੇ ਇਸ ਦਾ ਭਾਵ "ਫ਼ਿਰਾਊਨ" ਤੇ ਉਸ ਦੀ ਬੰਸ ਵੀ ਹੈ; ਭਾਵੇਂ ਓਹਨਾਂ ਨੇ ਮੁੜ "ਫ਼ਿਰਾਊਨ" ਜਿਹੀ ਪ੍ਰਭੁਤਾ ਪ੍ਰਾਪਤ ਨਹੀਂ ਕੀਤੀ ਸੀ, ਪਰ ਫੇਰ ਵੀ ਓਹ ਇਕ ਹੱਦ ਤਕ "ਮਿਸਰ" ਤੇ ਰਾਜ ਕਮਾਉਂਦੇ ਰਹੇ ਸਨ ।

[3]ਅਰਥਾਤ—ਨਾ ਅਰਥੀ-ਜੀਉੜਿਆਂ ਨੇ ਸੋਗ ਕੀਤਾ ਸੀ ਤੇ ਨਾ ਇਸ ਧਰਤੀ ਦੇ ਵਸਨੀਕਾਂ ਨੇ ਹੀ ।

وَلَقَدْ نَجَّيْنَا بَنِيٓ إِسْرَآءِيلَ مِنَ الْعَذَابِ الْمُهِينِ ٣٠

ਅਤੇ ਅਸੀਂ ਇਸਰਾਈਲ ਕੁਲ ਦੇ ਲੋਕਾਂ ਨੂੰ "ਫ਼ਿਰਾਊਨ" ਵੱਲੋਂ ਮਿਲਣ ਵਾਲੇ ਨਿਰਾਦਰ ਭਰੇ ਕਸ਼ਟ ਤੋਂ ਛੁਟਕਾਰਾ ਦਿੱਤਾ ਸੀ ।੩੧।

مِن فِرْعَوْنَ ۚ إِنَّهُ كَانَ عَالِيًا مِّنَ الْمُسْرِفِينَ ٣١

ਅਤੇ ਉਹ ("ਫ਼ਿਰਾਊਨ") ਵੱਡਾ ਅਭਿਮਾਨੀ ਸੀ ਤੇ ਹੱਦੋਂ ਟੱਪਿਆ ਹੋਇਆ ਸੀ ।੩੨।

وَلَقَدِ اخْتَرْنَٰهُمْ عَلَىٰ عِلْمٍ عَلَى الْعَٰلَمِينَ ٣٢

ਅਤੇ ਅਸੀਂ ਓਹਨਾਂ (ਇਸਰਾਈਲ ਕੁਲ ਦੇ ਲੋਕਾਂ) ਨੂੰ ਆਪਣੇ ਸਮੇਂ ਦੀਆਂ ਸਾਰੀਆਂ ਜਾਤੀਆਂ ਉੱਤੇ ਓਹਨਾਂ ਦੀ ਅਵਸਥਾ ਦੇ ਅਧਾਰ ਤੇ ਵਿਸ਼ੇਸ਼ਤਾ ਦਿੱਤੀ ਸੀ ।੩੩।

وَءَاتَيْنَٰهُم مِّنَ الْءَايَٰتِ مَا فِيهِ بَلَٰٓؤٌا مُّبِينٌ ٣٣

ਅਤੇ ਅਸੀਂ ਓਹਨਾਂ ਵਲ ਅਜੇਹੇ ਚਮਤਕਾਰਾਂ ਵਿੱਚੋਂ ਇਕ ਚਮਤਕਾਰ ਭੇਜਿਆ ਸੀ, ਜਿਸ ਵਿਚ ਓਹਨਾਂ ਵਾਸਤੇ ਵੱਡੀ ਪਰਖ ਸੀ ।੩੪।

إِنَّ هَٰٓؤُلَآءِ لَيَقُولُونَ ٣٤

ਏਹ ਲੋਕ,(ਅਰਥਾਤ "ਮੱਕੇ" ਦੇ ਵਸਨੀਕ) ਇਹ ਕਹਿੰਦੇ ਹਨ ।੩੫।

إِنْ هِيَ إِلَّا مَوْتَتُنَا الْأُولَىٰ وَمَا نَحْنُ بِمُنشَرِينَ ٣٥

ਸਾਨੂੰ ਕੇਵਲ ਪਹਿਲੀ ਮੌਤ ਨਾਲ ਹੀ ਵਾਹ ਪਏਗਾ ਅਤੇ ਸਾਨੂੰ ਮੁੜ ਸੁਰਜੀਤ ਕਰ ਕੇ ਖੜਾ ਨਹੀਂ ਕੀਤਾ ਜਾਏਗਾ ।੩੬।

فَأْتُوا بِآبَآئِنَآ إِن كُنتُمْ صَٰدِقِينَ ٣٦

ਸੋ ਜੇ ਤੁਸੀਂ ਸੱਚੇ ਹੋ, ਤਾਂ ਸਾਡੇ ਪਿਉ-ਦਾਦਿਆਂ ਨੂੰ ਮੁੜ ਇਸ ਜਗ ਵਿਚ ਲਿਆ ਕੇ ਵਿਖਾ ਦਿਓ ।੩੭।

أَهُمْ خَيْرٌ أَمْ قَوْمُ تُبَّعٍ وَالَّذِينَ مِن قَبْلِهِمْ ۚ أَهْلَكْنَٰهُمْ ۖ
إِنَّهُمْ كَانُوا مُجْرِمِينَ ٣٧

ਕੀ ਓਹ ਚੰਗੇ ਹਨ, ਜਾਂ "ਤੁੱਬਾਅ" ਦੀ ਜਾਤੀ, ਅਰਥਾਤ ਓਹ ਲੋਕ ਜੋ "ਤੁੱਬਾਅ" ਤੋਂ ਪਹਿਲੇ ਸਨ, (ਸੰਸਾਰਕ ਬਲ ਵਿਚ ਓਹਨਾਂ ਨਾਲੋਂ ਚੰਗੇ ਸਨ।) ਓਹਨਾਂ ਸਾਰਿਆਂ ਨੂੰ ਹੀ ਨਸ਼ਟ ਕਰ ਦਿੱਤਾ ਸੀ, ਓਹ ਲੋਕ ਨਿਰਸੰਦੇਹ ਅਪਰਾਧੀ ਸਨ ।੩੮।

وَمَا خَلَقْنَا السَّمَٰوَٰتِ وَالْأَرْضَ وَمَا
بَيْنَهُمَا لَٰعِبِينَ ٣٨

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਨੂੰ—ਤੇ ਜੋ ਕੁਝ ਓਹਨਾਂ ਵਿਚਾਲੇ ਹੈ, ਅਸੀਂ ਖੇਡ-ਤਮਾਸ਼ੇ ਲਈ ਨਹੀਂ ਸਾਜਿਆ ਹੈ ।੩੯।

مَا خَلَقْنٰهُمَآ اِلَّا بِالْحَقِّ وَلٰكِنَّ اَكْثَرَهُمْ لَا يَعْلَمُوْنَ ﴿٤٠﴾

ਅਸੀਂ ਓਹਨਾਂ ਨੂੰ ਕੇਵਲ ਇਕ ਸਦਾ ਸਲਾਮਤਿ ਰਹਿਣ ਵਾਲੇ ਮਨੋਰਥ ਲਈ ਸਾਜਿਆ ਹੈ, ਪਰ ਓਹਨਾਂ ਵਿੱਚੋਂ ਵਧੇਰੇ ਲੋਕ ਨਹੀਂ ਜਾਣਦੇ ।੪੦।

اِنَّ يَوْمَ الْفَصْلِ مِيْقَاتُهُمْ اَجْمَعِيْنَ ﴿٤١﴾

ਫ਼ੈਸਲੇ ਦਾ ਦਿਨ ਓਹਨਾਂ ਸਾਰਿਆਂ ਦਾ ਨੀਅਤ ਸਮਾ ਹੈ ।੪੧।

يَوْمَ لَا يُغْنِيْ مَوْلًى عَنْ مَّوْلًى شَيْـًٔا وَّلَا هُمْ يُنْصَرُوْنَ ﴿٤٢﴾

ਜਿਸ ਦਿਨ ਕੋਈ ਮਿੱਤਰ ਕਿਸੇ ਮਿੱਤਰ ਦੀ ਲੋੜ ਪੂਰੀ ਨਹੀਂ ਕਰ ਸਕੇਗਾ ਅਤੇ ਨਾ ਓਹਨਾਂ ਵਿੱਚੋਂ ਕਿਸੇ ਦੀ ਕੋਈ ਸਹਾਇਤਾ ਕੀਤੀ ਜਾਏਗੀ ।੪੨।

اِلَّا مَنْ رَّحِمَ اللّٰهُ اِنَّهٗ هُوَ الْعَزِيْزُ الرَّحِيْمُ ﴿٤٣﴾

ਕੇਵਲ (ਉਸੇ ਦੀ ਹੀ ਸਹਾਇਤਾ ਕੀਤੀ ਜਾਏਗੀ), ਜਿਸ ਤੇ ਅੱਲਾਹ ਕਿਰਪਾ ਕਰੇਗਾ । ਉਹ ਵੱਡਾ ਬਲਵਾਨ ਤੇ ਕਿਰਪਾ-ਨਿਧਾਨ ਹੈ ।੪੩। (ਰਕੂਅ ੨)

اِنَّ شَجَرَتَ الزَّقُّوْمِ ﴿٤٤﴾

ਬੇਸ਼ੱਕ ਥੋਹਰ[1] ਦਾ ਰੁੱਖ ।੪੪।

طَعَامُ الْاَثِيْمِ ﴿٤٥﴾

ਪਾਪੀਆਂ ਦਾ ਭੋਜਨ ਹੈ ।੪੫।

كَالْمُهْلِ يَغْلِيْ فِي الْبُطُوْنِ ﴿٤٦﴾

ਪੀਪ ਵਾਂਗ ਬਕ ਬਕਾ, ਜੋ ਢਿੱਡਾਂ ਵਿਚ ਪਿਘਲਾਏ ਹੋਏ ਤਾਂਬੇ ਵਾਂਗ ਉਬਲੇਗਾ ।੪੬।

كَغَلْيِ الْحَمِيْمِ ﴿٤٧﴾

ਜਿਵੇਂ ਕਿ ਤੱਤਾ ਪਾਣੀ ਉਬਲਦਾ ਹੈ ।੪੭।

خُذُوْهُ فَاعْتِلُوْهُ اِلٰى سَوَآءِ الْجَحِيْمِ ﴿٤٨﴾

ਅਤੇ ਅਸੀਂ ਫ਼ਰਿਸ਼ਤਿਆਂ ਨੂੰ ਇਹ ਕਹਾਂਗੇ ਕਿ ਇਸ ਪਾਪੀ ਨੂੰ ਫੜ ਲਓ ਤੇ ਨਰਕ ਤਕ ਇਸ ਨੂੰ ਘਸੀਟਦੇ ਹੋਏ ਲੈ ਜਾਓ ।੪੮।

ثُمَّ صُبُّوْا فَوْقَ رَاْسِهٖ مِنْ عَذَابِ الْحَمِيْمِ ﴿٤٩﴾

ਫੇਰ ਇਸ ਦੇ ਸਿਰ ਤੇ ਬਹੁਤ ਸਾਰਾ ਤੱਤਾ ਪਾਣੀ ਪਾ ਦਿਓ, ਜਿਸ ਨਾਲ ਇਸ ਨੂੰ ਵੱਡੀ ਗਰਮੀ ਦਾ ਕਸ਼ਟ ਪੁੱਜ ਸਕੇ ।੪੯।

ਅਤੇ ਅਸੀਂ ਉਸ ਪ੍ਰਾਣੀ ਨੂੰ ਇਹ ਕਹਾਂਗੇ ਕਿ ਤੂੰ ਇਹ ਕਸ਼ਟ ਭੋਗ । ਤੂੰ (ਆਪਣੇ ਵੀਚਾਰ ਅਨੁਸਾਰ)

[1]ਥੋਹਰ ਦਾ ਪਦ ਕੁਰਾਨ ਸ਼ਰੀਫ਼ ਵਿਚ ਕੌੜੀਆਂ ਚੀਜ਼ਾਂ ਬਾਰੇ ਵਰਤਿਆ ਜਾਂਦਾ ਹੈ ।

ذُقْ اِنَّكَ اَنْتَ الْعَزِيْزُ الْكَرِيْمُ ﴿٥٠﴾

ਬਲਵਾਨ[1] ਤੇ ਪਤਿਵੰਤਾ ਸੀ ।੫੦।

اِنَّ هٰذَا مَا كُنْتُمْ بِهٖ تَمْتَرُوْنَ ﴿٥١﴾

(ਫੇਰ ਇਹ ਕਹਾਂਗੇ ਕਿ) ਇਹੋ ਤਾਂ ਹੈ, ਜਿਸ ਬਾਰੇ ਤੁਸੀਂ ਸੰਦੇਹ ਕੀਤਾ ਕਰਦੇ ਸੀ ।੫੧।

اِنَّ الْمُتَّقِيْنَ فِيْ مَقَامٍ اَمِيْنٍ ﴿٥٢﴾

ਬੇਸ਼ੱਕ ਸੰਜਮੀ ਇਕ ਸ਼ਾਂਤੀ ਦੇ ਅਸਥਾਨ ਵਿਚ ਰਹਿਣਗੇ ।੫੨।

فِيْ جَنّٰتٍ وَّعُيُوْنٍ ﴿٥٣﴾

ਅਰਥਾਤ ਸਵਰਗ ਦੇ ਸੋਮਿਆਂ ਵਿਚ ।੫੩।

يَّلْبَسُوْنَ مِنْ سُنْدُسٍ وَّاِسْتَبْرَقٍ مُّتَقٰبِلِيْنَ ﴿٥٤﴾

ਅਤੇ ਓਹ ਬਰੀਕ ਤੇ ਮੋਟੇ ਰੇਸ਼ਮ ਦੇ ਬਸਤਰ ਪਹਿਨਣਗੇ—ਅਤੇ ਇਕ ਦੂਜੇ ਦੇ ਆਮ੍ਹੋ ਸਾਮ੍ਹਣੇ ਬੈਠੇ ਹੋਣਗੇ ।੫੪।

كَذٰلِكَ وَزَوَّجْنٰهُمْ بِحُوْرٍ عِيْنٍ ﴿٥٥﴾

(ਅਜਿਹਾ ਹੀ ਹੋਵੇਗਾ) ਅਤੇ ਅਸੀਂ ਓਹਨਾਂ ਨੂੰ ਸਾਥਣਾਂ ਦੇ ਤੌਰ ਤੇ ਸੁੰਦਰ ਤੇ ਸੋਹਣੀਆਂ ਅੱਖਾਂ ਵਾਲੀਆਂ ਤੀਵੀਆਂ ਦਿਆਂਗੇ ।੫੫।

يَدْعُوْنَ فِيْهَا بِكُلِّ فَاكِهَةٍ اٰمِنِيْنَ ﴿٥٦﴾

ਓਹ ਓਹਨਾਂ ਸਵਰਗਾਂ ਵਿਚ ਹਰੇਕ ਕਿਸਮ ਦੇ ਮੇਵੇ ਮੰਗਵਾਉਣਗੇ ਤੇ ਸਦਾ ਸ਼ਾਂਤੀ ਦਾ ਜੀਵਨ ਬਿਤਾਉਣਗੇ ।੫੬।

لَا يَذُوْقُوْنَ فِيْهَا الْمَوْتَ اِلَّا الْمَوْتَةَ الْاُوْلٰى ۚ وَوَقٰهُمْ عَذَابَ الْجَحِيْمِ ﴿٥٧﴾

ਓਹਨਾਂ (ਸਵਰਗਾਂ ਵਿਚ) ਓਹਨਾਂ ਤੇ ਕੋਈ ਮੌਤ ਨਹੀਂ ਆਏਗੀ;[2] ਛੁੱਟ ਪਹਿਲੀ ਮੌਤ ਦੇ, (ਜੋ ਪਰਲੋਕ ਦੇ ਜੀਵਨ ਤੋਂ ਪਹਿਲਾਂ ਆ ਚੁੱਕੀ ਹੈ) ਅਤੇ ਅੱਲਾਹ ਓਹਨਾਂ ਨੂੰ ਨਰਕ ਦੇ ਕਸ਼ਟ ਤੋਂ ਬਚਾ ਲਏਗਾ ।੫੭।

فَضْلًا مِّنْ رَّبِّكَ ۚ ذٰلِكَ هُوَ الْفَوْزُ الْعَظِيْمُ ﴿٥٨﴾

ਇਹ ਵੀ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਮਿਹਰ ਦੇ ਤੌਰ ਤੇ ਹੋਵੇਗਾ । (ਨਾ ਕਿ ਕਿਸੇ ਹੱਕ ਦੇ ਤੌਰ ਤੇ) ਇਹ ਇਕ ਵੱਡੀ ਸਫਲਤਾ ਹੈ ।੫੮।

فَاِنَّمَا يَسَّرْنٰهُ بِلِسَانِكَ لَعَلَّهُمْ يَتَذَكَّرُوْنَ ﴿٥٩﴾

ਸੋ ਤੂੰ ਇਹ ਸੁਣ ਲੈ ਕਿ ਅਸੀਂ ਇਸ ਕੁਰਾਨ ਨੂੰ ਤੇਰੀ ਮਾਤ-ਭਾਸ਼ਾ ਵਿਚ ਸੌਖਾ ਕਰ ਦਿੱਤਾ ਹੈ; ਤਾਂ

[1] ਇਹ ਇਕ ਮਿਹਣਾ ਹੈ ਤੇ ਇਸ ਦਾ ਭਾਵ ਇਹ ਹੈ ਕਿ ਤੂੰ ਆਪਣੇ ਆਪ ਨੂੰ ਅਜਿਹਾ ਸਮਝਦਾ ਸੀ ।

[2] ਅਰਥਾਤ—ਓਹ ਇਕ ਵੱਡੇ ਲੰਮੇ ਸਮੇਂ ਤਕ ਪਰਲੋਕ ਦੇ ਜੀਵਨ ਦਾ ਸੁਆਦ ਲੈਂਦੇ ਰਹਿਣਗੇ ।

ਜੁ ਇਹ ਲੋਕ (ਅਰਬ ਦੇ ਵਸਨੀਕ) ਇਸ ਤੋਂ ਸਿੱਖਿਆ ਪ੍ਰਾਪਤ ਕਰ ਸਕਣ ।੫੯।

فَارْتَقِبْ إِنَّهُمْ مُّرْتَقِبُونَ ۝٦٠

ਸੋ ਤੂੰ ਵੀ ਅੰਤ ਦੀ ਉਡੀਕ ਕਰ ਤੇ ਓਹ ਵੀ ਉਡੀਕਵਾਨ ਰਹਿਣਗੇ ।੬੦। (ਰਕੂਅ ੩)




# (੪੫) ਸੂਰਤ—ਜਾਸੀਆ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੮ ਆਇਤਾਂ ਤੇ ੪ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ۝١

ਮੈਂ ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ۝٢

ਹਮੀਦ ਤੇ ਮਜੀਦ (ਉਪਮਾਯੋਗ ਤੇ ਵਡਿਆਈਯੋਗ ਪ੍ਰਭੂ ਇਸ ਸੂਰਤ ਦਾ ਉਤਾਰਣਹਾਰ ਹੈ ।੨।

تَنْزِيْلُ الْكِتٰبِ مِنَ اللّٰهِ الْعَزِيْزِ الْحَكِيْمِ ۝٣

ਅਰਥਾਤ ਇਕ ਬਲਵਾਨ ਤੇ ਯੁਕਤੀਮਾਨ ਅੱਲਾਹ ਵੱਲੋਂ ਇਹ ਪੁਸਤਕ ਉਤਾਰੀ ਗਈ ਹੈ ।੩।

إِنَّ فِي السَّمٰوٰتِ وَالْأَرْضِ لَاٰيٰتٍ لِّلْمُؤْمِنِيْنَ ۝٤

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਸ਼ਰਧਾਲੂਆਂ ਲਈ ਵੱਡੇ ਚਮਤਕਾਰ ਹਨ ।੪।

وَفِيْ خَلْقِكُمْ وَمَا يَبُثُّ مِنْ دَآبَّةٍ اٰيٰتٌ لِّقَوْمٍ يُّوْقِنُوْنَ ۝٥

ਅਤੇ ਇਸੇ ਤਰ੍ਹਾਂ ਤੁਹਾਡੀ ਸਾਜਨਾ ਵਿਚ ਤੇ ਉਸ ਵਿਚ ਅੱਲਾਹ ਨੇ ਜੋ ਜੀਅ-ਜੰਤ (ਧਰਤੀ ਤੇ) ਪਸਾਰੇ ਹੋਏ ਹਨ; ਯਕੀਨ ਕਰਨ ਵਾਲੀ ਜਾਤੀ ਲਈ ਵੱਡੇ ਚਮਤਕਾਰ ਹਨ ।੫।

وَاخْتِلَافِ الَّيْلِ وَالنَّهَارِ وَمَآ اَنْزَلَ اللّٰهُ مِنَ السَّمَآءِ
مِنْ رِّزْقٍ فَاَحْيَا بِهِ الْاَرْضَ بَعْدَ مَوْتِهَا وَتَصْرِيْفِ
الرِّيٰحِ اٰيٰتٌ لِّقَوْمٍ يَّعْقِلُوْنَ ٦

ਅਤੇ ਰਾਤ ਤੇ ਦਿਨ ਦੇ ਅੱਗੇ ਪਿੱਛੇ ਆਉਣ-ਜਾਣ ਵਿਚ ਵੀ ਤੇ ਜੋ ਅੱਲਾਹ ਨੇ ਰਿਜ਼ਕ ਦਾ ਕਾਰਣ, (ਅਰਥਾਤ ਪਾਣੀ) ਬੱਦਲਾਂ ਤੋਂ ਉਤਾਰਿਆ ਹੈ ਤੇ ਫੇਰ ਉਸ ਨਾਲ ਮੁਰਦਾ ਧਰਤੀ ਨੂੰ ਜੀਅ-ਦਾਨ ਦਿੱਤਾ ਹੈ (ਉਸ ਵਿਚ ਵੀ), ਅਰਥਾਤ ਹਵਾਵਾਂ ਦੇ ਇਧਰ ਓਧਰ ਚੱਲਣ ਵਿਚ ਵੀ ਬੁਧੀਵਾਨ ਜਾਤੀ ਲਈ ਵੱਡੇ ਚਮਤਕਾਰ ਹਨ ।੬।

تِلْكَ اٰيٰتُ اللّٰهِ نَتْلُوْهَا عَلَيْكَ بِالْحَقِّ فَبِاَيِّ حَدِيْثٍ
بَعْدَ اللّٰهِ وَاٰيٰتِهٖ يُؤْمِنُوْنَ ٧

ਏਹ ਸਾਰੇ ਹੀ ਅੱਲਾਹ ਦੇ ਚਮਤਕਾਰ ਹਨ, ਜਿਨ੍ਹਾਂ ਨੂੰ ਅਸੀਂ ਤੇਰੇ ਅੱਗੇ ਪੂਰਨ ਸੱਚਾਈ ਨਾਲ ਵਰਣਨ ਕਰਦੇ ਹਾਂ । ਸੋ (ਦੱਸੋ ਤਾਂ ਸਹੀ ਕਿ) ਅੱਲਾਹ ਤੇ ਉਸ ਦੇ ਚਮਤਕਾਰਾਂ ਮਗਰੋਂ ਤੁਸੀਂ ਕਿਸ ਚੀਜ਼ ਤੇ ਸ਼ਰਧਾ ਧਾਰਨ ਕਰੋਗੇ ? ।੭।

وَيْلٌ لِّكُلِّ اَفَّاكٍ اَثِيْمٍ ٨

ਹਰੇਕ ਕੂੜਿਆਰ ਤੇ ਪਾਪੀ ਲਈ ਕਸ਼ਟ (ਨੀਅਤ) ਹੈ ।੮।

يَّسْمَعُ اٰيٰتِ اللّٰهِ تُتْلٰى عَلَيْهِ ثُمَّ يُصِرُّ مُسْتَكْبِرًا كَاَنْ
لَّمْ يَسْمَعْهَا فَبَشِّرْهُ بِعَذَابٍ اَلِيْمٍ ٩

ਜੋ (ਪ੍ਰਾਣੀ) ਓਹਨਾਂ ਆਇਤਾਂ ਨੂੰ—ਜੋ ਉਸ ਦੇ ਅੱਗੇ ਵਰਣਨ ਕੀਤੀਆਂ ਜਾਂਦੀਆਂ ਹਨ,—ਸੁਣਦਾ ਹੈ ਅਤੇ ਫੇਰ ਅਭਿਮਾਨ ਨਾਲ ਆਪਣੀ ਹਰੇਕ ਗੱਲ ਤੇ ਅੜਿਆ ਰਹਿੰਦਾ ਹੈ, ਜਾਣੋ ਉਸ ਨੇ ਅੱਲਾਹ ਦੀਆਂ ਆਇਤਾਂ ਸੁਣੀਆਂ ਹੀ ਨਹੀਂ ਸਨ । ਸੋ ਅਜਿਹੇ ਪ੍ਰਾਣੀ ਨੂੰ ਘੋਰ ਕਸ਼ਟ ਦੀ ਖ਼ਬਰ ਦੇ ਦਿਓ ।੯।

وَاِذَا عَلِمَ مِنْ اٰيٰتِنَا شَيْئَا اِتَّخَذَهَا هُزُوًا اُولٰٓئِكَ
لَهُمْ عَذَابٌ مُّهِيْنٌ ١٠

ਅਤੇ ਜਦ ਉਹ ਪ੍ਰਾਣੀ ਸਾਡੀਆਂ ਆਇਤਾਂ ਵਿੱਚੋਂ ਕਿਸੇ ਦੀ ਖ਼ਬਰ ਪ੍ਰਾਪਤ ਕਰਦਾ ਹੈ, ਤਾਂ ਉਸ ਦਾ ਮਖ਼ੌਲ ਉਡਾਉਣ ਲਗ ਜਾਂਦਾ ਹੈ, ਅਜੇਹੇ ਲੋਕਾਂ ਨੂੰ ਹੀਣਾ ਕਰਨ ਵਾਲਾ ਕਸ਼ਟ ਪੁੱਜੇਗਾ ।੧੦।

مِنْ وَّرَآئِهِمْ جَهَنَّمُ وَلَا يُغْنِيْ عَنْهُمْ مَّا كَسَبُوْا

ਓਹਨਾਂ ਦੇ ਅੱਗੇ ਨਰਕ ਹੈ ਅਤੇ ਓਹਨਾਂ ਦੇ ਕਰਮ ਓਹਨਾਂ ਨੂੰ ਕੁਝ ਵੀ ਲਾਭ ਨਹੀਂ ਦੇਣਗੇ ਤੇ ਨਾ ਓਹ ਬਣਾਉਟੀ ਇਸ਼ਟ ਹੀ ਲਾਭ ਦੇਣਗੇ, ਜਿਨ੍ਹਾਂ ਨੂੰ

شَيْـًٔا وَّلَا مَا اتَّخَذُوْا مِنْ دُوْنِ اللّٰهِ اَوْلِيَآءَ ۚ وَلَهُمْ عَذَابٌ عَظِيْمٌ ﴿١١﴾

ਓਹਨਾਂ ਨੇ ਅੱਲਾਹ ਤੋਂ ਛੁੱਟ ਆਪਣਾ ਆਸਰਾ ਬਣਾਇਆ ਹੋਇਆ ਸੀ, ਅਰਥਾਤ ਓਹਨਾਂ ਨੂੰ ਵੱਡਾ ਕਸ਼ਟ ਪੁੱਜੇਗਾ ।੧੧।

هٰذَا هُدًى ۚ وَالَّذِيْنَ كَفَرُوْا بِاٰيٰتِ رَبِّهِمْ لَهُمْ عَذَابٌ مِّنْ رِّجْزٍ اَلِيْمٌ ﴿١٢﴾ ع

ਇਹ (ਸੱਚਾ) ਸੁਮਾਰਗ ਹੈ ਅਤੇ ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਆਇਤਾਂ ਦਾ ਇਨਕਾਰ ਕੀਤਾ ਹੈ, ਓਹਨਾਂ ਨੂੰ ਮੂਰਤੀਆਂ ਪੂਜਣ ਕਰ ਕੇ ਘੋਰ ਕਸ਼ਟ ਪੁੱਜੇਗਾ ।੧੨। (ਰਕੂਅ ੧)

اَللّٰهُ الَّذِيْ سَخَّرَ لَكُمُ الْبَحْرَ لِتَجْرِيَ الْفُلْكُ فِيْهِ بِاَمْرِهٖ وَلِتَبْتَغُوْا مِنْ فَضْلِهٖ وَلَعَلَّكُمْ تَشْكُرُوْنَ ﴿١٣﴾

ਅੱਲਾਹ ਉਹੋ ਹੈ, ਜਿਸ ਨੇ ਸਾਰੇ ਸਾਗਰ ਤੁਹਾਡੀ ਸੇਵਾ ਤੇ ਲਾਏ ਹੋਏ ਹਨ; ਤਾਂ ਜੁ ਉਸ ਦੇ ਹੁਕਮ ਨਾਲ ਓਹਨਾਂ ਵਿਚ ਬੇੜੀਆਂ ਚਲ ਸਕਣ, ਅਰਥਾਤ ਤੁਸੀਂ ਓਹਨਾਂ ਰਾਹੀਂ ਉਸ ਦੀ ਕਿਰਪਾ ਢੂੰਡ ਸਕੋ ਤੇ ਧੰਨਵਾਦ ਕਰ ਸਕੋ ।੧੩।

وَسَخَّرَ لَكُمْ مَّا فِي السَّمٰوٰتِ وَمَا فِي الْاَرْضِ جَمِيْعًا مِّنْهُ ۚ اِنَّ فِيْ ذٰلِكَ لَاٰيٰتٍ لِّقَوْمٍ يَّتَفَكَّرُوْنَ ﴿١٤﴾

ਅਤੇ ਜੋ ਕੁਝ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਉਹ ਸਭ ਕੁਝ ਉਸ ਨੇ ਤੁਹਾਡੀ ਟਹਿਲ-ਸੇਵਾ ਤੇ ਲਾਇਆ ਹੋਇਆ ਹੈ। ਇਸ ਵਿਚ ਸੋਚ-ਵੀਚਾਰ ਕਰਨ ਵਾਲੀ ਜਾਤੀ ਲਈ ਵੱਡੇ ਚਮਤਕਾਰ ਹਨ ।੧੪।

قُلْ لِّلَّذِيْنَ اٰمَنُوْا يَغْفِرُوْا لِلَّذِيْنَ لَا يَرْجُوْنَ اَيَّامَ اللّٰهِ لِيَجْزِيَ قَوْمًا بِمَا كَانُوْا يَكْسِبُوْنَ ﴿١٥﴾

ਤੂੰ ਸਾਰੇ ਸ਼ਰਧਾਲੂਆਂ ਨੂੰ ਇਹ ਕਹਿ ਦੇ ਕਿ ਜੋ ਲੋਕ ਅੱਲਾਹ ਦੇ ਦੰਡ ਤੋਂ ਨਹੀਂ ਡਰਦੇ, ਓਹਨਾਂ ਨੂੰ ਮਾਫ਼ ਕਰ ਦੇਣ। ਇਸ ਦਾ ਸਿੱਟਾ ਇਹ ਨਿਕਲੇਗਾ ਕਿ ਅੱਲਾਹ (ਆਪ ਹੀ) ਅਜਿਹੀ ਜਾਤੀ ਨੂੰ ਓਹਨਾਂ ਦੇ ਕੁਕਰਮਾਂ ਦਾ ਦੰਡ ਦੇ ਦੇਵੇਗਾ ।੧੫।

مَنْ عَمِلَ صَالِحًا فَلِنَفْسِهٖ ۚ وَمَنْ اَسَآءَ فَعَلَيْهَا ۖ ثُمَّ اِلٰى رَبِّكُمْ تُرْجَعُوْنَ ﴿١٦﴾

ਜੋ ਪ੍ਰਾਣੀ ਆਪਣੀ ਸ਼ਰਧਾ ਅਨੁਸਾਰ ਕਰਮ ਕਮਾਉਂਦਾ ਹੈ, ਉਸ ਦਾ ਲਾਭ ਉਸ ਦੀ ਆਪਣੀ ਜਾਨ ਨੂੰ ਹੀ ਪੁੱਜੇਗੀ ਅਤੇ ਜਿਹੜਾ ਪ੍ਰਾਣੀ ਬੁਰਾਈ ਕਰੇਗਾ, ਉਸ ਦਾ ਹਾਣ[1] ਉਸੇ ਨੂੰ ਹੀ ਪੁੱਜੇਗਾ ਫੇਰ ਤੁਹਾਨੂੰ

[1]ਇੱਥੇ "ਅਲਾ" ਪਦ ਆਇਆ ਹੈ, ਜਿਸ ਦਾ ਅਰਥ ਕਿਸੇ ਟਾਕਰੇ ਦੀ ਚੀਜ਼ ਦੇ ਹੁੰਦੇ ਹਨ; ਇਸ ਲਈ ਅਸੀਂ ਇਸ ਦਾ ਅਰਥ ਹਾਣ ਕੀਤਾ ਹੈ।

ਸਾਰਿਆਂ ਨੂੰ ਤੁਹਾਡੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਰਤਾ ਕੇ ਲਿਆਂਦਾ ਜਾਏਗਾ।੧੬।

وَلَقَدْ اٰتَيْنَا بَنِيْٓ اِسْرَآءِيْلَ الْكِتٰبَ وَالْحُكْمَ وَالنُّبُوَّةَ وَرَزَقْنٰهُمْ مِّنَ الطَّيِّبٰتِ وَفَضَّلْنٰهُمْ عَلَى الْعٰلَمِيْنَ ﴿١٦﴾

ਅਤੇ ਅਸੀਂ ਇਸਰਾਈਲ ਕੁਲ ਦੇ ਲੋਕਾਂ ਨੂੰ ਪੁਸਤਕ, ਹਕੂਮਤ ਤੇ ਨਬੁੱਵਤ ਬਖ਼ਸ਼ੀ ਸੀ ਤੇ ਸਾਫ਼ ਸੁਥਰੀਆਂ ਚੀਜ਼ਾਂ ਵਿੱਚੋਂ ਰਿਜ਼ਕ ਵੀ ਦਿੱਤਾ ਸੀ ਅਤੇ ਆਪਣੇ ਸਮੇਂ ਦੇ ਲੋਕਾਂ ਤੇ ਵਿਸ਼ੇਸ਼ਤਾ ਵੀ ਦਿੱਤੀ ਸੀ।੧੭।

وَاٰتَيْنٰهُمْ بَيِّنٰتٍ مِّنَ الْاَمْرِ فَمَا اخْتَلَفُوْٓا اِلَّا مِنْۢ بَعْدِ مَا جَآءَهُمُ الْعِلْمُ بَغْيًاۢ بَيْنَهُمْ اِنَّ رَبَّكَ يَقْضِيْ بَيْنَهُمْ يَوْمَ الْقِيٰمَةِ فِيْمَا كَانُوْا فِيْهِ يَخْتَلِفُوْنَ ﴿١٧﴾

ਅਤੇ ਅਸੀਂ ਓਹਨਾਂ ਨੂੰ ਸਪਸ਼ਟ ਸ਼ਰੀਅਤ ਦਿੱਤੀ ਸੀ ਅਤੇ ਓਹਨਾਂ (ਇਸਰਾਈਲ ਕੁਲ ਦੇ ਲੋਕਾਂ) ਨੇ ਉਸ ਬਾਰੇ ਉਸੇ ਸਮੇਂ ਹੀ ਮਤਿਭੇਦ ਕੀਤਾ ਸੀ। ਜਦ ਓਹਨਾਂ ਵਲ ਪੂਰਨ ਗਿਆਨ (ਕੁਰਾਨ ਸ਼ਰੀਫ਼) ਆ ਗਿਆ ਸੀ, (ਇਹ ਮਤਿਭੇਦ) ਓਹਨਾਂ ਦੀ ਪਰਸਪਰ ਬਗ਼ਾਵਤ ਦੇ ਕਾਰਣ ਸੀ। ਤੇਰਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਵਿਚਾਲੇ ਕਿਆਮਤੇ ਦੇ ਦਿਹਾੜੇ ਓਹਨਾਂ ਦੇ ਮਤਿਭੇਦ ਦਾ ਫ਼ੈਸਲਾ ਕਰ ਦੇਵੇਗਾ।੧੮।

ثُمَّ جَعَلْنٰكَ عَلٰى شَرِيْعَةٍ مِّنَ الْاَمْرِ فَاتَّبِعْهَا وَلَا تَتَّبِعْ اَهْوَآءَ الَّذِيْنَ لَا يَعْلَمُوْنَ ﴿١٨﴾

ਅਤੇ ਅਸੀਂ ਤੈਨੂੰ ਸ਼ਰੀਅਤ ਦੀ ਮਰਯਾਦਾ[1] ਅਨੁਸਾਰ ਨੀਅਤ ਕੀਤਾ ਹੈ। ਸੋ ਤੂੰ ਉਸ ਦੇ ਪਿੱਛੇ ਚਲ ਤੇ ਉਸ ਦੀ ਪੈਰਵੀ ਕਰ ਤੇ ਓਹਨਾਂ ਲੋਕਾਂ ਦੀਆਂ ਮਨੋਕਾਮਨਾਵਾਂ ਦੇ ਪਿੱਛੇ ਨਾ ਲਗ, ਜੋ ਕੁਝ ਵੀ ਨਹੀਂ ਜਾਣਦੇ।੧੯।

اِنَّهُمْ لَنْ يُّغْنُوْا عَنْكَ مِنَ اللّٰهِ شَيْـًٔا وَاِنَّ الظّٰلِمِيْنَ بَعْضُهُمْ اَوْلِيَآءُ بَعْضٍ وَاللّٰهُ وَلِيُّ الْمُتَّقِيْنَ ﴿١٩﴾

ਓਹ ਅੱਲਾਹ ਦੇ ਟਾਕਰੇ ਤੇ ਤੈਨੂੰ ਕੁਝ ਵੀ ਲਾਭ ਨਹੀਂ ਦੇ ਸਕਦੇ ਅਤੇ ਜ਼ਾਲਮ ਲੋਕ ਆਪਸ ਵਿਚ ਇਕ ਦੂਜੇ ਨੂੰ ਪਨਾਹ ਦੇਣ ਵਾਲੇ ਹਨ ਅਤੇ ਅੱਲਾਹ ਸੰਜਮੀਆਂ ਦਾ ਆਸਰਾ ਹੈ।੨੦।

[1]ਸ਼ਰੀਅਤ ਦੇ ਅੱਡ ਅੱਡ ਢੰਗ ਹਨ; ਜਿਹਾ ਕਿ ਤੌਰੇਤ ਬਦਲਾ ਲੈਣ ਤੇ ਜ਼ੋਰ ਦਿੰਦੀ ਹੈ ਅੰਜੀਲ ਮਾਫ਼ ਕਰਨ ਦੀ ਪ੍ਰੇਰਨਾ ਦਿੰਦੀ ਹੈ ਅਤੇ ਇਸਲਾਮ ਏਹਨਾਂ ਦੋਹਾਂ ਦੇ ਵਿਚਾਲੇ ਸੁਧਾਰ ਤੇ ਜ਼ੋਰ ਦਿੰਦਾ ਹੈ, ਅਰਥਾਤ ਕਰੜਾਈ ਦੇ ਸਮੇਂ ਕਰੜਾਈ ਤੇ ਨਰਮੀ ਦੇ ਸਮੇਂ ਨਰਮੀ ਦੀ ਸਿੱਖਿਆ ਦਿੰਦਾ ਹੈ। ਸੋ ਇਸ ਦੀ ਸਿੱਖਿਆ ਈਸਾਈਆਂ ਤੇ ਯਹੂਦੀਆਂ ਦੀ ਮਰਯਾਦਾ ਤੋਂ ਅੱਡਰੀ ਹੈ।

هٰذَا بَصَآئِرُ لِلنَّاسِ وَهُدًى وَّرَحْمَةٌ لِّقَوْمٍ يُّوْقِنُوْنَ ﴿٢١﴾

ਏਹ (ਉਪਦੇਸ਼) ਲੋਕਾਂ ਵਾਸਤੇ ਅਕਲੀ ਦਲੀਲਾਂ ਹਨ ਤੇ ਵਿਸ਼ਵਾਸ[1] ਕਰਨ ਵਾਲੀ ਜਾਤੀ ਲਈ ਸੁਮਾਰਗ ਤੇ ਮਿਹਰ ਦਾ ਕਾਰਣ ਹਨ ।੨੧।

اَمْ حَسِبَ الَّذِيْنَ اجْتَرَحُوا السَّيِّاٰتِ اَنْ نَّجْعَلَهُمْ كَالَّذِيْنَ اٰمَنُوْا وَعَمِلُوا الصّٰلِحٰتِ سَوَآءً مَّحْيَاهُمْ وَمَمَاتُهُمْ سَآءَ مَا يَحْكُمُوْنَ ﴿٢٢﴾ ع

ਕੀ ਜਿਨ੍ਹਾਂ ਲੋਕਾਂ ਨੇ ਕੁਕਰਮ ਕਮਾਏ ਹਨ, ਓਹ ਇਹ ਵੀਚਾਰ ਕਰਦੇ ਹਨ ਕਿ ਅਸੀਂ ਓਹਨਾਂ ਨੂੰ ਸ਼ਰਧਾਲੂਆਂ ਤੇ ਸ਼ਰਧਾ ਅਨੁਸਾਰ ਕਰਮ ਕਮਾਉਣ ਵਾਲਿਆਂ ਜਿਹੀ ਪਦਵੀ ਦਿਆਂਗੇ; ਇੱਥੋਂ ਤਕ ਕਿ ਓਹਨਾਂ ਦੋਹਾਂ ਦਾ ਮਰਨ-ਜੀਵਨ ਇਕ ਸਮਾਨ[2] ਹੋ ਜਾਏਗਾ ? ਓਹ ਬਹੁਤ ਭੈੜਾ ਫ਼ੈਸਲਾ ਕਰਦੇ ਹਨ ।੨੨।

(ਰਕੂਅ ੨)

وَخَلَقَ اللّٰهُ السَّمٰوٰتِ وَالْاَرْضَ بِالْحَقِّ وَلِتُجْزٰى كُلُّ نَفْسٍۢ بِمَا كَسَبَتْ وَهُمْ لَا يُظْلَمُوْنَ ﴿٢٣﴾

ਅਤੇ ਅੱਲਾਹ ਨੇ ਸਾਰੇ ਅਕਾਸ਼ ਤੇ ਪਤਾਲ ਇਕ ਅਨਾਦੀ ਕਾਨੂੰਨ ਦੇ ਅਧਾਰ ਤੇ ਸਾਜੇ ਹਨ ਅਤੇ ਉਸ ਦਾ ਸਿੱਟਾ ਇਹ ਨਿਕਲੇਗਾ ਕਿ ਹਰੇਕ ਪ੍ਰਾਣੀ ਨੂੰ ਆਪਣੀਆਂ ਕਰਣੀਆਂ ਹੀ ਭਰਨੀਆਂ ਪੈਣਗੀਆਂ । ਓਹਨਾਂ ਵਿੱਚੋਂ ਕਿਸੇ ਇਕ ਤੇ ਵੀ ਕੋਈ ਜ਼ੁਲਮ ਨਹੀਂ ਕੀਤਾ ਜਾਏਗਾ ।੨੩।

اَفَرَءَيْتَ مَنِ اتَّخَذَ اِلٰهَهٗ هَوٰىهُ وَاَضَلَّهُ اللّٰهُ عَلٰى عِلْمٍ وَّخَتَمَ عَلٰى سَمْعِهٖ وَقَلْبِهٖ وَجَعَلَ عَلٰى بَصَرِهٖ غِشٰوَةً فَمَنْ يَّهْدِيْهِ مِنْۢ بَعْدِ اللّٰهِ اَفَلَا تَذَكَّرُوْنَ ﴿٢٤﴾

ਕੀ ਤੂੰ ਕਦੇ ਉਸ ਪ੍ਰਾਣੀ ਦੇ ਹਾਲ ਤੇ ਵੀਚਾਰ ਕੀਤਾ ਹੈ, ਜਿਸ ਨੇ ਆਪਣੀਆਂ ਮਨੋਕਾਮਨਾਵਾਂ ਨੂੰ ਹੀ ਆਪਣਾ ਇਸ਼ਟ-ਦੇਵ ਬਣਾ ਲਿਆ ਹੋਇਆ ਹੈ ? ਅਤੇ ਅੱਲਾਹ ਨੇ ਇਕ ਨੂੰ ਆਪਣੇ ਪੂਰਨ ਗਿਆਨ ਦੇ ਅਧਾਰ ਤੇ ਕੁਰਾਹੀਆ ਥਾਪ ਦਿੱਤਾ ਹੈ, ਅਰਥਾਤ ਉਸ ਦੇ ਕੰਨਾਂ, ਤੇ ਦਿਲ ਤੇ ਮੁਹਰ ਲਾ ਦਿੱਤੀ ਹੈ ਅਤੇ ਉਸ ਦੀਆਂ ਅੱਖਾਂ ਉੱਤੇ ਵੀ ਪੜਦਾ ਪਾ ਦਿੱਤਾ ਹੈ । ਸੋ ਅੱਲਾਹ ਦੇ ਇਸ ਫ਼ੈਸਲੇ ਮਗਰੋਂ ਉਸ ਨੂੰ ਕਿਹੜਾ ਸੁਮਾਰਗ ਵਲ ਲਾ ਸਕਦਾ ਹੈ ? ਓਹ ਸਿੱਖਿਆ ਪ੍ਰਾਪਤ ਕਿਉਂ ਨਹੀਂ ਕਰਦੇ ? ।੨੪।

---

[1]ਜੇ ਮਨੁੱਖ ਜਾਤੀ ਦੇ ਇਤਿਹਾਸ ਨੂੰ ਗਹੁ ਨਾਲ ਵਾਚਿਆ ਜਾਏ, ਤਾਂ ਏਹੋ ਪਤਾ ਲਗਦਾ ਹੈ ਕਿ ਜ਼ਾਲਮ ਸਦਾ ਹੀ ਜ਼ਾਲਮਾਂ ਦੀ ਸਹਾਇਤਾ ਕੀਤਾ ਕਰਦੇ ਹਨ ਅਤੇ ਅੱਲਾਹ ਸਦਾ ਸੰਜਮੀਆਂ ਦਾ ਸਹਾਇਕ ਹੁੰਦਾ ਰਿਹਾ ਹੈ ਅਤੇ ਓਹਨਾਂ ਦਾ ਆਸਰਾ ਬਣਦਾ ਰਿਹਾ ਹੈ ।

[2]ਅਰਥਾਤ—ਜੀਵਨ ਵਿਚ ਤੇ ਮਰਨ ਸਮੇਂ ਵੀ ਓਹਨਾਂ ਨਾਲ ਇੱਕੋ ਹੀ ਵਰਤਾਉ ਕੀਤਾ ਜਾਏਗਾ ।

وَقَالُوا مَا هِيَ إِلَّا حَيَاتُنَا الدُّنْيَا نَمُوتُ وَنَحْيَا
وَمَا يُهْلِكُنَا إِلَّا الدَّهْرُ ۚ وَمَا لَهُمْ بِذَٰلِكَ مِنْ
عِلْمٍ ۖ إِنْ هُمْ إِلَّا يَظُنُّونَ ﴿٢٥﴾

ਅਤੇ ਓਹ ਇਹ ਕਹਿੰਦੇ ਹਨ ਕਿ ਏਹੋ ਮਾਤਲੋਕ ਦਾ ਜੀਵਨ ਹੀ ਸਾਡੇ ਵਾਸਤੇ ਨੀਅਤ ਹੈ। ਇਸੇ ਜੀਵਨ ਨੂੰ ਬਤੀਤ ਕਰਦੇ ਹੋਏ ਅਸੀਂ ਮਰ ਜਾਵਾਂਗੇ ਅਤੇ ਇਸੇ ਦਾ ਰਸ ਮਾਣਨ ਲਈ ਅਸੀਂ ਜੀਉਂਦੇ ਰਹਾਂਗੇ ਅਤੇ ਸਮਾਂ ਹੀ (ਆਪਣੇ ਪ੍ਰਭਾਵ ਨਾਲ) ਸਾਨੂੰ ਮਾਰ ਦਿੰਦਾ ਹੈ, ਪਰ ਓਹਨਾਂ ਨੂੰ ਇਸ ਦਾ ਕੋਈ ਸੱਚਾ ਗਿਆਨ ਪ੍ਰਾਪਤ ਨਹੀਂ ਹੈ। ਓਹ ਢਕੋਂਸਲੇ ਹੀ ਮਾਰ ਰਹੇ ਹਨ।੨੫।

وَإِذَا تُتْلَىٰ عَلَيْهِمْ آيَاتُنَا بَيِّنَاتٍ مَا كَانَ حُجَّتَهُمْ
إِلَّا أَنْ قَالُوا ائْتُوا بِآبَائِنَا إِنْ كُنْتُمْ صَادِقِينَ ﴿٢٦﴾

ਅਰਥਾਤ ਜਦ ਓਹਨਾਂ ਨੂੰ ਸਾਡੀਆਂ ਸਪਸ਼ਟ ਆਇਤਾਂ ਸੁਣਾਈਆਂ ਜਾਂਦੀਆਂ ਹਨ, ਤਾਂ ਓਹਨਾਂ ਦਾ ਇਸ ਤੋਂ ਛੁੱਟ ਕੋਈ ਉੱਤਰ ਨਹੀਂ ਹੁੰਦਾ ਕਿ ਓਹ ਇਹ ਕਹਿ ਦਿੰਦੇ ਹਨ ਕਿ ਜੇ ਤੁਸੀਂ ਸੱਚੇ ਹੋ, ਤਾਂ ਸਾਡੇ ਪਿਉ-ਦਾਦਿਆਂ ਨੂੰ ਵੀ (ਸੁਰਜੀਤ ਕਰ ਕੇ) ਲੈ ਆਓ।੨੬।

قُلِ اللَّهُ يُحْيِيكُمْ ثُمَّ يُمِيتُكُمْ ثُمَّ يَجْمَعُكُمْ إِلَىٰ
يَوْمِ الْقِيَامَةِ لَا رَيْبَ فِيهِ وَلَٰكِنَّ أَكْثَرَ النَّاسِ
لَا يَعْلَمُونَ ﴿٢٧﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਅੱਲਾਹ ਤੁਹਾਡਾ ਜਿਵਾਲਣਹਾਰ ਤੇ ਮਾਰਨਹਾਰ ਹੈ। ਸੋ ਉਹੋ ਤੁਹਾਨੂੰ ਕਿਆਮਤ ਦੇ ਦਿਹਾੜੇ ਤਕ ਇਕੱਤਰ ਕਰਦਾ ਜਾਏਗਾ[1] ਤੇ ਇਸ ਵਿਚ ਕੋਈ ਸੰਦੇਹ ਨਹੀਂ; ਪਰ ਵਧੇਰੇ ਲੋਕ ਇਸ ਤੋਂ ਅਗਿਆਤ ਹਨ।੨੭।

(ਰਕੂਅ ੩)

وَلِلَّهِ مُلْكُ السَّمَاوَاتِ وَالْأَرْضِ ۚ وَيَوْمَ تَقُومُ السَّاعَةُ
يَوْمَئِذٍ يَخْسَرُ الْمُبْطِلُونَ ﴿٢٨﴾

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਅੱਲਾਹ ਦੀ ਹੀ ਹੈ ਅਤੇ ਜਦ ਉਹ ਨੀਅਤ ਸਮਾਂ ਆਏਗਾ, ਤਾਂ ਉਸ ਦਿਨ ਕੂੜਿਆਰ ਵੱਡੇ ਘਾਟੇ ਵਿਚ ਰਹਿਣਗੇ।੨੮।

وَتَرَىٰ كُلَّ أُمَّةٍ جَاثِيَةً ۚ كُلُّ أُمَّةٍ تُدْعَىٰ إِلَىٰ

ਅਤੇ ਤੂੰ ਹਰੇਕ ਜਾਤੀ ਨੂੰ ਵੇਖੇਂਗਾ ਕਿ ਉਹ ਧਰਤੀ ਤੇ ਗੋਡਿਆਂ ਦੇ ਭਾਰ ਡਿੱਗੀ ਹੋਵੇਗੀ। ਹਰੇਕ ਜਾਤੀ

[1]ਇਸ ਦਾ ਭਾਵ ਇਹ ਹੈ ਕਿ ਮਰਨ-ਜੀਵਨ ਅੱਲਾਹ ਦੇ ਹੀ ਵਸ ਹੈ। ਤੇ ਉਹੋ ਮਾਰਨ ਮਗਰੋਂ ਲੋਕਾਂ ਦੀਆਂ ਜੀਵ-ਆਤਮਾਵਾਂ ਨੂੰ ਕਿਆਮਤ ਤਕ ਜੀਉਂਦਿਆਂ ਰੱਖਦਾ ਚਲਾ ਜਾਏਗਾ, ਪਰ ਚੂੰਕਿ ਇਹ ਗੱਲਾਂ ਅੱਖਾਂ ਤੋਂ ਉਹਲੇ ਹੁੰਦੀਆਂ ਹਨ; ਇਸ ਲਈ ਵਧੇਰੇ ਲੋਕ ਏਹਨਾਂ ਨੂੰ ਨਹੀਂ ਜਾਣਦੇ।

كِتٰبِهَا ۗ اَلْيَوْمَ تُجْزَوْنَ مَا كُنْتُمْ تَعْمَلُوْنَ ﴿٢٨﴾

ਨੂੰ ਉਸ ਦੀ ਸ਼ਰੀਅਤ[1] ਵਲ ਸੱਦਿਆ ਜਾਏਗਾ। ਉਸ ਦਿਨ ਤੁਹਾਨੂੰ ਆਪਣੀਆਂ ਕਰਣੀਆਂ ਭਰਨੀਆਂ ਪੈਣਗੀਆਂ।੨੯।

هٰذَا كِتٰبُنَا يَنْطِقُ عَلَيْكُمْ بِالْحَقِّ ۗ اِنَّا كُنَّا نَسْتَنْسِخُ مَا كُنْتُمْ تَعْمَلُوْنَ ﴿٢٩﴾

(ਅਤੇ ਅਸੀਂ ਓਹਨਾਂ ਨੂੰ ਇਹ ਕਹਾਂਗੇ ਕਿ ਵੇਖੋ !) ਇਹ ਸਾਡੀ ਪੁਸਤਕ[2] ਹੈ, ਜੋ ਤੁਹਾਡੇ ਵਿਰੁਧ ਸੱਚੀ ਗਵਾਹੀ ਦੇ ਰਹੀ ਹੈ, ਜੋ ਕੁਝ ਤੁਸੀਂ ਕਰਮ ਕਮਾਉਂਦੇ ਸੀ, ਅਸੀਂ ਉਸ ਨੂੰ (ਇਸ ਵਿਚ) ਲਿਖਦੇ ਜਾਂਦੇ ਸੀ।੩੦।

فَاَمَّا الَّذِيْنَ اٰمَنُوْا وَعَمِلُوا الصّٰلِحٰتِ فَيُدْخِلُهُمْ رَبُّهُمْ فِيْ رَحْمَتِهٖ ۗ ذٰلِكَ هُوَ الْفَوْزُ الْمُبِيْنُ ﴿٣٠﴾

ਸੋ ਜੋ ਲੋਕ ਸ਼ਰਧਾਲੂ ਸਨ ਤੇ ਜਿਨ੍ਹਾਂ ਨੇ ਸ਼ੁਭ ਕਰਮ ਕਮਾਏ ਸਨ, ਓਹਨਾਂ ਨੂੰ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਆਪਣੀ ਮਿਹਰ (ਦੀਆਂ ਠੰਡੀਆਂ ਛਾਵਾਂ) ਹੇਠ ਰੱਖੇਗਾ ਅਤੇ ਏਹੋ ਸਪਸ਼ਟ ਸਫਲਤਾ ਹੈ।੩੧।

وَاَمَّا الَّذِيْنَ كَفَرُوْا ۗ اَفَلَمْ تَكُنْ اٰيٰتِيْ تُتْلٰى عَلَيْكُمْ فَاسْتَكْبَرْتُمْ وَكُنْتُمْ قَوْمًا مُّجْرِمِيْنَ ﴿٣١﴾

ਅਤੇ ਓਹ ਲੋਕ ਜੋ ਇਨਕਾਰੀ ਹੋ ਗਏ ਸਨ, (ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਕੀ ਮੇਰੀਆਂ ਆਇਤਾਂ ਤੁਹਾਨੂੰ ਪੜ੍ਹ ਕੇ ਸੁਣਾਈਆਂ ਨਹੀਂ ਜਾਂਦੀਆਂ ਸਨ ? ਪਰ (ਇਸ ਦੇ ਹੁੰਦਿਆਂ) ਤੁਸੀਂ ਅਭਿਮਾਨ ਕਰਦੇ ਸੀ ਤੇ ਤੁਸੀਂ ਅਪਰਾਧੀ ਜਾਤੀ ਨਾਲ ਰਲ ਗਏ ਸੀ।੩੨।

وَاِذَا قِيْلَ اِنَّ وَعْدَ اللّٰهِ حَقٌّ وَّالسَّاعَةُ لَا رَيْبَ فِيْهَا قُلْتُمْ مَّا نَدْرِيْ مَا السَّاعَةُ ۙ اِنْ نَّظُنُّ اِلَّا ظَنًّا

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਅੱਲਾਹ ਦਾ ਬਚਨ ਸੱਚਾ ਹੈ ਅਤੇ (ਮਾਤਲੋਕ ਦੀ) ਅੰਤਲੀ ਤਬਾਹੀ ਜ਼ਰੂਰ ਆਏਗੀ, ਉਸ ਵਿਚ ਕੋਈ ਸੰਦੇਹ ਨਹੀਂ ਹੈ। ਤਾਂ ਇਸ ਤੇ ਓਹ ਇਹ ਕਹਿ ਦਿੰਦੇ ਹਨ ਕਿ ਅਸੀਂ ਨਹੀਂ ਜਾਣਦੇ ਕਿ ਕਿਆਮਤ

---

[1]ਅਰਥਾਤ—ਹਰੇਕ ਜਾਤੀ ਦਾ ਪਹਿਲਾ ਫ਼ੈਸਲਾ ਉਸ ਦੀ ਸਰੀਅਤ ਅਨੁਸਾਰ ਕੀਤਾ ਜਾਏਗਾ; ਕਿਉਂਕਿ ਉਹ ਦੂਜੀ ਸ਼ਰੀਅਤ ਨੂੰ ਤਾਂ ਝੂਠਾ ਸਮਝਦੀ ਸੀ, ਪਰ ਕੀ ਆਪਣੀ ਸ਼ਰੀਅਤ ਅਨੁਸਾਰ ਉਸ ਦੀ ਵਰਤੋਂ ਸੀ ? ਵਰਤਮਾਨ ਸਮੇਂ ਵਿਚ ਹੀ ਵੇਖ ਲਓ, ਤਾਂ ਇਸ ਅਨੁਸਾਰ ਨਾ ਮੁਸਲਮਾਨ ਹੀ ਮੁਕਤ ਹੋ ਸਕਦੇ ਹਨ ਤੇ ਨਾ ਈਸਾਈ ਤੇ ਨਾ ਕੋਈ ਹੋਰ ਜਾਤੀ; ਕਿਉਂਕਿ ਓਹ ਦੂਜੀਆਂ ਸ਼ਰੀਅਤਾਂ ਤਾਂ ਇਕ ਪਾਸੇ ਰਹੀਆਂ; ਆਪਣੀਆਂ ਸਰੀਅਤਾਂ ਅਨੁਸਾਰ ਵੀ ਵਰਤੋਂ ਨਹੀਂ ਕਰ ਰਹੇ।

[2]ਅਰਥਾਤ—ਮਨੁੱਖਾਂ ਦਾ ਕਰਣੀਨਾਮਾ।

وَمَا نَحْنُ بِمُسْتَيْقِنِينَ ﴿٣٢﴾

ਕੀ ਚੀਜ਼ ਹੈ ? ਸਾਨੂੰ ਤਾਂ ਉਸ ਬਾਰੇ ਕੇਵਲ ਭਰਮ ਹੀ ਹੈ, ਅਰਥਾਤ ਸਾਨੂੰ ਉਸ ਤੇ ਕੋਈ ਵਿਸ਼ਵਾਸ ਨਹੀਂ ਹੈ ।੩੩।

وَبَدَا لَهُمْ سَيِّئَاتُ مَا عَمِلُوا وَحَاقَ بِهِمْ مَّا كَانُوا بِهِ يَسْتَهْزِءُونَ ﴿٣٣﴾

ਅਤੇ ਉਸ ਸਮੇਂ ਓਹਨਾਂ ਅੱਗੇ ਓਹਨਾਂ ਦੇ ਕਰਮਾਂ ਦੀਆਂ ਸਾਰੀਆਂ ਖ਼ਰਾਬੀਆਂ ਪਰਗਟ ਹੋ ਜਾਣ-ਗੀਆਂ, ਅਰਥਾਤ ਜਿਨ੍ਹਾਂ ਗੱਲਾਂ ਦਾ ਓਹ ਮਖ਼ੌਲ ਉਡਾਇਆ ਕਰਦੇ ਸਨ, (ਅਰਥਾਤ ਇਨਕਾਰ ਕੀਤਾ ਕਰਦੇ ਸਨ।) ਓਹ ਓਹਨਾਂ ਨੂੰ ਘੇਰ ਲੈਣਗੀਆਂ (ਤੇ ਸੱਚਮੁਚ ਓਹਨਾਂ ਦੀਆਂ ਅੱਖਾਂ ਅੱਗੇ ਆ ਜਾਣ-ਗੀਆਂ) ।੩੪।

وَقِيلَ الْيَوْمَ نَنْسٰكُمْ كَمَا نَسِيتُمْ لِقَاءَ يَوْمِكُمْ هٰذَا وَمَأْوٰكُمُ النَّارُ وَمَا لَكُمْ مِّنْ نّٰصِرِينَ ﴿٣٤﴾

ਅਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਅੱਜ ਅਸੀਂ ਤੁਹਾਨੂੰ ਉਸੇ ਤਰ੍ਹਾਂ ਵਿਸਾਰ ਦਿੱਤਾ ਹੈ, ਜਿਸ ਤਰ੍ਹਾਂ ਕਿ ਤੁਸੀਂ ਇਸ ਦਿਨ ਦੀ ਮੁਲਾਕਾਤ ਦੇ ਖ਼ਿਆਲ ਨੂੰ ਵਿਸਾਰਿਆ ਹੋਇਆ ਸੀ । ਤੁਹਾਡਾ ਟਿਕਾਣਾ ਅਗਨ-ਕੁੰਡ ਹੋਵੇਗਾ ਤੇ ਤੁਹਾਡੀ ਸਹਾਇਤਾ ਕਰਨ ਵਾਲਾ ਕੋਈ ਵੀ ਨਹੀਂ ਹੋਵੇਗਾ ।੩੫।

ذٰلِكُمْ بِأَنَّكُمُ اتَّخَذْتُمْ اٰيٰتِ اللّٰهِ هُزُوًا وَّغَرَّتْكُمُ الْحَيٰوةُ الدُّنْيَا ۚ فَالْيَوْمَ لَا يُخْرَجُونَ مِنْهَا وَلَا هُمْ يُسْتَعْتَبُونَ ﴿٣٥﴾

ਇਹ ਇਸ ਲਈ ਹੋਵੇਗਾ ਕਿ ਤੁਸੀਂ ਅੱਲਾਹ ਦੇ ਚਮਤ-ਕਾਰਾਂ ਦਾ ਮਖ਼ੌਲ ਉਡਾਇਆ ਕਰਦੇ ਸੀ ਤੇ ਮਾਤਲੋਕ ਦੇ ਜੀਵਨ ਨੇ ਤੁਹਾਨੂੰ ਧੋਖਾ ਦਿੱਤਾ ਹੋਇਆ ਸੀ । ਸੋ ਅੱਜ ਨਾ ਤਾਂ ਓਹ ਇਸ ਕਸ਼ਟ ਵਿੱਚੋਂ ਕੱਢੇ ਜਾਣਗੇ ਤੇ ਨਾ ਓਹਨਾਂ ਵੱਲੋਂ ਪ੍ਰਭੂ ਨੂੰ ਰਾਜ਼ੀ ਕਰਨ ਦਾ ਕੋਈ ਜਤਨ ਪਰਵਾਣ ਕੀਤਾ ਜਾਏਗਾ ।੩੬।

فَلِلّٰهِ الْحَمْدُ رَبِّ السَّمٰوٰتِ وَرَبِّ الْاَرْضِ رَبِّ الْعٰلَمِينَ ﴿٣٦﴾

ਸੋ ਸਾਰੇ ਜਹਾਨਾਂ ਦਾ ਸਾਜਨਹਾਰ ਤੇ ਪਾਲਨਹਾਰ ਅੱਲਾਹ ਹੀ ਹਰੇਕ ਉਪਮਾ ਦਾ ਅਧਿਕਾਰੀ ਹੈ ।੩੭।

وَلَهُ الْكِبْرِيَاءُ فِي السَّمٰوٰتِ وَالْاَرْضِ ۖ وَهُوَ الْعَزِيزُ الْحَكِيمُ ﴿٣٧﴾ ع

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਉਸੇ ਦੀ ਵਡਿਆਈ ਹੋ ਰਹੀ ਹੈ । ਉਹੋ ਹੀ ਬਲਵਾਨ ਤੇ ਯੁਕਤੀਮਾਨ ਹੈ ।੩੮। (ਰਕੂਅ ੪)




# (੪੬) ਸੂਰਤ ਅਲ-ਅਹਕਾਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੬ ਆਇਤਾਂ ਤੇ ੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

حٰمٓ ②

ਹਮੀਦ ਤੇ ਮਜੀਦ (ਉਪਮਾਯੋਗ ਤੇ ਵਡਿਆਈਯੋਗ) (ਪ੍ਰਭੂ ਹੀ ਇਸ ਸੂਰਤ ਦਾ ਉਤਾਰਣਹਾਰ ਹੈ) ।੨।

تَنْزِيْلُ الْكِتٰبِ مِنَ اللّٰهِ الْعَزِيْزِ الْحَكِيْمِ ③

(ਅਰਥਾਤ) ਬਲਵਾਨ ਤੇ ਯੁਕਤੀਮਾਨ ਅੱਲਾਹ ਵੱਲੋਂ ਹੀ ਇਸ ਪੁਸਤਕ, (ਅਰਥਾਤ ਕੁਰਾਨ) ਨੂੰ ਉਤਾਰਿਆ ਗਿਆ ਹੈ ।੩।

مَا خَلَقْنَا السَّمٰوٰتِ وَالْاَرْضَ وَمَا بَيْنَهُمَآ اِلَّا بِالْحَقِّ وَاَجَلٍ مُّسَمًّى ۗ وَالَّذِيْنَ كَفَرُوْا عَمَّآ اُنْذِرُوْا مُعْرِضُوْنَ ④

(ਅਤੇ ਉਹ ਇਹ ਕਹਿੰਦਾ ਹੈ ਕਿ) ਅਸੀਂ ਸਾਰੇ ਅਕਾਸ਼ਾਂ ਤੇ ਪਤਾਲਾਂ ਨੂੰ ਅਤੇ ਜੋ ਕੁਝ ਓਹਨਾਂ ਵਿਚਾਲੇ ਹੈ, ਅਜਾਈਂ ਹੀ ਹੋਂਦ ਵਿਚ ਨਹੀਂ ਆਂਦਾ ਤੇ ਨਾ ਕੋਈ ਸਮਾਂ ਨੀਅਤ ਕਰਨ ਤੋਂ ਬਿਨਾਂ ਸਾਜਿਆ ਹੈ ਅਤੇ ਜੋ ਲੋਕ ਪ੍ਰਭੂ ਦੇ ਕਸ਼ਟ ਦੀ ਉਡੀਕ ਕਰਦੇ ਹਨ, ਉਹੋ ਇਸ ਤੋਂ ਬੇਮੁਖ ਹੋ ਰਹੇ ਹਨ ।੪।

قُلْ اَرَءَيْتُمْ مَّا تَدْعُوْنَ مِنْ دُوْنِ اللّٰهِ اَرُوْنِيْ مَاذَا خَلَقُوْا مِنَ الْاَرْضِ اَمْ لَهُمْ شِرْكٌ فِي السَّمٰوٰتِ

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਮੈਨੂੰ ਦੱਸੋ ਤਾਂ ਸਹੀ ਕਿ ਜਿਨ੍ਹਾਂ ਨੂੰ ਤੁਸੀਂ ਅੱਲਾਹ ਤੋਂ ਛੁੱਟ ਪੂਜਦੇ ਹੋ, ਓਹਨਾਂ ਨੇ ਇਸ ਧਰਤੀ ਵਿਚ ਕਿਹੜੀ ਚੀਜ਼ ਸਾਜੀ ਹੈ ? ਜਾਂ ਓਹਨਾਂ ਦਾ ਅਕਾਸ਼ ਦੀ ਰਚਨਾ

ائْتُونِي بِكِتَابٍ مِّن قَبْلِ هَٰذَا أَوْ أَثَارَةٍ مِّنْ عِلْمٍ
إِن كُنتُمْ صَادِقِينَ ﴿٥﴾

ਵਿਚ ਕੋਈ ਹਿੱਸਾ ਹੈ ? ਜੇ ਤੁਸੀਂ ਇਸ ਦਾਅਵੇ ਵਿਚ ਸੱਚੇ ਹੋ ਤਾਂ ਇਸ ਤੋਂ ਪਹਿਲਾਂ ਦੀ ਕਿਸੇ ਪੁਸਤਕ ਵਿੱਚੋਂ ਦਲੀਲ ਪੇਸ਼ ਕਰੋ । ਜਾਂ ਜੇ (ਕੋਈ ਪੁਸਤਕ ਨਹੀਂ ਹੈ ਤੇ) ਤੁਸੀਂ ਸੱਚੇ ਹੋ, ਤਾਂ ਕੋਈ ਗਿਆਨ ਦੀ ਉਕਤੀ ਹੀ ਪੇਸ਼ ਕਰੋ ।੫।

وَمَنْ أَضَلُّ مِمَّن يَدْعُوا مِن دُونِ اللَّهِ مَن
لَّا يَسْتَجِيبُ لَهُ إِلَىٰ يَوْمِ الْقِيَامَةِ وَهُمْ عَن دُعَائِهِمْ
غَافِلُونَ ﴿٦﴾

ਅਤੇ ਉਸ ਤੋਂ ਵੱਡਾ ਕੁਰਾਹੀਆ ਹੋਰ ਕਿਹੜਾ ਹੋ ਸਕਦਾ ਹੈ, ਜੋ ਅੱਲਾਹ ਤੋਂ ਛੁੱਟ ਓਹਨਾਂ (ਵਿਅਕ-ਤੀਆਂ) ਦੀ ਪੂਜਾ ਕਰਦਾ ਹੈ, ਜੋ ਕਿਆਮਤ ਤਕ ਉਸ ਦੀ ਕੋਈ ਅਰਦਾਸ ਪਰਵਾਣ ਨਹੀਂ ਕਰ ਸਕਦੀਆਂ; ਸਗੋਂ ਉਹ (ਵਿਅਕਤੀਆਂ) ਓਹਨਾਂ ਦੀਆਂ ਅਰਦਾਸਾਂ ਤੋਂ ਉੱਕੀਆਂ ਹੀ ਅਗਿਆਤ ਹਨ ? ।੬।

وَإِذَا حُشِرَ النَّاسُ كَانُوا لَهُمْ أَعْدَاءً وَكَانُوا
بِعِبَادَتِهِمْ كَافِرِينَ ﴿٧﴾

ਅਤੇ ਜਦ ਲੋਕਾਂ ਨੂੰ ਮੁੜ ਸੁਰਜੀਤ ਕਰ ਕੇ ਉਠਾਇਆ ਜਾਏਗਾ, ਤਾਂ ਓਹ (ਬਣਾਉਟੀ ਇਸ਼ਟ[1]) ਓਹਨਾਂ ਦੇ ਵੈਰੀ ਹੋਣਗੇ ਤੇ ਓਹਨਾਂ ਦੀ ਪੂਜਾ ਦਾ ਇਨਕਾਰ ਕਰ ਦੇਣਗੇ ।੭।

وَإِذَا تُتْلَىٰ عَلَيْهِمْ آيَاتُنَا بَيِّنَاتٍ قَالَ الَّذِينَ كَفَرُوا
لِلْحَقِّ لَمَّا جَاءَهُمْ هَٰذَا سِحْرٌ مُّبِينٌ ﴿٨﴾

ਅਤੇ ਜਦ ਓਹਨਾਂ ਨੂੰ ਸਾਡੀਆਂ ਸਪਸ਼ਟ ਆਇਤਾਂ ਪੜ੍ਹ ਕੇ ਸੁਣਾਈਆਂ ਜਾਂਦੀਆਂ ਹਨ, ਇਨਕਾਰੀ ਸੱਚੀ ਗੱਲ ਨੂੰ ਸੁਣ ਕੇ ਇਹ ਕਹਿ ਦਿੰਦੇ ਹਨ ਕਿ ਇਹ ਤਾਂ ਸਪਸ਼ਟ ਚਲਿੱਤ੍ਰ ਹੈ । (ਫੇਰ ਅਸੀਂ ਇਸ ਨੂੰ ਕਿਉਂ ਮੰਨੀਏ ?) ।੮।

أَمْ يَقُولُونَ افْتَرَاهُ ۖ قُلْ إِنِ افْتَرَيْتُهُ فَلَا تَمْلِكُونَ
لِي مِنَ اللَّهِ شَيْئًا ۖ هُوَ أَعْلَمُ بِمَا تُفِيضُونَ فِيهِ ۚ

ਕੀ ਓਹ ਇਹ ਕਹਿੰਦੇ ਹਨ ਕਿ ਇਹ (ਕੁਰਾਨ) ਉਸ ਨੇ ਆਪਣੇ ਕੋਲੋਂ ਹੀ ਘੜ ਲਿਆ ਹੈ, ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਮੈਂ ਇਸ ਨੂੰ ਆਪਣੇ ਕੋਲੋਂ ਘੜ ਲਿਆ ਹੈ, ਤਾਂ (ਮੈਂ ਪ੍ਰਭੂ ਦੇ ਦੰਡ ਦਾ ਅਧਿਕਾਰੀ ਹਾਂ ਤੇ) ਤੁਸੀਂ ਮੈਨੂੰ ਪ੍ਰਭੂ ਦੇ ਦੰਡ ਦੇ ਕਿਸੇ ਹਿੱਸੇ

---

[1]ਇਸ ਦਾ ਭਾਵ ਉਹ ਇਸ਼ਟ ਹਨ, ਜਿਨ੍ਹਾਂ ਦਾ ਵਰਣਨ ਪਹਿਲੀਆਂ ਆਇਤਾਂ ਵਿਚ ਏਹਨਾਂ ਅੱਖਰਾਂ ਦੁਆਰਾ ਕੀਤਾ ਜਾ ਚੁੱਕਾ ਹੈ ਕਿ "ਜੋ ਪ੍ਰਾਣੀ ਅੱਲਾਹ ਤੋਂ ਛੁੱਟ ਹੋਰ ਵਿਅਕਤੀਆਂ ਦੀ ਪੂਜਾ ਕਰਦਾ ਹੈ, ਓਹ ਉਸ ਨੂੰ ਕਿਆਮਤ ਤਕ ਉੱਤਰ ਨਹੀਂ ਦੇ ਸਕਦੀਆਂ; ਸਗੋਂ ਓਹ ਵਿਅਕਤੀਆਂ ਉਸਦੀਆਂ ਅਰਦਾਸਾਂ ਤੋਂ ਉੱਕਾ ਹੀ ਅਗਿਆਤ ਹਨ ।" ਉਹ ਆਪਣੀ ਇਸ ਪੂਜਾ ਤੋਂ ਕੀ ਲਾਭ ਪ੍ਰਾਪਤ ਕਰ ਸਕਦਾ ਹੈ ?

كَفَىٰ بِهٖ شَهِيْدًاۢ بَيْنِيْ وَبَيْنَكُمْ ۗ وَهُوَ الْغَفُوْرُ الرَّحِيْمُ ⑨

ਤੋਂ ਵੀ ਬਚਾ ਨਹੀਂ ਸਕਦੇ। ਉਹ ਓਹਨਾਂ ਗੱਲਾਂ ਦਾ ਵੱਡਾ ਜਾਣਨਹਾਰ ਹੈ; ਜੋ ਤੁਸੀਂ ਐਵੇਂ ਹੀ ਕਰਦੇ ਰਹਿੰਦੇ ਹੋ। ਉਹ ਤੁਹਾਡੇ ਤੇ ਮੇਰੇ ਵਿਚਾਲੇ ਗਵਾਹ ਦੇ ਤੌਰ ਤੇ ਕਾਫ਼ੀ ਹੈ ਅਤੇ ਉਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੯।

قُلْ مَا كُنْتُ بِدْعًا مِّنَ الرُّسُلِ وَمَاۤ اَدْرِيْ مَا يُفْعَلُ بِيْ وَلَا بِكُمْ ۗ اِنْ اَتَّبِعُ اِلَّا مَا يُوْحٰۤى اِلَيَّ وَمَاۤ اَنَا اِلَّا نَذِيْرٌ مُّبِيْنٌ ⑩

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਜਗ ਵਿਚ ਪਹਿਲਾ ਰਸੂਲ ਤਾਂ ਨਹੀਂ ਆਇਆ। (ਮੈਥੋਂ ਪਹਿਲਾਂ ਹੋਰ ਕਈ ਰਸੂਲ ਬੀਤ ਚੁੱਕੇ ਹਨ) ਅਤੇ ਮੈਂ ਇਹ ਨਹੀਂ ਜਾਣਦਾ ਕਿ ਮੇਰੇ ਨਾਲ ਅੱਲਾਹ ਕੀ ਵਰਤਾਉ ਕਰੇਗਾ? ਤੇ ਨਾ ਏਹੋ ਜਾਣਦਾ ਹਾਂ ਕਿ ਤੁਹਾਡੇ ਨਾਲ ਕੀ ਵਰਤਾਉ ਕਰੇਗਾ? ਮੈਂ ਤਾਂ ਕੇਵਲ ਉਸ ਅਕਾਸ਼ ਬਾਣੀ ਦੀ ਪੈਰਵੀ ਕਰਦਾ ਹਾਂ, ਜੋ ਮੇਰੇ ਤੇ ਉਤਰੀ ਹੈ, ਅਰਥਾਤ ਮੈਂ ਤਾਂ ਕੇਵਲ ਸਪਸ਼ਟ ਡਰਾਉਣ ਵਾਲਾ (ਰਸੂਲ) ਹਾਂ।੧੦।

قُلْ اَرَءَيْتُمْ اِنْ كَانَ مِنْ عِنْدِ اللّٰهِ وَكَفَرْتُمْ بِهٖ وَشَهِدَ شَاهِدٌ مِّنْۢ بَنِيْۤ اِسْرَآءِيْلَ عَلٰى مِثْلِهٖ فَاٰمَنَ وَاسْتَكْبَرْتُمْ ۗ اِنَّ اللّٰهَ لَا يَهْدِي الْقَوْمَ الظّٰلِمِيْنَ ⑪ ع

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਦੱਸੋ ਤਾਂ ਸਹੀ ਕਿ ਜੇ ਮੇਰੀ ਅਕਾਸ਼ ਬਾਣੀ ਅੱਲਾਹ ਵੱਲੋਂ ਹੋਈ ਤੇ ਤੁਸੀਂ ਉਸ ਦਾ ਇਨਕਾਰ ਕਰ ਰਹੇ ਹੋ। ਇਸ ਦੇ ਹੁੰਦਿਆਂ ਕਿ ਇਸਰਾਈਲ ਕੁਲ ਦੇ ਲੋਕਾਂ ਵਿੱਚੋਂ ਇਕ ਗਵਾਹ, ਅਰਥਾਤ (ਹਜ਼ਰਤ "ਮੂਸਾ") ਇਸ ਗੱਲ ਦੀ ਗਵਾਹੀ ਦੇ ਚੁੱਕਾ ਹੈ ਕਿ ਉਸ ਜਿਹਾ ਇਕ ਰੱਬੀ-ਜੀਉੜਾ ਪਰਗਟ ਹੋਵੇਗਾ[1] (ਤੇ ਕੀ ਇਹ ਅਜੀਬ ਗੱਲ ਨਹੀਂ ਹੋਵੇਗੀ ਕਿ ਉਹ ਜੋ ਪਹਿਲੇ ਬੀਤਿਆ ਸੀ) ਉਸ ਨੇ ਤਾਂ ਸ਼ਰਧਾ ਧਾਰਨ ਕਰ ਲਈ ਸੀ ਤੇ ਤੁਸੀਂ (ਜਿਨ੍ਹਾਂ ਦੇ ਸਮੇਂ ਵਿਚ ਉਹ ਆਇਆ ਹੈ) ਅਭਿਮਾਨ ਤੋਂ ਕੰਮ ਲੈ ਰਹੇ ਹੋ। ਅੱਲਾਹ ਜ਼ਾਲਮਾਂ ਨੂੰ ਕਦੇ ਵੀ ਸੁਮਾਰਗ ਵਲ ਨਹੀਂ ਲਾਉਂਦਾ।੧੧।

(ਰਕਅ ੧)

[1]ਇਸ ਵਿਚ ਇਸਤਸਨਾ ਬਾਬ ੧੮ ਆਇਤ ੧੮ ਦੀ ਪੇਸ਼ਗੋਈ ਵਲ ਇਸ਼ਾਰਾ ਕੀਤਾ ਗਿਆ ਹੈ ਕਿ "ਖ਼ੁਦਾਵੰਦ ਤੇਰਾ ਖ਼ੁਦਾ ਤੇਰੇ ਲਈ ਤੇਰੇ ਹੀ ਭਰਾਵਾਂ ਵਿੱਚੋਂ ਤੇਰੇ ਵਿਚਾਲੇ ਤੇਰੇ ਜਿਹਾ ਇਕ ਨਬੀ ਖੜਾ ਕਰੇਗਾ।

وَقَالَ الَّذِيْنَ كَفَرُوْا لِلَّذِيْنَ اٰمَنُوْا لَوْ كَانَ خَيْرًا مَّا
سَبَقُوْنَآ اِلَيْهِ ۭ وَاِذْ لَمْ يَهْتَدُوْا بِهٖ فَسَيَقُوْلُوْنَ
هٰذَآ اِفْكٌ قَدِيْمٌ ﴿١٢﴾

ਅਤੇ ਇਨਕਾਰੀ ਸ਼ਰਧਾਲੂਆਂ ਨੂੰ ਇਹ ਕਹਿੰਦੇ ਹਨ ਕਿ ਜੇ ਕੁਰਾਨ ਵਿਚ ਕੋਈ ਚੰਗੀ ਸਿੱਖਿਆ ਹੁੰਦੀ, ਤਾਂ ਇਹ (ਸ਼ਰਧਾਲੂ) ਸਾਥੋਂ ਪਹਿਲਾਂ ਸ਼ਰਧਾ ਧਾਰਨ ਨਾ ਕਰਦੇ ਅਤੇ ਚੂੰਕਿ ਇਨਕਾਰੀਆਂ ਉੱਤੇ ਇਸ ਦੀ ਸੱਚਾਈ ਸਪਸ਼ਟ ਨਹੀਂ ਹੋਈ ਸੀ, ਓਹ (ਨਾਕਾਮੀ ਤੇ ਕਰੋਧ ਨਾਲ) ਇਹ (ਗੱਲ) ਕਹਿੰਦੇ ਹਨ ਕਿ ਇਹ ਤਾਂ ਪੁਰਾਣਾ ਝੂਠ ਹੈ (ਜੋ ਪਿਛਲੇ ਲੋਕ ਵੀ ਅੱਲਾਹ ਬਾਰੇ ਬੋਲਦੇ ਆਏ ਹਨ) ।੧੨।

وَمِنْ قَبْلِهٖ كِتٰبُ مُوْسٰٓى اِمَامًا وَّرَحْمَةً ۭ وَهٰذَا
كِتٰبٌ مُّصَدِّقٌ لِّسَانًا عَرَبِيًّا لِّيُنْذِرَ الَّذِيْنَ ظَلَمُوْا ڰ
وَبُشْرٰى لِلْمُحْسِنِيْنَ ﴿١٣﴾

ਹਾਲਾਂਕਿ ਇਸ ਤੋਂ ਪਹਿਲਾਂ "ਮੂਸਾ" ਦੀ ਪੁਸਤਕ ਬੀਤ ਚੁੱਕੀ ਹੈ, ਜੋ ਅਗਵਾਈ ਕਰਨ ਵਾਲੀ ਵੀ ਸੀ ਤੇ ਮਿਹਰ ਵੀ ਸੀ ਅਤੇ ਇਹ (ਕੁਰਾਨ) ਇਕ ਅਜਿਹੀ ਪੁਸਤਕ ਹੈ; ਜੋ ਆਪਣੇ ਤੋਂ ਪਹਿਲੀਆਂ ਸਾਰੀਆਂ ਪੁਸਤਕਾਂ ਦੀ ਪੁਸ਼ਟੀ ਕਰਦੀ ਹੈ[1] ਅਤੇ ਅਰਬੀ ਭਾਸ਼ਾ ਵਿਚ ਹੈ; ਤਾਂ ਜੁ ਜਿਨ੍ਹਾਂ ਨੇ ਜ਼ੁਲਮ ਕਮਾਇਆ ਹੈ, ਓਹਨਾਂ ਨੂੰ ਡਰਾਵੇ ਅਤੇ ਜੋ ਲੋਕ ਪ੍ਰਭੂ ਦੇ ਹੁਕਮ ਅਨੁਸਾਰ ਕਰਮ ਕਮਾਉਂਦੇ ਹਨ, ਉਹਨਾਂ ਨੂੰ ਖੁਸ਼ਖਬਰੀਆਂ ਦੇਵੇ[2] ।੧੩।

اِنَّ الَّذِيْنَ قَالُوْا رَبُّنَا اللّٰهُ ثُمَّ اسْتَقَامُوْا فَلَا خَوْفٌ
عَلَيْهِمْ وَلَا هُمْ يَحْزَنُوْنَ ﴿١٤﴾

(ਅਰਥਾਤ) ਓਹ ਲੋਕ ਜੋ ਇਹ ਕਹਿੰਦੇ ਹਨ ਕਿ ਅੱਲਾਹ ਹੀ ਸਾਡਾ ਸਾਜਨਹਾਰ ਤੇ ਪਾਲਨਹਾਰ ਹੈ। ਫੇਰ ਓਹ ਇਸ ਤੇ ਡਟੇ ਰਹਿੰਦੇ ਹਨ। ਅਜੇਹੇ ਲੋਕਾਂ ਨੂੰ ਨਾ ਤਾਂ ਕੋਈ ਸਹਿਮ ਹੋਵੇਗਾ ਤੇ ਨਾ ਓਹ ਚਿੰਤਾਤੁਰ ਹੀ ਹੋਣਗੇ ।੧੪।

اُولٰٓئِكَ اَصْحٰبُ الْجَنَّةِ خٰلِدِيْنَ فِيْهَا ۚ جَزَاۗءًۢ بِمَا كَانُوْا
يَعْمَلُوْنَ ﴿١٥﴾

ਏਹ ਲੋਕ ਸਵਰਗਗਾਮੀ ਹੋਣਗੇ। ਉਸ ਵਿਚ ਓਹ ਆਪਣੇ ਸ਼ੁਭ ਕਰਮਾਂ ਦੇ ਵਟਾਂਦਰੇ ਵਿਚ ਸਦਾ ਹੀ ਰਹਿਣਗੇ ।੧੫।

---

[1] ਯਸਾਯਾ ਬਾਬ ੨੧ ਆਇਤ ੧੩ ਤੋਂ ੧੭ ਵਿਚ "ਅਰਬ" ਵਿਚ ਇਕ ਨਬੀ ਪਰਗਟ ਹੋਣ ਦੀ ਖ਼ਬਰ ਦਿੱਤੀ ਗਈ ਹੈ ਅਤੇ ਉਸ ਵਿਚ ਇਹ ਦੱਸਿਆ ਗਿਆ ਹੈ ਕਿ ਉਸ ਨੂੰ ਆਪਣੇ ਘਰੋਂ ਬੇਘਰ ਹੋਣਾ ਪਏਗਾ ਅਤੇ ਆਪਣੇ ਵਿਰੋਧੀਆਂ ਨਾਲ ਯੁੱਧ ਵੀ ਕਰਨਾ ਪਏਗਾ, ਜਿਸ ਵਿਚ ਉਹ ਸਫਲ ਹੋਵੇਗਾ ਤੇ ਉਸ ਦੇ ਸਾਰੇ ਵੈਰੀ ਹੀਣੇ ਹੋ ਜਾਣਗੇ।

[2] ਅਰਥਾਤ—ਜ਼ਾਲਮਾਂ ਲਈ ਰਾਹ ਖੁਲ੍ਹ ਜਾਏਗਾ ਕਿ ਓਹ ਆਪਣੇ ਜ਼ੁਲਮਾਂ ਤੋਂ ਕੁਝ ਹੱਟ ਜਾਣਗੇ ਅਤੇ ਉਪਕਾਰੀਆਂ ਨੂੰ ਭਲਾਈ ਕਰਨ ਦੀ ਹੋਰ ਲਾਲਸਾ ਪੈਦਾ ਹੋ ਜਾਏਗੀ।

وَوَصَّيْنَا الْإِنْسَانَ بِوَالِدَيْهِ إِحْسٰنًا ۖ حَمَلَتْهُ
أُمُّهُ كُرْهًا وَّوَضَعَتْهُ كُرْهًا ۖ وَحَمْلُهُ وَفِصٰلُهُ
ثَلٰثُونَ شَهْرًا ۚ حَتّٰٓى إِذَا بَلَغَ أَشُدَّهُ وَبَلَغَ أَرْبَعِينَ
سَنَةً ۙ قَالَ رَبِّ أَوْزِعْنِيٓ أَنْ أَشْكُرَ نِعْمَتَكَ الَّتِيٓ
أَنْعَمْتَ عَلَيَّ وَعَلٰى وَالِدَيَّ وَأَنْ أَعْمَلَ صَالِحًا
تَرْضٰىهُ وَأَصْلِحْ لِي فِي ذُرِّيَّتِي ۚ إِنِّي تُبْتُ إِلَيْكَ
وَإِنِّي مِنَ الْمُسْلِمِينَ ⑯

ਅਤੇ ਅਸੀਂ ਮਨੁੱਖ ਨੂੰ ਆਪਣੇ ਮਾਪਿਆਂ ਨਾਲ ਉਪਕਾਰ ਕਰਨ ਦੀ ਸਿੱਖਿਆ ਦਿੱਤੀ ਸੀ; ਕਿਉਂਕਿ ਉਸ ਦੀ ਮਾਤਾ ਨੇ ਉਸ ਨੂੰ ਵੱਡਾ ਕਸ਼ਟ ਝਲ ਕੇ ਆਪਣੇ ਗਰਭ ਵਿਚ ਚੁੱਕਿਆ ਸੀ ਅਤੇ ਫੇਰ ਵੱਡੀ ਔਕੜ ਨਾਲ ਉਸ ਨੂੰ ਜਣਿਆ ਸੀ ਅਤੇ ਉਸ ਦੇ ਚੁੱਕਣ ਤੇ ਦੁਧ ਛੁਡਾਉਣ ਤੇ ਤੀਹ ਮਹੀਨੇ[3] ਲੱਗ ਸਨ । ਫੇਰ ਜਦ ਉਹ ਮਨੁੱਖ ਆਪਣੀ ਪੂਰਨ ਜੁਆਨੀ, ਅਰਥਾਤ ਚਾਲੀ ਵਰ੍ਹਿਆਂ ਨੂੰ ਪੁੱਜਾ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਇਸ ਗੱਲ ਦੀ ਸਮਰਥਾ ਬਖ਼ਸ਼ ਕਿ ਮੈਂ ਇਸ ਉਪਕਾਰ ਦਾ ਧੰਨਵਾਦ ਕਰ ਸਕਾਂ, ਜੋ ਤੂੰ ਮੇਰੇ ਉੱਤੇ ਤੇ ਮੇਰੇ ਮਾਪਿਆਂ ਉੱਤੇ ਕੀਤਾ ਹੈ ਅਤੇ ਇਸ ਗੱਲ ਦੀ ਵੀ ਸਮਰਥਾ ਬਖ਼ਸ਼ ਕਿ ਮੈਂ ਅਜੇਹੇ ਸ਼ੁਭ ਕਰਮ ਕਰ ਸਕਾਂ ਕਿ ਜਿਨ੍ਹਾਂ ਨੂੰ ਤੂੰ ਪਸੰਦ ਕਰਦਾ ਹੈਂ ਅਤੇ ਮੇਰੀ ਸੰਤਾਨ ਵਿਚ ਵੀ ਸ਼ੁਭ ਕਰਮਾਂ ਦੀ ਨੀਂਹ ਸਥਾਪਨ ਕਰ। ਮੈਂ ਤੇਰੇ ਹਜ਼ੂਰ ਹੀ ਝੁਕਦਾ ਹਾਂ, ਅਰਥਾਤ ਮੈਂ ਤੇਰੇ ਆਗਿਆ--ਕਾਰੀਆਂ ਵਿੱਚੋਂ ਹਾਂ ।੧੬।

أُولٰٓئِكَ الَّذِينَ نَتَقَبَّلُ عَنْهُمْ أَحْسَنَ مَا عَمِلُوا وَ
نَتَجَاوَزُ عَنْ سَيِّاٰتِهِمْ فِيٓ أَصْحٰبِ الْجَنَّةِ ۖ وَعْدَ
الصِّدْقِ الَّذِي كَانُوا يُوعَدُونَ ⑰

(ਜੋ ਲੋਕ ਅਜਿਹਾ ਕਰਨਗੇ), ਉਹੋ ਹੀ ਅਜੇਹੇ ਹੋਣਗੇ, ਜਿਨ੍ਹਾਂ ਦੇ ਸ਼ੁਭ ਕਰਮ ਹੀ ਅਸੀਂ ਪਰਵਾਣ ਕਰਾਂਗੇ ਅਤੇ ਓਹਨਾਂ ਦੀਆਂ ਬੁਰਾਈਆਂ ਅਸੀਂ ਅਣਡਿਠ ਕਰ ਦਿਆਂਗੇ। ਉਹੋ ਲੋਕ ਸਵਰਗਗਾਮੀ ਹੋਣਗੇ। ਇਹ ਇਕ ਸੱਚਾ ਬਚਨ ਹੈ, ਜੋ ਆਦਿ-ਕਾਲ ("ਆਦਮ" ਦੇ ਜਨਮ) ਤੋਂ ਹੀ ਸ਼ਰਧਾਲੂਆਂ ਨਾਲ ਕੀਤਾ ਜਾ ਰਿਹਾ ਹੈ ।੧੭।

وَالَّذِي قَالَ لِوَالِدَيْهِ أُفٍّ لَّكُمَآ
أَتَعِدَانِنِيٓ أَنْ أُخْرَجَ وَقَدْ خَلَتِ الْقُرُونُ

ਅਤੇ (ਇਕ) ਅਜਿਹਾ ਪ੍ਰਾਣੀ (ਵੀ ਹੁੰਦਾ ਹੈ), ਜੋ ਆਪਣੇ ਮਾਪਿਆਂ ਨੂੰ ਇਹ ਕਹਿੰਦਾ ਹੈ ਕਿ ਤੁਹਾਡੇ ਉੱਤੇ ਵੱਡਾ ਸ਼ੋਕ ਹੈ। ਕੀ ਤੁਸੀਂ ਮੈਨੂੰ ਇਹ ਖ਼ਬਰ ਪੱਕੇ ਢੰਗ ਨਾਲ ਦਿੰਦੇ ਹੋ ਕਿ ਮੈਨੂੰ ਸੁਰਜੀਤ ਕਰ ਕੇ

[3]ਵੇਖ ਸੂਰਤ ਲੁਕਮਾਨ ਆਇਤ ੧੫ ਦੀ ਟੂਕ ।

مِنْ قَبْلِيْ ۚ وَهُمَا يَسْتَغِيْثٰنِ اللّٰهَ وَيْلَكَ
اٰمِنْ ۖ اِنَّ وَعْدَ اللّٰهِ حَقٌّ ۚ فَيَقُوْلُ مَا
هٰذَآ اِلَّآ اَسَاطِيْرُ الْاَوَّلِيْنَ ١٨

ਧਰਤੀ ਵਿੱਚੋਂ ਕੱਢਿਆ ਜਾਏਗਾ ਅਤੇ ਸਦੀਆਂ ਦੀਆਂ ਸਦੀਆਂ ਪਹਿਲਾਂ ਬੀਤ ਚੁੱਕੀਆਂ ਹਨ। (ਪਰ ਓਹਨਾਂ ਵਿੱਚੋਂ ਕੋਈ ਪ੍ਰਾਣੀ ਸੁਰਜੀਤ ਹੋ ਕੇ ਨਹੀਂ ਆਇਆ) ਅਤੇ (ਉਸ ਦੇ ਮਾਤਾ-ਪਿਤਾ) ਦੋਵੇਂ ਹੀ ਅੱਲਾਹ ਅੱਗੇ ਅਰਦਾਸ ਕਰਦੇ ਹੋਏ ਇਹ ਕਹਿੰਦੇ ਹਨ ਕਿ ਹੇ ਬਾਲਕ! ਤੇਰੇ ਉੱਤੇ ਵੱਡਾ ਸ਼ੋਕ ਹੈ। ਤੂੰ ਅੱਲਾਹ ਉੱਤੇ ਸ਼ਰਧਾ ਧਾਰਨ ਕਰ ਲੈ। ਅੱਲਾਹ ਦਾ ਬਚਨ ਜ਼ਰੂਰ ਪੂਰਾ ਹੋ ਕੇ ਰਹੇਗਾ। ਇਸ ਤੇ ਉਹ ਓਹਨਾਂ ਨੂੰ ਉੱਤਰ ਦਿੰਦਾ ਹੈ ਕਿ ਇਹ ਤਾਂ ਕੇਵਲ ਬੀਤ ਚੁੱਕੇ ਲੋਕਾਂ ਦੀਆਂ ਕਹਾਣੀਆਂ ਹੀ ਹਨ।੧੮।

اُولٰٓئِكَ الَّذِيْنَ حَقَّ عَلَيْهِمُ الْقَوْلُ فِيْٓ اُمَمٍ قَدْ
خَلَتْ مِنْ قَبْلِهِمْ مِّنَ الْجِنِّ وَالْاِنْسِ ۭ اِنَّهُمْ
كَانُوْا خٰسِرِيْنَ ١٩

ਅਜੇਹੇ ਹੀ ਓਹ ਲੋਕ ਹਨ, ਜਿਨ੍ਹਾਂ ਬਾਰੇ—ਓਹਨਾਂ ਜਾਤੀਆਂ ਵਿੱਚੋਂ, ਜੋ ਓਹਨਾਂ ਤੋਂ ਪਹਿਲਾਂ ਬੀਤ ਚੁੱਕੀਆਂ ਹਨ, ਭਾਵੇਂ ਜਿੰਨਾਂ[1] ਵਿੱਚੋਂ ਸਨ ਤੇ ਭਾਵੇਂ ਮਨੁੱਖਾਂ ਵਿੱਚੋਂ—ਕਸ਼ਟ ਦੀ ਪੇਸ਼ਗੋਈ ਪੂਰੀ ਹੋਈ ਸੀ ਤੇ ਓਹ ਲੋਕ ਘਾਟਾ ਪਾਉਣ ਵਾਲੇ ਸਨ।੧੯।

وَلِكُلٍّ دَرَجٰتٌ مِّمَّا عَمِلُوْا ۚ وَلِيُوَفِّيَهُمْ اَعْمَالَهُمْ
وَهُمْ لَا يُظْلَمُوْنَ ٢٠

ਓਹਨਾਂ ਸਾਰਿਆਂ ਨੂੰ ਹੀ ਓਹਨਾਂ ਦੇ ਕਰਮਾਂ ਅਨੁਸਾਰ ਪਦਵੀਆਂ ਮਿਲਣਗੀਆਂ ਅਤੇ ਇਹ ਇਸ ਲਈ ਹੋਵੇਗਾ ਕਿ ਅੱਲਾਹ ਓਹਨਾਂ ਨੂੰ ਓਹਨਾਂ ਦੇ ਕਰਮਾਂ ਦਾ ਪੂਰਾ ਵਟਾਂਦਰਾ ਦੇ ਸਕੇ ਤੇ ਓਹਨਾਂ ਉੱਤੇ ਕੋਈ ਜ਼ੁਲਮ ਨਾ ਕੀਤਾ ਜਾਏ।੨੦।

وَيَوْمَ يُعْرَضُ الَّذِيْنَ كَفَرُوْا عَلَى النَّارِ ۭ اَذْهَبْتُمْ
طَيِّبٰتِكُمْ فِيْ حَيَاتِكُمُ الدُّنْيَا وَاسْتَمْتَعْتُمْ بِهَا ۚ

ਅਤੇ ਜਿਸ ਦਿਨ ਇਨਕਾਰੀਆਂ ਨੂੰ ਨਰਕ ਦੇ ਸਾਮ੍ਹਣੇ ਪੇਸ਼ ਕੀਤਾ ਜਾਏਗਾ (ਤੇ ਇਹ ਕਿਹਾ ਜਾਏਗਾ ਕਿ) ਤੁਸੀਂ ਮਾਤਲੋਕ ਦੇ ਜੀਵਨ ਵਿਚ ਆਪਣੇ ਸਾਰੇ ਇਨਾਮ ਮੁਕਾ ਚੁੱਕੇ ਹੋ, ਅਰਥਾਤ ਮਾਤਲੋਕ ਦੇ ਜੀਵਨ ਵਿਚ ਜਿੰਨਾ ਲਾਭ ਉਠਾਉਣਾਂ ਸੀ, ਉਠਾ ਚੁੱਕੇ ਹੋ। ਸੋ ਅੱਜ ਤੁਹਾਨੂੰ ਧਰਤੀ ਵਿਚ ਬਿਨਾਂ

[1] ਵੇਖੋ ਸੂਰਤ ਸਬਾਅ ਦੀ ਆਇਤ ੧੫ ਵੀ ਟੂਕ।

فَالْيَوْمَ تُجْزَوْنَ عَذَابَ الْهُوْنِ بِمَا كُنْتُمْ تَسْتَكْبِرُوْنَ
فِي الْأَرْضِ بِغَيْرِ الْحَقِّ وَبِمَا كُنْتُمْ تَفْسُقُوْنَ ﴿٢١﴾ ع

ਅਧਿਕਾਰ ਦੇ ਅਭਿਮਾਨ ਤੇ ਅਵੱਗਿਆ ਕਰਨ ਦੇ ਕਾਰਣ ਨਿਰਾਦਰ ਭਰਿਆ ਕਸ਼ਟ ਦਿੱਤਾ ਜਾਏਗਾ ।੨੧।

وَاذْكُرْ أَخَا عَادٍ إِذْ أَنْذَرَ قَوْمَهُ بِالْأَحْقَافِ وَ
قَدْ خَلَتِ النُّذُرُ مِنْ بَيْنِ يَدَيْهِ وَمِنْ خَلْفِهِ
أَلَّا تَعْبُدُوا إِلَّا اللَّهَ إِنِّي أَخَافُ عَلَيْكُمْ عَذَابَ
يَوْمٍ عَظِيمٍ ﴿٢٢﴾

ਅਤੇ (ਹੇ ਨਬੀ !) "ਆਦ" ਦੇ ਭਰਾ, (ਅਰਥਾਤ "ਹੂਦ") ਨੂੰ ਵੀ ਚੇਤੇ ਕਰੋ, ਜਦ ਕਿ ਉਸ ਨੇ ਆਪਣੀ ਜਾਤੀ ਨੂੰ ਅਹਿਕਾਫ਼"[1] ਵਿਚ ਡਰਾਇਆ ਸੀ ਤੇ ਉਸ ("ਹੂਦ") ਤੋਂ ਪਹਿਲਾਂ ਵੀ ਕਈ ਨਬੀ ਬੀਤ ਚੁੱਕੇ ਸਨ ਤੇ ਉਸ ਦੇ ਮਗਰੋਂ ਵੀ ਪਰਗਟ ਹੋਏ ਸਨ ਅਤੇ ਓਹਨਾਂ ਵਿੱਚੋਂ ਹਰੇਕ ਏਹੋ ਸਿੱਖਿਆ ਦਿੰਦਾ ਸੀ ਕਿ ਅੱਲਾਹ ਤੋਂ ਛੁੱਟ ਕਿਸੇ ਦੀ ਪੂਜਾ ਨਾ ਕੀਤਾ ਕਰੋ। ਮੈਂ ਤੁਹਾਡੇ ਤੇ ਇਕ ਵੱਡੇ ਦਿਨ[2] ਦੇ ਕਸ਼ਟ ਦੇ ਆਉਣ ਤੋਂ ਡਰਦਾ ਹਾਂ ।੨੨।

قَالُوا أَجِئْتَنَا لِتَأْفِكَنَا عَنْ آلِهَتِنَا فَأْتِنَا بِمَا
تَعِدُنَا إِنْ كُنْتَ مِنَ الصَّادِقِينَ ﴿٢٣﴾

ਓਹਨਾਂ ਲੋਕਾਂ ਨੇ ਇਹ ਕਿਹਾ ਸੀ ਕਿ ਕੀ ਤੂੰ ਸਾਡੇ ਵਲ ਇਸ ਲਈ ਆਇਆ ਹੈਂ ਕਿ ਸਾਨੂੰ ਆਪਣੇ ਇਸ਼ਟ-ਦੇਵਾਂ (ਦੀ ਪੂਜਾ) ਤੋਂ ਹਟਾ ਦੇਵੇਂ। ਜੇ ਏਹੋ ਗੱਲ ਹੈ, ਤਾਂ ਤੂੰ ਆਪਣੇ ਸੱਚਾ ਹੋਣ ਦੀ ਸੂਰਤ ਵਿਚ ਜਿਸ ਚੀਜ਼ ਦਾ ਤੂੰ ਸਾਨੂੰ ਬਚਨ ਦਿੰਦਾ ਹੈਂ, ਉਸ ਨੂੰ ਸਾਡੇ ਵਲ ਲੈ ਆ ।੨੩।

قَالَ إِنَّمَا الْعِلْمُ عِنْدَ اللَّهِ وَأُبَلِّغُكُمْ مَا أُرْسِلْتُ
بِهِ وَلَٰكِنِّي أَرَاكُمْ قَوْمًا تَجْهَلُونَ ﴿٢٤﴾

("ਹੂਦ" ਨੇ) ਇਹ ਕਿਹਾ ਸੀ ਕਿ ਸੱਚਾ ਗਿਆਨ ਤਾਂ ਅੱਲਾਹ ਕੋਲ ਹੀ ਹੈ ਅਤੇ ਮੈਂ ਤਾਂ ਕੇਵਲ ਉਹ ਸਿੱਖਿਆ ਤੁਹਾਡੇ ਤਕ ਪਹੁੰਚਾਉਂਦਾ ਹਾਂ, ਜਿਸ ਦੇ ਪਹੁੰਚਾਉਣ ਦੀ ਜ਼ਿੰਮੇਵਾਰੀ ਪ੍ਰਭੂ ਨੇ ਮੇਰੇ ਸਿਰ ਪਾਈ ਹੈ,; ਪਰ ਮੈਂ ਇਹ ਵੇਖਦਾ ਹਾਂ ਕਿ ਤੁਸੀਂ ਇਕ ਅਗਿਆਨੀ ਜਾਤੀ ਹੋ ।੨੪।

---

[1] "ਅਹਕਾਫ਼" ਪਦ "ਹਿਕਫ਼" ਦਾ ਬਹੁਵਚਨ ਹੈ। ਇਸ ਦਾ ਅਰਥ ਰੇਤ ਦਾ ਉੱਚਾ ਟਿੱਲਾ ਹੈ। ਇਹ ਨਾਂ ਉਸ ਜਾਤੀ ਦੇ ਅੰਤ ਦੇ ਕਾਰਣ ਰੱਖਿਆ ਗਿਆ ਸੀ। ਨਹੀਂ ਤਾਂ ਪਹਿਲਾਂ ਓਹ ਹਰੀ ਭਰੀ ਧਰਤੀ ਤੇ ਵਸਦੇ ਸਨ; ਪਰ ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਵਰਣਨ ਕੀਤਾ ਗਿਆ ਹੈ ਕਿ ਓਹਨਾਂ ਉੱਤੇ ਇਕ ਵੱਡੀ ਹਨੇਰੀ ਦਾ ਝੱਖੜ ਝੁੱਲਿਆ ਸੀ, ਜੋ ਸੱਤ ਰਾਤ ਦਿਨ ਤਕ ਝੁੱਲਦਾ ਰਿਹਾ ਸੀ ਤੇ ਓਹ ਨਸ਼ਟ ਹੋ ਗਏ ਸਨ। (ਸੂਰਤ ਅਲ ਹਾਕਾ ਰ: ੧) ਅਤੇ ਇਸ ਹਨੇਰੀ ਕਰ ਕੇ ਹੀ ਓਹਨਾਂ ਦੇ ਦੇਸ ਵਿਚ ਵੱਡੀ ਗਿਣਤੀ ਵਿਚ ਰੇਤ ਦੇ ਟਿੱਲੇ ਬਣ ਗਏ ਸਨ; ਜਿਨ੍ਹਾਂ ਹੇਠ ਉਹ ਜਾਤੀ ਦਬੀ ਗਈ ਸੀ।

[2] ਕਸ਼ਟ ਦਾ ਛੋਟਾ ਸਮਾਂ ਵੀ ਵੱਡਾ ਹੀ ਭਾਸਦਾ ਹੈ; ਇਸ ਲਈ ਕੁਰਾਨ ਸ਼ਰੀਫ਼ ਵਿਚ ਕਸ਼ਟ ਦੇ ਦਿਨ ਨੂੰ ਆਮ ਤੌਰ ਤੇ "ਯੌਮਿ ਅਜ਼ੀਮ" ਵੱਡਾ ਦਿਨ ਕਿਹਾ ਗਿਆ ਹੈ; ਕਿਉਂਕਿ ਕਸ਼ਟ ਦਾ ਦਿਨ ਮੁੱਕਣ ਵਿਚ ਨਹੀਂ ਆਇਆ ਕਰਦਾ।

فَلَمَّا رَاَوْهُ عَارِضًا مُّسْتَقْبِلَ اَوْدِيَتِهِمْ
قَالُوْا هٰذَا عَارِضٌ مُّمْطِرُنَا ؕ بَلْ هُوَ
مَا اسْتَعْجَلْتُمْ بِهٖ ؕ رِيْحٌ فِيْهَا عَذَابٌ اَلِيْمٌ ﴿۲۵﴾

ਪਰ ਜਦ ਉਸ ਜਾਤੀ ਨੇ ਇਸ ਕਸ਼ਟ ਨੂੰ ਇਕ ਬੱਦਲ ਦੇ ਰੂਪ ਵਿਚ ਆਪਣੀਆਂ ਘਾਟੀਆਂ ਵਲ ਵਧਦਿਆਂ ਵੇਖਿਆ ਸੀ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਇਹ ਇਕ ਬੱਦਲ ਹੈ, ਜੋ ਸਾਡੇ ਉੱਤੇ ਵਰਖਾ ਵਰ੍ਹਾਏਗਾ। (ਅਸੀਂ ਇਹ ਕਿਹਾ ਸੀ; ਕਿ) ਨਹੀਂ, ਇਹ ਉਹ (ਕਸ਼ਟ) ਹੈ ਜਿਸ ਦੀ ਛੇਤੀ ਮੰਗ ਕੀਤਾ ਕਰਦੇ ਸੀ। (ਇਹ) ਇਕ ਹਨੇਰੀ ਹੈ, ਜਿਸ ਵਿਚ ਘੋਰ ਕਸ਼ਟ ਲੁਪਤ ਹੈ।੨੫।

تُدَمِّرُ كُلَّ شَيْءٍۢ بِاَمْرِ رَبِّهَا فَاَصْبَحُوْا لَا يُرٰٓى
اِلَّا مَسٰكِنُهُمْ ؕ كَذٰلِكَ نَجْزِي الْقَوْمَ الْمُجْرِمِيْنَ ﴿۲۶﴾

ਇਹ ਹਨੇਰੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਨਾਲ ਹਰੇਕ ਚੀਜ਼ ਨੂੰ ਨਸ਼ਟ ਕਰਦੀ ਜਾਏਗੀ। ਸੋ ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਓਹਨਾਂ ਉੱਤੇ ਸਵੇਰੇ-ਸਵੇਰ ਅਜਿਹੇ ਸਮੇਂ ਆਈ ਸੀ ਕਿ ਕੇਵਲ ਓਹਨਾਂ ਦੇ ਘਰ ਹੀ ਦਿਸਦੇ ਸਨ, (ਸਾਰੀ ਜਾਤੀ ਰੇਤ ਹੇਠ ਦੱਬੀ ਗਈ ਸੀ।) ਇਸੇ ਤਰ੍ਹਾਂ ਅਸੀਂ ਅਪਰਾਧੀਆਂ ਨੂੰ ਦੰਡ ਦਿਆ ਕਰਦੇ ਹਾਂ।੨੬।

وَلَقَدْ مَكَّنّٰهُمْ فِيْمَآ اِنْ مَّكَّنّٰكُمْ فِيْهِ وَجَعَلْنَا
لَهُمْ سَمْعًا وَّاَبْصَارًا وَّاَفْـِٕدَةً ۖؗ فَمَآ اَغْنٰى عَنْهُمْ
سَمْعُهُمْ وَلَآ اَبْصَارُهُمْ وَلَآ اَفْـِٕدَتُهُمْ مِّنْ شَيْءٍ
اِذْ كَانُوْا يَجْحَدُوْنَ ۙ بِاٰيٰتِ اللّٰهِ وَحَاقَ بِهِمْ مَّا كَانُوْا
بِهٖ يَسْتَهْزِءُوْنَ ﴿۲۷﴾ ع

ਅਤੇ ਅਸੀਂ ਓਹਨਾਂ ਨੂੰ ਉਹ ਬਲ ਦਿੱਤਾ ਸੀ, ਜੋ ਤੁਹਾਨੂੰ ਨਹੀਂ ਦਿੱਤਾ, ਅਰਥਾਤ ਅਸੀਂ ਓਹਨਾਂ ਨੂੰ ਤੁਹਾਡੇ ਵਾਂਗ ਹੀ ਕੰਨ, ਅੱਖਾਂ ਤੇ ਦਿਲ ਵੀ ਦਿੱਤੇ ਸਨ, (ਪਰ ਓਹਨਾਂ ਨੇ ਵੀ ਤੁਹਾਡੇ ਵਾਂਗ ਏਹਨਾਂ ਚੀਜ਼ਾਂ ਤੋਂ ਕੋਈ ਕੰਮ ਨਹੀਂ ਲਿਆ ਸੀ।) ਸੋ ਓਹਨਾਂ ਦੇ ਕੰਨਾਂ, ਅੱਖਾਂ ਤੇ ਦਿਲਾਂ ਨੇ ਓਹਨਾਂ ਨੂੰ ਕੋਈ ਲਾਭ ਨਹੀਂ ਦਿੱਤਾ ਸੀ; ਕਿਉਂਕਿ ਓਹ ਅੱਲਾਹ ਦੀਆਂ ਆਇਤਾਂ ਤੋਂ ਇਨਕਾਰ ਕਰਨ ਤੇ ਦ੍ਰਿੜ੍ਹ ਸਨ, ਅਰਥਾਤ ਜਿਸ ਕਸ਼ਟ ਦਾ ਓਹ ਮਖ਼ੌਲ ਉਡਾਇਆ ਕਰਦੇ ਸਨ, ਉਸ ਨੇ ਓਹਨਾਂ ਨੂੰ ਚਾਰੇ ਪਾਸਿਓਂ ਘੇਰ ਲਿਆ ਸੀ।੨੭। (ਰਕੂਅ ੩)

وَلَقَدْ اَهْلَكْنَا مَا حَوْلَكُمْ مِّنَ الْقُرٰى وَصَرَّفْنَا

ਅਤੇ ਅਸੀਂ ਓਹਨਾਂ ਨਗਰੀਆਂ ਨੂੰ ਵੀ – ਜੋ ਤੁਹਾਡੇ ਆਲੇ ਦੁਆਲੇ ਹਨ – ਨਸ਼ਟ ਕਰ ਦਿੱਤਾ ਸੀ ਅਤੇ

الْاٰيٰتِ لَعَلَّهُمْ يَرْجِعُوْنَ ﴿٢٨﴾

ਅਸੀਂ (ਆਪਣੇ) ਚਮਤਕਾਰ ਵੱਡੇ ਵਿਸਥਾਰ ਨਾਲ ਵਰਣਨ ਕਰ ਦਿੱਤੇ ਹਨ; ਤਾਂ ਜੁ (ਏਹਨਾਂ ਆਇਤਾਂ ਦੇ ਸੂਤੇ !) ਆਪਣੇ ਹੱਠ ਤੋਂ ਰੁਕ ਜਾਣ ।੨੮।

فَلَوْلَا نَصَرَهُمُ الَّذِيْنَ اتَّخَذُوْا مِنْ دُوْنِ اللّٰهِ قُرْبَانًا
اٰلِهَةً ۭ بَلْ ضَلُّوْا عَنْهُمْ ۚ وَذٰلِكَ اِفْكُهُمْ وَمَا كَانُوْا
يَفْتَرُوْنَ ﴿٢٩﴾

ਫੇਰ ਕਿਉਂ ਨਾ ਓਹਨਾਂ ਲੋਕਾਂ ਨੇ, ਜਿਨ੍ਹਾਂ ਨੂੰ ਓਹਨਾਂ ਨੇ ਅੱਲਾਹ ਤੋਂ ਛੁੱਟ ਇਸ ਲਈ ਇਸ਼ਟ ਬਣਾ ਰੱਖਿਆ ਸੀ ਕਿ ਓਹ ਓਹਨਾਂ ਨੂੰ ਪ੍ਰਭੂ ਦਾ ਨਿਕਟ ਵਰਤੀ ਬਣਾ ਦੇਣਗੇ, ਓਹਨਾਂ ਦੀ ਕੋਈ ਸਹਾਇਤਾ ਕੀਤੀ ਸੀ ? ਸਗੋਂ ਓਹ ਸਮੇਂ ਸਿਰ ਓਹਨਾਂ (ਦੀਆਂ ਅੱਖਾਂ) ਤੋਂ ਉਹਲੇ ਹੋ ਗਏ ਸਨ । ਇਹ ਓਹਨਾਂ ਦੇ ਕੂੜ ਤੇ ਕਪਟ ਦਾ ਸਿੱਟਾ ਸੀ ।੨੯।

وَاِذْ صَرَفْنَآ اِلَيْكَ نَفَرًا مِّنَ الْجِنِّ يَسْتَمِعُوْنَ الْقُرْاٰنَ ۚ
فَلَمَّا حَضَرُوْهُ قَالُوْٓا اَنْصِتُوْا ۚ فَلَمَّا قُضِيَ وَلَّوْا اِلٰى
قَوْمِهِمْ مُّنْذِرِيْنَ ۝

ਅਤੇ ਜਦ ਅਸੀਂ ਜਿੰਨਾਂ ਵਿੱਚੋਂ ਕੁਝ ਲੋਕਾਂ ਨੂੰ ਤੇਰੇ ਵਲ ਮੋੜ ਕੇ[1] ਲੈ ਆਏ ਸੀ, ਜੋ ਕੁਰਾਨ ਸੁਣਨ ਦੇ ਚਾਹਵਾਨ ਸਨ । ਸੋ ਜਦ ਓਹ (ਕੁਰਾਨ ਪੜ੍ਹਨ ਵਾਲੀ ਸੰਗਤ ਵਿਚ) ਆਏ ਸਨ, ਤਾਂ ਓਹਨਾਂ ਨੇ ਇਕ ਦੂਜੇ ਨੂੰ ਇਹ ਕਿਹਾ ਸੀ ਕਿ ਚੁਪ ਹੋ ਜਾਓ । ਫੇਰ ਜਦ ਕੁਰਾਨ ਸ਼ਰੀਫ਼ ਸੰਪੂਰਨ ਹੋ ਗਿਆ ਸੀ, ਤਾਂ ਓਹ ਆਪਣੀ ਜਾਤੀ ਵਲ ਪਰਤ ਗਏ ਸਨ ਅਤੇ ਓਹਨਾਂ ਵਿਚ ਜਾ ਕੇ ਓਹਨਾਂ ਨੇ ਇਸਲਾਮ ਦਾ ਪ੍ਰਚਾਰ ਕਰਨਾ ਸ਼ੁਰੂ ਕਰ ਦਿੱਤਾ ਸੀ ।੩੦।

قَالُوْا يٰقَوْمَنَآ اِنَّا سَمِعْنَا كِتٰبًا اُنْزِلَ مِنْۢ بَعْدِ مُوْسٰى

(ਅਰਥਾਤ) ਆਪਣੀ ਜਾਤੀ ਨੂੰ ਓਹਨਾਂ ਨੇ ਇਹ ਕਿਹਾ ਸੀ ਕਿ ਹੇ ਸਾਡੀ ਜਾਤੀ ! ਅਸੀਂ ਇਕ ਅਜਿਹੀ ਪੁਸਤਕ ਸੁਣੀ ਹੈ ਜੋ "ਮੂਸਾ" ਦੇ ਮਗਰੋਂ ਉਤਾਰੀ ਗਈ ਹੈ, ਅਰਥਾਤ ਜੋ ਆਪਣੇ ਤੋਂ ਪਹਿਲੀਆਂ ਸਾਰੀਆਂ (ਧਰਮ) ਪੁਸਤਕਾਂ ਦੀ ਪੁਸ਼ਟੀ ਕਰਦੀ ਹੈ

[1]ਇਸ ਆਇਤ ਵਿਚ "ਜਿੰਨ" ਪਦ ਅਲੰਕਾਰਕ ਹੈ, ਜੋ ਯਹੂਦੀਆਂ ਦੇ ਇਕ ਵਫ਼ਦ ਬਾਰੇ ਬੋਲਿਆ ਗਿਆ ਹੈ । ਇਹ ਯਹੂਦੀ ਹਜ਼ਰਤ "ਮੁਹੰਮਦ" ਸਾਹਿਬ ਦਾ ਪਰਗਟ ਹੋਣਾ ਸੁਣ ਕੇ ਗੁਪਤ ਢੰਗ ਨਾਲ ਆਪ ਨੂੰ ਮਿਲਣ ਆਏ ਸਨ । ਏਹ ਲੋਕ ਚੂੰਕਿ ਦੂਰੋਂ ਆਏ ਸਨ; ਇਸ ਲਈ ਲੁਕ ਕੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਮਿਲੇ ਸਨ; ਤਾਂ ਜੁ ਓਹਨਾਂ ਦੀ ਜਾਤੀ ਤੇ "ਅਰਬ" ਦੇ ਲੋਕ ਓਹਨਾਂ ਦੇ ਵੈਰੀ ਨਾ ਬਣ ਜਾਣ । (ਫ਼ਤਹੁਲ ਬਿਆਨ ਜਿਲਦ ੮ ਪੰਨਾ ੨੫੫)

مُصَدِّقًا لِّمَا بَيْنَ يَدَيْهِ يَهْدِيْٓ اِلَى الْحَقِّ وَاِلٰى طَرِيْقٍ مُّسْتَقِيْمٍ ﴿٣١﴾

ਅਤੇ ਸੱਚਾਈ ਵਲ, ਅਰਥਾਤ ਸਿੱਧੇ ਮਾਰਗ ਵਲ ਲੋਕਾਂ ਦੀ ਅਗਵਾਈ ਕਰਦੀ ਹੈ ।੩੧।

يٰقَوْمَنَآ اَجِيْبُوْا دَاعِيَ اللّٰهِ وَ اٰمِنُوْا بِهٖ يَغْفِرْ لَكُمْ مِّنْ ذُنُوْبِكُمْ وَ يُجِرْكُمْ مِّنْ عَذَابٍ اَلِيْمٍ ﴿٣٢﴾

ਹੇ ਸਾਡੀ ਜਾਤੀ ! ਅੱਲਾਹ ਵੱਲੋਂ ਨਵੇਂ ਪੁਸਤਕ ਲਿਆਉਣ ਵਾਲੇ ਦਾ ਸੁਨੇਹਾ ਪਰਵਾਣ ਕਰੋ ਅਤੇ ਉਸ ਤੇ ਸ਼ਰਧਾ ਧਾਰਨ ਕਰੋ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਅੱਲਾਹ ਤੁਹਾਡੇ ਸਾਰੇ ਪਾਪ ਮਾਫ਼ ਕਰ ਦੇਵੇਗਾ ਅਤੇ ਤੁਹਾਨੂੰ ਇਕ ਆਉਣ ਵਾਲੇ ਘੋਰ ਕਸ਼ਟ ਤੋਂ ਬਚਾ ਲਏਗਾ ।੩੨।

وَ مَنْ لَّا يُجِبْ دَاعِيَ اللّٰهِ فَلَيْسَ بِمُعْجِزٍ فِي الْاَرْضِ وَلَيْسَ لَهٗ مِنْ دُوْنِهٖٓ اَوْلِيَآءُ ؕ اُولٰٓئِكَ فِيْ ضَلٰلٍ مُّبِيْنٍ ﴿٣٣﴾

ਅਤੇ ਜਿਹੜਾ (ਪ੍ਰਾਣੀ) ਅੱਲਾਹ ਵਲ ਬੁਲਾਉਣ ਵਾਲੇ ਦੀ ਗੱਲ ਨੂੰ ਪਰਵਾਣ ਨਹੀਂ ਕਰਦਾ, ਉਹ ਉਸ ਨੂੰ ਇਸ ਲੋਕ ਵਿਚ ਹਰਾ ਨਹੀਂ ਸਕਦਾ, ਅਰਥਾਤ ਅੱਲਾਹ ਤੋਂ ਛੁੱਟ ਉਸ ਦਾ ਕੋਈ ਵੀ ਆਸਰਾ ਨਹੀਂ ਬਣ ਸਕਦਾ । ਅਜੇਹੇ ਲੋਕ ਸਪਸ਼ਟ ਕੁਰਾਹੀਏ ਹਨ ।੩੩।

اَوَلَمْ يَرَوْا اَنَّ اللّٰهَ الَّذِيْ خَلَقَ السَّمٰوٰتِ وَالْاَرْضَ وَلَمْ يَعْيَ بِخَلْقِهِنَّ بِقٰدِرٍ عَلٰٓى اَنْ يُّحْيِيَ الْمَوْتٰى ؕ بَلٰٓى اِنَّهٗ عَلٰى كُلِّ شَيْءٍ قَدِيْرٌ ﴿٣٤﴾

ਕੀ ਓਹ ਇਹ ਨਹੀਂ ਵੇਖਦੇ ਕਿ ਅੱਲਾਹ ਨੇ ਹੀ ਸਾਰੇ ਅਕਾਸ਼ ਤੇ ਪਤਾਲ ਰਚੇ ਹਨ ਤੇ ਓਹਨਾਂ ਦੀ ਰਚਨਾ ਨੇ ਉਸ ਨੂੰ ਥਕਾਇਆ ਨਹੀਂ ਸੀ । (ਕੀ ਓਹ ਇਹ ਨਹੀਂ ਵੇਖਦੇ ਕਿ ਉਹ ਅੱਲਾਹ ਜਿਸ ਨੇ ਸਾਰੇ ਅਕਾਸ਼ ਤੇ ਪਤਾਲ ਰਚੇ ਹਨ ਤੇ ਓਹਨਾਂ ਦੀ ਰਚਨਾ ਨੇ ਉਸ ਨੂੰ ਥਕਾਇਆ ਨਹੀਂ ਸੀ ?) ਉਹ ਇਸ ਗੱਲ ਤੇ ਵੀ ਸਮਰਥ ਹੈ ਕਿ ਮੁਰਦਿਆਂ ਨੂੰ ਸੁਰਜੀਤ ਕਰ ਦੇਵੇ । ਬੇਸ਼ੱਕ ਉਹ ਹਰੇਕ (ਇੱਛਤ) ਗੱਲ ਤੇ (ਪੂਰੀ ਤਰ੍ਹਾਂ) ਸਮਰਥ ਹੈ ।੩੪।

وَيَوْمَ يُعْرَضُ الَّذِيْنَ كَفَرُوْا عَلَى النَّارِ ؕ اَلَيْسَ هٰذَا

ਅਤੇ ਜਿਸ ਦਿਨ ਇਨਕਾਰੀਆਂ ਨੂੰ ਅਗਨ-ਕੁੰਡ ਦੇ ਸਾਮ੍ਹਣੇ ਪੇਸ਼ ਕੀਤਾ ਜਾਏਗਾ ਅਤੇ ਇਹ ਕਿਹਾ ਜਾਏਗਾ ਕਿ ਕੀ ਇਹ ਅਸਲੀਅਤ ਨਹੀਂ ? ਓਹ ਇਹ

بِالْحَقِّ قَالُوْا بَلٰى وَرَبِّنَا قَالَ فَذُوْقُوا الْعَذَابَ
بِمَا كُنْتُمْ تَكْفُرُوْنَ ⑰

ਕਹਿਣਗੇ ਕਿ ਹਾਂ, ਹਾਂ, ਸਾਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ! (ਇਹ ਇਕ ਨਿਰੋਲ ਸੱਚਾਈ ਹੈ।) ਤਾਂ (ਅੱਲਾਹ) ਇਹ ਕਹੇਗਾ ਕਿ ਚੰਗਾ ! ਤੁਸੀਂ ਆਪਣੇ ਇਨਕਾਰ ਦੇ ਕਾਰਣ ਕਸ਼ਟ ਭੋਗੋ ।੩੫।

فَاصْبِرْ كَمَا صَبَرَ اُولُوا الْعَزْمِ مِنَ الرُّسُلِ وَلَا
تَسْتَعْجِلْ لَّهُمْ كَاَنَّهُمْ يَوْمَ يَرَوْنَ مَا يُوْعَدُوْنَ
لَمْ يَلْبَثُوْٓا اِلَّا سَاعَةً مِّنْ نَّهَارٍ بَلٰغٌ فَهَلْ يُهْلَكُ
اِلَّا الْقَوْمُ الْفٰسِقُوْنَ ⑱ ع

ਸੋ (ਹੇ ਨਬੀ !) ਤੂੰ ਵੀ (ਇਸੇ ਤਰ੍ਹਾਂ) ਸਬਰ ਕਰ ਜਿਸ ਤਰ੍ਹਾਂ ਪੱਕੇ ਇਰਾਦੇ ਵਾਲੇ ਰਸੂਲ (ਤੈਥੋਂ ਪਹਿਲਾਂ) ਸਬਰ ਕੀਤਾ ਕਰਦੇ ਸਨ ਅਤੇ ਓਹਨਾਂ ਵਾਸਤੇ (ਇਹ ਅਰਦਾਸ ਨਾ ਕਰ) ਕਿ ਓਹਨਾਂ ਉੱਤੇ ਛੇਤੀ ਕਸ਼ਟ ਆਵੇ। ਜਿਸ ਦਿਨ ਓਹ ਨੀਅਤ ਕਸ਼ਟ ਨੂੰ ਵੇਖਣਗੇ, ਓਹਨਾਂ ਦਾ ਹਾਲ ਅਜਿਹਾ ਹੋਵੇਗਾ ਕਿ ਜਾਣੋ, ਓਹ ਇਸ ਲੋਕ ਵਿਚ ਬਹੁਤ ਥੋੜ੍ਹਾ ਸਮਾਂ ਰਹੇ ਸਨ। ਇਹ ਗੱਲ (ਓਹਨਾਂ ਇਨਕਾਰੀਆਂ ਲਈ) ਕੇਵਲ ਇਕ ਉਪਦੇਸ਼ ਦੇ ਤੌਰ ਤੇ ਵਰਣਨ ਕੀਤੀ ਗਈ ਹੈ, ਅਰਥਾਤ ਮਨਮੁਖ ਜਾਤੀ ਤੋਂ ਛੁੱਟ ਹੋਰ ਕਿਸੇ ਨੂੰ ਨਸ਼ਟ ਨਹੀਂ ਕੀਤਾ ਜਾ ਸਕਦਾ ।੩੬। (ਰਕੂਅ ੪)




## (੪੭) ਸੂਰਤ-ਮੁਹੰਮਦ

ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੯ ਆਇਤਾਂ ਤੇ ੪ ਰਕੂਅ ਹਨ।

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلَّذِيْنَ كَفَرُوْا وَصَدُّوْا عَنْ سَبِيْلِ اللّٰهِ اَضَلَّ اَعْمَالَهُمْ ۝٢

ਓਹ ਲੋਕ ਜਿਨ੍ਹਾਂ ਨੇ ਇਨਕਾਰ ਕੀਤਾ ਹੈ ਤੇ (ਦੂਜਿਆਂ ਨੂੰ) ਅੱਲਾਹ ਦੇ ਮਾਰਗ ਤੋਂ ਰੋਕਿਆ ਹੈ, ਅੱਲਾਹ ਨੇ ਓਹਨਾਂ ਦੇ ਸਾਰੇ ਕਰਮ ਨਸ਼ਟ ਕਰ ਦਿੱਤੇ ਹਨ ।੨।

وَالَّذِيْنَ اٰمَنُوْا وَعَمِلُوا الصّٰلِحٰتِ وَاٰمَنُوْا بِمَا نُزِّلَ عَلٰى مُحَمَّدٍ وَّهُوَ الْحَقُّ مِنْ رَّبِّهِمْ ۙ كَفَّرَ عَنْهُمْ سَيِّاٰتِهِمْ وَاَصْلَحَ بَالَهُمْ ۝٣

ਅਤੇ ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ ਸ਼ਰਧਾ ਦੇ ਅਨੁਸਾਰ ਹੀ ਕਰਮ ਕਮਾਏ ਹਨ, ਅਰਥਾਤ ਜੋ (ਗਿਆਨ ਹਜ਼ਰਤ) "ਮੁਹੰਮਦ" (ਸਾਹਿਬ) ਤੇ ਉਤਰਿਆ ਹੈ, ਉਸ ਤੇ ਸ਼ਰਧਾ ਧਾਰਨ ਕਰ ਲਈ ਹੈ, ਅਰਥਾਤ (ਇਹ ਮੰਨ ਲਿਆ ਹੈ ਕਿ) ਏਹੋ ਹੀ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ ਸੱਚਾਈ ਹੈ । ਅੱਲਾਹ ਓਹਨਾਂ ਦੀਆਂ ਸਾਰੀਆਂ ਬੁਰਾਈਆਂ ਨੂੰ ਢਕ ਲਏਗਾ ਅਤੇ ਓਹਨਾਂ ਦੀ (ਵਰਤ-ਮਾਨ) ਹਾਲਤ ਸੁਆਰ ਦੇਵੇਗਾ ।੩।

ذٰلِكَ بِاَنَّ الَّذِيْنَ كَفَرُوا اتَّبَعُوا الْبَاطِلَ وَاَنَّ الَّذِيْنَ اٰمَنُوا اتَّبَعُوا الْحَقَّ مِنْ رَّبِّهِمْ ۭ كَذٰلِكَ يَضْرِبُ اللّٰهُ لِلنَّاسِ اَمْثَالَهُمْ ۝٤

ਇਹ ਇਸ ਲਈ ਕੀਤਾ ਜਾਏਗਾ ਕਿ ਜਿਨ੍ਹਾਂ ਨੇ ਇਨਕਾਰ ਕੀਤਾ ਸੀ, ਓਹਨਾਂ ਨੇ ਕੂੜ ਕਪਟ ਦੀ ਪੈਰਵੀ ਕੀਤੀ ਸੀ ਅਤੇ ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਸੀ, ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਆਉਣ ਵਾਲੀ ਸੱਚਾਈ ਦੇ ਪਿੱਛੇ ਲੱਗੇ ਸਨ । ਅੱਲਾਹ ਇਸੇ ਤਰ੍ਹਾਂ ਹੀ ਲੋਕਾਂ ਦੇ ਸਾਮ੍ਹਣੇ ਓਹਨਾਂ ਦਾ (ਅਸਲ) ਹਾਲ ਵਰਣਨ ਕੀਤਾ ਕਰਦਾ ਹੈ ।੪।

فَاِذَا لَقِيْتُمُ الَّذِيْنَ كَفَرُوْا فَضَرْبَ الرِّقَابِ ۭ حَتّٰٓى اِذَآ اَثْخَنْتُمُوْهُمْ فَشُدُّوا الْوَثَاقَ ڎ فَاِمَّا

ਸੋ (ਹੁਣ ਇਹ ਚਾਹੀਦਾ ਹੈ ਕਿ) ਜਦ ਤੁਸੀਂ ਇਨਕਾਰੀਆਂ ਨੂੰ ਰਣਭੂਮੀ ਵਿਚ ਮਿਲੋ, ਤਾਂ ਓਹਨਾਂ ਦੀਆਂ ਧੌਣਾਂ ਭੰਨੋ;[1] ਇੱਥੋਂ ਤਕ ਕਿ ਜਦ ਤੁਸੀਂ ਓਹਨਾਂ ਦੀ ਰਤ ਵਗਾ ਚੁੱਕੋ, ਤਾਂ ਖ਼ੂਬ ਪੱਕਿਆਈ ਨਾਲ ਓਹਨਾਂ ਦੀਆਂ ਮੁਸ਼ਕਾਂ ਕੱਸ ਲਓ । ਫੇਰ

[1]ਕਈ ਲੋਕ ਏਹਨਾਂ ਆਇਤਾਂ ਬਾਰੇ ਇਤਰਾਜ਼ ਕੀਤਾ ਕਰਦੇ ਹਨ ? ਹਾਲਾਂਕਿ ਅੱਜ ਵੀ ਜਗ ਵਿਚ ਜੰਗਾਂ ਹੋ ਰਹੀਆਂ ਹਨ ਤੇ ਹਰੇਕ ਜੰਗ ਵਿਚ ਟਾਕਰੇ ਤੇ ਆਏ ਸਿਪਾਹੀ ਆਪਣੇ ਵੈਰੀਆਂ ਦੀਆਂ ਧੌਣਾਂ ਭੰਨਦੇ ਹਨ । ਜੇ ਇਹ ਕਿਹਾ ਜਾਏ ਕਿ ਇਹ ਇਕ ਸਾਧਾਰਨ ਗੱਲ ਸੀ, ਤਾਂ ਫੇਰ ਇਸ ਦਾ ਵਰਣਨ ਕਿਉਂ ਕੀਤਾ ਗਿਆ ਹੈ ? ਤਾਂ ਇਸ ਦਾ ਉੱਤਰ ਇਹ ਹੈ ਕਿ ਇਸਲਾਮ ਨੇ ਨਰਮੀ ਦੀ ਇੰਨੀ ਸਿੱਖਿਆ ਦਿੱਤੀ ਸੀ ਕਿ ਜੇ ਇਹ ਆਇਤ ਨਾ ਉਤਾਰੀ ਜਾਂਦੀ, ਤਾਂ ਮੁਸਲਮਾਨ ਜੰਗ ਸਮੇਂ ਵੀ ਵੈਰੀ ਨੂੰ ਜਾਨੋਂ ਮਾਰਨਾ ਅਯੋਗ ਸਮਝਣ ਲਗ ਪੈਂਦੇ ।

مَنًّا بَعْدُ وَإِمَّا فِدَاءً حَتّٰى تَضَعَ الْحَرْبُ أَوْزَارَهَا ۚ ذٰلِكَ ۛ وَلَوْ يَشَاءُ اللّٰهُ لَانْتَصَرَ مِنْهُمْ وَلٰكِنْ لِيَبْلُوَا بَعْضَكُمْ بِبَعْضٍ ۗ وَالَّذِينَ قُتِلُوا فِي سَبِيلِ اللّٰهِ فَلَنْ يُضِلَّ أَعْمَالَهُمْ ۝

ਇਸ ਤੋਂ ਮਗਰੋਂ ਜਾਂ ਤਾਂ ਉਪਕਾਰ ਕਰ ਕੇ (ਓਹਨਾਂ ਨੂੰ ਛੱਡ ਦਿਓ) ਤੇ ਜਾਂ ਓਹਨਾਂ ਤੋਂ ਜੰਗ ਦਾ ਹਰਜਾਨਾ ਲੈ ਕੇ (ਓਹਨਾਂ ਨੂੰ ਛੱਡ ਦਿਓ); ਇੱਥੋਂ ਤਕ ਕਿ ਲੜਾਈ ਆਪਣੇ ਹਥਿਆਰ ਸੁੱਟ ਦੇਵੇ, (ਅਰਥਾਤ ਉੱਕੀ ਹੀ ਮੁੱਕ ਜਾਏ ।) ਇਹ ਸਭ ਕੁਝ ਸਮੇਂ ਦੀ ਲੋੜ ਅਨੁਸਾਰ ਹੋਇਆ ਹੈ । ਜੇ ਅੱਲਾਹ ਚਾਹੁੰਦਾ ਤਾਂ ਆਪ ਹੀ ਓਹਨਾਂ ਤੋਂ ਬਦਲਾ ਲੈ ਲੈਂਦਾ; ਪਰ ਉਸ ਨੇ ਏਹੋ ਯੋਗ ਜਾਤਾ ਕਿ ਤੁਹਾਡੇ ਵਿੱਚੋਂ ਕਈਆਂ ਰਾਹੀਂ ਕਈਆਂ ਦੀ ਪਰਖ ਕਰੇ । ਜੋ ਲੋਕ ਅੱਲਾਹ ਦੇ ਰਾਹ ਵਿਚ ਮਾਰੇ ਗਏ ਹਨ, ਅੱਲਾਹ ਓਹਨਾਂ ਦੇ ਕਰਮਾਂ ਨੂੰ ਕਦੇ ਵੀ ਅਜਾਈਂ ਨਹੀਂ ਗੁਆਏਗਾ ।੫।

سَيَهْدِيهِمْ وَيُصْلِحُ بَالَهُمْ ۝

ਉਹ ਓਹਨਾਂ ਨੂੰ ਜ਼ਰੂਰ ਸਫਲਤਾ ਵਲ ਲੈ ਜਾਏਗਾ ਤੇ ਓਹਨਾਂ ਦੀ ਹਾਲਤ ਸੁਆਰ ਦੇਵੇਗਾ ।੬।

وَيُدْخِلُهُمُ الْجَنَّةَ عَرَّفَهَا لَهُمْ ۝

ਅਰਥਾਤ ਓਹਨਾਂ ਨੂੰ ਓਹਨਾਂ ਸਵਰਗਾਂ ਵਿਚ ਵਾਸਾ ਦੇਵੇਗਾ, ਜੋ ਉਸ ਨੇ ਪਹਿਲਾਂ ਤੋਂ ਹੀ ਦੱਸ ਦਿੱਤੇ ਹੋਏ ਹਨ ।੭।

يٰأَيُّهَا الَّذِينَ آمَنُوا إِنْ تَنْصُرُوا اللّٰهَ يَنْصُرْكُمْ وَيُثَبِّتْ أَقْدَامَكُمْ ۝

ਹੇ ਸ਼ਰਧਾਲੂਓ ! ਜੇ ਤੁਸੀਂ ਅੱਲਾਹ ਦੀ ਸਹਾਇਤਾ ਕਰੋਗੇ,[1] ਤਾਂ ਉਹ ਤੁਹਾਡੀ ਸਹਾਇਤਾ ਕਰੇਗਾ ਅਤੇ ਤੁਹਾਡੇ ਪੈਰਾਂ ਨੂੰ ਪੱਕਿਆਂ ਕਰ ਦੇਵੇਗਾ ।੮।

وَالَّذِينَ كَفَرُوا فَتَعْسًا لَهُمْ وَأَضَلَّ أَعْمَالَهُمْ ۝

ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹਨਾਂ ਉੱਤੇ ਵੱਡਾ ਸ਼ੋਕ ਹੈ, ਅਰਥਾਤ ਪ੍ਰਭੂ ਓਹਨਾਂ ਦੇ ਸਾਰੇ ਕਰਮ ਅਜਾਈਂ ਗੁਆ ਦੇਵੇਗਾ ।੯।

ذٰلِكَ بِأَنَّهُمْ كَرِهُوا مَا أَنْزَلَ اللّٰهُ فَأَحْبَطَ أَعْمَالَهُمْ ۝

ਕਿਉਂਕਿ ਓਹਨਾਂ ਨੇ ਅੱਲਾਹ ਵੱਲੋਂ ਉਤਾਰੀ ਗਈ (ਬਾਣੀ) ਨਾਲ ਘ੍ਰਿਣਾ ਕੀਤੀ ਸੀ । ਸੋ ਪ੍ਰਭੂ ਨੇ ਵੀ ਓਹਨਾਂ ਦੇ ਕਰਮ ਅਜਾਈਂ ਗੁਆ ਦਿੱਤੇ ਹਨ ।੧੦।

---

[1]ਇਸ ਦਾ ਇਹ ਭਾਵ ਹੈ ਕਿ ਅੱਲਾਹ ਦੇ ਧਰਮ ਦੀ; ਕਿਉਂਕਿ ਅੱਲਾਹ ਆਪਣੇ ਆਪ ਬਾਰੇ ਕਿਸੇ ਦਾ ਮੁਹਤਾਜ ਨਹੀਂ ਹੈ; ਚੁਨਾਂਚਿ ਉਸ ਨੇ ਆਪ ਹੀ ਇਹ ਫ਼ਰਮਾਇਆ ਹੈ ਕਿ ਮੈਂ ਬੇਮੁਹਤਾਜ ਹਾਂ ਤੇ ਸਾਰੇ ਹੀ ਮੇਰੇ ਮੁਹਤਾਜ ਹਨ ।

أَفَلَمْ يَسِيرُوا فِي الْأَرْضِ فَيَنظُرُوا كَيْفَ كَانَ عَاقِبَةُ الَّذِينَ مِن قَبْلِهِمْ ۚ دَمَّرَ اللَّهُ عَلَيْهِمْ ۖ وَلِلْكَافِرِينَ أَمْثَالُهَا ﴿١١﴾

ਓਹ ਦੇਸ ਦਾ ਰਟਨ ਕਿਉਂ ਨਹੀਂ ਕਰਦੇ; ਕਿ ਓਹ ਵੇਖ ਸਕਣ ਕਿ ਓਹਨਾਂ ਤੋਂ ਪਹਿਲੇ ਬੀਤੇ ਲੋਕਾਂ ਦਾ ਕੇਹਾ (ਭਿਆਨਕ) ਅੰਤ ਹੋਇਆ ਸੀ ? ਅੱਲਾਹ ਨੇ ਓਹਨਾਂ ਉੱਤੇ ਕਸ਼ਟ ਉਤਾਰਿਆ ਸੀ ਤੇ ਵਰਤਮਾਨ ਸਮੇਂ ਦੇ ਇਨਕਾਰੀਆਂ ਦਾ ਵੀ ਓਹਨਾਂ ਜਿਹਾ ਹੀ ਹਾਲ ਹੋਵੇਗਾ ।੧੧।

ذَٰلِكَ بِأَنَّ اللَّهَ مَوْلَى الَّذِينَ آمَنُوا وَأَنَّ الْكَافِرِينَ لَا مَوْلَىٰ لَهُمْ ﴿١٢﴾ ع

ਇਹ (ਇਸ ਲਈ ਹੋਵੇਗਾ) ਕਿ ਅੱਲਾਹ ਸ਼ਰਧਾਲੂਆਂ ਦਾ ਸਹਾਇਕ ਹੈ ਤੇ ਇਨਕਾਰੀਆਂ ਦਾ ਕੋਈ ਵੀ ਆਸਰਾ ਨਹੀਂ ਹੈ ।੧੨। (ਰਕੂਅ ੧)

إِنَّ اللَّهَ يُدْخِلُ الَّذِينَ آمَنُوا وَعَمِلُوا الصَّالِحَاتِ جَنَّاتٍ تَجْرِي مِن تَحْتِهَا الْأَنْهَارُ ۖ وَالَّذِينَ كَفَرُوا يَتَمَتَّعُونَ وَيَأْكُلُونَ كَمَا تَأْكُلُ الْأَنْعَامُ وَالنَّارُ مَثْوًى لَّهُمْ ﴿١٣﴾

ਅੱਲਾਹ ਸ਼ਰਧਾਲੂਆਂ ਤੇ ਉਸ ਸ਼ਰਧਾ ਅਨੁਸਾਰ ਕਰਮ ਕਰਨ ਵਾਲਿਆਂ ਨੂੰ ਅਜੇਹੇ ਸਵਰਗਾਂ ਵਿਚ ਵਾਸਾ ਦੇਵੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹ ਕੁਝ ਸੰਸਾਰਕ ਲਾਭ ਪ੍ਰਾਪਤ ਕਰਨਗੇ ਅਤੇ ਇਸ ਤਰ੍ਹਾਂ ਖਾਣ-ਪੀਣਗੇ, ਜਿਸ ਤਰ੍ਹਾਂ ਕਿ ਪਸ਼ੂ ਖਾਂਦੇ-ਪੀਂਦੇ ਹਨ, ਅਰਥਾਤ ਓਹਨਾਂ ਦਾ ਟਿਕਾਣਾ ਨਰਕ ਵਿਚ ਹੋਵੇਗਾ ।੧੩।

وَكَأَيِّن مِّن قَرْيَةٍ هِيَ أَشَدُّ قُوَّةً مِّن قَرْيَتِكَ الَّتِي أَخْرَجَتْكَ أَهْلَكْنَاهُمْ فَلَا نَاصِرَ لَهُمْ ﴿١٤﴾

ਅਤੇ ਬੇਅੰਤ ਨਗਰੀਆਂ ਅਜੇਹੀਆਂ ਸਨ, ਜੋ ਤੇਰੀ ਇਸ ਨਗਰੀ ਤੋਂ—ਜਿਸ ਤੋਂ ਤੈਨੂੰ ਕੱਢ ਦਿਤਾ ਗਿਆ ਹੈ—ਵਧੇਰੇ ਬਲਵਾਨ ਸਨ । (ਫੇਰ ਵੀ) ਅਸੀਂ (ਓਹਨਾਂ ਦੇ ਬਲਵਾਨ ਹੋਣ ਦੇ ਬਾਵਜੂਦ) ਓਹਨਾਂ ਨੂੰ ਨਸ਼ਟ ਕਰ ਦਿੱਤਾ ਸੀ ਤੇ ਓਹਨਾਂ ਦਾ ਕੋਈ ਵੀ ਸਹਾਇਕ ਨਹੀਂ ਬਣ ਸਕਿਆ ਸੀ ।੧੪।

أَفَمَن كَانَ عَلَىٰ بَيِّنَةٍ مِّن رَّبِّهِ كَمَن زُيِّنَ لَهُ سُوءُ عَمَلِهِ وَاتَّبَعُوا أَهْوَاءَهُم ﴿١٥﴾

ਕੀ ਜੋ ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਇਕ (ਪੱਕੀ) ਦਲੀਲ ਤੇ ਕਾਇਮ ਹੁੰਦਾ ਹੈ, ਉਸ ਜਿਹਾ ਹੋ ਸਕਦਾ ਹੈ, ਜਿਸ ਦੇ ਕੁਕਰਮ ਉਸ ਨੂੰ ਚੰਗੇ ਕਰ ਕੇ ਦੱਸੇ ਗਏ ਹਨ ? ਅਰਥਾਤ ਜੋ ਆਪਣੀਆਂ ਮਨੋਕਾਮਨਾਵਾਂ ਦਾ ਪਿਛਲਗ ਹੋਵੇ ? ।੧੫।

مَثَلُ الْجَنَّةِ الَّتِي وُعِدَ الْمُتَّقُونَ فِيهَا أَنْهَارٌ مِّن مَّاءٍ غَيْرِ آسِنٍ وَأَنْهَارٌ مِّن لَّبَنٍ لَّمْ يَتَغَيَّرْ طَعْمُهُ وَأَنْهَارٌ مِّنْ خَمْرٍ لَّذَّةٍ لِّلشَّارِبِينَ وَأَنْهَارٌ مِّنْ عَسَلٍ مُّصَفًّى وَلَهُمْ فِيهَا مِن كُلِّ الثَّمَرَاتِ وَمَغْفِرَةٌ مِّن رَّبِّهِمْ كَمَنْ هُوَ خَالِدٌ فِي النَّارِ وَسُقُوا مَاءً حَمِيمًا فَقَطَّعَ أَمْعَاءَهُمْ ﴿١٦﴾

ਸੰਜਮੀਆਂ ਨਾਲ ਜਿਸ ਸਵਰਗ ਦਾ ਇਕਰਾਰ ਕੀਤਾ ਗਿਆ ਹੈ, (ਉਸ ਦੀ ਉਦਾਹਰਣ ਇਹ ਹੈ ਕਿ) ਉਸ ਵਿਚ ਅਜਿਹੇ ਪਾਣੀ ਦੀਆਂ ਨਹਿਰਾਂ ਹੋਣਗੀਆਂ, ਜੋ ਕਦੇ ਵੀ ਗੰਦਾ ਨਾ ਹੋ ਸਕੇਗਾ ਅਤੇ ਉਸ ਵਿਚ ਅਜਿਹੇ ਦੁਧ ਦੀਆਂ ਨਹਿਰਾਂ ਵੀ ਵਗਦੀਆਂ ਹੋਣਗੀਆਂ, ਜਿਸ ਦਾ ਸੁਆਦ ਕਦੇ ਵੀ ਨਹੀਂ ਬਦਲੇਗਾ, (ਅਰਥਾਤ ਉਹ ਵੀ ਨਹੀਂ ਵਿਗੜੇਗਾ) ਇਸੇ ਤਰ੍ਹਾਂ ਅਜਿਹੀ ਸ਼ਰਾਬ ਦੀਆਂ ਨਹਿਰਾਂ ਹੋਣਗੀਆਂ, ਜੋ ਪੀਣ ਵਾਲਿਆਂ ਲਈ ਵੱਡੀ ਸੁਆਦਲੀ ਹੋਵੇਗੀ ਤੇ ਸਾਫ਼ ਸੁਥਰੀਆਂ ਸ਼ਹਿਦ ਦੀਆਂ ਨਹਿਰਾਂ ਵੀ ਹੋਣਗੀਆਂ, ਅਰਥਾਤ ਓਹਨਾਂ ਨੂੰ ਸਵਰਗ ਵਿਚ ਹਰੇਕ ਕਿਸਮ ਦੇ (ਫਲ ਤੇ) ਮੇਵੇ ਮਿਲਣਗੇ, ਅਰਥਾਤ ਓਹਨਾਂ ਨੂੰ ਓਹਨਾਂ ਦੇ ਸਾਜਣਹਾਰ ਤੇ ਪਾਲਣਹਾਰ ਵੱਲੋਂ ਬਖ਼ਸ਼ਿਸ ਵੀ ਮਿਲੇਗੀ। (ਕੀ ਇਹ ਸਵਰਗਗਾਮੀ) ਓਹਨਾਂ (ਲੋਕਾਂ) ਜੇਹੇ ਹੋ ਸਕਦੇ ਹਨ, ਜੋ ਇਕ ਲੰਮੇ ਸਮੇਂ ਤਕ ਅੱਗ ਵਿਚ ਰਹਿਣ ਦੇ ਯੋਗ ਕਰਾਰ ਦਿੱਤੇ ਜਾਣਗੇ ਅਤੇ ਜਿਨ੍ਹਾਂ ਨੂੰ ਅਜਿਹਾ ਤੱਤਾ ਪਾਣੀ ਪਿਲਾਇਆ ਜਾਏਗਾ, ਜੋ ਓਹਨਾਂ ਦੀਆਂ ਆਂਦਰਾਂ ਵਢ ਸੁੱਟੇਗਾ ।੧੬।

وَمِنْهُم مَّن يَسْتَمِعُ إِلَيْكَ حَتَّىٰ إِذَا خَرَجُوا مِنْ عِندِكَ قَالُوا لِلَّذِينَ أُوتُوا الْعِلْمَ مَاذَا قَالَ آنِفًا أُولَٰئِكَ الَّذِينَ طَبَعَ اللَّهُ عَلَىٰ قُلُوبِهِمْ وَاتَّبَعُوا أَهْوَاءَهُمْ ﴿١٧﴾

ਅਤੇ ਓਹਨਾਂ ਵਿਚ ਕਈ ਲੋਕ ਅਜੇਹੇ ਵੀ ਹਨ, ਜੋ ਵੇਖਣ ਨੂੰ ਤੇਰੇ ਵਲ ਕੰਨ ਧਰਦੇ ਹਨ, ਪਰ[1] ਜਦ ਓਹ ਤੇਰੇ ਕੋਲੋਂ ਉਠ ਕੇ ਚਲੇ ਜਾਂਦੇ ਹਨ, ਤਾਂ ਓਹ ਗਿਆਨੀ-ਜਨਾਂ ਨੂੰ ਇਹ ਕਹਿੰਦੇ ਹਨ ਕਿ ਇਸ (ਰਸੂਲ) ਨੇ ਹੁਣੇ ਕੀ ਕਿਹਾ ਸੀ ? ਓਹ ਲੋਕ ਅਜੇਹੇ ਹਨ, ਜਿਨ੍ਹਾਂ ਦੇ ਦਿਲਾਂ ਉੱਤੇ ਅੱਲਾਹ ਨੇ ਮੁਹਰ ਕਰ ਦਿੱਤੀ ਹੈ ਅਤੇ ਓਹ ਆਪਣੀਆਂ ਮਨੋ-ਕਾਮਨਾਵਾਂ ਦੇ ਪਿੱਛੇ ਲਗ ਰਹੇ ਹਨ ।੧੭।

[1]ਮੂਲ ਪਾਠ ਵਿਚ ਇਸ ਥਾਂ "ਹੱਤਾ" ਪਦ ਹੈ, ਤੇ ਇਸ ਦਾ ਅਰਥ ਕਈ ਥਾਈਂ "ਵਾਉ" ਵੀ ਹੁੰਦਾ ਹੈ। ਇਸ ਦੇ ਅਧਾਰ ਤੇ ਹੀ ਅਸੀਂ ਇਸ ਥਾਂ "ਪਰ" ਅਰਥ ਕੀਤਾ ਹੈ।

وَالَّذِيْنَ اهْتَدَوْا زَادَهُمْ هُدًى وَّاٰتٰىهُمْ
تَقْوٰىهُمْ ⑱

ਅਤੇ ਓਹ ਲੋਕ ਜੋ ਕਿ ਸੁਮਾਰਗ ਵਲ ਲਗੇ ਹੋਏ ਹਨ, ਅੱਲਾਹ ਓਹਨਾਂ ਨੂੰ ਸੁਮਾਰਗ ਵਿਚ ਹੋਰ ਵਧਾ ਦਿੰਦਾ ਹੈ ਅਤੇ ਓਹਨਾਂ ਨੂੰ ਯਥਾਯੋਗ ਸੰਜਮਤਾ ਬਖ਼ਸ਼ਦਾ ਹੈ।੧੮।

فَهَلْ يَنْظُرُوْنَ اِلَّا السَّاعَةَ اَنْ تَاْتِيَهُمْ بَغْتَةً
فَقَدْ جَآءَ اَشْرَاطُهَا فَاَنّٰى لَهُمْ اِذَا جَآءَتْهُمْ
ذِكْرٰىهُمْ ⑲

ਸੋ ਓਹ ਕੇਵਲ ਅੰਤਲੀ ਘੜੀ ਦੀ ਉਡੀਕ ਕਰ ਰਹੇ ਹਨ, ਕਿ ਓਹ ਓਹਨਾਂ ਕੋਲ ਅਚਣਚੇਤ ਆ ਜਾਏ। ਸੋ ਉਸ ਦੀਆਂ ਨਿਸ਼ਾਨੀਆਂ ਤਾਂ ਪਰਗਟ ਹੋ ਚੁੱਕੀਆਂ ਹਨ ਅਤੇ ਜਦ ਉਸ ਦੀ ਅਸਲੀਅਤ ਓਹਨਾਂ ਕੋਲ ਆ ਪੁੱਜੇਗੀ, ਤਾਂ (ਦੱਸੋ ਕਿ) ਉਸ ਸਮੇਂ ਓਹਨਾਂ ਨੂੰ ਕਿਹੜੀ ਚੀਜ਼ ਲਾਭ ਦੇ ਸਕੇਗੀ? ।੧੯।

فَاعْلَمْ اَنَّهٗ لَآ اِلٰهَ اِلَّا اللّٰهُ وَاسْتَغْفِرْ لِذَنْۢبِكَ وَ
لِلْمُؤْمِنِيْنَ وَالْمُؤْمِنٰتِ وَاللّٰهُ يَعْلَمُ مُتَقَلَّبَكُمْ وَ
مَثْوٰىكُمْ ⑳ ع

ਅਤੇ ਇਹ ਜਾਣ ਲਓ ਕਿ ਅੱਲਾਹ ਤੋਂ ਛੁੱਟ ਕੋਈ ਇਸ਼ਟ ਨਹੀਂ ਹੈ ਅਤੇ ਤੇਰੇ ਬਾਰੇ ਜੋ (ਤੇਰੀ ਇਨਕਾਰੀ ਜਾਤੀ ਨੇ) ਪਾਪ[1] ਕਮਾਏ ਹਨ, ਓਹਨਾਂ ਲਈ ਅੱਲਾਹ ਤੋਂ ਬਖ਼ਸ਼ਿਸ਼ ਮੰਗਦਾ ਰਹੁ ਅਤੇ ਸ਼ਰਧਾਲੂ ਮਰਦਾਂ ਤੇ ਤੀਵੀਆਂ ਬਾਰੇ ਵੀ ਬਖ਼ਸ਼ਿਸ਼ ਮੰਗਦਾ ਰਹੁ ਕਿ ਅੱਲਾਹ ਓਹਨਾਂ ਦੇ ਸਾਰੇ ਦੋਸ਼ ਮਾਫ਼ ਕਰ ਦੇਵੇ, ਅਰਥਾਤ ਅੱਲਾਹ ਤੁਹਾਡੇ ਇਧਰ ਓਧਰ ਫਿਰਨ ਤੇ ਕਿਸੇ ਇਕ ਥਾਂ ਠਹਿਰਣ ਦਾ ਵੱਡਾ ਜਾਣਨਹਾਰ ਹੈ।੨੦। (ਰਕੂਅ ੨)

وَيَقُوْلُ الَّذِيْنَ اٰمَنُوْا لَوْلَا نُزِّلَتْ سُوْرَةٌ
فَاِذَآ اُنْزِلَتْ سُوْرَةٌ مُّحْكَمَةٌ وَّذُكِرَ

ਅਤੇ ਸ਼ਰਧਾਲੂ ਇਹ ਕਹਿੰਦੇ ਹਨ ਕਿ ਕਿਉਂ (ਇਸ ਤੇ) ਕੋਈ ਅਜਿਹੀ ਸੂਰਤ[2] ਨਹੀਂ ਉਤਰਦੀ, (ਜਿਸ ਵਿਚ ਜੰਗ ਦਾ ਹੁਕਮ ਹੋਵੇ) ਸੋ ਜਦ ਕੋਈ ਅਜੇਹੇ ਪੱਕੇ (ਹੁਕਮਾਂ ਭਰਪੂਰ) ਸੂਰਤ ਉਤਰਦੀ ਹੈ ਤੇ ਉਸ ਵਿਚ ਯੁੱਧ ਦਾ ਵਰਣਨ ਹੁੰਦਾ ਹੈ, ਤਾਂ ਤੂੰ ਓਹਨਾਂ

---

[1] ਵੇਖੋ ਸੂਰਤ ਫ਼ਤਹ ਦੀ ਆਇਤ ੩੩ ਦੀ ਟੂਕ ਤੇ ਤਫ਼ਸੀਰਿ ਕਬੀਰ ਜਿਲਦ ੬, ਆਦਿ।

[2] ਅਰਥਾਤ—ਸ਼ਰਧਾਲੂਆਂ ਨੂੰ ਸ਼ਰੀਅਤ ਤੇ ਵਰਤੋਂ ਕਰਨ ਦੀ ਇੰਨੀ ਲਾਲਸਾ ਹੁੰਦੀ ਹੈ ਕਿ ਓਹ ਤਾਂ ਉਡੀਕਵਾਨ ਰਹਿੰਦੇ ਹਨ ਕਿ ਪ੍ਰਭੂ ਦਾ ਕੋਈ ਹੁਕਮ ਉਤਰੇ ਤੇ ਓਹ ਉਸ ਤੇ ਵਰਤੋਂ ਕਰਨ, ਪਰ ਕਪਟੀਆਂ ਦਾ ਇਹ ਹਾਲ ਹੁੰਦਾ ਹੈ ਕਿ ਜਦ ਕੋਈ ਕੁਰਬਾਨੀ ਵਾਲਾ ਹੁਕਮ ਉਤਰਦਾ ਹੈ, ਤਾਂ ਓਹਨਾਂ ਉੱਤੇ ਮੌਤ ਅਪਣੇ ਆਉਣ ਤੋਂ ਪਹਿਲਾਂ ਹੀ ਆ ਜਾਂਦੀ ਹੈ।

فِيهَا الْقِتَالُ رَأَيْتَ الَّذِينَ فِي قُلُوبِهِمْ مَّرَضٌ يَنْظُرُونَ إِلَيْكَ نَظَرَ الْمَغْشِيِّ عَلَيْهِ مِنَ الْمَوْتِ فَأَوْلَىٰ لَهُمْ ﴿٢١﴾

ਲੋਕਾਂ ਨੂੰ, ਜਿਨ੍ਹਾਂ ਦੇ ਮਨਾਂ ਵਿਚ ਰੋਗ ਹੈ, ਵੇਖਦਾ ਹੈਂ ਕਿ ਓਹ ਤੇਰੇ ਵਲ ਅਜਿਹੇ ਬੰਦੇ ਵਾਂਗ ਵੇਖਦੇ ਹਨ, ਜਿਸ ਤੇ ਮੌਤ[1] ਦੀ ਬੇਹੋਸ਼ੀ ਛਾਈ ਹੁੰਦੀ ਹੈ। ਸੋ ਓਹਨਾਂ ਵਾਸਤੇ (ਪ੍ਰਭੂ ਵੱਲੋਂ) ਤਬਾਹੀ ਨੀਅਤ ਹੋ ਚੁੱਕੀ ਹੈ ।੨੧।

طَاعَةٌ وَقَوْلٌ مَّعْرُوفٌ فَإِذَا عَزَمَ الْأَمْرُ فَلَوْ صَدَقُوا اللَّهَ لَكَانَ خَيْرًا لَّهُمْ ﴿٢٢﴾

(ਓਹਨਾਂ ਦਾ ਅਸਲ ਢੰਗ ਤਾਂ ਇਹ ਹੋਣਾ ਚਾਹੀਦਾ ਸੀ ਕਿ ਓਹ ਇਹ ਕਹਿੰਦੇ ਕਿ ਸਾਨੂੰ ਕਿਸੇ ਛੇੜ ਦੀ ਲੋੜ ਨਹੀਂ) ਸਾਡਾ ਕੰਮ ਤਾਂ ਆਗਿਆ ਦਾ ਪਾਲਨ ਕਰਨਾ ਤੇ (ਲੋਕਾਂ ਨੂੰ) ਭਲੀਆਂ ਗੱਲਾਂ ਸੁਣਾਉਣਾ ਹੈ। ਸੋ ਜਦ ਗੱਲ ਪੱਕੀ ਹੋ ਜਾਂਦੀ, (ਅਰਥਾਤ ਲੜਾਈ ਛਿੜ ਪੈਂਦੀ,) ਤਾਂ ਜੇ ਓਹ ਅੱਲਾਹ ਦੇ ਹਜ਼ੂਰ ਸੱਚੇ ਬਣਦੇ, (ਅਰਥਾਤ ਜਿਸ ਆਗਿਆਕਾਰੀ) ਦਾ ਬਚਨ ਦਿੱਤਾ ਸੀ, ਉਸ ਨੂੰ ਤੋੜ ਚੜ੍ਹਾ ਦਿੰਦੇ) ਤਾਂ ਇਹ ਗੱਲ ਓਹਨਾਂ ਲਈ ਵਧੇਰੇ ਚੰਗੀ ਸੀ ।੨੨।

فَهَلْ عَسَيْتُمْ إِنْ تَوَلَّيْتُمْ أَنْ تُفْسِدُوا فِي الْأَرْضِ وَتُقَطِّعُوا أَرْحَامَكُمْ ﴿٢٣﴾

ਸੋ ਕੀ ਇਹ ਗੱਲ ਨੇੜੇ[2] ਨਹੀਂ ਕਿ ਜੇ ਤੁਸੀਂ ਮੂੰਹ ਮੋੜ ਲਓ, ਤਾਂ (ਫੇਰ ਵੀ) ਦੇਸ ਵਿਚ ਫ਼ਸਾਦ ਮਚਾਉਣ ਦਾ ਕਾਰਣ ਬਣ ਜਾਓ ਅਤੇ ਸਾਰੇ ਸੰਬੰਧ ਤੋੜ ਦਿਓ ।੨੩।

أُولَٰئِكَ الَّذِينَ لَعَنَهُمُ اللَّهُ فَأَصَمَّهُمْ وَأَعْمَىٰ أَبْصَارَهُمْ ﴿٢٤﴾

ਏਹ ਏਹੋ ਲੋਕ ਹਨ, ਜਿਨ੍ਹਾਂ ਉੱਤੇ ਅੱਲਾਹ ਨੇ ਫਿਟਕਾਰ ਪਾਈ ਹੈ ਅਤੇ ਓਹਨਾਂ ਨੂੰ ਬੋਲਿਆਂ ਕਰ ਦਿੱਤਾ ਹੈ; ਅਰਥਾਤ ਓਹਨਾਂ ਦੀਆਂ ਅੱਖਾਂ ਵੀ ਅੰਨ੍ਹੀਆਂ ਕਰ ਦਿੱਤੀਆਂ ਹਨ ।੨੪।

أَفَلَا يَتَدَبَّرُونَ الْقُرْآنَ أَمْ عَلَىٰ قُلُوبٍ أَقْفَالُهَا ﴿٢٥﴾

ਓਹ ਕੁਰਾਨ ਸ਼ਰੀਫ਼ ਤੇ ਵੀਚਾਰ ਕਿਉਂ ਨਹੀਂ ਕਰਦੇ ? ਕੀ ਓਹਨਾਂ ਦੇ ਦਿਲਾਂ ਉੱਤੇ ਅਜੇਹੇ ਜੰਦਰੇ

[1]ਅਰਥਾਤ—ਅਜਿਹੀ ਬੇਹੋਸ਼ੀ ਜੋ ਮਰਨ ਸਮੇਂ ਆਉਂਦੀ ਹੈ ਤੇ ਮਨੁੱਖ ਦੀਆਂ ਅੱਖਾਂ ਟੱਡੀਆਂ ਹੀ ਰਹਿ ਜਾਂਦੀਆਂ ਹਨ।

[2]ਕੀ ਤੁਸੀਂ ਲੋਕ ਇਹ ਵੇਖਦੇ ਨਹੀਂ ਕਿ ਇਸਲਾਮੀ ਜੰਗਾਂ ਫ਼ਸਾਦ ਨਹੀਂ ਮਚਾਉਂਦੀਆਂ; ਸਗੋਂ ਜੇ ਏਹ ਜੰਗਾਂ ਨਾ ਲੜੀਆਂ ਜਾਂਦੀਆਂ ਤੇ ਮਜ਼ਲੂਮਾਂ ਦੀ ਰੱਖਿਆ ਨਾ ਕੀਤੀ ਜਾਂਦੀ, ਤਾਂ ਸਾਰੇ ਪਾਸੇ ਫ਼ਸਾਦ ਮਚ ਜਾਂਦਾ। ਸੋ ਕੋਈ ਸ਼ਰਧਾਲੂ ਅਜਿਹੀ ਉੱਤਮ ਜੰਗ ਤੋਂ ਘਬਰਾ ਹੀ ਨਹੀਂ ਸਕਦਾ।

ਵਜ ਗਏ ਹਨ, ਜੋ ਓਹਨਾਂ ਦੇ ਆਪਣੇ ਦਿਲਾਂ ਦੀ ਹੀ ਪੈਦਾਵਾਰ ਹਨ[1] ।੨੫।

ਓਹ ਲੋਕ —ਜੋ ਸੁਮਾਰਗ ਪਰਗਟ ਹੋਣ ਤੇ ਬੇਮੁਖ ਹੋ ਗਏ ਹਨ;—ਓਹਨਾਂ ਨੂੰ ਸ਼ੈਤਾਨ ਨੇ ਓਹਨਾਂ ਦੇ ਕੁਕਰਮ ਸੋਹਣੇ ਕਰ ਕੇ ਦੱਸੇ ਹਨ, ਅਰਥਾਤ ਓਹਨਾਂ ਨੂੰ (ਝੂਠੀਆਂ) ਆਸਾਂ ਦੁਆਈਆਂ ਹਨ ।੨੬।

إِنَّ الَّذِينَ ارْتَدُّوا عَلَىٰٓ أَدْبَارِهِم مِّنۢ بَعْدِ مَا تَبَيَّنَ لَهُمُ الْهُدَى ۙ الشَّيْطَٰنُ سَوَّلَ لَهُمْ وَأَمْلَىٰ لَهُمْ ﴿٢٥﴾

ਇਹ ਇਸ ਲਈ (ਹੋਇਆ) ਹੈ ਕਿ ਜੋ ਲੋਕ ਪ੍ਰਭੂ ਦੀ ਸਿੱਖਿਆ ਨੂੰ ਘ੍ਰਿਣਾ ਦੀ ਨਜ਼ਰ ਨਾਲ ਤਕ ਰਹੇ ਹਨ ਤੇ ਇਹ ਕਹਿ ਰਹੇ ਹਨ ਕਿ ਅਸੀਂ ਤੁਹਾਡੀਆਂ ਕੁਝ-ਕੁ ਗੱਲਾਂ[2] ਵਿਚ ਆਗਿਆਕਾਰੀ ਕਰਾਂਗੇ ਅਤੇ ਅੱਲਾਹ ਓਹਨਾਂ ਦੇ ਸਾਰੇ ਭੇਤਾਂ ਦਾ ਜਾਣਨਹਾਰ ਹੈ ।੨੭।

ذَٰلِكَ بِأَنَّهُمْ قَالُوا لِلَّذِينَ كَرِهُوا مَا نَزَّلَ اللَّهُ سَنُطِيعُكُمْ فِي بَعْضِ الْأَمْرِ ۖ وَاللَّهُ يَعْلَمُ إِسْرَارَهُمْ ﴿٢٦﴾

ਸੋ ਓਹਨਾਂ ਦਾ ਉਸ ਸਮੇਂ ਕੀ ਹਾਲ ਹੋਵੇਗਾ ਜਦ ਕਿ ਜਮਦੂਤ ਓਹਨਾਂ ਦੇ ਪ੍ਰਾਣ ਕਢ ਰਹੇ ਹੋਣਗੇ (ਤੇ) ਓਹਨਾਂ ਦੇ ਮੂੰਹਾਂ ਤੇ ਪਿੱਠਾਂ ਉੱਤੇ ਕੋਰੜੇ ਮਾਰ ਰਹੇ ਹੋਣਗੇ ।੨੮।

فَكَيْفَ إِذَا تَوَفَّتْهُمُ الْمَلَٰٓئِكَةُ يَضْرِبُونَ وُجُوهَهُمْ وَأَدْبَٰرَهُمْ ﴿٢٧﴾

ਇਹ ਇਸ ਲਈ ਹੋਵੇਗਾ ਕਿ ਜਿਸ ਗੱਲ ਨੂੰ ਅੱਲਾਹ ਨੇ ਨਾ ਪਸੰਦ ਕੀਤਾ ਸੀ, ਉਹ ਉਸ ਦੇ ਪਿਛਲੱਗ ਬਣ ਗਏ ਸਨ ਤੇ ਪ੍ਰਭੂ ਦੀ ਰਜ਼ਾ ਤੋਂ ਘ੍ਰਿਣਾ ਕਰਨ ਲਗ ਪਏ ਸਨ । ਸੋ ਪ੍ਰਭੂ ਨੇ ਵੀ ਓਹਨਾਂ ਦੇ ਕਰਮ ਅਜਾਈਂ ਗੁਆ ਦਿੱਤੇ ਸਨ ।੨੯। (ਰਕੂਅ ੩)

ذَٰلِكَ بِأَنَّهُمُ اتَّبَعُوا مَآ أَسْخَطَ اللَّهَ وَكَرِهُوا رِضْوَٰنَهُۥ فَأَحْبَطَ أَعْمَٰلَهُمْ ﴿٢٨﴾ ع

ਕੀ ਓਹ ਲੋਕ ਜਿਨ੍ਹਾਂ ਦੇ ਦਿਲਾਂ ਵਿਚ ਰੋਗ ਹੈ, ਇਹ ਸਮਝਦੇ ਹਨ ਕਿ ਅੱਲਾਹ ਓਹਨਾਂ ਦੇ ਮਨਾਂ ਵਿਚ ਭਰੀ ਈਰਖਾ ਨੂੰ ਕਦੇ ਪਰਗਟ ਨਹੀਂ ਕਰੇਗਾ ? ।੩੦।

أَمْ حَسِبَ الَّذِينَ فِي قُلُوبِهِم مَّرَضٌ أَن لَّن يُخْرِجَ اللَّهُ أَضْغَٰنَهُمْ ﴿٢٩﴾

---

[1]ਅਰਥਾਤ—ਇਹ ਜੰਦਰੇ ਪ੍ਰਭੂ ਨਹੀਂ ਮਾਰੇ, ਸਗੋਂ ਓਹਨਾਂ ਦੇ ਕੁਕਰਮ ਕਰ ਕੇ ਓਹ ਆਪ ਹੀ ਓਹਨਾਂ ਦਿਲਾਂ ਤੇ ਵਜ ਗਏ ਹਨ ।

[2]ਇਸ ਦਾ ਭਾਵ ਇਹ ਹੈ ਕਿ ਇਸਲਾਮ ਦੇ ਟਾਕਰੇ ਤੇ ਅਸੀਂ ਇਕ ਹੱਦ ਤਕ ਤੁਹਾਡਾ ਸਾਥ ਦਿਆਂਗੇ । ਹਾਂ, ਜੇ ਫਸ ਹੀ ਗਏ, ਤਾਂ ਮਜਬੂਰ ਹੋਵਾਂਗੇ ।

وَلَوْ نَشَآءُ لَاَرَيْنٰكَهُمْ فَلَعَرَفْتَهُمْ
بِسِيْمٰهُمْ وَ لَتَعْرِفَنَّهُمْ فِيْ لَحْنِ الْقَوْلِ
وَاللّٰهُ يَعْلَمُ اَعْمَالَكُمْ ﴿٣١﴾

ਅਤੇ ਜੇ ਅਸੀਂ ਯੋਗ ਸਮਝਦੇ, ਤਾਂ ਓਹਨਾਂ ਨੂੰ ਤੇਰੇ ਅੱਗੇ ਪਰਗਟ ਕਰ ਦਿੰਦੇ, ਅਰਥਾਤ ਤੂੰ ਓਹਨਾਂ ਨੂੰ ਓਹਨਾਂ ਦੀ ਨੁਹਾਰ ਤੋਂ ਹੀ ਪਛਾਣ ਸਕਦਾ ਹੈਂ ਅਤੇ (ਹੁਣ ਵੀ) ਤੂੰ ਓਹਨਾਂ ਨੂੰ ਓਹਨਾਂ ਦੀ ਗੱਲ-ਬਾਤ ਦੇ ਢੰਗ ਤੋਂ ਪਛਾਣ ਲੈਂਦਾ ਹੈਂ ਅਤੇ ਅੱਲਾਹ ਤੁਹਾਡੇ ਸਾਰੇ ਕਰਮਾਂ ਦਾ ਜਾਣਨਹਾਰ ਹੈ ।੩੧।

وَلَنَبْلُوَنَّكُمْ حَتّٰى نَعْلَمَ الْمُجٰهِدِيْنَ مِنْكُمْ وَ
الصّٰبِرِيْنَ وَنَبْلُوَاْ اَخْبَارَكُمْ ﴿٣٢﴾

ਅਤੇ ਅਸੀਂ ਉਸ ਸਮੇਂ ਤਕ ਜ਼ਰੂਰ ਤੁਹਾਡੀ ਪਰਖ ਕਰਦੇ ਰਹਾਂਗੇ ਜਦ ਤਕ ਕਿ ਅਸੀਂ ਅੱਲਾਹ ਦੇ ਰਾਹ ਵਿਚ ਯੁੱਧ ਕਰਨ ਵਾਲਿਆਂ ਤੇ ਸਬਰ ਕਰਨ ਵਾਲਿਆਂ ਨੂੰ ਜਾਣ ਲਈਏ[1], ਅਰਥਾਤ ਅਸੀਂ ਤੁਹਾਡੀ ਅੰਦਰਲੀ ਹਾਲਤ ਦੀ ਜ਼ਰੂਰ ਪਰਖ ਕਰਾਂਗੇ ।੩੨।

اِنَّ الَّذِيْنَ كَفَرُوْا وَصَدُّوْا عَنْ سَبِيْلِ اللّٰهِ وَ
شَآقُّوا الرَّسُوْلَ مِنْ بَعْدِ مَا تَبَيَّنَ لَهُمُ الْهُدٰى
لَنْ يَّضُرُّوا اللّٰهَ شَيْئًا وَسَيُحْبِطُ اَعْمَالَهُمْ ﴿٣٣﴾

ਜੋ ਲੋਕ ਇਨਕਾਰੀ ਹਨ ਅਤੇ ਅੱਲਾਹ ਦੇ ਮਾਰਗ ਤੋਂ (ਲੋਕਾਂ ਨੂੰ) ਰੋਕਦੇ ਹਨ, ਅਰਥਾਤ ਰਸੂਲ ਨਾਲ ਸੁਮਾਰਗ ਦੇ ਪਰਗਟ ਹੋ ਜਾਣ ਮਗਰੋਂ, ਮਤਿਭੇਦ ਕਰਦੇ ਹਨ । ਏਹ ਲੋਕ ਅੱਲਾਹ ਨੂੰ ਤਾਂ ਕੋਈ ਹਾਣ ਨਹੀਂ ਪਹੁੰਚਾ ਸਕਣਗੇ; ਸਗੋਂ ਉਹ (ਪ੍ਰਭੂ) ਓਹਨਾਂ ਦੇ ਸਾਰੇ ਕਰਮਾਂ ਨੂੰ ਅਜਾਈਂ ਗੁਆ ਦੇਵੇਗਾ ।੩੩।

يٰۤاَيُّهَا الَّذِيْنَ اٰمَنُوْۤا اَطِيْعُوا اللّٰهَ وَاَطِيْعُوا الرَّسُوْلَ
وَلَا تُبْطِلُوْۤا اَعْمَالَكُمْ ﴿٣٤﴾

ਹੇ ਸ਼ਰਧਾਲੂਓ ! ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹੋ, ਅਰਥਾਤ ਆਪਣੇ ਕਰਮਾਂ ਨੂੰ ਅਜਾਈਂ ਨਾ ਗੁਆਓ ।੩੪।

اِنَّ الَّذِيْنَ كَفَرُوْا وَصَدُّوْا عَنْ سَبِيْلِ اللّٰهِ ثُمَّ
مَاتُوْا وَهُمْ كُفَّارٌ فَلَنْ يَّغْفِرَ اللّٰهُ لَهُمْ ﴿٣٥﴾

ਬੇਸ਼ੱਕ ਜਿਨ੍ਹਾਂ ਲੋਕਾਂ ਨੇ ਇਨਕਾਰ ਕੀਤਾ ਹੈ ਤੇ ਅੱਲਾਹ ਦੇ ਮਾਰਗ ਤੋਂ ਦੂਜਿਆਂ ਨੂੰ ਰੋਕਿਆ ਹੈ ਤੇ ਫੇਰ ਓਹ ਇਸੇ ਹਾਲ ਵਿਚ ਹੀ ਮਰ ਗਏ ਹਨ ਕਿ ਓਹ ਇਨਕਾਰੀਆਂ ਵਿੱਚੋਂ ਸਨ । ਸੋ ਅੱਲਾਹ ਓਹਨਾਂ ਨੂੰ ਕਦੇ ਵੀ ਮਾਫ਼ ਨਹੀਂ ਕਰੇਗਾ ।੩੫।

[1]ਅਰਥਾਤ—ਪਰਗਟ ਨਾ ਕਰ ਦੇਈਏ ।

فَلَا تَهِنُوا وَتَدْعُوٓا إِلَى السَّلْمِ ۖ وَأَنتُمُ الْأَعْلَوْنَ ۖ وَاللّٰهُ مَعَكُمْ وَلَن يَتِرَكُمْ أَعْمَالَكُمْ ﴿٣٦﴾

ਸੋ ਹੇ ਸ਼ਰਧਾਲੂਓ ! ਤੁਸੀਂ ਕਾਇਰ ਨਾ ਬਣ ਜਾਓ। ਜਿਸ ਦੇ ਸਿੱਟੇ ਵਿਚ ਸੁਲਹ[1] ਵਲ ਸੱਦਣਾ ਸ਼ੁਰੂ ਕਰ ਦਿਓ। ਓੜਕ ਤੁਸੀਂ ਹੀ ਪ੍ਰਬਲ ਹੋਵੋਗੇ, ਅਰਥਾਤ ਅੱਲਾਹ ਤੁਹਾਡੇ ਅੰਗ-ਸੰਗ ਹੈ ਅਤੇ ਉਹ ਕਦੇ ਵੀ ਤੁਹਾਡੇ ਕਰਤਵਾਂ ਵਿਚ ਕੋਈ ਘਾਟ ਨਹੀਂ ਆਉਣ ਦੇਵੇਗਾ।੩੬।

إِنَّمَا الْحَيَوٰةُ الدُّنْيَا لَعِبٌ وَلَهْوٌ ۚ وَإِن تُؤْمِنُوا وَتَتَّقُوا يُؤْتِكُمْ أُجُورَكُمْ وَلَا يَسْـَٔلْكُمْ أَمْوَالَكُمْ ﴿٣٧﴾

ਇਸ ਮਾਤਲੋਕ ਦਾ ਜੀਵਨ ਕੇਵਲ ਇਕ ਖੇਡ-ਤਮਾਸ਼ੇ ਤੇ ਸੁਪਨੇ ਸਮਾਨ ਹੈ ਅਤੇ ਜੇ ਤੁਸੀਂ ਸ਼ਰਧਾ ਧਾਰਨ ਕਰ ਲਓ ਅਤੇ ਸੰਜਮੀ ਬਣ ਜਾਓ, ਤਾਂ ਅੱਲਾਹ ਤੁਹਾਡੇ ਫਲ ਤੁਹਾਨੂੰ ਦੇ ਦੇਵੇਗਾ ਅਤੇ ਉਹ ਤੁਹਾਡੇ ਧਨ-ਪਦਾਰਥ ਤੁਹਾਥੋਂ ਨਹੀਂ ਮੰਗਦਾ।੩੭।

إِن يَسْـَٔلْكُمُوهَا فَيُحْفِكُمْ تَبْخَلُوا وَيُخْرِجْ أَضْغَانَكُمْ ﴿٣٨﴾

ਜੇ ਓਹ ਤੁਹਾਡੇ ਧਨ-ਪਦਾਰਥ ਤੁਹਾਥੋਂ ਮੰਗੇ ਤੇ (ਇਸ ਤੇ) ਜ਼ੋਰ ਦੇਵੇ, ਤਾਂ ਤੁਸੀਂ ਕੰਜੂਸੀ ਤੋਂ ਕੰਮ ਲਵੋਗੇ। ਓਹ ਜ਼ਰੂਰ ਤੁਹਾਡੇ ਮਨਾਂ ਦੀ ਸਾਰੀ ਬੁਰਾਈ ਪ੍ਰਗਟ ਕਰ ਦੇਵੇਗਾ।੩੮।

هَٰٓأَنتُمْ هَٰٓؤُلَآءِ تُدْعَوْنَ لِتُنفِقُوا فِي سَبِيلِ اللّٰهِ فَمِنكُم مَّن يَبْخَلُ ۖ وَمَن يَبْخَلْ فَإِنَّمَا يَبْخَلُ عَن نَّفْسِهِۦ ۚ وَاللّٰهُ الْغَنِيُّ وَأَنتُمُ الْفُقَرَآءُ ۚ وَإِن تَتَوَلَّوْا يَسْتَبْدِلْ قَوْمًا غَيْرَكُمْ ثُمَّ لَا يَكُونُوٓا أَمْثَالَكُم ﴿٣٩﴾ ع

ਸੁਣੋ ! ਤੁਸੀਂ ਓਹ ਲੋਕ ਹੋ, ਜਿਨ੍ਹਾਂ ਨੂੰ ਇਸ ਲਈ ਸੱਦਿਆ ਜਾਂਦਾ ਹੈ ਕਿ ਤੁਸੀਂ ਅੱਲਾਹ ਦੇ ਰਾਹ ਵਿਚ ਖ਼ਰਚ ਕਰਦੇ ਰਹੋ। ਪਰ ਤੁਹਾਡੇ ਵਿੱਚੋਂ ਕਈ ਲੋਕ ਅਜੇਹੇ ਵੀ ਹਨ, ਜੋ ਕੰਜੂਸੀ ਤੋਂ ਕੰਮ ਲੈਂਦੇ ਹਨ ਅਤੇ ਜਿਹੜਾ ਵੀ ਕੰਜੂਸੀ ਤੋਂ ਕੰਮ ਲਏਗਾ, ਉਹ ਆਪਣੇ ਨਾਲ ਹੀ ਕੰਜੂਸੀ ਕਰੇਗਾ[2]। ਨਹੀਂ ਤਾਂ ਅੱਲਾਹ ਵੱਡਾ ਬੇਮੁਹਤਾਜ ਹੈ ਅਤੇ ਤੁਸੀਂ ਸਾਰੇ ਹੀ ਉਸ ਦੇ ਮੁਹਤਾਜ ਹੋ ਅਤੇ ਜੇ ਤੁਸੀਂ ਬੇਮੁਖ ਹੋ ਜਾਉਗੇ, ਤਾਂ ਓਹ ਤੁਹਾਡੀ ਥਾਂ ਇਕ ਹੋਰ ਜਾਤੀ ਵਟਾ ਕੇ ਲੈ ਆਏਗਾ[3] ਅਤੇ ਓਹ ਤੁਹਾਡੇ ਵਾਂਗ (ਕਾਇਰਤਾ ਦੱਸਣ ਵਾਲੇ) ਨਹੀਂ ਹੋਣਗੇ।੩੯।

(ਰਕਅ ੪)

[1]ਇਸਲਾਮ ਸੁਲਾਹ ਦੀ ਸਿੱਖਿਆ ਤਾਂ ਦਿੰਦਾ ਹੈ, ਪਰ ਇਸ ਗੱਲ ਤੋਂ ਵੀ ਰੋਕਦਾ ਹੈ ਕਿ ਕਾਇਰ ਬਣ ਕੇ ਸੁਲਹ ਨਾ ਕੀਤੀ ਜਾਏ! ਇਸ ਆਇਤ ਵਿਚ ਇੱਥੇ ਹੀ ਕਾਇਰਤਾ ਤੋਂ ਰੋਕਿਆ ਗਿਆ ਹੈ। ਸਤਿਕਾਰ ਭਰੀ ਸੁਲਹ ਇਸਲਾਮ ਦਾ ਮੁਖ ਸਿਧਾਂਤ ਹੈ।

[2]ਅਰਥਾਤ—ਆਪਣੇ ਆਪ ਨੂੰ ਹੀ ਪੁੰਨ ਤੇ ਫਲ ਤੋਂ ਕੋਰਿਆਂ ਰੱਖਦਾ ਹੈ।

[3]ਇੱਥੇ "ਸੁੰਮਾ" ਪਦ ਹੈ, ਜਿਸ ਦੇ ਸਾਧਾਰਨ ਅਰਥ ਫੇਰ ਦੇ ਹੁੰਦੇ ਹਨ; ਪਰ ਕੋਸ਼ ਵਿਚ "ਸੁੰਮਾ" ਦਾ ਅਰਥ "ਅਤੇ" ਵੀ ਲਿਖਿਆ ਹੈ ਇਹੋ ਅਰਥ ਅਸੀਂ ਇੱਥੇ ਲਿਖ ਦਿੱਤੇ ਹਨ।




# (੪੮) ਸੂਰਤ-ਅਲ-ਫ਼ਤਹ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿਲਾ ਸਣੇ ੩੦ ਆਇਤਾਂ ਤੇ ੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِنَّا فَتَحْنَا لَكَ فَتْحًا مُّبِيْنًا ②

ਬੇਸ਼ੱਕ ਅਸੀਂ ਤੈਨੂੰ ਇਹ ਸਪਸ਼ਟ ਫ਼ਤਹ ਬਖ਼ਸ਼ੀ ਹੈ ।੨।

لِّيَغْفِرَ لَكَ اللّٰهُ مَا تَقَدَّمَ مِنْ ذَنْۢبِكَ وَمَا تَاَخَّرَ وَيُتِمَّ نِعْمَتَهٗ عَلَيْكَ وَ يَهْدِيَكَ صِرَاطًا مُّسْتَقِيْمًا ③

ਜਿਸ ਦਾ ਸਿੱਟਾ[1] ਇਹ ਹੋਵੇਗਾ ਕਿ ਅੱਲਾਹ ਤੇਰੇ ਬਾਰੇ ਕੀਤੇ ਗਏ ਓਹ ਪਾਪ ਵੀ, ਜੋ ਪਹਿਲੇ ਕਮਾਏ ਗਏ ਸਨ, ਢਕ ਲਏਗਾ ਤੇ ਜੋ ਅਜੇ ਤਕ ਕਮਾਏ ਨਹੀਂ ਗਏ, (ਪਰ ਅੱਗੇ ਚਲ ਕੇ ਕਮਾਏ ਜਾਣ ਦੀ ਸੰਭਾਵਨਾ ਹੈ) ਓਹਨਾਂ ਨੂੰ ਵੀ ਢਕ ਲਏਗਾ, ਅਰਥਾਤ ਤੇਰੇ ਉੱਤੇ ਆਪਣੀ ਮਿਹਰ ਪੂਰਨ ਕਰੇਗਾ ਤੇ ਤੈਨੂੰ ਸਿੱਧੇ ਮਾਰਗ ਵਲ ਲਾਈ ਰੱਖੇਗਾ ।੩।

---

[1]ਇਹ ਸੂਰਤ "ਸੁਲਹ ਹੁਦੈਬੀਆ" ਬਾਰੇ ਹੈ ਅਤੇ ਇਸ ਵਿਚ ਇਹ ਦੱਸਿਆ ਗਿਆ ਹੈ ਕਿ "ਮੱਕੇ" ਦੀ ਫ਼ਤਹ ਤੋਂ ਪਹਿਲਾਂ ਇਕ ਹੋਰ ਫ਼ਤਹ ਆਉਣ ਵਾਲੀ ਹੈ, ਅਰਥਾਤ "ਹੁਦੈਬੀਆ" ਦੀ ਸੁਲਹ; ਜਿਸ ਵਿਚ "ਅਰਬ" ਦੇ ਬਹੁਤ ਸਾਰੇ ਕਬੀਲੇ ਹਜ਼ਰਤ "ਮੁਹੰਮਦ" ਸਾਹਿਬ ਨਾਲ ਸੰਧੀ ਪਤ੍ਰ ਕਰਨਗੇ ! ਹਜ਼ਰਤ "ਮੁਹੰਮਦ" ਸਾਹਿਬ ਨੂੰ ਇਹ ਚਾਹੀਦਾ ਹੈ ਕਿ ਉਸ ਸਮੇਂ ਸਹਿਨਸ਼ੀਲਤਾ ਤੋਂ ਕੰਮ ਲੈਣ ਅਤੇ ਜੋ ਭੁੱਲਾਂ ਪਹਿਲਾਂ ਅਰਬ ਲੋਕ ਕਰ ਚੁੱਕੇ ਹਨ, ਓਹਨਾਂ ਲਈ ਵੀ ਬਖ਼ਸ਼ਿਸ਼ ਮੰਗਣ ਅਤੇ ਓਹਨਾਂ ਲਈ ਵੀ ਜੋ ਓਹ "ਹੁਦੈਬੀਆ" ਦੀ ਸੁਲਹ ਤੋਂ ਅਗਰੇ ਤੇ "ਮੱਕੇ" ਦੀ ਫ਼ਤਹ ਦੇ ਸਮੇਂ ਵਿਚਾਲੇ ਕਰਨਗੇ। ਨਹੀਂ ਤਾਂ ਇਸ ਦਾ ਇਹ ਭਾਵ ਨਹੀਂ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ ਕੋਈ ਪਾਪ ਕੀਤਾ ਸੀ। ਸੋ ਹਰੇਕ ਪ੍ਰਾਣੀ ਇਹ ਸਮਝ ਸਕਦਾ ਹੈ ਕਿ ਜਿੱਥੇ ਵੀ "ਜ਼ੰਬ" ਦਾ ਵਰਣਨ ਹੁੰਦਾ ਹੈ, ਫ਼ਤਹ ਦੇ ਸਮੇਂ ਹੀ ਹੁੰਦਾ ਹੈ। ਸੋ "ਜ਼ੰਬ" ਦਾ ਭਾਵ ਆਪ ਦਾ ਕੀਤਾ ਪਾਪ ਨਹੀਂ; ਸਗੋਂ ਆਪ ਨਾਲ ਕਮਾਇਆ "ਅਰਬ" ਕਬੀਲਿਆਂ ਜਾਂ "ਮੱਕੇ" ਦੇ ਇਨ-ਕਾਰੀਆਂ ਦਾ ਪਾਪ ਹੈ।

وَّيَنْصُرَكَ اللّٰهُ نَصْرًا عَزِيْزًا ③

ਅਤੇ ਅੱਲਾਹ ਤੇਰੀ ਵੱਡੀ ਸ਼ਾਨਦਾਰ ਸਹਾਇਤਾ ਕਰੇਗਾ ।੪।

هُوَ الَّذِيْٓ اَنْزَلَ السَّكِيْنَةَ فِيْ قُلُوْبِ الْمُؤْمِنِيْنَ لِيَزْدَادُوْٓا اِيْمَانًا مَّعَ اِيْمَانِهِمْ ۭ وَلِلّٰهِ جُنُوْدُ السَّمٰوٰتِ وَالْاَرْضِ ۭ وَكَانَ اللّٰهُ عَلِيْمًا حَكِيْمًا ④

ਉਹੋ ਅੱਲਾਹ ਹੀ ਹੈ, ਜਿਸ ਨੇ ਸ਼ਰਧਾਲੂਆਂ ਦੇ ਮਨਾਂ ਉੱਤੇ ਧੀਰਜ ਉਤਾਰਿਆ ਹੈ; ਤਾਂ ਜੁ ਓਹ ਆਪਣੀ ਸ਼ਰਧਾ ਵਿਚ ਜੋ ਓਹਨਾਂ ਨੂੰ ਪਹਿਲਾਂ ਪ੍ਰਾਪਤ ਸੀ, ਉਸ ਦੇ ਨਾਲ ਹੋਰ ਸ਼ਰਧਾ ਵੀ ਓਹਨਾਂ ਨੂੰ ਪ੍ਰਾਪਤ ਹੋ ਜਾਏ ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਅੱਲਾਹ ਦੀਆਂ ਫ਼ੌਜਾਂ ਹਨ ਅਤੇ ਅੱਲਾਹ ਵੱਡਾ ਜਾਣਨ-ਹਾਰ ਤੇ ਯੁਕਤੀਮਾਨ ਹੈ ।੫।

لِّيُدْخِلَ الْمُؤْمِنِيْنَ وَالْمُؤْمِنٰتِ جَنّٰتٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا وَيُكَفِّرَ عَنْهُمْ سَيِّاٰتِهِمْ ۭ وَكَانَ ذٰلِكَ عِنْدَ اللّٰهِ فَوْزًا عَظِيْمًا ⑤

(ਇਹ ਸ਼ਰਧਾਲੂਆਂ ਦੀ ਸ਼ਰਧਾ ਵਿਚ ਵਾਧਾ) ਇਸ ਲਈ ਹੋਵੇਗਾ ਤਾਂ ਜੁ ਉਹ (ਪ੍ਰਭੂ) ਸ਼ਰਧਾਲੂ ਮਰਦਾਂ ਤੇ ਸ਼ਰਧਾਲੂ ਤੀਵੀਆਂ ਨੂੰ ਅਜੇਹੇ ਸਵਰਗਾਂ ਵਿਚ ਵਾਸਾ ਦੇ ਸਕੇ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਓਹਨਾਂ ਵਿਚ ਓਹ ਸਦਾ ਹੀ ਰਹਿਣਗੇ; ਤਾਂ ਜੁ ਉਹ ਓਹਨਾਂ ਦੇ ਸਾਰੇ ਪਾਪ ਮਿਟਾ ਦੇਵੇ[1] ਅਤੇ ਇਹ ਅੱਲਾਹ ਦੇ ਨਜ਼ਦੀਕ ਵੱਡੀ ਸਫਲਤਾ ਹੈ ।੬।

وَّيُعَذِّبَ الْمُنٰفِقِيْنَ وَالْمُنٰفِقٰتِ وَالْمُشْرِكِيْنَ وَالْمُشْرِكٰتِ الظَّاۗنِّيْنَ بِاللّٰهِ ظَنَّ السَّوْءِ ۭ عَلَيْهِمْ دَاۗىِٕرَةُ

ਅਤੇ ਤਾਂ ਜੁ ਕਪਟੀ ਮਰਦਾਂ ਤੇ ਕਪਟੀ ਤੀਵੀਆਂ ਨੂੰ ਤੇ ਮੁਸ਼ਰਿਕ ਮਰਦਾਂ ਤੇ ਮੁਸ਼ਰਿਕ ਤੀਵੀਆਂ ਨੂੰ, ਜੋ ਅੱਲਾਹ ਤੇ ਬਦਗੁਮਾਨੀ ਕਰਦੇ ਹਨ ਕਸ਼ਟ[2] ਦੇਵੇ। ਓਹਨਾਂ ਉੱਤੇ ਹੀ ਬਿਪਤਾ ਦਾ ਚੱਕਰ ਆਏਗਾ ਅਤੇ ਅੱਲਾਹ ਦੀ ਕਰੋਪੀ (ਵੀ) ਓਹਨਾਂ ਉੱਤੇ ਹੀ ਹੋਵੇਗੀ, ਓਹ ਓਹਨਾਂ ਨੂੰ ਆਪਣੀ ਦਰਗਾਹੋਂ ਦੂਰ

[1]ਅਰਥਾਤ—ਸ਼ਰਧਾ ਵਿਚ ਵਾਧੇ ਦੇ ਸਿੱਟੇ ਵਿਚ ਇਕ ਤਾਂ ਪਰਲੋਕ ਦਾ ਇਨਾਮ ਵਧ ਜਾਏਗਾ ਤੇ ਦੂਜੇ ਓਹ ਪਾਪਾਂ ਤੋਂ ਪਵਿੱਤਰ ਹੋ ਜਾਣਗੇ ।

[2]ਅਰਥਾਤ—ਸ਼ਰਧਾਲੂਆਂ ਦੀ ਸ਼ਰਧਾ ਦਾ ਵਾਧਾ ਕਪਟੀ ਮਰਦਾਂ ਤੇ ਕਪਟੀ ਤੀਵੀਆਂ ਦੇ ਦੁਖ ਦਾ ਕਾਰਣ ਬਣ ਜਾਏਗਾ, ਅਰਥਾਤ ਓਹ ਤਾਂ ਇਹ ਆਸ ਰੱਖਦੇ ਸਨ ਕਿ ਏਹਨਾਂ ਹਾਲਤਾਂ ਵਿਚ ਸ਼ਰਧਾਲੂ ਡੋਲ ਜਾਣਗੇ। ਪਰ ਇਸ ਦਾ ਸਿੱਟਾ ਉਲਟਾ ਹੀ ਨਿਕਲਿਆ ਕਿ ਓਹ ਸ਼ਰਧਾ ਵਿਚ ਹੋਰ ਵੀ ਵਧ ਗਏ। ਸੋ ਕਪਟੀਆਂ ਤੇ ਮੁਸ਼ਰਿਕਾਂ ਦੇ ਹੱਥ ਸੜਨ-ਕੁੜ੍ਹਨ ਤੋਂ ਛੁੱਟ ਹੋਰ ਕੁਝ ਵੀ ਨਹੀਂ ਆਏਗਾ। ਇਸੇ ਤਰ੍ਹਾਂ ਓਹਨਾਂ ਲੋਕਾਂ ਦੇ ਹੱਥ ਵੀ ਕੁਝ ਨਹੀਂ ਆਏਗਾ ਜੋ ਅੱਲਾਹ ਬਾਰੇ ਬਦਗੁਮਾਨੀ ਕਰਦੇ ਸਨ ਤੇ ਇਹ ਸਮਝਦੇ ਸਨ ਕਿ ਓਹਨਾਂ ਦੀਆਂ ਗੁੱਦੀਆਂ ਗੋਂਦਾਂ ਇਸਲਾਮ ਨੂੰ ਹਾਣ ਪਹੁੰਚਾਉਣਗੀਆਂ।

السَّوْءِ ۚ وَغَضِبَ اللّٰهُ عَلَيْهِمْ وَلَعَنَهُمْ وَأَعَدَّ لَهُمْ جَهَنَّمَ ۖ وَسَاءَتْ مَصِيرًا ⑦

ਕਰ ਦੇਵੇਗਾ, ਅਰਥਾਤ ਓਹਨਾਂ ਵਾਸਤੇ ਉਸ ਨੇ ਨਰਕ ਤਿਆਰ ਕੀਤਾ ਹੋਇਆ ਹੈ, ਜੋ ਬਹੁਤ ਭੈੜਾ ਟਿਕਾਣਾ ਹੈ ।੭।

وَلِلّٰهِ جُنُودُ السَّمٰوٰتِ وَالْأَرْضِ ۚ وَكَانَ اللّٰهُ عَزِيزًا حَكِيمًا ⑧

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਫ਼ੌਜਾਂ ਅੱਲਾਹ ਦੀਆਂ ਹੀ ਹਨ, ਅਰਥਾਤ ਅੱਲਾਹ ਵਡਾ ਬਲਵਾਨ ਤੇ ਯੁਕਤੀਮਾਨ ਹੈ ।੮।

إِنَّا أَرْسَلْنٰكَ شَاهِدًا وَمُبَشِّرًا وَنَذِيرًا ⑨

ਅਸੀਂ ਨਿਰਸੰਦੇਹ ਤੈਨੂੰ (ਆਪਣੇ ਗੁਣਾਂ ਵਾਸਤੇ) ਗਵਾਹ ਤੇ (ਸ਼ਰਧਾਲੂਆਂ ਲਈ) ਖ਼ੁਸ਼ਖ਼ਬਰੀ ਦੇਣ ਵਾਲਾ, ਅਰਥਾਤ ਇਨਕਾਰੀਆਂ ਲਈ ਹੁਸ਼ਿਆਰ ਕਰਨ ਵਾਲਾ ਬਣਾ ਕੇ ਭੇਜਿਆ ਹੈ ।੯।

لِتُؤْمِنُوا بِاللّٰهِ وَرَسُولِهِ وَتُعَزِّرُوهُ وَتُوَقِّرُوهُ ۚ وَتُسَبِّحُوهُ بُكْرَةً وَأَصِيلًا ⑩

ਤਾਂ ਜੁ ਤੁਸੀਂ ਉਸ ਰਾਹੀਂ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰ ਸਕੋ, ਅਰਥਾਤ ਉਸ ਦੀ ਸਹਾਇਤਾ ਕਰ ਸਕੋ ਅਤੇ ਉਸ ਦਾ ਸਤਿਕਾਰ ਕਰ ਸਕੋ ਤੇ ਸਵੇਰੇ ਸ਼ਾਮ ਉਸ ਦਾ ਸਿਮਰਨ ਕਰ ਸਕੋ[1] ।੧੦।

إِنَّ الَّذِينَ يُبَايِعُونَكَ إِنَّمَا يُبَايِعُونَ اللّٰهَ ۖ يَدُ اللّٰهِ فَوْقَ أَيْدِيهِمْ ۚ فَمَنْ نَكَثَ فَإِنَّمَا يَنْكُثُ عَلٰى نَفْسِهِ ۖ وَمَنْ أَوْفٰى بِمَا عٰهَدَ عَلَيْهُ اللّٰهَ فَسَيُؤْتِيهِ أَجْرًا عَظِيمًا ⑪ ع

ਓਹ ਲੋਕ ਜੋ ਤੇਰੀ "ਬੈਅਤ" ਕਰਦੇ ਹਨ, ਓਹ ਨਿਰੋਲ ਅੱਲਾਹ ਦੀ ਹੀ "ਬੈਅਤ" ਕਰਦੇ ਹਨ, ਅੱਲਾਹ ਦਾ ਹੱਥ ਓਹਨਾਂ ਦੇ ਹੱਥਾਂ ਤੇ ਹੈ । ਸੋ ਜਿਹੜਾ ਪ੍ਰਾਣੀ ਉਸ ਦਾ ਪ੍ਰਣ ਤੋੜੇਗਾ, ਤਾਂ ਉਸ ਦਾ ਦੋਸ਼ ਉਸ ਦੇ ਸਿਰ ਹੀ ਹੋਵੇਗਾ, ਅਰਥਾਤ ਜਿਹੜਾ ਪ੍ਰਾਣੀ ਉਸ ਪ੍ਰਣ ਨੂੰ—ਜੋ ਉਸ ਨੇ ਪ੍ਰਭੂ ਨਾਲ ਕੀਤਾ ਸੀ, ਤੋੜ ਨਿਭਾਵੇਗਾ, ਅੱਲਾਹ ਉਸ ਨੂੰ ਉਸ ਦਾ ਵੱਡਾ ਫਲ ਦੇਵੇਗਾ ।੧੧। (ਰਕੂਅ ੧)

---

[1]ਅਰਬੀ ਭਾਸ਼ਾ ਦਾ ਇਹ ਨੇਮ ਹੈ ਕਿ ਜਿਸ ਅਨੁਸਾਰ ਕਈ ਪਹਿਲਾਂ ਵਰਣਨ ਹੋਏ 'ਨਾਂਵਾਂ' ਦੀ ਥਾਂ ਇੱਕੋ 'ਪੜਨਾਂਵ' ਵਰਤਿਆ ਜਾਂਦਾ ਹੈ ਅਤੇ ਅਰਥ ਕਰਨ ਸਮੇਂ ਕਦੇ ਕਦੇ ਉਸ ਪੜਨਾਂਵ ਨੂੰ ਇਕ ਨਾਲ ਤੇ ਕਦੇ ਦੂਜੇ ਨਾਲ ਸੰਬੰਧਤ ਪਰਗਟ ਕੀਤਾ ਜਾਂਦਾ ਹੈ। ਸੋ ਇਸ ਆਇਤ ਵਿਚ "ਤੁਅੱਜ਼ਿਰੂਹੁ" ਵਿਚ 'ਹੁ' ਪੜਨਾਂਵ ਦਾ ਸੰਬੰਧ ਰਸੂਲ ਨਾਲ ਹੈ ਤੇ "ਤੁਵੱਕਿਰੂਹੁ" ਵਿਚ 'ਹੁ' ਪੜਨਾਂਵ ਪ੍ਰਭੂ ਤੇ ਉਸ ਦੇ ਰਸੂਲ ਦੋਹਾਂ ਨਾਲ ਸੰਬੰਧਤ ਹੈ ਅਤੇ "ਤੁਸੱਬਿਹੂਹੁ" ਵਿਚ 'ਹੁ' ਦਾ ਸੰਬੰਧ ਪ੍ਰਭੂ ਨਾਲ ਹੈ। ਜਾਣੋ ਪੜਨਾਂਵ ਤਾਂ ਇੱਕੋ ਹੀ ਹੈ, ਪਰ ਉਸ ਦਾ ਸੰਬੰਧ ਅੱਡ ਅੱਡ ਵਿਅਕਤੀਆਂ ਨਾਲ ਹੈ; ਕਦੇ ਅੱਲਾਹ ਨਾਲ ਤੇ ਕਦੇ ਰਸੂਲ ਨਾਲ।

سَيَقُولُ لَكَ الْمُخَلَّفُونَ مِنَ الْأَعْرَابِ شَغَلَتْنَآ
أَمْوَالُنَا وَأَهْلُونَا فَاسْتَغْفِرْ لَنَا يَقُولُونَ بِأَلْسِنَتِهِمْ
مَّا لَيْسَ فِي قُلُوبِهِمْ قُلْ فَمَنْ يَّمْلِكُ لَكُمْ مِّنَ اللّٰهِ
شَيْـًٔا إِنْ أَرَادَ بِكُمْ ضَرًّا أَوْ أَرَادَ بِكُمْ نَفْعًا بَلْ
كَانَ اللّٰهُ بِمَا تَعْمَلُونَ خَبِيرًا ﴿١٢﴾

ਪੇਂਡੂਆਂ[1] ਵਿੱਚੋਂ ਜੋ ਲੋਕ ਪਿੱਛੇ ਛੱਡ ਦਿੱਤੇ ਗਏ ਸਨ, ਓਹ ਜ਼ਰੂਰ ਇਹ ਕਹਿਣਗੇ ਕਿ ਸਾਡੇ ਧਨ-ਪਦਾਰਥ ਤੇ ਸਾਡੇ ਪਰਵਾਰ ਨੇ ਸਾਨੂੰ ਰੁਝਾਈ ਰੱਖਿਆ ਸੀ (ਇਸ ਲਈ ਅਸੀਂ ਇਸ ਸਫ਼ਰ ਤੇ[2] ਨਹੀਂ ਜਾ ਸਕੇ ਸੀ) ਸੋ ਤੂੰ ਸਾਡੇ ਲਈ ਪ੍ਰਭੂ ਤੋਂ ਬਖ਼ਸ਼ਿਸ਼ ਮੰਗ। ਓਹ ਆਪਣੇ ਮੂੰਹੋਂ ਉਹ ਗੱਲ ਕਹਿੰਦੇ ਹਨ ਜੋ ਓਹਨਾਂ ਦੇ ਦਿਲਾਂ ਵਿਚ ਨਹੀਂ ਹੈ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੇ ਅੱਲਾਹ ਤੁਹਾਨੂੰ ਕੋਈ ਹਾਣ ਪਹੁੰਚਾਉਣਾ ਚਾਹੇ ਜਾਂ ਤੁਹਾਨੂੰ ਕੋਈ ਲਾਭ ਪਹੁੰਚਾਉਣਾ ਚਾਹੇ, ਤਾਂ ਕਿਹੜੀ ਵਿਅਕਤੀ ਇਸ ਦੇ ਵਿਰੁਧ ਤੁਹਾਡੇ ਲਈ ਕੁਝ ਕਰ ਸਕਦੀ ਹੈ ? ਅਜਿਹਾ ਕਦੇ ਨਹੀਂ ਹੋ ਸਕਦਾ; ਸਗੋਂ ਅੱਲਾਹ ਤੁਹਾਡੀਆਂ ਸਾਰੀਆਂ ਕਰਣੀਆਂ ਤੋਂ ਖ਼ਬਰਦਾਰ ਹੈ।੧੨।

بَلْ ظَنَنْتُمْ أَنْ لَّنْ يَّنْقَلِبَ الرَّسُولُ وَالْمُؤْمِنُونَ
إِلٰٓى أَهْلِيهِمْ أَبَدًا وَّزُيِّنَ ذٰلِكَ فِي قُلُوبِكُمْ وَ
ظَنَنْتُمْ ظَنَّ السَّوْءِ وَكُنْتُمْ قَوْمًا بُورًا ﴿١٣﴾

ਅਸਲੀਅਤ ਇਹ ਹੈ ਕਿ ਤੁਸੀਂ ਇਹ ਭਰਮ ਕੀਤਾ ਸੀ ਕਿ ਰਸੂਲ ਤੇ ਸ਼ਰਧਾਲੂ ਕਦੇ ਵੀ ਆਪਣੇ ਪਰਵਾਰ ਵਿਚ ਸਲਾਮਤੀ ਨਾਲ ਪਰਤ ਨਹੀਂ ਸਕਣਗੇ ਅਤੇ ਇਹ ਗੱਲ ਤੁਹਾਡੀ ਨਜ਼ਰ ਵਿਚ ਸੋਹਣੀ ਕਰ ਕੇ ਦੱਸੀ ਗਈ ਸੀ (ਤੇ ਤੁਸੀਂ ਆਪਣੇ ਮਨ ਵਿਚ ਵੱਡੇ ਖ਼ੁਸ਼ ਹੋ ਰਹੇ ਸੀ), ਅਰਥਾਤ ਤੁਸੀਂ (ਸ਼ਰਧਾਲੂਆਂ ਬਾਰੇ ਤੇ ਪ੍ਰਭੂ ਬਾਰੇ) ਭੈੜੇ ਵੀਚਾਰ ਕਰਦੇ ਸੀ; (ਹਾਲਾਂਕਿ ਸ਼ਰਧਾਲੂ ਨਹੀਂ) ਸਗੋਂ ਤੁਸੀਂ ਆਪ ਹੀ ਨਸ਼ਟ ਹੋਣ ਵਾਲੇ ਲੋਕਾਂ ਨਾਲ ਰਲ ਗਏ ਸੀ।੧੩।

وَمَنْ لَّمْ يُؤْمِنْ بِاللّٰهِ وَرَسُولِهٖ فَإِنَّآ أَعْتَدْنَا
لِلْكٰفِرِينَ سَعِيرًا ﴿١٤﴾

ਅਤੇ ਜਿਹੜਾ ਪ੍ਰਾਣੀ ਅੱਲਾਹ ਤੇ ਉਸ ਦੇ ਰਸੂਲ ਉੱਤੇ ਸ਼ਰਧਾ ਧਾਰਨ ਨਹੀਂ ਕਰਦਾ (ਉਹ ਇਹ

[2]ਅਰਥਾਤ—"ਤਬੂਕ" ਦੀ ਜੰਗ। ਕਈ ਭਾਸ਼ਕਾਰ ਇਸ ਨੂੰ "ਮੱਕੇ" ਦੀ ਫ਼ਤਹ ਤੇ ਘਟਾਉਂਦੇ ਹਨ, ਪਰ ਅਸੀਂ ਇਸ ਨੂੰ "ਤਬੂਕ" ਦੇ ਯੁੱਧ ਤੇ ਘਟਾਇਆ ਹੈ; ਜੋ ਮਗਰੋਂ ਹੋਇਆ ਸੀ। ਚੂੰਕਿ ਇਸ ਸੂਰਤ ਵਿਚ "ਸਯਾਕੂਲੁ ਲਕਲਮੁਖ਼ੱਲਫ਼ੂਨ" ਦੇ ਪਦ ਹਨ, ਜੋ ਭਵਿਖਤ ਨਾਲ ਸੰਬੰਧਤ ਹਨ; ਇਸ ਲਈ ਸਾਡਾ ਵੀਚਾਰ ਵਧੇਰੇ ਠੀਕ ਹੈ; ਕਿਉਂਕਿ ਸੂਰਤ ਤੋਬਾ ਤੋਂ ਵੀ ਏਹੋ ਵਿਦਤ ਹੁੰਦਾ ਹੈ ਕਿ ਪਿੱਛੇ ਰਹਿਣ ਵਾਲੇ ਲੋਕ "ਤਬੂਕ' ਦੀ ਘਟਨਾ ਨਾਲ ਸੰਬੰਧ ਰੱਖਦੇ ਹਨ।

ਯਾਦ ਰੱਖੋ ਕਿ) ਅਸੀਂ ਇਨਕਾਰੀਆਂ ਵਾਸਤੇ ਭੜਕਣ ਵਾਲਾ ਕਸ਼ਟ (ਨੀਅਤ ਕੀਤਾ ਹੋਇਆ) ਹੈ ।੧੪।

وَلِلّٰهِ مُلْكُ السَّمٰوٰتِ وَالْاَرْضِ ۭ يَغْفِرُ لِمَنْ يَّشَاۗءُ
وَيُعَذِّبُ مَنْ يَّشَاۗءُ ۭ وَكَانَ اللّٰهُ غَفُوْرًا رَّحِيْمًا ⑮

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਅੱਲਾਹ ਦੇ ਹੀ ਅਧਿਕਾਰ ਵਿਚ ਹੈ, ਉਹ ਜਿਸ ਨੂੰ ਚਾਹੁੰਦਾ ਹੈ, ਬਖ਼ਸ਼ ਦਿੰਦਾ ਹੈ ਤੇ ਜਿਸ ਨੂੰ ਚਾਹੁੰਦਾ ਹੈ, ਕਸ਼ਟ ਦਿੰਦਾ ਹੈ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੫।

سَيَقُوْلُ الْمُخَلَّفُوْنَ اِذَا انْطَلَقْتُمْ اِلٰى مَغَانِمَ
لِتَاْخُذُوْهَا ذَرُوْنَا نَتَّبِعْكُمْ ۚ يُرِيْدُوْنَ اَنْ
يُّبَدِّلُوْا كَلٰمَ اللّٰهِ ۭ قُلْ لَّنْ تَتَّبِعُوْنَا كَذٰلِكُمْ قَالَ
اللّٰهُ مِنْ قَبْلُ ۚ فَسَيَقُوْلُوْنَ بَلْ تَحْسُدُوْنَنَا ۭ بَلْ
كَانُوْا لَا يَفْقَهُوْنَ اِلَّا قَلِيْلًا ⑯

ਜਦ ਤੁਸੀਂ ਗ਼ਨੀਮਤਾਂ[1] ਦਾ ਮਾਲ-ਮਤਾ ਇਕੱਤਰ ਕਰਨ ਜਾਉਗੇ, ਤਾਂ ਪਿੱਛੇ ਛੱਡੇ ਗਏ ਲੋਕ ਇਹ ਕਹਿਣਗੇ ਕਿ ਸਾਨੂੰ ਆਗਿਆ ਦਿਓ ਕਿ ਅਸੀਂ ਵੀ ਤੁਹਾਡੇ ਪਿੱਛੇ ਚੱਲੀਏ । ਓਹ ਇਹ ਚਾਹੁਣਗੇ ਕਿ ਅੱਲਾਹ ਦੇ ਫ਼ੈਸਲੇ ਨੂੰ ਬਦਲ ਦੇਣ । ਤੂੰ ਓਹਨਾਂ ਨੂੰ ਇਹ ਆਖ ਕਿ ਤੁਸੀਂ ਕਦੇ ਵੀ ਸਾਡੇ ਪਿੱਛੇ ਨਹੀਂ ਆ ਸਕਦੇ । ਤੁਹਾਡੇ ਬਾਰੇ ਉਹੋ ਫ਼ੈਸਲਾ ਹੈ, ਜੋ ਇਸ ਤੋਂ ਪਹਿਲਾਂ ਅੱਲਾਹ ਦੇ ਚੁੱਕਾ ਹੈ । ਇਸ ਤੇ ਓਹ ਇਹ ਕਹਿਣਗੇ ਕਿ ਅਸਲ ਵਿਚ ਤੁਸੀਂ ਸਾਡੇ ਨਾਲ ਈਰਖਾ ਕਰਦੇ ਹੋ । ਪਰ ਅਸਲੀਅਤ ਇਹ ਹੈ ਕਿ ਓਹ ਸਮਝ ਤੋਂ ਉੱਕੇ ਹੀ ਕੋਰੇ ਹਨ ।੧੬।

قُلْ لِّلْمُخَلَّفِيْنَ مِنَ الْاَعْرَابِ سَتُدْعَوْنَ اِلٰى

ਪੇਂਡੂਆਂ ਵਿੱਚੋਂ ਪਿੱਛੇ ਛੱਡੇ ਗਏ ਲੋਕਾਂ ਨੂੰ ਤੂੰ ਇਹ ਕਹਿ ਦੇ ਕਿ ਜ਼ਰੂਰ ਤੁਹਾਨੂੰ ਇਕ ਅਜਿਹੀ ਜਾਤੀ ਨਾਲ ਜੰਗ ਕਰਨ ਲਈ ਸੱਦਿਆ ਜਾਏਗਾ,[2] ਜੋ

[1] "ਤਬੂਕ" ਦੀ ਜੰਗ ਤੋਂ ਲਿਆਂਦੇ ਗਏ ਧਨ-ਪਦਾਰਥ ਜਾਂ "ਖ਼ੈਬਰ" ਦੀ ਜੰਗ ਤੋਂ ਲਿਆਂਦੇ ਧਨ-ਪਦਾਰਥ ਵਲ ਸੈਣਤ ਕੀਤੀ ਗਈ ਹੈ ।

[2] ਇਸ ਆਇਤ ਵਿਚ "ਕਿਸਰਾ" ਤੇ "ਕੈਸਰ" ਨਾਲ ਜੰਗਾਂ ਕਰਨ ਦਾ ਵਰਣਨ ਹੈ । ਕਪਟੀਆਂ ਨੂੰ ਇਹ ਕਿਹਾ ਗਿਆ ਹੈ ਕਿ ਜੇ ਓਹਨਾਂ ਨਾਲ ਲੜਨ ਸਮੇਂ ਦਲੇਰੀ ਵਿਖਾਉਗੇ, ਤਾਂ ਤੁਹਾਡੀ ਭੁੱਲ ਮਾਫ਼ ਕਰ ਦਿੱਤੀ ਜਾਏਗੀ । ਨਹੀਂ ਤਾਂ, ਪ੍ਰਭੂ ਦਾ ਕਸ਼ਟ ਤੁਹਾਨੂੰ ਪ੍ਰਾਪਤ ਹੋਵੇਗਾ ।

ਹਜ਼ਰਤ "ਉਮਰ" ਜੀ ਦੇ ਸਮੇਂ ਕੁਝ "ਅਰਬ" ਰਈਸਾਂ ਦੇ ਸਪੁੱਤਰ ਆਪ ਨੂੰ ਮਿਲਣ ਵਾਸਤੇ ਆਏ ਸਨ ਤੇ ਓਹਨਾਂ ਨੇ (ਇਹ ਕਿਹਾ ਸੀ ਕਿ ਸਾਡੀ ਇਹ ਇੱਛਾ ਹੈ ਕਿ ਸਾਡੇ ਪਿਉ-ਦਾਦਿਆਂ ਦੀਆਂ ਭੁੱਲਾਂ ਸਾਨੂੰ ਨਾ ਭਰਨੀਆਂ ਪੈਣ । ਤੁਸੀਂ ਸਾਡੇ ਘਰਾਣਿਆਂ ਨੂੰ ਚੰਗੀ ਤਰ੍ਹਾਂ ਜਾਣਦੇ ਹੋ । ਸਾਨੂੰ ਕੋਈ ਅਜਿਹਾ ਢੰਗ ਦੱਸੋ ਕਿ ਜਿਸ ਨਾਲ ਅਸੀਂ ਇਹ ਪਿਛਲੇ ਧੱਬੇ ਧੋ ਸਕੀਏ । ਉਸ ਸਮੇਂ ਹਜ਼ਰਤ "ਉਮਰ"→

قَوْمٍ اُولِيْ بَاْسٍ شَدِيْدٍ تُقَاتِلُوْنَهُمْ اَوْ يُسْلِمُوْنَ ۚ
فَاِنْ تُطِيْعُوْا يُؤْتِكُمُ اللّٰهُ اَجْرًا حَسَنًا ۚ وَاِنْ
تَتَوَلَّوْا كَمَا تَوَلَّيْتُمْ مِّنْ قَبْلُ يُعَذِّبْكُمْ عَذَابًا
اَلِيْمًا ﴿۱۶﴾

ਜੰਗੀ ਫ਼ਨ ਦੀ ਵੱਡੀ ਮਾਹਿਰ ਹੈ[1]। ਤੁਸੀਂ ਉਸ ਨਾਲ ਉਸ ਸਮੇਂ ਤਕ ਜੰਗ ਕਰਦੇ ਰਹੋਗੇ, ਜਦ ਤਕ ਕਿ ਉਹ ਮੁਸਲਮਾਨ[2] ਨਾ ਬਣ ਜਾਣ। ਸੋ ਜੇ ਤੁਸੀਂ ਉਸ ਸਮੇਂ ਅੱਲਾਹ ਦੀ ਗੱਲ ਮੰਨੋਗੇ, ਤਾਂ ਅੱਲਾਹ ਤੁਹਾਨੂੰ ਵੱਡਾ ਸੋਹਣਾ ਫਲ ਦੇਵੇਗਾ ਅਤੇ ਜੇ ਤੁਸੀਂ (ਉਸ ਦੀ) ਅਵੱਗਿਆ ਕਰੋਗੇ, ਜਿਵੇਂ ਕਿ ਇਸ ਤੋਂ ਪਹਿਲਾਂ ਤੁਸੀਂ (ਅਵੱਗਿਆ) ਕੀਤੀ ਸੀ, ਤਾਂ ਅੱਲਾਹ ਤੁਹਾਨੂੰ ਘੋਰ ਕਸ਼ਟ ਦੇਵੇਗਾ।੧੭।

لَيْسَ عَلَى الْاَعْمٰى حَرَجٌ وَّلَا عَلَى الْاَعْرَجِ حَرَجٌ
وَّلَا عَلَى الْمَرِيْضِ حَرَجٌ ۗ وَمَنْ يُّطِعِ اللّٰهَ وَ
رَسُوْلَهٗ يُدْخِلْهُ جَنّٰتٍ تَجْرِيْ مِنْ تَحْتِهَا
الْاَنْهٰرُ ۚ وَمَنْ يَّتَوَلَّ يُعَذِّبْهُ عَذَابًا اَلِيْمًا ﴿۱۷﴾ ع

ਕਿਸੇ ਅੰਨ੍ਹੇ, ਲੂਲ੍ਹੇ-ਲੰਗੜੇ ਤੇ ਰੋਗੀ ਦੇ ਸਿਰ (ਜੇ ਉਹ ਜਹਾਦ ਵਿਚ ਸ਼ਾਮਲ ਨਾ ਹੋਵੇ) ਕੋਈ ਦੋਸ਼ ਨਹੀਂ ਹੋਵੇਗਾ ਅਤੇ ਜਿਹੜਾ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰੇਗਾ, ਉਹ ਉਸ ਨੂੰ ਅਜੇਹੇ ਸਵਰਗਾਂ ਵਿਚ ਵਾਸਾ ਦੇਵੇਗਾ ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਜਿਹੜਾ ਅਵੱਗਿਆ ਕਰੇਗਾ, ਅੱਲਾਹ ਉਸ ਨੂੰ ਘੋਰ ਕਸ਼ਟ ਦੇਵੇਗਾ।੧੮। (ਰਕੂਅ ੩)

لَقَدْ رَضِيَ اللّٰهُ عَنِ الْمُؤْمِنِيْنَ اِذْ يُبَايِعُوْنَكَ تَحْتَ
الشَّجَرَةِ فَعَلِمَ مَا فِيْ قُلُوْبِهِمْ فَاَنْزَلَ السَّكِيْنَةَ

ਅੱਲਾਹ ਸ਼ਰਧਾਲੂਆਂ ਤੇ ਉਸ ਸਮੇਂ ਵੱਡਾ ਖ਼ੁਸ਼ ਹੋ ਗਿਆ ਸੀ, ਜਦ ਕਿ ਓਹ ਰੁੱਖ ਹੇਠ[3] ਤੇਰੀ "ਬੈਅਤ" ਕਰ ਰਹੇ ਸਨ ਅਤੇ ਉਸ ਨੇ ਉਸ (ਸ਼ਰਧਾ) ਨੂੰ— ਜੋ ਓਹਨਾਂ ਦੇ ਮਨਾਂ ਵਿਚ ਸੀ, ਚੰਗੀ ਤਰ੍ਹਾਂ ਜਾਣ

---

←ਜੀ ਦੀਆਂ ਅੱਖਾਂ ਵਿਚ ਹੰਝੂ ਭਰ ਆਏ ਸਨ ਤੇ ਬੋਲ ਨਹੀਂ ਸਕੇ ਸਨ। ਕੇਵਲ ਹੱਥ ਨਾਲ "ਸ਼ਾਮ" ਵਲ ਸੈਨਤ ਕਰ ਕੇ ਇਹ ਦੱਸਿਆ ਸੀ ਕਿ ਉੱਥੇ ਚਲੇ ਜਾਓ, ਤਾਂ ਸ਼ਾਇਦ ਕੁਫਾਰਾ ਹੋ ਜਾਏ। ਸੋ "ਅਰਬ" ਦੇ ਰਈਸਾਂ ਦੇ ਸਾਰੇ ਸਪੁੱਤਰ ਉਸੇ ਸਮੇਂ ਘੋੜਿਆਂ ਤੇ ਸਵਾਰ ਹੋ ਕੇ "ਸ਼ਾਮ" ਵਲ ਚਲੇ ਗਏ ਸਨ ਤੇ ਇਸਲਾਮੀ ਦਲ ਨਾਲ ਰਲ ਗਏ ਸਨ। ਇਤਿਹਾਸ ਸਾਖੀ ਹੈ ਕਿ ਓਹਨਾਂ ਵਿੱਚੋਂ ਇਕ ਵੀ ਜੀਊਂਦਾ ਵਾਪਸ ਨਹੀਂ ਆਇਆ ਸੀ। ਸਾਰੇ ਹੀ ਸ਼ਹੀਦੀਆਂ ਪ੍ਰਾਪਤ ਕਰ ਗਏ ਸਨ। ਮਲੂਮ ਹੁੰਦਾ ਹੈ ਕਿ ਹਜ਼ਰਤ "ਉਮਰ" ਜੀ ਨੇ ਇਸੇ ਆਇਤ ਦੇ ਅਧਾਰ ਤੇ ਓਹਨਾਂ ਨੂੰ ਇਹ ਸੈਨਤ ਕੀਤੀ ਸੀ।

[1]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਉਹ ਜੰਗਾਂ ਵੱਡੀਆਂ ਲੰਮੀਆਂ ਚਲੀਆਂ ਜਾਣਗੀਆਂ।

[2]ਇਸ ਦਾ ਇਹ ਭਾਵ ਨਹੀਂ ਕਿ ਓਹਨਾਂ ਦੇ ਮੁਸਲਮਾਨ ਬਣਨ ਤਕ ਲੜਦੇ ਰਹੋ; ਸਗੋਂ ਇਹ ਭਵਿੱਖਤ ਨਾਲ ਸੰਬੰਧਤ ਵਾਕ ਹੈ ਤੇ ਇਹ ਦੱਸਿਆ ਗਿਆ ਹੈ ਕਿ ਓਹ ਵੈਰੀ ਜਦ ਤਕ ਮੁਸਲਮਾਨ ਨਹੀਂ ਬਣਨਗੇ। ਤੁਹਾਡੇ ਨਾਲ ਲੜਦੇ ਹੀ ਰਹਿਣਗੇ। ਸੋ "ਰੂਮ" ਤੇ "ਫ਼ਾਰਸ" ਨੇ ਅਜਿਹਾ ਹੀ ਕੀਤਾ ਸੀ।

[3]ਇਸ ਆਇਤ ਵਿਚ "ਹੁਦੈਬੀਆ" ਦੀ "ਬੈਅਤ" ਦਾ ਵਰਣਨ ਹੈ, ਜਦ ਕਿ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੇ ਮੌਤ ਦਾ ਵਚਨ ਕਰ ਕੇ ਆਪਦੀ "ਬੈਅਤ" ਕੀਤੀ ਸੀ।

عَلَيْهِمْ وَاَثَابَهُمْ فَتْحًا قَرِيْبًا ﴿١٩﴾

ਲਿਆ ਸੀ। (ਸੋ) ਇਸ ਦੇ ਸਿੱਟੇ ਵਿਚ ਉਸ ਨੇ ਓਹਨਾਂ ਦੇ ਮਨਾਂ ਨੂੰ ਵੱਡਾ ਧੀਰਜ ਦਿੱਤਾ ਸੀ ਅਤੇ ਓਹਨਾਂ ਨੂੰ ਛੇਤੀ ਹੀ ਹੋਣ ਵਾਲੀ ਇਕ ਜਿੱਤ ਬਖ਼ਸ਼ੀ ਸੀ[1] ।੧੯।

وَّمَغَانِمَ كَثِيْرَةً يَّاْخُذُوْنَهَا ۗ وَكَانَ اللّٰهُ عَزِيْزًا
حَكِيْمًا ﴿٢٠﴾

ਅਤੇ ਬਹੁਤ ਸਾਰੇ ਗ਼ਨੀਮਤ ਦੇ ਮਾਲ ਵੀ ਬਖ਼ਸ਼ੇ ਸਨ; ਜਿਨ੍ਹਾਂ ਨੂੰ ਓਹ ਆਪਣੇ ਕਬਜ਼ੇ ਵਿਚ ਲਿਆਏ ਸਨ ਅਤੇ ਅੱਲਾਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ ।੨੦।

وَعَدَكُمُ اللّٰهُ مَغَانِمَ كَثِيْرَةً تَاْخُذُوْنَهَا
فَعَجَّلَ لَكُمْ هٰذِهٖ وَكَفَّ اَيْدِيَ النَّاسِ عَنْكُمْ ۚ
وَلِتَكُوْنَ اٰيَةً لِّلْمُؤْمِنِيْنَ وَيَهْدِيَكُمْ صِرَاطًا
مُّسْتَقِيْمًا ﴿٢١﴾

ਅੱਲਾਹ ਨੇ ਤੁਹਾਡੇ ਨਾਲ ਬਹੁਤ ਸਾਰੀਆਂ ਗ਼ਨੀਮਤਾਂ ਦਾ ਇਕਰਾਰ ਕੀਤਾ ਹੈ, ਜੋ ਤੁਹਾਨੂੰ ਪ੍ਰਾਪਤ ਹੋਣਗੀਆਂ ਅਤੇ ਇਹ ਵਰਤਮਾਨ[2] ਗ਼ਨੀਮਤ ਦਾ ਧਨ-ਪਦਾਰਥ ਤੁਹਾਨੂੰ ਓਹਨਾਂ ਇਕਰਾਰਾਂ ਵਿੱਚੋਂ ਛੇਤੀ ਹੀ ਪ੍ਰਾਪਤ ਹੋ ਗਿਆ ਹੈ ਅਤੇ ਲੋਕਾਂ ਦੇ ਹੱਥਾਂ ਨੂੰ ਤੁਹਾਡੇ ਵੱਲੋਂ ਰੋਕ[3] ਦਿੱਤਾ ਗਿਆ ਹੈ, ਤਾਂ ਜੁ ਏਹ (ਘਟਨਾਵਾਂ) ਸ਼ਰਧਾਲੂਆਂ ਲਈ ਇਕ ਚਮਤਕਾਰ ਬਣ ਜਾਣ ਅਤੇ ਉਹ (ਪ੍ਰਭੂ) ਤੁਹਾਨੂੰ ਇਸ ਦੁਆਰਾ ਸਿੱਧਾ ਮਾਰਗ ਦੱਸ ਸਕੇ ।੨੧।

وَّاُخْرٰى لَمْ تَقْدِرُوْا عَلَيْهَا قَدْ اَحَاطَ اللّٰهُ بِهَا ۗ
وَكَانَ اللّٰهُ عَلٰى كُلِّ شَيْءٍ قَدِيْرًا ﴿٢٢﴾

ਅਤੇ (ਇਸ ਤੋਂ ਛੁੱਟ) ਇਕ ਹੋਰ ਵੀ (ਜਿੱਤ[4]) ਹੈ, ਜੋ ਤੁਹਾਨੂੰ ਅਜੇ ਤਕ ਪ੍ਰਾਪਤ ਨਹੀਂ ਹੋਈ। ਅੱਲਾਹ ਨੇ ਉਸ ਦਾ ਵੀ ਫ਼ੈਸਲਾ ਕਰ ਦਿੱਤਾ ਹੋਇਆ ਹੈ ਅਤੇ ਅੱਲਾਹ ਹਰੇਕ ਇੱਛਤ ਗੱਲ ਤੇ ਪੂਰੀ ਤਰ੍ਹਾਂ ਸਮਰੱਥ ਹੈ ।੨੨।

وَلَوْ قٰتَلَكُمُ الَّذِيْنَ كَفَرُوْا لَوَلَّوُا الْاَدْبَارَ ثُمَّ لَا

ਜੇ ਇਨਕਾਰੀ ("ਹੁਦੈਬੀਆਂ" ਦੀ ਸੁਲਹ ਸਮੇਂ) ਤੁਹਾਡੇ ਨਾਲ ਲੜਦੇ, ਤਾਂ ਓਹ ਉਸ ਵੇਲੇ ਪਿੱਠ ਵਿਖਾ ਕੇ

---

[1]ਅਰਥਾਤ—"ਖ਼ੈਬਰ" ਦੀ ਜਿੱਤ ।

[2]ਅਰਥਾਤ—"ਖ਼ੈਬਰ" ਦਾ ਧਨ-ਪਦਾਰਥ ।

[3]ਅਰਥਾਤ—"ਹੁਦੈਬੀਆ" ਸਮੇਂ ।

[4]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ "ਖ਼ੈਬਰ" ਦੀ ਜਿੱਤ ਮਗਰੋਂ ਹੋਰ ਜਿੱਤਾਂ ਵੀ ਪ੍ਰਾਪਤ ਹੋਣਗੀਆਂ ।

يَجِدُوْنَ وَلِيًّا وَّلَا نَصِيْرًا ﴿٢٣﴾

ਨੱਸ ਜਾਂਦੇ ਅਤੇ ਓਹਨਾਂ ਦਾ ਕੋਈ ਵੀ ਆਸਰਾ ਨਾ ਹੁੰਦਾ ਤੇ ਨਾ ਕੋਈ ਸਹਾਇਕ (ਹੀ ਬਣਦਾ) ।੨੩।

سُنَّةَ اللّٰهِ الَّتِيْ قَدْ خَلَتْ مِنْ قَبْلُ ۚ وَلَنْ تَجِدَ لِسُنَّةِ اللّٰهِ تَبْدِيْلًا ﴿٢٤﴾

ਅੱਲਾਹ ਦੀ ਮਰਯਾਦਾ ਨੂੰ ਸਦਾ ਚੇਤੇ ਰੱਖੋ, ਜੋ ਆਦਿ ਕਾਲ ਤੋਂ ਹੀ ਚਲੀ ਆ ਰਹੀ ਹੈ, ਅਰਥਾਤ ਤੂੰ ਅੱਲਾਹ ਦੀ ਨੀਅਤ ਮਰਯਾਦਾ ਵਿਚ ਕਦੇ ਵੀ ਕੋਈ ਵਟਾਉ-ਸਟਾਉ ਨਹੀਂ ਵੇਖੇਂਗਾ ।੨੪।

وَهُوَ الَّذِيْ كَفَّ اَيْدِيَهُمْ عَنْكُمْ وَاَيْدِيَكُمْ عَنْهُمْ بِبَطْنِ مَكَّةَ مِنْ بَعْدِ اَنْ اَظْفَرَكُمْ عَلَيْهِمْ ۚ وَكَانَ اللّٰهُ بِمَا تَعْمَلُوْنَ بَصِيْرًا ﴿٢٥﴾

ਅਤੇ ਉਹ (ਪ੍ਰਭੂ) ਹੀ ਹੈ, ਜਿਸ ਨੇ ਓਹਨਾਂ ਦੇ ਹੱਥਾਂ ਨੂੰ ਤੁਹਾਥੋਂ ਤੇ ਤੁਹਾਡੇ ਹੱਥਾਂ ਨੂੰ ਓਹਨਾਂ ਤੋਂ "ਮੱਕੇ" ਦੀ ਘਾਟੀ ਵਿਚ ਇਸ ਤੋਂ ਮਗਰੋਂ ਰੋਕ ਦਿੱਤਾ ਹੈ ਕਿ ਤੁਸੀਂ (ਲੋੜ ਅਨੁਸਾਰ) ਓਹਨਾਂ ਤੇ ਜਿੱਤ ਪ੍ਰਾਪਤ ਕਰ ਚੁੱਕੇ ਸੀ ਅਤੇ ਅੱਲਾਹ ਤੁਹਾਡੇ ਕਰਤਵਾਂ ਦਾ ਵੇਖਣਹਾਰ ਸੀ, (ਅਰਥਾਤ ਇਸ ਦਾ ਜਾਣਨਹਾਰ ਸੀ ਕਿ ਤੁਸੀਂ ਲੜਨ ਤੋਂ ਨਹੀਂ ਡਰਦੇ ਸੀ) ।੨੫।

هُمُ الَّذِيْنَ كَفَرُوْا وَصَدُّوْكُمْ عَنِ الْمَسْجِدِ الْحَرَامِ وَالْهَدْيَ مَعْكُوْفًا اَنْ يَّبْلُغَ مَحِلَّهٗ ۚ وَلَوْلَا رِجَالٌ مُّؤْمِنُوْنَ وَنِسَآءٌ مُّؤْمِنٰتٌ لَّمْ تَعْلَمُوْهُمْ اَنْ تَطَئُوْهُمْ فَتُصِيْبَكُمْ مِّنْهُمْ مَّعَرَّةٌ ۢ بِغَيْرِ عِلْمٍ ۚ لِيُدْخِلَ اللّٰهُ فِيْ رَحْمَتِهٖ مَنْ يَّشَآءُ ۚ لَوْ تَزَيَّلُوْا

ਓਹ (ਤੁਹਾਡੇ ਵੈਰੀ) ਹੀ ਸਨ, ਜਿਨ੍ਹਾਂ ਨੇ ਇਨਕਾਰ ਕੀਤਾ ਸੀ, ਅਰਥਾਤ ਤੁਹਾਨੂੰ "ਕਾਬੇ" (ਦੀ ਯਾਤਰਾ) ਤੋਂ ਰੋਕ ਦਿੱਤਾ ਸੀ ਅਤੇ ਇਸ ਤਰ੍ਹਾਂ ਓਹਨਾਂ ਕੁਰ-ਬਾਨੀਆਂ ਨੂੰ ਵੀ ਰੋਕ ਦਿੱਤਾ ਸੀ, ਜੋ ("ਮੱਕੇ" ਲਈ) ਨੀਅਤ ਸਨ, (ਅਰਥਾਤ ਇਸ ਗੱਲ ਤੋਂ ਰੋਕ ਦਿੱਤਾ ਸੀ ਕਿ) ਓਹ ਆਪਣੇ ਨੀਅਤ ਟਿਕਾਣੇ ਤਕ ਪੁੱਜ ਸਕਣ ਅਤੇ ਜੇ ("ਮੱਕੇ" ਵਿਚ) ਕੁਝ ਸ਼ਰਧਾਲੂ ਮਰਦ ਤੇ ਸ਼ਰਧਾਲੂ ਤੀਵੀਆਂ ਅਜੇਹੀਆਂ ਨਾ ਹੁੰਦੀਆਂ ਜਿਨ੍ਹਾਂ ਨੂੰ ਤੁਸੀਂ ਨਹੀਂ ਜਾਣਦੇ ਸੀ, ਅਰਥਾਤ ਜੇ ਇਹ ਤੌਖਲਾ ਨਾ ਹੁੰਦਾ ਕਿ ਤੁਸੀਂ ਓਹਨਾਂ ਨੂੰ ਅਣਜਾਣਪੁਣੇ ਵਿਚ ਪੈਰਾਂ ਹੇਠ ਲਤਾੜ ਦਿਉਗੇ ਅਤੇ ਉਸ ਦੇ ਸਿੱਟੇ ਵਿਚ ਤੁਹਾਡੇ ਸਿਰ ਦੋਸ਼ ਥੱਪਿਆ ਜਾਏਗਾ, (ਤਾਂ ਅਸੀਂ ਤੁਹਾਨੂੰ ਲੜਨ ਦਿੰਦੇ, ਪਰ ਅੱਲਾਹ ਨੇ ਤੁਹਾਨੂੰ ਰੋਕ ਦਿੱਤਾ ਸੀ); ਤਾਂ ਜੁ ਅੱਲਾਹ ਜਿਸ ਨੂੰ ਯੋਗ ਸਮਝਦਾ, ਉਸ ਨੂੰ ਆਪਣੀ ਮਿਹਰ ਦਾ ਭਾਗੀ

لَعَذَّبْنَا الَّذِيْنَ كَفَرُوْا مِنْهُمْ عَذَابًا اَلِيْمًا ﴿٢٥﴾

ਬਣਾਉਂਦਾ। ਜੇ (ਲੁਕਵੇਂ ਸ਼ਰਧਾਲੂ) ਕਿਤੇ ਇਧਰ ਓਧਰ ਚਲੇ ਗਏ ਹੁੰਦੇ, ਅਸੀਂ "ਮੱਕੇ" ਦੇ ਵਸਨੀਕ ਇਨਕਾਰੀਆਂ ਨੂੰ ਜ਼ਰੂਰ ਘੋਰ ਕਸ਼ਟ ਦੇ ਦਿੰਦੇ।੨੫।

اِذْ جَعَلَ الَّذِيْنَ كَفَرُوْا فِيْ قُلُوْبِهِمُ الْحَمِيَّةَ حَمِيَّةَ الْجَاهِلِيَّةِ فَاَنْزَلَ اللّٰهُ سَكِيْنَتَهٗ عَلٰى رَسُوْلِهٖ وَ عَلَى الْمُؤْمِنِيْنَ وَ اَلْزَمَهُمْ كَلِمَةَ التَّقْوٰى وَكَانُوْٓا اَحَقَّ بِهَا وَ اَهْلَهَا ۭ وَكَانَ اللّٰهُ بِكُلِّ شَيْءٍ عَلِيْمًا ﴿٢٦﴾ ع

(ਉਹ ਸਮਾਂ ਯਾਦ ਕਰੋ ਜਦ ਕਿ) ਇਨਕਾਰੀਆਂ ਨੇ ਆਪਣੇ ਮਨਾਂ ਵਿਚ ਪੱਖਪਾਤ ਦੀ ਰੂਹ ਫੂਕ ਦਿੱਤੀ ਸੀ, ਜੋ ਅਗਿਆਨਤਾ ਤੇ ਪੱਖਪਾਤ ਦੀ ਰੂਹ ਸੀ। ਇਸ ਤੇ ਅੱਲਾਹ ਨੇ ਆਪਣੇ ਵੱਲੋਂ ਉਤਰਣ ਵਾਲਾ ਧੀਰਜ ਆਪਣੇ ਰਸੂਲ ਦੇ ਦਿਲ ਤੇ ਅਤੇ ਸ਼ਰਧਾਲੂਆਂ ਦੇ ਦਿਲ ਤੇ ਉਤਾਰ ਦਿੱਤਾ ਸੀ ਅਤੇ ਸੰਜਮਤਾ ਦੇ ਢੰਗ ਅਨੁਸਾਰ ਓਹਨਾਂ ਦੇ ਪੈਰ ਪੱਕੇ ਕਰ ਦਿੱਤੇ ਸਨ। ਉਹੋ ਇਸ ਦੇ ਵਧੇਰੇ ਅਧਿਕਾਰੀ ਤੇ ਇਸ ਦੇ ਵਧੇਰੇ ਯੋਗ ਸਨ ਅਤੇ ਅੱਲਾਹ ਹਰੇਕ ਚੀਜ਼ ਦਾ ਵੱਡਾ ਜਾਣਨਹਾਰ ਹੈ।੨੬। (ਰਕੂਅ ੩)

لَقَدْ صَدَقَ اللّٰهُ رَسُوْلَهُ الرُّءْيَا بِالْحَقِّ ۚ لَتَدْخُلُنَّ الْمَسْجِدَ الْحَرَامَ اِنْ شَآءَ اللّٰهُ اٰمِنِيْنَ ۙ مُحَلِّقِيْنَ رُءُوْسَكُمْ وَ مُقَصِّرِيْنَ ۙ لَا تَخَافُوْنَ ۭ فَعَلِمَ مَا لَمْ تَعْلَمُوْا فَجَعَلَ مِنْ دُوْنِ ذٰلِكَ فَتْحًا قَرِيْبًا ﴿٢٧﴾

ਅੱਲਾਹ ਨੇ ਆਪਣੇ ਰਸੂਲ ਨੂੰ ਉਸ ਦੇ ਸੁਪਨੇ[1] ਦਾ ਭਾਵ ਪੂਰਨ ਤੌਰ 'ਤੇ ਸੱਚਾ ਕਰ ਵਿਖਾਇਆ ਸੀ, ਜਿਸ ਵਿਚ ਇਹ ਵਰਣਨ ਸੀ ਕਿ ਤੁਸੀਂ ਸਤਿਕਾਰ-ਯੋਗ ਮਸੀਤ ("ਕਾਬੇ") ਵਿਚ ਜੇ ਅੱਲਾਹ ਨੂੰ ਭਾਇਆ, ਤਾਂ ਸ਼ਾਂਤੀ ਨਾਲ ਜ਼ਰੂਰ ਜਾਉਗੇ (ਅਤੇ) ਤੁਸੀਂ ਆਪਣੇ ਸਿਰ ਪੂਰਨ ਤੌਰ ਤੇ ਮੁੰਡਾਏ ਹੋਣਗੇ, ਜਾਂ ਥੋੜ੍ਹੇ ਥੋੜ੍ਹੇ ਵਾਲ ਕਤਰਾਏ ਹੋਣਗੇ। ਤੁਹਾਨੂੰ ਕੋਈ ਸਹਿਮ ਨਹੀਂ ਹੋਵੇਗਾ। ਸੋ ਅੱਲਾਹ ਉਸ ਦਾ ਜਾਣਨਹਾਰ ਹੈ, ਜਿਸ ਦਾ ਤੁਹਾਨੂੰ ਕੁਝ ਥਹੁ-ਪਤਾ ਨਹੀਂ ਸੀ ਅਤੇ ਉਸ ਨੇ ਇਸ ਤੋਂ ਉਰ੍ਹਾਂ ਇਕ ਹੋਰ ਜਿੱਤ ਨੀਅਤ ਕਰ ਦਿੱਤੀ ਹੈ[2]।੨੭।

---

[1]ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਸੁਪਨਾ ਵੇਖਿਆ ਸੀ ਕਿ ਆਪ "ਕਾਬੇ" ਦੀ ਪਰਕਰਮਾ ਕਰ ਰਹੇ ਹਨ। ਇਸ ਸੁਪਨੇ ਨੂੰ ਪੂਰਾ ਕਰਨ ਲਈ ਹੀ ਆਪ "ਮੱਕੇ" ਵਲ ਗਏ ਸਨ, ਪਰ "ਹੁਦੇਬੀਆ" ਦੇ ਅਸਥਾਨ ਤੇ ਆਪ ਨੂੰ ਰੋਕ ਦਿੱਤਾ ਗਿਆ ਸੀ। ਓੜਕ ਇਨਕਾਰੀਆਂ ਨੇ ਇਹ ਅਰਜ਼ੋਈ ਕੀਤੀ ਸੀ ਕਿ ਆਪ ਇਸ ਸਾਲ ਪਰਕਰਮਾ ਨਾ ਕਰਨ। ਹਾਂ; ਅਗਲੇ ਵਰ੍ਹੇ ਆਪ ਨੂੰ ਕੋਈ ਰੋਕ ਨਹੀਂ ਹੋਵੇਗੀ, ਉਸ ਸਮੇਂ ਪਰਕਰਮਾ ਕਰ ਲੈਣ। ਆਪ ਨੇ ਇਹ ਗੱਲ ਮੰਨ ਲਈ ਸੀ ਤੇ ਸੰਧੀ ਪੱਤਰ ਵਿਚ ਇਸ ਨੂੰ ਵੀ ਲਿਖ ਲਿਆ ਸੀ। ਇਸੇ ਬਚਨ ਵਲ ਇਸ ਆਇਤ ਵਿਚ ਇਸ਼ਾਰਾ ਕੀਤਾ ਗਿਆ ਹੈ।

[2]ਇਹ ਫੇਰ "ਖੈਬਰ" ਦੀ ਜਿੱਤ ਦਾ ਹੀ ਵਰਣਨ ਹੈ।

هُوَ الَّذِيٓ اَرْسَلَ رَسُوْلَهٗ بِالْهُدٰى وَدِيْنِ الْحَقِّ لِيُظْهِرَهٗ عَلَى الدِّيْنِ كُلِّهٖ ۭ وَكَفٰى بِاللّٰهِ شَهِيْدًا ﴿٢٩﴾

ਉਹੋ (ਪ੍ਰਭੂ ਹੀ) ਹੈ, ਜਿਸ ਨੇ ਆਪਣੇ ਰਸੂਲ ਨੂੰ ਸੁਮਾਰਗ ਤੇ ਸੱਚੇ ਧਰਮ ਨਾਲ (ਜਗ ਤੇ) ਭੇਜਿਆ ਹੈ; ਤਾਂਜੁ ਸਾਰੇ ਧਰਮਾਂ ਉੱਤੇ ਇਸ ਨੂੰ ਪ੍ਰਬਲ ਕਰ ਸਕੇ ਅਤੇ ਅੱਲਾਹ ਕਾਫ਼ੀ ਗਵਾਹ ਹੈ ।੨੯।

مُحَمَّدٌ رَّسُوْلُ اللّٰهِ ۭ وَالَّذِيْنَ مَعَهٗٓ اَشِدَّاۗءُ عَلَى الْكُفَّارِ رُحَمَاۗءُ بَيْنَهُمْ تَرٰىهُمْ رُكَّعًا سُجَّدًا يَّبْتَغُوْنَ فَضْلًا مِّنَ اللّٰهِ وَرِضْوَانًا ۡ سِيْمَاهُمْ فِيْ وُجُوْهِهِمْ مِّنْ اَثَرِ السُّجُوْدِ ۭ ذٰلِكَ مَثَلُهُمْ فِي التَّوْرٰىةِ ښ وَمَثَلُهُمْ فِي الْاِنْجِيْلِ ڗ كَزَرْعٍ اَخْرَجَ شَطْــــَٔهٗ فَاٰزَرَهٗ فَاسْتَغْلَظَ

(ਹਜ਼ਰਤ) "ਮੁਹੰਮਦ" (ਸ:ਹਿਬ) ਅੱਲਾਹ ਦੇ ਰਸੂਲ ਹਨ ਅਤੇ ਜੋ ਲੋਕ ਆਪ ਦੇ ਅਨੁਯਾਈ ਹਨ, ਓਹ ਇਨਕਾਰੀਆਂ ਵਿਰੁਧ ਵੱਡਾ ਜੋਸ਼ ਰੱਖਦੇ ਹਨ, ਪਰ ਆਪਸ ਵਿਚ ਇਕ ਦੂਜੇ ਬਾਰੇ ਵੱਡੇ ਮੋਮ-ਦਿਲ ਹਨ । ਤੂੰ ਓਹਨਾਂ ਨੂੰ ਸ਼ਿਰਕ ਤੋਂ ਪਾਕ ਤੇ ਅੱਲਾਹ ਦਾ ਆਗਿਆਕਾਰੀ ਹੀ ਵੇਖੇਂਗਾ । ਓਹ ਅੱਲਾਹ ਦੀ ਮਿਹਰ ਤੇ ਰਜ਼ਾ ਦੇ ਚਾਹਵਾਨ ਰਹਿੰਦੇ ਹਨ । ਓਹਨਾਂ ਦੀ ਪਛਾਣ ਇਹ ਹੈ ਕਿ ਓਹਨਾਂ ਦੇ ਮੁਖੜਿਆਂ ਤੇ ਸਜਦਿਆਂ ਦੇ ਚਿੰਨ੍ਹ ਹਨ । ਓਹਨਾਂ ਦੀ ਇਸ ਅਵਸਥਾ ਦਾ ਵਰਣਨ ਤੌਰੇਤ ਤੇ ਅੰਜੀਲ[1] ਵਿਚ ਵੀ ਕੀਤਾ ਗਿਆ ਹੈ; ਜਿਹਾ ਕਿ ਉਹ ਇਕ ਖੇਤੀ[2] ਵਾਂਗ (ਹੋਣਗੇ) ਜੋ ਪਹਿਲਾਂ ਤਾਂ ਆਪਣੀ ਹਰਿਆਵਲ ਕੱਢਦੀ ਹੈ ਫੇਰ ਉਹ ਹਰਿਆਵਲ (ਅਰਸ਼ੀ ਤੇ ਫ਼ਰਸ਼ੀ ਗਿਜ਼ਾ ਨਾਲ) ਪੱਕੀ ਹੋ ਜਾਂਦੀ ਹੈ ਤੇ ਫੇਰ

---

[1]ਇਸ ਆਇਤ ਵਿਚ "ਅੰਜੀਲ" ਵਾਲਿਆਂ ਦੇ ਟਾਕਰੇ ਤੇ ਇਸਲਾਮੀ ਹਿੱਸੇ ਦੀ ਉਦਾਹਰਣ ਵਰਣਨ ਕੀਤੀ ਗਈ ਹੈ, ਜੋ ਮੁਹੰਮਦੀ "ਮਸੀਹ" ਦੀ ਸੰਗਤ ਹੈ ।

[2]ਇਸ ਆਇਤ ਵਿਚ ਉਸ ਪੇਸ਼ਗੋਈ ਵਲ ਇਸ਼ਾਰਾ ਕੀਤਾ ਗਿਆ ਹੈ, ਜੋ ਮਤੀ ਬਾਬ ੧੩, ਆਇਤ ੩ ਤੋਂ ੯ ਵਿਚ ਏਹਨਾਂ ਅੱਖਰਾਂ ਦੁਆਰਾ ਵਰਣਨ ਕੀਤੀ ਗਈ ਹੈ ਕਿ "ਇਕ ਕਿਸਾਨ ਦਾਣੇ ਬੀਜਣ ਲਈ ਘਰੋਂ ਨਿਕਲਿਆ ਸੀ ਤੇ ਬੀਜਣ ਸਮੇਂ ਕਈ ਦਾਣੇ ਰਾਹ ਦੇ ਕੰਢੇ ਤੇ ਡਿਗ ਪਏ ਸਨ ਜਿਨ੍ਹਾਂ ਨੂੰ ਪੰਛੀਆਂ ਨੇ ਦਬੋਚ ਲਿਆ ਸੀ ਤੇ ਕਈ ਪਥਰੇਲੀ ਭੂਇੰ ਤੇ ਡਿਗ ਪਏ ਸਨ, ਜਿੱਥੇ ਓਹਨਾਂ ਨੂੰ ਲੋੜ ਅਨੁਸਾਰ ਮਿੱਟੀ ਨਾ ਮਿਲ ਸਕੀ ਸੀ ਤੇ ਡੂੰਘੀ ਮਿੱਟੀ ਨਾ ਮਿਲਣ ਕਾਰਣ ਛੇਤੀ ਉਗ ਆਏ ਸਨ ਅਤੇ ਜਦ ਸੂਰਜ ਚੜ੍ਹਿਆ ਸੀ, ਤਾਂ ਸੜ ਗਏ ਸਨ ਤੇ ਜੜ੍ਹ ਨਾ ਹੋਣ ਦੇ ਕਾਰਣ ਸਾਰੇ ਹੀ ਸੁੱਕ ਗਏ ਸਨ ਅਤੇ ਕਈ ਝਾੜੀਆਂ ਵਿਚ ਡਿਗ ਪਏ ਸਨ, ਜਿਨ੍ਹਾਂ ਨੂੰ ਝਾੜੀਆਂ ਨੇ ਵਧ ਕੇ ਦਬਾ ਲਿਆ ਸੀ ਤੇ ਕਈ ਚੰਗੀ ਧਰਤੀ ਵਿਚ ਡਿੱਗੇ ਸਨ ਤੇ ਓਹਨਾਂ ਨੂੰ ਫਲ ਲੱਗਾ ਸੀ । ਕਈਆਂ ਨੂੰ ਸੌ ਗੁਣਾ, ਕਈਆਂ ਨੂੰ ਸੱਠ ਗੁਣਾ ਤੇ ਕਈਆਂ ਨੂੰ ਤੀਹ ਗੁਣਾ ।" ਕੁਰਾਨ ਸ਼ਰੀਫ਼ ਦੀ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਮੁਸਲਮਾਨਾਂ ਵਿਚ ਪਰਗਟ ਹੋਣ ਵਾਲੇ "ਮਸੀਹ" ਦੀ ਜਾਤੀ ਵੀ ਅਜਿਹੀ ਹੋਵੇਗੀ; ਜਿਵੇਂ ਕਿ ਚੰਗੀ ਧਰਤੀ ਵਿਚ ਬੀਜਿਆ ਦਾਣਾ ਅਤੇ ਅੱਲਾਹ ਉਸ ਵਿਚ ਅਜਿਹੀ ਬਰਕਤ ਰੱਖ ਦੇਵੇਗਾ ਕਿ ਇਕ ਇਕ ਦਾਣਾ ਸੱਠ-ਸੱਠ, ਸੱਤਰ-ਸੱਤਰ; ਸਗੋਂ ਸੌ-ਸੌ ਗੁਣਾਂ ਪੈਦਾ ਹੋਵੇਗਾ, ਪਰ ਛੇਤੀ ਨਹੀਂ; ਸਗੋਂ ਹੌਲੇ ਹੌਲੇ ।

فَاسْتَوٰى عَلٰى سُوْقِهٖ يُعْجِبُ الزُّرَّاعَ لِيَغِيْظَ بِهِمُ
الْكُفَّارَ ۭ وَعَدَ اللّٰهُ الَّذِيْنَ اٰمَنُوْا وَعَمِلُوا الصّٰلِحٰتِ
مِنْهُمْ مَّغْفِرَةً وَّاَجْرًا عَظِيْمًا ﴿۳۰﴾ ع

ਉਸ ਦੀ ਜੜ੍ਹ ਪੱਕਿਆਈ ਨਾਲ ਕਾਇਮ ਹੋ ਜਾਂਦੀ ਹੈ; ਇੱਥੋਂ ਤਕ ਕਿ ਕਿਸਾਨ ਨੂੰ ਖ਼ੁਸ਼ ਕਰ ਦਿੰਦੀ ਹੈ। ਇਸ ਦਾ ਸਿੱਟਾ ਇਹ ਨਿਕਲੇਗਾ ਕਿ ਇਨਕਾਰੀ ਓਹਨਾਂ (ਮੁਸਲਮਾਨਾਂ) ਨੂੰ ਵੇਖ ਵੇਖ ਕੇ ਸੜਨਗੇ। ਅੱਲਾਹ ਨੇ ਸ਼ਰਧਾਲੂਆਂ ਤੇ ਆਪਣੀ ਸ਼ਰਧਾ ਦੇ ਅਨੁਕੂਲ ਕਰਮ ਕਰਨ ਵਾਲਿਆਂ ਨਾਲ ਇਹ ਇਕਰਾਰ ਕੀਤਾ ਹੈ ਕਿ ਓਹਨਾਂ ਨੂੰ ਬਖ਼ਸ਼ਿਸ਼ ਤੇ ਵੱਡਾ ਫਲ ਦੇਵੇਗਾ।੩੦। (ਰਕੂਅ ੪)




# (੪੯) ਸੂਰਤ ਅਲ-ਹੁਜੁਰਾਤ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੯ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ﴿۱﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

يٰٓاَيُّهَا الَّذِيْنَ اٰمَنُوْا لَا تُقَدِّمُوْا بَيْنَ يَدَيِ اللّٰهِ
وَرَسُوْلِهٖ وَاتَّقُوا اللّٰهَ ۭ اِنَّ اللّٰهَ سَمِيْعٌ عَلِيْمٌ ﴿۲﴾

ਹੇ ਸ਼ਰਧਾਲੂਓ! ਅੱਲਾਹ ਤੇ ਉਸ ਦੇ ਰਸੂਲ ਦੇ ਸਾਮ੍ਹਣੇ ਵੱਧ ਵਧ ਕੇ ਗੱਲਾਂ ਨਾ ਕੀਤਾ ਕਰੋ, ਅਰਥਾਤ ਤੁਸੀਂ ਅੱਲਾਹ ਤੋਂ ਸਦਾ ਹੀ ਡਰਦੇ ਰਹੋ। ਅੱਲਾਹ ਵੱਡਾ ਸੁਣਨਹਾਰ ਤੇ ਜਾਣਨਹਾਰ ਹੈ।੨।

يٰٓاَيُّهَا الَّذِيْنَ اٰمَنُوْا لَا تَرْفَعُوْٓا اَصْوَاتَكُمْ فَوْقَ
صَوْتِ النَّبِيِّ وَلَا تَجْهَرُوْا لَهٗ بِالْقَوْلِ كَجَهْرِ

ਹੇ ਸ਼ਰਧਾਲੂਓ! ਨਬੀ ਦੀ ਆਵਾਜ਼ ਨਾਲੋਂ ਆਪਣੀ ਆਵਾਜ਼ ਉੱਚੀ ਨਾ ਕੀਤਾ ਕਰੋ, ਅਰਥਾਤ ਉਸ ਦੇ ਸਾਮ੍ਹਣੇ ਇਸ ਤਰ੍ਹਾਂ ਨਾ ਬੋਲਿਆ ਕਰੋ, ਜਿਵੇਂ ਕਿ ਤੁਸੀਂ ਆਪਸ ਵਿਚ ਇਕ ਦੂਜੇ ਨਾਲ ਉੱਚਾ ਬੋਲਦੇ

بَعْضِكُمْ لِبَعْضٍ اَنْ تَحْبَطَ اَعْمَالُكُمْ وَاَنْتُمْ
لَا تَشْعُرُوْنَ ۝٣

ਹੋ। ਕਿਤੇ ਇਹ ਨਾ ਹੋਵੇ ਕਿ ਤੁਹਾਡੀ ਸਾਰੀ ਕੀਤੀ ਕਤਰੀ ਅਜਾਈਂ ਚਲੀ ਜਾਏ ।੩।

اِنَّ الَّذِيْنَ يَغُضُّوْنَ اَصْوَاتَهُمْ عِنْدَ رَسُوْلِ اللّٰهِ
اُولٰٓئِكَ الَّذِيْنَ امْتَحَنَ اللّٰهُ قُلُوْبَهُمْ لِلتَّقْوٰى ؕ
لَهُمْ مَّغْفِرَةٌ وَّاَجْرٌ عَظِيْمٌ ۝٤

ਜੋ ਲੋਕ ਆਪਣੀਆਂ ਅਵਾਜ਼ਾਂ ਰਸੂਲ ਦੇ ਸਾਮ੍ਹਣੇ ਨੀਵੀਆਂ ਰੱਖਦੇ ਹਨ। ਓਹਨਾਂ ਦੇ ਦਿਲਾਂ ਦੀ ਅੱਲਾਹ ਨੇ ਸੰਜਮਤਾ ਵਾਸਤੇ ਪੂਰੀ ਤਰ੍ਹਾਂ ਵੇਖ-ਭਾਲ ਕਰ ਲਈ ਹੈ, ਅਰਥਾਤ ਓਹਨਾਂ ਲਈ ਵੱਡੀ ਬਖ਼ਸ਼ਿਸ਼ ਤੇ ਵੱਡਾ ਫਲ ਨੀਅਤ ਹੈ ।੪।

اِنَّ الَّذِيْنَ يُنَادُوْنَكَ مِنْ وَّرَآءِ الْحُجُرٰتِ
اَكْثَرُهُمْ لَا يَعْقِلُوْنَ ۝٥

ਓਹ ਲੋਕ ਜੋ ਕਮਰਿਆਂ ਦੀਆਂ ਕੰਧਾਂ ਦੇ ਪਿਛਲੇ ਪਾਸਿਓਂ ਤੈਨੂੰ ਅਵਾਜ਼ਾਂ ਦਿੰਦੇ ਹਨ, ਓਹਨਾਂ ਵਿੱਚੋਂ ਵਧੇਰੇ ਮੂਰਖ ਹਨ ।੫।

وَلَوْ اَنَّهُمْ صَبَرُوْا حَتّٰى تَخْرُجَ اِلَيْهِمْ لَكَانَ
خَيْرًا لَّهُمْ ؕ وَاللّٰهُ غَفُوْرٌ رَّحِيْمٌ ۝٦

ਜੇ ਓਹ ਉਸ ਸਮੇਂ ਤਕ ਉਡੀਕ ਕਰਦੇ ਕਿ ਤੂੰ ਆਪ ਹੀ ਘਰੋਂ ਨਿਕਲ ਕੇ ਬਾਹਰ ਆ ਜਾਏਂ, ਤਾਂ ਇਹ ਓਹਨਾਂ ਲਈ ਵੱਡਾ ਚੰਗਾ ਹੁੰਦਾ, ਅਰਥਾਤ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੬।

يٰٓاَيُّهَا الَّذِيْنَ اٰمَنُوْٓا اِنْ جَآءَكُمْ فَاسِقٌۢ بِنَبَاٍ
فَتَبَيَّنُوْٓا اَنْ تُصِيْبُوْا قَوْمًاۢ بِجَهَالَةٍ فَتُصْبِحُوْا
عَلٰى مَا فَعَلْتُمْ نٰدِمِيْنَ ۝٧

ਹੇ ਸ਼ਰਧਾਲੂਓ! ਜੇ ਤੁਹਾਡੇ ਵਲ ਕੋਈ ਮਨਮੁਖ ਕੋਈ ਖ਼ਾਸ ਖ਼ਬਰ ਲੈ ਕੇ ਆਏ, ਤਾਂ ਤੁਸੀਂ ਉਸ ਦੀ ਛਾਣ-ਬੀਣ ਕਰ ਲਿਆ ਕਰੋ। ਕਿਤੇ ਇਹ ਨਾ ਹੋਵੇ ਕਿ ਤੁਸੀਂ ਅਣਜਾਣ ਪੁਣੇ ਵਿਚ ਕਿਸੇ ਜਾਤੀ ਤੇ ਹੱਲਾ ਬੋਲ ਦਿਓ ਤੇ ਫੇਰ ਤੁਹਾਨੂੰ ਆਪਣੇ ਇਸ ਕਰਤਵ ਤੇ ਸ਼ਰਮਿੰਦਾ ਹੋਣਾ ਪਏ ।੭।

وَاعْلَمُوْٓا اَنَّ فِيْكُمْ رَسُوْلَ اللّٰهِ ؕ لَوْ يُطِيْعُكُمْ فِيْ
كَثِيْرٍ مِّنَ الْاَمْرِ لَعَنِتُّمْ وَلٰكِنَّ اللّٰهَ حَبَّبَ اِلَيْكُمُ
الْاِيْمَانَ وَزَيَّنَهٗ فِيْ قُلُوْبِكُمْ وَكَرَّهَ اِلَيْكُمُ الْكُفْرَ

ਅਤੇ ਇਹ ਜਾਣ ਲਓ ਕਿ ਇਸ ਸਮੇਂ ਅੱਲਾਹ ਦਾ ਰਸੂਲ ਤੁਹਾਡੇ ਵਿਚ ਮੌਜੂਦ ਹੈ। ਜੇ ਵਧੇਰੇ ਮਾਮਲਿਆਂ ਵਿਚ ਉਹ ਤੁਹਾਡੀਆਂ ਗੱਲਾਂ ਮੰਨਣ ਲਗ ਪਏ, ਤਾਂ ਤੁਸੀਂ ਕਈ ਔਕੜਾਂ ਵਿਚ ਫਸ ਜਾਉਗੇ; ਪਰ ਅੱਲਾਹ ਨੇ ਤੁਹਾਡੀਆਂ ਨਜ਼ਰਾਂ ਵਿਚ ਸ਼ਰਧਾ ਨੂੰ ਪਿਆਰਾ ਬਣਾ ਦਿੱਤਾ ਹੈ ਅਤੇ ਤੁਹਾਡੇ ਮਨਾਂ ਵਿਚ ਉਸ ਨੂੰ ਸੋਹਣਾ ਕਰ ਕੇ ਵਿਖਾ ਦਿੱਤਾ ਹੈ, ਅਰਥਾਤ

وَ الْفُسُوْقَ وَ الْعِصْيَانَ ۭ اُولٰۗىِٕكَ هُمُ الرّٰشِدُوْنَ ۙ﴿۸﴾
فَضْلًا مِّنَ اللّٰهِ وَ نِعْمَةً ۭ وَ اللّٰهُ عَلِيْمٌ حَكِيْمٌ ﴿۹﴾

ਤੁਹਾਡੀਆਂ ਨਜ਼ਰਾਂ ਵਿਚ ਇਨਕਾਰ, ਮਨਮੁੱਖਤਾ ਤੇ ਅਵੱਗਿਆ ਨੂੰ ਘ੍ਰਿਣਤ ਕਰ ਦਿੱਤਾ ਹੈ। (ਜਿਨ੍ਹਾਂ ਲੋਕਾਂ ਤੇ ਇਹ ਆਇਤ ਘਟਦੀ ਹੈ) ਉਹੋ ਹੀ ਸਿੱਧੇ ਮਾਰਗ ਤੇ ਚਲ ਰਹੇ ਹਨ। (ਇਹ ਕੇਵਲ) ਅੱਲਾਹ ਦੀ ਮਿਹਰ ਤੇ ਉਪਕਾਰ (ਦਾ ਸਿੱਟਾ) ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ।੮-੯।

وَاِنْ طَآىِٕفَتٰنِ مِنَ الْمُؤْمِنِيْنَ اقْتَتَلُوْا فَاَصْلِحُوْا بَيْنَهُمَا ۚ فَاِنْۢ بَغَتْ اِحْدٰىهُمَا عَلَى الْاُخْرٰى فَقَاتِلُوا الَّتِيْ تَبْغِيْ حَتّٰى تَفِيْۗءَ اِلٰٓى اَمْرِ اللّٰهِ ۚ فَاِنْ فَاۗءَتْ فَاَصْلِحُوْا بَيْنَهُمَا بِالْعَدْلِ وَاَقْسِطُوْا ۭ اِنَّ اللّٰهَ يُحِبُّ الْمُقْسِطِيْنَ ﴿۱۰﴾

ਜੇ ਸ਼ਰਧਾਲੂਆਂ ਦੇ ਦੋ[1] ਧੜੇ ਆਪਸ ਵਿਚ ਲੜ ਪੈਣ, ਤਾਂ ਤੁਸੀਂ ਓਹਨਾਂ ਦੋਹਾਂ[2] ਵਿਚਾਲੇ ਸੁਲਹ ਸਫ਼ਾਈ ਕਰਵਾ ਦਿਓ। ਫੇਰ ਜੇ ਸੁਲਹ ਸਫ਼ਾਈ ਹੋ ਜਾਣ ਮਗਰੋਂ ਓਹਨਾਂ ਵਿੱਚੋਂ ਕੋਈ ਇਕ ਦੂਜੇ ਉੱਤੇ ਹੱਲਾ ਕਰ ਦੇਵੇ, ਤਾਂ ਤੁਸੀਂ ਸਾਰੇ ਰਲ ਕੇ ਉਸ ਚੜ੍ਹਾਈ ਕਰਨ ਵਾਲੇ ਵਿਰੁਧ ਜੰਗ ਕਰੋ; ਇੱਥੋਂ ਤਕ ਕਿ ਉਹ ਅੱਲਾਹ ਦੇ ਹੁਕਮ ਵਲ ਪਰਤ ਆਏ। ਫੇਰ ਜੇ ਉਹ ਅੱਲਾਹ ਦੇ ਹੁਕਮ ਵਲ ਪਰਤ ਆਏ, ਤਾਂ ਨਿਆਂ ਪੂਰਬਕ[3] ਢੰਗ ਨਾਲ ਓਹਨਾਂ (ਦੋਹਾਂ ਲੜਨ ਵਾਲਿਆਂ) ਵਿਚਾਲੇ ਸੁਲ੍ਹਾ ਸਫ਼ਾਈ ਕਰਾ ਦਿਓ ਤੇ ਨਿਆਂ[4] ਨੂੰ ਮੁਖ ਰੱਖੋ। ਬੇਸ਼ੱਕ ਅੱਲਾਹ ਨਿਆਂ ਕਰਨ ਵਾਲਿਆਂ ਨੂੰ ਪਸੰਦ ਕਰਦਾ ਹੈ।੧੦।

---

[1]ਇਸ ਆਇਤ ਵਿਚ (ਇਸਲਾਮੀ) ਯੂ. ਐਨ. ਓ. ਦਾ ਨਕਸ਼ਾ ਖਿੱਚਿਆ ਗਿਆ ਹੈ। ਸ਼ੋਕ ਕਿ ਲੀਗ ਆਫ ਨੇਸ਼ਨਲ ਨੇ ਇਸ ਤੇ ਵਰਤੋਂ ਨਾ ਕੀਤੀ ਅਤੇ ਨਿਹਫਲ ਰਹੀ।

ਯੂ. ਐਨ. ਓ. ਵੀ ਕਈ ਮਾਮਲਿਆਂ ਵਿਚ ਕਾਇਰਤਾ ਵਿਖਾ ਰਹੀ ਹੈ ਤੇ ਇਹ ਉਸ ਦੀ ਨਾਕਾਮੀ ਦੇ ਚਿਹਨ ਚੱਕਰ ਹਨ। ਜਦ ਤਕ ਪੂਰੀ ਤਰ੍ਹਾਂ ਇਸ ਆਇਤ ਵਿਚ ਵਰਣਨ ਸ਼ਰਤਾਂ ਉੱਤੇ ਯੂ. ਐਨ. ਓ. ਵਰਤੋਂ ਨਹੀਂ ਕਰੇਗੀ, ਸਫਲ ਨਹੀਂ ਹੋ ਸਕੇਗੀ।

[2]ਇਸ ਆਇਤ ਵਿਚ ਵਰਣਨ ਸ਼ਰਧਾਲੂ ਪਦ ਤੋਂ ਟਪਲਾ ਨਹੀਂ ਖਾਣਾ ਚਾਹੀਦਾ। ਇੱਥੇ ਸ਼ਰਧਾਲੂ ਪਦ ਇਸ ਲਈ ਵਰਤਿਆ ਗਿਆ ਹੈ ਕਿ ਮੁਸਲਮਾਨ ਜਾਤੀਆਂ ਮੁਸਲਮਾਨਾਂ ਵਿਚਾਲੇ ਹੀ ਫੈਸਲਾ ਕਰਾ ਸਕਦੀਆਂ ਹਨ। ਨਹੀਂ ਤਾਂ ਅਸੂਲੀ ਤੌਰ ਤੇ ਇਹ ਆਇਤ ਸਾਰੀਆਂ ਜਾਤੀਆਂ ਲਈ ਆਪਣੇ ਅੰਦਰ ਅਗਵਾਈ ਦੇ ਸਾਧਨ ਰੱਖਦੀ ਹੈ।

[3]ਅਰਥਾਤ—ਓਹਨਾਂ ਦੀ ਸੁਲਹ-ਸਫ਼ਾਈ ਕਰਾਉਣ ਸਮੇਂ ਆਪਣੇ ਲਾਭ ਮੁਖ ਰੱਖਣੇ ਦਾ ਜਤਨ ਨਾ ਕਰਨਾ। ਹਾਂ, ਅਸਲ ਝਗੜੇ ਵਾਲੀ ਗੱਲ ਦਾ ਨਿਪਟਾਰਾ ਕਰਾ ਦੇਣਾ। ਇਸ ਬਾਰੇ ਕੇਵਲ ਇੱਕੋ ਹੀ ਉਦਾਹਰਣ ਮਿਲਦੀ ਹੈ ਤੇ ਉਹ "ਅਮਰੀਕਾ" ਦੀ ਹੈ, ਜਿਸ ਨੇ "ਕੋਰੀਆ" ਤੇ "ਸਵੇਜ਼" ਦੇ ਝਗੜਿਆਂ ਸਮੇਂ ਸੋਹਣਾ ਨਮੂਨਾ ਪੇਸ਼ ਕੀਤਾ ਹੈ।

[4]*ਇਸ ਦਾ ਏਹੋ ਭਾਵ ਹੈ ਕਿ ਓਹਨਾਂ ਲੜਨ ਵਾਲੀਆਂ ਜਾਤੀਆਂ ਵਿਚ ਸੁਲਹ-ਸਫ਼ਾਈ ਕਰਾਉਣ ਸਮੇਂ ਆਪਣਾ ਕੋਈ ਲਾਭ ਪ੍ਰਾਪਤ ਕਰਨ ਦਾ ਜਤਨ ਨਾ ਕਰਨਾ।*

إِنَّمَا الْمُؤْمِنُونَ إِخْوَةٌ فَأَصْلِحُوا بَيْنَ أَخَوَيْكُمْ وَاتَّقُوا اللَّهَ لَعَلَّكُمْ تُرْحَمُونَ ⑩

ਸਾਰੇ ਸ਼ਰਧਾਲੂ[1] ਆਪਸ ਵਿਚ ਭਰਾ-ਭਰਾ ਹਨ। ਸੋ ਤੁਸੀਂ ਆਪਣੇ ਦੋ ਭਰਾਵਾਂ ਵਿਚਾਲੇ ਜੋ ਆਪਸ ਵਿਚ ਲੜਦੇ ਹੋਣ, ਸੁਲਹ-ਸਫ਼ਾਈ ਕਰਾ ਦਿਆ ਕਰੋ ਅਤੇ ਅੱਲਾਹ ਤੋਂ ਸਦਾ ਹੀ ਡਰਦੇ ਰਿਹਾ ਕਰੋ; ਤਾਂ ਜੁ ਤੁਹਾਡੇ ਉੱਤੇ ਮਿਹਰ ਕੀਤੀ ਜਾ ਸਕੇ।੧੧।

(ਰਕੂਅ ੧)

يَٰٓأَيُّهَا الَّذِينَ آمَنُوا لَا يَسْخَرْ قَوْمٌ مِّن قَوْمٍ عَسَىٰٓ أَن يَكُونُوا خَيْرًا مِّنْهُمْ وَلَا نِسَآءٌ مِّن نِّسَآءٍ عَسَىٰٓ أَن يَكُنَّ خَيْرًا مِّنْهُنَّ وَلَا تَلْمِزُوٓا أَنفُسَكُمْ وَلَا تَنَابَزُوا بِالْأَلْقَابِ بِئْسَ الِاسْمُ الْفُسُوقُ بَعْدَ الْإِيمَانِ وَمَن لَّمْ يَتُبْ فَأُولَٰٓئِكَ هُمُ الظَّٰلِمُونَ ⑪

ਹੇ ਸ਼ਰਧਾਲੂਓ! ਕੋਈ ਜਾਤੀ ਕਿਸੇ ਜਾਤੀ ਨੂੰ ਹੀਣੀ ਸਮਝ ਕੇ ਮਖ਼ੌਲ ਨਾ ਕਰੇ। ਸੰਭਵ ਹੈ ਉਹ ਓਹਨਾਂ ਤੋਂ ਚੰਗੀ ਹੋਵੇ, ਅਰਥਾਤ ਨਾ ਹੀ (ਕਿਸੇ ਜਾਤੀ ਦੀਆਂ) ਤੀਵੀਆਂ ਦੂਜੀ (ਜਾਤੀ ਦੀਆਂ) ਤੀਵੀਆਂ ਨੂੰ ਹੀਣੀਆਂ ਸਮਝ ਕੇ ਓਹਨਾਂ ਨੂੰ ਕੋਈ ਹਾਸਾ-ਮਖ਼ੌਲ ਕਰਨ। ਹੋ ਸਕਦਾ ਹੈ ਕਿ ਉਹ (ਦੂਜੀ ਜਾਤੀ ਦੀਆਂ) ਤੀਵੀਆਂ ਓਹਨਾਂ ਤੋਂ ਚੰਗੀਆਂ ਹੋਣ ਅਤੇ ਨਾ ਤੁਸੀਂ ਇਕ ਦੂਜੇ ਨੂੰ ਮਿਹਣੇ ਦਿਆ ਕਰੋ, ਅਰਥਾਤ ਨਾ ਹੀ ਇਕ ਦੂਜੇ ਨੂੰ ਕੋਝੇ ਨਾਵਾਂ ਨਾਲ ਯਾਦ ਕੀਤਾ ਕਰੋ; ਕਿਉਂਕਿ ਸ਼ਰਧਾ ਤੋਂ ਮਗਰੋਂ ਅਵੱਗਿਆ ਕਰਨਾ, ਇਕ ਅਤਿ ਹੀ ਭੈੜੇ ਨਾਂ ਦਾ ਅਧਿਕਾਰੀ ਬਣਾ ਦਿੰਦਾ ਹੈ, (ਅਰਥਾਤ ਮਨਮੁਖ ਦਾ) ਅਤੇ ਜਿਹੜਾ ਵੀ ਇਸ ਤੋਂ ਨਾ ਮੁੜੇ, ਉਹ ਜ਼ਾਲਮ ਹੋਵੇਗਾ।੧੨।

يَٰٓأَيُّهَا الَّذِينَ آمَنُوا اجْتَنِبُوا كَثِيرًا مِّنَ الظَّنِّ إِنَّ بَعْضَ الظَّنِّ إِثْمٌ وَلَا تَجَسَّسُوا وَلَا يَغْتَب بَّعْضُكُم بَعْضًا أَيُحِبُّ أَحَدُكُمْ أَن يَأْكُلَ لَحْمَ

ਹੇ ਸ਼ਰਧਾਲੂਓ! ਤੁਸੀਂ ਸਾਰੇ ਭਰਮਾਂ ਤੋਂ ਬਚਣ ਦਾ ਜਤਨ ਕਰਦੇ ਰਿਹਾ ਕਰੋ; ਕਿਉਂਕਿ ਕਈ ਭਰਮ ਵੱਡਾ ਪਾਪ ਬਣ ਜਾਇਆ ਕਰਦੇ ਹਨ, ਅਰਥਾਤ ਤੁਸੀਂ ਇਕ ਦੂਜੇ ਦੀ ਜਾਸੂਸੀ ਨਾ ਕੀਤਾ ਕਰੋ ਅਤੇ ਨਾ ਹੀ ਤੁਹਾਡੇ ਵਿੱਚੋਂ ਕੋਈ ਕਿਸੇ ਦੀ ਚੁਗ਼ਲ-ਖ਼ੋਰੀ ਕਰਨ ਦਾ ਜਤਨ ਕਰੇ। ਕੀ ਤੁਹਾਡੇ ਵਿੱਚੋਂ ਕੋਈ

[1]ਅਰਥਾਤ—ਜੇ ਕਿਸੇ ਗੱਲੋਂ ਮਤਿਭੇਦ ਹੋ ਜਾਏ, ਤਾਂ ਓਹਨਾਂ ਨੂੰ ਇਹ ਗੱਲ ਸਦਾ ਚੇਤੇ ਰੱਖਣੀ ਚਾਹੀਦੀ ਹੈ ਕਿ ਓਹਨਾਂ ਦਾ ਆਪਸ ਵਿਚ ਵੱਡਾ ਸੰਬੰਧ ਇਸਲਾਮੀ ਭ੍ਰਾਤ੍ਰੀ-ਭਾਵ ਦਾ ਹੈ। ਛੋਟੇ-ਮੋਟੇ ਝਗੜੇ ਇਸਲਾਮੀ ਭ੍ਰਾਤ੍ਰੀ-ਭਾਵ ਵਿਚ ਵਿਘਨ ਪਾਉਣ ਦਾ ਕਾਰਣ ਨਹੀਂ ਬਣਨੇ ਚਾਹੀਦੇ।

أَخِيهِ مَيْتًا فَكَرِهْتُمُوهُ ۚ وَاتَّقُوا اللَّهَ ۚ إِنَّ اللَّهَ تَوَّابٌ رَّحِيمٌ ﴿۱۳﴾

ਆਪਣੇ ਮ੍ਰਿਤਕ ਭਰਾ ਦਾ ਮਾਸ ਖਾਣਾ ਪਸੰਦ ਕਰ ਸਕਦਾ ਹੈ ? (ਜੇ ਤੁਹਾਡੇ ਮੱਥੇ ਇਹ ਗੱਲ ਮੜ੍ਹੀ ਜਾਏ, ਤਾਂ) ਤੁਸੀਂ ਇਸ ਨੂੰ ਨਾ ਪਸੰਦ ਕਰੋਗੇ[1] ਅਤੇ ਅੱਲਾਹ ਤੋਂ ਸਦਾ ਹੀ ਡਰਦੇ ਰਹੋ । ਅੱਲਾਹ ਨਿਰਸੰਦੇਹ ਮਿਹਰ ਦੀ ਨਜ਼ਰ ਕਰਨ ਵਾਲਾ ਵੱਡਾ ਕਿਰਪਾ-ਨਿਧਾਨ ਹੈ ।੧੩।

يَا أَيُّهَا النَّاسُ إِنَّا خَلَقْنَاكُم مِّن ذَكَرٍ وَأُنثَىٰ وَجَعَلْنَاكُمْ شُعُوبًا وَقَبَائِلَ لِتَعَارَفُوا ۚ إِنَّ أَكْرَمَكُمْ عِندَ اللَّهِ أَتْقَاكُمْ ۚ إِنَّ اللَّهَ عَلِيمٌ خَبِيرٌ ﴿۱۴﴾

ਹੇ ਲੋਕੋ ! ਅਸੀਂ ਤੁਹਾਨੂੰ ਨਿਰਸੰਦੇਹ ਮਰਦ ਤੇ ਤੀਵੀਂ ਰਾਹੀਂ ਸਾਜਿਆ ਹੈ ਅਤੇ ਤੁਹਾਨੂੰ ਕਈ ਟੋਲਿਆਂ ਤੇ ਕਬੀਲਿਆਂ ਵਿਚ ਵੰਡ[2] ਦਿੱਤਾ ਹੈ; ਤਾਂਜੁ ਤੁਸੀਂ ਇਕ ਦੂਜੇ ਨੂੰ ਪਛਾਣ ਸਕੋ । ਅੱਲਾਹ ਦੇ ਨਜ਼ਦੀਕ ਤੁਹਾਡੇ ਵਿੱਚੋਂ ਉਹੋ ਵਧੇਰੇ ਪਤਿਵੰਤਾ ਹੈ, ਜੋ ਸੰਜਮੀ ਹੈ । ਬੇਸ਼ੱਕ ਅੱਲਾਹ ਵੱਡਾ ਜਾਣਨਹਾਰ ਤੇ ਖ਼ਬਰਦਾਰ ਹੈ ।੧੪।

قَالَتِ الْأَعْرَابُ آمَنَّا ۖ قُل لَّمْ تُؤْمِنُوا وَلَٰكِن قُولُوا أَسْلَمْنَا وَلَمَّا يَدْخُلِ الْإِيمَانُ فِي قُلُوبِكُمْ ۖ وَإِن تُطِيعُوا اللَّهَ وَرَسُولَهُ لَا يَلِتْكُم مِّنْ أَعْمَالِكُمْ شَيْئًا ۚ إِنَّ اللَّهَ غَفُورٌ رَّحِيمٌ ﴿۱۵﴾

ਕਈ ਪੇਂਡੂ[3] ਇਹ ਕਹਿੰਦੇ ਹਨ ਕਿ ਅਸੀਂ ਸ਼ਰਧਾ ਧਾਰਨ ਕਰ ਲਈ ਹੈ ; ਤੁਸੀਂ ਓਹਨਾਂ ਨੂੰ ਇਹ ਕਹਿ ਦਿਓ ਕਿ ਤੁਸੀਂ ਅਸਲ ਵਿਚ ਸ਼ਰਧਾ ਧਾਰਨ ਨਹੀਂ ਕੀਤੀ । ਹਾਂ, ਤੁਸੀਂ ਇਹ ਕਹਿ ਸਕਦੇ ਹੋ ਕਿ ਅਸੀਂ ਵਿਖਾਵੇ ਦੇ ਆਗਿਆਕਾਰੀ ਮੁਸਲਮਾਨ ਬਣ ਗਏ ਹਾਂ । (ਕਿਉਂਕਿ ਹੇ ਪੇਂਡੂਓ !) ਅਜੇ ਸ਼ਰਧਾ ਤੁਹਾਡੇ ਦਿਲਾਂ ਵਿਚ ਨਹੀਂ ਸਮਾਈ ਅਤੇ ਹੇ ਸ਼ਰਧਾਲੂਓ ! ਜੇ ਤੁਸੀਂ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆਕਾਰੀ ਕਰੋਗੇ, ਤਾਂ ਉਹ (ਪ੍ਰਭੂ) ਤੁਹਾਡੀਆਂ ਕਰਣੀਆਂ ਵਿੱਚੋਂ ਕੋਈ ਕਰਣੀ ਵੀ ਅਜਾਈਂ ਨਹੀਂ ਜਾਣ ਦੇਵੇਗਾ । ਬੇਸ਼ੱਕ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੫।

---

[1]ਫੇਰ ਤੁਸੀਂ ਚੁਗਲਖੋਰੀ ਕਿਓਂ ਕਰਦੇ ਹੋ ? ਜੋ ਅਜਿਹੀ ਬੁਰੀ ਚੀਜ਼ ਹੈ ?

[2]ਅਰਥਾਤ—ਜਾਤੀਆਂ ਤੇ ਘਰਾਣੇ ਕੇਵਲ ਪਛਾਣ ਵਾਸਤੇ ਹਨ । ਜੋ ਏਹਨਾਂ ਨੂੰ ਹੰਕਾਰ ਤੇ ਅਭਿਮਾਨ ਦਾ ਕਾਰਣ ਬਣਾਉਂਦਾ ਹੈ, ਉਹ ਇਸਲਾਮ ਦੇ ਵਿਰੁੱਧ ਵਰਤੋਂ ਕਰਦਾ ਹੈ ।

[3]ਇੱਥੇ ਮੂਲ ਪਾਠ ਵਿਚ "ਆਅਰਾਬ" ਪਦ ਹੈ, ਜਿਸ ਦਾ ਭਾਵ ਇਹ ਹੈ ਕਿ ਪਿੰਡਾਂ ਤੇ ਜੰਗਲਾਂ ਦੇ ਵਸਨੀਕ "ਅਰਬ" ਜੋ ਵਿਦਿਆ ਤੋਂ ਹੀਣੇ ਸਨ ।

اِنَّمَا الْمُؤْمِنُوْنَ الَّذِیْنَ اٰمَنُوْا بِاللّٰهِ وَرَسُوْلِهٖ ثُمَّ
لَمْ یَرْتَابُوْا وَجٰهَدُوْا بِاَمْوَالِهِمْ وَاَنْفُسِهِمْ فِیْ
سَبِیْلِ اللّٰهِ ؕ اُولٰٓئِكَ هُمُ الصّٰدِقُوْنَ ﴿١٦﴾

(ਸੱਚੇ) ਸ਼ਰਧਾਲੂ ਉਹੋ ਹਨ, ਜੋ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰਦੇ ਹਨ। ਫੇਰ ਕਿਸੇ ਭਰਮ ਵਿਚ ਨਹੀਂ ਫਸਦੇ, ਅਰਥਾਤ ਆਪਣੇ ਤਨ, ਮਨ ਤੇ ਧਨ ਦੁਆਰਾ ਅੱਲਾਹ ਦੇ ਰਾਹ ਵਿਚ ਯੁੱਧ ਕਰਦੇ ਹਨ। ਏਹੋ ਲੋਕ ਸਚਿਆਰ ਹਨ।੧੬।

قُلْ اَتُعَلِّمُوْنَ اللّٰهَ بِدِیْنِكُمْ ؕ وَاللّٰهُ یَعْلَمُ مَا فِی
السَّمٰوٰتِ وَمَا فِی الْاَرْضِ ؕ وَاللّٰهُ بِكُلِّ شَیْءٍ
عَلِیْمٌ ﴿١٧﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਕੀ ਤੁਸੀਂ ਅੱਲਾਹ ਨੂੰ ਆਪਣੇ ਧਰਮ ਤੋਂ ਜਾਣੂੰ ਕਰਾਉਣਾ ਚਾਹੁੰਦੇ ਹੋ ? ਅੱਲਾਹ ਤਾਂ ਉਸ ਦਾ ਵੀ ਜਾਣਨਹਾਰ ਹੈ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਹੈ, ਅਰਥਾਤ ਅੱਲਾਹ (ਇਸ ਤੋਂ ਛੁੱਟ ਵੀ) ਹਰੇਕ ਚੀਜ਼ ਦਾ ਵੱਡਾ ਜਾਣਨ-ਹਾਰ ਹੈ।੧੭।

یَمُنُّوْنَ عَلَیْكَ اَنْ اَسْلَمُوْا ؕ قُلْ لَّا تَمُنُّوْا عَلَیَّ اِسْلَامَكُمْ ۚ
بَلِ اللّٰهُ یَمُنُّ عَلَیْكُمْ اَنْ هَدٰىكُمْ لِلْاِیْمَانِ اِنْ
كُنْتُمْ صٰدِقِیْنَ ﴿١٨﴾

ਏਹ (ਪੇਂਡੂ) ਆਪਣੇ ਇਸਲਾਮ ਧਾਰਨ ਦਾ ਇਹਸਾਨ ਤੈਨੂੰ ਜਤਾਉਂਦੇ ਹਨ। ਤੂੰ ਏਹਨਾਂ ਨੂੰ ਇਹ ਕਹਿ ਦੇ ਕਿ ਆਪਣੇ ਇਸਲਾਮ ਧਾਰਨ ਦਾ ਇਹਸਾਨ ਮੈਨੂੰ ਨਾ ਜਤਾਓ। ਅਸਲੀਅਤ ਇਹ ਹੈ ਕਿ ਅੱਲਾਹ ਨੇ ਤੁਹਾਨੂੰ ਸ਼ਰਧਾ ਵੱਲ ਮਾਰਗ ਦੱਸਣ ਦਾ ਇਹਸਾਨ ਤੁਹਾਡੇ ਤੇ ਕੀਤਾ ਹੈ, ਜੇ ਤੁਸੀਂ (ਇਸ ਦਾਅਵੇ ਵਿਚ) ਸੱਚੇ ਹੋ (ਕਿ ਤੁਸੀਂ ਸ਼ਰਧਾ ਧਾਰਨ ਕਰ ਲਈ ਹੈ) ਤਾਂ ਇਸ ਅਸਲੀਅਤ ਨੂੰ ਪਰਵਾਨ ਕਰ ਲਓ।੧੮।

اِنَّ اللّٰهَ یَعْلَمُ غَیْبَ السَّمٰوٰتِ وَالْاَرْضِ ؕ وَاللّٰهُ
بَصِیْرٌۢ بِمَا تَعْمَلُوْنَ ﴿١٩﴾ ع ٢ ١٤

ਬੇਸ਼ੱਕ ਅੱਲਾਹ ਸਾਰੇ ਅਕਾਸ਼ਾਂ ਤੇ ਪਤਾਲਾਂ ਦੀਆਂ ਗੁਪਤ (ਪਰਗਟ) ਗੱਲਾਂ ਦਾ ਜਾਣਨਹਾਰ ਹੈ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਵੀ ਵੱਡਾ ਵੇਖਣ-ਹਾਰ ਹੈ।੧੯।(ਰਕੂਅ ੨)




# (੫੦) ਸੂਰਤ-ਅਲ-ਕਾਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੬ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قٓ ۚ وَالْقُرْاٰنِ الْمَجِيْدِ ②

ਕਾਫ਼ (ਅਰਥਾਤ [ਕਾਦਰ=ਸਰਬ ਕਲਾ ਸਮਰਥ] ਪ੍ਰਭੂ ਇਸ ਸੂਰਤ ਦਾ ਉਤਾਰਣਹਾਰ ਹੈ।) ਅਸੀਂ ਇਸ ਬਜ਼ੁਰਗੀ ਵਾਲੇ ਕੁਰਾਨ ਨੂੰ (ਇਸ ਸੂਰਤ ਦੀ ਸੱਚਾਈ ਦੀ) ਗਵਾਹੀ ਵੱਜੋਂ ਪੇਸ਼ ਕਰਦੇ ਹਾਂ ।੨।

بَلْ عَجِبُوْٓا اَنْ جَآءَهُمْ مُّنْذِرٌ مِّنْهُمْ فَقَالَ الْكٰفِرُوْنَ هٰذَا شَيْءٌ عَجِيْبٌ ③

ਪਰ ਏਹ ਲੋਕ ਇਸ ਤੇ ਅਚੰਭਾ ਪਰਗਟ ਕਰਦੇ ਹਨ ਕਿ ਓਹਨਾਂ ਵੱਲ ਓਹਨਾਂ ਵਿੱਚੋਂ ਹੀ ਇਕ ਡਰਾਉਣ ਵਾਲਾ (ਤੇ ਹੁਸ਼ਿਆਰ ਕਰਨ ਵਾਲਾ ਰਸੂਲ) ਆ ਗਿਆ ਹੈ, ਅਰਥਾਤ ਇਨਕਾਰੀ ਇਹ ਕਹਿੰਦੇ ਹਨ ਕਿ ਇਹ ਇਕ ਅਜੀਬ ਜਿਹੀ ਗੱਲ ਹੈ ।੩।

ءَاِذَا مِتْنَا وَ كُنَّا تُرَابًا ۚ ذٰلِكَ رَجْعٌ بَعِيْدٌ ④

ਕੀ ਜਦ ਅਸੀਂ ਮਰ ਜਾਵਾਂਗੇ ਤੇ ਮਿੱਟੀ ਹੋ ਜਾਵਾਂਗੇ, ਤਾਂ ਫੇਰ ਸਾਨੂੰ ਸੁਰਜੀਤ ਕੀਤਾ ਜਾਏਗਾ ? ਇਹ ਮੁੜ ਪਰਤਣਾ ਤਾਂ (ਅਕਲ ਤੋਂ) ਦੂਰ ਹੈ ।੪।

قَدْ عَلِمْنَا مَا تَنْقُصُ الْاَرْضُ مِنْهُمْ ۚ وَعِنْدَنَا

ਸਾਨੂੰ ਚੰਗੀ ਤਰ੍ਹਾਂ ਪਤਾ ਹੈ, ਉਸ ਦਾ ਵੀ ਜੋ ਧਰਤੀ ਓਹਨਾਂ ਵਿੱਚੋਂ ਘੱਟ ਕਰਦੀ ਹੈ (ਤੇ ਉਸ ਦਾ

كِتٰبٌ حَفِيْظٌ ⑤

ਵੀ[1] ਜੋ ਵਧਾਉਂਦੀ ਹੈ ।) ਸਾਡੇ ਕੋਲ ਇਕ ਅਜਿਹੀ ਪੁਸਤਕ ਹੈ, ਜੋ ਹਰੇਕ ਚੀਜ਼ ਨੂੰ ਸੁਰੱਖਿਅਤ ਰੱਖਦੀ ਹੈ ।੫।

بَلْ كَذَّبُوْا بِالْحَقِّ لَمَّا جَآءَهُمْ فَهُمْ فِيْٓ اَمْرٍ مَّرِيْجٍ ⑥

(ਅਸਲ) ਗੱਲ ਇਹ ਹੈ ਕਿ ਏਹਨਾਂ ਲੋਕਾਂ ਨੇ ਸੱਚਾਈ ਦਾ ਜਦ ਉਹ ਓਹਨਾਂ ਵਲ ਆਈ ਹੈ, ਇਨਕਾਰ ਕਰ ਦਿੱਤਾ ਹੈ । ਸੋ ਓਹ ਇਕ ਅਜਿਹੇ ਵੀਚਾਰ ਵਿਚ ਫਸੇ ਹੋਏ ਹਨ, ਜੋ ਮਿਲਿਆ-ਜੁਲਿਆ ਹੈ,(ਅਰਥਾਤ ਸੱਚ ਤੇ ਝੂਠ ਓਹਨਾਂ ਦੇ ਵੀਚਾਰ ਵਿਚ ਮਿਲ ਗਏ ਹਨ ।) ।੬।

اَفَلَمْ يَنْظُرُوْٓا اِلَى السَّمَآءِ فَوْقَهُمْ كَيْفَ بَنَيْنٰهَا وَزَيَّنّٰهَا وَمَا لَهَا مِنْ فُرُوْجٍ ⑦

ਕੀ ਓਹ ਆਪਣੇ ਉਪਰ ਅਕਾਸ਼ ਵਲ ਨਹੀਂ ਵੇਖਦੇ ਕਿ ਅਸੀਂ ਉਸ ਨੂੰ ਕੇਹਾ ਸੋਹਣਾ ਬਣਾਇਆ ਹੈ ? ਤੇ ਉਸ ਨੂੰ (ਤਾਰਿਆਂ ਨਾਲ) ਸਜਾਵਟ ਵੀ ਦਿੱਤੀ ਹੈ ਅਤੇ ਉਸ ਵਿਚ ਕੋਈ ਛੇਕ ਵੀ ਨਹੀਂ ਹੈ ।੭।

وَالْاَرْضَ مَدَدْنٰهَا وَاَلْقَيْنَا فِيْهَا رَوَاسِيَ وَاَنْۢبَتْنَا فِيْهَا مِنْ كُلِّ زَوْجٍۢ بَهِيْجٍ ⑧

ਅਤੇ ਧਰਤੀ ਨੂੰ ਅਸੀਂ ਵਿਛਾਈ ਬਣਾਇਆ ਹੋਇਆ ਹੈ ਤੇ ਉਸ ਵਿਚ ਕਈ ਪਹਾੜ ਬਣਾਏ ਹੋਏ ਹਨ । ਇਸ ਤੋਂ ਛੁੱਟ ਅਸੀਂ ਉਸ ਵਿਚ ਹਰ ਕਿਸਮ ਦੇ ਸੋਹਣੇ ਜੋੜੇ ਵੀ ਸਾਜੇ ਹੋਏ ਹਨ ।੮।

تَبْصِرَةً وَّذِكْرٰى لِكُلِّ عَبْدٍ مُّنِيْبٍ ⑨

ਸਾਡੇ ਵਲ ਹਰੇਕ ਝੁਕਣ ਵਾਲੇ ਬੰਦੇ ਲਈ ਇਸ ਵਿਚ ਚਾਨਣਾ ਤੇ ਉਪਦੇਸ਼ ਹੈ ।੯।

وَنَزَّلْنَا مِنَ السَّمَآءِ مَآءً مُّبٰرَكًا فَاَنْۢبَتْنَا بِهٖ جَنّٰتٍ وَّحَبَّ الْحَصِيْدِ ⑩

ਅਤੇ ਅਸੀਂ ਬੱਦਲਾਂ ਤੋਂ ਬਰਕਤ ਵਾਲਾ ਮੀਂਹ ਵਰ੍ਹਾਉਂਦੇ ਹਾਂ । ਫੇਰ ਉਸ ਰਾਹੀਂ ਅਸੀਂ (ਹਰੇ ਭਰੇ) ਬਾਗ ਤੇ ਵਾਢੀਆਂ ਕਰਨ ਵਾਲੇ ਅਨਾਜ ਦੇ ਦਾਣੇ ਵੀ ਉਗਾਉਂਦੇ ਹਾਂ ।੧੦।

---

[1]ਇਹ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਟਾਕਰੇ ਦੇ ਪਦਾਂ ਵਿੱਚੋਂ ਇਕ ਦਾ ਵਰਣਨ ਕੀਤਾ ਜਾਏ, ਤਾਂ ਅਰਬੀ ਭਾਸ਼ਾ ਦੇ ਨੇਮਾਂ ਅਨੁਸਾਰ ਦੂਜਾ ਪਦ ਵੀ ਲੋੜ ਅਨੁਸਾਰ ਸਮਝ ਲਿਆ ਜਾਂਦਾ ਹੈ । ਇਸ ਨੇਮ ਅਨੁਸਾਰ ਹੀ ਅਸੀਂ ''ਘੱਟ ਕਰਦੀ ਹੈ'' ਦੇ ਟਾਕਰੇ ਤੇ ''ਜੋ ਵਧਾਉਂਦੀ ਹੈ'' ਪਦ ਲਿਖ ਦਿੱਤੇ ਹਨ । ਇਸ ਆਇਤ ਵਿਚ ਘੱਟ ਕਰਨ ਦਾ ਭਾਵ ਇਹ ਹੈ ਕਿ ਮਰਨ ਮਗਰੋਂ ਮਿੱਟੀ ਓਹਨਾਂ ਨੂੰ ਖਾ ਜਾਂਦੀ ਹੈ ਤੇ ਵਧਾਉਂਦੀ ਹੈ ਦਾ ਭਾਵ ਇਹ ਹੈ ਕਿ ਧਰਤੀ ਦੀ ਮਿੱਟੀ ਜੋ ਅਨਾਜ ਆਦਿ ਉਗਾਉਂਦੀ ਹੈ, ਉਸ ਨੂੰ ਖਾ ਖਾ ਕੇ ਮਨੁੱਖੀ ਸਰੀਰ ਵਧਦਾ-ਫੁਲਦਾ ਹੈ ।

وَ النَّخْلَ بٰسِقٰتٍ لَّهَا طَلْعٌ نَّضِيْدٌ ⑪

ਅਤੇ ਉੱਚੀਆਂ ਉੱਚੀਆਂ ਖਜੂਰਾਂ ਦੇ ਰੁੱਖ ਵੀ ਉਗਾਉਂਦੇ ਹਾਂ, ਜਿਨ੍ਹਾਂ ਵਿਚ ਫਲਾਂ ਦੇ ਗੁੱਛੇ ਲਗਦੇ ਹਨ, ਜੋ ਇਕ ਦੂਜੇ ਉੱਤੇ ਚੰਗੀ ਤਰ੍ਹਾਂ ਚੜ੍ਹੇ ਹੋਏ ਹੁੰਦੇ[1] ਹਨ ।੧੧।

رِّزْقًا لِّلْعِبَادِ ۙ وَ اَحْيَيْنَا بِهٖ بَلْدَةً مَّيْتًا ؕ كَذٰلِكَ الْخُرُوْجُ ⑫

(ਅਸੀਂ ਆਪਣੇ) ਬੰਦਿਆਂ ਨੂੰ ਰਿਜ਼ਕ ਦੇਣ ਲਈ (ਅਜਿਹਾ ਪ੍ਰਬੰਧ ਕੀਤਾ ਹੈ) ਅਤੇ ਇਸ (ਪਾਣੀ) ਰਾਹੀਂ ਅਸੀਂ ਮੁਰਦਾ ਦੇਸਾਂ ਨੂੰ ਜੀਅ-ਦਾਨ ਦਿੰਦੇ ਹਾਂ । ਇਸੇ ਤਰ੍ਹਾਂ ਹੀ ਮਰਨ ਮਗਰੋਂ ਨਿਕਲਣਾ ਹੋਵੇਗਾ ।੧੨।

كَذَّبَتْ قَبْلَهُمْ قَوْمُ نُوْحٍ وَّ اَصْحٰبُ الرَّسِّ وَ ثَمُوْدُ ⑬
وَ عَادٌ وَّ فِرْعَوْنُ وَ اِخْوَانُ لُوْطٍ ⑭
وَّ اَصْحٰبُ الْاَيْكَةِ وَ قَوْمُ تُبَّعٍ ؕ كُلٌّ كَذَّبَ الرُّسُلَ فَحَقَّ وَعِيْدِ ⑮

ਓਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਨੇ, "ਖੂਹਾਂ" ਵਾਲਿਆਂ ਨੇ, "ਸਮੂਦ" ਨੇ ਤੇ "ਆਦ" ਨੇ ਅਤੇ "ਫ਼ਿਰਾਊਨ" ਨੇ, ਅਰਥਾਤ "ਲੂਤ" ਦੇ ਭਰਾਵਾਂ ਨੇ ਅਤੇ "ਬਨ" ਵਾਲੀਆਂ[2] ਨੇ, "ਤਬਾਅ" ਜਾਤੀ ਨੇ, (ਅਰਥਾਤ "ਯਮਨ" ਦੇ ਲੋਕਾਂ ਨੇ) ਸਾਡੇ ਰਸੂਲਾਂ ਦੀ ਨਿੰਦਾ ਕੀਤੀ ਸੀ । ਓੜਕ ਮੇਰੇ ਕਸ਼ਟ ਦਾ ਬਚਨ ਪੂਰਾ ਹੋ ਕੇ ਰਿਹਾ ਸੀ ।੧੩-੧੪-੧੫।

اَفَعَيِيْنَا بِالْخَلْقِ الْاَوَّلِ ؕ بَلْ هُمْ فِيْ لَبْسٍ مِّنْ خَلْقٍ جَدِيْدٍ ⑯ ع

ਕੀ ਅਸੀਂ ਪਹਿਲੀ ਰਚਨਾ ਰਚਾਉਣ ਨਾਲ ਥਕ ਗਏ ਹਾਂ ? (ਨਹੀਂ), ਪਰ ਅਸਲੀਅਤ ਇਹ ਹੈ ਕਿ ਉਹ ਦੂਜੀ ਪੈਦਾਇਸ਼ ਬਾਰੇ ਸੰਦੇਹ ਵਿਚ ਫਸੇ ਹੋਏ ਹਨ ।੧੬। (ਰਕੂਅ ੧)

وَ لَقَدْ خَلَقْنَا الْاِنْسَانَ وَ نَعْلَمُ مَا تُوَسْوِسُ بِهٖ نَفْسُهٗ ۖۚ وَ نَحْنُ اَقْرَبُ اِلَيْهِ مِنْ حَبْلِ الْوَرِيْدِ ⑰

ਅਤੇ ਅਸੀਂ (ਹੀ) ਮਨੁੱਖ ਨੂੰ ਸਾਜਿਆ ਹੈ ਅਤੇ ਜੋ ਭਰਮ ਉਸ ਦਾ ਮਨ ਉਸ ਦੇ ਅੰਦਰ ਪੈਦਾ ਕਰਦਾ ਹੈ, ਉਸ ਦੇ ਵੱਡੇ ਜਾਣਨਹਾਰ ਹਾਂ, ਅਰਥਾਤ ਅਸੀਂ ਉਸ (ਮਨੁੱਖ) ਦੀ ਸ਼ਾਹ ਰਗ ਤੋਂ ਵੀ ਨੇੜੇ ਹਾਂ ।੧੭।

[1]ਅਰਥਾਤ—ਵੱਡੀ ਗਿਣਤੀ ਵਿਚ ਸੰਘਣੇ ਹੁੰਦੇ ਹਨ ।

[2]ਇਸ ਦਾ ਅੱਖਰੀ ਅਰਥ ਤਾਂ ਬਨਵਾਸੀ ਹੀ ਹੈ, ਪਰ ਇਸ ਦਾ ਭਾਵ "ਫ਼ਲਸਤੀਨ" ਜਾਂਦਿਆਂ ਹੋਇਆਂ ਉਹ ਜੰਗਲ ਹੈ, ਜੋ "ਮਦਯਨ" ਦੇ ਲਾਗੇ ਹੈ ।

إِذْ يَتَلَقَّى الْمُتَلَقِّيٰنِ عَنِ الْيَمِيْنِ وَعَنِ الشِّمَالِ قَعِيْدٌ ﴿١٨﴾

ਜਦ ਕਿ ਉਸ ਦੇ ਸੱਜੇ[1] ਖੱਬੇ ਬੈਠੇ ਦੋ ਗਵਾਹ ਉਸ ਦੀ ਹਰੇਕ ਗੱਲ ਨੂੰ ਸੁਰੱਖਿਅਤ ਕਰਦੇ ਜਾਂਦੇ ਹਨ ।੧੮।

مَا يَلْفِظُ مِنْ قَوْلٍ إِلَّا لَدَيْهِ رَقِيْبٌ عَتِيْدٌ ﴿١٩﴾

ਅਤੇ (ਮਨੁੱਖ) ਕੋਈ ਬੋਲ ਨਹੀਂ ਬੋਲਦਾ ਕਿ ਉਸ ਦੇ ਲਾਗੇ ਉਸ ਦਾ ਕੋਈ ਨਿਗਰਾਨ ਜਾਂ ਰੱਖਵਾਲਾ ਨਾ ਹੋਵੇ ।੧੯।

وَجَآءَتْ سَكْرَةُ الْمَوْتِ بِالْحَقِّ ذٰلِكَ مَا كُنْتَ مِنْهُ تَحِيْدُ ﴿٢٠﴾

ਅਤੇ ਮੌਤ ਦੀ ਬੇਹੋਸ਼ੀ ਨਿਰਸੰਦੇਹ ਆਏਗੀ ਤੇ ਉਸ ਸਮੇਂ ਅਸੀਂ ਉਸ ਨੂੰ, (ਅਰਥਾਤ ਗ਼ਾਫ਼ਲ ਮਨੁੱਖ ਨੂੰ) ਇਹ ਕਹਾਂਗੇ ਕਿ ਇਹ ਉਹ ਹਾਲਤ ਹੈ, ਜਿਸ ਤੋਂ ਤੂੰ ਬਚਣਾ ਚਾਹੁੰਦਾ ਸੀ ।੨੦।

وَنُفِخَ فِي الصُّوْرِ ذٰلِكَ يَوْمُ الْوَعِيْدِ ﴿٢١﴾

ਅਤੇ ਨਰਸਿੰਘਾ ਵਜਾਇਆ ਜਾਏਗਾ । ਇਹ ਕਸ਼ਟ ਦੇ ਬਚਨ ਦਾ ਦਿਨ ਹੋਵੇਗਾ ।੨੧।

وَجَآءَتْ كُلُّ نَفْسٍ مَّعَهَا سَآئِقٌ وَّشَهِيْدٌ ﴿٢٢﴾

ਅਤੇ ਹਰੇਕ ਜਿੰਦ (ਇਸ ਹਾਲਤ ਵਿਚ) ਆਏਗੀ ਕਿ ਉਸ ਦੇ ਨਾਲ ਇਕ ਹਿੱਕਣ ਵਾਲਾ ਵੀ ਲੱਗਾ ਹੋਵੇਗਾ ਤੇ ਇਕ ਗਵਾਹ ਵੀ ਹੋਵੇਗਾ ।੨੨।

لَقَدْ كُنْتَ فِيْ غَفْلَةٍ مِّنْ هٰذَا فَكَشَفْنَا عَنْكَ غِطَآءَكَ فَبَصَرُكَ الْيَوْمَ حَدِيْدٌ ﴿٢٣﴾

(ਅਤੇ ਅਸੀਂ ਇਹ ਕਹਾਂਗੇ ਕਿ) ਤੂੰ ਇਸ (ਦਿਨ) ਤੋਂ ਬੇਪਰਵਾਹ ਸੀ । ਸੋ ਓੜਕ ਅਸੀਂ ਤੇਰਾ ਪੜਦਾ ਚੁੱਕ ਦਿੱਤਾ ਹੈ ਤੇ ਅੱਜ ਦੇ ਦਿਨ ਤੇਰੀ ਤੱਕਣੀ ਵੱਡੀ ਤੇਜ਼ ਹੋ ਗਈ ਹੈ (ਤੇ ਤੂੰ ਸਭ ਕੁਝ ਅੱਖੀਂ ਵੇਖ ਰਿਹਾ ਹੈਂ) ।੨੩।

وَقَالَ قَرِيْنُهٗ هٰذَا مَا لَدَيَّ عَتِيْدٌ ﴿٢٤﴾

ਅਤੇ ਉਸ ਦਾ ਸਾਥੀ[3] ਇਹ ਕਹੇਗਾ ਕਿ ਰਤਾ ਇਸ ਵਲ ਵੀ ਝਾਤ ਮਾਰੋ, ਜੋ ਮੇਰੇ ਕੋਲ ਤਿਆਰ ਹੈ,[4] (ਅਰਥਾਤ ਉਸ ਦਾ ਕਰਣੀਨਾਮਾ) ।੨੪।

---

[1]ਹਰੇਕ ਮਨੁੱਖ ਦੇ ਨਾਲ ਅਜਿਹੇ ਫ਼ਰਿਸ਼ਤੇ ਜਾਂ ਮਨੁੱਖੀ ਸਰੀਰ ਦੇ ਹਿੱਸੇ ਨੀਅਤ ਹਨ, ਜੋ ਉਸ ਦੇ ਕਰਮਾਂ ਨੂੰ ਸੁਰੱਖਿਅਤ ਕਰੀ ਜਾਂਦੇ ਹਨ । ਇਸ ਥਾਂ ਓਹਨਾਂ ਦਾ ਹੀ ਵਰਣਨ ਹੈ ।

[2]ਅਰਥਾਤ—ਅੱਜ ਤੂੰ ਸਾਰੇ ਦੋਸ਼ਾਂ ਤੇ ਪੁੰਨਾਂ ਨੂੰ ਚੰਗੀ ਤਰ੍ਹਾਂ ਸਮਝ ਰਿਹਾ ਹੈਂ ਤੇ ਆਪਣੀ ਮਾਤਲੋਕ ਦੀ ਸਾਰੀ ਹਾਲਤ ਭੁੱਲ ਗਿਆ ਹੈਂ, ਜਦ ਕਿ ਤੂੰ ਆਪਣੀ ਹਰੇਕ ਕਰਣੀ-ਤੇ-ਕਥਨੀ ਦੇ ਚੰਗਾ ਹੋਣ ਦਾ ਅਭਿਮਾਨ ਕੀਤਾ ਕਰਦਾ ਸੀ ।

[3]ਅਰਥਾਤ—ਉਸ ਦੇ ਨਾਲ ਲਾਇਆ ਹੋਇਆ ਗਵਾਹ ।

[4]ਅਰਥਾਤ—ਮਨੁੱਖੀ ਸਰੀਰ ਦੇ ਅੰਗ ਜਾਂ ਫ਼ਰਿਸ਼ਤੇ ਇਹ ਕਹਿਣਗੇ ਕਿ ਇਸ ਦੀ ਕਰਣੀ ਤੇ ਕਥਨੀ ਦਾ ਸਾਰਾ ਰੀਕਾਰਡ ਸਾਡੇ ਕੋਲ ਸੁਰੱਖਿਅਤ ਹੈ; ਇਸ ਲਈ ਇਹ ਕਿਸੇ ਗੱਲ ਦਾ ਵੀ ਇਨਕਾਰ ਨਹੀਂ ਕਰ ਸਕਦਾ । ਸਾਡੇ ਰੀਕਾਰਡ ਨੂੰ ਵੇਖ ਲਓ । ਸਾਰੀ ਗੱਲ ਆਪ ਦੇ ਅੱਗੇ ਪਰਗਟ ਹੋ ਜਾਏਗੀ ।

أَلْقِيَا فِي جَهَنَّمَ كُلَّ كَفَّارٍ عَنِيدٍ ۝٢٥
مَنَّاعٍ لِلْخَيْرِ مُعْتَدٍ مُرِيبٍ ۝٢٦

ਅਤੇ ਅਸੀਂ ਓਹਨਾਂ ਦੋਹਾਂ ਨੂੰ, (ਅਰਥਾਤ ਹਿੱਕਣ ਵਾਲੇ ਤੇ ਗਵਾਹ ਨੂੰ) ਇਹ ਕਹਾਂਗੇ ਕਿ ਹਰੇਕ ਇਨਕਾਰੀ, ਸੱਚ ਦੇ ਵੈਰੀ, ਭਲਾਈ ਤੋਂ ਰੋਕਣ ਵਾਲੇ, ਹੱਦੋਂ ਟੱਪਣ ਵਾਲੇ, ਸ਼ੱਕ ਕਰਨ ਵਾਲੇ ਨੂੰ ਤੁਸੀਂ ਨਰਕਾਂ ਵਿਚ ਸੁੱਟੀ ਜਾਓ ।੨੫-੨੬।

الَّذِي جَعَلَ مَعَ اللَّهِ إِلَٰهًا آخَرَ فَأَلْقِيَاهُ فِي الْعَذَابِ الشَّدِيدِ ۝٢٧

ਜੋ ਅੱਲਾਹ ਦੇ ਨਾਲ ਦੂਜੇ ਇਸ਼ਟ ਦੇਵ ਮਿਥਦਾ ਸੀ। ਸੋ ਤੁਸੀਂ ਅੱਜ ਉਸ ਨੂੰ ਕਰੜੇ ਕਸ਼ਟ ਵਿਚ ਫਸਾ ਦਿਓ ।੨੭।

قَالَ قَرِينُهُ رَبَّنَا مَا أَطْغَيْتُهُ وَلَٰكِنْ كَانَ فِي ضَلَالٍ بَعِيدٍ ۝٢٨

ਉਸ ਦਾ ਸਾਥੀ[1] ਇਹ ਕਹੇਗਾ ਕਿ ਹੇ ਸਾਡੇ ਸਾਜਨ-ਹਾਰ ਤੇ ਪਾਲਨਹਾਰ ! ਮੈਂ ਇਸ ਤੋਂ ਕੋਈ ਬਗ਼ਾਵਤ ਨਹੀਂ ਕਰਵਾਈ ਸੀ; ਸਗੋਂ ਉਹ ਆਪ ਹੀ ਪਰਲੇ ਦਰਜੇ ਦਾ ਕੁਰਾਹੀਆ ਸੀ ।੨੮।

قَالَ لَا تَخْتَصِمُوا لَدَيَّ وَقَدْ قَدَّمْتُ إِلَيْكُمْ بِالْوَعِيدِ ۝٢٩

(ਇਸ ਤੇ ਅੱਲਾਹ) ਇਹ ਕਹੇਗਾ ਕਿ ਮੇਰੇ ਅੱਗੇ ਵਾਦ-ਵਿਵਾਦ ਨਾ ਕਰੋ ਅਤੇ ਇਹ ਯਾਦ ਰੱਖੋ ਕਿ ਮੈਂ ਤੁਹਾਡੇ ਵਲ ਪਹਿਲਾਂ ਹੀ ਕਸ਼ਟ ਦੀ ਖ਼ਬਰ ਭੇਜ ਚੁੱਕਾ ਹਾਂ ।੨੯।

مَا يُبَدَّلُ الْقَوْلُ لَدَيَّ وَمَا أَنَا بِظَلَّامٍ لِلْعَبِيدِ ۝٣٠ ع

ਅਰਥਾਤ ਮੇਰੀ ਹਜ਼ੂਰੀ ਵਿਚ ਕੋਈ ਗੱਲ ਵਟਾ ਕੇ ਪੇਸ਼ ਨਹੀਂ ਕੀਤੀ ਜਾ ਸਕਦੀ[2] ਅਤੇ ਨਾ ਮੈਂ ਆਪਣੇ ਬੰਦਿਆਂ ਤੇ ਕਿਸੇ ਕਿਸਮ ਦਾ ਜ਼ੁਲਮ ਹੀ ਕਰਦਾ ਹਾਂ[3] ।੩੦। (ਰਕੂਅ ੨)

---

[1]ਅਰਥਾਤ—ਮਨੁੱਖ ਹੁਣ ਤਾਂ ਇਹ ਕਹਿੰਦਾ ਹੈ ਕਿ ਅੱਲਾਹ ਨੇ ਮੈਨੂੰ ਕੁਰਾਹੇ ਪਾਇਆ ਹੈ, ਪਰ ਕਿਆਮਤ ਦੇ ਦਿਹਾੜੇ ਉਸ ਦੇ ਨਿਗਰਾਨ ਫ਼ਰਿਸ਼ਤੇ ਜਾਂ ਉਸ ਦੇ ਸਰੀਰ ਦੇ ਅੰਗ ਇਹ ਕਹਿਣਗੇ ਕਿ ਅਸੀਂ ਉਸ ਦੇ ਕੁਰਾਹੇ ਜਾਣ ਦਾ ਕਾਰਣ ਨਹੀਂ ਬਣੇ ਸੀ; ਸਗੋਂ ਉਹ ਆਪ ਹੀ ਕੁਰਾਹੇ ਗਿਆ ਸੀ ਤੇ ਆਪਣੇ ਕੁਰਾਹੇ ਜਾਣ ਦਾ ਆਪ ਹੀ ਕਾਰਣ ਬਣਿਆ ਸੀ ।

[2]ਅਰਥਾਤ—ਜੋ ਗਵਾਹ ਮੈਂ ਮਨੁੱਖਾਂ ਉੱਤੇ ਫ਼ਰਿਸ਼ਤਿਆਂ ਵਿੱਚੋਂ ਜਾਂ ਉਸ ਦੇ ਸਰੀਰ ਦੇ ਅੰਗਾਂ ਵਿੱਚੋਂ ਨੀਅਤ ਕੀਤੇ ਹਨ, ਓਹ ਇਹ ਹਿੰਮਤ ਹੀ ਨਹੀਂ ਕਰ ਸਕਦੇ ਕਿ ਮੇਰੇ ਅੱਗੇ ਕਿਸੇ ਗੱਲ ਨੂੰ ਵਟਾ ਕੇ ਪੇਸ਼ ਕਰ ਸਕਣ; ਕਿਉਂਕਿ ਓਹ ਕੇਵਲ ਗਵਾਹ ਹੀ ਨਹੀਂ ਹਨ; ਸਗੋਂ ਓਹਨਾਂ ਕੋਲ ਸਾਰਾ ਰੀਕਾਰਡ ਵੀ ਹੋਵੇਗਾ ਤੇ ਰੀਕਾਰਡ ਨੂੰ ਕੋਈ ਗਲਤ ਕਰਾਰ ਨਹੀਂ ਦੇ ਸਕਦਾ ।

[3]ਅਰਥਾਤ—ਮੈਂ ਗਵਾਹੀ ਦਾ ਅਜਿਹਾ ਪ੍ਰਬੰਧ ਕੀਤਾ ਹੋਇਆ ਹੈ ਕਿ ਜਿਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਤੇ ਨਾ ਮੇਰੀ ਸਜ਼ਾ ਨੂੰ ਹੀ ਜ਼ਾਲਮਾਨਾ ਸਜ਼ਾ ਕਿਹਾ ਜਾ ਸਕਦਾ ਹੈ ।

يَوْمَ نَقُوْلُ لِجَهَنَّمَ هَلِ امْتَلَأْتِ وَتَقُوْلُ هَلْ مِنْ مَّزِيْدٍ ٣١

ਉਸ ਦਿਨ ਅਸੀਂ ਨਰਕ ਨੂੰ ਇਹ ਕਹਾਂਗੇ ਕਿ ਕੀ ਤੂੰ (ਇਨਕਾਰੀਆਂ ਨਾਲ) ਭਰ ਗਿਆ ਹੈਂ ? ਤਾਂ ਉਹ ਕਹੇਗਾ ਕਿ ਕੀ ਕੁਝ ਹੋਰ ਵੀ ਹੈ ? ।੩੧।

وَاُزْلِفَتِ الْجَنَّةُ لِلْمُتَّقِيْنَ غَيْرَ بَعِيْدٍ ٣٢

ਅਤੇ ਉਸ ਦਿਨ ਸਵਰਗ ਨੂੰ ਸੰਜਮੀਆਂ ਦੇ ਅਜਿਹਾ[1] ਨੇੜੇ ਕਰ ਦਿੱਤਾ ਜਾਏਗਾ ਕਿ ਓਹੋ ਉਸ ਨੂੰ ਅਨੁਭਵ ਕਰਨਗੇ ।੩੨।

هٰذَا مَا تُوْعَدُوْنَ لِكُلِّ اَوَّابٍ حَفِيْظٍ ٣٣

ਅਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਤੁਹਾਡੇ ਵਿੱਚੋਂ ਹਰੇਕ ਝੁਕਣ ਵਾਲੇ ਤੇ ਸ਼ਰੀਅਤ ਦੀ ਰਾਖੀ ਕਰਨ ਵਾਲੇ ਨੂੰ ਇਸੇ ਇਨਾਮ ਦਾ ਬਚਨ ਦਿੱਤਾ ਗਿਆ ਸੀ ।੩੩।

مَنْ خَشِيَ الرَّحْمٰنَ بِالْغَيْبِ وَجَآءَ بِقَلْبٍ مُّنِيْبِ ٣٤

ਅਰਥਾਤ (ਉਸ ਨੂੰ) ਜੋ ਦਿਆਲੂ (ਪ੍ਰਭੂ) ਤੋਂ ਏਕਾਂਤ ਵਿਚ ਡਰਦਾ ਰਹਿੰਦਾ ਸੀ ਤੇ ਨਿਮਰਤਾ ਭਰੇ ਦਿਲ ਨਾਲ ਉਸ ਦੀ ਹਜ਼ੂਰੀ ਆਇਆ ਕਰਦਾ ਸੀ ।੩੪।

اُدْخُلُوْهَا بِسَلٰمٍ ذٰلِكَ يَوْمُ الْخُلُوْدِ ٣٥

(ਅਸੀਂ ਇਹ ਕਹਾਂਗੇ ਕਿ) ਓਹਨਾਂ ਸਾਰਿਆਂ ਨੂੰ ਹੀ ਸਲਾਮਤੀ ਨਾਲ ਸਵਰਗਾਂ ਵਿਚ ਲੈ ਜਾਓ । ਇਹ, ਉਹ ਬਰਕਤ ਵਾਲਾ ਦਿਨ ਹੈ, ਜੋ ਕਦੇ ਵੀ ਨਹੀਂ ਮੁਕਿਗਾ ।੩੫।

لَهُمْ مَّا يَشَآءُوْنَ فِيْهَا وَلَدَيْنَا مَزِيْدٌ ٣٦

ਓਹਨਾਂ ਨੂੰ ਉਸ ਵਿਚ ਮੂੰਹ ਮੰਗੀਆਂ ਮੁਰਾਦਾਂ ਮਿਲਣਗੀਆਂ, ਅਰਥਾਤ ਸਾਡੇ ਕੋਲ ਉਸ ਤੋਂ ਵੀ ਵਧੇਰੇ ਬਹੁਤ ਕੁਝ ਓਹਨਾਂ ਨੂੰ ਦੇਣ ਵਾਸਤੇ ਮੌਜੂਦ ਹੈ ।੩੬।

وَكَمْ اَهْلَكْنَا قَبْلَهُمْ مِّنْ قَرْنٍ هُمْ اَشَدُّ مِنْهُمْ بَطْشًا فَنَقَّبُوْا فِى الْبِلَادِ

ਅਤੇ ਅਸੀਂ ਓਹਨਾਂ ਤੋਂ ਪਹਿਲਾਂ ਕਈ ਜਾਤੀਆਂ ਨਸ਼ਟ ਕਰ ਚੁੱਕੇ ਹਾਂ । ਓਹ ਓਹਨਾਂ ਤੋਂ ਵੱਡੀਆਂ ਬਲਵਾਨ ਸਨ, ਪਰ (ਜਦ ਸਾਡਾ ਕਸ਼ਟ ਆਇਆ ਸੀ) ਤਾਂ ਓਹਨਾਂ ਨੇ ਦੇਸ ਦੀ ਹਰੇਕ ਨੁੱਕਰ ਵਿਚ

---

[1]ਅਰਥਾਤ—ਸ਼ਰਧਾਲੂ ਉਸ ਸਵਰਗ ਨੂੰ ਚੰਗੀ ਤਰ੍ਹਾਂ ਵੇਖ ਸਕਣਗੇ; ਤਾਂ ਜੁ ਮਨਾਂ ਨੂੰ ਤਸੱਲੀ ਹੋ ਜਾਏ । ਜਾਂ ਇਸ ਦਾ ਇਹ ਭਾਵ ਹੈ ਕਿ ਅੰਤਲੇ ਜੁਗ ਵਿਚ ਧਰਮ ਦੀ ਇੰਨੀ ਵਿਆਖਿਆ ਕਰ ਦਿੱਤੀ ਜਾਏਗੀ ਕਿ ਹਰੇਕ ਸ਼ਰਧਾਲੂ ਨੂੰ ਆਪਣੇ ਦਿਲ ਵਿਚ ਸਵਰਗ ਨੇੜੇ ਭਾਸੇਗਾ ।

هَلْ مِنْ مَّحِيْصٍ ﴿٣٦﴾

ਆਪਣੇ ਬਚਾਉ ਲਈ ਸੁਰੰਗਾਂ ਵਿਛਾ ਦਿੱਤੀਆਂ ਸਨ[1], (ਪਰ ਸਪਸ਼ਟ ਹੈ ਕਿ) ਪ੍ਰਭੂ ਦੇ ਕਸ਼ਟ ਤੋਂ ਬਚਣ ਦਾ ਕੋਈ ਰਾਹ ਕਿਵੇਂ ਮਿਲ ਸਕਦਾ ਹੈ ? ।੩੭।

اِنَّ فِيْ ذٰلِكَ لَذِكْرٰى لِمَنْ كَانَ لَهٗ قَلْبٌ اَوْ اَلْقَى
السَّمْعَ وَهُوَ شَهِيْدٌ ﴿٣٧﴾

ਇਸ ਵਿਚ ਹਰੇਕ ਉਸ ਪ੍ਰਾਣੀ ਲਈ—ਜਿਸ ਕੋਲ ਵੀਚਾਰ ਕਰਨ ਵਾਲਾ ਦਿਲ ਮੌਜੂਦ ਹੈ, ਅਰਥਾਤ ਜੋ ਸੁਣਨ ਵਾਲੇ ਕੰਨ ਵੀ ਰੱਖਦਾ ਹੈ ਤੇ ਵੀਚਾਰਵਾਨ ਵੀ ਹੈ—(ਵੱਡਾ) ਉਪਦੇਸ਼ ਹੈ ।੩੮।

وَلَقَدْ خَلَقْنَا السَّمٰوٰتِ وَالْاَرْضَ وَمَا بَيْنَهُمَا فِيْ
سِتَّةِ اَيَّامٍ ۖ وَّمَا مَسَّنَا مِنْ لُّغُوْبٍ ﴿٣٨﴾

ਅਤੇ ਅਸੀਂ ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਓਹਨਾਂ ਵਿਚਾਲੇ ਜੋ ਕੁਝ ਹੈ—ਛੇ ਸਮਿਆਂ ਵਿਚ ਸਾਜੇ ਸਨ, ਅਰਥਾਤ ਅਸੀਂ (ਇਹ ਰਚਨਾ ਰਚਾਉਣ ਸਮੇਂ) ਉੱਕੇ ਹੀ ਨਹੀਂ ਥੱਕੇ ਸੀ[2] ।੩੯।

فَاصْبِرْ عَلٰى مَا يَقُوْلُوْنَ وَسَبِّحْ بِحَمْدِ رَبِّكَ قَبْلَ
طُلُوْعِ الشَّمْسِ وَقَبْلَ الْغُرُوْبِ ﴿٣٩﴾

ਜੋ ਕੁਝ ਓਹ ਕਹਿੰਦੇ ਹਨ; ਤੂੰ ਉਸ ਤੇ ਸਬਰ ਕਰ, ਅਰਥਾਤ ਸੂਰਜ ਚੜ੍ਹਨ ਤੋਂ ਪਹਿਲਾਂ ਤੇ ਡੁੱਬਣ ਤੋਂ ਪਹਿਲਾਂ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਕੀਤਾ ਕਰ ।੪੦।

وَمِنَ الَّيْلِ فَسَبِّحْهُ وَاَدْبَارَ السُّجُوْدِ ﴿٤٠﴾

ਅਤੇ ਰਾਤ ਸਮੇਂ ਵੀ ਉਸ ਦਾ ਸਿਮਰਨ ਕੀਤਾ ਕਰ, ਅਰਥਾਤ ਹਰੇਕ ਬੰਦਗੀ ਦੇ ਅੰਤ ਵਿਚ ਵੀ (ਅਜਿਹਾ ਹੀ ਕੀਤਾ ਕਰ) ।੪੧।

وَاسْتَمِعْ يَوْمَ يُنَادِ الْمُنَادِ مِنْ مَّكَانٍ قَرِيْبٍ ﴿٤١﴾

ਅਤੇ (ਹੇ ਨਬੀ !) ਸੁਣ ਲੈ ! ਕਿ ਇਕ ਦਿਨ ਢੰਡੋਰਚੀ ਲਾਗੇ ਦੇ ਅਸਥਾਨ[3] ਤੋਂ ਸੱਦਾ ਦੇਵੇਗਾ ।੪੨।

---

[1]ਅਰਥਾਤ—ਦੇਸ ਵਿਚ ਅਜੇਹੀਆਂ ਵਿਓਂਤਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ ਸਨ ਕਿ ਕਿਸੇ ਤਰ੍ਹਾਂ ਓਹ ਇਸ ਕਸ਼ਟ ਤੋਂ ਬਚ ਸਕਣ, ਪਰ ਅੱਲਾਹ ਦੇ ਦੰਡ ਤੋਂ ਬਚਣ ਲਈ ਮਨੁੱਖੀ ਵਿਓਂਤਾਂ ਭਲਾ ਕਿਥੇ ਕੰਮ ਆ ਸਕਦੀਆਂ ਹਨ ?

[2]"ਬਾਈਬਲ" ਦਾ ਕਥਨ ਹੈ ਕਿ ਪ੍ਰਭੂ ਨੇ ਜਦ ਸ੍ਰਿਸ਼ਟੀ ਦੀ ਰਚਨਾ ਰਚਾਈ ਸੀ, ਤਾਂ ਥੱਕ ਗਿਆ ਸੀ ਤੇ ਫੇਰ ਸੱਤਵੇਂ ਦਿਨ ਉਸ ਨੇ ਅਰਾਮ ਕੀਤਾ ਸੀ ਤੇ ਇਸ ਤਰ੍ਹਾਂ ਆਪਣਾ ਥਕੇਵਾਂ ਲਾਹਿਆ ਸੀ, ਪਰ ਕੁਰਾਨ ਸ਼ਰੀਫ਼ ਦੀ ਸਿੱਖਿਆ ਕਿੰਨੀ ਸ਼ਾਨਦਾਰ ਹੈ ਤੇ ਪ੍ਰਭੂ ਦੀ ਸ਼ਾਨ ਦੇ ਅਨੁਕੂਲ ਹੈ । "ਬਾਈਬਲ" ਦੀ ਇਹ ਸਿੱਖਿਆ ਪ੍ਰਭੂ ਦੀ ਸ਼ਾਨ ਨੂੰ ਮੁਖ ਰੱਖਦੇ ਹੋਏ ਭੈੜੀ ਤੇ ਤਿਆਗ ਦੇਣ ਦੇ ਯੋਗ ਹੈ ।

[3]ਇਸ ਦਾ ਭਾਵ ਇਹ ਹੈ ਕਿ "ਮੱਕੇ" ਦੇ ਵਸਨੀਕਾਂ ਨੂੰ ਹੁਸ਼ਿਆਰ ਕਰਨ ਲਈ ਅੱਲਾਹ ਹਜ਼ਰਤ "ਮੁਹੰਮਦ" ਸਾਹਿਬ ਦੇ ਅਨੁਯਾਈਆਂ ਵਿੱਚੋਂ ਵੀ ਕਈ ਲੋਕ ਖੜੇ ਕਰਦਾ ਰਹੇਗਾ । ਸੋ ਹਜ਼ਰਤ "ਅਬੂ ਬਕਰ", "ਉਮਰ", "ਉਸਮਾਨ", "ਅਲੀ" ਤੇ "ਅਬਦੁੱਲਾ ਬਿਨ ਜੁਬੈਰ" "ਮੱਕੇ" ਦੇ ਵਸਨੀਕਾਂ ਵਿੱਚੋਂ ਹੀ ਖੜੇ ਹੁੰਦੇ ਰਹੇ ਹਨ ਤੇ ਓਹਨਾਂ ਨੂੰ ਹੁਸ਼ਿਆਰ ਕਰਦੇ ਰਹੇ ਹਨ ।

يَوْمَ يَسْمَعُوْنَ الصَّيْحَةَ بِالْحَقِّ ۭ ذٰلِكَ يَوْمُ الْخُرُوْجِ ﴿٤٣﴾

ਉਸ ਦਿਨ ਸਾਰੇ ਲੋਕ ਇਕ ਪੂਰਾ ਹੋ ਕੇ ਰਹਿਣ ਵਾਲੇ ਕਸ਼ਟ ਦੀ ਅਵਾਜ਼ ਸੁਣਨਗੇ। ਇਹ ਸੁਰਜੀਤ ਹੋ ਕੇ ਨਿਕਲਣ ਦਾ ਦਿਨ ਹੋਵੇਗਾ[1] ।੪੩।

اِنَّا نَحْنُ نُحْيٖ وَنُمِيْتُ وَاِلَيْنَا الْمَصِيْرُ ﴿٤٤﴾

ਬੇਸ਼ੱਕ ਅਸੀਂ ਜੀਵਾਲਨਹਾਰ ਤੇ ਮਾਰਨਹਾਰ ਹਾਂ ਅਤੇ ਸਾਰਿਆਂ ਨੇ ਸਾਡੀ ਹਜ਼ੂਰੀ ਹੀ ਪਰਤਣਾ ਹੈ ।੪੪।

يَوْمَ تَشَقَّقُ الْاَرْضُ عَنْهُمْ سِرَاعًا ۭ ذٰلِكَ حَشْرٌ عَلَيْنَا يَسِيْرٌ ﴿٤٥﴾

ਉਸ ਦਿਨ ਧਰਤੀ ਓਹਨਾਂ ਦੀਆਂ ਸ਼ਰਾਰਤਾਂ ਦੇ ਕਾਰਣ ਪਾਟ ਜਾਏਗੀ। ਓਹ ਉਸ ਵਿੱਚੋਂ ਛੇਤੀ[2] ਛੇਤੀ ਬਾਹਰ ਨਿਕਲਦੇ ਆਉਣਗੇ। ਇਹ ਮੁਰਦਿਆਂ ਨੂੰ ਸੁਰਜੀਤ ਕਰਨਾ ਸਾਡੇ ਲਈ ਵੱਡਾ ਸੌਖਾ ਹੈ ।੪੫।

نَحْنُ اَعْلَمُ بِمَا يَقُوْلُوْنَ وَمَآ اَنْتَ عَلَيْهِمْ بِجَبَّارٍ ۣ فَذَكِّرْ بِالْقُرْاٰنِ مَنْ يَّخَافُ وَعِيْدِ ﴿٤٦﴾ ع

ਅਸੀਂ ਓਹਨਾਂ ਦੀਆਂ ਗੱਲਾਂ ਦੇ ਚੰਗੀ ਤਰ੍ਹਾਂ ਜਾਣਨਹਾਰ ਹਾਂ, ਅਰਥਾਤ ਤੈਨੂੰ ਓਹਨਾਂ ਉੱਤੇ ਇਕ ਜਾਬਰ (ਪਾਤਸ਼ਾਹ) ਵਾਂਗ ਨੀਅਤ ਨਹੀਂ ਕੀਤਾ ਗਿਆ। ਸੋ ਤੂੰ ਇਸ ਕੁਰਾਨ ਨਾਲ ਕੇਵਲ ਉਸ ਨੂੰ ਉਪਦੇਸ਼ ਕਰ, ਜੋ ਮੇਰੇ ਕਸ਼ਟ ਦੀਆਂ ਪੇਸ਼ਗੋਈਆਂ ਤੋਂ ਸਹਿਮਦਾ ਹੈ ।੪੬। (ਰकੂਅ ੩)

---

[1]ਸੋ ਹਜ਼ਰਤ "ਅਬੂ ਬਕਰ" ਦੇ ਸਮੇਂ ਵੀ "ਮਦੀਨੇ" ਦੇ ਲਾਗੇ ਦੀਆਂ ਕਈ ਜਾਤੀਆਂ ਪਤਿਤ ਹੋ ਗਈਆਂ ਸਨ, ਪਰ ਹਜ਼ਰਤ "ਅਬੂ ਬਕਰ" ਨੇ ਓਹਨਾਂ ਨੂੰ ਮੁੜ ਇਸਲਾਮ ਵਲ ਲੈ ਆਂਦਾ ਸੀ। ਇਸੇ ਤਰ੍ਹਾਂ ਹਜ਼ਰਤ "ਉਮਰ" ਦੇ ਸਮੇਂ "ਕੈਸਰ" ਤੇ "ਕਿਸਰਾ" ਦੀ ਆਨ ਸ਼ਾਨ ਵੇਖ ਕੇ ਕਈ ਮੁਸਲਮਾਨ ਕੁਝ ਡੋਲ ਗਏ ਸਨ, ਪਰ ਹਜ਼ਰਤ "ਉਮਰ" ਨੇ ਉਪਦੇਸ਼ ਕਰ ਕੇ ਓਹਨਾਂ ਵਿਚ ਨਵੇਂ ਸਿਰਿਓਂ ਜੋਸ਼ ਭਰ ਦਿੱਤਾ ਸੀ ਤੇ ਓਹਨਾਂ ਨੂੰ ਲੈ ਕੇ "ਕੈਸਰ" ਤੇ "ਕਿਸਰਾ" ਨੂੰ ਹਰਾ ਦਿੱਤਾ ਸੀ।

[2]ਅਰਥਾਤ—ਕਸ਼ਟ ਆਉਂਦਾ ਵੇਖ ਕੇ ਓਹ ਆਪੋ ਆਪਣਾ ਇਲਾਕਾ ਛੱਡ ਕੇ ਇਧਰ ਓਧਰ ਨੱਸਣ ਦਾ ਜਤਨ ਕਰਨਗੇ, ਪਰ ਓਹਨਾਂ ਨੂੰ ਬਚਾਉ ਦਾ ਕੋਈ ਰਾਹ ਨਾ ਲੱਭ ਸਕੇਗਾ।




# (੫੧) ਸੂਰਤ–ਅਲ-ਜ਼ਾਰਿਆਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬੧ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالذّٰرِيٰتِ ذَرْوًا ②

ਅਸੀਂ ਓਹਨਾਂ (ਹਵਾਵਾਂ) ਨੂੰ ਗਵਾਹੀ ਵੱਜੋਂ ਪੇਸ਼ ਕਰਦੇ ਹਾਂ, ਜੋ (ਬੱਦਲਾਂ ਨੂੰ) ਉਡਾਉਂਦੀਆਂ ਫਿਰਦੀਆਂ ਹਨ ।੨।

فَالْحٰمِلٰتِ وِقْرًا ③

ਫੇਰ (ਮੀਂਹ ਦਾ) ਭਾਰ ਚੁੱਕ ਲੈਂਦੀਆਂ ਹਨ ।੩।

فَالْجٰرِيٰتِ يُسْرًا ④

ਫੇਰ ਹੌਲੇ ਹੌਲੇ ਚਲਦੀਆਂ ਹਨ ।੪।

فَالْمُقَسِّمٰتِ اَمْرًا ⑤

ਅਤੇ ਓੜਕ ਸਾਡੇ ਹੁਕਮ, (ਅਰਥਾਤ ਮੀਂਹ) ਨੂੰ (ਧਰਤੀ ਤੇ) ਵੰਡ ਦਿੰਦੀਆਂ ਹਨ ।੫।

اِنَّمَا تُوْعَدُوْنَ لَصَادِقٌ ⑥

ਤੁਹਾਨੂੰ ਜਿਸ ਦਾ ਬਚਨ ਦਿੱਤਾ ਗਿਆ ਹੈ, ਉਹ ਜ਼ਰੂਰ ਪੂਰਾ ਹੋ ਕੇ ਰਹੇਗਾ[1] ।੬।

---

[1]ਏਹਨਾਂ ਆਇਤਾਂ ਵਿਚ ਹਜ਼ਰਤ 'ਮੁਹੰਮਦ'' ਸਾਹਿਬ ਦੇ ਸਾਥੀਆਂ ਨੂੰ ਜਾਂ ਓਹਨਾਂ ਦੀ ਪ੍ਰਚਾਰਕ ਜਦੋਜਹਿਦ ਨੂੰ ਹਵਾਵਾਂ ਦਾ ਰੂਪ ਦਿੱਤਾ ਗਿਆ ਹੈ ਤੇ ਇਹ ਦੱਸਿਆ ਗਿਆ ਹੈ ਕਿ ਹਜ਼ਰਤ ''ਮੁਹੰਮਦ'' ਸਾਹਿਬ ਦੇ ਸਾਥੀ ਜਾਂ ਓਹਨਾਂ ਦੀ ਪ੍ਰਚਾਰਕ ਜੱਦੋਜਹਿਦ ਕੁਰਾਨ ਸ਼ਰੀਫ਼ ਦੇ ਪਾਣੀ ਨੂੰ ਚਾਰੇ ਪਾਸੇ ਉਡਾ ਕੇ ਲੈ ਜਾਏਗੀ, ਅਰਥਾਤ ਓਹਨਾਂ ਦਾ ਪ੍ਰਚਾਰ ਅੰਦੋਲਨ ਦਿਨੋਂ ਦਿਨ ਪੱਕਾ ਹੁੰਦਾ ਚਲਾ ਜਾਏਗਾ; ਇੱਥੋਂ ਤਕ ਕਿ ਓਹਨਾਂ ਦਾ ਚੁੱਕਿਆ ਹੋਇਆ ਪ੍ਰਚਾਰਕ ਬੱਦਲ ਪਾਣੀ ਨਾਲ ਭਰ ਜਾਏਗਾ ਤੇ ਫੇਰ ਓਹ ਲੋਕਾਂ ਦੇ ਦਿਲਾਂ ਤੇ ਇਸਲਾਮ ਦਾ ਸਿੱਕਾ ਇਉਂ ਬਿਠਾ ਦੇਣਗੇ ਕਿ ਓਹਨਾਂ ਦਾ ਪ੍ਰਚਾਰ-ਅੰਦੋਲਨ ਵੱਡੇ ਸੌਖ ਨਾਲ ਪਸਰਨਾ ਸ਼ੁਰੂ ਹੋ ਜਾਏਗਾ ਤੇ ਇਨਕਾਰ ਆਪਣੇ ਟਾਕਰੇ ਵਿਚ ਕਮਜ਼ੋਰ ਹੋ ਜਾਏਗਾ। ਸੋ ਇਸ ਦਾ ਸਿੱਟਾ ਇਹ ਨਿਕਲੇਗਾ ਕਿ ਓਹ ਇਸਲਾਮ ਨੂੰ ਸੰਸਾਰ ਦੇ ਅੱਡ ਅੱਡ ਦੇਸ਼ਾਂ ਵਿਚ ਪਸਾਰ ਦੇਣਗੇ ਤੇ ਓੜਕ ਇਸਲਾਮ ਦਾ ਬੋਲਬਾਲਾ ਹੋ ਜਾਏਗਾ।

وَّاِنَّ الدِّيْنَ لَوَاقِعٌ ۝٧

ਅਤੇ ਦੰਡ-ਫਲ ਜ਼ਰੂਰ ਮਿਲ ਕੇ ਰਹੇਗਾ ।੭।

وَالسَّمَآءِ ذَاتِ الْحُبُكِ ۝٨

ਇਸ ਦੇ ਸਬੂਤ ਵਜੋਂ ਅਸੀਂ ਉਸ ਅਕਾਸ਼ ਨੂੰ ਪੇਸ਼ ਕਰਦੇ ਹਾਂ, ਜਿਸ ਵਿਚ ਤਾਰਿਆਂ[1] ਦੇ ਮਾਰਗ ਹਨ ।੮।

اِنَّكُمْ لَفِيْ قَوْلٍ مُّخْتَلِفٍ ۝٩

ਤੁਸੀਂ ਸਾਰੇ ਹੀ ਇਕ ਮਤਿਭੇਦ ਵਾਲੀ ਗੱਲ ਵਿਚ ਫਸੇ ਹੋਏ ਹੋ ।੯।

يُّؤْفَكُ عَنْهُ مَنْ اُفِكَ ۝١٠

ਜਿਸ ਕਰ ਕੇ ਉਹੋ ਪ੍ਰਾਣੀ ਸੱਚਾਈ ਵੱਲੋਂ ਬੇਮੁਖ ਕੀਤਾ ਜਾਂਦਾ ਹੈ, ਜਿਸ ਬਾਰੇ ਸੱਚਾਈ ਤੋਂ ਬੇਮੁਖ ਹੋਣ ਦਾ ਹੁਕਮ ਹੋ ਚੁਕਾ ਹੈ ।੧੦।

قُتِلَ الْخَرّٰصُوْنَ ۝١١
الَّذِيْنَ هُمْ فِيْ غَمْرَةٍ سَاهُوْنَ ۝١٢

ਅਟਕਲ ਪੱਚੂ ਗੱਲਾਂ ਕਰਨ ਵਾਲੇ ਨਸ਼ਟ ਹੋ ਜਾਣਗੇ; ਜੋ ਕੁਮਾਰਗ ਦੇ ਟੋਇਆਂ ਵਿਚ ਡਿੱਗੇ ਹੋਏ ਸੱਚ ਨੂੰ ਭੁਲਾ ਰਹੇ ਹਨ ।੧੧-੧੨।

يَسْـَٔلُوْنَ اَيَّانَ يَوْمُ الدِّيْنِ ۝١٣

ਓਹ ਇਹ ਪੁਛਦੇ ਹਨ ਕਿ ਦੰਡ-ਫਲ ਦਾ ਸਮਾਂ ਕਦ ਆਏਗਾ ।੧੩।

يَوْمَ هُمْ عَلَى النَّارِ يُفْتَنُوْنَ ۝١٤

(ਤੂੰ ਓਹਨਾਂ ਨੂੰ ਇਹ ਕਹਿ ਦੇ ਕਿ) ਉਸ ਵੇਲੇ ਆਏਗਾ, ਜਦ ਓਹਨਾਂ ਨੂੰ ਅੱਗ ਦਾ ਕਸ਼ਟ ਦਿੱਤਾ ਜਾਏਗਾ ।੧੪।

ذُوْقُوْا فِتْنَتَكُمْ هٰذَا الَّذِيْ كُنْتُمْ بِهٖ تَسْتَعْجِلُوْنَ ۝١٥

(ਅਤੇ ਇਹ ਕਿਹਾ ਜਾਏਗਾ ਕਿ) ਆਪਣਾ ਕਸ਼ਟ ਭੋਗੋ । ਇਹ ਉਹੋ ਕਸ਼ਟ ਹੈ, ਜਿਸ ਦੀ ਤੁਸੀਂ ਛੇਤੀ ਮੰਗ ਕੀਤਾ ਕਰਦੇ ਸੀ ।੧੫।

اِنَّ الْمُتَّقِيْنَ فِيْ جَنّٰتٍ وَّعُيُوْنٍ ۝١٦

ਸੰਜਮੀ ਸਵਰਗਾਂ ਤੇ ਸੋਮਿਆਂ ਵਿਚ ਰਹਿਣਗੇ ।੧੬।

اٰخِذِيْنَ مَآ اٰتٰهُمْ رَبُّهُمْ اِنَّهُمْ كَانُوْا قَبْلَ ذٰلِكَ مُحْسِنِيْنَ ۝١٧

ਅਤੇ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਜੋ ਕੁਝ ਦੇਵੇਗਾ, ਓਹ ਪ੍ਰਾਪਤ ਕਰਦੇ ਜਾਣਗੇ । ਓਹ ਉਸ ਸਮੇਂ ਤੋਂ ਪਹਿਲਾਂ ਵੱਡੇ ਉਪਕਾਰੀ ਸਨ ।੧੭।

---

[1]ਇਸ ਦਾ ਭਾਵ ਇਹ ਹੈ ਕਿ ਉਤਲੇ ਪੁਲਾੜ ਵਿਚ ਤਾਰਿਆਂ ਦੇ ਚੱਕਰ ਲਾਉਣ ਦੇ ਜੋ ਰਾਹ ਹਨ ।

كَانُوْا قَلِيْلًا مِّنَ الَّيْلِ مَا يَهْجَعُوْنَ (١٨)

ਤੇ ਰਾਤਾਂ ਨੂੰ ਘੱਟ ਹੀ ਸੌਂਦੇ ਸਨ ।੧੮।

وَبِالْاَسْحَارِ هُمْ يَسْتَغْفِرُوْنَ (١٩)

ਅਤੇ ਸਵੇਰ ਵੇਲੇ ਵੀ ਓਹ ਬਖ਼ਸ਼ਿਸ਼ ਮੰਗਿਆ ਕਰਦੇ ਸਨ ।੧੯।

وَفِيْۤ اَمْوَالِهِمْ حَقٌّ لِّلسَّآئِلِ وَالْمَحْرُوْمِ (٢٠)

ਅਤੇ ਉਹਨਾਂ ਦੇ ਧਨ-ਪਦਾਰਥਾਂ ਵਿਚ ਮੰਗਤਿਆਂ ਦਾ ਵੀ ਹਿੱਸਾ ਹੁੰਦਾ ਸੀ ਤੇ ਜੋ ਮੰਗਣ ਤੇ ਸਮਰਥ[1] ਨਹੀਂ ਸਨ, ਓਹਨਾਂ ਦਾ ਵੀ ਹੱਕ ਸੀ ।੨੦।

وَفِي الْاَرْضِ اٰيٰتٌ لِّلْمُوْقِنِيْنَ (٢١)

ਅਤੇ ਯਕੀਨ ਕਰਨ ਵਾਲਿਆਂ ਲਈ ਇਸ ਧਰਤੀ ਵਿਚ ਅਨੇਕਾਂ ਚਮਤਕਾਰ ਹਨ ।੨੧।

وَفِيْۤ اَنْفُسِكُمْ ۭ اَفَلَا تُبْصِرُوْنَ (٢٢)

ਅਰਥਾਤ ਤੁਹਾਡੀਆਂ ਆਪਣੀਆਂ ਜਾਨਾਂ ਵਿਚ ਵੀ। ਤੁਸੀਂ ਕਿਉਂ ਨਹੀਂ ਵੇਖਦੇ ? ।੨੨।

وَفِي السَّمَآءِ رِزْقُكُمْ وَمَا تُوْعَدُوْنَ (٢٣)

ਅਤੇ ਅਕਾਸ਼ ਵਿਚ ਤੁਹਾਡਾ ਰਿਜ਼ਕ ਵੀ ਹੈ ਅਤੇ ਜੋ ਕੁਝ (ਉਸ ਤੋਂ ਛੁੱਟ) ਬਚਨ ਦਿੱਤਾ ਜਾਂਦਾ ਹੈ, ਉਹ ਵੀ (ਹੈ) ।੨੩।

فَوَرَبِّ السَّمَآءِ وَالْاَرْضِ اِنَّهٗ لَحَقٌّ مِّثْلَ مَاۤ اَنَّكُمْ تَنْطِقُوْنَ (٢٤) ع

ਸੋ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ! (ਜਦ ਇਹ ਗੱਲ ਪੂਰੀ ਹੋ ਜਾਏਗੀ, ਤਾਂ ਇਹ ਸਿਧ ਹੋ ਜਾਏਗਾ ਕਿ) ਇਹ (ਕੁਰਾਨ) ਉਸੇ ਤਰ੍ਹਾਂ ਹੀ ਇਕ ਅਸਲੀਅਤ ਹੈ; ਜਿਵੇਂ ਤੁਹਾਡਾ ਗੱਲਾਂ ਕਰਨਾ ।੨੪। (ਰਕੂਅ ੧)

هَلْ اَتٰىكَ حَدِيْثُ ضَيْفِ اِبْرٰهِيْمَ الْمُكْرَمِيْنَ (٢٥)

ਕੀ ਤੇਰੇ ਕੋਲ "ਇਬਰਾਹੀਮ" ਦੇ ਪਤਿਵੰਤੇ ਪ੍ਰਾਹੁਣਿਆਂ ਦੀ ਖ਼ਬਰ ਪੁੱਜੀ ਹੈ ? ।੨੫।

اِذْ دَخَلُوْا عَلَيْهِ فَقَالُوْا سَلٰمًا ۭ قَالَ سَلٰمٌ ۚ قَوْمٌ مُّنْكَرُوْنَ (٢٦)

ਜਦ ਓਹ ਉਸ ਦੇ ਕੋਲ ਆਏ ਸਨ ਤਾਂ ਓਹਨਾਂ ਨੇ ਇਹ ਕਿਹਾ ਸੀ ਕਿ (ਅਸੀਂ ਤੈਨੂੰ) ਸਲਾਮ (ਕਹਿੰਦੇ ਹਾਂ) ਉਸ ਨੇ ਇਹ ਕਿਹਾ ਸੀ (ਕਿ ਮੈਂ ਵੀ

---

[1]ਅਰਥਾਤ—ਪਸ਼ੂ ਤੇ ਪੰਛੀ ਆਦਿ ਜੋ ਬੋਲਣ ਤੇ ਸਮਰਥ ਨਹੀਂ ਹਨ, ਜਾਂ ਅਜੇਹੇ ਭਲੇਮਾਣਸ ਲੋਕ ਜੋ ਮੰਗਣ ਵਿਚ ਆਪਣੀ ਹੇਠੀ ਅਨੁਭਵ ਕਰਦੇ ਹਨ।

ਕਹਿੰਦਾ ਹਾਂ) ਕਿ ਤੁਹਾਡੇ ਵਾਸਤੇ (ਅੱਲਾਹ ਵੱਲੋਂ) ਸਦਾ ਹੀ ਸਲਾਮਤੀ ਨੀਅਤ[2] ਹੈ (ਅਤੇ ਮਨ ਵਿਚ ਇਹ ਕਿਹਾ ਸੀ ਕਿ) ਏਹ ਲੋਕ ਓਪਰੇ ਭਾਸਦੇ ਹਨ ।੨੬।

فَرَاغَ اِلٰٓى اَهْلِهٖ فَجَآءَ بِعِجْلٍ سَمِيْنٍ ﴿٢٧﴾

ਫੇਰ ਉਹ ("ਇਬਰਾਹੀਮ") ਚੁਪ ਕਰ ਕੇ ਆਪਣੇ ਘਰ ਵਾਲਿਆਂ ਵਲ ਚਲਾ ਗਿਆ ਸੀ ਤੇ ਇਕ ਭੁੱਜਾ ਹੋਇਆ ਵੱਛਾ ਲੈ ਆਇਆ ਸੀ ।੨੭।

فَقَرَّبَهٗٓ اِلَيْهِمْ قَالَ اَلَا تَاْكُلُوْنَ ﴿٢٨﴾

ਅਤੇ ਉਸ ਨੂੰ ਓਹਨਾਂ ਦੇ ਅੱਗੇ ਰੱਖ ਦਿੱਤਾ ਸੀ ਤੇ ਇਹ ਕਿਹਾ ਸੀ ਕਿ ਕੀ ਤੁਸੀਂ ਕੁਝ ਛਕੋਗੇ ਕਿ ਨਹੀਂ ? ।੨੮।

فَاَوْجَسَ مِنْهُمْ خِيْفَةً ۭ قَالُوْا لَا تَخَفْ ۭ وَبَشَّرُوْهُ بِغُلٰمٍ عَلِيْمٍ ﴿٢٩﴾

ਅਤੇ (ਆਪਣੇ ਮਨ ਵਿਚ) ਓਹਨਾਂ ਤੋਂ ਕੁਝ ਸਹਿਮ ਗਿਆ ਸੀ । (ਓਹ ਇਸ ਹਾਲਤ ਨੂੰ ਸਮਝ ਗਏ ਸਨ ।) ਜਿਸ ਤੇ ਓਹਨਾਂ ਨੇ ਇਹ ਕਿਹਾ ਸੀ ਕਿ ਤੂੰ ਕੋਈ ਸਹਿਮ ਨਾ ਕਰ । ਓਹਨਾਂ ਨੇ ਉਸ ("ਇਬਰਾਹੀਮ") ਨੂੰ ਇਕ ਗਿਆਨੀ ਪੁੱਤਰ ਦੀ ਖ਼ੁਸ਼ਖ਼ਬਰੀ ਦਿੱਤੀ ਸੀ ।੨੯।

فَاَقْبَلَتِ امْرَاَتُهٗ فِيْ صَرَّةٍ فَصَكَّتْ وَجْهَهَا وَ قَالَتْ عَجُوْزٌ عَقِيْمٌ ﴿٣٠﴾

ਇੰਨੇ ਵਿਚ ਉਸ ਦੀ ਤੀਵੀਂ ਵੀ ਉੱਥੇ ਆ ਗਈ ਸੀ ਤੇ ਉਸ ਦਾ ਮੂੰਹ ਲੱਜਿਤ[1] ਸੀ । ਸੋ ਉਸ ਨੇ ਆਪਣੇ ਦੋਵੇਂ ਹੱਥ ਵੱਡੇ ਜ਼ੋਰ ਨਾਲ ਆਪਣੇ ਮੂੰਹ ਤੇ ਮਾਰੇ ਸਨ ਤੇ ਇਹ ਕਿਹਾ ਸੀ ਕਿ ਮੈਂ ਤਾਂ ਇਕ ਬਾਂਝ ਤੇ ਬ੍ਰਿਧ ਤੀਵੀਂ ਹਾਂ ।੩੦।

---

[1]ਇਹ ਉਹ ਗੱਲ ਹੈ, ਜੋ ਅੱਲਾਹ ਹੀ ਕਹਿ ਸਕਦਾ ਹੈ, ਪਰ ਇਸ ਥਾਂ ਇਹ ਹਜ਼ਰਤ "ਇਬਰਾਹੀਮ" ਦੇ ਮੂੰਹੋਂ ਕਰਾਈ ਗਈ ਹੈ। ਇਸ ਦਾ ਇਹ ਭਾਵ ਹੈ ਕਿ ਹਜ਼ਰਤ "ਇਬਰਾਹੀਮ" ਨੂੰ ਇਹ ਗਿਆਨ ਪ੍ਰਾਪਤ ਹੋ ਗਿਆ ਸੀ ਕਿ ਓਹ ਲੋਕ ਕਿਸੇ ਉੱਚੇ ਆਤਮਕ ਮੰਡਲ ਦੇ ਪਾਂਧੀ ਹਨ ਤੇ ਅੱਲਾਹ ਦੀ ਮਿਹਰ ਦਾ ਛਤਰ ਓਹਨਾਂ ਤੇ ਝੁਲ ਰਿਹਾ ਹੈ। ਇਸੇ ਲਈ ਉਹਨਾਂ ਨੇ ਵੱਡੇ ਯਕੀਨ ਨਾਲ ਇਹ ਕਿਹਾ ਸੀ ਕਿ ਤੁਹਾਡੇ ਵਾਸਤੇ ਸਦਾ ਦੀ ਸਲਾਮਤੀ ਹੈ।

[2]ਇਸ ਥਾਂ ਮੂਲ ਪਾਠ ਵਿਚ ਇਹ ਦੱਸਿਆ ਗਿਆ ਹੈ ਕਿ ਹਜ਼ਰਤ "ਇਬਰਾਹੀਮ" ਦੀ ਤੀਵੀਂ "ਫ਼ੀ ਸੱਰਾਤਿਨ" ਆਈ ਸੀ ਅਤੇ ਕੋਸ਼ਾਂ ਵਿਚ "ਸੱਰਾਤੁਨ" ਪਦ ਦਾ ਇਕ ਅਰਥ ਮੂੰਹ ਦੀ ਕਾਲਕ ਵੀ ਹੈ। ਸੋ ਇਸ ਦਾ ਭਾਵ ਇਹ ਹੈ ਕਿ ਸ਼ਰਮ ਤੇ ਲੱਜਾ ਨਾਲ ਉਸ ਦੇ ਮੂੰਹ ਦਾ ਰੰਗ ਬਦਲ ਗਿਆ ਸੀ।

قَالُوْا كَذٰلِكِ ۙ قَالَ رَبُّكِ ۭ اِنَّهٗ هُوَ الْحَكِيْمُ الْعَلِيْمُ ﴿٣١﴾

ਓਹਨਾਂ ਨੇ ਇਹ ਕਿਹਾ ਸੀ ਕਿ (ਇਹ ਠੀਕ ਹੈ ਕਿ) ਤੂੰ ਅਜਿਹੀ ਹੀ ਹੈਂ, ਪਰ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ (ਏਹੋ ਹੀ) ਕਿਹਾ ਹੈ, (ਜੋ ਅਸੀਂ ਕਹਿੰਦੇ ਹਾਂ) ਉਹ ਨਿਰਸੰਦੇਹ ਵੱਡਾ ਯੁਕਤੀਮਾਨ ਤੇ ਜਾਣਨਹਾਰ ਹੈ ।੩੧।

قَالَ فَمَا خَطْبُكُمْ اَيُّهَا الْمُرْسَلُوْنَ ﴿٣٢﴾

(ਇਸ ਤੇ "ਇਬਰਾਹੀਮ" ਨੇ) ਇਹ ਕਿਹਾ ਸੀ ਕਿ ਹੇ ਰਸੂਲੋ ! ਤੁਹਾਡੇ ਜ਼ਿੰਮੇ ਕੀ ਮਹਾਨ ਕਾਰਜ ਲਾਇਆ ਗਿਆ ਹੈ ? ।੩੨।

قَالُوْٓا اِنَّآ اُرْسِلْنَآ اِلٰى قَوْمٍ مُّجْرِمِيْنَ ﴿٣٣﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਨੂੰ ਇਕ ਅਪਰਾਧੀ ਜਾਤੀ ਵਲ ਭੇਜਿਆ ਗਿਆ ਹੈ ।੩੩।

لِنُرْسِلَ عَلَيْهِمْ حِجَارَةً مِّنْ طِيْنٍ ﴿٣٤﴾

ਤਾਂ ਜੁ ਓਹਨਾਂ ਉੱਤੇ ਗਿੱਲੀ ਮਿਟੀ ਦੇ ਬਣੇ ਹੋਏ ਵੱਟੇ (ਲਗਾਤਾਰ) ਵਰ੍ਹਾਈਏ[1] ।੩੪।

مُّسَوَّمَةً عِنْدَ رَبِّكَ لِلْمُسْرِفِيْنَ ﴿٣٥﴾

ਜਿਨ੍ਹਾਂ ਉੱਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੱਦੋਂ ਟੱਪਣ ਵਾਲਿਆਂ ਨੂੰ ਦੰਡ ਦੇਣ ਲਈ ਨਿਸ਼ਾਨ ਲਾਏ ਹੋਏ ਹਨ ।੩੫।

فَاَخْرَجْنَا مَنْ كَانَ فِيْهَا مِنَ الْمُؤْمِنِيْنَ ﴿٣٦﴾

ਅਤੇ ਉਸ ਨਗਰੀ ਵਿਚ ਜਿੰਨੇ ਵੀ ਸ਼ਰਧਾਲੂ ਸਨ, ਅਸੀਂ ਓਹਨਾਂ ਨੂੰ ਬਚਾ ਲਿਆ ਸੀ ।੩੬।

فَمَا وَجَدْنَا فِيْهَا غَيْرَ بَيْتٍ مِّنَ الْمُسْلِمِيْنَ ﴿٣٧﴾

ਅਤੇ ਅਸੀਂ ਉਸ ਨਗਰੀ ਵਿਚ ਆਪਣੇ ਆਗਿਆ-ਕਾਰੀਆਂ ਦਾ ਕੇਵਲ ਇੱਕੋ ਘਰ ਵੇਖਿਆ ਸੀ ।੩੭।

وَتَرَكْنَا فِيْهَآ اٰيَةً لِّلَّذِيْنَ يَخَافُوْنَ الْعَذَابَ الْاَلِيْمَ ﴿٣٨﴾

ਅਤੇ ਅਸੀਂ ਉਸ (ਨਗਰੀ ਦੀ ਘਟਨਾ) ਵਿਚ ਇਕ ਅਜਿਹਾ ਯਾਦਗਾਰ ਬਣਾਇਆ ਹੈ, ਜੋ ਸਦਾ ਹੀ ਓਹਨਾਂ ਲੋਕਾਂ ਦੇ ਕੰਮ ਆਉਂਦਾ ਰਹੇਗਾ, ਜਿਨ੍ਹਾਂ ਨੂੰ ਕਿ ਘੋਰ ਕਸ਼ਟ ਦਾ ਸਹਿਮ ਹੋਵੇਗਾ ।੩੮।

وَفِيْ مُوْسٰٓى اِذْ اَرْسَلْنٰهُ اِلٰى فِرْعَوْنَ بِسُلْطٰنٍ مُّبِيْنٍ ﴿٣٩﴾

ਅਤੇ "ਮੂਸਾ" ਦੀ ਘਟਨਾ ਵਿਚ ਵੀ (ਕਈ ਨਿਸ਼ਾਨੀਆਂ ਸਨ ।) ਜਦ ਅਸੀਂ ਉਸ ਨੂੰ "ਫ਼ਿਰਾਊਨ" ਵਲ, ਸਪਸ਼ਟ ਦਲੀਲ ਦੇ ਕੇ ਭੇਜਿਆ ਸੀ ।੩੯।

---

[1] ਵੇਖੋ ਸੂਰਤ ਅਨਕਬੂਤ ਦੀ ਆਇਤ ੩੨ ਦੀ ਪਹਿਲੀ ਟੂਕ ਤੇ ਆਇਤ ੩੪ ਦੀ ਦੂਜੀ ਟੂਕ ।

فَتَوَلّٰى بِرُكْنِهٖ وَ قَالَ سٰحِرٌ اَوْ مَجْنُوْنٌ ﴿٣٩﴾

ਅਤੇ ਉਹ ("ਫ਼ਿਰਾਊਨ") ਆਪਣੇ (ਬਣਾਏ) ਠਾਕਰ-ਦੁਆਰੇ ਬੁਤਖ਼ਾਨੇ[1] ਵਲ ਮੂੰਹ ਮੋੜ ਕੇ ਪਰਤ ਗਿਆ ਸੀ ਅਤੇ ਇਹ ਕਹਿਣ ਲਗ ਪਿਆ ਸੀ ਕਿ ("ਮੂਸਾ") ਵੱਡੀਆਂ ਬਣਾਉਟੀ ਗੱਲਾਂ ਕਰਨ ਵਾਲਾ ਸੁਦਾਈ ਹੈ ।੪੦।

فَاَخَذْنٰهُ وَجُنُوْدَهٗ فَنَبَذْنٰهُمْ فِى الْيَمِّ وَ هُوَ مُلِيْمٌ ﴿٤٠﴾

ਇਸ ਤੇ ਅਸੀਂ ਉਸ ਨੂੰ ਤੇ ਉਸ ਦੀਆਂ ਫ਼ੌਜਾਂ ਨੂੰ (ਆਪਣੇ ਦੰਡ ਦੁਆਰਾ) ਫੜ ਲਿਆ ਸੀ ਤੇ ਓਹਨਾਂ ਸਾਰਿਆਂ ਨੂੰ ਹੀ ਸਮੁੰਦਰ ਵਿਚ ਡੋਬ ਦਿੱਤਾ ਸੀ ਅਤੇ (ਅੱਜ ਤਕ) ਉਸ ਤੇ ਫਿਟਕਾਰ ਪੈ ਰਹੀ ਹੈ ।੪੧।

وَ فِىْ عَادٍ اِذْ اَرْسَلْنَا عَلَيْهِمُ الرِّيْحَ الْعَقِيْمَ ﴿٤١﴾

ਅਤੇ "ਆਦ" ਦੀ ਘਟਨਾ ਵਿਚ ਵੀ (ਅਸੀਂ ਕਈ ਯਾਦਗਾਰੀ ਨਿਸ਼ਾਨ ਰੱਖੇ ਹਨ । ਉਸ ਸਮੇਂ) ਜਦ ਕਿ ਅਸੀਂ ਓਹਨਾਂ ਉੱਤੇ ਇਕ ਵੱਡੀ ਹਨੇਰੀ ਦਾ ਝੱਖੜ ਝੁਲਾਇਆ ਸੀ ।੪੨।

مَا تَذَرُ مِنْ شَىْءٍ اَتَتْ عَلَيْهِ اِلَّا جَعَلَتْهُ كَالرَّمِيْمِ ﴿٤٢﴾

ਉਹ ਜਿਸ ਤੇ ਝੁਲਦਾ ਸੀ, ਉਸ ਨੂੰ (ਉੱਕਾ ਹੀ ਨਸ਼ਟ ਕਰ ਦਿੰਦਾ ਸੀ, ਅਰਥਾਤ ਉਸ ਨੂੰ) ਗਲੀਆਂ-ਸੜੀਆਂ ਹੱਡੀਆਂ ਵਾਂਗ ਬਣਾ ਦਿੰਦਾ ਸੀ ।੪੩।

وَ فِىْ ثَمُوْدَ اِذْ قِيْلَ لَهُمْ تَمَتَّعُوْا حَتّٰى حِيْنٍ ﴿٤٣﴾

ਅਤੇ "ਸਮੂਦ" ਵਿਚ ਵੀ (ਅਸੀਂ ਯਾਦਗਾਰੀ ਨਿਸ਼ਾਨ ਛੱਡਿਆ ਹੈ) ਜਦ ਕਿ ਓਹਨਾਂ ਨੂੰ ਇਹ ਕਿਹਾ ਗਿਆ ਸੀ ਕਿ ਇਕ ਸਮੇਂ ਤਕ ਲਾਭ ਪ੍ਰਾਪਤ ਕਰ ਲਓ[2] ।੪੪।

فَعَتَوْا عَنْ اَمْرِ رَبِّهِمْ فَاَخَذَتْهُمُ الصّٰعِقَةُ وَهُمْ يَنْظُرُوْنَ ﴿٤٤﴾

ਅਤੇ ਓਹਨਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਅਵੱਗਿਆ ਕੀਤੀ ਸੀ ਅਤੇ ਓਹਨਾਂ ਨੂੰ ਇਕ

---

[1]ਮੂਲ ਪਾਠ ਵਿਚ ਇਸ ਥਾਂ "ਰੁਕਨ" ਪਦ ਹੈ, ਜਿਸ ਦਾ ਅਰਥ ਬਲ ਪ੍ਰਾਪਤ ਕਰਨ ਦਾ ਅਸਥਾਨ ਹੈ ਤੇ ਅੱਖਰੀ ਅਰਥ ਇਸ ਆਇਤ ਦਾ ਇਹ ਹੈ ਕਿ "ਫ਼ਿਰਾਊਨ" ਆਪਣੇ ਬਲ ਪ੍ਰਾਪਤ ਕਰਨ ਦੇ ਅਸਥਾਨ ਵਲ ਪਰਤ ਗਿਆ ਸੀ,। ਪਰ ਚੂੰਕਿ "ਫ਼ਿਰਾਊਨ" ਦੇ ਨਿਸਚੇ ਅਨੁਸਾਰ ਉਸ ਨੂੰ ਸਾਰਾ ਬਲ ਬੈਲ ਦੇ ਮੰਦਰ ਤੋਂ ਮਿਲਦਾ ਸੀ; ਇਸ ਲਈ ਅਸੀਂ ਅਰਥਾਂ ਵਿਚ ਠਾਕੁਰ-ਦੁਆਰਾ ਲਿਖ ਦਿੱਤਾ ਹੈ; ਕਿਉਂਕਿ ਜੇ ਬੈਲ ਮੰਦਰ ਲਿਖਦੇ ਤਾਂ ਅਰਥ ਢੁਕਵਾਂ ਨਾ ਹੁੰਦਾ ।

[2]ਇਸ ਦਾ ਭਾਵ ਇਹ ਹੈ ਕਿ ਥੋੜ੍ਹੇ ਚਿਰ ਮਗਰੋਂ ਹੀ ਤੁਹਾਡੇ ਉੱਤੇ ਕਸ਼ਟ ਆ ਜਾਏਗਾ, ਜਿਸ ਤੋਂ ਮਗਰੋਂ ਤੁਸੀਂ ਆਪਣੇ ਮਾਇਕ ਤੇ ਸੰਸਾਰਕ ਸਾਧਨਾਂ ਤੋਂ ਲਾਭ ਪ੍ਰਾਪਤ ਕਰਨ ਦੇ ਯੋਗ ਨਹੀਂ ਰਹੋਗੇ ।

ਕਸ਼ਟ ਨੇ ਆ ਦਬੋਚਿਆ ਸੀ, ਅਰਥਾਤ ਉਹ ਵੇਖਦੇ ਦੇ ਵੇਖਦੇ ਹੀ ਰਹਿ ਗਏ ਸਨ ।੪੫।

فَمَا اسْتَطَاعُوْا مِنْ قِيَامٍ وَّمَا كَانُوْا مُنْتَصِرِيْنَ ﴿٤٦﴾

ਅਰਥਾਤ ਨਾ ਤਾਂ ਉਹ ਬਚਾਉ ਲਈ ਖੜੇ ਹੋ ਸਕੇ ਸਨ[1] ਤੇ ਨਾ ਕਿਸੇ ਤੋਂ ਸਹਾਇਤਾ ਹੀ ਪ੍ਰਾਪਤ ਕਰ ਸਕੇ ਸਨ ।੪੬।

وَقَوْمَ نُوْحٍ مِّنْ قَبْلُ ۭ اِنَّهُمْ كَانُوْا قَوْمًا فٰسِقِيْنَ ﴿٤٧﴾ ع ٢

ਅਤੇ ਉਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਨੂੰ ਵੀ (ਅਸੀਂ ਨਸ਼ਟ ਕਰ ਦਿੱਤਾ ਸੀ) । ਉਹ ਵੀ ਇਕ ਮਨਮੁਖ ਜਾਤੀ ਸੀ ।੪੭। (ਰਕੂਅ ੨)

وَالسَّمَاۗءَ بَنَيْنٰهَا بِاَيْىدٍ وَّاِنَّا لَمُوْسِعُوْنَ ﴿٤٨﴾

ਅਤੇ ਅਕਾਸ਼ਾਂ ਨੂੰ ਵੀ ਅਸੀਂ ਕਈ ਗੁਣਾਂ[2] ਨਾਲ ਸਾਜਿਆ ਹੈ ਤੇ ਅਸੀਂ ਵੱਡੇ ਬਲਵਾਨ ਹਾਂ ।੪੮।

وَالْاَرْضَ فَرَشْنٰهَا فَنِعْمَ الْمٰهِدُوْنَ ﴿٤٩﴾

ਅਤੇ ਧਰਤੀ ਨੂੰ ਇਕ ਵਿਛਾਈ ਬਣਾਇਆ ਹੈ ਅਤੇ ਅਸੀਂ ਵੱਡੀ ਸੋਹਣੀ ਵਿਛਾਈ ਬਣਾਉਣ ਵਾਲੇ ਹਾਂ ।੪੯।

وَمِنْ كُلِّ شَيْءٍ خَلَقْنَا زَوْجَيْنِ لَعَلَّكُمْ تَذَكَّرُوْنَ ﴿٥٠﴾

ਅਤੇ ਹਰੇਕ ਚੀਜ਼ ਦੇ ਅਸੀਂ ਜੋੜੇ ਬਣਾਏ ਹਨ; ਤਾਂ ਜੁ ਤੁਸੀਂ ਸਿੱਖਿਆ ਪ੍ਰਾਪਤ ਕਰ ਸਕੋ ।੫੦।

فَفِرُّوْٓا اِلَى اللّٰهِ ۭ اِنِّىْ لَكُمْ مِّنْهُ نَذِيْرٌ مُّبِيْنٌ ﴿٥١﴾

ਸੋ ਤੁਹਾਨੂੰ ਅੱਲਾਹ ਵਲ ਹੀ ਦੌੜਨਾ ਚਾਹੀਦਾ ਹੈ । ਮੈਂ[3] ਨਿਰਸੰਦੇਹ ਉਸ ਵੱਲੋਂ ਤੁਹਾਨੂੰ ਹੁਸ਼ਿਆਰ ਕਰਨ ਵਾਲਾ (ਰਸੂਲ) ਬਣ ਕੇ ਆਇਆ ਹਾਂ ।੫੧।

وَلَا تَجْعَلُوْا مَعَ اللّٰهِ اِلٰـهًا اٰخَرَ ۭ اِنِّىْ لَكُمْ مِّنْهُ نَذِيْرٌ مُّبِيْنٌ ﴿٥٢﴾

ਅਤੇ ਤੁਸੀਂ ਅੱਲਾਹ ਦੇ ਨਾਲ ਕਿਸੇ ਹੋਰ ਨੂੰ ਇਸ਼ਟ ਨਾ ਬਣਾਓ । ਬੇਸ਼ੱਕ ਮੈਂ ਉਸ ਵੱਲੋਂ ਤੁਹਾਨੂੰ

---

[1]ਅਰਥਾਤ—ਵਿੰਨੀ ਵੀ ਸਤਾ ਨਾ ਮਿਲੀ ਕਿ ਖੜੇ ਹੋ ਕੇ ਬਚਾਉ ਦਾ ਕੋਈ ਉਪਰਾਲਾ ਕਰ ਸਕਣ ।

[2]ਕੁਰਾਨ ਸ਼ਰੀਫ਼ ਵਿਚ ਇਸ ਥਾਂ "ਬਿਐਦਿਨ" ਦਾ ਪਦ ਹੈ, ਅਰਥਾਤ ਕਈ ਹੱਥਾਂ ਨਾਲ ਬਣਾਇਆ ਹੈ, ਪਰ "ਯਦੁਨ" ਪਦ ਦੇ, ਜਿਸ ਦਾ ਬਹੁਵਚਨ "ਐਦਿਨ" ਹੈ, ਕੋਸ਼ ਵਿਚ ਇਸ ਦੇ ਅਰਥ ਕੁਦਰਤ ਤੇ ਬਲ ਵੀ ਲਿਖੇ ਹਨ ਅਤੇ ਪ੍ਰਭੂ ਦੀ ਕੁਦਰਤ ਤੇ ਬਲ ਲਈ ਧਾਰਮਿਕ ਸੰਕੇਤ ਵਿਚ ਗੁਣ ਪਦ ਦੀ ਵਰਤੋਂ ਹੀ ਕੀਤੀ ਜਾਂਦੀ ਹੈ । ਸੋ ਅਸੀਂ ਇਸ ਦਾ ਇਹ ਅਰਥ ਕੀਤਾ ਹੈ ਕਿ ਅਕਾਸ਼ ਨੂੰ ਅਸੀਂ ਕਈ ਗੁਣਾਂ ਨਾਲ ਸਾਜਿਆ ਹੈ, ਅਰਥਾਤ ਏਹਨਾਂ ਦੀ ਸਾਜਨਾ ਵਿਚ ਕੁਦਰਤ ਦਾ ਵੀ ਹੱਥ ਸੀ, ਪਵਿੱਤਰਤਾ ਤੇ ਸੁਚੱਤਾ ਦਾ ਵੀ ਹੱਥ ਸੀ । ਸੋ ਕਈ ਗੁਣ ਅਕਾਸ਼ ਤੋਂ ਪਰਗਟ ਹੁੰਦੇ ਹਨ ।

[3]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ।

ਵਿਸਥਾਰ ਨਾਲ ਹੁਸ਼ਿਆਰ ਕਰਨ ਵਾਲਾ (ਰਸੂਲ) ਹਾਂ ।੫੨।

كَذٰلِكَ مَآ اَتَى الَّذِيْنَ مِنْ قَبْلِهِمْ مِّنْ رَّسُوْلٍ اِلَّا قَالُوْا سَاحِرٌ اَوْ مَجْنُوْنٌ ۝٥٢

ਇਸੇ ਤਰ੍ਹਾਂ[1] ਓਹਨਾਂ ਤੋਂ ਪਹਿਲਾਂ ਜੋ ਰਸੂਲ ਆਉਂਦੇ ਰਹੇ ਹਨ, ਓਹਨਾਂ ਨੂੰ ਵੀ ਲੋਕਾਂ ਨੇ ਏਹੋ ਕਿਹਾ ਸੀ ਕਿ ਓਹ ਜਾਦੂਗਰ, ਜਾਂ ਸੁਦਾਈ ਹਨ ।੫੩।

اَتَوَاصَوْا بِهٖ ۚ بَلْ هُمْ قَوْمٌ طَاغُوْنَ ۝٥٣

ਕੀ ਓਹ ਇਸ (ਗੱਲ ਦੇ ਕਹਿਣ) ਦੀ ਇਕ ਦੂਜੇ ਨੂੰ ਵਸੀਅਤ[2] ਕਰ ਗਏ ਸਨ ? (ਕਦੇ ਨਹੀਂ) ਸਗੋਂ ਓਹ ਸਾਰੇ ਦੇ ਸਾਰੇ ਹੀ ਬਾਗ਼ੀ ਜਾਤੀ ਹਨ; (ਇਸੇ ਲਈ ਇੱਕੋ ਹੀ ਤਰ੍ਹਾਂ ਦੇ ਭੈੜੇ ਵੀਚਾਰ ਓਹਨਾਂ ਦੇ ਦਿਲਾਂ ਵਿਚ ਸਮਾਏ ਹੋਏ ਹਨ) ।੫੪।

فَتَوَلَّ عَنْهُمْ فَمَآ اَنْتَ بِمَلُوْمٍ ۝٥٤

ਸੋ (ਹੇ ਨਬੀ !) ਤੂੰ ਓਹਨਾਂ ਤੋਂ ਮੂੰਹ ਮੋੜ ਲੈ ਅਤੇ ਤੇਰੇ ਸਿਰ (ਓਹਨਾਂ ਦੇ ਕੰਮਾਂ ਦੇ ਕਾਰਣ) ਕੋਈ ਦੋਸ਼ ਨਹੀਂ ਹੋਵੇਗਾ ।੫੫।

وَّذَكِّرْ فَاِنَّ الذِّكْرٰى تَنْفَعُ الْمُؤْمِنِيْنَ ۝٥٥

ਅਤੇ ਤੂੰ ਸਦਾ ਉਪਦੇਸ਼ ਕਰਦਾ ਜਾ; ਕਿਉਂਕਿ ਉਪਦੇਸ਼ ਕਰਦੇ ਰਹਿਣਾ ਹੀ ਸ਼ਰਧਾਲੂਆਂ ਲਈ ਲਾਭਦਾਇਕ ਹੋਇਆ ਕਰਦਾ ਹੈ ।੫੬।

وَمَا خَلَقْتُ الْجِنَّ وَالْاِنْسَ اِلَّا لِيَعْبُدُوْنِ ۝٥٦

ਮੈਂ ਸਾਰੇ ਜਿੰਨਾਂ ਤੇ ਮਨੁੱਖਾਂ ਨੂੰ ਕੇਵਲ ਆਪਣੀ ਬੰਦਗੀ ਲਈ ਹੀ ਸਾਜਿਆ ਹੈ ।੫੭।

مَآ اُرِيْدُ مِنْهُمْ مِّنْ رِّزْقٍ وَّمَآ اُرِيْدُ اَنْ يُّطْعِمُوْنِ ۝٥٧

ਮੈਂ ਓਹਨਾਂ ਤੋਂ ਕੋਈ ਰਿਜ਼ਕ ਨਹੀਂ ਮੰਗਦਾ ਤੇ ਨਾ ਮੈਂ ਏਹੋ ਚਾਹੁੰਦਾ ਹਾਂ ਕਿ ਓਹ ਮੈਨੂੰ ਕੁਝ ਛਕਾਇਆ ਕਰਨ ।੫੮।

اِنَّ اللّٰهَ هُوَ الرَّزَّاقُ ذُو الْقُوَّةِ الْمَتِيْنُ ۝٥٨

ਬੇਸ਼ੱਕ ਅੱਲਾਹ ਹੀ ਸਾਰਿਆਂ ਨੂੰ ਰਿਜ਼ਕ ਦਿੰਦਾ ਹੈ (ਤੇ) ਵੱਡਾ ਬਲਵਾਨ ਹੈ ।੫੯।

---

[1] "ਇਸੇ ਤਰ੍ਹਾਂ" ਦਾ ਇਹ ਭਾਵ ਹੈ ਕਿ ਜਿਸ ਤਰ੍ਹਾਂ ਹਜ਼ਰਤ "ਮੂਸਾ" ਤੇ ਹਜ਼ਰਤ "ਸਾਲਿਹ" ਦੀ ਲੋਕਾਂ ਨੇ ਨਿੰਦਾ ਕੀਤੀ ਸੀ, ਉਸੇ ਤਰ੍ਹਾਂ ਹੀ ਓਹਨਾਂ ਤੋਂ ਪਹਿਲੇ ਨਬੀਆਂ ਦੀ ਵੀ ਨਿੰਦਾ ਕੀਤੀ ਗਈ ਸੀ ਤੇ ਓਹਨਾਂ ਨੂੰ ਕੂੜਿਆਰ ਕਿਹਾ ਗਿਆ ਸੀ ।

[2] ਅਰਥਾਤ—ਸਾਰੇ ਹੀ ਵਿਰੋਧੀ ਇਨਕਾਰ ਦੀਆਂ ਇੱਕੋ ਕਿਸਮ ਦੀਆਂ ਦਲੀਲਾਂ ਦਿੰਦੇ ਸਨ । ਜਾਣੋ, ਓਹਨਾਂ ਨੇ ਇਕ ਦੂਜੇ ਨਾਲ ਰਲ ਕੇ ਮਤਾ ਪਕਾਇਆ ਹੋਇਆ ਸੀ ।

فَإِنَّ لِلَّذِينَ ظَلَمُوا ذَنُوبًا مِّثْلَ ذَنُوبِ أَصْحَابِهِمْ فَلَا يَسْتَعْجِلُونِ ٦٠

ਸੋ ਜਿਨ੍ਹਾਂ ਨੇ ਜ਼ੁਲਮ ਕਮਾਇਆ ਹੈ, ਓਹਨਾਂ ਲਈ ਵੀ ਅਜੇਹੇ ਹੀ ਡੋਲ[1] ਹਨ, ਜੇਹੇ ਜੇਹੇ ਕਿ ਓਹਨਾਂ ਦੇ ਸਾਥੀਆਂ ਦੇ ਡੋਲ ਸਨ। ਸੋ ਓਹਨਾਂ ਨੂੰ ਕਸ਼ਟ ਦੀ ਮੰਗ ਕਰਨ ਵਿਚ ਛੇਤੀ ਨਹੀਂ ਕਰਨੀ ਚਾਹੀਦੀ।੬੦।

فَوَيْلٌ لِّلَّذِينَ كَفَرُوا مِن يَوْمِهِمُ الَّذِي يُوعَدُونَ ٦١ ع

ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਓਹਨਾਂ ਲਈ ਉਸ ਦਿਨ—ਜਿਸ ਦਾ ਓਹਨਾਂ ਨਾਲ ਬਚਨ ਕੀਤਾ ਜਾਂਦਾ ਹੈ—ਤਬਾਹੀ ਆਉਣ ਵਾਲੀ ਹੈ।੬੧।

(ਰਕੂਅ ੩)




# (੫੨) ਸੂਰਤ-ਅਲ-ਤੂਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੦ ਆਇਤਾਂ ਤੇ ੨ ਰਕੂਅ ਹਨ। }

بِسْمِ اللَّهِ الرَّحْمَٰنِ الرَّحِيمِ ١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

وَالطُّورِ ٢

ਮੈਂ "ਤੂਰ"[2] ਨੂੰ ਗਵਾਹੀ ਵਜੋਂ ਪੇਸ਼ ਕਰਦਾ ਹਾਂ।੨।

وَكِتَابٍ مَّسْطُورٍ ٣

ਅਤੇ (ਇਸ) ਲਿਖੀ ਹੋਈ ਪੁਸਤਕ[3] ਨੂੰ ਵੀ।੩।

---

[1] ਅਰਥਾਤ—ਦੰਡ-ਫਲ ਨੂੰ ਅਰਬੀ ਭਾਸ਼ਾ ਵਿਚ "ਡੋਲ" ਪਦ ਨਾਲ ਵੀ ਯਾਦ ਕੀਤਾ ਜਾਂਦਾ ਹੈ।

[2] "ਤੂਰ" ਉੱਤੇ ਹਜ਼ਰਤ "ਮੂਸਾ" ਦੀ ਪੁਸਤਕ ਉਤਰੀ ਸੀ, ਜੋ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਦੀ ਹਾਮੀ ਭਰਦੀ ਹੈ।

[3] ਇਸ ਲਿਖੀ ਹੋਈ ਪੁਸਤਕ ਦਾ ਭਾਵ ਕੁਰਾਨ ਸ਼ਰੀਫ਼ ਹੈ, ਜਿਸ ਦੁਆਰਾ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਚਿੱਟੇ ਦਿਨ ਵਾਂਗ ਸਿਧ ਹੁੰਦੀ ਹੈ।

| | |
|---|---|
| (ਜੋ) ਖੁਲ੍ਹੇ ਕਾਗਜ਼ਾਂ[1] ਤੇ (ਲਿਖੀ ਗਈ ਹੈ) ।੪। | فِيْ رَقٍّ مَّنْشُوْرٍ ۙ﴿٤﴾ |
| ਅਤੇ "ਕਾਬੇ"[2] ਨੂੰ, ਜੋ ਸਦਾ ਵਸਦਾ ਰਹੇਗਾ ।੫। | وَّالْبَيْتِ الْمَعْمُوْرِ ۙ﴿٥﴾ |
| ਅਤੇ ਇਸ ਛੱਤ ਨੂੰ, ਜੋ ਸਦਾ ਉੱਚੀ[3] ਰਹੇਗੀ ।੬। | وَالسَّقْفِ الْمَرْفُوْعِ ۙ﴿٦﴾ |
| ਅਤੇ ਠਾਠਾਂ ਮਾਰਦੇ ਸਮੁੰਦਰ[4] ਨੂੰ ।੭। | وَالْبَحْرِ الْمَسْجُوْرِ ۙ﴿٧﴾ |
| ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਕਸ਼ਟ ਜ਼ਰੂਰ ਆਏਗਾ ।੮। | اِنَّ عَذَابَ رَبِّكَ لَوَاقِعٌ ۙ﴿٨﴾ |
| ਉਸ ਨੂੰ ਕੋਈ ਵੀ ਨਹੀਂ ਟਾਲ ਸਕੇਗਾ ।੯। | مَّا لَهٗ مِنْ دَافِعٍ ۙ﴿٩﴾ |
| ਜਿਸ ਦਿਨ ਬੱਦਲ[5] ਲਹਿਰਾਂ ਮਾਰਨ ਲੱਗੇਗਾ ।੧੦। | يَّوْمَ تَمُوْرُ السَّمَآءُ مَوْرًا ۙ﴿١٠﴾ |
| ਅਤੇ ਪਹਾੜ[6] ਆਪਣੀ ਪੂਰੀ ਰਫ਼ਤਾਰ ਨਾਲ ਚੱਲਣਗੇ ।੧੧। | وَّتَسِيْرُ الْجِبَالُ سَيْرًا ۭ﴿١١﴾ |
| ਸੋ ਉਸ ਦਿਨ ਨਿੰਦਕਾਂ ਉੱਤੇ (ਵੱਡਾ) ਕਸ਼ਟ ਆਏਗਾ ।੧੨। | فَوَيْلٌ يَّوْمَىِٕذٍ لِّلْمُكَذِّبِيْنَ ۙ﴿١٢﴾ |

---

[1]ਖੁਲ੍ਹੇ ਕਾਗਜ਼ਾਂ ਦਾ ਭਾਵ ਇਹ ਹੈ ਕਿ ਉਹ ਮੁਸਲਮਾਨਾ ਦੇ ਵਰਤਮਾਨ ਢੰਗ ਅਨੁਸਾਰ ਗਿਲਾਫ਼ਾਂ ਵਿਚ ਲਪੇਟ ਕੇ ਰੱਖਣ ਵਾਸਤੇ ਨਹੀਂ ਹੈ; ਸਗੋਂ ਸੱਚਾ ਮੁਸਲਮਾਨ ਉਸ ਨੂੰ ਇਸ ਲਈ ਘਰ ਵਿਚ ਰੱਖਦਾ ਹੈ ਕਿ ਸਦਾ ਪੜ੍ਹਦਾ ਰਹੇ ਤੇ ਉਹ ਹਰ ਵੇਲੇ ਖੁਲ੍ਹੀ ਰਹੇ ।

[2]ਅਰਥਾਤ—ਹਜ਼ਰਤ "ਇਬਰਾਹੀਮ" ਦੇ ਮਗਰੋਂ ਹਜ਼ਰਤ "ਮੁਹੰਮਦ" ਸਾਹਿਬ ਨੇ ਹੱਜ ਫ਼ਰਜ਼ ਕਰ ਦਿੱਤਾ ਹੈ ਤੇ ਹੁਣ ਮੁਸਲਮਾਨ ਸਦਾ ਹੀ ਹੱਜ ਕਰਦੇ ਰਹਿਣਗੇ ਤੇ ਇਸ ਤਰ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਪਰਗਟ ਹੁੰਦੀ ਰਹੇਗੀ ।

[3]ਸਦਾ ਉੱਚੀ ਰਹਿਣ ਵਾਲੀ ਛੱਤ ਦਾ ਭਾਵ "ਕਾਬਾ" ਹੈ ਤੇ ਇਸ ਦਾ ਅਰਥ ਇਹ ਹੈ ਕਿ ਉਸ ਦਾ ਸਤਿਕਾਰ ਪ੍ਰਭੂ ਸਦਾ ਸਲਾਮਤਿ ਰੱਖੇਗਾ ।

[4]ਕੁਰਾਨ ਸ਼ਰੀਫ਼ ਸਮੁੰਦਰ ਨੂੰ ਆਤਮਕ ਗਿਆਨ ਦਾ ਨਿਸ਼ਾਨ ਪਰਗਟ ਕਰਦਾ ਹੈ । ਸੋ ਠਾਠਾਂ ਮਾਰਨ ਵਾਲੇ ਸਮੁੰਦਰ ਦਾ ਭਾਵ ਰੂਹਾਨੀ-ਵਿਦਿਆ ਹੈ, ਜੋ ਸਦਾ ਹੀ ਪਰਗਟ ਹੁੰਦੀ ਰਹੇਗੀ ਤੇ ਇਸਲਾਮ ਦੀ ਸੱਚਾਈ ਸਿਧ ਕਰਦੀ ਰਹੇਗੀ ।

[5]ਮੂਲ ਪਾਠ ਵਿਚ ਇਸ ਥਾਂ "ਸਮਾਅ" ਪਦ ਹੈ, ਪਰ ਕੋਸ਼ ਵਿਚ "ਸਮਾਅ" ਦਾ ਅਰਥ ਅਕਾਸ਼ ਤੋਂ ਛੁੱਟ ਬੱਦਲ ਵੀ ਹੈ ਤੇ ਉਹੋ ਅਰਥ ਅਸੀਂ ਇਸ ਥਾਂ ਲਿਖਿਆ ਹੈ । ਇਸ ਦਾ ਭਾਵ ਇਹ ਹੈ ਕਿ ਕੁਰਾਨ ਸ਼ਰੀਫ਼ ਰਾਹੀਂ ਮਿਹਰ ਦੇ ਬੱਦਲ ਜਗ ਤੇ ਛਾ ਜਾਣਗੇ ।

[6]ਪਹਾੜਾਂ ਦਾ ਭਾਵ ਵੱਡੇ ਸਿਰਕਢ ਸਰਦਾਰ ਜਾਂ ਵੱਡੀਆਂ ਹਕੂਮਤਾਂ ਹਨ ਤੇ ਇਸ ਦਾ ਭਾਵ ਇਹ ਹੈ ਕਿ ਜਦ ਕੁਰਾਨ ਦੀ ਵਿੱਦਿਆ ਦਾ ਪ੍ਰਚਾਰ ਸਾਰੇ ਪਸਰ ਜਾਏਗਾ, ਤਾਂ "ਅਰਬ" ਦੀ ਹਕੂਮਤ ਅਤੇ "ਕੈਸਰ" ਤੇ "ਕਿਸਰਾ" ਦੇ ਰਾਜ ਪ੍ਰਬੰਧ ਉਖੜ ਜਾਣਗੇ ਤੇ ਜਗ ਤੋਂ ਅਲੋਪ ਹੋ ਜਾਣਗੇ ।

الَّذِيْنَ هُمْ فِيْ خَوْضٍ يَّلْعَبُوْنَ ﴿١٣﴾

(ਅਰਥਾਤ ਓਹਨਾਂ ਲੋਕਾਂ ਤੇ) ਜੋ ਗੇਂਦ ਉਛਾਲ ਉਛਾਲ ਕੇ ਖੇਡਦੇ ਸਨ ।੧੩।

يَوْمَ يُدَعُّوْنَ إِلٰى نَارِ جَهَنَّمَ دَعًّا ﴿١٤﴾

ਜਿਸ ਦਿਨ ਓਹਨਾਂ ਨੂੰ ਨਰਕ ਦੀ ਅੱਗ ਵਲ ਧੱਕੇ ਮਾਰ ਮਾਰ ਕੇ ਲਿਜਾਇਆ ਜਾਏਗਾ ।੧੪।

هٰذِهِ النَّارُ الَّتِيْ كُنْتُمْ بِهَا تُكَذِّبُوْنَ ﴿١٥﴾

(ਅਤੇ ਇਹ ਕਿਹਾ ਜਾਏਗਾ ਕਿ) ਏਹੋ ਉਹ ਅੱਗ ਹੈ, ਜਿਸ ਦਾ ਤੁਸੀਂ ਇਨਕਾਰ ਕੀਤਾ ਕਰਦੇ ਸੀ ।੧੫।

أَفَسِحْرٌ هٰذَآ أَمْ أَنْتُمْ لَا تُبْصِرُوْنَ ﴿١٦﴾

ਕੀ ਇਹ ਕੇਵਲ ਇਕ ਬਣਾਉਟੀ ਗੱਲ ਸੀ ? ਜਾਂ ਅਸਲੀਅਤ ਸੀ; ਜਿਸ ਨੂੰ ਤੁਸੀਂ ਹੁਣ ਵੇਖ ਰਹੇ ਹੋ ? ।੧੬।

اِصْلَوْهَا فَاصْبِرُوْٓا أَوْ لَا تَصْبِرُوْا سَوَآءٌ عَلَيْكُمْ إِنَّمَا تُجْزَوْنَ مَا كُنْتُمْ تَعْمَلُوْنَ ﴿١٧﴾

(ਜੇ ਇਹ ਕੇਵਲ ਇਕ ਭਰਮ ਹੈ, ਤਾਂ ਬੇਧੜਕ) ਇਸ ਵਿਚ ਚਲੇ ਜਾਓ ਅਤੇ (ਭਾਵੇਂ) ਤੁਸੀਂ ਸਬਰ ਕਰੋ ਤੇ ਭਾਏ ਦੁਹਾਈ ਦਿਓ, ਤੁਹਾਡੇ ਲਈ ਇੱਕੋ ਜਿਹਾ ਹੈ, (ਜੋ ਹੋਣਾ ਹੈ, ਉਹ ਹੋ ਕੇ ਹੀ ਰਹੇਗਾ) ਤੁਹਾਨੂੰ ਕੇਵਲ ਤੁਹਾਡੇ ਕਰਮਾਂ ਦਾ ਹੀ ਫਲ ਦਿੱਤਾ ਜਾਏਗਾ ।੧੭।

إِنَّ الْمُتَّقِيْنَ فِيْ جَنّٰتٍ وَّنَعِيْمٍ ﴿١٨﴾

ਸੰਜਮੀ ਸਵਰਗਾਂ ਤੇ ਮਿਹਰਾਂ ਨੂੰ ਪ੍ਰਾਪਤ ਹੋਣਗੇ ।੧੮।

فٰكِهِيْنَ بِمَآ اٰتٰهُمْ رَبُّهُمْ ۚ وَوَقٰهُمْ رَبُّهُمْ عَذَابَ الْجَحِيْمِ ﴿١٩﴾

ਜੋ ਕੁਝ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਦੇਵੇਗਾ, ਓਹ ਉਸ ਤੇ ਖ਼ੁਸ਼ ਹੋਣਗੇ, ਅਰਥਾਤ ਓਹਨਾ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਨੂੰ ਨਰਕ ਦੇ ਕਸ਼ਟ ਤੋਂ ਬਚਾ ਲਏਗਾ ।੧੯।

كُلُوْا وَاشْرَبُوْا هَنِيْٓـًٔا بِمَا كُنْتُمْ تَعْمَلُوْنَ ﴿٢٠﴾

ਅਤੇ (ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਜੋ ਕੁਝ ਤੁਹਾਨੂੰ ਦਿੱਤਾ ਹੈ), ਉਹ ਖਾਓ-ਪੀਓ । ਉਹ ਤੁਹਾਡੇ ਸ਼ੁਭ ਕਰਮਾਂ ਕਰ ਕੇ ਤੁਹਾਡੇ ਲਈ ਬਰਕਤ ਵਾਲਾ ਹੋਵੇਗਾ ।੨੦।

مُتَّكِـِٔيْنَ عَلٰى سُرُرٍ مَّصْفُوْفَةٍ ۚ وَزَوَّجْنٰهُمْ بِحُوْرٍ عِيْنٍ ﴿٢١﴾

ਓਹ ਉਸ ਦਿਨ ਪਾਲਾਂ ਲੱਗੇ ਤਖ਼ਤਾਂ ਤੇ ਢਾਸਣੇ ਲਾਈ ਬੈਠੇ ਹੋਣਗੇ ਅਤੇ ਅਸੀਂ ਓਹਨਾਂ ਨੂੰ ਕਾਲੀਆਂ

ਤੇ ਮੋਟੀਆਂ ਅੱਖਾਂ ਵਾਲੀਆਂ ਤੀਵੀਆਂ ਜੋੜੇ ਦੇ ਤੌਰ ਤੇ ਦਿਆਂਗੇ ।੨੧।

وَالَّذِيْنَ اٰمَنُوْا وَاتَّبَعَتْهُمْ ذُرِّيَّتُهُمْ بِاِيْمَانٍ اَلْحَقْنَا بِهِمْ ذُرِّيَّتَهُمْ وَمَآ اَلَتْنٰهُمْ مِّنْ عَمَلِهِمْ مِّنْ شَيْءٍ ۚ كُلُّ امْرِئٍۢ بِمَا كَسَبَ رَهِيْنٌ ﴿٢٢﴾

ਅਤੇ ਜਿਨ੍ਹਾਂ ਲੋਕਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ ਓਹਨਾਂ ਦੀ ਸੰਤਾਨ ਨੇ ਵੀ ਸ਼ਰਧਾ ਦੇ ਮਾਮਲੇ ਵਿਚ ਓਹਨਾਂ ਦੀ ਪੈਰਵੀ ਕੀਤੀ ਹੈ, ਅਸੀਂ ਉੱਤਮ ਸਵਰਗਾਂ ਵਿਚ ਓਹਨਾਂ ਦੇ ਨਾਲ ਓਹਨਾਂ ਦੀ ਸੰਤਾਨ ਨੂੰ ਵੀ ਇਕੱਤਰ ਕਰ ਦਿਆਂਗੇ ਅਤੇ ਓਹਨਾਂ ਦੇ (ਪਿਉ-ਦਾਦਿਆਂ ਦੇ) ਕਰਮਾਂ ਵਿਚ ਵੀ ਕੋਈ ਘਾਟ ਨਹੀਂ ਕਰਾਂਗੇ । ਹਰੇਕ ਪ੍ਰਾਣੀ ਆਪਣੇ ਕਰਮਾਂ ਦੇ ਵਟਾਂਦਰੇ ਵਿਚ ਗਹਿਣੇ[1] ਪਿਆ ਹੋਇਆ ਹੈ ।੨੨।

وَاَمْدَدْنٰهُمْ بِفَاكِهَةٍ وَّلَحْمٍ مِّمَّا يَشْتَهُوْنَ ﴿٢٣﴾

ਅਤੇ ਅਸੀਂ ਓਹਨਾਂ ਨੂੰ ਮੂੰਹ ਮੰਗੀਆਂ ਮੁਰਾਦਾਂ, ਅਰਥਾਤ ਕਈ ਪ੍ਰਕਾਰ ਦੇ ਮੇਵੇ ਤੇ ਮਾਸ ਦਿਆਂਗੇ ।੨੩।

يَتَنَازَعُوْنَ فِيْهَا كَاْسًا لَّا لَغْوٌ فِيْهَا وَلَا تَاْثِيْمٌ ﴿٢٤﴾

ਉਸ ਵਿਚ ਉਹ ਇਕ ਦੂਜੇ ਦੇ ਹੱਥੋਂ (ਹੱਸ ਹੱਸ ਕੇ) ਪਿਆਲੇ[2] ਖੋਹਣਗੇ । ਉਸ ਵਿਚ ਨਾ ਤਾਂ ਨਿਕੰਮੀਆਂ ਗੱਲਾਂ ਹੀ ਹੋਣਗੀਆਂ ਤੇ ਨਾ ਕੋਈ ਪਾਪ (ਹੀ ਹੋਵੇਗਾ) ।੨੪।

وَيَطُوْفُ عَلَيْهِمْ غِلْمَانٌ لَّهُمْ كَاَنَّهُمْ لُؤْلُؤٌ مَّكْنُوْنٌ ﴿٢٥﴾

ਅਤੇ ਗੱਭਰੂ ਟਹਿਲੂਏ ਹਰ ਵੇਲੇ ਓਹਨਾਂ ਦੀ ਸੇਵਾ ਵਿਚ ਹਾਜ਼ਰ ਰਹਿਣਗੇ । ਜਾਣੋ, ਓਹ ਬਸਤਰਾਂ ਵਿਚ ਲਪੇਟੇ[3] ਹੋਏ ਮੋਤੀ ਹਨ ।੨੫।

وَاَقْبَلَ بَعْضُهُمْ عَلٰى بَعْضٍ يَّتَسَآءَلُوْنَ ﴿٢٦﴾

ਅਤੇ ਓਹ ਇਕ ਦੂਜੇ ਵਲ ਧਿਆਨ ਦੇ ਕੇ ਇਹ ਉੱਤਰ-ਪ੍ਰਸ਼ਨ ਕਰਨਗੇ ।੨੬।

قَالُوْٓا اِنَّا كُنَّا قَبْلُ فِيْٓ اَهْلِنَا مُشْفِقِيْنَ ﴿٢٧﴾

ਕਿ ਅਸੀਂ ਪਹਿਲਾਂ[4] ਆਪਣੇ ਸਾਕ-ਸੰਬੰਧੀਆਂ ਵਿਚ ਆਪਣੀ ਗਤਿ ਬਾਰੇ ਡਰਿਆ ਕਰਦੇ ਸੀ ? ।੨੭।

---

[1]ਅਰਥਾਤ—ਆਪਣੇ ਕਰਮਾਂ ਦੇ ਦੰਡ-ਫਲ ਤੋਂ ਇਧਰ ਓਧਰ ਨਹੀਂ ਹੋ ਸਕਦਾ ।

[2]ਅਰਥਾਤ—ਪਰਲੋਕ ਵਿਚ ਜਿਸ ਸ਼ਰਾਬ ਦੇ ਮਿਲਣ ਦਾ ਵਰਣਨ ਹੈ, ਉਹ ਪ੍ਰਭੂ ਦੇ ਪ੍ਰੇਮ ਦੀ ਸ਼ਰਾਬ, ਅਰਥਾਤ ਰਾਮ-ਰਸਾਇਣ ਹੈ । ਉਸ ਨਾਲ ਮਤਿ ਨਹੀਂ ਮਾਰੀ ਜਾਂਦੀ ਤੇ ਨਾ ਮਨੁੱਖ ਅਰੜ-ਬਰੜ ਗੱਲਾਂ ਹੀ ਕਰਦਾ ਹੈ ।

[3]ਅਰਥਾਤ—ਪਵਿੱਤਰ ਤੇ ਸਚਿਆਰ ।

[4]ਅਰਥਾਤ—ਮਾਤਲੋਕ ਵਿਚ ਅਸੀਂ ਇਨਕਾਰੀਆਂ ਦੀਆਂ ਧਮਕੀਆਂ ਤੋਂ ਕਈ ਵਾਰ ਘਬਰਾ ਜਾਇਆ ਕਰਦੇ ਸੀ, ਪਰ ਅੱਜ ਸਾਨੂੰ ਹਰ ਕਿਸਮ ਦੀ ਜਿੱਤ ਪ੍ਰਾਪਤ ਹੈ ।

فَمَنَّ اللّٰهُ عَلَيْنَا وَوَقٰىنَا عَذَابَ السَّمُوْمِ ۝٢٧

ਪਰ ਅੱਲਾਹ ਨੇ ਸਾਡੇ ਤੇ ਵੱਡਾ ਉਪਕਾਰ ਕੀਤਾ ਹੈ ਤੇ ਸਾਨੂੰ ਤੱਤੀ ਲੂ ਦੇ ਕਸ਼ਟ ਤੋਂ ਬਚਾ ਲਿਆ ਹੈ ।੨੮।

اِنَّا كُنَّا مِنْ قَبْلُ نَدْعُوْهُ ۭ اِنَّهٗ هُوَ الْبَرُّ الرَّحِيْمُ ۝٢٨ ع

ਅਸੀਂ ਪਹਿਲਾਂ ਤੋਂ ਉਸ (ਪ੍ਰਭੂ) ਦੀ ਪੂਜਾ ਕੀਤਾ ਕਰਦੇ ਸੀ । ਉਹ ਵੱਡਾ ਚੰਗਾ ਵਰਤਾਉ ਕਰਨ ਵਾਲਾ (ਤੇ) ਕਿਰਪਾ-ਨਿਧਾਨ ਹੈ ।੨੯। (ਰਕੂਅ ੧)

فَذَكِّرْ فَمَآ اَنْتَ بِنِعْمَتِ رَبِّكَ بِكَاهِنٍ وَّلَا مَجْنُوْنٍ ۝٢٩

ਸੋ (ਹੇ ਰਸੂਲ !) ਤੂੰ ਲੋਕਾਂ ਨੂੰ ਉਪਦੇਸ਼ ਕਰਦਾ ਜਾ, ਕਿਉਂਕਿ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਨਾਲ ਨਾ ਤਾਂ ਜਾਦੂਗਰ ਹੈਂ ਤੇ ਨਾ ਹੀ ਸ਼ੁਦਾਈ ਹੈਂ ।੩੦।

اَمْ يَقُوْلُوْنَ شَاعِرٌ نَّتَرَبَّصُ بِهٖ رَيْبَ الْمَنُوْنِ ۝٣٠

ਕੀ ਉਹ ਇਹ ਕਹਿੰਦੇ ਹਨ ਕਿ ਇਹ ਪ੍ਰਾਣੀ ਕਵੀ ਹੈ ? (ਅਤੇ) ਉਸ ਬਾਰੇ ਕਾਲ-ਚੱਕਰ ਦੇ ਉਡੀਕਵਾਨ ਹਨ ।੩੧।

قُلْ تَرَبَّصُوْا فَاِنِّيْ مَعَكُمْ مِّنَ الْمُتَرَبِّصِيْنَ ۝٣١

ਤੂੰ (ਓਹਨਾਂ ਨੂੰ) ਇਹ ਕਹਿ ਦੇ ਕਿ ਤੁਸੀਂ ਵੀ ਉਡੀਕ ਕਰਦੇ ਰਹੋ; ਕਿਉਂਕਿ ਮੈਂ ਵੀ ਤੁਹਾਡੇ ਬਾਰੇ ਉਡੀਕਵਾਨ ਹਾਂ ।੩੨।

اَمْ تَاْمُرُهُمْ اَحْلَامُهُمْ بِهٰذَآ اَمْ هُمْ قَوْمٌ طَاغُوْنَ ۝٣٢

ਕੀ ਓਹਨਾਂ ਨੂੰ ਓਹਨਾਂ ਦੀਆਂ ਅਕਲਾਂ ਏਹੋ ਗੱਲ ਸਿਖਾਉਂਦੀਆਂ ਹਨ ? ਜਾਂ ਓਹ ਇਕ ਬਾਗ਼ੀ ਜਾਤੀ ਹਨ ? ।੩੩।

اَمْ يَقُوْلُوْنَ تَقَوَّلَهٗ ۚ بَلْ لَّا يُؤْمِنُوْنَ ۝٣٣

ਜਾਂ ਓਹ ਇਹ ਕਹਿੰਦੇ ਹਨ ਕਿ ਇਸ ਨੇ ਆਪਣੇ ਕੋਲੋਂ ਹੀ ਗੱਲ ਘੜ ਲਈ ਹੈ ? ਅਸਲੀਅਤ ਇਹ ਹੈ ਕਿ ਉਹ (ਅਕਾਸ਼ ਬਾਣੀ ਦੇ ਉਤਰਣ ਤੇ) ਸ਼ਰਧਾ ਹੀ ਨਹੀਂ ਰੱਖਦੇ ।੩੪।

فَلْيَاْتُوْا بِحَدِيْثٍ مِّثْلِهٖٓ اِنْ كَانُوْا صٰدِقِيْنَ ۝٣٤

ਜੇ ਓਹ ਸੱਚੇ ਹਨ, ਤਾਂ ਇਸੇ ਤਰ੍ਹਾਂ ਦੀ ਕੋਈ ਹੋਰ ਬਾਣੀ ਆਪਣੇ ਕੋਲੋਂ ਘੜ ਕੇ ਲੈ ਆਉਣ; (ਤਾਂਜੁ ਜਗ ਨਿਰਣਾ ਕਰ ਸਕੇ ਕਿ ਦੋਵੇਂ ਬਾਣੀਆਂ ਇਕ ਸਮਾਨ ਹਨ ?) ।੩੫।

أَمْ خُلِقُوا مِنْ غَيْرِ شَيْءٍ أَمْ هُمُ الْخَالِقُونَ ۝٣٥

ਕੀ ਓਹਨਾਂ ਨੂੰ ਕਿਸੇ ਮਨੋਰਥ ਤੋਂ ਬਿਨਾਂ ਹੀ ਸਾਜਿਆ ਗਿਆਂ ਹੈ ? ਜਾਂ ਓਹ ਆਪ ਹੀ ਆਪਣੇ ਸਾਜਨਹਾਰ ਹਨ ? ।੩੬।

أَمْ خَلَقُوا السَّمَاوَاتِ وَالْأَرْضَ ۚ بَلْ لَا يُوقِنُونَ ۝٣٦

ਕੀ ਓਹਨਾਂ ਨੇ ਸਾਰੇ ਅਕਾਸ਼ ਤੇ ਪਤਾਲ ਸਾਜੇ ਹਨ ? (ਨਹੀਂ); ਸਗੋਂ ਅਸਲੀਅਤ ਇਹ ਹੈ ਕਿ ਓਹ (ਅਕਾਸ਼ਾਂ ਤੇ ਪਤਾਲਾਂ ਦੇ ਸਾਜਨਹਾਰ (ਉੱਤੇ) ਯਕੀਨ ਹੀ ਨਹੀਂ ਰੱਖਦੇ ।੩੭।

أَمْ عِنْدَهُمْ خَزَائِنُ رَبِّكَ أَمْ هُمُ الْمُصَيْطِرُونَ ۝٣٧

ਕੀ ਓਹਨਾਂ ਕੋਲ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਭੰਡਾਰ ਹਨ ? ਜਾਂ ਓਹ ਦਰੋਗੇ ਹਨ ? ।੩੮।

أَمْ لَهُمْ سُلَّمٌ يَسْتَمِعُونَ فِيهِ ۖ فَلْيَأْتِ مُسْتَمِعُهُمْ بِسُلْطَانٍ مُبِينٍ ۝٣٨

ਕੀ ਓਹਨਾਂ ਕੋਲ ਕੋਈ ਪੌੜੀ ਹੈ ? ਜਿਸ ਤੇ ਚੜ੍ਹ ਕੇ ਓਹ (ਅੱਲਾਹ ਦੀਆਂ ਗੱਲਾਂ) ਸੁਣਦੇ ਹਨ। ਸੋ ਚਾਹੀਦਾ ਹੈ ਕਿ ਓਹਨਾਂ ਦਾ ਸੁਣਨਹਾਰ (ਹਜ਼ਰਤ "ਮੁਹੰਮਦ" ਸਾਹਿਬ ਵਾਂਗ) ਕੋਈ ਸਪਸ਼ਟ ਦਲੀਲ ਪੇਸ਼ ਕਰੇ ।੩੯।

أَمْ لَهُ الْبَنَاتُ وَلَكُمُ الْبَنُونَ ۝٣٩

ਕੀ ਉਸ (ਪ੍ਰਭੂ) ਲਈ ਤਾਂ ਧੀਆਂ ਹਨ ? ਤੇ ਤੁਹਾਡੇ ਲਈ ਪੁੱਤਰ ਹਨ ? ।੪੦।

أَمْ تَسْأَلُهُمْ أَجْرًا فَهُمْ مِنْ مَغْرَمٍ مُثْقَلُونَ ۝٤٠

ਕੀ ਤੂੰ ਓਹਨਾਂ ਤੋਂ ਕੋਈ ਵਟਾਂਦਰਾ ਮੰਗਦਾ ਹੈਂ ? ਸੋ ਓਹ ਇਸ ਚੱਟੀ ਨਾਲ ਦੱਬੇ ਜਾ ਰਹੇ ਹਨ ? ।੪੧।

أَمْ عِنْدَهُمُ الْغَيْبُ فَهُمْ يَكْتُبُونَ ۝٤١

ਕੀ ਓਹਨਾਂ ਨੂੰ ਗੁਪਤ ਗੱਲਾਂ ਦਾ ਗਿਆਨ ਪ੍ਰਾਪਤ ਹੈ, ਜਿਸ ਨੂੰ ਓਹ ਲਿਖੀ ਜਾਂਦੇ ਹਨ ? ।੪੨।

أَمْ يُرِيدُونَ كَيْدًا ۖ فَالَّذِينَ كَفَرُوا هُمُ الْمَكِيدُونَ ۝٤٢

ਕੀ ਓਹ ਤੇਰੇ ਵਿਰੁਧ ਕੋਈ ਗੋਂਦ ਗੁੰਦਣਾ ਚਾਹੁੰਦੇ ਹਨ ? ਸੋ ਯਾਦ ਰੱਖੋ ਕਿ ਓਹਨਾਂ ਇਨਕਾਰੀਆਂ ਦੇ ਵਿਰੁਧ ਹੀ ਸਾਰੀਆਂ ਗੋਂਦਾ ਜਾਣਗੀਆਂ ਹੈ ।੪੩।

أَمْ لَهُمْ إِلَٰهٌ غَيْرُ اللَّهِ ۚ سُبْحَانَ اللَّهِ عَمَّا يُشْرِكُونَ ۝٤٣

ਕੀ ਅੱਲਾਹ ਤੋਂ ਛੁੱਟ ਓਹਨਾਂ ਦਾ ਕੋਈ ਹੋਰ ਇਸ਼ਟ ਵੀ ਹੈ ? (ਚੇਤੇ ਰੱਖੋ ਕਿ) ਅੱਲਾਹ ਓਹਨਾਂ ਦੇ ਸ਼ਿਰਕ ਤੋਂ ਪਾਕ ਹੈ ।੪੪।

وَإِنْ يَّرَوْا كِسْفًا مِّنَ السَّمَآءِ سَاقِطًا يَّقُوْلُوْا سَحَابٌ مَّرْكُوْمٌ ﴿٤٥﴾

ਅਤੇ ਜੇ ਓਹ ਕੋਈ ਬੱਦਲੀ ਪੁਲਾੜ ਵਿਚ ਵਰ੍ਹਦੀ ਵੇਖਦੇ ਹਨ, ਤਾਂ ਇਹ ਕਹਿੰਦੇ ਹਨ ਕਿ ਇਹ ਤਾਂ ਇਕ ਸੰਘਣਾ ਬੱਦਲ ਹੈ ।੪੫।

فَذَرْهُمْ حَتّٰى يُلٰقُوْا يَوْمَهُمُ الَّذِيْ فِيْهِ يُصْعَقُوْنَ ﴿٤٦﴾

ਸੋ ਤੂੰ ਓਹਨਾਂ ਨੂੰ (ਓਹਨਾਂ ਦੀ ਮੂਰਖਤਾ ਵਿਚ) ਹੀ ਛੱਡ ਦੇ; ਇੱਥੋਂ ਤਕ ਕਿ ਓਹ ਆਪਣੇ ਉਸ ਨੀਅਤ ਸਮੇਂ ਨੂੰ ਵੇਖ ਲੈਣ, ਜਦ ਕਿ (ਓਹਨਾਂ ਤੇ ਕਸ਼ਟ ਉਤਰੇਗਾ, ਅਰਥਾਤ) ਓਹ ਡਰ ਨਾਲ ਬੇਹੋਸ਼ ਹੋ ਜਾਣਗੇ ।੪੬।

يَوْمَ لَا يُغْنِيْ عَنْهُمْ كَيْدُهُمْ شَيْـًٔا وَّلَا هُمْ يُنْصَرُوْنَ ﴿٤٧﴾

ਜਿਸ ਦਿਨ ਓਹਨਾਂ ਦੀਆਂ ਵਿਓਂਤਾਂ ਓਹਨਾਂ ਨੂੰ ਕੋਈ ਲਾਭ ਨਹੀਂ ਦੇ ਸਕਣਗੀਆਂ ਤੇ ਨਾ ਓਹਨਾਂ ਦੀ ਕੋਈ ਸਹਾਇਤਾ ਕੀਤੀ ਜਾਏਗੀ ।੪੭।

وَإِنَّ لِلَّذِيْنَ ظَلَمُوْا عَذَابًا دُوْنَ ذٰلِكَ وَلٰكِنَّ أَكْثَرَهُمْ لَا يَعْلَمُوْنَ ﴿٤٨﴾

ਅਤੇ ਜ਼ਾਲਮ ਲੋਕਾਂ ਨੂੰ ਇਸ ਤੋਂ ਛੁੱਟ ਹੋਰ ਵੀ ਕਸ਼ਟ ਪੁੱਜਣਗੇ, ਪਰ ਓਹਨਾਂ ਵਿੱਚੋਂ ਵਧੇਰੇ ਇਸ ਤੋਂ ਅਗਿਆਤ ਹਨ ।੪੮।

وَاصْبِرْ لِحُكْمِ رَبِّكَ فَإِنَّكَ بِأَعْيُنِنَا وَسَبِّحْ بِحَمْدِ رَبِّكَ حِيْنَ تَقُوْمُ ﴿٤٩﴾
وَمِنَ الَّيْلِ فَسَبِّحْهُ وَإِدْبَارَ النُّجُوْمِ ﴿٥٠﴾ ع ٢

ਅਤੇ ਤੂੰ ਆਪਣੇ ਸਾਜਣਹਾਰ ਤੇ ਪਾਲਣਹਾਰ ਦੇ ਹੁਕਮ ਤੇ ਦ੍ਰਿੜ੍ਹ ਰਹੁ; ਕਿਉਂਕਿ ਤੂੰ ਸਾਡੀਆਂ ਅੱਖਾਂ ਦੇ ਸਾਮ੍ਹਣੇ (ਸਾਡੀ ਰਾਖੀ ਵਿਚ) ਹੈਂ ਅਤੇ ਤੈਨੂੰ ਇਹ ਚਾਹੀਦਾ ਹੈ ਕਿ ਜਦ ਤੂੰ (ਬੰਦਗੀ ਵਾਸਤੇ) ਖੜਾ ਹੋਵੇਂ, ਤਾਂ ਸਾਡੇ ਸਿਮਰਨ ਦੇ ਨਾਲ ਨਾਲ ਉਪਮਾ ਵੀ ਵਰਣਨ ਕਰਦਾ ਰਹੁ, ਅਰਥਾਤ ਇਸੇ ਤਰ੍ਹਾਂ (ਜਦ ਤੂੰ) ਰਾਤ (ਸਮੇਂ ਖੜਾ ਹੋਵੇਂ, ਤਾਂ) ਉਸ, (ਅਰਥਾਤ ਪ੍ਰਭੂ) ਦਾ ਮਿਸਰਨ ਕਰਦਾ ਰਹੁ ਅਤੇ ਜਦ ਤਾਰੇ ਮੂੰਹ ਮੋੜ ਲੈਣ, (ਅਰਥਾਤ ਰਾਤ ਮੁੱਕਣ ਤੇ ਆਵੇ) ਤਦ ਵੀ ।੪੯-੫੦। (ਰਕੂਅ ੨)




# (੫੩) ਸੂਰਤ ਅਲ-ਨਜਮ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੬੩ ਆਇਤਾਂ ਤੇ ੩ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالنَّجْمِ اِذَا هَوٰى ②

ਮੈਂ ਸੁਰੱਯਾ[1] (ਨਾਂ ਦੇ) ਤਾਰੇ ਨੂੰ ਜਦ ਉਹ (ਅਲੰਕਾਰਕ ਢੰਗ ਨਾਲ ਹੇਠਾਂ ਆ ਜਾਏਗਾ, ਇਸ ਗੱਲ ਦੀ ਗਵਾਹੀ ਲਈ ਪੇਸ਼ ਕਰਦਾ ਹਾਂ ।੨।

مَا ضَلَّ صَاحِبُكُمْ وَمَا غَوٰى ③

ਕਿ ਤੁਹਾਡਾ ਸਾਥੀ ਨਾ ਕਦੇ ਰਾਹ ਭੁੱਲਿਆ ਹੈ ਤੇ ਨਾਂ ਕੁਰਾਹੇ ਪਿਆ ਹੈ[2] ।੩।

وَمَا يَنْطِقُ عَنِ الْهَوٰى ④

ਅਤੇ ਉਹ ਆਪਣੇ ਮਨ ਦੀ ਇੱਛਾ ਨਾਲ ਗੱਲ ਨਹੀਂ ਕਰਦਾ ।੪।

اِنْ هُوَ اِلَّا وَحْيٌ يُّوْحٰى ⑤

ਸਗੋਂ ਉਹ (ਇਸ ਦੀ ਪੇਸ਼ ਕੀਤੀ ਜਾਂਦੀ ਬਾਣੀ ਕੁਰਾਨ ਸ਼ਰੀਫ਼) ਕੇਵਲ ਪ੍ਰਭੂ ਵੱਲੋਂ ਉਤਰਣ ਵਾਲੀ ਅਕਾਸ਼ ਬਾਣੀ ਹੈ ।੫।

---

[1]ਇਸ ਥਾਂ ਉਸ ਪੇਸ਼ਗੋਈ ਵਲ ਇਸ਼ਾਰਾ ਕੀਤਾ ਗਿਆ ਹੈ, ਜੋ ਹਜ਼ਰਤ ''ਮੁਹੰਮਦ'' ਸਾਹਿਬ ਨੇ ਏਹਨਾਂ ਅੱਖਰਾਂ ਦੁਆਰਾ ਕੀਤੀ ਸੀ:—

''ਲੌ ਕਾਨੱਲ ਈਮਾਨੁ ਮੁਅੱਲਾਕਨ ਬਿੱਸੁਰੱਯਾ ਲਨਾ ਲਹੂ ਰਜੁਲੁਨ ਮਿਨ ਫ਼ਾਰਿਸ''

ਅਰਥਾਤ—ਜੇ ਧਰਮ ਉੱਡ ਕੇ ਸੁਰੱਯਾ ਤੇ ਵੀ ਚਲਾ ਜਾਏਗਾ, ਤਾਂ ਵੀ ਉਸ ਨੂੰ ਇਕ ਫ਼ਾਰਸੀ ਬੰਦਾ ਉਥੋਂ ਵਾਪਸ ਲੇ ਆਏਗਾ ।

[2]ਅਰਥਾਤ—ਜਦ ਉਹ ਬੰਦਾ ਪਰਗਟ ਹੋਵੇਗਾ, ਤਾਂ ਹਰ ਇਕ ਤੇ ਇਹ ਗੱਲ ਸਪਸ਼ਟ ਹੋ ਜਾਏਗੀ ਕਿ ਹਜ਼ਰਤ ''ਮੁਹੰਮਦ'' ਸਾਹਿਬ ਦੀ ਸਿੱਖਿਆ ਪੂਰਨ ਸੀ । ਨਾ ਉਹ ਕਦੇ ਰਾਹ ਤੋਂ ਭੁਲੇ ਸਨ ਤੇ ਨਾ ਕਦੇ ਕੁਰਾਹੇ ਹੀ ਪਏ ਸਨ, ਅਰਥਾਤ ਉਹਨਾਂ ਨੇ ਕਦੇ ਵੀ ਮਨੋਕਾਮਨਾਵਾਂ ਦੀ ਪੈਰਵੀ ਨਹੀਂ ਕੀਤੀ ਸੀ ।

عَلَّمَهٗ شَدِيْدُ الْقُوٰى ۝٦

ਉਸ ਨੂੰ ਇਹ (ਬਾਣੀ) ਵੱਡੇ ਬਲਵਾਨ (ਪ੍ਰਭੂ) ਨੇ ਸਿਖਾਈ ਹੈ ।੬।

ذُوْ مِرَّةٍ ۗ فَاسْتَوٰى ۝٧

ਜਿਸ ਦੀਆਂ ਤਾਕਤਾਂ ਮੁੜ ਮੁੜ ਪਰਗਟ ਹੋਣ ਵਾਲੀਆਂ ਹਨ ਅਤੇ ਜੋ ਇਸ ਸਮੇਂ ਆਪਣੀਆਂ ਤਾਕਤਾਂ ਪਰਗਟ ਕਰਨ ਲਈ ਆਪਣੇ ਅਰਸ਼ ਤੇ ਪੱਕਿਆਈ ਨਾਲ ਬਿਰਾਜਮਾਨ ਹੋ ਗਿਆ ਹੈ ।੭।

وَهُوَ بِالْاُفُقِ الْاَعْلٰى ۝٨

ਅਤੇ ਹਰੇਕ ਸਿਆਣੀ ਅੱਖ ਵਾਲੇ ਨੂੰ ਅਕਾਸ਼ ਦੇ ਕਿਨਾਰਿਆਂ ਤੇ ਉਸ ਦੇ ਪਰਗਟ ਹੋਣ ਦੀਆਂ ਨਿਸ਼ਾਨੀਆਂ ਦਿੱਸ ਰਹੀਆਂ ਹਨ ।੮।

ثُمَّ دَنَا فَتَدَلّٰى ۝٩

ਅਤੇ ਉਹ[1-2] (ਹਜ਼ਰਤ "ਮੁਹੰਮਦ" ਸਾਹਿਬ ਭਗਤ-ਜਨਾਂ ਦੀ ਇਸ ਬੇਚੈਨੀ ਨੂੰ ਵੇਖ ਕੇ ਤੇ ਓਹਨਾਂ ਉੱਤੇ ਮਿਹਰ ਕਰ ਕੇ ਪ੍ਰਭੂ ਨੂੰ ਮਿਲਣ ਲਈ) ਉਸ ਦੇ ਲਾਗੇ[3] ਹੋਇਆ ਸੀ ਅਤੇ ਉਹ (ਪ੍ਰਭੂ ਵੀ ਹਜ਼ਰਤ "ਮੁਹੰਮਦ" ਸਾਹਿਬ ਨੂੰ ਮਿਲਣ ਵਾਸਤੇ) ਉੱਪਰੋਂ ਹੇਠਾਂ ਵਲ[4] ਆ ਗਿਆ ਸੀ ।੯।

---

[1]ਅਰਥਾਤ—ਇਸ ਹਾਲਤ ਨੂੰ ਵੇਖ ਕੇ ਤੇ ਜਗ ਤੇ ਮਿਹਰ ਕਰ ਕੇ ਹਜ਼ਰਤ "ਮੁਹੰਮਦ" ਸਾਹਿਬ ਨੇ ਉਸ ਨੂੰ ਮਿਲਣ ਲਈ ਆਤਮਕ ਤੌਰ ਤੇ ਉੱਪਰ ਚੜ੍ਹਨਾ ਸ਼ੁਰੂ ਕੀਤਾ ਸੀ, ਜਿਸ ਤੇ ਪ੍ਰਭੂ ਦਾ ਪ੍ਰੇਮ ਵੀ ਠਾਠਾਂ ਮਾਰਨ ਲਗ ਪਿਆ ਸੀ ਤੇ ਪ੍ਰਭੂ ਵੀ ਹੇਠਾਂ ਵਲ ਆਉਣ ਲਗ ਪਿਆ ਸੀ; ਤਾਂ ਜੁ "ਮੁਹੰਮਦੀਅਤ" ਦੇ ਨੁਕਤੇ ਨਾਲ ਮੇਲ ਹੋ ਜਾਏ ਤੇ ਦੋਵੇਂ ਆਪੋ ਵਿਚ ਇਉਂ ਇਕਮਿਕ ਹੋ ਗਏ ਸਨ; ਜਿਵੇਂ ਕਿ ਦੋ ਧਨੁੱਖਾਂ ਨੂੰ ਜੋੜ ਕੇ ਤੀਰ ਚਲਾਇਆ ਜਾਏ, ਅਰਥਾਤ ਜਿੱਥੇ ਇਕ ਧਨੁੱਖ ਦਾ ਤੀਰ ਜਾਏ, ਦੂਜੇ ਦਾ ਵੀ ਜਾਏ । ਦੋ ਧਨੁੱਖਾਂ ਇਸ ਲਈ ਕਿਹਾ ਹੈ ਕਿ ਦੋਹਾਂ ਦੀ ਤੰਦ ਕਰੜੀ ਹੋ ਜਾਂਦੀ ਹੈ ਤੇ ਤੀਰ ਵੱਡੇ ਜ਼ੋਰ ਨਾਲ ਜਾਂਦਾ ਹੈ !

[2]ਇਸ ਆਇਤ ਤੋਂ ਇਹ ਵੀ ਸਿਧ ਹੁੰਦਾ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਨੂੰ ਦੋ ਵਾਰ ਆਤਮ "ਮਿਅਰਾਜ" ਹੋਇਆ ਸੀ । ਨਾ ਕਿ ਇਕ ਵਾਰ ਜਿਹਾ ਕਿ ਸਰਬ ਸਾਧਾਰਨ ਮੁਸਲਮਾਨਾਂ ਦਾ ਵੀਚਾਰ ਹੈ । ਇਸ ਆਇਤ ਤੋਂ ਟਪਲਾ ਖਾ ਕੇ ਕਈ ਭਾਸ਼ਕਾਰਾਂ ਨੇ "ਅਸਰਾ" ਦੀਆਂ ਆਇਤਾਂ ਨੂੰ "ਮਿਅਰਾਜ" ਦੀਆਂ ਆਇਤਾਂ ਮਿਥ ਲਿਆ ਹੈ; ਹਾਲਾਂਕਿ "ਅਸਰਾ" ਉੱਕੀ ਹੀ ਅੱਡਰੀ ਚੀਜ਼ ਤੇ ਕੇਵਲ ਇਸ ਲੋਕ ਨਾਲ ਸੰਬੰਧਤ ਸੀ ਤੇ "ਮਿਅਰਾਜ" ਸਮੇਂ ਹਜ਼ਰਤ "ਮੁਹੰਮਦ" ਸਾਹਿਬ ਦੀ ਆਤਮਾ ਅਕਾਸ਼ ਤੇ ਗਈ ਸੀ ਤੇ ਉਸੇ ਬਾਰੇ ਇਹ ਫ਼ਰਮਾਇਆ ਗਿਆ ਹੈ ਕਿ ਇਹ ਦੋ ਵਾਰ ਹੋਇਆ ਸੀ । ਇਕ ਵਾਰ "ਦਨਾ" ਦੀ ਹਾਲਤ ਵਿਚ ਤੇ ਦੂਜੀ ਵਾਰ "ਤਦੱਲਾ" ਦੀ ਹਾਲਤ ਵਿਚ ।

[3]ਇਸ ਉਦਾਹਰਣ ਵਿਚ ਵੀ ਵੱਖ ਵੱਖ ਪੜਨਾਂਵਾਂ ਦੀ ਵਰਤੋਂ ਹੈ, ਜੋ ਅੱਡ ਅੱਡ ਵਿਅਕਤੀਆਂ ਲਈ ਵਰਤੇ ਗਏ ਹਨ, ਅਰਥਾਤ ਇਸ ਤੋਂ ਪਹਿਲਾਂ ਵਰਤੇ ਗਏ ਪੜਨਾਂਵਾਂ ਦਾ ਸੰਬੰਧ ਅੱਲਾਹ ਨਾਲ ਸੀ, ਪਰ ਹੁਣ ਇੱਥੇ ਹਜ਼ਰਤ "ਮੁਹੰਮਦ" ਸਾਹਿਬ ਬਾਰੇ ਪੜਨਾਂਵ ਵਰਤਿਆ ਗਿਆ ਹੈ ।

[4]"ਦਨਾ" ਦਾ ਅਰਥ ਅਕਾਸ਼ ਦੇ ਨੇੜੇ ਹੋਣਾ ਹੁੰਦਾ ਹੈ ਤੇ "ਤਦੱਲਾ" ਦਾ ਭਾਵ ਇਹ ਹੁੰਦਾ ਹੈ ਕਿ ਕਿਸੇ ਪ੍ਰਾਣੀ ਦੇ ਨਿਕਟ ਵਰਤੀ ਬਣਨ ਦੀ ਇੱਛਾ ਨੂੰ ਵੇਖ ਕੇ ਦੂਜੀ ਧਿਰ ਵੀ ਆਪਣੇ ਵੱਲੋਂ ਉਸ ਦੇ ਨੇੜੇ ਹੋਣ ਦਾ ਜਤਨ ਕਰੇ ।

فَكَانَ قَابَ قَوْسَيْنِ اَوْ اَدْنٰى ⑩

ਅਤੇ ਉਹ ਦੋਵੇਂ ਹੀ ਦੋ ਧਨੁੱਖਾਂ ਦੇ ਮਿਲਵੇਂ ਅਨੁਮਾਨ ਦੀ ਸ਼ਕਲ ਵਿਚ ਬਦਲ ਗਏ ਸਨ ਤੇ ਹੁੰਦਿਆਂ ਹੁੰਦਿਆਂ ਓਹਨਾਂ ਨੇ ਇਸ ਤੋਂ ਵੀ ਵਧੇਰੇ ਨੇੜੇ ਦਾ ਰੂਪ ਧਾਰਨ ਕਰ ਲਿਆ ਸੀ ।੧੦।

فَاَوْحٰۤى اِلٰى عَبْدِهٖ مَاۤ اَوْحٰى ⑪

ਸੋ ਉਸ ਨੇ ਆਪਣੇ ਬੰਦਿਆਂ ਵਲ ਅਕਾਸ਼ਬਾਣੀ ਉਤਾਰੀ ਸੀ, ਜਿਸ ਦਾ ਉਹ ਨਿਰਣਾ ਕਰ ਚੁੱਕਾ ਸੀ ।੧੧।

مَا كَذَبَ الْفُؤَادُ مَا رَاٰى ⑫

(ਹਜ਼ਰਤ "ਮੁਹੰਮਦ" ਸਾਹਿਬ ਦੇ) ਦਿਲ (ਦੀਆਂ ਅੱਖਾਂ) ਨੇ ਜੋ ਕੁਝ ਵੇਖਿਆ ਸੀ, ਉਹੋ ਵਰਣਨ ਕੀਤਾ ਹੈ ।੧੨।

اَفَتُمٰرُوْنَهٗ عَلٰى مَا يَرٰى ⑬

ਕੀ ਤੁਸੀਂ ਇਸ (ਦ੍ਰਿਸ਼) ਬਾਰੇ ਵਾਦ-ਵਿਵਾਦ ਕਰਦੇ ਹੋ, ਜੋ ਉਸ (ਹਜ਼ਰਤ "ਮੁਹੰਮਦ" ਸਾਹਿਬ) ਨੇ (ਅਕਾਸ਼ ਤੇ) ਵੇਖਿਆ ਸੀ ? ।੧੩।

وَلَقَدْ رَاٰهُ نَزْلَةً اُخْرٰى ⑭

ਹਾਲਾਂਕਿ ਉਸ ਨੇ ਇਹ (ਦ੍ਰਿਸ਼) ਇਕ ਵਾਰ ਨਹੀਂ; ਸਗੋਂ ਦੋ ਵਾਰ ਵੇਖਿਆ ਸੀ, (ਅਰਥਾਤ ਇਕ ਵਾਰ ਤਾਂ ਉਸ ਸਮੇਂ ਜਦ ਕਿ ਉਹ ਆਪ ਪ੍ਰਭੂ ਦੇ ਨੇੜੇ ਹੋਣ ਦਾ ਜਤਨ ਕਰ ਰਹੇ ਸਨ ਅਤੇ ਦੂਜੀ ਵਾਰ ਉਸ ਸਮੇਂ ਜਦ ਕਿ ਪ੍ਰਭੂ ਆਪ ਦੇ ਨੇੜੇ ਆਇਆ ਸੀ ।) ।੧੪।

عِنْدَ سِدْرَةِ الْمُنْتَهٰى ⑮

(ਅਰਥਾਤ) ਇਕ ਅਜਿਹੀ ਬੇਰੀ[1] ਲਾਗੇ ਜੋ ਅਤਿ ਉੱਚੇ ਅਸਥਾਨ ਤੇ ਹੈ ।੧੫।

---

[1]ਬੇਰੀ ਬਾਰੇ ਇਹ ਸਮਝਿਆ ਜਾਂਦਾ ਹੈ ਕਿ ਉਸ ਵਿਚ ਜ਼ਹਿਰਾਂ ਨੂੰ ਕੱਟਣ ਦਾ ਗੁਣ ਹੈ; ਇਸੇ ਲਈ ਹੀ ਮ੍ਰਿਤਕ ਪ੍ਰਾਣੀਆਂ ਦੇ ਸਰੀਰਾਂ ਨੂੰ ਬੇਰੀਆਂ ਦੇ ਪੱਤੇ ਉਬਾਲ ਕੇ ਅਸ਼ਨਾਨ ਕਰਾਉਂਦੇ ਹਨ; ਤਾਂਜੁ ਓਹ ਸੜਨ ਨਾ । ਇਸ ਥਾਂ ਵੀ "ਸਿਦਰਾਹ" ਦੇ ਪਦ ਦੁਆਰਾ ਇਸ ਪਾਸੇ ਇਸ਼ਾਰਾ ਕੀਤਾ ਗਿਆ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਤੇ ਪ੍ਰਭੂ "ਸਿਦਰਾਹ" ਰਾਹੀਂ ਉਤਰਿਆ ਸੀ, ਅਰਥਾਤ ਆਪ ਨੂੰ ਅਜਿਹੀ ਸਿੱਖਿਆ ਦਿੱਤੀ ਗਈ ਸੀ, ਜੋ ਕਦੇ ਵੀ ਸੜ ਨਹੀਂ ਸਕਦੀ । ਸਗੋਂ ਦੂਜਿਆਂ ਨੂੰ ਵੀ ਸੜਨ ਤੋਂ ਬਚਾਉਣ ਵਾਲੀ ਸੀ; ਜਿਹਾ ਕਿ ਫ਼ਰਮਾਇਆ ਹੈ ਕਿ "ਫ਼ੀਹਾ ਕੁਤੁਬੁਨ ਕੱਯਿਮਾ" ਅਰਥਾਤ ਸਾਰੀਆਂ ਪਹਿਲੀਆਂ ਧਰਮ ਪੁਸਤਕਾਂ ਕੁਰਾਨ ਸ਼ਰੀਫ਼" ਰਾਹੀਂ ਸੁਰੱਖਿਅਤ ਕਰ ਦਿੱਤੀਆਂ ਗਈਆਂ ਹਨ; ਕਿਉਂਕਿ ਓਹਨਾਂ ਦਾ ਤਤ ਕੁਰਾਨ ਸ਼ਰੀਫ਼ ਵਿਚ ਆ ਗਿਆ ਹੈ ਤੇ ਕੁਰਾਨ ਸਰੀਫ਼ ਕਦੇ ਵੀ ਨਹੀਂ ਮਿਟੇਗਾ । ਸੋ ਇਸ ਦੇ ਨਾਲ ਤੇ ਇਸ ਰਾਹੀਂ ਓਹ ਵੀ ਸਦਾ ਸਲਾਮਤਿ ਰਹਿਣਗੀਆਂ ।

عِنْدَهَا جَنَّةُ الْمَأْوٰى ﴿١٦﴾

ਅਤੇ ਉਸੇ ਦੇ ਲਾਗੇ ਹੀ ਸਵਰਗ ਹੈ ।੧੬।

إِذْ يَغْشَى السِّدْرَةَ مَا يَغْشٰى ﴿١٧﴾

ਇਹ ਦ੍ਰਿਸ਼ ਵੇਖਿਆ ਵੀ ਉਸ ਸਮੇਂ ਸੀ, ਜਦ ਕਿ ਬੇਰੀ ਨੂੰ ਉਸ ਚੀਜ਼ ਨੇ ਢੱਕ ਲਿਆ ਸੀ, ਜੋ ਅਜਿਹੇ ਸਮੇਂ ਢੱਕਿਆ ਕਰਦੀ ਹੈ, (ਅਰਥਾਤ ਪ੍ਰਭੂ ਦੀ ਸ਼ਕਤੀ ਨੇ) ।੧੭।

مَا زَاغَ الْبَصَرُ وَمَا طَغٰى ﴿١٨﴾

ਨਾ ਤਾਂ ਉਸ ਦੀ ਨਜ਼ਰ ਟੇਢੀ ਹੋਈ ਸੀ[1] ਤੇ ਨਾ ਉਹ ਹੱਦੋਂ ਹੀ ਟੱਪੀ ਸੀ ।੧੮।

لَقَدْ رَاٰى مِنْ اٰيٰتِ رَبِّهِ الْكُبْرٰى ﴿١٩﴾

ਉਸ ਸਮੇਂ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀਆਂ ਵੱਡੀਆਂ ਨਿਸ਼ਾਨੀਆਂ ਵਿੱਚੋਂ ਇਕ ਵੱਡੀ ਨਿਸ਼ਾਨੀ ਵੇਖੀ ਸੀ ।੧੯।

اَفَرَءَيْتُمُ اللّٰتَ وَالْعُزّٰى ﴿٢٠﴾

ਤੁਸੀਂ ਵੀ ਰਤਾ (ਆਪਣੇ ਬਣਾਉਟੀ ਇਸ਼ਟਾਂ) "ਲਾਤ" ਤੇ "ਉੱਜ਼ਾ" ਦਾ ਹਾਲ ਸੁਣਾਓ । ਕੀ ਓਹਨਾਂ ਦੀ ਸ਼ਾਨ ਵੀ ਏਹੋ ਜਿਹੀ ਹੈ ? ।੨੦।

وَمَنٰوةَ الثَّالِثَةَ الْاُخْرٰى ﴿٢١﴾

ਤੇ ਤੀਜੇ "ਮਨਾਤ" ਦਾ ਵੀ, ਜੋ ਓਹਨਾਂ ਤੋਂ ਛੁੱਟ ਹੈ ।੨੧।

اَلَكُمُ الذَّكَرُ وَلَهُ الْاُنْثٰى ﴿٢٢﴾

ਕੀ ਤੁਹਾਡੇ ਵਾਸਤੇ ਤਾਂ ਪੁੱਤਰ ਤੇ ਪ੍ਰਭੂ ਲਈ ਧੀਆਂ ਹਨ ? ।੨੨।

تِلْكَ اِذًا قِسْمَةٌ ضِيْزٰى ﴿٢٣﴾

ਇਹ ਤਾਂ ਅਤਿ ਹੀ ਭੈੜੀ ਵੰਡ ਹੈ ।੨੩।

اِنْ هِيَ اِلَّاۤ اَسْمَآءٌ سَمَّيْتُمُوْهَاۤ اَنْتُمْ وَاٰبَآؤُكُمْ مَّاۤ اَنْزَلَ اللّٰهُ بِهَا مِنْ سُلْطٰنٍ ۗ اِنْ يَّتَّبِعُوْنَ اِلَّا الظَّنَّ وَمَا تَهْوَى الْاَنْفُسُ ۚ وَلَقَدْ جَآءَهُمْ مِّنْ رَّبِّهِمُ الْهُدٰى ﴿٢٤﴾

ਇਹ ਤਾਂ ਕੁਝ ਨਾਂ ਹੀ ਹਨ, ਜੋ ਤੁਸੀਂ ਤੇ ਤੁਹਾਡੇ ਪਿਉ-ਦਾਦਿਆਂ ਨੇ ਆਪ ਹੀ ਘੜ ਲਏ ਹੋਏ ਹਨ, (ਨਹੀਂ ਤਾਂ ਏਹਨਾਂ ਵਿਚ ਅਸਲੀਅਤ ਹੁਣ ਵੀ ਨਹੀਂ ।) ਅੱਲਾਹ ਨੇ ਏਹਨਾਂ (ਮੂਰਤੀਆਂ) ਲਈ ਕੋਈ ਦਲੀਲ ਨਹੀਂ ਉਤਾਰੀ, ਓਹ ਕੇਵਲ ਇਕ ਭਰਮ ਤੇ ਆਪਣੀਆਂ ਮਨੋਕਾਮਨਾਵਾਂ ਦੇ ਪਿਛਲਗ ਹਨ, ਅਰਥਾਤ ਓਹਨਾਂ ਵਲ ਓਹਨਾਂ ਦੇ ਸਾਜਨਹਾਰ

[1]ਅਰਥਾਤ—"ਮਿਅਰਾਜ" ਨੂੰ ਵੇਖਣ ਵਿਚ ਕਿਸੇ ਭੁੱਲ ਦੀ ਸੰਭਾਵਨਾ ਨਹੀਂ ਸੀ । ਉਹ ਇਕ ਅਤਿ ਉੱਚਾ ਤੇ ਸ਼ਾਨਦਾਰ ਕਸ਼ਫ਼ ਸੀ । ਕੇਵਲ ਇਕ ਸਾਧਾਰਨ ਸੁਪਨਾ ਜਾਂ ਕਸ਼ਫ਼ ਹੀ ਨਹੀਂ ਸੀ ।

ਤੇ ਪਾਲਨਹਾਰ ਵੱਲੋਂ ਸੁਮਾਰਗ ਆ ਚੁੱਕਾ ਹੈ। (ਪਰ ਓਹ ਫੇਰ ਵੀ ਨਹੀਂ ਸਮਝਦੇ)।੨੪।

أَمْ لِلْإِنسَانِ مَا تَمَنَّىٰ ﴿٢٥﴾

ਕੀ ਮਨੁੱਖ ਦੀ ਜੋ ਇੱਛਾ ਕਰੇ ਉਹ ਉਸ ਨੂੰ ਪ੍ਰਾਪਤ ਹੋ ਜਾਂਦਾ ਹੈ ? ।੨੫।

فَلِلَّهِ الْآخِرَةُ وَالْأُولَىٰ ﴿٢٦﴾ ع

ਸੋ ਚੇਤੇ ਰਹੇ ਕਿ ਲੋਕ ਤੇ ਪਰਲੋਕ ਦੇ ਸਾਰੇ ਪਦਾਰਥ ਅੱਲਾਹ ਦੇ ਹੀ ਅਧੀਨ ਹਨ।੨੬। (ਰਕੂਅ ੧)

وَكَم مِّن مَّلَكٍ فِي السَّمَاوَاتِ لَا تُغْنِي شَفَاعَتُهُمْ
شَيْئًا إِلَّا مِن بَعْدِ أَن يَأْذَنَ اللَّهُ لِمَن يَشَاءُ وَ
يَرْضَىٰ ﴿٢٧﴾

ਅਤੇ ਅਕਾਸ਼ ਵਿਚ ਬੇਅੰਤ ਫ਼ਰਿਸ਼ਤੇ ਹਨ, ਜਿਨ੍ਹਾਂ ਦੀ ਸਫ਼ਾਰਸ਼ (ਕਿਸੇ ਨੂੰ ਵੀ) ਕੋਈ ਲਾਭ ਨਹੀਂ ਦੇ ਸਕਦੀ। ਛੁੱਟ ਉਸ ਦੇ ਕਿ ਅੱਲਾਹ ਅਜਿਹਾ ਕਰਨ ਦੀ ਜਿਸ ਨੂੰ ਆਗਿਆ ਦੇ ਦੇਵੇ, ਜਿਸ ਨੂੰ ਕਿ ਉਹ (ਪ੍ਰਭੂ) ਆਪਣੀ ਮਰਜ਼ੀ ਦੇ ਅਨੁਕੂਲ ਵੇਖਦਾ ਹੋਵੇ, ਜਾਂ ਪਸੰਦ ਕਰਦਾ ਹੋਵੇ।੨੭।

إِنَّ الَّذِينَ لَا يُؤْمِنُونَ بِالْآخِرَةِ لَيُسَمُّونَ الْمَلَائِكَةَ
تَسْمِيَةَ الْأُنثَىٰ ﴿٢٨﴾

ਜੋ ਪ੍ਰਾਣੀ ਪਰਲੋਕ ਤੇ ਸ਼ਰਧਾ ਧਾਰਨ ਨਹੀਂ ਕਰਦੇ, ਓਹ ਫ਼ਰਿਸ਼ਤਿਆਂ ਦੇ ਨਾਂ ਦੇਵੀਆਂ ਜੇਹੇ ਮਿਥਦੇ ਹਨ।੨੮।

وَمَا لَهُم بِهِ مِنْ عِلْمٍ ۖ إِن يَتَّبِعُونَ إِلَّا الظَّنَّ ۖ وَ
إِنَّ الظَّنَّ لَا يُغْنِي مِنَ الْحَقِّ شَيْئًا ﴿٢٩﴾

ਅਤੇ ਓਹਨਾਂ ਨੂੰ ਇਸ ਬਾਰੇ ਕੋਈ ਵੀ ਗਿਆਨ ਪ੍ਰਾਪਤ ਨਹੀਂ ਹੈ। ਓਹ ਕੇਵਲ ਇਕ ਭਰਮ ਵਿਚ ਹੀ ਫਸੇ ਹੋਏ ਹਨ, ਅਰਥਾਤ ਭਰਮ ਸੱਚਾਈ ਦੇ ਟਾਕਰੇ ਤੇ ਕੋਈ ਲਾਭ ਨਹੀਂ ਦੇ ਸਕਦਾ।੨੯।

فَأَعْرِضْ عَن مَّن تَوَلَّىٰ عَن ذِكْرِنَا وَلَمْ يُرِدْ إِلَّا
الْحَيَاةَ الدُّنْيَا ﴿٣٠﴾

ਅਤੇ ਜੋ ਪ੍ਰਾਣੀ ਸਾਡੇ ਸਿਮਰਨ[1] ਤੋਂ ਮੂੰਹ ਮੋੜ ਲੈਂਦਾ ਹੈ ਅਤੇ ਇਸ ਮਾਤਲੋਕ ਦੇ ਜੀਵਨ ਤੋਂ ਛੁੱਟ ਹੋਰ ਕੁਝ ਵੀ ਨਹੀਂ ਚਾਹੁੰਦਾ, ਤੂੰ ਵੀ ਉਸ ਤੋਂ ਮੂੰਹ ਮੋੜ ਲੈ ਅਤੇ ਉਸ ਦਾ ਪਿਛਲਗ ਨਾ ਬਣ।੩੦।

---

[1]ਕੁਰਾਨ ਸ਼ਰੀਫ਼ ਵਿਚ "ਜ਼ਿਕਰ" ਪਦ ਰਸੂਲ ਦੇ ਅਰਥਾਂ ਵਿਚ ਵੀ ਵਰਤਿਆ ਗਿਆ ਹੈ ਅਤੇ ਕੁਰਾਨ ਸ਼ਰੀਫ਼ ਦੇ ਅਰਥਾਂ ਵਿਚ ਵੀ। ਸੋ ਇਸ ਥਾਂ "ਜ਼ਿਕਰ" ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਵੀ ਹੋ ਸਕਦਾ ਹੈ ਤੇ ਕੁਰਾਨ ਸ਼ਰੀਫ਼ ਵੀ। (ਇਸ ਤੋਂ ਬਿਨਾਂ ਸੂਰਤ ਅਲ ਸਾਫ਼ਾਤ ਦੀ ਆਇਤ ੧੬੯ ਦੀ ਟੂਕ ਵੇਖੋ)

ذٰلِكَ مَبْلَغُهُمْ مِّنَ الْعِلْمِ ۭ اِنَّ رَبَّكَ هُوَ اَعْلَمُ بِمَنْ ضَلَّ عَنْ سَبِيْلِهٖ ۙ وَهُوَ اَعْلَمُ بِمَنِ اهْتَدٰى ۝٣١

ਇਹ ਓਹਨਾਂ ਲੋਕਾਂ ਦੇ ਗਿਆਨ ਦਾ ਅੰਤ ਹੈ। ਤੇਰਾ ਸਾਜਨਹਾਰ ਤੇ ਪਾਲਨਹਾਰ ਨਿਰਸੰਦੇਹ ਉਸ ਪ੍ਰਾਣੀ ਦਾ ਜਾਣਨਹਾਰ ਹੈ, ਜੋ ਉਸ ਦੇ ਮਾਰਗ ਤੋਂ ਭਟਕ ਜਾਂਦਾ ਹੈ ਤੇ ਉਸ ਦਾ ਵੀ, ਜੋ ਸੁਮਾਰਗ ਨੂੰ ਧਾਰਨ ਕਰ ਲੈਂਦਾ ਹੈ।੩੧।

وَلِلّٰهِ مَا فِي السَّمٰوٰتِ وَمَا فِي الْاَرْضِ ۙ لِيَجْزِيَ الَّذِيْنَ اَسَاۗءُوْا بِمَا عَمِلُوْا وَيَجْزِيَ الَّذِيْنَ اَحْسَنُوْا بِالْحُسْنٰى ۝٣٢

ਅਤੇ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਹੈ, ਸਭ ਅੱਲਾਹ ਦੇ ਹੀ ਅਧੀਨ ਹੈ। ਇਸ ਦਾ ਇਹ ਸਿੱਟਾ ਨਿਕਲਦਾ ਹੈ ਕਿ ਜੋ ਲੋਕ ਬੁਰਾਈ ਕਰਦੇ ਹਨ, ਉਹ ਓਹਨਾਂ ਦੀਆਂ ਕਰਣੀਆਂ ਅਨੁਸਾਰ ਓਹਨਾਂ ਨੂੰ ਵਟਾਂਦਰਾ ਦਿੰਦਾ ਹੈ ਤੇ ਜੋ ਲੋਕ ਭਲਾਈ ਕਰਦੇ ਹਨ, ਓਹਨਾਂ ਨੂੰ ਚੰਗਾ ਵਟਾਂਦਰਾ ਦਿੰਦਾ ਹੈ।੩੨।

اَلَّذِيْنَ يَجْتَنِبُوْنَ كَبٰۗىِٕرَ الْاِثْمِ وَالْفَوَاحِشَ اِلَّا اللَّمَمَ ۭ اِنَّ رَبَّكَ وَاسِعُ الْمَغْفِرَةِ ۭ هُوَ اَعْلَمُ بِكُمْ اِذْ اَنْشَاَكُمْ مِّنَ الْاَرْضِ وَاِذْ اَنْتُمْ اَجِنَّةٌ فِيْ بُطُوْنِ اُمَّهٰتِكُمْ ۚ فَلَا تُزَكُّوْٓا اَنْفُسَكُمْ ۭ هُوَ اَعْلَمُ بِمَنِ اتَّقٰى ۝٣٣ ع

ਅਰਥਾਤ) ਓਹ ਲੋਕ, ਜੋ ਬੱਜਰ ਪਾਪਾਂ ਤੋਂ ਤੇ ਸਪਸ਼ਟ ਕੁਕਰਮਾਂ ਤੋਂ ਬਚਦੇ ਰਹਿੰਦੇ ਹਨ, ਪਰ ਜੇ ਕਿਤੇ (ਭੁਲ-ਭੁਲੇਖੇ) ਰਤਾ ਵੀ (ਪਾਪ ਨੂੰ) ਛੋਹ ਜਾਂਦੇ ਹਨ (ਤਾਂ ਫੇਰ ਪਸਚਾਤਾਪ ਕਰਨ ਲਗ ਪੈਂਦੇ ਹਨ)। ਤੇਰਾ ਸਾਜਨਹਾਰ ਤੇ ਪਾਲਨਹਾਰ ਵਿਸ਼ਾਲ ਬਖ਼ਸ਼ਿਸ਼ਾਂ ਵਾਲਾ ਹੈ ਤੇ ਉਹ ਉਸ ਸਮੇਂ ਤੋਂ ਤੁਹਾਨੂੰ ਚੰਗੀ ਤਰ੍ਹਾਂ ਜਾਣਦਾ ਹੈ, ਜਦ ਉਸ ਨੇ ਤੁਹਾਨੂੰ ਧਰਤੀ ਵਿੱਚੋਂ ਸਾਜਿਆ ਸੀ, ਅਰਥਾਤ ਜਦ ਤੁਸੀਂ ਆਪਣੀਆਂ ਮਾਵਾਂ ਦੇ ਗਰਭਾਂ ਵਿਚ ਲੁਪਤ ਸੀ। ਸੋ ਤੁਸੀਂ ਆਪਣੇ ਮਨਾਂ ਨੂੰ ਪਵਿੱਤਰ ਨਾ ਮਿਥ ਲਓ। ਸੰਜਮੀਆਂ ਦਾ ਅੱਲਾਹ ਵੱਡਾ ਜਾਣਨਹਾਰ ਹੈ।੩੩।

(ਰਕੂਅ ੨)

اَفَرَءَيْتَ الَّذِيْ تَوَلّٰى ۝٣٤

ਕੀ ਤੂੰ ਉਸ ਪ੍ਰਾਣੀ ਨੂੰ ਜਾਣਦਾ ਹੈਂ; ਜੋ ਤੇਰੀ ਅਕਾਸ਼ ਬਾਣੀ ਤੋਂ ਬੇਮੁਖ ਹੋ ਗਿਆ ਸੀ ? ।੩੪।

وَاَعْطٰى قَلِيْلًا وَّاَكْدٰى ۝٣٥

ਅਤੇ (ਪ੍ਰਭੂ ਦੇ ਰਾਹ ਵਿਚ) ਥੋੜ੍ਹਾ ਜਿਹਾ (ਧਨ) ਦਿੱਤਾ ਸੀ ਤੇ ਫੇਰ ਕੰਜੂਸੀ ਕਰਨ ਲਗ ਪਿਆ ਸੀ।੩੫।

| | |
|---|---|
| اَعِنْدَهٗ عِلْمُ الْغَيْبِ فَهُوَ يَرٰى ﴿٣٥﴾ | ਕੀ ਉਸ ਨੂੰ ਗੁਪਤ-ਗਿਆਨ ਪ੍ਰਾਪਤ ਹੈ ? ਅਤੇ ਉਹ (ਆਪਣਾ ਅੰਤ) ਵੇਖ ਰਿਹਾ ਹੈ ? ।੩੬। |
| اَمْ لَمْ يُنَبَّاْ بِمَا فِيْ صُحُفِ مُوْسٰى ﴿٣٦﴾ وَاِبْرٰهِيْمَ الَّذِيْ وَفّٰى ﴿٣٧﴾ | ਕੀ ਉਸ ਨੂੰ "ਮੂਸਾ" ਤੇ ਵਫ਼ਾਦਾਰ "ਇਬਰਾਹੀਮ" ਦੀਆਂ ਪੁਸਤਕਾਂ ਵਿਚ ਜੋ ਕੁਝ ਹੈ, ਉਸ ਦਾ ਗਿਆਨ ਨਹੀਂ ਦਿੱਤਾ ਗਿਆ ਸੀ ? ।੩੭–੩੮। |
| اَلَّا تَزِرُ وَازِرَةٌ وِّزْرَ اُخْرٰى ﴿٣٨﴾ | (ਜੋ ਇਹ ਹੈ ਕਿ) ਕੋਈ ਭਾਰ ਚੁੱਕਣ ਵਾਲਾ ਕਿਸੇ ਦੂਜੇ ਦਾ ਭਾਰ ਨਹੀਂ ਚੁੱਕ ਸਕਦਾ ।੩੯।[1] |
| وَاَنْ لَّيْسَ لِلْاِنْسَانِ اِلَّا مَا سَعٰى ﴿٣٩﴾ | ਅਤੇ ਹਰੇਕ ਮਨੁੱਖ ਨੂੰ ਆਪਣਾ ਕੀਤਾ ਹੀ ਪ੍ਰਾਪਤ ਹੁੰਦਾ ਹੈ ।੪੦। |
| وَاَنَّ سَعْيَهٗ سَوْفَ يُرٰى ﴿٤٠﴾ | (ਇਸ ਤੋਂ ਛੁੱਟ ਏਹਨਾਂ ਪੁਸਤਕਾਂ ਵਿਚ ਇਹ ਵੀ ਲਿਖਿਆ ਹੈ ਕਿ) ਉਹ (ਮਨੁੱਖ) ਆਪਣਾ ਕੀਤਾ ਜ਼ਰੂਰ ਵੇਖ ਲਏਗਾ ।੪੧। |
| ثُمَّ يُجْزٰىهُ الْجَزَآءَ الْاَوْفٰى ﴿٤١﴾ | ਅਤੇ ਉਸ ਨੂੰ ਪੂਰਾ (ਪੂਰਾ) ਵਟਾਂਦਰਾ ਮਿਲ ਜਾਏਗਾ ।੪੨। |
| وَاَنَّ اِلٰى رَبِّكَ الْمُنْتَهٰى ﴿٤٢﴾ | ਅਤੇ ਇਹ ਵੀ ਕਿ (ਬੀਤ ਚੁੱਕੀਆਂ ਤੇ ਵਰਤਮਾਨ ਜਾਤੀਆਂ ਦਾ) ਅੰਤਮ ਫ਼ੈਸਲਾ ਤੇਰੇ ਸਾਜਣਹਾਰ ਤੇ ਪਾਲਨਹਾਰ ਦੇ ਹੱਥ ਹੀ ਹੈ ।੪੩। |
| وَاَنَّهٗ هُوَ اَضْحَكَ وَاَبْكٰى ﴿٤٣﴾ | ਅੰਤੇ ਇਹ ਕਿ ਉਹੋ ਹੀ ਹਸਾਉਣਹਾਰ ਤੇ ਰੁਆਉਣ-ਹਾਰ ਹੈ ।੪੪। |
| وَاَنَّهٗ هُوَ اَمَاتَ وَاَحْيَا ﴿٤٤﴾ | ਅਤੇ ਉਹੋ ਹੀ ਮਾਰਨਹਾਰ ਤੇ ਜਿਵਾਲਨਹਾਰ ਹੈ ।੪੫। ਅਤੇ ਉਸੇ ਨੇ ਹੀ ਬਿੰਦ ਤੋਂ ਜਦ ਕਿ ਉਹ (ਮਾਤਾ |

[1]ਈਸਾਈ ਇਹ ਕਹਿੰਦੇ ਹਨ ਕਿ ਇਸ ਦਾ ਭਾਵ ਇਹ ਹੈ ਕਿ "ਕੁਫ਼ਾਰਾ" ਕੇਵਲ ਬੇਗੁਨਾਹ ਮਨੁੱਖ ਹੀ ਦੇ ਸਕਦਾ ਹੈ ਅਤੇ ਉਹ ਹਜ਼ਰਤ "ਈਸਾ" ਜੀ ਸਨ; ਪਰ ਕੁਰਾਨ ਸ਼ਰੀਫ਼ ਤੇ ਬਾਈਬਲ ਅਨੁਸਾਰ ਬੇਗੁਨਾਹ ਹਜ਼ਰਤ "ਮੁਹੰਮਦ" ਸਾਹਿਬ ਹੀ ਸਨ । ਇਸ ਆਇਤ ਦਾ ਕੇਵਲ ਇਹ ਭਾਵ ਹੈ ਕਿ ਜੋ ਪ੍ਰਾਣੀ ਭਾਰ ਚੁੱਕਣ ਦੀ ਹਾਲਤ ਵਿਚ ਪੈਦਾ ਕੀਤਾ ਗਿਆ ਹੈ, ਉਹ ਕਿਸੇ ਦੂਜੇ ਦਾ ਭਾਰ ਨਹੀਂ ਚੁੱਕ ਸਕਦਾ; ਕਿਉਂਕਿ ਉਹ ਤਾਂ ਪ੍ਰਭੂ ਦੇ ਹੁਕਮਾਂ ਅਨੁਸਾਰ ਵਿਚਰ ਰਿਹਾ ਹੈ । ਸੋ ਭਾਰ ਤਾਂ ਕੇਵਲ ਅੱਲਾਹ ਹੀ ਚੁੱਕ ਸਕਦਾ ਹੈ, ਜਿਸ ਦੇ ਉੱਤੇ ਹੋਰ ਕੋਈ ਹੁਕਮ ਦੇਣ ਵਾਲਾ ਨਹੀਂ ਹੈ ।

وَأَنَّهُ خَلَقَ الزَّوْجَيْنِ الذَّكَرَ وَالْأُنثَىٰ ﴿٤٥﴾ مِن نُّطْفَةٍ إِذَا تُمْنَىٰ ﴿٤٦﴾

ਦੇ ਗਰਭ ਵਿਚ) ਡੇਗਿਆ ਜਾਂਦਾ ਹੈ, ਸਾਰੇ ਜੀਅ-ਜੰਤ ਨੂੰ ਨਰ ਤੇ ਮਾਦਾ ਦੇ ਰੂਪ ਵਿਚ ਸਾਜਿਆ ਹੈ ।੪੬-੪੭।

وَأَنَّ عَلَيْهِ النَّشْأَةَ الْأُخْرَىٰ ﴿٤٧﴾

ਅਤੇ ਇਹ ਕਿ ਮੁੜ ਦੂਜੀ ਵਾਰ ਸੁਰਜੀਤ ਕਰਨਾ ਵੀ ਉਸੇ ਦੇ ਹੀ ਜ਼ਿੰਮੇ ਹੈ ।੪੮।

وَأَنَّهُ هُوَ أَغْنَىٰ وَأَقْنَىٰ ﴿٤٨﴾

ਅਤੇ ਇਹ ਕਿ ਉਹੋ ਧਨਾਢ ਬਣਾਉਂਦਾ ਹੈ ਤੇ ਉਹੋ ਕੰਗਾਲ ਸਾਜਦਾ ਹੈ ।੪੯।

وَأَنَّهُ هُوَ رَبُّ الشِّعْرَىٰ ﴿٤٩﴾

ਅਤੇ ਉਹੋ "ਸ਼ੁਅਰਾ" (ਤਾਰੇ) ਦਾ ਮਾਲਕ ਹੈ ।੫੦।

وَأَنَّهُ أَهْلَكَ عَادًا الْأُولَىٰ ﴿٥٠﴾

ਉਸੇ ਨੇ ਹੀ ਸਭ ਤੋਂ ਪਹਿਲਾਂ "ਆਦ" ਜਾਤੀ ਨੂੰ ਨਸ਼ਟ ਕੀਤਾ ਸੀ ।੫੧।

وَثَمُودَا فَمَا أَبْقَىٰ ﴿٥١﴾

ਅਤੇ ਓਹਨਾਂ ਤੋਂ ਮਗਰੋਂ "ਸਮੂਦ" ਨੂੰ ਵੀ (ਜੋ "ਆਦ" ਜਾਤੀ ਦਾ ਹੀ ਇਕ ਅੰਗ ਸਨ) ਅਤੇ (ਪ੍ਰਭੂ ਨੇ) ਓਹਨਾਂ ਦਾ ਕੱਖ ਨਹੀਂ ਛੱਡਿਆ ਸੀ ।੫੨।

وَقَوْمَ نُوحٍ مِّن قَبْلُ ۖ إِنَّهُمْ كَانُوا هُمْ أَظْلَمَ وَأَطْغَىٰ ﴿٥٢﴾

ਅਤੇ ਓਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਨੂੰ ਵੀ ਅਤੇ ਓਹ ਵੱਡਾ ਜ਼ੁਲਮ ਕਮਾਉਂਦੇ ਸਨ ਤੇ ਵੱਡੇ ਬਾਗ਼ੀ ਸਨ ।੫੩।

وَالْمُؤْتَفِكَةَ أَهْوَىٰ ﴿٥٣﴾

ਅਤੇ ਉਲਟਾਈਆਂ ਹੋਈਆਂ ਨਗਰੀਆਂ ਵਿਚ ਵੀ ਉਸ ਨੇ ਹੇਠਲੀ-ਉੱਤੇ ਲੈ ਆਂਦੀ ਸੀ ।੫੪।

فَغَشَّاهَا مَا غَشَّىٰ ﴿٥٤﴾

ਫੇਰ ਓਹਨਾਂ ਨੂੰ ਉਸ ਚੀਜ਼ ਨੇ ਢੱਕ ਲਿਆ ਸੀ, ਜੋ ਅਜਿਹੇ ਸਮਿਆਂ ਤੇ ਢੱਕ ਲਿਆ ਕਰਦੀ ਹੈ[1] ।੫੫।

فَبِأَيِّ آلَاءِ رَبِّكَ تَتَمَارَىٰ ﴿٥٥﴾

ਸੋ ਤੂੰ ਆਪਣੇ ਸਾਜਣਹਾਰ ਤੇ ਪਾਲਣਹਾਰ ਦੀ ਕਿਸ ਕਿਸ ਮਿਹਰ ਤੇ ਸ਼ੱਕ ਕਰੇਂਗਾ ? ।੫੬।

هَٰذَا نَذِيرٌ مِّنَ النُّذُرِ الْأُولَىٰ ﴿٥٦﴾

ਇਹ ਸਾਡਾ ਰਸੂਲ ਵੀ, ਪਹਿਲੇ ਰਸੂਲਾਂ ਜਿਹਾ ਹੀ ਇਕ ਰਸੂਲ ਹੈ ।੫੭।

---

[1] ਅਰਥਾਤ—ਪ੍ਰਭੂ ਦੇ ਕਸ਼ਟ ਨੇ ।

(ਇਸ ਜਾਤੀ ਦੇ ਫ਼ੈਸਲੇ ਦਾ) ਸਮਾਂ ਨੇੜੇ ਆ ਗਿਆ ਹੈ ।੫੮। — أَزِفَتِ الْآزِفَةُ ﴿٥٨﴾

ਅੱਲਾਹ ਤੋਂ ਛੁੱਟ ਕੋਈ (ਵਿਅਕਤੀ ਵੀ) ਉਸ ਨੂੰ ਟਾਲ ਨਹੀਂ ਸਕਦੀ[1] ।੫੯। — لَيْسَ لَهَا مِنْ دُونِ اللَّهِ كَاشِفَةٌ ﴿٥٩﴾

ਕੀ ਤੁਸੀਂ ਇਸ ਤੇ ਅਚੰਭਾ (ਪਰਗਟ) ਕਰਦੇ ਹੋ ? ।੬੦। — أَفَمِنْ هَٰذَا الْحَدِيثِ تَعْجَبُونَ ﴿٦٠﴾

ਅਰਥਾਤ ਹੱਸਦੇ ਹੋ; ਤੇ ਰੋਂਦੇ ਨਹੀਂ ।੬੧। — وَتَضْحَكُونَ وَلَا تَبْكُونَ ﴿٦١﴾

ਅਤੇ ਤੁਸੀਂ ਹੈਰਾਨ ਖੜੇ ਹੋ, (ਕੋਈ ਠੀਕ ਫ਼ੈਸਲਾ ਕਰਨ ਤੇ ਸਮਰਥ ਨਹੀਂ) ।੬੨। — وَأَنْتُمْ سَامِدُونَ ﴿٦٢﴾

ਸੋ ਉਠੋ ! ਤੇ ਅੱਲਾਹ ਅੱਗੇ ਸਜਦਾ ਕਰੋ ਤੇ ਉਸੇ ਦੀ ਹੀ ਬੰਦਗੀ ਕਰਦੇ ਰਹੋ ।੬੩। (ਰਕੂਅ ੩) — ۩ فَاسْجُدُوا لِلَّهِ وَاعْبُدُوا ﴿٦٣﴾

# (੫੪) ਸੂਰਤ ਅਲ-ਕਮਰ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੫੬ ਆਇਤਾਂ ਤੇ ੩ ਰਕੂਅ ਹਨ । }

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। — بِسْمِ اللَّهِ الرَّحْمَٰنِ الرَّحِيمِ ﴿١﴾

[1]ਇਸ ਥਾਂ ਬਰੈਕਟ ਨੂੰ ਨਾ ਪੜ੍ਹੋ ਤਾਂ ਅਰਥ ਠੀਕ ਨਹੀਂ ਰਹਿੰਦੇ । ਚੂੰਕਿ ਇਸਤ੍ਰੀ ਲਿੰਗ ਤੇ ਪੁਲਿੰਗ ਦੀ ਭੇਦਤਾ ਨੂੰ ਪਰਗਟ ਕੀਤੇ ਬਿਨਾਂ ਅਰਥ ਠੀਕ ਨਹੀਂ ਹੁੰਦਾ ਸੀ, ਅਸੀਂ ਇਸ ਊਣਤਾਈ ਦੀ ਪਰਵਾਹ ਨਹੀਂ ਕੀਤੀ ।

اِقْتَرَبَتِ السَّاعَةُ وَانْشَقَّ الْقَمَرُ ﴿١﴾

("ਅਰਬ" ਦੀ) ਤਬਾਹੀ ਦਾ ਸਮਾਂ ਨੇੜੇ ਆ ਗਿਆ ਹੈ ਅਤੇ ਚੰਨ (ਦੋ) ਟੋਟੇ ਹੋ ਗਿਆ ਹੈ[1] ।੨।

وَاِنْ يَّرَوْا اٰيَةً يُّعْرِضُوْا وَيَقُوْلُوْا سِحْرٌ مُّسْتَمِرٌّ ﴿٢﴾

ਅਤੇ ਜੇ ਓਹ ਕੋਈ ਚਮਤਕਾਰ ਵੇਖਦੇ ਹਨ, ਤਾਂ ਉਸ ਤੋਂ ਮੂੰਹ ਮੋੜ ਲੈਂਦੇ ਹਨ, ਅਰਥਾਤ ਇਹ ਕਹਿ ਦਿੰਦੇ ਹਨ ਕਿ ਇਹ ਤਾਂ ਕੇਵਲ ਇਕ ਧੋਖਾ ਹੈ। ਜੋ ਸਦਾ ਤੋਂ ਤੁਰਿਆ ਆ ਰਿਹਾ ਹੈ[2] ।੩।

وَكَذَّبُوْا وَاتَّبَعُوْٓا اَهْوَآءَهُمْ وَكُلُّ اَمْرٍ مُّسْتَقِرٌّ ﴿٣﴾

ਅਤੇ ਓਹ ਨਿੰਦਾ ਕਰਦੇ ਹਨ ਤੇ ਆਪਣੀਆਂ ਮਨੋ-ਕਾਮਨਾਵਾਂ ਦੇ ਪਿੱਛੇ ਲਗ ਰਹੇ ਹਨ ਅਤੇ ਹਰੇਕ ਕਾਰਜ ਲਈ ਇਕ ਸਮਾਂ ਨੀਅਤ ਹੁੰਦਾ ਹੈ ।੪।

وَلَقَدْ جَآءَهُمْ مِّنَ الْاَنْۢبَآءِ مَا فِيْهِ مُزْدَجَرٌ ﴿٤﴾

ਬੇਸ਼ੱਕ ਓਹਨਾਂ ਨੂੰ ਅਜੇਹੀਆਂ ਖ਼ਬਰਾਂ ਸੁਣਾਈਆਂ ਗਈਆਂ ਹਨ, ਜਿਨ੍ਹਾਂ ਵਿਚ ਤਾੜਨਾ ਦੇ ਸਾਧਨ ਮੌਜੂਦ ਸਨ ।੫।

حِكْمَةٌۢ بَالِغَةٌ فَمَا تُغْنِ النُّذُرُ ﴿٥﴾

ਇਸ ਤੋਂ ਛੁੱਟ ਅਜੇਹੀਆਂ ਯੁਕਤੀ ਭਰਪੂਰ ਗੱਲਾਂ ਵੀ ਸਨ, ਜੋ ਪ੍ਰਭਾਵ ਪਾਉਣ ਵਾਲੀਆਂ ਸਨ, ਪਰ (ਸ਼ੋਕ ਕਿ) ਡਰਾਉਣ ਵਾਲ[3] ਨੇ ਓਹਨਾਂ ਨੂੰ ਕੋਈ ਲਾਭ ਨਹੀਂ ਦਿੱਤਾ ਸੀ ।੬।

---

[1]"ਅਰਬਾਂ" ਦੇ ਵੀਚਾਰ ਅਨੁਸਾਰ ਚੰਨ "ਅਰਬ" ਦੀ ਹਕੂਮਤ ਦਾ ਚਿੰਨ੍ਹ ਸੀ। ਸੋ ਯਹੂਦੀ ਵੀ ਏਹੋ ਵੀਚਾਰ ਰੱਖਦੇ ਸਨ। ਹਜ਼ਰਤ "ਸਫ਼ੀਆ" ਜੋ ਇਕ ਯਹੂਦੀ ਸਰਦਾਰ ਦੀ ਪੁੱਤਰੀ ਸੀ ਤੇ ਮਗਰੋਂ ਹਜ਼ਰਤ "ਮੁਹੰਮਦ" ਸਾਹਿਬ ਜੀ ਦੀਆਂ ਪਵਿੱਤਰ ਧਰਮ-ਪਤਨੀਆਂ ਵਿਚ ਰਲ ਗਈ ਸੀ। ਓਹਨਾਂ ਨੇ ਇਕ ਵਾਰ ਸੁਪਨੇ ਵਿਚ ਇਹ ਵੇਖਿਆ ਸੀ ਕਿ ਚੰਨ ਓਹਨਾਂ ਦੀ ਝੋਲੀ ਵਿਚ ਆ ਡਿੱਗਾ ਹੈ। ਉਸ ਦੀ ਮਾਤਾ ਨੇ ਇਸ ਦਾ ਏਹੋ ਹੀ ਭਾਵ ਲਿਆ ਸੀ ਕਿ ਸਮੇਂ ਦੇ ਪਾਤਸ਼ਾਹ ਨਾਲ ਤੇਰਾ ਵਿਆਹ ਹੋਵੇਗਾ। ਸੋ ਚੰਨ ਦੇ ਦੋ ਟੋਟੇ ਹੋਣ ਤੇ ਅਰਬਾਂ ਤੇ ਤਬਾਹੀ ਆ ਜਾਣ ਦਾ ਇਕ ਭਾਵ ਇਹ ਵੀ ਹੋ ਸਕਦਾ ਹੈ ਕਿ ਅਰਬਾਂ ਦੀ ਤਬਾਹੀ ਦਾ ਸਮਾਂ ਆ ਗਿਆ ਹੈ ਤੇ ਚੰਨ, ਅਰਥਾਤ ਅਰਬਾਂ ਦਾ ਪੁਰਾਣਾ ਰਾਜ-ਪ੍ਰਬੰਧ ਟੋਟੇ ਟੋਟੇ ਹੋ ਗਿਆ ਹੈ। ਕਈ ਭਾਸ਼ਕਾਰਾਂ ਨੇ ਭੁੱਲ ਨਾਲ ਇਸ ਦੀ ਇਹ ਵਿਆਖਿਆ ਕੀਤੀ ਹੈ ਕਿ ਇਕ ਵਾਰ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਚਮਤਕਾਰ ਦੱਸਿਆ ਸੀ ਕਿ ਚੰਨ ਵਲ ਇਸ਼ਾਰਾ ਕੀਤਾ ਸੀ ਤੇ ਉਹ ਦੋ ਟੋਟੇ ਹੋ ਗਿਆ ਸੀ; ਹਾਲਾਂਕਿ ਇਹ ਠੀਕ ਨਹੀਂ। ਜੇ ਅਜਿਹਾ ਹੁੰਦਾ, ਤਾਂ "ਅਰਬ" ਦੇ ਸਾਰੇ ਹਿੱਸਿਆਂ ਵਿਚ, ਅਰਥਾਤ ਸਾਰੇ ਜਗ ਵਿਚ ਅਜਿਹਾ ਦਿਸ ਪੈਂਦਾ; ਸਗੋਂ ਜਗ ਦਾ ਸਾਰਾ ਪ੍ਰਬੰਧ ਹੀ ਨਸ਼ਟ ਹੋ ਜਾਂਦਾ; ਕਿਉਂਕਿ ਚੰਨ ਦੇ ਟੋਟੇ ਹੋ ਜਾਣ ਨਾਲ ਉਹ ਉਸੇ ਹਾਲ ਵਿਚ ਹੀ ਸਥਾਪਨ ਰਹਿ ਸਕਦਾ ਹੈ ਕਿ ਉਸ ਦੇ ਸਾਰੇ ਗ੍ਰਹਿ ਆਪੋ ਆਪਣੇ ਥਾਂ ਠੀਕ ਰਹਿਣ। ਫੇਰ ਕਿਸੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਨੇ ਵੀ, ਜੋ ਉਸ ਸਮੇਂ ਉਸ ਸੰਗਤ ਵਿਚ ਮੌਜੂਦ ਹੋਵੇ, ਜਾਂ "ਮੱਕੇ" ਜਾਂ "ਅਰਬ" ਦੇ ਕਿਸੇ ਹੋਰ ਟਿਕਾਣੇ ਤੇ ਹੋਵੇ, ਇਸ ਦੀ ਹਾਮੀ ਨਹੀਂ ਭਰੀ ਕਿ ਚੰਨ ਸਰੀਰਕ ਤੌਰ ਤੇ ਦੋ ਟੋਟੇ ਹੋ ਗਿਆ ਸੀ। ਇਸ ਤੋਂ ਛੁੱਟ ਚੰਨ ਦੇ ਦੋ ਟੋਟੇ ਹੋਣ ਦਾ ਕਿਆਮਤ ਨਾਲ ਕੋਈ ਵੀ ਸੰਬੰਧ ਨਹੀਂ ਹੈ।

[2]ਇਸ ਦਾ ਭਾਵ ਇਹ ਹੈ ਕਿ ਇਹ ਧੋਖੇ ਦੀ ਗੱਲ ਸਦਾ ਹੀ ਨਬੁੱਵਤ ਦੇ ਦਾਅਵੇਦਾਰ ਕਰਦੇ ਚਲੇ ਆਏ ਹਨ।

[3]ਮੂਲ ਪਾਠ ਵਿਚ ਇਸ ਥਾਂ "ਡਰਾਉਣ ਵਾਲੇ" ਬਹੁਵਚਨ ਹੈ, ਪਰ ਉਸ ਸਮੇਂ ਅਸਲ ਵਿਚ ਇੱਕੋ ਡਰਾਉਣ ਵਾਲਾ ਹੀ ਸੀ। ਇਹ ਬਹੁਵਚਨ ਪਦ ਜਾਂ ਤਾਂ ਪ੍ਰੇਮ ਪਰਗਟ ਕਰਨ ਲਈ ਤੇ ਜਾਂ ਇਸ ਲਈ ਹੈ ਕਿ ਆਪ ਦੇ ਨਾਮੇ ਵਿਚ ਸਾਰੇ ਰਸੂਲ ਆਏ ਹੋਏ ਹਨ।

| | |
|---|---|
| فَتَوَلَّ عَنْهُمْ يَوْمَ يَدْعُ الدَّاعِ إِلَىٰ شَيْءٍ نُّكُرٍ ⑥ | ਸੋ ਤੂੰ ਓਹਨਾਂ ਤੋਂ ਮੂੰਹ ਮੋੜ ਲੈ ਅਤੇ ਉਸ ਸਮੇਂ ਦੀ ਉਡੀਕ ਕਰ, ਕਿ ਇਕ ਸੱਦਣ ਵਾਲਾ ਓਹਨਾਂ ਨੂੰ ਇਕ ਭੈੜੀ ਚੀਜ਼ (ਅਰਥਾਤ ਕਸ਼ਟ) ਵਲ ਸੱਦੇਗਾ ।੭। |
| خُشَّعًا أَبْصَارُهُمْ يَخْرُجُونَ مِنَ الْأَجْدَاثِ كَأَنَّهُمْ جَرَادٌ مُّنتَشِرٌ ⑧ | ਓਹਨਾਂ ਦੀਆਂ ਨਜ਼ਰਾਂ ਨੀਵੀਆਂ ਹੋਣਗੀਆਂ ਤੇ ਓਹ ਕਬਰਾਂ ਵਿੱਚੋਂ ਇਸ ਤਰ੍ਹਾਂ ਨਿਕਲਣਗੇ, ਕਿ ਜਾਣੋ ਖਿੰਡੀਆਂ-ਫੁਟੀਆਂ ਟਿੱਡੀਆਂ ਹਨ ।੮। |
| مُّهْطِعِينَ إِلَى الدَّاعِ يَقُولُ الْكَافِرُونَ هَٰذَا يَوْمٌ عَسِرٌ ⑨ | ਓਹ ਸੱਦਣ ਵਾਲੇ ਵਲ ਦੌੜੇ ਜਾ ਰਹੇ ਹੋਣਗੇ, ਅਰਥਾਤ ਇਨਕਾਰੀ ਇਹ ਵੀ ਕਹਿੰਦੇ ਜਾਣਗੇ ਕਿ ਇਹ ਤਾਂ ਵੱਡੇ ਦੁਖ ਦਾ ਦਿਨ ਹੈ ।੯। |
| كَذَّبَتْ قَبْلَهُمْ قَوْمُ نُوحٍ فَكَذَّبُوا عَبْدَنَا وَقَالُوا مَجْنُونٌ وَازْدُجِرَ ⑩ | ਓਹਨਾਂ ਤੋਂ ਪਹਿਲਾਂ "ਨੂਹ" ਦੀ ਜਾਤੀ ਨੇ ਵੀ ਨਿੰਦਾ ਕੀਤੀ ਸੀ, ਅਰਥਾਤ ਸਾਡੇ ਭਗਤ-ਜਨ ਦੀ ਨਿੰਦਾ ਕੀਤੀ ਸੀ ਅਤੇ ਇਹ ਕਿਹਾ ਸੀ ਕਿ ਇਹ ਸੁਦਾਈ ਹੈ ਤੇ (ਸਾਡੀਆਂ ਮੂਰਤੀਆਂ ਵੱਲੋਂ) ਇਸ ਤੇ ਫਿਟਕਾਰ ਪਈ ਹੋਈ ਹੈ ।੧੦। |
| فَدَعَا رَبَّهُ أَنِّي مَغْلُوبٌ فَانتَصِرْ ⑪ | ਓੜਕ ਉਸ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਇਹ ਅਰਦਾਸ ਕੀਤੀ ਸੀ ਕਿ ਮੈਨੂੰ ਵੈਰੀ ਨੇ ਦਬਾਇਆ ਹੋਇਆ ਹੈ। ਸੋ ਤੂੰ ਮੇਰਾ ਬਦਲਾ ਲੈ ।੧੧। |
| فَفَتَحْنَا أَبْوَابَ السَّمَاءِ بِمَاءٍ مُّنْهَمِرٍ ⑫ | ਜਿਸ ਤੇ ਅਸੀਂ ਬੱਦਲਾਂ ਦੇ ਬੂਹੇ ਮੋਹਲੇਦਾਰ ਮੀਂਹ ਵਰ੍ਹਣ ਵਰ੍ਹਾਉਣ ਰਾਹੀਂ ਖੋਲ੍ਹ ਦਿੱਤੇ ਸਨ ।੧੨। |
| وَفَجَّرْنَا الْأَرْضَ عُيُونًا فَالْتَقَى الْمَاءُ عَلَىٰ أَمْرٍ قَدْ قُدِرَ ⑬ | ਅਤੇ ਧਰਤੀ ਦੇ ਵੀ ਅਸੀਂ ਸੋਮੇ ਖੋਲ੍ਹ ਦਿੱਤੇ ਸਨ। ਸੋ (ਅਕਾਸ਼ ਤੇ ਪਤਾਲ ਦਾ) ਪਾਣੀ ਅਜਿਹੀ ਗੱਲ ਲਈ ਮਿਲ ਗਿਆ ਸੀ, ਜਿਸ ਦਾ ਫ਼ੈਸਲਾ ਹੋ ਚੁੱਕਾ ਸੀ ।੧੩। |
| وَحَمَلْنَاهُ عَلَىٰ ذَاتِ أَلْوَاحٍ وَدُسُرٍ ⑭ | ਅਤੇ ਅਸੀਂ ਉਸ ("ਨੂਹ") ਨੂੰ ਇਕ ਤਖ਼ਤਿਆਂ ਤੇ |

ਕਿੱਲਾਂ ਵਾਲੀ ਚੀਜ਼ (ਬੇੜੀ) ਤੇ ਸਵਾਰ ਕੀਤਾ ਸੀ ।੧੪।

تَجْرِي بِأَعْيُنِنَا جَزَاءً لِّمَن كَانَ كُفِرَ ﴿١٤﴾

ਉਹ ਸਾਡੀਆਂ ਅੱਖਾਂ ਸਾਮ੍ਹਣੇ, (ਅਰਥਾਤ ਸਾਡੀ ਨਿਗਰਾਨੀ ਹੇਠ ਤੁਰਦੀ ਸੀ) ਇਹ ਉਸ ਦਾ ਵਟਾਂਦਰਾ ਸੀ, ਜਿਸ ਦਾ ਇਨਕਾਰ ਕੀਤਾ ਗਿਆ ਸੀ ।੧੫।

وَلَقَد تَّرَكْنَاهَا آيَةً فَهَلْ مِن مُّدَّكِرٍ ﴿١٥﴾

ਅਤੇ ਅਸੀਂ ਇਸ ਘਟਨਾ ਨੂੰ ਇਕ ਯਾਦਗਾਰ ਦੇ ਤੌਰ ਤੇ ਪਿਛਲੀਆਂ ਜਾਤੀਆਂ ਲਈ ਛੱਡਿਆ ਹੈ[1] । ਸੋ ਕੀ ਕੋਈ ਸਿੱਖਿਆ ਪ੍ਰਾਪਤ ਕਰਨ ਵਾਲਾ ਹੈ ? ।੧੬।

فَكَيْفَ كَانَ عَذَابِي وَنُذُرِ ﴿١٦﴾

ਅਤੇ ਵੇਖੋ ਕਿ ਮੇਰਾ ਕਸ਼ਟ ਤੇ ਮੇਰਾ ਡਰਾਉਣਾ ਕੇਹਾ (ਕਰੜਾ ਤੇ ਠੀਕ) ਸੀ ? ।੧੭।

وَلَقَدْ يَسَّرْنَا الْقُرْآنَ لِلذِّكْرِ فَهَلْ مِن مُّدَّكِرٍ ﴿١٧﴾

ਅਤੇ ਅਸੀਂ ਕੁਰਾਨ ਸ਼ਰੀਫ਼ ਨੂੰ ਵਰਤੋਂ ਕਰਨ ਲਈ ਵੱਡਾ ਸੁਖੇਨ ਬਣਾਇਆ ਹੈ । ਸੋ ਕੀ ਕੋਈ ਸਿੱਖਿਆ ਪ੍ਰਾਪਤ ਕਰਨ ਵਾਲਾ ਹੈ ? ।੧੮।

كَذَّبَتْ عَادٌ فَكَيْفَ كَانَ عَذَابِي وَنُذُرِ ﴿١٨﴾

"ਆਦ" ਨੇ ਵੀ ਆਪਣੇ ਰਸੂਲਾਂ ਦੀ ਨਿੰਦਾ ਕੀਤੀ ਸੀ । ਫੇਰ ਵੇਖੋ ਕਿ ਮੇਰਾ ਕਸ਼ਟ ਤੇ ਡਰਾਉਣਾ ਕੇਹਾ (ਭਿਆਨਕ) ਸੀ ? (ਅਰਥਾਤ ਕਸ਼ਟ ਕਿੰਨਾ ਕਰੜਾ ਸੀ ਤੇ ਡਰਾਉਣਾ ਕੇਹਾ ਸੱਚਾ ਸੀ ।) ।੧੯।

إِنَّا أَرْسَلْنَا عَلَيْهِمْ رِيحًا صَرْصَرًا فِي يَوْمِ نَحْسٍ مُّسْتَمِرٍّ ﴿١٩﴾

ਅਸੀਂ ਓਹਨਾਂ ਉੱਤੇ ਇਕ ਅਜਿਹੀ ਅਨ੍ਹੇਰੀ ਭੇਜੀ ਸੀ, ਜੋ ਵੱਡੀ ਤੇਜ਼ ਚਲਦੀ ਸੀ ਤੇ ਇਕ ਲੰਮੇ ਸਮੇਂ ਤਕ ਰਹਿਣ ਵਾਲੇ ਭੈੜੇ ਦਿਨ[2] ਵਿਚ ਚਲਾਈ ਗਈ ਸੀ ।੨੦।

---

[1]ਲਗਪਗ ਸਾਰੇ ਹੀ ਜਗ ਦੀਆਂ ਸਮੂੰਹ ਜਾਤੀਆਂ ਦੇ ਇਤਿਹਾਸ ਵਿਚ ਇਕ ਅਜਿਹੀ ਕਾਂਗ ਦਾ ਵਰਣਨ ਹੈ, ਜੋ ਜਗ ਦੇ ਇਕ ਬਹੁਤ ਵੱਡੇ ਹਿੱਸੇ ਤੇ ਆਈ ਸੀ ਤੇ "ਨੂਹ" ਦੇ ਸਮੇਂ ਦੀ ਕਾਂਗ ਅਨੁਸਾਰ ਹੀ ਸੀ ।

[2]ਭੈੜੇ ਦਿਨ ਦਾ ਇਹ ਭਾਵ ਉੱਕਾ ਹੀ ਨਹੀਂ ਕਿ ਕੋਈ ਸਮਾਂ ਜਾਂ ਦਿਨ ਭੈੜਾ ਹੁੰਦਾ ਹੈ ਤੇ ਕੋਈ ਚੰਗਾ; ਸਗੋਂ ਇਸ ਦਾ ਇਹ ਭਾਵ ਹੈ ਕਿ ਉਹ ਸਮਾਂ ਉਸ ਜਾਤੀ ਲਈ ਭੈੜਾ ਹੋ ਗਿਆ ਸੀ।

تَنْزِعُ النَّاسَ كَاَنَّهُمْ اَعْجَازُ نَخْلٍ مُّنْقَعِرٍ ﴿٢١﴾

ਓਹ ਲੋਕਾਂ ਨੂੰ ਇਉਂ ਚੁੱਕ ਚੁੱਕ ਕੇ ਸੁਟਦੀ ਸੀ ਕਿ ਜਾਣੋ ਓਹ ਖਜੂਰ ਦੇ ਖੋਖਲੇ ਤਣੇ ਹਨ ।੨੧।

فَكَيْفَ كَانَ عَذَابِيْ وَنُذُرِ ﴿٢٢﴾

ਸੋ ਵੇਖੋ ਕਿ ਮੇਰਾ ਕਸ਼ਟ ਤੇ ਮੇਰਾ ਡਰਾਉਣਾ ਕੇਹਾ ਕਰੜਾ ਤੇ ਠੀਕ ਸੀ ? ।੨੨।

وَلَقَدْ يَسَّرْنَا الْقُرْاٰنَ لِلذِّكْرِ فَهَلْ مِنْ مُّدَّكِرٍ ﴿٢٣﴾ ع ١ ٨

ਅਤੇ ਅਸੀਂ ਕੁਰਾਨ ਸ਼ਰੀਫ਼ ਨੂੰ ਵਰਤੋਂ ਕਰਨ ਲਈ ਵੱਡਾ ਸੁਖੈਨ ਬਣਾਇਆ ਹੈ । ਕੀ ਕੋਈ ਸਿੱਖਿਆ ਪ੍ਰਾਪਤ ਕਰਨ ਵਾਲਾ ਹੈ ? ।੨੩। (ਰਕੂਅ ੧)

كَذَّبَتْ ثَمُوْدُ بِالنُّذُرِ ﴿٢٤﴾

"ਸਮੂਦ" ਨੇ ਵੀ ਨਬੀਆਂ[1] ਦੀ ਨਿੰਦਾ ਕੀਤੀ ਸੀ ।੨੪।

فَقَالُوْٓا اَبَشَرًا مِّنَّا وَاحِدًا نَّتَّبِعُهٗٓ اِنَّآ اِذًا لَّفِيْ ضَلٰلٍ وَّسُعُرٍ ﴿٢٥﴾

ਅਤੇ ਇਹ ਕਿਹਾ ਸੀ ਕਿ ਸਾਡੇ ਵਿੱਚੋਂ ਹੀ ਇਕ ਬੰਦਾ ਸਾਡੇ ਵਲ ਭੇਜ ਦਿੱਤਾ ਗਿਆ ਹੈ । ਅਸੀਂ ਇਸ ਦੇ ਆਗਿਆਕਾਰੀ ਬਣੀਏ ? ਜੇ ਅਸੀਂ ਅਜਿਹਾ ਕਰਾਂਗੇ, ਤਾਂ ਵੱਡੇ ਕੁਰਾਹੇ ਤੇ ਸੜਨ ਵਾਲੇ ਕਸ਼ਟ ਵਿਚ ਪੈ ਜਾਵਾਂਗੇ, (ਅਰਥਾਤ ਹੀਣਤਾ ਤੇ ਨਿਰਾਦਰ ਨਾਲ ਸੜਦੇ ਰਹਾਂਗੇ) ।੨੫।

ءَاُلْقِيَ الذِّكْرُ عَلَيْهِ مِنْۢ بَيْنِنَا بَلْ هُوَ كَذَّابٌ اَشِرٌ ﴿٢٦﴾

ਕੀ ਪ੍ਰਭੂ ਦੀ ਅਕਾਸ਼ ਬਾਣੀ ਸਾਡੇ ਵਿੱਚੋਂ (ਕੇਵਲ) ਉਸੇ ਤੇ ਹੀ ਉਤਾਰੀ ਗਈ ਹੈ ? ਅਸਲੀਅਤ ਇਹ ਹੈ ਕਿ ਉਹ ਵੱਡਾ ਝੂਠਾ ਤੇ ਅਭਿਮਾਨੀ ਹੈ ।੨੬।

سَيَعْلَمُوْنَ غَدًا مَّنِ الْكَذَّابُ الْاَشِرُ ﴿٢٧﴾

(ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ) ਉਹ ਭਲਕੇ, (ਅਰਥਾਤ ਆਉਣ ਵਾਲੇ ਸਮੇਂ ਵਿਚ) ਇਹ ਜਾਣ ਲੈਣਗੇ ਕਿ ਕਿਹੜਾ ਝੂਠਾ ਤੇ ਅਭਿਮਾਨੀ ਹੈ ।੨੭।

اِنَّا مُرْسِلُوا النَّاقَةِ فِتْنَةً لَّهُمْ فَارْتَقِبْهُمْ وَاصْطَبِرْ ﴿٢٨﴾

(ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ) ਅਸੀਂ ਇਕ ਡਾਚੀ ਓਹਨਾਂ ਦੀ ਪਰਖ ਵਾਸਤੇ ਭੇਜਣ ਵਾਲੇ

---

[1]ਇਸ ਥਾਂ ਕੇਵਲ "ਸਾਲਿਹ" ਨਬੀ ਦਾ ਵਰਣਨ ਹੈ, ਪਰ ਓਹਨਾਂ ਦੀ ਨਿੰਦਾ ਨੂੰ ਸਾਰੇ ਨਬੀਆਂ ਦੀ ਨਿੰਦਾ ਪਰਗਟ ਕੀਤਾ ਗਿਆ ਹੈ । ਇਸ ਦਾ ਕਾਰਣ ਇਹ ਹੈ ਕਿ ਸਾਰੇ ਨਬੀਆਂ ਦੀ ਸੱਚਾਈ ਦੀਆਂ ਉਕਤੀਆਂ ਇੱਕੋ ਜੇਹੀਆਂ ਹੀ ਹੋਇਆ ਕਰਦੀਆਂ ਹਨ । ਸੋ ਇਸ ਤਰ੍ਹਾਂ ਇਕ ਦੀ ਨਿੰਦਾ ਸਾਰਿਆਂ ਦੀ ਨਿੰਦਾ ਸਮਝੀ ਜਾਂਦੀ ਹੈ ।

ਹਾਂ । (ਸੋ ਹੇ "ਸਾਲਿਹ" !) ਤੂੰ ਓਹਨਾਂ ਦੇ ਭਿਆਨਕ ਅੰਤ ਦੀ ਉਡੀਕ ਕਰ ਤੇ ਧੀਰਜ ਤੋਂ ਕੰਮ ਲੈ ।੨੮।

وَنَبِّئْهُمْ أَنَّ الْمَاءَ قِسْمَةٌ بَيْنَهُمْ كُلُّ شِرْبٍ مُّحْتَضَرٌ ﴿٢٨﴾

ਅਤੇ ਓਹਨਾਂ ਨੂੰ ਇਹ ਕਹਿ ਦੇ ਕਿ ਪਾਣੀ ਓਹਨਾਂ ਦੇ ਤੇ ਤੇਰੇ ਵਿਚਾਲੇ ਵੰਡ ਦਿੱਤਾ ਗਿਆ ਹੈ । ਹਰੇਕ ਧੜਾ ਆਪਣੇ ਪੀਣ ਸਮੇਂ ਆਇਆ ਕਰੇ ।੨੯।

فَنَادَوْا صَاحِبَهُمْ فَتَعَاطَىٰ فَعَقَرَ ﴿٢٩﴾

ਇਸ ਤੇ ਓਹਨਾਂ ਨੇ ਆਪਣੇ ਇਕ ਸਿਰਕਢ ਸਰਦਾਰ ਨੂੰ ਸੱਦਿਆ ਸੀ ਅਤੇ ਉਸ ਨੇ ਆ ਕੇ ਡਾਚੀ ਦੇ ਗਿੱਟੇ ਵੱਢ ਦਿੱਤੇ ਸਨ ।੩੦।

فَكَيْفَ كَانَ عَذَابِي وَنُذُرِ ﴿٣٠﴾

ਸੋ ਵੇਖੋ ! ਮੇਰਾ ਕਸ਼ਟ ਤੇ ਮੇਰਾ ਡਰਾਉਣਾ ਕੇਹਾ (ਭਿਆਨਕ) ਸੀ ? ।੩੧।

إِنَّا أَرْسَلْنَا عَلَيْهِمْ صَيْحَةً وَاحِدَةً فَكَانُوا كَهَشِيمِ الْمُحْتَظِرِ ﴿٣١﴾

ਅਸੀਂ ਓਹਨਾਂ ਉੱਤੇ ਅਨ੍ਹੇਰੀ ਦਾ ਇੱਕੋ ਹੀ ਝੱਖੜ ਝੁਲਾਇਆ ਸੀ ਤੇ ਓਹ ਲਤਾੜੀ ਹੋਈ ਭੁਸ ਜੇਹੇ ਹੋ ਗਏ ਸਨ ।੩੨।

وَلَقَدْ يَسَّرْنَا الْقُرْآنَ لِلذِّكْرِ فَهَلْ مِن مُّدَّكِرٍ ﴿٣٢﴾

ਅਤੇ ਅਸੀਂ ਕੁਰਾਨ (ਸ਼ਰੀਫ਼) ਨੂੰ ਵਰਤੋਂ ਕਰਨ ਲਈ ਵੱਡਾ ਸੁਖੇਨ ਬਣਾਇਆ ਹੈ । ਸੋ ਕੀ ਕੋਈ ਸਿੱਖਿਆ ਧਾਰਨ ਕਰਨ ਵਾਲਾ ਹੈ ? ।੩੩।

كَذَّبَتْ قَوْمُ لُوطٍ بِالنُّذُرِ ﴿٣٣﴾

"ਲੂਤ" ਦੀ ਜਾਤੀ ਨੇ ਵੀ ਨਬੀਆਂ ਦੀ ਨਿੰਦਾ ਕੀਤੀ ਸੀ[1] ।੩੪।

إِنَّا أَرْسَلْنَا عَلَيْهِمْ حَاصِبًا إِلَّا آلَ لُوطٍ نَّجَّيْنَاهُم بِسَحَرٍ ﴿٣٤﴾

ਅਸੀਂ ਓਹਨਾਂ ਨੂੰ ਨਸ਼ਟ ਕਰਨ ਲਈ ਵੀ ਕੰਕਰਾਂ ਨਾਲ ਭਰੀ ਹੋਈ ਅਨ੍ਹੇਰੀ ਦਾ ਝਖੜ ਝੁਲਾਇਆ ਸੀ, (ਜਿਸ ਨੇ "ਲੂਤ" ਦੇ ਸੰਚਾਲੀਆਂ ਤੋਂ ਛੁੱਟ ਸਾਰਿਆਂ ਨੂੰ ਨਸ਼ਟ ਕਰ ਦਿੱਤਾ ਸੀ ।) ਹਾਂ, ਸਵੇਰੇ-ਸਵੇਰ ਜਦ

[1]ਇਸ ਥਾਂ ਮੂਲ ਪਾਠ ਵਿਚ "ਨਬੀਆਂ" ਦਾ ਪਦ ਹੈ, ਜੋ ਬਹੁਵਚਨ ਹੈ; ਹਾਲਾਂਕਿ "ਲੂਤ" ਕੇਵਲ ਇੱਕੋ ਹੀ ਨਬੀ ਸੀ । ਇਸ ਬਾਰੇ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਹ ਕੁਰਾਨ ਸ਼ਰੀਫ਼ ਦਾ ਇਕ ਮੁਹਾਵਰਾ ਹੈ; ਚੂੰਕਿ ਹਰੇਕ ਨਬੀ ਨਾਲ ਉਹੋ ਜਿਹਾ ਹੀ ਵਰਤਾਉ ਕੀਤਾ ਜਾਂਦਾ ਹੈ, ਜੋ ਸਾਰੇ ਨਬੀਆਂ ਨਾਲ ਕੀਤਾ ਗਿਆ ਸੀ ਤੇ ਉਸ ਦਾ ਵਰਤਾਉ ਵੀ ਆਪਣੇ ਵਿਰੋਧੀਆਂ ਨਾਲ ਉਹੋ ਹੁੰਦਾ ਹੈ, ਜੋ ਪਹਿਲੇ ਨਬੀਆਂ ਦਾ ਸੀ; ਇਸ ਲਈ ਇਕ ਨਬੀ ਨੂੰ ਬਹੁਵਚਨ ਪਦ ਦੁਆਰਾ ਵਰਣਨ ਕੀਤਾ ਜਾਂਦਾ ਹੈ ।

ਉਹ ਕਸ਼ਟ ਆਇਆ ਸੀ, ਤਾਂ ਅਸੀਂ "ਲੂਤ" ਦੇ ਸੰਚਾਲੀਆਂ ਨੂੰ ਬਚਾ ਲਿਆ ਸੀ।੩੫।

نِّعْمَةً مِّنْ عِنْدِنَا ۚ كَذٰلِكَ نَجْزِىْ مَنْ شَكَرَ ﴿٣٥﴾

ਇਹ ਸਾਡੇ ਵੱਲੋਂ ਇਕ ਇਨਾਮ ਸੀ। ਜੋ ਪ੍ਰਾਣੀ ਸ਼ੁਕਰ ਕਰਦਾ ਹੈ, ਅਸੀਂ ਉਸ ਨੂੰ ਇਹੋ ਹੀ ਵਟਾਂਦਰਾ ਦਿਆ ਕਰਦੇ ਹਾਂ।੩੬।

وَلَقَدْ اَنْذَرَهُمْ بَطْشَتَنَا فَتَمَارَوْا بِالنُّذُرِ ﴿٣٦﴾

ਅਤੇ ਉਸ ("ਲੂਤ") ਨੇ ਓਹਨਾਂ ਨੂੰ ਸਾਡੇ ਇਸ ਕਸ਼ਟ ਦੀ ਪਹਿਲਾਂ ਹੀ ਖ਼ਬਰ ਦੇ ਦਿੱਤੀ ਸੀ, ਪਰ ਓਹ ਨਬੀਆਂ ਨਾਲ ਵਾਦ-ਵਿਵਾਦ ਕਰਨ ਲਗ ਪਏ ਸਨ।੩੭।

وَلَقَدْ رَاوَدُوْهُ عَنْ ضَيْفِهٖ فَطَمَسْنَآ اَعْيُنَهُمْ فَذُوْقُوْا عَذَابِىْ وَنُذُرِ ﴿٣٧﴾

ਅਤੇ ਓਹਨਾਂ ਨੇ ਉਸ ਨੂੰ ਆਪਣੇ ਪ੍ਰਾਹੁਣਿਆਂ ਵਿਰੁਧ ਵਰਗਲਾਉਣਾ ਚਾਹਿਆ ਸੀ[1]। ਅਸੀਂ ਓਹਨਾਂ ਦੀਆਂ ਅੱਖਾਂ ਤੇ ਪੜਦਾ ਪਾ ਦਿੱਤਾ ਸੀ ਤੇ ਇਹ ਕਿਹਾ ਸੀ ਕਿ ਮੇਰੇ ਕਸ਼ਟ ਤੇ ਮੇਰੇ ਡਰਾਉਣ ਦਾ ਸੁਆਦ ਚੱਖੋ।੩੮।

وَلَقَدْ صَبَّحَهُمْ بُكْرَةً عَذَابٌ مُّسْتَقِرٌّ ﴿٣٨﴾

ਅਤੇ ਸਵੇਰੇ-ਸਵੇਰ ਹੀ ਓਹਨਾਂ ਉੱਤੇ ਇਕ ਅਜਿਹਾ ਕਸ਼ਟ ਆਇਆ ਸੀ, ਜੋ ਆ ਕੇ ਹੀ ਰਹਿਣ ਵਾਲਾ ਸੀ।੩੯।

فَذُوْقُوْا عَذَابِىْ وَنُذُرِ ﴿٣٩﴾

(ਅਤੇ ਅਸੀਂ ਓਹਨਾਂ ਨੂੰ ਇਹ ਕਿਹਾ ਸੀ ਕਿ) ਮੇਰੇ ਕਸ਼ਟ ਤੇ ਡਰਾਉਣ ਦਾ ਸੁਆਦ ਚੱਖੋ।੪੦।

وَلَقَدْ يَسَّرْنَا الْقُرْاٰنَ لِلذِّكْرِ فَهَلْ مِنْ مُّدَّكِرٍ ﴿٤٠﴾ ع

ਅਸੀਂ ਕੁਰਾਨ ਸ਼ਰੀਫ਼ ਨੂੰ ਵਰਤੋਂ ਕਰਨ ਲਈ ਵੱਡਾ ਸੁਖੇਨ ਬਣਾਇਆ ਹੈ। ਸੋ ਕੀ ਕੋਈ ਸਿੱਖਿਆ ਧਾਰਨ ਕਰਨ ਵਾਲਾ ਹੈ ?।੪੧। (ਰਕੂਅ ੨)

وَلَقَدْ جَآءَ اٰلَ فِرْعَوْنَ النُّذُرُ ﴿٤١﴾

ਅਤੇ "ਫ਼ਿਰਾਊਨ" ਦੀ ਜਾਤੀ ਵਲ ਵੀ ਨਬੀ ਆਏ ਸਨ।੪੨।

[1]ਅਰਥਾਤ—ਓਹਨਾਂ ਨੂੰ ਸ਼ਹਿਰ ਵਿੱਚੋਂ ਕੱਢ ਦੇਣ ਦੀ ਪ੍ਰੇਰਨਾ ਦਿੱਤੀ ਸੀ।

كَذَّبُوْا بِاٰيٰتِنَا كُلِّهَا فَاَخَذْنٰهُمْ اَخْذَ عَزِيْزٍ مُّقْتَدِرٍ ﴿٤٣﴾

ਓਹਨਾਂ ( ਫ਼ਿਰਾਊਨੀਆਂ ) ਨੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਸੀ। ਜਿਸ ਤੇ ਅਸੀਂ ਓਹਨਾਂ ਨੂੰ ਇਕ ਬਲਵਾਨ ਤੇ ਸਮਰਥਾ ਵਾਲੇ ਕਸ਼ਟ ਦੁਆਰਾ ਫੜਿਆ ਸੀ।੪੩।

اَكُفَّارُكُمْ خَيْرٌ مِّنْ اُولٰٓئِكُمْ اَمْ لَكُمْ بَرَآءَةٌ فِي الزُّبُرِ ﴿٤٤﴾

(ਹੇ "ਮੱਕੇ" ਦੇ ਵਸਨੀਕੋ !) ਕੀ ਤੁਹਾਡੇ ਵਿੱਚੋਂ ਇਨਕਾਰ ਕਰਨ ਵਾਲੇ ਓਹਨਾਂ ਪਹਿਲੇ ਲੋਕਾਂ ਤੋਂ ਵੀ ਵਧੇਰੇ ਚੰਗੇ ਹਨ, ਜਾਂ ਪਹਿਲੀਆਂ ਪੁਸਤਕਾਂ ਵਿਚ ਤੁਹਾਡੇ ਲਈ ਕਸ਼ਟ ਤੋਂ ਬਚਾਉ ਲਿਖਿਆ ਹੋਇਆ ਹੈ।੪੪।

اَمْ يَقُوْلُوْنَ نَحْنُ جَمِيْعٌ مُّنْتَصِرٌ ﴿٤٥﴾

ਕੀ ਓਹ ਇਹ ਕਹਿੰਦੇ ਹਨ ਕਿ ਅਸੀਂ ਇਕ ਟੋਲਾ ਹਾਂ, ਜੋ ਪ੍ਰਬਲ ਹੋ ਕੇ ਰਹਾਂਗੇ।੪੫।

سَيُهْزَمُ الْجَمْعُ وَيُوَلُّوْنَ الدُّبُرَ ﴿٤٦﴾

ਓਹਨਾਂ ਦੇ ਟੋਲੇ[1] ਨੂੰ ਛੇਤੀ ਹੀ ਹਾਰ ਦੇ ਦਿੱਤੀ ਜਾਏਗੀ ਤੇ ਓਹ ਪਿਠ ਵਿਖਾ ਕੇ ਨਸ ਜਾਣਗੇ।੪੬।

بَلِ السَّاعَةُ مَوْعِدُهُمْ وَالسَّاعَةُ اَدْهٰى وَاَمَرُّ ﴿٤٧﴾

ਸਗੋਂ ਓਹਨਾਂ ਦੀ ਤਬਾਹੀ ਦੀ ਘੜੀ ਦਾ ਬਚਨ ਕੀਤਾ ਗਿਆ ਹੈ ਅਤੇ ਓਹ ਬਚਨ ਦੀ ਘੜੀ ਵੱਡੀ ਨਸ਼ਟ ਕਰਨ ਵਾਲੀ ਤੇ ਕਰੜੀ ਹੋਵੇਗੀ।੪੭।

اِنَّ الْمُجْرِمِيْنَ فِيْ ضَلٰلٍ وَّسُعُرٍ ﴿٤٨﴾

ਅਪਰਾਧੀ ਲੋਕ ਕੁਮਾਰਗ ਤੇ ਸਾੜਨ ਵਾਲੇ ਕਸ਼ਟ ਵਿਚ ਫਸਣਗੇ।੪੮।

يَوْمَ يُسْحَبُوْنَ فِي النَّارِ عَلٰى وُجُوْهِهِمْ ذُوْقُوْا مَسَّ سَقَرَ ﴿٤٩﴾

ਜਿਸ ਦਿਨ ਓਹ ਆਪਣੇ ਮੁਖੀਆਂ[2] ਸਣੇ ਅਗਨ-ਕੁੰਡ ਵਿਚ ਘਸੀਟੇ ਜਾਣਗੇ (ਤੇ ਓਹਨਾਂ ਨੂੰ ਇਹ ਕਿਹਾ ਜਾਏਗਾ) ਕਿ ਨਰਕ ਦਾ ਕਸ਼ਟ ਚੱਖੋ।੪੯।

اِنَّا كُلَّ شَيْءٍ خَلَقْنٰهُ بِقَدَرٍ ﴿٥٠﴾

ਅਸੀਂ ਹਰੇਕ ਚੀਜ਼ ਨੂੰ ਇਕ ਅਨੁਮਾਨ ਨਾਲ ਸਾਜਿਆ ਹੈ।੫੦।

---

[1] ਇਸ ਵਿਚ "ਅਹਿਜ਼ਾਬ" ਦੇ ਜੰਗ ਦੀ ਪੇਸ਼ਗੋਈ ਹੈ, ਜੋ ਇਸਲਾਮ ਦੀ ਸੱਚਾਈ ਦੀ ਇਕ ਵੱਡੀ ਦਲੀਲ ਹੈ।

[2] ਇੱਥੇ ਮੂਲ ਪਾਠ ਵਿਚ "ਵਜੂਹੁਨ" ਪਦ ਹੈ। ਕੋਸ਼ ਵਿਚ ਇਸ ਦਾ ਅਰਥ ਮੂੰਹ ਵੀ ਹੈ ਤੇ ਮੁਖੀਆ ਵੀ ਹੈ।

وَمَآ اَمْرُنَآ اِلَّا وَاحِدَةٌ كَلَمْحٍۢ بِالْبَصَرِ (٥٠)

ਅਤੇ ਸਾਡਾ ਹੁਕਮ ਅੱਖ ਦੇ ਪਲਕਾਰੇ ਵਿਚ ਇਕ ਦਮ ਪੂਰਾ ਹੋ ਜਾਂਦਾ ਹੈ ।੫੧।

وَلَقَدْ اَهْلَكْنَآ اَشْيَاعَكُمْ فَهَلْ مِنْ مُّدَّكِرٍ (٥١)

ਅਤੇ ਅਸੀਂ ਤੁਹਾਡੇ ਜੇਹੇ ਲੋਕਾਂ ਨੂੰ ਪਹਿਲਾਂ ਵੀ ਨਸ਼ਟ ਕਰ ਚੁੱਕੇ ਹਾਂ, ਅਰਥਾਤ ਕੀ (ਇਸ ਗੱਲ ਨੂੰ ਸਮਝ ਕੇ) ਕੋਈ ਸਿੱਖਿਆ ਧਾਰਨ ਕਰੇਗਾ ? ।੫੨।

وَكُلُّ شَيْءٍ فَعَلُوْهُ فِي الزُّبُرِ (٥٢)

ਅਤੇ ਹਰੇਕ ਕੰਮ ਜੋ ਓਹਨਾਂ ਨੇ ਕੀਤਾ ਹੈ, ਉਹ ਵਹੀਆਂ ਵਿਚ ਵਿਦਮਾਨ ਹੈ ।੫੩।

وَكُلُّ صَغِيْرٍ وَّكَبِيْرٍ مُّسْتَطَرٌ (٥٣)

ਅਤੇ ਹਰੇਕ ਛੋਟੀ ਵੱਡੀ ਗੱਲ ਲਿਖੀ ਹਈ ਹੈ[1] ।੫੪।

اِنَّ الْمُتَّقِيْنَ فِيْ جَنّٰتٍ وَّنَهَرٍ (٥٤)

ਬੇਸ਼ੱਕ ਸੰਜਮੀ ਸਵਰਗਾਂ ਤੇ ਨਹਿਰਾਂ ਨੂੰ ਪ੍ਰਾਪਤ ਹੋਣਗੇ ।੫੫।

فِيْ مَقْعَدِ صِدْقٍ عِنْدَ مَلِيْكٍ مُّقْتَدِرٍ (٥٥)

ਇਕ ਅਜਿਹੇ ਟਿਕਾਣੇ ਵਿਚ—ਜੋ (ਸਦਾ ਅਸਥਿਰ ਰਹਿਣ ਵਾਲਾ ਹੋਵੇਗਾ) ਉਹ ਬਲਵਾਨ ਤੇ ਸਮਰਥ ਬਾਦਸ਼ਾਹ ਕੋਲ ਹੋਣਗੇ, ਅਰਥਾਤ ਓਹ ਕਦੇ ਵੀ ਹੀਣਤਾ ਤੇ (ਅਧੋਗਤੀ ਨੂੰ ਪ੍ਰਾਪਤ ਨਹੀਂ ਹੋਣਗੇ) ।੫੬।

(ਰਕੂਅ ੩)

[1]ਇਸ ਦਾ ਇਹ ਭਾਵ ਨਹੀਂ ਹੈ ਕਿ ਕਲਮ ਨਾਲ ਲਿਖੀ ਹੋਈ ਹੈ; ਸਗੋਂ ਇਹ ਭਾਵ ਹੈ ਕਿ ਸੁਰੱਖਿਅਤ ਹੈ; ਜਿਹਾ ਕਿ ਇਕ ਹੋਰ ਥਾਂ ਵਰਣਨ ਹੈ ਕਿ ਕਿਆਮਤ ਦੇ ਦਿਹਾੜੇ ਪਾਪੀਆਂ ਦੇ ਵਿਰੁਧ ਓਹਨਾਂ ਦੇ ਸਰੀਰ ਤੇ ਓਹਨਾਂ ਦੀਆਂ ਜ਼ਬਾਨਾਂ, ਹੱਥ ਤੇ ਪੈਰ ਗਵਾਹੀਆਂ ਦੇਣਗੇ ।




# (੫੫) ਸੂਰਤ ਅਲ-ਰਹਿਮਾਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੭੯ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلرَّحْمٰنُ ②

ਉਹ ਦਿਆਲੂ ਅੱਲਾਹ ਹੀ ਹੈ ।੨।

عَلَّمَ الْقُرْاٰنَ ③

ਜਿਸ ਨੇ (ਤੈਨੂੰ) ਇਹ ਕੁਰਾਨ ਸ਼ਰੀਫ਼ ਸਿਖਾਇਆ ਹੈ ।੩।

خَلَقَ الْاِنْسَانَ ④

ਉਸੇ ਨੇ ਹੀ ਮਨੁੱਖ ਨੂੰ ਸਾਜਿਆ ਹੈ ।੪।

عَلَّمَهُ الْبَيَانَ ⑤

ਉਸੇ ਨੇ ਹੀ ਉਸ ਨੂੰ ਬੋਲਣਾ ਤੇ ਵਿਆਖਿਆ ਕਰਨਾ ਸਿਖਾਇਆ ਹੈ ।੫।

اَلشَّمْسُ وَالْقَمَرُ بِحُسْبَانٍ ⑥

ਸੂਰਜ ਤੇ ਚੰਨ ਇਕ ਨੀਅਤ ਮਰਯਾਦਾ ਅਨੁਸਾਰ ਚੱਕਰ ਲਾ ਰਹੇ ਹਨ ।੬।

وَّالنَّجْمُ وَالشَّجَرُ يَسْجُدٰنِ ⑦

ਅਰਥਾਤ ਜੜ੍ਹੀਆਂ–ਬੂਟੀਆਂ ਤੇ ਸਾਰੇ ਰੁੱਖ ਵੀ ਉਸੇ ਦੇ ਆਗਿਆਕਾਰੀ ਹਨ ।੭।

وَالسَّمَآءَ رَفَعَهَا وَوَضَعَ الْمِيْزَانَ ⑧

ਅਤੇ ਅਕਾਸ਼ ਨੂੰ ਅਸੀਂ ਉੱਚਾ ਕੀਤਾ ਹੈ ਤੇ ਸਾਰੀ ਮਨੁੱਖ ਜਾਤੀ ਲਈ ਤੋਲ ਦੀ ਇਕ ਮਰਯਾਦਾ ਸਥਾਪਨ ਕੀਤੀ ਹੈ ।੮।

أَلَّا تَطْغَوْا فِي الْمِيزَانِ ﴿٩﴾

(ਇਹ ਕਹਿੰਦਿਆਂ ਹੋਇਆਂ ਕਿ) ਤੋਲ ਵਿਚ ਕੋਈ ਵਾਧਾ-ਘਾਟਾ ਨਾ ਕਰਨਾ ।੯।

وَأَقِيمُوا الْوَزْنَ بِالْقِسْطِ وَلَا تُخْسِرُوا الْمِيزَانَ ﴿١٠﴾

ਅਰਥਾਤ ਇਨਸਾਫ਼ ਨਾਲ ਤੋਲ ਪੂਰਾ ਕੀਤਾ ਕਰੋ ਤੇ ਤਕੜੀ ਵਿਚ ਕੋਈ ਪਾਸਕੂ ਨਾ ਰੱਖਿਆ ਕਰੋ ।੧੦।

وَالْأَرْضَ وَضَعَهَا لِلْأَنَامِ ﴿١١﴾

ਅਤੇ ਅਸੀਂ ਧਰਤੀ ਨੂੰ ਸਾਰੀ ਰਚਨਾ ਦੇ ਲਾਭ ਲਈ ਬਣਾਇਆ ਹੈ ।੧੧।

فِيهَا فَاكِهَةٌ وَالنَّخْلُ ذَاتُ الْأَكْمَامِ ﴿١٢﴾

ਇਸ ਵਿਚ ਕਈ ਫਲ ਵੀ ਹਨ ਤੇ ਗੁੱਛਿਆਂ ਵਾਲੀਆਂ ਖਜੂਰਾਂ ਦੇ ਰੁੱਖ ਵੀ (ਹਨ) ।੧੨।

وَالْحَبُّ ذُو الْعَصْفِ وَالرَّيْحَانُ ﴿١٣﴾

ਅਤੇ ਇਸ (ਧਰਤੀ) ਵਿਚ ਦਾਣੇ ਵੀ ਹਨ, ਜਿਨ੍ਹਾਂ ਉੱਤੇ ਭੁਸ ਵੀ ਹੁੰਦਾ ਹੈ ਤੇ ਸੁਗੰਧ ਭਰੇ ਫੁਲ ਵੀ ਹਨ ।੧੩।

فَبِأَيِّ آلَاءِ رَبِّكُمَا تُكَذِّبَانِ ﴿١٤﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ।੧੪।

خَلَقَ الْإِنْسَانَ مِنْ صَلْصَالٍ كَالْفَخَّارِ ﴿١٥﴾

ਮਨੁੱਖ ਨੂੰ ਉਸ ਨੇ ਵੱਜਣ ਵਾਲੀ ਮਿੱਟੀ ਤੋਂ ਸਾਜਿਆ ਹੈ ।੧੫।

وَخَلَقَ الْجَانَّ مِنْ مَارِجٍ مِنْ نَارٍ ﴿١٦﴾

ਅਤੇ ਜਿੰਨਾਂ ਨੂੰ ਅੱਗ ਦੇ[1] ਅੰਗਿਆੜੇ ਤੋਂ ਹੋਂਦ ਵਿਚ ਆਂਦਾ ਹੈ ।੧੬।

فَبِأَيِّ آلَاءِ رَبِّكُمَا تُكَذِّبَانِ ﴿١٧﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੧੭।

رَبُّ الْمَشْرِقَيْنِ وَرَبُّ الْمَغْرِبَيْنِ ﴿١٨﴾

ਉਹ ਦੋਹਾਂ ਪੂਰਬਾਂ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਦੋਹਾਂ ਪੱਛਮਾਂ[2] ਦਾ ਵੀ ਸਾਜਨਹਾਰ ਤੇ ਪਾਲਨ-ਹਾਰ ਹੈ ।੧੮।

---

[1]ਵੇਖੋ ਸੂਰਤ ਸਬਾ ਦੀ ਆਇਤ ੧੫ ਦੀ ਟੂਕ ।

[2]ਇਹ ਧਰਤੀ ਦੇ ਗੋਲ ਹੋਣ ਵਲ ਇਸ਼ਾਰਾ ਹੈ, ਜਿਸ ਨਾਲ ਦੋ ਪੂਰਬ ਤੇ ਦੋ ਪੱਛਮ ਬਣ ਜਾਂਦੇ ਹਨ ।

فَبِاَيِّ اٰلَآءِ رَبِّكُمَا تُكَذِّبٰنِ ﴿١٩﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੧੯।

مَرَجَ الْبَحْرَيْنِ يَلْتَقِيٰنِ ﴿٢٠﴾
بَيْنَهُمَا بَرْزَخٌ لَّا يَبْغِيٰنِ ﴿٢١﴾

ਉਸ ਨੇ ਦੋ ਸਮੁੰਦਰਾਂ ਨੂੰ ਇਸ ਤਰ੍ਹਾਂ ਚਲਾਇਆ ਹੈ ਕਿ ਓਹ ਇਕ ਸਮੇਂ ਆਪਸ ਵਿਚ ਮਿਲ ਜਾਣਗੇ[1] (ਅਜੇ) ਓਹਨਾਂ ਵਿਚ ਰੋਕ ਹੈ ਜਿਸ ਕਰ ਕੇ ਓਹ ਇਕ ਦੂਜੇ ਨਾਲ ਮਿਲ ਨਹੀਂ ਸਕਦੇ ।੨੦–੨੧।

فَبِاَيِّ اٰلَآءِ رَبِّكُمَا تُكَذِّبٰنِ ﴿٢٢﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੨੨।

يَخْرُجُ مِنْهُمَا اللُّؤْلُؤُ وَالْمَرْجَانُ ﴿٢٣﴾

ਓਹਨਾਂ ਦੋਹਾਂ ਸਮੁੰਦਰਾਂ ਵਿੱਚੋਂ ਮੋਤੀ ਤੇ ਮੂੰਗੇ ਨਿਕਲਦੇ ਹਨ ।੨੩।

فَبِاَيِّ اٰلَآءِ رَبِّكُمَا تُكَذِّبٰنِ ﴿٢٤﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੨੪।

وَلَهُ الْجَوَارِ الْمُنْشَئٰتُ فِي الْبَحْرِ كَالْاَعْلَامِ ﴿٢٥﴾

ਅਤੇ ਉਸ ਦੀਆਂ ਬਣਾਈਆਂ ਹੋਈਆਂ ਬੇੜੀਆਂ (ਵੀ ਹਨ) ਅਤੇ (ਉਸ ਦੇ ਬਣਾਏ ਹੋਏ) ਜਹਾਜ਼ ਵੀ ਹਨ, ਜੋ ਸਮੁੰਦਰਾਂ ਵਿਚ ਪਹਾੜਾਂ[2] ਵਾਂਗ ਦਿਸਦੇ ਹਨ ।੨੫।

فَبِاَيِّ اٰلَآءِ رَبِّكُمَا تُكَذِّبٰنِ ﴿٢٦﴾ ع

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੨੬।

---

[1]ਇਸ ਵਿਚ "ਨਹਿਰ ਸਵੇਜ਼" ਤੇ "ਨਹਿਰ ਪਾਨਾਮਾ" ਦੀ ਪੇਸ਼ਗੋਈ ਹੈ ਤੇ ਇਹ ਦੱਸਿਆ ਗਿਆ ਹੈ ਕਿ ਦੋ ਸਮੁੰਦਰ ਇਕ ਦੂਜੇ ਦੇ ਲਾਗੇ ਲਾਗੇ ਹਨ, ਪਰ ਓਹਨਾਂ ਵਿਚਾਲੇ ਧਰਤੀ ਹੈ। ਇਕ ਦਿਨ ਓਹ ਆਪਸ ਵਿਚ ਮਿਲ ਜਾਣਗੇ। ਓਹਨਾਂ ਦੀ ਨਿਸ਼ਾਨੀ ਇਹ ਹੈ ਕਿ ਓਹਨਾਂ ਵਿੱਚੋਂ ਮੋਤੀ ਤੇ ਮੂੰਗੇ ਨਿਕਲਦੇ ਹਨ। ਏਹ ਦੋਵੇਂ ਚੀਜ਼ਾਂ "ਸਵੇਜ਼" ਤੇ "ਪਾਨਾਮਾ" ਵਿੱਚੋਂ ਵੱਡੀ ਗਿਣਤੀ ਵਿਚ ਨਿਕਲਦੀਆਂ ਹਨ ਅਤੇ ਏਹਨਾਂ ਦੋਹਾਂ ਨਹਿਰਾਂ ਨਾਲ ਦੋ ਦੋ ਸਮੁੰਦਰ ਮਿਲਾਏ ਗਏ ਹਨ।

[2]ਏਹਨਾਂ ਉੱਚੇ ਪਹਾੜਾਂ ਜੇਹੇ ਜਹਾਜ਼ਾਂ ਦਾ ਭਾਵ ਓਹ ਜਹਾਜ਼ ਹਨ, ਜੋ ਸਾਡੇ ਸਮੇਂ ਨਿਕਲੇ ਹਨ। ਇਹ ਇਕ ਪੇਸ਼ਗੋਈ ਸੀ, ਜੋ ਪੂਰੀ ਹੋ ਗਈ ਹੈ। ਅਜ ਕਲ ਸਮੁੰਦਰੀ ਸਫ਼ਰ ਕਰਨ ਵਾਲੇ ਇਸ ਦੀ ਸੱਚਾਈ ਦੇ ਗਵਾਹ ਹਨ।

كُلُّ مَنْ عَلَيْهَا فَانٍ ﴿٢٦﴾

ਇਸ (ਧਰਤੀ) ਤੇ ਜੋ ਕੁਝ ਵੀ ਹੈ, ਓੜਕ ਨਸ਼ਟ ਹੋਣ ਵਾਲਾ ਹੈ ।੨੭।

وَيَبْقٰى وَجْهُ رَبِّكَ ذُو الْجَلٰلِ وَالْاِكْرَامِ ﴿٢٧﴾

ਅਤੇ ਕੇਵਲ ਉਹੋ ਹੀ ਬਚ ਸਕਦਾ ਹੈ, ਜਿਸ ਵਲ ਤੇਰੇ ਸਤਿਕਾਰਯੋਗ ਤੇ ਵੱਡੀ ਸ਼ਾਨ ਵਾਲੇ ਸਾਜਨਹਾਰ ਤੇ ਪਾਲਨਹਾਰ ਦੀ ਤਕਣੀ ਹੋਵੇਗੀ[1] ।੨੮।

فَبِاَيِّ اٰلَاۤءِ رَبِّكُمَا تُكَذِّبٰنِ ﴿٢٨﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੨੯।

يَسْـَٔلُهٗ مَنْ فِى السَّمٰوٰتِ وَالْاَرْضِ ۚ كُلَّ يَوْمٍ هُوَ فِىْ شَاْنٍ ﴿٢٩﴾

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਉਸੇ ਤੋਂ ਹੀ ਆਪਣੀਆਂ ਲੋੜਾਂ ਪੂਰੀਆਂ ਕਰਦਾ ਹੈ । ਉਹ ਨਿਤ ਨਵੀਂ[2] ਸ਼ਾਨ ਵਿਚ ਹੁੰਦਾ ਹੈ ।੩੦।

فَبِاَيِّ اٰلَاۤءِ رَبِّكُمَا تُكَذِّبٰنِ ﴿٣٠﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੩੧।

سَنَفْرُغُ لَكُمْ اَيُّهَ الثَّقَلٰنِ ﴿٣١﴾

ਹੇ ਦੋਵੇਂ ਜ਼ਬਰਦਸਤ ਤਾਕਤੋ[3] ! ਅਸੀਂ ਤੁਹਾਡੇ ਦੋਹਾਂ ਵਾਸਤੇ ਵਿਹਲੇ[4] ਹੋ ਰਹੇ ਹਾਂ ।੩੨।

---

[1]ਇੱਥੇ ਮੂਲ ਪਾਠ ਵਿਚ 'ਵਜਹੁਨ'' ਪਦ ਹੈ, ਜੋ ਧਾਤੂ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ ਤੇ ਧਾਤੂ ''ਕਰਤਾ'' ਦੇ ਅਰਥਾਂ ਵਿਚ ਆ ਜਾਂਦਾ ਹੈ ਤੇ ''ਕਰਮ'' ਦੇ ਅਰਥਾਂ ਵਿਚ ਵੀ । ਇੱਥੇ ਅਸੀਂ ਇਸ ਨੂੰ ''ਕਰਮ'' ਦੇ ਅਰਥਾਂ ਵਿਚ ਵਰਤਿਆ ਹੈ । ਇਸ ਲਿਹਾਜ਼ ਨਾਲ ਇਸ ਦਾ ਏਹੋ ਅਰਥ ਹੈ ਕਿ ਕੇਵਲ ਉਹੋ ਚੀਜ਼ ਬਚ ਸਕਦੀ ਹੈ, ਜਿਸ ਵਲ ਤੇਰੇ ਸਤਿਕਾਰਯੋਗ ਤੇ ਵੱਡੀ ਸ਼ਾਨ ਵਾਲੇ ਸਾਜਨਹਾਰ ਤੇ ਪਾਲਨਹਾਰ ਦੀ ਤੱਕਣੀ ਹੋਵੇਗੀ ।

[2]ਅਰਥਾਤ—ਉਸ ਦੇ ਗੁਣ ਬੇਅੰਤ ਹਨ ਤੇ ਉਹ ਹਰ ਸਮੇਂ ਆਪਣੇ ਨਵੇਂ ਤੋਂ ਨਵੇਂ ਗੁਣ ਪਰਗਟ ਕਰਦਾ ਰਹਿੰਦਾ ਹੈ, ਅਰਥਾਤ ਮਨੁੱਖ ਜਾਤੀ ਸਮਾਨ ਉਸ ਦੇ ਗੁਣ ਗਿਣਤੀ-ਮਿਣਤੀ ਵਿਚ ਨਹੀਂ ਆ ਸਕਦੇ ।

[3]ਅਰਥਾਤ—ਰੂਸ ਤੇ ਅਮਰੀਕਾ ਦੀਆਂ ਤਾਕਤਾਂ ਦਾ ਸਮੁਦਾਇ ।

[4]ਕੁਝ ਸਮਾਂ ਦਿਲ ਦੇ ਕੇ ਦੋਹਾਂ ਨੂੰ ਨਸ਼ਟ ਕਰ ਦਿਆਂਗੇ ।

فَبِاَيِّ اٰلَآءِ رَبِّكُمَا تُكَذِّبٰنِ ﴿٣٢﴾

ਸੋ ਤੁਸੀਂ[1] ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੩੩।

يٰمَعْشَرَ الْجِنِّ وَالْاِنْسِ اِنِ اسْتَطَعْتُمْ اَنْ تَنْفُذُوْا مِنْ اَقْطَارِ السَّمٰوٰتِ وَالْاَرْضِ فَانْفُذُوْا ۚ لَا تَنْفُذُوْنَ اِلَّا بِسُلْطٰنٍ ﴿٣٣﴾

ਹੇ ਜਿੰਨਾਂ[2] ਤੇ ਮਨੁੱਖਾਂ ਦੇ ਟੋਲੇ ! ਜੇ ਤੁਹਾਨੂੰ ਸਾਰੇ ਅਕਾਸ਼ਾਂ ਤੇ[3] ਪਤਾਲਾਂ ਦੇ ਕਿਨਾਰਿਆਂ ਤੋਂ ਬਾਹਰ ਨਿਕਲ ਜਾਣ ਦੀ ਸਮਰਥਾ ਹੈ, ਤਾਂ ਨੱਸ ਕੇ ਵਿਖਾਓ । ਤੁਸੀਂ ਦਲੀਲ ਤੋਂ ਬਿਨਾਂ ਕਦੇ ਵੀ ਨਹੀਂ ਨਿਕਲ ਸਕਦੇ[4] ।੩੪।

فَبِاَيِّ اٰلَآءِ رَبِّكُمَا تُكَذِّبٰنِ ﴿٣٤﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੩੫।

يُرْسَلُ عَلَيْكُمَا شُوَاظٌ مِّنْ نَّارٍ ۙ وَّنُحَاسٌ فَلَا تَنْتَصِرٰنِ ﴿٣٥﴾

ਤੁਹਾਡੇ ਉੱਤੇ ਅੱਗ[5] ਦੀ ਇਕ ਅੰਗਿਆਰੀ ਸੁੱਟੀ ਜਾਏਗੀ ਤੇ ਤਾਂਬਾ[6] ਵੀ (ਸੁੱਟਿਆ ਜਾਏਗਾ)। ਸੋ ਤੁਸੀਂ ਦੋਵੇਂ ਹੀ ਕਦੇ ਵੀ ਪ੍ਰਬਲ ਨਹੀਂ ਹੋ ਸਕੋਗੇ ।੩੬।

فَبِاَيِّ اٰلَآءِ رَبِّكُمَا تُكَذِّبٰنِ ﴿٣٦﴾

ਸੋ ਤੁਸੀਂ ਦੋਵੇਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੩੭।

---

[1]ਅਰਥਾਤ—ਅਸੀਂ ਓਹਨਾਂ ਨੂੰ ਨਸ਼ਟ ਕਰਨ ਸਮੇਂ ਪੁੱਛਾਂਗੇ ਕਿ ਕੀ ਅਸੀਂ ਤੁਹਾਡੇ ਉੱਤੇ ਬੇਅੰਤ ਉਪਕਾਰ ਨਹੀਂ ਕੀਤੇ ਸਨ ਅਤੇ ਤੁਸੀਂ ਦੀਨ-ਧਰਮ ਦਾ ਮਖੌਲ ਨਹੀਂ ਉਡਾਉਂਦੇ ਸੀ ।

[2]ਜਿੰਨ ਦਾ ਭਾਵ ਵੱਡੇ ਤੇ ਧਨਾਢ ਲੋਕ ਹਨ ਅਤੇ ਮਨੁੱਖਾਂ ਦਾ ਭਾਵ ਸਰਬ ਸਾਧਾਰਨ ਜਨਤਾ ਹੈ । ਸੋ ਅੱਜ ਕਲ ਇਕ ਪਾਸੇ ਧਨਾਢਾਂ ਦਾ ਧੜਾ ਹੈ, ਅਰਥਾਤ ਇਮਪੀਰੀਅਲ ਇਜ਼ਮ ਹੈ ਤੇ ਦੂਜੇ ਬੰਨੇ ਕਮਿਊਨਿਜ਼ਮ, ਅਰਥਾਤ "ਰੂਸ" ਦਾ ਧੜਾ ਹੈ ।

[3]ਦੋਵੇਂ ਪਾਰਟੀਆਂ ਅਜਿਹੇ ਰਾਕਟ ਤਿਆਰ ਕਰ ਰਹੀਆਂ ਹਨ, ਜਿਨ੍ਹਾਂ ਦੁਆਰਾ ਦੂਰ ਦੂਰ ਦੇ ਤਾਰਿਆਂ ਆਦਿ ਵਿਚ ਪਹੁੰਚਿਆ ਜਾ ਸਕੇ । ਹਾਂ, ਵਧ ਤੋਂ ਵਧ ਓਹਨਾਂ ਦੀ ਪਹੁੰਚ ਓਹਨਾਂ ਤਾਰਿਆਂ ਤਕ ਹੋ ਸਕੇਗੀ, ਜੋ ਇਸ ਧਰਤੀ ਤੋਂ ਖੁਲ੍ਹੀ ਅੱਖ ਨਾਲ ਦਿਸਦੇ ਹਨ ।

[4]ਅਰਥਾਤ—ਅਰਬੀ ਸਿੱਖਿਆ ਦਾ ਟਾਕਰਾ ਤੁਸੀਂ ਆਪਣੇ ਬਲ ਨਾਲ ਨਹੀਂ ਕਰ ਸਕਦੇ ਅਤੇ ਆਪਣੇ ਬਲ ਨਾਲ ਇਸ ਤੋਂ ਆਜ਼ਾਦ ਨਹੀਂ ਹੋ ਸਕਦੇ । ਕੇਵਲ ਇਹੋ ਇਕ ਢੰਗ ਹੈ ਕਿ ਦਲੀਲ ਨਾਲ ਅਰਬੀ ਸਿੱਖਿਆ ਦਾ ਖੰਡਨ ਕਰੋ ।

[5]ਇਸ ਆਇਤ ਵਿਚ ਕਾਲਮਕ ਰੋਜ਼ ਵਲ ਇਸ਼ਾਰਾ ਕੀਤਾ ਗਿਆ ਹੈ ।

[6]ਇਸ ਆਇਤ ਵਿਚ ਬੰਬਾਂ ਵਲ ਸੈਣਤ ਕੀਤੀ ਗਈ ਹੈ ।

فَإِذَا انْشَقَّتِ السَّمَآءُ فَكَانَتْ وَرْدَةً كَالدِّهَانِ ﴿٣٨﴾

ਜਦ ਅਕਾਸ਼ ਪਾਟ ਜਾਏਗਾ ਅਤੇ ਲਾਲ ਚਮੜੇ ਵਾਂਗ ਹੋ ਜਾਏਗਾ । (ਉਹ ਅੰਤਮ ਫ਼ੈਸਲੇ ਦੀ ਘੜੀ ਹੋਵੇਗੀ) ।੩੮।

فَبِأَيِّ آلَآءِ رَبِّكُمَا تُكَذِّبٰنِ ﴿٣٩﴾

ਸੋ ਤੁਸੀਂ ਦੋਵੇਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੩੯।

فَيَوْمَئِذٍ لَّا يُسْـَٔلُ عَنْ ذَنْۢبِهٖٓ إِنْسٌ وَّلَا جَآنٌّ ﴿٤٠﴾

ਉਸ ਫ਼ੈਸਲੇ ਦੇ ਦਿਨ ਨਾ ਮਨੁੱਖ ਤੋਂ ਉਸ ਦੇ ਪਾਪਾਂ[1] ਬਾਰੇ ਪੁੱਛਿਆ ਜਾਏਗਾ ਤੇ ਨਾ ਹੀ ਜਿੰਨ ਤੋਂ ।੪੦।

فَبِأَيِّ آلَآءِ رَبِّكُمَا تُكَذِّبٰنِ ﴿٤١﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੪੧।

يُعْرَفُ الْمُجْرِمُوْنَ بِسِيْمٰهُمْ فَيُؤْخَذُ بِالنَّوَاصِيْ وَالْأَقْدَامِ ﴿٤٢﴾

ਅਪਰਾਧੀ ਆਪਣੇ ਮੁਖੜਿਆਂ ਦੇ ਚਿਹਨ ਚੱਕਰਾਂ ਤੋਂ ਪਛਾਣੇ ਜਾਣਗੇ ਤੇ ਓਹਨਾਂ ਨੂੰ ਓਹਨਾਂ ਦੇ ਮਥਿਆਂ ਦੇ ਵਾਲਾਂ ਤੇ ਪੈਰਾਂ ਤੋਂ ਫੜਿਆ ਜਾਏਗਾ ।੪੨।

فَبِأَيِّ آلَآءِ رَبِّكُمَا تُكَذِّبٰنِ ﴿٤٣﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੪੩।

هٰذِهٖ جَهَنَّمُ الَّتِيْ يُكَذِّبُ بِهَا الْمُجْرِمُوْنَ ﴿٤٤﴾

ਇਹ ਉਹ ਨਰਕ ਹੈ, ਜਿਸ ਦਾ ਅਪਰਾਧੀ ਇਨਕਾਰ ਕਰਦੇ ਹਨ ।੪੪।

يَطُوْفُوْنَ بَيْنَهَا وَبَيْنَ حَمِيْمٍ اٰنٍ ﴿٤٥﴾

(ਜਦ ਉਸ ਵਿਚ ਦਾਖ਼ਲ ਹੋਣ ਦਾ ਸਮਾਂ ਆਏਗਾ,) ਓਹ ਉਸ (ਨਰਕ) ਦੇ ਵਿਚਾਲੇ ਉਬਲਦੇ ਪਾਣੀ ਵਿਚ ਚੱਕਰ ਕਟ ਰਹੇ ਹੋਣਗੇ[2] ।੪੫।

---

[1]ਇਸ ਦਾ ਇਹ ਭਾਵ ਨਹੀਂ ਕਿ ਓਹ ਉੱਕੇ ਆਜ਼ਾਦ ਹੋਣਗੇ; ਸਗੋਂ ਇਹ ਭਾਵ ਹੈ ਕਿ ਓਹਨਾਂ ਦੇ ਪਾਪਾਂ ਦਾ ਦੰਡ ਓਹਨਾਂ ਨੂੰ ਆਪਣੇ ਆਪ ਹੀ ਘੇਰ ਲਏਗਾ, ਓਹਨਾਂ ਤੋਂ ਪੁਛਣ-ਗਿਛਣ ਦੀ ਕੋਈ ਲੋੜ ਹੀ ਨਹੀਂ ਪਏਗੀ ।

[2]ਅਰਥਾਤ—ਓਹਨਾਂ ਨੂੰ ਦੋਹੀਂ ਪਾਸੀਂ ਬਿਪਤਾ ਹੀ ਬਿਪਤਾ ਨਜ਼ਰ ਆਏਗੀ । ਜੇ ਓਹ ਜੰਗ ਦੀ ਤਿਆਰੀ ਵਿਚ ਰੁਝਣਗੇ ਤਾਂ ਮਾਇਕ ਸੰਕਟ ਪ੍ਰੇਸ਼ਾਨ ਕਰ ਦੇਣਗੇ ਤੇ ਜੇ ਜੰਗੀ ਤਿਆਰੀ ਛੱਡ ਦੇਣਗੇ । ਤਾਂ ਨਿਰਬਲ ਹੋ ਕੇ ਜੰਗ ਵਿਚ ਵੈਰੀ ਦਾ ਸ਼ਿਕਾਰ ਹੋ ਜਾਣਗੇ ।

| | |
|---|---|
| فَبِأَيِّ آلَآءِ رَبِّكُمَا تُكَذِّبَانِ ﴿٤٥﴾ | ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੪੬। (ਰਕੂਅ ੨) |
| وَلِمَنْ خَافَ مَقَامَ رَبِّهِۦ جَنَّتَانِ ﴿٤٦﴾ | ਜੋ ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਸ਼ਾਨ ਦਾ ਸਹਿਮ ਕਰਦਾ ਹੈ, ਉਸ ਦੇ ਵਾਸਤੇ ਦੋ ਸਵਰਗ ਹਨ। (ਇਕ ਇਸ ਮਾਤਲੋਕ ਦਾ ਦੂਜਾ ਪਰਲੋਕ ਦਾ) ।੪੭। |
| فَبِأَيِّ آلَآءِ رَبِّكُمَا تُكَذِّبَانِ ﴿٤٧﴾ | ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੪੮। |
| ذَوَاتَآ أَفْنَانٍ ﴿٤٨﴾ | ਦੋਵੇਂ ਸਵਰਗ ਬਹੁਤ ਸਾਰੀਆਂ ਟਹਿਣੀਆਂ ਵਾਲੇ ਹੋਣਗੇ, (ਅਰਥਾਤ ਓਹਨਾਂ ਦੇ ਰੁੱਖ ਵੱਡੇ ਸੰਘਣੇ ਹੋਣਗੇ ।੪੯। |
| فَبِأَيِّ آلَآءِ رَبِّكُمَا تُكَذِّبَانِ ﴿٤٩﴾ | ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੫੦। |
| فِيهِمَا عَيْنَانِ تَجْرِيَانِ ﴿٥٠﴾ | ਓਹਨਾਂ ਦੋਹਾਂ ਵਿਚ ਪਾਣੀ ਦੇ ਦੋ ਸੋਮੇ ਵਗ ਰਹੇ ਹੋਣਗੇ ।੫੧। |
| فَبِأَيِّ آلَآءِ رَبِّكُمَا تُكَذِّبَانِ ﴿٥١﴾ | ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੫੨। |
| فِيهِمَا مِن كُلِّ فَاكِهَةٍ زَوْجَانِ ﴿٥٢﴾ | ਓਹਨਾਂ ਦੋਹਾਂ ਵਿਚ ਹਰੇਕ ਕਿਸਮ ਦੇ ਮੇਵੇ ਦੋ ਦੋ ਤਰ੍ਹਾਂ ਦੇ ਹੋਣਗੇ* ।੫੩। |

*ਅਰਥਾਤ—ਆਤਮਕ ਇਨਾਮ ਵਾਂਗ ਓਹਨਾਂ ਨੂੰ ਦੋ ਤਰ੍ਹਾਂ ਦਾ ਬਣਾਇਆ ਜਾਏਗਾ। ਇਕ ਨਿਰੋਲ ਅੰਦਰਲੇ ਸੁਆਦਲੇ ਵਾਲੇ ਤੇ ਇਕ ਜ਼ਾਹਰੀ ਸ਼ਕਲ ਵਾਲੇ, ਪਰ ਆਤਮਕ।

فَبِأَيِّ آلَاءِ رَبِّكُمَا تُكَذِّبَانِ ﴿٥٣﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੫੪।

مُتَّكِئِينَ عَلَىٰ فُرُشٍ بَطَائِنُهَا مِنْ إِسْتَبْرَقٍ ۚ وَجَنَى الْجَنَّتَيْنِ دَانٍ ﴿٥٤﴾

(ਸਵਰਗਗਾਮੀ) ਫ਼ਰਸ਼ ਉੱਤੇ ਅਜੇਹੇ ਢਾਸਣੇ ਲਾਈ ਬੈਠੇ ਹੋਣਗੇ, ਜਿਸ ਦੇ ਅਸਤਰ ਤਾਫ਼ਤੇ (ਮੋਟੇ ਰੇਸ਼ਮ) ਦੇ ਹੋਣਗੇ ਅਤੇ ਦੋਹਾਂ ਸਵਰਗਾਂ ਦੇ ਫਲ ਭਾਰ ਨਾਲ ਝੁੱਕੇ ਹੋਏ ਹੋਣਗੇ ।੫੫।

فَبِأَيِّ آلَاءِ رَبِّكُمَا تُكَذِّبَانِ ﴿٥٥﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੫੬।

فِيهِنَّ قَاصِرَاتُ الطَّرْفِ لَمْ يَطْمِثْهُنَّ إِنْسٌ قَبْلَهُمْ وَلَا جَانٌّ ﴿٥٦﴾

ਓਹਨਾਂ ਸਵਰਗਾਂ ਵਿਚ ਨੀਵੀਆਂ ਨਜ਼ਰਾਂ ਰੱਖਣ ਵਾਲੀਆਂ ਤੀਵੀਆਂ[1] ਹੋਣਗੀਆਂ, ਜਿਨ੍ਹਾਂ ਨਾਲ ਓਹਨਾਂ (ਸਵਰਗਗਾਮੀਆਂ) ਤੋਂ ਪਹਿਲਾਂ ਨਾ ਮਨੁੱਖਾਂ ਨੇ ਤੇ ਨਾ ਜਿੰਨਾਂ ਨੇ ਹੀ ਸੰਬੰਧ ਰੱਖਿਆ ਹੋਵੇਗਾ[2] ।੫੭।

فَبِأَيِّ آلَاءِ رَبِّكُمَا تُكَذِّبَانِ ﴿٥٧﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੫੮।

كَأَنَّهُنَّ الْيَاقُوتُ وَالْمَرْجَانُ ﴿٥٨﴾

ਜਾਣੋ ਓਹ ਤੀਵੀਆਂ ਮਾਣਕ ਤੇ ਮੋਤੀ ਹੋਣਗੀਆਂ[3] ।੫੯।

فَبِأَيِّ آلَاءِ رَبِّكُمَا تُكَذِّبَانِ ﴿٥٩﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੬੦।

---

[1]ਇਕ ਤਾਂ ਇਸ ਥਾਂ ਆਤਮਕ ਇਨਾਮ ਦਾ ਭਾਵ ਹੈ, ਪਰ ਇਸ ਦੇ ਨਾਲ ਹੀ ਇਹ ਗੱਲ ਵੀ ਮੁਖ ਰੱਖਣੀ ਚਾਹੀਦੀ ਹੈ ਕਿ ਜਿੱਥੇ ਕੇਵਲ ਤੀਵੀਂ ਪਦ ਦਾ ਵਰਣਨ ਹੈ, ਉਸ ਦਾ ਭਾਵ ਮਨੁੱਖ ਦੀ ਆਪਣੀ ਤੀਵੀਂ ਵੀ ਹੋ ਸਕਦਾ ਹੈ। ਜਿਸ ਨੂੰ ਪਰਲੋਕ ਵਿਚ ਹੋਰ ਵੀ ਸੁੰਦਰਤਾ ਬਖਸ਼ੀ ਜਾਏਗੀ।

[2]ਕਿਸੇ ਨਾਲ ਸੰਬੰਧ ਨਹੀਂ ਹੋਵੇਗਾ, ਦਾ ਇਹ ਭਾਵ ਹੈ ਕਿ ਓਹਨਾਂ ਨੇ ਕਿਸੇ ਓਪਰੇ ਮਰਦ ਨਾਲ ਸੰਬੰਧ ਨਹੀਂ ਰੱਖਿਆ ਹੋਵੇਗਾ। ਓਹ ਸਤਿਵੰਤੀਆਂ ਤੇ ਸੁਸ਼ੀਲ ਹੋਣਗੀਆਂ !

[3]ਅਰਥਾਤ—ਓਹਨਾਂ ਦੇ ਰੰਗ ਵਿਚ ਸਫ਼ੇਦੀ ਤੇ ਲਾਲੀ ਮਿਲੀ ਹੋਵੇਗੀ ਤੇ ਓਹ ਅਤਿ ਕੋਮਲ ਹੋਣਗੀਆਂ। ਮਾਣਕ ਆਪਣੇ ਲਾਲ ਰੰਗ ਦੇ ਲਿਹਾਜ਼ ਨਾਲ ਤੇ ਮੋਤੀ ਆਪਣੇ ਆਕਾਰ, ਕੋਮਲਤਾ, ਲਾਲੀ ਤੇ ਸਫ਼ੇਦੀ ਦੇ ਸੰਗਮ ਦੇ ਲਿਹਾਜ਼ ਨਾਲ ਪ੍ਰਸਿਧ ਹੈ। ਸੋ ਏਹ ਦੋਵੇਂ ਪਦ ਵਰਣਨ ਕਰਕੇ ਓਹਨਾਂ ਤੀਵੀਆਂ ਦੇ ਸਾਰੇ ਗੁਣ ਵਰਣਨ ਕਰ ਦਿੱਤੇ ਹਨ।

هَلْ جَزَآءُ الْاِحْسَانِ اِلَّا الْاِحْسَانُ ﴿٦٠﴾

ਕੀ ਉਪਕਾਰ ਦਾ ਵਟਾਂਦਰਾ ਉਪਕਾਰ ਤੋਂ ਛੁੱਟ ਕੁਝ ਹੋਰ ਵੀ ਹੋ ਸਕਦਾ ਹੈ ? ।੬੧।

فَبِاَيِّ اٰلَآءِ رَبِّكُمَا تُكَذِّبٰنِ ﴿٦١﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੬੨।

وَمِنْ دُوْنِهِمَا جَنَّتٰنِ ﴿٦٢﴾

ਅਤੇ ਓਹਨਾਂ ਦੋਹਾਂ ਸਵਰਗਾਂ ਤੋਂ ਛੁੱਟ ਹੋਰ ਸਵਰਗ ਵੀ ਹੋਣਗੇ ।੬੩।

فَبِاَيِّ اٰلَآءِ رَبِّكُمَا تُكَذِّبٰنِ ﴿٦٣﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੬੪।

مُدْهَآمَّتٰنِ ﴿٦٤﴾

ਏਹ ਦੋਵੇਂ ਸਵਰਗ ਵੱਡੇ ਸੰਘਣੇ ਤੇ ਹਰੇ ਭਰੇ ਹੋਣਗੇ ।੬੫।

فَبِاَيِّ اٰلَآءِ رَبِّكُمَا تُكَذِّبٰنِ ﴿٦٥﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੬੬।

فِيْهِمَا عَيْنٰنِ نَضَّاخَتٰنِ ﴿٦٦﴾

ਏਹਨਾਂ ਦੋਹਾਂ ਸਵਰਗਾਂ ਵਿਚ ਦੋ ਸੋਮੇ ਵੱਡੇ ਜ਼ੋਰ ਨਾਲ ਵਗ ਰਹੇ ਹੋਣਗੇ ।੬੭।

فَبِاَيِّ اٰلَآءِ رَبِّكُمَا تُكَذِّبٰنِ ﴿٦٧﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੬੮।

فِيْهِمَا فَاكِهَةٌ وَّ نَخْلٌ وَّ رُمَّانٌ ﴿٦٨﴾

ਓਹਨਾਂ (ਦੋਹਾਂ) ਵਿਚ ਮੇਵੇ ਵੀ ਹੋਣਗੇ ਅਤੇ ਖਜੂਰਾਂ ਤੇ ਅਨਾਰ ਵੀ ।੬੯।

فَبِاَيِّ اٰلَآءِ رَبِّكُمَا تُكَذِّبٰنِ ﴿٦٩﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੭੦।

فِيهِنَّ خَيْرٰتٌ حِسَانٌ ﴿٧٠﴾

ਓਹਨਾਂ ਸਵਰਗਾਂ ਵਿਚ ਸੁਸ਼ੀਲ ਤੇ ਸਤਿਵੰਤੀਆਂ ਤੀਵੀਆਂ ਹੋਣਗੀਆਂ ।੭੧।

فَبِأَيِّ اٰلَآءِ رَبِّكُمَا تُكَذِّبٰنِ ﴿٧١﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੭੨।

حُورٌ مَّقْصُورٰتٌ فِي الْخِيَامِ ﴿٧٢﴾

ਓਹ ਤੀਵੀਆਂ[1] ਕਾਲੇ ਨੈਣਾਂ ਵਾਲੀਆਂ ਹੋਣਗੀਆਂ ਅਤੇ ਤੰਬੂਆਂ ਦੇ ਅੰਦਰ ਰੱਖੀਆਂ ਗਈਆਂ ਹੋਣ-ਗੀਆਂ ।੭੩।

فَبِأَيِّ اٰلَآءِ رَبِّكُمَا تُكَذِّبٰنِ ﴿٧٣﴾

ਸੋ ਤੁਸੀਂ ਦੋਵੇਂ ਦੱਸੋ ਤਾਂ ਸਹੀ ਕਿ ਤੁਸੀ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੭੪।

لَمْ يَطْمِثْهُنَّ إِنْسٌ قَبْلَهُمْ وَلَا جَآنٌّ ﴿٧٤﴾

ਨਾ ਤਾਂ ਓਹਨਾਂ ਨੂੰ ਸਵਰਗਗਾਮੀ ਹੋਣ ਵਾਲੇ ਜਿੰਨਾਂ[2] ਤੇ ਮਨੁੱਖਾਂ ਤੋਂ ਪਹਿਲਾਂ ਕਿਸੇ ਮਨੁੱਖ ਨੇ ਛੋਹਿਆ ਹੋਵੇਗਾ (ਤੇ ਨਾ ਜਿੰਨਾਂ ਨੇ) ।੭੫।

فَبِأَيِّ اٰلَآءِ رَبِّكُمَا تُكَذِّبٰنِ ﴿٧٥﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੭੬।

مُتَّكِئِينَ عَلٰى رَفْرَفٍ خُضْرٍ وَّعَبْقَرِيٍّ حِسَانٍ ﴿٧٦﴾

ਓਹ,(ਅਰਥਾਤ ਸਵਰਗਗਾਮੀ) ਤੰਬੂਆਂ ਦੇ ਵਧੇ ਹੋਏ ਹਰੇ ਫ਼ਰਸ਼ਾਂ ਉੱਤੇ—ਜੋ ਅਤਿ ਚੰਗੇ ਤੇ ਸੁੰਦਰ ਹੋਣਗੇ —ਢਾਸਣੇ ਲਾਈ ਬੈਠੇ ਹੋਣਗੇ ।੭੭।

فَبِأَيِّ اٰلَآءِ رَبِّكُمَا تُكَذِّبٰنِ ﴿٧٧﴾

ਸੋ ਤੁਸੀਂ ਦੱਸੋ ਤਾਂ ਸਹੀ ਕਿ ਤੁਸੀਂ ਦੋਵੇਂ (ਜਿੰਨ ਤੇ ਮਨੁੱਖ) ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਿਸ ਕਿਸ ਉਪਕਾਰ ਦੀ ਨਿੰਦਾ ਕਰੋਗੇ ? ।੭੮।

---

[1] ਅਰਥਾਤ—ਜਿੰਨਾ ਦਾ ੭੧ ਵੀਂ ਆਇਤ ਵਿਚ ਵਰਣਨ ਹੈ ।

[2] ਅਰਥਾਤ—ਓਹ ਆਪਣੇ ਹੀ ਪਤੀਆਂ ਕੋਲ ਹੋਣਗੀਆਂ ।

تَبٰرَكَ اسْمُ رَبِّكَ ذِی الْجَلٰلِ وَالْاِكْرَامِ ۝٧٨

ਤੇਰੇ ਵੱਡੀ ਸ਼ਾਨ ਵਾਲੇ ਤੇ ਸਤਿਕਾਰਯੋਗ ਸਾਜਣਹਾਰ ਤੇ ਪਾਲਣਹਾਰ ਦਾ ਨਾਂ ਵੱਡੀ ਬਰਕਤ ਵਾਲਾ ਹੈ ।੭੯।

(ਰੁਕੂਅ ੩)




# (੫੬) ਸੂਰਤ ਅਲ-ਵਾਕਿਆ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੯੭ ਆਇਤਾਂ ਤੇ ੩ ਰੁਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِذَا وَقَعَتِ الْوَاقِعَةُ ۝٢

ਜਦ ਉਹ ਗੱਲ ਜਿਸ ਦੇ ਅਟੱਲ ਹੋਣ ਦਾ ਫ਼ੈਸਲਾ ਹੈ, ਵਰਤੋਂ ਵਿਚ ਆ ਜਾਏਗੀ[1] ।੨।

لَيْسَ لِوَقْعَتِهَا كَاذِبَةٌ ۝٣

ਉਸ ਦੇ ਹੋਂਦ ਵਿਚ ਆਉਣ ਨੂੰ ਆਪਣੇ ਸਮੇਂ ਤੋਂ ਟਾਲਣ ਵਾਲੀ ਕੋਈ (ਵੀ ਚੀਜ਼) ਨਹੀਂ ਹੈ ।੩।

خَافِضَةٌ رَّافِعَةٌ ۝٤

ਉਹ ਕਈਆਂ ਨੂੰ ਨੀਵਾਂ ਕਰਨ ਵਾਲੀ ਤੇ ਕਈਆਂ ਨੂੰ ਉੱਚਾ ਕਰਨ ਵਾਲੀ ਹੈ[2] ।੪।

اِذَا رُجَّتِ الْاَرْضُ رَجًّا ۝٥

ਜਦ ਦੇਸ ਨੂੰ ਹਲੂਣਾ ਦਿੱਤਾ ਜਾਏਗਾ ।੫।

---

[1]ਅਰਥਾਤ—ਕਿਆਮਤ ਆ ਜਾਏਗੀ ।

[2]ਅਰਥਾਤ—ਮੁਸਲਮਾਨਾਂ ਤੇ ਇਨਕਾਰੀਆਂ ਵਿਚਾਲੇ ਫ਼ੈਸਲਾ ਕਰਨ ਵਾਲੀ ਘੜੀ ਜ਼ਰੂਰ ਆਏਗੀ । ਇਨਕਾਰੀ ਕਿੰਨੀਆਂ ਹੀ ਵਿਓਂਤਾਂ ਪਏ ਕਰਨ, ਉਸ ਨੂੰ ਆਪਣੇ ਵਕਤ ਤੋਂ ਟਾਲ ਨਹੀਂ ਸਕਣਗੇ ਤੇ ਜਦ ਉਹ ਘੜੀ ਆ ਜਾਏਗੀ, ਤਾਂ ਕਈਆਂ ਨੂੰ ਨੀਵਾਂ ਤੇ ਕਈਆਂ ਨੂੰ ਉੱਚਾ ਕਰ ਦੇਵੇਗੀ, ਅਰਥਾਤ ਜੋ ਇਨਕਾਰੀ ਅੱਜ ਪ੍ਰਬਲ ਹਨ, ਉਸ ਦਿਨ ਨਿਰਬਲ ਹੋ ਜਾਣਗੇ ਤੇ ਮੁਸਲਮਾਨ ਜੋ ਅਜ ਨਿਰਬਲ ਹਨ, ਉਸ ਦਿਨ ਪ੍ਰਬਲ ਹੋ ਜਾਣਗੇ ।

| | |
|---|---|
| وَبُسَّتِ الْجِبَالُ بَسًّا ۝٦ | ਅਤੇ ਪਹਾੜਾਂ ਨੂੰ ਟੋਟੇ ਟੋਟੇ ਕਰ ਦਿੱਤਾ ਜਾਏਗਾ ।੬। |
| فَكَانَتْ هَبَاءً مُّنْبَثًّا ۝٧ | ਸੋ ਓਹ ਅਜੇਹੇ ਹੋ ਜਾਣਗੇ ਜਿਵੇਂ ਕਿ ਹਵਾ ਵਿਚ ਚਾਰੇ ਪਾਸੇ ਉੱਡਣ ਵਾਲੇ ਬਰੀਕ ਜ਼ੱਰੇ ਹਨ ।੭। |
| وَّكُنْتُمْ اَزْوَاجًا ثَلٰثَةً ۝٨ | ਅਤੇ ਤੁਸੀਂ ਤਿੰਨ ਟੋਲਿਆਂ ਵਿਚ ਵੰਡੇ ਜਾਉਗੇ ।੮। |
| فَاَصْحٰبُ الْمَيْمَنَةِ ۙ مَآ اَصْحٰبُ الْمَيْمَنَةِ ۝٩ | ਇਕ ਸੱਜੇ ਹੱਥ ਵਾਲੇ ਹੋਣਗੇ ਤੇ ਤੈਨੂੰ ਕੀ ਪਤਾ ਹੈ ਕਿ ਸੱਜੇ ਹੱਥ ਵਾਲੇ ਕੇਹੇ ਹੋਣਗੇ ? ।੯। |
| وَاَصْحٰبُ الْمَشْـَٔمَةِ ۙ مَآ اَصْحٰبُ الْمَشْـَٔمَةِ ۝١٠ | ਅਤੇ ਇਕ ਖੱਬੇ ਹੱਥ ਵਾਲੇ ਹੋਣਗੇ ਅਤੇ ਤੈਨੂੰ ਕੀ ਪਤਾ ਹੈ ਕਿ ਖੱਬੇ ਹੱਥ ਵਾਲੇ ਕੇਹੇ ਹੋਣਗੇ ? ।੧੦। |
| وَالسّٰبِقُوْنَ السّٰبِقُوْنَ ۝١١ | ਅਤੇ ਇਕ ਧੜਾ (ਧਰਮ ਤੇ ਕਰਮ ਵਿਚ) ਅੱਗੇ ਵਧ ਜਾਣ ਵਾਲਾ ਹੋਵੇਗਾ । ਸੋ ਉਹ ਤਾਂ ਹਰ ਹਾਲਤ ਵਿਚ ਦੂਜਿਆਂ ਤੋਂ ਅੱਗੇ ਹੀ ਰਹੇਗਾ ।੧੧। |
| اُولٰٓئِكَ الْمُقَرَّبُوْنَ ۝١٢ | ਅਤੇ ਓਹ ਲੋਕ (ਪ੍ਰਭੂ ਦੇ) ਨਿਕਟ ਵਰਤੀ ਹੋਣਗੇ ।੧੨। |
| فِيْ جَنّٰتِ النَّعِيْمِ ۝١٣ | (ਓਹਨਾਂ ਨੂੰ) ਪਦਾਰਥਾਂ ਵਾਲੇ ਸਵਰਗਾਂ ਵਿਚ (ਵਾਸਾ ਮਿਲੇਗਾ) ।੧੩। |
| ثُلَّةٌ مِّنَ الْاَوَّلِيْنَ ۝١٤ وَقَلِيْلٌ مِّنَ الْاٰخِرِيْنَ ۝١٥ | ਪਹਿਲੇ ਸ਼ਰਧਾਲੂਆਂ ਵਿਚ[1] ਓਹਨਾਂ ਦੀ ਗਿਣਤੀ ਵਧੇਰੇ ਹੋਵੇਗੀ ਤੇ ਮਗਰੋਂ ਸ਼ਰਧਾ ਧਾਰਨ ਕਰਨ ਵਾਲਿਆਂ ਵਿਚ ਓਹਨਾਂ ਦੀ ਗਿਣਤੀ ਥੋੜ੍ਹੀ ਹੋਵੇਗੀ ।੧੪-੧੫। |
| عَلٰى سُرُرٍ مَّوْضُوْنَةٍ ۝١٦ | ਓਹ ਜੜਾਊ ਤਖਤਾਂ ਤੇ ।੧੬। |

[1]ਕਈ ਭਾਸ਼ਕਾਰਾਂ ਨੇ ਇਸ ਆਇਤ ਦਾ ਇਹ ਅਰਥ ਕੀਤਾ ਹੈ ਕਿ ਜਿਨ੍ਹਾਂ ਨੇ ਹਜ਼ਰਤ ''ਮੁਹੰਮਦ'' ਸਾਹਿਬ ਤੋਂ ਪਹਿਲਾਂ ਸ਼ਰਧਾ ਧਾਰਨ ਕੀਤੀ ਸੀ, ਓਹਨਾਂ ਵਿੱਚੋਂ ''ਸਾਬਿਕੂਨ'' ਅਰਥਾਤ ਧਰਮ ਲਈ ਕੁਰਬਾਨੀਆਂ ਦੇਣ ਵਾਲੇ ਵਧੇਰੇ ਹੋਣਗੇ ਤੇ ਆਪ ਤੋਂ ਮਗਰੋਂ ਜੋ ਲੋਕ ਸ਼ਰਧਾ ਧਾਰਨ ਕਰਨਗੇ, ਓਹਨਾਂ ਵਿਚ ਅਜੇਹੇ ਲੋਕ ਥੋੜ੍ਹੇ ਹੋਣਗੇ, ਪਰ ਜਮਾਤ ਅਹਿਮਦੀਆ ਦੇ ਮੋਢੀ ਨੇ ਇਹ ਦੱਸਿਆ ਹੈ ਕਿ ਇਸ ਦਾ ਇਹ ਭਾਵ ਨਹੀਂ ਹੈ; ਸਗੋਂ ਇਹ ਹੈ ਕਿ ਹਰੇਕ ਸਮੇਂ ਜਦ ਕੋਈ ਰੱਬੀ ਜੀਉੜਾ ਸੱਚਾਈ ਦਾ ਸੁਨੇਹਾ ਲੈ ਕੇ ਆਉਂਦਾ ਹੈ, ਤਾਂ ਜੋ ਲੋਕ ਸ਼ੁਰੂ ਵਿਚ ਸ਼ਰਧਾ ਧਾਰਨ ਕਰਦੇ ਹਨ, ਓਹਨਾਂ ਵਿਚ ਵਧੇਰੇ ਲੋਕ ਵੱਡਾ ਦਰਜਾ ਪ੍ਰਾਪਤ ਕਰਨ ਵਾਲੇ ਹੁੰਦੇ ਹਨ ਤੇ ਜੋ ਲੋਕ ਉੱਨਤੀ ਦੇ ਸਮੇਂ ਸ਼ਰਧਾ ਧਾਰਦੇ ਹਨ, ਓਹਨਾਂ ਵਿਚ ਵੱਡਾ ਦਰਜਾ ਪ੍ਰਾਪਤ ਕਰਨ ਵਾਲੇ ਥੋੜ੍ਹੇ ਹੁੰਦੇ ਹਨ। ਦੋਹੇਂ ਅਰਥ ਢੁੱਕਦੇ ਹਨ।

مُتَّكِـِٔينَ عَلَيْهَا مُتَقَٰبِلِينَ ﴿١٦﴾

ਵਾਸਣੇ ਲਾਈ ਆਮ੍ਹੋ-ਸਾਮ੍ਹਣੇ ਬੈਠੇ ਹੋਣਗੇ ।੧੬।

يَطُوفُ عَلَيْهِمْ وِلْدَٰنٌ مُّخَلَّدُونَ ﴿١٧﴾

ਓਹਨਾਂ ਕੋਲ ਟਹਿਲ-ਸੇਵਾ ਕਰਨ ਲਈ ਕਈ ਜੁਆਨ ਟਹਿਲੂਏ ਆਉਣਗੇ, ਜੋ ਸਦਾ ਹੀ ਆਪਣੇ ਜਤਿ-ਸਤਿ ਵਿਚ ਪੂਰੇ ਰਹਿਣਗੇ ।੧੮।

بِأَكْوَابٍ وَأَبَارِيقَ وَكَأْسٍ مِّن مَّعِينٍ ﴿١٨﴾

(ਓਹ) ਗਲਾਸ, ਲੋਟੇ ਅਤੇ ਸੋਮਿਆਂ ਤੋਂ ਭਰੇ ਹੋਏ ਪਿਆਲੇ ਲੈ ਕੇ (ਆਉਣਗੇ) ।੧੯।

لَّا يُصَدَّعُونَ عَنْهَا وَلَا يُنزِفُونَ ﴿١٩﴾

(ਓਹਨਾਂ ਪਿਆਲਿਆਂ ਤੇ ਲੋਟਿਆਂ ਨੂੰ ਪੀ ਕੇ) ਨਾ ਤਾਂ ਸਵਰਗਗਾਮੀਆਂ ਨੂੰ ਨਸ਼ਾ ਆਏਗਾ ਤੇ ਨਾ ਓਹ ਬੇਅਰਥ ਗੱਲਾਂ ਹੀ ਕਰਨਗੇ ।੨੦।

وَفَٰكِهَةٍ مِّمَّا يَتَخَيَّرُونَ ﴿٢٠﴾

ਅਤੇ ਇਸੇ ਤਰ੍ਹਾਂ ਓਹ ਜੁਆਨ ਟਹਿਲੂਏ ਓਹਨਾਂ (ਸਵਰਗਗਾਮੀਆਂ) ਕੋਲ ਅਜੇਹੇ ਫਲਾਂ ਦੇ (ਭਰੇ ਹੋਏ) ਥਾਲ ਲੈ ਕੇ ਆਉਣਗੇ, ਜਿਨ੍ਹਾਂ ਨੂੰ ਓਹ ਪਸੰਦ ਕਰਨਗੇ ।੨੧।

وَلَحْمِ طَيْرٍ مِّمَّا يَشْتَهُونَ ﴿٢١﴾

ਅਤੇ ਪੰਛੀਆਂ ਵਿੱਚੋਂ ਓਹਨਾਂ ਪੰਛੀਆਂ ਦੇ ਮਾਸ, ਜਿਨ੍ਹਾਂ ਨੂੰ ਓਹ (ਸਵਰਗਗਾਮੀ) ਪਸੰਦ ਕਰਨਗੇ ।੨੨

وَحُورٌ عِينٌ ﴿٢٢﴾

ਅਤੇ ਕਾਲੀਆਂ ਪੁਤਲੀਆਂ ਵਾਲੀਆਂ ਮ੍ਰਿਗ ਨੈਣ ਤੀਵੀਆਂ ਹੋਣਗੀਆਂ ।੨੩।

كَأَمْثَٰلِ ٱللُّؤْلُؤِ ٱلْمَكْنُونِ ﴿٢٣﴾

ਜੋ ਸੁਰੱਖਿਅਤ ਮੋਤੀਆਂ ਵਾਂਗ ਹੋਣਗੀਆਂ, (ਜੋ ਬਹੁਮੁੱਲੇ ਹੋਣ ਦੇ ਕਾਰਣ ਸੰਭਾਲ ਕੇ ਰੱਖੇ ਜਾਂਦੇ ਹਨ ।) ।੨੪।

جَزَآءًۢ بِمَا كَانُوا۟ يَعْمَلُونَ ﴿٢٤﴾

ਏਹ ਸਭ ਕੁਝ ਸ਼ਰਧਾਲੂਆਂ ਨੂੰ ਓਹਨਾਂ ਦੇ ਕਰਮਾਂ ਦੇ ਵਟਾਂਦਰੇ ਵਿਚ ਮਿਲੇਗਾ ।੨੫।

لَا يَسْمَعُونَ فِيهَا لَغْوًا وَلَا تَأْثِيمًا ﴿٢٥﴾

ਓਹ, ਅਰਥਾਤ (ਸ਼ਰਧਾਲੂ) ਸਵਰਗਾਂ ਵਿਚ ਨਾ ਤਾਂ ਕੋਈ ਬੇਅਰਥ ਬਚਨ ਤੇ ਨਾ ਹੀ ਪਾਪ ਦੀ ਗੱਲ ਸੁਣਨਗੇ ।੨੬।

إِلَّا قِيلًا سَلٰمًا سَلٰمًا ﴿٢٧﴾

ਹਾਂ, ਓਹ ਅਜਿਹਾ ਬਚਨ ਸੁਣਨਗੇ, ਜੋ ਸਲਾਮਤੀ ਦੀ ਅਰਦਾਸ ਨਾਲ ਸੰਬੰਧਤ ਹੋਵੇਗਾ ।੨੭।

وَأَصْحٰبُ الْيَمِينِ ۙ مَا أَصْحٰبُ الْيَمِينِ ﴿٢٨﴾

ਅਤੇ (ਤੂੰ) ਸੱਜੇ ਹੱਥ ਵਾਲਿਆਂ ਦਾ ਵੀ ਹਾਲ ਸੁਣ ਲੈ। ਤੈਨੂੰ ਕੀ ਪਤਾ ਹੈ ਕਿ ਸੱਜੇ ਹੱਥ ਵਾਲੇ ਲੋਕ ਕੇਹੇ ਹਨ ? ।੨੮।

فِي سِدْرٍ مَّخْضُودٍ ﴿٢٩﴾

ਓਹ ਬਿਨਾਂ ਕੰਡਿਆਂ ਦੀਆਂ ਬੇਰੀਆਂ ਵਾਲੇ ਸਵਰਗ ਵਿਚ ਹੋਣਗੇ ।੨੯।

وَّطَلْحٍ مَّنْضُودٍ ﴿٣٠﴾

ਤੇ ਕੇਲਿਆਂ (ਦੇ ਸਵਰਗਾਂ) ਵਿਚ, ਜਿਨ੍ਹਾਂ ਦੇ ਫਲ ਇਕ ਦੂਜੇ ਉੱਤੇ ਚੜ੍ਹੇ ਹੋਣਗੇ ।੩੦।

وَّظِلٍّ مَّمْدُودٍ ﴿٣١﴾

ਅਤੇ ਅਜੇਹੀਆਂ ਛਾਵਾਂ ਹੇਠ ਜੋ ਵੱਡੀਆਂ ਲੰਮੀਆਂ ਹੋਣਗੀਆਂ ।੩੧।

وَّمَاءٍ مَّسْكُوبٍ ﴿٣٢﴾

ਅਤੇ ਅਜੇਹੇ ਪਾਣੀਆਂ[1] ਵਿਚ ਜੋ ਡੇਗੇ ਜਾ ਰਹੇ ਹੋਣਗੇ ।੩੨।

وَّفَاكِهَةٍ كَثِيرَةٍ ﴿٣٣﴾

ਅਤੇ ਬਹੁਤ ਸਾਰੇ ਫਲਾਂ ਵਿਚ ।੩੩।

لَّا مَقْطُوعَةٍ وَّلَا مَمْنُوعَةٍ ﴿٣٤﴾

ਨਾ ਤਾਂ ਓਹ ਕੱਟੇ[2] ਜਾਣਗੇ ਤੇ ਨਾ ਓਹਨਾਂ ਤੋਂ ਓਹਨਾਂ (ਸਵਰਗਗਾਮੀਆਂ) ਨੂੰ ਰੋਕਿਆ[3] ਜਾਏਗਾ, (ਅਰਥਾਤ ਓਹ ਓਹਨਾਂ ਦੀ ਮਲਕੀਅਤ ਵਿਚ ਦੇ ਦਿੱਤੇ ਜਾਣਗੇ ।) ।੩੪।

وَّفُرُشٍ مَّرْفُوعَةٍ ﴿٣٥﴾

ਅਤੇ ਸ਼ਾਨਦਾਰ ਤੀਵੀਆਂ ਦੇ ਨਾਲ ਰਹਿਣਗੇ ।੩੫।

إِنَّا أَنْشَأْنٰهُنَّ إِنْشَاءً ﴿٣٦﴾

ਅਸੀਂ ਹੀ ਓਹਨਾਂ ਨੂੰ ਸਾਜਿਆ ਹੋਇਆ ਹੈ ।੩੬।

فَجَعَلْنٰهُنَّ أَبْكَارًا ﴿٣٧﴾

ਅਤੇ ਕੰਵਾਰੀਆਂ ਪੈਦਾ ਕੀਤਾ ਹੈ ।੩੭।

---

[1] ਅਰਥਾਤ—ਆਬਸ਼ਾਰਾਂ ਦੇ ਕੋਲ ।

[2] ਨਾ ਕੱਟੇ ਜਾਣ ਦਾ ਭਾਵ ਇਹ ਹੈ ਕਿ ਓਹ ਕਦੇ ਮੁਕਣਗੇ ਨਹੀਂ ।

[3] ਨਾ ਓਹਨਾਂ ਤੋਂ ਰੋਕਿਆ ਜਾਏਗਾ, ਦਾ ਇਹ ਭਾਵ ਹੈ ਕਿ ਸ਼ਰਧਾਲੂਆਂ ਲਈ ਓਹਨਾਂ ਦੀ ਵਰਤੋਂ ਪੂਰਨ ਤੌਰ ਤੇ ਜਾਇਜ਼ ਹੋਵੇਗੀ ।

عُرُبًا أَتْرَابًا ﴿٣٧﴾
لِّأَصْحَٰبِ ٱلْيَمِينِ ﴿٣٨﴾ ع ١

ਅਤਿ ਸੁੰਦਰ ਤੇ ਸਵਰਗਗਾਮੀਆਂ ਦੀਆਂ ਹਮ-ਉਮਰ —(ਜਿਨ੍ਹਾਂ ਨੂੰ) ਸੱਜੇ ਧੜੇ ਦੇ ਲੋਕਾਂ ਲਈ (ਸਾਜਿਆ ਗਿਆ ਹੈ ) ।੩੮।੩੯। (ਰਕੂਅ ੧)

ثُلَّةٌ مِّنَ ٱلْأَوَّلِينَ ﴿٣٩﴾

ਇਹ ਧੜਾ ਅਰੰਭ ਵਿਚ ਸ਼ਰਧਾ ਧਾਰਨ ਕਰਨ ਵਾਲਿਆਂ ਨਾਲੋਂ ਵੀ ਵਧੇਰੇ ਹੋਵੇਗਾ ।੪੦।

وَثُلَّةٌ مِّنَ ٱلْآخِرِينَ ﴿٤٠﴾

ਅਤੇ ਅੰਤ ਵਿਚ ਸ਼ਰਧਾ ਧਾਰਨ ਕਰਨ ਵਾਲਿਆਂ ਨਾਲੋਂ ਵੀ ਵਧੇਰੇ ਹੋਵੇਗਾ ।੪੧।

وَأَصْحَٰبُ ٱلشِّمَالِ مَآ أَصْحَٰبُ ٱلشِّمَالِ ﴿٤١﴾

ਅਤੇ ਖੱਬੇ ਧੜੇ (ਦੇ ਲੋਕਾਂ) ਦਾ ਹਾਲ ਵੀ ਸੁਣ ਲੈ । ਤੈਨੂੰ ਕੀ ਪਤਾ ਹੈ ਕਿ ਖੱਬੇ ਧੜੇ ਦੇ ਲੋਕ ਕੇਹੇ ਹਨ ? ।੪੨।

فِى سَمُومٍ وَحَمِيمٍ ﴿٤٢﴾

ਓਹ ਤੱਤੀਆਂ ਹਵਾਵਾਂ ਤੇ ਉਬਲਦੇ ਪਾਣੀਆਂ ਵਿਚ ਰਹਿਣਗੇ ।੪੩।

وَظِلٍّ مِّن يَحْمُومٍ ﴿٤٣﴾

ਅਤੇ ਅਜੇਹੇ ਪ੍ਰਛਾਵੇਂ ਹੇਠ ਰਹਿਣਗੇ, ਜੋ ਕਾਲੇ ਧੂਏਂ ਵਾਂਗ ਹੋਵੇਗਾ ।੪੪।

لَّا بَارِدٍ وَلَا كَرِيمٍ ﴿٤٤﴾

ਨਾ ਓਹ ਠੰਡਾ ਹੋਵੇਗਾ ਤੇ ਨਾ ਉਸ ਦੇ ਹੇਠ ਰਹਿਣਾ ਸਤਿਕਾਰ ਵਾਲਾ ਹੋਵੇਗਾ ।੪੫।

إِنَّهُمْ كَانُوا۟ قَبْلَ ذَٰلِكَ مُتْرَفِينَ ﴿٤٥﴾

ਓਹ ਇਸ ਤੋਂ ਪਹਿਲਾਂ ਮਾਤਲੋਕ ਵਿਚ ਵੱਡੇ ਸੁਖ ਨਾਲ ਰਹਿੰਦੇ ਸਨ ।੪੬।

وَكَانُوا۟ يُصِرُّونَ عَلَى ٱلْحِنثِ ٱلْعَظِيمِ ﴿٤٦﴾
وَكَانُوا۟ يَقُولُونَ أَئِذَا مِتْنَا وَكُنَّا تُرَابًا وَ
عِظَٰمًا أَءِنَّا لَمَبْعُوثُونَ ﴿٤٧﴾

ਅਤੇ ਬੱਜਰ ਪਾਪ (ਸ਼ਿਰਕ) ਤੇ ਜ਼ੋਰ ਦਿੰਦੇ ਸਨ ।੪੭। ਓਹ ਇਹ ਕਿਹਾ ਕਰਦੇ ਸਨ ਕਿ ਜਦ ਅਸੀਂ ਮਰ ਕੇ ਮਿੱਟੀ ਤੇ ਹੱਡੀਆਂ ਦਾ ਢੇਰ ਬਣ ਜਾਵਾਂਗੇ, ਤਾਂ ਸਾਨੂੰ ਮੁੜ ਸੁਰਜੀਤ ਕਰ ਕੇ ਖੜਾ ਕੀਤਾ ਜਾਏ-ਗਾ ? ।੪੮।

أَوَءَابَآؤُنَا ٱلْأَوَّلُونَ ﴿٤٨﴾

ਜਾਂ ਸਾਡੇ ਪਿਉ-ਦਾਦਿਆਂ ਨਾਲ ਵੀ ਏਹੋ ਵਰਤਾਉ ਕੀਤਾ ਜਾਏਗਾ ? ।੪੯।

| | |
|---|---|
| ਤੂੰ ਇਹ ਕਹਿ ਦੇ ਕਿ ਪਹਿਲੇ ਵੀ ਤੇ ਪਿਛਲੇ ਵੀ ।੫੦। | قُلْ اِنَّ الْاَوَّلِيْنَ وَالْاٰخِرِيْنَ ﴿٥٠﴾ |
| ਸਾਰੇ ਦੇ ਸਾਰੇ ਇਕ ਨੀਅਤ ਸਮੇਂ ਦੇ ਬਚਨ ਵਲ ਇਕੱਤਰ ਕਰ ਕੇ ਲਿਆਂਦੇ ਜਾਣਗੇ ।੫੧। | لَمَجْمُوْعُوْنَ ۙ اِلٰى مِيْقَاتِ يَوْمٍ مَّعْلُوْمٍ ﴿٥١﴾ |
| ਫੇਰ ਤੁਸੀਂ ਹੇ ਨਿੰਦਾ ਕਰਨ ਵਾਲੇ ਕੁਰਾਹੀਓ ! ।੫੨। | ثُمَّ اِنَّكُمْ اَيُّهَا الضَّآلُّوْنَ الْمُكَذِّبُوْنَ ﴿٥٢﴾ |
| ਥੋਹਰ ਦੇ ਰੁੱਖ[1] ਵਿੱਚੋਂ ਖਾਉਗੇ ।੫੩। | لَاٰكِلُوْنَ مِنْ شَجَرٍ مِّنْ زَقُّوْمٍ ﴿٥٣﴾ |
| ਅਤੇ ਉਸੇ ਨਾਲ ਢਿਡ ਭਰੋਗੇ ।੫੪। | فَمَالِـُٔوْنَ مِنْهَا الْبُطُوْنَ ﴿٥٤﴾ |
| ਅਤੇ ਫੇਰ ਉਸ ਦੇ ਮਗਰੋਂ ਤੱਤਾ ਪਾਣੀ ਪੀਉਗੇ ।੫੫। | فَشٰرِبُوْنَ عَلَيْهِ مِنَ الْحَمِيْمِ ﴿٥٥﴾ |
| ਤੇ ਪਿਆਸੇ ਊਂਠ ਵਾਂਗ ਪੀਂਦੇ ਹੀ ਜਾਉਗੇ ।੫੬। | فَشٰرِبُوْنَ شُرْبَ الْهِيْمِ ﴿٥٦﴾ |
| ਇਹ ਓਹਨਾਂ ਦੀ, ਦੰਡ-ਫਲ ਦੇ ਦਿਹਾੜੇ ਪ੍ਰਾਹੁਣਾਚਾਰੀ ਹੋਵੇਗੀ ।੫੭। | هٰذَا نُزُلُهُمْ يَوْمَ الدِّيْنِ ﴿٥٧﴾ |
| ਅਸੀਂ ਤੁਹਾਨੂੰ ਸਾਜਿਆ ਹੈ। ਫੇਰ ਤੁਸੀਂ ਕਿਉਂ ਸਾਡੀ ਗੱਲ ਸੱਚੀ ਨਹੀਂ ਮੰਨਦੇ ? ।੫੮। | نَحْنُ خَلَقْنٰكُمْ فَلَوْلَا تُصَدِّقُوْنَ ﴿٥٨﴾ |
| ਅਤੇ ਉਸ ਚੀਜ਼ ਦਾ ਹਾਲ ਤਾਂ ਦੱਸੋ, ਜੋ ਤੁਸੀਂ ਤੀਵੀਂ ਦੇ ਗਰਭ ਵਿਚ ਡੇਗਦੇ ਹੋ ।੫੯। | اَفَرَءَيْتُمْ مَّا تُمْنُوْنَ ﴿٥٩﴾ |
| ਕੀ ਤੁਸੀਂ ਉਸ ਨੂੰ ਸਾਜਦੇ ਹੋ ਜਾਂ ਅਸੀਂ ਉਸ ਦੇ ਰਚਨਹਾਰ ਹਾਂ ।੬੦। | ءَاَنْتُمْ تَخْلُقُوْنَهٗۤ اَمْ نَحْنُ الْخٰلِقُوْنَ ﴿٦٠﴾ |
| ਅਸੀਂ ਹੀ ਤੁਹਾਡੇ ਵਿਚਾਲੇ ਮਰਨ (ਜੀਉਣ) ਦਾ ਸਿਲਸਿਲਾ ਠੋਰਿਆ ਹੈ ਤੇ ਸਾਥੋਂ ਅੱਗੇ ਕੋਈ ਵੀ ਨਹੀਂ ਨਿਕਲ ਸਕਦਾ[2] ।੬੧। | نَحْنُ قَدَّرْنَا بَيْنَكُمُ الْمَوْتَ وَمَا نَحْنُ بِمَسْبُوْقِيْنَ ﴿٦١﴾ |

[1]ਅਰਥਾਤ—ਓਹਨਾਂ ਨੂੰ ਵੱਡਾ ਘੋਰ ਕਸ਼ਟ ਪੁੱਜੇਗਾ।

[2]ਅਰਥਾਤ—ਸਾਡੇ ਇਸ ਬੰਧਾਨ ਨੂੰ ਕੋਈ ਤੋੜ ਨਹੀਂ ਸਕਦਾ।

عَلَىٰٓ أَن نُّبَدِّلَ أَمْثَٰلَكُمْ وَنُنشِئَكُمْ فِى مَا لَا تَعْلَمُونَ ﴿٦١﴾

ਅਤੇ ਕੋਈ ਪ੍ਰਾਣੀ ਇਸ ਬਾਰੇ ਕਿ ਅਸੀਂ ਤੁਹਾਨੂੰ ਬਦਲ ਕੇ, ਅਰਥਾਤ ਤੁਹਾਡੇ ਜੇਹੀਆਂ ਹੋਰ ਜਾਤੀਆਂ ਲੈ ਆਈਏ, ਕੋਈ ਰੋਕ ਨਹੀਂ ਪਾ ਸਕਦਾ ਅਤੇ ਨਾ ਸਾਨੂੰ ਕੋਈ ਇਸ ਗੱਲੋਂ ਹੀ ਰੋਕ ਸਕਦਾ ਹੈ ਕਿ ਅਸੀਂ ਤੁਹਾਨੂੰ ਕਿਸੇ ਅਜਿਹੀ ਸ਼ਕਲ ਵਿਚ ਪੈਦਾ ਕਰ ਦੇਈਏ[1], ਕਿ ਜਿਸ ਦਾ ਤੁਹਾਨੂੰ ਕੁਝ ਵੀ ਪਤਾ ਨਹੀਂ।੬੨।

وَلَقَدْ عَلِمْتُمُ ٱلنَّشْأَةَ ٱلْأُولَىٰ فَلَوْلَا تَذَكَّرُونَ ﴿٦٢﴾

ਅਤੇ ਤੁਸੀਂ ਪਹਿਲੀ ਪੈਦਾਇਸ਼ ਨੂੰ ਤਾਂ ਜਾਣਦੇ ਹੀ ਹੋ। ਫੇਰ ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਸਿੱਖਿਆ ਧਾਰਨ ਨਹੀਂ ਕਰਦੇ ? ।੬੩।

أَفَرَءَيْتُم مَّا تَحْرُثُونَ ﴿٦٣﴾

ਕੀ ਤੁਹਾਨੂੰ ਉਸ ਦਾ ਪਤਾ ਹੈ, ਜੋ ਤੁਸੀਂ ਬੀਜਦੇ ਹੋ ? ।੬੪।

ءَأَنتُمْ تَزْرَعُونَهُۥٓ أَمْ نَحْنُ ٱلزَّٰرِعُونَ ﴿٦٤﴾

ਕੀ ਤੁਸੀਂ ਉਸ ਨੂੰ ਉਗਾਉਂਦੇ ਹੋ, ਜਾਂ ਅਸੀਂ ਉਗਾਉਂਦੇ ਹਾਂ ? ।੬੫।

لَوْ نَشَآءُ لَجَعَلْنَٰهُ حُطَٰمًا فَظَلْتُمْ تَفَكَّهُونَ ﴿٦٥﴾

ਜੇ ਅਸੀਂ ਚਾਹੁੰਦੇ ਤਾਂ ਉਸ ਨੂੰ ਉੱਕਾ ਹੀ ਸੜਿਆ ਹੋਇਆ ਚੂਰਾ ਬਣਾ ਦਿੰਦੇ। ਫੇਰ ਤੁਸੀਂ ਗੱਲਾਂ ਹੀ ਬਣਾਉਂਦੇ ਰਹਿ ਜਾਂਦੇ ।੬੬।

إِنَّا لَمُغْرَمُونَ ﴿٦٦﴾

ਅਤੇ ਇਹ ਕਹਿੰਦੇ ਕਿ ਸਾਡੇ ਉੱਤੇ ਤਾਂ ਚੱਟੀ ਪੈ ਗਈ ਹੈ ।੬੭।

بَلْ نَحْنُ مَحْرُومُونَ ﴿٦٧﴾

ਸਗੋਂ ਅਸਲੀਅਤ ਇਹ ਹੈ ਕਿ ਅਸੀਂ ਆਪਣੀ ਮਿਹਨਤ ਦੇ ਫਲ ਤੋਂ ਵੀ ਸੱਖਣੇ ਕਰ ਦਿੱਤੇ ਗਏ ਹਾਂ ।੬੮।

---

[1]ਮੂਰਖ ਆਰੀਆ ਸਮਾਜੀ ਇਹ ਕਹਿੰਦੇ ਹਨ ਕਿ ਇਸ ਥਾਂ ਆਵਾਗਵਣ ਦਾ ਉਪਦੇਸ਼ ਹੈ। ਹਾਲਾਂਕਿ ਇਸ ਥਾਂ ਤਾਂ ਮਰਨ ਮਗਰੋਂ ਦੇ ਜੀਵਨ ਦਾ ਵਰਣਨ ਹੈ ਤੇ ਆਵਾਗਵਣ ਇਸ ਜਗ ਦੇ ਦੂਜੇ ਜਨਮ ਨਾਲ ਸੰਬੰਧਤ ਹੈ। ਇਸ ਆਇਤ ਵਿਚ ਤਾਂ ਇਹ ਦੱਸਿਆ ਗਿਆ ਹੈ ਕਿ ਹੁਣ ਤਾਂ ਤੁਸੀਂ ਪਤਿਵੰਤੇ ਬਣੇ ਫਿਰਦੇ ਹੋ, ਪਰ ਹਜ਼ਰਤ "ਮੁਹੰਮਦ" ਸਾਹਿਬ ਦੀ ਵਿਰੋਧਤਾ ਦੇ ਸਿੱਟੇ ਵਿਚ ਤੁਹਾਨੂੰ ਇਕ ਹੋਰ ਹਾਲਤ ਪ੍ਰਾਪਤ ਹੋਵੇਗੀ, ਜੋ ਹੀਣਾ ਕਰਨ ਵਾਲੀ ਹੋਵੇਗੀ।

| | |
|---|---|
| ਰਤਾ ਉਸ ਪਾਣੀ ਵਲ ਤਾਂ ਵੇਖੋ, ਜਿਸ ਨੂੰ ਤੁਸੀਂ ਪੀਂਦੇ ਹੋ ।੬੯। | أَفَرَءَيْتُمُ ٱلْمَآءَ ٱلَّذِى تَشْرَبُونَ ﴿٦٨﴾ |
| ਕੀ ਤੁਸੀਂ ਉਸ ਨੂੰ ਬੱਦਲਾਂ ਤੋਂ ਵਰ੍ਹਾਇਆ ਹੈ, ਜਾਂ ਅਸੀਂ ਵਰ੍ਹਾਉਂਦੇ ਹਾਂ ? ।੭੦। | ءَأَنتُمْ أَنزَلْتُمُوهُ مِنَ ٱلْمُزْنِ أَمْ نَحْنُ ٱلْمُنزِلُونَ ﴿٦٩﴾ |
| ਜੇ ਅਸੀਂ ਚਾਹੁੰਦੇ ਤਾਂ ਉਸ ਨੂੰ ਕੌੜਾ ਕਰ ਦਿੰਦੇ । ਫੇਰ ਤੁਸੀਂ ਸ਼ੁਕਰ ਕਿਉਂ ਨਹੀਂ ਕਰਦੇ ? ।੭੧। | لَوْ نَشَآءُ جَعَلْنَٰهُ أُجَاجًا فَلَوْلَا تَشْكُرُونَ ﴿٧٠﴾ |
| ਅਤੇ ਉਸ ਅੱਗ ਦਾ ਹਾਲ ਤਾਂ ਦੱਸੋ, ਜੋ ਤੁਸੀਂ ਬਾਲਦੇ ਹੋ ।੭੨। | أَفَرَءَيْتُمُ ٱلنَّارَ ٱلَّتِى تُورُونَ ﴿٧١﴾ |
| ਕੀ ਤੁਸੀਂ ਉਸ (ਅੱਗ) ਦੇ ਰੁੱਖ ਨੂੰ ਸਾਜਿਆ ਹੈ, ਜਾਂ ਅਸੀਂ ਉਸ ਦੇ ਸਾਜਨਹਾਰ ਹਾਂ ।੭੩। | ءَأَنتُمْ أَنشَأْتُمْ شَجَرَتَهَآ أَمْ نَحْنُ ٱلْمُنشِـُٔونَ ﴿٧٢﴾ |
| ਅਤੇ ਅਸੀਂ ਉਸ ਨੂੰ ਉਪਦੇਸ਼[1] ਤੇ ਪਾਂਧੀਆਂ ਦੇ ਭਲੇ ਲਈ ਬਣਾਇਆ ਹੈ ।੭੪। | نَحْنُ جَعَلْنَٰهَا تَذْكِرَةً وَمَتَٰعًا لِّلْمُقْوِينَ ﴿٧٣﴾ |
| ਸੋ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਵੱਡੇ ਨਾਂ ਰਾਹੀਂ ਸਿਮਰਨ ਕਰਦਾ ਰਹੁ ।੭੫। (ਰਕੂਅ ੨) | فَسَبِّحْ بِٱسْمِ رَبِّكَ ٱلْعَظِيمِ ﴿٧٤﴾ ع |
| ਸੋ ਮੈਂ ਤਾਰਿਆਂ ਦੇ ਟੁੱਟਣ ਨੂੰ ਗਵਾਹੀ ਵਜੋਂ ਪੇਸ਼ ਕਰਦਾ ਹਾਂ ।੭੬। | فَلَآ أُقْسِمُ بِمَوَٰقِعِ ٱلنُّجُومِ ﴿٧٥﴾ |
| ਜੇ ਤੁਸੀਂ ਜਾਣਕਾਰ ਹੋ, ਤਾਂ ਇਹ ਬਹੁਤ ਵੱਡੀ (ਗਵਾਹੀ) ਹੈ ।੭੭। | وَإِنَّهُۥ لَقَسَمٌ لَّوْ تَعْلَمُونَ عَظِيمٌ ﴿٧٦﴾ |
| ਬੇਸ਼ੱਕ ਇਹ ਕੁਰਾਨ ਵੱਡੀ ਸ਼ਾਨ ਵਾਲਾ ਹੈ ।੭੮। | إِنَّهُۥ لَقُرْءَانٌ كَرِيمٌ ﴿٧٧﴾ |
| ਅਤੇ ਇਕ ਲੁਪਤ ਪੁਸਤਕ ਵਿਚ[2] ਵਿਦਮਾਨ ਹੈ ।੭੯। | فِى كِتَٰبٍ مَّكْنُونٍ ﴿٧٨﴾ |

[1]ਅਰਥਾਤ—ਗਿੱਲੀ ਲਕੜੀ ਸੇਖ ਨਾਲ ਨਹੀਂ ਬਲਦੀ। ਪ੍ਰਭੂ ਉਸ ਗਿੱਲੀ ਲਕੜੀ ਨੂੰ ਸੁਕਾ ਦਿੰਦਾ ਹੈ ਤੇ ਫੇਰ ਉਹ ਵੱਡੇ ਸੇਖ ਨਾਲ ਬਲਣ ਲਗ ਪੈਂਦੀ ਹੈ। ਇਸੇ ਤਰ੍ਹਾਂ ਹੀ ਇਕ ਸਮੇਂ ਜਾਤੀਆਂ ਜ਼ਿੰਦਾ ਹੁੰਦੀਆਂ ਹਨ ਤੇ ਓਹਨਾਂ ਉੱਤੇ ਤਬਾਹੀ ਨਹੀਂ ਆ ਸਕਦੀ, ਪਰ ਦੂਜੇ ਸਮੇਂ ਓਹ ਆਪਣਾ ਬਲ ਗੁਆ ਬੈਠਦੀਆਂ ਹਨ ਤੇ ਸੁੱਕੀ ਲਕੜੀ ਵਾਂਗ ਭੜ ਭੜ ਕੇ ਬਲਣ ਲਗ ਪੈਂਦੀਆਂ ਹਨ।

[2]ਲੁਪਤ ਪੁਸਤਕ ਦਾ ਭਾਵ "ਸੁਭਾਉ" ਹੈ ਕਿਉਂ ਜੁ ਕੁਰਾਨ ਸ਼ਰੀਫ਼ ਦੀ ਸਿੱਖਿਆ "ਸੁਭਾਉ" (ਫ਼ਿਤਰਤ) ਦੇ ਅਨੁਕੂਲ ਹੈ। ਇਸ ਲਈ ਹਰੇਕ ਮਨੁੱਖ ਜੋ ਜ਼ਿੱਦ ਨਾ ਕਰੇ, ਇਸ ਨੂੰ ਮੰਨਣ ਤੇ ਮਜਬੂਰ ਹੈ। ਕੁਰਾਨ ਸ਼ਰੀਫ਼ ਵਿਚ ਸਪਸ਼ਟ ਅੱਖਰਾਂ ਵਿਚ ਇਹ ਲਿਖਿਆ ਹੈ ਕਿ:—

"ਫ਼ਤਾਰੱਲਾਹਿੱਲਾਤੀ ਫ਼ਤਾਰੱਨਾਸਾ ਅਲੈਹਾ" (ਰੂਮ ਰ: ੪)

ਅਰਥਾਤ—ਤੁਸੀਂ ਅੱਲਾਹ ਦੇ ਸਾਜੇ ਹੋਏ "ਸੁਭਾਉ" ਨੂੰ ਧਾਰਨ ਕਰੋ। ਜਿਸ ਅਨੁਸਾਰ ਅੱਲਾਹ ਨੇ ਮਨੁੱਖ ਦੀ ਸਾਜਨਾ ਕੀਤੀ ਹੈ, ਅਰਥਾਤ ਮਨੁੱਖ ਦੇ "ਸੁਭਾਉ" ਵਿਚ ਅੱਲਾਹ ਨੇ ਕਈ ਸੱਚਾਈਆਂ ਰੱਖੀਆਂ ਹੋਈਆਂ ਹਨ ਤੇ ਫ਼ੈਸਲੇ ਦਾ ਬਲ ਦਿੱਤਾ ਹੋਇਆ ਹੈ। ਜਦ→

لَا يَمَسُّهٗۤ اِلَّا الْمُطَهَّرُوْنَ ﴿٧٩﴾

ਇਸ (ਕੁਰਾਨ) ਦੇ ਗੂਹੜ ਭਾਵਾਂ ਨੂੰ ਉਹੋ ਸਮਝਦੇ ਹਨ, ਜੋ ਸੁਸ਼ੀਲ ਹੁੰਦੇ ਹਨ[1] ।੮੦।

تَنْزِيْلٌ مِّنْ رَّبِّ الْعٰلَمِيْنَ ﴿٨٠﴾

ਇਸ ਦਾ ਉਤਰਨਾ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਹੈ ।੮੧।

اَفَبِهٰذَا الْحَدِيْثِ اَنْتُمْ مُّدْهِنُوْنَ ﴿٨١﴾

ਕੀ ਇਸ ਬਾਣੀ ਬਾਰੇ ਤੁਸੀਂ ਹੇਰਾ ਫੇਰੀਆਂ ਤੋਂ ਕੰਮ ਲੈ ਰਹੇ ਹੋ ? ।੮੨।

وَتَجْعَلُوْنَ رِزْقَكُمْ اَنَّكُمْ تُكَذِّبُوْنَ ﴿٨٢﴾

ਅਤੇ ਆਪਣਾ ਹਿੱਸਾ ਤੁਸੀਂ ਕੇਵਲ ਇਹੋ ਬਣਾਇਆ ਹੋਇਆ ਹੈ ਕਿ ਤੁਸੀਂ ਇਸ ਦੀ ਨਿੰਦਾ ਕਰਦੇ ਹੋ ।੮੩।

فَلَوْلَاۤ اِذَا بَلَغَتِ الْحُلْقُوْمَ ﴿٨٣﴾

ਸੋ ਇਹ ਕਿਉਂ ਨਾ ਹੋਇਆ ਕਿ ਜਦ ਤੁਹਾਡੇ ਪ੍ਰਾਣ ਸੰਘ ਤਕ ਆ ਪੁੱਜੇ ।੮੪।

وَاَنْتُمْ حِيْنَئِذٍ تَنْظُرُوْنَ ﴿٨٤﴾

ਅਤੇ ਤੁਸੀਂ ਉਸ ਵੇਲੇ (ਨਿਰਾਸ ਹੋ ਕੇ ਚਾਰੇ ਪਾਸੇ) ਵੇਖਣ ਲਗ ਪਏ (ਕਿ ਤੁਸੀਂ ਆਪਣੇ ਬਚਾਉ ਦਾ ਕੋਈ ਸਾਧਨ ਕਰ ਸਕੋ) ।੮੫।

وَنَحْنُ اَقْرَبُ اِلَيْهِ مِنْكُمْ وَلٰكِنْ لَّا تُبْصِرُوْنَ ﴿٨٥﴾

ਅਤੇ (ਉਸ ਸਮੇਂ ਤੁਹਾਡੇ ਉੱਤੇ ਤੇ ਤੁਹਾਡੇ ਸਾਕ-ਸੰਬੰਧੀਆਂ ਉੱਤੇ ਇਹ ਪਰਗਟ ਹੋ ਗਿਆ ਸੀ ਕਿ) ਅਸੀਂ ਇਸ ਮ੍ਰਿਤਕ ਪ੍ਰਾਣੀ ਦੀ ਜਿੰਦ ਤੋਂ ਖ਼ੁਦ ਤੁਹਾਡੇ ਨਾਲੋਂ ਵੀ ਵਧੇਰੇ ਨੇੜੇ ਹਾਂ, ਪਰ ਤੁਹਾਡੇ ਉੱਤੇ ਇਹ ਅਸਲੀਅਤ ਪਰਗਟ ਨਹੀਂ ਸੀ ।੮੬।

---

←ਮਨੁੱਖ ਉਸ ਤੋਂ ਕੰਮ ਲੈਂਦਾ ਹੈ, ਤਾਂ ਕੁਰਾਨ ਸ਼ਰੀਫ਼ ਦੀਆਂ ਸੱਚਾਈਆਂ ਉਸ ਤੇ ਪਰਗਟ ਹੋ ਜਾਂਦੀਆਂ ਹਨ । ਕਿਉਂਕਿ ਉਹ ਇਕ ਲੁਪਤ ਪੁਸਤਕ, ਅਰਥਾਤ ਮਨੁੱਖੀ ਸੁਭਾਉ, ਵਿਚ ਵਿਦਮਾਨ ਹਨ ।

[1]ਇਸ ਥਾਂ ਮੂਲ ਪਾਠ ਵਿਚ "ਮੱਸਾ" ਪਦ ਹੈ । ਇਸ ਦਾ ਅਰਥ ਛੋਹਣਾ ਹੈ, ਪਰ ਮੁਹਾਵਰੇ ਵਿਚ ਇਸ ਦਾ ਭਾਵ ਇਹ ਹੈ ਕਿ ਕਿਸੇ ਮਜ਼ਮੂਨ ਵਲ ਮਨੁੱਖ ਦਾ ਝੁਕਾਉ ਇੰਨਾ ਹੋਵੇ ਕਿ ਉਸ ਦੀਆਂ ਸਾਰੀਆਂ ਬਰੀਕੀਆਂ ਉਸ ਤੇ ਪਰਗਟ ਹੋਣ ਲਗ ਪੈਣ; ਜਿਹਾ ਕਿ ਉਰਦੂ ਵਿਚ ਇਹ ਮੁਹਾਵਰਾ ਹੈ ਕਿ ਅਮਕੇ ਸੱਜਣ ਨੂੰ ਇਤਿਹਾਸ ਨਾਲ ਮੱਸ ਹੀ ਨਹੀਂ । ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੁੰਦਾ ਕਿ ਇਤਿਹਾਸ ਦੇ ਕਿਸੇ ਇਕ ਮਸਲੇ ਦਾ ਵੀ ਉਸ ਨੂੰ ਪਤਾ ਨਹੀਂ; ਸਗੋਂ ਇਹ ਭਾਵ ਹੁੰਦਾ ਹੈ ਕਿ ਉਸ ਦਾ ਮਨ ਇਤਿਹਾਸ ਵਿਚ ਇੰਨਾ ਪੱਚਿਤ ਨਹੀਂ ਕਿ ਇਤਿਹਾਸ ਦੇ ਸਾਰੇ ਬਰੀਕ ਮਸਲੇ ਉਸ ਤੇ ਪਰਗਟ ਹੋ ਜਾਣ । ਇਸ ਤਰ੍ਹਾਂ ਇਸ ਆਇਤ ਦਾ ਇਹ ਭਾਵ ਹੋਵੇਗਾ ਕਿ ਕੁਰਾਨ ਸ਼ਰੀਫ਼ ਦੇ ਗੂਹੜ ਭਾਵ ਅਜੇਹੇ ਲੋਕਾਂ ਤੇ ਹੀ ਪਰਗਟ ਹੋ ਸਕਦੇ ਹਨ, ਜੋ ਅੱਲਾਹ ਦੇ ਨਜ਼ਦੀਕ ਸੁਸ਼ੀਲ ਕਰਾਰ ਦਿੱਤੇ ਗਏ ਹੋਣ; ਨਾ ਕਿ ਮਨੁੱਖਾਂ ਦੇ ਨਜ਼ਦੀਕ । ਨਹੀਂ ਤਾਂ; ਪ੍ਰਭੂ ਤਾਂ ਜਿਨ੍ਹਾਂ ਨੂੰ ਸਤਿਕਾਰਯੋਗ ਬਜ਼ੁਰਗ ਬਣਾ ਕੇ ਭੇਜਦਾ ਹੈ, ਓਹਨਾਂ ਉੱਤੇ ਇਤਰਾਜ਼ ਕੀਤੇ ਹੀ ਜਾਂਦੇ ਹਨ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਉੱਤੇ ਈਸਾਈ ਲੋਕ ਅੱਜ ਤਕ ਇਤਰਾਜ਼ ਕਰਦੇ ਚਲੇ ਆ ਰਹੇ ਹਨ । ਇਸੇ ਤਰ੍ਹਾਂ ਹਜ਼ਰਤ "ਮੁਹੰਮਦ" ਸਾਹਿਬ ਮਗਰੋਂ ਜੋ ਬਜ਼ੁਰਗ ਹੋਏ ਹਨ, ਓਹਨਾਂ ਤੇ ਵੀ ਲੋਕਾਂ ਵੱਲੋਂ ਇਤਰਾਜ਼ ਹੁੰਦੇ ਆ ਰਹੇ ਹਨ ।

فَلَوْلَآ إِن كُنتُمْ غَيْرَ مَدِينِينَ ﴿٨٦﴾
تَرْجِعُونَهَآ إِن كُنتُمْ صَٰدِقِينَ ﴿٨٧﴾

ਸੋ ਜੇ ਤੁਹਾਨੂੰ ਕੋਈ ਵਟਾਂਦਰਾ ਨਹੀਂ ਮਿਲਣਾ ਸੀ ਤੇ ਤੁਸੀਂ ਆਪਣੇ ਇਸ ਦਾਅਵੇ ਵਿਚ ਸੱਚੇ ਸੀ, ਤਾਂ ਇਹ ਕਿਉਂ ਨਾ ਹੋਇਆ ਕਿ ਤੁਸੀਂ ਉਸ ਹਾਲਤ ਨੂੰ (ਜੋ ਮਰਨ ਸਮੇਂ ਆਉਂਦੀ ਹੈ) ਵਾਪਸ ਮੋੜ ਦਿੰਦੇ ? ।੮੭-੮੮।

فَأَمَّآ إِن كَانَ مِنَ ٱلْمُقَرَّبِينَ ﴿٨٨﴾

ਸੋ ਜਿਹੜਾ ਪ੍ਰਭੂ ਦਾ ਨਿਕਟ ਵਰਤੀ ਹੈ ।੮੯।

فَرَوْحٌ وَرَيْحَانٌ وَجَنَّتُ نَعِيمٍ ﴿٨٩﴾

ਉਸ ਦੇ ਵਾਸਤੇ ਤਾਂ ਸੁਖ ਤੇ ਆਰਾਮ ਨੀਅਤ ਹੈ ਅਤੇ ਹਿਸੇ ਤਰ੍ਹਾਂ ਪਦਾਰਥਾਂ ਭਰਿਆ ਸਵਰਗ ।੯੦।

وَأَمَّآ إِن كَانَ مِنْ أَصْحَٰبِ ٱلْيَمِينِ ﴿٩٠﴾

ਅਤੇ ਜੇ ਉਹ ਪ੍ਰਾਣੀ ਸੱਜੇ ਧੜੇ ਦੇ ਲੋਕਾਂ ਵਿੱਚੋਂ ਹੋ ।੯੧ ।

فَسَلَٰمٌ لَّكَ مِنْ أَصْحَٰبِ ٱلْيَمِينِ ﴿٩١﴾

ਤਾਂ ਉਸ ਨੂੰ ਇਹ ਕਿਹਾ ਜਾਏਗਾ ਕਿ ਹੇ ਸੱਜੇ ਧੜੇ ਵਾਲੇ ਪ੍ਰਾਣੀ ! ਤੇਰੇ ਉੱਤੇ ਸਦਾ ਸਲਾਮਤੀ ਹੋਵੇ ।੯੨।

وَأَمَّآ إِن كَانَ مِنَ ٱلْمُكَذِّبِينَ ٱلضَّآلِّينَ ﴿٩٢﴾

ਅਤੇ ਜੇ ਉਹ ਮ੍ਰਿਤਕ ਪ੍ਰਾਣੀ ਸੱਚਾਈ ਦੀ ਨਿੰਦਾ ਕਰਨ ਵਾਲਿਆਂ ਤੇ ਕੁਰਾਹੀਆਂ ਵਿੱਚੋਂ ਹੋਵੇਗਾ ।੯੩।

فَنُزُلٌ مِّنْ حَمِيمٍ ﴿٩٣﴾

ਤਾਂ ਅਜਿਹੇ ਪ੍ਰਾਣੀ ਦੀ ਤੱਤੇ ਪਾਣੀ ਨਾਲ ਪ੍ਰਾਹੁਣਾ-ਚਾਰੀ ਕੀਤੀ ਜਾਏਗੀ ।੯੪।

وَتَصْلِيَةُ جَحِيمٍ ﴿٩٤﴾

ਤੇ ਟਿਕਾਣੇ ਦੇ ਤੌਰ ਤੇ ਉਸ ਨੂੰ ਨਰਕ ਦਿੱਤਾ ਜਾਏਗਾ ।੯੫।

إِنَّ هَٰذَا لَهُوَ حَقُّ ٱلْيَقِينِ ﴿٩٥﴾

ਇਹ (ਗੱਲ) ਅਟੱਲ[1] ਸੱਚਾਈ ਅਨੁਸਾਰ ਹੈ ।੯੬।

فَسَبِّحْ بِٱسْمِ رَبِّكَ ٱلْعَظِيمِ ﴿٩٦﴾ ع

ਸੋ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਉਸ ਦੇ ਸੱਚੇ ਗੁਣਾਂ ਦੇ ਵਰਣਨ ਨਾਲ[2] ਕਰਦਾ ਰਹੁ ।੯੭। (ਰਕੂਅ ੩)

---

[1]ਇਸ ਦੇ ਵਿਸਥਾਰ ਲਈ "ਇਸਲਾਮੀ ਅਸੂਲ ਦੀ ਫਲਾਸਫੀ" ਦਾ ਪੰਨਾ ੯੪ ਤੇ ੯੫ ਵੇਖੋ ।

[2]ਅਰਥਾਤ ਆਪਣੇ ਸਾਜਨਹਾਰ ਦੇ ਯਥਾਰਥਕ ਗੁਣਾਂ ਨਾਲ ਉਹਦੀ ਪਵਿੱਤਰਤਾ ਵਰਨਣ ਕਰ ।




# (੫੭) ਸੂਰਤ-ਅਲ-ਹਦੀਦ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੦ ਆਇਤਾਂ ਤੇ ੪ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

سَبَّحَ لِلّٰهِ مَا فِي السَّمٰوٰتِ وَالْاَرْضِ ۚ وَهُوَ
الْعَزِيْزُ الْحَكِيْمُ ②

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਅੱਲਾਹ ਦਾ ਸਿਮਰਨ ਕਰ ਰਿਹਾ ਹੈ ਉਹ ਵੱਡਾ ਬਲਵਾਨ ਤੇ ਯੁਕਤੀਮਾਨ ਹੈ।੨।

لَهٗ مُلْكُ السَّمٰوٰتِ وَالْاَرْضِ ۚ يُحْيٖ وَيُمِيْتُ ۚ
وَهُوَ عَلٰى كُلِّ شَيْءٍ قَدِيْرٌ ③

ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਉਸੇ ਦੀ ਹੈ। ਉਹੋ ਜਿਵਾਲਨਹਾਰ ਤੇ ਮਾਰਨਹਾਰ ਹੈ, ਅਰਥਾਤ ਉਹ ਸਰਬ ਕਲਾ ਸਮਰਥ ਹੈ।੩।

هُوَ الْاَوَّلُ وَالْاٰخِرُ وَالظَّاهِرُ وَالْبَاطِنُ ۚ وَهُوَ
بِكُلِّ شَيْءٍ عَلِيْمٌ ④

ਉਹ ਆਦਿ ਵੀ ਹੈ ਤੇ ਅੰਤ ਵੀ ਹੈ ਅਤੇ ਗੁਪਤ ਵੀ ਹੈ ਤੇ ਪਰਗਟ ਵੀ ਹੈ। ਉਹ ਹਰੇਕ ਚੀਜ਼ ਦਾ ਜਾਣਨਹਾਰ ਹੈ।੪।

هُوَ الَّذِيْ خَلَقَ السَّمٰوٰتِ وَالْاَرْضَ فِيْ سِتَّةِ
اَيَّامٍ ثُمَّ اسْتَوٰى عَلَى الْعَرْشِ ۚ يَعْلَمُ مَا يَلِجُ

ਉਸੇ ਨੇ ਹੀ ਸਾਰੇ ਅਕਾਸ਼ ਤੇ ਪਤਾਲ ਛੇ ਸਮਿਆਂ ਵਿਚ ਸਾਜੇ ਹਨ। ਫੇਰ ਅਰਸ਼ ਤੇ ਪੱਕਿਆਈ ਨਾਲ ਬਿਰਾਜਮਾਨ ਹੋ ਗਿਆ ਹੈ। ਉਹ ਉਸ ਦਾ ਵੀ ਜਾਣਨਹਾਰ ਹੈ, ਜੋ ਧਰਤੀ ਵਿਚ ਸਮਾਉਂਦਾ ਹੈ[1]

[1]ਵੇਖੋ ਸੂਰਤ ਸਬਾ ਆਇਤ ਤੀਜੀ ਦਾ ਨੋਟ ਨੰ: ੩।

فِي الْأَرْضِ وَمَا يَخْرُجُ مِنْهَا وَمَا يَنْزِلُ مِنَ السَّمَاءِ وَمَا يَعْرُجُ فِيهَا ۖ وَهُوَ مَعَكُمْ أَيْنَ مَا كُنْتُمْ ۚ وَاللَّهُ بِمَا تَعْمَلُونَ بَصِيرٌ ٤

ਤੇ ਉਸ ਦਾ ਵੀ ਜੋ ਉਸ ਵਿੱਚੋਂ ਉਪਜਦਾ ਹੈ, ਅਰਥਾਤ ਉਸ ਦਾ ਵੀ ਜੋ ਅਕਾਸ਼ ਤੋਂ ਉਤਰਦਾ ਹੈ ਤੇ ਉਸ ਦਾ ਵੀ ਜੋ ਉਸ ਵਲ ਚੜ੍ਹਦਾ ਹੈ ਅਤੇ ਤੁਸੀਂ ਜਿੱਥੇ ਵੀ ਜਾਂਦੇ ਹੋ, ਉਹ ਤੁਹਾਡੇ ਨਾਲ ਹੀ ਰਹਿੰਦਾ ਹੈ, ਅਰਥਾਤ ਅੱਲਾਹ ਤੁਹਾਡੇ (ਸਾਰੇ) ਕਰਮਾਂ ਦਾ ਵੇਖਣਹਾਰ ਹੈ ।੪।

لَهُ مُلْكُ السَّمَاوَاتِ وَالْأَرْضِ ۚ وَإِلَى اللَّهِ تُرْجَعُ الْأُمُورُ ٥

(ਅਤੇ) ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਪਾਤਸ਼ਾਹੀ ਉਸੇ ਦੀ ਹੈ ਤੇ ਸਾਰੀਆਂ ਗੱਲਾਂ (ਫ਼ੈਸਲੇ ਲਈ) ਉਸੇ ਦੇ ਹਜ਼ੂਰ ਹੀ ਪਰਤਾਈਆਂ ਜਾਣਗੀਆਂ ।੫।

يُولِجُ اللَّيْلَ فِي النَّهَارِ وَيُولِجُ النَّهَارَ فِي اللَّيْلِ ۚ وَهُوَ عَلِيمٌ بِذَاتِ الصُّدُورِ ٦

ਉਹ ਰਾਤ ਨੂੰ ਦਿਨ ਵਿਚ ਤੇ ਦਿਨ ਨੂੰ ਰਾਤ ਵਿਚ ਦਾਖ਼ਲ ਕਰਦਾ ਰਹਿੰਦਾ ਹੈ ਅਤੇ ਘਟ ਘਟ ਦਾ ਜਾਣਨਹਾਰ ਹੈ ।੬।

آمِنُوا بِاللَّهِ وَرَسُولِهِ وَأَنْفِقُوا مِمَّا جَعَلَكُمْ مُسْتَخْلَفِينَ فِيهِ ۖ فَالَّذِينَ آمَنُوا مِنْكُمْ وَأَنْفَقُوا لَهُمْ أَجْرٌ كَبِيرٌ ٧

ਹੇ ਲੋਕੋ ! ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰੋ ਅਤੇ ਜਿਨ੍ਹਾਂ (ਜਾਇਦਾਦਾਂ) ਦਾ (ਪਹਿਲੀਆਂ ਜਾਤੀਆਂ ਮਗਰੋਂ) ਤੁਹਾਨੂੰ ਮਾਲਕ ਬਣਾਇਆ ਗਿਆ ਹੈ, ਓਹਨਾਂ ਵਿੱਚੋਂ ਖ਼ਰਚ ਕਰਦੇ ਰਹੋ ਅਤੇ ਤੁਹਾਡੇ ਵਿੱਚੋਂ ਜੋ ਸ਼ਰਧਾਲੂ ਹਨ ਅਤੇ ਅੱਲਾਹ ਦੇ ਰਾਹ ਵਿਚ ਖ਼ਰਚ ਕਰਦੇ ਰਹਿੰਦੇ ਹਨ, ਓਹਨਾਂ ਨੂੰ ਬਹੁਤ ਵੱਡਾ ਫਲ ਮਿਲੇਗਾ ।੭।

وَمَا لَكُمْ لَا تُؤْمِنُونَ بِاللَّهِ ۙ وَالرَّسُولُ يَدْعُوكُمْ لِتُؤْمِنُوا بِرَبِّكُمْ وَقَدْ أَخَذَ مِيثَاقَكُمْ إِنْ كُنْتُمْ مُؤْمِنِينَ ٨

ਅਤੇ ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਨਹੀਂ ਕਰਦੇ ਅਤੇ ਅੱਲਾਹ ਦਾ ਰਸੂਲ ਤੁਹਾਨੂੰ ਕੇਵਲ ਇਸ ਲਈ ਸੱਦਦਾ ਹੈ ਕਿ ਤੁਸੀਂ ਆਪਣੇ ਸਾਜਨਹਾਰ ਤੇ ਪਾਲਨ-ਹਾਰ ਤੇ ਸ਼ਰਧਾ ਧਾਰਨ ਕਰ ਲਓ ਅਤੇ ਜੇ ਤੁਸੀਂ ਸ਼ਰਧਾਲੂ ਹੋ, ਤਾਂ ਅੱਲਾਹ ਤੁਹਾਥੋਂ ਇਕ ਬਚਨ ਲੈ ਚੁੱਕਾ ਹੈ[1] ।੮।

---

[1]ਅਰਥਾਤ—ਠੀਕ ਸੁਭਾਉ ਵਿਚ ਅੱਲਾਹ ਤੇ ਸ਼ਰਧਾ ਧਾਰਨ ਕਰਨਾ ਤੇ ਉਸ ਵਲ ਜਾਣਾ ਲੁਪਤ ਰੱਖਿਆ ਗਿਆ ਹੈ ।

هُوَ الَّذِىْ يُنَزِّلُ عَلٰى عَبْدِهٖٓ اٰيٰتٍۢ بَيِّنٰتٍ لِّيُخْرِجَكُمْ مِّنَ الظُّلُمٰتِ اِلَى النُّوْرِ ۗ وَاِنَّ اللّٰهَ بِكُمْ لَرَءُوْفٌ رَّحِيْمٌ ⑩

ਉਹੋ ਹੀ ਹੈ, ਜੋ ਆਪਣੇ ਬੰਦਿਆਂ ਉੱਤੇ ਸਪਸ਼ਟ ਚਮਤਕਾਰ ਉਤਾਰਿਆ ਕਰਦਾ ਹੈ, ਜਿਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਓਹਨਾਂ ਚਮਤਕਾਰਾਂ ਦੇ ਰਾਹੀਂ ਤੁਹਾਨੂੰ ਅੰਧਕਾਰਾਂ ਵਿੱਚੋਂ ਕੱਢ ਕੇ ਪ੍ਰਕਾਸ਼ ਵਲ ਲੈ ਜਾਂਦਾ ਹੈ, ਅਰਥਾਤ ਅੱਲਾਹ ਨਿਰਸੰਦੇਹ ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹੈ ।੧੦।

وَمَا لَكُمْ اَلَّا تُنْفِقُوْا فِىْ سَبِيْلِ اللّٰهِ وَلِلّٰهِ مِيْرَاثُ السَّمٰوٰتِ وَالْاَرْضِ ۗ لَا يَسْتَوِىْ مِنْكُمْ مَّنْ اَنْفَقَ مِنْ قَبْلِ الْفَتْحِ وَقٰتَلَ ۗ اُولٰٓئِكَ اَعْظَمُ دَرَجَةً مِّنَ الَّذِيْنَ اَنْفَقُوْا مِنْۢ بَعْدُ وَقٰتَلُوْا ۗ وَكُلًّا وَّعَدَ اللّٰهُ الْحُسْنٰى ۗ وَاللّٰهُ بِمَا تَعْمَلُوْنَ خَبِيْرٌ ⑪ ع

ਅਤੇ ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅੱਲਾਹ ਦੇ ਰਾਹ ਵਿਚ ਖ਼ਰਚ ਨਹੀਂ ਕਰਦੇ; ਹਾਲਾਂਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਦੀ ਮਾਲਕੀ[1] ਅੱਲਾਹ ਦੀ ਹੀ ਹੈ। ਹੇ ਸ਼ਰਧਾਲੂਓ ! ਫ਼ਤਹ ਤੋਂ ਪਹਿਲਾਂ ਜਿਸ ਨੇ ਅੱਲਾਹ ਦੇ ਮਾਰਗ ਵਿਚ ਖ਼ਰਚ ਕੀਤਾ ਹੈ ਅਤੇ ਉਸ ਦੇ ਮਾਰਗ ਵਿਚ ਯੁੱਧ ਵੀ ਕੀਤਾ ਹੈ ਉਹ ਉਸ ਜਿਹਾ ਨਹੀਂ ਹੋ ਸਕਦਾ, ਜਿਸ ਨੇ ਫ਼ਤਹ ਤੋਂ ਮਗਰੋਂ ਖ਼ਰਚ ਕੀਤਾ ਹੈ ਤੇ ਫ਼ਤਹ ਤੋਂ ਮਗਰੋਂ ਯੁੱਧ ਕੀਤਾ ਹੈ, ਅਰਥਾਤ ਫ਼ਤਹ ਤੋਂ ਪਹਿਲਾਂ ਖ਼ਰਚ ਕਰਨ ਵਾਲੇ ਤੇ ਯੁੱਧ ਕਰਨ ਵਾਲੇ ਦਰਜੇ ਵਿਚ ਵੱਡੇ ਉੱਚੇ ਹਨ ਅਤੇ ਅੱਲਾਹ ਨੇ ਦੋਹਾਂ ਤਰ੍ਹਾਂ ਦੇ ਲੋਕਾਂ ਨਾਲ ਨੇਕੀ ਦਾ ਬਚਨ ਕੀਤਾ ਹੈ, ਅਰਥਾਤ ਅੱਲਾਹ ਤੁਹਾਡੀਆਂ ਕਰਣੀਆਂ ਤੋਂ ਵੱਡਾ ਖ਼ਬਰਦਾਰ ਹੈ ।੧੧।

(ਰਕੂਅ ੧)

مَنْ ذَا الَّذِىْ يُقْرِضُ اللّٰهَ قَرْضًا حَسَنًا فَيُضٰعِفَهٗ لَهٗ وَلَهٗٓ اَجْرٌ كَرِيْمٌ ⑫

ਉਹ ਕਿਹੜਾ ਹੈ ? ਜੋ ਅੱਲਾਹ ਦੇ ਵਾਸਤੇ ਆਪਣੇ ਧਨ-ਪਦਾਰਥ ਦਾ ਇਕ ਚੰਗਾ ਹਿੱਸਾ ਕੱਢ ਕੇ ਅਰਪਣ ਕਰਦਾ ਹੈ ? ਉਸ ਵਾਸਤੇ ਇਕ ਸਤਿਕਾਰਯੋਗ ਵਟਾਂਦਰਾ ਨੀਅਤ ਹੈ ।੧੨।

يَوْمَ تَرَى الْمُؤْمِنِيْنَ وَالْمُؤْمِنٰتِ يَسْعٰى نُوْرُهُمْ

ਜਿਸ ਦਿਨ ਤੂੰ ਸ਼ਰਧਾਲੂ ਮਰਦਾਂ ਤੇ ਸ਼ਰਧਾਲੂ ਤੀਵੀਆਂ ਨੂੰ ਵੇਖੇਂਗਾ ਕਿ ਓਹਨਾਂ ਦਾ ਨੂਰ ਓਹਨਾਂ ਦੇ ਅੱਗੇ ਵੀ ਤੇ ਓਹਨਾਂ ਦੇ ਸੱਜੇ ਵੀ ਨਸਦਾ ਜਾਏਗਾ

[1] ਅਰਥਾਤ—ਇਸ ਮਾਤਲੋਕ ਵਿਚ ਜੋ ਕੁਝ ਵੀ ਮਨੁੱਖ ਦੇ ਕੋਲ ਹੈ, ਓਹ ਓੜਕ ਉਸ ਨੂੰ ਛੱਡ ਕੇ ਮਰ ਜਾਏਗਾ ਅਤੇ ਅੰਤ ਪ੍ਰਭੂ ਦੇ ਕਬਜ਼ੇ ਵਿਚ ਹੀ ਆਏਗਾ ।

بَيْنَ اَيْدِيْهِمْ وَبِاَيْمَانِهِمْ بُشْرٰىكُمُ الْيَوْمَ جَنّٰتٌ تَجْرِيْ مِنْ تَحْتِهَا الْاَنْهٰرُ خٰلِدِيْنَ فِيْهَا ذٰلِكَ هُوَ الْفَوْزُ الْعَظِيْمُ ⑬

(ਤੇ ਅੱਲਾਹ ਤੇ ਉਸ ਦੇ ਫ਼ਰਿਸ਼ਤੇ ਇਹ ਕਹਿਣਗੇ ਕਿ ਅੱਜ ਤੁਹਾਨੂੰ ਕਿਸਮ ਕਿਸਮ ਦੇ ਸਵਰਗਾਂ ਦੀ ਖ਼ੁਸ਼ਖ਼ਬਰੀ ਦਿੱਤੀ ਜਾਂਦੀ ਹੈ। (ਅਜੇਹੇ ਸਵਰਗ) ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਏਹ (ਖ਼ੁਸ਼ਖ਼ਬਰੀ ਪ੍ਰਾਪਤ ਕਰਨ ਵਾਲੇ) ਲੋਕ ਓਹਨਾਂ ਸਵਰਗਾਂ ਵਿਚ ਹੀ ਸਦਾ ਰਹਿਣਗੇ, ਅਰਥਾਤ ਇਹ ਵੱਡੀ ਸਫਲਤਾ ਹੈ ।੧੩।

يَوْمَ يَقُوْلُ الْمُنٰفِقُوْنَ وَالْمُنٰفِقٰتُ لِلَّذِيْنَ اٰمَنُوا انْظُرُوْنَا نَقْتَبِسْ مِنْ نُّوْرِكُمْ قِيْلَ ارْجِعُوْا وَرَآءَكُمْ فَالْتَمِسُوْا نُوْرًا فَضُرِبَ بَيْنَهُمْ بِسُوْرٍ لَّهٗ بَابٌ بَاطِنُهٗ فِيْهِ الرَّحْمَةُ وَظَاهِرُهٗ مِنْ قِبَلِهِ الْعَذَابُ ⑭

ਜਿਸ ਦਿਨ ਕਪਟੀ ਮਰਦ ਤੇ ਕਪਟੀ ਤੀਵੀਆਂ ਸ਼ਰਧਾਲੂਆਂ ਨੂੰ ਇਹ ਕਹਿਣਗੀਆਂ ਕਿ ਰਤਾ ਸਾਡੀ ਵੀ ਉਡੀਕ ਕਰੋ। ਅਸੀਂ ਤੁਹਾਡੇ ਨੂਰ ਤੋਂ ਚਾਨਣਾ ਪ੍ਰਾਪਤ ਕਰ ਲਈਏ। ਉਸ ਵੇਲੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਆਪਣੇ ਪਿਛਲੇ[1] ਪਾਸੇ ਪਰਤ ਜਾਓ ਉੱਥੇ ਜਾ ਕੇ ਨੂਰ ਦੀ ਢੂੰਡ ਕਰੋ। ਫੇਰ (ਅੱਲਾਹ ਵੱਲੋਂ) ਓਹਨਾਂ ਤੇ ਸ਼ਰਧਾਲੂਆਂ ਦੇ ਵਿਚਾਲੇ ਇਕ ਕੰਧ ਖੜੀ ਕਰ ਦਿੱਤੀ ਜਾਏਗੀ, ਜਿਸ ਵਿਚ ਇਕ ਦਰਵਾਜ਼ਾ ਹੋਵੇਗਾ। ਉਸ ਦੇ ਅੰਦਰ[2] (ਪ੍ਰਭੂ ਦੀ) ਮਿਹਰ ਦਾ ਨਜ਼ਾਰਾ ਹੋਵੇਗਾ ਤੇ ਉਸ ਦੇ ਬਾਹਰਲੇ ਪਾਸੇ ਸਾਮ੍ਹਣੇ (ਵਲ) ਕਸ਼ਟ ਦਿੱਸ ਰਿਹਾ ਹੋਵੇਗਾ ।੧੪।

يُنَادُوْنَهُمْ اَلَمْ نَكُنْ مَّعَكُمْ قَالُوْا بَلٰى وَلٰكِنَّكُمْ فَتَنْتُمْ اَنْفُسَكُمْ وَتَرَبَّصْتُمْ

ਓਹ (ਕਪਟੀ) ਸ਼ਰਧਾਲੂਆਂ ਨੂੰ ਦੁਹਾਈ ਦੇ ਕੇ ਇਹ ਕਹਿਣਗੇ ਕਿ ਕੀ ਅਸੀਂ ਤੁਹਾਡੇ ਨਾਲ ਨਹੀਂ ਸੀ? ਓਹ (ਸ਼ਰਧਾਲੂ) ਇਹ ਉੱਤਰ ਦੇਣਗੇ ਕਿ ਹਾਂ, ਹਾਂ, ਪਰ ਤੁਸੀਂ ਆਪਣੇ ਆਪ ਨੂੰ ਆਪ ਹੀ ਕਸ਼ਟ ਵਿਚ ਪਾਇਆ ਹੈ, ਅਰਥਾਤ ਤੁਸੀਂ (ਸਾਡੀ ਤਬਾਹੀ ਦੀ) ਉਡੀਕ ਕਰਦੇ ਰਹੇ ਸੀ ਤੇ ਸ਼ੱਕ ਤੋਂ ਕੰਮ ਲੈਂਦੇ

[1]ਅਰਥਾਤ—ਪਰਲੋਕ ਵਿਚ ਨੂਰ ਇਸ ਲੋਕ ਦੇ ਕਰਮਾਂ ਦੇ ਸਿੱਟੇ ਵਿਚ ਪ੍ਰਾਪਤ ਹੁੰਦਾ ਹੈ। ਜੇ ਤੁਹਾਨੂੰ ਸਮਰਥਾ ਹੈ, ਤਾਂ ਮਾਤਲੋਕ ਵਿਚ ਪਰਤ ਜਾਓ।

[2]ਅਰਥਾਤ—ਜਿਧਰ ਸ਼ਰਧਾਲੂ ਜਾਣਗੇ, ਉਧਰ ਹੀ ਮਿਹਰ ਹੋਵੇਗੀ ਤੇ ਇਨਕਾਰੀਆਂ ਦੇ ਪਿੱਛੇ ਕਸ਼ਟ ਹੋਵੇਗਾ, ਜਿਸ ਤੋਂ ਓਹ ਨੱਸ ਕੇ ਆਉਣਗੇ, ਪਰ ਉਸ ਨੂੰ ਆਪਣੇ ਪਿੱਛੋਂ ਨਹੀਂ ਛੱਡ ਸਕਣਗੇ।

وَارْتَبْتُمْ وَغَرَّتْكُمُ الْاَمَانِيُّ حَتّٰى جَآءَ اَمْرُ اللّٰهِ وَغَرَّكُمْ بِاللّٰهِ الْغَرُوْرُ ⑭

ਰਹੇ ਸੀ। ਤੁਹਾਡੀਆਂ ਆਸਾਂ ਤੁਹਾਨੂੰ ਉਦੋਂ ਤਕ ਧੋਖਾ ਦਿੰਦੀਆਂ ਰਹੀਆਂ ਸਨ ਕਿ ਅੱਲਾਹ ਦਾ ਫ਼ੈਸਲਾ ਆ ਗਿਆ ਸੀ, ਅਰਥਾਤ ਅੱਲਾਹ ਦੇ ਸਾਰੇ ਕਾਰਜਾਂ ਬਾਰੇ "ਸ਼ੈਤਾਨ" ਤੁਹਾਨੂੰ ਧੋਖਾ ਦਿੰਦਾ ਰਿਹਾ ਸੀ।੧੫।

فَالْيَوْمَ لَا يُؤْخَذُ مِنْكُمْ فِدْيَةٌ وَّلَا مِنَ الَّذِيْنَ كَفَرُوْا ۭ مَاْوٰىكُمُ النَّارُ ۭ هِيَ مَوْلٰىكُمْ ۭ وَبِئْسَ الْمَصِيْرُ ⑮

ਸੋ ਅੱਜ ਦੇ ਦਿਹਾੜੇ (ਹੇ ਕਪਟੀਓ !) ਨਾ ਤੁਹਾਥੋਂ ਤੇ ਨਾ ਇਨਕਾਰੀਆਂ ਤੋਂ ਕੋਈ ਵਟਾਂਦਰਾ ਲਿਆ ਜਾਏਗਾ। ਤੁਸੀਂ ਸਾਰਿਆਂ ਦਾ ਟਿਕਾਣਾ ਨਰਕ ਹੈ। ਉਹੋ ਤੁਹਾਡੇ ਸਦਾ ਦੇ ਸੰਬੰਧ ਵਾਲੀ ਚੀਜ਼ ਹੈ ਅਤੇ ਉਹ ਬਹੁਤ ਹੀ ਭੈੜਾ ਟਿਕਾਣਾ ਹੈ।੧੬।

اَلَمْ يَاْنِ لِلَّذِيْنَ اٰمَنُوْٓا اَنْ تَخْشَعَ قُلُوْبُهُمْ لِذِكْرِ اللّٰهِ وَمَا نَزَلَ مِنَ الْحَقِّ ۙ وَلَا يَكُوْنُوْا كَالَّذِيْنَ اُوْتُوا الْكِتٰبَ مِنْ قَبْلُ فَطَالَ عَلَيْهِمُ الْاَمَدُ فَقَسَتْ قُلُوْبُهُمْ ۭ وَكَثِيْرٌ مِّنْهُمْ فٰسِقُوْنَ ⑯

ਹੁਣ ਅਸੀਂ ਸ਼ਰਧਾਲੂਆਂ ਨੂੰ ਇਹ ਕਹਿੰਦੇ ਹਾਂ ਕਿ ਕੀ ਅਜੇ ਤਕ ਓਹਨਾਂ ਦੇ ਦਿਲ ਅੱਲਾਹ ਦੇ ਸਿਮਰਨ ਕਰਨ ਲਈ ਤੇ ਉਸ ਦੀ ਬਾਣੀ (ਪੜ੍ਹਨ) ਲਈ— ਜੋ ਸੱਚਾਈ (ਤੇ ਯੁਕਤੀਆਂ) ਭਰਪੂਰ ਉਤਰੀ ਹੈ— ਨਿਮਰਤਾ ਧਾਰਨ ਨਹੀਂ ਕਰਦੇ ਅਤੇ (ਸ਼ਰਧਾਲੂਆਂ ਨੂੰ) ਚਾਹੀਦਾ ਹੈ ਕਿ ਓਹ ਓਹਨਾਂ ਲੋਕਾਂ ਜੇਹੇ ਨਾ ਬਣਨ, ਜਿਨ੍ਹਾਂ ਨੂੰ ਓਹਨਾਂ ਤੋਂ ਪਹਿਲਾਂ ਪੁਸਤਕ ਦਿੱਤੀ ਗਈ ਸੀ, ਪਰ (ਅੱਲਾਹ ਦੀ ਮਿਹਰ ਦਾ) ਸਮਾਂ ਓਹਨਾਂ ਲਈ ਲੰਮਾ ਹੋ ਗਿਆ ਸੀ, ਜਿਸ ਦੇ ਸਿੱਟੇ ਵਿਚ ਓਹ ਕਠੋਰ-ਚਿਤ ਹੋ ਗਏ ਸਨ, ਅਰਥਾਤ ਓਹਨਾਂ ਵਿੱਚੋਂ ਵਧੇਰੇ ਲੋਕ ਮਨਮੁਖ ਹੋ ਗਏ ਸਨ।੧੭।

اِعْلَمُوْٓا اَنَّ اللّٰهَ يُحْيِ الْاَرْضَ بَعْدَ مَوْتِهَا ۭ قَدْ بَيَّنَّا لَكُمُ الْاٰيٰتِ لَعَلَّكُمْ تَعْقِلُوْنَ ⑰

ਇਹ ਚੇਤੇ ਰੱਖੋ ਕਿ ਅੱਲਾਹ ਧਰਤੀ ਨੂੰ ਉਸ ਦੇ ਮਰਨ ਮਗਰੋਂ ਮੁੜ ਸੁਰਜੀਤ ਕਰਦਾ ਹੈ। ਅਸੀਂ ਤੁਹਾਡੇ ਵਾਸਤੇ ਆਪਣੇ ਚਮਤਕਾਰ ਵਿਸਥਾਰ ਨਾਲ ਵਰਣਨ ਕਰ ਦਿੱਤੇ ਹਨ; ਤਾਂ ਜੁ ਤੁਸੀਂ ਵੀਚਾਰ ਤੋਂ ਕੰਮ ਲੈ ਸਕੋ।੧੮।

اِنَّ الْمُصَّدِّقِيْنَ وَالْمُصَّدِّقٰتِ وَاَقْرَضُوا

ਬੇਸ਼ੱਕ ਦਾਨ-ਪੁੰਨ ਕਰਨ ਵਾਲੇ ਮਰਦ ਤੇ ਦਾਨ-ਪੁੰਨ ਕਰਨ ਵਾਲੀਆਂ ਤੀਵੀਆਂ, ਅਰਥਾਤ ਓਹ ਲੋਕ

اللّٰهَ قَرْضًا حَسَنًا يُّضٰعَفُ لَهُمْ وَلَهُمْ
اَجْرٌ كَرِيْمٌ ⑲

ਜਿਨ੍ਹਾਂ ਨੇ ਅੱਲਾਹ ਵਾਸਤੇ ਆਪਣੇ ਧਨ ਦਾ ਇਕ ਚੰਗਾ ਹਿੱਸਾ ਕੱਢ ਕੇ ਅੱਡ ਕਰ ਦਿੱਤਾ ਹੈ, ਓਹਨਾਂ ਦੇ ਧਨ ਵਿਚ ਉਸ ਦੇ ਵਟਾਂਦਰੇ ਵਿਚ ਵਾਧਾ ਕੀਤਾ ਜਾਏਗਾ ਅਤੇ ਓਹਨਾਂ ਨੂੰ ਸਤਿਕਾਰ ਭਰਿਆ ਵਟਾਂਦਰਾ ਦਿੱਤਾ ਜਾਏਗਾ ।੧੯।

وَالَّذِيْنَ اٰمَنُوْا بِاللّٰهِ وَرُسُلِهٖۤ اُولٰٓئِكَ هُمُ الصِّدِّيْقُوْنَ
وَالشُّهَدَآءُ عِنْدَ رَبِّهِمْ لَهُمْ اَجْرُهُمْ وَنُوْرُهُمْ
وَالَّذِيْنَ كَفَرُوْا وَكَذَّبُوْا بِاٰيٰتِنَآ اُولٰٓئِكَ اَصْحٰبُ
الْجَحِيْمِ ⑳ ع ٢

ਅਤੇ ਜਿਨ੍ਹਾਂ ਨੇ ਅੱਲਾਹ ਤੇ ਉਸ ਦੇ ਰਸੂਲਾਂ ਉੱਤੇ ਸ਼ਰਧਾ ਧਾਰਨ ਕੀਤੀ ਸੀ, ਓਹਨਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਸਚਿਆਰ (ਸਿੱਦੀਕ) ਤੇ ਸ਼ਹੀਦ ਦੀ ਪਦਵੀ ਪ੍ਰਾਪਤ ਕੀਤੀ ਸੀ ।[1] ਓਹਨਾਂ ਨੂੰ ਓਹਨਾਂ ਦਾ ਵਟਾਂਦਰਾ ਪੂਰਾ ਪੂਰਾ ਮਿਲੇਗਾ, ਅਰਥਾਤ ਓਹਨਾਂ ਨੂੰ ਓਹਨਾਂ ਦਾ ਨੂਰ ਮਿਲੇਗਾ ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਹੈ ਅਤੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈ, ਓਹ ਨਰਕਗਾਮੀ ਹੋਣਗੇ ।੨੦। (ਰਕੂਅ ੨)

اِعْلَمُوْٓا اَنَّمَا الْحَيٰوةُ الدُّنْيَا لَعِبٌ وَّلَهْوٌ وَّزِيْنَةٌ
وَّتَفَاخُرٌۢ بَيْنَكُمْ وَتَكَاثُرٌ فِى الْاَمْوَالِ وَالْاَوْلَادِ

ਹੇ ਲੋਕੋ ! ਇਹ ਜਾਣ ਲਓ ਕਿ ਇਸ ਲੋਕ ਦਾ ਜੀਵਨ ਇਕ ਖੇਡ-ਤਮਾਸ਼ਾ ਤੇ ਦਿਲ-ਪਰਚਾਵਾ ਹੀ ਹੈ, ਅਰਥਾਤ ਸਜਾਵਟ ਪ੍ਰਾਪਤ ਕਰਨ ਤੇ ਪਰਸਪਰ ਅਭਿਮਾਨ ਕਰਨ ਅਤੇ ਇਕ ਦੂਜੇ ਉੱਤੇ ਧਨ ਤੇ

---

[1]ਕਈ ਲੋਕ ਇਹ ਵੀਚਾਰ ਰੱਖਦੇ ਹਨ ਕਿ ਅੱਲਾਹ ਤੇ ਉਸ ਦੇ ਰਸੂਲਾਂ ਤੇ ਸ਼ਰਧਾ ਧਾਰਨ ਦੇ ਸਿੱਟੇ ਵਿਚ ਮਨੁੱਖ ਕੇਵਲ ਸਿੱਦੀਕ (ਸਚਿਆਰ) ਤੇ ਸ਼ਹੀਦ ਦੀ ਪਦਵੀ ਹੀ ਪ੍ਰਾਪਤ ਕਰ ਸਕਦਾ ਹੈ, ਨਬੁੱਵਤ ਦੇ ਦਰਜੇ ਤਕ ਨਹੀਂ ਪੁੱਜ ਸਕਦਾ । ਓਹਨਾਂ ਦੇ ਸਮਝਾਉਣ ਲਈ ਅਸੀਂ ਸੂਰਤ ਅਲ-ਨਿਸਾ ਦੀ ਇਹ ਆਇਤ ਪੇਸ਼ ਕਰਦੇ ਹਾਂ :—

"ਵਮੰਯੁਤਿਇੱਲਾਹਾ ਵੱਰਸੂਲਾ ਫ਼ਉਲਾਇਕਾ ਮਅੱਲਾਜ਼ੀਨਾ ਅਨਅਮੱਲਾਹੁ ਮਿਨੰਨਬੀਯੀਨਾ ਵੱਸਿੱਦੀਕੀਨਾ ਵੱਸ਼ੁਹਾਦਾਇ ਵੱਸਾਲਿਹੀਨਾ ਵ ਹਸੁਨਾ ਉਲਾਇਕਾ ਰਫ਼ੀਕਾ" (ਨਿਸਾਰ ਰ: ੯)

ਏਹਨਾਂ ਦੋਹਾਂ ਆਇਤਾਂ ਤੇ ਵੀਚਾਰ ਕੀਤਿਆਂ ਹਰੇਕ ਪ੍ਰਾਣੀ ਇਹ ਸਮਝ ਸਦਕਾ ਹੈ ਕਿ ਸੂਰਤ ਹਦੀਦ ਵਿਚ ਤਾਂ ਇਹ ਕਿਹਾ ਗਿਆ ਹੈ ਕਿ ਜਿਨ੍ਹਾਂ ਲੋਕਾਂ ਨੇ ਅੱਲਾਹ ਤੇ ਉਸ ਦੇ ਰਸੂਲਾਂ ਤੇ ਸ਼ਰਧਾ ਧਾਰਨ ਕੀਤੀ ਸੀ, ਓਹ ਸਿੱਦੀਕ ਤੇ ਸ਼ਹੀਦ ਦੇ ਦਰਜਿਆਂ ਨੂੰ ਪ੍ਰਾਪਤ ਹੋਏ ਸਨ, ਪਰ ਸੂਰਤ ਨਿਸਾ ਵਿਚ "ਅੱਰਸੂਲ" ਪਦ ਵਰਤਿਆ ਗਿਆ ਹੈ, ਜਿਸ ਦਾ ਭਾਵ ਕੇਵਲ ਹਜ਼ਰਤ "ਮੁਹੰਮਦ" ਸਾਹਿਬ ਹਨ ਅਤੇ ਇਹ ਕਿਹਾ ਗਿਆ ਹੈ ਕਿ ਜੋ ਲੋਕ ਅੱਲਾਹ ਤੇ ਉਸ ਦੇ ਇਸ ਰਸੂਲ ਦੀ ਆਗਿਆ ਦਾ ਪਾਲਨ ਕਰਨਗੇ, ਓਹ ਨਬੀਆਂ, ਸਿੱਦੀਕਾਂ, ਸ਼ਹੀਦਾਂ ਤੇ ਨੇਕਾਂ ਦਾ ਦਰਜਾ ਪ੍ਰਾਪਤ ਕਰਨਗੇ । ਸੋ ਇਹ ਸਿਧ ਹੋਇਆ ਕਿ ਹਜ਼ਰਤ "ਮੁਹੰਮਦ" ਸਾਹਿਬ ਤੋਂ ਪਹਿਲਾਂ ਨਬੀਆਂ ਦੀ ਆਗਿਆਕਾਰੀ ਦੇ ਸਿੱਟੇ ਵਿਚ ਮਨੁੱਖ ਕੇਵਲ ਸਿੱਦੀਕ ਤੇ ਸ਼ਹੀਦ ਦੇ ਦਰਜੇ ਨੂੰ ਹੀ ਪ੍ਰਾਪਤ ਕਰ ਸਕਦਾ ਸੀ, ਪਰ ਅੱਲਾਹ ਨੇ ਹਜ਼ਰਤ "ਮੁਹੰਮਦ" ਸਾਹਿਬ ਦੀ ਆਗਿਆਕਾਰੀ ਨਾਲ ਨਬੁੱਵਤ ਦਾ ਦਰਜਾ ਵੀ ਸੰਬੰਧਤ ਕਰ ਦਿੱਤਾ ਹੈ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਦੀ ਆਗਿਆਕਾਰੀ ਕਰਨ ਵਾਲਾ ਨਬੀਆਂ, ਸਿੱਦੀਕਾਂ, ਸ਼ਹੀਦਾਂ ਤੇ ਨੇਕਾਂ ਦਾ ਦਰਜਾ ਪ੍ਰਾਪਤ ਕਰ ਸਕਦਾ ਹੈ ।

كَمَثَلِ غَيْثٍ اَعْجَبَ الْكُفَّارَ نَبَاتُهٗ ثُمَّ يَهِيْجُ فَتَرٰىهُ مُصْفَرًّا ثُمَّ يَكُوْنُ حُطَامًا ؕ وَفِي الْاٰخِرَةِ عَذَابٌ شَدِيْدٌ ۙ وَّمَغْفِرَةٌ مِّنَ اللّٰهِ وَرِضْوَانٌ ؕ وَمَا الْحَيٰوةُ الدُّنْيَآ اِلَّا مَتَاعُ الْغُرُوْرِ ﴿٢١﴾

ਸੰਤਾਨ ਵਿਚ ਵਡਿਆਈ ਜਤਾਉਣ ਦਾ ਸਾਧਨ ਹੈ। ਇਸ ਦਾ ਹਾਲ ਬੱਦਲ ਤੋਂ ਉਪਜਣ ਵਾਲੀ ਖੇਤੀ ਸਮਾਨ ਹੈ, ਜਿਸ ਦਾ ਉਪਜਣਾ ਖੇਤੀ ਵਾਲੇ ਨੂੰ ਬਹੁਤ ਪਸੰਦ ਹੁੰਦਾ ਹੈ। ਉਹ ਚੰਗੀ ਹਰੀ ਭਰੀ ਹੁੰਦੀ ਹੈ। ਸੋ ਓੜਕ ਤੂੰ ਉਸ ਨੂੰ (ਸੁਕ ਕੇ) ਪੀਲੀ ਹੋਈ ਵੇਖਦਾ ਹੈਂ ਤੇ (ਇਸ ਤੋਂ ਮਗਰੋਂ) ਉਹ ਗਲਿਆ ਹੋਇਆ ਚੂਰਾ ਬਣ ਜਾਂਦੀ ਹੈ। ਪਰਲੋਕ ਵਿਚ (ਅਜੇਹੇ ਸੰਸਾਰੀ ਜੀਵਾਂ ਲਈ) ਵੱਡਾ ਕਸ਼ਟ ਨੀਅਤ ਹੈ ਅਤੇ ਕਈਆਂ ਵਾਸਤੇ ਅੱਲਾਹ ਵੱਲੋਂ ਬਖ਼ਸ਼ਿਸ਼ ਤੇ ਰਜ਼ਾਮੰਦੀ ਨੀਅਤ ਹੈ, ਅਰਥਾਤ ਮਾਤਲੋਕ ਦਾ ਜੀਵਨ ਤਾਂ ਕੇਵਲ ਧੋਖੇ ਦਾ ਸਾਧਨ ਹੈ।੨੧।

سَابِقُوْٓا اِلٰى مَغْفِرَةٍ مِّنْ رَّبِّكُمْ وَجَنَّةٍ عَرْضُهَا كَعَرْضِ السَّمَآءِ وَالْاَرْضِ ۙ اُعِدَّتْ لِلَّذِيْنَ اٰمَنُوْا بِاللّٰهِ وَرُسُلِهٖ ؕ ذٰلِكَ فَضْلُ اللّٰهِ يُؤْتِيْهِ مَنْ يَّشَآءُ ؕ وَاللّٰهُ ذُو الْفَضْلِ الْعَظِيْمِ ﴿٢٢﴾

ਹੇ ਲੋਕੋ ! ਤੁਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਆਉਣ ਵਾਲੀ ਉਸ ਬਖ਼ਸ਼ਿਸ਼, ਅਰਥਾਤ ਸਵਰਗ ਵਲ ਛੇਤੀ ਨਾਲ ਵਧਣ ਦਾ ਜਤਨ ਕਰੋ, ਜਿਸ ਦਾ ਮੁੱਲ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਮੁੱਲ ਬਰਾਬਰ ਹੈ ਅਤੇ ਜੋ ਅੱਲਾਹ ਤੇ ਉਸ ਦੇ ਰਸੂਲ ਉੱਤੇ ਸ਼ਰਧਾ ਧਾਰਨ ਕਰਨ ਵਾਲਿਆਂ ਲਈ ਤਿਆਰ ਕੀਤਾ ਗਿਆ ਹੈ। ਇਹ ਅੱਲਾਹ ਦੀ ਮਿਹਰ ਹੈ, ਉਹ ਜਿਸ ਨੂੰ ਯੋਗ ਸਮਝਦਾ ਹੈ, ਦਿੰਦਾ ਹੈ ਅਤੇ ਅੱਲਾਹ ਵੱਡੀ ਮਿਹਰਵਾਲਾ ਹੈ।੨੨।

مَآ اَصَابَ مِنْ مُّصِيْبَةٍ فِي الْاَرْضِ وَلَا فِيْٓ اَنْفُسِكُمْ اِلَّا فِيْ كِتٰبٍ مِّنْ قَبْلِ اَنْ نَّبْرَاَهَا ؕ اِنَّ ذٰلِكَ عَلَى اللّٰهِ يَسِيْرٌ ﴿٢٣﴾

ਧਰਤੀ ਉੱਤੇ ਤੇ ਤੁਹਾਡੀਆਂ ਜਾਨਾਂ ਉੱਤੇ ਜੋ ਵੀ ਬਿਪਤਾ ਆਉਂਦੀ ਹੈ, ਉਸ ਨੂੰ ਉਸ ਦੇ ਆਉਣ ਤੋਂ ਪਹਿਲਾਂ ਹੀ ਅਸੀਂ ਨੀਅਤ ਕਰ ਦਿੱਤਾ ਹੁੰਦਾ ਹੈ[1]। ਇਹ ਗੱਲ ਅੱਲਾਹ ਵਾਸਤੇ ਵੱਡੀ ਸੌਖੀ ਹੈ।੨੩।

---

[1]ਇਸ ਦਾ ਇਹ ਭਾਵ ਨਹੀਂ ਹੈ ਕਿ ਹਰੇਕ ਚੰਗਾ-ਮੰਦਾ ਵਟਾਂਦਰਾ ਨੀਅਤ ਹੈ ਤੇ ਕਿਸਮਤ ਵਿਚ ਲਿਖਿਆ ਹੋਇਆ ਹੈ। ਸਗੋਂ ਇਸ ਦਾ ਇਹ ਭਾਵ ਹੈ ਕਿ ਹਰੇਕ ਕਰਮ ਦਾ ਅੰਤ ਅਸੀਂ ਨੀਅਤ ਕਰ ਦਿੱਤਾ ਹੋਇਆ ਹੈ; ਇਸ ਲਈ ਜੇਹੇ ਕਰਮ ਕੋਈ ਕਮਾਉਂਦਾ ਹੈ, ਉਸ ਦਾ ਵਟਾਂਦਰਾ ਉਸ ਨੂੰ ਮਿਲ ਜਾਂਦਾ ਹੈ। ਸੋ ਵਟਾਂਦਰੇ ਨੂੰ ਹੋਂਦ ਵਿਚ ਲਿਆਉਣ ਵਾਲਾ ਮਨੁੱਖ ਆਪ ਹੀ ਹੈ, ਨਾ ਕਿ ਪ੍ਰਭੂ ! ਪ੍ਰਭੂ ਨੇ ਤਾਂ ਕੇਵਲ ਨਿਯਮ ਬਣਾ ਦਿੱਤੇ ਹੋਏ ਹਨ।

لِّكَيْلَا تَأْسَوْا عَلَىٰ مَا فَاتَكُمْ وَلَا تَفْرَحُوا بِمَا آتَاكُمْ
وَاللَّهُ لَا يُحِبُّ كُلَّ مُخْتَالٍ فَخُورٍ ﴿٢٣﴾

ਤਾਂ ਜੁ ਤੁਹਾਨੂੰ ਆਪਣੀਆਂ ਊਣਤਾਈਆਂ ਉੱਤੇ ਕੋਈ ਸ਼ੋਕ ਨਾ ਹੋਵੇ ਤੇ ਨਾ ਤੁਸੀਂ ਉਸ ਤੇ ਕੋਈ ਘੁਮੰਡ ਕਰ ਸਕੋ, ਜੋ ਅੱਲਾਹ ਨੇ ਤੁਹਾਨੂੰ ਦਿੱਤਾ ਹੈ ਅਤੇ ਅੱਲਾਹ ਹਰੇਕ ਘੁਮੰਡੀ ਤੇ ਅਭਿਮਾਨੀ ਨੂੰ ਪਸੰਦ ਨਹੀਂ ਕਰਦਾ ।੨੪।

الَّذِينَ يَبْخَلُونَ وَيَأْمُرُونَ النَّاسَ بِالْبُخْلِ وَمَن
يَتَوَلَّ فَإِنَّ اللَّهَ هُوَ الْغَنِيُّ الْحَمِيدُ ﴿٢٤﴾

ਓਹ ਲੋਕ ਜੋ ਆਪ ਵੀ ਕੰਜੂਸੀ ਕਰਦੇ ਹਨ ਤੇ ਦੂਜਿਆਂ ਨੂੰ ਵੀ ਕੰਜੂਸੀ ਕਰਨ ਦੀ ਪ੍ਰੇਰਨਾ ਦਿੰਦੇ ਹਨ, ਅਰਥਾਤ ਜਿਹੜਾ ਵੀ ਇਸ ਸਿੱਖਿਆ ਤੋਂ ਬੇਮੁਖ ਹੋ ਜਾਂਦਾ ਹੈ, ਉਹ ਇਹ ਚੇਤੇ ਰੱਖੇ ਕਿ ਅੱਲਾਹ ਹੀ ਸੱਚਾ ਬੇਪਰਵਾਹ ਤੇ ਉਪਮਾਯੋਗ ਹੈ ।੨੫।

لَقَدْ أَرْسَلْنَا رُسُلَنَا بِالْبَيِّنَاتِ وَأَنزَلْنَا مَعَهُمُ
الْكِتَابَ وَالْمِيزَانَ لِيَقُومَ النَّاسُ بِالْقِسْطِ وَأَنزَلْنَا
الْحَدِيدَ فِيهِ بَأْسٌ شَدِيدٌ وَمَنَافِعُ لِلنَّاسِ
وَلِيَعْلَمَ اللَّهُ مَن يَنصُرُهُ وَرُسُلَهُ بِالْغَيْبِ إِنَّ
اللَّهَ قَوِيٌّ عَزِيزٌ ﴿٢٥﴾ ع

ਅਸੀਂ ਸਾਰੇ ਰਸੂਲਾਂ ਨੂੰ ਸਪਸ਼ਟ ਚਮਤਕਾਰ ਦੇ ਕੇ ਭੇਜਿਆ ਹੈ, ਅਰਥਾਤ ਓਹਨਾਂ ਨਾਲ ਪੁਸਤਕ ਤੇ ਤੋਲ ਵੀ ਉਤਾਰਿਆ ਹੈ; ਤਾਂ ਜੁ ਲੋਕ ਨਿਆਂ ਕੀਤਾ ਕਰਨ ਅਤੇ ਅਸੀਂ ਹੀ ਲੋਹਾ ਵੀ ਉਤਾਰਿਆ ਹੈ, ਇਸ ਵਿਚ ਵੱਡੇ ਯੁੱਧ ਦੇ ਸਾਧਨ ਹਨ ਤੇ ਲੋਕਾਂ ਲਈ ਹੋਰ ਵੀ ਕਈ ਲਾਭ ਹਨ । ਇਹ ਸਭ ਕੁਝ ਇਸ ਲਈ ਹੋਂਦ ਵਿਚ ਆਂਦਾ ਹੈ ਕਿ ਅੱਲਾਹ ਇਹ ਜਾਣ ਲਏ ਕਿ ਉਸ ਦੀ ਤੇ ਉਸ ਦੇ ਰਸੂਲਾਂ ਦੀ ਗੁਪਤ ਹਾਲਤ ਵਿਚ ਕਿਹੜਾ ਸਹਾਇਤਾ ਕਰਦਾ ਹੈ ? ਅਤੇ ਅੱਲਾਹ ਵੱਡਾ ਤਾਕਤਵਰ ਤੇ ਬਲਵਾਨ ਹੈ ।੨੬।

(ਰਕੂਅ ੩)

وَلَقَدْ أَرْسَلْنَا نُوحًا وَإِبْرَاهِيمَ وَجَعَلْنَا فِي
ذُرِّيَّتِهِمَا النُّبُوَّةَ وَالْكِتَابَ فَمِنْهُم مُّهْتَدٍ وَ
كَثِيرٌ مِّنْهُمْ فَاسِقُونَ ﴿٢٦﴾

ਅਤੇ ਅਸੀਂ ਹੀ "ਨੂਹ", ਤੇ "ਇਬਰਾਹੀਮ" ਨੂੰ ਰਸੂਲ ਬਣਾ ਕੇ ਭੇਜਿਆ ਸੀ ਅਤੇ ਓਹਨਾਂ ਦੀ ਬੰਸ ਨਾਲ ਵੀ ਨਬੁੱਵਤ ਤੇ ਪੁਸਤਕ ਨੂੰ ਸੰਬੰਧਤ ਕਰ ਦਿੱਤਾ ਸੀ । ਸੋ ਓਹਨਾਂ ਵਿੱਚੋਂ ਕਈਆਂ ਨੇ ਸੁਮਾਰਗ ਪ੍ਰਾਪਤ ਕਰ ਲਿਆ ਸੀ, ਪਰ ਵਧੇਰੇ ਲੋਕ ਮਨਮੁਖ ਹੀ ਰਹੇ ਸਨ ।੨੭।

ثُمَّ قَفَّيْنَا عَلَىٰ آثَارِهِم بِرُسُلِنَا وَقَفَّيْنَا بِعِيسَى

ਫੇਰ ਅਸੀਂ ਓਹਨਾਂ, (ਅਰਥਾਤ "ਨੂਹ" ਤੇ "ਇਬਰਾ-ਹੀਮ" ਦੀ ਸੰਤਾਨ ਦੇ ਲੋਕਾਂ ਤੋਂ) ਮਗਰੋਂ ਆਪਣੇ ਰਸੂਲ ਓਹਨਾਂ ਦੇ ਪੂਰਣਿਆਂ ਉੱਤੇ ਹੀ ਭੇਜੇ ਸਨ

ابْنِ مَرْيَمَ وَاٰتَيْنٰهُ الْاِنْجِيْلَ ۙ وَجَعَلْنَا فِيْ
قُلُوْبِ الَّذِيْنَ اتَّبَعُوْهُ رَاْفَةً وَّرَحْمَةً ؕ وَرَهْبَانِيَّةَ
ِۨابْتَدَعُوْهَا مَا كَتَبْنٰهَا عَلَيْهِمْ اِلَّا ابْتِغَآءَ
رِضْوَانِ اللّٰهِ فَمَا رَعَوْهَا حَقَّ رِعَايَتِهَا ۚ فَاٰتَيْنَا
الَّذِيْنَ اٰمَنُوْا مِنْهُمْ اَجْرَهُمْ ۚ وَكَثِيْرٌ مِّنْهُمْ
فٰسِقُوْنَ ﴿٢٧﴾

ਅਤੇ "ਮਰੀਅਮ" ਦੇ ਪੁੱਤਰ "ਈਸਾ" ਨੂੰ ਵੀ ਓਹਨਾਂ ਦੇ ਪੂਰਣਿਆਂ ਤੇ ਹੀ ਤੋਰਿਆ ਸੀ ਤੇ ਉਸ ਨੂੰ "ਅੰਜੀਲ" ਦਿੱਤੀ ਸੀ ਅਤੇ ਜਿਨ੍ਹਾਂ ਲੋਕਾਂ ਨੇ ਉਸ ਦੀ ਆਗਿਆ ਦਾ ਪਾਲਨ ਕੀਤਾ ਸੀ, ਓਹਨਾਂ ਦੇ ਦਿਲ ਅਸੀਂ ਪ੍ਰੇਮ ਤੇ ਪਿਆਰ ਨਾਲ ਭਰ ਦਿੱਤੇ ਸਨ, ਪਰ ਓਹਨਾਂ ਨੇ ਗ੍ਰਿਹਸਤ-ਆਸ਼ਰਮ ਦਾ ਤਿਆਗ ਕਰਨ ਦਾ ਢੰਗ ਧਾਰਨ ਕਰ ਲਿਆ ਸੀ। ਇਹ ਓਹਨਾਂ ਨੇ ਆਪ ਹੀ ਧਾਰਨ ਕੀਤਾ ਸੀ ਅਸੀਂ ਇਸ ਬਾਰੇ ਓਹਨਾਂ ਨੂੰ ਕੋਈ ਹੁਕਮ ਨਹੀਂ ਦਿੱਤਾ ਸੀ। ਭਾਵੇਂ ਓਹਨਾਂ ਨੇ ਇਹ ਢੰਗ ਅੱਲਾਹ ਦੀ ਰਜ਼ਾ ਪ੍ਰਾਪਤ ਕਰਨ ਲਈ ਧਾਰਨ ਕੀਤਾ ਸੀ, ਪਰ ਓਹ ਇਸ ਦੀ ਪੂਰੀ ਪੂਰੀ ਪਾਲਣਾ ਨਹੀਂ ਕਰ ਸਕੇ ਸਨ। ਸੋ ਓਹਨਾਂ ਵਿੱਚੋਂ ਜੇਹੜੇ ਤਾਂ ਸ਼ਰਧਾਲੂ ਸਨ, ਅਸੀਂ ਓਹਨਾਂ ਨੂੰ ਯਥਾਯੋਗ ਵਟਾਂਦਰਾ ਦਿੱਤਾ ਸੀ ਅਤੇ ਓਹਨਾਂ ਵਿੱਚੋਂ ਵਧੇਰੇ ਲੋਕ ਮਨਮੁਖ ਹੀ ਬਣ ਗਏ ਸਨ ।੨੮।

يٰۤاَيُّهَا الَّذِيْنَ اٰمَنُوا اتَّقُوا اللّٰهَ وَاٰمِنُوْا بِرَسُوْلِهٖ
يُؤْتِكُمْ كِفْلَيْنِ مِنْ رَّحْمَتِهٖ وَيَجْعَلْ لَّكُمْ
نُوْرًا تَمْشُوْنَ بِهٖ وَيَغْفِرْ لَكُمْ ؕ وَاللّٰهُ غَفُوْرٌ
رَّحِيْمٌ ﴿٢٨﴾

ਹੇ ਸ਼ਰਧਾਲੂਓ ! ਅੱਲਾਹ ਤੋਂ ਹੀ ਸਦਾ ਡਰਦੇ ਰਹੋ ਅਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰ ਲਓ। ਤਾਂ ਅੱਲਾਹ ਤੁਹਾਨੂੰ ਆਪਣੀ ਮਿਹਰ ਨਾਲ ਦੂਣਾ ਹਿੱਸਾ ਦੇਵੇਗਾ ਤੇ ਤੁਹਾਡੇ ਵਾਸਤੇ ਨੂਰ ਨੀਅਤ ਕਰ ਦੇਵੇਗਾ। ਜਿਸ ਦੀ ਸਹਾਇਤਾ ਨਾਲ ਤੁਸੀਂ (ਅੰਧਕਾਰ ਵਿਚ ਵੀ) ਚਲ ਸਕੋਗੇ ਅਤੇ ਤੁਹਾਡੇ ਪਾਪ ਮਾਫ਼ ਕਰ ਦੇਵੇਗਾ, ਅਰਥਾਤ ਅੱਲਾਹ ਵੱਡਾ ਬਖ਼ਸ਼ਣ-ਹਾਰ ਤੇ ਕਿਰਪਾ-ਨਿਧਾਨ ਹੈ ।੨੯।

لِّئَلَّا يَعْلَمَ اَهْلُ الْكِتٰبِ اَلَّا يَقْدِرُوْنَ عَلٰى شَيْءٍ
مِّنْ فَضْلِ اللّٰهِ وَاَنَّ الْفَضْلَ بِيَدِ اللّٰهِ يُؤْتِيْهِ
مَنْ يَّشَآءُ ؕ وَاللّٰهُ ذُو الْفَضْلِ الْعَظِيْمِ ﴿٢٩﴾ ع

ਅਤੇ ਇਹ ਅਸੀਂ ਇਸ ਲਈ ਕਹਿੰਦੇ ਹਾਂ ਕਿ ਪੁਸਤਕ ਦੇ ਅਨੁਸਾਰੀ ਇਹ ਨਾ ਸਮਝ ਲੈਣ ਕਿ ਮੁਸਲਮਾਨਾਂ ਨੂੰ ਅੱਲਾਹ ਦੀ ਮਿਹਰ ਵਿੱਚੋਂ ਕੁਝ ਮਿਲਿਆ ਹੀ ਨਹੀਂ; ਸਗੋਂ ਇਹ ਸਮਝਣ ਕਿ ਸਾਰੀ ਮਿਹਰ ਅੱਲਾਹ ਦੇ ਹੱਥ ਹੀ ਹੈ, ਉਹ ਜਿਸ ਨੂੰ ਚਾਹੁੰਦਾ ਹੈ ਦਿੰਦਾ ਹੈ, ਅਰਥਾਤ ਅੱਲਾਹ ਵੱਡੀ ਮਿਹਰ ਵਾਲਾ ਹੈ ।੩੦। (ਰਕੂਅ ੪)




# (੫੮) ਸੂਰਤ-ਅਲ-ਮੁਜਾਦਿਲਾ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੩ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قَدْ سَمِعَ اللّٰهُ قَوْلَ الَّتِيْ تُجَادِلُكَ فِيْ زَوْجِهَا وَتَشْتَكِيْٓ اِلَى اللّٰهِ ۖ وَاللّٰهُ يَسْمَعُ تَحَاوُرَكُمَا ۭ اِنَّ اللّٰهَ سَمِيْعٌۢ بَصِيْرٌ ②

ਅੱਲਾਹ ਨੇ ਉਸ ਤੀਵੀਂ ਦੀ ਅਰਦਾਸ ਪਰਵਾਨ ਕਰ ਲਈ ਹੈ, ਜੋ ਆਪਣੇ ਪਤੀ ਬਾਰੇ ਤੇਰੇ ਨਾਲ ਝਗੜਦੀ ਸੀ ਅਤੇ ਅੱਲਾਹ ਅੱਗੇ ਫ਼ਰਿਆਦ ਕਰਦੀ ਸੀ। ਅੱਲਾਹ ਤੁਹਾਡੀ ਦੋਹਾਂ ਦੀ ਗੱਲ-ਬਾਤ ਸੁਣ ਰਿਹਾ ਸੀ। ਬੇਸ਼ੱਕ ਅੱਲਾਹ ਵੱਡਾ ਸੁਣਨਹਾਰ ਤੇ ਵੇਖਣਹਾਰ ਹੈ ।੨।

اَلَّذِيْنَ يُظٰهِرُوْنَ مِنْكُمْ مِّنْ نِّسَاۗىِٕهِمْ مَّا هُنَّ اُمَّهٰتِهِمْ ۭ اِنْ اُمَّهٰتُهُمْ اِلَّا الّٰۗـِٔيْ وَلَدْنَهُمْ ۭ وَ

ਜੋ ਚੇਤੇ ਰੱਖੋ ਕਿ ਤੁਹਾਡੇ ਵਿੱਚੋਂ ਜੋ ਲੋਕ ਆਪਣੀਆਂ ਪਤਨੀਆਂ ਨੂੰ ਮਾਵਾਂ ਕਹਿ ਬੈਠਣ, ਤਾਂ ਓਹਨਾਂ ਦੇ ਇਹ ਕਹਿ ਦੇਣ ਨਾਲ ਓਹ ਓਹਨਾਂ ਦੀਆਂ[1] ਮਾਵਾਂ ਨਹੀਂ ਬਣ ਜਾਂਦੀਆਂ। ਓਹਨਾਂ ਦੀਆਂ ਮਾਵਾਂ ਉਹੋ

---

[1]ਸੂਰਤ ਅਹਿਜ਼ਾਬ ਵਿਚ ਇਹ ਕਿਹਾ ਗਿਆ ਸੀ ਕਿ ਨਬੀ ਦੀਆਂ ਪਤਨੀਆਂ ਸ਼ਰਧਾਲੂਆਂ ਦੀਆਂ ਮਾਵਾਂ ਹਨ। ਹੁਣ ਇਹ ਕਿਹਾ ਗਿਆ ਹੈ ਕਿ ਜੇ ਕੋਈ ਆਪਣੀ ਪਤਨੀ ਨੂੰ ਮਾਂ ਕਹਿ ਬੈਠੇ, ਤਾਂ ਉਹ ਓਹਨਾਂ ਦੀ ਮਾਂ ਨਹੀਂ ਬਣ ਜਾਂਦੀ। ਇਸ ਵਿਚ ਮਤਿਭੇਦ ਨਹੀਂ; ਕਿਉਂਕਿ ਕਿਸੇ ਮਨੁੱਖ ਦੇ ਕਹਿਣ ਨਾਲ ਕੋਈ ਤੀਵੀਂ ਮਾਂ ਨਹੀਂ ਬਣ ਸਕਦੀ। ਪਰ ਜੇ ਪ੍ਰਭੂ ਕਿਸੇ ਤੀਵੀਂ ਨੂੰ ਮਾਂ ਕਹਿ ਦੇਵੇ, ਤਾਂ ਚੂੰਕਿ ਹੱਕਾਂ ਦਾ ਕਾਇਮ ਕਰਨ ਵਾਲਾ ਉਹੋ ਹੀ ਹੈ, ਉਸ ਦੇ ਹੁਕਮ ਅਨੁਸਾਰ ਇਕ ਤੀਵੀਂ ਮਾਂ ਬਣ ਸਕਦੀ ਹੈ। ਸੋ ਇਹ ਵੀ ਯਾਦ ਰੱਖਣਾ ਚਾਹੀਦਾ ਹੈ ਕਿ ਇਹ ਮਨਫ਼ੀ ਹੁਕਮ ਹੈ, ਜਿਸ ਨਾਲ ਕਿਸੇ ਦਾ ਕੋਈ ਹੱਕ ਨਹੀਂ ਮਾਰਿਆ ਗਿਆ ਤੇ ਨਾ ਹੀ ਕਿਸੇ ਪ੍ਰਾਣੀ ਤੇ ਵਾਧੂ ਭਾਰ ਪਾਇਆ ਗਿਆ ਹੈ।

إِنَّهُمْ لَيَقُولُونَ مُنْكَرًا مِّنَ الْقَوْلِ وَزُوْرًا ۚ
وَإِنَّ اللّٰهَ لَعَفُوٌّ غَفُوْرٌ ۝

ਹੀ ਹਨ, ਜਿਨ੍ਹਾਂ ਨੇ ਓਹਨਾਂ ਨੂੰ ਜਣਿਆ ਹੈ ਅਤੇ ਜੋ ਕੁਝ ਓਹ ਭੁੱਲ ਨਾਲ ਕਹਿ ਬੈਠਦੇ ਹਨ, ਉਸ ਬਾਰੇ ਏਹੋ ਕਿਹਾ ਜਾ ਸਕਦਾ ਹੈ ਕਿ ਉਹ ਇਕ ਅਯੋਗ ਤੇ ਨਿਰਮੂਲ ਗੱਲ ਹੈ ਅਤੇ ਅੱਲਾਹ ਵੱਡਾ ਮਾਫ਼ ਕਰਨ ਵਾਲਾ ਤੇ ਬਖ਼ਸ਼ਣਹਾਰ ਹੈ ।੩।

وَالَّذِيْنَ يُظٰهِرُوْنَ مِنْ نِّسَآئِهِمْ ثُمَّ يَعُوْدُوْنَ
لِمَا قَالُوْا فَتَحْرِيْرُ رَقَبَةٍ مِّنْ قَبْلِ أَنْ يَّتَمَآسَّا ۚ
ذٰلِكُمْ تُوْعَظُوْنَ بِهٖ ۚ وَاللّٰهُ بِمَا تَعْمَلُوْنَ خَبِيْرٌ ۝

ਅਤੇ ਜੋ ਲੋਕ ਆਪਣੀਆਂ ਪਤਨੀਆਂ ਨੂੰ ਮਾਵਾਂ ਕਹਿ ਦਿੰਦੇ ਹਨ, ਫੇਰ ਉਸ ਤੋਂ ਮਗਰੋਂ (ਅੱਲਾਹ ਦੇ ਰੋਕਣ ਮਗਰੋਂ ਵੀ) ਜੋ ਕੁਝ ਓਹਨਾਂ ਨੇ ਕਿਹਾ ਸੀ, ਉਸ ਵਲ ਪਰਤ ਕੇ ਆਉਂਦੇ ਹਨ,[1] ਓਹਨਾਂ ਲਈ ਇਹ ਜ਼ਰੂਰੀ ਹੈ ਕਿ ਓਹ ਦੋਵੇਂ (ਪਤੀ-ਪਤਨੀ) ਇਕ ਦੂਜੇ ਦੇ ਲਾਗੇ ਜਾਣ ਤੋਂ ਪਹਿਲਾਂ ਇਕ ਗ਼ੁਲਾਮ ਆਜ਼ਾਦ ਕਰਨ । ਇਹ ਉਹ (ਗੱਲ) ਹੈ, ਜਿਸ ਦਾ ਤੁਹਾਨੂੰ ਉਪਦੇਸ਼ ਕੀਤਾ ਜਾਂਦਾ ਹੈ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਤੋਂ ਵੱਡਾ ਖ਼ਬਰਦਾਰ ਹੈ ।੪।

فَمَنْ لَّمْ يَجِدْ فَصِيَامُ شَهْرَيْنِ مُتَتَابِعَيْنِ مِنْ
قَبْلِ أَنْ يَّتَمَآسَّا ۚ فَمَنْ لَّمْ يَسْتَطِعْ فَإِطْعَامُ
سِتِّيْنَ مِسْكِيْنًا ۚ ذٰلِكَ لِتُؤْمِنُوْا بِاللّٰهِ وَرَسُوْلِهٖ ۚ
وَتِلْكَ حُدُوْدُ اللّٰهِ ۚ وَلِلْكٰفِرِيْنَ عَذَابٌ أَلِيْمٌ ۝

ਪਰ ਜੇ ਕਿਸੇ ਨੂੰ (ਗ਼ੁਲਾਮ ਆਜ਼ਾਦ ਕਰਾਉਣ ਦੀ) ਸਮਰਥਾ ਨਾ ਹੋਵੇ, ਤਾਂ ਉਹ ਲਗਾਤਾਰ ਦੋ ਮਹੀਨੇ ਰੋਜ਼ੇ ਰੱਖੇ, ਇਸ ਤੋਂ ਪਹਿਲਾਂ ਕਿ ਓਹ ਦੋਵੇਂ ਇਕ ਦੂਜੇ ਨੂੰ ਛੋਹਣ, ਪਰ ਜੇ ਕਿਸੇ ਨੂੰ ਇਸ ਦੀ ਵੀ ਸਤਾ ਨਾ ਹੋਵੇ, ਤਾਂ ਸੱਠ ਨਿਰਧਨਾਂ ਨੂੰ ਭੋਜਨ ਕਰਾਏ । ਇਹ ਹੁਕਮ ਇਸ ਲਈ ਦਿੱਤਾ ਗਿਆ ਹੈ ਕਿ ਤੁਸੀਂ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕੀਤਾ ਕਰੋ ਅਤੇ ਏਹ ਅੱਲਾਹ ਦੀਆਂ ਹੱਦਾਂ ਹਨ ਅਤੇ ਇਨਕਾਰੀਆਂ ਲਈ ਘੋਰ ਕਸ਼ਟ (ਨੇਅਤ) ਹੈ ।੫।

إِنَّ الَّذِيْنَ يُحَآدُّوْنَ اللّٰهَ وَرَسُوْلَهٗ كُبِتُوْا كَمَا كُبِتَ

ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਦੀ ਅਵੱਗਿਆ ਕਰਦੇ ਹਨ, ਓਹ ਹੀਣੇ ਕੀਤੇ ਜਾਣਗੇ ਜਿਸ ਤਰ੍ਹਾਂ ਕਿ ਓਹਨਾਂ ਤੋਂ ਪਹਿਲੇ ਲੋਕ ਹੀਣੇ ਕੀਤੇ ਗਏ ਸਨ ।

[1]ਅਰਥਾਤ—ਮੁੜ ਉਹੋ ਭੁੱਲ ਕਰਦੇ ਹਨ ।

الَّذِينَ مِن قَبْلِهِمْ وَقَدْ أَنزَلْنَا آيَاتٍ بَيِّنَاتٍ ۚ
وَلِلْكَافِرِينَ عَذَابٌ مُّهِينٌ ۝

ਅਸੀਂ ਆਪਣੇ ਸਪਸ਼ਟ ਹੁਕਮ ਉਤਾਰ ਚੁੱਕੇ ਹਾਂ। ਜੋ ਲੋਕ (ਏਹਨਾਂ ਸਪਸ਼ਟ ਹੁਕਮਾਂ ਦਾ) ਇਨਕਾਰ ਕਰਨਗੇ, ਓਹਨਾਂ ਨੂੰ ਨਿਰਾਦਰ ਭਰਿਆ ਕਸ਼ਟ ਪੁੱਜੇਗਾ।੬।

يَوْمَ يَبْعَثُهُمُ اللَّهُ جَمِيعًا فَيُنَبِّئُهُم بِمَا عَمِلُوا ۚ
أَحْصَاهُ اللَّهُ وَنَسُوهُ ۚ وَاللَّهُ عَلَىٰ كُلِّ شَيْءٍ شَهِيدٌ ۝ ع

ਜਿਸ ਦਿਨ ਅੱਲਾਹ ਓਹਨਾਂ ਸਾਰਿਆਂ ਨੂੰ ਇਕੱਤਰ ਕਰ ਕੇ ਉਠਾਏਗਾ ਅਤੇ ਓਹਨਾਂ ਦੀਆਂ ਕਰਣੀਆਂ ਤੋਂ ਓਹਨਾਂ ਨੂੰ ਖ਼ਬਰਦਾਰ ਕਰੇਗਾ, ਜੋ ਅੱਲਾਹ ਨੇ ਤਾਂ ਗਿਣ ਰੱਖੀਆਂ ਹਨ, ਪਰ ਓਹਨਾਂ ਨੂੰ ਭੁੱਲ ਗਏ ਹਨ ਅਤੇ ਅੱਲਾਹ ਹਰੇਕ ਚੀਜ਼ ਦਾ ਨਿਗਰਾਨ ਹੈ।੭।
(ਰਕੂਅ ੧)

أَلَمْ تَرَ أَنَّ اللَّهَ يَعْلَمُ مَا فِي السَّمَاوَاتِ وَمَا فِي الْأَرْضِ ۖ
مَا يَكُونُ مِن نَّجْوَىٰ ثَلَاثَةٍ إِلَّا هُوَ رَابِعُهُمْ وَلَا
خَمْسَةٍ إِلَّا هُوَ سَادِسُهُمْ وَلَا أَدْنَىٰ مِن ذَٰلِكَ
وَلَا أَكْثَرَ إِلَّا هُوَ مَعَهُمْ أَيْنَ مَا كَانُوا ۖ ثُمَّ
يُنَبِّئُهُم بِمَا عَمِلُوا يَوْمَ الْقِيَامَةِ ۚ إِنَّ اللَّهَ بِكُلِّ
شَيْءٍ عَلِيمٌ ۝

ਕੀ ਤੈਨੂੰ ਇਹ ਪਤਾ ਨਹੀਂ ਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਅੱਲਾਹ ਉਸ ਦਾ ਜਾਣਨਹਾਰ ਹੈ। ਜਦ ਵੀ ਕੋਈ ਤਿੰਨ ਬੰਦੇ ਆਪਸ ਵਿਚ ਕੋਈ (ਗੁਪਤ) ਸਲਾਹ-ਮਸ਼ਵਰਾ ਕਰਦੇ ਹਨ, ਤਾਂ ਉਹ ਓਹਨਾਂ ਵਿਚ ਚੌਥਾ ਹੁੰਦਾ ਹੈ ਅਤੇ ਪੰਜਾਂ ਵਿਚ ਉਹ ਛੇਵਾਂ ਹੁੰਦਾ ਹੈ, ਅਰਥਾਤ ਨਾ ਇਸ ਤੋਂ ਘੱਟ ਤੇ ਨਾ ਵਧ। ਉਹ ਹਰ ਹਾਲਤ ਵਿਚ ਓਹਨਾਂ ਦੇ ਨਾਲ ਹੀ ਹੁੰਦਾ ਹੈ; ਭਾਵੇਂ ਓਹ ਕਿਤੇ ਵੀ (ਸਲਾਹ-ਮਸ਼ਵਰਾ ਕਰ ਰਹੇ) ਹੋਣ। ਫੇਰ ਉਹ ਕਿਆਮਤ ਦੇ ਦਿਹਾੜੇ ਓਹਨਾਂ ਨੂੰ ਓਹਨਾਂ ਦੀਆਂ ਕਰਣੀਆਂ ਤੋਂ ਜਾਣੂੰ ਕਰਾਵੇਗਾ। ਬੇਸ਼ੱਕ ਅੱਲਾਹ ਹੀ ਹਰੇਕ ਚੀਜ਼ ਦਾ ਵੱਡਾ ਜਾਣਨਵਾਰ ਹੈ।੮।

أَلَمْ تَرَ إِلَى الَّذِينَ نُهُوا عَنِ النَّجْوَىٰ ثُمَّ يَعُودُونَ
لِمَا نُهُوا عَنْهُ وَيَتَنَاجَوْنَ بِالْإِثْمِ وَالْعُدْوَانِ
وَمَعْصِيَتِ الرَّسُولِ وَإِذَا جَاءُوكَ حَيَّوْكَ بِمَا

ਕੀ ਤੂੰ ਓਹਨਾਂ (ਲੋਕਾਂ) ਵਲ ਨਹੀਂ ਵੇਖਿਆ, ਜਿਨ੍ਹਾਂ ਨੂੰ ਗੁਪਤ-ਸਲਾਹ-ਮਸ਼ਵਰੇ ਕਰਨ ਤੋਂ ਰੋਕਿਆ ਗਿਆ ਸੀ। ਫੇਰ ਵੀ ਓਹ ਇਸ ਵਿਵਰਜਿਤ ਗੱਲ ਵਲ ਹੀ ਪਰਤਦੇ ਰਹੇ, ਅਰਥਾਤ ਪਾਪ, ਵਧੀਕੀਆਂ ਤੇ ਰਸੂਲ ਦੀ ਅਵੱਗਿਆ ਦੀਆਂ ਗੱਲਾਂ ਬਾਰੇ ਮਸ਼ਵਰੇ ਕਰਦੇ ਹਨ ਅਤੇ ਜਦ ਓਹ ਤੇਰੇ ਕੋਲ ਆਉਂਦੇ ਹਨ, ਤਾਂ ਤੈਨੂੰ ਅਜੇਹੇ ਅੱਖਰਾਂ ਵਿਚ ਸਲਾਮ ਕਰਦੇ

لَمْ يُحَيِّكَ بِهِ اللّٰهُ ۙ وَيَقُوْلُوْنَ فِيْٓ اَنْفُسِهِمْ لَوْلَا
يُعَذِّبُنَا اللّٰهُ بِمَا نَقُوْلُ ۭ حَسْبُهُمْ جَهَنَّمُ ۚ يَصْلَوْنَهَا ۚ
فَبِئْسَ الْمَصِيْرُ ⑧

ਹਨ, ਜਿਨ੍ਹਾਂ (ਅੱਖਰਾਂ) ਵਿਚ ਅੱਲਾਹ[1] ਨੇ ਤੈਨੂੰ ਸਲਾਮ ਨਹੀਂ ਕਿਹਾ। ਓਹ ਆਪਣੇ ਦਿਲਾਂ ਵਿਚ ਇਹ ਕਹਿੰਦੇ ਹਨ ਕਿ ਅੱਲਾਹ ਸਾਨੂੰ ਸਾਡੇ ਇਸ (ਕਪਟ ਭਰੇ) ਕਥਨ ਸਦਕਾ ਕਸ਼ਟ ਕਿਉਂ ਨਹੀਂ ਦਿੰਦਾ ? ਓਹਨਾਂ ਲਈ ਨਰਕ ਚੋਖਾ ਹੈ। ਓਹ ਉਸ ਵਿਚ ਧੱਕੇ ਜਾਣਗੇ ਅਤੇ ਉਹ ਬਹੁਤ ਹੀ ਭੈੜਾ ਟਿਕਾਣਾ ਹੈ।੮।

يٰٓاَيُّهَا الَّذِيْنَ اٰمَنُوْٓا اِذَا تَنَاجَيْتُمْ فَلَا تَتَنَاجَوْا
بِالْاِثْمِ وَالْعُدْوَانِ وَمَعْصِيَتِ الرَّسُوْلِ وَتَنَاجَوْا
بِالْبِرِّ وَالتَّقْوٰى ۭ وَاتَّقُوا اللّٰهَ الَّذِيْٓ
اِلَيْهِ تُحْشَرُوْنَ ⑨

ਹੇ ਸ਼ਰਧਾਲੂਓ ! ਤੁਸੀਂ ਜਦ ਕਦੇ ਕੋਈ ਗੁਪਤ ਸਲਾਹ-ਮਸ਼ਵਰਾ ਕਰੋ[2], ਤਾਂ ਪਾਪ ਦੀ ਗੱਲ ਅਤੇ ਵਧੀਕੀ ਦੀ ਗੱਲ ਬਾਰੇ ਕੋਈ ਮਸ਼ਵਰਾ ਨਾ ਕਰਿਆ ਕਰੋ ਅਤੇ ਨਾ ਹੀ ਰਸੂਲ ਦੀ ਅਵੱਗਿਆ ਦੀ ਗੱਲ ਬਾਰੇ (ਹੀ ਕੋਈ ਮਸ਼ਵਰਾ ਕਰਿਆ ਕਰੋ); ਸਗੋਂ ਨੇਕੀ ਦੀ ਗੱਲ ਤੇ ਸੰਜਮਤਾ ਬਾਰੇ ਹੀ ਮਸ਼ਵਰੇ ਕੀਤਾ ਕਰੋ, ਅਰਥਾਤ ਅੱਲਾਹ ਤੋਂ ਸਦਾ ਹੀ ਡਰਦੇ ਰਿਹਾ ਕਰੋ, ਜਿਸ ਦੀ ਹਜ਼ੂਰੀ ਤੁਸੀਂ ਸਾਰੇ ਹੀ (ਸੁਰਜੀਤ ਕਰ ਕੇ) ਪਰਤਾਏ ਜਾਉਗੇ।੯।

اِنَّمَا النَّجْوٰى مِنَ الشَّيْطٰنِ لِيَحْزُنَ الَّذِيْنَ اٰمَنُوْا
وَلَيْسَ بِضَاۗرِّهِمْ شَيْـــًٔا اِلَّا بِاِذْنِ اللّٰهِ ۭ وَعَلَى اللّٰهِ
فَلْيَتَوَكَّلِ الْمُؤْمِنُوْنَ ⑩

ਗੁਪਤ ਸਲਾਹ-ਮਸ਼ਵਰੇ ਕਰਨ ਦਾ ਢੰਗ "ਸ਼ੈਤਾਨ"[3] ਵੱਲੋਂ ਹੀ ਆਇਆ ਹੈ ਅਤੇ ਇਸ ਦਾ ਮੁੱਦਾ ਇਹ ਹੈ ਕਿ ਸ਼ਰਧਾਲੂਆਂ ਨੂੰ ਚਿੰਤਾ ਵਿਚ ਫਸਾਇਆ ਜਾਏ ਅਤੇ ਉਹ (ਸ਼ੈਤਾਨ) ਓਹਨਾਂ ਨੂੰ ਅੱਲਾਹ ਦੇ ਹੁਕਮ ਤੋਂ ਬਿਨਾਂ ਕੁਝ ਵੀ ਹਾਣ ਨਹੀਂ ਪਹੁੰਚਾ ਸਕਦਾ ਅਤੇ ਸ਼ਰਧਾਲੂਆਂ ਨੂੰ ਅੱਲਾਹ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ।੧੦।

---

[1]ਅਰਥਾਤ—ਦੁਆ ਵਿਚ ਅਤਿ ਕਥਨੀ ਤੋਂ ਕੰਮ ਲੈਂਦੇ ਹਨ; ਤਾਂ ਜੁ ਓਹਨਾਂ ਬਾਰੇ ਚੰਗੀ ਰਾਇ ਕਾਇਮ ਹੋਵੇ। ਅਸਲ ਵਿਚ ਓਹ ਇਸ ਦੁਆ ਦੇ ਕਾਇਲ ਨਹੀਂ ਹੁੰਦੇ। ਸੋ ਇਹ ਕਹਿੰਦੇ ਹਨ ਕਿ ਓਹਨਾਂ ਦੇ ਇੰਨੇ ਵੱਡੇ ਝੂਠ ਤੇ ਜੇ ਇਹ ਪ੍ਰਾਣੀ ਸੱਚਾ ਹੈ, ਤਾਂ ਦੰਡ ਕਿਉਂ ਨਹੀਂ ਮਿਲਦਾ ?

[2]ਇੱਥੇ ਗੁਪਤ ਮਸ਼ਵਰੇ ਦਾ ਭਾਵ ਅਜਿਹਾ ਮਸ਼ਵਰਾ ਹੈ, ਜੋ ਭਲਾਈ ਬਾਰੇ ਹੋਵੇ ਅਤੇ ਪਾਰੂਵੀਂ ਆਇਤ ਵਿਚ ਜਿਸ ਮਸ਼ਵਰੇ ਤੋਂ ਰੋਕਿਆ ਗਿਆ ਹੈ ਉਹ ਬੁਰਾਈ ਬਾਰੇ ਕੀਤਾ ਜਾਣ ਵਾਲਾ ਸਲਾਹ-ਮਸ਼ਵਰਾ ਹੈ; ਜਿਹਾ ਕਿ ਉਸੇ ਆਇਤ ਵਿਚ ਹੀ ਵਰਣਨ ਹੈ। ਸੋ ਏਹਨਾਂ ਦੋਹਾਂ ਆਇਤਾਂ ਵਿਚ ਕੋਈ ਮਤਿਭੇਦ ਨਹੀਂ।

[3]ਅਰਥਾਤ—ਅਜੇਹੇ ਸਲਾਹ-ਮਸ਼ਵਰਿਆਂ ਦਾ ਜੋ ਕਿ ਬੁਰੇ ਕੰਮਾਂ ਬਾਰੇ ਹੋਣ।

يَاَيُّهَا الَّذِيْنَ اٰمَنُوْٓا اِذَا قِيْلَ لَكُمْ تَفَسَّحُوْا فِى
الْمَجٰلِسِ فَافْسَحُوْا يَفْسَحِ اللّٰهُ لَكُمْ ۚ وَاِذَا قِيْلَ
انْشُزُوْا فَانْشُزُوْا يَرْفَعِ اللّٰهُ الَّذِيْنَ اٰمَنُوْا مِنْكُمْ ۙ
وَالَّذِيْنَ اُوْتُوا الْعِلْمَ دَرَجٰتٍ ۗ وَاللّٰهُ بِمَا تَعْمَلُوْنَ
خَبِيْرٌ ۝

ਹੇ ਸ਼ਰਧਾਲੂਓ ! ਜਦ ਤੁਹਾਨੂੰ ਇਹ ਕਿਹਾ ਜਾਏ ਕਿ ਸੰਗਤ ਵਿਚ ਖੁਲ੍ਹ ਕੇ ਬੈਠੋ, ਤਾਂ ਖੁਲ੍ਹ ਕੇ ਬੈਠ ਜਾਇਆ ਕਰੋ । ਅੱਲਾਹ ਵੀ ਤੁਹਾਡੇ ਲਈ ਖੁਲ੍ਹ ਦੇ ਸਾਧਨ ਪੈਦਾ ਕਰ ਦੇਵੇਗਾ ਅਤੇ ਜਦ ਤੁਹਾਨੂੰ ਇਹ ਕਿਹਾ ਜਾਏ ਕਿ ਉਠ ਜਾਓ, ਤਾਂ ਉਠ ਕੇ ਚਲੇ ਜਾਇਆ ਕਰੋ । ਅੱਲਾਹ ਓਹਨਾਂ ਨੂੰ—ਜੋ ਸ਼ਰਧਾਲੂ ਤੇ ਗਿਆਨਵਾਨ ਹਨ,—ਦਰਜਿਆਂ ਵਿਚ ਵਧਾਏਗਾ, ਅਰਥਾਤ ਅੱਲਾਹ ਤੁਹਾਡੀਆਂ ਕਰਣੀਆਂ ਦਾ ਚੰਗੀ ਤਰ੍ਹਾਂ ਖ਼ਬਰਦਾਰ ਹੈ ।੧੨।

يَاَيُّهَا الَّذِيْنَ اٰمَنُوْٓا اِذَا نَاجَيْتُمُ الرَّسُوْلَ فَقَدِّمُوْا
بَيْنَ يَدَىْ نَجْوٰىكُمْ صَدَقَةً ۭ ذٰلِكَ خَيْرٌ لَّكُمْ
وَاَطْهَرُ ۭ فَاِنْ لَّمْ تَجِدُوْا فَاِنَّ اللّٰهَ غَفُوْرٌ رَّحِيْمٌ ۝

ਹੇ ਸ਼ਰਧਾਲੂਓ ! ਜਦ ਤੁਸੀਂ ਰਸੂਲ ਤੋਂ ਅੱਡਰੇ ਮਸ਼ਵਰੇ ਕਰਨਾ ਚਾਹੋ, ਤਾਂ ਆਪਣੇ ਮਸ਼ਵਰੇ ਤੋਂ ਪਹਿਲਾਂ ਕੁਝ ਦਾਨ-ਪੁੰਨ ਕਰ ਲਿਆ ਕਰੋ । ਇਹ ਤੁਹਾਡੇ ਲਈ ਚੰਗਾ ਹੋਵੇਗਾ ਅਤੇ ਤੁਹਾਡੇ ਦਿਲ ਨੂੰ ਪਵਿੱਤਰ ਕਰਨ ਦਾ ਸਾਧਨ ਹੋਵੇਗਾ, (ਪਰ ਇਹ ਹੁਕਮ ਓਹਨਾਂ ਲਈ ਹੀ ਹੈ, ਜਿਨ੍ਹਾਂ ਨੂੰ ਸਮਰਥਾ ਹੋਵੇ ।) ਜੇ ਤੁਹਾਡੇ ਕੋਲ (ਕੋਈ ਚੀਜ਼ ਵੀ ਦਾਨ-ਪੁੰਨ ਕਰਨ ਲਈ) ਨਾ ਹੋਵੇ, (ਤਾਂ ਡਰੋ ਨਹੀਂ) । ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੩।

ءَاَشْفَقْتُمْ اَنْ تُقَدِّمُوْا بَيْنَ يَدَىْ نَجْوٰىكُمْ

ਕੀ ਤੁਸੀਂ ਸਲਾਹ-ਮਸ਼ਵਰਾ ਕਰਨ ਤੋਂ ਪਹਿਲਾਂ ਦਾਨ-ਪੁੰਨ ਕਰਨ ਤੋਂ ਡਰ ਗਏ ਹੋ[1] ? ਸੋ ਚੂੰਕਿ

---

[1]ਇਹ ਡਰ ਦਾਨ-ਪੁੰਨ ਕਰਨ ਬਾਰੇ ਨਹੀਂ ਸੀ; ਸਗੋਂ ਦਾਨ-ਪੁੰਨ ਦਾ ਪਦ ਜੋ ਵੱਡਾ ਵਿਸ਼ਾਲ ਹੈ । ਇਸ ਬਾਰੇ ਮੁਸਲਮਾਨਾਂ ਨੂੰ ਇਹ ਡਰ ਹੋ ਸਕਦਾ ਸੀ ਕਿ ਉਨ੍ਹਾਂ ਦਾਨ-ਪੁੰਨ ਕੀਤਾ ਹੈ ਕਿ ਨਹੀਂ, ਜਿੰਨਾ ਕਿ ਅਲ਼ਾਹ ਦਾ ਹੁਕਮ ਸੀ । ਸੋ ਇਸ ਦਾ ਉੱਤਰ ਇਹ ਦਿੱਤਾ ਗਿਆ ਹੈ ਕਿ ਜਦ ਤੁਸੀਂ ਦਾਨ-ਪੁੰਨ ਕਰਨ ਲਈ ਤਿਆਰ ਹੋ, ਤਾਂ ਇਹ ਕੇਵਲ ਭਰਮ ਹੈ ਕਿ ਇੰਨਾ ਦਾਨ-ਪੁੰਨ ਕੀਤਾ ਹੈ ਕਿ ਨਹੀਂ, ਜਿਸ ਦਾ ਹੁਕਮ ਸੀ; ਤਾਂ ਇਸ ਦਾ ਇਹ ਅਰਥ ਹੈ ਕਿ ਤੁਸੀਂ ਕੇਵਲ ਉਹ ਦਾਨ-ਪੁੰਨ ਨਹੀਂ ਦਿੱਤਾ ਜਿਸ ਦੀ ਤੁਹਾਨੂੰ ਸਮਰਥਾ ਨਹੀਂ ਸੀ ਤੇ ਸਮਰਥਾ ਤੋਂ ਵਧੀਕ ਦਾਨ-ਪੁੰਨ ਕਰਨਾ ਪਹਿਲਾਂ ਹੀ ਵਿਵਰਜਿਤ ਕਰਾਰ ਦਿੱਤਾ ਗਿਆ ਹੈ; ਕਿਉਂਕਿ ਪਹਿਲੀ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਜੇ ਤੁਹਾਨੂੰ ਸਮਰਥਾ ਨਾ ਹੋਵੇ, ਤਾਂ ਮਾਫ਼ ਹੈ ਤੇ ਸਮਰਥਾ ਨਾ ਹੋਣ ਦਾ ਭਾਵ ਇਹੋ ਹੈ ਕਿ ਇੱਛਾ ਅਨੁਸਾਰ ਨਾ ਹੋਵੇ । ਸੋ ਦੋਹਾਂ ਆਇਤਾਂ ਵਿਚ ਕੋਈ ਮਤਿਭੇਦ ਨਹੀਂ ਹੈ । ਇਹ ਆਇਤ ਓਹਨਾਂ ਪੰਜਾਂ ਆਇਤਾਂ ਵਿੱਚੋਂ ਇਕ ਹੈ, ਜਿਨ੍ਹਾਂ ਬਾਰੇ "ਸ਼ਾਹ ਵਲੀ ਅੱਲਾਹ" ਸਾਹਿਬ ਨੇ ਇਹ ਕਿਹਾ ਹੈ ਕਿ ਓਹਨਾਂ ਤੋਂ ਹੱਲ ਨਹੀਂ ਹੋ ਸਕੀਆਂ। ਅੱਲਾਹ ਦੀ ਵੱਡੀ ਮਿਹਰ ਹੈ ਕਿ ਇਹ ਆਇਤ ਮੈਂ ਹੱਲ ਕਰ ਦਿੱਤੀ ਹੈ । ਜਿਹਾ ਕਿ ਇਸ ਨੋਟ ਤੋਂ ਹਰ ਇਕ ਤੇ ਪਰਗਟ ਹੋ ਜਾਏਗਾ ।

صَدَقٰتٍ فَاِذْ لَمْ تَفْعَلُوْا وَتَابَ اللّٰهُ عَلَيْكُمْ
فَاَقِيْمُوا الصَّلٰوةَ وَاٰتُوا الزَّكٰوةَ وَاَطِيْعُوا اللّٰهَ وَ
رَسُوْلَهٗ وَاللّٰهُ خَبِيْرٌۢ بِمَا تَعْمَلُوْنَ ﴿١٣﴾ ع

ਤੁਸੀਂ ਅਜਿਹਾ ਕੀਤਾ ਨਹੀਂ ਹੈ ਤੇ ਅੱਲਾਹ ਨੇ ਤੁਹਾਡੇ ਉੱਤੇ ਮਿਹਰ ਕੀਤੀ ਹੈ। ਸੋ ਤੁਸੀਂ ਨਿਮਾਜ਼ ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ, ਅਰਥਾਤ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆਕਾਰੀ ਕਰਦੇ ਰਿਹਾ ਕਰੋ ਅਤੇ ਜੋ ਕੁਝ ਤੁਸੀਂ ਕਰਦੇ ਹੋ, ਅੱਲਾਹ ਉਸ ਦਾ ਜਾਣਨਹਾਰ ਹੈ।੧੪।

اَلَمْ تَرَ اِلَى الَّذِيْنَ تَوَلَّوْا قَوْمًا غَضِبَ اللّٰهُ عَلَيْهِمْ
مَا هُمْ مِّنْكُمْ وَلَا مِنْهُمْ وَيَحْلِفُوْنَ عَلَى الْكَذِبِ
وَهُمْ يَعْلَمُوْنَ ﴿١٥﴾

ਕੀ ਤੂੰ ਓਹਨਾਂ ਲੋਕਾਂ ਵਲ ਨਹੀਂ ਵੇਖਿਆ, ਜਿਨ੍ਹਾਂ ਨੇ ਅਜਿਹੀ ਜਾਤੀ ਨਾਲ ਮਿੱਤਰਤਾ ਕੀਤੀ ਸੀ, ਜਿਨ੍ਹਾਂ ਉੱਤੇ ਅੱਲਾਹ ਦੀ ਕਰੋਪੀ ਹੋਈ ਸੀ। ਅਜੇਹੇ ਲੋਕ ਨਾ ਤੁਹਾਡੇ ਵਿੱਚੋਂ ਹਨ ਤੇ ਨਾ ਓਹਨਾਂ ਵਿੱਚੋਂ ਹਨ। ਓਹ ਝੂਠੀ ਗੱਲ ਤੇ ਜਾਣ ਬੁਝ ਕੇ ਕਸਮਾਂ ਖਾਂਦੇ ਹਨ।੧੫।

اَعَدَّ اللّٰهُ لَهُمْ عَذَابًا شَدِيْدًا اِنَّهُمْ سَآءَ مَا
كَانُوْا يَعْمَلُوْنَ ﴿١٦﴾

ਅੱਲਾਹ ਨੇ ਓਹਨਾਂ ਵਾਸਤੇ ਕਰੜਾ ਕਸ਼ਟ ਤਿਆਰ ਕਰ ਰੱਖਿਆ ਹੈ, ਓਹਨਾਂ ਦੀਆਂ ਕਰਣੀਆਂ ਅਤਿ ਭੈੜੀਆਂ ਹਨ।੧੬।

اِتَّخَذُوْٓا اَيْمَانَهُمْ جُنَّةً فَصَدُّوْا عَنْ سَبِيْلِ
اللّٰهِ فَلَهُمْ عَذَابٌ مُّهِيْنٌ ﴿١٧﴾

ਓਹਨਾਂ ਨੇ ਆਪਣੀਆਂ ਕਸਮਾਂ ਨੂੰ ਢਾਲ ਬਣਾਇਆ ਹੋਇਆ ਹੈ[1] ਅਤੇ ਓਹ ਅੱਲਾਹ ਦੇ ਮਾਰਗ ਤੋਂ (ਓਹਨਾਂ ਕਸਮਾਂ ਰਾਹੀਂ) ਰੋਕਦੇ ਹਨ। ਸੋ ਓਹਨਾਂ ਨੂੰ ਨਿਰਾਦਰ ਭਰਿਆ ਕਸ਼ਟ ਪੁੱਜੇਗਾ।੧੭।

لَنْ تُغْنِيَ عَنْهُمْ اَمْوَالُهُمْ وَلَآ اَوْلَادُهُمْ مِّنَ
اللّٰهِ شَيْـًٔا اُولٰٓئِكَ اَصْحٰبُ النَّارِ هُمْ فِيْهَا خٰلِدُوْنَ ﴿١٨﴾

ਨਾ ਓਹਨਾਂ ਦਾ ਧਨ-ਪਦਾਰਥ ਤੇ ਨਾ ਓਹਨਾਂ ਦੀ ਸੰਤਾਨ ਅੱਲਾਹ ਦੇ ਟਾਕਰੇ ਤੇ ਕੋਈ ਲਾਭ ਦੇ ਸਕੇਗੀ। ਏਹੋ ਲੋਕ ਨਰਕਗਾਮੀ ਹਨ। ਓਹ ਉਸ ਵਿਚ ਲੰਮੇ ਸਮੇਂ ਤਕ ਰਹਿਣਗੇ।੧੮।

يَوْمَ يَبْعَثُهُمُ اللّٰهُ جَمِيْعًا فَيَحْلِفُوْنَ لَهٗ كَمَا
يَحْلِفُوْنَ لَكُمْ وَيَحْسَبُوْنَ اَنَّهُمْ عَلٰى شَيْءٍ اَلَآ

ਜਿਸ ਦਿਨ ਅੱਲਾਹ ਓਹਨਾਂ ਸਾਰਿਆਂ ਨੂੰ ਇਕੱਤਰ ਕਰ ਕੇ ਉਠਾਏਗਾ, ਤਾਂ ਉਸ ਦੇ ਅੱਗੇ ਵੀ ਉਸੇ ਤਰ੍ਹਾਂ ਹੀ ਕਸਮਾਂ ਖਾਣਗੇ, ਜਿਸ ਤਰ੍ਹਾਂ ਕਿ ਤੁਹਾਡੇ ਅੱਗੇ ਕਸਮਾਂ ਖਾਂਦੇ ਹਨ ਅਤੇ ਇਹ ਖ਼ਿਆਲ ਕਰਨਗੇ

---

[1]ਅਰਥਾਤ—ਕਸਮਾਂ ਚੁੱਕਦੇ ਹਨ ਤੇ ਇਹ ਸਮਝਦੇ ਹਨ ਕਿ ਹੁਣ ਓਹਨਾਂ ਦੀ ਗੱਲ ਤੇ ਨਿਸਚਾ ਕਰ ਲੈਣਾ ਚਾਹੀਦਾ ਹੈ; ਹਾਲਾਂਕਿ ਅੱਲਾਹ ਨੇ ਕਸਮ ਤੇ ਗਵਾਹੀ ਅੱਡ ਅੱਡ ਮਾਮਲਿਆਂ ਲਈ ਨੀਅਤ ਕੀਤੀ ਹੋਈ ਹੈ।

إِنَّهُمْ هُمُ الْكٰذِبُونَ ﴿١٩﴾

ਕਿ ਉਹ ਵੱਡੇ ਪੱਕੇ (ਤੇ ਯੋਗ) ਅਸੂਲ ਉੱਤੇ ਹਨ, ਸੁਣੋ ! ਏਹ ਲੋਕ (ਆਪਣੀਆਂ ਕਸਮਾਂ ਦੇ ਬਾਵਜੂਦ) ਵੱਡੇ ਕੂੜਿਆਰ ਹਨ ।੧੯।

اِسْتَحْوَذَ عَلَيْهِمُ الشَّيْطٰنُ فَأَنْسٰهُمْ ذِكْرَ اللّٰهِ ۚ أُولٰٓئِكَ حِزْبُ الشَّيْطٰنِ ۚ أَلَآ إِنَّ حِزْبَ الشَّيْطٰنِ هُمُ الْخٰسِرُونَ ﴿٢٠﴾

ਸ਼ੈਤਾਨ ਨੇ ਓਹਨਾਂ ਉੱਤੇ ਕਾਬੂ ਪਾ ਲਿਆ ਹੈ ਅਤੇ ਉਸ ਨੇ ਓਹਨਾਂ ਨੂੰ ਅੱਲਾਹ ਦਾ ਸਿਮਰਨ ਭੁਲਾ ਦਿੱਤਾ ਹੈ। ਏਹ ਲੋਕ ਸ਼ੈਤਾਨ ਦਾ ਧੜਾ ਹਨ ਅਤੇ ਸੁਣ ਲਓ ਕਿ 'ਸ਼ੈਤਾਨ' ਦਾ ਧੜਾ ਹੀ ਘਾਟੇ ਵਿਚ ਰਹੇਗਾ ।੨੦।

إِنَّ الَّذِينَ يُحَآدُّونَ اللّٰهَ وَرَسُولَهٗٓ أُولٰٓئِكَ فِي الْأَذَلِّينَ ﴿٢١﴾

ਬੇਸ਼ੱਕ ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਦੀ ਵਿਰੋਧਤਾ ਕਰਦੇ ਹਨ, ਉਹੋ ਹੀਣੇ ਲੋਕਾਂ ਵਿਚ ਗਿਣੇ ਜਾਣਗੇ ।੨੧।

كَتَبَ اللّٰهُ لَأَغْلِبَنَّ أَنَا وَرُسُلِيْ ۚ إِنَّ اللّٰهَ قَوِيٌّ عَزِيزٌ ﴿٢٢﴾

ਅੱਲਾਹ ਨੇ ਇਹ ਲਿਖ ਰੱਖਿਆ ਹੈ ਕਿ ਮੈਂ ਤੇ ਮੇਰੇ ਰਸੂਲ ਹੀ ਪ੍ਰਬਲ ਹੋਣਗੇ। ਬੇਸ਼ੱਕ ਅੱਲਾਹ ਵੱਡਾ ਤਾਕਤਵਰ (ਤੇ) ਬਲਵਾਨ ਹੈ ।੨੨।

لَا تَجِدُ قَوْمًا يُؤْمِنُونَ بِاللّٰهِ وَالْيَوْمِ الْاٰخِرِ يُوَآدُّونَ مَنْ حَآدَّ اللّٰهَ وَرَسُولَهٗ وَلَوْ كَانُوٓا اٰبَآءَهُمْ أَوْ أَبْنَآءَهُمْ أَوْ إِخْوَانَهُمْ أَوْ عَشِيرَتَهُمْ ۚ أُولٰٓئِكَ كَتَبَ فِي قُلُوبِهِمُ الْإِيمَانَ وَأَيَّدَهُمْ بِرُوحٍ مِّنْهُ ۖ وَيُدْخِلُهُمْ جَنّٰتٍ تَجْرِي مِنْ تَحْتِهَا الْأَنْهٰرُ خٰلِدِينَ فِيهَا ۚ رَضِيَ اللّٰهُ عَنْهُمْ وَرَضُوا عَنْهُ ۚ أُولٰٓئِكَ حِزْبُ اللّٰهِ ۚ أَلَآ إِنَّ حِزْبَ اللّٰهِ هُمُ الْمُفْلِحُونَ ﴿٢٣﴾

ਤੂੰ ਕਿਸੇ ਜਾਤੀ ਨੂੰ ਅਜਿਹਾ ਨਹੀਂ ਵੇਖੇਂਗਾ ਕਿ ਉਹ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਵੀ ਰੱਖਦੀ ਹੋਵੇ ਅਤੇ ਅੱਲਾਹ ਤੇ ਉਸ ਦੇ ਰਸੂਲ ਦੀ ਵਿਰੋਧਤਾ ਕਰਨ ਵਾਲਿਆਂ ਨਾਲ ਪ੍ਰੇਮ ਵੀ ਕਰਦੀ ਹੋਵੇ, ਭਾਵੇਂ ਅਜੇਹੇ ਲੋਕ ਓਹਨਾਂ ਦੇ ਪਿਤਾ, ਪੁੱਤਰ, ਭਰਾ ਤੇ ਭਾਵੇਂ ਓਹਨਾਂ ਦੇ ਘਰਾਣੇ ਵਿੱਚੋਂ ਹੀ ਹੋਣ। ਏਹਨਾਂ (ਸ਼ਰਧਾਲੂ) ਲੋਕਾਂ ਦੇ ਦਿਲਾਂ ਉੱਤੇ ਹੀ ਅੱਲਾਹ ਨੇ ਸ਼ਰਧਾ ਲਿਖ ਦਿੱਤੀ ਹੈ ਅਤੇ ਆਪਣੀ ਵੱਲੋਂ ਬਾਣੀ ਭੇਜ ਕੇ ਓਹਨਾਂ ਦੀ ਸਹਾਇਤਾ ਕੀਤੀ ਹੈ ਅਤੇ ਉਹ ਓਹਨਾਂ ਨੂੰ ਅਜੇਹੇ ਸਵਰਗਾਂ ਵਿਚ ਨਿਵਾਸ ਦੇਵੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ। ਓਹਨਾਂ ਵਿਚ ਓਹ ਸਦਾ ਹੀ ਰਹਿਣਗੇ। ਓਹਨਾਂ ਉੱਤੇ ਅੱਲਾਹ ਰਾਜ਼ੀ ਹੋ ਗਿਆ ਹੈ ਤੇ ਓਹ ਅੱਲਾਹ ਉੱਤੇ ਰਾਜ਼ੀ ਹੋ ਗਏ ਹਨ। ਓਹ ਅੱਲਾਹ ਦਾ ਧੜਾ ਹਨ। ਸੁਣ ਲਓ ਕਿ ਅੱਲਾਹ ਦਾ ਧੜਾ ਹੀ ਸਫਲ ਹੋਇਆ ਕਰਦਾ ਹੈ ।੨੩। (ਰਕੂਅ ੩)




# (੫੯) ਸੂਰਤ-ਅਲ-ਹਸ਼ਰ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੫ ਆਇਤਾਂ ਤੇ ੩ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

سَبَّحَ لِلّٰهِ مَا فِى السَّمٰوٰتِ وَمَا فِى الْاَرْضِ ۚ وَهُوَ الْعَزِيْزُ الْحَكِيْمُ ②

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਅੱਲਾਹ ਦੀ ਪਵਿੱਤਰਤਾ ਵਰਣਨ ਕਰ ਰਿਹਾ ਹੈ ਅਤੇ ਉਹ (ਅੱਲਾਹ) ਬਲਵਾਨ ਤੇ ਯੁਕਤੀਮਾਨ ਹੈ ।੨।

هُوَ الَّذِىْٓ اَخْرَجَ الَّذِيْنَ كَفَرُوْا مِنْ اَهْلِ الْكِتٰبِ مِنْ دِيَارِهِمْ لِاَوَّلِ الْحَشْرِ ۗ مَا ظَنَنْتُمْ اَنْ يَّخْرُجُوْا وَظَنُّوْٓا اَنَّهُمْ مَّانِعَتُهُمْ حُصُوْنُهُمْ مِّنَ اللّٰهِ فَاَتٰىهُمُ اللّٰهُ مِنْ حَيْثُ لَمْ يَحْتَسِبُوْا ۖ وَقَذَفَ فِىْ قُلُوْبِهِمُ

ਉਹੋ (ਅੱਲਾਹ) ਹੀ ਹੈ, ਜਿਸ ਨੇ ਪੁਸਤਕ ਦੇ ਅਨੁਸਾਰੀ ਇਨਕਾਰੀਆਂ ਨੂੰ ਪਹਿਲੇ[1] ਯੁੱਧ ਸਮੇਂ ਓਹਨਾਂ ਦੇ ਘਰੋਂ ਕੱਢ ਲਿਆਂਦਾ ਸੀ ਅਤੇ ਤੁਸੀਂ ਇਹ ਖ਼ਿਆਲ ਨਹੀਂ ਕਰਦੇ ਸੀ ਕਿ ਓਹ ਨਿਕਲਣਗੇ ਤੇ ਓਹਨਾਂ ਦਾ ਗੁਮਾਨ ਸੀ ਕਿ ਓਹਨਾਂ ਦੇ ਕੋਟ (ਤੇ ਗੜ੍ਹ) ਅੱਲਾਹ ਦੇ ਟਾਕਰੇ ਤੇ ਓਹਨਾਂ ਨੂੰ ਬਚਾ ਲੈਣਗੇ, ਪਰ ਅੱਲਾਹ ਓਹਨਾਂ ਵੱਲ ਉਸ ਪਾਸਿਓਂ ਆਇਆ ਸੀ[2], ਜਿਸ ਪਾਸੇ ਦਾ ਓਹਨਾਂ ਨੂੰ ਕੋਈ

---

[1]ਇਸ ਦਾ ਭਾਵ ਉਹ ਯੁੱਧ ਹੈ, ਜੋ ਯਹੂਦੀਆਂ ਦੇ ਕਬੀਲਾ "ਬਨੂ ਨਜ਼ੀਰ" ਨਾਲ ਮੁਸਲਮਾਨਾ ਦਾ ਹੋਇਆ ਸੀ।
(ਵੇਖੋ ਫ਼ਤਹੁੱਲ ਬਿਆਨ ਜਿਲਦ ੯, ਪੰਨਾ ੨੬੩)

[2]ਕੁਰਾਨ ਸ਼ਰੀਫ਼ ਤੋਂ ਇਹ ਸਿਧ ਹੈ ਕਿ ਅੱਲਾਹ ਤੇ ਉਸ ਦੇ ਫ਼ਰਿਸ਼ਤਿਆਂ ਦੇ ਆਉਣ ਦਾ ਭਾਵ ਕਦੀ ਥਾਂ ਕਸ਼ਟ ਦਾ ਆਉਣਾ ਹੁੰਦਾ ਹੈ। ਇੱਥੇ ਵੀ ਉਹੋ ਮੁਹਾਵਰਾ ਵਰਤਿਆ ਗਿਆ ਹੈ।

الرُّعْبَ يُخْرِبُوْنَ بُيُوْتَهُمْ بِأَيْدِيْهِمْ وَ أَيْدِي الْمُؤْمِنِيْنَ فَاعْتَبِرُوْا يٰأُولِي الْأَبْصَارِ ۞

ਚਿਤ-ਚੇਤਾ ਵੀ ਨਹੀਂ ਸੀ। ਓਹਨਾਂ ਦੇ ਦਿਲ ਉਸ ਨੇ ਭੈ-ਭੀਤ ਕਰ ਦਿੱਤੇ ਸਨ। ਓਹਨਾਂ ਨੇ (ਕੁਝ ਤਾਂ) ਆਪਣੇ ਹੱਥੀਂ ਤੇ (ਕੁਝ) ਮੁਸਲਮਾਨਾਂ ਦੇ ਹੱਥੀਂ ਆਪਣੇ ਘਰ ਉਜਾੜ ਲਏ ਸਨ। ਸੋ ਹੇ ਸੋਚ-ਵੀਚਾਰ ਵਾਲਿਓ! ਇਸ ਤੋਂ ਸਬਕ ਸਿੱਖੋ।੩।

وَلَوْلَآ أَنْ كَتَبَ اللّٰهُ عَلَيْهِمُ الْجَلَآءَ لَعَذَّبَهُمْ فِي الدُّنْيَا ۖ وَلَهُمْ فِي الْاٰخِرَةِ عَذَابُ النَّارِ ۞

ਜੇ ਅੱਲਾਹ ਨੇ ਓਹਨਾਂ ਉੱਤੇ ਦੇਸ-ਨਿਕਾਲਾ[1] ਫ਼ਰਜ਼ ਨਾ ਕੀਤਾ ਹੁੰਦਾ, ਤਾਂ ਓਹਨਾਂ ਨੂੰ ਇਸ ਮਾਤਲੋਕ ਵਿਚ ਕਸ਼ਟ ਪੁੱਜਦਾ ਤੇ ਪਰਲੋਕ ਵਿਚ ਵੀ ਓਹਨਾਂ ਲਈ ਨਰਕਾਂ ਦਾ ਕਸ਼ਟ (ਨੀਅਤ) ਹੈ।੪।

ذٰلِكَ بِأَنَّهُمْ شَآقُّوا اللّٰهَ وَرَسُوْلَهٗ ۚ وَمَنْ يُّشَآقِّ اللّٰهَ فَإِنَّ اللّٰهَ شَدِيْدُ الْعِقَابِ ۞

ਇਹ ਸਭ ਕੁਝ ਇਸ ਲਈ ਹੋਇਆ ਹੈ ਕਿ ਓਹਨਾਂ ਨੇ ਅੱਲਾਹ ਤੇ ਉਸ ਦੇ ਰਸੂਲ ਨਾਲ ਮਤਿਭੇਦ ਕੀਤਾ ਹੈ ਅਤੇ ਜਿਹੜਾ ਅੱਲਾਹ ਨਾਲ ਮਤਿਭੇਦ ਕਰਦਾ ਹੈ, ਉਹ ਇਹ ਯਾਦ ਰੱਖੇ ਕਿ ਬੇਸ਼ੱਕ ਅੱਲਾਹ ਦਾ ਕਸ਼ਟ ਵੱਡਾ ਕਰੜਾ ਹੈ।੫।

مَا قَطَعْتُمْ مِّنْ لِّيْنَةٍ أَوْ تَرَكْتُمُوْهَا قَآئِمَةً عَلٰٓى أُصُوْلِهَا فَبِإِذْنِ اللّٰهِ وَلِيُخْزِيَ الْفٰسِقِيْنَ ۞

ਤੁਸੀਂ ਕੋਈ ਜੜ੍ਹ ਖਜੂਰ[2] ਦੇ ਰੁੱਖ ਦੀ ਨਹੀਂ ਕੱਟੀ ਜਾਂ ਉਸ ਨੂੰ ਆਪਣੀਆਂ ਜੜ੍ਹਾਂ ਤੇ ਖੜਾ ਨਹੀਂ ਛੱਡਿਆ, ਪਰ ਇਹ ਅੱਲਾਹ ਦੇ ਹੁਕਮ ਨਾਲ ਹੀ ਸੀ ਤੇ ਇਹ ਇਸ ਲਈ ਸੀ ਕਿ ਅਵੱਗਿਆ ਕਰਨ ਵਾਲਿਆਂ ਨੂੰ ਹੀਣਾ ਕੀਤਾ ਜਾਏ।੬।

وَمَآ أَفَآءَ اللّٰهُ عَلٰى رَسُوْلِهٖ مِنْهُمْ فَمَآ أَوْجَفْتُمْ

ਜੋ ਕੁਝ ਅੱਲਾਹ ਨੇ ਓਹਨਾਂ (ਅਵੱਗਿਆ[3] ਕਰਨ ਵਾਲਿਆਂ ਦਾ) ਧਨ ਆਪਣੇ ਰਸੂਲ ਨੂੰ ਦਿੱਤਾ ਸੀ

---

[1]"ਬਾਈਬਲ" ਵਿਚ ਵੀ ਇਹ ਵਰਣਨ ਹੈ ਕਿ ਇਕ ਸਮੇਂ ਯਹੂਦੀਆਂ ਨੂੰ ਦੇਸ-ਨਿਕਾਲਾ ਦਿੱਤਾ ਜਾਏਗਾ।

(ਅਲਯਸਾਈਆ ਬਾਬ ੩੩ ਆਇਤ ੧੮)

[2]ਇਸ ਆਇਤ ਵਿਚ ਵੀ "ਬਨੂ ਨਜ਼ੀਰ" ਕਬੀਲੇ ਦੇ ਯੁੱਧ ਦਾ ਵਰਣਨ ਹੈ; ਜਿਨ੍ਹਾਂ ਦੀਆਂ ਖਜੂਰਾਂ ਵੱਢਣ ਦਾ ਹੁਕਮ ਹਜ਼ਰਤ "ਮੁਹੰਮਦ" ਸਾਹਿਬ ਨੇ ਦਿੱਤਾ ਸੀ। (ਬੁਖਾਰੀ ਤੇ ਮੁਸਲਮ)

[3]ਇਹ ਘਟਨਾ ਵੀ "ਬਨੂ ਨਜ਼ੀਰ" ਦੀ ਹੈ; ਜਿਨ੍ਹਾਂ ਨੇ ਪਹਿਲਾਂ ਹਜ਼ਰਤ "ਮੁਹੰਮਦ" ਸਾਹਿਬ ਨਾਲ ਗੱਦਾਰੀ ਕੀਤੀ ਸੀ, ਪਰ ਜਦ ਯੁੱਧ ਹੋਇਆ ਸੀ, ਤਾਂ ਡਰ ਗਏ ਸਨ ਅਤੇ ਇਸ ਸ਼ਰਤ ਤੇ ਸੁਲਹ ਕਰ ਲਈ ਸੀ ਕਿ ਓਹ "ਮਦੀਨਾ" ਛੱਡ ਕੇ ਨੱਸ ਜਾਣਗੇ।

(ਫ਼ਤਹੁਲ ਬਿਆਨ ਪੰਨਾ ੨੬੮ ਜਿਲਦ ੯)

عَلَيْهِ مِنْ خَيْلٍ وَّلَا رِكَابٍ وَّلٰكِنَّ اللّٰهَ يُسَلِّطُ رُسُلَهٗ عَلٰى مَنْ يَّشَآءُ ۚ وَاللّٰهُ عَلٰى كُلِّ شَيْءٍ قَدِيْرٌ ۝

(ਤੁਹਾਨੂੰ ਉਸ ਦਾ ਪਤਾ ਹੀ ਹੈ ਕਿ) ਤੁਸੀਂ ਆਪਣੇ ਘੋੜੇ ਤੇ ਡਾਚੀਆਂ ਉਸ ਧਨ ਲਈ ਨਹੀਂ ਦੁੜਾਏ ਸਨ,. ਪਰ ਅੱਲਾਹ ਨੇ ਆਪਣੇ ਰਸੂਲਾਂ ਨੂੰ—ਜਿਸ ਦਾ ਚਾਹੁੰਦਾ ਹੈ—ਮਾਲਕ ਬਣਾ ਦਿੰਦਾ ਹੈ ਅਤੇ ਅੱਲਾਹ ਸਰਬ ਕਲਾ ਸਮਰਥ ਹੈ ।੭।

مَآ اَفَآءَ اللّٰهُ عَلٰى رَسُوْلِهٖ مِنْ اَهْلِ الْقُرٰى فَلِلّٰهِ وَلِلرَّسُوْلِ وَلِذِى الْقُرْبٰى وَالْيَتٰمٰى وَالْمَسٰكِيْنِ وَابْنِ السَّبِيْلِ كَيْ لَا يَكُوْنَ دُوْلَةًۢ بَيْنَ الْاَغْنِيَآءِ مِنْكُمْ ۚ وَمَآ اٰتٰىكُمُ الرَّسُوْلُ فَخُذُوْهُ ۚ وَمَا نَهٰىكُمْ عَنْهُ فَانْتَهُوْا ۚ وَاتَّقُوا اللّٰهَ ۚ اِنَّ اللّٰهَ شَدِيْدُ الْعِقَابِ ۝

ਨਗਰੀਆਂ[1] ਦੇ ਲੋਕਾਂ ਦਾ ਜੋ ਧਨ ਅੱਲਾਹ ਨੇ ਆਪਣੇ ਰਸੂਲ ਨੂੰ ਬਖ਼ਸ਼ਿਆ ਹੈ ਉਹ ਅੱਲਾਹ ਦਾ (ਹੈ) ਤੇ ਰਸੂਲ ਦਾ (ਹੈ) ਤੇ ਸਾਕ-ਸੰਬੰਧੀਆਂ ਦਾ (ਹੈ) ਅਤੇ ਯਤੀਮਾਂ ਦਾ (ਹੈ) ਤੇ ਨਿਰਧਨਾਂ ਦਾ (ਹੈ) ਤੇ ਮੁਸਾਫ਼ਰਾਂ ਦਾ (ਹੈ) ਤਾਂ ਜੁ ਉਹ ਧਨ ਤੁਹਾਡੇ ਵਿੱਚੋਂ ਧਨਾਢਾਂ[2] ਵਿਚ ਹੀ ਚੱਕਰ ਨਾ ਖਾਂਦਾ ਰਹੇ, ਅਰਥਾਤ ਰਸੂਲ ਤੁਹਾਨੂੰ ਜੋ ਕੁਝ ਵੀ ਦੇਵੇ, ਉਸ ਨੂੰ ਲੈ ਲਿਆ ਕਰੋ ਅਤੇ ਜਿਸ ਤੋਂ ਰੋਕਿਆ ਕਰੇ ਉਸ ਤੋਂ ਰੁੱਕ ਜਾਇਆ ਕਰੋ, ਅਰਥਾਤ ਅੱਲਾਹ ਤੋਂ ਸਦਾ ਡਰਦੇ ਰਿਹਾ ਕਰੋ, ਬੇਸ਼ੱਕ ਅੱਲਾਹ ਦਾ ਕਸ਼ਟ ਵੱਡਾ ਕਰੜਾ ਹੁੰਦਾ ਹੈ ।੮।

لِلْفُقَرَآءِ الْمُهٰجِرِيْنَ الَّذِيْنَ اُخْرِجُوْا مِنْ دِيَارِهِمْ وَاَمْوَالِهِمْ يَبْتَغُوْنَ فَضْلًا مِّنَ اللّٰهِ وَرِضْوَانًا وَّيَنْصُرُوْنَ اللّٰهَ وَرَسُوْلَهٗ ۚ اُولٰٓئِكَ

ਇਹ ਧਨ ਉਕਤ ਵਰਣਨ ਲੋਕਾਂ ਤੋਂ ਛੁੱਟ ਗ਼ਰੀਬ ਮੁਹਾਜਰਾਂ ਦਾ ਹੱਕ ਹੈ, ਜਿਨ੍ਹਾਂ ਨੂੰ ਓਹਨਾਂ ਦੇ ਘਰਾਂ ਤੇ ਧਨ-ਪਦਾਰਥਾਂ ਤੋਂ (ਬੇਦਖ਼ਲ ਕਰ ਕੇ) ਕੱਢ ਦਿੱਤਾ ਗਿਆ ਸੀ । ਓਹ ਅੱਲਾਹ ਦੀ ਮਿਹਰ ਤੇ ਉਸ ਦੀ ਰਜ਼ਾ ਦੇ ਚਾਹਵਾਨ ਹਨ ਅਤੇ (ਸਦਾ ਹੀ) ਅੱਲਾਹ (ਦੇ ਦੀਨ) ਤੇ ਰਸੂਲ ਦੀ ਸਹਾਇਤਾ ਕਰਦੇ

[1]ਅਰਥਾਤ— 'ਖ਼ੈਬਰ'' ਦਾ, ਜੋ ਛੋਟੀਆਂ ਛੋਟੀਆਂ ਨਗ਼ਰੀਆਂ ਵਿਚ ਵੰਡਿਆ ਹੋਇਆ ਸੀ !

[2]ਅਰਥਾਤ—ਉਹ ਧਨ ਹਜ਼ਰਤ ''ਮੁਹੰਮਦ'' ਸਾਹਿਬ ਨੂੰ ਇਸ ਲਈ ਦਿੱਤਾ ਗਿਆ ਹੈ ਕਿ ਗਰੀਬਾਂ ਵਿਚ ਵੰਡਿਆ ਜਾਏ; ਨਾ ਕਿ ਮੁੜ ਧਨਾਢਾਂ ਕੋਲ ਚਲਿਆ ਜਾਏ ਅਤੇ ਓਹਨਾਂ ਦੇ ਧਨ ਵਿਚ ਹੋਰ ਵਾਧਾ ਕਰੇ । ਇਸ ਹੁਕਮ ਤੋਂ ਪਰਗਟ ਹੁੰਦਾ ਹੈ ਕਿ ''ਖ਼ੈਬਰ'' ਦੀਆਂ ਜ਼ਮੀਨਾਂ ਤੇ ਬਾਗ਼ ਭਾਵੇਂ ਹਜ਼ਰਤ ''ਮੁਹੰਮਦ'' ਸਾਹਿਬ ਤੇ ਆਪ ਦੇ ਘਰਾਣੇ ਨੂੰ ਮਿਲੇ ਸਨ,; ਪਰ ਇਸ ਦਾ ਅਸਲ ਮੁੱਦਾ ਇਹ ਸੀ ਕਿ ਅਧਿਕਾਰੀ ਮੁਸਲਮਾਨਾਂ ਵਿਚ ਵੰਡੇ ਜਾਣ ਅਤੇ ਸ਼ੀਆਂ ਦਾ ਇਸ ਆਇਤ ਰਾਹੀਂ ਖੰਡਨ ਕੀਤਾ ਗਿਆ ਹੈ, ਜੋ ''ਫ਼ਿਦਕ'' ਦੇ ਬਾਗ਼ ਦਾ ਝਗੜਾ ਅੱਜ ਤਕ ਕਰਦੇ ਚਲੇ ਆ ਰਹੇ ਹਨ । ਹਜ਼ਰਤ ''ਮੁਹੰਮਦ'' ਸਾਹਿਬ ਕੋਲ ''ਖ਼ੈਬਰ'' ਦੇ ਬਾਗ਼ ਆਰਜ਼ੀ ਤੌਰ ਤੇ ਸਨ, ਤਾਂ ਜੁ ਆਪ ਦਾ ਘਰਾਣਾ ਉਸ ਰਾਹੀਂ ਗੁਜ਼ਾਰਾ ਕਰ ਸਕੇ; ਨਾ ਕਿ ਸਦਾ ਦਾ ਮਾਲਕ ਬਣ ਜਾਏ । ਸੋ ਹਜ਼ਰਤ ''ਅਬੂ ਬਕਰ'' ਦਾ ਫ਼ੈਸਲਾ ਠੀਕ ਸੀ ਤੇ ਸ਼ੀਆਂ ਦਾ ਇਤਰਾਜ਼ ਗ਼ਲਤ ਹੈ ।

هُمُ الصّٰدِقُوْنَ ۝٩

ਰਹਿੰਦੇ ਹਨ। ਏਹੋ ਲੋਕ (ਸ਼ਰਧਾ ਵਿਚ) ਸੱਚੇ ਹਨ ।੯।

وَالَّذِيْنَ تَبَوَّؤُ الدَّارَ وَالْاِيْمَانَ مِنْ قَبْلِهِمْ يُحِبُّوْنَ
مَنْ هَاجَرَ اِلَيْهِمْ وَلَا يَجِدُوْنَ فِيْ صُدُوْرِهِمْ
حَاجَةً مِّمَّآ اُوْتُوْا وَيُؤْثِرُوْنَ عَلٰٓى اَنْفُسِهِمْ وَلَوْ
كَانَ بِهِمْ خَصَاصَةٌ ۗ وَمَنْ يُّوْقَ شُحَّ نَفْسِهٖ
فَاُولٰٓئِكَ هُمُ الْمُفْلِحُوْنَ ۝١٠

ਅਤੇ (ਇਸੇ ਤਰ੍ਹਾਂ ਉਹ ਧਨ ਓਹਨਾਂ ਲੋਕਾਂ ਲਈ ਵੀ ਹੈ,) ਜੋ "ਮਦੀਨੇ" ਵਿਚ ਪਹਿਲਾਂ ਵੱਸਦੇ ਸਨ ਅਤੇ (ਮੁਹਾਜਰਾਂ ਦੇ ਆਉਣ ਤੋਂ ਪਹਿਲਾਂ) ਸ਼ਰਧਾ ਧਾਰਨ ਕਰ ਚੁੱਕੇ ਸਨ ਅਤੇ ਓਹਨਾਂ ਨਾਲ ਪਿਆਰ ਕਰਦੇ ਸਨ, ਜੋ ਓਹਨਾਂ ਵਲ ਹਿਜਰਤ ਕਰ ਕੇ ਆਏ ਸਨ ਅਤੇ ਆਪਣੇ ਦਿਲਾਂ ਵਿਚ ਉਸ (ਧਨ) ਦੀ ਕੋਈ ਇੱਛਾ ਨਹੀਂ ਰੱਖਦੇ ਸਨ, ਜੋ ਓਹਨਾਂ ਨੂੰ ਦਿੱਤਾ ਗਿਆ ਸੀ ਤੇ (ਮੁਹਾਜਰਾਂ ਨੂੰ ਇਸ ਦੇ ਹੁੰਦਿਆਂ ਕਿ) ਓਹ (ਆਪ ਅਤਿ ਗ਼ਰੀਬ ਸਨ) ਆਪਣੇ ਆਪ ਉੱਤੇ ਓਹਨਾਂ ਨੂੰ ਵਿਸ਼ੇਸ਼ਤਾ ਦਿੰਦੇ ਸਨ ਅਤੇ ਜਿਨ੍ਹਾਂ ਲੋਕਾਂ ਨੂੰ ਆਪਣੇ ਆਪ ਦੀ ਕੰਜੂਸੀ ਤੋਂ ਬਚਾਇਆ ਜਾਏ ਉਹੋ ਸਫਲ ਹੁੰਦੇ ਹਨ ।੧੦।

وَالَّذِيْنَ جَآءُوْ مِنْۢ بَعْدِهِمْ يَقُوْلُوْنَ رَبَّنَا اغْفِرْ
لَنَا وَلِاِخْوَانِنَا الَّذِيْنَ سَبَقُوْنَا بِالْاِيْمَانِ وَلَا
تَجْعَلْ فِيْ قُلُوْبِنَا غِلًّا لِّلَّذِيْنَ اٰمَنُوْا رَبَّنَآ اِنَّكَ
رَءُوْفٌ رَّحِيْمٌ ۝١١ ع

ਅਤੇ ਜੇਹੜੇ ਲੋਕ[1] ਓਹਨਾਂ ਦੇ ਸਮੇਂ ਤੋਂ ਮਗਰੋਂ ਆਏ ਸਨ, ਓਹ ਇਹ ਕਹਿੰਦੇ ਸਨ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਨੂੰ ਤੇ ਸਾਡੇ ਓਹਨਾਂ ਭਰਾਵਾਂ ਨੂੰ ਬਖ਼ਸ਼ ਲੈ, ਜੋ ਸਾਥੋਂ ਪਹਿਲਾਂ ਸ਼ਰਧਾ ਧਾਰਨ ਕਰ ਚੁੱਕੇ ਹਨ ਅਤੇ ਸਾਡੇ ਦਿਲਾਂ ਵਿਚ ਸ਼ਰਧਾਲੂਆਂ ਦੀ ਈਰਖਾ ਨਾ ਪੈਦਾ ਹੋਣ ਦੇਈਂ। ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਵੱਡਾ ਮਿਹਰਬਾਨ (ਤੇ) ਕਿਰਪਾ-ਨਿਧਾਨ ਹੈਂ ।੧੧।(ਰਕੂਅ ੧)

[1] ਇਹ ਆਇਤ ਵੀ ਓਹਨਾਂ ਲੋਕਾਂ ਦਾ ਜੋ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਸਾਥੀਆਂ ਨੂੰ ਅੰਨ੍ਹੇਵਾਹ ਕੋਸਦੇ ਹਨ, ਖੰਡਨ ਕਰਦੀ ਹੈ; ਕਿਉਂਕਿ ਇਹ ਆਇਤ ਦੱਸਦੀ ਹੈ ਕਿ ਸਰਧਾਲੂ ਦੀ ਨਿਸ਼ਾਨੀ ਇਹ ਹੈ ਕਿ ਉਹ ਆਪਣੇ ਤੋਂ ਪਹਿਲਾਂ ਸ਼ਰਧਾ ਧਾਰਨ ਵਾਲਿਆਂ ਦਾ ਨਾਂ ਸਤਿਕਾਰ ਨਾਲ ਲਏ ਤੇ ਓਹਨਾਂ ਵਾਸਤੇ ਅਰਦਾਸਾਂ ਕਰੇ, ਪਰ ਕਈ ਲੋਕ ਹਜ਼ਰਤ "ਅਬੂ ਬਕਰ", ਹਜ਼ਰਤ "ਉਮਰ" ਤੇ ਦੂਜੇ ਬਜ਼ੁਰਗਾਂ ਨੂੰ ਬੁਰਾ-ਭਲਾ ਕਹਿੰਦੇ ਰਹਿੰਦੇ ਹਨ; ਸਗੋਂ ਓਹਨਾਂ ਉੱਤੇ ਫਿਟਕਾਰਾਂ ਪਾਉਣ ਤੋਂ ਵੀ ਸੰਕੋਚ ਨਹੀਂ ਕਰਦੇ; ਹਾਲਾਂਕਿ ਕੁਰਾਨ ਸਰੀਫ ਇਹ ਉਪਦੇਸ਼ ਕਰਦਾ ਹੈ ਕਿ ਸ਼ਰਧਾਲੂਆਂ ਨੂੰ ਆਪਣੇ ਪਹਿਲੇ ਭਰਾਵਾਂ ਲਈ ਅਰਦਾਸ ਕਰਨੀ ਚਾਹੀਦੀ ਹੈ ਤੇ ਅੱਲਾਹ ਅੱਗੇ ਇਹ ਅਰਜੋਈ ਕਰਨੀ ਚਾਹੀਦੀ ਹੈ ਕਿ ਸ਼ਰਧਾਲੂਆਂ ਦੇ ਦਿਲਾਂ ਵਿਚ ਪਹਿਲਾਂ ਬੀਤ ਚੁੱਕੇ ਲੋਕਾਂ ਬਾਰੇ ਕਿਸੇ ਤਰ੍ਹਾਂ ਦੀ ਈਰਖਾ ਪੈਦਾ ਨਾ ਹੋਵੇ ਅਤੇ ਇਸ ਦੇ ਅੱਗੇ ਇਸੇ ਆਇਤ ਵਿਚ ਇਹ ਉਪਦੇਸ਼ ਵੀ ਕੀਤਾ ਗਿਆ ਹੈ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਤੂੰ ਵੱਡਾ ਮਿਹਰਬਾਨ ਤੇ ਕਿਰਪਾ-ਨਿਧਾਨ ਹੈਂ, ਅਰਥਾਤ ਜੋ ਪ੍ਰਾਣੀ ਇਸ ਅਵਸਥਾ ਨੂੰ ਪ੍ਰਾਪਤ ਕਰ ਲਏ, ਉਹ ਇਹ ਜਾਣ ਲਏ ਕਿ ਅੱਲਾਹ ਨੇ ਉਸ ਤੇ ਵੱਡੀ ਮਿਹਰਬਾਨੀ ਤੇ ਕਿਰਪਾ ਕੀਤੀ ਹੈ, ਪਰ ਜਿਸ ਨੂੰ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਬਾਰੇ ਇਹ ਅਵਸਥਾ ਪ੍ਰਾਪਤ ਨਾ ਹੋਵੇ, ਉਹ ਇਹ ਸਮਝ ਲਏ ਕਿ ਉਹ ਅੱਲਾਹ ਦੀ ਮਿਹਰ ਤੇ ਕਿਰਪਾ ਤੋਂ ਸੱਖਣਾ ਹੈ ਅਤੇ ਉਸ ਦੀ ਕਰੋਪੀ ਦਾ ਭਾਗੀ ਹੈ।

أَلَمْ تَرَ إِلَى الَّذِينَ نَافَقُوا يَقُولُونَ لِإِخْوَانِهِمُ الَّذِينَ كَفَرُوا مِنْ أَهْلِ الْكِتَابِ لَئِنْ أُخْرِجْتُمْ لَنَخْرُجَنَّ مَعَكُمْ وَلَا نُطِيعُ فِيكُمْ أَحَدًا أَبَدًا وَإِنْ قُوتِلْتُمْ لَنَنْصُرَنَّكُمْ وَاللَّهُ يَشْهَدُ إِنَّهُمْ لَكَاذِبُونَ ﴿١١﴾

ਕੀ ਤੂੰ ਓਹਨਾਂ ਕਪਟੀਆਂ ਵਲ ਨਹੀਂ ਵੇਖਿਆ, ਜੋ ਪੁਸਤਕ ਦੇ ਅਨੁਸਾਰੀਆਂ ਵਿੱਚੋਂ ਆਪਣੇ ਇਨਕਾਰੀ ਭਰਾਵਾਂ ਨੂੰ ਇਹ ਕਹਿੰਦੇ ਹਨ ਕਿ ਜੇ ਤੁਹਾਨੂੰ ("ਮਦੀਨੇ" ਵਿੱਚੋਂ) ਕੱਢ ਦਿੱਤਾ ਗਿਆ, ਤਾਂ ਅਸੀਂ ਵੀ ਤੁਹਾਡੇ ਨਾਲ ਹੀ ਨਿਕਲ ਜਾਵਾਂਗੇ ਅਤੇ ਤੁਹਾਡੇ ਵਿਰੁਧ ਕਦੇ ਕਿਸੇ ਦੀ ਗੱਲ ਨਹੀਂ ਮੰਨਾਂਗੇ ਅਤੇ ਜੇ ਤੁਹਾਡੇ ਨਾਲ ਯੁੱਧ ਕੀਤਾ ਗਿਆ, ਤਾਂ ਅਸੀਂ ਤੁਹਾਡੀ ਸਹਾਇਤਾ ਕਰਾਂਗੇ, ਪਰ ਅੱਲਾਹ ਇਹ ਗਵਾਹੀ ਦਿੰਦਾ ਹੈ ਕਿ ਓਹ ਕੂੜਿਆਰ ਹਨ ।੧੨।

لَئِنْ أُخْرِجُوا لَا يَخْرُجُونَ مَعَهُمْ وَلَئِنْ قُوتِلُوا لَا يَنْصُرُونَهُمْ وَلَئِنْ نَصَرُوهُمْ لَيُوَلُّنَّ الْأَدْبَارَ ثُمَّ لَا يُنْصَرُونَ ﴿١٢﴾

ਜੇ ਓਹਨਾਂ (ਪੁਸਤਕ ਦੇ ਅਨੁਸਾਰੀਆਂ) ਨੂੰ ਦੇਸ-ਨਿਕਾਲਾ ਦੇ ਦਿੱਤਾ ਗਿਆ ਤਾਂ ਏਹ (ਕਪਟੀ) ਓਹਨਾਂ ਦੇ ਨਾਲ ਕਦੇ ਵੀ ਨਹੀਂ ਜਾਣਗੇ, ਅਰਥਾਤ ਜੇ ਓਹਨਾਂ (ਪੁਸਤਕ ਦੇ ਅਨੁਸਾਰੀਆਂ) ਨਾਲ ਯੁੱਧ ਕੀਤਾ ਗਿਆ, ਤਾਂ ਏਹ (ਕਪਟੀ) ਓਹਨਾਂ ਦੀ ਕਦੇ ਵੀ ਸਹਾਇਤਾ ਨਹੀਂ ਕਰਨਗੇ ਅਤੇ ਜੇ ਕੋਈ ਸਹਾਇਤਾ ਕੀਤੀ ਵੀ, ਤਾਂ (ਅਜਿਹੇ ਝੂਠੇ ਦਿਲ ਨਾਲ ਕਰਨਗੇ ਕਿ) ਜੰਗ ਹੁੰਦਿਆਂ ਹੀ ਪਿਠ ਵਿਖਾ ਕੇ ਨੱਸ ਜਾਣਗੇ । (ਓਹਨਾਂ ਨੇ ਓਹਨਾਂ ਦੀ ਕੀ ਸਹਾਇਤਾ ਕਰਨੀ ਹੈ; ਸਗੋਂ ਖ਼ਤਰੇ ਸਮੇਂ) ਓਹਨਾਂ ਦੀ ਆਪਣੀ ਸਹਾਇਤਾ ਕਰਨ ਵਾਲਾ ਕੋਈ ਨਹੀਂ ਹੋਵੇਗਾ ।੧੩।

لَأَنْتُمْ أَشَدُّ رَهْبَةً فِي صُدُورِهِمْ مِنَ اللَّهِ ذَٰلِكَ بِأَنَّهُمْ قَوْمٌ لَا يَفْقَهُونَ ﴿١٣﴾

ਹੇ ਸ਼ਰਧਾਲੂਓ ! ਏਹਨਾਂ (ਕਪਟੀਆਂ) ਦੇ ਦਿਲਾਂ ਵਿਚ ਤੁਹਾਡਾ ਡਰ ਅੱਲਾਹ ਤੋਂ ਵੀ ਵਧੇਰੇ ਹੈ । ਇਹ ਗੱਲ ਇਸ ਲਈ ਹੈ ਕਿ ਓਹ ਇਕ ਅਜਿਹਾ ਟੋਲਾ ਹੈ; ਜੋ ਸੋਚ-ਸਮਝ ਤੋਂ ਹੀਣਾ ਹੈ ।੧੪।

لَا يُقَاتِلُونَكُمْ جَمِيعًا إِلَّا فِي قُرًى مُحَصَّنَةٍ أَوْ مِنْ وَرَاءِ جُدُرٍ بَأْسُهُمْ بَيْنَهُمْ شَدِيدٌ تَحْسَبُهُمْ

ਓਹ ਕਦੇ ਵੀ ਤੁਹਾਡੇ ਨਾਲ ਯੁੱਧ ਨਹੀਂ ਕਰਨਗੇ । ਛੁੱਟ ਇਸ ਦੇ ਕਿ ਪੱਕੀਆਂ ਕੰਧਾਂ ਵਾਲੇ ਪਿੰਡਾਂ ਵਿਚ ਕੰਧਾਂ ਦੇ ਉਹਲੇ ਤੇਠੇ ਹੋਣ । ਓਹਨਾਂ ਦੀ ਲੜਾਈ ਆਪੋ ਵਿਚ ਵੱਡੀ ਕਰੜੀ ਹੁੰਦੀ ਹੈ । ਤੂੰ ਓਹਨਾਂ ਨੂੰ ਇਕ ਜਾਤੀ ਸਮਝਦਾ ਹੈਂ, ਪਰ ਓਹਨਾਂ ਦੇ ਦਿਲ

جَمِيعًا وَّقُلُوبُهُمْ شَتّٰى ذٰلِكَ بِاَنَّهُمْ قَوْمٌ لَّا يَعْقِلُوْنَ ﴿۱۴﴾

ਪਾਟੇ ਹੋਏ ਹਨ। ਇਹ ਇਸ ਲਈ ਹੈ ਕਿ ਓਹ ਇਕ ਅਜਿਹੀ ਜਾਤੀ ਹਨ, ਜੋ ਅਕਲ ਤੋਂ ਹੀਣੀ ਹੈ।੧੫।

كَمَثَلِ الَّذِيْنَ مِنْ قَبْلِهِمْ قَرِيْبًا ذَاقُوْا وَبَالَ اَمْرِهِمْ وَلَهُمْ عَذَابٌ اَلِيْمٌ ﴿۱۵﴾

ਓਹਨਾਂ ਦਾ ਹਾਲ ਓਹਨਾਂ (ਜਾਤੀਆਂ) ਵਰਗਾਂ ਹੈ, ਜੋ ਓਹਨਾਂ ਤੋਂ ਪਹਿਲਾਂ ਲਾਗਲੇ ਸਮੇਂ ਵਿਚ ਬੀਤ ਚੁੱਕੀਆਂ ਹਨ। ਓਹਨਾਂ ਨੇ ਆਪਣੇ ਕਰਮਾਂ ਦਾ ਅੰਤ ਵੇਖ ਲਿਆ ਹੈ ਤੇ ਓਹਨਾਂ ਨੂੰ ਘੋਰ ਕਸ਼ਟ ਪੁੱਜ ਚੁੱਕਾ ਹੈ।੧੬।

كَمَثَلِ الشَّيْطٰنِ اِذْ قَالَ لِلْاِنْسَانِ اكْفُرْ فَلَمَّا كَفَرَ قَالَ اِنِّيْ بَرِيْٓءٌ مِّنْكَ اِنِّيْٓ اَخَافُ اللّٰهَ رَبَّ الْعٰلَمِيْنَ ﴿۱۶﴾

(ਇਸ ਤੋਂ ਛੁੱਟ) ਓਹਨਾਂ (ਕਪਟੀਆਂ) ਦਾ ਹਾਲ ਸ਼ੈਤਾਨ ਨਾਲ ਮਿਲਦਾ-ਜੁਲਦਾ ਹੈ; ਜਦ ਕਿ ਉਹ ਮਨੁੱਖ ਨੂੰ ਤਾਂ ਇਹ ਕਹਿੰਦਾ ਹੈ ਕਿ ਇਨਕਾਰ ਕਰ। ਪਰ ਜਦ ਉਹ ਇਨਕਾਰ ਕਰ ਦਿੰਦਾ ਹੈ, ਤਾਂ ( ਸ਼ੈਤਾਨ ) ਉਸ ਨੂੰ ਇਹ ਕਹਿ ਦਿੰਦਾ ਹੈ ਕਿ ਮੈਂ ਤਾਂ ਤੈਥੋਂ ਵੱਡਾ ਉਪਰਾਮ ਹਾਂ। ਬੇਸ਼ੱਕ ਮੈਨੂੰ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ ਵੱਡਾ ਸਹਿਮ ਹੈ।੧੭।

فَكَانَ عَاقِبَتَهُمَآ اَنَّهُمَا فِى النَّارِ خَالِدَيْنِ فِيْهَا وَذٰلِكَ جَزٰٓؤُا الظّٰلِمِيْنَ ﴿۱۷﴾ ع

ਸੋ ਓਹਨਾਂ ਦੋਹਾਂ ਦਾ ਹੀ ਅੰਤ ਇਹ ਹੁੰਦਾ ਹੈ ਕਿ ਓਹ ਦੋਵੇਂ ਹੀ ਨਰਕ ਵਿਚ ਜਾ ਪੁੱਜਦੇ ਹਨ ਤੇ ਇਕ ਲੰਮੇ ਸਮੇਂ ਤਕ ਉਸ ਵਿਚ ਰਹਿਣਗੇ ਅਤੇ ਜ਼ਾਲਮਾਂ ਦਾ ਵਟਾਂਦਰਾ ਏਹੋ ਹੀ ਹੈ।੧੮। (ਰਕੂਅ ੨)

يٰٓاَيُّهَا الَّذِيْنَ اٰمَنُوا اتَّقُوا اللّٰهَ وَلْتَنْظُرْ نَفْسٌ مَّا قَدَّمَتْ لِغَدٍ وَاتَّقُوا اللّٰهَ اِنَّ اللّٰهَ خَبِيْرٌ بِمَا تَعْمَلُوْنَ ﴿۱۸﴾

ਹੇ ਸ਼ਰਧਾਲੂਓ! ਅੱਲਾਹ ਤੋਂ ਸਦਾ ਹੀ ਡਰਦੇ ਰਹੋ ਅਤੇ ਇਹ ਜ਼ਰੂਰੀ ਹੈ ਕਿ ਹਰੇਕ ਪ੍ਰਾਣੀ ਇਹ ਗੱਲ ਮੁਖ ਰੱਖੇ ਕਿ ਉਸ ਨੇ ਭਲਕ ਵਾਸਤੇ ਕੀ ਕੁਝ ਅੱਗੇ ਭੇਜਿਆ ਹੈ ਅਤੇ ਤੁਸੀਂ ਸਾਰੇ ਹੀ ਅੱਲਾਹ ਤੋਂ ਡਰਦੇ ਰਹੋ। ਬੇਸ਼ੱਕ ਅੱਲਾਹ ਤੁਹਾਡੀਆਂ ਕਰਣੀਆਂ ਤੋਂ ਖ਼ਬਰਦਾਰ ਹੈ।੧੯।

وَلَا تَكُوْنُوْا كَالَّذِيْنَ نَسُوا اللّٰهَ فَاَنْسٰهُمْ اَنْفُسَهُمْ

ਅਤੇ ਓਹਨਾਂ ਲੋਕਾਂ ਜੇਹੇ ਨਾ ਬਣੋ, ਜਿਨ੍ਹਾਂ ਨੇ ਅੱਲਾਹ ਨੂੰ ਵਿਸਾਰ ਦਿੱਤਾ ਹੈ। ਸੋ ਅੱਲਾਹ ਨੇ ਵੀ ਓਹਨਾਂ

أُولَٰٓئِكَ هُمُ الْفٰسِقُوْنَ ﴿٢٠﴾

ਨੂੰ ਓਹਨਾਂ ਦਾ ਲਾਭ ਭੁਲਾ ਦਿੱਤਾ ਹੈ[1]। ਏਹੋ ਲੋਕ ਮਨਮੁਖ ਹਨ ।੨੦।

لَا يَسْتَوِيْٓ اَصْحٰبُ النَّارِ وَاَصْحٰبُ الْجَنَّةِ ۭ اَصْحٰبُ الْجَنَّةِ هُمُ الْفَاۗىِٕزُوْنَ ﴿٢١﴾

ਨਰਕਗਾਮੀ ਤੇ ਸਵਰਗਗਾਮੀ ਇਕ ਸਮਾਨ ਨਹੀਂ ਹੋ ਸਕਦੇ । ਸਵਰਗਗਾਮੀ ਹੀ ਸਫਲ ਹੁੰਦੇ ਹਨ ।੨੧।

لَوْ اَنْزَلْنَا هٰذَا الْقُرْاٰنَ عَلٰي جَبَلٍ لَّرَاَيْتَهٗ خَاشِعًا مُّتَصَدِّعًا مِّنْ خَشْيَةِ اللّٰهِ ۭ وَتِلْكَ الْاَمْثَالُ نَضْرِبُهَا لِلنَّاسِ لَعَلَّهُمْ يَتَفَكَّرُوْنَ ﴿٢٢﴾

ਜੇ ਇਹ ਕੁਰਾਨ ਅਸੀਂ ਕਿਸੇ ਪਹਾੜ[1] ਉੱਤੇ ਉਤਾਰਦੇ, ਤਾਂ ਤੂੰ ਉਸ ਨੂੰ ਵੇਖਦਾ ਕਿ ਉਹ (ਸਤਿਕਾਰ ਨਾਲ) ਝੁੱਕ ਜਾਂਦਾ ਤੇ ਅੱਲਾਹ ਦੇ ਭਉ ਨਾਲ ਟੋਟੇ ਟੋਟੇ ਹੋ ਜਾਂਦਾ, ਅਰਥਾਤ ਏਹ ਗੱਲਾਂ ਜੋ ਅਸੀਂ ਤੈਨੂੰ ਕਹਿੰਦੇ ਹਾਂ ਏਹ ਸਭ ਮਨੁੱਖ ਜਾਤੀ ਲਈ ਹਨ, ਤਾਂ ਜੁ ਓਹ ਸੋਚ ਵੀਚਾਰ ਕਰ ਸਕਣ ।੨੨।

هُوَ اللّٰهُ الَّذِيْ لَآ اِلٰهَ اِلَّا هُوَ ۚ عٰلِمُ الْغَيْبِ وَالشَّهَادَةِ ۚ هُوَ الرَّحْمٰنُ الرَّحِيْمُ ﴿٢٣﴾

ਅੱਲਾਹ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ । ਉਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ । ਵੱਡਾ ਦਿਆਲੂ ਤੇ ਕਿਰਪਾਲੂ ਹੈ ।੨੩।

هُوَ اللّٰهُ الَّذِيْ لَآ اِلٰهَ اِلَّا هُوَ ۚ اَلْمَلِكُ الْقُدُّوْسُ السَّلٰمُ الْمُؤْمِنُ الْمُهَيْمِنُ الْعَزِيْزُ الْجَبَّارُ الْمُتَكَبِّرُ ۭ سُبْحٰنَ

(ਅਸਲੀਅਤ ਏਹੋ ਹੈ ਕਿ) ਅੱਲਾਹ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਹੈ । ਉਹ ਪਾਤਸ਼ਾਹ ਹੈ । (ਆਪ ਵੀ) ਪਾਕ ਹੈ (ਤੇ ਦੂਜਿਆਂ ਨੂੰ ਵੀ ਪਾਕ ਕਰਦਾ ਹੈ) । (ਆਪ ਵੀ) ਹਰੇਕ ਊਣਤਾਈ ਤੋਂ ਸਲਾਮਤਿ ਹੈ (ਤੇ ਦੂਜਿਆਂ ਦੀ ਵੀ ਸਲਾਮਤੀ ਦਾ ਕਾਰਣ ਹੈ) । ਸਾਰਿਆਂ ਨੂੰ ਅਮਨ ਦੇਣ ਵਾਲਾ ਹੈ ਤੇ ਸਾਰਿਆਂ ਦਾ ਨਿਗਰਾਨ ਹੈ । ਵੱਡਾ ਬਲਵਾਨ ਤੇ ਸਾਰੇ ਟੁੱਟੇ ਹੋਏ ਦਿਲਾਂ ਦਾ ਜੋੜਨਹਾਰ ਹੈ । ਉਹ ਵੱਡੀ ਸ਼ਾਨ ਵਾਲਾ ਹੈ, ਜਿਨ੍ਹਾਂ ਚੀਜ਼ਾਂ ਨੂੰ ਏਹ ਲੋਕ

---

[1]ਅਰਥਾਤ—ਅੱਲਾਹ ਨੂੰ ਭੁੱਲਣ ਦਾ ਸਿੱਟਾ ਇਹ ਹੁੰਦਾ ਹੈ ਕਿ ਮਨੁੱਖ ਅਜੇਹੇ ਕਰਮਾਂ ਵਿਚ ਰੁੜ੍ਹ ਜਾਂਦਾ ਹੈ ਜੋ ਉਸ ਦੇ ਆਪਣੇ ਆਪ ਲਈ ਵੀ ਭੈੜੇ ਹੀ ਹੁੰਦੇ ਹਨ ।

[1]ਇਸ ਆਇਤ ਵਿਚ ਪਹਾੜ ਦਾ ਪਦ ਹੈ। ਇਸ ਦਾ ਭਾਵ ਅਸਲ ਵਿਚ ਓਹ ਲੋਕ ਹਨ, ਜੋ ਆਪਣੀ ਜਾਤੀ ਵਿਚ ਪਹਾੜ ਦੀ ਹੈਸੀਅਤ ਰੱਖਦੇ ਹਨ । ਸੋ ਪਹਾੜ ਦਾ ਭਾਵ ਪੱਥਰਾਂ ਦੇ ਪਹਾੜ ਨਹੀਂ ਹਨ; ਸਗੋਂ ਇਹ ਫ਼ਰਮਾਇਆ ਹੈ ਕਿ ਕੁਰਾਨ ਸਰੀਫ਼ ਵਿਚ ਅੱਲਾਹ ਦੇ ਡਰ-ਭਉ ਦੀ ਜੋ ਸਿੱਖਿਆ ਦਿੱਤੀ ਗਈ ਹੈ, ਜੇ ਇਹ ਵੱਡੀ ਤੋਂ ਵੱਡੀ ਸ਼ਾਨ ਵਾਲੇ ਮਨੁੱਖ ਤੇ ਵੀ ਉਤਰਦੀ, ਤਾਂ ਉਹ ਵੀ ਅੱਲਾਹ ਦੇ ਅੱਗੇ ਪੁਰਜ਼ੇ ਪੁਰਜ਼ੇ ਹੋ ਕੇ ਡਿਗ ਪੈਂਦਾ ।

اللهِ عَمَّا يُشْرِكُونَ ﴿٢٣﴾

ਉਸ ਦੀ ਬਰਾਬਰੀ ਦਿੰਦੇ ਹਨ, ਓਹਨਾਂ ਤੋਂ ਉਹ ਵੱਡਾ ਨਿਰਾਲਮ ਹੈ ।੨੪।

هُوَ اللهُ الْخَالِقُ الْبَارِئُ الْمُصَوِّرُ لَهُ الْأَسْمَاءُ الْحُسْنَىٰ يُسَبِّحُ لَهُ مَا فِي السَّمَاوَاتِ وَالْأَرْضِ وَهُوَ الْعَزِيزُ الْحَكِيمُ ﴿٢٤﴾ ع

(ਅਸਲੀਅਤ ਏਹੋ ਹੈ ਕਿ) ਅੱਲਾਹ ਹਰੇਕ ਚੀਜ਼ ਦਾ ਰਚਨਹਾਰ ਹੈ ਤੇ ਘੜਨਹਾਰ ਵੀ ਹੈ, ਅਰਥਾਤ ਹਰੇਕ ਚੀਜ਼ ਦਾ ਸੁਆਰਨਹਾਰ ਵੀ ਹੈ । ਉਸ ਦੇ ਸਾਰੇ ਗੁਣ ਚੰਗੇ ਹਨ । ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਸੇ ਦੀ ਸਿਫ਼ਤ-ਸਲਾਹ ਕਰ ਰਿਹਾ ਹੈ । ਉਹ ਬਲਵਾਨ ਤੇ ਯੁਕਤੀਮਾਨ ਹੈ ।੨੫।

(ਰਕੂਅ ੩)




## (੬੦) ਸੂਰਤ ਅਲ-ਮੁਮਤਹਿਨਾ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੪ ਆਇਤਾਂ ਤੇ ੨ ਰਕੂਅ ਹਨ । }

بِسْمِ اللهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يَا أَيُّهَا الَّذِينَ آمَنُوا لَا تَتَّخِذُوا عَدُوِّي وَعَدُوَّكُمْ أَوْلِيَاءَ تُلْقُونَ إِلَيْهِمْ بِالْمَوَدَّةِ وَقَدْ كَفَرُوا بِمَا جَاءَكُمْ مِنَ الْحَقِّ يُخْرِجُونَ الرَّسُولَ وَإِيَّاكُمْ أَنْ تُؤْمِنُوا بِاللهِ رَبِّكُمْ إِنْ كُنْتُمْ خَرَجْتُمْ جِهَادًا

ਹੇ ਸ਼ਰਧਾਲੂਓ ! ਮੇਰੇ ਤੇ ਆਪਣੇ ਵੈਰੀਆਂ ਨੂੰ ਆਪਣਾ ਗੂੜ੍ਹਾ ਮਿੱਤਰ ਨਾ ਬਣਾਇਆ ਕਰੋ । ਤੁਸੀਂ ਤਾਂ ਓਹਨਾਂ ਵਲ ਪ੍ਰੇਮ-ਸੁਨੇਹੇ ਭੇਜਦੇ ਹੋ; ਪਰ ਓਹ ਇਸ ਸੱਚਾਈ ਦੇ ਇਨਕਾਰੀ ਹਨ, ਜੋ ਤੁਹਾਡੇ ਵਲ ਆਈ ਹੈ । ਓਹ ਤੁਹਾਨੂੰ ਵੀ ਤੇ ਰਸੂਲ ਨੂੰ ਵੀ – ਕੇਵਲ ਇਸ ਲਈ ਕਿ ਤੁਸੀਂ ਸਾਰੇ ਹੀ ਅੱਲਾਹ ਉੱਤੇ, ਜੋ ਤੁਹਾਡਾ ਸਾਜਨਹਾਰ ਤੇ ਪਾਲਨਹਾਰ ਹੈ, ਸ਼ਰਧਾ

فِي سَبِيلِي وَابْتِغَاءَ مَرْضَاتِي ۚ تُسِرُّونَ إِلَيْهِم
بِالْمَوَدَّةِ وَأَنَا أَعْلَمُ بِمَا أَخْفَيْتُمْ وَمَا أَعْلَنتُمْ ۚ
وَمَن يَفْعَلْهُ مِنكُمْ فَقَدْ ضَلَّ سَوَاءَ السَّبِيلِ ۝١

ਧਾਰਨ ਕੀਤੀ ਹੈ—ਲੜਨ ਲਈ (ਘਰੋਂ) ਕੱਢਦੇ ਹਨ[1] । ਜੇ ਤੁਸੀਂ ਮੇਰੇ ਰਾਹ ਵਿਚ ਜਤਨ ਕਰਨ ਤੇ ਮੇਰੀ ਰਜ਼ਾ ਨੂੰ ਪ੍ਰਾਪਤ ਕਰਨ ਲਈ (ਘਰੋਂ) ਨਿਕਲਦੇ ਹੋ, ਤਾਂ ਕਈ ਤੁਹਾਡੇ ਵਿੱਚੋਂ ਚੋਰੀ ਚੋਰੀ ਓਹਨਾਂ ਵਲ ਪ੍ਰੇਮ-ਸੁਨੇਹੇ ਭੇਜਦੇ ਹਨ[2] ਅਤੇ ਮੈਂ ਉਸ ਦਾ ਜਾਣਨਹਾਰ ਹਾਂ, ਜੋ ਤੁਸੀਂ ਲੁਕਾਉਂਦੇ ਹੋ ਤੇ ਜੋ ਪਰਗਟ ਕਰਦੇ ਹੋ ਅਤੇ ਜਿਹੜਾ ਵੀ ਤੁਹਾਡੇ ਵਿੱਚੋਂ ਅਜਿਹਾ ਕਰਮ ਕਰਦਾ ਹੈ, ਉਹ ਜਾਣ ਲਏ ਕਿ ਉਹ ਸਿੱਧੇ ਮਾਰਗ ਤੋਂ ਭਟਕ ਗਿਆ ਹੈ ।੨।

إِن يَثْقَفُوكُمْ يَكُونُوا لَكُمْ أَعْدَاءً وَيَبْسُطُوا إِلَيْكُمْ
أَيْدِيَهُمْ وَأَلْسِنَتَهُم بِالسُّوءِ وَوَدُّوا لَوْ
تَكْفُرُونَ ۝٢

ਜੇ ਓਹ ਕਦੇ ਤੁਹਾਡੇ ਉੱਤੇ ਕਾਬੂ ਪਾ ਲੈਣ, ਤਾਂ ਤੁਹਾਨੂੰ ਪਤਾ ਲਗ ਜਾਏ ਕਿ ਓਹ ਤੁਹਾਡੇ ਵੈਰੀ ਹਨ ਅਤੇ ਤੁਹਾਡੀ ਤਬਾਹੀ ਵਾਸਤੇ ਆਪਣੇ ਹੱਥ ਤੇ ਜ਼ਬਾਨਾਂ ਚਲਾ ਚਲਾ ਕੇ ਜਤਨ ਕਰ ਰਹੇ ਹਨ ਅਤੇ ਓਹਨਾਂ ਦੀ ਇੱਛਾ ਇਹੋ ਰਹਿੰਦੀ ਹੈ ਕਿ ਤੁਸੀਂ ਇਨਕਾਰੀ ਬਣ ਜਾਓ ।੩।

لَن تَنفَعَكُمْ أَرْحَامُكُمْ وَلَا أَوْلَادُكُمْ ۚ يَوْمَ الْقِيَامَةِ
يَفْصِلُ بَيْنَكُمْ ۚ وَاللَّهُ بِمَا تَعْمَلُونَ بَصِيرٌ ۝٣

ਨਾ ਤਾਂ ਤੁਹਾਨੂੰ ਤੁਹਾਡੀਆਂ ਰਿਸ਼ਤੇਦਾਰੀਆਂ ਤੇ ਨਾ ਤੁਹਾਡੀ ਸੰਤਾਨ ਕਿਆਮਤ ਦੇ ਦਿਹਾੜੇ ਕੋਈ ਲਾਭ ਪੁਚਾ ਸਕਦੀ ਹੈ । ਉਸ ਦਿਨ ਅੱਲਾਹ ਹੀ ਫ਼ੈਸਲਾ ਕਰੇਗਾ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਵੇਖਣਹਾਰ ਹੈ ।੪।

قَدْ كَانَتْ لَكُمْ أُسْوَةٌ حَسَنَةٌ فِي إِبْرَاهِيمَ وَالَّذِينَ
مَعَهُ إِذْ قَالُوا لِقَوْمِهِمْ إِنَّا بُرَآءُ مِنكُمْ وَمِمَّا

"ਇਬਰਾਹੀਮ" ਤੇ ਉਸ ਦੇ ਸਾਥੀਆਂ ਵਿਚ ਤੁਹਾਡੇ ਵਾਸਤੇ ਇਕ ਚੰਗਾ ਨਮੂਨਾ ਮੌਜੂਦ ਹੈ; ਜਦ ਕਿ ਓਹਨਾਂ ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ

---

[1]ਅਰਥਾਤ—ਹੱਲਾ ਕਰਨ ਵਿਚ ਪਹਿਲ ਕਰਦੇ ਹਨ, ਜਿਸ ਕਰ ਕੇ ਹਜ਼ਰਤ "ਮੁਹੰਮਦ" ਸਾਹਿਬ ਤੇ ਆਪ ਦੇ ਸਾਥੀਆ ਨੂੰ ਵੀ ਅਪਣੇ ਘਰਾਂ ਤੋਂ ਬਾਹਰ ਨਿਕਲਣਾ ਪੈਂਦਾ ਹੈ ।

[2]ਕੁਝ ਮੁਸਲਮਾਨਾਂ ਵਲ ਇਸ਼ਾਰਾ ਹੈ, ਜਿਨ੍ਹਾਂ ਨੇ ਇਸ ਯਕੀਨ ਨਾਲ ਕਿ ਹਰ ਹਾਲਤ ਵਿਚ ਜਿਤ ਮੁਸਲਮਾਨਾਂ ਦੀ ਹੋਵੇਗੀ, "ਮੱਕੇ" ਵਿਚ ਛੱਡ ਕੇ ਆਏ ਆਪਣੇ ਸਾਕ-ਸੰਬੰਧੀਆਂ ਨੂੰ ਬਚਾਉਣ ਲਈ "ਮੱਕੇ" ਤੇ ਹੱਲਾ ਕਰ ਕੇ ਆਏ ਮੁਸਲਮਾਨਾਂ ਦੇ ਦਲ ਦੀ ਖ਼ਬਰ ਪਹਿਲਾਂ ਹੀ "ਮੱਕੇ" ਦੇ ਇਨਕਾਰੀਆਂ ਨੂੰ ਭਿਜਵਾ ਦਿੱਤੀ ਸੀ, ਪਰ ਅੱਲਾਹ ਨੇ ਅਕਾਸ਼ ਬਾਣੀ ਦੁਆਰਾ ਹਜ਼ਰਤ "ਮੁਹੰਮਦ" ਸਾਹਿਬ ਨੂੰ ਇਸ ਦਾ ਗਿਆਨ ਦੇ ਦਿੱਤਾ ਸੀ ਤੇ ਮੁਖ਼ਬਰ ਫੜਿਆ ਗਿਆ ਸੀ । (ਬੁਖਾਰੀ)

تَعْبُدُوْنَ مِنْ دُوْنِ اللّٰهِ كَفَرْنَا بِكُمْ وَبَدَا بَيْنَنَا
وَبَيْنَكُمُ الْعَدَاوَةُ وَالْبَغْضَآءُ اَبَدًا حَتّٰى تُؤْمِنُوْا
تَعْبُدُوْنَ مِنْ دُوْنِ اللّٰهِ كَفَرْنَا بِكُمْ وَبَدَا بَيْنَنَا
وَبَيْنَكُمُ الْعَدَاوَةُ وَالْبَغْضَآءُ اَبَدًا حَتّٰى تُؤْمِنُوْا
بِاللّٰهِ وَحْدَهٗٓ اِلَّا قَوْلَ اِبْرٰهِيْمَ لِاَبِيْهِ لَاَسْتَغْفِرَنَّ
لَكَ وَمَآ اَمْلِكُ لَكَ مِنَ اللّٰهِ مِنْ شَيْءٍ ۭ رَبَّنَا عَلَيْكَ
تَوَكَّلْنَا وَاِلَيْكَ اَنَبْنَا وَاِلَيْكَ الْمَصِيْرُ ۝

ਅਸੀਂ ਤਾਂ ਤੁਹਾਥੋਂ ਤੇ ਤੁਹਾਡੇ (ਬਣਾਉਟੀ) ਇਸ਼ਟਾਂ ਤੋਂ ਵੱਡੇ ਉਪਰਾਮ ਹਾਂ। ਅਸੀਂ ਤੁਹਾਡੀਆਂ ਗੱਲਾਂ ਦਾ ਇਨਕਾਰ ਕਰਦੇ ਹਾਂ, ਅਰਥਾਤ ਸਾਡੇ ਤੇ ਤੁਹਾਡੇ ਵਿਚਾਲੇ ਈਰਖਾ ਤੇ ਵੈਰ ਉਸ ਸਮੇਂ ਤਕ ਪਰਗਟ ਹੋ ਗਿਆ ਹੈ, ਜਦ ਤਕ ਕਿ ਤੁਸੀਂ ਅੱਲਾਹ ਉੱਤੇ ਸ਼ਰਧਾ ਧਾਰਨ ਨਾ ਕਰ ਲਓ। ਹਾਂ, ਅਸੀਂ "ਇਬਰਾਹੀਮ" ਦੇ ਉਸ ਬਚਨ ਨੂੰ—ਜੋ ਉਸ ਨੇ ਆਪਣੇ ਪਿਤਾ ਨਾਲ ਕੀਤਾ ਸੀ—ਅੱਡ ਰੱਖਦੇ ਹਾਂ। ਉਹ ਇਹ ਸੀ ਕਿ ਮੈਂ ਤੇਰੇ ਵਾਸਤੇ ਬਖ਼ਸ਼ਿਸ਼[1] ਮੰਗਾਂਗਾ, ਪਰ ਮੈਂ ਅੱਲਾਹ ਦੇ ਟਾਕਰੇ ਤੇ ਤੇਰੀ ਕੋਈ ਵੀ ਸਹਾਇਤਾ ਕਰਨ ਤੇ ਸਮਰਥ ਨਹੀਂ ਹੋ ਸਕਦਾ ਅਤੇ "ਇਬਰਾਹੀਮ" ਨੇ ਇਹ ਵੀ ਕਿਹਾ ਸੀ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਅਸੀਂ ਤੇਰੇ ਉੱਤੇ ਹੀ ਭਰੋਸਾ ਕਰਦੇ ਹਾਂ ਤੇ ਤੇਰੇ ਹਜ਼ੂਰ ਹੀ ਝੁਕਦੇ ਹਾਂ, ਅਰਥਾਤ ਅਸੀਂ ਤੇਰੇ ਹਜ਼ੂਰ ਹੀ ਪਰਤ ਕੇ ਆਉਣਾ ਹੈ।੫।

رَبَّنَا لَا تَجْعَلْنَا فِتْنَةً لِّلَّذِيْنَ كَفَرُوْا وَاغْفِرْ لَنَا
رَبَّنَا ۚ اِنَّكَ اَنْتَ الْعَزِيْزُ الْحَكِيْمُ ۝

ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਸਾਨੂੰ ਇਨ-ਕਾਰੀਆਂ ਵਾਸਤੇ ਪਰਖ ਦਾ ਕਾਰਣ ਨਾ ਬਣਾ ਅਤੇ ਸਾਡੇ ਅਪਰਾਧ ਮਾਫ਼ ਕਰ। ਹੇ ਸਾਡੇ ਸਾਜਨਹਾਰ ਤੇ ਪਾਲਨਹਾਰ! ਤੂੰ ਵੱਡਾ ਬਲਵਾਨ (ਤੇ) ਯੁਕਤੀਮਾਨ ਹੈਂ।੬।

لَقَدْ كَانَ لَكُمْ فِيْهِمْ اُسْوَةٌ حَسَنَةٌ لِّمَنْ كَانَ
يَرْجُوا اللّٰهَ وَالْيَوْمَ الْاٰخِرَ ۭ وَمَنْ يَّتَوَلَّ فَاِنَّ اللّٰهَ

ਓਹਨਾਂ ਲੋਕਾਂ ਵਿਚ ਤੁਹਾਡੇ ਵਾਸਤੇ ਇਕ ਵੱਡਾ ਚੰਗਾ ਨਮੂਨਾ ਹੈ, ਅਰਥਾਤ ਹਰੇਕ ਉਸ ਪ੍ਰਾਣੀ ਲਈ, ਜੋ ਅੱਲਾਹ ਤੇ ਕਿਆਮਤ ਦੇ ਦਿਹਾੜੇ ਨੂੰ ਵੇਖਣ ਦਾ

---

[1] ਕੁਰਾਨ ਸ਼ਰੀਫ਼ ਵਿਚ ਦੂਜੇ ਥਾਂ ਇਹ ਵਰਣਨ ਹੈ ਕਿ ਕਪਟੀਆਂ ਲਈ ਵੀ ਬਖ਼ਸ਼ਿਸ਼ ਨਾ ਮੰਗੋ। ਇਹ ਇਸ ਦੇ ਵਿਪ੍ਰੀਤ ਨਹੀਂ; ਕਿਉਂਕਿ ਇਸ ਆਇਤ ਤੋਂ ਇਹ ਪਤਾ ਲਗਦਾ ਹੈ ਕਿ "ਇਬਰਾਹੀਮ" ਦੇ ਚਾਚਾ ਜਿਨ੍ਹਾਂ ਦਾ ਇੱਥੇ ਵਰਣਨ ਹੈ, ਕਪਟੀ ਨਹੀਂ ਸਨ; ਸਗੋਂ ਧਰਮ ਬਾਰੇ ਟਪਲੇ ਵਿਚ ਸਨ। ਸੋ ਚੂੰਕਿ ਉਹ ਨੇਕ ਨੀਤੀ ਨਾਲ ਸ਼ਿਰਕ ਕਰਦੇ ਸਨ, ਓਹਨਾਂ ਵਾਸਤੇ ਬਖ਼ਸ਼ਿਸ਼ ਦਾ ਮੰਗਣਾ ਯੋਗ ਸੀ, ਪਰ ਸੂਰਤ ਤੌਬਾ ਦੀ ਆਇਤ ੧੧੪ ਤੋਂ ਇਹ ਪਤਾ ਲਗਦਾ ਹੈ ਕਿ ਇਕ ਸਮਾਂ ਅਜਿਹਾ ਆਇਆ ਸੀ ਕਿ ਹਜ਼ਰਤ "ਇਬਰਾਹੀਮ" ਨੂੰ ਇਹ ਪਤਾ ਲਗ ਗਿਆ ਸੀ ਕਿ ਓਹਨਾਂ ਦਾ ਚਾਚਾ ਸੱਚੇ ਧਰਮ ਦਾ ਦਿਲੋਂ ਵੈਰੀ ਹੈ, ਤਾਂ ਓਹਨਾਂ ਨੇ ਉਸ ਤੋਂ ਉਪਰਾਮਤਾ ਪਰਗਟ ਕਰ ਦਿੱਤੀ ਸੀ।

ਆਸਵਾਨ ਹੈ,। ਪਰ ਜਿਹੜਾ ਬੇਮੁਖ ਹੋ ਜਾਏ, ਉਹ ਯਾਦ ਰੱਖੇ ਕਿ ਅੱਲਾਹ ਵੱਡਾ ਬੇਪਰਵਾਹ (ਤੇ) ਉਪਮਾ ਦਾ ਅਧਿਕਾਰੀ ਹੈ ।੭। (ਰਕੂਅ ੧)

هُوَ الْغَنِيُّ الْحَمِيْدُ ۝ ع

ਕਰੀਬ ਹੈ ਕਿ ਅੱਲਾਹ ਤੁਹਾਡੇ ਤੇ ਓਹਨਾਂ ਲੋਕਾਂ ਵਿਚਾਲੇ, ਜੋ ਇਨਕਾਰੀਆਂ ਵਿੱਚੋਂ ਤੁਹਾਡੇ ਵੈਰੀ ਹਨ, ਪ੍ਰੇਮ ਪੈਦਾ ਕਰ ਦੇਵੇ ਅਤੇ ਅੱਲਾਹ ਇਸ ਤੇ ਸਮਰਥ ਹੈ ਅਤੇ ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੮।

عَسَى اللّٰهُ اَنْ يَّجْعَلَ بَيْنَكُمْ وَبَيْنَ الَّذِيْنَ عَادَيْتُمْ مِّنْهُمْ مَّوَدَّةً ۭ وَاللّٰهُ قَدِيْرٌ ۭ وَاللّٰهُ غَفُوْرٌ رَّحِيْمٌ ۝

ਅੱਲਾਹ ਤੁਹਾਨੂੰ ਓਹਨਾਂ ਲੋਕਾਂ ਨਾਲ ਭਲਾਈ ਕਰਨ ਤੇ ਨਿਆਂ ਪੂਰਬਕ ਵਰਤਾਉ ਕਰਨ ਤੋਂ ਨਹੀਂ ਰੋਕਦਾ, ਜੋ ਤੁਹਾਡੇ ਨਾਲ ਧਰਮ ਵਿਚ ਮਤਿਭੇਦ ਹੋਣ ਦੇ ਕਾਰਣ ਨਹੀਂ ਲੜਦੇ ਅਤੇ ਜਿਨ੍ਹਾਂ ਨੇ ਤੁਹਾਨੂੰ ਦੇਸ-ਨਿਕਾਲਾ ਨਹੀਂ ਦਿੱਤਾ। ਅੱਲਾਹ ਨਿਆਇ-ਕਾਰੀਆਂ ਨੂੰ ਪਸੰਦ ਕਰਦਾ ਹੈ ।੯।

لَا يَنْهٰىكُمُ اللّٰهُ عَنِ الَّذِيْنَ لَمْ يُقَاتِلُوْكُمْ فِي الدِّيْنِ وَلَمْ يُخْرِجُوْكُمْ مِّنْ دِيَارِكُمْ اَنْ تَبَرُّوْهُمْ وَتُقْسِطُوْٓا اِلَيْهِمْ ۭ اِنَّ اللّٰهَ يُحِبُّ الْمُقْسِطِيْنَ ۝

ਅੱਲਾਹ ਤੁਹਾਨੂੰ ਕੇਵਲ ਓਹਨਾਂ ਲੋਕਾਂ (ਨਾਲ ਮਿੱਤਰਤਾ ਕਰਨ) ਤੋਂ ਰੋਕਦਾ ਹੈ, ਜਿਨ੍ਹਾਂ ਨੇ ਤੁਹਾਡੇ ਨਾਲ ਧਰਮ ਵਿਚ ਮਤਿਭੇਦ ਹੋਣ ਦੇ ਕਾਰਣ ਯੁੱਧ ਕੀਤਾ ਹੈ ਅਤੇ ਜਿਨ੍ਹਾਂ ਨੇ ਤੁਹਾਨੂੰ ਘਰੋਂ ਬੇਘਰ ਕੀਤਾ ਹੈ, ਜਾਂ ਤੁਹਾਨੂੰ ਬੇਘਰ ਕਰਨ ਵਿਚ ਤੁਹਾਡੇ ਦੂਜੇ ਵੈਰੀਆਂ ਦੀ ਸਹਾਇਤਾ ਕੀਤੀ ਹੈ ਅਤੇ ਜੇਹੜੇ ਲੋਕ ਵੀ ਅਜੇਹੇ ਲੋਕਾਂ ਨਾਲ ਮਿੱਤਰਤਾ ਕਰਦੇ ਹਨ, ਓਹ ਜ਼ਾਲਮ ਹਨ ।੧੦।

اِنَّمَا يَنْهٰىكُمُ اللّٰهُ عَنِ الَّذِيْنَ قٰتَلُوْكُمْ فِي الدِّيْنِ وَاَخْرَجُوْكُمْ مِّنْ دِيَارِكُمْ وَظٰهَرُوْا عَلٰٓي اِخْرَاجِكُمْ اَنْ تَوَلَّوْهُمْ ۚ وَمَنْ يَّتَوَلَّهُمْ فَاُولٰۗىِٕكَ هُمُ الظّٰلِمُوْنَ ۝

ਹੇ ਸ਼ਰਧਾਲੂਓ ! ਜਦ ਤੁਹਾਡੇ ਕੋਲ ਸ਼ਰਧਾਵਾਨ ਤੀਵੀਆਂ ਹਿਜਰਤ ਕਰ ਕੇ ਆਉਣ ਤਾਂ ਓਹਨਾਂ ਦੀ ਚੰਗੀ ਤਰ੍ਹਾਂ ਪਰਖ ਕਰ ਲਿਆ ਕਰੋ । ਅੱਲਾਹ ਓਹਨਾਂ ਦੀ ਸ਼ਰਧਾ ਦਾ ਜਾਣਨਹਾਰ ਹੈ, ਪਰ ਜੇ ਤੁਸੀਂ ਜਾਣ ਲਓ ਕਿ ਓਹ ਸ਼ਰਧਾਲੂ ਤੀਵੀਆਂ ਹਨ, ਤਾਂ ਓਹਨਾਂ ਨੂੰ ਇਨਕਾਰੀਆਂ ਵਲ ਨਾ ਪਰਤਾਓ ।

يٰٓاَيُّهَا الَّذِيْنَ اٰمَنُوْٓا اِذَا جَاۗءَكُمُ الْمُؤْمِنٰتُ مُهٰجِرٰتٍ فَامْتَحِنُوْهُنَّ ۭ اَللّٰهُ اَعْلَمُ بِاِيْمَانِهِنَّ ۚ فَاِنْ عَلِمْتُمُوْهُنَّ

مُؤْمِنٰتٍ فَلَا تَرْجِعُوْهُنَّ اِلَى الْكُفَّارِ
لَا هُنَّ حِلٌّ لَّهُمْ وَلَا هُمْ يَحِلُّوْنَ
لَهُنَّ ۭ وَاٰتُوْهُمْ مَّآ اَنْفَقُوْا ۭ وَلَا جُنَاحَ
عَلَيْكُمْ اَنْ تَنْكِحُوْهُنَّ اِذَآ اٰتَيْتُمُوْهُنَّ
اُجُوْرَهُنَّ ۭ وَلَا تُمْسِكُوْا بِعِصَمِ الْكَوَافِرِ
وَسْـَٔلُوْا مَآ اَنْفَقْتُمْ وَلْيَسْـَٔلُوْا مَآ اَنْفَقُوْا ۭ
ذٰلِكُمْ حُكْمُ اللّٰهِ ۭ يَحْكُمُ بَيْنَكُمْ ۭ وَاللّٰهُ
عَلِيْمٌ حَكِيْمٌ ⑪

ਨਾ ਓਹ ਓਹਨਾਂ (ਇਨਕਾਰੀਆਂ) ਵਾਸਤੇ ਜਾਇਜ਼ ਹਨ ਤੇ ਨਾ ਓਹ ਇਨਕਾਰੀ ਓਹਨਾਂ (ਤੀਵੀਆਂ) ਲਈ ਜਾਇਜ਼ ਹਨ ਤੇ ਚਾਹੀਦਾ ਹੈ ਕਿ ਇਨਕਾਰੀਆਂ ਨੇ ਜੋ ਓਹਨਾਂ ਤੀਵੀਆਂ ਨਾਲ ਵਿਆਹ ਕਰਨ ਤੇ ਖ਼ਰਚ ਕੀਤਾ ਹੋਵੇ, ਉਹ ਓਹਨਾਂ ਨੂੰ ਮੋੜ ਦਿਓ ਤੇ (ਜਦ ਤੁਸੀਂ ਓਹਨਾਂ ਤੀਵੀਆਂ ਨੂੰ ਇਨਕਾਰੀਆਂ ਤੋਂ ਛੁੜਾ ਲਓ, ਤਾਂ) ਓਹਨਾਂ ਦੇ ਵਟਾਂਦਰੇ, (ਅਰਥਾਤ ਮਹਿਰ) ਦੇ ਕੇ ਜੇ ਤੁਸੀਂ ਓਹਨਾਂ ਨਾਲ ਵਿਆਹ ਕਰਾ ਲਓ, ਤਾਂ ਤੁਹਾਡੇ ਸਿਰ ਕੋਈ ਦੋਸ਼ ਨਹੀਂ ਹੋਵੇਗਾ ਅਤੇ ਇਨਕਾਰੀ ਤੀਵੀਆਂ ਦੇ ਜਤਿ ਸਤਿ ਨੂੰ ਆਪਣੇ ਅਧੀਨ ਨਾ ਰੱਖੋ ਤੇ ਜੋ ਕੁਝ ਤੁਸੀਂ ਓਹਨਾਂ ਉੱਤੇ ਖ਼ਰਚ ਕੀਤਾ ਹੈ, (ਜੇ ਓਹ ਨੱਸ ਕੇ ਇਨਕਾਰੀਆਂ ਕੋਲ ਚਲੀਆਂ ਜਾਣ, ਤਾਂ) ਇਨਕਾਰੀਆਂ ਤੋਂ ਮੰਗੋ[1] ਅਤੇ (ਜੇ ਇਨਕਾਰੀਆਂ ਦੀਆਂ ਤੀਵੀਆਂ ਮੁਸਲਮਾਨ ਹੋ ਕੇ ਮੁਸਲਮਾਨਾਂ ਨਾਲ ਆ ਮਿਲਣ, ਤਾਂ) ਜੋ ਕੁਝ ਓਹਨਾਂ ਨੇ (ਆਪਣੇ ਵਿਆਹਾਂ ਤੇ) ਖ਼ਰਚ ਕੀਤਾ ਸੀ, ਉਸ ਦੀ ਮੰਗ ਮੁਸਲਮਾਨਾਂ ਤੋਂ ਕਰਨ[2]। ਇਹ ਤੁਹਾਨੂੰ ਅੱਲਾਹ ਦਾ ਹੁਕਮ ਹੈ। ਉਹ ਤੁਹਾਡੇ ਵਿਚ ਫ਼ੈਸਲਾ ਕਰਦਾ ਹੈ ਅਤੇ ਅੱਲਾਹ ਵੱਡਾ ਜਾਣਨਹਾਰ ਤੇ ਯੁਕਤੀਮਾਨ ਹੈ ।੧੧।

وَاِنْ فَاتَكُمْ شَيْءٌ مِّنْ اَزْوَاجِكُمْ اِلَى
الْكُفَّارِ فَعَاقَبْتُمْ فَاٰتُوا الَّذِيْنَ
ذَهَبَتْ اَزْوَاجُهُمْ مِّثْلَ مَآ اَنْفَقُوْا

ਜੇ ਤੁਹਾਡੀਆਂ ਤੀਵੀਆਂ ਵਿੱਚੋਂ ਕੋਈ (ਤੀਵੀਂ) ਨੱਸ ਕੇ ਇਨਕਾਰੀਆਂ ਕੋਲ ਚਲੀ ਜਾਏ ਤੇ ਉਸ ਤੋਂ ਮਗਰੋਂ ਤੁਹਾਡੇ ਹੱਥ ਵੀ ਕੋਈ ਇਨਕਾਰੀ ਤੀਵੀਂ (ਜੰਗੀ ਕੈਦੀ ਦੇ ਤੌਰ ਤੇ) ਆ ਜਾਏ, ਤਾਂ ਤੁਸੀਂ ਓਹਨਾਂ ਲੋਕਾਂ ਨੂੰ, ਜਿਨ੍ਹਾਂ ਦੀਆਂ ਤੀਵੀਆਂ ਨੱਸ ਕੇ ਇਨਕਾਰੀਆਂ ਨਾਲ ਜਾ ਰਲੀਆਂ ਹਨ, ਓਹਨਾਂ ਦੇ ਅਸਲ ਖ਼ਰਚ ਬਰਾਬਰ, ਜੋ ਓਹਨਾਂ ਨੇ ਆਪਣੇ

---

[1]ਅਰਥਾਤ—ਹਕੂਮਤੀ ਪਧਰ ਤੇ ਇਨਕਾਰੀਆਂ ਤੋਂ ਖ਼ਰਚ ਦੀ ਮੰਗ ਕੀਤੀ ਜਾਏ।

[2]ਅਰਥਾਤ—ਇਨਕਾਰੀ ਵੀ ਅਜੇਹੀਆਂ ਤੀਵੀਆਂ ਦਾ ਖ਼ਰਚ ਹਕੂਮਤੀ ਪਧਰ ਤੇ ਮੁਸਲਮਾਨਾਂ ਤੋਂ ਮੰਗਣ, ਅਰਥਾਤ ਦੋਹਾਂ ਆਇਤਾਂ ਵਿਚ ਇਸ ਕਿਸਮ ਦੇ ਹੱਕਾਂ ਨੂੰ ਹਕੂਮਤੀ ਹੱਕ ਮੰਨ ਲਿਆ ਗਿਆ ਹੈ।

وَاتَّقُوا اللّٰهَ الَّذِيْٓ اَنْتُمْ بِهٖ مُؤْمِنُوْنَ ⑪

ਵਿਆਹਾਂ ਤੇ ਕੀਤਾ ਸੀ, ਅਦਾ ਕਰ ਦਿਓ[1] ਅਤੇ ਅੱਲਾਹ ਤੋਂ ਡਰਦੇ ਰਹੋ, ਜਿਸ ਦੇ ਕਿ ਤੁਸੀਂ ਸ਼ਰਧਾਲੂ ਹੋ ।੧੨।

يٰٓاَيُّهَا النَّبِيُّ اِذَا جَآءَكَ الْمُؤْمِنٰتُ يُبَايِعْنَكَ عَلٰٓى
اَنْ لَّا يُشْرِكْنَ بِاللّٰهِ شَيْـًٔا وَّلَا يَسْرِقْنَ وَلَا يَزْنِيْنَ
وَلَا يَقْتُلْنَ اَوْلَادَهُنَّ وَلَا يَاْتِيْنَ بِبُهْتَانٍ يَّفْتَرِيْنَهٗ
بَيْنَ اَيْدِيْهِنَّ وَاَرْجُلِهِنَّ وَلَا يَعْصِيْنَكَ فِيْ مَعْرُوْفٍ
فَبَايِعْهُنَّ وَاسْتَغْفِرْ لَهُنَّ اللّٰهَ ۭ اِنَّ اللّٰهَ غَفُوْرٌ
رَّحِيْمٌ ⑫

ਹੇ ਨਬੀ ! ਜਦ ਤੇਰੇ ਕੋਲ ਤੀਵੀਆਂ ਮੁਸਲਮਾਨ ਹੋ ਕੇ ਆਉਣ ਅਤੇ ਇਸ ਸ਼ਰਤ ਤੇ ਤੇਰੀ "ਬੈਅਤ" ਕਰਨ ਦੀ ਇੱਛਾ ਕਰਨ, ਕਿ ਓਹ ਅੱਲਾਹ ਦੀ ਬਰਾਬਰੀ ਕਿਸੇ ਹੋਰ ਚੀਜ਼ ਨੂੰ ਨਹੀਂ ਦੇਣਗੀਆਂ ਤੇ ਨਾ ਹੀ ਚੋਰੀ ਕਰਨਗੀਆਂ ਤੇ ਨਾ ਵਿਭਚਾਰ ਦੇ ਲਾਗੇ ਹੀ ਜਾਣਗੀਆਂ; ਨਾ ਹੀ ਸੰਤਾਨ ਦਾ ਘਾਤ ਕਰਨਗੀਆਂ ਅਤੇ ਨਾ ਹੀ ਕਿਸੇ ਤੇ ਕੋਈ ਝੂਠੀ ਊਜ ਲਾਉਣਗੀਆਂ, ਅਰਥਾਤ ਭਲਾਈ ਦੀਆਂ ਗੱਲਾਂ ਵਿਚ ਤੇਰੀ ਅਵੱਗਿਆ ਨਹੀਂ ਕਰਨਗੀਆਂ; ਤਾਂ ਤੂੰ ਓਹਨਾਂ ਦੀ "ਬੈਅਤ" ਲੈ ਲਿਆ ਕਰ ਤੇ ਓਹਨਾਂ ਲਈ ਬਖ਼ਸ਼ਿਸ਼ ਮੰਗਿਆ ਕਰ । ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ ।੧੩।

يٰٓاَيُّهَا الَّذِيْنَ اٰمَنُوْا لَا تَتَوَلَّوْا قَوْمًا
غَضِبَ اللّٰهُ عَلَيْهِمْ قَدْ يَىِٕسُوْا مِنَ الْاٰخِرَةِ
كَمَا يَىِٕسَ الْكُفَّارُ مِنْ اَصْحٰبِ الْقُبُوْرِ ⑬ ع

ਹੇ ਸ਼ਰਧਾਲੂਓ ! ਕਿਸੇ ਅਜਿਹੀ ਜਾਤੀ ਨਾਲ ਮਿੱਤਰਤਾ ਨਾ ਕਰੋ, ਜਿਸ ਤੇ ਅੱਲਾਹ ਦੀ ਕਰੋਪੀ ਹੋਵੇ[2] । ਓਹ ਤਾਂ ਪਰਲੋਕ ਦੇ ਜੀਵਨ ਤੋਂ ਨਿਰਾਸ਼ ਹੋ ਗਏ ਹਨ, ਜਿਵੇਂ ਇਨਕਾਰੀ ਕਬਰਾਂ ਵਿਚ ਪਏ ਲੋਕਾਂ ਤੋਂ ਨਿਰਾਸ਼ ਹੋ ਗਏ ਹਨ ।੧੪। (ਰਕੂਅ ੩)

---

[1]ਅਰਥਾਤ—ਜੋ ਮੁਸਲਮਾਨ ਆਪਣੀਆਂ ਤੀਵੀਆਂ ਦੇ ਨੱਸ ਜਾਣ ਜਾਂ ਜੰਗੀ ਕੈਦੀ ਬਣ ਜਾਣ ਦੇ ਕਾਰਣ ਘਾਟੇ ਵਿਚ ਰਹਿਣ ਤੇ ਸਰਕਾਰ ਉਸ ਦਾ ਵਟਾਂਦਰਾ ਇਨਕਾਰੀ ਜੰਗੀ ਕੈਦੀ ਦੇ ਰੂਪ ਵਿਚ ਅਦਾ ਨਾ ਕਰੇ; ਸਗੋਂ ਆਪਣੇ ਵੱਲੋਂ ਮਾਲੀ ਹਾਣ ਦਾ ਵਟਾਂਦਰਾ ਅਦਾ ਕਰੇ, ਤਾਂ ਤੀਵੀਂ ਦਾ ਜੋ ਸਤਿਕਾਰ ਇਸਲਾਮ ਕਾਇਮ ਕਰਨਾ ਚਾਹੀਦਾ ਹੈ, ਉਸ ਨੂੰ ਸੱਟ ਨਾ ਲੱਗੇ ।

[2]ਇਸ ਦਾ ਇਹ ਭਾਵ ਹੈ ਕਿ ਜਿਨ੍ਹਾਂ ਲੋਕਾਂ ਉੱਤੇ ਅੱਲਾਹ ਦੀ ਕਰੋਪੀ ਨਹੀਂ ਹੁੰਦੀ, ਓਹ ਆਪਣੇ ਵੈਰ ਵਿਚ ਹੱਦੋਂ ਨਹੀਂ ਵਧਿਆ ਕਰਦੇ,; ਪਰ ਜਿਨ੍ਹਾਂ ਉੱਤੇ ਅੱਲਾਹ ਦੀ ਕਰੋਪੀ ਹੁੰਦੀ ਹੈ, ਓਹ ਆਪਣੇ ਵੈਰ ਵਿਚ ਹੱਦੋਂ ਵਧ ਜਾਂਦੇ ਹਨ ਇਸ ਕਰ ਕੇ ਓਹਨਾਂ ਨਾਲ ਸੰਬੰਧ ਰੱਖਣਾ ਅਯੋਗ ਹੁੰਦਾ ਹੈ ।




# (੬੧) ਸੂਰਤ ਅਲ-ਸਫ਼

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੫ ਆਇਤਾਂ ਤੇ ੨ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

سَبَّحَ لِلّٰهِ مَا فِي السَّمٰوٰتِ وَمَا فِي الْاَرْضِ ۚ وَهُوَ الْعَزِيْزُ الْحَكِيْمُ ②

ਸਾਰੇ ਅਕਾਸ਼ਾਂ ਤੇ ਤਪਾਲਾਂ ਵਿਚ ਜੋ ਕੁਝ ਵੀ ਹੈ, ਉਹ ਅੱਲਾਹ ਦੀ ਸਿਫ਼ਤ-ਸਲਾਹ ਵਰਣਨ ਕਰ ਰਿਹਾ ਹੈ । ਉਹ ਬਲਵਾਨ ਤੇ ਯੁਕਤੀਮਾਨ ਹੈ ।੨।

يٰۤاَيُّهَا الَّذِيْنَ اٰمَنُوْا لِمَ تَقُوْلُوْنَ مَا لَا تَفْعَلُوْنَ ③

ਹੇ ਸ਼ਰਧਾਲੂਓ ! ਤੁਸੀਂ ਓਹ ਗੱਲਾਂ ਕਿਉਂ ਕਹਿੰਦੇ ਹੋ, ਜੋ ਤੁਸੀਂ ਕਰਦੇ ਨਹੀਂ ।੩।

كَبُرَ مَقْتًا عِنْدَ اللّٰهِ اَنْ تَقُوْلُوْا مَا لَا تَفْعَلُوْنَ ④

ਅੱਲਾਹ ਦੇ ਨਜ਼ਦੀਕ—ਉਸ ਗੱਲ ਦਾ ਦਾਅਵਾ ਕਰਨਾ—ਜੋ ਤੁਸੀਂ ਕਰਦੇ ਨਹੀਂ, ਵੱਡਾ ਨਾਪਸੰਦ ਹੈ ।੪।

اِنَّ اللّٰهَ يُحِبُّ الَّذِيْنَ يُقَاتِلُوْنَ فِيْ سَبِيْلِهٖ صَفًّا كَاَنَّهُمْ بُنْيَانٌ مَّرْصُوْصٌ ⑤

ਅੱਲਾਹ ਤਾਂ ਓਹਨਾਂ ਲੋਕਾਂ ਨੂੰ ਹੀ ਪਸੰਦ ਕਰਦਾ ਹੈ, ਜੋ ਉਸ ਦੇ ਰਾਹ ਵਿਚ ਪਾਲਾਂ ਬੰਨ੍ਹ ਕੇ ਲੜਦੇ ਹਨ, ਜਾਣੋ ਓਹ ਸਿੱਕੇ ਦੀ ਢਲੀ ਹੋਈ ਇਕ (ਪੱਕੀ) ਕੰਧ ਹਨ ।੫।

وَاِذْ قَالَ مُوْسٰى لِقَوْمِهٖ يٰقَوْمِ لِمَ تُؤْذُوْنَنِيْ وَقَدْ

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ "ਮੂਸਾ" ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਹੇ ਮੇਰੀ ਜਾਤੀ ! ਤੁਸੀਂ ਮੈਨੂੰ ਕਿਉਂ ਦੁਖ ਦਿੰਦੇ ਹੋ, ਹਾਲਾਂਕਿ

تَعْلَمُوْنَ اَنِّيْ رَسُوْلُ اللّٰهِ اِلَيْكُمْ ۚ فَلَمَّا زَاغُوْٓا اَزَاغَ
اللّٰهُ قُلُوْبَهُمْ ۚ وَاللّٰهُ لَا يَهْدِي الْقَوْمَ الْفٰسِقِيْنَ ۝٥

ਤੁਸੀਂ ਜਾਣਦੇ ਹੋ ਕਿ ਮੈਂ ਤੁਹਾਡੇ ਵਲ ਅੱਲਾਹ ਵੱਲੋਂ ਰਸੂਲ ਹੋ ਕੇ ਆਇਆ ਹਾਂ। ਪਰ ਜਦ ਇਸ ਦੇ ਹੁੰਦਿਆਂ ਵੀ ਉਹ ਲੋਕ ਸਿੱਧੇ ਮਾਰਗ ਤੋਂ ਭਟਕ ਗਏ ਸਨ, ਤਾਂ ਅੱਲਾਹ ਨੇ ਓਹਨਾਂ ਦੇ ਦਿਲ ਟੇਢੇ ਕਰ ਦਿੱਤੇ ਸਨ। ਅੱਲਾਹ ਮਨਮੁਖਾਂ ਦੀ ਜਾਤੀ ਨੂੰ ਸਿੱਧਾ ਮਾਰਗ ਨਹੀਂ ਦੱਸਿਆ ਕਰਦਾ।੬।

وَاِذْ قَالَ عِيْسَى ابْنُ مَرْيَمَ يٰبَنِيْٓ اِسْرَآءِيْلَ اِنِّيْ
رَسُوْلُ اللّٰهِ اِلَيْكُمْ مُّصَدِّقًا لِّمَا بَيْنَ يَدَيَّ مِنَ
التَّوْرٰىةِ وَمُبَشِّرًاۢ بِرَسُوْلٍ يَّاْتِيْ مِنْۢ بَعْدِي
اسْمُهٗٓ اَحْمَدُ ۭ فَلَمَّا جَاۗءَهُمْ بِالْبَيِّنٰتِ قَالُوْا هٰذَا
سِحْرٌ مُّبِيْنٌ ۝٦

ਅਤੇ (ਉਹ ਸਮਾਂ ਯਾਦ ਕਰੋ) ਜਦ ਕਿ "ਮਰੀਅਮ" ਦੇ ਪੁੱਤਰ "ਈਸਾ" ਨੇ ਆਪਣੀ ਜਾਤੀ ਨੂੰ ਇਹ ਕਿਹਾ ਸੀ ਕਿ ਹੇ ਇਸਰਾਈਲ ਕੁਲ ਦੇ ਲੋਕੋ ! ਮੈਂ ਅੱਲਾਹ ਵੱਲੋਂ ਤੁਹਾਡੇ ਵਲ ਰਸੂਲ ਹੋ ਕੇ ਆਇਆ ਹਾਂ। ਜੋ (ਬਾਣੀ) ਮੇਰੇ ਆਉਣ ਤੋਂ ਪਹਿਲਾਂ ਉਤਰ ਚੁੱਕੀ ਹੈ, ਅਰਥਾਤ ਤੌਰੇਤ, ਉਸ ਦੀਆਂ ਪੇਸ਼ਗੋਈਆਂ ਨੂੰ ਮੈਂ ਪੂਰਾ ਕਰਦਾ ਹਾਂ ਤੇ ਇਕ ਅਜਿਹੇ ਰਸੂਲ ਦੇ ਆਉਣ ਦੀ ਵੀ ਖ਼ੁਸ਼ਖ਼ਬਰੀ ਸੁਣਾਉਂਦਾ ਹਾਂ, ਜੋ ਮੇਰੇ ਮਗਰੋਂ ਆਏਗਾ ਤੇ ਜਿਸ ਦਾ ਨਾਂ ਅਹਿਮਦ[1] ਹੋਵੇਗਾ। ਫੇਰ ਜਦ ਉਹ ਰਸੂਲ ਸਪਸ਼ਟ ਚਮਤਕਾਰ ਲੈ ਕੇ ਆਇਆ ਸੀ, ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਇਹ ਤਾਂ ਸਪਸ਼ਟ ਧੋਖਾ ਹੈ।੭।

وَمَنْ اَظْلَمُ مِمَّنِ افْتَرٰي عَلَي اللّٰهِ الْكَذِبَ وَهُوَ
يُدْعٰٓى اِلَى الْاِسْلَامِ ۭ وَاللّٰهُ لَا يَهْدِي الْقَوْمَ
الظّٰلِمِيْنَ ۝٧

ਅਤੇ ਉਸ ਤੋਂ ਵੱਡਾ ਜ਼ਾਲਮ ਹੋਰ ਕੌਣ ਹੋ ਸਕਦਾ ਹੈ, ਜੋ ਅੱਲਾਹ ਉੱਤੇ ਕੂੜ ਤੋਲੇ, ਹਾਲਾਂਕਿ ਉਸ ਨੂੰ ਇਸਲਾਮ ਵਲ ਸੱਦਿਆ ਜਾਂਦਾ ਹੋਵੇ[2], ਅਰਥਾਤ ਅੱਲਾਹ ਜ਼ਾਲਮ ਲੋਕਾਂ ਨੂੰ ਕਦੇ ਸੁਮਾਰਗ ਵਲ ਨਹੀਂ ਲਾਉਂਦਾ।੮।

---

[1]ਇਸ ਆਇਤ ਵਿਚ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਪਰਗਟ ਹੋਣ ਦੀ ਪੇਸ਼ਗੋਈ ਹੈ, ਜੋ ਬਰਨਬਾਸ ਅੰਜੀਲ ਵਿਚ ਵਰਣਨ ਹੈ। ਈਸਾਈ ਇਸ ਅੰਜੀਲ ਨੂੰ ਬਣਾਉਟੀ ਅੰਜੀਲ ਪਰਗਟ ਕਰਦੇ ਹਨ, ਪਰ ਇਹ ਪੋਪ ਦੀ ਲਾਇਬਰੇਰੀ ਵਿਚ ਵਿਦਮਾਨ ਹੈ। ਇਸ ਤੋਂ ਛੁੱਟ ਵਰਤਮਾਨ ਪ੍ਰਚਲਤ ਅੰਜੀਲਾਂ ਵਿਚ "ਫ਼ਾਰਕਲੀਤ" ਦੇ ਪਰਗਟ ਹੋਣ ਦੀ ਖ਼ਬਰ ਦਿਤੀ ਗਈ ਹੈ, ਜਿਸ ਦਾ ਅਰਥ "ਅਹਿਮਦ" ਹੀ ਹੈ। ਸੋ ਇਸ ਆਇਤ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਪਰਗਟ ਹੋਣ ਦੀ ਸਿੱਧੀ ਤੇ ਇਸ ਦੇ ਨਾਲ ਹੀ ਆਪ ਦੇ ਅਵਤਾਰ ਦੇ ਪਰਗਟ ਹੋਣ ਦੀ ਖ਼ਬਰ ਦਿੱਤੀ ਗਈ ਹੈ; ਜਿਸ ਦਾ ਅਗਲੀ ਸੂਰਤ ਵਿਚ ਬਿਲ੍ਹ ਵਾਸਤਾ ਵਰਣਨ ਹੈ।

[2]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਆਪ ਦੇ ਅਵਤਾਰ ਬਾਰੇ ਖ਼ਾਸ ਧਿਆਨ ਦੇਣ ਦੀ ਲੋੜ ਹੈ। ਜਿਸ ਤੇ ਇਹ ਪੇਸ਼ਗੋਈ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਵਾਸਤੇ ਨਾਲ ਘਟਦੀ ਹੈ। ਉਸ ਨੂੰ ਇਸਲਾਮ ਵਲ ਸੱਦਿਆ ਜਾਏਗਾ। ਹਜ਼ਰਤ "ਮੁਹੰਮਦ" ਸਾਹਿਬ ਤਾਂ ਆਪ ਲੋਕਾਂ ਨੂੰ ਇਸਲਾਮ ਵਲ ਸੱਦਦੇ ਸਨ।

يُرِيدُونَ لِيُطْفِـُٔوا نُورَ اللّٰهِ بِأَفْوَاهِهِمْ وَاللّٰهُ مُتِمُّ نُورِهِ وَلَوْ كَرِهَ الْكٰفِرُونَ ۝٩

ਓਹ (ਇਨਕਾਰੀ) ਇਹ ਚਾਹੁੰਦੇ ਹਨ ਕਿ ਆਪਣੇ ਮੂੰਹਾਂ ਦੀਆਂ ਫੂਕਾਂ ਨਾਲ ਅੱਲਾਹ ਦੇ ਨੂਰ ਨੂੰ ਬੁਝਾ ਦੇਣ, ਪਰ ਅੱਲਾਹ ਆਪਣੇ ਨੂਰ ਨੂੰ ਸੰਪੂਰਣ ਕਰ ਕੇ ਹੀ ਛੱਡੇਗਾ, ਭਾਵੇਂ ਇਨਕਾਰੀ (ਲੋਕ) ਇਸ ਨੂੰ ਕਿੰਨਾ ਹੀ ਭੈੜਾ ਸਮਝਣ ।੯।

هُوَ الَّذِيٓ أَرْسَلَ رَسُولَهُ بِالْهُدٰى وَدِينِ الْحَقِّ لِيُظْهِرَهُ عَلَى الدِّينِ كُلِّهِ وَلَوْ كَرِهَ الْمُشْرِكُونَ ۝١٠ ع

ਉਹ (ਪ੍ਰਭੂ) ਹੀ ਹੈ ਜਿਸ ਨੇ ਆਪਣੇ ਰਸੂਲ ਨੂੰ ਸੁਮਾਰਗ ਤੇ ਸੱਚਾ ਧਰਮ ਦੇ ਕੇ ਭੇਜਿਆ ਹੈ; ਤਾਂ ਜੁ ਉਸ ਨੂੰ ਸਾਰੇ ਧਰਮਾਂ ਉੱਤੇ ਪ੍ਰਬਲ ਕਰ ਦੇਵੇ; ਭਾਵੇਂ ਮੁਸ਼ਰਿਕ ਲੋਕ ਇਸ ਨੂੰ ਕਿੰਨਾ ਹੀ ਭੈੜਾਂ ਸਮਝਣ ।੧੦। (ਰਕੂਅ ੧)

يٰٓأَيُّهَا الَّذِينَ ءَامَنُوا هَلْ أَدُلُّكُمْ عَلٰى تِجٰرَةٍ تُنْجِيكُمْ مِنْ عَذَابٍ أَلِيمٍ ۝١١

ਹੇ ਸ਼ਰਧਾਲੂਓ ! ਕੀ ਮੈਂ ਤੁਹਾਨੂੰ ਇਕ ਅਜਿਹਾ ਵਣਜ ਦੱਸਾਂ, ਜੋ ਤੁਹਾਨੂੰ ਘੋਰ ਕਸ਼ਟ ਤੋਂ ਬਚਾ ਸਕੇ ? ।੧੧।

تُؤْمِنُونَ بِاللّٰهِ وَرَسُولِهِ وَتُجٰهِدُونَ فِي سَبِيلِ اللّٰهِ بِأَمْوٰلِكُمْ وَأَنْفُسِكُمْ ذٰلِكُمْ خَيْرٌ لَكُمْ إِنْ كُنْتُمْ تَعْلَمُونَ ۝١٢

(ਉਹ ਵਣਜ ਇਹ ਹੈ ਕਿ) ਤੁਸੀਂ ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰ ਲਓ, ਅਰਥਾਤ ਅੱਲਾਹ ਦੇ ਰਾਹ ਵਿਚ ਆਪਣੇ ਧਨ ਤੇ ਤਨ ਦੁਆਰਾ ਜਹਾਦ ਕਰੋ । ਜੇ ਤੁਸੀਂ ਜਾਣਕਾਰ ਹੋ, ਤਾਂ ਇਹ ਗੱਲ ਤੁਹਾਡੇ ਲਈ ਚੰਗੀ ਹੈ ।੧੨।

يَغْفِرْ لَكُمْ ذُنُوبَكُمْ وَيُدْخِلْكُمْ جَنّٰتٍ تَجْرِي مِنْ تَحْتِهَا الْأَنْهٰرُ وَمَسٰكِنَ طَيِّبَةً فِي جَنّٰتِ عَدْنٍ ذٰلِكَ الْفَوْزُ الْعَظِيمُ ۝١٣

(ਤੁਹਾਡੇ ਅਜਿਹਾ ਕਰਨ ਤੇ) ਉਹ ਤੁਹਾਡੇ (ਸਾਰੇ) ਪਾਪ ਮਾਫ਼ ਕਰ ਦੇਵੇਗਾ ਤੇ ਤੁਹਾਨੂੰ ਓਹਨਾਂ ਸਵਰਗਾਂ ਵਿਚ ਵਾਸਾ ਦੇਵੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ, ਅਰਥਾਤ ਤੁਹਾਨੂੰ ਸਦਾ ਸਲਾਮਤਿ ਰਹਿਣ ਵਾਲੇ ਸਵਰਗਾਂ ਦੇ ਪਵਿੱਤਰ ਮਕਾਨਾਂ ਵਿਚ (ਵਾਸਾ ਦੇਵੇਗਾ) । ਇਹ ਵੱਡੀ ਸਫਲਤਾ ਹੈ, (ਜੋ ਤੁਹਾਨੂੰ ਪ੍ਰਾਪਤ ਹੋਵੇਗੀ) ।੧੩।

وَأُخْرٰى تُحِبُّونَهَا نَصْرٌ مِنَ اللّٰهِ وَفَتْحٌ قَرِيبٌ

ਇਸ ਤੋਂ ਛੁੱਟ ਇਕ ਹੋਰ ਚੀਜ਼ ਵੀ ਹੈ, ਜੋ ਤੁਹਾਨੂੰ ਵੱਡੀ ਪਿਆਰੀ ਹੈ । ਉਹ ਅੱਲਾਹ ਦੀ ਸਹਾਇਤਾ ਹੈ ਅਤੇ ਛੇਤੀ ਪ੍ਰਾਪਤ ਹੋਣ ਵਾਲੀ ਜਿੱਤ ਹੈ । (ਸਾਰੇ)

وَبَشِّرِ الْمُؤْمِنِيْنَ ﴿١٤﴾

ਸ਼ਰਧਾਲੂਆਂ ਨੂੰ ਇਹ ਖ਼ੁਸ਼ਖ਼ਬਰੀ ਸੁਣਾ ਦਿਓ (ਕਿ ਓਹਨਾਂ ਨੂੰ ਇਕ ਛੇਤੀ ਪ੍ਰਾਪਤ ਹੋਣ ਵਾਲੀ ਜਿੱਤ ਵੀ ਮਿਲੇਗੀ) ।੧੪।

يٰۤاَيُّهَا الَّذِيْنَ اٰمَنُوْا كُوْنُوْۤا اَنْصَارَ اللّٰهِ كَمَا قَالَ
عِيْسَى ابْنُ مَرْيَمَ لِلْحَوَارِيّٖنَ مَنْ اَنْصَارِيْۤ اِلَى
اللّٰهِ ؕ قَالَ الْحَوَارِيُّوْنَ نَحْنُ اَنْصَارُ اللّٰهِ فَاٰمَنَتْ
طَّآئِفَةٌ مِّنْۢ بَنِيْۤ اِسْرَآءِيْلَ وَكَفَرَتْ طَّآئِفَةٌ ۚ
فَاَيَّدْنَا الَّذِيْنَ اٰمَنُوْا عَلٰى عَدُوِّهِمْ فَاَصْبَحُوْا
ظٰهِرِيْنَ ﴿١٥﴾ ع

ਹੇ ਸ਼ਰਧਾਲੂਓ ! ਤੁਸੀਂ ਅੱਲਾਹ (ਦੇ ਮਾਰਗ) ਦੇ ਸਹਾਇਕ ਬਣ ਜਾਓ; ਜਿਹਾ ਕਿ "ਮਰੀਅਮ" ਦੇ ਪੁੱਤਰ "ਈਸਾ" ਨੇ ਜਦ ਹਵਾਰੀਆਂ (ਆਪਣੇ ਵਿਸ਼ੇਸ਼ ਸ਼ਰਧਾਲੂਆਂ) ਨੂੰ ਇਹ ਕਿਹਾ ਸੀ ਕਿ ਅੱਲਾਹ ਦੇ (ਨਿਕਟ ਵਰਤੀ ਬਣਨ ਵਾਲੇ) ਕਾਰਜਾਂ ਵਿਚ ਮੇਰਾ ਕੌਣ ਸਹਾਇਕ ਬਣ ਸਕਦਾ ਹੈ ? ਤਾਂ ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਅੱਲਾਹ (ਦੇ ਮਾਰਗ) ਦੇ ਸਹਾਇਕ ਹਾਂ। ਸੋ ਇਸਰਾਈਲ ਕੁਲ ਦੇ ਲੋਕਾਂ ਦਾ ਇਕ ਧੜਾ ਤਾਂ ਸ਼ਰਧਾਲੂ ਬਣ ਗਿਆ ਸੀ ਤੇ ਇਕ ਧੜੇ ਨੇ ਇਨਕਾਰ ਕਰ ਦਿੱਤਾ ਸੀ, ਜਿਸ ਤੇ ਅਸੀਂ ਸ਼ਰਧਾਲੂਆਂ ਦੀ—ਓਹਨਾਂ ਦੇ ਵੈਰੀਆਂ ਦੇ ਵਿਰੁਧ—ਸਹਾਇਤਾ ਕੀਤੀ ਸੀ ਤੇ ਸ਼ਰਧਾਲੂ ਪ੍ਰਬਲ ਹੋ ਗਏ ਸਨ ।੧੫। (ਰਕੂਅ ੨)




# (੬੨) ਸੂਰਤ ਅਲ-ਜੁਮਾ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يُسَبِّحُ لِلّٰهِ مَا فِي السَّمٰوٰتِ وَمَا فِي الْاَرْضِ الْمَلِكِ الْقُدُّوْسِ الْعَزِيْزِ الْحَكِيْمِ ②

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ; ਉਹ ਅੱਲਾਹ ਦੀ ਸਿਫ਼ਤ-ਸਲਾਹ ਵਰਣਨ ਕਰ ਰਿਹਾ ਹੈ; ਉਸ (ਅੱਲਾਹ) ਦੀ, ਜੋ ਪਾਤਸ਼ਾਹ ਵੀ ਹੈ ਤੇ ਪਵਿੱਤਰ (ਵੀ ਹੈ, ਅਰਥਾਤ ਸਾਰੇ ਗੁਣਾਂ ਦਾ ਖ਼ਜ਼ਾਨਾ) ਹੈ ਅਤੇ ਬਲਵਾਨ (ਤੇ) ਯੁਕਤੀਮਾਨ ਹੈ ।੨।

هُوَ الَّذِيْ بَعَثَ فِي الْاُمِّيّٖنَ رَسُوْلًا مِّنْهُمْ يَتْلُوْا عَلَيْهِمْ اٰيٰتِهٖ وَيُزَكِّيْهِمْ وَيُعَلِّمُهُمُ الْكِتٰبَ وَالْحِكْمَةَ ۗ وَاِنْ كَانُوْا مِنْ قَبْلُ لَفِيْ ضَلٰلٍ مُّبِيْنٍ ③

ਉਹੋ (ਪ੍ਰਭੂ) ਹੈ, ਜਿਸ ਨੇ ਇਕ ਅਨਪੜ੍ਹ ਜਾਤੀ ਵਲ ਓਹਨਾਂ ਵਿੱਚੋਂ ਹੀ ਇਕ ਬੰਦੇ ਨੂੰ ਰਸੂਲ ਬਣਾ ਕੇ ਭੇਜਿਆ ਹੈ, ਜੋ (ਅਨਪੜ੍ਹ ਹੁੰਦਿਆਂ ਹੋਇਆਂ ਵੀ) ਓਹਨਾਂ ਨੂੰ ਅੱਲਾਹ ਦੇ ਹੁਕਮ ਸੁਣਾਉਂਦਾ ਹੈ ਤੇ ਓਹਨਾਂ ਨੂੰ ਪਵਿੱਤਰ ਕਰਦਾ ਹੈ, ਅਰਥਾਤ ਓਹਨਾਂ ਨੂੰ ਪੁਸਤਕ ਤੇ ਯੁਕਤੀਆਂ ਸਿਖਾਉਂਦਾ ਹੈ। ਭਾਵੇਂ ਓਹ ਇਸ ਤੋਂ ਪਹਿਲਾਂ ਵੱਡੀ ਸਪਸ਼ਟ ਭੁੱਲ ਵਿਚ ਸਨ ।੩।

ਅਤੇ ਓਹਨਾਂ ਤੋਂ ਛੁੱਟ ਇਕ ਦੂਜੀ[1] ਜਾਤੀ ਵਿਚ

[1]ਇਸ ਆਇਤ ਵਿਚ ਉਸ ਹਦੀਸ ਵਲ ਇਸ਼ਾਰਾ ਹੈ, ਜਿਸ ਵਿਚ ਇਹ ਵਰਣਨ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੇ ਆਪ ਤੋਂ ਇਹ ਪੁੱਛਿਆ ਸੀ ਕਿ ਹੇ ਰਬ ਦੇ ਰਸੂਲ ਜੀਉ ! ਇਸ ਦੂਜੀ ਜਾਤੀ ਦੇ ਲੋਕ ਕੌਣ ਹਨ, ਤਾਂ ਆਪ ਨੇ "ਸਲਮਾਨ ਫ਼ਾਰਸੀ" ਦੇ ਮੋਢੇ ਤੇ ਹੱਥ ਰੱਖ ਕੇ ਇਹ ਫ਼ਰਮਾਇਆ ਸੀ ਕਿ :—

"ਲੌ ਕਾਨੱਲਈਮਾਨੁ ਮਅੱਲਾਕਨ ਬਿੱਸੁਰੱਯਾ ਲਨਾ ਲਹੂ ਰਜੁਲੁਨ ਔ ਰਿਜਾਲੁਨ ਮਿਨ ਫ਼ਾਰਿਸ"

ਅਰਥਾਤ—ਜੇ ਇਕ ਸਮੇਂ ਧਰਮ ਅਕਾਸ਼ ਤੇ ਵੀ ਉਡ ਕੇ ਚਲਾ ਗਿਆ, ਤਾਂ ਫ਼ਾਰਸੀਆਂ ਦੀ ਬੰਸ ਦੇ ਇਕ ਜਾਂ ਇਕ ਤੋਂ ਵਧੀਕ ਲੋਕ ਉਸ ਨੂੰ ਮੁੜ ਪਰਤਾ ਲਿਆਉਣਗੇ। ਇਸ ਵਿਚ ਆਉਣ ਵਾਲੇ "ਮਹਿਦੀ" ਦੇ ਪਰਗਟ ਹੋਣ ਦੀ ਖ਼ਬਰ ਦਿੱਤੀ ਗਈ ਹੈ।

وَّاٰخَرِيْنَ مِنْهُمْ لَمَّا يَلْحَقُوْا بِهِمْ ۗ وَهُوَ الْعَزِيْزُ الْحَكِيْمُ ﴿٤﴾

ਵੀ ਉਹ ਉਸ ਨੂੰ ਭੇਜੇਗਾ, ਜੋ ਅਜੇ ਤਕ ਓਹਨਾਂ ਨਾਲ ਨਹੀਂ ਮਿਲੀ। ਉਹ ਵੱਡਾ ਬਲਵਾਨ (ਤੇ) ਯੁਕਤੀਮਾਨ ਹੈ ।੪।

ذٰلِكَ فَضْلُ اللّٰهِ يُؤْتِيْهِ مَنْ يَّشَآءُ ۗ وَاللّٰهُ ذُو الْفَضْلِ الْعَظِيْمِ ﴿٥﴾

ਇਹ ਅੱਲਾਹ ਦੀ ਕਿਰਪਾ ਹੈ, ਉਹ ਜਿਸ ਨੂੰ ਚਾਹੁੰਦਾ ਹੈ, ਦਿੰਦਾ ਹੈ ਅਤੇ ਅੱਲਾਹ ਵੱਡਾ ਕਿਰਪਾ-ਨਿਧਾਨ ਹੈ ।੫।

مَثَلُ الَّذِيْنَ حُمِّلُوا التَّوْرٰىةَ ثُمَّ لَمْ يَحْمِلُوْهَا كَمَثَلِ الْحِمَارِ يَحْمِلُ اَسْفَارًا ۗ بِئْسَ مَثَلُ الْقَوْمِ الَّذِيْنَ كَذَّبُوْا بِاٰيٰتِ اللّٰهِ ۗ وَاللّٰهُ لَا يَهْدِى الْقَوْمَ الظّٰلِمِيْنَ ﴿٦﴾

ਜਿਨ੍ਹਾਂ ਲੋਕਾਂ ਲਈ ਤੌਰੇਤ ਦੀ ਪੈਰਵੀ ਜ਼ਰੂਰੀ ਕਰਾਰ ਦਿੱਤੀ ਗਈ ਸੀ, ਪਰ ਇਸ ਦੇ ਹੁੰਦਿਆਂ ਓਹਨਾਂ ਨੇ ਇਸ ਤੇ ਵਰਤੋਂ ਨਹੀਂ ਕੀਤੀ ਸੀ, ਓਹਨਾਂ ਦੀ ਉਦਾਹਰਣ ਉਸ ਖੋਤੇ ਜਿਹੀ ਹੈ, ਜਿਸ ਤੇ ਬਹੁਤ ਸਾਰੀਆਂ ਪੁਸਤਕਾਂ ਲੱਦੀਆਂ ਹੁੰਦੀਆਂ ਹਨ, (ਪਰ ਉਹ ਜਾਣਦਾ ਕੁਝ ਵੀ ਨਹੀਂ ਹੁੰਦਾ) ਅੱਲਾਹ ਦੇ ਹੁਕਮਾਂ ਦਾ ਇਨਕਾਰ ਕਰਨ ਵਾਲੀ ਜਾਤੀ ਦਾ ਬਹੁਤ ਭੈੜਾ ਹਾਲ ਹੁੰਦਾ ਹੈ ਅਤੇਅੱਲਾਹ ਜ਼ਾਲਮ ਜਾਤੀ ਨੂੰ ਕਦੇ ਵੀ ਸਫਲਤਾ ਦਾ ਮੂੰਹ ਨਹੀਂ ਦੱਸਦਾ ।੬।

قُلْ يٰۤاَيُّهَا الَّذِيْنَ هَادُوْۤا اِنْ زَعَمْتُمْ اَنَّكُمْ اَوْلِيَآءُ لِلّٰهِ مِنْ دُوْنِ النَّاسِ فَتَمَنَّوُا الْمَوْتَ اِنْ كُنْتُمْ صٰدِقِيْنَ ﴿٧﴾

ਤੂੰ ਇਹ ਕਹਿ ਦੇ ਕਿ ਹੇ ਯਹੂਦੀਓ ! ਜੇ ਤੁਹਾਨੂੰ ਇਹ ਭਰਮ ਹੈ ਕਿ ਤੁਸੀਂ ਸਾਰੀ ਲੋਕਾਈ ਨੂੰ ਛੱਡ ਕੇ ਅੱਲਾਹ ਦੇ ਮਿੱਤਰ ਹੋ, ਤੇ ਉਸ ਦੀ ਓਟ ਵਿਚ ਹੋ, ਤਾਂ ਜੇ ਤੁਸੀਂ (ਆਪਣੇ ਇਸ ਕਥਨ ਵਿਚ) ਸੱਚੇ ਹੋ, ਤਾਂ ਮੌਤ ਦੀ ਇੱਛਾ ਕਰੋ, (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਨਾਲ "ਮੁਬਾਹਲਾ"[1] ਕਰੋ) ।੭।

وَلَا يَتَمَنَّوْنَهٗۤ اَبَدًاۢ بِمَا قَدَّمَتْ اَيْدِيْهِمْ ۗ وَاللّٰهُ عَلِيْمٌۢ بِالظّٰلِمِيْنَ ﴿٨﴾

ਪਰ ਓਹ ਆਪਣੇ ਪਿਛਲੇ ਕੁਕਰਮਾਂ ਦੇ ਕਾਰਣ ਕਦੇ ਵੀ "ਮੁਬਾਹਲਾ" ਕਰਨ ਲਈ ਤਿਆਰ ਨਹੀਂ ਹੋਣਗੇ ਅਤੇ ਅੱਲਾਹ ਜ਼ਾਲਮਾਂ ਦਾ ਵੱਡਾ ਜਾਣਨਹਾਰ ਹੈ ।੮।

قُلْ اِنَّ الْمَوْتَ الَّذِىْ تَفِرُّوْنَ مِنْهُ فَاِنَّهٗ مُلٰقِيْكُمْ ثُمَّ تُرَدُّوْنَ اِلٰى عٰلِمِ الْغَيْبِ وَالشَّهَادَةِ فَيُنَبِّئُكُمْ

ਤੂੰ ਓਹਨਾਂ ਨੂੰ ਇਹ ਆਖ ਕਿ ਜਿਸ ਮੌਤ ਤੋਂ ਤੁਸੀਂ ਨੱਸਦੇ ਹੋ, ਉਹ ਇਕ ਦਿਨ ਤੁਹਾਨੂੰ ਨਿਰਸੰਦੇਹ ਆ ਦਬੋਚੇਗੀ । ਫੇਰ ਤੁਹਾਨੂੰ ਗੁਪਤ ਤੇ ਪਰਗਟ ਦੇ

[1]ਅਰਥਾਤ—ਰੱਬ ਦੀ ਹਜ਼ੂਰੀ ਦੁਆ ਕਰੋ ਕਿ ਰੱਬ ਸੱਚੇ ਨੂੰ ਜੀਉਂਦਿਆਂ ਰੱਖੇ ਤੇ ਝੂਠੇ ਨੂੰ ਸੱਚੇ ਦੀ ਜ਼ਿੰਦਗੀ ਵਿਚ ਮੌਤ ਦੇ ਦੇਵੇ ।

بِمَا كُنْتُمْ تَعْمَلُوْنَ ۝ ع

ਜਾਣਨਹਾਰ (ਅੱਲਾਹ) ਦੇ ਹਜ਼ੂਰ ਪਰਤਾਇਆ ਜਾਏਗਾ ਤੇ ਉਹ ਤੁਹਾਨੂੰ ਤੁਹਾਡੀਆਂ ਕਰਣੀਆਂ ਤੋਂ ਖ਼ਬਰਦਾਰ ਕਰੇਗਾ ।੯। (ਰਕੂਅ ੧)

يٰٓاَيُّهَا الَّذِيْنَ اٰمَنُوْٓا اِذَا نُوْدِيَ لِلصَّلٰوةِ مِنْ يَّوْمِ الْجُمُعَةِ فَاسْعَوْا اِلٰى ذِكْرِ اللّٰهِ وَذَرُوا الْبَيْعَ ذٰلِكُمْ خَيْرٌ لَّكُمْ اِنْ كُنْتُمْ تَعْلَمُوْنَ ۝

ਹੇ ਸ਼ਰਧਾਲੂਓ ! ਜਦ ਤੁਹਾਨੂੰ ਜੁਮੇ ਦੇ ਦਿਨ ਨਿਮਾਜ਼ ਪੜ੍ਹਨ ਲਈ ਸੱਦਿਆ ਜਾਏ, ਤਾਂ ਅੱਲਾਹ ਦਾ ਸਿਮਰਨ ਕਰਨ ਲਈ ਛੇਤੀ ਛੇਤੀ ਜਾਇਆ ਕਰੋ ਅਤੇ ਸਾਰਾ ਲੈਣ-ਦੇਣ ਛੱਡ ਦਿਆ ਕਰੋ । ਜੇ ਤੁਸੀਂ ਜਾਣਕਾਰ ਹੋ, ਤਾਂ ਇਹ ਗੱਲ ਤੁਹਾਡੇ ਲਈ ਵੱਡੀ ਚੰਗੀ ਹੈ ।੧੦।

فَاِذَا قُضِيَتِ الصَّلٰوةُ فَانْتَشِرُوْا فِي الْاَرْضِ وَابْتَغُوْا مِنْ فَضْلِ اللّٰهِ وَاذْكُرُوا اللّٰهَ كَثِيْرًا لَّعَلَّكُمْ تُفْلِحُوْنَ ۝

ਅਤੇ ਜਦ ਨਿਮਾਜ਼ ਮੁਕਾ ਲਿਆ ਕਰੋ, ਤਾਂ ਦੇਸ ਵਿਚ ਫੈਲ ਜਾਇਆ ਕਰੋ ਤੇ ਅੱਲਾਹ ਦੀ ਮਿਹਰ ਦੀ ਢੂੰਡ ਕੀਤਾ ਕਰੋ ਅਤੇ ਅੱਲਾਹ ਦਾ ਸਿਮਰਨ ਵਧੇਰੇ ਕੀਤਾ ਕਰੋ; ਤਾਂ ਜੁ ਤੁਸੀਂ ਸਫਲ ਹੋ ਸਕੋ ।੧੧।

وَاِذَا رَاَوْا تِجَارَةً اَوْ لَهْوًا انْفَضُّوْٓا اِلَيْهَا وَتَرَكُوْكَ قَآئِمًا قُلْ مَا عِنْدَ اللّٰهِ خَيْرٌ مِّنَ اللَّهْوِ وَمِنَ التِّجَارَةِ وَاللّٰهُ خَيْرُ الرّٰزِقِيْنَ ۝ ع

ਅਤੇ ਜਦ ਏਹ ਲੋਕ ਵਣਜ ਜਾਂ ਖੇਡ-ਤਮਾਸ਼ੇ ਦੀ ਗੱਲ ਵੇਖਦੇ ਹਨ, ਤਾਂ ਤੈਥੋਂ ਅੱਡ ਹੋ ਕੇ ਉਸ ਵਲ ਚਲੇ ਜਾਂਦੇ ਹਨ, ਅਰਥਾਤ ਤੈਨੂੰ ਕੱਲਿਆਂ ਹੀ ਛੱਡ ਜਾਂਦੇ ਹਨ । ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੋ ਕੁਝ ਅੱਲਾਹ ਕੋਲ ਹੈ, ਉਹ ਖੇਡ-ਤਮਾਸ਼ੇ ਤੇ ਵਣਜ-ਵਪਾਰ ਤੋਂ ਵਧੇਰੇ ਚੰਗਾ ਹੈ,[1] ਅਰਥਾਤ ਅੱਲਾਹ ਵੱਡਾ ਰੋਜ਼ੀ ਦਹਿੰਦ ਹੈ ।੧੨। (ਰਕੂਅ ੨)

---

[1]ਇਸ ਆਇਤ ਦੇ ਅਰੰਭ ਵਿਚ ਇਹ ਦੱਸਿਆ ਗਿਆ ਹੈ ਕਿ ਕਈ ਵਾਰ ਕਪਟੀ ਵਣਜ ਤੇ ਖੇਡ-ਤਮਾਸ਼ੇ ਦੇ ਕਾਰਣ ਹਜ਼ਰਤ "ਮੁਹੰਮਦ" ਸਾਹਿਬ ਨੂੰ ਕੱਲਿਆਂ ਹੀ ਛੱਡ ਕੇ ਚਲੇ ਜਾਇਆ ਕਰਦੇ ਸਨ; ਪਰ ਅੰਤ ਵਿਚ ਇਹ ਦੱਸਿਆ ਗਿਆ ਹੈ ਕਿ ਜੋ ਕੁਝ ਅੱਲਾਹ ਕੋਲ ਹੈ, ਉਹ ਖੇਤ-ਤਮਾਸ਼ੇ ਤੇ ਵਣਜ-ਵਪਾਰ ਤੋਂ ਵੀ ਚੰਗਾ ਹੈ । ਜਾਣੋ ਆਇਤ ਦੇ ਪਹਿਲੇ ਹਿੱਸੇ ਵਿਚ ਤਾਂ ਵਣਜ ਨੂੰ ਪਹਿਲਾਂ ਰੱਖਿਆ ਹੈ ਤੇ ਖੇਡ-ਤਮਾਸ਼ੇ ਨੂੰ ਮਗਰੋਂ, ਪਰ ਦੂਜੇ ਹਿੱਸੇ ਵਿਚ ਪਹਿਲਾਂ ਖੇਡ-ਤਮਾਸ਼ੇ ਨੂੰ ਪਹਿਲ ਦਿੱਤੀ ਹੈ ਤੇ ਵਣਜ-ਵਪਾਰ ਨੂੰ ਦੂਜੀ । ਸੋ ਇਸ ਬਾਰੇ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਪਹਿਲੀ ਥਾਂ ਵਣਜ ਨੂੰ ਇਸ ਲਈ ਪਹਿਲ ਦਿੱਤੀ ਗਈ ਹੈ ਕਿ ਵਣਜ ਵਿਚ ਕੁਝ ਨਾ ਕੁਝ ਲਾਭ ਹੁੰਦਾ ਹੈ,' ਪਰ ਖੇਡ-ਤਮਾਸ਼ੇ ਵਿਚ ਕੋਈ ਸਰੀਰਕ ਜਾਂ ਮਾਇਕ ਲਾਭ ਨਹੀਂ ਹੁੰਦਾ । ਸੋ ਵਣਜ ਨੂੰ ਪਹਿਲਾਂ ਤੇ ਖੇਡ-ਤਮਾਸ਼ੇ ਨੂੰ ਮਗਰੋਂ ਰੱਖ ਕੇ ਇਹ ਦੱਸ ਦਿੱਤਾ ਹੈ ਕਿ ਏਹ ਲੋਕ ਵਣਜ ਦੇ ਕਾਰਣ ਵੀ ਤੈਨੂੰ ਛੱਡ ਜਾਂਦੇ ਹਨ ਅਤੇ ਖੇਡ-ਤਮਾਸ਼ੇ ਦੇ ਕਾਰਣ ਵੀ, ਅਰਥਾਤ ਏਹਨਾਂ ਦੇ ਮਨਾਂ ਵਿਚ ਤੇਰੀ ਕੋਈ ਵੀ ਕਦਰ ਨਹੀਂ; ਪਰ ਅੰਤ ਵਿਚ ਇਹ ਕਿਹਾ ਹੈ ਕਿ ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜੋ ਕੁਝ ਅੱਲਾਹ ਕੋਲ ਹੈ, ਉਹ ਖੇਡ-ਤਮਾਸ਼ੇ ਤੇ ਵਣਜ ਵਪਾਰ ਤੋਂ ਵੀ ਚੰਗਾ ਹੈ । ਇਸ ਥਾਂ ਖੇਡ-ਤਮਾਸ਼ੇ ਨੂੰ ਪਹਿਲਾਂ ਰੱਖਿਆ ਗਿਆ ਹੈ ਤੇ ਵਣਜ-ਵਪਾਰ ਨੂੰ ਮਗਰੋਂ, ਕਿਉਂ ਜੁ ਇੱਥੇ ਇਹ ਦੱਸਣਾ ਸੀ ਕਿ ਵਣਜ-ਵਪਾਰ ਭਾਵੇਂ ਖੇਡ-ਤਮਾਸ਼ੇ ਨਾਲੋਂ ਚੰਗਾ ਹੈ, ਪਰ ਜੋ ਕੁਝ ਅੱਲਾਹ ਕੋਲ ਹੈ, ਉਹ ਖੇਡ-ਤਮਾਸ਼ੇ ਤੋਂ ਵੀ ਚੰਗਾ ਹੈ ਅਤੇ ਵਣਜ-ਵਪਾਰ ਤੋਂ ਵੀ ਚੰਗਾ ਹੈ । ਸੋ ਦੋਹਾਂ ਥਾਈਂ ਅੱਖਰਾਂ ਦੀ ਤਰਤੀਬ ਯੁਕਤੀ ਭਰਪੂਰ ਹੈ ।




# (੬੩) ਸੂਰਤ ਅਲ-ਮੁਨਾਫ਼ਿਕੂਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِذَا جَآءَكَ الْمُنٰفِقُوْنَ قَالُوْا نَشْهَدُ اِنَّكَ لَرَسُوْلُ
اللّٰهِ ۘ وَاللّٰهُ يَعْلَمُ اِنَّكَ لَرَسُوْلُهٗ ؕ وَاللّٰهُ يَشْهَدُ
اِنَّ الْمُنٰفِقِيْنَ لَكٰذِبُوْنَ ②

ਜਦ ਤੇਰੇ ਕੋਲ ਕਪਟੀ ਆਉਂਦੇ ਹਨ, ਤਾਂ ਓਹ ਇਹ ਕਹਿੰਦੇ ਹਨ ਕਿ ਅਸੀਂ ਕਸਮ ਚੁੱਕ ਕੇ ਇਹ ਗਵਾਹੀ ਦਿੰਦੇ ਹਾਂ ਕਿ ਤੂੰ ਅੱਲਾਹ ਦਾ ਰਸੂਲ ਹੈਂ। ਅੱਲਾਹ ਜਾਣਦਾ ਹੈ ਕਿ ਤੂੰ ਉਸ ਦਾ ਰਸੂਲ ਹੈਂ। ਪਰ (ਇਸ ਦੇ ਨਾਲ ਹੀ) ਅੱਲਾਹ ਕਸਮ ਖਾ ਕੇ ਇਹ ਵੀ ਗਵਾਹੀ ਦਿੰਦਾ ਹੈ ਕਿ ਕਪਟੀ ਕੂੜਿਆਰ ਹਨ ।੨।

اِتَّخَذُوْٓا اَيْمَانَهُمْ جُنَّةً فَصَدُّوْا عَنْ سَبِيْلِ اللّٰهِ ؕ
اِنَّهُمْ سَآءَ مَا كَانُوْا يَعْمَلُوْنَ ③

ਓਹਨਾਂ ਨੇ ਆਪਣੀਆਂ ਕਸਮਾਂ ਨੂੰ (ਤੇਰੀ ਪਕੜ ਤੋਂ ਬਚਣ ਲਈ) ਇਕ ਢਾਲ ਬਣਾਇਆ ਹੋਇਆ ਹੈ। ਓਹ ਲੋਕਾਂ ਨੂੰ ਅੱਲਾਹ ਦੇ ਮਾਰਗ ਤੋਂ ਰੋਕਦੇ ਹਨ, ਜੋ ਕੁਝ ਓਹ ਕਰਦੇ ਹਨ, ਉਹ ਵੱਡਾ ਭੈੜਾ ਹੈ ।੩।

ذٰلِكَ بِاَنَّهُمْ اٰمَنُوْا ثُمَّ كَفَرُوْا فَطُبِعَ عَلٰى قُلُوْبِهِمْ
فَهُمْ لَا يَفْقَهُوْنَ ④

ਇਹ ਕੰਮ ਓਹ ਇਸ ਲਈ ਕਰਦੇ ਹਨ ਕਿ ਓਹ ਪਹਿਲਾਂ ਸ਼ਰਧਾਲੂ ਬਣੇ ਸਨ ਤੇ ਫੇਰ ਓਹਨਾਂ ਨੇ ਇਨਕਾਰ ਕਰ ਦਿੱਤਾ ਸੀ, ਜਿਸ ਦੇ ਸਿੱਟੇ ਵਿਚ ਓਹਨਾਂ ਦੇ ਦਿਲਾਂ ਤੇ ਮੁਹਰ ਲਾ ਦਿੱਤੀ ਗਈ ਹੈ,[1] ਹੁਣ ਓਹ ਸਮਝਦੇ ਹੀ ਨਹੀਂ ।੪।

---

[1]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਇਹ ਮੁਹਰ ਅੱਲਾਹ ਵੱਲੋਂ ਐਵੇਂ ਨਹੀਂ ਲਾਈ ਗਈ ਸੀ; ਸਗੋਂ ਇਸ ਦਾ ਮੂਲ ਕਾਰਣ ਓਹਨਾਂ ਲੋਕਾਂ ਦੀਆਂ ਆਪਣੀਆਂ ਹੀ ਕਰਣੀਆਂ ਸਨ।

وَاِذَا رَاَيْتَهُمْ تُعْجِبُكَ اَجْسَامُهُمْ ۚ وَ اِنْ يَّقُوْلُوْا تَسْمَعْ لِقَوْلِهِمْ ۚ كَاَنَّهُمْ خُشُبٌ مُّسَنَّدَةٌ ۚ يَحْسَبُوْنَ كُلَّ صَيْحَةٍ عَلَيْهِمْ ۚ هُمُ الْعَدُوُّ فَاحْذَرْهُمْ ۚ قٰتَلَهُمُ اللّٰهُ ۚ اَنّٰى يُؤْفَكُوْنَ ۞

ਜਦ ਤੂੰ ਓਹਨਾਂ ਨੂੰ ਵੇਖਦਾ ਹੈਂ, ਤਾਂ ਓਹਨਾਂ ਦੇ ਸੁਡੋਲ ਸਰੀਰ ਤੈਨੂੰ ਸੋਹਣੇ ਲਗਦੇ ਹਨ ਅਤੇ ਜਦ ਓਹ ਕੋਈ ਗੱਲ ਕਰਦੇ ਹਨ, (ਤਾਂ ਅਜਿਹੇ ਸ਼ਾਨਦਾਰ ਢੰਗ ਨਾਲ ਕਿ) ਤੂੰ ਓਹਨਾਂ ਦੀ ਗੱਲ ਨੂੰ (ਓਹਨਾਂ ਦਾ ਹਾਲ-ਚਾਲ ਜਾਣਨ ਦੇ ਬਾਵਜੂਦ) ਸੁਣ ਲੈਂਦਾ ਹੈਂ। (ਓਹ ਸੰਗਤ ਵਿਚ ਇਉਂ ਬੈਠੇ ਹੁੰਦੇ ਹਨ) ਜਾਣੋ ਓਹ ਵੱਡੇ ਵੱਡੇ ਥੰਮ੍ਹ ਹਨ, ਜੋ (ਕੰਧ ਨਾਲ) ਲਟਕਾਏ ਹੋਏ ਹਨ। ਜਦ ਕਿਸੇ ਕਸ਼ਟ ਦੀ ਖ਼ਬਰ (ਕੁਰਾਨ ਸ਼ਰੀਫ਼ ਵਿਚ) ਉਤਰਦੀ ਹੈ, ਤਾਂ ਓਹ ਇਹ ਸਮਝਦੇ ਹਨ ਕਿ ਇਹ ਸਾਡੇ ਹੀ ਬਾਰੇ ਹੈ। ਓਹ (ਤੇਰੇ) ਪੱਕੇ ਵੈਰੀ ਹਨ। ਸੋ ਤੂੰ ਓਹਨਾਂ ਤੋਂ ਹੁਸ਼ਿਆਰ ਰਿਹਾ ਕਰ। ਅੱਲਾਹ ਓਹਨਾਂ ਨੂੰ ਨਸ਼ਟ ਕਰੇਗਾ, ਓਹ ਕਿਧਰ ਮੂੰਹ ਮੋੜੀ (ਸੱਚਾਈ ਤੋਂ ਦੂਰ) ਜਾ ਰਹੇ ਹਨ।੫।

وَاِذَا قِيْلَ لَهُمْ تَعَالَوْا يَسْتَغْفِرْ لَكُمْ رَسُوْلُ اللّٰهِ لَوَّوْا رُءُوْسَهُمْ وَرَاَيْتَهُمْ يَصُدُّوْنَ وَهُمْ مُّسْتَكْبِرُوْنَ ۞

ਅਤੇ ਜਦ ਓਹਨਾਂ ਨੂੰ ਇਹ ਕਿਹਾ ਜਾਂਦਾ ਹੈ ਕਿ ਆਓ ! ਅੱਲਾਹ ਦਾ ਰਸੂਲ ਤੁਹਾਡੇ ਵਾਸਤੇ ਬਖ਼ਸ਼ਿਸ਼ ਮੰਗੇ, ਤਾਂ ਓਹ ਆਪਣੇ ਸਿਰ (ਅਭਿਮਾਨ ਤੇ ਇਨਕਾਰ ਨਾਲ) ਮੋੜ ਲੈਂਦੇ ਹਨ, ਅਰਥਾਤ ਤੂੰ ਓਹਨਾਂ ਨੂੰ ਵੇਖਦਾ ਹੈਂ ਕਿ ਓਹ ਸੱਚਾਈ ਤੋਂ ਲੋਕਾਂ ਨੂੰ ਭਟਕਾ ਰਹੇ ਹਨ ਅਤੇ ਓਹ ਅਭਿਮਾਨ ਦੇ ਰੋਗ ਵਿਚ ਫਸੇ ਹੋਏ ਹਨ।੬।

سَوَآءٌ عَلَيْهِمْ اَسْتَغْفَرْتَ لَهُمْ اَمْ لَمْ تَسْتَغْفِرْ لَهُمْ ۚ لَنْ يَّغْفِرَ اللّٰهُ لَهُمْ ۚ اِنَّ اللّٰهَ لَا يَهْدِي الْقَوْمَ الْفٰسِقِيْنَ ۞

ਤੂੰ ਓਹਨਾਂ ਲਈ ਭਾਵੇਂ ਬਖ਼ਸ਼ਿਸ਼ ਮੰਗ ਤੇ ਭਾਵੇਂ ਨਾ ਮੰਗ, ਓਹਨਾਂ ਲਈ ਇਕ ਸਮਾਨ ਹੈ; ਕਿਉਂਕਿ ਅੱਲਾਹ ਓਹਨਾਂ ਨੂੰ ਕਦੇ ਵੀ ਮਾਫ਼ ਨਹੀਂ ਕਰੇਗਾ; (ਜਦ ਤਕ ਕਿ ਓਹ ਆਪ ਪਸਚਾਤਾਪ ਨਾ ਕਰਨ) ਅੱਲਾਹ ਅਵੱਗਿਆ ਕਰਨ ਵਾਲੀ ਜਾਤੀ ਨੂੰ ਕਦੇ ਵੀ ਸਫਲ ਨਹੀਂ ਕਰਦਾ।੭।

هُمُ الَّذِيْنَ يَقُوْلُوْنَ لَا تُنْفِقُوْا عَلٰى مَنْ عِنْدَ رَسُوْلِ

ਏਹੋ ਲੋਕ ਹਨ, ਜੋ ਇਹ ਕਹਿੰਦੇ ਹਨ ਕਿ ਅੱਲਾਹ ਦੇ ਰਸੂਲ ਨਾਲ ਜੋ ਲੋਕ ਰਹਿੰਦੇ ਹਨ, ਓਹਨਾਂ ਤੇ

اللّٰهِ حَتّٰى يَنْفَضُّوْا ۭ وَلِلّٰهِ خَزَاۗىِٕنُ السَّمٰوٰتِ وَالْاَرْضِ
وَلٰكِنَّ الْمُنٰفِقِيْنَ لَا يَفْقَهُوْنَ ۝٧

ਕੁਝ ਵੀ ਖ਼ਰਚ ਨਾ ਕੀਤਾ ਕਰੋ; ਇੱਥੋਂ ਤਕ ਕਿ ਉਹ (ਭੁੱਖ ਦੇ ਦੁਖ ਤੋਂ ਤੰਗ ਆ ਕੇ) ਨੱਸ ਜਾਣ; ਹਾਲਾਂਕਿ ਸਾਰੇ ਅਕਾਸ਼ਾਂ ਤੇ ਪਤਾਲਾਂ ਦੇ ਭੰਡਾਰ ਅੱਲਾਹ ਕੋਲ ਹਨ, ਪਰ ਕਪਟੀ ਸਮਝਦੇ ਹੀ ਨਹੀਂ ।੭।

يَقُوْلُوْنَ لَىِٕنْ رَّجَعْنَآ اِلَى الْمَدِيْنَةِ لَيُخْرِجَنَّ الْاَعَزُّ
مِنْهَا الْاَذَلَّ ۭ وَلِلّٰهِ الْعِزَّةُ وَلِرَسُوْلِهٖ وَلِلْمُؤْمِنِيْنَ
ع وَلٰكِنَّ الْمُنٰفِقِيْنَ لَا يَعْلَمُوْنَ ۝٨

ਉਹ ਇਹ ਕਹਿੰਦੇ ਹਨ ਕਿ ਜੇ ਅਸੀਂ "ਮਦੀਨੇ" ਵਲ ਪਰਤ ਗਏ, ਤਾਂ ਜੋ "ਮਦੀਨੇ" ਦਾ ਸਭ ਤੋਂ ਪਤਿਵੰਤਾ ਆਦਮੀ ਹੈ, ਉਹ "ਮਦੀਨੇ" ਦੇ ਸਭ ਤੋਂ ਹੀਣੇ[1] ਆਦਮੀ ਨੂੰ ਕੱਢ ਦੇਵੇਗਾ, ਪਰ (ਸੱਚਾ) ਸਤਿਕਾਰ ਅੱਲਾਹ, ਉਸ ਦੇ ਰਸੂਲ ਤੇ ਸ਼ਰਧਾਲੂਆਂ ਨੂੰ ਹੀ ਪ੍ਰਾਪਤ ਹੈ, ਪਰ ਕਪਟੀ ਨਹੀਂ ਜਾਣਦੇ ।੮।

يٰٓاَيُّهَا الَّذِيْنَ اٰمَنُوْا لَا تُلْهِكُمْ اَمْوَالُكُمْ وَلَآ اَوْلَادُكُمْ
عَنْ ذِكْرِ اللّٰهِ ۚ وَمَنْ يَّفْعَلْ ذٰلِكَ فَاُولٰۗىِٕكَ هُمُ
الْخٰسِرُوْنَ ۝٩

ਹੇ ਸ਼ਰਧਾਲੂਓ ! ਤੁਹਾਨੂੰ ਤੁਹਾਡੇ ਧਨ-ਪਦਾਰਥ ਤੇ ਸੰਤਾਨਾਂ ਅੱਲਾਹ ਦੇ ਸਿਮਰਨ ਤੋਂ ਬੇਪਰਵਾਹ ਨਾ ਕਰ ਦੇਣ । ਜੋ ਲੋਕ ਅਜਿਹਾ ਕਰਨਗੇ, ਉਹੋ ਹੀ ਘਾਟੇ ਵਿਚ ਰਹਿਣਗੇ ।੧੦।

وَاَنْفِقُوْا مِنْ مَّا رَزَقْنٰكُمْ مِّنْ قَبْلِ اَنْ يَّاْتِيَ اَحَدَكُمُ
الْمَوْتُ فَيَقُوْلَ رَبِّ لَوْلَآ اَخَّرْتَنِيْٓ اِلٰٓى اَجَلٍ
قَرِيْبٍ ۙ فَاَصَّدَّقَ وَاَكُنْ مِّنَ الصّٰلِحِيْنَ ۝١٠

(ਹੇ ਸ਼ਰਧਾਲੂਓ !) ਜੋ ਕੁਝ ਅਸੀਂ ਤੁਹਾਨੂੰ ਦਿੱਤਾ ਹੈ, ਉਸ ਵਿੱਚੋਂ ਮਰਨ ਤੋਂ ਪਹਿਲਾਂ ਦਾਨ-ਪੁੰਨ ਕਰਦੇ ਰਹੋ; ਤਾਂ ਜੁ ਅਜਿਹਾ ਨਾ ਹੋਵੇ ਕਿ (ਜਦ ਮੌਤ ਆਏ, ਤਾਂ ਦਾਨ-ਪੁੰਨ ਕਰਨ ਵਾਲੇ ਨੂੰ) ਇਹ ਕਹਿਣਾ ਪੈ ਜਾਏ ਕਿ ਹੇ ਮੇਰੇ ਸਾਜਣਹਾਰ ਤੇ ਪਾਲਣਹਾਰ ! ਤੂੰ ਮੈਨੂੰ ਕਿਉਂ ਥੋੜ੍ਹੀ ਜਿਹੀ ਢਿਲ ਨਹੀਂ ਦਿੱਤੀ, ਤਾਂ ਜੁ ਮੈਂ ਉਸ (ਢਿਲ) ਵਿਚ ਕੁਝ ਦਾਨ-ਪੁੰਨ ਕਰ ਲੈਂਦਾ ਤੇ ਨੇਕ ਬਣ ਜਾਂਦਾ ।੧੧।

---

[1] "ਅਬਦੁੱਲਾ ਬਿਨ ਅਬੀ ਬਿਨ ਸਲੂਲ" ਨੇ—ਜੋ ਕਪਟੀਆਂ ਦਾ ਸਰਦਾਰ ਸੀ। ਇਕ ਜੰਗ ਸਮੇਂ ਮੁਸਲਮਾਨਾਂ ਨੂੰ ਆਪਸ ਵਿਚ ਲੜਾਉਣ ਲਈ ਇਹ ਕਿਹਾ ਸੀ, ਪਰ ਉਸ ਦੇ ਪੁੱਤਰ ਨੂੰ, ਜੋ ਸੱਚਾ ਸ਼ਰਧਾਲੂ ਸੀ, ਇਸ ਦਾ ਪਤਾ ਲਗ ਗਿਆ ਸੀ। ਜਦ ਮੁਸਲਮਾਨਾਂ ਦਾ ਦਲ "ਮਦੀਨੇ" ਪਰਤਿਆ ਸੀ ਤਾਂ ਉਹ ਨਸ ਕੇ "ਮਦੀਨੇ" ਦੇ ਦਰਵਾਜ਼ੇ ਅੱਗੇ ਖੜਾ ਹੋ ਗਿਆ ਸੀ ਅਤੇ ਉਸ ਨੇ ਤਲਵਾਰ ਸੂਤ ਲਈ ਸੀ ਤੇ ਆਪਣੇ ਪਿਤਾ ਨੂੰ ਇਹ ਕਿਹਾ ਸੀ ਕਿ ਡਾਚੀ ਤੋਂ ਹੇਠਾਂ ਉਤਰ ਆਓ ਤੇ ਸਾਰੇ "ਮਦੀਨੇ" ਵਾਸੀਆਂ ਦੇ ਸਾਮ੍ਹਣੇ ਉੱਚੀ ਅਵਾਜ਼ ਨਾਲ ਇਹ ਕਹੋ ਕਿ "ਮਦੀਨੇ" ਦੇ ਸਭ ਤੋਂ ਪਤਿਵੰਤੇ ਹਜ਼ਰਤ "ਮੁਹੰਮਦ" ਸਾਹਿਬ ਹਨ ਤੇ ਮੈਂ ਸਭ ਤੋਂ ਹੀਣਾ ਹਾਂ ਅਤੇ ਜਦ ਤਕ ਇਹ ਨਹੀਂ ਕਹੋਗੇ, "ਮਦੀਨੇ" ਵਿਚ ਪੈਰ ਨਹੀਂ ਧਰ ਸਕੋਗੇ। ਜੇ ਜਤਨ ਕਰੋਗੇ ਤਾਂ ਮੈਂ ਤੁਹਾਡਾ ਸਿਰ ਧੜ ਤੋਂ ਅੱਡ ਕਰ ਦਿਆਂਗਾ। "ਅਬਦੁੱਲਾ" ਇਸ ਤੇ ਵੱਡਾ ਭੈ-ਭੀਤ ਹੋ ਗਿਆ ਸੀ ਤੇ ਉਸ ਨੇ ਸਭ ਦੇ ਸਾਮ੍ਹਣੇ ਇਹ ਗੱਲ ਕਹੀ ਸੀ। ਤਦ ਉਸ ਦੇ ਪੁੱਤਰ ਨੇ ਉਸ ਨੂੰ "ਮਦੀਨੇ" ਵਿਚ ਪੈਰ ਧਰਨ ਦਿੱਤਾ ਸੀ। (ਸੀਰਤੁਲ ਹਲਬੀਆ)

وَلَنْ يُّؤَخِّرَ اللّٰهُ نَفْسًا اِذَا جَآءَ اَجَلُهَا ۭ وَاللّٰهُ خَبِيْرٌۢ بِمَا تَعْمَلُوْنَ ⑪ ع

ਪਰ ਜਦ ਕਿਸੇ ਪ੍ਰਾਣੀ ਦਾ ਕਾਲ-ਸਮਾਂ ਆਉਂਦਾ ਹੈ, ਤਾਂ ਅੱਲਾਹ ਉਸ ਨੂੰ ਢਿਲ ਨਹੀਂ ਦਿਆ ਕਰਦਾ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਜਾਣਨਹਾਰ ਹੈ ।੧੨। (ਰਕੂਅ ੨)




# (੬੪) ਸੂਰਤ ਅਲ-ਤਗ਼ਾਬਨ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੯ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يُسَبِّحُ لِلّٰهِ مَا فِي السَّمٰوٰتِ وَمَا فِي الْاَرْضِ ۚ لَهُ الْمُلْكُ وَلَهُ الْحَمْدُ ۡ وَهُوَ عَلٰى كُلِّ شَيْءٍ قَدِيْرٌ ②

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਅੱਲਾਹ ਦੀ ਸਿਫ਼ਤ-ਸਲਾਹ ਵਰਣਨ ਕਰ ਰਿਹਾ ਹੈ। ਸਾਰੀ ਪਾਤਸ਼ਾਹੀ ਵੀ ਉਸੇ ਦੀ ਹੈ ਅਤੇ ਉਹੋ ਹੀ ਹਰੇਕ ਉਪਮਾ ਦਾ ਅਧਿਕਾਰੀ ਵੀ ਹੈ, ਅਰਥਾਤ ਉਹ ਸਰਬ ਕਲਾ ਸਮਰਥ ਹੈ ।੨।

هُوَ الَّذِيْ خَلَقَكُمْ فَمِنْكُمْ كَافِرٌ وَّمِنْكُمْ مُّؤْمِنٌ ۭ وَاللّٰهُ بِمَا تَعْمَلُوْنَ بَصِيْرٌ ③

ਉਸੇ ਨੇ ਹੀ ਤੁਹਾਨੂੰ ਸਾਜਿਆ ਹੈ। ਸੋ ਤੁਹਾਡੇ ਵਿੱਚੋਂ ਕੋਈ ਤਾਂ ਇਨਕਾਰੀ ਬਣ ਜਾਂਦਾ ਹੈ ਤੇ ਕੋਈ ਸ਼ਰਧਾਲੂ ਬਣ ਜਾਂਦਾ ਹੈ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਵੇਖਣਹਾਰ ਹੈ ।੩।

خَلَقَ السَّمٰوٰتِ وَالْاَرْضَ بِالْحَقِّ وَصَوَّرَكُمْ فَاَحْسَنَ صُوَرَكُمْ ۚ وَاِلَيْهِ الْمَصِيْرُ ④

ਉਸੇ ਨੇ ਸਾਰੇ ਅਕਾਸ਼ ਤੇ ਪਤਾਲ ਕਿਸੇ ਖ਼ਾਸ ਮਨੋਰਥ ਲਈ ਸਾਜੇ ਹਨ। ਉਸੇ ਨੇ ਹੀ ਤੁਹਾਡੀਆਂ (ਅੱਡ ਅੱਡ) ਸ਼ਕਲਾਂ ਵੱਡੀਆਂ ਸੋਹਣੀਆਂ ਬਣਾਈਆਂ ਹਨ ਤੇ ਉਸੇ ਦੇ ਹਜ਼ੂਰ ਤੁਸੀਂ ਵਾਪਸ ਪਰਤ ਕੇ ਜਾਣਾ ਹੈ ।੪।

يَعْلَمُ مَا فِي السَّمٰوٰتِ وَالْأَرْضِ وَيَعْلَمُ مَا تُسِرُّوْنَ
وَمَا تُعْلِنُوْنَ وَاللّٰهُ عَلِيْمٌۢ بِذَاتِ الصُّدُوْرِ ۝

ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਜੋ ਕੁਝ ਵੀ ਹੈ, ਉਹ ਉਸ ਦਾ ਜਾਣਨਹਾਰ ਹੈ। ਉਹ ਉਸ ਦਾ ਵੀ ਜਾਣਨਹਾਰ ਹੈ, ਜੋ ਤੁਸੀਂ ਲੁਕਾਉਂਦੇ ਜਾਂ ਪਰਗਟ ਕਰਦੇ ਹੋ, ਅਰਥਾਤ ਅੱਲਾਹ ਘਟ ਘਟ ਦਾ ਜਾਣਨ-ਹਾਰ ਹੈ ।੫।

اَلَمْ يَاْتِكُمْ نَبَؤُا الَّذِيْنَ كَفَرُوْا مِنْ قَبْلُ فَذَاقُوْا
وَبَالَ اَمْرِهِمْ وَلَهُمْ عَذَابٌ اَلِيْمٌ ۝

ਕੀ ਤੁਹਾਨੂੰ ਆਪਣੇ ਤੋਂ ਪਹਿਲੇ ਇਨਕਾਰੀਆਂ ਦੀਆਂ ਖ਼ਬਰਾਂ ਨਹੀਂ ਪੁੱਜੀਆਂ ? ਓਹਨਾਂ ਨੇ ਆਪਣੀਆਂ ਕਰਣੀਆਂ ਹੀ ਭਰੀਆਂ ਸਨ ਅਤੇ ਓਹਨਾਂ ਲਈ ਘੋਰ ਕਸ਼ਟ (ਨੀਅਤ) ਹੈ ।੬।

ذٰلِكَ بِاَنَّهٗ كَانَتْ تَّاْتِيْهِمْ رُسُلُهُمْ بِالْبَيِّنٰتِ
فَقَالُوْٓا اَبَشَرٌ يَّهْدُوْنَنَا ۡ فَكَفَرُوْا وَتَوَلَّوْا وَّ
اسْتَغْنَى اللّٰهُ ۗ وَاللّٰهُ غَنِيٌّ حَمِيْدٌ ۝

ਇਹ ਇਸ ਲਈ ਹੋਇਆ ਸੀ ਕਿ ਓਹਨਾਂ ਵਲ ਓਹਨਾਂ ਦੇ ਰਸੂਲ ਚਮਤਕਾਰ ਲੈ ਕੇ ਆਉਂਦੇ ਰਹੇ ਸਨ, ਪਰ ਓਹ ਏਹੋ ਹੀ ਉੱਤਰ ਦਿੰਦੇ ਰਹੇ ਸਨ ਕਿ ਕੀ ਮਨੁੱਖ ਦੇ ਜਾਮੇ ਵਿਚ ਆਉਣ ਵਾਲੇ ਲੋਕ ਹੀ ਸਾਨੂੰ ਸੁਮਾਰਗ ਵਲ ਲਾ ਸਕਣਗੇ। (ਜੇ ਸਾਨੂੰ) ਸੁਮਾਰਗ ਵਲ ਲਾਉਣਾ ਹੁੰਦਾ, ਤਾਂ ਫ਼ਰਿਸ਼ਤੇ ਅਰਸ਼ਾਂ ਤੋਂ ਉਤਰਦੇ)। ਸੋ ਓਹਨਾਂ ਨੇ ਇਨਕਾਰ ਕੀਤਾ ਸੀ ਤੇ ਬੇਮੁਖ ਹੋ ਗਏ ਸਨ। ਅੱਲਾਹ ਨੇ ਵੀ ਓਹਨਾਂ ਦੀ ਸ਼ਰਧਾ ਤੋਂ ਬੇਪਰਵਾਹੀ ਪਰਗਟ ਕੀਤੀ ਸੀ। ਅੱਲਾਹ ਵੱਡਾ ਬੇਪਰਵਾਹ ਤੇ ਉਪਮਾਯੋਗ ਹੈ ।੭।

زَعَمَ الَّذِيْنَ كَفَرُوْٓا اَنْ لَّنْ يُّبْعَثُوْا ۗ قُلْ بَلٰى وَرَبِّيْ
لَتُبْعَثُنَّ ثُمَّ لَتُنَبَّؤُنَّ بِمَا عَمِلْتُمْ ۗ وَذٰلِكَ عَلَى
اللّٰهِ يَسِيْرٌ ۝

ਇਨਕਾਰੀ ਇਹ ਵੀਚਾਰ ਕਰਦੇ ਹਨ ਕਿ ਓਹਨਾਂ ਨੂੰ ਕਦੇ ਵੀ (ਸੁਰਜੀਤ ਕਰ ਕੇ) ਨਹੀਂ ਉਠਾਇਆ ਜਾਏਗਾ। ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਜਿਵੇਂ ਤੁਸੀਂ ਵੀਚਾਰ ਕਰਦੇ ਹੋ, ਅਜਿਹਾ ਨਹੀਂ ਹੋਵੇਗਾ; ਸਗੋਂ ਮੈਨੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਕਸਮ ਹੈ ਕਿ ਤੁਹਾਨੂੰ ਸੁਰਜੀਤ ਕਰਕੇ ਉਠਾਇਆ ਜਾਏਗਾ। ਫੇਰ ਤੁਹਾਨੂੰ ਤੁਹਾਡੀਆਂ ਕਰਣੀਆਂ ਤੋਂ ਜਾਣੂੰ ਕਰਾਇਆ ਜਾਏਗਾ ਅਤੇ ਇਹ ਗੱਲ ਅੱਲਾਹ ਲਈ ਵੱਡੀ ਸੌਖੀ ਹੈ ।੮।

فَاٰمِنُوْا بِاللّٰهِ وَرَسُوْلِهٖ وَالنُّوْرِ الَّذِیْٓ اَنْزَلْنَا ؕ وَاللّٰهُ
بِمَا تَعْمَلُوْنَ خَبِیْرٌ ۝۹

ਸੋ ਹੇ ਲੋਕੋ ! ਅੱਲਾਹ ਤੇ ਉਸ ਦੇ ਰਸੂਲ ਤੇ ਸ਼ਰਧਾ ਧਾਰਨ ਕਰੋ ਅਤੇ ਇਸ ਨੂਰ (ਕੁਰਾਨ ਸ਼ਰੀਫ਼) ਤੇ ਵੀ, ਜੋ ਅਸੀਂ ਉਤਾਰਿਆ ਹੈ ਅਤੇ ਅੱਲਾਹ ਤੁਹਾਡੀਆਂ ਕਰਣੀਆਂ ਦਾ ਜਾਣਨਹਾਰ ਹੈ ।੯।

یَوْمَ یَجْمَعُكُمْ لِیَوْمِ الْجَمْعِ ذٰلِكَ یَوْمُ التَّغَابُنِ ؕ
وَمَنْ یُّؤْمِنْ بِاللّٰهِ وَیَعْمَلْ صَالِحًا یُّكَفِّرْ عَنْهُ
سَیِّاٰتِهٖ وَیُدْخِلْهُ جَنّٰتٍ تَجْرِیْ مِنْ تَحْتِهَا الْاَنْهٰرُ
خٰلِدِیْنَ فِیْهَآ اَبَدًا ؕ ذٰلِكَ الْفَوْزُ الْعَظِیْمُ ۝۱۰

ਜਿਸ ਦਿਨ (ਪ੍ਰਭੂ) ਤੁਹਾਨੂੰ ਸਾਰਿਆਂ ਨੂੰ ਇਕੱਤਰ ਕਰਨ ਦੇ ਸਮੇਂ, (ਅਰਥਾਤ ਕਿਆਮਤ ਦੇ ਦਿਹਾੜੇ ਸੁਰਜੀਤ ਕਰ ਕੇ) ਇਕੱਤਰ ਕਰੇਗਾ, ਉਹ ਹਾਰ ਜਿੱਤ ਦੇ ਫ਼ੈਸਲੇ ਦਾ ਦਿਨ ਹੋਵੇਗਾ ਅਤੇ ਜਿਹੜਾ ਪ੍ਰਾਣੀ ਅੱਲਾਹ ਉੱਤੇ ਸ਼ਰਧਾ ਧਾਰਨ ਕਰਦਾ ਹੈ ਅਤੇ ਉਸ ਦੇ ਅਨੁਕੂਲ ਕਰਮ ਕਮਾਉਂਦਾ ਹੈ, ਅੱਲਾਹ ਉਸ ਦੇ ਸਾਰੇ ਦੋਸ਼ਾਂ ਨੂੰ ਢੱਕ ਲੈਂਦਾ ਹੈ ਤੇ ਉਸ ਨੂੰ ਅਜੇਹੇ ਸਵਰਗਾਂ ਵਿਚ ਵਾਸਾ ਦਿੰਦਾ ਹੈ ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹਨ । ਓਹ (ਸਵਰਗਗਾਮੀ) ਸਦਾ ਹੀ ਉਸ ਵਿਚ ਰਹਿਣਗੇ। ਇਹ ਵੱਡੀ ਸਫਲਤਾ ਹੈ ।੧੦।

وَالَّذِیْنَ كَفَرُوْا وَكَذَّبُوْا بِاٰیٰتِنَآ اُولٰٓىِٕكَ اَصْحٰبُ النَّارِ
خٰلِدِیْنَ فِیْهَا ؕ وَبِئْسَ الْمَصِیْرُ ۝۱۱ ع

ਅਤੇ ਜਿਨ੍ਹਾਂ ਨੇ ਇਨਕਾਰ ਕੀਤਾ ਹੈ ਤੇ ਸਾਡੀਆਂ ਆਇਤਾਂ ਦੀ ਨਿੰਦਾ ਕੀਤੀ ਹੈਂ, ਓਹ ਨਰਕਗਾਮੀ ਹਨ (ਤੇ) ਓਹ ਨਰਕ ਵਿਚ ਵੱਡੇ ਲੰਮੇ ਸਮੇਂ ਤਕ ਰਹਿਣਗੇ । ਉਹ ਬਹੁਤ ਹੀ ਭੈੜਾ ਟਿਕਾਣਾ ਹੈ ।੧੧।

(ਰਕੂਅ ੧)

مَآ اَصَابَ مِنْ مُّصِیْبَةٍ اِلَّا بِاِذْنِ اللّٰهِ ؕ وَمَنْ
یُّؤْمِنْ بِاللّٰهِ یَهْدِ قَلْبَهٗ ؕ وَاللّٰهُ بِكُلِّ شَیْءٍ
عَلِیْمٌ ۝۱۲

ਹਰੇਕ ਬਿਪਤਾ ਅੱਲਾਹ ਦੇ ਹੁਕਮ ਨਾਲ ਹੀ ਆਉਂਦੀ ਹੈ ਅਤੇ ਜਿਹੜਾ ਅੱਲਾਹ ਤੇ ਸ਼ਰਧਾ ਧਾਰਨ ਕਰਦਾ ਹੈ, ਉਹ ਉਸ ਦੇ ਮਨ ਨੂੰ ਸਫਲਤਾ ਦੇ ਢੰਗਾਂ ਵਲ ਮੋੜ ਦਿੰਦਾ ਹੈ, ਅਰਥਾਤ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ ।੧੨।

وَاَطِیْعُوا اللّٰهَ وَاَطِیْعُوا الرَّسُوْلَ ۚ فَاِنْ تَوَلَّیْتُمْ فَاِنَّمَا
عَلٰی رَسُوْلِنَا الْبَلٰغُ الْمُبِیْنُ ۝۱۳

ਅਤੇ ਅੱਲਾਹ ਤੇ ਉਸ ਦੇ ਰਸੂਲ ਦੀ ਆਗਿਆ ਦਾ ਪਾਲਨ ਕਰਦੇ ਰਹੋ । ਪਰ ਜੇ ਤੁਸੀਂ ਬੇਮੁਖ ਹੋ ਜਾਉਗੇ, ਤਾਂ ਸਾਡੇ ਰਸੂਲ ਦੇ ਜ਼ਿੰਮੇ ਤਾਂ ਕੇਵਲ ਪਹੁੰਚਾਉਣਾ ਹੀ ਹੈ ।੧੩।

اَللّٰهُ لَآ اِلٰهَ اِلَّا هُوَ ؕ وَعَلَى اللّٰهِ فَلْيَتَوَكَّلِ الْمُؤْمِنُوْنَ ﴿١٣﴾

ਅੱਲਾਹ ਤੋਂ ਛੁੱਟ ਹੋਰ ਕੋਈ ਵੀ ਇਸ਼ਟ ਨਹੀਂ ਅਤੇ ਸ਼ਰਧਾਲੂਆਂ ਨੂੰ (ਕੇਵਲ) ਅੱਲਾਹ ਉੱਤੇ ਹੀ ਭਰੋਸਾ ਕਰਨਾ ਚਾਹੀਦਾ ਹੈ ।੧੪।

يٰۤاَيُّهَا الَّذِيْنَ اٰمَنُوْۤا اِنَّ مِنْ اَزْوَاجِكُمْ وَاَوْلَادِكُمْ عَدُوًّا لَّكُمْ فَاحْذَرُوْهُمْ ۚ وَاِنْ تَعْفُوْا وَتَصْفَحُوْا وَتَغْفِرُوْا فَاِنَّ اللّٰهَ غَفُوْرٌ رَّحِيْمٌ ﴿١٤﴾

ਹੇ ਸ਼ਰਧਾਲੂਓ ! ਤੁਹਾਡੀਆਂ ਤੀਵੀਆਂ ਤੇ ਸੰਤਾਨਾਂ ਵਿੱਚੋਂ ਕਈ ਤੁਹਾਡੇ ਵੈਰੀ ਹਨ । ਸੋ ਤੁਸੀਂ ਓਹਨਾਂ ਤੋਂ ਹੁਸ਼ਿਆਰ ਰਿਹਾ ਕਰੋ । ਜੇ ਤੁਸੀਂ ਓਹਨਾਂ ਨੂੰ ਮਾਫ਼ ਕਰ ਦਿਓ[1] ਜਾਂ ਵੇਖ ਕੇ ਅਣਡਿਠ ਕਰ ਦਿਓ, ਅਰਥਾਤ ਬਖ਼ਸ਼ ਦਿਓ, ਤਾਂ ਅੱਲਾਹ ਵੱਡਾ ਬਖ਼ਸ਼ਣ-ਹਾਰ (ਤੇ) ਕਿਰਪਾ-ਨਿਧਾਨ ਹੈ ।੧੫।

اِنَّمَاۤ اَمْوَالُكُمْ وَاَوْلَادُكُمْ فِتْنَةٌ ؕ وَاللّٰهُ عِنْدَهٗۤ اَجْرٌ عَظِيْمٌ ﴿١٥﴾

ਤੁਹਾਡੇ ਧਨ-ਪਦਾਰਥ ਤੇ ਤੁਹਾਡੀਆਂ ਸੰਤਾਨਾਂ ਕੇਵਲ ਇਕ ਪਰਖ ਦਾ ਸਾਧਨ ਹਨ ਅਤੇ ਅੱਲਾਹ ਕੋਲ ਵੱਡਾ ਫਲ ਹੈ ।੧੬।

فَاتَّقُوا اللّٰهَ مَا اسْتَطَعْتُمْ وَاسْمَعُوْا وَاَطِيْعُوْا وَاَنْفِقُوْا خَيْرًا لِّاَنْفُسِكُمْ ؕ وَمَنْ يُّوْقَ شُحَّ نَفْسِهٖ فَاُولٰٓئِكَ هُمُ الْمُفْلِحُوْنَ ﴿١٦﴾

ਸੋ ਜਿੱਥੋਂ ਤਕ ਹੋ ਸਕੇ, ਅੱਲਾਹ ਤੋਂ ਡਰਦੇ ਰਹੋ ਤੇ ਉਸ ਦੀ ਗੱਲ ਸੁਣੋ ਤੇ ਉਸੇ ਦੀ ਆਗਿਆ ਦਾ ਪਾਲਨ ਕਰੋ ਤੇ ਆਪਣੇ ਧਨ-ਪਦਾਰਥ ਉਸ ਦੇ ਰਾਹ ਵਿਚ ਖ਼ਰਚ ਕਰਦੇ ਰਹੋ । ਇਹ ਤੁਹਾਡੇ ਆਪਣੇ ਲਈ ਚੰਗਾ ਹੋਵੇਗਾ ਤੇ ਜੋ ਲੋਕ ਆਪਣੇ ਮਨ ਦੀ ਕੰਜੂਸੀ ਤੋਂ ਬਚਾਏ ਜਾਂਦੇ ਹਨ, ਉਹੋ ਸਫਲ ਹੁੰਦੇ ਹਨ ।੧੭।

اِنْ تُقْرِضُوا اللّٰهَ قَرْضًا حَسَنًا يُّضٰعِفْهُ لَكُمْ وَيَغْفِرْ لَكُمْ ؕ وَاللّٰهُ شَكُوْرٌ حَلِيْمٌ ﴿١٧﴾

ਜੇ ਤੁਸੀਂ ਅੱਲਾਹ ਵਾਸਤੇ ਆਪਣੇ ਧਨ-ਪਦਾਰਥ ਵਿੱਚੋਂ ਇਕ ਚੰਗਾ ਹਿੱਸਾ ਕੱਢ ਕੇ ਅੱਡ ਕਰ ਦਿਓਗੇ, ਤਾਂ ਉਹ ਉਸ ਹਿੱਸੇ ਨੂੰ ਤੁਹਾਡੇ ਧਨ ਵਿਚ ਵਾਧੇ ਦਾ ਕਾਰਣ ਬਣਾਏਗਾ ਅਤੇ ਤੁਹਾਡੇ ਵਾਸਤੇ ਬਖ਼ਸ਼ਿਸ਼ ਦੇ ਸਾਧਨ ਪੈਦਾ ਕਰੇਗਾ । ਅੱਲਾਹ ਵੱਡਾ ਕਦਰਦਾਨ ਤੇ ਧੀਰਜਵਾਨ ਹੈ ।੧੮।

عٰلِمُ الْغَيْبِ وَالشَّهَادَةِ الْعَزِيْزُ الْحَكِيْمُ ﴿١٨﴾ ع

ਉਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ ਅਤੇ ਵੱਡਾ ਬਲਵਾਨ (ਤੇ) ਯੁਕਤੀਮਾਨ ਹੈ ।੧੯।

---

[1] "ਅਫ਼ਵ", "ਸਫ਼ਹ", ਅਤੇ "ਮਗ਼ਫ਼ਿਰਾਤਨ" ਭਾਵੇਂ ਇੱਕੋ ਅਰਥ ਰੱਖਣ ਵਾਲੇ ਪਦ ਸਮਝੇ ਜਾਂਦੇ ਹਨ, ਪਰ ਅਸਲ ਵਿਚ ਏਹਨਾਂ ਦੇ ਅੰਤਰੀਵ ਭਾਵ ਅੱਡ ਅੱਡ ਹਨ । "ਅਫ਼ਵ" ਅਜਿਹੇ ਮਾਫ਼ ਕਰਨ ਨੂੰ ਕਹਿੰਦੇ ਹਨ, ਜਿਸ ਵਿਚ ਦਿਲੋਂ ਮਾਫ਼ ਕੀਤਾ ਜਾਏ ਤੇ "ਸਫ਼ਹ" ਉਸ ਮਾਫ਼ੀ ਨੂੰ ਕਿਹਾ ਜਾਂਦਾ ਹੈ, ਜਿਸ ਵਿਚ ਦੰਡ ਦੇਣ ਤੋਂ ਸੰਕੋਚ ਕੀਤਾ ਜਾਏ ਅਤੇ "ਗ਼ੁਫ਼ਰਾਨ" ਉਹ ਮਾਫ਼ੀ ਹੈ, ਜਿਸ ਵਿਚ ਪਾਪੀ ਦੇ ਪਾਪਾਂ ਦਾ ਵੀ ਕਿਸੇ ਅੱਗੇ ਵਰਣਨ ਨਾ ਕੀਤਾ ਜਾਏ ਤੇ ਉਸ ਦੇ ਸਾਰੇ ਪਾਪ ਅਣਡਿਠ ਕਰ ਦਿੱਤੇ ਜਾਣ ।




# (੬੫) ਸੂਰਤ ਅਲ-ਤਲਾਕ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੩ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

**(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।**

يٰۤاَيُّهَا النَّبِيُّ اِذَا طَلَّقْتُمُ النِّسَآءَ فَطَلِّقُوْهُنَّ لِعِدَّتِهِنَّ وَاَحْصُوا الْعِدَّةَ ۚ وَاتَّقُوا اللّٰهَ رَبَّكُمْ ۚ لَا تُخْرِجُوْهُنَّ مِنْۢ بُيُوْتِهِنَّ وَلَا يَخْرُجْنَ اِلَّاۤ اَنْ يَّاْتِيْنَ بِفَاحِشَةٍ مُّبَيِّنَةٍ ۗ وَتِلْكَ حُدُوْدُ اللّٰهِ ۗ وَمَنْ يَّتَعَدَّ حُدُوْدَ اللّٰهِ فَقَدْ ظَلَمَ نَفْسَهٗ ۗ لَا تَدْرِيْ لَعَلَّ اللّٰهَ يُحْدِثُ بَعْدَ ذٰلِكَ اَمْرًا ②

ਹੇ ਨਬੀ[1] (ਤੇ ਉਸ ਦੇ ਸ਼ਰਧਾਲੂਓ !) ਜਦ ਤੁਸੀਂ ਆਪਣੀਆਂ ਤੀਵੀਆਂ ਨੂੰ ਤਲਾਕ ਦੇਣਾ ਚਾਹੋ, ਤਾਂ ਓਹਨਾਂ ਨੂੰ ਨੀਅਤ[2] ਸਮੇਂ ਅਨੁਸਾਰ ਹੀ ਤਲਾਕ ਦਿਓ (ਅਤੇ ਤਲਾਕ ਤੋਂ ਮਗਰੋਂ) ਸਮੇਂ ਦਾ ਅੰਦਾਜ਼ਾ ਰੱਖੋ, ਅਰਥਾਤ ਅੱਲਾਹ ਤੋਂ—ਜੋ ਤੁਹਾਡਾ ਸਾਜਨ-ਹਾਰ ਤੇ ਪਾਲਨਹਾਰ ਹੈ—ਡਰਦੇ ਰਿਹਾ ਕਰੋ। ਓਹਨਾਂ ਨੂੰ ਓਹਨਾਂ ਦੇ ਘਰੋਂ ਨਾ ਕੱਢਿਆ ਕਰੋ ਤੇ ਨਾ ਓਹ ਆਪ ਹੀ ਨਿਕਲਣ ਦਾ ਜਤਨ ਕੀਤਾ ਕਰਨ, ਛੁੱਟ ਇਸ ਦੇ ਕਿ ਓਹਨਾਂ ਤੋਂ ਕੋਈ ਸਪਸ਼ਟ ਪਾਪ ਹੋ ਜਾਏ[3]। ਇਹ ਅੱਲਾਹ ਦੀਆਂ (ਨੀਅਤ ਕੀਤੀਆਂ) ਹੱਦਾਂ ਹਨ ਅਤੇ ਜਿਹੜਾ ਪ੍ਰਾਣੀ ਅੱਲਾਹ ਦੀਆਂ ਹੱਦਾਂ ਨੂੰ ਤੋੜ ਦਿੰਦਾ ਹੈ, ਉਹ ਆਪਣੇ ਆਪ ਤੇ ਹੀ ਜ਼ੁਲਮ ਕਰਦਾ ਹੈ।

---

[1]ਇਸ ਆਇਤ ਵਿਚ ਸੰਬੋਧਨ ਤਾਂ ਨਬੀ ਨੂੰ ਕੀਤਾ ਗਿਆ ਹੈ, ਪਰ ਭਾਵ ਉਸ ਦੇ ਮੰਨਣ ਵਾਲੇ ਹਨ; ਕਿਉਂਕਿ ਪੈਰਵੀ ਕਰਨ ਵਾਲੇ ਨਬੀ ਦੇ ਅਧੀਨ ਹੁੰਦੇ ਹਨ।

[2]ਅਰਥਾਤ—ਗੁੱਸੇ ਦੀ ਹਾਲਤ ਵਿਚ ਤਲਾਕ ਨਾ ਦਿਓ; ਸਗੋਂ ਅਜਿਹੀ ਪਵਿੱਤਰਤਾ ਸਮੇਂ ਤਲਾਕ ਦਿਓ, ਜਿਸ ਤੋਂ ਪਹਿਲਾਂ ਭੋਗ-ਬਿਲਾਸ ਨਾ ਕੀਤਾ ਹੋਵੇ, ਤਾਂਜੁ ਸਾਰਾ ਗੁੱਸਾ ਦੂਰ ਹੋ ਚੁੱਕਾ ਹੋਵੇ ਅਤੇ ਕਾਮ ਚੇਸ਼ਟਾ ਨੇ ਭੜਕ ਕੇ ਪਿਆਰ ਉਤਪੰਨ ਕਰ ਦਿੱਤਾ ਹੋਵੇ ਤੇ ਤਲਾਕ ਦਾ ਸਮਾਂ ਹੀ ਨਾ ਆਏ।

[3]ਇਸ ਦਾ ਭਾਵ ਇਹ ਹੈ ਕਿ ਜੇ ਓਹ ਆਪ ਘਰੋਂ ਨਿਕਲਣਗੀਆਂ, ਤਾਂ ਇਕ ਸਪਸ਼ਟ ਪਾਪ ਦੀਆਂ ਭਾਗੀ ਹੋਣਗੀਆਂ।

(ਹੇ ਤਲਾਕ ਦੇਣ ਵਾਲੇ !) ਤੈਨੂੰ ਇਹ ਪਤਾ ਨਹੀਂ ਕਿ ਸ਼ਾਇਦ ਅੱਲਾਹ ਇਸ ਘਟਨਾ ਤੋਂ ਮਗਰੋਂ ਕੁਝ ਹੋਰ ਪਰਗਟ ਕਰ ਦੇਵੇ ।੨।

فَإِذَا بَلَغْنَ أَجَلَهُنَّ فَأَمْسِكُوهُنَّ بِمَعْرُوفٍ أَوْ فَارِقُوهُنَّ بِمَعْرُوفٍ وَأَشْهِدُوا ذَوَيْ عَدْلٍ مِّنكُمْ وَأَقِيمُوا الشَّهَادَةَ لِلَّهِ ذَٰلِكُمْ يُوعَظُ بِهِ مَن كَانَ يُؤْمِنُ بِاللَّهِ وَالْيَوْمِ الْآخِرِ وَمَن يَتَّقِ اللَّهَ يَجْعَل لَّهُ مَخْرَجًا ﴿٢﴾

ਫੇਰ ਜਦ ਉਹ ਤੀਵੀਆਂ ਆਪਣੇ ਨੀਅਤ ਸਮੇਂ ਨੂੰ ਪੁੱਜ ਜਾਣ, ਤਾਂ ਤੁਸੀਂ ਉਹਨਾਂ ਨੂੰ ਸੋਹਣੇ ਢੰਗ ਨਾਲ ਰੋਕ ਲਓ, ਜਾਂ ਚੰਗੇ ਢੰਗ ਨਾਲ ਅੱਡ ਕਰ ਦਿਓ ਅਤੇ ਆਪਣੇ ਵਿੱਚੋਂ ਦੋ ਨਿਆਂਇਕਾਰੀ ਗਵਾਹ ਬਣਾ ਲਓ ਅਤੇ ਅੱਲਾਹ ਵਾਸਤੇ ਸੱਚੀ ਗਵਾਹੀ ਦਿਓ । ਤੁਹਾਡੇ ਵਿੱਚੋਂ ਜਿਹੜਾ ਵੀ ਅੱਲਾਹ ਤੇ ਕਿਆਮਤ ਦੇ ਦਿਹਾੜੇ ਤੇ ਸ਼ਰਧਾ ਰੱਖਦਾ ਹੈ, ਉਸ ਨੂੰ ਇਹ ਉਪਦੇਸ਼ ਕੀਤਾ ਜਾਂਦਾ ਹੈ ਅਤੇ ਜਿਹੜਾ ਪ੍ਰਾਣੀ ਅੱਲਾਹ ਤੋਂ ਡਰਦਾ ਰਹੇਗਾ, ਅੱਲਾਹ ਉਸ ਲਈ ਕੋਈ ਨਾ ਕੋਈ ਰਾਹ ਜ਼ਰੂਰ ਕੱਢ ਦੇਵੇਗਾ ।੩।

وَيَرْزُقْهُ مِنْ حَيْثُ لَا يَحْتَسِبُ وَمَن يَتَوَكَّلْ عَلَى اللَّهِ فَهُوَ حَسْبُهُ إِنَّ اللَّهَ بَالِغُ أَمْرِهِ قَدْ جَعَلَ اللَّهُ لِكُلِّ شَيْءٍ قَدْرًا ﴿٣﴾

ਅਰਥਾਤ ਉਸ ਨੂੰ ਅਜਿਹੀ ਥਾਂ ਤੋਂ ਰਿਜ਼ਕ ਦੇਵੇਗਾ ਕਿ ਜਿਸ ਦਾ ਉਸ ਨੂੰ ਕੋਈ ਚਿਤਚੇਤਾ ਵੀ ਨਹੀਂ ਹੋਵੇਗਾ, ਅਰਥਾਤ ਜਿਹੜਾ ਅੱਲਾਹ ਤੇ ਭਰੋਸਾ ਕਰਦਾ ਹੈ, ਉਸ ਲਈ ਉਹ (ਅੱਲਾਹ) ਕਾਫ਼ੀ ਹੈ । ਬੇਸ਼ੱਕ ਅੱਲਾਹ ਸਰਬ ਕਲਾ ਸਮਰਥ ਹੈ ।੪।

وَاللَّائِي يَئِسْنَ مِنَ الْمَحِيضِ مِن نِّسَائِكُمْ إِنِ ارْتَبْتُمْ فَعِدَّتُهُنَّ ثَلَاثَةُ أَشْهُرٍ وَاللَّائِي لَمْ يَحِضْنَ وَأُولَاتُ الْأَحْمَالِ أَجَلُهُنَّ أَن يَضَعْنَ حَمْلَهُنَّ وَمَن يَتَّقِ

ਅਤੇ ਤੁਹਾਡੀਆਂ ਤੀਵੀਆਂ ਵਿੱਚੋਂ ਉਹ (ਤੀਵੀਆਂ) ਜੋ ਰਿਤੂ ਤੋਂ ਨਿਰਾਸ ਹੋ ਚੁੱਕੀਆਂ ਹਨ । ਜੇ (ਉਹਨਾਂ ਦੀ ਮੁੱਦਤ ਬਾਰੇ) ਤੁਹਾਨੂੰ ਕੋਈ ਸ਼ੱਕ ਹੋਵੇ, ਤਾਂ ਉਹਨਾਂ ਦੀ ਮੁੱਦਤ ਤਿੰਨ ਮਹੀਨੇ (ਨੀਅਤ ਕੀਤੀ ਜਾਂਦੀ) ਹੈ । ਇਸੇ ਤਰ੍ਹਾਂ ਉਹਨਾਂ ਦੀ ਵੀ, ਜਿਨ੍ਹਾਂ ਨੂੰ ਕਿ ਰਿਤੂ ਨਹੀਂ ਆ ਰਿਹਾ[1], ਅਰਥਾਤ ਜਿਹੜੀਆਂ ਤੀਵੀਆਂ ਗਰਭਵਤੀਆ ਹੋਣ, ਉਹਨਾਂ ਦੀ ਮੁੱਦਤ ਬਾਲਕ ਜਣਨ ਤਕ ਹੈ ਅਤੇ ਜਿਹੜਾ

---

[1]ਅਰਥਾਤ—ਉਸ ਸਮੇਂ ਰਿਤੂ ਆਉਣਾ ਬੰਦ ਹੋ ਚੁੱਕਾ ਹੈ । ਜਾਂ ਆਇਆ ਹੀ ਨਹੀਂ; ਜਿਹਾ ਕਿ ਕਈ ਤੀਵੀਆਂ ਨੂੰ ਇਹ ਰੋਗ ਹੁੰਦਾ ਹੈ।

ਅੱਲਾਹ ਤੋਂ ਡਰਦਾ ਰਹਿੰਦਾ ਹੈ, ਅੱਲਾਹ ਉਸ ਦੇ ਕਾਰਜਾਂ ਵਿਚ ਨਿਰਸੰਦੇਹ ਵੱਡਾ ਸੌਖ ਪੈਦਾ ਕਰ ਦਿੰਦਾ ਹੈ ।੫।

اللّٰهَ يَجْعَلْ لَّهٗ مِنْ اَمْرِهٖ يُسْرًا ۝

ਇਹ ਅੱਲਾਹ ਦਾ ਹੁਕਮ ਹੈ, ਜੋ ਉਸ ਨੇ ਤੁਹਾਡੇ ਵਲ ਉਤਾਰਿਆ ਹੈ ਅਤੇ ਜਿਹੜਾ ਪ੍ਰਾਣੀ ਅੱਲਾਹ ਤੋਂ ਡਰਦਾ ਰਹਿੰਦਾ ਹੈ, ਉਹ (ਅੱਲਾਹ) ਉਸ ਦੇ ਦੋਸ਼ ਦੂਰ ਕਰ ਦਿੰਦਾ ਹੈ ਤੇ ਉਸ ਦੇ ਫਲ ਵਿਚ ਵਾਧਾ ਕਰ ਦਿੰਦਾ ਹੈ ।੬।

ذٰلِكَ اَمْرُ اللّٰهِ اَنْزَلَهٗۤ اِلَيْكُمْ ۚ وَمَنْ يَّتَّقِ اللّٰهَ يُكَفِّرْ عَنْهُ سَيِّاٰتِهٖ وَيُعْظِمْ لَهٗۤ اَجْرًا ۝

(ਹੇ ਮੁਸਲਮਾਨੋਂ ! ਤੁਸੀਂ ਤਲਾਕ ਦਿੱਤੀਆਂ ਤੀਵੀਆਂ ਦੇ ਹੱਕਾਂ ਨੂੰ ਨਾ ਵਿਸਾਰੋ ।) ਓਹਨਾਂ ਨੂੰ ਉੱਥੇ ਹੀ ਰਹਿਣ ਦਿਓ, ਜਿੱਥੇ ਕਿ ਤੁਸੀਂ ਆਪਣੀ ਸਮਰਥਾ ਅਨੁਸਾਰ ਰਹਿੰਦੇ ਹੋ, ਅਰਥਾਤ ਓਹਨਾਂ ਨੂੰ ਕਿਸੇ ਕਿਸਮ ਦਾ ਦੁਖ ਨਾ ਦਿਓ । ਇਸ ਲਈ ਕਿ ਓਹਨਾਂ ਨੂੰ ਤੰਗ ਕਰ ਕੇ (ਘਰੋਂ) ਕੱਢ ਦਿਓ । ਜੇ ਓਹ ਗਰਭਵਤੀਆਂ ਹਨ, ਤਾਂ ਉਸ ਸਮੇਂ ਤਕ ਓਹਨਾਂ ਤੇ ਖ਼ਰਚ ਕਰੋ, ਜਦ ਤਕ ਕਿ ਓਹ ਬਾਲਕ ਨਾ ਜਣਨ । ਜੇ ਓਹ ਤੁਹਾਡੇ ਲਈ ਬਾਲਕਾਂ ਨੂੰ ਦੁਧ ਪਿਆਉਣ, ਤਾਂ ਓਹਨਾਂ ਨੂੰ ਯੋਗ ਉਜਰਤ ਦਿਓ ਅਤੇ ਇਸ ਦਾ ਫ਼ੈਸਲਾ ਪਰਸਪਰ ਸਲਾਹ-ਮਸ਼ਵਰੇ ਨਾਲ ਰਿਵਾਜ ਅਨੁਸਾਰ ਕਰੋ । ਜੇ ਤੁਸੀਂ ਆਪਸ ਵਿਚ ਕੋਈ ਨਿਰਣਾ ਨਾ ਕਰ ਸਕੋ, ਤਾਂ ਕੋਈ ਹੋਰ ਤੀਵੀਂ ਬਾਲਕ ਨੂੰ ਦੁਧ ਪਿਆ ਸਕਦੀ ਹੈ ।੭।

اَسْكِنُوْهُنَّ مِنْ حَيْثُ سَكَنْتُمْ مِّنْ وُّجْدِكُمْ وَلَا تُضَاۤرُّوْهُنَّ لِتُضَيِّقُوْا عَلَيْهِنَّ ۗ وَاِنْ كُنَّ اُولَاتِ حَمْلٍ فَاَنْفِقُوْا عَلَيْهِنَّ حَتّٰى يَضَعْنَ حَمْلَهُنَّ ۚ فَاِنْ اَرْضَعْنَ لَكُمْ فَاٰتُوْهُنَّ اُجُوْرَهُنَّ ۚ وَاْتَمِرُوْا بَيْنَكُمْ بِمَعْرُوْفٍ ۚ وَاِنْ تَعَاسَرْتُمْ فَسَتُرْضِعُ لَهٗۤ اُخْرٰى ۝

ਇਹ ਚਾਹੀਦਾ ਹੈ ਕਿ ਧਨਾਢ ਮਰਦ (ਦੁਧ ਪਿਆਉਣ ਵਾਲੀ ਤੀਵੀਂ ਉੱਤੇ) ਆਪਣੀ ਸਮਰਥਾ ਅਨੁਸਾਰ ਖ਼ਰਚ ਕਰਨ ਤੇ ਜੇਹੜੇ ਧਨਾਢ ਨਹੀਂ ਹਨ, ਓਹ ਅੱਲਾਹ ਦੇ ਦਿੱਤੇ ਅਨੁਸਾਰ ਖ਼ਰਚ ਕਰਨ । ਅੱਲਾਹ ਕਿਸੇ ਵੀ ਪ੍ਰਾਣੀ ਨੂੰ ਅਜੇਹੇ ਹੁਕਮ ਨਹੀਂ ਦਿੰਦਾ, ਜੋ ਉਸ ਦੀ ਸਮਰਥਾ ਤੋਂ ਵਧੀਕ ਹੋਣ;

لِيُنْفِقْ ذُوْ سَعَةٍ مِّنْ سَعَتِهٖ ۗ وَمَنْ قُدِرَ عَلَيْهِ رِزْقُهٗ فَلْيُنْفِقْ مِمَّاۤ اٰتٰىهُ اللّٰهُ ۗ لَا يُكَلِّفُ اللّٰهُ نَفْسًا

إِلَّا مَآ ءَاتَىٰهَا ۚ سَيَجْعَلُ ٱللَّهُ بَعْدَ
عُسْرٍ يُسْرًا ۝٨ ع

ਸਗੋਂ ਅਜੇਹੇ ਹੁਕਮ ਹੀ ਦਿੰਦਾ ਹੈ ਕਿ ਜਿਨ੍ਹਾਂ ਦੇ ਪੂਰਾ ਕਰਨ ਦੀ ਸਮਰਥਾ ਵੀ ਉਸ ਨੂੰ ਬਖ਼ਸ਼ੀ ਹੁੰਦੀ ਹੈ। ਸੋ ਜੇ ਕੋਈ ਪ੍ਰਾਣੀ ਅੱਲਾਹ ਦੇ ਹੁਕਮ ਤੇ ਵਰਤੋਂ ਕਰਦਾ ਹੋਇਆ ਦੁਧ ਪਿਆਉਣ ਵਾਲੀ ਤੀਵੀਂ ਦੀ ਉਜਰਤ ਠੀਕ ਤਰ੍ਹਾਂ ਦੇਵੇਗਾ ਤੇ ਜੇ ਉਹ ਤੰਗੀ ਦੀ ਹਾਲਤ ਵਿਚ ਵੀ ਹੈ, ਤਾਂ ਅੱਲਾਹ ਉਸ ਤੋਂ ਮਗਰੋਂ ਉਸ ਲਈ ਖੁਲ੍ਹ ਦੀ ਹਾਲਤ ਪੈਦਾ ਕਰ ਦੇਵੇਗਾ ।੮। (ਰਕੂਅ ੧)

وَكَأَيِّن مِّن قَرْيَةٍ عَتَتْ عَنْ أَمْرِ رَبِّهَا وَرُسُلِهِۦ
فَحَاسَبْنَٰهَا حِسَابًا شَدِيدًا وَعَذَّبْنَٰهَا عَذَابًا نُّكْرًا ۝٩

ਅਤੇ ਕਈ ਅਜੇਹੀਆਂ ਨਗਰੀਆਂ ਹਨ, ਜਿਨ੍ਹਾਂ ਨੇ ਆਪਣੇ ਸਾਜਣਹਾਰ ਤੇ ਪਾਲਣਹਾਰ ਦੇ ਹੁਕਮਾਂ ਦਾ ਤੇ (ਉਸ ਦੇ) ਰਸੂਲਾਂ ਦਾ ਇਨਕਾਰ ਕਰ ਦਿੱਤਾ ਸੀ। ਇਸ ਤੇ ਅਸੀਂ ਓਹਨਾਂ ਤੋਂ ਵੱਡੀ ਕਰੜਾਈ ਨਾਲ ਲੇਖਾ ਲਿਆ ਸੀ, ਅਰਥਾਤ ਓਹਨਾਂ ਤੇ ਵੱਡਾ ਕਸ਼ਟ ਉਤਾਰਿਆ ਸੀ ।੯।

فَذَاقَتْ وَبَالَ أَمْرِهَا وَكَانَ عَٰقِبَةُ أَمْرِهَا
خُسْرًا ۝١٠

ਅਤੇ ਓਹਨਾਂ ਨੇ ਆਪਣੀ ਕੀਤੀ ਦਾ ਫਲ ਪਾ ਲਿਆ ਸੀ, ਅਰਥਾਤ ਓਹਨਾਂ ਦਾ ਅੰਤ ਘਾਟਾ ਹੀ ਹੋਇਆ ਸੀ ।੧੦।

أَعَدَّ ٱللَّهُ لَهُمْ عَذَابًا شَدِيدًا ۖ فَٱتَّقُوا۟ ٱللَّهَ يَٰٓأُو۟لِى
ٱلْأَلْبَٰبِ ۚ ٱلَّذِينَ ءَامَنُوا۟ ۚ قَدْ أَنزَلَ ٱللَّهُ إِلَيْكُمْ
ذِكْرًا ۝١١
رَّسُولًا يَتْلُوا۟ عَلَيْكُمْ ءَايَٰتِ ٱللَّهِ مُبَيِّنَٰتٍ لِّيُخْرِجَ
ٱلَّذِينَ ءَامَنُوا۟ وَعَمِلُوا۟ ٱلصَّٰلِحَٰتِ مِنَ ٱلظُّلُمَٰتِ إِلَى

ਅਜੇਹੇ ਲੋਕਾਂ ਲਈ ਅੱਲਾਹ ਨੇ ਕਰੜਾ ਕਸ਼ਟ ਨੀਅਤ ਕੀਤਾ ਹੋਇਆ ਹੈ। ਸੋ ਹੇ ਸ਼ਰਧਾਲੂਆਂ ਵਿੱਚੋਂ ਅਕਲ ਮੰਦੋ ! ਤੁਸੀਂ ਅੱਲਾਹ ਤੋਂ ਹੀ ਸਦਾ ਡਰਦੇ ਰਿਹਾ ਕਰੋ। ਅੱਲਾਹ ਨੇ ਤੁਹਾਡੇ ਵਾਸਤੇ ਮਾਣ ਦਾ ਕਾਰਣ, ਅਰਥਾਤ ਰਸੂਲ ਉਤਾਰਿਆ ਹੈ, ਜੋ ਤੁਹਾਨੂੰ ਅੱਲਾਹ ਦੀਆਂ ਅਜੇਹੀਆਂ ਆਇਤਾਂ ਸੁਣਾਉਂਦਾ ਹੈ, ਜੋ (ਹਰੇਕ ਭਲਾਈ ਤੇ ਬੁਰਾਈ ਨੂੰ) ਸਪਸ਼ਟ ਕਰ ਦਿੰਦੀਆਂ ਹਨ, ਜਿਸ ਦਾ ਸਿੱਟਾ ਇਹ ਨਿਕਲਦਾ ਹੈ[1] ਕਿ ਸ਼ਰਧਾਲੂ ਲੋਕ, ਜੋ ਆਪਣੀ ਸ਼ਰਧਾ ਅਨੁਸਾਰ, ਕਰਮ ਕਮਾਉਂਦੇ ਹਨ, ਓਹ

[1]ਇੱਥੇ "ਲਾਮ ਆਕਬਤ" ਹੈ।

النُّوْرِ وَ مَنْ يُّؤْمِنْ بِاللّٰهِ وَيَعْمَلْ صَالِحًا يُّدْخِلْهُ جَنّٰتٍ تَجْرِيْ مِنْ تَحْتِهَا الْاَنْهٰرُ خٰلِدِيْنَ فِيْهَاۤ اَبَدًا قَدْ اَحْسَنَ اللّٰهُ لَهٗ رِزْقًا ﴿۱۲﴾

ਅੰਧਕਾਰਾਂ ਵਿੱਚੋਂ ਨਿਕਲ ਕੇ ਪ੍ਰਕਾਸ਼ ਵਲ ਆ ਜਾਂਦੇ ਹਨ, ਅਰਥਾਤ ਜਿਹੜਾ ਵੀ ਅੱਲਾਹ ਉੱਤੇ ਸ਼ਰਧਾ ਧਾਰਨ ਕਰਦਾ ਹੈ ਅਤੇ ਉਸ ਦੇ ਅਨੁਸਾਰ ਵਰਤੋਂ ਕਰਦਾ ਹੈ, ਉਹ ਉਸ ਨੂੰ ਅਜੇਹੇ ਸਵਰਗਾਂ ਵਿਚ ਵਾਸਾ ਦੇਵੇਗਾ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ ਅਤੇ ਓਹ ਓਹਨਾਂ ਵਿਚ ਸਦਾ ਹੀ ਰਹਿਣਗੇ। ਅੱਲਾਹ ਓਹਨਾਂ ਨੂੰ ਚੰਗਾ ਰਿਜ਼ਕ ਦੇਵੇਗਾ ।੧੧-੧੨।

اَللّٰهُ الَّذِيْ خَلَقَ سَبْعَ سَمٰوٰتٍ وَّ مِنَ الْاَرْضِ مِثْلَهُنَّ يَتَنَزَّلُ الْاَمْرُ بَيْنَهُنَّ لِتَعْلَمُوْۤا اَنَّ اللّٰهَ عَلٰى كُلِّ شَيْءٍ قَدِيْرٌ وَّاَنَّ اللّٰهَ قَدْ اَحَاطَ بِكُلِّ شَيْءٍ عِلْمًا ﴿۱۳﴾ ع ۱۸

ਅੱਲਾਹ ਉਹੋ ਹੀ ਹੈ, ਜਿਸ ਨੇ (ਇਸ ਮੰਡਲ ਦੇ) ਸੱਤ ਅਕਾਸ਼ ਸਾਜੇ ਹਨ ਤੇ ਪਤਾਲ[1] ਵੀ ਅਕਾਸ਼ਾਂ ਦੀ ਗਿਣਤੀ ਅਨੁਸਾਰ (ਹੀ ਹੋਂਦ ਵਿਚ ਆਂਦੇ ਹਨ।) ਓਹਨਾਂ ਸਾਰੇ ਅਕਾਸ਼ਾਂ ਤੇ ਪਤਾਲਾਂ ਵਿਚ ਉਸੇ ਦਾ ਹੀ ਹੁਕਮ ਉਤਰਦਾ ਰਹਿੰਦਾ ਹੈ; ਤਾਂ ਜੁ ਤੁਸੀਂ ਜਾਣ ਲਓ ਕਿ ਅੱਲਾਹ ਸਰਬ ਕਲਾ ਸਮਰਥ[2] ਹੈ ਅਤੇ ਇਸੇ ਤਰ੍ਹਾਂ ਹੀ ਅੱਲਾਹ ਨੇ ਆਪਣੇ ਗਿਆਨ ਦੁਆਰਾ ਹਰੇਕ ਚੀਜ਼ ਨੂੰ ਘੇਰਿਆ ਹੋਇਆ ਹੈ[3] ।੧੩।

(ਰਕੂਅ ੨)

---

[1]ਮੂਲ ਪਾਠ ਵਿਚ ਇਸ ਥਾਂ "ਅਰਜ਼" ਪਦ ਹੈ, ਜੋ ਇਕਵਚਨ ਤੇ ਬਹੁਵਚਨ ਦੋਹਾਂ ਦੇ ਅਰਥ ਦਿੰਦਾ ਹੈ; ਇਸੇ ਗੱਲ ਨੂੰ ਮੁਖ ਰੱਖ ਕੇ ਇਸ ਥਾਂ ਅਸੀਂ ਇਸ ਦਾ ਅਰਥ ਬਹੁਵਚਨ ਹੀ ਕੀਤਾ ਹੈ।

[2]ਭਾਵੇਂ ਤੁਸੀਂ ਕੁਮਾਰਗ ਵਿਚ ਕਿੰਨੇ ਹੀ ਵਧ ਜਾਓ, ਉਹ ਪ੍ਰਭੂ ਫੇਰ ਵੀ ਤੁਹਾਨੂੰ ਆਪਣੇ ਸੁਮਾਰਗ ਵਲ ਵਾਪਸ ਲਿਆ ਸਕਦਾ ਹੈ।

[3]ਅਰਥਾਤ—ਜਦ ਪ੍ਰਭੂ ਵੱਲੋਂ ਕੋਈ ਸਿੱਖਿਆ ਆਉਂਦੀ ਹੈ, ਤਾਂ ਉਹ ਹਰੇਕ ਮਨੁੱਖ ਦੀ ਅੰਦਰਲੀ ਯੋਗਤਾ ਦੇ ਅਨੁਸਾਰ ਹੀ ਹੁੰਦੀ ਹੈ। ਇਸ ਤੋਂ ਪਤਾ ਲਗਦਾ ਹੈ ਕਿ ਅੱਲਾਹ ਨੇ ਹਰੇਕ ਮਨੁੱਖ ਦੀ ਸਮਰਥਾ ਤੇ ਯੋਗਤਾ ਨੂੰ ਆਪਣੇ ਗਿਆਨ ਨਾਲ ਘੇਰਿਆ ਹੋਇਆ ਹੈ।




# (੬੬) ਸੂਰਤ ਅਲ-ਤਹਰੀਮ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰۤاَيُّهَا النَّبِيُّ لِمَ تُحَرِّمُ مَاۤ اَحَلَّ اللّٰهُ لَكَ ۚ تَبْتَغِيْ مَرْضَاتَ اَزْوَاجِكَ ؕ وَاللّٰهُ غَفُوْرٌ رَّحِيْمٌ ②

ਹੇ ਨਬੀ ! ਤੂੰ ਉਸ ਚੀਜ਼ ਨੂੰ ਕਿਉਂ ਹਰਾਮ ਕਰਦਾ[1] ਹੈਂ, ਜੋ ਅੱਲਾਹ ਨੇ ਤੇਰੇ ਲਈ ਹਲਾਲ ਕੀਤੀ ਹੈ ? ਤੂੰ ਆਪਣੀਆਂ ਪਤਨੀਆਂ ਦੀ ਪ੍ਰਸੰਨਤਾ ਦਾ ਚਾਹਵਾਨ ਹੈਂ । ਅੱਲਾਹ ਵੱਡਾ ਬਖ਼ਸ਼ਣਹਾਰ (ਤੇ) ਕਿਰਪਾ-ਨਿਧਾਨ ਹੈ ।੨।

---

[1] ਇਕ ਵਾਰ ਹਜ਼ਰਤ "ਮੁਹੰਮਦ" ਸਾਹਿਬ ਨੂੰ ਓਹਨਾਂ ਦੀ ਇਕ ਪਤਨੀ ਨੇ—ਜਿਸ ਦੇ ਘਰ ਠਹਿਰਣ ਦੀ ਵਾਰੀ ਸੀ—ਮਾਖਿਓਂ ਦਾ ਸ਼ਰਬਤ ਪਿਆਇਆ, ਜੋ ਆਪ ਨੂੰ ਵੱਡਾ ਚੰਗਾ ਲਗਦਾ ਸੀ। ਇਸ ਕਰ ਕੇ ਆਪ ਦੇਰ ਚਿਰ ਤਕ ਉਸ ਦੇ ਘਰ ਠਹਿਰੇ। ਆਪ ਦੀਆਂ ਦੂਜੀਆਂ ਪਤਨੀਆਂ ਨੂੰ ਇਹ ਗੱਲ ਚੰਗੀ ਨਾ ਲੱਗੀ। ਇਕ ਪਤਨੀ ਨੇ—ਜਿਸ ਨੂੰ ਸ਼ਾਇਦ ਮਾਖਿਓਂ ਚੰਗਾ ਨਹੀਂ ਲਗਦਾ ਸੀ—ਆਪ ਨੂੰ ਇਹ ਕਿਹਾ ਕਿ ਹੇ ਰੱਬ ਦੇ ਰਸੂਲ ਜੀਓ ! ਆਪ ਦੇ ਮੂੰਹ ਵਿੱਚੋਂ ਬੋ ਆਉਂਦੀ ਹੈ। ਆਪ ਵੱਡੇ ਕੋਮਲ ਸੁਭਾਉ ਵਾਲੇ ਸਨ; ਇਸ ਲਈ ਆਪ ਨੇ ਇਹ ਪ੍ਰਣ ਕਰ ਲਿਆ ਕਿ ਮੁੜ ਕਦੇ ਮਾਖਿਓਂ ਨਹੀਂ ਖਾਣਗੇ। ਇਸ ਤੇ ਇਹ ਆਇਤ ਉਤਰੀ ਸੀ ਤੇ ਇਹ ਕਿਹਾ ਗਿਆ ਸੀ ਕਿ ਮਾਖਿਓਂ ਨੂੰ ਅੱਲਾਹ ਨੇ ਚੰਗਾ ਕਰਾਰ ਦਿੱਤਾ ਹੈ। ਕਿਸੇ ਪਤਨੀ ਦੇ ਕਹਿਣ ਤੇ ਉਸ ਦਾ ਤਿਆਗ ਕਰ ਦੇਣਾ, ਸ਼ੋਭਨੀਕ ਗੱਲ ਨਹੀਂ ਹੈ। ਕਈ ਮੁਸਲਮਾਨਾਂ ਨੇ ਇਸ ਆਇਤ ਦੀ ਵੱਡੀ ਭੈੜੀ ਵਿਆਖਿਆ ਕੀਤੀ ਹੈ। ਅਰਥਾਤ ਓਹ ਇਹ ਲਿਖਦੇ ਹਨ ਕਿ ਆਪ ਨੇ ਇਕ ਵਾਰ ਹਜ਼ਰਤ "ਮਾਰੀਆ" ਨਾਲ ਜੋ ਆਪ ਦੀ ਦਾਸੀ ਸੀ। ਭੋਗ-ਬਿਲਾਸ ਕੀਤਾ ਸੀ ਤੇ ਫੇਰ ਇਹ ਗੱਲ ਆਪਣੀ ਇਕ ਪਤਨੀ ਨੂੰ ਬਚਨ ਲੈ ਕੇ ਦੱਸ ਦਿੱਤੀ ਸੀ। ਉਸ ਨੇ ਦੂਜੀਆਂ ਤੀਵੀਆਂ ਨੂੰ ਇਹ ਦੱਸ ਦਿੱਤਾ ਸੀ ਤੇ ਇਸ ਤਰ੍ਹਾਂ ਇਹ ਗੱਲ ਸਾਰੇ ਪਸਰ ਗਈ ਸੀ। ਇਹ ਸਾਰਾ ਕਿੱਸਾ ਮਨਘੜਤ ਹੈ ਅਤੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਬਦਨਾਮ ਕਰਨ ਲਈ ਘੜਿਆ ਗਿਆ ਹੈ। ਅਸਲ ਗੱਲ ਇਹੋ ਹੈ, ਜੋ ਅਸੀਂ ਲਿਖ ਦਿੱਤੀ ਹੈ ਕਿ ਆਪ ਨੇ ਇਕ ਪਤਨੀ ਦੇ ਘਰੋਂ ਮਾਖਿਓਂ ਖਾਧਾ ਸੀ ਤੇ ਦੂਜੀ ਪਤਨੀ ਨੂੰ ਚਿਰ ਲਗਣ ਦਾ ਕਾਰਣ ਦੱਸਿਆ ਸੀ। ਇਸ ਤੇ ਉਸ ਨੇ ਤੇ ਉਸ ਦੀ ਕਿਸੇ ਸਹੇਲੀ ਨੇ ਇਹ ਜਾਤਾ ਸੀ ਕਿ ਮਾਖਿਓਂ ਤਾਂ ਕਈ ਵਾਰ ਬੋ ਵਾਲੀਆਂ ਬੂਟੀਆਂ ਦਾ ਵੀ ਹੁੰਦਾ ਹੈ। ਆਪ ਨੂੰ ਇਹ ਕਹਿਣਾ ਚਾਹੀਦਾ ਹੈ ਕਿ ਮਾਖਿਓਂ ਤੋਂ ਕਈ ਵਾਰ ਬੋ ਆਉਂਦੀ ਹੈ; ਇਸ ਲਈ ਆਪ ਉਸ ਪਤਨੀ ਦੇ ਘਰ ਵਧੇਰੇ ਜਾਣਾ ਤਿਆਗ ਦੇਣਗੇ। ਇਹੋ ਘਟਨਾ ਇੱਥੇ ਵਰਣਨ ਹੈ। (ਵੇਖੋ ਫ਼ਤਹੁੱਲ ਬਿਆਨ ਜਿਲਦ ੬)

قَدْ فَرَضَ اللّٰهُ لَكُمْ تَحِلَّةَ اَيْمَانِكُمْ ۚ وَاللّٰهُ مَوْلٰىكُمْ ۚ وَهُوَ الْعَلِيْمُ الْحَكِيْمُ ۝

ਅੱਲਾਹ ਨੇ ਤੁਹਾਡੇ ਲਈ ਅਜੇਹੀਆਂ ਕਸਮਾਂ ਦਾ ਤੋੜਨਾ ਯੋਗ ਕਰ ਦਿੱਤਾ ਹੈ, (ਜਿਨ੍ਹਾਂ ਨਾਲ ਕਲੇਸ਼ ਪੈਣ ਦਾ ਤੋਖਲਾ ਹੋਵੇ) ਅੱਲਾਹ ਹੀ ਤੁਹਾਡਾ ਮਿੱਤਰ ਹੈ ਤੇ ਉਹ ਜਾਣਨਹਾਰ ਤੇ ਯੁਕਤੀਮਾਨ ਹੈ ।੩।

وَاِذْ اَسَرَّ النَّبِيُّ اِلٰى بَعْضِ اَزْوَاجِهٖ حَدِيْثًا ۚ فَلَمَّا نَبَّاَتْ بِهٖ وَاَظْهَرَهُ اللّٰهُ عَلَيْهِ عَرَّفَ بَعْضَهٗ وَاَعْرَضَ عَنْ بَعْضٍ ۚ فَلَمَّا نَبَّاَهَا بِهٖ قَالَتْ مَنْ اَنْۢبَاَكَ هٰذَا ۭ قَالَ نَبَّاَنِيَ الْعَلِيْمُ الْخَبِيْرُ ۝

ਅਤੇ ਉਹ ਸਮਾਂ ਚੇਤੇ ਕਰੋ, ਜਦ ਕਿ ਨਬੀ ਨੇ ਆਪਣੀਆਂ ਤੀਵੀਆਂ ਵਿੱਚੋਂ ਕਿਸੇ ਇਕ ਤੀਵੀਂ ਨੂੰ ਇਕ ਭੇਤ ਦੀ ਗੱਲ ਕਹੀ ਸੀ। ਸੋ ਜਦ ਉਸ ਨੇ ਉਹ ਗੱਲ ਕਿਸੇ ਹੋਰ ਨੂੰ ਦੱਸ ਦਿੱਤੀ ਸੀ, ਤਾਂ ਅੱਲਾਹ ਨੇ ਇਸ (ਕਮਜ਼ੋਰੀ) ਦਾ ਪਤਾ ਉਸ (ਨਬੀ) ਨੂੰ ਦੇ ਦਿੱਤਾ ਸੀ, ਤਾਂ ਉਸ ਨੇ (ਉਸ ਗੱਲ ਦਾ) ਕੁਝ ਹਿੱਸਾ ਉਸ ਤੀਵੀਂ ਨੂੰ ਜਤਾ ਦਿੱਤਾ ਸੀ ਤੇ ਕੁਝ ਹਿੱਸਾ ਲੁਕਾ ਲਿਆ ਸੀ । ਸੋ ਜਦ ਉਸ ਨੇ ਇਸ ਘਟਨਾ ਦਾ ਪਤਾ ਉਸ (ਤੀਵੀਂ) ਨੂੰ ਦਿੱਤਾ ਸੀ, ਤਾਂ ਉਸ ਨੇ ਇਹ ਕਿਹਾ ਸੀ ਕਿ ਤੁਹਾਨੂੰ ਇਹ ਕਿਸ ਨੇ ਦੱਸਿਆ ਹੈ ? ਉਸ (ਨਬੀ) ਨੇ ਇਹ ਕਿਹਾ ਸੀ ਕਿ ਮੈਨੂੰ ਵੱਡੇ ਜਾਣਨਹਾਰ ਤੇ ਵਾਕਫ਼ਕਾਰ ਅੱਲਾਹ ਨੇ ਇਸ ਦਾ ਪਤਾ ਦਿੱਤਾ ਹੈ ।੪।

اِنْ تَتُوْبَآ اِلَى اللّٰهِ فَقَدْ صَغَتْ قُلُوْبُكُمَا ۚ وَاِنْ تَظٰهَرَا عَلَيْهِ فَاِنَّ اللّٰهَ هُوَ مَوْلٰىهُ وَجِبْرِيْلُ وَ

ਫੇਰ ਉਸ ਨੇ ਇਹ ਕਿਹਾ ਸੀ ਕਿ ਹੇ ਦੋਵੇਂ ਪਤਨੀਓ ! ਜੇ ਤੁਸੀਂ ਆਪਣੀ ਇਸ ਭੁੱਲ ਦਾ ਅੱਲਾਹ ਅੱਗੇ ਪਸਚਾਤਾਪ ਨਾ ਕੀਤਾ, ਤਾਂ ਤੁਹਾਡੇ ਦੋਹਾਂ ਦੇ ਮਨ ਤਾਂ ਪਹਿਲਾਂ ਹੀ ਇਸ ਗੱਲ ਵੱਲ ਝੁਕੇ ਹੋਏ ਹਨ[1]

---

[1]ਕਈ ਭਾਸ਼ਕਾਰਾਂ ਨੇ ਇੱਕ ਵੱਡੀ ਭੁੱਲ ਕੀਤੀ ਹੈ ਤੇ ਇਹ ਅਰਥ ਕੀਤੇ ਹਨ ਕਿ ਤੁਹਾਡੇ ਮਨ ਟੇਢੇ ਹੋ ਗਏ ਹਨ; ਹਾਲਾਂਕਿ ਅੱਲਾਹ ਨੇ ਇਹ ਫ਼ਰਮਾਇਆ ਸੀ ਕਿ ਤੁਹਾਡੇ ਮਨ ਪਹਿਲਾਂ ਹੀ ਪਸਚਾਤਾਪ ਕਰਨਾ ਚਾਹੁੰਦੇ ਸਨ । ਕੋਸ਼ ਵਿਚ ਇਹ ਲਿਖਿਆ ਹੈ ਕਿ "ਸਗਾ ਇਲੈਹਿ" ਦਾ ਅਰਥ "ਮਾਲਾ" ਹੈ । ਸੋ ਇਸ ਆਇਤ ਦਾ ਏਹੋ ਭਾਵ ਹੋ ਸਕਦਾ ਹੈ ਕਿ ਤੁਹਾਡੇ ਮਨ ਪਹਿਲਾਂ ਹੀ ਪਸਚਾਤਾਪ ਕਰਨਾ ਚਾਹੁੰਦੇ ਸਨ । ਪਤਾ ਨਹੀਂ ਕਿ ਭਾਸ਼ਕਾਰਾਂ ਨੂੰ ਇਹ ਸ਼ੌਕ ਕਿਉਂ ਰਹਿੰਦਾ ਹੈ ਕਿ ਓਹ ਹਜ਼ਰਤ "ਮੁਹੰਮਦ" ਸਾਹਿਬ ਦੀਆਂ ਪਵਿੱਤਰ ਪਤਨੀਆਂ ਨੂੰ—ਜਿਨ੍ਹਾਂ ਬਾਰੇ ਅੱਲਾਹ ਨੇ ਇਹ ਫ਼ਰਮਾਇਆ ਹੈ ਕਿ :—

"ਇੱਨਾਮਾ ਯੁਰੀਦੁੱਲਾਹੁ ਲਿਯੁਜ਼ਾਹਿਬਾ ਅਨਕੁਮੁੱਰਿਜਸੁ ਆਹਲਲਬੈਤੇ ਵ ਯੁਤਾਹਿਰਾਕੁਮ ਤਤਹੀਰਾ" (ਅਹਿਜ਼ਾਬ)

ਭੈੜੀਆਂ ਪਰਗਟ ਕਰਨ । ਹੋ ਸਕਦਾ ਹੈ ਕਿ ਕਿਸੇ "ਸ਼ੀਆ" ਨੇ ਭਾਸ਼ ਵਿਚ ਇਹ ਗੱਲ ਲਿਖ ਦਿੱਤੀ ਹੋਵੇ; ਕਿਉਂਕਿ ਓਹਨਾਂ ਦਾ ਇਹ ਵੀਚਾਰ ਹੈ ਕਿ ਆਪ ਦੇ ਅਹਿਲਿਬੈਤ ਕੇਵਲ ਹਜ਼ਰਤ "ਫ਼ਾਤਮਾ" ਤੇ ਹਜ਼ਰਤ "ਅਲੀ" ਤੇ ਓਹਨਾਂ ਦੀ ਸੰਤਾਨ ਹੀ ਹੈ । ਪਤਨੀਆਂ ਅਹਿਲਿਬੈਤ ਨਹੀਂ ਹਨ; ਹਾਲਾਂਕਿ ਕੁਰਾਨ ਸ਼ਰੀਫ਼ ਵਿਚ ਹਜ਼ਰਤ "ਇਬਰਾਹੀਮ" ਦੀ ਪਤਨੀ ਨੂੰ ਅਹਿਲਿਬੈਤ ਕਿਹਾ ਗਿਆ ਹੈ । ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਕੁਰਾਨ ਸ਼ਰੀਫ਼ ਅਨੁਸਾਰ ਪਤਨੀ ਵੀ ਅਹਿਲਿਬੈਤ ਵਿਚ ਗਿਣੀ ਜਾਂਦੀ ਹੈ ।

صَالِحُ الْمُؤْمِنِيْنَ ۚ وَالْمَلٰٓئِكَةُ بَعْدَ ذٰلِكَ ظَهِيْرٌ ۝٥

(ਤੇ ਪਸਚਾਤਾਪ ਕਰਨ ਲਈ ਤਿਆਰ ਹਨ) ਅਤੇ ਜੇ ਤੁਸੀਂ ਦੋਵੇਂ ਹੀ ਇਕ ਦੂਜੀ ਦੀ ਸਹਾਇਤਾ ਲਈ ਉਠ ਖੜੀਆਂ ਹੋਵੋਗੀਆਂ ਤਾਂ ਇਹ ਚੇਤੇ ਰੱਖਣਾ ਕਿ ਅੱਲਾਹ ਇਸ (ਰਸੂਲ) ਦਾ ਮਿੱਤਰ ਹੈ ਅਤੇ ਇਸੇ ਤਰ੍ਹਾਂ; "ਜਬਰਾਈਲ" ਵੀ ਤੇ ਸਾਰੇ ਸ਼ਰਧਾਲੂ ਤੇ ਫ਼ਰਿਸ਼ਤੇ ਵੀ ਨਬੀ ਦੇ ਸਹਾਇਕ ਹਨ ।੫।

عَسٰى رَبُّهٗٓ اِنْ طَلَّقَكُنَّ اَنْ يُّبْدِلَهٗٓ اَزْوَاجًا خَيْرًا مِّنْكُنَّ مُسْلِمٰتٍ مُّؤْمِنٰتٍ قٰنِتٰتٍ تٰٓئِبٰتٍ عٰبِدٰتٍ سٰٓئِحٰتٍ ثَيِّبٰتٍ وَّاَبْكَارًا ۝٦

ਉਸ ਦੇ ਸਾਜਨਹਾਰ ਤੇ ਪਾਲਨਹਾਰ ਲਈ ਇਹ ਸੰਭਵ ਹੈ ਕਿ ਜੇ ਉਹ ਤੁਹਾਨੂੰ ਤਲਾਕ ਦੇ ਦੇਵੇ, ਤਾਂ ਤੁਹਾਡੇ ਨਾਲੋਂ ਚੰਗੀਆਂ ਤੀਵੀਆਂ ਵਟਾਂਦਰੇ ਵਿਚ ਉਸ ਨੂੰ ਦੇ ਦੇਵੇ । ਜੋ ਮੁਸਲਮਾਨ ਵੀ ਹੋਣ, ਸ਼ਰਧਾਲੂ ਵੀ ਹੋਣ ਤੇ ਆਗਿਆਕਾਰੀ ਵੀ ਹੋਣ, ਅਰਥਾਤ ਪਸਚਾਤਾਪ ਕਰਨ ਵਾਲੀਆਂ, ਬੰਦਗੀ ਕਰਨ ਵਾਲੀਆਂ, ਰੋਜ਼ੇ ਰੱਖਣ ਵਾਲੀਆਂ ਹੋਣ ਅਤੇ ਵਿਧਵਾ ਤੇ ਕੁਆਰੀਆਂ ਵੀ ਹੋਣ ।੬।

يٰٓاَيُّهَا الَّذِيْنَ اٰمَنُوْا قُوْٓا اَنْفُسَكُمْ وَاَهْلِيْكُمْ نَارًا وَّقُوْدُهَا النَّاسُ وَالْحِجَارَةُ عَلَيْهَا مَلٰٓئِكَةٌ غِلَاظٌ شِدَادٌ لَّا يَعْصُوْنَ اللّٰهَ مَآ اَمَرَهُمْ وَيَفْعَلُوْنَ مَا يُؤْمَرُوْنَ ۝٧

ਹੇ ਸ਼ਰਧਾਲੂਓ ! ਆਪਣੇ ਪਰਵਾਰ ਨੂੰ ਤੇ ਆਪਣੇ ਆਪ ਨੂੰ ਉਸ ਅੱਗ ਤੋਂ ਬਚਾਓ; ਜਿਸ ਦਾ ਬਾਲਣ ਖ਼ਾਸ (ਕਿਸਮ ਦੇ) ਲੋਕ, (ਅਰਥਾਤ ਇਨਕਾਰੀ) ਹੋਣਗੇ ਅਤੇ ਇਸੇ ਤਰ੍ਹਾਂ ਪੱਥਰ[1] (ਜਿਨ੍ਹਾਂ ਤੋਂ ਬੁਤ ਬਣੇ ਹਨ) ਉਸ (ਨਰਕ) ਉੱਤੇ ਅਜਿਹੇ ਜਮਦੂਤ ਨੀਅਤ ਹਨ, ਜੋ ਕਿਸੇ ਦਾ ਮਿੰਨਤ-ਤਰਲਾ ਨਹੀਂ ਸੁਣਦੇ; ਸਗੋਂ ਆਪਣੇ ਫ਼ਰਜ਼ ਪੂਰੇ ਕਰਨ ਵਿਚ ਵੱਡੇ ਕਰੜੇ ਹਨ । ਅੱਲਾਹ ਨੇ ਓਹਨਾਂ ਨੂੰ ਜਿਸ ਕਾਰੇ ਲਾਇਆ ਹੋਇਆ ਹੈ, ਉਸ ਵਿਚ ਓਹ ਕਦੀ ਅਵੱਗਿਆ ਨਹੀਂ ਕਰਦੇ; ਅਰਥਾਤ ਓਹਨਾਂ ਨੂੰ ਜੋ ਕਿਹਾ ਜਾਂਦਾ ਹੈ, ਉਹੋ ਹੀ ਕਰਦੇ ਹਨ ।੭।

---

[1]ਇੱਥੇ ਇਹ ਪ੍ਰਸ਼ਨ ਕੀਤਾ ਜਾ ਸਕਦਾ ਹੈ ਕਿ ਮੂਰਤੀਆਂ ਨੂੰ ਅੱਗ ਵਿਚ ਸੁੱਟਣ ਦਾ ਕੀ ਮਨੋਰਥ ਹੋ ਸਕਦਾ ਹੈ । ਉਹ ਤਾਂ ਨਿਰਜੀਵ ਹਨ ? ਇਸ ਦਾ ਉੱਤਰ ਇਹ ਹੈ ਕਿ ਭਾਵੇਂ ਓਹ ਨਿਰਜੀਵ ਹਨ, ਪਰ ਇਨਕਾਰੀ ਓਹਨਾਂ ਨੂੰ ਪ੍ਰਭੂ ਦੀ ਬਰਾਬਰੀ ਦਿੰਦੇ ਹਨ । ਓਹਨਾਂ ਨੂੰ ਨਰਕਾਂ ਵਿਚ ਸੁੱਟਿਆਂ ਇਨਕਾਰੀਆਂ ਉੱਤੇ ਓਹਨਾਂ ਦੇ ਨਿਸਚਿਆਂ ਤੇ ਸਿੱਧਾਂਤਾਂ ਦੀ ਭੁੱਲ ਸਿੱਧ ਕੀਤੀ ਜਾਏਗੀ ਅਤੇ ਮੂਰਤੀਆਂ ਉੱਤੇ ਕੋਈ ਜ਼ੁਲਮ ਨਹੀਂ ਹੋਵੇਗਾ, ਕਿਉਂਕਿ ਓਹ ਤਾਂ ਨਿਰਜੀਵ ਹਨ ।

يَٰٓأَيُّهَا ٱلَّذِينَ كَفَرُوا۟ لَا تَعْتَذِرُوا۟ ٱلْيَوْمَ ۖ إِنَّمَا
تُجْزَوْنَ مَا كُنتُمْ تَعْمَلُونَ ٨

ਹੇ ਇਨਕਾਰੀਓ ! ਅੱਜ ਕੋਈ ਉਜ਼ਰ ਨਾ ਕਰੋ । ਤੁਹਾਨੂੰ ਆਪਣੀਆਂ ਕਰਣੀਆਂ ਭਰਣੀਆਂ ਪੈਣ-ਗੀਆਂ ।੮। (ਰਕੂਅ ੧)

يَٰٓأَيُّهَا ٱلَّذِينَ ءَامَنُوا۟ تُوبُوٓا۟ إِلَى ٱللَّهِ
تَوْبَةً نَّصُوحًا عَسَىٰ رَبُّكُمْ أَن يُكَفِّرَ
عَنكُمْ سَيِّـَٔاتِكُمْ وَيُدْخِلَكُمْ جَنَّـٰتٍ
تَجْرِى مِن تَحْتِهَا ٱلْأَنْهَـٰرُ يَوْمَ لَا يُخْزِى
ٱللَّهُ ٱلنَّبِىَّ وَٱلَّذِينَ ءَامَنُوا۟ مَعَهُۥ ۖ نُورُهُمْ يَسْعَىٰ
بَيْنَ أَيْدِيهِمْ وَبِأَيْمَـٰنِهِمْ يَقُولُونَ رَبَّنَآ أَتْمِمْ
لَنَا نُورَنَا وَٱغْفِرْ لَنَآ ۖ إِنَّكَ عَلَىٰ كُلِّ شَىْءٍ قَدِيرٌ ٩

ਹੇ ਸ਼ਰਧਾਲੂਓ ! ਅੱਲਾਹ ਦੇ ਹਜ਼ੂਰ ਨਿਰੋਲ ਪਸਚਾ-ਤਾਪ ਕਰੋ । (ਜਿਸ ਵਿਚ ਕਪਟ ਦੀ ਕੋਈ ਮਿਲਾਵਟ ਨਾ ਹੋਵੇ) ਕੋਈ ਅਚੰਭਾ ਨਹੀਂ ਕਿ ਤੁਹਾਡਾ ਸਾਜਨ-ਹਾਰ ਤੇ ਪਾਲਨਹਾਰ ਤੁਹਾਡੀਆਂ ਬੁਰਾਈਆਂ ਨੂੰ ਮਿਟਾ ਦੇਵੇ ਤੇ ਤੁਹਾਨੂੰ ਅਜੇਹੇ ਸਵਰਗਾਂ ਵਿਚ ਵਾਸਾ ਦੇ ਦੇਵੇ, ਜਿਸ ਹੇਠ ਨਹਿਰਾਂ ਵਗਦੀਆਂ ਹਨ । ਉਸ ਦਿਨ ਜਦ ਅੱਲਾਹ ਆਪਣੇ ਨਬੀ ਨੂੰ ਹੀਣਾ ਨਹੀਂ ਕਰੇਗਾ ਅਤੇ ਨਾ ਹੀ ਓਹਨਾਂ ਨੂੰ (ਹੀਣਾ ਕਰੇਗਾ), ਜੋ ਉਸ ਦੇ ਨਾਲ ਸ਼ਰਧਾਲੂ ਬਣੇ ਹਨ । ਓਹਨਾਂ ਦਾ ਨੂਰ ਓਹਨਾਂ ਦੇ ਅੱਗੇ ਅੱਗੇ ਨੱਸਦਾ ਹੋਵੇਗਾ ਅਤੇ ਸੱਜੇ ਪਾਸੇ ਨਾਲ ਨਾਲ ਵੀ । ਓਹ ਇਹ ਕਹਿਣਗੇ ਕਿ ਹੇ ਸਾਡੇ ਸਾਜਨਹਾਰ ਤੇ ਪਾਲਨ-ਹਾਰ ! ਸਾਡਾ ਨੂਰ ਸਾਡੇ ਲਾਭ ਲਈ ਸੰਪੂਰਣ ਕਰ ਦੇ[1] ਅਤੇ ਸਾਨੂੰ ਮਾਫ਼ ਕਰ । ਤੂੰ ਸਰਬ ਕਲਾ ਸਮਰਥ ਹੈਂ ।੯।

يَٰٓأَيُّهَا ٱلنَّبِىُّ جَـٰهِدِ ٱلْكُفَّارَ وَٱلْمُنَـٰفِقِينَ
وَٱغْلُظْ عَلَيْهِمْ ۚ وَمَأْوَىٰهُمْ جَهَنَّمُ ۖ وَ

ਹੇ ਨਬੀ ! ਤੂੰ ਇਨਕਾਰੀਆਂ ਤੇ ਕਪਟੀਆਂ ਦੇ ਵਿਰੁਧ ਖ਼ੂਬ ਪ੍ਰਚਾਰ ਕਰਦਾ ਰਹੁ . ਤੇ ਓਹਨਾਂ ਦਾ ਕੋਈ ਪ੍ਰਭਾਵ ਪਰਵਾਨ ਨਾ ਕਰ,[2] ਅਰਥਾਤ ਸਮਝ ਲੇ ਕਿ

[1]ਅਰਬੀ ਭਾਸ਼ਾ ਵਿਚ "ਲਾਮ" ਲਾਭ ਲਈ ਵਰਣਨ ਕਰਨ ਲਈ ਵਰਤਿਆ ਜਾਂਦਾ ਹੈ । ਇਸ ਲਈ ਅਸੀਂ ਇਸ ਦਾ ਅਰਥ ਇਹ ਕੀਤਾ ਹੈ ਕਿ ਹੇ ਸਾਡੇ ਸਾਜਨਹਾਰ ਤੇ ਪਾਲਨਹਾਰ ! ਸਾਡਾ ਨੂਰ ਸਾਡੇ ਲਾਭ ਲਈ ਸੰਪੂਰਣ ਕਰ ਦੇ ।

[2]"ਗ਼ਿਲਜ਼ਾਤੁਨ" ਦਾ ਅਰਥ ਅਜਿਹੀ ਕਰੜਾਈ ਹੈ, ਜਿਸ ਵਿਚ ਕੋਈ ਚੀਜ਼ ਨਾ ਵੜ ਸਕੇ । ਸੋ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਨਕਾਰੀਆਂ ਦਾ ਕੋਈ ਪ੍ਰਭਾਵ ਪਰਵਾਨ ਨਾ ਕਰ । ਇਸ ਦਾ ਇਹ ਭਾਵ ਨਹੀਂ ਕਿ ਓਹਨਾਂ ਦੇ ਇਨਕਾਰ ਦੀਆਂ ਗੱਲਾਂ ਪਰਵਾਨ ਨਾ ਕਰ; ਕਿਉਂਕਿ ਓਹਨਾਂ ਦਾ ਪਰਵਾਨ ਕਰਨਾ ਤਾਂ ਹਜ਼ਰਤ "ਮੁਹੰਮਦ" ਸਾਹਿਬ ਲਈ ਉੱਕਾ ਹੀ ਅਸੰਭਵ ਸੀ । ਪ੍ਰਭਾਵ ਪਰਵਾਨ ਕਰਨ ਦਾ ਭਾਵ ਏਹੋ ਹੋ ਸਕਦਾ ਹੈ ਕਿ ਜੇ ਕਿਸੇ ਸਮੇਂ ਓਹ ਹੱਲਾ ਬੋਲਣ, ਤਾਂ ਦਿਲ ਵਿਚ ਇਹ ਵੀਚਾਰ ਨਾ ਕਰਨਾ ਕਿ ਅਜਿਹਾ ਨਾ ਹੋਵੇ ਕਿ ਇਸਲਾਮੀ ਦੇਸ ਨੂੰ ਇਹ ਹਾਣ ਪਹੁੰਚਾ ਦੇਣ, ਜਾਂ ਇਸਲਾਮ ਦੀ ਉੱਨਤੀ ਵਿਚ ਰੋਕ ਬਣ ਜਾਣ; ਕਿਉਂਕਿ ਓਹਨਾਂ ਨੂੰ ਅਸੀਂ ਆਪਣੇ ਕਾਬੂ ਵਿਚ ਕੀਤਾ ਹੋਇਆ ਹੈ ਤੇ ਤੇਰੇ ਕਾਬੂ ਵਿਚ ਦੇ ਦਿੱਤਾ ਹੈ, ਅਰਥਾਤ ਓਹਨਾਂ ਵਾਸਤੇ ਤਬਾਹੀ ਨੀਅਤ ਕਰ ਦਿੱਤੀ ਹੈ । ਸੋ ਇਹ ਸੰਭਵ ਹੀ ਨਹੀਂ ਕਿ ਜੇ ਓਹਨਾਂ ਨੂੰ ਆਰਜ਼ੀ ਤੌਰ ਤੇ ਕੋਈ ਸਫਲਤਾ ਪ੍ਰਾਪਤ ਵੀ ਹੋਵੇ, ਤਾਂ ਉਸ ਦੇ ਸਿੱਟੇ ਵਿਚ ਓਹ ਮੁਸਲਮਾਨਾਂ ਨੂੰ ਕੋਈ ਹਾਣ ਪਹੁੰਚਾ ਸਕਣਗੇ ।

بِئْسَ الْمَصِيْرُ ⑩

ਓਹਨਾਂ ਦਾ ਟਿਕਾਣਾ ਨਰਕ ਹੈ ਤੇ ਉਹ ਵੱਡਾ ਭੈੜਾ ਟਿਕਾਣਾ ਹੈ ।੧੦।

ضَرَبَ اللّٰهُ مَثَلًا لِّلَّذِيْنَ كَفَرُوا امْرَاَتَ نُوْحٍ وَّ امْرَاَتَ لُوْطٍ كَانَتَا تَحْتَ عَبْدَيْنِ مِنْ عِبَادِنَا صَالِحَيْنِ فَخَانَتٰهُمَا فَلَمْ يُغْنِيَا عَنْهُمَا مِنَ اللّٰهِ شَيْـًٔا وَّقِيْلَ ادْخُلَا النَّارَ مَعَ الدّٰخِلِيْنَ ⑪

ਅੱਲਾਹ ਨੇ ਇਨਕਾਰੀਆਂ ਦੀ ਹਾਲਤ "ਨੂਹ" ਤੇ "ਲੂਤ" ਦੀਆਂ ਪਤਨੀਆਂ ਜਿਹੀ ਵਰਣਨ ਕੀਤੀ ਹੈ। ਓਹ ਦੋਵੇਂ ਹੀ ਸਾਡੇ ਭਲੇ ਪੁਰਖਾਂ ਦੇ ਨਿਕਾਹ ਵਿਚ ਸਨ[1], ਪਰ ਓਹਨਾਂ ਦੋਹਾਂ ਨੇ ਹੀ ਓਹਨਾਂ ਦੋਹਾਂ (ਬੰਦਿਆਂ) ਦੀ ਖ਼ਿਆਨਤ ਕੀਤੀ ਸੀ ਤੇ ਓਹ ਦੋਵੇਂ ਬੰਦੇ ਪ੍ਰਭੂ ਦੇ ਕਸ਼ਟ ਸਮੇਂ ਓਹਨਾਂ ਨੂੰ ਕੋਈ ਲਾਭ ਨਹੀਂ ਦੇ ਸਕੇ ਸਨ[2], ਅਰਥਾਤ ਓਹਨਾਂ ਦੋਹਾਂ ਤੀਵੀਆਂ ਨੂੰ ਇਹ ਕਿਹਾ ਗਿਆ ਸੀ ਕਿ ਨਰਕ-ਗਾਮੀਆਂ ਨਾਲ ਰਲ ਕੇ ਤੁਸੀਂ ਵੀ ਨਰਕ ਵਿਚ ਚਲੀਆਂ ਜਾਓ ।੧੧।

وَضَرَبَ اللّٰهُ مَثَلًا لِّلَّذِيْنَ اٰمَنُوا امْرَاَتَ فِرْعَوْنَ ۘ اِذْ قَالَتْ رَبِّ ابْنِ لِيْ عِنْدَكَ بَيْتًا فِي الْجَنَّةِ وَنَجِّنِيْ مِنْ فِرْعَوْنَ وَعَمَلِهٖ وَنَجِّنِيْ مِنَ الْقَوْمِ الظّٰلِمِيْنَ ۙ⑫

ਅਤੇ ਸ਼ਰਧਾਲੂਆਂ ਦੀ ਹਾਲਤ ਅੱਲਾਹ ਨੇ "ਫ਼ਿਰਾਊਨ" ਦੀ ਪਤਨੀ ਜਿਹੀ ਵਰਣਨ ਕੀਤੀ ਹੈ, ਜਦ ਕਿ ਉਸ ਨੇ ਆਪਣੇ ਸਾਜਨਹਾਰ ਤੇ ਪਾਲਨ-ਹਾਰ ਨੂੰ ਇਹ ਕਿਹਾ ਸੀ ਕਿ ਹੇ ਪ੍ਰਭੂ ? ਤੂੰ ਆਪਣੀ ਹਜ਼ੂਰੀਓਂ ਮੇਰੇ ਲਈ ਇਕ ਘਰ ਸਵਰਗ ਵਿਚ ਬਣਾ ਦੇ। ਅਰਥਾਤ ਮੈਨੂੰ "ਫ਼ਿਰਾਊਨ" ਤੇ ਉਸ ਦੇ ਕੁਕਰਮਾਂ ਤੋਂ ਬਚਾ ਲੈ ਅਤੇ ਇਸੇ ਤਰ੍ਹਾਂ (ਉਸ ਦੀ) ਜ਼ਾਲਮ ਜਾਤੀ ਤੋਂ ਛੁਟਕਾਰਾ ਦੁਆ ਦੇ ।੧੨।

---

[1]ਮੂਲ ਪਾਠ ਵਿਚ ਇਸ ਥਾਂ "ਤਹਿਤ" ਪਦ ਹੈ। ਇਸ ਦਾ ਅਰਥ "ਹੇਠਾਂ" ਜਾਂ "ਅਧੀਨ" ਹੈ, ਪਰ ਅਰਬੀ ਭਾਸ਼ਾ ਦੇ ਮੁਹਾਵਰੇ ਅਨੁਸਾਰ ਤੀਵੀਂ ਦਾ ਮਰਦ ਦੇ ਅਧੀਨ ਹੋਣਾ ਇਹ ਭਾਵ ਰੱਖਦਾ ਹੈ ਕਿ ਉਹ ਉਸ ਦੀ ਪਤਨੀ ਹੈ। ਇਹ ਵੀ ਚੇਤੇ ਰਹੇ ਕਿ ਇਸ ਥਾਂ ਕੁਰਾਨ ਸ਼ਰੀਫ਼ ਨੇ ਇਹ ਨਹੀਂ ਦੱਸਿਆ ਕਿ "ਕਾਨਾਤਾ ਤਾਹਤਾਹੁਮਾ", ਅਰਥਾਤ ਓਹ ਦੋਵੇਂ ਓਹਨਾਂ ਦੋਹਾਂ ਦੇ ਅਧੀਨ ਸਨ; ਸਗੋਂ ਇਹ ਕਿਹਾ ਹੈ ਕਿ ਓਹ ਸਾਡੇ ਦੋ ਬੰਦਿਆਂ ਦੇ ਅਧੀਨ ਸਨ ਤੇ ਜੋ ਪ੍ਰਭੂ ਦਾ ਬੰਦਾ ਹੁੰਦਾ ਹੈ, ਉਹ ਕਿਸੇ ਤੇ ਜ਼ੁਲਮ ਨਹੀਂ ਕੀਤਾ ਕਰਦਾ। ਸੋ ਏਹਨਾਂ ਅੱਖਰਾਂ ਰਾਹੀਂ ਇਹ ਦੱਸਿਆ ਗਿਆ ਹੈ ਕਿ ਭਾਵੇਂ ਓਹ ਤੀਵੀਆਂ "ਨੂਹ" ਤੇ "ਲੂਤ" ਦੇ ਅਧੀਨ ਸਨ, ਪਰ ਫੇਰ ਵੀ ਉਹ ਅਧੀਨਗੀ ਮਜਬੂਰੀ ਜਾਂ ਧੱਕੇ ਦੀ ਨਹੀਂ ਸੀ; ਸਗੋਂ ਇੱਛਾ ਤੇ ਮਰਜ਼ੀ ਨਾਲ ਹੀ ਸੀ।

[2]ਅਰਥਾਤ—ਹਰੇਕ ਮਨੁੱਖ ਨਾਲ ਪ੍ਰਭੂ ਦਾ ਵਰਤਾਉ ਵਖਰਾ ਹੀ ਹੁੰਦਾ ਹੈ। ਜੇ ਕੋਈ ਭਲਾ ਪੁਰਖ ਹੈ, ਤਾਂ ਉਹ ਆਪਣਾ ਹੀ ਭਾਰ ਚੁੱਕ ਸਕਦਾ ਹੈ! ਦੂਜੇ ਦਾ ਭਾਰ ਨਹੀਂ ਚੁੱਕਦਾ। ਕੁਰਾਨ ਸ਼ਰੀਫ਼ ਵਿਚ ਤਾਂ ਅੱਲਾਹ ਨੇ ਇਹ ਵੀ ਸਪਸ਼ਟ ਕਰ ਦਿੱਤਾ ਹੈ ਕਿ ਜੇ ਹਜ਼ਰਤ "ਮੁਹੰਮਦ" ਸਾਹਿਬ ਦੀਆਂ ਪਤਨੀਆਂ ਕੋਈ ਪਾਪ ਕਮਾਉਣਗੀਆਂ ਤਾਂ ਓਹਨਾਂ ਨੂੰ ਦੂਣਾ ਦੰਡ ਦਿੱਤਾ ਜਾਏਗਾ। ਸੋ ਭਲੇ ਪੁਰਖ ਦੀ ਪਤਨੀ ਬਣਨ ਨਾਲ ਕੋਈ ਤੀਵੀਂ ਕਿਸੇ ਰਿਆਇਤ ਦੀ ਅਧਿਕਾਰੀ ਨਹੀਂ ਬਣ ਜਾਂਦੀ; ਸਗੋਂ ਉਸ ਦੀ ਜ਼ਿੰਮੇਵਾਰੀ ਹੋਰ ਵੀ ਵਧ ਜਾਂਦੀ ਹੈ।

وَ مَرْيَمَ ابْنَتَ عِمْرٰنَ الَّتِيْٓ
اَحْصَنَتْ فَرْجَهَا فَنَفَخْنَا فِيْهِ
مِنْ رُّوْحِنَا وَ صَدَّقَتْ بِكَلِمٰتِ رَبِّهَا
وَ كُتُبِهٖ وَ كَانَتْ مِنَ الْقٰنِتِيْنَ ﴿١٣﴾ ع

ਅਤੇ ਇਸੇ ਤਰ੍ਹਾਂ ਅੱਲਾਹ ਨੇ ਸ਼ਰਧਾਲੂਆਂ ਦੀ ਹਾਲਤ "ਮਰੀਅਮ" ਜਿਹੀ ਵੀ ਵਰਣਨ ਕੀਤੀ ਹੈ, ਜੋ "ਇਮਰਾਨ"[1] ਦੀ ਸਪੁੱਤਰੀ ਸੀ, ਜਿਸ ਨੇ ਆਪਣੇ ਜਤਿ ਸਤਿ ਦੀ (ਪੂਰੀ ਪੂਰੀ) ਰਾਖੀ ਕੀਤੀ ਸੀ ਅਤੇ ਅਸੀਂ ਉਸ ਵਿਚ ਆਪਣੀ ਬਾਣੀ ਪਾਈ ਸੀ।[2] ਉਸ ਨੇ ਉਸ ਬਾਣੀ ਦੀ ਵੀ—ਜੋ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਉਸ ਤੇ ਉਤਾਰੀ ਸੀ—ਪੁਸ਼ਟੀ ਕੀਤੀ ਸੀ[3] ਅਤੇ ਉਹ ਉਸ (ਪ੍ਰਭੂ) ਦੀਆਂ ਪੁਸਤਕਾਂ ਤੇ ਵੀ ਸ਼ਰਧਾ ਰੱਖਦੀ ਸੀ[4] ਤੇ (ਇਸ ਤਰ੍ਹਾਂ ਹੁੰਦਿਆਂ ਹੁੰਦਿਆਂ) ਉਸ ਨੇ ਆਗਿਆਕਾਰੀਆਂ ਦੀ ਪਦਵੀ ਪ੍ਰਾਪਤ ਕਰ ਲਈ ਸੀ[5] ।੧੩। (ਰਕੂਅ ੨)

---

[1]ਕਈ ਲੋਕ ਇਹ ਸ਼ੰਕਾ ਕਰਦੇ ਹਨ ਕਿ "ਇਮਰਾਨ" ਤਾਂ ਹਜ਼ਰਤ "ਮੂਸਾ" ਦੇ ਪਿਤਾ ਸਨ ਤੇ ਹਜ਼ਰਤ "ਮਰੀਅਮ" ਓਹਨਾਂ ਤੋਂ ਡੇਢ ਹਜ਼ਾਰ ਵਰ੍ਹੇ ਮਗਰੋਂ ਪੈਦਾ ਹੋਈ ਸੀ। ਇਸ ਤੋਂ ਸਿਧ ਹੁੰਦਾ ਹੈ ਕਿ ਕੁਰਾਨ ਸ਼ਰੀਫ਼ ਦੇ ਉਤਾਰਨ ਵਾਲੇ ਨੂੰ ਇਤਿਹਾਸ ਦਾ ਗਿਆਨ ਨਹੀਂ ਸੀ, ਪਰ ਇਹ ਸ਼ੰਕਾ ਮੂਰਖਤਾ ਤੇ ਨਿਰਭਰ ਰੱਖਦੀ ਹੈ। ਹਜ਼ਰਤ "ਮੁਹੰਮਦ" ਸਾਹਿਬ ਅੱਗੇ ਵੀ ਇਹ ਸ਼ੰਕਾ ਕੀਤੀ ਗਈ ਸੀ। ਆਪ ਨੇ ਇਸ ਦਾ ਇਹ ਉੱਤਰ ਦਿੱਤਾ ਸੀ ਕਿ ਇਹ ਕੋਈ ਅਚੰਭਾ ਨਹੀਂ ਹੈ। ਹਰੇਕ ਜਾਤੀ ਵਿਚ ਇਹ ਰਿਵਾਜ ਹੈ ਕਿ ਓਹ ਆਪਣੇ ਬਜ਼ੁਰਗਾਂ ਦਾ ਨਾਂ ਬਰਕਤ ਵਾਸਤੇ ਆਪਣੇ ਬਾਲਕਾਂ ਨੂੰ ਦਿਆ ਕਰਦੇ ਹਨ। ਸੋ ਜੇ "ਮਰੀਅਮ" ਦੇ ਪਿਤਾ ਦਾ ਨਾਂ ਵੀ ਉਸ ਦੇ ਮਾਪਿਆਂ ਨੇ ਬਰਕਤ ਲਈ "ਇਮਰਾਨ" ਰੱਖ ਦਿੱਤਾ ਹੋਵੇ, ਤਾਂ ਇਹ ਕੋਈ ਅਚੰਭਾ ਨਹੀਂ ਹੈ।

[2]ਕਈ ਲੋਕ ਇਹ ਸਮਝਦੇ ਹਨ ਕਿ "ਮਸੀਹ" ਰੂਹ ਹੈ; ਕਿਉਂਕਿ ਉਹ "ਮਰੀਅਮ" ਦੇ ਢਿਡ ਵਿਚ ਪਾਇਆ ਗਿਆ ਸੀ, ਪਰ ਇਹ ਅਗਿਆਨਤਾ ਦੀ ਗੱਲ ਹੈ। "ਰੂਹ" ਦਾ ਅਰਥ ਜਿਹਾ ਕਿ ਅਸੀਂ ਪਹਿਲਾਂ ਦੱਸ ਆਏ ਹਾਂ, ਬਾਣੀ ਵੀ ਹੈ। ਸੋ ਇਸ ਦਾ ਕੇਵਲ ਇਹ ਭਾਵ ਹੈ ਕਿ ਅਸੀਂ "ਮਰੀਅਮ" ਉੱਤੇ ਆਪਣੀ ਬਾਣੀ ਉਤਾਰੀ ਸੀ, ਅਰਥਾਤ ਉਸੇ ਨੂੰ ਅਕਾਸ਼ ਬਾਣੀ ਦੁਆਰਾ "ਮਸੀਹ" ਦੇ ਜਨਮ ਦੀ ਖ਼ਬਰ ਦਿੱਤੀ ਸੀ।

[3]ਅਰਥਾਤ—ਉਸ ਨੇ ਇਸ ਗੱਲ ਤੇ ਸ਼ਰਧਾ ਧਾਰਨ ਕੀਤੀ ਸੀ ਕਿ ਸੱਚਮੁਚ ਮੈਨੂੰ ਅੱਲਾਹ ਵੱਲੋਂ ਇਕ ਪੁੱਤਰ ਬਖ਼ਸ਼ਿਆ ਜਾਏਗਾ।

[4]ਅਰਥਾਤ—ਹਜ਼ਰਤ "ਈਸਾ" ਜੀ ਬਾਰੇ ਜੋ ਪੇਸ਼ਗੋਈਆਂ ਪੁਰਾਣੀਆਂ ਪੁਸਤਕਾਂ ਵਿਚ ਮਿਲਦੀਆਂ ਸਨ, "ਮਰੀਅਮ" ਕੇਵਲ ਆਪਣੀ ਬਾਣੀ ਦੁਆਰਾ ਹੀ ਓਹਨਾਂ ਦੀ ਸ਼ਰਧਾਲੂ ਨਹੀਂ ਬਣੀ ਸੀ; ਸਗੋਂ ਓਹਨਾਂ ਪੁਸਤਕਾਂ ਦੀਆਂ ਪੇਸ਼ਗੋਈਆਂ ਰਾਹੀਂ ਵੀ ਉਹਨਾਂ ਦੀ ਸ਼ਰਧਾਲੂ ਬਣੀ ਸੀ।

[5]"ਕਾਨਾਤ" ਪਦ ਇਸਤਰੀ ਲਿੰਗ ਹੈ, ਪਰ "ਮਿਨੱਲਕਾਨਤੀਨ" ਵਿਚ "ਕਾਨਾਤ" ਪਦ ਪੁਲਿੰਗ ਵਰਤਿਆ ਗਿਆ ਹੈ। ਇਸ ਦਾ ਭਾਵ ਇਹੋ ਹੈ ਕਿ ਓਹ ਤੀਵੀਂ ਆਗਿਆਕਾਰੀਆਂ ਨਾਲ ਰਲ ਗਈ ਸੀ, ਅਰਥਾਤ ਉਸ ਨੂੰ ਉੱਨਤੀ ਕਰਦਿਆਂ ਕਰਦਿਆਂ ਅੱਲਾਹ ਨੇ ਉਹ ਪਦਵੀ ਦੇ ਦਿੱਤੀ ਸੀ, ਜੋ ਪੂਰਨ ਪੁਰਖਾਂ ਨੂੰ ਪ੍ਰਾਪਤ ਹੁੰਦੀ ਹੈ। ਇਹ ਇਕ ਪੇਸ਼ਗੋਈ ਸੀ ਕਿ ਅੰਤਲੇ ਸਮੇਂ ਵਿਚ ਪ੍ਰਭੂ ਵੱਲੋਂ ਇਕ ਅਜਿਹਾ ਬੰਦਾ ਪਰਗਟ ਹੋਵੇਗਾ, ਜਿਸ ਨੂੰ ਪਹਿਲਾਂ "ਮਰੀਅਮ" ਦਾ ਨਾਂ ਦਿੱਤਾ ਜਾਏਗਾ ਅਤੇ ਫੇਰ ਉੱਨਤੀ ਕਰਦਿਆਂ ਕਰਦਿਆਂ ਉਸ ਨੂੰ "ਈਸਾ" ਦਾ ਨਾਂ ਪ੍ਰਾਪਤ ਹੋ ਜਾਏਗਾ, ਜੋ ਪੂਰਨ ਪੁਰਖ ਸੀ।




# (੬੭) ਸੂਰਤ ਅਲ-ਮੁਲਕ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ ਉਤਰੀ ਸੀ। ਇਸ ਦੀਆਂ ਬਿਸਮਿਲਾ ਸਣੇ ੩੧ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

تَبٰرَكَ الَّذِيْ بِيَدِهِ الْمُلْكُ وَهُوَ عَلٰى كُلِّ شَيْءٍ قَدِيْرُ ②

ਉਹ (ਅੱਲਾਹ) ਵੱਡੀ ਬਰਕਤ ਵਾਲਾ ਹੈ। ਉਸੇ ਦੇ ਹੱਥ ਵਿਚ ਹੀ ਸਾਰੀ ਪਾਤਸ਼ਾਹੀ ਹੈ। ਉਹ ਸਰਬ ਕਲਾ ਸਮਰਥ ਹੈ ।੨।

الَّذِيْ خَلَقَ الْمَوْتَ وَالْحَيٰوةَ لِيَبْلُوَكُمْ اَيُّكُمْ اَحْسَنُ عَمَلًا وَهُوَ الْعَزِيْزُ الْغَفُوْرُ ③

ਉਸੇ ਨੇ ਹੀ ਮਰਨ-ਜੀਵਨ ਹੋਂਦ ਵਿਚ ਆਂਦਾ ਹੈ; ਤਾਂ ਜੁ ਉਸ ਰਾਹੀਂ ਤੁਹਾਡੀ ਪਰਖ ਕਰ ਸਕੇ ਕਿ ਤੁਹਾਡੇ ਵਿੱਚੋਂ ਕਿਹੜਾ ਵਧੇਰੇ ਸ਼ੁਭ ਕਰਮ ਕਰਦਾ ਹੈ। ਉਹ ਵੱਡਾ ਬਲਵਾਨ ਤੇ ਬਖ਼ਸ਼ਣਹਾਰ ਹੈ ।੩।

الَّذِيْ خَلَقَ سَبْعَ سَمٰوٰتٍ طِبَاقًا مَا تَرٰى فِيْ خَلْقِ الرَّحْمٰنِ مِنْ تَفٰوُتٍ فَارْجِعِ الْبَصَرَ هَلْ تَرٰى مِنْ فُطُوْرٍ ④

ਉਸੇ ਨੇ ਹੀ (ਇਸ ਮੰਡਲ ਦੇ) ਸਤ ਅਕਾਸ਼ ਦਰਜੇ ਬਦਰਜੇ ਬਣਾਏ ਹਨ, ਅਰਥਾਤ ਤੂੰ ਦਿਆਲੂ (ਪ੍ਰਭੂ) ਦੀ ਰਚਨਾ ਵਿਚ ਕੋਈ ਊਣਤਾਈ ਨਹੀਂ ਵੇਖ ਸਕਦਾ। ਤੂੰ ਆਪਣੀਆਂ ਨਜ਼ਰਾਂ ਨੂੰ (ਇਧਰ ਓਧਰ) ਫੇਰ ਕੇ ਚੰਗੀ ਤਰ੍ਹਾਂ ਵੇਖ ਲੈ। ਕੀ ਤੈਨੂੰ (ਪ੍ਰਭੂ ਦੀ ਰਚਨਾ ਵਿਚ ਕਿਸੇ ਥਾਂ ਵੀ) ਕੋਈ ਊਣਤਾਈ ਦਿੱਸਦੀ ਹੈ? ।੪।

ثُمَّ ارْجِعِ الْبَصَرَ كَرَّتَيْنِ يَنْقَلِبْ اِلَيْكَ الْبَصَرُ

ਮੁੜ ਮੁੜ ਨਿਗਾਹ ਨੂੰ ਚੱਕਰ ਦੇ। ਉਹ ਓੜਕ ਤੇਰੇ ਵਲ ਹੀ ਲੱਜਿਤ ਹੋ ਕੇ ਪਰਤ ਆਵੇਗੀ ਉਹ

خَاسِئًا وَّهُوَ حَسِيْرٌ ۝٥

ਥੱਕੀ ਹੋਈ ਹੋਵੇਗੀ (ਤੇ ਕੋਈ ਊਣਤਾਈ ਨਹੀਂ ਵੇਖ ਸਕੇਗੀ) ।੫।

وَلَقَدْ زَيَّنَّا السَّمَآءَ الدُّنْيَا بِمَصَابِيْحَ
وَجَعَلْنٰهَا رُجُوْمًا لِّلشَّيٰطِيْنِ وَ اَعْتَدْنَا
لَهُمْ عَذَابَ السَّعِيْرِ ۝٦

ਅਤੇ ਅਸੀਂ ਹੇਠਲੇ ਅਕਾਸ਼ ਨੂੰ ਦੀਵਿਆਂ ਨਾਲ ਸਜਾਵਟ ਦਿੱਤੀ ਹੈ ਤੇ ਏਹਨਾਂ (ਦੀਵਿਆਂ) ਨੂੰ ਸ਼ੈਤਾਨ ਵਾਸਤੇ ਪਥਰਾਉ ਦਾ ਕਾਰਣ ਬਣਾਇਆ ਹੈ, ਅਰਥਾਤ ਅਸੀਂ ਏਹਨਾਂ ( ਸ਼ੈਤਾਨਾਂ ) ਲਈ ਇਕ ਭੜਕਣ ਵਾਲੀ ਅੱਗ ਦਾ ਕਸ਼ਟ ਨੀਅਤ ਕੀਤਾ ਹੋਇਆ ਹੈ ।੬।

وَلِلَّذِيْنَ كَفَرُوْا بِرَبِّهِمْ عَذَابُ جَهَنَّمَ ۗ وَبِئْسَ
الْمَصِيْرُ ۝٧

ਅਰਥਾਤ ਜਿਨ੍ਹਾਂ ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਇਨਕਾਰ ਕੀਤਾ ਹੈ, ਓਹਨਾਂ ਨੂੰ ਨਰਕ ਦਾ ਕਸ਼ਟ ਪੁੱਜੇਗਾ ਅਤੇ ਉਹ ਬਹੁਤ ਹੀ ਭੈੜਾ ਟਿਕਾਣਾ ਹੈ ।੭।

اِذَآ اُلْقُوْا فِيْهَا سَمِعُوْا لَهَا شَهِيْقًا وَّ
هِيَ تَفُوْرُ ۝٨

ਜਦ ਓਹ ਉਸ ਨਰਕ ਵਿਚ ਸੁੱਟੇ ਜਾਣਗੇ, ਤਾਂ ਓਹ ਉਸ ਵਿਚ ਇਕ ਵੱਡੀ ਚੀਕ[1] ਸੁਣਨਗੇ । (ਜਿਵੇਂ ਕਿ ਖੋਤਾ ਹਿਣਕਦਾ ਹੈ) ਅਤੇ ਉਹ (ਨਰਕ) ਵੱਡਾ ਜੋਸ਼ ਮਾਰ ਰਿਹਾ ਹੋਵੇਗਾ ।੮।

تَكَادُ تَمَيَّزُ مِنَ الْغَيْظِ ۗ كُلَّمَآ اُلْقِيَ فِيْهَا فَوْجٌ
سَاَلَهُمْ خَزَنَتُهَآ اَلَمْ يَاْتِكُمْ نَذِيْرٌ ۝٩

ਉਹ ਗੁੱਸੇ ਨਾਲ ਪਾਟਣ ਦੇ ਨੇੜੇ ਹੋਵੇਗਾ । ਜਦ ਵੀ ਉਸ ਵਿਚ ਕੋਈ ਟੋਲੀ ਸੁੱਟੀ ਜਾਏਗੀ, ਤਾਂ ਉਸ (ਨਰਕ) ਦੇ ਦਰੋਗੇ ਓਹਨਾਂ ਤੋਂ ਇਹ ਪੁੱਛਣਗੇ ਕਿ ਕੀ ਤੁਹਾਡੇ ਵਿੱਚੋਂ ਤੁਹਾਡੇ ਵਲ ਕੋਈ ਨਬੀ ਨਹੀਂ ਆਇਆ ਸੀ ?੯।

قَالُوْا بَلٰى قَدْ جَآءَنَا نَذِيْرٌ ۙ فَكَذَّبْنَا وَقُلْنَا مَا

ਓਹ ਇਹ ਕਹਿਣਗੇ ਕਿ ਹਾਂ, ਸਾਡੇ ਵਲ ਨਬੀ (ਤਾਂ) ਜ਼ਰੂਰ ਆਇਆ ਸੀ, ਪਰ ਅਸੀਂ ਉਸ ਦੀ ਨਿੰਦਾ ਕੀਤੀ ਸੀ, ਅਰਥਾਤ ਉਸ ਨੂੰ ਇਹ ਕਿਹਾ ਸੀ ਕਿ ਅੱਲਾਹ ਨੇ ਤੇਰੇ ਤੇ ਕੁਝ ਵੀ ਨਹੀਂ ਉਤਾਰਿਆ ।

---

[1]ਇਸ ਥਾਂ ਮੂਲ ਪਾਠ ਵਿਚ "ਸਮਿਊ ਲਹਾ" ਦੇ ਪਦ ਹਨ ਤੇ "ਲਾਮ" ਮਲਕੀਅਤ ਪਰਗਟ ਕਰਨ ਲਈ ਵਰਤਿਆ ਜਾਂਦਾ ਹੈ । ਇਹੋ ਅਰਥ ਅਸੀਂ ਕੀਤੇ ਹਨ, ਅਰਥਾਤ ਉਹ ਚੀਕ ਨਰਕ ਦੀ ਹੋਵੇਗੀ, ਜਿਸ ਵਿਚ ਗਰਮੀ ਦੀ ਬਹੁਲਤਾ ਦੇ ਕਾਰਣ ਅਵਾਜ਼ਾਂ ਨਿਕਲਦੀਆਂ ਹੋਣਗੀਆਂ; ਜਿਹਾ ਕਿ ਅੱਗ ਤੇਜ਼ ਹੋ ਜਾਏ, ਤਾਂ ਤੰਦੂਰ ਵਿੱਚੋਂ ਅਵਾਜ਼ ਨਿਕਲਣ ਲਗ ਪੈਂਦੀ ਹੈ ।

نَزَّلَ اللّٰهُ مِنْ شَیْءٍ ۚ اِنْ اَنْتُمْ اِلَّا فِیْ ضَلٰلٍ كَبِیْرٍ ۝

ਇਹ ਸਾਰੀ ਤੇਰੀ ਆਪਣੀ ਘਾੜਤ ਹੈ) ਤੁਸੀਂ ਸਪਸ਼ਟ ਕੁਰਾਹੀਏ ਹੋ (ਤੇ ਆਪਣੇ ਵੀਚਾਰਾਂ ਨੂੰ ਹੀ ਅਕਾਸ਼ ਬਾਣੀ ਸਮਝਦੇ ਹੋ) ।੧੦।

وَقَالُوْا لَوْ كُنَّا نَسْمَعُ اَوْ نَعْقِلُ مَا كُنَّا فِیْۤ اَصْحٰبِ السَّعِیْرِ ۝

ਅਤੇ ਓਹ ਇਹ ਵੀ ਕਹਿਣਗੇ ਕਿ ਜੇ ਅਸੀਂ ਸੁਣਨ ਦੀ ਯੋਗਤਾ ਰੱਖਦੇ, ਜਾਂ ਅਕਲ ਤੋਂ ਕੰਮ ਲੈਂਦੇ, ਤਾਂ ਅੱਜ ਕਦੇ ਵੀ ਨਰਕਗਾਮੀ ਨਾ ਬਣਦੇ ।੧੧।

فَاعْتَرَفُوْا بِذَنْۢبِهِمْ ۚ فَسُحْقًا لِّاَصْحٰبِ السَّعِیْرِ ۝

ਸੋ ਓਹਨਾਂ ਨੇ ਆਪਣੇ ਪਾਪਾਂ ਦਾ ਇਕਰਾਰ ਕਰ ਲਿਆ ਸੀ । ਸੋ ਹੇ ਫ਼ਰਿਸ਼ਤਿਓ ! ਨਰਕਗਾਮੀਆਂ ਲਈ ਫਿਟਕਾਰ ਨੀਅਤ ਕਰ ਦਿਓ[1] ।੧੨।

اِنَّ الَّذِیْنَ یَخْشَوْنَ رَبَّهُمْ بِالْغَیْبِ لَهُمْ مَّغْفِرَةٌ وَّاَجْرٌ كَبِیْرٌ ۝

ਬੇਸ਼ੱਕ ਓਹ ਲੋਕ ਜੋ ਆਪਣੇ ਸਾਜਨਹਾਰ ਤੇ ਪਾਲਨ-ਹਾਰ ਤੋਂ ਏਕਾਂਤ ਵਿਚ ਡਰਦੇ ਹਨ, ਓਹਨਾਂ ਨੂੰ ਬਖ਼ਸ਼ਿਸ਼, ਅਰਥਾਤ ਵੱਡਾ ਫਲ ਪ੍ਰਾਪਤ ਹੋਵੇਗਾ ।੧੩।

وَاَسِرُّوْا قَوْلَكُمْ اَوِ اجْهَرُوْا بِهٖ ؕ اِنَّهٗ عَلِیْمٌ بِذَاتِ الصُّدُوْرِ ۝

ਅਤੇ (ਹੇ ਲੋਕੋ ! ਤੁਸੀਂ ਆਪਣੀ ਗੱਲ ਨੂੰ ਲੁਕਾਓ ਜਾਂ ਪਰਗਟ ਕਰੋ, ਉਹ (ਅੱਲਾਹ) ਘਟ ਘਟ ਦਾ ਜਾਣਨਹਾਰ ਹੈ ।੧੪।

اَلَا یَعْلَمُ مَنْ خَلَقَ ؕ وَهُوَ اللَّطِیْفُ الْخَبِیْرُ ۝ ع

ਕੀ ਅਜਿਹਾ ਹੋ ਸਕਦਾ ਹੈ ਕਿ ਜੋ ਰਚਨਹਾਰ ਹੋਵੇ, ਉਹ ਘਟ ਘਟ ਦਾ ਜਾਣਨਹਾਰ ਨਾ ਹੋਵੇ ? ਹਾਲਾਂਕਿ ਉਹ ਗੁਪਤ ਤੋਂ ਗੁਪਤ ਭੇਤਾਂ ਦਾ ਖ਼ਬਰਦਾਰ ਤੇ ਜਾਣਨਹਾਰ ਹੈ ।੧੫। (ਰਕੂਅ ੧)

هُوَ الَّذِیْ جَعَلَ لَكُمُ الْاَرْضَ ذَلُوْلًا فَامْشُوْا فِیْ مَنَاكِبِهَا وَكُلُوْا مِنْ رِّزْقِهٖ ؕ وَاِلَیْهِ النُّشُوْرُ ۝

ਉਸੇ ਨੇ ਹੀ ਧਰਤੀ ਨੂੰ ਤੁਹਾਡੇ ਲਈ ਵੱਸੋਂ ਦੇਣ ਯੋਗ ਬਣਾਇਆ ਹੈ । ਸੋ ਉਸ ਦੀਆਂ ਘਾਟੀਆਂ ਵਿਚ ਜਿਧਰ ਚਾਹੋ ਤੁਰੋ-ਫਿਰੋ, ਅਰਥਾਤ ਉਸ (ਪ੍ਰਭੂ) ਦੇ ਦਿੱਤੇ ਹੋਏ ਰਿਜ਼ਕ ਤੋਂ ਛਕੋ-ਛਕਾਓ । ਅਤੇ ਤੁਸੀਂ ਉਸੇ ਦੇ ਹਜ਼ੂਰ ਹੀ ਪਰਤਾਏ ਜਾਓਗੇ।੧੬।

ਕੀ ਤੁਸੀਂ ਅਰਸ਼ ਤੇ ਰਹਿਣ ਵਾਲੀ ਵਿਅਕਤੀ ਤੋਂ ਇਸ ਗੱਲੋਂ ਬੇਪਰਵਾਹ (ਅਮਨ ਵਿਚ ਆ ਗਏ) ਹੋ

[1]ਕੋਸ਼ ਵਿਚ ਫਿਟਕਾਰ ''ਸੁਹਕਨ'' ਦਾ ਅਰਥ ਹੈ ।

ءَاَمِنْتُمْ مَّنْ فِي السَّمَآءِ اَنْ يَّخْسِفَ بِكُمُ الْاَرْضَ
فَاِذَا هِيَ تَمُوْرُ ﴿١٦﴾

ਕਿ ਉਹ ਤੁਹਾਨੂੰ ਧਰਤੀ ਵਿਚ ਹੀਣਾ ਕਰ ਦੇਵੇ, ਅਰਥਾਤ ਤੁਸੀਂ ਵੇਖ ਲਓ ਕਿ ਉਹ (ਧਰਤੀ) ਚੱਕਰ ਕੱਟ ਰਹੀ ਹੈ ਤੇ ਤੁਸੀਂ ਤਬਾਹੀ ਦੇ ਨੇੜੇ ਹੋ ।੧੭।

اَمْ اَمِنْتُمْ مَّنْ فِي السَّمَآءِ اَنْ يُّرْسِلَ عَلَيْكُمْ حَاصِبًا
فَسَتَعْلَمُوْنَ كَيْفَ نَذِيْرِ ﴿١٧﴾

ਕੀ ਤੁਸੀਂ ਅਰਸ਼ ਤੇ ਰਹਿਣ ਵਾਲੀ ਵਿਅਕਤੀ ਤੋਂ ਇਸ ਗੱਲੋਂ ਬੇਪਰਵਾਹ (ਅਮਨ ਵਿਚ ਆ ਗਏ) ਹੋ ਕਿ ਉਹ ਤੁਹਾਡੇ ਉੱਤੇ ਪੱਥਰਾਂ ਦੀ ਵਰਖਾ ਕਰ ਦੇਵੇ । ਸੋ (ਜਿਸ ਸ਼ਕਲ ਵਿਚ ਵੀ ਮੇਰੀ ਕਰੋਪੀ ਹੋਵੇਗੀ) ਤੁਸੀਂ ਜਾਣ ਲਉਗੇ ਕਿ ਮੇਰਾ ਡਰਾਉਣਾ ਕੇਹਾ ਭਿਆਨਕ ਸੀ ?੧੮।

وَلَقَدْ كَذَّبَ الَّذِيْنَ مِنْ قَبْلِهِمْ فَكَيْفَ كَانَ نَكِيْرِ ﴿١٨﴾

ਅਤੇ ਓਹਨਾਂ ਤੋਂ ਪਹਿਲੇ ਲੋਕਾਂ ਨੇ ਵੀ ਰਸੂਲਾਂ ਦੀ ਨਿੰਦਾ ਕੀਤੀ ਸੀ । ਸੋ ਓਹਨਾਂ ਨੇ ਇਹ ਨਾ ਵੇਖਿਆ ਕਿ ਮੇਰਾ ਕਸ਼ਟ ਕੇਹਾ ਭਿਆਨਕ ਸੀ ? ।੧੯।

اَوَلَمْ يَرَوْا اِلَى الطَّيْرِ فَوْقَهُمْ صٰٓفّٰتٍ وَّيَقْبِضْنَ
مَا يُمْسِكُهُنَّ اِلَّا الرَّحْمٰنُ اِنَّهٗ بِكُلِّ شَيْءٍ بَصِيْرٌ ﴿١٩﴾

ਕੀ ਓਹਨਾਂ ਨੇ ਆਪਣੇ ਉੱਤੇ ਉੱਡਣ ਵਾਲੇ ਪੰਛੀਆਂ ਵਲ ਨਹੀਂ ਵੇਖਿਆ ਸੀ ਕਿ ਓਹ ਪਾਲਾਂ ਬੰਨ੍ਹੀਂ ਉੱਡਦੇ ਹਨ ? ਤੇ ਕਦੇ ਆਪਣੇ ਪਰ ਸਮੇਟ ਲੈਂਦੇ ਹਨ । ਦਿਆਲੂ (ਪ੍ਰਭੂ) ਹੀ ਓਹਨਾਂ ਨੂੰ ਰੋਕਦਾ ਹੈ[1] । ਉਹ ਹਰੇਕ ਦਾ ਵੱਡਾ ਵੇਖਣਹਾਰ ਹੈ ।੨੦।

اَمَّنْ هٰذَا الَّذِيْ هُوَ جُنْدٌ لَّكُمْ يَنْصُرُكُمْ مِّنْ
دُوْنِ الرَّحْمٰنِ اِنِ الْكٰفِرُوْنَ اِلَّا فِيْ غُرُوْرٍ ﴿٢٠﴾

ਕੀ ਓਹ ਲੋਕ ਜੋ ਤੁਹਾਡਾ ਦਲ ਕਹਾਉਂਦੇ ਹਨ । ਦਿਆਲੂ (ਪ੍ਰਭੂ) ਦੇ ਟਾਕਰੇ ਤੇ ਤੁਹਾਡੀ ਸਹਾਇਤਾ ਕਰ ਸਕਣਗੇ ? ਇਨਕਾਰੀ ਤਾਂ ਕੇਵਲ ਟਪਲੇ ਵਿਚ ਹੀ ਫਸੇ ਹੋਏ ਹਨ ।੨੧।

اَمَّنْ هٰذَا الَّذِيْ يَرْزُقُكُمْ اِنْ اَمْسَكَ رِزْقَهٗ
بَلْ لَّجُّوْا فِيْ عُتُوٍّ وَّنُفُوْرٍ ﴿٢١﴾

ਕੀ ਉਹ ਵਿਅਕਤੀ ਜੋ ਤੁਹਾਨੂੰ ਰਿਜ਼ਕ ਦਿੰਦੀ ਹੈ, ਜੇ ਆਪਣੇ ਰਿਜ਼ਕ ਨੂੰ ਰੋਕ ਲਏ, ਤਾਂ ਕੌਣ ਹੈ, ਜੋ ਤੁਹਾਨੂੰ ਰਿਜ਼ਕ ਦੇ ਸਕਦਾ ਹੈ) ਅਸਲੀਅਤ ਇਹ ਹੈ ਕਿ ਓਹ ਘੁਮੰਡ ਤੇ ਸੱਚਾਈ ਤੋਂ ਦੂਰ ਨੱਸਣ ਦੀ ਆਦਤ ਵਿਚ ਬਹੁਤ ਵਧ ਗਏ ਹਨ ।੨੨।

---

[1] ਅਰਥਾਤ—ਭੁਚਾਲਾਂ ਤੇ ਰੋਗਾਂ ਤੋਂ ਉਸ ਨੇ ਤੁਹਾਨੂੰ ਬਚਾਇਆ ਹੋਇਆ ਹੈ । ਨਹੀਂ ਤਾਂ, ਅਕਾਸ਼ ਤੇ ਉੱਡਦੇ ਪੰਛੀ ਇਸ ਦੀ ਉਡੀਕ ਕਰ ਰਹੇ ਹਨ ਕਿ ਤੁਹਾਡੇ ਉੱਤੇ ਕਸ਼ਟ ਆਏ ਤੇ ਓਹ ਝਪੱਟੇ ਮਾਰ ਮਾਰ ਕੇ ਤੁਹਾਡੀਆਂ ਲਾਸ਼ਾਂ ਦਾ ਮਾਸ ਨੋਚਣ ।

أَفَمَن يَمْشِي مُكِبًّا عَلَىٰ وَجْهِهِ أَهْدَىٰ أَمَّن يَمْشِي سَوِيًّا عَلَىٰ صِرَاطٍ مُّسْتَقِيمٍ ۝

ਕੀ ਉਹ ਪ੍ਰਾਣੀ ਜੋ ਆਪਣੇ ਮੂੰਹ ਦੇ ਭਾਰ ਪੁੱਠਾ ਤੁਰਦਾ ਹੈ, ਉਸ ਜਿਹਾ ਹੋ ਸਕਦਾ ਹੈ, ਜੋ ਸੁਮਾਰਗ ਵਲ ਲਗਾ ਹੋਇਆ ਹੈ ਤੇ ਸਿੱਧੇ ਰਾਹ ਤੇ ਜਾ ਰਿਹਾ ਹੈ ? ।੨੩।

قُلْ هُوَ الَّذِي أَنشَأَكُمْ وَجَعَلَ لَكُمُ السَّمْعَ وَالْأَبْصَارَ وَالْأَفْئِدَةَ ۖ قَلِيلًا مَّا تَشْكُرُونَ ۝

ਤੂੰ (ਸਾਰਿਆਂ ਨੂੰ) ਇਹ ਕਹਿ ਦੇ ਕਿ ਉਹ ਅੱਲਾਹ ਹੀ ਹੈ, ਜਿਸ ਨੇ ਤੁਹਾਨੂੰ ਸਾਜਿਆ ਹੈ ਤੇ ਤੁਹਾਡੇ ਵਾਸਤੇ ਕੰਨ, ਅੱਖਾਂ ਤੇ ਦਿਲ ਬਣਾਏ ਹਨ, ਪਰ ਤੁਸੀਂ ਉੱਕਾ ਹੀ ਸ਼ੁਕਰ ਨਹੀਂ ਕਰਦੇ ।੨੪।

قُلْ هُوَ الَّذِي ذَرَأَكُمْ فِي الْأَرْضِ وَإِلَيْهِ تُحْشَرُونَ ۝

ਤੂੰ ਇਹ ਵੀ ਕਹਿ ਦੇ ਕਿ ਉਸੇ ਨੇ ਹੀ ਧਰਤੀ ਸਾਜੀ ਹੈ ਤੇ ਤੁਸੀਂ ਮੁੜ ਸੁਰਜੀਤ ਕਰ ਕੇ ਉਸੇ ਦੇ ਹਜ਼ੂਰ ਹੀ ਪਰਤਾਏ ਜਾਉਗੇ ।੨੫।

وَيَقُولُونَ مَتَىٰ هَٰذَا الْوَعْدُ إِن كُنتُمْ صَادِقِينَ ۝

ਓਹ ਇਹ ਕਹਿੰਦੇ ਹਨ ਕਿ ਜੇ ਤੁਸੀਂ ਸੱਚੇ ਹੋ, ਤਾਂ ਇਹ ਬਚਨ ਕਦ ਪੂਰਾ ਹੋਵੇਗਾ ? ।੨੬।

قُلْ إِنَّمَا الْعِلْمُ عِندَ اللَّهِ وَإِنَّمَا أَنَا نَذِيرٌ مُّبِينٌ ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਉਸ ਦਾ ਪਤਾ ਕੇਵਲ ਅੱਲਾਹ ਨੂੰ ਹੀ ਹੈ। ਮੈਂ ਤਾਂ ਕੇਵਲ ਇਕ ਵਿਸਥਾਰ ਨਾਲ ਡਰਾਉਣ ਵਾਲਾ (ਰਸੂਲ) ਹੀ ਹਾਂ ।੨੭।

فَلَمَّا رَأَوْهُ زُلْفَةً سِيئَتْ وُجُوهُ الَّذِينَ كَفَرُوا وَقِيلَ هَٰذَا الَّذِي كُنتُم بِهِ تَدَّعُونَ ۝

ਜਦ ਓਹ ਉਸ (ਨੀਅਤ ਕਸ਼ਟ) ਨੂੰ ਨੇੜੇ ਆਉਂਦਾ ਵੇਖਣਗੇ, ਤਾਂ ਇਨਕਾਰੀਆਂ ਦੇ ਚਿਹਰੇ ਵਿਗੜ ਜਾਣਗੇ, ਅਰਥਾਤ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਏਹੋ ਉਹ ਚੀਜ਼ ਹੈ, ਜਿਸ ਨੂੰ ਤੁਸੀਂ ਮੁੜ ਮੁੜ ਸੱਦ ਰਹੇ ਸੀ ।੨੮।

قُلْ أَرَأَيْتُمْ إِنْ أَهْلَكَنِيَ اللَّهُ وَمَن مَّعِيَ أَوْ رَحِمَنَا فَمَن يُجِيرُ الْكَافِرِينَ مِنْ عَذَابٍ أَلِيمٍ ۝

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਨੂੰ ਦੱਸੋ ਤਾਂ ਸਹੀ ਕਿ ਜੇ ਅੱਲਾਹ ਮੈਨੂੰ ਤੇ ਮੇਰੇ ਸਾਥੀਆਂ ਨੂੰ ਨਸ਼ਟ ਕਰ ਦੇਵੇ, ਜਾਂ ਸਾਡੇ ਉੱਤੇ ਮਿਹਰ ਕਰ ਦੇਵੇ,

قُلْ هُوَ الرَّحْمٰنُ اٰمَنَّا بِهٖ وَعَلَيْهِ تَوَكَّلْنَا ۚ فَسَتَعْلَمُوْنَ مَنْ هُوَ فِيْ ضَلٰلٍ مُّبِيْنٍ ۝

قُلْ اَرَءَيْتُمْ اِنْ اَصْبَحَ مَآؤُكُمْ غَوْرًا فَمَنْ يَّاْتِيْكُمْ بِمَآءٍ مَّعِيْنٍ ۝ ع

ਤਾਂ ਵੀ ਇਨਕਾਰੀਆਂ[1] ਨੂੰ ਘੋਰ ਕਸ਼ਟ ਤੋਂ ਕੌਣ ਬਚਾਂ ਸਕਦਾ ਹੈ ? ।੨੯।

ਤੂੰ ਉਹਨਾਂ ਨੂੰ ਇਹ ਕਹਿ ਦੇ ਕਿ ਦਿਆਲੂ ਪ੍ਰਭੂ ਤੋਂ ਛੁੱਟ ਕੋਈ (ਇਸ਼ਟ) ਨਹੀਂ ਹੈ। ਅਸੀਂ ਉਸੇ ਦੇ ਸ਼ਰਧਾਲੂ ਹਾਂ ਅਤੇ ਸਾਨੂੰ ਉਸੇ ਤੇ ਹੀ ਭਰੋਸਾ ਹੈ। ਸੋ ਤੁਹਾਨੂੰ ਛੇਤੀ ਹੀ ਇਹ ਪਤਾ ਲਗ ਜਾਏਗਾ ਕਿ ਕੌਣ ਸਪਸ਼ਟ ਕੁਰਾਹੀਆ ਹੈ ।੩੦।

ਤੂੰ ਇਹ ਵੀ ਆਖ ਕਿ ਮੈਨੂੰ ਦੱਸੋ ਤਾਂ ਸਹੀ ਕਿ ਜੇ ਤੁਹਾਡਾ ਪਾਣੀ ਧਰਤੀ ਵਿਚ ਸੁਕ ਜਾਏ, ਤਾਂ ਵਗਣ ਵਾਲਾ ਪਾਣੀ ਅੱਲਾਹ ਤੋਂ ਛੁੱਟ ਕੌਣ ਤੁਹਾਡੇ ਲਈ ਲਿਆ ਸਕਦਾ ਹੈ ? ।੩੧। (ਰਕੂਅ ੨)

[1]ਅਰਥਾਤ—ਸਾਡੇ ਮਰਣ ਮਗਰੋਂ ਵੀ ਇਨਕਾਰੀਆਂ ਤੇ ਕਸ਼ਟ ਆਇਆ, ਤਾਂ ਸਾਡੇ ਮਰਣ ਦਾ ਉਹਨਾਂ ਨੂੰ ਕੀ ਲਾਭ ਪੁੱਜੇਗਾ ?

[2]ਇਕ ਰੂਸੀ ਪ੍ਰੋਫ਼ੈਸਰ ਜੋ ਐਟਮੀ ਤਜਰਬਿਆਂ ਤੇ ਨੀਅਤ ਸੀ। ਇਕ ਵਾਰ ਮੈਨੂੰ ਮਿਲਣ ਲਈ ਆਇਆ ਸੀ। ਮੈਂ ਉਸ ਤੇ ਏਹੋ ਪ੍ਰਸ਼ਨ ਕੀਤਾ ਸੀ ਕਿ ਅਮਰੀਕਾ ਨੇ ਵੀ ਐਟਮ ਬੰਬ ਬਣਾਏ ਹਨ ਤੇ ਰੂਸੀ ਵੀ ਬਣਾ ਰਹੇ ਹੋ। ਇਸ ਨਾਲ ਦੋਹਾਂ ਜਾਤੀਆਂ ਨੂੰ ਕੀ ਲਾਭ ਪੁੱਜਿਆ ਹੈ ? ਜੇ ਅਮਰੀਕਾ ਨੇ ਰੂਸ ਨੂੰ ਨਸ਼ਟ ਕਰ ਦਿੱਤਾ, ਜਾਂ ਰੂਸ ਨੇ ਅਮਰੀਕਾ ਨੂੰ ਤਬਾਹ ਕਰ ਦਿੱਤਾ ਤਾਂ ਇਸ ਨਾਲ ਦੋਹਾਂ ਵਿਚੋਂ ਕਿਸੇ ਨੂੰ ਕੀ ਖ਼ੁਸ਼ੀ ਹੋ ਸਕਦੀ ਹੈ ? ਉਸ ਨੇ ਏਹੋ ਉੱਤਰ ਦਿੱਤਾ ਸੀ ਕਿ ਅਸੀਂ ਜਤਨ ਕਰ ਰਹੇ ਹਾਂ ਕਿ ਬੰਬਾਂ ਦੀ ਵਰਤੋਂ ਨਾ ਕੀਤੀ ਜਾਵੇ। ਹੋਰ ਕੁਝ ਨਹੀਂ ਕੀਤਾ ਜਾ ਸਕਦਾ।




# (੬੮) ਸੂਰਤ ਅਲ-ਕਲਮ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੩ ਆਇਤਾਂ ਤੇ ੨ ਰਕੂਅ ਹਨ। }

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

بِسْمِ اللّٰهِ الرَّحْمٰنِ الرَّحِيْمِ ①

ਅਸੀਂ ਕਲਮ ਤੇ ਦੁਆਤ ਨੂੰ ਅਤੇ ਉਸ ਨੂੰ ਜੋ ਕੁਝ ਓਹਨਾਂ ਨਾਲ ਲਿਖਿਆ ਜਾਂਦਾ ਹੈ, ਗਵਾਹੀ ਵਜੋਂ ਪੇਸ਼ ਕਰਦੇ ਹਾਂ[1] ਤੇ ਇਹ ਕਹਿੰਦੇ ਹਾਂ ।੨।

نٓ وَالْقَلَمِ وَمَا يَسْطُرُوْنَ ②

ਕਿ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਕਿਰਪਾ ਨਾਲ ਸੁਦਾਈ ਨਹੀਂ ਹੈਂ ।੩।

مَآ اَنْتَ بِنِعْمَةِ رَبِّكَ بِمَجْنُوْنٍ ③

ਅਰਥਾਤ ਤੈਨੂੰ (ਪ੍ਰਭੂ ਵੱਲੋਂ[2]) ਇਕ ਅਜਿਹਾ ਵਟਾਂਦਰਾ ਮਿਲੇਗਾ, ਜੋ ਕਦੇ ਵੀ ਨਹੀਂ ਮੁੱਕੇਗਾ ।੪।

وَاِنَّ لَكَ لَاَجْرًا غَيْرَ مَمْنُوْنٍ ④

(ਇਸ ਤੋਂ ਛੁੱਟ ਅਸੀਂ ਇਹ ਵੀ ਗਵਾਹੀ ਪੇਸ਼ ਕਰਦੇ ਹਾਂ ਕਿ) ਤੂੰ (ਤੇਰੀ ਕਥਨੀ ਤੇ ਤੇਰੀ ਕਰਣੀ)

وَاِنَّكَ لَعَلٰى خُلُقٍ عَظِيْمٍ ⑤

---

[1]ਕੁਰਾਨ ਸ਼ਰੀਫ਼ ਵਿਚ ਜਿੰਨੀਆਂ ਵੀ ਕਸਮਾਂ ਵਰਣਨ ਹਨ, ਓਹ ਵਾਸਤਵ ਵਿਚ ਓਹਨਾਂ ਚੀਜ਼ਾਂ ਦੀ ਗਵਾਹੀ ਪੇਸ਼ ਕਰਨ ਲਈ ਹਨ। ਇੱਥੇ ਵੀ ਏਹੋ ਹੀ ਭਾਵ ਹੈ, ਅਰਥਾਤ ਅੱਲਾਹ ਨੇ ਇਹ ਫ਼ਰਮਾਇਆ ਹੈ ਕਿ ਕਲਮ ਤੇ ਦੁਆਤ ਤੇ ਸਾਰੀ ਲਿਖਤ ਜੋ ਏਹਨਾਂ ਨਾਲ ਲਿਖੀ ਜਾਂਦੀ ਹੈ, ਇਸ ਗੱਲ ਦੀ ਗਵਾਹੀ ਦੇ ਰਹੀ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਸੁਦਾਈ ਨਹੀਂ ਸਨ।

[2]ਇਹ ਦੂਜੀ ਗਵਾਹੀ ਦਿੱਤੀ ਹੈ। ਸੁਦਾਈ ਦੇ ਕਰਮ ਤਾਂ ਕਿਸੇ ਵਟਾਂਦਰੇ ਦੇ ਅਧਿਕਾਰੀ ਨਹੀਂ ਹੁੰਦੇ, ਪਰ ਹਜ਼ਰਤ "ਮੁਹੰਮਦ" ਸਾਹਿਬ ਨੂੰ ਤਾਂ ਉਹ ਵਟਾਂਦਰਾ ਮਿਲੇਗਾ, ਜੋ ਕਿਆਮਤ ਤਕ ਜਾਰੀ ਰਹੇਗਾ ਤੇ ਕਦੇ ਨਹੀਂ ਘਟੇਗਾ, ਅਰਥਾਤ ਜੇ ਕਦੇ ਮੁਸਲਮਾਨਾਂ ਦੀ ਕਮਜ਼ੋਰੀ ਸਦਕਾ ਕੋਈ ਰੋਕ ਪੈਂਦੀ ਦਿੱਸੀ, ਤਾਂ ਅੱਲਾਹ ਹਜ਼ਰਤ "ਮੁਹੰਮਦ" ਸਾਹਿਬ ਦੇ ਅਜੇਹੇ ਜਾਨਸ਼ੀਨ ਖੜੇ ਕਰਦਾ ਰਹੇਗਾ, ਜੋ ਮੁੜ ਨਵੇਂ ਸਿਰਿਓਂ ਇਸਲਾਮ ਦਾ ਝੰਡਾ ਉੱਚਾ ਕਰਦੇ ਰਹਿਣਗੇ।

فَسَتُبْصِرُ وَيُبْصِرُونَ ٥

ਅਤਿ ਉੱਚੇ ਦਰਜੇ ਦੇ[1] ਸਦਾਚਾਰ ਤੇ ਨਿਰਭਰ ਹੈਂ ।੫। ਸੋ ਛੇਤੀ ਹੀ ਓਹ ਇਹ ਵੇਖ ਲੈਣਗੇ ਕਿ ਅੱਲਾਹ ਦੀ[2] ਸਹਾਇਤਾ ਤੋਂ ਤੂੰ ਕੰਗਾ ਰਹਿੰਦਾ ਹੈਂ ਕਿ ਓਹ ਰਹਿੰਦੇ ਹਨ) ।੬।

بِأَييِّكُمُ الْمَفْتُونُ ٦

ਅਰਥਾਤ ਓਹਨਾਂ ਨੂੰ ਇਹ ਪਤਾ ਲਗ ਜਾਏਗਾ ਕਿ ਤੁਹਾਡੇ ਦੋਹਾਂ ਵਿੱਚੋਂ ਕੌਣ ਕੁਰਾਹੀਆ ਹੈ ? ।੭।

إِنَّ رَبَّكَ هُوَ أَعْلَمُ بِمَنْ ضَلَّ عَنْ سَبِيلِهِ وَهُوَ أَعْلَمُ بِالْمُهْتَدِينَ ٧

ਤੇਰਾ ਸਾਜਨਹਾਰ ਤੇ ਪਾਲਨਹਾਰ ਉਸ ਨੂੰ ਚੰਗੀ ਤਰ੍ਹਾਂ ਜਾਣਦਾ ਹੈ ਕਿ ਜੋ ਉਸ ਦੇ ਮਾਰਗ ਤੋਂ ਭਟਕ ਗਿਆ ਹੈ ਤੇ ਉਸ ਦਾ ਵੀ ਜਾਣਨਹਾਰ ਹ, ਜੋ ਸੁਮਾਰਗ ਤੇ ਚੱਲਣ ਵਾਲਿਆਂ ਨਾਲ ਰਲ ਗਏ ਹਨ ।੮।

فَلَا تُطِعِ الْمُكَذِّبِينَ ٨

(ਅਰਥਾਤ ਜਦ ਤੂੰ ਅੱਲਾਹ ਦੇ ਮਾਰਗ ਉੱਤੇ ਚਲ ਰਿਹਾ ਹੈਂ ਤੇ ਤੇਰੇ ਨਿੰਦਕ ਨਸ਼ਟ ਹੋਣ ਵਾਲੇ ਹਨ, ਤਾਂ) ਤੂੰ ਓਹਨਾਂ ਨਿੰਦਕਾਂ ਦੀ ਕੋਈ ਗੱਲ ਨਾ ਮੰਨ ।੯।

وَدُّوا لَوْ تُدْهِنُ فَيُدْهِنُونَ ٩

ਏਹ (ਨਿੰਦਕ) ਇਹ ਆਸ ਰੱਖਦੇ ਹਨ ਕਿ ਤੂੰ ਆਪਣੇ ਮਤਿ ਵਿਚ ਕੁਝ ਢਿੱਲਾ ਹੋ ਜਾਵੇਂ ਤੇ ਓਹ ਵੀ ਢਿੱਲੇ ਹੋ ਜਾਣ ।੧੦।

وَلَا تُطِعْ كُلَّ حَلَّافٍ مَهِينٍ ١٠

ਹਰੇਕ ਉਹ ਪ੍ਰਾਣੀ ਜੋ ਕਸਮਾਂ ਖਾਂਦਾ ਹੈ, (ਪਰ ਅੱਲਾਹ ਵੱਲੋਂ ਉਸ ਨੂੰ ਕੋਈ ਸਹਾਇਤਾ ਨਹੀਂ ਮਿਲਦੀ), ਉਹ (ਹੀਣੇ ਦਾ) ਹੀਣਾ (ਰਹਿੰਦਾ) ਹੈ[3] ।੧੧।

---

[1]ਇਹ ਤੀਜੀ ਗਵਾਹੀ ਆਪ ਦੇ ਸੁਦਾਈ ਨਾ ਹੋਣ ਦੀ ਹੈ; ਕਿਉਂਕਿ ਸੁਦਾਈ ਤਾਂ ਨਿਕੰਮੇ ਕੰਮ ਕੀਤਾ ਕਰਦੇ ਹਨ, ਪਰ ਹਜ਼ਰਤ "ਮੁਹੰਮਦ" ਸਾਹਿਬ ਤਾਂ ਵੱਡੇ ਸਦਾਚਾਰੀ ਹਨ। ਫੇਰ ਏਹਨਾਂ ਨੂੰ ਸੁਦਾਈ ਕਿਵੇਂ ਕਿਹਾ ਜਾਂਦਾ ਹੈ ?

[2]ਇਹ ਚੌਥੀ ਗਵਾਹੀ ਹੈ ਕਿ ਆਪ ਸੁਦਾਈ ਨਹੀਂ ਹਨ; ਕਿਉਂਕਿ ਸੁਦਾਈਆਂ ਨੂੰ ਕਦੇ ਪ੍ਰਭੂ ਦੀ ਸਹਾਇਤਾ ਨਹੀਂ ਮਿਲਿਆ ਕਰਦੀ। ਸੋ ਜੇ ਹਜ਼ਰਤ "ਮੁਹੰਮਦ" ਸਾਹਿਬ ਦਾ ਅੰਤ ਅਜਿਹਾ ਹੋਇਆ ਕਿ ਆਪਣਿਆਂ ਤੇ ਬੇਗਾਨਿਆਂ ਨੇ ਉਸ ਨੂੰ ਵੱਡਾ ਸ਼ਾਨਦਾਰ ਕਿਹਾ ਹੈ, ਤਾਂ ਉਸ ਨੂੰ ਸੁਦਾਈ ਕਹਿਣ ਵਾਲਾ ਆਪ ਸੁਦਾਈ ਹੋਵੇਗਾ।

[3]ਅਰਥਾਤ—ਗਵਾਹੀ ਦਾ ਢੰਗ ਅਕਲ ਤੇ ਸ਼ਰੀਅਤ ਨੇ ਨੀਅਤ ਕਰ ਦਿੱਤਾ ਹੈ। ਜੋ ਪ੍ਰਾਣੀ ਅਕਲ ਦੇ ਉਲਟ ਆਪਣੀ ਗੱਲ ਨੂੰ ਸੱਚਾ ਪਰਗਟ ਕਰਨ ਲਈ ਕਸਮਾਂ ਚੁੱਕਦਾ ਹੈ, ਅੱਲਾਹ ਉਸ ਨੂੰ ਹੀਣਾ ਹੀ ਕਰਦਾ ਜਾਂਦਾ ਹੈ, ਉਹ ਭਾਵੇਂ ਲੱਖ ਕਸਮਾਂ ਚੁੱਕੇ, ਉਸ ਦੀ ਗੱਲ ਨਹੀਂ ਮੰਨਣੀ ਚਾਹੀਦੀ।

هَمَّازٍ مَّشَّآءٍۭ بِنَمِيمٍ ﴿١٢﴾

ਅਰਥਾਤ ਜੋ ਔਗੁਣ ਚਿਤਾਰਨ ਵਾਲਾ ਤੇ ਚੁਗਲ-ਖੋਰ ਹੈ ।੧੨।

مَّنَّاعٍ لِّلْخَيْرِ مُعْتَدٍ أَثِيمٍ ﴿١٣﴾

ਅਤੇ ਜੋ ਲੋਕਾਂ ਨੂੰ ਭਲਾਈ ਤੋਂ ਰੋਕਦਾ ਰਹਿੰਦਾ ਹੈ ਅਤੇ ਹੱਦੋਂ ਟੱਪਣ ਵਾਲਾ ਪਾਪੀ ਹੈ ।੧੩।

عُتُلٍّۭ بَعْدَ ذَٰلِكَ زَنِيمٍ ﴿١٤﴾

ਅਤੇ ਜੋ ਮੂੰਹ ਫਟ ਹੈ ਤੇ[1] ਅੱਲਾਹ ਦਾ ਬੰਦਾ ਹੋ ਕੇ ਸ਼ੈਤਾਨ ਨਾਲ ਸੰਬੰਧ ਜੋੜਦਾ ਹੈ[2] ।੧੪।

أَن كَانَ ذَا مَالٍ وَبَنِينَ ﴿١٥﴾

ਕੇਵਲ ਇਸ ਲਈ ਕਿ ਉਹ ਵੱਡਾ ਧਨਾਢ ਹੈ ਅਤੇ ਉਸ ਦੀ ਸੰਤਾਨ ਤੇ ਸਾਥੀ ਵਧੇਰੇ ਹਨ ।੧੫।

إِذَا تُتْلَىٰ عَلَيْهِ ءَايَـٰتُنَا قَالَ أَسَـٰطِيرُ ٱلْأَوَّلِينَ ﴿١٦﴾

ਜਦ ਉਸ ਦੇ ਸਾਮ੍ਹਣੇ ਸਾਡੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ, ਤਾਂ ਓਹ ਇਹ ਕਹਿੰਦਾ ਹੈ ਕਿ ਇਹ ਤਾਂ ਬੀਤ ਚੁੱਕੇ ਲੋਕਾਂ ਦੀਆਂ ਕਹਾਣੀਆਂ ਹਨ ।੧੬।

سَنَسِمُهُۥ عَلَى ٱلْخُرْطُومِ ﴿١٧﴾

ਅਸੀਂ ਛੇਤੀ ਹੀ ਉਸ ਦੇ ਨਕ ਨੂੰ ਦਾਗ ਦਿਆਂਗੇ, (ਅਰਥਾਤ ਉਸ ਨੂੰ ਆਪਣੀ ਸਹਾਇਤਾ ਤੋਂ ਕੋਰਾ ਕਰ ਦਿਆਂਗੇ) ।੧੭।

إِنَّا بَلَوْنَـٰهُمْ كَمَا بَلَوْنَآ أَصْحَـٰبَ ٱلْجَنَّةِ إِذْ أَقْسَمُوا۟

ਅਸੀਂ ਓਹਨਾਂ ਵੈਰੀਆਂ ਦੀ ਉਸੇ ਤਰ੍ਹਾਂ ਹੀ ਪਰਖ ਕੀਤੀ ਹੈ, ਜਿਵੇਂ ਕਿ ਓਹਨਾਂ ਬਾਗਾਂ ਵਾਲੇ[3] ਲੋਕਾਂ

---

[1]ਇਸ ਥਾਂ ਮੂਲ ਪਾਠ ਵਿਚ "ਉਤੁੱਲਿਨ" ਪਦ ਹੈ ਤੇ ਕੋਸ਼ ਵਿਚ ਇਸ ਦਾ ਅਰਥ ਦੁਰਬਚਨ ਬੋਲਣ ਵਾਲਾ ਮੂੰਹ ਫਟ ਲਿਖੇ ਹਨ। ਅਸੀਂ ਇਸ ਥਾਂ ਮੂੰਹ ਫਟ ਅਰਥ ਕੀਤਾ ਹੈ ।

[2]ਮੂਲ ਪਾਠ ਵਿਚ ਇਸ ਥਾਂ "ਜਨੀਮਿਨ" ਪਦ ਹੈ। ਇਸ ਦਾ ਅਰਥ ਇਹ ਹੈ ਕਿ ਕੋਈ ਪ੍ਰਾਣੀ ਕਿਸੇ ਜਾਤੀ ਨਾਲ ਸੰਬੰਧ ਤਾਂ ਨਹੀਂ ਰੱਖਦਾ, ਪਰ ਆਪਣੇ ਆਪ ਨੂੰ ਉਸ ਨਾਲ ਸੰਬੰਧਤ ਪਰਗਟ ਕਰਦਾ ਹੈ। ਅਸੀਂ ਇਸ ਥਾਂ ਇਸ ਦਾ ਅਰਥ ਇਹ ਕੀਤਾ ਹੈ ਕਿ ਉਹ ਅੱਲਾਹ ਦਾ ਬੰਦਾ ਹੋ ਕੇ "ਸ਼ੈਤਾਨ" ਨਾਲ ਸੰਬੰਧ ਰੱਖਦਾ ਹੈ, ਅਰਥਾਤ ਉਹ ਹੈ ਤਾਂ ਅੱਲਾਹ ਦਾ ਬੰਦਾ, ਪਰ ਆਪਣੇ ਆਪ ਨੂੰ ਮੂਰਤੀਆਂ ਦਾ ਪੁਜਾਰੀ ਪਰਗਟ ਕਰਦਾ ਹੈ

[3]ਇਸ ਥਾਂ ਬਾਗ ਵਾਲੇ ਲੋਕਾਂ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਤੇ ਉਹਨਾਂ ਦੇ "ਮੱਕੇ" ਵਾਸੀ ਸਾਕ-ਸੰਬੰਧੀ ਹਨ, ਜਿਨ੍ਹਾਂ ਵਾਸਤੇ ਅੱਲਾਹ ਨੇ ਕੁਰਾਨ ਸ਼ਰੀਫ਼ ਰੂਪੀ ਬਾਗ ਉਤਾਰਿਆ ਸੀ, ਪਰ ਓਹਨਾਂ ਨੇ ਇਸ ਤੋਂ ਲਾਭ ਪ੍ਰਾਪਤ ਕਰਨ ਦੀ ਥਾਂ ਦੂਜੇ ਲੋਕਾਂ ਨੂੰ ਵੀ ਇਸ ਪਾਸੇ ਆਉਣ ਤੋਂ ਰੋਕਣ ਦੇ ਜਤਨ ਕਰਨੇ ਸ਼ੁਰੂ ਕੀਤੇ ਸਨ, ਅਰਥਾਤ ਆਪਸ ਵਿਚ ਇਹ ਸੰਧੀ-ਪੱਤਰ ਕੀਤਾ ਸੀ ਕਿ ਅਜਿਹੇ ਸਮੇਂ ਇਸ ਬਾਗ ਵਿਚ ਜਾਓ ਕਿ ਜਦ ਕੋਈ ਹੋਰ ਆਉਣ ਵਾਲਾ ਨਾ ਹੋਵੇ। ਏਹੋ ਹੀ "ਮੱਕੇ" ਵਾਸੀ ਕਰਦੇ ਸਨ, ਅਰਥਾਤ ਜੋ ਬੰਦਾ ਆਪਾਦੀਆਂ ਗੱਲੋ ਸੁਣਨ ਲਈ ਆਉਂਦਾ ਸੀ, ਉਸ ਦੇ ਕੰਨਾਂ ਵਿਚ ਰੂੰ ਭਰ ਦਿੰਦੇ ਸਨ, ਜਾਂ ਆਪ ਜਿਸ ਵੇਲੇ ਗੱਲਾਂ ਕਰਦੇ ਸਨ, ਤਾਂ ਓਹ ਰੌਲਾ ਪਾ ਦਿਆ→

لَيَصْرِمُنَّهَا مُصْبِحِينَ ۝١٨

ਦੀ ਪਰਖ ਕੀਤੀ ਸੀ, ਜਿਨ੍ਹਾਂ ਪਰਸਪਰ ਕਸਮਾਂ ਚੁੱਕ ਕੇ ਇਹ ਕਿਹਾ ਸੀ ਕਿ ਅਸੀਂ ਸਵੇਰੇ-ਸਵੇਰ ਜਾ ਕੇ ਆਪਣੇ ਬਾਗ਼ਾਂ ਦੇ ਫਲ ਤੋੜਾਂਗੇ ।੧੮।

وَلَا يَسْتَثْنُونَ ۝١٩

ਪਰ ਅੱਲਾਹ ਦਾ ਨਾਂ ਨਹੀਂ ਲਿਆ ਸੀ ।੧੯।

فَطَافَ عَلَيْهَا طَآئِفٌ مِّن رَّبِّكَ وَهُمْ نَآئِمُونَ ۝٢٠

ਇਸ ਦਾ ਸਿੱਟਾ ਇਹ ਨਿਕਲਿਆ ਸੀ ਕਿ ਰਾਤ ਵੇਲੇ ਓਹਨਾਂ ਦੇ ਬਾਗ਼ ਤੇ ਇਕ ਕਸ਼ਟ ਆਇਆ ਸੀ ਤੇ ਓਹ ਅਜੇ ਸੁੱਤੇ ਹੀ ਪਏ ਸਨ ।੨੦।

فَأَصْبَحَتْ كَالصَّرِيمِ ۝٢١

ਜਦ ਸਵੇਰੇ-ਸਵੇਰ ਵੇਖਿਆ ਗਿਆ ਸੀ, ਤਾਂ ਉਹ ਬਾਗ਼ ਅਜਿਹਾ ਹੋ ਗਿਆ ਸੀ, ਜਿਵੇਂ ਕਿ ਜੜ੍ਹੋਂ ਵੱਢਿਆ ਹੋਇਆ ਸੀ[1] ।੨੧।

فَتَنَادَوْا مُصْبِحِينَ ۝٢٢
أَنِ اغْدُوا عَلَىٰ حَرْثِكُمْ إِن كُنتُمْ صَارِمِينَ ۝٢٣

ਸੋ ਓਹਨਾਂ ਨੇ ਸਵੇਰੇ-ਸਵੇਰ ਆਪਸ ਵਿਚ ਇਕ ਦੂਜੇ ਨੂੰ ਅਵਾਜ਼ਾਂ ਦਿੱਤੀਆਂ ਸਨ ਤੇ ਕਿਹਾ ਸੀ ਕਿ ਜੇ ਤੁਹਾਡੀ ਇੱਛਾ ਬਾਗ਼ ਦਾ ਫਲ ਤੋੜਨ ਦੀ ਹੈ, ਤਾਂ ਹੁਣੇ ਹੀ ਆਪਣੇ ਬਾਗ਼ ਵਲ ਚੱਲੋ ।੨੨-੨੩।

فَانطَلَقُوا وَهُمْ يَتَخَافَتُونَ ۝٢٤

ਸੋ ਓਹ ਚਲੇ ਗਏ ਸਨ ਤੇ ਓਹ ਹੌਲੇ ਹੌਲੇ ਇਹ ਕਹਿੰਦੇ ਜਾਂਦੇ ਸਨ ।੨੪।

أَن لَّا يَدْخُلَنَّهَا الْيَوْمَ عَلَيْكُم مِّسْكِينٌ ۝٢٥

ਕਿ ਅੱਜ ਤੁਹਾਡੇ ਹੁੰਦਿਆਂ ਕੋਈ ਨਿਰਧਨ ਬਾਗ਼ ਵਿਚ ਨਾ ਆਵੇ ।੨੫।

وَغَدَوْا عَلَىٰ حَرْدٍ قَادِرِينَ ۝٢٦

ਅਰਥਾਤ ਦਿਨ ਚੜ੍ਹਨ ਤੋਂ ਪਹਿਲਾਂ ਹੀ ਓਹ ਕੰਜੂਸੀ ਦਾ ਫ਼ੈਸਲਾ ਕਰ ਚੁੱਕੇ ਸਨ[2] ।੨੬।

فَلَمَّا رَأَوْهَا قَالُوا إِنَّا لَضَآلُّونَ ۝٢٧

ਫੇਰ ਜਦ ਓਹਨਾਂ ਨੇ ਉਸ ਬਾਗ਼ ਵਲ ਵੇਖਿਆ ਸੀ, ਤਾਂ ਇਹ ਕਿਹਾ ਸੀ ਕਿ ਅਸੀਂ ਰਾਹ ਭੁੱਲ ਗਏ ਹਾਂ ।੨੭।

---

←ਕਰਦੇ ਸਨ; ਤਾਂ ਜੁ ਕੋਈ ਸੁਣ ਹੀ ਨਾ ਸਕੇ ਤੇ ਨਾ ਓਹਨਾਂ ਤੋਂ ਕੋਈ ਲਾਭ ਉਠਾ ਸਕੇ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਵਿਦਮਾਨ ਹੈ :—

"ਵ ਕਾਲੱਲਾਜ਼ੀਨਾ ਕਾਫ਼ਾਰੂ ਲਾ ਤਸਮਾਊ ਲਿਹਾਜ਼ਲ ਕੁਰਆਨਿ ਵਲਗੋ ਫ਼ੀਹਿ ਲਅੱਲਾਕੁਮ ਤੁਗਲਿਬੂਨ (ਹਾਮੀਮ ਸਜਦਾ ਰ: ੪)

ਅਰਥਾਤ—ਜਦ ਕਦੇ ਓਹ ਇਸ ਕੁਰਾਨ ਨੂੰ ਸੁਣਦੇ ਹਨ, ਤਾਂ ਇਨਕਾਰੀ ਇਕ ਦੂਜੇ ਨੂੰ ਇਹ ਕਹਿੰਦੇ ਹਨ ਕਿ ਤੁਸੀਂ ਰੌਲਾ ਪਾ ਦਿਓ; ਤਾਂ ਜੁ ਕੋਈ ਏਹਨਾਂ ਗੱਲਾਂ ਨੂੰ ਸੁਣ ਨਾ ਸਕੇ ।

[1]ਅਰਥਾਤ—ਏਹਨਾਂ ਇਨਕਾਰੀਆਂ ਦਾ ਅੰਤ ਇਸ ਬਾਗ਼ ਦੀ ਉਦਾਹਰਣ ਵਾਂਗ ਹਵੇਗਾ ਤੇ ਆਪਣੇ ਕਰਮਾਂ ਦੇ ਫਲ ਤੋਂ ਕੋਰੇ ਰਹਿਣਗੇ ।

بَلْ نَحْنُ مَحْرُوْمُوْنَ ﴿٢٨﴾

ਸਗੋਂ ਅਸਲੀਅਤ ਇਹ ਹੈ ਕਿ ਅਸੀਂ (ਆਪਣੇ ਫਲ ਤੋਂ ਉੱਕੇ ਹੀ ਕੋਰੇ) ਹੋ ਗਏ ਹਾਂ ।੨੮।

قَالَ اَوْسَطُهُمْ اَلَمْ اَقُلْ لَّكُمْ لَوْلَا تُسَبِّحُوْنَ ﴿٢٩﴾

ਜਿਹੜਾ ਓਹਨਾਂ ਵਿਚ ਭਲਾ ਪੁਰਖ ਸੀ, ਉਸ ਨੇ ਓਹਨਾਂ ਨੂੰ ਇਹ ਕਿਹਾ ਸੀ ਕਿ ਕੀ ਮੈਂ ਤੁਹਾਨੂੰ ਇਹ ਨਹੀਂ ਕਹਿੰਦਾ ਰਹਿੰਦਾ ਸਾਂ ਕਿ ਅੱਲਾਹ ਦਾ ਸਿਮਰਨ ਕਰਦੇ ਰਹੋ ? ।੨੯।

قَالُوْا سُبْحٰنَ رَبِّنَآ اِنَّا كُنَّا ظٰلِمِيْنَ ﴿٣٠﴾

ਓਹਨਾਂ ਨੇ ਇਹ ਕਿਹਾ ਸੀ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਹਰੇਕ ਊਣਤਾਈ ਤੋਂ ਪਾਕ ਹੈ । ਅਸੀਂ ਜ਼ੁਲਮ ਕਮਾਉਂਦੇ ਸੀ ।੩੦।

فَاَقْبَلَ بَعْضُهُمْ عَلٰى بَعْضٍ يَّتَلَاوَمُوْنَ ﴿٣١﴾

ਫੇਰ ਓਹ ਇਕ ਦੂਜੇ ਨੂੰ ਕੋਸਣ ਲਗ ਪਏ ਸਨ ।੩੧।

قَالُوْا يٰوَيْلَنَآ اِنَّا كُنَّا طٰغِيْنَ ﴿٣٢﴾

ਤੇ ਇਹ ਕਹਿਣ ਲਗ ਪਏ ਸਨ ਕਿ ਸਾਡੇ ਤੇ ਸ਼ੋਕ ਹੈ, ਅਸੀਂ ਨਿਰਸੰਦੇਹ ਵੱਡੇ ਬਾਗ਼ੀ ਬਣ ਗਏ ਸੀ ।੩੨।

عَسٰى رَبُّنَآ اَنْ يُّبْدِلَنَا خَيْرًا مِّنْهَآ اِنَّآ اِلٰى رَبِّنَا رٰغِبُوْنَ ﴿٣٣﴾

ਕਰੀਬ ਹੈ[1] ਕਿ (ਜੇ ਅਸੀਂ ਪਸਚਾਤਾਪ ਕਰ ਲਈਏ) ਤਾਂ ਸਾਡਾ ਸਾਜਨਹਾਰ ਤੇ ਪਾਲਨਹਾਰ ਇਸ ਤੋਂ ਚੰਗਾ (ਬਾਗ਼) ਸਾਨੂੰ ਦੇ ਦੇਵੇ । ਅਸੀਂ ਜ਼ਰੂਰ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਹੀ ਆਪਣੀ ਬਿਰਤੀ ਜੋੜਦੇ ਹਾਂ ।੩੩।

كَذٰلِكَ الْعَذَابُ ۗ وَلَعَذَابُ الْاٰخِرَةِ اَكْبَرُ ۘ لَوْ كَانُوْا يَعْلَمُوْنَ ﴿٣٤﴾ ع

ਇਸੇ ਤਰ੍ਹਾਂ ਹੀ ਕਸ਼ਟ ਆਇਆ ਕਰਦਾ ਹੈ । ਜੇ ਓਹ ਸਮਝਣ, ਤਾਂ ਪਰਲੋਕ ਦਾ ਕਸ਼ਟ ਇਸ ਲੋਕ ਦੇ ਕਸ਼ਟ ਤੋਂ ਬਹੁਤ ਵੱਡਾ ਹੈ ।੩੪। (ਰਕੂਅ ੧)

اِنَّ لِلْمُتَّقِيْنَ عِنْدَ رَبِّهِمْ جَنّٰتِ النَّعِيْمِ ﴿٣٥﴾

ਸੰਜਮੀਆਂ ਵਾਸਤੇ ਓਹਨਾਂ ਦੇ ਸਾਜਨਹਾਰ ਤੇ ਪਾਲਨ-ਹਾਰ ਕੋਲ ਪਦਾਰਥਾਂ ਭਰਪੂਰ ਸਵਰਗ ਹਨ ।੩੫।

اَفَنَجْعَلُ الْمُسْلِمِيْنَ كَالْمُجْرِمِيْنَ ﴿٣٦﴾

ਕੀ ਅਸੀਂ ਮੁਸਲਮਾਨਾਂ ਨੂੰ ਅਪਰਾਧੀਆਂ ਸਮਾਨ ਸਮਝਾਂਗੇ ? ।੩੬।

---

[1]ਅਰਥਾਤ—ਭਿਆਨਕ ਅੰਤ ਵੇਖ ਕੇ "ਮੱਕੇ" ਦੇ ਕੁਝ ਵਸਨੀਕ ਆਪਣਾ ਸੁਧਾਰ ਕਰ ਲੈਣਗੇ । ਸੋ ਅਜਿਹਾ ਹੀ ਹੋਇਆ ਸੀ ਤੇ ਓਹਨਾਂ ਨੂੰ ਇਨਾਮ ਵੀ ਮਿਲੇ ਸਨ ।

مَا لَكُمْ ۗ كَيْفَ تَحْكُمُوْنَ ۞

ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅਜਿਹਾ ਫ਼ੈਸਲਾ ਕਰਦੇ ਹੋ ।੩੬।

اَمْ لَكُمْ كِتٰبٌ فِيْهِ تَدْرُسُوْنَ ۞

ਕੀ ਤੁਹਾਡੇ ਕੋਲ ਕੋਈ ਅਜਿਹੀ (ਰੱਬੀ-ਪੁਸਤਕ) ਹੈ, ਜਿਸ ਵਿਚ ਇਹ ਗੱਲ ਤੁਸੀਂ ਪੜ੍ਹਦੇ ਹੋ ? ।੩੮।

اِنَّ لَكُمْ فِيْهِ لَمَا تَخَيَّرُوْنَ ۞

ਕਿ ਤੁਸੀਂ ਜੋ ਕੁਝ ਚਾਹੋਗੇ, ਤੁਹਾਨੂੰ ਪ੍ਰਾਪਤ ਹੋ ਜਾਏਗਾ ।੩੯।

اَمْ لَكُمْ اَيْمَانٌ عَلَيْنَا بَالِغَةٌ اِلٰى يَوْمِ الْقِيٰمَةِ ۙ اِنَّ لَكُمْ لَمَا تَحْكُمُوْنَ ۞

ਜਾਂ ਕੀ ਤੁਸੀਂ ਸਾਥੋਂ ਕੋਈ ਪੱਕਾ ਬਚਨ ਲਿਆ ਹੋਇਆ ਹੈ, ਜੋ ਕਿਆਮਤ ਤਕ ਜਾਰੀ ਰਹੇਗਾ, ਅਰਥਾਤ ਜੋ ਤੁਸੀਂ ਕਹੋਗੇ, ਉਹੋ ਤੁਹਾਨੂੰ ਪ੍ਰਾਪਤ ਹੋ ਜਾਏਗਾ ? ।੪੦।

سَلْهُمْ اَيُّهُمْ بِذٰلِكَ زَعِيْمٌ ۞

ਉਹਨਾਂ ਤੋਂ ਰਤਾ ਪੁੱਛੋ ਤਾਂ ਸਹੀ ਕਿ ਇਸ ਗੱਲ ਦਾ ਉਹਨਾਂ ਵਿਚ ਕੌਣ ਜ਼ਿੰਮੇਦਾਰ ਹੈ ? ।੪੧।

اَمْ لَهُمْ شُرَكَآءُ ۚ فَلْيَاْتُوْا بِشُرَكَآئِهِمْ اِنْ كَانُوْا صٰدِقِيْنَ ۞

ਕੀ ਉਹਨਾਂ ਲੋਕਾਂ ਦੇ ਹੱਕ ਵਿਚ (ਆਪੇ ਬਣਾਏ) ਪ੍ਰਭੂ ਦੇ ਕੋਈ ਸ਼ਰੀਕ ਹਨ ? ਸੋ ਜੇ ਉਹ ਸੱਚੇ ਹਨ, ਤਾਂ ਉਹਨਾਂ ਸ਼ਰੀਕਾਂ ਨੂੰ ਪੇਸ਼ ਕਰਨ ।੪੨।

يَوْمَ يُكْشَفُ عَنْ سَاقٍ وَّيُدْعَوْنَ اِلَى السُّجُوْدِ فَلَا يَسْتَطِيْعُوْنَ ۞

ਜਿਸ ਦਿਨ ਬਿਪਤਾ ਦਾ ਸਮਾਂ ਆ ਜਾਏਗਾ ਤੇ ਉਹਨਾਂ ਨੂੰ ਸਜਦਾ ਕਰਨ ਲਈ ਸੱਦਿਆ ਜਾਏਗਾ, ਤਾਂ ਉਹ ਉਸ (ਸਜਦੇ) ਦੀ ਸਮਰਥਾ ਨਹੀਂ ਰੱਖਣਗੇ ।੪੩।

خَاشِعَةً اَبْصَارُهُمْ تَرْهَقُهُمْ ذِلَّةٌ ۚ وَقَدْ كَانُوْا يُدْعَوْنَ اِلَى السُّجُوْدِ وَهُمْ سٰلِمُوْنَ ۞

ਉਹਨਾਂ ਦੀਆਂ ਨਜ਼ਰਾਂ ਲੱਜਿਆ ਨਾਲ ਹੇਠਾਂ ਹੋਣਗੀਆਂ ਤੇ ਹੀਣਤਾ ਉਹਨਾਂ ਦੇ ਮੂੰਹਾਂ ਉੱਤੇ ਵਰ੍ਹ ਰਹੀ ਹੋਵੇਗੀ । ਇਕ ਸਮਾਂ ਉਹ ਸੀ, ਜਦ ਕਿ ਉਹਨਾਂ ਨੂੰ ਸਜਦੇ ਲਈ ਸੱਦਿਆ ਜਾਂਦਾ ਸੀ ਤੇ ਉਹਨਾਂ ਨੂੰ ਕੋਈ ਰੋਗ ਨਹੀਂ ਸੀ, (ਪਰ ਉਹਨਾਂ ਨੇ ਸਜਦਾ ਕਰਨ ਤੋਂ ਨਾਂਹ ਕਰ ਦਿੱਤੀ ਸੀ ਸੋ ਹੁਣ ਜਦ ਕਿ ਸ਼ਿਰਕ ਦਾ ਜ਼ੰਗਾਰ ਚੋਖੇ ਚਿਰ ਤੋਂ ਉਹਨਾਂ ਦੇ ਦਿਲਾਂ ਤੇ ਲਗਾ ਹੋਇਆ ਹੈ, ਉਹ ਸਜਦਾ ਕਿਵੇਂ ਕਰ ਸਕਦੇ ਹਨ ?) ।੪੪।

فَذَرْنِي وَمَن يُكَذِّبُ بِهَٰذَا الْحَدِيثِ ۖ
سَنَسْتَدْرِجُهُم مِّنْ حَيْثُ لَا يَعْلَمُونَ ﴿٤٥﴾

ਸੋ ਤੂੰ ਮੈਨੂੰ ਤੇ ਓਹਨਾਂ ਨੂੰ ਜੋ ਇਸ ਪੁਸਤਕ ਦੀ ਨਿੰਦਾ ਕਰਦੇ ਹਨ ਛੱਡ ਦੇ (ਤੂੰ ਆਪ ਉਸ ਨੂੰ ਦੰਡ ਦੇਣ ਦਾ ਵੀਚਾਰ ਨਾ ਕਰ।) ਅਸੀਂ ਉਸ ਨੂੰ ਹੋਲੇ ਹੋਲੇ (ਉਸ) ਤਬਾਹੀ ਵਲ ਧਕ ਦਿਆਂਗੇ; ਜਿਸ ਦਾ ਓਹਨਾਂ ਨੂੰ ਚਿਤ-ਚੇਤਾ ਵੀ ਨਹੀਂ ।੪੫।

وَأُمْلِي لَهُمْ ۚ إِنَّ كَيْدِي مَتِينٌ ﴿٤٦﴾

ਅਰਥਾਤ ਮੈਂ ਓਹਨਾਂ ਨੂੰ ਢਿਲ ਦਿਆਂਗਾ, (ਅਰਥਾਤ ਤੂੰ ਓਹਨਾਂ ਦੇ ਨਸ਼ਟ ਹੋਣ ਦੀ ਅਰਦਾਸ ਨਾ ਕਰ।) ਮੇਰੀ ਵਿਓਂਤ ਵੱਡੀ ਪੱਕੀ ਹੈ। (ਓਹ ਅੰਤ ਓਹਨਾਂ ਨੂੰ ਨਸ਼ਟ ਕਰ ਕੇ ਹੀ ਛੱਡੇਗੀ) ।੪੬।

أَمْ تَسْأَلُهُمْ أَجْرًا فَهُم مِّن مَّغْرَمٍ
مُّثْقَلُونَ ﴿٤٧﴾

ਕੀ ਤੂੰ ਓਹਨਾਂ ਤੋਂ ਕੋਈ ਵਟਾਂਦਰਾ ਮੰਗਦਾ ਹੈਂ ? ਤੇ ਓਹ ਇਸ ਚੱਟੀ ਦੇ ਕਾਰਣ ਭਾਰ ਹੇਠ ਦੱਬੇ ਹੋਏ ਹਨ ? ।੪੭।

أَمْ عِندَهُمُ الْغَيْبُ فَهُمْ يَكْتُبُونَ ﴿٤٨﴾

ਕੀ ਓਹਨਾਂ ਕੋਲ ਗੁਪਤ ਗਿਆਨ ਹੈ ਅਤੇ ਓਹ ਉਸ ਨੂੰ ਲਿਖਦੇ ਜਾਂਦੇ ਹਨ ? ।੪੮।

فَاصْبِرْ لِحُكْمِ رَبِّكَ وَلَا تَكُن كَصَاحِبِ الْحُوتِ
إِذْ نَادَىٰ وَهُوَ مَكْظُومٌ ﴿٤٩﴾

ਸੋ ਤੂੰ ਆਪਣੇ ਸਾਜਣਹਾਰ ਤੇ ਪਾਲਣਹਾਰ ਦੇ ਹੁਕਮ ਤੇ ਦ੍ਰਿੜ੍ਹ ਰਹੁ, ਅਰਥਾਤ ਮੱਛੀ[1] ਵਾਲੇ ਵਾਂਗ ਨਾ ਬਣ। ਜਦ ਉਸ ਨੇ ਆਪਣੇ ਸਾਜਣਹਾਰ ਤੇ ਪਾਲਣਹਾਰ ਅੱਗੇ ਅਰਜ਼ੋਈ ਕੀਤੀ ਸੀ ਤੇ ਓਹ ਚਿੰਤਾ ਨਾਲ ਭਰਪੂਰ ਸੀ ।੪੯।

لَّوْلَا أَن تَدَارَكَهُ نِعْمَةٌ مِّن رَّبِّهِ لَنُبِذَ بِالْعَرَاءِ
وَهُوَ مَذْمُومٌ ﴿٥٠﴾

ਜੇ ਉਸ ਦੇ ਸਾਜਣਹਾਰ ਤੇ ਪਾਲਣਹਾਰ ਦੀ ਮਿਹਰ ਉਸ ਦੀ ਬਿਪਤਾ ਦੂਰ ਨਾ ਕਰਦੀ, ਤਾਂ ਉਸ ਨੂੰ ਇਕ ਵੈਰਾਨ ਜੰਗਲ ਵਿਚ ਸੁੱਟ ਦਿੱਤਾ ਜਾਂਦਾ, ਅਰਥਾਤ ਉਹ ਹੀਣਾ ਹੋ ਗਿਆ ਹੁੰਦਾ ।੫੦।

فَاجْتَبَاهُ رَبُّهُ فَجَعَلَهُ مِنَ الصَّالِحِينَ ﴿٥١﴾

ਪਰ ਉਸ ਦੇ ਸਾਜਣਹਾਰ ਤੇ ਪਾਲਣਹਾਰ ਨੇ ਉਸ ਨੂੰ ਚੁਣ ਲਿਆ ਸੀ ਤੇ ਉਸ ਨੂੰ ਭਲੇ ਪੁਰਖਾਂ ਨਾਲ ਰਲਾ ਲਿਆ ਸੀ ।੫੧।

---

[1]ਇਸ ਦਾ ਭਾਵ ਹੈ ਕਿ ਹਜ਼ਰਤ "ਯੂਨਸ" ਜਿਹਾ ਨਾ ਬਣ; ਅਰਥਾਤ ਆਪਣੀ ਜਾਤੀ ਬਾਰੇ ਫ਼ੈਸਲੇ ਦੀ ਮੰਗ ਵਿਚ ਛੇਤੀ ਨਾ ਕਰ। ਸਮਾਂ ਆਉਣ ਤੇ ਅੱਲਾਹ ਆਪ ਹੀ ਫ਼ੈਸਲਾ ਕਰ ਦੇਵੇਗਾ।

وَاِنۡ يَّكَادُ الَّذِيۡنَ كَفَرُوۡا لَيُزۡلِقُوۡنَكَ بِاَبۡصَارِهِمۡ لَمَّا سَمِعُوا الذِّكۡرَ وَيَقُوۡلُوۡنَ اِنَّهٗ لَمَجۡنُوۡنٌ ۝

ਇਹ ਕਰੀਬ ਸੀ ਕਿ ਇਨਕਾਰੀ ਲੋਕ, ਜਦ ਓਹਨਾਂ ਨੇ ਤੇਰੇ ਪਾਸੋਂ ਕੁਰਾਨ ਸੁਣਿਆ ਸੀ, ਤਾਂ ਆਪਣੀਆਂ ਗੁੱਸੇ ਭਰੀਆਂ ਅੱਖਾਂ ਨਾਲ ਵੇਖ ਕੇ ਤੈਨੂੰ ਤੇਰੇ ਟਿਕਾਣੇ ਤੋਂ ਹਿਲਾ ਦਿੰਦੇ, ਅਰਥਾਤ ਓਹ ਇਹ ਕਹਿੰਦੇ ਜਾਂਦੇ ਹਨ ਕਿ ਇਹ ਤਾਂ ਇਕ ਸੁਦਾਈ ਹੈ ।੫੨।

وَمَا هُوَ اِلَّا ذِكۡرٌ لِّلۡعٰلَمِيۡنَ ۝ ع

ਹਾਲਾਂਕਿ ਇਹ (ਕੁਰਾਨ) ਤਾਂ ਸਾਰੇ ਜਗ ਲਈ ਮਾਣ[1] ਲੈ ਕੇ ਆਇਆ ਹੈ ।੫੩। (ਰਕੂਅ ੨)




## (੬੯) ਸੂਰਤ ਅਲ-ਹਾਕਾ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮਦੀਨੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੫੩ ਆਇਤਾਂ ਤੇ ੨ ਰਕੂਅ ਹਨ । }

بِسۡمِ اللّٰهِ الرَّحۡمٰنِ الرَّحِيۡمِ ۝

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلۡحَآقَّةُ ۝

ਉਹ ਪੂਰੀ ਹੋ ਕੇ ਰਹਿਣ ਵਾਲੀ ਖ਼ਬਰ, (ਜੋ ਕੁਰਾਨ ਸ਼ਰੀਫ਼ ਨੇ ਦੱਸੀ ਹੈ) ।੨।

مَا الۡحَآقَّةُ ۝

ਕੀ ਤੁਹਾਨੂੰ ਇਹ ਪਤਾ ਹੈ ਕਿ ਉਹ ਕੀ ਹੈ ? ।੩।

وَمَاۤ اَدۡرٰىكَ مَا الۡحَآقَّةُ ۝

ਅਰਥਾਤ ਤੈਨੂੰ ਇਹ ਕਿਸ ਨੇ ਦੱਸਿਆ ਹੈ ਕਿ ਉਹ ਪੂਰੀ ਹੋ ਕੇ ਰਹਿਣ ਵਾਲੀ ਖ਼ਬਰ ਕੀ ਹੈ ? ।੪।

---

[1] ਫੇਰ ਅਜਿਹੀ ਪੁਸਤਕ ਦਾ ਲਿਆਉਣ ਵਾਲਾ ਸੁਦਾਈ ਕਿਵੇਂ ਹੋ ਸਕਦਾ ਹੈ ?

كَذَّبَتْ ثَمُودُ وَعَادٌۢ بِالْقَارِعَةِ ۝٥

"ਸਮੂਦ", ਤੇ "ਆਦ" ਨੇ ਵੀ "ਕਾਰਿਆ" ਦੀ ਨਿੰਦਾ ਕੀਤੀ ਸੀ। (ਜੋ ਉਸ ਸਮੇਂ ਦੇ ਕਸ਼ਟ ਦੀ ਖ਼ਬਰ ਸੀ) ।੫।

فَاَمَّا ثَمُودُ فَاُهْلِكُوْا بِالطَّاغِيَةِ ۝٦

ਸੋ ਉਸ ਖ਼ਬਰ ਅਨੁਸਾਰ "ਸਮੂਦ" ਇਕ ਅਜਿਹੇ ਕਸ਼ਟ ਦੁਆਰਾ ਨਸ਼ਟ ਕੀਤੇ ਗਏ ਸਨ, ਜੋ ਕਰੜਾਈ ਵਿਚ ਅੰਤ ਤਕ ਪੁੱਜ ਗਿਆ ਸੀ ।੬।

وَاَمَّا عَادٌ فَاُهْلِكُوْا بِرِيْحٍ صَرْصَرٍ عَاتِيَةٍ ۝٧

ਅਤੇ "ਆਦ" ਇਕ ਅਜਿਹੇ ਕਸ਼ਟ ਨਾਲ ਨਸ਼ਟ ਹੋਏ ਸਨ, ਜੋ ਝੱਖੜ ਦੀ ਸ਼ਕਲ ਵਿਚ ਆਇਆ ਸੀ, ਜੋ ਇੱਕੋ ਜਿਹਾ ਤੇ ਵੱਡਾ ਤੇਜ਼ ਚਲਦਾ ਸੀ ।੭।

سَخَّرَهَا عَلَيْهِمْ سَبْعَ لَيَالٍ وَّثَمٰنِيَةَ اَيَّامٍ حُسُوْمًا فَتَرَى الْقَوْمَ فِيْهَا صَرْعٰى كَاَنَّهُمْ اَعْجَازُ نَخْلٍ خَاوِيَةٍ ۝٨

ਉਸ (ਪ੍ਰਭੂ) ਨੇ ਉਸ (ਝੱਖੜ) ਨੂੰ ਲਗਾਤਾਰ ਸਤ ਰਾਤਾਂ ਤੇ ਅੱਠ ਦਿਨ ਓਹਨਾਂ ਦੀ ਤਬਾਹੀ ਲਈ ਨੀਅਤ ਕਰ ਦਿੱਤਾ ਸੀ। ਸੋ ਇਸ ਦਾ ਸਿੱਟਾ ਤੈਨੂੰ ਪਤਾ ਹੈ ਕਿ ਇਹ ਹੋਇਆ ਸੀ ਕਿ ਉਹ ਜਾਤੀ ਉੱਕੀ ਹੀ ਡਿਗ ਪਈ ਸੀ। ਜਾਣੋ ਓਹ ਖਜੂਰ ਦੇ ਇਕ ਖੋਖਲੇ ਰੁੱਖ ਦੀਆਂ ਜੜ੍ਹਾਂ ਹਨ[1], ਜਿਨ੍ਹਾਂ ਨੂੰ ਤੇਜ਼ ਝੱਖੜ ਨੇ ਸੁੱਟ ਦਿੱਤਾ ਹੈ ।੮।

فَهَلْ تَرٰى لَهُمْ مِّنْۢ بَاقِيَةٍ ۝٩

(ਹੇ ਸ੍ਰੋਤੇ !) ਹੁਣ ਤੂੰ ਦੱਸ ਕਿ ਕੀ ਤੈਨੂੰ ਓਹਨਾਂ ਦਾ ਕੋਈ ਚਿਹਨ-ਚੱਕਰ ਦਿੱਸਦਾ ਹੈ ? ।੯।

وَجَآءَ فِرْعَوْنُ وَمَنْ قَبْلَهٗ وَالْمُؤْتَفِكٰتُ بِالْخَاطِئَةِ ۝١٠

ਅਰਥਾਤ "ਫ਼ਿਰਾਊਨ" ਤੇ ਜੋ ਲੋਕ ਉਸ ਤੋਂ ਪਹਿਲਾਂ ਸਨ, ਓਹ ਵੀ (ਇਸ ਜੱਗ ਵਿਚ) ਅਪਰਾਧੀ ਬਣ ਕੇ ਆਏ ਸਨ ਅਤੇ ਓਹ ਨਗਰੀਆਂ ਵੀ ਜੋ ਪਾਪਾਂ ਦੇ ਕਾਰਣ ਉਲਟਾਈਆਂ ਗਈਆਂ ਸਨ ।੧੦।

فَعَصَوْا رَسُوْلَ رَبِّهِمْ فَاَخَذَهُمْ اَخْذَةً رَّابِيَةً ۝١١

ਅਤੇ ਓਹਨਾਂ ਨੇ ਵੀ ਅਪਰਾਧ ਕੀਤੇ ਸਨ ਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਰਸੂਲ ਦੀ ਅਵੱਗਿਆ ਕੀਤੀ ਸੀ। ਸੋ ਓਹਨਾਂ ਨੂੰ ਵੀ ਉਸ,

---

[1] "ਇਅਜਾਜ਼ੱਨੱਖਲਿ" ਦਾ ਅਰਥ ਹੈ, "ਉਸੂਲੁਹ" ਅਰਥਾਤ ਖਜੂਰ ਦੇ ਰੁੱਖ ਦੀਆਂ ਜੜ੍ਹਾਂ।

(ਅਰਥਾਤ ਅੱਲਾਹ) ਨੇ ਇਕ ਅਜਿਹੇ ਕਸ਼ਟ ਦੁਆਰਾ ਫੜਿਆ ਸੀ, ਜੋ ਵਧਦਾ ਹੀ ਚਲਾ ਜਾਂਦਾ ਸੀ (ਤੇ ਵੱਡਾ ਕਰੜਾ ਸੀ) ।੧੧।

إِنَّا لَمَّا طَغَا الْمَاءُ حَمَلْنَاكُمْ فِي الْجَارِيَةِ ﴿١١﴾

ਅਸੀਂ "ਨੂਹ" ਦੇ ਸਮੇਂ, ਜਦ ਪਾਣੀ ਚੜ੍ਹਨਾ ਸ਼ੁਰੂ ਹੋਇਆ ਸੀ, ਤੁਹਾਨੂੰ ਇਕ ਬੇੜੀ ਤੇ ਸਵਾਰ ਕਰ ਦਿੱਤਾ ਸੀ ।੧੨।

لِنَجْعَلَهَا لَكُمْ تَذْكِرَةً وَتَعِيَهَا أُذُنٌ وَاعِيَةٌ ﴿١٢﴾

ਤਾਂ ਜੁ ਉਸ (ਘਟਨਾ) ਨੂੰ ਤੁਹਾਡੇ ਲਈ ਇਕ ਨਿਸ਼ਾਨ[1] ਕਰਾਰ ਦੇਈਏ ਤੇ ਸੁਣਨ ਵਾਲੇ ਕੰਨ ਸੁਣਨ (ਤੇ ਮਨ ਉਸ ਨੂੰ ਚੇਤੇ ਰੱਖਣ) ।੧੩।

فَإِذَا نُفِخَ فِي الصُّورِ نَفْخَةٌ وَاحِدَةٌ ﴿١٣﴾

ਸੋ ਜਦ ਇੱਕੋ ਵਾਰ ਹੀ ਰਣਸਿੰਘਾ ਵਜਾਇਆ ਜਾਏਗਾ ।੧੪।

وَحُمِلَتِ الْأَرْضُ وَالْجِبَالُ فَدُكَّتَا دَكَّةً وَاحِدَةً ﴿١٤﴾

ਅਤੇ ਧਰਤੀ ਤੇ ਪਹਾੜਾਂ ਨੂੰ ਓਹਨਾਂ ਦੇ ਟਿਕਾਣਿਆਂ ਤੋਂ ਚੁੱਕ ਲਿਆ ਜਾਏਗਾ ਤੇ ਓਹ ਪੁਰਜ਼ੇ ਪੁਰਜ਼ੇ ਹੋ ਜਾਣਗੇ ।੧੫।

فَيَوْمَئِذٍ وَقَعَتِ الْوَاقِعَةُ ﴿١٥﴾

ਉਸ ਦਿਨ ਨੀਅਤ[2] ਘਟਨਾ ਪਰਗਟ ਹੋ ਜਾਏਗੀ ।੧੬।

وَانْشَقَّتِ السَّمَاءُ فَهِيَ يَوْمَئِذٍ وَاهِيَةٌ ﴿١٦﴾

ਅਰਥਾਤ ਅਕਾਸ਼ ਪਾਟ[3] ਜਾਏਗਾ ਤੇ ਉਸ ਦਿਨ ਉੱਕਾ ਹੀ ਖੋਖਲਾ ਦਿੱਸੇਗਾ ।੧੭।

وَالْمَلَكُ عَلَىٰ أَرْجَائِهَا وَيَحْمِلُ عَرْشَ رَبِّكَ فَوْقَهُمْ يَوْمَئِذٍ ثَمَانِيَةٌ ﴿١٧﴾

ਅਤੇ ਫ਼ਰਿਸ਼ਤੇ ਉਸ ਦੇ ਕਿਨਾਰਿਆਂ[4] ਤੇ ਹੋਣਗੇ । ਉਸ ਦਿਨ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਅਰਸ਼ ਨੂੰ ਅੱਠਾਂ ਫ਼ਰਿਸ਼ਤਿਆਂ[5] ਨੇ ਚੁੱਕਿਆ ਹੋਵੇਗਾ ।੧੮।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੀ ਜਾਤੀ ਨਾਲ ਵੀ ਅਜਿਹਾ ਹੀ ਹੋਵੇਗਾ । ਉਹ ਵੀ ਅੱਡ ਅੱਡ ਕਸ਼ਟਾਂ ਵਿਚ ਫਸੇਗੀ ।

[2]ਅਰਥਾਤ—"ਅੱਲਹਾਕਾ" ਦੀ ਪੇਸ਼ਗੋਈ ਉਸ ਦਿਨ ਪੂਰੀ ਹੋਵੇਗੀ, ਜਦ "ਮੱਕੇ" ਦੇ ਸਰਦਾਰ ਤੇ ਸਾਧਾਰਨ ਲੋਕ ਨਸ਼ਟ ਹੋਣਗੇ ਤੇ ਹਾਰਾਂ ਤੇ ਹਾਰਾਂ ਖਾਣਗੇ ।

[3]ਅਰਥਾਤ—"ਮੱਕੇ" ਵਾਸੀਆਂ ਦਾ ਅਕਾਸ਼, ਅਰਥਾਤ ਓਹਨਾਂ ਦਾ ਧਰਮ ਉੱਕਾ ਹੀ ਖੋਖਲਾ ਹੋ ਜਾਏਗਾ ਤੇ ਲੋਕਾਂ ਦੇ ਮਨਾਂ ਵਿੱਚੋਂ ਉਸ ਦੀ ਸੱਚਾਈ ਦਾ ਵਿਸ਼ਵਾਸ ਜਾਂਦਾ ਰਹੇਗਾ ।

[4]ਫ਼ਰਿਸ਼ਤੇ ਉਸ ਦੇ ਕਿਨਾਰਿਆਂ ਤੇ ਹੋਣਗੇ, ਇਸ ਵਿਚ ਇਹ ਦੱਸਿਆ ਗਿਆ ਹੈ ਕਿ ਉਹੋ ਮੁਸਲਮਾਨ, ਜਿਨ੍ਹਾਂ ਨੂੰ ਇਨਕਾਰੀ ਆਪਣੇ ਵੈਰੀ ਸਮਝਦੇ ਸਨ, ਓੜਕ ਇਨਕਾਰੀਆਂ ਨੂੰ ਕਸ਼ਟ ਸਮੇਂ ਬਚਾਉਣ ਦੀਆਂ ਅਰਜ਼ੋਈਆਂ ਕਰ ਰਹੇ ਹੋਣਗੇ ।

[5]ਇਹ ਜੋ ਕਿਹਾ ਗਿਆ ਹੈ ਕਿ ਉਸ ਦਿਨ ਤੇਰੇ ਪ੍ਰਭੂ ਦੇ ਅਰਸ਼ ਨੂੰ ਅੱਠ ਫ਼ਰਿਸ਼ਤਿਆਂ ਨੇ ਚੁੱਕਿਆ ਹੋਵੇਗਾ । ਇਸ ਦਾ ਇਹ ਭਾਵ ਹੈ ਕਿ ਸੂਰਤ ਫ਼ਾਤਿਹਾ ਵਿਚ ਤਾਂ ਅੱਲਾਹ ਦੇ ਚਾਰ ਗੁਣਾਂ ਦਾ ਵਰਣਨ ਹੈ, ਅਰਥਾਤ ਸਾਜਨਹਾਰ, ਦਿਆਲੂ, ਕਿਰਪਾਲੂ ਤੇ ਮਾਲਕ, ਪਰ "ਮੱਕੇ" ਦੀ ਫ਼ਤਹ ਸਮੇਂ ਪ੍ਰਭੂ ਦੇ ਗੁਣ ਇੰਨੇ ਜ਼ੋਰ ਨਾਲ ਪਰਗਟ ਹੋਣਗੇ ਕਿ ਜਾਣੋ ਓਹ ਚਾਰ ਦੀ ਥਾਂ ਅੱਠ ਹਨ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਲਈ ਧਰਤੀ ਦੇ ਚੱਪੇ ਚੱਪੇ ਤੇ ਅੱਲਾਹ ਦਾ ਤੇਜ ਪਰਗਟ ਹੋਵੇਗਾ ।

يَوْمَئِذٍ تُعْرَضُونَ لَا تَخْفَىٰ مِنكُمْ خَافِيَةٌ ﴿١٨﴾

ਉਸ ਦਿਨ ਤੁਸੀਂ ਪ੍ਰਭੂ ਦੇ ਹਜ਼ੂਰ ਪੇਸ਼ ਕੀਤੇ ਜਾਉਗੇ ਅਤੇ ਕੋਈ ਗੱਲ ਤੁਹਾਥੋਂ ਉਹਲੇ ਨਹੀਂ ਰਹੇਗੀ, (ਅਰਥਾਤ ਤੁਹਾਡਾ ਸਾਰਾ ਲੇਖਾ ਤੁਹਾਡੇ ਸਾਮ੍ਹਣੇ ਆ ਜਾਏਗਾ) ।੧੯।

فَأَمَّا مَنْ أُوتِيَ كِتَابَهُ بِيَمِينِهِ فَيَقُولُ هَاؤُمُ اقْرَءُوا كِتَابِيَهْ ﴿١٩﴾

ਸੋ ਜਿਸ ਦੇ ਸੱਜੇ ਹੱਥ ਵਿਚ ਉਸ ਦਾ ਕਰਣੀਨਾਮਾ ਹੋਵੇਗਾ, ਉਹ ਆਪਣੇ ਬਾਕੀ ਸਾਥੀਆਂ ਨੂੰ ਇਹ ਕਹੇਗਾ ਕਿ ਆਓ, ਆਓ, ਮੇਰਾ ਕਰਣੀਨਾਮਾ ਵੇਖੋ[1] ।੨੦।

إِنِّي ظَنَنتُ أَنِّي مُلَاقٍ حِسَابِيَهْ ﴿٢٠﴾

ਮੈਨੂੰ ਇਹ ਵਿਸ਼ਵਾਸ ਸੀ ਕਿ ਮੈਂ ਇਕ ਦਿਨ ਆਪਣੇ ਲੇਖੇ ਨੂੰ ਵੇਖਾਂਗਾ[2] ।੨੧।

فَهُوَ فِي عِيشَةٍ رَّاضِيَةٍ ﴿٢١﴾

ਸੋ ਅਜਿਹਾ ਪ੍ਰਾਣੀ ਵੱਡੀ ਚੰਗੀ ਜ਼ਿੰਦਗੀ ਦੇ ਦਿਨ ਵੇਖੇਗਾ ।੨੨।

فِي جَنَّةٍ عَالِيَةٍ ﴿٢٢﴾

ਤੇ ਉੱਚੇ ਸਵਰਗ ਵਿਚ ਰਹੇਗਾ ।੨੩।

قُطُوفُهَا دَانِيَةٌ ﴿٢٣﴾

ਉਹ ਫਲਾਂ ਨਾਲ ਲੱਦਿਆ ਹੋਵੇਗਾ ।੨੪।

كُلُوا وَاشْرَبُوا هَنِيئًا بِمَا أَسْلَفْتُمْ فِي الْأَيَّامِ الْخَالِيَةِ ﴿٢٤﴾

(ਅਰਥਾਤ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ) ਬੀਤੇ ਸਮੇਂ ਵਿਚ ਤੁਸੀਂ ਜੋ ਘਾਲ-ਕਮਾਈ ਕੀਤੀ ਹੈ, ਉਸ ਦੇ ਸਿੱਟੇ ਵਿਚ ਖ਼ੂਬ (ਫਲ) ਖਾਓ ਤੇ (ਸ਼ਮਿਆਂ ਦੇ) ਪਾਣੀ ਪੀਓ ਕਿ ਓਹਨਾਂ ਵਿੱਚੋਂ ਹਰੇਕ ਚੀਜ਼ ਤੁਹਾਨੂੰ ਖ਼ੂਬ ਪਚ ਜਾਏਗੀ ।੨੫।

وَأَمَّا مَنْ أُوتِيَ كِتَابَهُ بِشِمَالِهِ فَيَقُولُ يَا لَيْتَنِي لَمْ أُوتَ كِتَابِيَهْ ﴿٢٥﴾

ਅਤੇ ਜਿਸ ਪ੍ਰਾਣੀ ਦੇ ਖੱਬੇ ਹੱਥ ਵਿਚ ਉਸ ਦਾ ਕਰਣੀਨਾਮਾ ਦਿੱਤਾ ਜਾਏਗਾ, ਉਹ ਇਹ ਕਹੇਗਾ ਕਿ ਕਾਸ਼, ਮੈਨੂੰ ਮੇਰਾ ਕਰਣੀਨਾਮਾ ਨਾ ਦਿੱਤਾ ਜਾਂਦਾ ।੨੬।

---

[1] ਸੱਜਾ ਹੱਥ ਬਰਕਤ ਪਰਗਟ ਕਰਦਾ ਹੈ। ਜਿਸ ਦਾ ਕਰਣੀਨਾਮਾ ਸੱਜੇ ਹੱਥ ਵਿਚ ਦਿੱਤਾ ਜਾਏਗਾ, ਉਹ ਇਹ ਸਮਝ ਲਏਗਾ ਕਿ ਉਸ ਬਾਰੇ ਚੰਗਾ ਫੈਸਲਾ ਹੋਇਆ ਹੈ ਤੇ ਉਸ ਦੀ ਘਾਲ-ਕਮਾਈ ਪਰਵਾਣ ਚੜ੍ਹੀ ਹੈ, ਇਸ ਲਈ ਉਹ ਆਪਣੇ ਸਾਥੀਆਂ ਨੂੰ ਸੱਦੇਗਾ ਤੇ ਇਹ ਕਹੇਗਾ ਕਿ ਆਓ ਮੇਰਾ ਸਿੱਟਾ ਤੇ ਮੇਰਾ ਕਰਣੀਨਾਮਾ ਵੇਖੋ।

[2] ਇਸ ਦਾ ਭਾਵ ਇਹ ਹੈ ਕਿ ਕਿਆਮਤ ਦੇ ਦਿਨ ਤੇ ਵਿਸ਼ਵਾਸ ਹੋਣ ਦੇ ਕਾਰਣ ਮੈਂ ਕਿਆਮਤ ਦੇ ਦਿਨ ਲਈ ਤਿਆਰੀ ਕਰ ਲਿਆ ਸੀ। ਇਸ ਦਾ ਲਾਭ ਮੈਨੂੰ ਪੁੱਜ ਗਿਆ ਹੈ ਅਤੇ ਅੱਲਾਹ ਨੇ ਮੇਰੇ ਬਾਰੇ ਫੈਸਲਾ ਦੇ ਦਿੱਤਾ ਹੈ ਕਿ ਇਹ ਬੰਦਾ ਚੰਗੇ ਜੀਵਨ ਦੇ ਦਿਨ ਵੇਖੇਗਾ।

| | |
|---|---|
| ਅਤੇ ਮੈਨੂੰ ਪਤਾ ਨਾ ਲਗਦਾ ਕਿ ਮੇਰਾ ਲੇਖਾ ਕੀ ਹੈ ? ।੨੭। | وَلَمْ أَدْرِ مَا حِسَابِيَهْ ﴿٢٦﴾ |
| ਕਾਸ਼, ਕਿ ਮੇਰੀ ਮੌਤ ਮੈਨੂੰ ਉੱਕਾ ਹੀ ਖ਼ਤਮ ਕਰ ਦਿੰਦੀ ।੨੮। | يٰلَيْتَهَا كَانَتِ الْقَاضِيَةَ ﴿٢٧﴾ |
| ਮੇਰੇ ਧਨ-ਪਦਾਰਥ ਨੇ ਅੱਜ ਮੈਨੂੰ ਕੋਈ ਲਾਭ ਨਹੀਂ ਦਿੱਤਾ ।੨੯। | مَآ أَغْنٰى عَنِّي مَالِيَهْ ﴿٢٨﴾ |
| ਤੇ ਮੇਰੀ ਪ੍ਰਭਤਾ ਵੀ ਜਾਂਦੀ ਰਹੀ ਹੈ ।੩੦। | هَلَكَ عَنِّي سُلْطٰنِيَهْ ﴿٢٩﴾ |
| (ਉਸ ਸਮੇਂ ਅੱਲਾਹ ਫ਼ਰਿਸ਼ਤਿਆਂ ਨੂੰ ਇਹ ਕਹੇਗਾ ਕਿ) ਇਸ ਨੂੰ ਫੜ ਲਓ ਅਤੇ ਇਸ ਦੇ ਗਲ ਵਿਚ ਸੰਗਲ ਘਤ ਦਿਓ ।੩੧। | خُذُوهُ فَغُلُّوهُ ﴿٣٠﴾ |
| ਅਰਥਾਤ ਇਸ ਨੂੰ ਨਰਕ ਵਿਚ ਧੱਕ ਦਿਓ ।੩੨। | ثُمَّ الْجَحِيمَ صَلُّوهُ ﴿٣١﴾ |
| ਫੇਰ ਇਕ ਸੰਗਲੀ ਜੋ ਬੇਅੰਤ ਲੰਮੀ ਹੈ[1], ਉਸ ਵਿਚ ਇਸ ਨੂੰ ਜਕੜ ਦਿਓ[2] ।੩੩। | ثُمَّ فِي سِلْسِلَةٍ ذَرْعُهَا سَبْعُونَ ذِرَاعًا فَاسْلُكُوهُ ﴿٣٢﴾ |
| ਇਹ ਵਿਸ਼ਾਲ ਹਕੂਮਤ ਵਾਲੇ ਅੱਲਾਹ ਤੇ ਸ਼ਰਧਾ ਧਾਰਨ ਨਹੀਂ ਕਰਦਾ ਸੀ ।੩੪। | إِنَّهُ كَانَ لَا يُؤْمِنُ بِاللَّهِ الْعَظِيمِ ﴿٣٣﴾ |
| ਅਤੇ ਨਿਰਧਨਾਂ ਨੂੰ ਖਾਣਾ ਖੁਆਉਣ ਦੀ ਪ੍ਰੇਰਨਾ ਨਹੀਂ ਦਿੰਦਾ ਸੀ ।੩੫। | وَلَا يَحُضُّ عَلٰى طَعَامِ الْمِسْكِينِ ﴿٣٤﴾ |
| ਸੋ ਇਸ ਦਿਨ ਇਸ ਦਾ ਕੋਈ ਮਿੱਤਰ ਨਹੀਂ ਹੋਵੇਗਾ; ਕਿਉਂਕਿ ਆਪਣੇ ਜ਼ੁਲਮਾਂ ਦੇ ਕਾਰਣ ਲੋਕਾਂ ਦੀ ਹਮਦਰਦੀ ਗੁਆ ਬੈਠੇਗਾ ।੩੬। | فَلَيْسَ لَهُ الْيَوْمَ هٰهُنَا حَمِيمٌ ﴿٣٥﴾ |

---

[1]ਕੁਰਾਨ ਸ਼ਰੀਫ਼ ਵਿਚ ਇਹ ਵਰਣਨ ਹੈ ਕਿ ਉਸ ਦੇ ਸੱਤਰ ਹਲਕੇ ਹਨ, ਪਰ ਅਰਬੀ ਬੋਲੀ ਵਿਚ ਸੱਤਰ ਪਦ ਬੇਅੰਤ ਲਈ ਵਰਤਿਆ ਜਾਂਦਾ ਹੈ ਤੇ ਅਸੀਂ ਏਹੋ ਹੀ ਅਰਥ ਕੀਤਾ ਹੈ ।

[2]ਅਰਥਾਤ—ਇਸ ਦੇ ਪਿਛਲੇ ਕੁਕਰਮ ਅੱਗੋਂ ਲਈ ਵੀ ਇਸ ਨੂੰ ਇਨਕਾਰ ਤੇ ਘੁਮੰਡ ਦੀ ਪ੍ਰੇਰਨਾ ਕਰਦੇ ਰਹਿਣਗੇ । ਇਹ ਸ਼ਰਧਾ ਵਲ ਨਹੀਂ ਪਰਤ ਸਕੇਗਾ ।

وَّلَا طَعَامٌ اِلَّا مِنْ غِسْلِيْنٍ ﴿٣٧﴾

ਅਤੇ ਉਸ ਨੂੰ ਕੋਈ ਖਾਣਾ ਨਹੀਂ ਮਿਲੇਗਾ, ਛੁੱਟ ਜ਼ਖ਼ਮਾਂ ਦੇ ਧੋਣ ਦੇ, (ਅਰਥਾਤ ਜੋ ਜ਼ੁਲਮ ਇਹ ਲੋਕਾਂ ਤੇ ਕਰਦਾ ਰਿਹਾ ਹੈ, ਉਹਨਾਂ ਦੀ ਯਾਦ ਇਸ ਨੂੰ ਸਤਾਉਂਦੀ ਰਹੇਗੀ) ।੩੭।

لَّا يَاْكُلُهٗۤ اِلَّا الْخَاطِـُٔوْنَ ﴿٣٨﴾ ع

ਇਹ ਖਾਣਾ ਕੇਵਲ ਅਪਰਾਧੀਆਂ ਨੂੰ ਹੀ ਮਿਲਦਾ ਹੈ ।੩੮। (ਰਕੂਅ ੧)

فَلَاۤ اُقْسِمُ بِمَا تُبْصِرُوْنَ ﴿٣٩﴾

(ਸੋ ਤੁਸੀਂ ਕਿਸੇ ਟਪਲੇ ਵਿਚ ਨਾ ਪਵੋ ।) ਅਸੀਂ ਉਸ ਨੂੰ—ਜਿਸ ਨੂੰ ਤੁਸੀਂ ਵੇਖਦੇ ਹੋ ਗਵਾਹੀ ਵਜੋਂ ਪੇਸ਼ ਕਰਦੇ ਹਾਂ ।੩੯।

وَمَا لَا تُبْصِرُوْنَ ﴿٤٠﴾

ਅਰਥਾਤ ਜਿਸ ਨੂੰ ਤੁਸੀਂ ਨਹੀਂ ਵੇਖਦੇ ਹੋ, (ਉਸ ਨੂੰ ਵੀ ਗਵਾਹੀ ਵੱਜੋਂ ਪੇਸ਼ ਕਰਦੇ ਹਾਂ) ।੪੦।

اِنَّهٗ لَقَوْلُ رَسُوْلٍ كَرِيْمٍ ﴿٤١﴾

ਇਹ (ਕੁਰਾਨ) ਇਕ ਸਤਿਕਾਰਯੋਗ ਪਤਿਵੰਤੇ ਰਸੂਲ ਦੀ ਬਾਣੀ ਹੈ ।੪੧।

وَّمَا هُوَ بِقَوْلِ شَاعِرٍ ؕ قَلِيْلًا مَّا تُؤْمِنُوْنَ ﴿٤٢﴾

ਅਰਥਾਤ ਕਿਸੇ ਕਵੀ ਦੀ ਰਚਨਾ ਨਹੀਂ, ਪਰ ਸ਼ੋਕ ਹੈ ਕਿ ਤੁਸੀਂ (ਇਸ ਤੇ) ਸ਼ਰਧਾ ਧਾਰਨ ਨਹੀਂ ਕਰਦੇ ।੪੨।

وَلَا بِقَوْلِ كَاهِنٍ ؕ قَلِيْلًا مَّا تَذَكَّرُوْنَ ﴿٤٣﴾

ਅਤੇ ਇਹ ਕਿਸੇ ਪਾਦਰੀ ਜਾਂ ਪੰਡਿਤ ਦੀਆਂ ਗੱਲਾਂ ਨਹੀਂ ਹਨ, ਪਰ ਤੁਸੀਂ ਉੱਕਾ ਹੀ ਸਿੱਖਿਆ ਧਾਰਨ ਨਹੀਂ ਕਰਦੇ ।੪੩।

تَنْزِيْلٌ مِّنْ رَّبِّ الْعٰلَمِيْنَ ﴿٤٤﴾

ਇਹ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਉਤਾਰਿਆ ਗਿਆ ਹੈ ।੪੪।

وَلَوْ تَقَوَّلَ عَلَيْنَا بَعْضَ الْاَقَاوِيْلِ ﴿٤٥﴾

ਅਤੇ ਜੇ ਇਹ ਪ੍ਰਾਣੀ ਸਾਡੇ ਮੱਥੇ ਕੋਈ ਝੂਠੀ ਬਾਣੀ ਮੜ੍ਹ ਦਿੰਦਾ, ਭਾਵੇਂ ਉਹ ਇੱਕੋ ਹੀ ਹੁੰਦੀ[1] ।੪੫।

---

[1]ਬਹਾਈ ਇਹ ਕਹਿੰਦੇ ਹਨ ਕਿ "ਬਹਾਉੱਲਾ" ਇਸ ਲਈ ਸੱਚਾ ਹੈ ਕਿ ਉਸ ਨੂੰ ਦਾਅਵੇ ਮਗਰੋਂ ਇਕ ਲੰਮੇ ਸਮੇਂ ਤਕ ਰਹਿਣ ਦਾ ਸਮਾਂ ਮਿਲਿਆ, ਪਰ ਇਹ ਦਾਅਵਾ ਝੂਠਾ ਹੈ । "ਬਹਾਉੱਲਾ" ਨੇ ਪ੍ਰਭੂ ਤੋਂ ਅਕਾਸ਼ ਬਾਣੀ ਪ੍ਰਾਪਤ ਕਰਨ ਦਾ ਕਦੇ ਦਾਅਵਾ ਨਹੀਂ ਕੀਤਾ । ਉਹ ਆਪ ਹੀ ਆਪਣੇ ਆਪ ਨੂੰ ਪ੍ਰਭੂ ਕਹਿੰਦਾ ਹੈ ਤੇ ਖ਼ੁਦਾਈ ਦਾ ਦਾਅਵਾ ਇੰਨਾ ਕਮਜ਼ੋਰ ਹੈ ਕਿ ਇਸ ਦੀ ਅਸਲੀਅਤ ਹਰੇਕ ਮਨੁੱਖ ਸਮਝ ਸਕਦਾ ਹੈ । ਕੇਵਲ ਅਕਾਸ਼ ਬਾਣੀ ਦੇ ਦਾਅਵੇ ਤੋਂ ਹੀ ਟਪਲਾ ਲਗ ਸਕਦਾ ਹੈ; ਇਸ ਲਈ ਅੱਲਾਹ ਨੇ ਝੂਠੇ ਇਲਹਾਮ ਦੀ ਤਾਂ ਝਬਦੇ ਸਜ਼ਾ ਦੱਸ ਦਿੱਤੀ ਹੈ, ਪਰ ਖ਼ੁਦਾਈ ਦਾ ਦਾਅਵਾ ਕਰਨ ਵਾਲੇ ਦੀ ਉਹ ਸਜ਼ਾ ਨਹੀਂ ਦੱਸੀ; ਕਿਉਂਕਿ ਉਸ ਦਾ ਹਰੇਕ ਅਕਲਮੰਦ ਆਪ ਖੰਡਨ ਕਰ ਸਕਦਾ ਹੈ ।

لَاَخَذْنَا مِنْهُ بِالْيَمِيْنِ ﴿٤٦﴾

ਤਾਂ ਅਸੀਂ ਨਿਰਸੰਦੇਹ ਇਸ ਦੇ ਸੱਜੇ ਹੱਥ ਨੂੰ ਫੜ ਲੈਂਦੇ ।੪੬।

ثُمَّ لَقَطَعْنَا مِنْهُ الْوَتِيْنَ ﴿٤٧﴾

ਅਤੇ ਇਸ ਦੀ ਸ਼ਾਹਰਗ ਵੱਢ ਦਿੰਦੇ ।੪੭।

فَمَا مِنْكُمْ مِّنْ اَحَدٍ عَنْهُ حٰجِزِيْنَ ﴿٤٨﴾

ਸੋ ਇਸ ਹਾਲਤ ਵਿਚ ਤੁਹਾਡੇ ਵਿੱਚੋਂ ਕੋਈ ਵੀ ਇਸ ਨੂੰ ਅੱਲਾਹ ਦੇ ਕਸ਼ਟ ਤੋਂ ਨਾ ਬਚਾ ਸਕਦਾ ।੪੮।

وَاِنَّهٗ لَتَذْكِرَةٌ لِّلْمُتَّقِيْنَ ﴿٤٩﴾

ਅਤੇ ਇਹ (ਕੁਰਾਨ) ਤਾਂ ਅੱਲਾਹ ਤੋਂ ਡਰਣ ਵਾਲਿਆਂ ਲਈ ਉਪਦੇਸ਼ ਤੇ ਵਡਿਆਈ ਦਾ ਸਾਧਨ ਹੈ ।੪੯।

وَاِنَّا لَنَعْلَمُ اَنَّ مِنْكُمْ مُّكَذِّبِيْنَ ﴿٥٠﴾

ਅਤੇ ਅਸੀਂ ਚੰਗੀ ਤਰ੍ਹਾਂ ਜਾਣਦੇ ਹਾਂ ਕਿ ਤੁਹਾਡੇ ਵਿਚ ਇਸ (ਕੁਰਾਨ) ਦੀ ਨਿੰਦਾ ਕਰਨ ਵਾਲੇ ਵੀ ਹਨ ।੫੦।

وَاِنَّهٗ لَحَسْرَةٌ عَلَى الْكٰفِرِيْنَ ﴿٥١﴾

ਅਤੇ (ਇਹ ਵੀ ਜਾਣਦੇ ਹਾਂ ਕਿ) ਇਨਕਾਰੀਆਂ ਦੇ ਮਨਾਂ ਵਿਚ ਇਹ ਕੁਰਾਨ ਨਿਰਾਸਤਾ[1] ਪੈਦਾ ਕਰਦਾ ਹੈ ।੫੧।

وَاِنَّهٗ لَحَقُّ الْيَقِيْنِ ﴿٥٢﴾

ਇਸ ਦੀ ਸੱਚਾਈ ਅਟੱਲ ਹੈ ।੫੨।

فَسَبِّحْ بِاسْمِ رَبِّكَ الْعَظِيْمِ ﴿٥٣﴾ ع ٥ / ٢

ਸੋ ਤੂੰ ਆਪਣੇ ਵਡਿਆਈ ਵਾਲੇ ਸਾਜਨਹਾਰ ਤੇ ਪਾਲਨਹਾਰ ਦੇ ਨਾਂ ਦੀ ਪਵਿੱਤਰਤਾ ਵਰਣਨ ਕਰ ।੫੩। (ਰਕੂਅ ੨)

---

[1]ਅਰਥਾਤ—ਉਸ ਦੀ ਸਿੱਖਿਆ ਨੂੰ ਵੇਖ ਕੇ ਕਈ ਵਾਰ ਉਹਨਾਂ ਦੇ ਦਿਲਾਂ ਵਿਚ ਇਹ ਇੱਛਾ ਹੁੰਦੀ ਹੈ ਕਿ ਕਾਸ਼ ਅਜਿਹੀ ਸਿੱਖਿਆ ਸਾਡੇ ਕੋਲ ਵੀ ਹੁੰਦੀ ਅਤੇ ਅਸੀਂ ਵੀਚਾਰ-ਚਰਚਾ ਵਿਚ ਇਉਂ ਹੀਣੇ ਨਾ ਹੁੰਦੇ ।




# (੭੦) ਸੂਰਤ ਅਲ-ਮਆਰਜ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੫ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

سَاَلَ سَآئِلٌۢ بِعَذَابٍ وَّاقِعٍ ②

ਇਕ ਪੁੱਛਣ ਵਾਲਾ ਆਉਣ ਵਾਲੇ ਕਸ਼ਟ ਬਾਰੇ ਇਹ ਪ੍ਰਸ਼ਨ ਕਰਦਾ ਹੈ (ਕਿ ਉਹ ਦਿਨ ਕਦ ਆਏਗਾ, ਜਦ ਕੁਰਾਨ ਦੇ ਇਨਕਾਰੀਆਂ ਉੱਤੇ ਕਸ਼ਟ ਆਏਗਾ) ।੨।

لِّلْكٰفِرِيْنَ لَيْسَ لَهٗ دَافِعٌ ③

(ਯਾਦ ਰੱਖ ਕਿ) ਇਨਕਾਰੀਆਂ ਨੂੰ ਉਸ ਕਸ਼ਟ ਤੋਂ ਬਚਾਉਣ ਵਾਲਾ ਕੋਈ ਨਹੀਂ। (ਸੋ ਸਮੇਂ ਬਾਰੇ ਪ੍ਰਸ਼ਨ ਬੇਅਰਥ ਹੈ।) ।੩।

مِّنَ اللّٰهِ ذِى الْمَعَارِجِ ④

ਇਹ ਕਸ਼ਟ ਵੱਡੀਆਂ ਵਡਿਆਈਆਂ ਵਾਲੇ[1] ਅੱਲਾਹ ਵੱਲੋਂ ਆਏਗਾ ।੪।

تَعْرُجُ الْمَلٰٓئِكَةُ وَالرُّوْحُ اِلَيْهِ فِيْ يَوْمٍ كَانَ مِقْدَارُهٗ خَمْسِيْنَ اَلْفَ سَنَةٍ ⑤

ਸਾਧਾਰਨ ਫ਼ਰਿਸ਼ਤੇ ਤੇ ਅਕਾਸ਼ ਬਾਣੀ ਲਿਆਉਣ ਵਾਲੇ ਫ਼ਰਿਸ਼ਤੇ ਉਸ ਅੱਲਾਹ ਵਲ ਇੰਨੇ ਚਿਰ ਵਿਚ ਚੜ੍ਹਦੇ ਹਨ, ਜਿਸ ਦਾ ਸਮਾਂ ਪੰਜਾਹ ਹਜ਼ਾਰ ਵਰ੍ਹਿਆਂ[2] ਜਿੰਨਾ ਹੈ ।੫।

---

[1]ਅਰਥਾਤ—ਦਰਜਾ ਬਦਰਜਾ ਉੱਨਤੀ ਦੇਣ ਵਾਲੇ ਪ੍ਰਭੂ ਵਲ।

[2]ਕਈ ਹਿਸਾਬਦਾਨਾਂ ਨੇ—ਜਿਨ੍ਹਾਂ ਨੇ ਲੇਖੇ ਰਾਹੀਂ ਸੰਸਾਰ ਦੀ ਉਮਰ ਦਾ ਅਨੁਮਾਨ ਲਾਇਆ ਹੈ। ਏਹੋ ਦੱਸਿਆ ਹੈ ਕਿ ਦੁਨੀਆਂ ਦੀ ਸਾਰੀ ਉਮਰ ਪੰਜਾਹ ਹਜ਼ਾਰ ਵਰ੍ਹੇ ਹੀ ਹੈ। ਸੋ ਜੇ ਓਹਨਾਂ ਦਾ ਇਹ ਅਨੁਮਾਨ ਠੀਕ ਹੈ, ਤਾਂ ਇਸ ਦਾ ਇਹ ਅਰਥ ਹੈ ਕਿ ਇਸ ਆਇਤ ਵਿਚ ਇਸ ਜਗ ਦੀ ਉਮਰ ਦੱਸੀ ਗਈ ਹੈ। ਕਈ ਬਜ਼ੁਰਗਾਂ ਤੇ ਰੱਬੀ-ਜੋਤਿਸ਼ੀਆਂ ਨੇ ਹਜ਼ਰਤ "ਆਦਮ" ਤੋਂ ਲੈ ਕੇ ਹਜ਼ਰਤ "ਮੁਹੰਮਦ" ਸਾਹਿਬ ਜੀ ਤਕ ਸੰਸਾਰ ਦੀ ਉਮਰ ਪੰਜ ਹਜ਼ਾਰ ਸਾਲ ਪਰਗਟ ਕੀਤੀ ਹੈ, ਪਰ ਅਨੁਮਾਨ ਅੱਡ ਅੱਡ ਲੇਖੇ ਦੇ ਹੁੰਦੇ ਹਨ। ਸੋ ਇਹ ਮਤਿਭੇਦ ਕੋਈ ਨਹੀਂ ਹੈ। "ਆਦਮ" ਦੀ ਬੰਸ ਤੋਂ ਨਬੀਆਂ ਦੀ ਲੜੀ ਦੀ ਮੁੱਦਤ ਹੋ ਸਕਦੀ ਹੈ ਕਿ ਸਤ ਹਜ਼ਾਰ ਵਰ੍ਹੇ ਹੀ ਹੋਵੇ ਤੇ ਸ੍ਰਿਸ਼ਟੀ ਦੇ ਅਨੁਮਾਨ ਅਨੁਸਾਰ ਦੁਨੀਆਂ ਦੀ ਉਮਰ ਪੰਜਾਹ ਹਜ਼ਾਰ ਵਰ੍ਹੇ ਹੋਵੇ। ਸੋ ਇਹ ਕੋਈ ਮਤਿਭੇਦ ਨਹੀਂ।

فَاصْبِرْ صَبْرًا جَمِيلًا ۝٥

ਸੋ ਤੂੰ ਚੰਗੀ ਤਰ੍ਹਾਂ ਸਬਰ ਕਰ ।੬।

إِنَّهُمْ يَرَوْنَهُ بَعِيدًا ۝٦

ਏਹ ਲੋਕ ਉਸ (ਦਿਨ) ਨੂੰ ਬਹੁਤ ਦੂਰ ਸਮਝਦੇ ਹਨ ।੭।

وَنَرَاهُ قَرِيبًا ۝٧

ਪਰ ਅਸੀਂ ਉਸ ਨੂੰ ਬਹੁਤ ਲਾਗੇ ਵੇਖਦੇ ਹਾਂ ।੮।

يَوْمَ تَكُونُ السَّمَاءُ كَالْمُهْلِ ۝٨

ਉਸ ਦਿਨ ਅਕਾਸ਼ ਪਿਘਲੇ ਹੋਏ ਤਾਂਬੇ ਸਮਾਨ ਹੋ ਜਾਏਗਾ, (ਅਰਥਾਤ ਗਰਮੀ ਵਧ ਜਾਏਗੀ) ।੯।

وَتَكُونُ الْجِبَالُ كَالْعِهْنِ ۝٩

ਅਤੇ ਪਹਾੜ ਪਿੰਞੀ ਹੋਈ ਉੱਨ[1] ਵਾਂਗ ਹੋ ਜਾਣਗੇ ।੧੦।

وَلَا يَسْأَلُ حَمِيمٌ حَمِيمًا ۝١٠

ਅਤੇ ਉਸ ਦਿਨ ਕੋਈ ਮਿੱਤਰ ਕਿਸੇ ਮਿੱਤਰ ਬਾਰੇ ਕੋਈ ਪ੍ਰਸ਼ਨ ਨਹੀਂ ਕਰ ਸਕੇਗਾ ।੧੧।

يُبَصَّرُونَهُمْ ۚ يَوَدُّ الْمُجْرِمُ لَوْ يَفْتَدِي مِنْ عَذَابِ
يَوْمِئِذٍ بِبَنِيهِ ۝١١

ਕਿਉਂ ਜੁ ਉਸ ਦਿਨ ਹਰੇਕ ਪ੍ਰਾਣੀ ਦਾ ਹਾਲ ਉਸ ਦੇ ਮਿੱਤਰ ਨੂੰ ਦੱਸ ਦਿੱਤਾ ਜਾਏਗਾ । ਉਸ ਦਿਨ ਅਪਰਾਧੀ ਇਹ ਇੱਛਾ ਕਰੇਗਾ ਕਿ ਕਾਸ਼ ਕਿ ਉਹ ਆਪਣੇ ਪੁੱਤਰਾਂ ।੧੨।

وَصَاحِبَتِهِ وَأَخِيهِ ۝١٢

ਅਤੇ ਆਪਣੀਆਂ ਪਤਨੀਆਂ ਤੇ ਆਪਣੇ ਭਰਾਵਾਂ ।੧੩।

وَفَصِيلَتِهِ الَّتِي تُؤْوِيهِ ۝١٣

ਅਤੇ ਆਪਣੇ ਉਸ ਪਰਵਾਰ ਦੇ ਰਾਹੀਂ—ਜਿਸ ਦੀ ਓਹ ਓਟ ਲਿਆ ਕਰਦਾ ਸੀ ।੧੩।

وَمَنْ فِي الْأَرْضِ جَمِيعًا ثُمَّ يُنْجِيهِ ۝١٤

ਅਤੇ ਜਗ ਵਿਚ ਜੋ ਕੁਝ ਵੀ ਹੈ, ਉਸ ਦੀ ਕੁਰਬਾਨੀ ਨਾਲ ਆਪਣੇ ਆਪ ਨੂੰ ਕਸ਼ਟ ਤੋਂ ਬਚਾ ਲਏ ।੧੫।

كَلَّا ۖ إِنَّهَا لَظَىٰ ۝١٥

ਸੁਣੋ ! ਇਸ ਕਸ਼ਟ—ਜਿਸ ਦੀ ਤੁਹਾਨੂੰ ਖ਼ਬਰ ਦਿੱਤੀ ਗਈ ਹੈ—ਭੜਕਦਾ ਕਸ਼ਟ ਹੈ ।੧੬।

نَزَّاعَةً لِلشَّوَىٰ ۝١٦

ਸਿਰ ਤਕ ਦੇ ਚਮੜਿਆਂ ਨੂੰ ਉਧੇੜ ਦੇਣ ਵਾਲਾ ਕਸ਼ਟ ਹੈ ।੧੭।

---

[1]ਅਰਥਾਤ—ਅਜੇਹੀਆਂ ਕਾਢਾਂ ਨਿਕਲ ਆਉਣਗੀਆਂ, ਜਿਹਾ ਕਿ ਐਟਮ ਬੰਬ ਤੇ ਹਾਈਡਰੋਜਨ ਬੰਬ ਆਦਿ ਕਿ ਜਿਨ੍ਹਾਂ ਦੇ ਡਿਗਣ ਨਾਲ ਪਹਾੜਾਂ ਜਿਹੀ ਮਜ਼ਬੂਤ ਚੀਜ਼ ਵੀ ਰੂੰ ਦੇ ਤੂੰਬਿਆਂ ਵਾਂਗ ਉਡ ਜਾਏਗੀ ।

تَدْعُوا مَنْ أَدْبَرَ وَتَوَلَّىٰ ﴿١٧﴾

ਜੋ ਪ੍ਰਾਣੀ ਉਸ ਤੋਂ ਨੱਸਣਾ ਚਾਹੇਗਾ ਅਤੇ ਮੂੰਹ ਮੋੜ ਲਏਗਾ, ਉਸ ਨੂੰ ਵੀ ਉਹ ਆਪਣੇ ਵਲ ਸੱਦੇਗਾ ।੧੮।

وَجَمَعَ فَأَوْعَىٰ ﴿١٨﴾

ਅਤੇ ਉਸ ਨੂੰ ਵੀ, ਜੋ ਸਾਰੀ ਉਮਰ ਮਾਤਲੋਕ ਵਿਚ ਧਨ ਇਕੱਤਰ ਕਰਦਾ ਰਿਹਾ ਸੀ ਤੇ ਇਕ ਵੱਡੀ ਰਕਮ ਇਕੱਤਰ ਕਰਨ ਵਿਚ ਸਫਲ ਹੋ ਗਿਆ ਸੀ ।੧੯।

إِنَّ الْإِنسَانَ خُلِقَ هَلُوعًا ﴿١٩﴾

ਮਨੁੱਖ ਦੇ ਸੁਭਾਉ ਵਿਚ ਬੇਸਬਰੀ ਹੈ ।੨੦।

إِذَا مَسَّهُ الشَّرُّ جَزُوعًا ﴿٢٠﴾

ਜਦ ਉਸ ਨੂੰ ਕੋਈ ਕਸ਼ਟ ਪੁੱਜਦਾ ਹੈ, ਤਾਂ ਘਬਰਾ ਜਾਂਦਾ ਹੈ ।੨੧।

وَإِذَا مَسَّهُ الْخَيْرُ مَنُوعًا ﴿٢١﴾

ਅਤੇ ਜਦ ਉਸ ਨੂੰ ਕੋਈ ਲਾਭ ਪੁੱਜਦਾ ਹੈ, ਤਾਂ ਕੰਜੂਸੀ ਕਰਨ ਲਗ ਪੈਂਦਾ ਹੈ (ਅਤੇ ਇਹ ਨਹੀਂ ਚਾਹੁੰਦਾ ਕਿ ਕੋਈ ਉਸ ਦੀ ਬਰਾਬਰੀ ਕਰੇ) ।੨੨।

إِلَّا الْمُصَلِّينَ ﴿٢٢﴾

ਛੁੱਟ ਓਹਨਾਂ ਨਮਾਜ਼ ਪੜ੍ਹਨ ਵਾਲਿਆਂ ਦੇ ।੨੩।

الَّذِينَ هُمْ عَلَىٰ صَلَاتِهِمْ دَائِمُونَ ﴿٢٣﴾

ਜੋ ਆਪਣੀਆਂ ਨਿਮਾਜ਼ਾਂ ਤੇ ਸਦਾ ਹੀ ਕਾਇਮ ਰਹਿੰਦੇ ਹਨ ।੨੪।

وَالَّذِينَ فِي أَمْوَالِهِمْ حَقٌّ مَّعْلُومٌ ﴿٢٤﴾

ਅਤੇ ਜਿਨ੍ਹਾਂ ਦੇ ਧਨ ਵਿਚ ਇਕ ਨੀਅਤ ਹਿੱਸਾ ਗਰੀਬ ਮੰਗਤਿਆਂ ਦਾ ਵੀ ਹੁੰਦਾ ਹੈ ।੨੫।

لِّلسَّائِلِ وَالْمَحْرُومِ ﴿٢٥﴾

ਓਹਨਾਂ ਦਾ ਵੀ ਹੁੰਦਾ ਹੈ, ਜੋ ਮੰਗ ਨਹੀਂ ਸਕਦੇ;[1] ।੨੬।

وَالَّذِينَ يُصَدِّقُونَ بِيَوْمِ الدِّينِ ﴿٢٦﴾

ਅਤੇ ਜੋ ਦੰਡ-ਫਲ ਦੇ ਦਿਨ ਦੀ ਪੁਸ਼ਟੀ ਕਰਦੇ ਹਨ ।੨੭।

وَالَّذِينَ هُم مِّنْ عَذَابِ رَبِّهِم مُّشْفِقُونَ ﴿٢٧﴾

ਅਰਥਾਤ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਕਸ਼ਟ ਤੋਂ ਡਰਦੇ ਹਨ ।੨੮।

---

[1] ਜਿਹਾ ਕਿ ਪਸ਼ੂ, ਪੰਛੀ ਆਦਿ ਜਾਂ ਅਣਖੀਲੇ ਗਰੀਬ ।

إِنَّ عَذَابَ رَبِّهِمْ غَيْرُ مَأْمُونٍ ﴿٢٩﴾

(ਅਤੇ ਅਸਲੀਅਤ ਏਹੋ ਹੈ ਕਿ) ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੇ ਕਸ਼ਟ ਤੋਂ ਕੋਈ ਆਪਣੇ ਜ਼ੋਰ ਨਾਲ ਬਚ ਨਹੀਂ ਸਕਦਾ।੨੯।

وَالَّذِينَ هُمْ لِفُرُوجِهِمْ حَافِظُونَ ﴿٣٠﴾

ਅਤੇ ਜੋ ਲੋਕ ਆਪਣੇ ਇੰਦਰਿਆਂ ਦੀ ਰਾਖੀ ਕਰਦੇ ਹਨ।੩੦।

إِلَّا عَلَىٰ أَزْوَاجِهِمْ أَوْ مَا مَلَكَتْ أَيْمَانُهُمْ فَإِنَّهُمْ غَيْرُ مَلُومِينَ ﴿٣١﴾

ਛੁੱਟ ਆਪਣੀਆਂ ਪਤਨੀਆਂ ਜਾਂ ਦਾਸੀਆਂ ਦੇ ਓਹਨਾਂ ਸਿਰ ਕੋਈ ਦੋਸ਼ ਨਹੀਂ।੩੧।

فَمَنِ ابْتَغَىٰ وَرَاءَ ذَٰلِكَ فَأُولَٰئِكَ هُمُ الْعَادُونَ ﴿٣٢﴾

ਪਰ ਜੋ ਲੋਕ ਉਸ ਤੋਂ ਅੱਗੇ ਵਧਣ ਦਾ ਜਤਨ ਕਰਦੇ ਹਨ, ਓਹ ਹੱਦੋਂ ਟੱਪਣ ਵਾਲੇ ਹਨ।੩੨।

وَالَّذِينَ هُمْ لِأَمَانَاتِهِمْ وَعَهْدِهِمْ رَاعُونَ ﴿٣٣﴾

(ਅਤੇ ਇਸੇ ਤਰ੍ਹਾਂ ਓਹ ਲੋਕ ਵੀ ਕਸ਼ਟ ਤੋਂ ਬਚੇ ਹੋਏ ਹਨ), ਜੋ ਆਪਣੇ ਕੋਲ ਰੱਖੀਆਂ ਹੋਈਆਂ ਅਮਾਨਤਾਂ ਤੇ ਆਪਣੇ ਪ੍ਰਣ ਦੀ ਪਾਲਣਾ ਕਰਦੇ ਹਨ।੩੩।

وَالَّذِينَ هُمْ بِشَهَادَاتِهِمْ قَائِمُونَ ﴿٣٤﴾

ਅਰਥਾਤ ਜੋ ਆਪਣੀਆਂ ਗਵਾਹੀਆਂ ਤੇ ਕਾਇਮ ਰਹਿੰਦੇ ਹਨ। (ਕਿਸੇ ਤੋਂ ਡਰ ਕੇ ਝੂਠੀ ਗਵਾਹੀ ਨਹੀਂ ਦਿੰਦੇ)।੩੪।

وَالَّذِينَ هُمْ عَلَىٰ صَلَاتِهِمْ يُحَافِظُونَ ﴿٣٥﴾

ਅਤੇ ਓਹ ਲੋਕ ਵੀ ਜੋ ਆਪਣੀਆਂ ਨਿਮਾਜ਼ਾਂ ਦੀ ਰਾਖੀ ਕਰਦੇ ਹਨ।੩੫।

أُولَٰئِكَ فِي جَنَّاتٍ مُكْرَمُونَ ﴿٣٦﴾ ع

ਓਹ ਵੱਡੇ ਸਤਿਕਾਰ ਨਾਲ ਸਵਰਗ ਵਿਚ ਰੱਖੇ ਜਾਣਗੇ।੩੬। (ਰਕੂਅ ੧)

فَمَالِ الَّذِينَ كَفَرُوا قِبَلَكَ مُهْطِعِينَ ﴿٣٧﴾

ਸੋ ਇਨਕਾਰੀਆਂ ਨੂੰ ਕੀ ਹੋ ਗਿਆ ਹੈ ਕਿ ਤੇਰੇ ਵਲ ਕਰੋਧ ਨਾਲ ਸਿਰ ਚੁੱਕੀ ਨੱਸੇ ਆ ਰਹੇ ਹਨ ?।੩੭।

عَنِ الْيَمِينِ وَعَنِ الشِّمَالِ عِزِينَ ﴿٣٨﴾

ਸੱਜੇ ਪਾਸਿਓਂ ਵੀ ਤੇ ਖੱਬੇ ਪਾਸਿਓਂ ਵੀ। ਟੋਲੀਆਂ ਦੀਆਂ ਟੋਲੀਆਂ ਬਣ ਕੇ।੩੮।

أَيَطْمَعُ كُلُّ امْرِئٍ مِّنْهُمْ أَنْ يُّدْخَلَ جَنَّةَ نَعِيْمٍ

ਕੀ ਓਹਨਾਂ ਵਿੱਚੋਂ ਹਰੇਕ ਪ੍ਰਾਣੀ ਇਹ ਚਾਹੁੰਦਾ ਹੈ ਕਿ ਉਸ ਨੂੰ ਪਦਾਰਥਾਂ ਵਾਲੇ ਸਵਰਗ ਵਿਚ ਵਾੜਾ ਮਿਲੇ ? (ਭਾਵੇਂ ਉਹ ਇਸ ਲੋਕ ਦਾ ਹੋਵੇ ਤੇ ਭਾਵੇਂ ਪਰਲੋਕ ਦਾ) ।੩੯।

كَلَّا إِنَّا خَلَقْنٰهُمْ مِّمَّا يَعْلَمُوْنَ

ਅਜਿਹਾ ਕਦੇ ਨਹੀਂ ਹੋਵੇਗਾ, ਅਸੀਂ ਓਹਨਾਂ ਨੂੰ ਉਸ ਚੀਜ਼ ਤੋਂ ਸਾਜਿਆ ਹੈ, ਜਿਸ ਦਾ ਓਹਨਾਂ ਨੂੰ ਪਤਾ ਹੈ ।੪੦।

فَلَآ أُقْسِمُ بِرَبِّ الْمَشٰرِقِ وَالْمَغٰرِبِ إِنَّا لَقٰدِرُوْنَ

ਸੋ ਮੈਂ (ਇਸ ਕੁਰਾਨ ਨੂੰ ਉਤਾਰਨ ਵਾਲੇ) ਲਹਿੰਦੇ ਤੇ ਚੜ੍ਹਦੇ ਦੇ ਸਾਜਨਹਾਰ ਤੇ ਪਾਲਨਹਾਰ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ ਕਿ ਅਸੀਂ ਇਸ ਗੱਲ ਤੇ ਸਮਰਥ ਹਾਂ ।੪੧।

عَلٰٓى أَنْ نُّبَدِّلَ خَيْرًا مِّنْهُمْ وَمَا نَحْنُ بِمَسْبُوْقِيْنَ

ਕਿ ਇਸ ਜਾਤੀ ਨੂੰ ਨਸ਼ਟ ਕਰ ਕੇ ਇਕ ਹੋਰ ਚੰਗੀ ਜਾਤੀ ਪੈਦਾ ਕਰ ਦੇਈਏ, ਅਰਥਾਤ ਸਾਨੂੰ ਇਸ ਇਰਾਦੇ ਤੋਂ ਕੋਈ ਵੀ ਨਹੀਂ ਰੋਕ ਸਕਦਾ ।੪੨।

فَذَرْهُمْ يَخُوْضُوْا وَيَلْعَبُوْا حَتّٰى يُلٰقُوْا يَوْمَهُمُ الَّذِيْ يُوْعَدُوْنَ

ਸੋ ਤੂੰ ਓਹਨਾਂ ਨੂੰ ਤਿਆਗ ਦੇ ਕਿ ਇਹ ਸੱਚਾਈ ਨੂੰ ਮੈਲਾ ਕਰਦੇ ਰਹਿਣ, ਅਰਥਾਤ ਹਾਸੇ-ਮਖੌਲ ਵਿਚ ਰੁੱਝੇ ਰਹਿਣ; ਉਸ ਸਮੇਂ ਤਕ ਕਿ ਉਸ ਦਿਨ ਨੂੰ ਵੇਖ ਲੈਣ ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਹੈ ।੪੩।

يَوْمَ يَخْرُجُوْنَ مِنَ الْأَجْدَاثِ سِرَاعًا كَأَنَّهُمْ إِلٰى نُصُبٍ يُّوْفِضُوْنَ

ਜਿਸ ਦਿਨ ਓਹ ਕਬਰਾਂ ਵਿੱਚੋਂ ਮੁੜ ਜੀਉਂਦੇ ਕਰ ਕੇ ਕੱਢੇ ਜਾਣਗੇ ਤੇ ਛੇਤੀ ਛੇਤੀ ਨੱਸ ਰਹੇ ਹੋਣਗੇ, ਜਾਣੋ ਕਿ ਖ਼ਾਸ ਥੰਮ੍ਹਾਂ ਵਲ[1] ਨੱਸੇ ਜਾ ਰਹੇ ਹਨ ।੪੪।

---

[1] ਇਸ ਥਾਂ ਜੇ ਇਸ ਲੋਕ ਦਾ ਕਸ਼ਟ ਭਾਵ ਲਿਆ ਜਾਏ, ਤਾਂ ਇਸ ਦਾ ਇਹ ਅਰਥ ਹੋਵੇਗਾ ਕਿ ਜਦ ਇਸ ਲੋਕ ਦਾ ਕਸ਼ਟ ਆਏਗਾ, ਤਾਂ ਇਨਕਾਰੀਆਂ ਵਿਚ ਡਰ ਨਾਲ ਇਕ ਨਵੀਂ ਜਾਗਰਤਾ ਆ ਜਾਏਗੀ ਤੇ ਓਹ ਆਪਣੀਆਂ ਕਬਰਾਂ ਵਿੱਚੋਂ ਛੇਤੀ ਨਾਲ ਬਾਹਰ ਆ ਜਾਣਗੇ, ਅਰਥਾਤ ਜੀਵਨ ਦੇ ਵੱਡੇ ਚਿਹਨ ਚੱਕਰ ਓਹਨਾਂ ਵਿਚ ਪੈਦਾ ਹੋ ਜਾਣਗੇ, ਜਿਹਾ ਕਿ "ਮੱਕੇ" ਦੀ ਫ਼ਤਹ ਮਗਰੋਂ "ਮੱਕੇ" ਦੇ ਵਸਨੀਕਾਂ ਵਿਚ ਪੈਦਾ ਹੋਏ ਸਨ ਤੇ ਇਨੇ ਤੇਜ਼ ਚਿੰਨ੍ਹ ਪੈਦਾ ਹੋਣਗੇ ਕਿ ਇਉਂ ਭਾਸੇਗਾ ਕਿ ਜਾਣੋ ਓਹ ਵੱਡੇ ਸ਼ਾਨਦਾਰ ਥੰਮਾਂ ਵਲ ਨੱਸੇ ਜਾ ਰਹੇ ਹਨ । ਇਸ ਦਾ ਇਹ ਭਾਵ ਹੈ ਕਿ ਉਸ ਦਿਨ ਓਹ ਕਸ਼ਟ ਤੋਂ ਬਚਣ ਲਈ ਆਪਣੇ ਲੀਡਰਾਂ ਵਲ ਦੌੜ ਕੇ ਆਉਣਗੇ । ਸੋ "ਮੱਕੇ" ਦੀ ਫ਼ਤਹ ਸਮੇਂ ਇਵੇਂ ਹੀ ਹੋਇਆ ਸੀ ਕਿ ਜਦ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਐਲਾਨ ਕੀਤਾ ਸੀ ਕਿ ਜੋ ਪ੍ਰਾਣੀ ਆਪਣੇ ਘਰ ਦੇ ਬੂਹੇ ਬੰਦ ਕਰ ਕੇ ਬੈਠੇਗਾ ਉਸ ਨੂੰ ਪਨਾਹ ਦਿੱਤੀ ਜਾਏਗੀ, ਜੋ ਪ੍ਰਾਣੀ "ਅਬੂਸੁਫ਼ੀਆਨ" ਦੇ ਘਰ ਚਲਾ ਜਾਏਗਾ ਉਸ ਨੂੰ ਪਨਾਹ→

خَاشِعَةً اَبْصَارُهُمْ تَرْهَقُهُمْ ذِلَّةٌ ۭ ذٰلِكَ الْيَوْمُ الَّذِىْ كَانُوْا يُوْعَدُوْنَ ﴿۴۴﴾

ਓਹਨਾਂ ਦੀਆਂ ਨਜ਼ਰਾਂ ਲੱਜਿਆ ਨਾਲ ਹੇਠਾਂ ਹੋਣਗੀਆਂ ਤੇ ਓਹਨਾਂ ਦੇ ਮੂੰਹਾਂ ਉੱਤੇ ਹੀਣਤਾ ਵਰ੍ਹ ਰਹੀ ਹੋਵੇਗੀ। ਇਹ ਉਹ ਦਿਨ ਹੈ, ਜਿਸ ਦਾ ਓਹਨਾਂ ਨੂੰ ਬਚਨ ਦਿੱਤਾ ਗਿਆ ਸੀ।੪੫।

(ਰਕੂਅ ੨)




## (੭੧) ਸੂਰਤ ਅਲ-ਨੂਹ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੯ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ﴿۱﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ)।੧।

اِنَّآ اَرْسَلْنَا نُوْحًا اِلٰى قَوْمِهٖٓ اَنْ اَنْذِرْ قَوْمَكَ مِنْ قَبْلِ اَنْ يَّاْتِيَهُمْ عَذَابٌ اَلِيْمٌ ﴿۲﴾

ਅਸੀਂ "ਨੂਹ" ਨੂੰ ਉਸ ਦੀ ਜਾਤੀ ਵਲ ਇਹ ਕਹਿ ਕੇ ਭੇਜਿਆ ਸੀ ਕਿ ਆਪਣੀ ਜਾਤੀ ਨੂੰ ਉਸ ਸਮੇਂ ਤੋਂ ਪਹਿਲਾਂ ਖ਼ਬਰਦਾਰ ਕਰ ਕਿ ਜਦ ਕਿ ਓਹਨਾਂ ਉੱਤੇ ਘੋਰ ਕਸ਼ਟ ਆਏਗਾ।੨।

قَالَ يٰقَوْمِ اِنِّىْ لَكُمْ نَذِيْرٌ مُّبِيْنٌ ﴿۳﴾

ਉਸ ਨੇ (ਆਪਣੀ ਜਾਤੀ ਨੂੰ ਸੰਬੋਧਨ ਕਰ ਕੇ) ਇਹ ਕਿਹਾ ਸੀ ਕਿ ਹੇ ਮੇਰੀ ਜਾਤੀ! ਮੈਂ ਤੁਹਾਡੇ ਵਲ ਇਕ ਸਪਸ਼ਟ ਡਰਾਉਣ ਵਾਲਾ (ਰਸੂਲ) ਹੋ ਕੇ ਆਇਆ ਹਾਂ।੩।

---

←ਅਤੇ ਜੋ ਪ੍ਰਾਣੀ "ਬਿਲਾਲ" ਦੇ ਝੰਡੇ ਹੇਠ ਖੜਾ ਹੋ ਜਾਏਗਾ, ਉਸ ਨੂੰ ਪਨਾਹ ਦਿੱਤੀ ਜਾਏਗੀ, ਤਾਂ ਲੋਕ ਸੁਦਾਈਆਂ ਵਾਂਗ ਆਪਣੇ ਘਰਾਂ ਵਲ ਨੱਸੇ ਗਏ ਸਨ ਕਿ ਓਹਨਾਂ ਦੇ ਬੂਹੇ ਬੰਦ ਕਰ ਕੇ ਬੈਠ ਜਾਣ ਤੇ ਕਈ "ਅਬੂਸੁਫ਼ੀਆਨ" ਦੇ ਘਰ ਵਲ ਨੱਸੇ ਗਏ ਸਨ ਕਿ ਉੱਥੇ ਪਨਾਹ ਲੈ ਸਕਣ। ਇਸੇ ਤਰ੍ਹਾਂ ਕਈ "ਬਿਲਾਲ" ਦੇ ਝੰਡੇ ਵਲ ਨੱਸੇ ਗਏ ਸਨ ਕਿ ਉਸ ਹੇਠ ਖੜੋ ਕੇ ਸ਼ਾਂਤੀ ਪ੍ਰਾਪਤ ਕਰ ਸਕਣ। ਚੂੰਕਿ "ਕਾਬੇ" ਨੂੰ ਵੀ ਪਨਾਹ ਦਾ ਅਸਥਾਨ ਨੀਅਤ ਕੀਤਾ ਗਿਆ ਸੀ; ਇਸ ਲਈ ਓਹ ਸੁਦਾਈਆਂ ਵਾਂਗ "ਕਾਬੇ" ਵਲ ਵੀ ਨੱਸੇ ਗਏ ਸਨ; ਤਾਂ ਜੁ ਆਪਣਾ ਆਪ ਬਚਾ ਸਕਣ।

أَنِ اعْبُدُوا اللّٰهَ وَاتَّقُوْهُ وَاَطِيْعُوْنِ ﴿٣﴾

(ਅਤੇ ਤੁਹਾਨੂੰ ਇਹ ਕਹਿੰਦਾ ਹਾਂ ਕਿ) ਕੇਵਲ ਅੱਲਾਹ ਦੀ ਹੀ ਬੰਦਗੀ ਕਰਦੇ ਰਹੋ ਅਤੇ ਉਸ ਤੋਂ ਹੀ ਡਰਦੇ ਰਹੋ, ਅਰਥਾਤ ਮੇਰੀ ਆਗਿਆ ਦਾ ਪਾਲਨ ਕਰਦੇ ਰਹੋ ।੪।

يَغْفِرْ لَكُمْ مِّنْ ذُنُوْبِكُمْ وَيُؤَخِّرْكُمْ اِلٰٓى اَجَلٍ مُّسَمًّى ۚ اِنَّ اَجَلَ اللّٰهِ اِذَا جَآءَ لَا يُؤَخَّرُ ۘ لَوْ كُنْتُمْ تَعْلَمُوْنَ ﴿٤﴾

ਉਹ ਤੁਹਾਡੇ ਪਾਪ ਬਖ਼ਸ਼ ਦੇਵੇਗਾ ਤੇ ਤੁਹਾਨੂੰ ਇਕ ਨੀਅਤ ਸਮੇਂ ਤਕ ਢਿਲ ਦੇਵੇਗਾ । ਜੇ ਤੁਸੀਂ ਜਾਣਦੇ ਹੋ, ਤਾਂ ਸਮਝ ਲਓ ਕਿ ਅੱਲਾਹ ਨੇ ਜੋ ਮੁੱਦਤ ਕਿਸੇ ਜਾਤੀ ਦੀ ਤਬਾਹੀ ਵਾਸਤੇ ਨੀਅਤ ਕੀਤੀ ਹੈ, ਜਦ ਉਹ ਆ ਜਾਂਦੀ ਹੈ, ਤਾਂ ਅੱਗੇ ਪਿੱਛੇ ਨਹੀਂ ਕੀਤੀ ਜਾ ਸਕਦੀ ।੫।

قَالَ رَبِّ اِنِّيْ دَعَوْتُ قَوْمِيْ لَيْلًا وَّنَهَارًا ﴿٥﴾

ਫੇਰ ਉਸ ਨੇ (ਅੱਲਾਹ ਅੱਗੇ) ਇਹ ਅਰਦਾਸ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਂ ਆਪਣੀ ਜਾਤੀ ਨੂੰ ਰਾਤ ਸਮੇਂ ਵੀ ਸੱਦਾ ਦਿੱਤਾ ਸੀ ਤੇ ਦਿਨ ਸਮੇਂ ਵੀ ਸੱਦਾ ਦਿੱਤਾ ਸੀ ।੬।

فَلَمْ يَزِدْهُمْ دُعَآءِيْٓ اِلَّا فِرَارًا ﴿٦﴾

ਪਰ ਮੇਰੇ ਪਰਚਾਰ ਦੇ ਕਾਰਣ ਓਹ ਹੋਰ ਵੀ ਦੂਰ ਨੱਸਣ ਲਗ ਪਏ ਸਨ ।੭।

وَاِنِّيْ كُلَّمَا دَعَوْتُهُمْ لِتَغْفِرَ لَهُمْ جَعَلُوْٓا اَصَابِعَهُمْ فِيْٓ اٰذَانِهِمْ وَاسْتَغْشَوْا ثِيَابَهُمْ وَاَصَرُّوْا وَاسْتَكْبَرُوا اسْتِكْبَارًا ﴿٧﴾

ਅਤੇ ਮੈਂ ਜਦ ਕਦੇ ਵੀ ਓਹਨਾਂ ਨੂੰ ਉਪਦੇਸ਼ ਕੀਤਾ ਸੀ ਕਿ ਓਹ ਸ਼ਰਧਾ ਧਾਰਨ ਕਰ ਲੈਣ, ਤੇ ਤੂੰ ਓਹਨਾਂ ਨੂੰ ਬਖ਼ਸ਼ ਲੈ, ਤਾਂ ਓਹਨਾਂ ਨੇ ਆਪਣੀਆਂ ਉਂਗਲਾਂ ਆਪਣੇ ਕੰਨਾਂ ਵਿਚ ਪਾ ਲਈਆਂ ਸਨ ਤੇ ਆਪਣੇ ਕਪੜੇ (ਆਪਣੇ ਸਿਰ ਦੇ ਆਲੇ ਦੁਆਲੇ) ਲਪੇਟ ਲਏ ਸਨ, ਅਰਥਾਤ ਇਨਕਾਰ ਉੱਤੇ ਜ਼ੋਰ ਦੇਣਾ ਸ਼ੁਰੂ ਕਰ ਦਿੱਤਾ ਸੀ ਤੇ ਵੱਡਾ ਅਭਿਮਾਨ ਕੀਤਾ ਸੀ ।੮।

ثُمَّ اِنِّيْ دَعَوْتُهُمْ جِهَارًا ﴿٨﴾

ਫੇਰ ਮੈਂ ਓਹਨਾਂ ਨੂੰ ਉੱਚੀ ਅਵਾਜ਼ ਨਾਲ, (ਅਰਥਾਤ ਵਖਿਆਨਾਂ ਨਾਲ) ਉਪਦੇਸ਼ ਕੀਤਾ ਸੀ ।੯।

ثُمَّ اِنِّيْٓ اَعْلَنْتُ لَهُمْ وَاَسْرَرْتُ لَهُمْ اِسْرَارًا ﴿٩﴾

ਫੇਰ ਮੈਂ ਓਹਨਾਂ ਨੂੰ ਪਰਗਟ ਉਪਦੇਸ਼ ਕਰਨ ਮਗਰੋਂ ਲੁਕ ਕੇ ਉਪਦੇਸ਼ ਵੀ ਕੀਤਾ ਸੀ ।੧੦।

فَقُلْتُ اسْتَغْفِرُوْا رَبَّكُمْ اِنَّهٗ كَانَ غَفَّارًا ١١

ਅਰਥਾਤ ਮੈਂ ਓਹਨਾਂ ਨੂੰ ਇਹ (ਵੀ) ਕਿਹਾ ਸੀ ਕਿ ਆਪਣੇ ਸਾਜਨਹਾਰ ਤੇ ਪਾਲਨਹਾਰ ਅੱਗੇ ਪਸਚਾ-ਤਾਪ ਕਰਦੇ ਰਹੋ। ਉਹ ਵੱਡਾ ਬਖਸ਼ਣਹਾਰ ਹੈ ।੧੧।

يُّرْسِلِ السَّمَآءَ عَلَيْكُمْ مِّدْرَارًا ١٢

ਜੇ ਤੁਸੀਂ ਪਸਚਾਤਾਪ ਕਰੋਗੇ, ਤਾਂ ਓਹ ਵਰ੍ਹਨ ਵਾਲੇ ਬੱਦਲ ਤੁਹਾਡੇ ਵਲ ਭੇਜੇਗਾ ।੧੨।

وَّيُمْدِدْكُمْ بِاَمْوَالٍ وَّبَنِيْنَ وَيَجْعَلْ لَّكُمْ جَنّٰتٍ وَّيَجْعَلْ لَّكُمْ اَنْهٰرًا ١٣

ਅਰਥਾਤ ਧਨ-ਪਦਾਰਥਾਂ ਤੇ ਸੰਤਾਨਾਂ ਦੁਆਰਾ ਤੁਹਾਡੀ ਸਹਾਇਤਾ ਕਰੇਗਾ ਅਤੇ ਤੁਹਾਡੇ ਵਾਸਤੇ ਬਾਗ਼ ਉਗਾਏਗ ਤੇ ਦਰਯਾ ਵਗਾਏਗਾ ।੧੩।

مَا لَكُمْ لَا تَرْجُوْنَ لِلّٰهِ وَقَارًا ١٤

ਤੁਹਾਨੂੰ ਕੀ ਹੋ ਗਿਆ ਹੈ ਕਿ ਤੁਸੀਂ ਅੱਲਾਹ ਤੋਂ ਯੁਕਤੀਆਂ ਦੀ ਆਸ ਨਹੀਂ ਰੱਖਦੇ ? ।੧੪।

وَقَدْ خَلَقَكُمْ اَطْوَارًا ١٥

ਹਾਲਾਂਕਿ ਉਸ ਨੇ ਤੁਹਾਨੂੰ ਬਹੁਤ ਉੱਨਤ ਹੋਣ ਦੀ ਯੋਗਤਾ ਦੇ ਕੇ ਭੇਜਿਆ ਹੈ ।੧੫।

اَلَمْ تَرَوْا كَيْفَ خَلَقَ اللّٰهُ سَبْعَ سَمٰوٰتٍ طِبَاقًا ١٦

ਕੀ ਤੁਸੀਂ ਇਹ ਨਹੀਂ ਵੇਖਦੇ ਕਿ ਅੱਲਾਹ ਨੇ ਕਿਵੇਂ ਸਤ ਅਕਾਸ਼ ਸਾਜੇ ਹਨ, ਜੋ (ਕਾਨੂੰਨ ਅਨੁਸਾਰ) ਇਕ ਦੂਜੇ ਦੇ ਅਨੁਕੂਲ ਹਨ[1] ।੧੬।

وَّجَعَلَ الْقَمَرَ فِيْهِنَّ نُوْرًا وَّجَعَلَ الشَّمْسَ سِرَاجًا ١٧

ਅਤੇ ਉਸ ਨੇ ਚੰਨ ਨੂੰ ਓਹਨਾਂ (ਅਕਾਸ਼ਾਂ) ਵਿਚ ਚਾਨਣੀ ਦਾ ਕਾਰਣ ਬਣਾਇਆ ਹੈ[2] ਤੇ ਸੂਰਜ ਨੂੰ ਅਕਾਸ਼ਾਂ ਵਿਚ ਇਕ ਦੀਵੇ ਦੇ ਰੂਪ ਵਿਚ ਸਾਜਿਆ ਹੈ ।੧੭।

وَاللّٰهُ اَنْۢبَتَكُمْ مِّنَ الْاَرْضِ نَبَاتًا ١٨

ਅਰਥਾਤ ਅੱਲਾਹ ਨੇ ਤੁਹਾਨੂੰ (ਆਦਿ ਕਾਲ ਵਿਚ) ਧਰਤੀ ਵਿੱਚੋਂ ਸਾਜਿਆ ਹੈ ਤੇ ਚੰਗੀ ਤਰ੍ਹਾਂ ਸੁਆਰਿਆ ਹੈ ।੧੮।

ثُمَّ يُعِيْدُكُمْ فِيْهَا وَيُخْرِجُكُمْ اِخْرَاجًا ١٩

ਫੇਰ ਉਹ ਤੁਹਾਨੂੰ ਪਰਤਾ ਕੇ ਉਸੇ ਵਿਚ ਲੈ ਜਾਏਗਾ ਤੇ ਤੁਹਾਨੂੰ ਉਸ ਵਿੱਚੋਂ ਹੀ ਕੱਢਿਆ ਜਾਏਗਾ ।੧੯।

---

[1]ਅਰਥਾਤ—ਇਸ ਬ੍ਰਹਿਮੰਡ ਦਾ ਸਾਰਾ ਪ੍ਰਬੰਧ ਇਕ ਪ੍ਰਭੂ ਦੀ ਹੋਂਦ ਪਰਗਟ ਕਰ ਰਿਹਾ ਹੈ।

[2]ਅਸਲ ਵਿਚ ਇਸ ਥਾਂ ਇਹ ਵਰਣਨ ਕੀਤਾ ਗਿਆ ਹੈ ਕਿ ਅਸੀਂ ਚਨ ਨੂੰ ''ਜ਼ੁਨੂਰ'' ਬਣਾਇਆ ਹੈ, ਅਰਥਾਤ ਚਾਨਣੀ ਵਾਲਾ।

وَاللّٰهُ جَعَلَ لَكُمُ الْأَرْضَ بِسَاطًا ۝

ਅਤੇ ਅੱਲਾਹ ਨੇ ਧਰਤੀ ਨੂੰ ਪਧਰਿਆਂ ਬਣਾਇਆ ਹੈ ।੨੦।

لِتَسْلُكُوا مِنْهَا سُبُلًا فِجَاجًا ۝ ع

ਤਾਂ ਜੁ ਤੁਸੀਂ ਉਸ ਦੇ ਵਿਸ਼ਾਲ ਰਸਤਿਆਂ ਉੱਤੇ ਚਲ ਸਕੋ ।੨੧। (ਰਕੂਅ ੧)

قَالَ نُوحٌ رَّبِّ إِنَّهُمْ عَصَوْنِي وَاتَّبَعُوا مَن لَّمْ يَزِدْهُ مَالُهُ وَوَلَدُهُ إِلَّا خَسَارًا ۝

ਫੇਰ "ਨੂਹ" ਨੇ ਇਹ ਕਿਹਾ ਸੀ ਕਿ ਹੇ ਮੇਰੇ ਸਾਜਨ-ਹਾਰ ਤੇ ਪਾਲਨਹਾਰ ! ਓਹਨਾਂ ਨੇ ਮੇਰੀ ਅਵੱਗਿਆ ਕੀਤੀ ਹੈ ਅਤੇ (ਮੇਰੀ ਥਾਂ) ਉਸ ਦੇ ਪਿਛਲਗ ਬਣ ਗਏ ਹਨ, ਜਿਸ ਦਾ ਧਨ ਤੇ ਸੰਤਾਨ ਉਸ ਨੂੰ ਆਤਮਕ ਘਾਟੇ ਵਿਚ ਵਧਾਉਂਦਾ ਹੈ ।੨੨।

وَمَكَرُوا مَكْرًا كُبَّارًا ۝

ਅਤੇ (ਮੇਰੇ ਵਿਰੁਧ) ਓਹਨਾਂ ਨੇ ਵੱਡੀਆਂ ਵੱਡੀਆਂ ਗੋਂਦਾਂ ਗੁੰਦੀਆਂ ਹਨ ।੨੩।

وَقَالُوا لَا تَذَرُنَّ آلِهَتَكُمْ وَلَا تَذَرُنَّ وَدًّا وَلَا سُوَاعًا وَلَا يَغُوثَ وَيَعُوقَ وَنَسْرًا ۝

(ਅਰਥਾਤ ਆਪਣੀ ਜਾਤੀ ਨੂੰ) ਇਹ ਕਹਿੰਦੇ ਰਹੇ ਹਨ ਕਿ ਤੁਸੀਂ ਆਪਣੇ ਇਸ਼ਟ ਦੇਵਾਂ ਦਾ ਤਿਆਗ ਨਾ ਕਰਨਾ, ਅਰਥਾਤ ਨਾ "ਵੱਦ" ਦਾ ਤਿਆਗ ਕਰਨਾ ਤੇ ਨਾ "ਸਵਾਅ" ਦਾ ਅਤੇ ਨਾ "ਯਗੂਸ" ਦਾ ਤੇ ਨਾ ਹੀ "ਯਊਕ" ਤੇ "ਨਸਰ" ਦਾ[1] ।੨੪।

وَقَدْ أَضَلُّوا كَثِيرًا ۚ وَلَا تَزِدِ الظَّالِمِينَ إِلَّا ضَلَالًا ۝

ਅਤੇ ਓਹਨਾਂ ਨੇ ਬਹੁਤ ਸਾਰੇ ਲੋਕਾਂ ਨੂੰ ਕੁਰਾਹੇ ਪਾਇਆ ਹੈ । (ਹੇ ਪ੍ਰਭੂ !) ਜ਼ਾਲਮਾਂ ਨੂੰ ਕੇਵਲ ਨਿਹਫਲਤਾ ਵਿਚ ਹੀ ਵਧਾਉਣਾ ।੨੫।

مِّمَّا خَطِيئَاتِهِمْ أُغْرِقُوا فَأُدْخِلُوا نَارًا فَلَمْ يَجِدُوا لَهُم مِّن دُونِ اللّٰهِ أَنصَارًا ۝

ਓਹ ਆਪਣੇ ਪਾਪਾਂ ਦੇ ਕਾਰਣ ਗ਼ਰਕ ਹੋ ਗਏ ਸਨ, ਅਰਥਾਤ ਨਰਕ-ਕੁੰਡ ਵਿਚ ਧੱਕੇ ਗਏ ਸਨ ਅਤੇ ਅੱਲਾਹ ਤੋਂ ਛੁੱਟ ਓਹਨਾਂ ਦਾ ਕੋਈ ਸਹਾਇਕ ਨਹੀਂ ਬਣਿਆ ਸੀ ।੨੬।

---

[1] ਏਹਨਾਂ ਹੀ ਨਾਵਾਂ ਉੱਤੇ "ਮੱਕੇ" ਤੇ "ਤਾਇਫ਼" ਦੇ ਵਸਨੀਕਾਂ ਨੇ ਮੂਰਤੀਆਂ ਬਣਾਈਆਂ ਹੋਈਆਂ ਸਨ । ਅਸਲ ਵਿਚ ਇਹ ਨਾਂ ਤਾਰਿਆਂ ਤੇ ਓਹਨਾਂ ਦੇ ਗ੍ਰਹਾਂ ਦੇ ਲਿਹਾਜ਼ ਨਾਲ ਹਨ । ਈਸਾਈ ਵਿਦਵਾਨ ਆਪਣੀ ਮੂਰਖਤਾ ਦੇ ਕਾਰਣ ਇਹ ਕਹਿੰਦੇ ਹਨ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ "ਮੱਕੇ" ਦੀਆਂ ਮੂਰਤੀਆਂ ਨੂੰ "ਨੂਹ" ਦੀ ਜਾਤੀ ਦੀਆਂ ਮੂਰਤੀਆਂ ਪਰਗਟ ਕੀਤਾ ਹੈ; ਹਾਲਾਂਕਿ ਭਰਮ ਦੀਆਂ ਗੱਲਾਂ ਇਕ ਦੂਜੇ ਦੀ ਨਕਲ ਹੀ ਹੋਇਆ ਕਰਦੀਆਂ ਹਨ । ਮੂਰਤੀਆਂ ਵੀ ਭਰਮ ਦਾ ਹੀ ਸਿੱਟਾ ਹਨ । "ਮੱਕੇ" ਦੇ ਵਸਨੀਕਾਂ ਨੇ ਇਹ ਨਾਂ ਆਪਣੇ ਪਿਉ-ਦਾਦਿਆਂ ਤੋਂ ਸੁਣ ਕੇ ਰੱਖੇ ਸਨ ।

وَقَالَ نُوْحٌ رَّبِّ لَا تَذَرْ عَلَى الْاَرْضِ مِنَ الْكٰفِرِيْنَ دَيَّارًا ﴿۲۷﴾

ਅਤੇ "ਨੂਹ" ਨੇ ਇਹ ਵੀ ਅਰਦਾਸ ਕੀਤੀ ਸੀ ਕਿ ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਦੇਸ ਵਿਚ ਇਨਕਾਰੀਆਂ ਦਾ ਕੋਈ ਵੀ ਘਰ ਬਾਕੀ ਨਾ ਰਹੇ[1] ।੨੭।

اِنَّكَ اِنْ تَذَرْهُمْ يُضِلُّوْا عِبَادَكَ وَلَا يَلِدُوْٓا اِلَّا فَاجِرًا كَفَّارًا ﴿۲۸﴾

ਜੇ ਤੂੰ ਏਹਨਾਂ ਨੂੰ ਇੱਦਾਂ ਹੀ[2] ਛੱਡ ਦੇਵੇਂਗਾ, ਤਾਂ ਇਹ ਤੇਰੇ ਦੂਜਿਆਂ ਬੰਦਿਆਂ ਨੂੰ ਵੀ ਕੁਰਾਹੇ ਪਾਉਣਗੇ ਤੇ ਓਹ ਮਨਮੁਖ[2] ਤੇ ਇਨਕਾਰੀਆਂ ਤੋਂ ਛੁੱਟ ਕਿਸੇ ਬਾਲਕ ਨੂੰ ਜਨਮ ਨਹੀਂ ਦੇਣਗੇ ।੨੮।

رَبِّ اغْفِرْ لِيْ وَلِوَالِدَيَّ وَلِمَنْ دَخَلَ بَيْتِيَ مُؤْمِنًا وَّلِلْمُؤْمِنِيْنَ وَالْمُؤْمِنٰتِ ۭ وَلَا تَزِدِ الظّٰلِمِيْنَ اِلَّا تَبَارًا ﴿۲۹﴾ ع

ਹੇ ਮੇਰੇ ਸਾਜਨਹਾਰ ਤੇ ਪਾਲਨਹਾਰ ! ਮੈਨੂੰ ਤੇ ਮੇਰੇ ਮਾਪਿਆਂ ਨੂੰ ਤੇ ਹਰੇਕ ਉਸ ਪ੍ਰਾਣੀ ਨੂੰ ਜੋ ਮੇਰੇ ਘਰ ਵਿਚ ਸ਼ਰਧਾਲੂ ਬਣ ਕੇ ਆਉਂਦਾ ਹੈ, ਬਖ਼ਸ਼ ਲੈ, ਅਰਥਾਤ ਸਾਰੇ ਸ਼ਰਧਾਲੂ ਮਰਦਾਂ ਤੇ ਸਾਰੀਆਂ ਸ਼ਰਧਾਲੂ ਤੀਵੀਆਂ ਨੂੰ ਵੀ ਅਤੇ ਇਹ ਹੋਵੇ ਕਿ ਜ਼ਾਲਮ ਕੇਵਲ ਤਬਾਹੀ ਵਿਚ ਹੀ ਉੱਨਤੀ ਕਰਨ। (ਓਹਨਾਂ ਨੂੰ ਸਫ਼ਲਤਾ ਪ੍ਰਾਪਤ ਨਾ ਹੋਵੇ।) ।੨੯। (ਰਕੂਅ ੨)

---

[1]ਇਹ ਸਰਾਪ ਨਹੀਂ ਹੈ; ਕਿ ਸਾਰੇ ਇਨਕਾਰੀ ਮਾਰੇ ਜਾਣ; ਸਗੋਂ ਅਸੀਸ ਹੈ ਕਿ ਸਾਰੀ ਜਾਤੀ ਸ਼ਰਧਾ ਧਾਰਨ ਕਰ ਲਏ ਤੇ ਕੋਈ ਇਨਕਾਰੀ ਬਾਕੀ ਨਾ ਰਹੇ।

[2]ਅਰਥਾਤ—ਜੇ ਏਹ ਲੋਕ ਇਨਕਾਰ ਦੀ ਹਾਲਤ ਉੱਤੇ ਹੀ ਰਹੇ, ਤਾਂ ਦੂਜਿਆਂ ਨੂੰ ਵੀ ਇਨਕਾਰੀ ਹੀ ਬਣਾਉਣਗੇ ਅਤੇ ਜੋ ਬਾਲਕ ਜਨਮੇਗਾ, ਉਸ ਨੂੰ ਵੀ ਆਪਣਾ ਮੁਸ਼ਰਿਕਾਨਾ ਧਰਮ ਹੀ ਸਿਖਾਉਣਗੇ। ਇਸ ਦਾ ਇਹ ਭਾਵ ਨਹੀਂ ਕਿ ਬਾਲਕ ਅੱਲਾਹ ਵੱਲੋਂ ਇਨਕਾਰ ਲੈ ਕੇ ਆਏਗਾ। ਸਗੋਂ ਇਹ ਹੈ ਕਿ ਉਸ ਦੇ ਮਾਪਿਆਂ ਦਾ ਪ੍ਰਭਾਵ ਉਸ ਨੂੰ ਅਧਰਮੀ ਬਣਾ ਦੇਵੇਗਾ।




# (੭੨) ਸੂਰਤ ਅਲ-ਜਿੰਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੯ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قُلْ اُوْحِيَ اِلَيَّ اَنَّهُ اسْتَمَعَ نَفَرٌ مِّنَ الْجِنِّ فَقَالُوْٓا اِنَّا سَمِعْنَا قُرْاٰنًا عَجَبًا ②

ਤੂੰ ਇਹ ਆਖ ਕਿ ਮੇਰੇ ਉੱਤੇ[1] ਇਹ ਅਕਾਸ਼ ਬਾਣੀ ਕੀਤੀ ਗਈ ਹੈ ਕਿ ਜਿੰਨਾਂ ਵਿੱਚੋਂ ਕੁਝ ਪ੍ਰਾਣੀਆਂ ਨੇ ਤੇਰੇ ਪਾਸੋਂ ਇਹ (ਕੁਰਾਨ) ਸੁਣਿਆ ਸੀ ਤੇ (ਜਦ ਓਹ ਆਪਣੀ ਜਾਤੀ ਵਲ ਪਰਤ ਕੇ ਗਏ ਸਨ, ਤਾਂ) ਓਹਨਾਂ ਨੇ ਇਹ ਕਿਹਾ ਸੀ ਕਿ ਅਸੀਂ ਇਕ ਅਜੀਬ ਕੁਰਾਨ ਸੁਣਿਆ ਹੈ ।੨।

يَّهْدِيْٓ اِلَى الرُّشْدِ فَاٰمَنَّا بِهٖ ؕ وَلَنْ نُّشْرِكَ بِرَبِّنَآ اَحَدًا ③

ਉਹ ਸੁਮਾਰਗ ਵਲ ਲਾਉਂਦਾ ਹੈ, ਜਿਸ ਦੇ ਸਿੱਟੇ ਵਿਚ ਅਸੀਂ ਉਸ ਤੇ ਸਰਧਾ ਧਾਰਨ ਕਰ ਲਈ ਹੈ, ਅਰਥਾਤ ਅਸੀਂ ਅੱਗੇ ਤੋਂ ਕਦੇ ਵੀ ਆਪਣੇ ਸਾਜਨ-ਹਾਰ ਤੇ ਪਾਲਨਹਾਰ ਦੀ ਬਰਾਬਰੀ ਕਿਸੇ ਨੂੰ ਨਹੀਂ ਦਿਆਂਗੇ ।੩।

---

[1] ਇਸ ਤੋਂ ਪਹਿਲਾਂ ਵੀ ਇਕ ਥਾਂ ਜਿੰਨਾਂ ਦਾ ਹਜ਼ਰਤ "ਮੁਹੰਮਦ" ਸਾਹਿਬ ਦੀ ਹਜ਼ੂਰੀ ਆਉਣਾ ਵਰਣਨ ਹੈ, ਪਰ ਉੱਥੇ ਇਹ ਦੱਸਿਆ ਗਿਆ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਦੀ ਹਜ਼ੂਰੀ ਕੁਝ ਜਿੰਨ ਆਏ ਸਨ ਤੇ ਇੱਥੇ ਇਹ ਵਰਣਨ ਹੈ ਕਿ ਪ੍ਰਭੂ ਨੇ ਅਕਾਸ਼ ਬਾਣੀ ਰਾਹੀਂ ਦੱਸਿਆ ਕਿ ਜਿੰਨਾਂ ਨੇ ਆਪ ਦਾ ਕੁਰਾਨ ਸੁਣਿਆ ਸੀ। ਸੋ ਇਹ ਘਟਨਾ ਹੋਰ ਹੈ ਤੇ ਉਹ ਹੋਰ ਹੈ। ਇਸ ਘਟਨਾ ਤੇ ਜਿੰਨਾਂ ਨੂੰ ਸਮਝਣ ਲਈ ਵੇਖੋ ਸੂਰਤ ਅਹਿਕਾਫ਼ ਆਇਤ ੨੨ ਤੇ ਸਬਾ ਆਇਤ ੧੨।

ਸੂਰਤ ਅਹਿਕਾਫ਼ ਵਿਚ ਜਿਨ੍ਹਾਂ ਜਿੰਨਾਂ ਦਾ ਵਰਣਨ ਹੈ। ਅਸੀਂ ਇਤਿਹਾਸ ਤੇ ਹਦੀਸ ਦੁਆਰਾ ਇਹ ਸਿਧ ਕਰ ਚੁੱਕੇ ਹਾਂ ਕਿ ਓਹ ਜਿੰਨ ਕੁਝ *ਯਹੂਦੀ ਸਨ।* ਸੋ ਇਸ ਥਾਂ ਵੀ ਜਿੰਨਾਂ ਦਾ ਭਾਵ "ਮੱਕੇ" ਦੇ ਬਾਹਰ ਦੇ ਕੁਝ ਯਹੂਦੀ ਹਨ, ਜਿਨ੍ਹਾਂ ਨੂੰ ਕੁਰਾਨ ਦਾ ਪਤਾ ਲੱਗਾ ਸੀ ਤੇ ਓਹ ਸੁਣਨ ਲਈ ਆਏ ਸਨ, ਪਰ ਆਪਣੀ ਜਾਤੀ ਦੇ ਡਰ ਨਾਲ ਲੁਕ ਛਿਪ ਕੇ ਹੀ ਸੁਣ ਕੇ ਚਲੇ ਗਏ ਸਨ।

وَّاَنَّهٗ تَعٰلٰى جَدُّ رَبِّنَا مَا اتَّخَذَ صَاحِبَةً وَّلَا وَلَدًا ۝

ਅਤੇ ਅਸਲੀਅਤ ਇਹ ਹੈ ਕਿ ਸਾਡਾ ਸਾਜਨਹਾਰ ਤੇ ਪਾਲਨਹਾਰ ਬਹੁਤ ਵੱਡੀ ਸ਼ਾਨ ਵਾਲਾ ਹੈ। ਉਸ ਦੀ ਨਾ ਤਾਂ ਕੋਈ ਪਤਨੀ ਹੈ ਤੇ ਨਾ ਹੀ ਕੋਈ ਸੰਤਾਨ[1] ਹੈ ।੪।

وَّاَنَّهٗ كَانَ يَقُوْلُ سَفِيْهُنَا عَلَى اللّٰهِ شَطَطًا ۝

ਅਤੇ ਇਹ ਵੀ ਇਕ ਅਸਲੀਅਤ ਹੈ ਕਿ ਸਾਡੇ ਵਿੱਚੋਂ ਕਈ ਮੂਰਖ ਅੱਲਾਹ ਬਾਰੇ ਅਯੋਗ ਗੱਲਾਂ ਕਹਿੰਦੇ ਰਹਿੰਦੇ ਹਨ ।੫।

وَّاَنَّا ظَنَنَّآ اَنْ لَّنْ تَقُوْلَ الْاِنْسُ وَالْجِنُّ عَلَى اللّٰهِ كَذِبًا ۝

ਅਤੇ ਸਾਡਾ ਇਹ ਵੀਚਾਰ ਸੀ ਕਿ ਮਨੁੱਖ ਤੇ ਜਿੰਨ ਅੱਲਾਹ ਬਾਰੇ ਤਾਂ ਝੂਠ ਨਹੀਂ ਬੋਲ ਸਕਦੇ ।੬।

وَّاَنَّهٗ كَانَ رِجَالٌ مِّنَ الْاِنْسِ يَعُوْذُوْنَ بِرِجَالٍ مِّنَ الْجِنِّ فَزَادُوْهُمْ رَهَقًا ۝

ਅਤੇ ਫੇਰ ਇਹ ਵੀ ਇਕ ਅਸਲੀਅਤ ਹੈ ਕਿ ਮਨੁੱਖਾਂ ਵਿੱਚੋਂ ਕੁਝ ਲੋਕ ਅਜੇਹੇ ਹਨ, ਜੋ ਜਿੰਨਾਂ ਵਿੱਚੋਂ ਕੁਝ ਲੋਕਾਂ ਦੀ ਪਨਾਹ ਮੰਗਿਆ ਕਰਦੇ ਹਨ । ਸੋ ਇਸ ਦਾ ਸਿੱਟਾ ਇਹ ਹੋਇਆ ਸੀ ਕਿ (ਮਨੁੱਖਾਂ ਦੇ ਜਿੰਨਾਂ ਦੀ ਪਨਾਹ ਮੰਗਣ ਤੇ) ਜਿੰਨਾਂ ਨੂੰ ਅਭਿਮਾਨ ਵਿਚ ਹੋਰ ਵੀ ਵਧਾ ਦਿੱਤਾ ਸੀ ।੭।

وَّاَنَّهُمْ ظَنُّوْا كَمَا ظَنَنْتُمْ اَنْ لَّنْ يَّبْعَثَ اللّٰهُ اَحَدًا ۝

ਅਤੇ ਬੇਸ਼ੱਕ ਓਹ (ਯਹੂਦੀ) ਵੀ ਇਹ ਵਿਸ਼ਵਾਸ ਰੱਖਦੇ ਸਨ, ਜਿਵੇਂ ਕਿ ਤੁਹਾਡਾ ਵਿਸ਼ਵਾਸ ਹੈ ਕਿ ਹੁਣ ਅੱਲਾਹ ਕਿਸੇ ਨੂੰ ਵੀ ਨਬੀ ਬਣਾ ਕੇ ਨਹੀਂ ਭੇਜੇਗਾ[2] ।੮।

---

[1]ਇਸ ਤੋਂ ਪਤਾ ਲਗਦਾ ਹੈ ਕਿ ਓਹ ਈਸਾਈਆਂ ਦੇ ਪ੍ਰਭਾਵ ਹੇਠ ਸਨ; ਕਿਉਂਕਿ ਇਹ ਨਿਸਚਾ ਜੋ ਓਹਨਾਂ ਨੇ ਧਾਰਿਆ ਹੈ, ਈਸਾਈਆਂ ਦਾ ਹੈ, ਯਹੂਦੀਆਂ ਦਾ ਨਹੀਂ। ਇਤਿਹਾਸ ਦੱਸਦਾ ਹੈ ਕਿ ਈਸਾਈਆਂ ਦੀ ਉੱਨਤੀ ਸਮੇਂ ਕਈ ਯਹੂਦੀ ਵੀ ਈਸਾਈਆਂ ਦੇ ਪ੍ਰਭਾਵ ਹੇਠ ਆ ਗਏ ਸਨ ।

[2]ਅਸੀਂ ਇਹ ਦੱਸਿਆ ਹੈ ਕਿ ਓਹ ਜਿੰਨ ਯਹੂਦੀ ਸਨ । ਇਸ ਦਾ ਸਬੂਤ ਕੁਰਾਨ ਸ਼ਰੀਫ਼ ਵਿੱਚੋਂ ਹੀ ਮਿਲ ਜਾਂਦਾ ਹੈ, ਜਿਹਾ ਕਿ ਲਿਖਿਆ ਹੈ ਕਿ :—

"ਹੱਤਾ ਇਜ਼ਾ ਹਾਲਾਕਾ ਕੁਲਤੁਮ ਲੰਯਬਅਸੱਲਾਹੁ ਮਿੰਬਾਂਦਿਹੀ ਰਸੂਲਾ" (ਸੂਰਤ ਮੋਮਨ, ਆਇਤ ੩੫)

ਅਰਥਾਤ—ਜਦ ਹਜ਼ਰਤ "ਯੂਸਫ਼" ਦਾ ਦੇਹਾਂਤ ਹੋਇਆ ਸੀ, ਤਾਂ ਤੁਸੀਂ ਇਹ ਕਿਹਾ ਸੀ ਕਿ ਹੁਣ ਕੋਈ ਰਸੂਲ ਨਹੀਂ ਆਏਗਾ। ਇਸ ਥਾਂ ਵੀ ਓਹਨਾਂ ਜਿੰਨਾਂ ਦੇ ਮੂੰਹੋਂ ਇਸੇ ਸਿੱਧਾਂਤ ਨੂੰ ਦੁਹਰਾਇਆ ਗਿਆ ਹੈ ਕਿ ਤੁਹਾਡਾ ਇਹ ਵਿਸ਼ਵਾਸ ਸੀ ਕਿ ਹੁਣ ਅੱਲਾਹ ਕਿਸੇ ਨੂੰ ਵੀ ਨਬੀ ਨਹੀਂ ਬਣਾਏਗਾ, ਕਿਉਂਕਿ "ਖ਼ਾਤਮੰਨਬੀਯੀਨ" ਪਰਗਟ ਹੋ ਚੁੱਕਾ ਹੈ। ਮੁਸਲਮਾਨ ਇਸ ਆਇਤ ਤੇ ਠੰਡੇ ਦਿਲ ਨਾਲ ਵੀਚਾਰ ਕਰਨ ਤੇ ਆਪਣੇ ਅੰਤ ਬਾਰੇ ਸੋਚਣਾ।

وَّاَنَّا لَمَسْنَا السَّمَآءَ فَوَجَدْنٰهَا مُلِئَتْ حَرَسًا
شَدِيْدًا وَّشُهُبًا ۝٩

ਅਤੇ ਅਸੀਂ ਅਕਾਸ਼ ਨੂੰ ਛੋਹਿਆ ਸੀ, (ਅਰਥਾਤ ਅਰਸ਼ੀ ਗਿਆਨ ਪ੍ਰਾਪਤ ਕਰਨ ਦਾ ਜਤਨ ਕੀਤਾ ਸੀ), ਪਰ ਅਸੀਂ ਉਸ ਨੂੰ ਕਰੜੇ ਪਹਿਰੇਦਾਰਾਂ ਨਾਲ ਤੇ ਅੱਗ ਦੇ ਅੰਗਿਆਰਾਂ ਨਾਲ ਭਰਿਆ ਹੋਇਆ ਵੇਖਿਆ ਸੀ ।੯।

وَّاَنَّا كُنَّا نَقْعُدُ مِنْهَا مَقَاعِدَ لِلسَّمْعِ ۚ فَمَنْ يَّسْتَمِعِ
الْاٰنَ يَجِدْ لَهٗ شِهَابًا رَّصَدًا ۝١٠

ਅਤੇ ਅਸੀਂ ਉਸ ਵਿਚ (ਅਰਸ਼ੀ ਗੱਲਾਂ) ਸੁਣਨ ਲਈ (ਪਹਿਲਾਂ) ਬੈਠਿਆ ਕਰਦੇ ਸੀ, ਪਰ ਹੁਣ ਤਾਂ ਜਿਹੜਾ ਵੀ ਪ੍ਰਾਣੀ (ਅਰਸ਼ੀ ਗੱਲਾਂ) ਸੁਣਨ ਦਾ ਜਤਨ ਕਰਦਾ ਹੈ, ਤਾਂ ਉਹ ਇਕ ਨਸ਼ਟ ਕਰਨ ਵਾਲੇ ਤਾਰੇ ਨੂੰ ਆਪਣੀ ਘਾਤ ਵਿਚ ਵੇਖਦਾ ਹੈ[2] ।੧੦।

وَّاَنَّا لَا نَدْرِيْۤ اَشَرٌّ اُرِيْدَ بِمَنْ فِي الْاَرْضِ اَمْ اَرَادَ
بِهِمْ رَبُّهُمْ رَشَدًا ۝١١

ਅਤੇ ਅਸੀਂ ਇਹ ਨਹੀਂ ਜਾਣਦੇ ਕਿ ਇਸ ਆਉਣ ਵਾਲੇ ਰਾਹੀਂ ਧਰਤੀ ਵਿਚ ਵੱਸਣ ਵਾਲੇ ਲੋਕਾਂ ਲਈ ਕਿਸੇ ਕਸ਼ਟ ਦਾ ਫ਼ੈਸਲਾ ਕੀਤਾ ਗਿਆ ਹੈ, ਜਾਂ ਓਹਨਾਂ ਲਈ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਨੇ ਸੁਮਾਰਗ ਪ੍ਰਾਪਤ ਕਰਨ ਦਾ ਫ਼ੈਸਲਾ ਕੀਤਾ ਹੈ ।੧੧।

وَّاَنَّا مِنَّا الصّٰلِحُوْنَ وَمِنَّا دُوْنَ ذٰلِكَ ۚ كُنَّا طَرَآئِقَ
قِدَدًا ۝١٢

ਅਤੇ ਸਾਡੇ ਵਿੱਚੋਂ ਕੁਝ ਭਲੇ ਲੋਕ ਵੀ ਹਨ ਅਤੇ ਕੁਝ ਇਸ ਦੇ ਵਿਰੁਧ ਵੀ ਹਨ । ਅਸੀਂ ਅੱਡ ਅੱਡ ਮਾਰਗਾਂ ਤੇ ਚਲ ਰਹੇ ਹਾਂ ।੧੨।

وَّاَنَّا ظَنَنَّاۤ اَنْ لَّنْ نُّعْجِزَ اللّٰهَ فِي الْاَرْضِ وَلَنْ نُّعْجِزَهٗ
هَرَبًا ۝١٣

ਅਤੇ ਅਸੀਂ ਇਹ ਯਕੀਨ ਕਰਦੇ ਸੀ ਕਿ ਅਸੀਂ ਇਸ ਮਾਤਲੋਕ ਵਿਚ ਅੱਲਾਹ ਨੂੰ ਨਾਕਾਮ ਨਹੀਂ ਬਣਾ ਸਕਦੇ, ਅਰਥਾਤ ਨਾ ਹੀ ਅਸੀਂ ਨੱਸ ਭਜ ਕਰ ਕੇ ਉਸ ਨੂੰ ਅਧੀਨ ਕਰ ਸਕਦੇ ਹਾਂ ।੧੩।

وَّاَنَّا لَمَّا سَمِعْنَا الْهُدٰۤى اٰمَنَّا بِهٖ ۚ فَمَنْ يُّؤْمِنْۢ

ਅਤੇ ਅਸੀਂ ਜਦ ਸੁਮਾਰਗ ਦੀ ਗੱਲ ਸੁਣੀ ਸੀ, ਤਾਂ ਉਸ ਤੇ ਸ਼ਰਧਾ ਧਾਰਨ ਕਰ ਲਈ ਸੀ ਅਤੇ ਜਿਹੜਾ

[2] ਜੋ ਪ੍ਰਾਣੀ ਇਸਲਾਮ ਵਿਚ ਗਲਤ ਗੱਲਾਂ ਮਿਲਾਉਣਾ ਚਾਹੇਗਾ, ਜਿਹਾ ਕਿ ਉਕਤ ਸਿੱਧਾਂਤ ਆਦਿ, ਤਾਂ ਅੱਲਾਹ ਉਸ ਨੂੰ ਹਜ਼ਰਤ "ਮੁਹੰਮਦ" ਸਾਹਿਬ ਦੀ ਬਰਕਤ ਨਾਲ ਨਸ਼ਟ ਕਰਨ ਦੇ ਸਾਧਨ ਪੈਦਾ ਕਰ ਦੇਵੇਗਾ ।

بِرَبِّهٖ فَلَا يَخَافُ بَخْسًا وَّلَا رَهَقًا ﴿١٣﴾

ਪ੍ਰਾਣੀ ਆਪਣੇ ਸਾਜਨਹਾਰ ਤੇ ਪਾਲਨਹਾਰ ਤੇ ਸ਼ਰਧਾ ਧਾਰਨ ਕਰਦਾ ਹੈ, ਉਸ ਨੂੰ ਕਿਸੇ ਘਾਟੇ ਜਾਂ ਜ਼ੁਲਮ ਦਾ ਕੋਈ ਸਹਿਮ ਨਹੀਂ ਹੁੰਦਾ ।੧੪।

وَّاَنَّا مِنَّا الْمُسْلِمُوْنَ وَمِنَّا الْقٰسِطُوْنَ ۭ فَمَنْ اَسْلَمَ فَاُولٰۗىِٕكَ تَحَرَّوْا رَشَدًا ﴿١٤﴾

ਅਤੇ ਸਾਡੇ ਵਿੱਚੋਂ ਕੁਝ ਆਗਿਆਕਾਰੀ ਹਨ ਤੇ ਕੁਝ ਜ਼ਾਲਮ ਵੀ ਹਨ ਅਤੇ ਜਿਹੜਾ ਆਗਿਆਕਾਰੀ ਬਣਦਾ ਹੈ, ਉਹੋ ਸੁਮਾਰਗ ਦਾ ਚਾਹਵਾਨ ਹੁੰਦਾ ਹੈ ।੧੫।

وَاَمَّا الْقٰسِطُوْنَ فَكَانُوْا لِجَهَنَّمَ حَطَبًا ﴿١٥﴾

ਅਤੇ ਜੇਹੜੇ ਜ਼ੁਲਮ ਕਮਾਉਂਦੇ ਹਨ, ਉਹੋ ਹੀ ਨਰਕਾਂ ਦਾ ਬਾਲਣ ਬਣਦੇ ਹਨ ।੧੬।

وَّاَنْ لَّوِ اسْتَقَامُوْا عَلَي الطَّرِيْقَةِ لَاَسْقَيْنٰهُمْ مَّاۗءً غَدَقًا ﴿١٦﴾

ਅਤੇ (ਹੇ ਨਬੀ ! ਮੈਂ ਇਹ ਫ਼ੈਸਲਾ ਕਰ ਦਿੱਤਾ ਸੀ ਕਿ) ਜੇ ਏਹ ("ਮੱਕੇ" ਦੇ ਇਨਕਾਰੀ) ਲੋਕ ਸਾਡੇ ਦੱਸੇ ਹੋਏ ਰਾਹ ਤੇ ਚਲਦੇ ਰਹਿੰਦੇ, ਤਾਂ ਅਸੀਂ ਏਹਨਾਂ ਨੂੰ ਖੁਲ੍ਹਾ ਡੁਲ੍ਹਾ ਪਾਣੀ ਪਿਆਉਂਦੇ ।੧੭।

لِّنَفْتِنَهُمْ فِيْهِ ۭ وَمَنْ يُّعْرِضْ عَنْ ذِكْرِ رَبِّهٖ يَسْلُكْهُ عَذَابًا صَعَدًا ﴿١٧﴾

ਤਾਂ, ਜੁ ਉਸ ਰਾਹੀਂ ਓਹਨਾਂ ਦੀ ਪਰਖ ਕਰਦੇ ਅਤੇ ਜਿਹੜਾ ਵੀ ਆਪਣੇ ਸਾਜਨਹਾਰ ਤੇ ਪਾਲਨ-ਹਾਰ ਦੇ ਸਿਮਰਨ ਤੋਂ ਮੂੰਹ ਮੋੜਦਾ ਹੈ, ਉਹ (ਪ੍ਰਭੂ) ਉਸ ਨੂੰ ਅਜਿਹੇ ਕਸ਼ਟ ਦੇ ਰਾਹ ਤੇ ਚਲਾਉਂਦਾ ਹੈ, ਜੋ ਵਧਦਾ ਹੀ ਜਾਂਦਾ ਹੈ (ਅਤੇ ਓਹਨਾਂ ਨੇ ਉਹੋ ਰਾਹ ਫੜਿਆ ਹੋਇਆ ਹੈ) ।੧੮।

وَّاَنَّ الْمَسٰجِدَ لِلّٰهِ فَلَا تَدْعُوْا مَعَ اللّٰهِ اَحَدًا ﴿١٨﴾

ਅਤੇ ਅਸੀਂ ਇਹ ਵੀ ਫ਼ੈਸਲਾ ਕੀਤਾ ਸੀ ਕਿ ਮਸੀਤਾਂ ਕੇਵਲ ਅੱਲਾਹ ਦੀ ਹੀ ਮਲਕੀਅਤ ਕਰਾਰ ਦਿੱਤੀਆਂ ਜਾਣ । ਸੋ ਹੇ ਲੋਕੋ ! ਤੁਸੀਂ ਓਹਨਾਂ ਵਿਚ ਉਸ ਤੋਂ (ਅੱਲਾਹ) ਤੋਂ ਛੁੱਟ ਕਿਸੇ ਹੋਰ ਵਿਅਕਤੀ ਦੀ ਪੂਜਾ ਨਾ ਕਰੋ ।੧੯।

وَّاَنَّهٗ لَمَّا قَامَ عَبْدُ اللّٰهِ يَدْعُوْهُ كَادُوْا يَكُوْنُوْنَ

ਅਤੇ ਸਾਨੂੰ ਇਹ ਦਿਸ ਰਿਹਾ ਹੈ ਕਿ ਜਦ ਅੱਲਾਹ ਦਾ ਬੰਦਾ, (ਅਰਥਾਤ ਹਜ਼ਰਤ "ਮੁਹੰਮਦ" ਸਾਹਿਬ) ਉਸ ਵਲ ਸੱਦਾ ਦੇਣ ਲਈ ਖੜਾ ਹੁੰਦਾ ਹੈ, ਤਾਂ

عَلَيْهِ لِبَدًا ۝ ع

ਓਹ "ਮੱਕੇ" ਦੇ ਵਸਨੀਕ ਉਸ ਤੇ ਝਪਟੇ ਮਾਰ ਮਾਰ ਆ ਡਿਗਦੇ ਹਨ ।੨੦। (ਰਕੂਅ ੧)

قُلْ اِنَّمَآ اَدْعُوْا رَبِّيْ وَلَآ اُشْرِكُ بِهٖٓ اَحَدًا ۝

ਤੂੰ ਇਹ ਕਹਿ ਦੇ ਕਿ ਮੈਂ ਤਾਂ ਕੇਵਲ ਆਪਣੇ ਸਾਜਣਹਾਰ ਤੇ ਪਾਲਣਹਾਰ ਦੀ ਹੀ ਬੰਦਗੀ ਕਰਦਾ ਹਾਂ ਅਤੇ ਕਿਸੇ ਨੂੰ (ਵੀ) ਉਸ ਦੀ ਬਰਾਬਰੀ ਨਹੀਂ ਦਿੰਦਾ ।੨੧।

قُلْ اِنِّيْ لَآ اَمْلِكُ لَكُمْ ضَرًّا وَّلَا رَشَدًا ۝

ਅਤੇ ਇਹ ਵੀ ਕਹਿ ਦੇ ਕਿ ਤੁਹਾਨੂੰ ਕਿਸੇ ਕਿਸਮ ਦਾ ਹਾਣ ਪਹੁੰਚਾਉਣ ਜਾਂ ਸੁਮਾਰਗ ਵਲ ਲਾਉਣ ਦੀ ਮੈਨੂੰ ਸਮਰਥਾ ਨਹੀਂ ਹੈ ।੨੨।

قُلْ اِنِّيْ لَنْ يُّجِيْرَنِيْ مِنَ اللّٰهِ اَحَدٌ ۙ وَّلَنْ اَجِدَ مِنْ دُوْنِهٖ مُلْتَحَدًا ۝

ਸਗੋਂ ਇਹ ਵੀ ਕਹਿ ਦੇ ਕਿ) ਜੇ ਅੱਲਾਹ ਮੇਰੇ ਉੱਤੇ ਕਸ਼ਟ ਉਤਾਰ ਦੇਵੇ, ਤਾਂ ਮੈਨੂੰ ਅੱਲਾਹ ਦੇ ਕਸ਼ਟ ਤੋਂ ਕੋਈ ਵੀ ਨਹੀਂ ਬਚਾ ਸਕਦਾ ਅਤੇ ਉਸ ਨੂੰ ਛੱਡ ਕੇ ਮੇਰਾ ਕੋਈ ਹੋਰ ਟਿਕਾਣਾ ਵੀ ਨਹੀਂ ਹੈ ।੨੩।

اِلَّا بَلٰغًا مِّنَ اللّٰهِ وَرِسٰلٰتِهٖ ۭ وَمَنْ يَّعْصِ اللّٰهَ وَرَسُوْلَهٗ فَاِنَّ لَهٗ نَارَ جَهَنَّمَ خٰلِدِيْنَ فِيْهَآ اَبَدًا ۝

ਮੇਰਾ ਕੰਮ ਤਾਂ ਕੇਵਲ ਇਹ ਹੈ ਕਿ ਅੱਲਾਹ ਦੀ ਬਾਣੀ, ਅਰਥਾਤ ਉਸ ਦਾ ਸੁਨੇਹਾ (ਲੋਕਾਂ ਤਕ) ਪਹੁੰਚਾ ਦਿਆਂ । ਜੋ ਲੋਕ ਅੱਲਾਹ ਤੇ ਉਸ ਦੇ ਰਸੂਲ ਦੀ ਗੱਲ ਨਹੀਂ ਮੰਨਦੇ, ਓਹ ਨਰਕ ਨੂੰ ਪ੍ਰਾਪਤ ਹੋਣਗੇ ਅਤੇ ਓਹ ਉਸ ਵਿਚ ਲੰਮੇਂ ਸਮੇਂ ਤੱਕ ਰਹਿਣਗੇ ।੨੪।

حَتّٰٓى اِذَا رَاَوْا مَا يُوْعَدُوْنَ فَسَيَعْلَمُوْنَ مَنْ اَضْعَفُ نَاصِرًا وَّاَقَلُّ عَدَدًا ۝

ਹਾਂ[1], ਜਦ ਓਹ ਆਉਣ ਵਾਲੇ ਕਸ਼ਟ ਨੂੰ ਵੇਖ ਲੈਣਗੇ, ਤਾਂ ਜਾਣ ਲੈਣਗੇ ਕਿ (ਓਹਨਾਂ ਦਾ ਤੇ ਹਜ਼ਰਤ "ਮੁਹੰਮਦ" ਸਾਹਿਬ ਦਾ ਟਾਕਰਾ ਮੁਖ ਰੱਖ-ਦਿਆਂ ਹੋਇਆਂ), ਸਹਾਇਕ ਦੇ ਲਿਹਾਜ਼ ਨਾਲ ਕਿਹੜਾ ਕਮਜ਼ੋਰ ਹੈ ਗਿਣਤੀ ਦੇ ਲਿਹਾਜ਼ ਨਾਲ ਕਿਹੜਾ ਥੋੜ੍ਹਾ ਹੈ[2] ? ।੨੫।

---

[1]ਇੱਥੇ ਮੂਲ ਪਾਠ ਵਿਚ "ਹੱਤਾ" ਪਦ ਹੈ, ਜੋ ਕਈ ਵਾਰ ਅੱਖਰਾਂ ਤੇ ਪਦਾਂ ਦੀ ਸਜਾਵਟ ਲਈ ਹੀ ਵਰਤਿਆ ਜਾਂਦਾ ਹੈ ਅਤੇ ਅਰਥ ਕਰਨ ਲੱਗਿਆਂ ਉਸ ਦੇ ਅਰਥ ਛੱਡ ਦਿੱਤੇ ਜਾਂਦੇ ਹਨ ।

[2]ਅਰਥਾਤ—ਫ਼ੈਸਲੇ ਦਾ ਸਮਾਂ ਆਉਣ ਸਮੇਂ ਹਜ਼ਰਤ "ਮੁਹੰਮਦ" ਸਾਹਿਬ ਦੇ ਮੰਨਣ ਵਾਲਿਆਂ ਦੀ ਗਿਣਤੀ ਵਧ ਜਾਏਗੀ ਤੇ ਇਨਕਾਰੀ ਘਟ ਜਾਣਗੇ । ਜਿਹਾ ਕਿ ਸੱਚਮੁਚ ਅਜਿਹਾ ਹੀ ਹੋਇਆ ਸੀ । ਇਹ ਇਕ ਵੱਡੀ ਸ਼ਾਨਦਾਰ ਪੇਸ਼ਗੋਈ ਸੀ, ਜੋ ਆਪਣੇ ਸਮੇਂ ਸਿਰ ਪੂਰੀ ਹੋਈ ਸੀ । ਖ਼ਾਸ ਕਰ ਕੇ ਜਦ ਇਹ ਵੇਖਿਆ ਜਾਏ ਕਿ ਇਹ ਸੂਰਤ "ਮੱਕੇ" ਉਤਰੀ ਸੀ, ਜਦ ਕਿ ਮੁਸਲਮਾਨ ਵੱਡੇ ਨਿਰਬਲ ਤੇ ਥੋੜੇ ਸਨ ।

قُلْ اِنْ اَدْرِيْٓ اَقَرِيْبٌ مَّا تُوْعَدُوْنَ اَمْ يَجْعَلُ لَهٗ رَبِّيْٓ اَمَدًا ﴿٢٦﴾

ਤੂੰ ਓਹਨਾਂ ਨੂੰ ਇਹ ਕਹਿ ਦੇ ਕਿ ਮੈਂ ਇਹ ਨਹੀਂ ਜਾਣਦਾ ਕਿ ਤੁਹਾਡੀ ਨੀਅਤ ਘੜੀ ਨੇੜੇ ਹੈ, ਜਾਂ ਅੱਲਾਹ ਉਸ ਲਈ ਕੋਈ ਲੰਮਾਂ ਸਮਾਂ ਨੀਅਤ ਕਰੇਗਾ ।੨੬।

عٰلِمُ الْغَيْبِ فَلَا يُظْهِرُ عَلٰى غَيْبِهٖٓ اَحَدًا ﴿٢٧﴾

ਗੁਪਤ-ਗਿਆਨ ਦਾ ਜਾਣਨਹਾਰ ਉਹੋ (ਅੱਲਾਹ) ਹੀ ਹੈ ਅਤੇ ਉਹ ਆਪਣੇ ਗੁਪਤ-ਗਿਆਨ ਤੇ ਕਿਸੇ ਨੂੰ ਗ਼ਲਬਾ ਨਹੀਂ ਦਿੰਦਾ ।੨੭।

اِلَّا مَنِ ارْتَضٰى مِنْ رَّسُوْلٍ فَاِنَّهٗ يَسْلُكُ مِنْۢ بَيْنِ يَدَيْهِ وَمِنْ خَلْفِهٖ رَصَدًا ﴿٢٨﴾

ਛੁੱਟ ਅਜਿਹੇ ਰਸੂਲ ਦੇ, ਜਿਸ ਨੂੰ ਕਿ ਉਹ ਇਸ ਕਾਰਜ ਲਈ ਪਸੰਦ ਕਰ ਲੈਂਦਾ ਹੈ[1] ਅਤੇ ਉਸ ਰਸੂਲ ਦੀ ਇਹ ਸ਼ਾਨ ਹੈ ਕਿ ਉਸ ਦੇ ਸੱਜੇ ਵੀ ਤੇ ਖੱਬੇ ਵੀ ਰਖਵਾਲੇ ਫ਼ਰਿਸ਼ਤੇ ਪਹਿਰਾ ਦਿੰਦੇ ਹਨ ।੨੮।

لِّيَعْلَمَ اَنْ قَدْ اَبْلَغُوْا رِسٰلٰتِ رَبِّهِمْ وَاَحَاطَ بِمَا لَدَيْهِمْ وَاَحْصٰى كُلَّ شَيْءٍ عَدَدًا ﴿٢٩﴾ ع ٢

ਤਾਂ ਜੁ ਅੱਲਾਹ ਇਹ ਜਾਣ ਲਵੇ ਕਿ ਓਹਨਾਂ ਰਸੂਲਾਂ[2] ਨੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸੁਨੇਹਾ ਲੋਕਾਂ ਤਕ ਪੁਚਾ ਦਿੱਤਾ ਹੈ ਅਤੇ ਜੋ ਕੁਝ ਓਹਨਾਂ ਦੇ ਕੋਲ ਹੈ, ਉਸ ਨੇ ਉਸ ਨੂੰ ਘੇਰਿਆ ਹੋਇਆ ਹੈ ਤੇ ਹਰੇਕ ਚੀਜ਼ ਨੂੰ ਗਿਣ ਰੱਖਿਆ ਹੋਇਆ ਹੈ ।੨੯। (ਰਕੂਅ ੨)

---

[1] ਅਰਥਾਤ—ਉਹ ਉਸ ਨੂੰ ਵੱਡੀ ਬਹੁਲਤਾ ਵਿਚ ਗੁਪਤ ਗਿਆਨ ਦੀਆਂ ਖ਼ਬਰਾਂ ਦਿੰਦਾ ਹੈ ।

[2] ਇੱਥੇ ਬਹੁਵਚਨ ਪਦ ਹੈ, ਪਰ ਇਸ ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਹੀ ਹਨ, ਜੋ ਸਾਰੇ ਨਬੀਆਂ ਦਾ ਸਮੁਦਾਇ ਹਨ । ਸੋ ਪਹਿਲੀ ਆਇਤ ਵਿਚ ਰਸੂਲ ਪਦ ਇਕਵਚਨ ਹੀ ਹੈ ।




# (੭੩) ਸੂਰਤ ਅਲ-ਮੁਜ਼ੱਮਿਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੧ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

يٰٓاَيُّهَا الْمُزَّمِّلُ ②

ਹੇ ਚਾਦਰ ਵਿਚ ਲਪੇਟੇ ਹੋਏ (ਅੱਲਾਹ ਦੀ ਮਿਹਰ ਦੇ ਉਡੀਕਵਾਨ) ।੨।

قُمِ الَّيْلَ اِلَّا قَلِيْلًا ③

ਤੂੰ ਰਾਤਾਂ ਨੂੰ ਉੱਠ ਉੱਠ ਕੇ ਬੰਦਗੀ ਕੀਤਾ ਕਰ, ਜਿਸ ਦਾ ਭਾਵ ਇਹ ਹੈ ਕਿ ਤੂੰ ਰਾਤ ਦਾ ਵਧੇਰੇ ਹਿੱਸਾ ਬੰਦਗੀ ਵਿਚ ਬਿਤਾਇਆ ਕਰ ।੩।

نِّصْفَهٗٓ اَوِ انْقُصْ مِنْهُ قَلِيْلًا ④

ਜਾਂ ਉਸ ਦਾ[1] ਅੱਧ ਜਾਂ ਅੱਧ ਤੋਂ ਕੁਝ ਘਟ ਕਰਦੇ ।੪।

اَوْ زِدْ عَلَيْهِ وَرَتِّلِ الْقُرْاٰنَ تَرْتِيْلًا ⑤

ਜਾਂ ਉਸ ਤੇ ਕੁਝ ਹੋਰ ਵਧਾ ਦੇ ਅਤੇ ਕੁਰਾਨ ਸ਼ਰੀਫ ਸੁਰੀਲੀ ਆਵਾਜ਼ ਨਾਲ ਪੜ੍ਹਿਆ ਕਰ ।੫।

اِنَّا سَنُلْقِيْ عَلَيْكَ قَوْلًا ثَقِيْلًا ⑥

ਅਸੀਂ ਤੇਰੇ ਉੱਤੇ ਇਕ ਅਜਿਹੀ ਬਾਣੀ ਉਤਾਰ ਰਹੇ

[1]ਕਈ ਰਾਤਾਂ ਬਹੁਤ ਛੋਟੀਆਂ ਹੁੰਦੀਆਂ ਹਨ। ਉਹਨਾਂ ਵਿਚ ਰਾਤ ਦਾ ਕੇਵਲ ਥੋੜਾ ਜਿਹਾ ਹਿੱਸਾ ਹੀ ਅਰੋਗਤਾ ਨੂੰ ਮੁੱਖ ਰੱਖ ਕੇ ਜਾਗਿਆ ਜਾਂਦਾ ਹੈ, ਪਰ ਹੁਕਮ ਇਹ ਹੈ ਕਿ ਜਦ ਦਿਨ ਦੇ ਬਰਾਬਰ ਰਾਤਾਂ ਹੋਇਆ ਕਰਨ, ਤਾਂ ਰਾਤ ਦਾ ਅੱਧਾ ਹਿੱਸਾ ਜਾਗਿਆ ਕਰ ਤੇ ਅੱਧਾ ਹਿੱਸਾ ਸੁੱਤਾ ਕਰ ਅਤੇ ਜਦ ਲੰਮੀਆਂ ਰਾਤਾਂ ਹੋਣ, ਤਾਂ ਰਾਤ ਦਾ ਵਧੇਰੇ ਹਿੱਸਾ ਜਾਗਿਆ ਕਰ ਤੇ ਥੋੜਾ ਹਿੱਸਾ ਸੁੱਤਾ ਕਰ ਅਤੇ ਜਦ ਜਗਰਾਤਾ ਕਰੇ, ਤਾਂ ਉਸ ਵਿਚ ਕੁਰਾਨ ਸ਼ਰੀਫ ਦਾ ਪਾਠ ਕੀਤਾ ਕਰੇ।

ਹਾਂ, ਜੋ (ਜ਼ਿੰਮੇਵਾਰੀ ਦੇ ਲਿਹਾਜ਼ ਨਾਲ) ਵੱਡੀ ਭਾਰੀ ਹੈ ।੬।

إِنَّ نَاشِئَةَ اللَّيْلِ هِيَ أَشَدُّ وَطْئًا وَأَقْوَمُ قِيلًا ۝٦

ਰਾਤ ਦਾ ਉੱਠਣਾ ਆਪਣੇ ਮਨ ਨੂੰ ਪੈਰਾਂ ਹੇਠ ਲਤਾੜਨ ਦਾ ਸਭ ਤੋਂ ਕਾਮਯਾਬ ਸਾਧਨ ਹੈ ਅਤੇ ਰਾਤ ਨੂੰ ਜਾਗਣ ਵਾਲਿਆਂ ਨੂੰ ਸੱਚ ਬੋਲਣ ਦੀ ਵੀ ਆਦਤ ਪੈ ਜਾਂਦੀ ਹੈ[1] ।੭।

إِنَّ لَكَ فِي النَّهَارِ سَبْحًا طَوِيلًا ۝٧

ਤੈਨੂੰ ਦਿਨ ਵੇਲੇ ਚੋਖਾ ਰੁਝੇਵਾਂ ਰਹਿੰਦਾ ਹੈ[2] ।੮।

وَاذْكُرِ اسْمَ رَبِّكَ وَتَبَتَّلْ إِلَيْهِ تَبْتِيلًا ۝٨

ਅਤੇ ਚਾਹੀਦਾ ਹੈ ਕਿ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਗੁਣ ਦਿਤਾਰਿਆ ਕਰ ਤੇ ਉਸੇ ਵਲ ਹੀ ਮਨ ਲਾਇਆ ਕਰ ।੯।

رَبُّ الْمَشْرِقِ وَالْمَغْرِبِ لَا إِلَٰهَ إِلَّا هُوَ فَاتَّخِذْهُ وَكِيلًا ۝٩

ਉਹ ਪੂਰਬ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ ਤੇ ਪੱਛਮ ਦਾ ਵੀ ਸਾਜਨਹਾਰ ਤੇ ਪਾਲਨਹਾਰ ਹੈ । ਉਸ ਤੋਂ ਛੁਟ ਕੋਈ ਵੀ ਇਸ਼ਟ ਨਹੀਂ ਹੈ । ਸੋ ਉਸੇ ਨੂੰ ਹੀ ਆਪਣਾ ਕਾਰਜ-ਸਾਧਕ ਬਣਾਓ ।੧੦।

وَاصْبِرْ عَلَىٰ مَا يَقُولُونَ وَاهْجُرْهُمْ هَجْرًا جَمِيلًا ۝١٠

(ਤੇਰੇ ਵਿਰੋਧੀ ਲੋਕ) ਜੋ ਕੁਝ ਕਹਿੰਦੇ ਹਨ, ਤੂੰ ਉਸ ਤੇ ਸਬਰ ਕਰ ਅਤੇ ਭਲਮਣਸਾਉਪੁਣੇ ਨਾਲ ਓਹਨਾਂ ਤੋਂ ਅੱਡ ਰਹੁ ।੧੧।

وَذَرْنِي وَالْمُكَذِّبِينَ أُولِي النَّعْمَةِ وَمَهِّلْهُمْ قَلِيلًا ۝١١

ਅਤੇ ਧਨਾਢ ਇਨਕਾਰੀਆਂ ਨੂੰ ਤੇ ਮੈਨੂੰ ਕੱਲਿਆਂ ਛੱਡ ਦੇ, ਅਰਥਾਤ ਤੂੰ ਓਹਨਾਂ ਨੂੰ ਕੁਝ ਢਿਲ ਦੇ ਦੇ ਅਤੇ ਓਹਨਾਂ ਦੀ ਛੇਤੀ ਤਬਾਹੀ ਦੀ ਮੰਗ ਨਾ ਕਰ । (ਮੈਂ ਆਪ ਹੀ ਓਹਨਾਂ ਨੂੰ ਸਮੇਂ ਸਿਰ ਨਸ਼ਟ ਕਰ ਦਿਆਂਗਾ) ।੧੨।

---

[1]ਅਰਥਾਤ—ਬੰਦਗੀ ਨਾਲ ਉਸ ਦੀ ਆਤਮਕ ਅਵਸਥਾ ਸੰਪੂਰਨ ਹੋ ਜਾਂਦੀ ਹੈ ਅਤੇ ਉਹ ਝੂਠ ਤੋਂ ਬਚਣ ਲਗ ਪੈਂਦਾ ਹੈ ।

[2]ਅਰਥਾਤ—ਅਸੀਂ ਰਾਤ ਨੂੰ ਬੰਦਗੀ ਕਰਨ ਦਾ ਇਸ ਲਈ ਹੁਕਮ ਦਿੱਤਾ ਹੈ ਕਿ ਦਿਨ ਸਮੇਂ ਲੋਕ ਮਿਲਦੇ ਰਹਿੰਦੇ ਹਨ ਅਤੇ ਆਪਣੇ ਸੰਸਾਰਕ ਕੰਮ ਧੰਧੇ ਪੇਸ਼ ਆਉਂਦੇ ਰਹਿੰਦੇ ਹਨ, ਜਾਂ ਲੋਕ ਧਾਰਮਕ ਮਸਲੇ ਪੁੱਛਦੇ ਰਹਿੰਦੇ ਹਨ । ਇਸ ਥਾਂ ਮੂਲ ਪਾਠ ਵਿਚ "ਸਬਹਾ" ਪਦ ਹੈ, ਜਿਸ ਦਾ ਅਰਥ ਤਰਨਾ ਹੈ । ਸੋ ਦੂਰ ਤਕ ਤਰਨ ਦਾ ਪਦ ਦੱਸਦਾ ਹੈ ਕਿ ਇਸ ਥਾਂ ਧਾਰਮਿਕ ਵਿਦਿਆ ਪ੍ਰਚਾਰਨ ਦਾ ਵਰਣਨ ਹੈ; ਕਿਉਂਕਿ ਧਾਰਮਿਕ ਵਿਦਿਆ ਖਾਸ ਤੌਰ ਤੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਪ੍ਰਾਪਤ ਹੋਈ ਸੀ ਤੇ ਇਸ ਦੇ ਪ੍ਰਚਾਰਨ ਵਿਚ ਆਪ ਦਿਨ ਰਾਤ ਜੁੱਟੇ ਰਹਿੰਦੇ ਸਨ ਅਤੇ ਕੁਰਾਨ ਸ਼ਰੀਫ ਆਪ ਦੇ ਮਨ ਵਿਚ ਸਮਾ ਗਿਆ ਸੀ । ਇਸੇ ਕਰ ਕੇ ਆਪ ਹਰੇਕ ਮਸਲੇ ਨੂੰ ਵੱਡੇ ਸੌਖ ਨਾਲ ਵਰਣਨ ਕਰ ਦਿੰਦੇ ਸਨ ।

إِنَّ لَدَيْنَآ أَنكَالًا وَجَحِيمًا ۝

ਸਾਡੇ ਕੋਲ ਅੱਡ ਅੱਡ ਬੇੜੀਆਂ ਤੇ ਨਰਕ ਹਨ ।੧੩।

وَطَعَامًا ذَا غُصَّةٍ وَعَذَابًا أَلِيمًا ۝

ਅਤੇ ਅਜਿਹਾ ਭੋਜਨ ਵੀ ਹੈ, ਜੋ ਸੰਘ ਵਿਚ ਫਸਦਾ ਹੈ ਤੇ ਘੋਰ ਕਸ਼ਟ ਵੀ ਹੈ ।੧੪।

يَوْمَ تَرْجُفُ الْأَرْضُ وَالْجِبَالُ وَكَانَتِ الْجِبَالُ كَثِيبًا مَّهِيلًا ۝

ਜਿਸ ਦਿਨ ਧਰਤੀ ਤੇ ਪਹਾੜ ਕੰਬਣਗੇ ਅਤੇ ਪਹਾੜ ਅਜੇਹੇ ਟੀਲਿਆਂ ਵਾਂਗ ਹੋ ਜਾਣਗੇ, ਜੋ ਆਪਣੇ ਆਪ ਹੀ ਫਿਸਲਦੇ ਜਾਂਦੇ ਹਨ । (ਉਸ ਦਿਨ ਉਹ ਕਸ਼ਟ ਆਏਗਾ) ।੧੫।

إِنَّآ أَرْسَلْنَآ إِلَيْكُمْ رَسُولًا شَاهِدًا عَلَيْكُمْ كَمَآ أَرْسَلْنَآ إِلَىٰ فِرْعَوْنَ رَسُولًا ۝

(ਹੇ ਲੋਕੋ !) ਅਸੀਂ ਤੁਹਾਡੇ ਵਲ ਇਕ ਅਜਿਹਾ ਰਸੂਲ ਭੇਜਿਆ ਹੈ, ਜੋ ਤੁਹਾਡਾ ਨਿਗਰਾਨ ਹੈ, ਉਸੇ ਤਰ੍ਹਾਂ ਜਿਵੇਂ ਕਿ "ਫ਼ਿਰਾਊਨ" ਵਲ ਰਸੂਲ ਭੇਜਿਆ ਸੀ ।੧੬।

فَعَصَىٰ فِرْعَوْنُ الرَّسُولَ فَأَخَذْنَاهُ أَخْذًا وَبِيلًا ۝

ਸੋ "ਫ਼ਿਰਾਊਨ" ਨੇ ਉਸ ਰਸੂਲ ਦੀ ਅਵੱਗਿਆ ਕੀਤੀ ਸੀ । ਅਸੀਂ ਉਸ ਨੂੰ ਇਕ ਕਰੜੇ ਕਸ਼ਟ ਦੁਆਰਾ ਫੜ ਲਿਆ ਸੀ ।੧੭।

فَكَيْفَ تَتَّقُونَ إِن كَفَرْتُمْ يَوْمًا يَجْعَلُ الْوِلْدَانَ شِيبًا ۝

ਸੋ ਤੁਸੀਂ ਦੱਸੋ ਤਾਂ ਸਹੀ ਕਿ ਜੇ ਤੁਸੀਂ ਉਸ ਦਿਨ ਦਾ ਇਨਕਾਰ ਕਰਦੇ ਹੋ, ਜੋ ਜੁਆਨਾਂ ਨੂੰ ਬੁੱਢਾ ਬਣਾ ਦੇਵੇਗਾ, ਤਾਂ ਤੁਸੀਂ ਕਸ਼ਟ ਤੋਂ ਕਿਵੇਂ ਬਚ ਸਕਦੇ ਹੋ ? ।੧੮।

السَّمَآءُ مُنفَطِرٌۢ بِهِۦ ۚ كَانَ وَعْدُهُۥ مَفْعُولًا ۝

ਅਕਾਸ਼ ਆਪ ਹੀ ਉਸ ਕਸ਼ਟ ਨਾਲ ਟੋਟੇ ਟੋਟੇ ਹੋ ਜਾਣ ਵਾਲਾ ਹੈ । ਇਹ ਉਸ (ਅੱਲਾਹ) ਦਾ ਬਚਨ ਹੈ, ਜੋ (ਸਮੇਂ ਸਿਰ) ਪੂਰਾ ਹੋ ਕੇ ਰਹੇਗਾ ।੧੯।

إِنَّ هَٰذِهِۦ تَذْكِرَةٌ ۖ فَمَن شَآءَ اتَّخَذَ إِلَىٰ رَبِّهِۦ سَبِيلًا ۝ ع

ਇਹ ਕੁਰਾਨ ਇਕ ਉਪਦੇਸ਼ ਹੈ । ਸੋ ਜਿਸ ਦੀ ਇੱਛਾ ਹੈ ਉਹ ਆਪਣੇ ਸਾਜਨਹਾਰ ਤੇ ਪਾਲਨ-ਹਾਰ ਵਲ ਜਾਣ ਵਾਲਾ ਮਾਰਗ ਧਾਰਨ ਕਰ ਲਏ ।੨੦। (ਰਕੂਅ ੧)

إِنَّ رَبَّكَ يَعْلَمُ أَنَّكَ تَقُومُ أَدْنَىٰ مِن ثُلُثَيِ الَّيْلِ

ਤੇਰਾ ਸਾਜਨਹਾਰ ਤੇ ਪਾਲਨਹਾਰ ਜਾਣਦਾ ਹੈ ਕਿ ਤੂੰ ਦੋ-ਤਿਹਾਈ ਰਾਤ ਤੋਂ ਕੁਝ ਘਟ ਨਿਮਾਜ਼ ਵਾਸਤੇ ਖੜਾ ਰਹਿੰਦਾ ਹੈਂ ਅਤੇ ਕਦੇ ਕਦੇ ਅੱਧੀ ਰਾਤ ਦੇ

وَنِصْفَهٗ وَثُلُثَهٗ وَطَآئِفَةٌ مِّنَ الَّذِيْنَ مَعَكَ ؕ
وَاللّٰهُ يُقَدِّرُ الَّيْلَ وَالنَّهَارَ ؕ عَلِمَ اَنْ لَّنْ تُحْصُوْهُ
فَتَابَ عَلَيْكُمْ فَاقْرَءُوْا مَا تَيَسَّرَ مِنَ الْقُرْاٰنِ ؕ
عَلِمَ اَنْ سَيَكُوْنُ مِنْكُمْ مَّرْضٰى ۙ وَاٰخَرُوْنَ يَضْرِبُوْنَ
فِى الْاَرْضِ يَبْتَغُوْنَ مِنْ فَضْلِ اللّٰهِ ۙ وَاٰخَرُوْنَ
يُقَاتِلُوْنَ فِىْ سَبِيْلِ اللّٰهِ ۖ فَاقْرَءُوْا مَا تَيَسَّرَ مِنْهُ ۙ وَ
اَقِيْمُوا الصَّلٰوةَ وَاٰتُوا الزَّكٰوةَ وَاَقْرِضُوا اللّٰهَ قَرْضًا
حَسَنًا ؕ وَمَا تُقَدِّمُوْا لِاَنْفُسِكُمْ مِّنْ خَيْرٍ تَجِدُوْهُ
عِنْدَ اللّٰهِ هُوَ خَيْرًا وَّاَعْظَمَ اَجْرًا ؕ وَاسْتَغْفِرُوا
اللّٰهَ ؕ اِنَّ اللّٰهَ غَفُوْرٌ رَّحِيْمٌ ﴿٢٠﴾ ع

ਬਰਾਬਰ ਤੇ ਕਦੇ ਇਕ-ਤਿਹਾਈ ਦੇ ਬਰਾਬਰ। ਇਸੇ ਤਰ੍ਹਾਂ ਤੇਰੇ ਕੁਝ ਸੰਗੀ-ਸਾਥੀ ਵੀ ਅਤੇ ਅੱਲਾਹ ਰਾਤ ਤੇ ਦਿਨ ਛੋਟੇ ਵੱਡੇ ਕਰਦਾ ਰਹਿੰਦਾ ਹੈ। ਪ੍ਰਭੂ ਇਹ ਜਾਣਦਾ ਹੈ ਕਿ ਤੁਸੀਂ ਪੂਰੀ ਤਰ੍ਹਾਂ ਨਿਮਾਜ਼ ਦੇ ਸਮੇਂ ਦਾ ਅਨੁਮਾਨ ਨਹੀਂ ਲਾ ਸਕਦੇ। ਸੋ ਉਸ ਨੇ ਤੁਹਾਡੇ ਉੱਤੇ ਮਿਹਰ ਕੀਤੀ ਹੈ। ਸੋ ਇਹ ਚਾਹੀਦਾ ਹੈ ਕਿ ਕੁਰਾਨ ਸ਼ਰੀਫ਼ ਵਿੱਚੋਂ ਜੋ ਕੁਝ ਤੁਹਾਨੂੰ ਕੰਠ ਹੋ ਸਕੇ, ਪੜ੍ਹ ਲਿਆ ਕਰੋ। ਅੱਲਾਹ ਇਸ ਦਾ ਜਾਣਨਹਾਰ ਹੈ ਕਿ ਤੁਹਾਡੇ ਵਿੱਚੋਂ ਕੁਝ ਰੋਗੀ ਵੀ ਹੋਣਗੇ ਅਤੇ ਕੁਝ ਵਣਜ-ਵਪਾਰ ਕਰਨ ਲਈ ਸਫ਼ਰ ਤੇ ਵੀ ਹੋਣਗੇ, ਅਰਥਾਤ ਕੁਝ ਲੋਕ ਅੱਲਾਹ ਦੇ ਰਾਹ ਵਿਚ ਜੁਧ ਕਰਨ ਲਈ ਵੀ ਨਿਕਲੇ ਹੋਣਗੇ। ਸੋ (ਅਸੀਂ ਬਿਨਾਂ ਕਿਸੇ ਹਦਬੰਦੀ ਦੇ ਇਹ ਕਹਿੰਦੇ ਹਾਂ ਕਿ) ਕੁਰਾਨ ਸ਼ਰੀਫ਼ ਵਿੱਚੋਂ ਜਿੰਨਾ ਕੰਠ ਹੋ ਸਕੇ ਪੜ੍ਹ ਲਿਆ ਕਰੋ ਅਤੇ ਨਿਮਾਜ਼ ਪੜ੍ਹਦੇ ਰਿਹਾ ਕਰੋ ਤੇ ਜ਼ਕਾਤ ਦਿੰਦੇ ਰਿਹਾ ਕਰੋ ਅਤੇ ਅੱਲਾਹ ਦੀ ਪ੍ਰਸੰਨਤਾ ਲਈ ਆਪਣੇ ਧਨ ਦਾ ਇਕ ਚੰਗਾ ਹਿੱਸਾ ਕੱਢ ਕੇ ਅੱਡ ਕਰ ਦਿਆ ਕਰੋ ਜੋ ਭਲਾਈ ਵੀ ਤੁਸੀਂ ਆਪਣੇ ਆਪ ਲਈ ਅੱਗੇ ਭੇਜੋਗੇ, ਤੁਹਾਨੂੰ ਉਹ ਅੱਲਾਹ ਦੇ ਹਜ਼ੂਰ ਪ੍ਰਾਪਤ ਹੋ ਜਾਏਗੀ। ਉਹ ਚੰਗੇ ਸਿੱਟੇ ਕਢਣ ਵਾਲਾ ਤੇ ਵਧੇਰੇ ਫਲ ਦੇਣ ਵਾਲਾ ਹੈ। ਅੱਲਾਹ ਦੇ ਹਜ਼ੂਰ ਪਸਚਾਤਾਪ ਕਰਦੇ ਰਿਹਾ ਕਰੋ। ਅੱਲਾਹ ਵੱਡਾ ਬਖ਼ਸ਼ਣਹਾਰ ਤੇ ਕਿਰਪਾ-ਨਿਧਾਨ ਹੈ।੨੧। (ਰਕੂਅ ੧)




# (੭੪) ਸੂਰਤ ਅਲ-ਮੁਦੱਸਿਰ (੭੪)

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਦੀਨੇ-ਉਤਰੀ ਸੀ। ਇਸ ਦੀਆ ਬਿਸਮਿੱਲਾ ਸਣੇ ੫੭ ਆਇਤਾਂ ਤੇ ੨ ਰਕੂਅ ਹਨ। }

| | |
|---|---|
| (ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। | بِسْمِ اللّٰهِ الرَّحْمٰنِ الرَّحِيْمِ ① |
| ਹੇ ਬਰਸਾਤੀ ਕੋਟ ਪਾ ਕੇ ਖੜੇ ਹੋਣ ਵਾਲੇ[1] ।੨। | يٰاَيُّهَا الْمُدَّثِّرُ ② |
| ਖੜਾ ਹੋ ਜਾ ਤੇ ਦੂਰ ਦੂਰ ਜਾ ਕੇ ਲੋਕਾਂ ਨੂੰ ਖ਼ਬਰਦਾਰ ਕਰ ।੩। | قُمْ فَاَنْذِرْ ③ |
| ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਵਡਿ-ਆਈ ਵਰਣਨ ਕਰ ।੪। | وَرَبَّكَ فَكَبِّرْ ④ |
| ਅਤੇ ਆਪਣੇ ਲਾਗੇ ਰਹਿਣ ਵਾਲੇ ਲੋਕਾਂ ਨੂੰ ਪਵਿੱਤਰ ਕਰ ।੫। | وَثِيَابَكَ فَطَهِّرْ ⑤ |
| ਅਰਥਾਤ ਸ਼ਿਰਕ ਨੂੰ ਨਸ਼ਟ ਕਰ ਦੇ[2] ।੬। | وَالرُّجْزَ فَاهْجُرْ ⑥ |

---

[1] "ਮੁਦੱਸਿਰ" ਪਦ ਦੇ ਅਰਥ ਆਮ ਤੌਰ ਤੇ ਕੰਬਲ਼ ਓੜਨ ਵਾਲੇ ਕੀਤੇ ਗਏ ਹਨ, ਪਰ ਇਸ ਤੋਂ ਛੁੱਟ ਕੋਸ਼ ਵਿਚ ਇਸ ਦਾ ਅਰਥ ਇਹ ਵੀ ਵਰਣਨ ਹੈ— (੧) ਘੋੜੇ ਦੇ ਕੋਲ ਖੜਾ ਹੋਣ ਵਾਲਾ, ਕਿ ਹੁਕਮ ਮਿਲਦਿਆਂ ਹੀ ਛਲਾਂਗ ਮਾਰ ਕੇ ਉਸ ਤੇ ਸੁਆਰ ਹੋ ਜਾਏ। (੨) ਕਪੜੇ ਪਾ ਕੇ ਤਿਆਰ ਹੋਣ ਵਾਲਾ, ਪਰ "ਦਸਾਰ" ਉਸ ਬਸਤਰ ਨੂੰ ਕਹਿੰਦੇ ਹਨ, ਜੋ ਕੁੜਤੇ ਆਦਿ ਦੇ ਉਪਰੋਂ ਦੀ ਪਾਇਆ ਜਾਂਦਾ ਹੈ। ਜਦੋਂ ਕਿਸੇ ਮਨੁੱਖ ਨੇ ਬਾਹਰ ਜਾਣਾ ਹੋਵੇ, ਤਾਂ ਉਹ ਕੇਵਲ ਕੁੜਤਾ ਹੀ ਨਹੀਂ ਪਾਉਂਦਾ, ਸਗੋਂ ਕੋਟ ਆਦਿ ਵੀ ਪਾ ਲੈਂਦਾ ਹੈ, ਜਾਂ ਫ਼ੌਜ ਵਾਲੇ ਲੜਨ ਲਈ ਜਾਂਦੇ ਹਨ, ਤਾਂ ਵਰਦੀ ਪਾ ਲੈਂਦੇ ਹਨ। ਸੋ ਹਜ਼ਰਤ "ਮੁਹੰਮਦ" ਸਾਹਿਬ ਦੀ ਸ਼ਾਨ ਮੂਜਬ ਇਸ ਦਾ ਏਹੋ ਹੀ ਅਰਥ ਹੈ ਕਿ (੧) ਹੇ ਵਰਦੀ ਪਾ ਕੇ ਖੜਾ ਹੋਣ ਵਾਲੇ। (੨) ਘੋੜੇ ਕੋਲ ਖੜਾ ਹੋਣ ਵਾਲੇ। ਕਿ ਹੁਕਮ ਮਿਲਦਿਆਂ ਹੀ ਉਸ ਤੇ ਸੁਆਰ ਹੋ ਜਾਏਂ। ਅਸੀਂ ਟੀਕੇ ਵਿਚ ਬਰਸਾਤੀ ਕੋਟ ਪਾ ਕੇ ਖੜਾ ਹੋਣ ਵਾਲੇ ਲਿਖਿਆ ਹੈ।

[2] "ਰੁਜ਼ਜ" ਦਾ ਅਰਥ ਸ਼ਿਰਕ ਹੈ ਤੇ "ਹਜਰ" ਦਾ ਅਰਥ ਵੱਢ ਦੇਣਾ, ਨਸ਼ਟ ਕਰ ਦੇਣਾ ਹੈ। ਸੋ ਅਸੀਂ "ਵੱਰੁਜਜ਼ਾ ਫ਼ਾਹਜੁਰ" ਦਾ ਅਰਥ ਕੋਸ਼ ਅਨੁਸਾਰ "ਸ਼ਿਰਕ ਨੂੰ ਨਸ਼ਟ ਕਰ ਦੇ" ਕੀਤਾ ਹੈ।

وَلَا تَمْنُنْ تَسْتَكْثِرُ ۝٦

ਅਤੇ ਇਸ ਇੱਛਾ ਨਾਲ ਕੋਈ ਉਪਕਾਰ ਨਾ ਕੀਤਾ ਕਰ ਕਿ ਉਸ ਦੇ ਵਟਾਂਦਰੇ ਵਿਚ ਤੈਨੂੰ ਵਧੇਰੇ ਮਿਲੇਗਾ ।੭।

وَلِرَبِّكَ فَاصْبِرْ ۝٧

ਅਤੇ ਕਾਇਰਤਾ ਨਾਲ ਨਹੀਂ; ਸਗੋਂ ਆਪਣੇ ਸਾਜਨ-ਹਾਰ ਤੇ ਪਾਲਨਹਾਰ ਨੂੰ ਖ਼ੁਸ਼ ਕਰਨ ਲਈ ਸਬਰ ਕਰ ।੮।

فَإِذَا نُقِرَ فِي النَّاقُورِ ۝٨

ਅਤੇ ਜਦ ਨਰਸਿੰਘਾ ਵਜਾਇਆ ਜਾਏਗਾ ।੯।

فَذَٰلِكَ يَوْمَئِذٍ يَوْمٌ عَسِيرٌ ۝٩

ਤਾਂ ਉਹ ਦਿਨ ਵੱਡਾ ਕਰੜਾ ਹੋਵੇਗਾ ।੧੦।

عَلَى الْكَافِرِينَ غَيْرُ يَسِيرٍ ۝١٠

ਇਨਕਾਰੀਆਂ ਲਈ ਕਦੇ ਵੀ ਸੌਖਾ ਨਹੀਂ ਹੋਵੇਗਾ ।੧੧।

ذَرْنِي وَمَنْ خَلَقْتُ وَحِيدًا ۝١١

(ਹੇ ਰਸੂਲ !) ਤੂੰ ਮੈਨੂੰ ਤੇ ਉਸ ਨੂੰ ਜਿਸ ਨੂੰ ਮੈਂ ਬੇਸਹਾਇਕ ਪੈਦਾ ਕੀਤਾ ਹੈ, ਕੱਲਿਆਂ ਹੀ ਛੱਡ ਦੇ ।੧੨।

وَجَعَلْتُ لَهُ مَالًا مَمْدُودًا ۝١٢

ਅਤੇ ਮੈਂ ਉਸ ਦੇ ਵਾਸਤੇ ਵੱਡਾ ਧਨ ਪੈਦਾ ਕੀਤਾ ਸੀ ।੧੩।

وَبَنِينَ شُهُودًا ۝١٣

ਅਤੇ ਅਜਿਹੀ ਸੰਤਾਨ ਵੀ ਜੋ ਹਰ ਵੇਲੇ ਉਸ ਦੇ ਅੱਗੇ ਪਿੱਛੇ ਰਹਿੰਦੀ ਸੀ ।੧੪।

وَمَهَّدْتُ لَهُ تَمْهِيدًا ۝١٤

ਅਰਥਾਤ ਮੈਂ ਉਸ ਲਈ ਉਨਤੀ ਦੇ ਬੇਅੰਤ ਸਾਧਨ ਪੈਦਾ ਕੀਤੇ ਸਨ ।੧੫।

---

[1]ਬਿਗਲ ਚੂੰਕਿ ਫੌਜ ਨੂੰ ਇਕੱਤਰ ਕਰਨ ਲਈ ਵਜਾਇਆ ਜਾਂਦਾ ਹੈ; ਇਸ ਲਈ ਇੱਥੇ ਅਲੰਕਾਰਕ ਢੰਗ ਨਾਲ ਬਿਗਲ ਦਾ ਵਰਣਨ ਕੀਤਾ ਗਿਆ ਹੈ ਤੇ ਇਹ ਦੱਸਿਆ ਗਿਆ ਹੈ ਕਿ ਇਕ ਦਿਨ ਇਨਕਾਰੀਆਂ ਨੂੰ ਇਕੱਤਰ ਕਰ ਕੇ ਹਜ਼ਰਤ "ਮੁਹੰਮਦ" ਸਾਹਿਬ ਦੇ ਹਜ਼ੂਰ ਪੇਸ਼ ਕੀਤਾ ਜਾਏਗਾ ਤੇ ਭਾਵੇਂ ਹਜ਼ਰਤ "ਮੁਹੰਮਦ" ਸਾਹਿਬ ਓਹਨਾਂ ਨੂੰ ਮਾਫ਼ ਕਰ ਦੇਣਗੇ, ਪਰ ਫੇਰ ਵੀ ਇਹ ਦਿਨ ਇਨਕਾਰੀਆਂ ਲਈ ਵੱਡਾ ਕਰੜਾ ਹੋਵੇਗਾ; ਕਿਉਂਕਿ ਓਹ ਸਾਰੀ ਉਮਰ ਏਹ ਦਾਅਵੇ ਕਰਦੇ ਰਹਿੰਦੇ ਸਨ ਕਿ ਅਸੀਂ ਜਿੱਤਾਂਗੇ ਤੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਇਕ ਨਾਤਜਰਬੇਕਾਰ ਬਾਲਕ ਕਹਿੰਦੇ ਸਨ, ਜਦ ਇਸ ਨਾਤਜਰਬੇਕਾਰ ਬਾਲਕ ਨੇ "ਮੱਕੇ" ਨੂੰ ਜਿੱਤ ਲਿਆ ਤੇ ਇਨਕਾਰੀ ਉਸ ਦੇ ਸਾਮ੍ਹਣੇ ਆਏ ਤੇ ਉਸ ਦੀ ਮਾਫ਼ੀ ਦਾ ਐਲਾਨ ਸੁਣਨ ਤੇ ਮਜਬੂਰ ਹੋਏ, ਤਾਂ ਹਰੇਕ ਪ੍ਰਾਣੀ ਇਹ ਸਮਝ ਸਕਦਾ ਹੈ ਕਿ ਉਹ ਸਮਾਂ ਓਹਨਾਂ ਲਈ ਕਿੰਨਾ ਕਰੜਾ ਹੋਵੇਗਾ ?

ثُمَّ يَطْمَعُ اَنْ اَزِيْدَ ﴿١٥﴾

ਫੇਰ ਵੀ ਉਹ ਲਾਲਚ ਕਰਦਾ ਹੈ ਕਿ ਮੈਂ ਉਸ ਨੂੰ ਹੋਰ ਵਧੇਰੇ ਦਿਆਂ ।੧੬।

كَلَّا ؕ اِنَّهٗ كَانَ لِاٰيٰتِنَا عَنِيْدًا ﴿١٦﴾

ਸੁਣੋ ! ਉਹ ਮੇਰੀਆਂ ਆਇਤਾਂ ਦਾ ਵੈਰੀ ਸੀ ।੧੭।

سَاُرْهِقُهٗ صَعُوْدًا ﴿١٧﴾

ਸੋ ਮੈਂ ਵੀ[1] ਉਸ ਨੂੰ ਅਜਿਹੇ ਕਸ਼ਟ ਵਿਚ ਫਸਾਵਾਂਗਾ ਕਿ ਜੋ ਹਰ ਸਮੇਂ ਵਧਦਾ ਹੀ ਰਹੇਗਾ ।੧੮।

اِنَّهٗ فَكَّرَ وَقَدَّرَ ﴿١٨﴾

ਉਸ ਨੇ (ਮੇਰੀਆਂ ਆਇਤਾਂ ਨੂੰ ਸੁਣਿਆ ਸੀ ਤੇ) ਓਹਨਾਂ ਉੱਤੇ ਵੀਚਾਰ ਕੀਤਾ ਸੀ ਤੇ ਅਨੁਮਾਨ ਲਾਇਆ ਸੀ ।੧੯।

فَقُتِلَ كَيْفَ قَدَّرَ ﴿١٩﴾

ਉਹ ਨਸ਼ਟ ਹੋ ਜਾਏ, ਉਸ ਨੇ ਕਿਹਾ ਗ਼ਲਤ ਅਨੁਮਾਨ ਲਾਇਆ ਸੀ ।੨੦।

ثُمَّ قُتِلَ كَيْفَ قَدَّرَ ﴿٢٠﴾

ਫੇਰ ਅਸੀਂ ਇਹ ਕਹਿੰਦੇ ਹਾਂ ਕਿ ਉਹ ਨਸ਼ਟ ਹੋ ਜਾਏ, ਉਸ ਨੇ ਕਿਹਾ ਗ਼ਲਤ ਅਨੁਮਾਨ ਲਾਇਆ ਸੀ ।੨੧।

ثُمَّ نَظَرَ ﴿٢١﴾

ਫੇਰ ਉਸ ਨੇ ਮੁੜ ਵੀਚਾਰ ਕੀਤਾ ਸੀ ।੨੨।

ثُمَّ عَبَسَ وَبَسَرَ ﴿٢٢﴾

ਫੇਰ ਉਸ ਨੇ ਮੱਥੇ ਵੱਟ ਪਾਇਆ ਸੀ ਅਤੇ ਮੂੰਹ ਫੇਰ ਲਿਆ ਸੀ ।੨੩।

ثُمَّ اَدْبَرَ وَاسْتَكْبَرَ ﴿٢٣﴾

ਫੇਰ ਪਿੱਠ ਫੇਰ ਲਈ ਸੀ ਤੇ ਅਭਿਮਾਨ ਕੀਤਾ ਸੀ ।੨੪।

فَقَالَ اِنْ هٰذَاۤ اِلَّا سِحْرٌ يُّؤْثَرُ ﴿٢٤﴾

ਅਤੇ ਇਹ ਕਿਹਾ ਸੀ ਕਿ ਇਹ ਤਾਂ ਇਕ ਬਣਾਵਟ ਹੈ, ਜੋ ਪਹਿਲਿਆਂ ਤੋਂ ਨਕਲ ਕੀਤੀ ਗਈ ਹੈ ।੨੫।

اِنْ هٰذَاۤ اِلَّا قَوْلُ الْبَشَرِ ﴿٢٥﴾

ਇਹ ਇਕ ਮਨੁੱਖੀ ਬਾਣੀ ਹੈ ।੨੬।

سَاُصْلِيْهِ سَقَرَ ﴿٢٦﴾

ਅਸੀਂ ਉਸ (ਪ੍ਰਾਣੀ) ਨੂੰ ਨਰਕ ਵਿਚ ਸੁੱਟਾਂਗੇ ।੨੭।

وَمَاۤ اَدْرٰىكَ مَا سَقَرُ ﴿٢٧﴾

ਅਤੇ ਤੈਨੂੰ ਕੀ ਪਤਾ ਹੈ ਕਿ ਨਰਕ ਕੀ ਚੀਜ਼ ਹੈ ?।੨੮।

---

[1]ਇੱਥੇ ਮੂਲ ਪਾਠ ਵਿਚ "ਸਉਰਹਿਕੁਹੂ" ਪਦ ਹੈ ਤੇ "ਸੀਨ" ਅਰਬੀ ਭਾਸ਼ਾ ਵਿਚ ਛੇਤੀ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ ਤੇ ਪੱਕਿਆਈ ਦੇ ਅਰਥਾਂ ਵਿਚ ਵੀ। ਸੋ "ਸੀਨ" ਦੁਆਰਾ ਇਹ ਅਰਥ ਪਰਗਟ ਹੋ ਜਾਂਦੇ ਹਨ, ਜੋ ਅਸੀਂ ਕੀਤੇ ਹਨ।

لَا تُبْقِىْ وَلَا تَذَرُ ۝٢٨

ਉਹ (ਨਰਕ) ਕਖ ਵੀ ਬਾਕੀ ਨਹੀਂ ਰਹਿਣ ਦਿੰਦਾ, ਅਰਥਾਤ ਕਸ਼ਟ ਦਾ ਕੋਈ ਢੰਗ ਨਹੀਂ ਛੱਡਦਾ ।੨੯।

لَوَّاحَةٌ لِّلْبَشَرِ ۝٢٩

ਉਹ ਚਮੜੇ ਨੂੰ ਸਾੜ ਦਿੰਦਾ ਹੈ ।੩੦।

عَلَيْهَا تِسْعَةَ عَشَرَ ۝٣٠

ਉਸ ਉੱਤੇ ੧੯ ਨਿਗਰਾਨ ਨੀਅਤ ਹਨ ।੩੧।

وَمَا جَعَلْنَآ اَصْحٰبَ النَّارِ اِلَّا مَلٰٓئِكَةً ۙ وَّمَا جَعَلْنَا عِدَّتَهُمْ اِلَّا فِتْنَةً لِّلَّذِيْنَ كَفَرُوْا ۙ لِيَسْتَيْقِنَ الَّذِيْنَ اُوْتُوا الْكِتٰبَ وَيَزْدَادَ الَّذِيْنَ اٰمَنُوْٓا اِيْمَانًا وَّلَا يَرْتَابَ الَّذِيْنَ اُوْتُوا الْكِتٰبَ وَالْمُؤْمِنُوْنَ ۙ وَلِيَقُوْلَ الَّذِيْنَ فِىْ قُلُوْبِهِمْ مَّرَضٌ وَّالْكٰفِرُوْنَ مَاذَآ اَرَادَ اللّٰهُ بِهٰذَا مَثَلًا ۗ كَذٰلِكَ يُضِلُّ اللّٰهُ مَنْ يَّشَآءُ وَيَهْدِىْ مَنْ يَّشَآءُ ۗ وَمَا يَعْلَمُ جُنُوْدَ رَبِّكَ اِلَّا هُوَ ۗ وَمَا هِىَ اِلَّا ذِكْرٰى لِلْبَشَرِ ۝٣١ ع ١٢

ਅਤੇ ਅਸੀਂ ਨਰਕ ਦੇ ਨਿਗਰਾਨ ਕੇਵਲ ਜਮਦੂਤਾਂ[1] ਵਿੱਚੋਂ ਹੀ ਨੀਅਤ ਕੀਤੇ ਹੋਏ ਹਨ । ਓਹਨਾਂ ਦੀ ਗਿਣਤੀ ਕੇਵਲ ਇਨਕਾਰੀਆਂ ਦੀ ਪਰਖ ਲਈ ਦੱਸੀ ਹੈ ਅਤੇ ਉਸ ਦਾ ਸਿੱਟਾ ਇਹ ਹੋਵੇਗਾ ਕਿ ਪੁਸਤਕ ਦੇ ਅਨੁਸਾਰੀਆਂ ਨੂੰ ਨਿਸਚਾ ਹੋ ਜਾਏਗਾ ਅਤੇ ਸ਼ਰਧਾਲੂਆਂ ਦੀ ਸ਼ਰਧਾ ਵਿਚ ਵਾਧਾ ਹੋ ਜਾਏਗਾ, ਅਰਥਾਤ ਨਾ ਤਾਂ ਪੁਸਤਕ ਦੇ ਅਨੁਸਾਰੀ ਹੀ ਕੋਈ ਸੰਦੇਹ ਕਰਨਗੇ ਅਤੇ ਨਾ ਹੀ ਸ਼ਰਧਾਲੂ । ਇਸ ਦਾ ਸਿੱਟਾ ਇਹ ਨਿਕਲੇਗਾ ਕਿ ਜਿਨ੍ਹਾਂ ਦੇ ਮਨਾਂ ਵਿਚ ਰੋਗ ਹੈ, ਓਹ ਤੇ ਦੂਜੇ ਇਨਕਾਰੀ ਇਹ ਕਹਿਣਗੇ ਕਿ ਇਹ ਗੱਲ ਵਰਣਨ ਕਰਨ ਤੋਂ ਅੱਲਾਹ ਦੀ ਕੀ ਇੱਛਾ ਹੈ ? ਇਸੇ ਤਰ੍ਹਾਂ ਅੱਲਾਹ ਜਿਸ ਨੂੰ ਯੋਗ ਸਮਝਦਾ ਹੈ, ਕੁਰਾਹੀਆ ਕਰਾਰ ਦੇ ਦਿੰਦਾ ਹੈ ਅਤੇ ਜਿਸ ਨੂੰ ਯੋਗ ਸਮਝਦਾ ਹੈ ਸੁਮਾਰਗ ਵਲ ਲਾ ਦਿੰਦਾ ਹੈ ਅਤੇ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਦਲਾਂ ਨੂੰ ਉਸ ਤੋਂ ਛੁੱਟ ਹੋਰ ਕੋਈ ਵੀ ਨਹੀਂ ਜਾਣਦਾ ।੩੨। (ਰਕੂਅ ੧)

كَلَّا وَالْقَمَرِ ۝٣٢

ਸੁਣੋ ! ਅਸੀਂ ਚੰਨ ਨੂੰ ਗਵਾਹੀ ਵਜੋਂ ਪੇਸ਼ ਕਰਦੇ ਹਾਂ ।੩੩।

وَالَّيْلِ اِذْ اَدْبَرَ ۝٣٣

ਅਤੇ ਅੰਧਕਾਰ ਨੂੰ—ਜਦ ਉਹ ਮੂੰਹ ਮੋੜ ਲੈਂਦੀ ਹੈ ।੩੪।

---

[1]ਇਸ ਦਾ ਇਹ ਭਾਵ ਹੈ ਕਿ ਨਰਕ ਵਿਚ ਰੱਖਣ ਦਾ ਅਸਲ ਕਾਰਣ ਤਾਂ ਜਮਦੂਤ ਹੀ ਹੋਣਗੇ; ਕਿਉਂਕਿ ਇੰਨੇ ਲੋਕਾਂ ਨੂੰ ਰੋਕਣ ਦਾ ਬਲ ਜਮਦੂਤਾਂ (ਫਰਿਸ਼ਤਿਆਂ) ਨੂੰ ਹੀ ਹੈ । ਹਾਂ, ਕਦੇ ਕਦੇ ਫ਼ਰਿਸ਼ਤਿਆਂ ਨਾਲ ਉਦਾਹਰਣ ਦੇ ਕੇ ਮਨੁੱਖ ਵੀ ਓਹਨਾਂ ਦੇ ਕੰਮ ਕਰਨ ਲਗ ਪੈਂਦੇ ਹਨ ।

وَالصُّبْحِ إِذَآ أَسْفَرَ ۝٣٥

ਅਤੇ ਸਵੇਰ ਨੂੰ ਜਦ ਉਹ ਪ੍ਰਕਾਸ਼ ਕਰ ਦਿੰਦੀ ਹੈ ।੩੫।

إِنَّهَا لَإِحْدَى الْكُبَرِ ۝٣٦

ਕਿ ਉਹ ਘੜੀ ਜਿਸ ਦਾ ਵਰਣਨ ਕੀਤਾ ਗਿਆ ਹੈ, ਬਹੁਤ ਵੱਡੀਆਂ ਵੱਡੀਆਂ ਚੀਜ਼ਾਂ ਵਿੱਚੋਂ ਇਕ ਹੈ ।੩੬।

نَذِيرًا لِّلْبَشَرِ ۝٣٧

ਮਨੁੱਖ ਨੂੰ ਭੈ-ਭੀਤ ਕਰਨ ਵਾਲੀ ਹੈ ।੩੭।

لِمَن شَآءَ مِنكُمْ أَن يَتَقَدَّمَ أَوْ يَتَأَخَّرَ ۝٣٨

ਉਸ (ਮਨੁੱਖ) ਨੂੰ ਜੋ ਇਹ ਚਾਹੁੰਦਾ ਹੈ ਕਿ ਕੋਈ ਅਜਿਹੀ ਭਲਾਈ ਕਰੇ, ਜੋ ਪਰਲੋਕ ਵਿਚ ਉਸ ਦੇ ਕੰਮ ਆ ਸਕੇ । ਜਾਂ ਕਿਸੇ ਬੁਰਾਈ ਤੋਂ, ਜਿਸ ਦੀ ਉਸ ਨੂੰ ਆਦਤ ਪੈ ਗਈ ਹੈ, ਪਿੱਛੇ ਹਟ ਜਾਏ, ਅਰਥਾਤ ਉਸ ਤੋਂ ਛੁਟਕਾਰਾ ਪਾ ਲਏ ।੩੮।

كُلُّ نَفْسٍۭ بِمَا كَسَبَتْ رَهِينَةٌ ۝٣٩

ਹਰੇਕ ਜਿੰਦ ਨੇ ਜੋ ਕੁਝ ਕਮਾਈ ਕੀਤੀ ਹੈ, ਉਹ ਉਸ ਦੇ ਵਟਾਂਦਰੇ ਵਿਚ ਗਹਿਣੇ ਪਈ ਹੋਈ ਹੈ[1] ।੩੯।

إِلَّآ أَصْحَٰبَ الْيَمِينِ ۝٤٠

ਛੁੱਟ ਸੱਜੇ ਹੱਥ ਵਾਲੇ ਲੋਕਾਂ ਦੇ ।੪੦।

فِى جَنَّٰتٍ يَتَسَآءَلُونَ ۝٤١

عَنِ الْمُجْرِمِينَ ۝٤٢

ਕਿ ਓਹ ਸਵਰਗਾਂ ਵਿਚ ਹੋਣਗੇ ਤੇ ਅਪਰਾਧੀਆਂ ਤੋਂ ਪੁੱਛ ਕਰਨਗੇ ।੪੧-੪੨।

مَا سَلَكَكُمْ فِى سَقَرَ ۝٤٣

ਤੁਹਾਨੂੰ ਕਿਹੜੀ ਚੀਜ਼ ਨਰਕਾਂ ਵਲ ਧਕ ਲਿਆਈ ਹੈ ।੪੩।

قَالُوا۟ لَمْ نَكُ مِنَ الْمُصَلِّينَ ۝٤٤

ਓਹ ਇਹ ਉੱਤਰ ਦੇਣਗੇ ਕਿ ਅਸੀਂ ਨਿਮਾਜ਼ ਨਹੀਂ ਪੜ੍ਹਿਆ ਕਰਦੇ ਸੀ ।੪੪।

وَلَمْ نَكُ نُطْعِمُ الْمِسْكِينَ ۝٤٥

ਅਸੀਂ ਨਿਰਧਨਾਂ ਨੂੰ ਭੋਜਨ ਨਹੀਂ ਛਕਾਉਂਦੇ ਸੀ ।੪੫।

وَكُنَّا نَخُوضُ مَعَ الْخَآئِضِينَ ۝٤٦

ਅਤੇ ਨਿਕੰਮੀਆਂ ਗੱਲਾਂ ਕਰਨ ਵਾਲਿਆਂ ਨਾਲ ਰਲ ਕੇ ਨਿਕੰਮੀਆਂ ਗੱਲਾਂ ਕੀਤਾ ਕਰਦੇ ਸੀ ।੪੬।

---

[1] ਗਹਿਣੇ ਉਹ ਚੀਜ ਹੁੰਦੀ ਹੈ ਕਿ ਜਦ ਤਕ ਉਸ ਦਾ ਵਟਾਂਦਰਾ ਨਾ ਦਿੱਤਾ ਜਾਏ, ਉਹ ਆਜ਼ਾਦ ਨਹੀਂ ਹੋ ਸਕਦੀ, ਪਰ ਸ਼ਰਧਾਲੂ ਸਦਾ ਹੀ ਆਜ਼ਾਦ ਹੁੰਦਾ ਹੈ; ਇਸ ਲਈ ਇਹ ਕਹਿ ਦਿੱਤਾ ਹੈ ਕਿ ਪਹਿਲੀ ਆਇਤ ਦਾ ਹੁਕਮ ਸ਼ਰਧਾਲੂਆਂ ਲਈ ਨਹੀਂ ਹੈ; ਕਿਉਂਕਿ ਓਹ ਤਾਂ ਆਜ਼ਾਦ ਹਨ ।

| | |
|---|---|
| ਅਤੇ ਅਸੀਂ ਦੰਡ ਫਲ ਦੇ ਦਿਨ ਦਾ ਇਨਕਾਰ ਕੀਤਾ ਕਰਦੇ ਸੀ ।੪੭। | وَكُنَّا نُكَذِّبُ بِيَوْمِ الدِّيْنِ ﴿٤٧﴾ |
| ਇੱਥੋਂ ਤਕ ਕਿ ਅਸੀਂ ਕਾਲ-ਵਸ ਹੋ ਗਏ ।੪੮। | حَتّٰىٓ اَتٰىنَا الْيَقِيْنُ ﴿٤٨﴾ |
| ਸੋ ਅਜੇਹੇ ਲੋਕਾਂ ਨੂੰ ਕਿਸੇ ਸਫਾਰਸ਼ੀ ਦੀ ਕੋਈ ਸਫ਼ਾਰਸ਼ ਲਾਭ ਨਹੀਂ ਦੇਵੇਗੀ ।੪੯। | فَمَا تَنْفَعُهُمْ شَفَاعَةُ الشّٰفِعِيْنَ ﴿٤٩﴾ |
| ਓਹਨਾਂ ਨੂੰ ਇਹ ਕੀ ਹੋ ਗਿਆ ਹੈ ਕਿ ਓਹ ਉਪਦੇਸ਼ ਤੋਂ ਇਉਂ ਮੂੰਹ ਮੋੜ ਲੈਂਦੇ ਹਨ ? ।੫੦। | فَمَا لَهُمْ عَنِ التَّذْكِرَةِ مُعْرِضِيْنَ ﴿٥٠﴾ |
| ਜਾਣੋ ਓਹ ਡੱਕੇ ਹੋਏ ਖੋਤੇ ਹਨ ? ।੫੧। | كَاَنَّهُمْ حُمُرٌ مُّسْتَنْفِرَةٌ ﴿٥١﴾ |
| ਜੋ ਸ਼ੇਰ ਨੂੰ ਵੇਖ ਕੇ ਨਸਦੇ ਹਨ ।੫੨। | فَرَّتْ مِنْ قَسْوَرَةٍ ﴿٥٢﴾ |
| ਅਸਲੀਅਤ ਇਹ ਹੈ ਕਿ ਓਹਨਾਂ ਵਿੱਚੋਂ ਹਰੇਕ ਪ੍ਰਾਣੀ ਦੀ ਇਹ ਇੱਛਾ ਹੈ ਕਿ ਉਸ ਦੇ ਹੱਥ ਵਿਚ ਸਪਸ਼ਟ ਪੁਸਤਕ ਦਿੱਤੀ ਜਾਏ ।੫੩। | بَلْ يُرِيْدُ كُلُّ امْرِئٍ مِّنْهُمْ اَنْ يُّؤْتٰى صُحُفًا مُّنَشَّرَةً ﴿٥٣﴾ |
| ਓਹਨਾਂ ਦੀ ਇਹ ਆਸ ਪੂਰੀ ਹੋਣ ਵਾਲੀ ਨਹੀਂ ਹੈ; ਸਗੋਂ ਅਸਲੀਅਤ ਇਹ ਹੈ ਕਿ ਓਹ ਪਰਲੋਕ ਤੋਂ ਨਹੀਂ ਡਰਦੇ ।੫੪। | كَلَّا ۭ بَلْ لَّا يَخَافُوْنَ الْاٰخِرَةَ ﴿٥٤﴾ |
| ਸੁਣੋ ! ਇਹ ਬਾਣੀ ਇਕ ਉਪਦੇਸ਼ ਹੈ ।੫੫। | كَلَّآ اِنَّهٗ تَذْكِرَةٌ ﴿٥٥﴾ |
| ਸੋ ਜਿਹੜਾ ਚਾਹੇ ਇਸ ਤੋਂ ਸਿੱਖਿਆ ਪ੍ਰਾਪਤ ਕਰ ਸਕਦਾ ਹੈ ।੫੬। | فَمَنْ شَآءَ ذَكَرَهٗ ﴿٥٦﴾ |
| ਅਤੇ ਇਨਕਾਰੀ ਲੋਕ ਅੱਲਾਹ ਦੀ ਇੱਛਾ ਤੋਂ ਬਿਨਾਂ ਕਦੇ ਵੀ ਸਿੱਖਿਆ ਪ੍ਰਾਪਤ ਨਹੀਂ ਕਰ ਸਕਦੇ ਅਤੇ ਇਹ ਕੋਈ ਅਚੰਭਾ ਵੀ ਨਹੀਂ; ਕਿਉਂਕਿ ਉਹ (ਅੱਲਾਹ) ਸੰਜਮਤਾ ਵੀ ਦਿੰਦਾ ਹੈ ਤੇ ਬਖ਼ਸ਼ਿਸ਼ ਵੀ ਕਰਦਾ ਹੈ ।੫੭। (ਰਕੂਅ ੨) | وَمَا يَذْكُرُوْنَ اِلَّآ اَنْ يَّشَآءَ اللّٰهُ ۭ هُوَ اَهْلُ التَّقْوٰى وَاَهْلُ الْمَغْفِرَةِ ﴿٥٦﴾ ع |




# (੭੫) ਸੂਰਤ ਅਲ-ਕਿਆਮਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੧ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਆਰੰਭ ਕਰਦਾ ਹਾਂ) ।੧।

لَآ اُقْسِمُ بِيَوْمِ الْقِيٰمَةِ ②

ਮੈਨੂੰ ਕਿਆਮਤ ਦੇ ਸਮੇਂ ਦੀ ਕਸਮ ਹੈ, (ਅਰਥਾਤ ਉਸ ਨੂੰ ਗਵਾਹੀ ਦੇ ਤੌਰ ਤੇ ਪੇਸ਼ ਕਰਦਾ ਹਾਂ) ।੨।

وَلَآ اُقْسِمُ بِالنَّفْسِ اللَّوَّامَةِ ③

ਅਤੇ ਮੈਂ ਬਹੁਤ ਕੋਸਣ ਵਾਲੇ ਮਨ ਨੂੰ ਗਵਾਹੀ ਵਜੋਂ ਪੇਸ਼ ਕਰਦਾ ਹਾਂ ।੩।

اَيَحْسَبُ الْاِنْسَانُ اَلَّنْ نَّجْمَعَ عِظَامَهٗ ④

ਕੀ ਮਨੁੱਖ ਦਾ ਇਹ ਵੀਚਾਰ ਹੈ ਕਿ ਅਸੀਂ ਉਸ ਦੀਆਂ ਹੱਡੀਆਂ ਇਕੱਤਰ ਨਹੀਂ ਕਰਾਂਗੇ ।੪।

بَلٰى قٰدِرِيْنَ عَلٰٓى اَنْ نُّسَوِّيَ بَنَانَهٗ ⑤

ਨਹੀਂ, ਨਹੀਂ, ਅਸੀਂ ਤਾਂ ਇਸ ਤੇ ਵੀ ਸਮਰਥ ਹਾਂ ਕਿ ਉਸ ਦੇ ਜੋੜ ਜੋੜ ਨੂੰ ਨਵੇਂ ਸਿਰਿਓਂ ਬਣਾ ਦੇਈਏ ।੫।

بَلْ يُرِيْدُ الْاِنْسَانُ لِيَفْجُرَ اَمَامَهٗ ⑥

ਅਸਲੀਅਤ ਇਹ ਹੈ ਕਿ ਮਨੁੱਖ ਇਹ ਚਾਹੁੰਦਾ ਹੈ ਕਿ ਉਹ ਅੱਗੇ ਤੋਂ ਵੀ ਕੂੜ-ਕਪਟ ਵਿਚ ਰੁਝਾ ਰਹੇ ।੬।

يَسْـَٔلُ اَيَّانَ يَوْمُ الْقِيٰمَةِ ⑦

ਉਹ ਇਹ ਪੁਛਦਾ ਰਹਿੰਦਾ ਹੈ ਕਿ ਕਿਆਮਤ ਦਾ ਦਿਹਾੜਾ ਕਦ ਆਏਗਾ ? ।੭।

فَإِذَا بَرِقَ الْبَصَرُ ﴿٨﴾

ਸੋ ਜਦ ਨਜ਼ਰ ਪਥਰਾ ਜਾਏਗੀ ।੮।

وَخَسَفَ الْقَمَرُ ﴿٩﴾

ਅਤੇ ਚੰਨ ਨੂੰ ਗ੍ਰਹਿਣ ਲਗ ਜਾਏਗਾ ।੯।

وَجُمِعَ الشَّمْسُ وَالْقَمَرُ ﴿١٠﴾

ਅਤੇ ਸੂਰਜ ਤੇ ਚੰਨ ਦੋਹਾਂ ਨੂੰ (ਗ੍ਰਹਿਣਾਂ[1] ਦੀ ਹਾਲਤ ਵਿਚ) ਇਕੱਠਾ ਕਰ ਦਿੱਤਾ ਜਾਏਗਾ ।੧੦।

يَقُولُ الْإِنْسَانُ يَوْمَئِذٍ أَيْنَ الْمَفَرُّ ﴿١١﴾

ਉਸ ਸਮੇਂ ਮਨੁੱਖ ਇਹ ਕਹੇਗਾ ਕਿ ਹੁਣ ਮੈਂ ਨੱਸ ਕੇ ਕਿੱਥੇ ਜਾ ਸਕਦਾ ਹਾਂ ? ।੧੧।

كَلَّا لَا وَزَرَ ﴿١٢﴾

ਸੁਣੋ ! ਅੱਜ ਕਸ਼ਟ ਤੋਂ ਬਚਣ ਦਾ ਕੋਈ ਟਿਕਾਣਾ ਨਹੀਂ ।੧੨।

إِلَىٰ رَبِّكَ يَوْمَئِذٍ الْمُسْتَقَرُّ ﴿١٣﴾

ਪਰ ਉਸ ਦਿਨ ਤੇਰੇ ਸਾਜਨਹਾਰ ਤੇ ਪਾਲਨਹਾਰ ਕੋਲ ਹੀ ਟਿਕਾਣਾ ਹੋਵੇਗਾ ।੧੩।

يُنَبَّأُ الْإِنْسَانُ يَوْمَئِذٍ بِمَا قَدَّمَ وَأَخَّرَ ﴿١٤﴾

ਉਸ ਦਿਨ ਮਨੁੱਖ ਨੂੰ ਓਹਨਾਂ ਸਾਰੇ ਕੰਮਾਂ ਦਾ, ਜੋ ਉਸ ਨੂੰ ਨਹੀਂ ਕਰਨੇ ਚਾਹੀਦੇ ਸੀ, ਪਰ ਉਸ ਨੇ ਕੀਤੇ ਸਨ, ਅਰਥਾਤ ਓਹਨਾਂ ਕੰਮਾਂ ਦਾ ਵੀ ਜੋ ਉਸ ਨੂੰ ਕਰਨੇ ਚਾਹੀਦੇ ਸਨ, ਪਰ ਉਸ ਨੇ ਨਹੀਂ ਕੀਤੇ ਸਨ, ਪਤਾ ਦਿੱਤਾ ਜਾਏਗਾ ।੧੪।

بَلِ الْإِنْسَانُ عَلَىٰ نَفْسِهِ بَصِيرَةٌ ﴿١٥﴾

ਅਸਲੀਅਤ ਇਹ ਹੈ ਕਿ ਮਨੁੱਖ ਆਪਣੇ ਆਪ ਨੂੰ ਚੰਗੀ ਤਰ੍ਹਾਂ ਵੇਖ ਰਿਹਾ ਹੈ (ਤੇ ਉਹ ਜਾਣਦਾ ਹੈ ਕਿ ਉਹ ਕਿੰਨੇ ਕੁ ਪਾਣੀ ਵਿਚ ਹੈ) ।੧੫।

وَلَوْ أَلْقَىٰ مَعَاذِيرَهُ ﴿١٦﴾

ਭਾਵੇਂ ਉਹ ਮੂੰਹ ਨਾਲ ਕਿੰਨੀ ਹੀ ਸਫ਼ਾਈ ਪੇਸ਼ ਕਰੇ ।੧੬।

لَا تُحَرِّكْ بِهِ لِسَانَكَ لِتَعْجَلَ بِهِ ﴿١٧﴾

ਹੇ ਨਬੀ ! ਤੂੰ ਆਪਣੀ ਜ਼ਬਾਨ ਨਾ ਹਿਲਾ; ਤਾਂ ਜੁ ਇਹ ਕੁਰਾਨ ਛੇਤੀ ਉਤਰ ਜਾਏ[2] ।੧੭।

---

[1]ਇਹ ਅੰਤਲੇ ਜੁਗ ਵਿਚ ਪਰਗਟ ਹੋਣ ਵਾਲੀ ਇਕ ਸ਼ਾਨਦਾਰ ਪੇਸ਼ਗੋਈ ਵਲ ਸੰਕੇਤ ਕੀਤੀ ਗਈ ਹੈ, ਅਰਥਾਤ ਰੋਜ਼ਿਆਂ ਦੇ ਮਹੀਨੇ ਵਿਚ ਸੂਰਜ ਤੇ ਚੰਨ ਨੂੰ ਗ੍ਰਹਿਣ ਲੱਗੇਗਾ ।

[2]ਇਸ ਦਾ ਭਾਵ ਇਹ ਹੈ ਕਿ ਇਸ ਦੇ ਛੇਤੀ ਛੇਤੀ ਉਤਰਣ ਦੀ ਅਰਦਾਸ ਨਾ ਕਰ; ਕਿਉਂਕਿ ਇਹ ਤਾਂ ਇਕ ਅਟੱਲ ਵਾਅਦਾ ਹੈ । ਇਹ ਅਸੰਭਵ ਹੈ ਕਿ ਇਸ ਦੇ ਉਤਰਣ ਦਾ ਸਮਾਂ ਆ ਜਾਏ, ਪਰ ਅੱਲਾਹ ਇਸ ਨੂੰ ਨਾ ਉਤਾਰੇ ।

إِنَّ عَلَيْنَا جَمْعَهُ وَقُرْآنَهُ

ਇਸ ਦਾ ਇਕੱਤਰ ਕਰਨਾ ਵੀ ਸਾਡੇ ਜ਼ਿੰਮੇ ਹੈ ਤੇ ਇਸ ਦਾ ਸੁਣਾਉਣਾ ਵੀ (ਸਾਡੇ ਜ਼ਿੰਮੇ ਹੈ) ।੧੮।

فَإِذَا قَرَأْنَاهُ فَاتَّبِعْ قُرْآنَهُ

ਸੋ ਜਦ ਅਸੀਂ ਇਸ ਨੂੰ ਪੜ੍ਹ ਲਿਆ ਕਰੀਏ, ਤਾਂ ਸਾਡੇ ਪੜ੍ਹਨ ਦੇ ਨਾਲ ਹੀ ਤੂੰ ਵੀ ਇਸ ਨੂੰ ਪੜ੍ਹ ਲਿਆ ਕਰ ।੧੯।

ثُمَّ إِنَّ عَلَيْنَا بَيَانَهُ

ਅਤੇ ਇਹ ਸਾਡਾ ਫ਼ਰਜ਼ ਹੈ ਕਿ ਅਸੀਂ ਇਸ ਨੂੰ ਤੇਰੀ ਜ਼ਬਾਨੀ ਲੋਕਾਂ ਨੂੰ ਵਿਸਥਾਰ ਨਾਲ ਸੁਣਾ ਦੇਈਏ ।੨੦।

كَلَّا بَلْ تُحِبُّونَ الْعَاجِلَةَ

ਸੁਣੋ ! ਤੁਸੀਂ ਛੇਤੀ ਨਾਲ ਮਿਲਣ ਵਾਲੇ ਪਦਾਰਥਾਂ ਨੂੰ ਪਸੰਦ ਕਰਦੇ ਹੋ ।੨੧।

وَتَذَرُونَ الْآخِرَةَ

ਅਤੇ ਮਗਰੋਂ ਆਉਣ ਵਾਲੇ ਪਦਾਰਥਾਂ ਨੂੰ ਅੱਖੋਂ ਉਹਲੇ ਕਰ ਦਿੰਦੇ ਹੋ ।੨੨।

وُجُوهٌ يَوْمَئِذٍ نَاضِرَةٌ
إِلَىٰ رَبِّهَا نَاظِرَةٌ

ਉਸ ਦਿਨ ਕਈ ਲੋਕ ਅਨੰਦ-ਪ੍ਰਸੰਨ ਹੋਣਗੇ ।੨੩।
ਆਪਣੇ ਅੱਲਾਹ ਵਲ ਧਿਆਨ ਲਾਈ ਬੈਠੇ ਹੋਣਗੇ ।੨੪।

وَوُجُوهٌ يَوْمَئِذٍ بَاسِرَةٌ

ਅਤੇ ਕਈ ਲੋਕਾਂ ਦੇ ਉਸ ਦਿਨ ਮੂੰਹ ਵੱਡੇ ਭੈੜੇ ਹੋਣਗੇ ।੨੫।

تَظُنُّ أَنْ يُفْعَلَ بِهَا فَاقِرَةٌ

ਕਿਉਂਕਿ ਉਹ ਇਹ ਖ਼ਿਆਲ ਕਰਦੇ ਹੋਣਗੇ ਕਿ ਉਹਨਾਂ ਉੱਤੇ ਲਕ ਤੋੜਨ ਵਾਲੀ ਬਿਪਤਾ ਆਵੇਗੀ ।੨੬।

كَلَّا إِذَا بَلَغَتِ التَّرَاقِيَ

ਸੁਣੋ ! ਜਦ ਉਹਨਾਂ ਦੀ ਨਕ-ਜਿੰਦ ਆ ਜਾਏਗੀ ।੨੭।

وَقِيلَ مَنْ ۜ رَاقٍ

ਅਤੇ ਉਹਨਾਂ ਨੂੰ ਇਹ ਕਿਹਾ ਜਾਏਗਾ ਕਿ ਅੱਜ ਕੋਈ ਹੈ, ਜੋ ਦਮ-ਝਾੜੇ ਨਾਲ ਉਸ ਨੂੰ ਚੰਗਾ ਕਰ ਸਕੇ ।੨੮।

وَظَنَّ أَنَّهُ الْفِرَاقُ

ਅਤੇ ਹਰੇਕ ਇਹ ਯਕੀਨ ਕਰ ਲਏਗਾ ਕਿ ਹੁਣ ਜੁਦਾਈ ਦਾ ਸਮਾਂ ਆ ਗਿਆ ਹੈ ।੨੯।

وَالْتَفَّتِ السَّاقُ بِالسَّاقِ ﴿٣٠﴾
ਅਰਥਾਤ ਕਾਲ-ਸਮਾਂ ਆ ਗਿਆ ਹੈ ।੩੦।

إِلَىٰ رَبِّكَ يَوْمَئِذٍ الْمَسَاقُ ﴿٣١﴾ ع
ਉਸ ਦਿਨ ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਹੀ ਸਭਨਾਂ ਨੇ ਪੇਸ਼ ਹੋਣਾ ਹੈ ।੩੧। (ਰਕੂਅ ੧)

فَلَا صَدَّقَ وَلَا صَلَّىٰ ﴿٣٢﴾
ਸੋ ਕੀ ਹੋਇਆ ਕਿ ਅਜਿਹੇ ਪ੍ਰਾਣੀ ਨੇ ਨਾ ਦਾਨ-ਪੁੰਨ ਕੀਤਾ ਸੀ ਅਤੇ ਨਾ ਨਿਮਾਜ਼ ਹੀ ਪੜ੍ਹੀ ਸੀ ।੩੨।

وَلَٰكِن كَذَّبَ وَتَوَلَّىٰ ﴿٣٣﴾
ਸਗੋਂ ਸੱਚਾਈ ਦੀ ਨਿੰਦਾ ਕੀਤੀ ਸੀ ਅਤੇ ਉਸ ਤੋਂ ਬੇਮੁੱਖ ਹੋ ਗਿਆ ਸੀ ।੩੩।

ثُمَّ ذَهَبَ إِلَىٰ أَهْلِهِ يَتَمَطَّىٰ ﴿٣٤﴾
(ਅਤੇ ਇਸ ਤੋਂ ਮਗਰੋਂ ਲੱਜਿਤ ਹੋਣ ਦੀ ਥਾਂ) ਆਪਣੇ ਪਰਵਾਰ ਵਿਚ ਵੱਡੇ ਅਭਿਮਾਨ ਨਾਲ ਆਕੜਦਾ ਹੋਇਆ ਚਲਾ ਗਿਆ ਸੀ ।੩੪।

أَوْلَىٰ لَكَ فَأَوْلَىٰ ﴿٣٥﴾
(ਹੇ ਪ੍ਰਾਣੀ !) ਤੂੰ ਨਸ਼ਟ ਹੋਵੇਂ ।੩੫।

ਅਸੀਂ ਮੁੜ ਏਹੋ ਕਹਿੰਦੇ ਹਾਂ ਕਿ ਹੇ ਪ੍ਰਾਣੀ ਤੂੰ ਕਸ਼ਟ ਹੋਵੇਂ ।੩੬।

ثُمَّ أَوْلَىٰ لَكَ فَأَوْلَىٰ ﴿٣٦﴾
ਕੀ ਮਨੁੱਖ ਇਹ ਵੀਚਾਰ ਕਰਦਾ ਹੈ ਕਿ ਉਸ ਨੂੰ ਬੇਲਗਾਮ ਹੀ ਛੱਡ ਦਿੱਤਾ ਜਾਏਗਾ ।੩੭।

أَيَحْسَبُ الْإِنسَانُ أَن يُتْرَكَ سُدًى ﴿٣٧﴾
ਕੀ ਉਹ ਕਿਸੇ ਸਮੇਂ ਪਾਣੀ ਦੀ ਇਕ ਬੂੰਦ ਨਹੀਂ ਸੀ ? ਜੋ ਆਪਣੇ ਠੀਕ ਟਿਕਾਣੇ ਵਿਚ ਪਾਇਆ ਗਿਆ ਸੀ ।੩੮।

أَلَمْ يَكُ نُطْفَةً مِّن مَّنِيٍّ يُمْنَىٰ ﴿٣٨﴾
ਫੇਰ ਉਹ ਇਕ ਚੰਬੜਨ ਵਾਲਾ ਲੋਥੜਾ ਬਣ ਗਿਆ ਸੀ। ਫੇਰ ਉਸ (ਅੱਲਾਹ) ਨੇ ਉਸ ਨੂੰ ਹੋਰ ਸ਼ਕਲ ਵਿਚ ਬਣਾ ਦਿੱਤਾ ਸੀ ਅਤੇ ਓੜਕ ਉਸ ਨੂੰ ਸੰਪੂਰਨ ਕਰ ਦਿੱਤਾ ਸੀ ।੩੯।

ثُمَّ كَانَ عَلَقَةً فَخَلَقَ فَسَوَّىٰ ﴿٣٩﴾

فَجَعَلَ مِنْهُ الزَّوْجَيْنِ الذَّكَرَ وَالْأُنثَىٰ ﴿٤٠﴾
ਅਤੇ ਉਸ ਨੂੰ ਜੋੜਾ ਜੋੜਾ ਕਰ ਕੇ ਬਣਾਇਆ ਸੀ, ਅਰਥਾਤ ਨਰ ਤੇ ਮਾਦਾ ਦੇ ਰੂਪ ਵਿਚ ।੪੦।

أَلَيْسَ ذَٰلِكَ بِقَادِرٍ عَلَىٰ أَن يُحْيِيَ الْمَوْتَىٰ ﴿٤١﴾ ع
ਕੀ ਇਹ (ਅੱਲਾਹ) ਇਸ ਤੇ ਸਮਰਥ ਨਹੀਂ ਕਿ ਮੁਰਦਿਆਂ ਨੂੰ ਮੁੜ ਸੁਰਜੀਤ ਕਰ ਸਕੇ ।੪੧। (ਰਕੂਅ ੨)




# (੭੬) ਸੂਰਤ ਅਲ-ਦਹਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੨ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

هَلْ اَتٰى عَلَى الْاِنْسَانِ حِيْنٌ مِّنَ الدَّهْرِ لَمْ يَكُنْ شَيْـًٔا مَّذْكُوْرًا ②

ਕੀ ਮਨੁੱਖ ਤੇ ਉਹ ਸਮਾਂ ਨਹੀਂ ਆਇਆ, ਜਦ ਕਿ ਉਹ ਉੱਕਾ ਹੀ ਬੇਹਕੀਕਤ ਸੀ ਤੇ ਉਸ ਦੇ ਕੰਮਾਂ ਨੂੰ ਵੀ ਕੋਈ ਯਾਦ ਨਹੀਂ ਕਰਦਾ ਸੀ ? ।੨।

اِنَّا خَلَقْنَا الْاِنْسَانَ مِنْ نُّطْفَةٍ اَمْشَاجٍ ۖ نَّبْتَلِيْهِ فَجَعَلْنٰهُ سَمِيْعًا بَصِيْرًا ③

ਅਸੀਂ ਮਨੁੱਖ ਨੂੰ ਅੱਡ ਅੱਡ ਤਾਕਤਾਂ ਨਾਲ ਮਿਲੇ ਹੋਏ ਇਕ ਬਿੰਦ ਤੋਂ ਸਾਜਿਆ ਹੈ; ਤਾਂ ਜੁ ਅਸੀਂ ਉਸ ਦੀ ਪਰਖ ਕਰ ਸਕੀਏ। ਫੇਰ ਅਸੀਂ ਉਸ ਨੂੰ ਸੁਣਨਹਾਰ ਤੇ ਵੇਖਣਹਾਰ ਬਣਾ ਦਿੱਤਾ ਸੀ ।੩।

اِنَّا هَدَيْنٰهُ السَّبِيْلَ اِمَّا شَاكِرًا وَّاِمَّا كَفُوْرًا ④

ਅਸੀਂ ਉਸ ਦੀ ਯੋਗਤਾ ਅਨੁਸਾਰ ਮਾਰਗ ਦੱਸ ਦਿੱਤਾ ਹੈ, ਹੁਣ ਭਾਵੇਂ ਉਹ ਸ਼ੁਕਰ ਕਰੇ ਤੇ ਭਾਵੇਂ ਅਵੱਗਿਆ ਕਰੇ ।੪।

اِنَّا اَعْتَدْنَا لِلْكٰفِرِيْنَ سَلٰسِلَا۠ وَاَغْلٰلًا وَّسَعِيْرًا ⑤

ਅਸੀਂ ਇਨਕਾਰੀਆਂ ਲਈ ਕੜੀਆਂ, ਸੰਗਲ ਤੇ ਨਰਕ ਤਿਆਰ ਕੀਤਾ ਹੋਇਆ ਹੈ ।੫।

اِنَّ الْاَبْرَارَ يَشْرَبُوْنَ مِنْ كَاْسٍ كَانَ مِزَاجُهَا كَافُوْرًا ⑥

ਅੱਲਾਹ ਦੇ ਨੇਕ ਬੰਦੇ ਅਜੇਹੇ ਪਿਆਲੇ ਪੀਣਗੇ, ਜਿਨ੍ਹਾਂ ਵਿਚ ਕਾਫ਼ੂਰ ਦਾ ਤਤ ਮਿਲਿਆ ਹੋਵੇਗਾ ।੬।

عَيْنًا يَّشْرَبُ بِهَا عِبَادُ اللّٰهِ يُفَجِّرُوْنَهَا تَفْجِيْرًا ﴿٧﴾

ਇਹ (ਕਾਫ਼ੂਰ[1]) ਇਕ ਸੋਮਾ ਹੋਵੇਗਾ, ਜਿਸ ਵਿੱਚੋਂ ਅੱਲਾਹ ਦੇ ਲੋਕ ਬੂੰਦ ਪੀਂਦੇ ਰਹਿਣਗੇ। ਓਹ ਜਤਨ ਕਰ ਕੇ[2] ਉਸ (ਸੋਮੇ) ਨੂੰ ਧਰਤੀ ਵਿੱਚੋਂ ਪਾੜ ਕੇ ਕੱਢਦੇ ਹਨ।੭।

يُوْفُوْنَ بِالنَّذْرِ وَيَخَافُوْنَ يَوْمًا كَانَ شَرُّهٗ مُسْتَطِيْرًا ﴿٨﴾

ਓਹ ਆਪਣੀਆਂ ਮੰਨਤਾਂ ਭੇਟਾ ਕਰਦੇ ਹਨ ਅਤੇ ਉਸ ਦਿਨ ਦਾ ਸਹਿਮ ਕਰਦੇ ਹਨ, ਜਦ ਕਿ ਬੁਰਾਈ ਸਾਰੇ ਜਗ ਵਿਚ ਪਸਰੀ ਹੋਵੇਗੀ।੮।

وَيُطْعِمُوْنَ الطَّعَامَ عَلٰى حُبِّهٖ مِسْكِيْنًا وَّيَتِيْمًا وَّاَسِيْرًا ﴿٩﴾

ਅਤੇ ਉਸ, (ਅਰਥਾਤ ਅੱਲਾਹ) ਦੇ ਪ੍ਰੇਮ ਵਿਚ ਨਿਰਧਨਾਂ, ਯਤੀਮਾਂ ਤੇ ਕੈਦੀਆਂ ਨੂੰ ਭੋਜਨ ਛਕਾਉਂਦੇ ਹਨ।੯।

اِنَّمَا نُطْعِمُكُمْ لِوَجْهِ اللّٰهِ لَا نُرِيْدُ مِنْكُمْ جَزَآءً وَّلَا شُكُوْرًا ﴿١٠﴾

ਅਰਥਾਤ ਓਹ ਇਹ ਕਹਿੰਦੇ ਜਾਂਦੇ ਹਨ ਕਿ ਹੇ ਲੋਕੋ! ਅਸੀਂ ਤਾਂ ਤੁਹਾਨੂੰ ਕੇਵਲ ਅੱਲਾਹ ਦੀ ਰਜ਼ਾ ਪ੍ਰਾਪਤ ਕਰਨ ਲਈ ਭੋਜਨ ਛਕਾਉਂਦੇ ਹਾਂ। ਅਸੀਂ ਨਾ ਤਾਂ ਤੁਹਾਥੋਂ ਇਸ ਦਾ ਕੋਈ ਵਟਾਂਦਰਾ ਮੰਗਦੇ ਹਾਂ ਤੇ ਨਾ ਤੁਹਾਡਾ ਧੰਨਵਾਦੀ ਹੋਣਾ ਚਾਹੁੰਦੇ ਹਾਂ।੧੦।

اِنَّا نَخَافُ مِنْ رَّبِّنَا يَوْمًا عَبُوْسًا قَمْطَرِيْرًا ﴿١١﴾

ਅਸੀਂ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਉਸ ਦਿਨ ਦਾ ਸਹਿਮ ਕਰਦੇ ਹਾਂ, ਜਦ ਕਿ ਡਰ ਨਾਲ ਲੋਕਾਂ ਦਾ ਮੂੰਹ ਵਿਗੜ ਜਾਏਗਾ ਅਤੇ ਓਹਨਾਂ ਦੇ ਮੱਥੇ ਵਟ ਪੈ ਜਾਣਗੇ।੧੧।

فَوَقٰىهُمُ اللّٰهُ شَرَّ ذٰلِكَ الْيَوْمِ وَلَقّٰىهُمْ نَضْرَةً وَّسُرُوْرًا ﴿١٢﴾

ਸੋ ਅੱਲਾਹ ਓਹਨਾਂ ਨੂੰ ਉਸ ਦਿਨ ਦੇ ਹਾਣ ਤੋਂ ਬਚਾ ਲਏਗਾ ਅਤੇ ਓਹਨਾਂ ਨੂੰ ਤਾਜ਼ਗੀ ਤੇ ਪ੍ਰਸੰਨਤਾ ਬਖ਼ਸ਼ੇ-ਗਾ।੧੨।

وَجَزٰىهُمْ بِمَا صَبَرُوْا جَنَّةً وَّحَرِيْرًا ﴿١٣﴾

ਅਤੇ ਓਹਨਾਂ ਦੇ ਭਲਾਈਆਂ ਤੇ ਦ੍ਰਿੜ੍ਹ ਰਹਿਣ ਕਰ ਕੇ ਓਹਨਾਂ ਨੂੰ (ਨਿਵਾਸ ਲਈ) ਸਵਰਗ ਤੇ (ਪਹਿਨਣ ਲਈ) ਰੇਸ਼ਮ ਦੇਵੇਗਾ।੧੩।

---

[1]ਅਰਥਾਤ—ਉਹ ਸੋਮਾ, ਜਿਸ ਵਿਚ ਕਾਫ਼ੂਰੀ ਗੁਣ ਹੋਵੇਗਾ, ਉਸ ਦਾ ਨਾਂ ਵੀ ਕਾਫ਼ੂਰ ਹੋਵੇਗਾ। ਉਹ ਭੈੜੀਆਂ ਭਾਵਨਾਵਾਂ ਨੂੰ ਠੰਡਾ ਕਰ ਦੇਵੇਗਾ।

[2]ਅਰਥਾਤ—ਓਹਨਾਂ ਦੇ ਕਰਮਾਂ ਦੇ ਕਾਰਣ ਉਹ ਸੋਮਾ ਕੱਢਿਆ ਜਾਏਗਾ।

مُتَّكِـِٔينَ فِيهَا عَلَى الْأَرَآئِكِ لَا يَرَوْنَ فِيهَا شَمْسًا وَلَا زَمْهَرِيرًا ﴿١٤﴾

ਓਹ ਸਵਰਗ ਵਿਚ ਸਿੰਘਾਸਣਾਂ ਤੇ ਢਾਸਣੇ ਲਾਈ ਬੈਠੇ ਹੋਣਗੇ। ਨਾ ਤਾਂ ਉਸ ਸਵਰਗ ਵਿਚ ਵੱਡੀ ਗਰਮੀ ਹੋਵੇਗੀ ਤੇ ਨਾ ਵੱਡੀ ਸਰਦੀ।੧੪।

وَدَانِيَةً عَلَيْهِمْ ظِلَالُهَا وَذُلِّلَتْ قُطُوفُهَا تَذْلِيلًا ﴿١٥﴾

ਅਤੇ ਉਸ ਸਵਰਗ ਦੀਆਂ ਛਾਵਾਂ ਓਹਨਾਂ ਉੱਤੇ ਝੁਕੀਆਂ ਹੋਣਗੀਆਂ ਤੇ ਉਸ ਦੇ ਫਲ ਓਹਨਾਂ ਦੇ ਲਾਗੇ ਕਰ ਦਿੱਤੇ ਜਾਣਗੇ।੧੫।

وَيُطَافُ عَلَيْهِم بِـَٔانِيَةٍ مِّن فِضَّةٍ وَأَكْوَابٍ كَانَتْ قَوَارِيرَا۠ ﴿١٦﴾

ਅਤੇ ਟਹਿਲੂਏ ਚਾਂਦੀ ਦੇ ਭਾਂਡੇ, ਲੋਟੇ ਤੇ ਅਜੇਹੀਆਂ ਸੁਰਾਹੀਆਂ—ਜੋ ਸ਼ੀਸ਼ੇ ਦੀਆਂ ਬਣੀਆਂ ਹੋਣਗੀਆਂ[1]—ਲੈ ਲੈ ਕੇ ਓਹਨਾਂ ਕੋਲ ਮੁੜ ਮੁੜ ਆਉਣਗੇ।੧੬।

قَوَارِيرَا۠ مِن فِضَّةٍ قَدَّرُوهَا تَقْدِيرًا ﴿١٧﴾

ਏਹ ਸ਼ੀਸ਼ੇ ਦੇ ਦਿੱਸਣ ਵਾਲੇ ਭਾਂਡੇ ਅਸਲ ਵਿਚ ਚਾਂਦੀ ਦੇ ਹੋਣਗੇ, ਜਿਨ੍ਹਾਂ ਨੂੰ ਅੱਲਾਹ ਦੇ ਫਰਿਸ਼ਤਿਆਂ ਨੇ ਪੂਰਨ ਕਾਰੀਗਰੀ ਨਾਲ ਬਣਾਇਆ ਹੋਵੇਗਾ; (ਇੱਥੋਂ ਤਕ ਕਿ ਓਹ ਸ਼ੀਸ਼ੇ ਸਮਾਨ ਚਮਕਣ ਲਗ ਪੈਣਗੇ)।੧੭।

وَيُسْقَوْنَ فِيهَا كَأْسًا كَانَ مِزَاجُهَا زَنجَبِيلًا ﴿١٨﴾

ਅਤੇ ਸ਼ਰਧਾਲੂਆਂ ਨੂੰ ਓਹਨਾਂ ਸਵਰਗਾਂ ਵਿਚ ਅਜੇਹੇ ਗਲਾਸਾਂ ਵਿਚ ਪਾਣੀ ਪਿਆਇਆ ਜਾਏਗਾ, ਜਿਨ੍ਹਾਂ ਵਿਚ ਸੁੰਢ ਮਿਲੀ ਹੋਵੇਗੀ[2]।੧੮।

عَيْنًا فِيهَا تُسَمَّىٰ سَلْسَبِيلًا ﴿١٩﴾

ਅਤੇ ਉਸ ਸਵਰਗ ਵਿਚ "ਸਲਸਬੀਲ"[3] ਨਾਂ ਦਾ ਇਕ ਸੋਮਾ ਵੀ ਹੋਵੇਗਾ, (ਜਿਸ ਵਿੱਚੋਂ ਸ਼ਰਧਾਲੂ ਪੀਤਾ ਕਰਨਗੇ[4])।੧੯।

---

[1]"ਕੂਬ" ਅਰਬੀ ਬੋਲੀ ਵਿਚ ਉਸ ਭਾਂਡੇ ਨੂੰ ਕਹਿੰਦੇ ਹਨ, ਜਿਸ ਦੀ ਨਾ ਹੱਥੀ ਹੋਵੇ ਤੇ ਨਾ ਟੂਟੀ; ਇਹ ਅਰਥ ਉਸ ਸੁਰਾਹੀ ਤੇ ਘਟਦੇ ਹਨ, ਜਿਸ ਦੀ ਧੌਣ ਪਤਲੀ ਹੋਵੇ ਤੇ ਜਿਸ ਨੂੰ ਗਲ ਤੋਂ ਫੜ ਕੇ ਚੁੱਕਿਆ ਜਾਂਦਾ ਹੈ।

[2]"ਕਵਾਰੀਰ" ਦਾ ਇਹ ਭਾਵ ਨਹੀਂ ਕਿ ਉਹ ਸ਼ੀਸ਼ੇ ਦੀਆਂ ਹੋਣਗੀਆਂ; ਸਗੋਂ ਇਹ ਭਾਵ ਹੈ ਕਿ ਓਹ ਵੱਡੀਆਂ ਕੋਮਲ ਹੋਣਗੀਆਂ ਤੇ ਸੀਸ਼ੇ ਸਮਾਨ ਸਾਫ ਹੋਣਗੀਆਂ, ਜਿਨ੍ਹਾਂ ਵਿਚ ਮੂੰਹ ਦਿੱਸਦਾ ਹੋਵੇਗਾ;

[3-4]ਇਹ ਵੀ ਇਕ ਅਲੰਕਾਰਕ ਬਾਣੀ ਹੈ ਤੇ ਇਸ ਦਾ ਭਾਵ ਇਹ ਹੈ ਕਿ ਸ਼ਰਧਾਲੂਆਂ ਨੂੰ ਪਹਿਲਾਂ ਕਾਫੂਰੀ ਪਿਆਲੇ ਮਿਲਣਗੇ, ਜਿਨ੍ਹਾਂ ਦੇ ਕਾਰਣ ਸਾਰੇ ਹੀ ਭੈੜੇ ਵੀਚਾਰ ਮਿਟ ਜਾਣਗੇ। ਫੇਰ ਸੁੰਢ ਦੇ ਸੋਮੇ ਦਾ ਪਾਣੀ ਮਿਲੇਗਾ, ਜਿਸ ਨਾਲ ਭਲਾਈ ਦੀ ਪ੍ਰੇਰਨਾ ਮਿਲੇਗੀ। ਪਰ ਅਜੇ ਭਲਾਈ ਦਾ ਜੋਸ਼ ਇੰਨਾ ਨਹੀਂ ਹੋਵੇਗਾ ਕਿ ਓਹ ਇਕ ਸੁਭਾਵਿਕ ਢੰਗ ਨਾਲ ਤੁਰ ਪਏ। ਇਸ ਤੋਂ ਮਗਰੋਂ "ਸਲਸਬੀਲ" ਨਾਂ ਦੇ ਸੋਮੇ ਵਿੱਚੋਂ ਓਹਨਾਂ ਨੂੰ ਪਿਆਇਆ ਜਾਏਗਾ। "ਸਲਸਬੀਲ" ਸਮਾਸ ਪਦ ਹੈ। ਇਸ ਦਾ ਅਰਥ ਇਹ ਹੈ ਕਿ ਆਪਣੇ ਨੀਅਤ ਮਾਰਗ ਤੇ ਸੁਭਾਵਿਕ ਤੌਰ ਤੇ ਤੁਰੀ ਜਾਣਾ ਅਤੇ ਕਿਸੇ ਜਤਨ ਦੀ ਲੋੜ ਦਾ ਨਾ ਪੈਣਾ। ਜਾਣੋ, ਸਾਰੇ ਆਤਮਕ ਮੰਡਲ ਏਹਨਾਂ ਸੋਮਿਆ ਦੇ ਨਾਵਾਂ ਵਿਚ ਵਰਣਨ ਕਰ ਦਿੱਤੇ ਗਏ ਹਨ।

وَيَطُوفُ عَلَيْهِمْ وِلْدَانٌ مُّخَلَّدُونَ ۚ إِذَا رَأَيْتَهُمْ حَسِبْتَهُمْ لُؤْلُؤًا مَّنثُورًا ﴿٢٠﴾

ਅਤੇ ਓਹਨਾਂ ਕੋਲ ਸਦਾ ਸੇਵਾ ਕਰਨ ਵਾਲੇ (ਗਭਰੂ) ਸੇਵਾਦਾਰ ਮੁੜ ਆਉਂਦੇ ਰਹਿਣਗੇ। ਜਦ ਤੂੰ ਓਹਨਾਂ ਸੇਵਾਦਾਰਾਂ ਨੂੰ ਵੇਖੇਂਗਾ, ਤਾਂ ਓਹਨਾਂ ਬਾਰੇ ਇਹ ਖ਼ਿਆਲ ਕਰੇਂਗਾ ਕਿ ਓਹ ਬਿਖਰੇ ਹੋਏ ਮੋਤੀ ਹਨ ।੨੦।

وَإِذَا رَأَيْتَ ثَمَّ رَأَيْتَ نَعِيمًا وَمُلْكًا كَبِيرًا ﴿٢١﴾

ਅਤੇ ਜਦ ਤੂੰ ਵੇਖੇਂਗਾ, ਤਾਂ ਤੈਨੂੰ ਉੱਥੇ ਇਕ ਵੱਡੀ ਮਿਹਰ ਤੇ ਪਾਤਸ਼ਾਹੀ ਦਿੱਸੇਗੀ ।੨੧।

عَالِيَهُمْ ثِيَابُ سُندُسٍ خُضْرٌ وَإِسْتَبْرَقٌ ۖ وَحُلُّوا أَسَاوِرَ مِن فِضَّةٍ وَسَقَاهُمْ رَبُّهُمْ شَرَابًا طَهُورًا ﴿٢٢﴾

ਓਹਨਾਂ ਉੱਤੇ ਬਰੀਕ ਸਬਜ਼ ਰੰਗ ਦੇ ਰੇਸ਼ਮ ਦੇ ਬਸਤਰ ਹੋਣਗੇ ਅਤੇ ਇਸੇ ਤਰ੍ਹਾਂ "ਤਾਫ਼ਤੇ" ਦੇ[1], ਅਰਥਾਤ ਓਹਨਾਂ ਨੂੰ ਚਾਂਦੀ ਦੇ ਕੰਗਣ ਪੁਆਏ ਜਾਣਗੇ ਅਤੇ ਓਹਨਾਂ ਦਾ ਸਾਜਨਹਾਰ ਤੇ ਪਾਲਨ-ਹਾਰ ਓਹਨਾਂ ਨੂੰ ਪਵਿੱਤਰ ਕਰਨ ਵਾਲੀ ਸ਼ਰਾਬ (ਰਾਮ-ਰਸਾਇਣ) ਪਿਆਏਗਾ ।੨੨।

إِنَّ هَٰذَا كَانَ لَكُمْ جَزَاءً وَكَانَ سَعْيُكُم مَّشْكُورًا ﴿٢٣﴾ ع

ਅਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਹੇ ਸਵਰਗਗਾਮੀਓ ! ਇਹ ਵਟਾਂਦਰਾ ਤੁਹਾਡੇ ਲਈ ਨੀਅਤ ਹੈ ਅਤੇ ਤੁਹਾਡੀ ਘਾਲ-ਕਮਾਈ ਨੂੰ ਕਦਰ ਦੀ ਨਿਗਾਹ ਨਾਲ ਵੇਖਿਆ ਗਿਆ ਹੈ ।੨੩।

(ਰਕੂਅ ੧)

إِنَّا نَحْنُ نَزَّلْنَا عَلَيْكَ الْقُرْآنَ تَنزِيلًا ﴿٢٤﴾

ਅਸੀਂ ਤੇਰੇ ਉੱਤੇ ਕੁਰਾਨ ਸ਼ਰੀਫ਼ ਥੋੜ੍ਹਾ ਥੋੜ੍ਹਾ ਕਰ ਕੇ ਉਤਾਰਿਆ ਹੈ ।੨੪।

فَاصْبِرْ لِحُكْمِ رَبِّكَ وَلَا تُطِعْ مِنْهُمْ آثِمًا أَوْ كَفُورًا ﴿٢٥﴾

ਸੋ ਆਪਣੇ ਸਾਜਨਹਾਰ ਦੇ ਹੁਕਮ ਤੇ ਦ੍ਰਿੜ੍ਹ ਰਹੁ ਅਤੇ ਮਨੁੱਖਾਂ ਵਿੱਚੋਂ ਕਿਸੇ ਪਾਪੀ ਤੇ ਅਕ੍ਰਿਤਘਣ ਦੇ ਪਿੱਛੇ ਨਾ ਲਗ ।੨੫।

وَاذْكُرِ اسْمَ رَبِّكَ بُكْرَةً وَأَصِيلًا ﴿٢٦﴾

ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਵੇਰ-ਸ਼ਾਮ ਸਿਮਰਣ ਕੀਤਾ ਕਰ ।੨੬।

---

[1] "ਤਾਫ਼ਤਾ" ਇਕ ਕਿਸਮ ਦੇ ਰੇਸ਼ਮੀ ਕਪੜੇ ਨੂੰ ਕਹਿੰਦੇ ਹਨ ।

وَمِنَ الَّيْلِ فَاسْجُدْ لَهٗ وَسَبِّحْهُ لَيْلًا طَوِيْلًا ﴿٢٦﴾

ਅਤੇ ਰਾਤ ਦੇ ਸਮੇਂ ਵੀ ਉਸ ਦੇ ਹਜ਼ੂਰ ਸਜਦਾ ਕੀਤਾ ਕਰ, ਅਰਥਾਤ ਰਾਤ ਨੂੰ ਚਿਰ ਤਕ ਉਸ ਦਾ ਸਿਮਰਣ ਕੀਤਾ ਕਰ ।੨੭।

اِنَّ هٰٓؤُلَآءِ يُحِبُّوْنَ الْعَاجِلَةَ وَيَذَرُوْنَ وَرَآءَهُمْ يَوْمًا ثَقِيْلًا ﴿٢٧﴾

ਏਹ ਲੋਕ ਮਾਤਲੋਕ ਦਾ ਇਨਾਮ ਪਸੰਦ ਕਰਦੇ ਹਨ ਅਤੇ ਆਪਣੇ ਪਿੱਛੇ ਇਕ ਵੱਡੇ ਕਰੜੇ ਦਿਨ ਨੂੰ ਛੱਡ ਜਾਂਦੇ ਹਨ ।੨੮।

نَحْنُ خَلَقْنٰهُمْ وَشَدَدْنَآ اَسْرَهُمْ ۚ وَاِذَا شِئْنَا بَدَّلْنَآ اَمْثَالَهُمْ تَبْدِيْلًا ﴿٢٨﴾

ਅਸੀਂ ਹੀ ਓਹਨਾਂ ਨੂੰ ਸਾਜਿਆ ਹੈ ਤੇ ਓਹਨਾਂ ਦੇ ਜੋੜ ਪੱਕੇ ਬਣਾਏ ਹਨ, ਅਰਥਾਤ ਅਸੀਂ ਜਦ ਚਾਹਾਂਗੇ, ਓਹਨਾਂ ਜਿਹੀ ਹੋਰ ਰਚਨਾ ਰਚਾ ਦਿਆਂਗੇ ।੨੯।

اِنَّ هٰذِهٖ تَذْكِرَةٌ ۚ فَمَنْ شَآءَ اتَّخَذَ اِلٰى رَبِّهٖ سَبِيْلًا ﴿٢٩﴾

ਇਹ ਇਕ ਉਪਦੇਸ਼ ਹੈ । ਸੋ ਜਿਹੜਾ ਚਾਹੇ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਜਾਣ ਵਾਲਾ ਮਾਰਗ ਧਾਰਨ ਕਰ ਲਏ ।੩੦।

وَمَا تَشَآءُوْنَ اِلَّآ اَنْ يَّشَآءَ اللّٰهُ ۚ اِنَّ اللّٰهَ كَانَ عَلِيْمًا حَكِيْمًا ﴿٣٠﴾

ਅਤੇ ਤੁਸੀਂ ਅੱਲਾਹ ਦੇ ਭਾਣੇ ਤੋਂ ਬਿਨਾਂ ਅਜਿਹੀ ਇੱਛਾ ਨਹੀਂ ਕਰ ਸਕਦੇ; ਕਿਉਂਕਿ ਅੱਲਾਹ ਵੱਡਾ ਜਾਣਨਹਾਰ (ਤੇ) ਯੁਕਤੀਮਾਨ ਹੈ[1] ।੩੧।

يُّدْخِلُ مَنْ يَّشَآءُ فِيْ رَحْمَتِهٖ ۚ وَالظّٰلِمِيْنَ اَعَدَّ لَهُمْ عَذَابًا اَلِيْمًا ﴿٣١﴾

ਉਹ ਜਿਸ ਨੂੰ ਯੋਗ ਸਮਝਦਾ ਹੈ, ਆਪਣੀ ਮਿਹਰ ਦਾ ਭਾਗੀ ਬਣਾ ਦਿੰਦਾ ਹੈ ਅਤੇ ਜ਼ਾਲਮਾਂ ਲਈ ਤਾਂ ਉਸ ਨੇ ਘੋਰ ਕਸ਼ਟ ਹੀ ਨੀਅਤ ਕੀਤਾ ਹੋਇਆ ਹੈ ।੩੨। (ਰਕੂਅ ੨)

[1]ਅਰਥਾਤ—ਇਹ ਸੰਭਵ ਨਹੀਂ ਕਿ ਉਸ ਦਾ ਗਿਆਨ ਇਕ ਪ੍ਰਾਣੀ ਨੂੰ ਸੁਮਾਰਗ ਦਾ ਅਧਿਕਾਰੀ ਕਰਾਰ ਦੇ ਦੇਵੇ ਤੇ ਉਹ ਉਸ ਨੂੰ ਕੁਰਾਹੇ ਜਾਣ ਦੇਵੇ ।




# (੭੭) ਸੂਰਤ ਅਲ-ਮੁਰਸਲਾਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੧ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالْمُرْسَلٰتِ عُرْفًا ②

ਮੈਂ ਗਵਾਹੀ ਵੱਜੋਂ[1] ਓਹਨਾਂ ਵਿਅਕਤੀਆਂ ਨੂੰ ਪੇਸ਼ ਕਰਦਾ ਹਾਂ, ਜੋ ਪਹਿਲਾਂ ਹੌਲੇ ਚਲਾਈਆਂ ਜਾਂਦੀਆਂ ਹਨ ।੨।

فَالْعٰصِفٰتِ عَصْفًا ③

ਫੇਰ ਓਹ ਤੇਜ਼[2] ਚਲਣ ਲਗ ਪੈਂਦੀਆਂ ਹਨ ।੩।

وَّالنّٰشِرٰتِ نَشْرًا ④

ਅਤੇ ਮੈਂ ਜਗ ਵਿਚ ਪਸਾਰ[3] ਦੇਣ ਵਾਲੀਆਂ ਵਿਅਕਤੀਆਂ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ ।੪।

فَالْفٰرِقٰتِ فَرْقًا ⑤

ਅਤੇ ਸੱਚ-ਝੂਠ ਦਾ[4] ਨਿਤਾਰਾ ਕਰਨ ਵਾਲੀਆਂ ਵਿਅਕਤੀਆਂ ਨੂੰ ।੫।

---

[1]ਇਸ ਆਇਤ ਵਿਚ ਓਹਨਾਂ ਘੋੜਿਆਂ ਨੂੰ ਜਾਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੂੰ,ਜੋ ਓਹਨਾਂ ਘੋੜਿਆਂ ਤੇ ਚੜ੍ਹਦੇ ਸਨ, ਗਵਾਹੀ ਵੱਜੋਂ ਪੇਸ਼ ਕੀਤਾ ਗਿਆ ਹੈ ਕਿ ਪਹਿਲਾਂ ਅੱਲਾਹ ਓਹਨਾਂ ਨੂੰ ਭਲਾਈ ਦੇ ਪ੍ਰਚਾਰ ਲਈ ਹੌਲੇ ਹੌਲੇ ਸਾਰੇ ਜਗ ਵਿਚ ਪਸਾਰ ਦੇਵੇਗਾ ਅਤੇ ਏਹੋ ਹੀ ਠੀਕ ਅਰਥ ਮੁਰਸਲਾਤ ਦੇ ਹਨ ।

[2]ਇਸ ਤੋਂ ਮਗਰੋਂ ਇਹ ਦੱਸਿਆ ਹੈ ਕਿ ਫੇਰ ਓਹ ਵੱਡੀ ਤੇਜ਼ੀ ਨਾਲ ਤੁਰਣ ਲਗ ਪੈਣਗੇ, ਅਰਥਾਤ ਪਹਿਲਾਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਹੌਲੇ ਹੌਲੇ ਜਗ ਵਿਚ ਪਸਰਨਗੇ ਅਤੇ ਫੇਰ ਜ਼ੋਰ ਫੜਦੇ ਜਾਣਗੇ ਤੇ ਓਹਨਾਂ ਦੀ ਉੱਨਤੀ ਦੀ ਚਾਲ ਤੇਜ਼ ਹੋ ਜਾਏਗੀ ।

[3]ਇਸ ਆਇਤ ਵਿਚ ਮੁੜ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦਾ ਹੀ ਵਰਣਨ ਹੈ; ਜੋ ਓੜਕ ਇਸਲਾਮ ਨੂੰ ਸਾਰੇ ਜਗ ਵਿਚ ਪਸਾਰ ਦੇਣਗੇ ।

[4]ਇਸ ਆਇਤ ਵਿਚ ਵੀ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦਾ ਹੀ ਵਰਣਨ ਕੀਤਾ ਗਿਆ ਹੈ ਕਿ ਓਹ ਓੜਕ ਸੱਚ-ਝੂਠ ਦਾ ਨਿਤਾਰਾ ਕਰ ਕੇ ਦੱਸ ਦੇਣਗੇ ।

| | |
|---|---|
| ਅਤੇ ਅੱਲਾਹ ਦੀ ਬਾਣੀ ਲੋਕਾਂ ਨੂੰ ਸੁਣਾਉਣ ਵਾਲੀਆਂ ਵਿਅਕਤੀਆਂ ਨੂੰ ।੬। | فَالْمُلْقِيٰتِ ذِكْرًا ۝۶ |
| ਇਸ ਕਰਕੇ ਵੀ ਕਿ ਲੋਕਾਂ ਤੇ ਹੁੱਜਤ ਪੂਰੀ ਹੋ ਜਾਏਗੀ ਤੇ ਇਸ ਕਰ ਕੇ ਵੀ ਕਿ ਲੋਕਾਂ ਨੂੰ ਖ਼ਬਰਦਾਰ ਕਰ ਦਿੱਤਾ ਜਾਏਗਾ ।੭। | عُذْرًا اَوْ نُذْرًا ۝۷ |
| ਤੁਹਾਡੇ ਨਾਲ ਜਿਸ ਗੱਲ ਦਾ ਬਚਨ ਕੀਤਾ ਗਿਆ ਹੈ, ਉਹ ਪੂਰੀ ਹੋ ਕੇ ਰਹੇਗੀ ।੮। | اِنَّمَا تُوْعَدُوْنَ لَوَاقِعٌ ۝۸ |
| ਅਰਥਾਤ ਜਦ ਤਾਰੇ[1] ਮੱਧਮ ਪੈ ਜਾਣਗੇ ।੯। | فَاِذَا النُّجُوْمُ طُمِسَتْ ۝۹ |
| ਅਤੇ ਅਕਾਸ਼ ਵਿਚ ਛੇਕ[2] ਪੈ ਜਾਣਗੇ ।੧੦। | وَاِذَا السَّمَآءُ فُرِجَتْ ۝۱۰ |
| ਅਤੇ ਪਹਾੜ[3] ਉਡਾਏ ਜਾਣਗੇ ।੧੧। | وَاِذَا الْجِبَالُ نُسِفَتْ ۝۱۱ |
| ਅਤੇ ਜਦ ਸਾਰੇ ਹੀ ਰਸੂਲ[4] ਆਪਣੇ ਨੀਅਤ ਸਮੇਂ ਤੇ ਲਿਆਂਦੇ ਜਾਣਗੇ ।੧੨। | وَاِذَا الرُّسُلُ اُقِّتَتْ ۝۱۲ |
| (ਅਤੇ ਲੋਕਾਂ ਨੂੰ ਇਹ ਕਿਹਾ ਜਾਏਗਾ ਕਿ) ਇਹ ਗੱਲ ਕਿਸ ਦਿਨ ਵਾਸਤੇ ਕਹੀ ਗਈ ਸੀ ? ।੧੩। | لِاَيِّ يَوْمٍ اُجِّلَتْ ۝۱۳ |
| ਇਕ ਫ਼ੈਸਲਾ ਕਰਨ ਵਾਲੇ ਦਿਨ ਲਈ ।੧੪। | لِيَوْمِ الْفَصْلِ ۝۱۴ |
| ਅਤੇ ਤੈਨੂੰ ਕੀ ਪਤਾ ਹੈ ਕਿ ਫ਼ੈਸਲਾ ਕਰਨ ਵਾਲਾ ਦਿਨ ਕੇਹੋ ਜਿਹਾ ਹੈ ? ।੧੫। | وَمَآ اَدْرٰىكَ مَا يَوْمُ الْفَصْلِ ۝۱۵ |
| ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ (ਇਸ ਵਿਚ ਕੋਈ ਸੰਦੇਹ ਨਹੀਂ) ।੧੬। | وَيْلٌ يَّوْمَئِذٍ لِّلْمُكَذِّبِيْنَ ۝۱۶ |

---

[1]ਅਰਥਾਤ—ਵਿਦਵਾਨਾਂ ਦੀ ਹਾਲਤ ਖਰਾਬ ਹੋ ਜਾਏਗੀ।

[2]ਅਰਥਾਤ—ਅਕਾਸ਼ ਬਾਣੀ ਦਾ ਸਿਲਸਿਲਾ ਮੁੜ ਅਰੰਭ ਹੋ ਜਾਏਗਾ।

[3]ਅਰਥਾਤ—ਸੰਸਾਰ ਦੇ ਪਾਤਸ਼ਾਹ ਵੀ ਨਸ਼ਟ ਕਰ ਦਿੱਤੇ ਜਾਣਗੇ।

[4]......ਅਰਥਾਤ—ਇਕ ਅਜਿਹਾ ਰੱਬੀ-ਜੀਉੜਾ ਖੜਾ ਹੋਵੇਗਾ, ਜੋ ਸਾਰੇ ਨਬੀਆਂ ਦੇ ਨਾਵਾਂ ਦਾ ਅਧਿਕਾਰੀ ਹੋਵੇਗਾ, ਅਰਥਾਤ ਉਸ ਬਾਰੇ "ਮੂਸਾ", "ਈਸਾ", "ਕ੍ਰਿਸ਼ਨ", "ਰਾਮ ਚੰਦਰ" ਤੇ "ਬੁਧ" ਆਦਿ ਸਭ ਨਬੀਆਂ ਦੀਆਂ ਪੇਸ਼ਗੋਈਆਂ ਹੋਣਗੀਆਂ। ਇਸੇ ਤਰ੍ਹਾਂ ਮਗਰੋਂ ਆਉਣ ਵਾਲੇ ਵਲੀਆਂ ਦੀਆਂ; ਜਿਹਾ ਕਿ "ਇਮਾਮ ਅਹਿਮਦ ਸਰਹੰਦੀ", "ਨਿਆਮਤੁੱਲਾ ਵਲੀ" ਆਦਿ ਦੀਆਂ ਪੇਸ਼ਗੋਈਆਂ ਵੀ ਹੋਣਗੀਆਂ।

أَلَمْ نُهْلِكِ الْأَوَّلِينَ ⑰

ਕੀ ਅਸੀਂ ਪਹਿਲੀਆਂ ਜਾਤੀਆਂ ਨੂੰ ਨਸ਼ਟ ਨਹੀਂ ਕੀਤਾ ਸੀ ।੧੭।

ثُمَّ نُتْبِعُهُمُ الْآخِرِينَ ⑱

ਸੋ ਕੀ ਅਸੀਂ ਓਹਨਾਂ ਤੋਂ ਮਗਰੋਂ ਆਉਣ ਵਾਲੀਆਂ ਜਾਤੀਆਂ ਨੂੰ ਓਹਨਾਂ ਦੇ ਪਿੱਛੇ ਨਹੀਂ ਚਲਾਵਾਂਗੇ ?[1] (ਓੜਕ ਇਹ ਅੱਡ ਅੱਡ ਵਰਤਾਉ ਕਿਉਂ ਹੋਵੇ-ਗਾ ?) ।੧੮।

كَذَٰلِكَ نَفْعَلُ بِالْمُجْرِمِينَ ⑲

ਅਸੀਂ ਅਪਰਾਧੀਆਂ ਨਾਲ ਅਜਿਹਾ ਹੀ ਵਰਤਾਉ ਕੀਤਾ ਕਰਦੇ ਹਾਂ[2] ।੧੯।

وَيْلٌ يَوْمَئِذٍ لِلْمُكَذِّبِينَ ⑳

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ, (ਇਸ ਵਿਚ ਕੋਈ ਸੰਦੇਹ ਨਹੀਂ) ।੨੦।

أَلَمْ نَخْلُقْكُمْ مِنْ مَاءٍ مَهِينٍ ㉑

ਅਸੀਂ ਓਹਨਾਂ ਨੂੰ ਇਹ ਕਹਾਂਗੇ ਕਿ ਕੀ ਅਸੀਂ ਤੁਹਾਨੂੰ ਇਕ ਹੀਣੇ ਪਾਣੀ (ਰਕਤ-ਬਿੰਦ) ਤੋਂ ਨਹੀਂ ਸਾਜ਼ਿਆ ? ।੨੧।

فَجَعَلْنَٰهُ فِي قَرَارٍ مَكِينٍ ㉒
إِلَىٰ قَدَرٍ مَعْلُومٍ ㉓

ਅਤੇ ਫੇਰ ਉਸ ਨੂੰ ਇਕ ਅਜਿਹੇ ਟਿਕਾਣੇ, (ਅਰਥਾਤ ਮਾਤਾ ਦੇ ਗਰਭ ਵਿਚ) ਰੱਖ ਦਿੱਤਾ ਸੀ, ਜੋ ਉਸ ਨੂੰ ਠੀਕ ਤਰ੍ਹਾਂ ਸੁਰੱਖਿਅਤ ਰੱਖਣ ਦੇ ਯੋਗ ਸੀ ਅਤੇ ਜਿੰਨਾ ਚਿਰ ਉਸ (ਬੀਰਜ) ਦਾ ਗਰਭ ਵਿਚ ਰਹਿਣਾ ਯੋਗ ਸੀ, ਅਸੀਂ ਉਸ ਨੂੰ ਉੱਨਾ ਚਿਰ ਗਰਭ ਵਿਚ ਰੱਖਿਆ ਸੀ ।੨੨-੨੩।

فَقَدَرْنَا فَنِعْمَ الْقَٰدِرُونَ ㉔

ਫੇਰ ਅਸੀਂ ਇਕ ਅਨੁਮਾਨ[3] ਨੀਅਤ ਕੀਤਾ ਸੀ, ਅਰਥਾਤ ਅਸੀਂ ਕੇਹਾ ਚੰਗਾ ਅਨੁਮਾਨ ਨੀਅਤ ਕਰਨ ਵਾਲੇ ਹਾਂ ।੨੪।

---

[1]ਅਰਥਾਤ—ਨਸ਼ਟ ਨਹੀਂ ਕਰਾਂਗੇ ।

[2]ਅਰਥਾਤ—ਪਿਛਲਾ ਇਤਿਹਾਸ ਦੱਸਦਾ ਹੈ ਕਿ ਅਪਰਾਧੀਆਂ ਨਾਲ ਅਜਿਹਾ ਹੀ ਵਰਤਾਉ ਹੁੰਦਾ ਆਇਆ ਹੈ । ਸੋ ਕੀ ਕਾਰਣ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਦੇ ਸਮੇਂ ਦੇ ਅਪਰਾਧੀਆਂ ਨਾਲ ਅਜਿਹਾ ਵਰਤਾਉ ਨਹੀਂ ਹੋਵੇਗਾ ?

[3]ਇਸ ਦਾ ਭਾਵ ਇਹ ਹੈ ਕਿ ਹਰੇਕ ਬਾਲਕ ਲਈ ਕੋਈ ਅੱਡਰਾ ਕਾਨੂੰਨ ਨੀਅਤ ਨਹੀਂ ਹੁੰਦਾ; ਸਗੋਂ ਅਸੀਂ ਇਸ ਲਈ ਅੱਲਾਹ ਦੀ ਮਰਯਾਦਾ ਵਿਚ ਇਕ ਅਨੁਮਾਨ ਨੀਅਤ ਕਰ ਦਿੱਤਾ ਹੈ ਅਤੇ ਜਦ ਤੋਂ ਇਹ ਸ੍ਰਿਸ਼ਟੀ ਹੋਂਦ ਵਿਚ ਆਈ ਹੈ ਉਸੇ ਅਨੁਮਾਨ ਨਾਲ ਹੀ ਸਾਰੇ ਕਾਰਜ ਹੁੰਦੇ ਚਲੇ ਆ ਰਹੇ ਹਨ, ਅਰਥਾਤ ਅੱਡ ਅੱਡ ਜੀਅ-ਜੰਤ ਜਨਮ ਧਾਰਨ ਸਮੇਂ ਅੱਡ ਅੱਡ ਮਹੀਨਿਆਂ ਤਕ ਆਪਣੀਆਂ ਮਾਵਾਂ ਦੇ ਗਰਭ ਵਿਚ ਰਹਿੰਦੇ ਹਨ ।

وَيْلٌ يَّوْمَئِذٍ لِّلْمُكَذِّبِيْنَ ۝٢٥

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ। (ਇਸ ਵਿਚ ਕੋਈ ਸੰਦੇਹ ਨਹੀਂ) ।੨੫।

اَلَمْ نَجْعَلِ الْاَرْضَ كِفَاتًا ۝٢٦ اَحْيَآءً وَّاَمْوَاتًا ۝٢٧

ਕੀ ਅਸੀਂ ਧਰਤੀ ਨੂੰ ਜੀਉਂਦਿਆਂ ਤੇ ਮੁਰਦਿਆਂ ਨੂੰ ਸਮੇਟਣ ਵਾਲੀ ਨਹੀਂ ਬਣਾਇਆ ਹੈ ?[1] ।੨੬-੨੭।

وَّجَعَلْنَا فِيْهَا رَوَاسِيَ شٰمِخٰتٍ وَّاَسْقَيْنٰكُمْ مَّآءً فُرَاتًا ۝٢٨

ਅਤੇ ਅਸੀਂ ਇਸ ਵਿਚ ਉੱਚੇ ਪਹਾੜ ਬਣਾਏ ਹਨ ਤੇ ਉਸ ਦੇ ਸਿੱਟੇ ਵਿਚ ਤੁਹਾਨੂੰ ਮਿੱਠਾ ਪਾਣੀ ਪਿਆ-ਇਆ ਹੈ[2] ।੨੮।

وَيْلٌ يَّوْمَئِذٍ لِّلْمُكَذِّبِيْنَ ۝٢٩

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ। (ਇਸ ਵਿਚ ਕੋਈ ਸੰਦੇਹ ਨਹੀਂ) ।੨੯।

اِنْطَلِقُوْٓا اِلٰى مَا كُنْتُمْ بِهٖ تُكَذِّبُوْنَ ۝٣٠

(ਅਸੀਂ ਓਹਨਾਂ ਨੂੰ ਇਹ ਕਹਾਂਗੇ ਕਿ) ਜਿਸ ਚੀਜ਼ ਦੀ ਤੁਸੀਂ ਨਿੰਦਾ ਕਰਦੇ ਸੀ, ਉਸੇ ਵਲ ਆ ਜਾਓ ।੩੦।

اِنْطَلِقُوْٓا اِلٰى ظِلٍّ ذِيْ ثَلٰثِ شُعَبٍ ۝٣١

ਅਰਥਾਤ ਉਸ ਪਰਛਾਵੇਂ ਵਲ ਜਾਓ, ਜਿਸ ਦੇ ਤਿੰਨ ਭਾਗ ਹਨ[3] ।੩੧।

لَّا ظَلِيْلٍ وَّلَا يُغْنِيْ مِنَ اللَّهَبِ ۝٣٢

ਨਾ ਤਾਂ ਉਹ ਛਾਂ ਦਿੰਦਾ ਹੈ ਤੇ ਨਾ ਗਰਮੀ ਤੋਂ ਬਚਾਉਂਦਾ ਹੈ ।੩੨।

اِنَّهَا تَرْمِيْ بِشَرَرٍ كَالْقَصْرِ ۝٣٣

ਸਗੋਂ ਉਹ ਇੰਨੇ ਉੱਚੇ ਅੰਗਿਆਰ ਵਰ੍ਹਾਉਂਦਾ ਹੈ, ਜੋ ਕਿਲਿਆਂ ਦੇ ਬਰਾਬਰ ਹੁੰਦੇ ਹਨ ।੩੩।

كَاَنَّهٗ جِمٰلَتٌ صُفْرٌ ۝٣٤

ਇੰਨੇ ਉੱਚੇ ਕਿ ਜਾਣੋ ਉਹ ਵੱਡੇ ਜਹਾਜ਼ਾਂ ਨਾਲ ਬੰਨ੍ਹਣ ਵਾਲੇ ਪੀਲੇ ਰੱਸੇ ਭਾਸਦੇ ਹਨ ।੩੪।

---

[1]ਅਰਥਾਤ—ਜੀਉਂਦੇ ਉਸ ਦੀ ਪਧਰ ਤੇ ਵਸਦੇ ਹਨ ਅਤੇ ਮੁਰਦੇ ਉਸ ਵਿਚ ਦੱਬੇ ਜਾਂਦੇ ਹਨ। ਜਾਂ ਓਹਨਾਂ ਦੀ ਸੁਆਹ ਉਸ ਦੇ ਦਰਿਆਵਾਂ ਵਿਚ ਰੋੜ੍ਹੀ ਜਾਂਦੀ ਹੈ।

[2]ਅਰਥਾਤ—ਇਸ ਧਰਤੀ ਵਿਚ ਆਰਥਕ ਤੇ ਪ੍ਰਮਾਰਥਕ ਯੋਗਤਾ ਵਾਲੇ ਵੱਡੇ ਵੱਡੇ ਆਦਮੀ ਪੈਦਾ ਕੀਤੇ ਜਾਂਦੇ ਹਨ ਅਤੇ ਮਾਇਕ ਤੇ ਆਤਮਕ ਪਾਣੀ ਜੋ ਅਤਿ ਮਿੱਠਾ ਹੁੰਦਾ ਹੈ, ਓਹਨਾਂ ਆਤਮਕ ਤੇ ਸੰਸਾਰਕ ਸਰਦਾਰਾਂ ਰਾਹੀਂ ਲੋਕਾਂ ਨੂੰ ਪਿਆਇਆ ਜਾਂਦਾ ਹੈ, ਅਰਥਾਤ ਆਤਮਕ ਲੋਕ ਅਕਾਸ਼ ਬਾਣੀ ਸੁਣਾ ਸੁਣਾ ਕੇ ਓਹਨਾਂ ਦੀ ਆਤਮਕ ਪਿਆਸ ਬੁਝਾਉਂਦੇ ਹਨ ਤੇ ਸੰਸਾਰਕ ਲੋਕ ਨਹਿਰਾਂ ਤੇ ਟਿਊਬ ਵੈਲ ਆਦਿ ਲਾ ਲਾ ਕੇ ਓਹਨਾਂ ਤਕ ਮਿੱਠਾ ਪਾਣੀ ਪਹੁੰਚਾਉਂਦੇ ਹਨ।

[3]ਅਰਥਾਤ—ਅੰਤਲੇ ਜੁਗ ਵਿਚ ਇਸਲਾਮ ਦੇ ਵਿਰੋਧੀਆਂ ਦੇ ਲਈ ਅਜਿਹੀ ਪਨਾਹ ਹੋਵੇਗੀ, ਜੋ ਪਨਾਹ ਨਹੀਂ ਕਹਾ ਸਕੇਗੀ; ਸਗੋਂ ਦੁਖ ਦਾ ਕਾਰਣ ਹੋਵੇਗੀ।

وَيۡلٞ يَوۡمَئِذٖ لِّلۡمُكَذِّبِينَ ٣٤

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ, (ਇਸ ਵਿਚ ਕੋਈ ਸੰਦੇਹ ਨਹੀਂ) ।੩੫।

هَٰذَا يَوۡمُ لَا يَنطِقُونَ ٣٥

ਉਹ ਅਜਿਹਾ ਦਿਨ ਹੋਵੇਗਾ, ਜਦ ਕਿ ਅਪਰਾਧੀ ਆਪਣੀ ਇੱਛਾ ਨਾਲ ਗੱਲ ਨਹੀਂ ਕਰ ਸਕਣਗੇ ।੩੬।

وَلَا يُؤۡذَنُ لَهُمۡ فَيَعۡتَذِرُونَ ٣٦

ਅਤੇ ਓਹਨਾਂ ਨੂੰ ਅੱਲਾਹ ਵੱਲੋਂ ਵੀ ਗੱਲ ਕਰਨ ਦੀ ਆਗਿਆ ਨਹੀਂ ਦਿੱਤੀ ਜਾਏਗੀ; ਤਾਂ ਜੁ ਕੋਈ ਉਜ਼ਰ ਨਾ ਕਰ ਸਕਣ[1]; ।੩੭।

وَيۡلٞ يَوۡمَئِذٖ لِّلۡمُكَذِّبِينَ ٣٧

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ । (ਇਸ ਵਿਚ ਕੋਈ ਸੰਦੇਹ ਨਹੀਂ) ।੩੮।

هَٰذَا يَوۡمُ ٱلۡفَصۡلِۖ جَمَعۡنَٰكُمۡ وَٱلۡأَوَّلِينَ ٣٨

ਉਹ ਫ਼ੈਸਲੇ ਦਾ ਦਿਨ ਹੋਵੇਗਾ ਜਦ ਕਿ ਅਸੀਂ ਤੁਹਾਨੂੰ ਵੀ ਤੇ ਤੁਹਾਥੋਂ ਪਹਿਲੀਆਂ ਜਾਤੀਆਂ ਨੂੰ ਵੀ ਇਕੱਤਰ ਕਰਾਂਗੇ ।੩੯।

فَإِن كَانَ لَكُمۡ كَيۡدٞ فَكِيدُونِ ٣٩

ਸੋ ਜੇ ਤੁਹਾਡੇ ਕੋਲ ਕੋਈ ਵਿਓਂਤ ਹੈ, ਤਾਂ ਉਸ ਵਿਓਂਤ ਨੂੰ ਮੇਰੇ ਵਿਰੁਧ ਚਲਾਓ ।੪੦।

وَيۡلٞ يَوۡمَئِذٖ لِّلۡمُكَذِّبِينَ ٤٠ ع

ਉਸ ਦਿਨ ਨਿੰਦਕਾਂ ਉੱਤੇ ਵੱਡੀ ਤਬਾਹੀ ਆਏਗੀ । (ਇਸ ਵਿਚ ਕੋਈ ਸੰਦੇਹ ਨਹੀਂ) ।੪੧। (ਰਕੂਅ ੧)

إِنَّ ٱلۡمُتَّقِينَ فِي ظِلَٰلٖ وَعُيُونٖ ٤١

ਉਸ ਦਿਨ ਸੰਜਮੀ (ਠੰਢੀਆਂ) ਛਾਵਾਂ ਤੇ ਸੋਮਿਆਂ ਵਾਲੇ ਅਸਥਾਨ ਤੇ ਹੋਣਗੇ ।੪੨।

وَفَوَٰكِهَ مِمَّا يَشۡتَهُونَ ٤٢

ਅਤੇ ਆਪਣੇ ਮਨ-ਭਾਉਂਦੇ ਫਲਾਂ ਵਿਚ (ਘਿਰੇ ਹੋਏ) ਹੋਣਗੇ, (ਜੋ ਓਹਨਾਂ ਦੀ ਇੱਛਾ ਅਨੁਸਾਰ ਓਹਨਾਂ ਨੂੰ ਮਿਲਣਗੇ) ।੪੩।

كُلُواْ وَٱشۡرَبُواْ هَنِيٓـَٔۢا بِمَا كُنتُمۡ تَعۡمَلُونَ ٤٣

ਅਤੇ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਮਨ-ਭਾਉਂਦੇ ਮੇਵੇ ਖਾਓ ਤੇ ਚੰਗਾ ਪਾਣੀ ਪੀਓ । ਇਹ ਤੁਹਾਡੀਆਂ ਕਰਣੀਆਂ ਦਾ ਵਟਾਂਦਰ ਹੈ ।੪੪।

---

[1]ਅਰਥਾਤ—ਉਸ ਦਿਨ ਓਹਨਾਂ ਦੇ ਆਪਣੇ ਅੰਗ ਓਹਨਾਂ ਦੇ ਵਿਰੁਧ ਗਵਾਹੀ ਦੇ ਰਹੇ ਹੋਣਗੇ; ਹੋਰ ਕਿਸੇ ਜ਼ਬਾਨੀ ਗਵਾਹੀ ਦੀ ਲੋੜ ਨਹੀਂ ਹੋਵੇਗੀ ।

إِنَّا كَذٰلِكَ نَجْزِى الْمُحْسِنِينَ ﴿٤٥﴾

ਅਸੀਂ ਪਰ-ਉਪਕਾਰੀਆਂ ਨੂੰ ਇਸੇ ਤਰ੍ਹਾਂ ਹੀ ਵਟਾਂਦਰਾ ਦਿਆ ਕਰਦੇ ਹਾਂ ।੪੫।

وَيْلٌ يَّوْمَئِذٍ لِّلْمُكَذِّبِينَ ﴿٤٦﴾

ਉਸ ਦਿਨ ਨਿੰਦਕਾਂ ਉੱਤੇ ਤਬਾਹੀ ਆਏਗੀ । (ਇਸ ਵਿਚ ਕੋਈ ਸੰਦੇਹ ਨਹੀਂ) ।੪੬।

كُلُوا وَتَمَتَّعُوا قَلِيلًا إِنَّكُم مُّجْرِمُونَ ﴿٤٧﴾

ਅਸੀਂ ਓਹਨਾਂ (ਨਿੰਦਕਾਂ) ਨੂੰ ਇਹ ਕਹਿੰਦੇ ਹਾਂ ਕਿ ਖਾਓ (ਪੀਓ) ਤੇ ਇਸ ਜਗ ਦਾ ਥੋੜ੍ਹਾ ਜਿਹਾ ਲਾਭ ਪ੍ਰਾਪਤ ਕਰ ਲਓ । ਤੁਸੀਂ ਵੱਡੇ ਅਪਰਾਧੀ ।੪੭।

وَيْلٌ يَّوْمَئِذٍ لِّلْمُكَذِّبِينَ ﴿٤٨﴾

ਉਸ ਦਿਨ ਨਿੰਦਕਾਂ ਉੱਤੇ ਵੱਡੀ ਤਬਾਹੀ ਆਏਗੀ । (ਇਸ ਵਿਚ ਕੋਈ ਸੰਦੇਹ ਨਹੀਂ ) ।੪੮।

وَإِذَا قِيلَ لَهُمُ ارْكَعُوا لَا يَرْكَعُونَ ﴿٤٩﴾

ਓਹਨਾਂ ਲੋਕਾਂ ਉੱਤੇ—ਜਿਨ੍ਹਾਂ ਨੂੰ ਜਦ ਇਹ ਕਿਹਾ ਜਾਂਦਾ ਹੈ ਕਿ ਇੱਕੋਇਕ ਅੱਲਾਹ ਦੇ ਪੁਜਾਰੀ ਬਣ ਜਾਓ ਤਾਂ ਓਹ ਇਸ ਤੌਹੀਦ ਤੇ ਦ੍ਰਿੜ੍ਹ ਨਹੀਂ ਹੁੰਦੇ (ਸਗੋਂ ਦੂਜੀਆਂ ਚੀਜ਼ਾਂ ਨੂੰ ਅੱਲਾਹ ਦੀ ਬਰਾਬਰੀ ਦਿੰਦੇ ਹਨ) ।੪੯।

وَيْلٌ يَّوْمَئِذٍ لِّلْمُكَذِّبِينَ ﴿٥٠﴾

ਉਸ ਦਿਨ ਨਿੰਦਕਾਂ ਤੇ ਤਬਾਹੀ ਆਏਗੀ । (ਇਸ ਵਿਚ ਕੋਈ ਸੰਦੇਹ ਨਹੀਂ) ।੫੦।

فَبِأَيِّ حَدِيثٍ بَعْدَهُ يُؤْمِنُونَ ﴿٥١﴾ ع

ਸੋ ਓਹ (ਨਿੰਦਕ) ਦੱਸਣ ਤਾਂ ਸਹੀ ਕਿ ਓਹ ਇਸ (ਕੁਰਾਨ ਸ਼ਰੀਫ਼) ਤੋਂ ਮਗਰੋਂ ਹੋਰ ਕਿਸ ਪੁਸਤਕ ਤੇ ਸ਼ਰਧਾ ਧਾਰਨ ਕਰਨਗੇ ।੫੧। (ਰਕੂਅ ੨)




# (੭੮) ਸੂਰਤ ਅਲ-ਨਬਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੪੧ ਆਇਤਾਂ ਤੇ ੨ ਰਕੂਅ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

عَمَّ يَتَسَآءَلُوْنَ ②

ਏਹ (ਲੋਕ) ਕਿਸ (ਗੱਲ) ਬਾਰੇ ਇਕ ਦੂਜੇ ਤੋਂ ਵੱਡੀ (ਹੈਰਾਨੀ ਨਾਲ) ਪ੍ਰਸ਼ਨ ਕਰ ਰਹੇ ਹਨ ? ।੨।

عَنِ النَّبَاِ الْعَظِيْمِ ③

ਕੀ ਇਸ (ਉਕਤ ਵਰਣਨ ਕੀਤੇ ਫ਼ੈਸਲੇ ਦੇ ਦਿਹਾੜੇ ਦੀ) ਮਹਾਨ ਖ਼ਬਰ ਬਾਰੇ ? ।੩।

الَّذِيْ هُمْ فِيْهِ مُخْتَلِفُوْنَ ④

ਜਿਸ ਬਾਰੇ ਏਹ ਲੋਕ ਕੁਰਾਨ ਸ਼ਰੀਫ਼ ਦੀ ਵਰਣਨ ਕੀਤੀ ਅਸਲੀਅਤ ਵਿਚ ਮਤਿਭੇਦ ਪਰਗਟ ਕਰਦੇ ਹਨ ।੪।

كَلَّا سَيَعْلَمُوْنَ ⑤

ਚੰਗੀ ਤਰ੍ਹਾਂ ਯਾਦ ਰੱਖੋ ਕਿ ਅਸਲੀਅਤ ਏਹਨਾਂ ਦੇ ਸਿੱਧਾਂਤਾਂ ਦੇ ਉੱਕਾ ਹੀ ਉਲਟ ਹੈ, ਅਰਥਾਤ ਇਕ ਦਿਨ ਓਹਨਾਂ ਨੂੰ ਪਤਾ ਲਗ ਜਾਏਗਾ ।੫।

ثُمَّ كَلَّا سَيَعْلَمُوْنَ ⑥

ਫੇਰ ਅਸੀਂ ਏਹੋ ਕਹਿੰਦੇ ਹਾਂ ਕਿ ਅਸਲੀਅਤ ਏਹਨਾਂ ਦੇ ਸਿੱਧਾਂਤਾਂ ਦੇ ਉਲਟ ਹੈ, ਅਰਥਾਤ ਏਹ ਲੋਕ ਉਸ ਪੇਸ਼ਗੋਈ ਨੂੰ—ਜੋ ਇਸ ਸੂਰਤ ਵਿਚ ਵਰਣਨ ਕੀਤੀ ਗਈ ਹੈ—ਨਿਰਸੰਦੇਹ ਜਾਣ ਲੈਣਗੇ ।੬।

اَلَمْ نَجْعَلِ الْاَرْضَ مِهٰدًا ۝٦

(ਇਹ ਲੋਕ ਸੋਚਣ ਤਾਂ ਸਹੀ ਕਿ) ਕੀ ਅਸੀਂ ਧਰਤੀ ਨੂੰ ਵਿਛਾਈ ਨਹੀਂ ਬਣਾਇਆ ਹੈ ? ।੭।

وَّالْجِبَالَ اَوْتَادًا ۝٧

ਅਤੇ ਪਹਾੜਾਂ ਨੂੰ ਮੇਖਾਂ ਵਾਂਗ ਨਹੀਂ ਗੱਡਿਆ ਹੈ ? ।੮।

وَّخَلَقْنٰكُمْ اَزْوَاجًا ۝٨

ਅਤੇ ਇਹ ਵੀ ਚੇਤੇ ਰਹੇ ਕਿ ਅਸੀਂ ਤੁਹਾਨੂੰ (ਸਾਰਿਆ ਨੂੰ) ਜੋੜਾ (ਜੋੜਾ) ਬਣਾਇਆ ਹੈ ।੯।

وَّجَعَلْنَا نَوْمَكُمْ سُبَاتًا ۝٩

ਅਤੇ ਅਸੀਂ ਤੁਹਾਡੀ ਨੀਂਦ ਨੂੰ ਸੁਖ ਦਾ ਸਾਧਨ ਬਣਾਇਆ ਹੈ ।੧੦।

وَّجَعَلْنَا الَّيْلَ لِبَاسًا ۝١٠

ਅਤੇ ਰਾਤ ਨੂੰ ਪੜਦੇ ਕੱਜਣ ਵਾਲੀ ਬਣਾਇਆ ਹੈ ।੧੧।

وَّجَعَلْنَا النَّهَارَ مَعَاشًا ۝١١

ਅਤੇ ਦਿਨ ਨੂੰ ਜੀਵਨ (ਪਰਗਟ ਕਰਨ) ਦਾ ਕਾਰਣ ਬਣਾਇਆ ਹੈ ।੧੨।

وَّبَنَيْنَا فَوْقَكُمْ سَبْعًا شِدَادًا ۝١٢

ਅਰਥਾਤ ਅਸੀਂ ਹੀ ਤੁਹਾਡੇ ਉੱਤੇ (ਇਸ ਮੰਡਲ ਦੇ) ਸੱਤ ਪੱਕੇ ਅਕਾਸ਼ ਬਣਾਏ ਹਨ ।੧੩।

وَّجَعَلْنَا سِرَاجًا وَّهَّاجًا ۝١٣

ਅਤੇ ਅਸੀਂ ਹੀ ਇਸ (ਮੰਡਲ ਦਾ) ਲਿਸ਼ਕਾਰੇ ਮਾਰਦਾ ਸੂਰਜ (ਵੀ) ਬਣਾਇਆ ਹੈ ।੧੪।

وَّاَنْزَلْنَا مِنَ الْمُعْصِرٰتِ مَآءً ثَجَّاجًا ۝١٤

ਅਤੇ ਅਸੀਂ ਹੀ ਸੰਘਣੇ ਬੱਦਲਾਂ ਤੋਂ ਮੋਹਲੇਧਾਰ ਮੀਂਹ ਵਰ੍ਹਾਉਂਦੇ ਹਾਂ ।੧੫।

لِّنُخْرِجَ بِهٖ حَبًّا وَّنَبَاتًا ۝١٥

ਤਾਂ ਜੁ ਉਸ ਰਾਹੀਂ ਅਸੀਂ ਦਾਣੇ ਤੇ ਸਬਜ਼ੀਆਂ ਉਗਾ ਦੇਈਏ ।੧੬।

وَّجَنّٰتٍ اَلْفَافًا ۝١٦

ਅਤੇ ਸੰਘਣੇ ਬਾਗ਼ ਵੀ (ਉਗਾ ਦੇਈਏ) ।੧੭।

اِنَّ يَوْمَ الْفَصْلِ كَانَ مِيْقَاتًا ۝١٧

ਬੇਸ਼ੱਕ ਇਹ ਫ਼ੈਸਲੇ ਦਾ ਦਿਨ ਇਕ ਨੀਅਤ ਸਮੇਂ ਤੇ ਹੀ ਆਏਗਾ ।੧੮।

يَوْمَ يُنْفَخُ فِي الصُّوْرِ فَتَأْتُوْنَ أَفْوَاجًا ﴿١٩﴾

ਜਦ ਕਿ ਨਰਸਿੰਘਾ ਵਜਾਇਆ ਜਾਏਗਾ । ਫੇਰ ਤੁਸੀਂ ਟੋਲੀਆਂ ਦੀਆਂ ਟੋਲੀਆਂ ਬਣ ਕੇ (ਸਾਡੇ ਹਜ਼ੂਰ) ਪੇਸ਼ ਹੋਵੋਗੇ ।੧੯।

وَفُتِحَتِ السَّمَاءُ فَكَانَتْ أَبْوَابًا ﴿٢٠﴾

ਅਤੇ ਸਾਰਾ ਅਕਾਸ਼ ਖੋਲ੍ਹ ਦਿੱਤਾ ਜਾਏਗਾ; ਇੱਥੋਂ ਤਕ ਕਿ ਉਹ ਬੂਹੇ (ਬੂਹੇ[1]) ਹੋ ਜਾਏਗਾ ।੨੦।

وَسُيِّرَتِ الْجِبَالُ فَكَانَتْ سَرَابًا ﴿٢١﴾

ਅਤੇ ਸਾਰੇ ਪਹਾੜ ਆਪਣੀਆਂ ਥਾਵਾਂ ਤੋਂ ਹਿਲਾ ਦਿੱਤੇ ਜਾਣਗੇ[2] ਅਤੇ ਉਹ ਰੇਤਲੇ (ਮੈਦਾਨਾਂ[3] ਵਾਂਗ) ਹੋ ਜਾਣਗੇ ।੨੧।

إِنَّ جَهَنَّمَ كَانَتْ مِرْصَادًا ﴿٢٢﴾

ਬੇਸ਼ੱਕ ਨਰਕ ਉਹਨਾਂ ਲੋਕਾਂ ਦੇ ਦਾਉ ਤੇ ਲੱਗੀ ਹੋਈ ਹੈ ।੨੨।

لِلطَّاغِيْنَ مَآبًا ﴿٢٣﴾

ਅਤੇ ਉਹ ਆਕੀਆਂ[4] ਵਾਸਤੇ ਰਹਿਣ ਦਾ ਅਸਥਾਨ ਹੈ ।੨੩।

لَّابِثِيْنَ فِيْهَا أَحْقَابًا ﴿٢٤﴾

ਉਹ ਉਸ ਵਿਚ ਵਰ੍ਹਿਆਂ ਬਧੀ ਰਹਿਣਗੇ ।੨੪।

لَا يَذُوْقُوْنَ فِيْهَا بَرْدًا وَّلَا شَرَابًا ﴿٢٥﴾

(ਉੱਥੇ ਉਹਨਾਂ ਦਾ ਇਹ ਹਾਲ ਹੋਵੇਗਾ ਕਿ) ਨਾ ਤਾਂ ਉਹਨਾਂ ਨੂੰ ਉਸ ਵਿਚ ਕਿਸੇ ਕਿਸਮ ਦੀ ਠੰਢ (ਭਾਸੇਗੀ) ਤੇ ਨਾ ਪੀਣ ਵਾਸਤੇ ਕੋਈ ਚੀਜ਼ ਮਿਲੇਗੀ (ਜੋ ਪਿਆਸ ਬੁਝਾ ਸਕੇ ।) ।੨੫।

---

[1]ਅਰਥਾਤ—ਅਕਾਸ਼ ਤੋਂ ਅਨੇਕਾਂ ਚਮਤਕਾਰ ਪਰਗਟ ਹੋਣਗੇ । ਜਾਣੋ, ਅਕਾਸ਼ ਨੂੰ ਬੂਹੇ ਲਗ ਗਏ ਹਨ ਅਤੇ ਸ਼ਰਧਾਲੂਆਂ ਲਈ ਵੱਡੀ ਮਿਹਰ ਉਤਰੇਗੀ ਤੇ ਵਿਕਾਰੀਆਂ ਲਈ ਵੱਡਾ ਕਸ਼ਟ ਉਤਰੇਗਾ ।

[2]ਅਰਥਾਤ—ਵਿਕਾਰੀਆਂ ਦੀਆਂ ਸਾਰੀਆਂ ਵੱਡੀਆਂ ਵੱਡੀਆਂ ਹਕੂਮਤਾਂ ਤੇ ਜੱਥੇਬੰਦੀਆਂ ਤੋੜ ਦਿੱਤੀਆਂ ਜਾਣਗੀਆਂ ।

[3]ਅਰਥਾਤ—ਅੰਤਲੇ ਸਮੇਂ ਦੂਰ ਦੂਰ ਤੋਂ ਲੋਕ ਪਾਤਸ਼ਾਹਾਂ ਦਾ ਵਰਣਨ ਪੜ੍ਹਨਗੇ, ਤਾਂ ਪਾਤਸ਼ਾਹੀ ਰੇਤ ਦਾ ਥਲ ਹੀ ਪ੍ਰਤੀਤ ਹੋਵੇਗੀ ਤੇ ਇਹ ਸਪਸ਼ਟ ਹੋ ਜਾਏਗਾ ਕਿ ਪਾਤਸ਼ਾਹ ਨਾਂ ਮਾਤਰ ਹੀ ਹਨ ਅਤੇ ਸਰਬ-ਸਾਧਾਰਨ ਲੋਕ ਉਹਨਾਂ ਉੱਤੇ ਰਾਜ ਕਰ ਰਹੇ ਹਨ ਤੇ ਕਾਨੂੰਨ ਨੇ ਉਹਨਾਂ ਨੂੰ ਵੀ ਬੰਨ੍ਹਿਆ ਹੋਇਆ ਹੈ । ਜੇ ਇਸ ਆਇਤ ਨੂੰ ਧਾਰਮਿਕ ਪ੍ਰਬੰਧ ਬਾਰੇ ਸਮਝਿਆ ਜਾਏ, ਤਾਂ ਇਸ ਦਾ ਇਹ ਅਰਥ ਹੋਵੇਗਾ, ਕਿ ਅੱਲਾਹ ਤਾਂ ਧਾਰਮਿਕ ਵਿਦਵਾਨਾਂ ਨੂੰ ਪਹਾੜ ਬਣਾਏਗਾ, ਪਰ ਜਦ ਕਦੇ ਵੀ ਸਰਬ ਸਾਧਾਰਨ ਲੋਕ ਧਰਮ ਦੀ ਉੱਨਤੀ ਲਈ ਜਤਨ ਕਰਨਗੇ, ਤਾਂ ਪਾਖੰਡੀ ਉਹਨਾਂ ਦੇ ਰਾਹ ਵਿਚ ਰੋਕ ਪਾਉਣ ਦੀ ਕੋਸ਼ਿਸ਼ ਕਰਨਗੇ ਤੇ ਉਹਨਾਂ ਦੀਆਂ ਵਿਓਂਤਾਂ ਨੂੰ ਨਿਹਫਲ ਕਰ ਦੇਣਗੇ ਤੇ ਸ਼ਰਧਾਲੂ ਹੈਰਾਨ ਹੋ ਜਾਣਗੇ ਕਿ ਅਸੀਂ ਤਾਂ ਇਹ ਸਮਝਦੇ ਸੀ ਕਿ ਉਹਨਾਂ ਦੇ ਆਉਣ ਨਾਲ ਧਰਮ ਉੱਨਤੀ ਕਰੇਗਾ, ਪਰ ਧਰਮ ਤਾਂ ਫੇਰ ਵੀ ਨਿਰਬਲ ਹੀ ਰਿਹਾ । ਇਸ ਪਾਸੇ ਇਸ ਆਇਤ ਵਿਚ ਇਸ਼ਾਰਾ ਕੀਤਾ ਗਿਆ ਹੈ :—

"ਵਮਾ ਅਰਸਲਨਾ ਮਿਨ ਕਬਲਿਕਾ ਮਿੰਰਸੂਲਿਨ ਵਲਾ ਨਬਿੱਯਿਨ ਇੱਲਾ ਇਜ਼ਾ ਤਮੰਨਾ
ਅਲਕੱ ਸ਼ੈਤਾਨੁ ਫ਼ੀ ਉਮਨਿੱਯਾਤਿਹੀ" (ਅਲ-ਹਜ਼ਰ ੭)

[4]ਅਰਥਾਤ—ਇਕ ਦਿਨ ਨਰਕ ਉਹਨਾਂ ਨੂੰ ਫੜ ਕੇ ਆਪਣੇ ਅੰਦਰ ਸੁੱਟ ਲਏਗਾ ।

إِلَّا حَمِيمًا وَغَسَّاقًا

ਹਾਂ, ਪਰ ਅੱਲਾਹ ਓਹਨਾਂ ਨੂੰ ਵੱਡਾ ਤੱਤਾ ਤੇ ਅਸਹਿ ਠੰਢਾ ਪਾਣੀ ਦੇਵੇਗਾ ।੨੬।

جَزَاءً وِفَاقًا

ਇਸ ਤਰ੍ਹਾਂ ਓਹਨਾਂ ਨੂੰ (ਓਹਨਾਂ ਦੇ ਕਰਮਾਂ ਦਾ) ਵਟਾਂਦਰਾ (ਦਿੱਤਾ ਜਾਏਗਾ[1]) ।੨੭।

إِنَّهُمْ كَانُوا لَا يَرْجُونَ حِسَابًا

ਬੇਸ਼ੱਕ (ਓਹਨਾਂ ਦੇ ਮਨ ਵਿਚ ਕਿਸੇ) ਵੀ ਲੇਖੇ-ਪੱਤੇ ਦਾ ਕੋਈ ਡਰ-ਭਉ ਨਹੀਂ ਸੀ ।੨੮।

وَكَذَّبُوا بِآيَاتِنَا كِذَّابًا

ਅਤੇ ਓਹ ਸਾਡੇ ਚਮਤਕਾਰਾਂ ਦੀ ਵੱਡੀ ਨਿੰਦਾ ਕਰਦੇ ਸਨ ।੨੯।

وَكُلَّ شَيْءٍ أَحْصَيْنَاهُ كِتَابًا

ਅਤੇ ਅਸੀਂ (ਤਾਂ) ਹਰੇਕ ਚੀਜ਼ ਨੂੰ ਪੂਰੀ ਤਰ੍ਹਾਂ ਗਿਣ ਰੱਖਿਆ ਹੈ ।੩੦।

فَذُوقُوا فَلَن نَّزِيدَكُمْ إِلَّا عَذَابًا ع

ਸੋ ਹੁਣ ਤੁਸੀਂ (ਆਪੋ ਆਪਣੇ ਕਰਮਾਂ ਅਨੁਸਾਰ) ਕਸ਼ਟ ਭੋਗੋ, ਅਰਥਾਤ ਅਸੀਂ ਤੁਹਾਨੂੰ ਕਸ਼ਟ[2] ਮਗਰੋਂ ਕਸ਼ਟ ਦਿੰਦੇ ਹੀ ਰਹਾਂਗੇ ।੩੧। (ਰਕੂਅ ੧)

إِنَّ لِلْمُتَّقِينَ مَفَازًا

ਬੇਸ਼ੱਕ ਸਫਲਤਾ ਸੰਜਮੀਆਂ ਦਾ ਹੀ ਹਿੱਸਾ ਹੈ ।੩੨।

حَدَائِقَ وَأَعْنَابًا

ਅਰਥਾਤ ਬਾਗ਼ ਤੇ ਅੰਗੂਰ ।੩੩।

وَكَوَاعِبَ أَتْرَابًا

ਅਤੇ ਹਾਣ ਦੀਆਂ ਜੁਆਨ ਤੀਵੀਆਂ ।੩੪।

وَكَأْسًا دِهَاقًا

ਅਤੇ ਉਛਲਦੇ ਪਿਆਲੇ ।੩੫।

لَّا يَسْمَعُونَ فِيهَا لَغْوًا وَلَا كِذَّابًا

ਨਾ ਤਾਂ ਓਹ (ਸਵਰਗਾਂ) ਵਿਚ ਨਿਕੰਮੀਆਂ ਗੱਲਾਂ ਸੁਣਨਗੇ ਤੇ ਨਾ (ਓਹਨਾਂ ਦੀਆਂ ਗੱਲਾਂ ਦੀ) ਕਦੇ ਕੋਈ ਨਿੰਦਾ ਕਰੇਗਾ[3] ।੩੬।

---

[1]ਅਰਥਾਤ—ਧਰਮ ਤੇ ਵਰਤੋਂ ਕਰਨ ਵਿਚ ਓਹ ਨੰਤਕ, ਅਰਥਾਤ ਸੁਸਤੀ ਦਾ ਪਰਗਟਾਵਾ ਕਰਦੇ ਸਨ ਅਤੇ ਧਰਮ ਦੇ ਵਿਰੁਧ ਵਰਤੋਂ ਕਰਨ ਵਿਚ ਓਹ ਗਰਮੀ, ਅਰਥਾਤ ਤੇਜ਼ੀ ਦੱਸਦੇ ਸਨ ।

[2]ਮੂਲ ਪਾਠ ਇਹ ਹੈ :—"ਲੱਨਜ਼ੀਦੁਕੁਮ ਇੱਲਾ ਅਜ਼ਾਬਾ" ਅਰਥਾਤ ਅਸੀਂ ਤੁਹਾਨੂੰ ਕਸ਼ਟ ਤੋਂ ਛੁੱਟ ਹੋਰ ਕਿਸੇ ਚੀਜ਼ ਵਿਚ ਵੀ ਨਹੀਂ ਵਧਾਵਾਂਗੇ। ਇਸ ਦਾ ਜੇ ਮੁਹਾਵਰੇ ਅਨੁਸਾਰ ਟੀਕਾ ਕੀਤਾ ਜਾਏ, ਤਾਂ ਏਹੋ ਹੋਵੇਗਾ ਕਿ ਅਸੀਂ ਤੁਹਾਨੂੰ ਕਸ਼ਟ ਮਗਰੋਂ ਕਸ਼ਟ ਦਿੰਦੇ ਰਹਾਂਗੇ; ਕਿਉਂਕਿ ਇਸ ਤਰ੍ਹਾਂ ਕਸ਼ਟ ਵਿਚ ਵਾਧਾ ਹੋ ਜਾਂਦਾ ਹੈ।

[3]ਵਿਦਵਾਨ ਇਹ ਦੱਸਦੇ ਹਨ ਕਿ "ਕਿੱਜ਼ਾਬਾ" ਪਦ ਵਿਚ ਜ਼ੋਰ ਦਿੱਤਾ ਜਾਂਦਾ ਹੈ, ਇਸ ਲਈ ਅਸੀਂ ਕਦੇ ਦਾ ਪਦ ਵਧਾ ਦਿੱਤਾ ਹੈ। ਅਸੀਂ ਇਸ ਦਾ ਅਰਥ ਇਹ ਕੀਤਾ ਹੈ ਕਿ ਕੋਈ ਨਾ ਓਹਨਾਂ ਦੀਆਂ ਗੱਲਾਂ ਦੀ ਕਦੇ ਕੋਈ ਨਿੰਦਾ ਕਰੇਗਾ ।

جَزَآءً مِّنْ رَّبِّكَ عَطَآءً حِسَابًا ﴿٣٦﴾

ਉਹਨਾਂ ਨੂੰ ਤੇਰੇ ਸਾਜਨਹਾਰ ਤੇ ਪਾਲਨਹਾਰ ਵੱਲੋਂ ਅਜਿਹਾ ਵਟਾਂਦਰਾ ਦਿੱਤਾ ਜਾਏਗਾ, ਜੋ ਯਥਾਯੋਗ ਇਨਾਮ ਹੋਵੇਗਾ ।੩੭।

رَّبِّ السَّمٰوٰتِ وَالْاَرْضِ وَمَا بَيْنَهُمَا الرَّحْمٰنِ لَا يَمْلِكُوْنَ مِنْهُ خِطَابًا ﴿٣٧﴾

(ਤੇਰੇ ਉਸ ਪ੍ਰਭੂ ਵੱਲੋਂ ਜੋ) ਸਾਰੇ ਅਕਾਸ਼ਾਂ ਤੇ ਪਤਾਲਾਂ ਅਤੇ ਏਹਨਾਂ ਦੇ ਵਿਚਾਲੇ ਜੋ ਕੁਝ ਵੀ ਹੈ, ਉਸ ਸਭ ਦਾ ਸਾਜਨਹਾਰ ਤੇ ਪਾਲਨਹਾਰ ਹੈ ਅਤੇ ਵੱਡਾ ਦਿਆਲੂ ਹੈ । ਓਹ ਉਸ ਦੇ ਹਜ਼ੂਰ (ਆਗਿਆ ਪ੍ਰਾਪਤ ਕੀਤੇ ਬਿਨਾਂ) ਗੱਲ ਕਰਨ ਤੇ ਸਮਰਥ ਨਹੀਂ ਹੋ ਸਕਣਗੇ ।੩੮।

يَوْمَ يَقُوْمُ الرُّوْحُ وَالْمَلٰٓئِكَةُ صَفًّا ۖۚ لَّا يَتَكَلَّمُوْنَ اِلَّا مَنْ اَذِنَ لَهُ الرَّحْمٰنُ وَقَالَ صَوَابًا ﴿٣٨﴾

ਉਸ ਦਿਨ ਜਬਰਾਈਲ ਤੇ ਹੋਰ ਸਾਰੇ ਫ਼ਰਿਸ਼ਤੇ ਪਾਲਾਂ ਬੰਨ੍ਹੀ ਖੜੇ ਹੋਣਗੇ, (ਅਰਥਾਤ) ਓਹ ਗੱਲ ਨਹੀਂ ਕਰ ਸਕਣਗੇ, ਛੁੱਟ ਇਸ ਦੇ ਕਿ ਜਿਸ ਨੂੰ ਅਤਿ ਦਿਆਲੂ (ਪ੍ਰਭੂ) ਨੇ ਖੁਲ੍ਹ ਦਿੱਤੀ ਹੋਵੇਗੀ ਅਤੇ ਅਜਿਹਾ ਪ੍ਰਾਣੀ ਕੇਵਲ ਯੋਗ ਸਮੇਂ ਠੀਕ ਠੀਕ ਗੱਲ ਆਖ ਸਕੇਗਾ ।੩੯।

ذٰلِكَ الْيَوْمُ الْحَقُّ ۚ فَمَنْ شَآءَ اتَّخَذَ اِلٰى رَبِّهٖ مَاٰبًا ﴿٣٩﴾

ਇਹ ਦਿਨ ਆ ਕੇ ਰਹੇਗਾ । ਬਸ, ਤੁਹਾਡੇ ਵਿੱਚੋਂ ਜਿਹੜਾ ਪ੍ਰਾਣੀ ਯੋਗ ਸਮਝਦਾ ਹੈ, ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਕੋਲ ਆਪਣਾ ਟਿਕਾਣਾ ਬਣਾ ਲਏ ।੪੦।

اِنَّآ اَنْذَرْنٰكُمْ عَذَابًا قَرِيْبًا ۖۚ يَّوْمَ يَنْظُرُ الْمَرْءُ مَا قَدَّمَتْ يَدٰهُ وَيَقُوْلُ

ਅਸੀਂ ਤੁਹਾਨੂੰ ਇਕ ਨੇੜੇ ਦੇ (ਸਮੇਂ ਵਿਚ ਆਉਣ ਵਾਲੇ) ਕਸ਼ਟ ਤੋਂ ਚੰਗੀ ਤਰ੍ਹਾਂ ਹੁਸ਼ਿਆਰ ਕਰ ਦਿੱਤਾ ਹੈ । ਜਿਸ ਦਿਨ ਹਰੇਕ ਮਨੁੱਖ ਉਸ ਚੀਜ਼ ਨੂੰ ਵੇਖ ਲਏਗਾ, ਜੋ ਉਸ ਨੇ ਆਪਣੇ ਹੱਥੀਂ ਅੱਗੇ ਭੇਜੀ[1] ਸੀ, ਅਰਥਾਤ ਉਸ ਦਿਨ ਇਨਕਾਰੀ ਇਹ ਕਹੇਗਾ ਕਿ

[1]ਅਰਥਾਤ—ਉਸ ਨੇ ਜੋ ਕਰਮ ਕਮਾਏ ਸਨ ।

ਕਾਸ਼, ਮੈਂ ਮਿੱਟੀ[1] ਹੁੰਦਾ ।੪੧। (ਰਕੂਅ ੨) ۝ الْكٰفِرُ يٰلَيْتَنِيْ كُنْتُ تُرٰبًا ۝

[1]ਕਈ ਮੁਸਲਮਾਨ ਕਹਾਉਣ ਵਾਲੇ ਫਿਰਕੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੀ ਈਰਖਾ ਵਿਚ ਇੰਨੇ ਵਧੇ ਹੋਏ ਹਨ ਕਿ ਉਹ ਇਹ ਕਹਿੰਦੇ ਹਨ ਕਿ ਹਜ਼ਰਤ "ਅਬੂਬਕਰ" ਜੀ ਆਪਣੇ ਅੰਤ ਸਮੇਂ ਇਹ ਵਾਕ ਕਹਿੰਦੇ ਸਨ । ਸੋ ਉਹਨਾਂ ਦਾ ਇਨਕਾਰੀ ਹੋਣਾ ਸਿਧ ਹੈ; ਹਾਲਾਂਕਿ ਜੇ ਇਹ ਰਵਾਇਤ ਠੀਕ ਹੋਵੇ ਅਤੇ ਇਹ ਆਇਤ ਹਜ਼ਰਤ "ਅਬੂਬਕਰ" ਜੀ ਬਾਰੇ ਹੀ ਹੋਵੇ, ਤਾਂ "ਅਬੂਬਕਰ" ਜੀ ਦੀ ਸ਼ਰਧਾ ਦੇ ਲਿਹਾਜ਼ ਨਾਲ ਇਸ ਦੇ ਇਹ ਅਰਥ ਹੋਣਗੇ ਕਿ ਇਨਕਾਰੀਆਂ ਦੀਆਂ ਗੱਲਾਂ ਨੂੰ ਨਾ ਮੰਨਣ ਵਾਲਾ "ਅਬੂਬਕਰ" ਇਹ ਕਹੇਗਾ ਕਿ ਕਾਸ਼ ਕਿ ਮੇਰੇ ਨਾਲ ਅੱਲਾਹ ਦਾ ਇਹ ਵਰਤਾਉ ਹੁੰਦਾ ਕਿ ਨਾ ਤਾਂ ਉਹ ਮੇਰੇ ਸ਼ੁਭ ਕਰਮਾਂ ਦਾ ਵਟਾਂਦਰਾ ਦਿੰਦਾ ਤੇ ਨਾ ਮੇਰੀਆਂ ਭੁੱਲਾਂ ਦਾ ਦੰਡ ਦਿੰਦਾ ਅਤੇ ਇਹ ਵਾਕ ਇਕ ਪੂਰਨ ਸ਼ਰਧਾਲੂ ਦਾ ਹੈ । ਹਦੀਸਾਂ ਵਿਚ ਤਾਂ ਹਜ਼ਰਤ "ਮੁਹੰਮਦ" ਸਾਹਿਬ ਜੀ ਬਾਰੇ ਵੀ ਇਹ ਵਰਣਨ ਹੈ ਕਿ ਆਪ ਇਹ ਫ਼ਰਮਾਇਆ ਕਰਦੇ ਸਨ ਕਿ ਮੈਂ ਆਪਣੇ ਕਰਮਾਂ ਦੇ ਕਾਰਣ ਨਹੀਂ ਬਖਸ਼ਿਆ ਜਾਵਾਂਗਾ; ਸਗੋਂ ਪ੍ਰਭੂ ਦੀ ਮਿਹਰ ਨਾਲ ਬਖਸ਼ਿਸ਼ ਪ੍ਰਾਪਤ ਕਰ ਸਕਾਂਗਾ । ਇਨਕਾਰੀ ਪਦ ਇੱਥੇ ਮਿਹਣੇ ਵੱਜੋਂ ਵਰਤਿਆ ਗਿਆ ਹੈ । ਇਸ ਦਾ ਭਾਵ ਇਹ ਹੈ ਕਿ ਏਹ ਲੋਕ ਉਸ ਨੂੰ ਇਨਕਾਰੀ ਕਹਿੰਦੇ ਹਨ, ਜੋ ਜੰਗ ਵਿਚ ਸਦਾ ਹੀ ਹਜ਼ਰਤ "ਮੁਹੰਮਦ" ਸਾਹਿਬ ਦੇ ਲਾਗੇ ਹੋਇਆ ਕਰਦਾ ਸੀ ਅਤੇ ਜਿਸ ਨੇ ਆਪਣਾ ਤਨ, ਮਨ ਤੇ ਧਨ ਇਸਲਾਮ ਤੋਂ ਨਿਛਾਵਰ ਕਰ ਦਿੱਤਾ ਸੀ ਅਤੇ ਆਪਣੀ ੧੧ ਵਰ੍ਹਿਆਂ ਦੀ ਸਪੁੱਤਰੀ ਹਜ਼ਰਤ "ਮੁਹੰਮਦ" ਸਾਹਿਬ ਨਾਲ ਵਿਆਹ ਦਿੱਤੀ ਸੀ; ਜਦ ਕਿ ਆਪ ਦੀ ਆਯੂ ੪੦-੪੫ ਵਰ੍ਹਿਆਂ ਦੀ ਸੀ । ਇਸੇ ਤਰ੍ਹਾਂ ਹਿਜਰਤ ਸਮੇਂ ਆਪ ਦੇ ਨਾਲ ਸੀ । ਜਦ ਕਿ ਸਾਰੇ "ਮੱਕੇ" ਦੇ ਟਾਕਰੇ ਤੇ ਆਪ ਕੇਵਲ "ਅਬੂਬਕਰ" ਨੂੰ ਲੈ ਕੇ ਖੜੇ ਹੋ ਗਏ ਸਨ; ਕੁਰਾਨ ਸ਼ਰੀਫ਼ ਵਿਚ ਮਿਹਣੇ ਵੱਜੋਂ ਇਹ ਕਿਹਾ ਗਿਆ ਹੈ ਕਿ ਇੰਨੀਆਂ ਕੁਰਬਾਨੀਆਂ ਕਰਨ ਵਾਲਾ ਤਾਂ ਇਨਕਾਰੀ ਹੈ ਤੇ ਉਹ ਲੋਕ ਹਨ, ਜਿਨ੍ਹਾਂ ਦੀਆਂ ਕਰਣੀਆਂ ਇਸ ਦੇ ਟਾਕਰੇ ਤੇ ਤੁਛ ਹਨ, ਉਹ ਸ਼ਰਧਾਲੂ ਬਣਦੇ ਹਨ । ਕਈ ਲੋਕ ਇਹ ਕਹਿੰਦੇ ਹਨ ਕਿ ਹਜ਼ਰਤ "ਮੁਹੰਮਦ" ਸਾਹਿਬ ਨੇ ਹਿਜਰਤ ਦੇ ਦਿਨ ਹਜ਼ਰਤ "ਅਲੀ" ਨੂੰ ਆਪਣੇ ਬਿਸਤਰੇ ਤੇ ਕਿਉਂ ਸੁਆ ਦਿੱਤਾ ਸੀ ? ਇਸ ਤੋਂ ਪਤਾ ਲਗਦਾ ਹੈ ਕਿ ਹਜ਼ਰਤ "ਅਲੀ" ਸਭ ਤੋਂ ਵਧੀਕ ਸ਼ਰਧਾਲੂ ਸਨ, ਪਰ ਜੇ ਅਜਿਹੇ ਖਤਰੇ ਦੇ ਸਮੇਂ ਕਿਸੇ ਸੱਜਣ ਨੂੰ ਆਪਣੇ ਬਿਸਤਰੇ ਤੇ ਸੁਆਉਣਾ ਉਸ ਦੀ ਕਿਸੇ ਵਡਿਆਈ ਨੂੰ ਪਰਗਟ ਕਰਦਾ ਹੈ, ਤਾਂ "ਗ਼ਾਰਿ ਸੌਰ" ਵਿਚ ਇਕ ਸਾਥੀ ਦੇ ਨਾਲ ਨਿਹੱਥਿਆਂ ਲੁਕ ਜਾਣਾ, ਜਦ ਕਿ ਕੱਲਾ ਆਦਮੀ ਉਸ ਨੂੰ ਮਾਰ ਵੀ ਸਕਦਾ ਸੀ । ਇਹ ਗੱਲ ਉਸ ਦੀ ਵਡਿਆਈ ਨੂੰ ਹੋਰ ਵੀ ਉੱਚਾ ਕਰਦੀ ਹੈ । ਫੇਰ ਉਸ ਨੂੰ ਲੈ ਕੇ ਦੋ ਸੌ ਮੀਲ ਤਕ "ਮਦੀਨੇ" ਦਾ ਪੰਧ ਕਰਨਾ, ਜਦ ਕਿ ਹੋਰ ਕੋਈ ਵੀ ਨਾਲ ਨਹੀਂ ਸੀ ਅਤੇ ਆਲੇ ਦੁਆਲੇ ਦੇ ਇਲਾਕੇ ਵਿਚ ਸਾਰੇ ਹੀ ਆਪ ਦੇ ਲਹੂ ਦੇ ਤਿਹਾਏ ਸਨ ਅਤੇ "ਮੱਕੇ" ਦੇ ਵਸਨੀਕਾਂ ਨੇ ਆਪ ਦਾ ਸਿਰ ਵੱਢ ਕੇ ਲਿਆਉਣ ਵਾਲੇ ਲਈ ਇਨਾਮ ਵੀ ਮੁਕਰਰ ਕੀਤਾ ਹੋਇਆ ਸੀ, ਪਰਗਟ ਕਰਦਾ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਵੀਚਾਰ ਅਨੁਸਾਰ "ਅਬੂਬਕਰ" ਦਾ ਪ੍ਰੇਮ ਬਹੁਤ ਵਧਿਆ ਹੋਇਆ ਸੀ ।

ਇਤਿਹਾਸ ਦੱਸਦਾ ਹੈ ਕਿ "ਬਦਰ" ਦੀ ਜੰਗ ਸਮੇਂ ਸਾਰੇ ਸਾਥੀ ਇਸ ਗੱਲੇ ਸਹਿਮਤ ਸਨ ਕਿ "ਅਰਸ਼ੇ" ਉੱਤੇ ਹਜ਼ਰਤ "ਮੁਹੰਮਦ" ਸਾਹਿਬ ਦੇ ਨਾਲ "ਅਬੂਬਕਰ" ਰਹਿਣ ਅਤੇ ਸਾਰੇ ਸਾਥੀ ਇਹ ਕਹਿੰਦੇ ਸਨ ਕਿ ਅਸੀਂ ਜਾਣਦੇ ਹਾਂ ਕਿ ਆਪ ਸਦਾ ਹੀ ਜੰਗ ਸਮੇਂ ਹਜ਼ਰਤ "ਮੁਹੰਮਦ" ਸਾਹਿਬ ਦੇ ਲਾਗੇ ਰਿਹਾ ਕਰਦੇ ਸਨ । ਇਸ ਕਰਕੇ ਅਸੀਂ ਆਪ ਨੂੰ ਵੱਡਾ ਬਹਾਦੁਰ ਜਾਣਦੇ ਸੀ । ਫੇਰ ਇਤਿਹਾਸ ਵਿਚ ਇਹ ਲਿਖਿਆ ਹੈ ਕਿ ਜਦ ਹਜ਼ਰਤ "ਮੁਹੰਮਦ" ਸਾਹਿਬ ਜੀ "ਬਦਰ" ਦੀ ਜੰਗ ਸਮੇਂ ਪ੍ਰਭੂ ਦੇ ਹਜ਼ੂਰ ਨਿਮਰਤਾ ਸਹਿਤ ਅਰਜ਼ੋਈਆਂ ਕਰਨ ਲੱਗੇ ਸਨ, ਤਾਂ ਹਜ਼ਰਤ "ਅਬੂਬਕਰ" ਜੀ ਨੇ ਜੋ ਕੁਝ ਕਿਹਾ ਸੀ, ਉਹ ਵੀ ਆਪ ਦੀ ਅਟੁੱਟ ਸ਼ਰਧਾ ਤੇ ਮੁਹਰ ਲਾਉਂਦਾ ਹੈ; ਅਰਥਾਤ ਜਦ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਅਰਜ਼ੋਈ ਕੀਤੀ ਸੀ ਕਿ ਹੇ ਪ੍ਰਭੂ ! ਜੇ ਅੱਜ ਮੁਸਲਮਾਨ ਮਾਰੇ ਗਏ, ਤਾਂ ਤੇਰੀ ਬੰਦਗੀ ਧਰਤੀ ਉੱਤੇ ਕੋਈ ਨਹੀਂ ਕਰੇਗਾ, ਤਾਂ ਹਜ਼ਰਤ "ਅਬੂਬਕਰ" ਨੇ ਇਹ ਕਿਹਾ ਸੀ ਕਿ ਹੇ ਅੱਲਾਹ ਦੇ ਰਸੂਲ ! ਆਪ ਚਿੰਤਾ ਕਿਉਂ ਕਰਦੇ ਹੋ ? ਜਦ ਪ੍ਰਭੂ ਦੀ ਸਹਾਇਤਾ ਦਾ ਬਚਨ ਆਪ ਨੂੰ ਮਿਲ ਚੁੱਕਾ ਹੈ, ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਏਹ ਮੁਸਲਮਾਨ ਮਾਰੇ ਜਾਣ । ਇਸੇ ਤਰ੍ਹਾਂ ਜਦ ਹਜ਼ਰਤ "ਮੁਹੰਮਦ" ਸਾਹਿਬ ਦਾ ਅੰਤ ਸਮਾਂ ਨੇੜੇ ਸੀ, ਤਾਂ ਆਪ ਨੇ ਇਹ ਕਿਹਾ ਸੀ ਮੇਰੀ ਥਾਂ "ਅਬੂਬਕਰ" ਨਿਮਾਜ਼ ਪੜ੍ਹਾਇਆ ਕਰਨ ਅਤੇ ਜਦ ਮਨ ਵਿਚ ਇਹ ਵੀਚਾਰ ਆਇਆ ਕਿ ਮੇਰੇ ਮਗਰੋਂ ਖਲੀਫ਼ਾ ਕੌਣ ਹੋਵੇਗਾ, ਤਾਂ ਆਪ ਨੇ ਹਜ਼ਰਤ "ਆਇਸ਼ਾ" ਨੂੰ ਕਿਹਾ ਸੀ ਕਿ ਮੇਰੀ ਇੱਛਾ ਤਾਂ ਇਹ ਹੈ ਕਿ ਮੈਂ "ਅਬੂਬਕਰ" ਨੂੰ ਖਲੀਫ਼ਾ ਨੀਅਤ ਕਰ ਦਿਆਂ, ਪਰ ਮੈਂ ਇਹ ਵੀਚਾਰਿਆ ਕਿ ਪ੍ਰਭੂ ਤੇ ਸਾਰੇ ਸ਼ਰਧਾਲੂ "ਅਬੂ ਬਕਰ" ਤੋਂ ਛੁੱਟ ਕਿਸੇ ਹੋਰ ਨੂੰ ਖਲੀਫ਼ਾ ਬਣਾਉਣ ਤੇ ਰਾਜ਼ੀ ਹੀ ਨਹੀਂ ਹੋਣਗੇ । ਇਸ ਲਈ ਮੈਂ ਆਪਣੀ ਇਸ ਇੱਛਾ ਨੂੰ ਪਰਗਟ ਕਰਨ ਤੋਂ ਸੰਕੋਚ ਕੀਤਾ ਸੀ ।




# (੭੯) ਸੂਰਤ ਅਲ-ਨਾਜ਼ਿਆਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੪੭ ਆਇਤਾਂ ਤੇ ੨ ਰਕੂਅ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالنّٰزِعٰتِ غَرْقًا ②

ਮੈਂ ਓਹਨਾਂ (ਵਿਅਕਤੀਆਂ) ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਜੋ ਪੂਰੇ ਧਿਆਨ ਨਾਲ ਧਾਰਮਕ ਵਿਦਿਆ ਨੂੰ ਖਿਚਦੀਆਂ ਹਨ[1] ।੨।

وَّالنّٰشِطٰتِ نَشْطًا ③

ਅੰਤੇ ਓਹਨਾਂ (ਵਿਅਕਤੀਆਂ) ਨੂੰ, ਜੋ ਚੰਗੀ ਤਰ੍ਹਾਂ ਗੰਢਾਂ ਮਾਰਦੀਆਂ[2] ਹਨ ।੩।

وَّالسّٰبِحٰتِ سَبْحًا ④

ਅਤੇ ਓਹਨਾਂ (ਵਿਅਕਤੀਆਂ) ਨੂੰ ਜੋ ਦੂਰ ਦੂਰ ਨਿਕਲ ਜਾਂਦੀਆਂ ਹਨ[3] ।੪।

---

[1]ਏਹਨਾਂ ਆਇਤਾਂ ਵਿਚ ਇਸਤਰੀ ਲਿੰਗ ਪਦਾਂ ਦੀ ਵਰਤੋਂ ਕੀਤੀ ਗਈ ਹੈ । ਇਸ ਥਾਂ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਸਾਥੀਆਂ ਦੀ ਸੰਗਤ ਦਾ ਵਰਣਨ ਹੈ ਅਤੇ ਇਹ ਦੱਸਿਆ ਗਿਆ ਹੈ ਕਿ ਓਹ ਸਦਾਚਾਰ ਤੇ ਸ਼ੁਭ ਗੁਣਾਂ ਨੂੰ ਸਥਾਪਨ ਕਰਨ ਲਈ ਵੱਡਾ ਜ਼ੋਰ ਲਾ ਰਹੇ ਸਨ, ਭਾਸ਼ਕਾਰਾਂ ਦਾ ਇਹ ਵੀਚਾਰ ਹੈ ਕਿ ਏਹਨਾਂ ਆਇਤਾਂ ਵਿਚ ਫ਼ਰਿਸ਼ਤਿਆਂ ਦਾ ਵਰਣਨ ਹੈ । ਪਰ ਮੈਂ ਫ਼ਰਿਸ਼ਤਿਆਂ ਦੀ ਥਾਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਉੱਤੇ ਏਹਨਾਂ ਆਇਤਾਂ ਨੂੰ ਘਟਾਇਆ ਹੈ; ਕਿਉਂਕਿ "ਵਾਉ" ਕਸਮ ਵਾਸਤੇ ਆਉਂਦੀ ਹੈ ਅਤੇ ਕਸਮ ਦਾ ਭਾਵ ਗਵਾਹੀ ਹੁੰਦਾ ਹੈ । ਫ਼ਰਿਸ਼ਤਿਆਂ ਦੀ ਗਵਾਹੀ ਨਾ ਸ਼ਰਧਾਲੂ ਸਮਝ ਸਕਦੇ ਹਨ ਤੇ ਨਾ ਇਨਕਾਰੀ । ਹਾਂ, ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੀ ਗਵਾਹੀ ਸ਼ਰਧਾਲੂ ਤੇ ਇਨਕਾਰੀ ਦੋਵੇਂ ਹੀ ਸਮਝ ਸਕਦੇ ਹਨ । ਸੋ ਇਸ ਥਾਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦਾ ਹੀ ਵਰਣਨ ਹੈ ।

[2]ਅਰਥਾਤ—ਪ੍ਰਭੂ ਨਾਲ ਸੰਬੰਧ ਪੱਕਾ ਕਰਦੇ ਹਨ ।

[3]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੀ ਸੰਗਤ, ਜੋ ਇਸਲਾਮ ਦੇ ਪ੍ਰਚਾਰ ਲਈ ਦੇਸ ਬਦੇਸ ਫਿਰਦੀ ਹੈ ।

فَالسّٰبِقٰتِ سَبْقًا ۝

ਫੇਰ (ਟਾਕਰਾ ਕਰਕੇ ਆਪਣੇ ਟਾਕਰੇ ਤੇ ਆਉਣ ਵਾਲੇ ਤੋਂ) ਅੱਗੇ ਵਧ ਜਾਂਦੀਆਂ ਹਨ[1] ।੫।

فَالْمُدَبِّرٰتِ اَمْرًا ۝

ਫੇਰ (ਜਗ ਦਾ) ਕੰਮ (ਚਲਾਉਣ) ਦੀਆਂ ਵਿਉਂਤਾਂ ਵਿਚ[2] ਜੁਟ ਜਾਂਦੀਆਂ ਹਨ ।੬।

يَوْمَ تَرْجُفُ الرَّاجِفَةُ ۝

(ਏਹਨਾਂ ਗੁਣਾਂ ਵਾਲੀ ਜਾਤੀ ਦੇ ਪਰਗਟ ਹੋਣ ਦਾ ਉਹ ਦਿਨ ਹੋਵੇਗਾ) ਜਦ ਕਿ ਜੰਗ ਦੀ ਤਿਆਰੀ ਕਰਨ ਵਾਲੀ ਜਾਤੀ ਜੰਗ (ਦੀ ਤਿਆਰੀ) ਕਰੇ-ਗੀ[3] ।੭।

تَتْبَعُهَا الرَّادِفَةُ ۝

ਇਸ (ਜੰਗ ਦੀ ਤਿਆਰੀ) ਮਗਰੋਂ ਇਸ ਤਰ੍ਹਾਂ ਦੀ ਪਿੱਛੇ ਆਉਣ ਵਾਲੀ[4] (ਇਕ ਹੋਰ) ਘੜੀ ਆਏਗੀ ।੮।

قُلُوْبٌ يَّوْمَئِذٍ وَّاجِفَةٌ ۝

ਉਸ ਦਿਨ ਕੁਝ ਲੋਕਾਂ ਦੇ ਦਿਲ ਧੜਕਦੇ[5] ਹੋਣਗੇ ।੯।

اَبْصَارُهَا خَاشِعَةٌ ۝

ਤੇ ਓਹਨਾਂ ਦੀਆਂ ਨਜ਼ਰਾਂ ਡਰ ਨਾਲ ਨੀਵੀਆਂ ਹੋਈਆਂ ਹੋਣਗੀਆਂ ।੧੦।

يَقُوْلُوْنَ ءَاِنَّا لَمَرْدُوْدُوْنَ فِى الْحَافِرَةِ ۝

ਅਤੇ ਓਹ ਇਹ ਕਹਿਣਗੇ ਕਿ ਕੀ ਸਾਨੂੰ ਆਪਣੇ ਮਾਰਗ ਤੋਂ ਪੁੱਠੇ ਪੈਰੀਂ[6] ਮੋੜਿਆ ਜਾਏਗਾ ? ੧੧।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਅੰਦਰ ਭਲਾਈਆਂ ਵਿਚ ਇਕ ਦੂਜੇ ਤੋਂ ਅੱਗੇ ਵਧਣ ਦੀ ਯੋਗਤਾ ਪਾਈ ਜਾਂਦੀ ਸੀ; ਜਿਸ ਕਰਕੇ ਓਹ ਭਲਾਈਆਂ ਵਿਚ ਇਕ ਦੂਜੇ ਤੋਂ ਅੱਗੇ ਵਧਣ ਦਾ ਜਤਨ ਕਰਦੇ ਸਨ ਅਤੇ ਓਹਨਾਂ ਦੇ ਏਹ ਜਤਨ ਅਜੇਹੇ ਹੀ ਹੁੰਦੇ ਸਨ; ਜਿਵੇਂ ਕਿ ਤਾਰੀਆਂ ਲਾਉਣ ਵਾਲੇ ਨੂੰ ਤਰਨ ਸਮੇਂ ਪਾਣੀ ਵਿਚ ਸੌਖ ਰਹਿੰਦਾ ਹੈ।

[2]ਅਰਥਾਤ—ਜਗ ਦਾ ਸੁਧਾਰ ਤੇ ਉੱਨਤੀ ਓਹਨਾਂ ਦੇ ਜੀਵਨ ਦਾ ਮੁੱਦਾ ਹੁੰਦਾ ਹੈ।

[3]ਅਰਥਾਤ—ਉਕਤ ਆਇਤਾਂ ਉਹ ਸਮਾਂ ਪਰਗਟ ਕਰਦੀਆਂ ਹਨ, ਜਦ ਕਿ ਮੁਸਲਮਾਨ ਇਨਕਾਰੀਆਂ ਦੀਆਂ ਜੰਗਾਂ ਦਾ ਉੱਤਰ ਜੰਗ ਵਿਚ ਦੇਣ ਤੇ ਮਜਬੂਰ ਹੋ ਜਾਣਗੇ।

[4]ਅਰਥਾਤ—ਜਦ ਮੁਸਲਮਾਨਾਂ ਨੂੰ ਜੰਗ ਕਰਨ ਤੇ ਮਜਬੂਰ ਕਰ ਦਿੱਤਾ ਜਾਏਗਾ, ਤਾਂ ਫੇਰ ਓਹ ਤਲਵਾਰ ਹੱਥੋਂ ਨਹੀਂ ਛੱਡਣਗੇ; ਸਗੋਂ ਹੱਲੇ ਤੇ ਹੱਲਾ ਬੋਲੀ ਜਾਣਗੇ; ਇੱਥੋਂ ਤਕ ਕਿ ਜਿੱਤ ਪ੍ਰਾਪਤ ਕਰ ਲੈਣਗੇ।

[5]ਅਰਥਾਤ—ਇਨਕਾਰੀ ਉਸ ਸਮੇਂ ਕਾਇਰਤਾ ਦੱਸਣਗੇ।

[6]ਅਰਥਾਤ—ਕੀ ਜਿਵੇਂ ਇਸ ਲੋਕ ਵਿਚ ਮੁਸਲਮਾਨ ਪ੍ਰਬਲ ਹੋ ਗਏ ਸਨ, ਇਸੇ ਤਰ੍ਹਾਂ ਓਹਨਾਂ ਦੇ ਕਥਨ ਅਨੁਸਾਰ ਅਸੀਂ ਪਰਲੋਕ ਵਿਚ ਵੀ ਇਕ ਨਵਾਂ ਜੀਵਨ ਪ੍ਰਾਪਤ ਕਰਾਂਗੇ ਤੇ ਪ੍ਰਭੂ ਦਾ ਕਸ਼ਟ ਵੇਖਾਂਗੇ।

ءَاِذَا كُنَّا عِظَامًا نَّخِرَةً ﴿١٢﴾

ਕੀ (ਉਸ ਸਮੇਂ ਵੀ) ਜਦ ਕਿ ਅਸੀਂ ਗਲੀਆਂ-ਸੜੀਆਂ ਹੱਡੀਆਂ ਦਾ ਢੇਰ ਹੋ ਜਾਵਾਂਗੇ[1] (ਅਜਿਹਾ ਹੋਵੇਗਾ) ।੧੨।

قَالُوْا تِلْكَ اِذًا كَرَّةٌ خَاسِرَةٌ ﴿١٣﴾

ਓਹ ਇਹ ਕਹਿੰਦੇ ਹਨ ਕਿ (ਜੇ ਅਜਿਹਾ ਹੋਇਆ), ਤਾਂ ਫਿਰ ਇਹ ਵੱਡੀ ਘਾਟੇ ਵਾਲੀ ਵਾਪਸੀ ਹੋਵੇਗੀ ।੧੩।

فَاِنَّمَا هِيَ زَجْرَةٌ وَّاحِدَةٌ ﴿١٤﴾

(ਅਤੇ ਇਹ ਵੀ ਯਾਦ ਰੱਖੋ ਕਿ) ਇਹ ਜੰਗ ਦੀ ਖ਼ਬਰ ਤਾਂ ਕੇਵਲ ਇਕ ਤਾੜਨਾ ਹੀ ਸੀ[2] ।੧੪।

فَاِذَا هُمْ بِالسَّاهِرَةِ ﴿١٥﴾

ਸੋ (ਉਸ ਤਾੜਨਾ ਮਗਰੋਂ) ਓਹ ਇਕ ਦਮ ਫੇਰ ਜੰਗ ਦੇ ਮੈਦਾਨ ਵਿਚ ਆ ਕੁੱਦਣਗੇ[3] ।੧੫।

هَلْ اَتٰىكَ حَدِيْثُ مُوْسٰى ﴿١٦﴾

ਕੀ ਤੈਨੂੰ "ਮੂਸਾ" ਦੀ ਗੱਲ ਵੀ ਪੁੱਜੀ ਹੈ ? ।੧੬।

اِذْ نَادٰىهُ رَبُّهٗ بِالْوَادِ الْمُقَدَّسِ طُوًى ﴿١٧﴾

ਜਦ ਕਿ ਉਸ ਨੂੰ ਉਸ ਦੇ ਸਾਜਨਹਾਰ ਤੇ ਪਾਲਨਹਾਰ ਨੇ ਪਵਿੱਤਰ ਘਾਟੀ, ਅਰਥਾਤ "ਤੁਆ"[4] ਵਿਚ ਸੰਬੋਧਨ ਕੀਤਾ ਸੀ ।੧੭।

اِذْهَبْ اِلٰى فِرْعَوْنَ اِنَّهٗ طَغٰى ﴿١٨﴾

(ਅਤੇ ਇਹ ਕਿਹਾ ਸੀ ਕਿ) "ਫ਼ਿਰਾਊਨ" ਵਲ ਜਾ, ਉਹ ਵੱਡਾ ਬਾਗੀ ਹੋ ਗਿਆ ਹੈ ।੧੮।

فَقُلْ هَلْ لَّكَ اِلٰۤى اَنْ تَزَكّٰى ﴿١٩﴾

ਅਤੇ (ਉਸ ਨੂੰ) ਇਹ ਆਖ ਕਿ ਕੀ ਤੈਨੂੰ (ਇਸ ਗੱਲ ਦੀ ਵੀ ਕੁਝ) ਇੱਛਾ ਹੈ ਕਿ ਤੂੰ ਪਵਿੱਤਰ ਹੋ ਜਾਏਂ ? ।੧੯।

---

[1]ਅਰਥਾਤ—ਇਸਲਾਮ ਦੇ ਪ੍ਰਬਲ ਹੋਣ ਵਾਲੀ ਗੱਲ ਜਦ ਪੂਰੀ ਹੋਵੇਗੀ, ਤਾਂ ਇਨਕਾਰੀ ਇਹ ਕਹਿਣਗੇ ਕਿ ਕੀ ਹੁਣ ਦੂਜੀ ਗੱਲ—ਕਿ ਅਸੀਂ ਮਰਣ ਮਗਰੋਂ ਸੁਰਜੀਤ ਕਰਕੇ ਉਠਾਏ ਜਾਵਾਂਗੇ—ਵੀ ਪੂਰੀ ਹੋਵੇਗੀ ?

[2]ਅਰਥਾਤ—ਇਨਕਾਰੀਆਂ ਦਾ ਦੰਡ ਕੇਵਲ "ਬਦਰ" ਦੀ ਹਾਰ ਨਹੀਂ ਹੈ; ਸਗੋਂ ਅਜੇਹੀਆਂ ਹੋਰ ਵੀ ਹਾਰਾਂ ਉਹਨਾਂ ਨੂੰ ਮਿਲਣਗੀਆਂ ।

[3]ਅਰਥਾਤ—ਜੰਗਾਂ ਦਾ ਅਸਲ ਸਮਾਂ ਆਏਗਾ । ਇਨਕਾਰੀ ਮੁੜ ਮੁੜ ਹੱਲੇ ਕਰਨਗੇ, ਪਰ ਓੜਕ ਹਾਰ ਜਾਣਗੇ ।

[4]"ਤੁਆ" ਅਰਬੀ ਭਾਸ਼ਾ ਵਿਚ ਚੱਕਰ ਖਾਣ ਨੂੰ ਵੀ ਕਹਿੰਦੇ ਹਨ । ਸੋ ਇਸ ਦਾ ਭਾਵ ਇਹ ਹੈ ਕਿ ਉਹ ਅਜਿਹੀ ਘਾਟੀ ਸੀ, ਜਿੱਥੇ ਮਨੁੱਖ ਅੱਲਾਹ ਵਲ ਮੱਤਾ ਖਾਂਦਾ ਸੀ, ਅਰਥਾਤ ਉਸ ਦੀ ਆਤਮਕ ਉੱਨਤੀ ਦੇ ਸਾਧਨ ਕੀਤੇ ਜਾਂਦੇ ਸਨ ।

وَاَهْدِيَكَ اِلٰى رَبِّكَ فَتَخْشٰى ﴿١٩﴾

ਅਤੇ (ਇਸ ਦੇ ਸਿੱਟੇ ਵਿਚ) ਮੈਂ ਤੈਨੂੰ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਮਾਰਗ ਦੱਸਾਂ ਤੇ ਤੂੰ (ਪ੍ਰਭੂ ਤੋਂ) ਡਰਨ ਲਗ ਪਵੇਂ[1] ? ।੨੦।

فَاَرٰىهُ الْاٰيَةَ الْكُبْرٰى ﴿٢٠﴾

ਸੋ ("ਮੂਸਾ" ਜੀ ਗਏ ਸਨ ਤੇ ਓਹਨਾਂ ਨੇ) ਉਸ ਨੂੰ ਇਕ ਵੱਡਾ ਚਮਤਕਾਰ ਦੱਸਿਆ ਸੀ ।੨੧।

فَكَذَّبَ وَعَصٰى ﴿٢١﴾

ਜਿਸ ਤੇ ਉਸ ਨੇ ("ਮੂਸਾ" ਦੀ) ਨਿੰਦਾ ਕੀਤੀ ਸੀ ਅਤੇ ਅਵੱਗਿਆ ਵੀ ਕੀਤੀ ਸੀ ।੨੨।

ثُمَّ اَدْبَرَ يَسْعٰى ﴿٢٢﴾

ਇਸ ਤੋਂ ਛੁੱਟ ਉਸ ਨੇ ਉਪੱਦਰ ਮਚਾਉਣ ਦੀਆਂ ਗੋਂਦਾਂ ਗੁੰਦਦਿਆਂ ਹੋਇਆਂ ਸੱਚਾਈ ਤੋਂ ਮੂੰਹ ਮੋੜ ਲਿਆ ਸੀ ।੨੩।

فَحَشَرَ فَنَادٰى ﴿٢٣﴾

ਸੋ ਉਸ ਨੇ (ਆਪਣੇ ਸਾਰੇ ਦਰਬਾਰੀ) ਇਕੱਤਰ ਕਰ ਲਏ ਸਨ ਅਤੇ (ਸਾਰੇ ਦੇਸ ਵਿਚ) ਇਕ ਢੰਡੋਰਾ (ਵੀ) ਪਿਟਾ ਦਿੱਤਾ ਸੀ ।੨੪।

فَقَالَ اَنَا رَبُّكُمُ الْاَعْلٰى ﴿٢٤﴾

ਅਤੇ (ਸਾਰੇ ਲੋਕਾਂ ਨੂੰ ਇਕੱਤਰ ਕਰ ਕੇ) ਇਹ ਕਿਹਾ ਸੀ ਕਿ ਮੈਂ ਤੁਹਾਡਾ ਸਭ ਤੋਂ ਵੱਡਾ ਸਾਜਨਹਾਰ ਤੇ ਪਾਲਨਹਾਰ ਹਾਂ ।੨੫।

فَاَخَذَهُ اللّٰهُ نَكَالَ الْاٰخِرَةِ وَالْاُوْلٰى ﴿٢٥﴾

ਇਸ ਤੇ ਅੱਲਾਹ ਨੇ ਉਸ ਨੂੰ ਲੋਕ-ਪਰਲੋਕ ਦੇ ਕਸ਼ਟ ਵਿਚ ਫਸਾਉਣ ਲਈ ਫੜ ਲਿਆ ਸੀ ।੨੬।

اِنَّ فِيْ ذٰلِكَ لَعِبْرَةً لِّمَنْ يَّخْشٰى ﴿٢٦﴾ ع

ਬੇਸ਼ੱਕ ਇਸ ਘਟਨਾ ਵਿਚ ਪ੍ਰਭੂ ਤੋਂ ਭੈ-ਭੀਤ ਹੋਣ ਵਾਲਿਆਂ ਵਾਸਤੇ ਵੱਡਾ ਉਪਦੇਸ਼ ਹੈ ।੨੭।

(ਰਕੂਅ ੧)

ءَاَنْتُمْ اَشَدُّ خَلْقًا اَمِ السَّمَآءُ ۚ بَنٰىهَا ﴿٢٧﴾

(ਸੋ ਤੁਸੀਂ ਵੀਚਾਰ ਤਾਂ ਕਰੋ ਕਿ) ਕੀ ਤੁਹਾਨੂੰ (ਮੁੜ) ਸੁਰਜੀਤ ਕਰਨਾ ਵਧੇਰੇ ਕਠਨ ਹੈ, ਜਾਂ ਅਕਾਸ਼ ਨੂੰ (ਸਾਜਨਾ), ਜਿਸ ਨੂੰ ਉਸ (ਪ੍ਰਭੂ) ਨੇ ਸਾਜਿਆ ਹੈ ।੨੮।

---

[1] ਅਰਥਾਤ—"ਮੂਸਾ" ਨੇ ਸਾਰੇ ਪਿਛਲੇ ਤੇ ਅਗਲੇ ਨਬੀਆਂ ਦੇ ਢੰਗ ਅਨੁਸਾਰ ਏਹੋ ਕਿਹਾ ਸੀ ਕਿ ਚੰਗੀ ਗੱਲ ਇਹ ਹੈ ਕਿ ਮੈਨੂੰ ਮੰਨ ਲਓ ਤੇ ਸਿੱਖਿਆ ਪ੍ਰਾਪਤ ਕਰ ਲਓ ਅਤੇ ਮੇਰਾ ਆਉਣਾ ਆਪਣੇ ਵਾਸਤੇ ਕਸ਼ਟ ਦਾ ਕਾਰਣ ਨਾ ਬਣਾਓ ।

| | |
|---|---|
| ਅਤੇ ਉਸ ਦੀ ਉਚਾਈ ਨੂੰ ਉੱਚਾ ਕੀਤਾ ਹੈ। ਫੇਰ ਉਸ ਨੂੰ ਸੁਆਰਿਆ ਵੀ ਹੈ।੨੯। | رَفَعَ سَمْكَهَا فَسَوّٰىهَا ۝ |
| ਅਤੇ ਉਸ ਦੀ ਰਾਤ ਨੂੰ (ਤਾਂ) ਅੰਨ੍ਹੇਰੀ ਤੇ ਉਸ ਦੀ ਦੁਪਹਿਰ ਨੂੰ ਪ੍ਰਕਾਸ਼ਮਈ ਬਣਾਇਆ ਹੈ।੩੦। | وَاَغْطَشَ لَيْلَهَا وَاَخْرَجَ ضُحٰىهَا ۝ |
| ਅਤੇ ਉਸ ਦੇ ਨਾਲ ਹੀ (ਉਸੇ ਸਮੇਂ[1]) ਧਰਤੀ ਨੂੰ ਵਿਛਾਈ ਬਣਾਇਆ ਹੈ।੩੧। | وَالْاَرْضَ بَعْدَ ذٰلِكَ دَحٰىهَا ۝ |
| ਫੇਰ ਉਸ ਵਿੱਚੋਂ ਉਸ ਦਾ ਜਲ ਤੇ ਅੰਨ ਕੱਢਿਆ ਹੈ।੩੨। | اَخْرَجَ مِنْهَا مَآءَهَا وَمَرْعٰىهَا ۝ |
| ਅਤੇ ਪਹਾੜਾਂ ਨੂੰ ਵੀ ਉਸੇ ਨੇ ਹੀ ਗੱਡਿਆ ਹੈ।੩੩। | وَالْجِبَالَ اَرْسٰىهَا ۝ |
| ਇਹ (ਸਭ ਕੁਝ) ਉਸ ਨੇ ਤੁਹਾਡੇ ਤੇ ਤੁਹਾਡੇ ਪਸ਼ੂਆਂ ਦੇ ਲਾਭ ਲਈ ਸਾਜਿਆ ਹੈ।੩੪। | مَتَاعًا لَّكُمْ وَلِاَنْعَامِكُمْ ۝ |
| ਬਸ, ਜਦ ਉਹ ਵੱਡੀ ਬਿਪਤਾ ਆਵੇਗੀ।੩੫, | فَاِذَا جَآءَتِ الطَّآمَّةُ الْكُبْرٰى ۝ |
| ਜਦ ਮਨੁੱਖ ਆਪਣੇ ਕੀਤੇ ਨੂੰ ਯਾਦ ਕਰੇਗਾ।੩੬। | يَوْمَ يَتَذَكَّرُ الْاِنْسَانُ مَا سَعٰى ۝ |
| ਅਤੇ ਨਰਕ ਉਸ ਦੇ ਵਾਸਤੇ—ਜੋ ਉਸ ਨੂੰ (ਅਕਲ ਦੀ ਅੱਖ ਨਾਲ) ਵੇਖੇਗਾ—ਪਰਗਟ ਕਰ ਦਿੱਤਾ ਜਾਵੇਗਾ।੩੭। | وَبُرِّزَتِ الْجَحِيْمُ لِمَنْ يَّرٰى ۝ |
| ਸੋ ਜਿਹੜਾ ਆਕੀ ਹੋਇਆ ਸੀ।੩੮। | فَاَمَّا مَنْ طَغٰى ۝ |
| ਅਰਥਾਤ ਜਿਸ ਨੇ ਇਸ ਲੋਕ ਦੇ ਜੀਵਨ ਨੂੰ (ਪਰਲੋਕ ਤੇ) ਵਿਸ਼ੇਸ਼ਤਾ ਦਿੱਤੀ ਸੀ।੩੯। | وَاٰثَرَ الْحَيٰوةَ الدُّنْيَا ۝ |
| ਬੇਸ਼ੱਕ ਨਰਕ (ਹੀ) ਉਸ ਦਾ ਟਿਕਾਣਾ ਹੋਵੇਗਾ।੪੦। | فَاِنَّ الْجَحِيْمَ هِيَ الْمَاْوٰى ۝ |
| ਅਤੇ ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਸ਼ਾਨ ਤੋਂ ਸਹਿਮ ਗਿਆ ਹੈ ਅਤੇ ਜਿਸ ਨੇ ਆਪਣੇ ਮਨ ਨੂੰ ਕੁਕਰਮਾਂ ਤੋਂ ਰੋਕ ਲਿਆ।੪੧। | وَاَمَّا مَنْ خَافَ مَقَامَ رَبِّهٖ وَنَهَى النَّفْسَ عَنِ الْهَوٰى ۝ |

[1]ਅਰਬੀ ਬੋਲੀ ਵਿਚ ਕਦੇ "ਬਾਦ" ਨਾਲ ਦੇ ਅਰਥਾਂ ਵਿਚ ਵੀ ਵਰਤਿਆ ਜਾਂਦਾ ਹੈ। ਇਸੇ ਅਨੁਸਾਰ ਅਸੀਂ ਇੱਥੇ ਅਰਥ ਕੀਤਾ ਹੈ; ਕਿਉਂਕਿ ਸੂਰਜ ਦਾ ਸਾਰਾ ਪ੍ਰਬੰਧ ਇੱਕੋ ਸਮੇਂ ਹੀ ਹੋਂਦ ਵਿਚ ਆਇਆ ਸੀ।

فَاِنَّ الْجَنَّةَ هِيَ الْمَاْوٰىؕ۝٤١

ਬੇਸ਼ੱਕ ਸਵਰਗ (ਹੀ) ਉਸ ਦਾ ਟਿਕਾਣਾ ਹੋਵੇਗਾ।੪੨।

يَسْـَٔلُوْنَكَ عَنِ السَّاعَةِ اَيَّانَ مُرْسٰهَاؕ۝٤٢

ਓਹ ਤੇਰੇ ਪਾਸੋਂ ਉਸ ਘੜੀ ਦੇ ਆਉਣ ਬਾਰੇ ਪੁੱਛਦੇ ਹਨ (ਕਿ) ਉਹ ਕਦ ਆਏਗੀ ? ।੪੩।

فِيْمَ اَنْتَ مِنْ ذِكْرٰىهَاؕ۝٤٣

ਤੈਨੂੰ ਉਸ ਦੇ (ਆਉਣ ਦੇ) ਵਰਣਨ ਕਰਨ ਨਾਲ ਕੀ ਵਾਸਤਾ ਹੈ ? ।੪੪।

اِلٰى رَبِّكَ مُنْتَهٰىهَاؕ۝٤٤

ਉਸ (ਦੇ ਸਮੇਂ) ਦੇ ਅੰਤ ਦਾ ਸੰਬੰਧ ਤਾਂ ਤੇਰੇ ਸਾਜਨਹਾਰ ਤੇ ਪਾਲਨਹਾਰ ਨਾਲ ਹੀ ਸੰਬੰਧਤ ਹੈ ।੪੫।

اِنَّمَاۤ اَنْتَ مُنْذِرُ مَنْ يَّخْشٰهَاؕ۝٤٥

ਤੂੰ ਤਾਂ ਉਸ ਨੂੰ, ਜੋ ਉਸ (ਬਿਪਤਾ) ਤੋਂ ਡਰਦਾ ਹੈ— (ਕੇਵਲ) ਇਕ ਹੁਸ਼ਿਆਰ ਕਰਨ ਵਾਲਾ (ਰਸੂਲ) ਹੀ ਹੈਂ ।੪੬।

كَاَنَّهُمْ يَوْمَ يَرَوْنَهَا لَمْ يَلْبَثُوْۤا اِلَّا عَشِيَّةً اَوْ ضُحٰىهَاؒ۝٤٦

ਓਹ ਜਦ ਉਸ ਨੂੰ ਵੇਖਣਗੇ, (ਓਹਨਾਂ ਦਾ ਅਜਿਹਾ ਹਾਲ ਹੋਵੇਗਾ,) ਜਾਣੋ ਓਹ ਕੇਵਲ ਇਕ ਸ਼ਾਮ ਜਾਂ ਉਸ ਦੀ ਸਵੇਰ ਹੀ (ਇਸ ਜਗ ਵਿਚ) ਰਹੇ ਹਨ ।੪੭। (ਰਕੂਅ ੨)




# (੮੦) ਸੂਰਤ ਅਲ-ਅਬਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੪੩ ਆਇਤਾਂ ਤੇ ੧ ਰਕੂਅ ਹੈ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

عَبَسَ وَتَوَلّٰٓى ②

ਕੀ ਮੱਥੇ ਵਟ ਪਾ ਲਿਆ ਸੀ ਤੇ ਮੂੰਹ ਮੋੜ ਲਿਆ ਸੀ[1] ।੨।

اَنْ جَآءَهُ الْاَعْمٰى ③

(ਕੇਵਲ) ਇਸ ਗੱਲੋਂ ਕਿ ਉਹਨਾਂ ਦੀ ਹਜ਼ੂਰੀ (ਇਕ) ਅੰਨ੍ਹਾ ਜਿਸ ਨੂੰ (ਜਾਣਕਾਰ ਜਾਣਦੇ ਹਨ) ਆਇਆ ਹੈ ।੩।

وَمَا يُدْرِيْكَ لَعَلَّهٗ يَزَّكّٰٓى ④

ਅਤੇ (ਹੇ ਰਸੂਲ !) ਕਿਹੜੀ ਗੱਲ ਤੈਨੂੰ (ਇਸ ਤੋਂ) ਜਾਣੂੰ ਕਰਾ ਸਕਦੀ ਸੀ ਕਿ ਉਹ ਜ਼ਰੂਰ ਪਵਿੱਤਰ ਹੋ ਜਾਏਗਾ ।੪।

اَوْ يَذَّكَّرُ فَتَنْفَعَهُ الذِّكْرٰى ⑤

ਜਾਂ (ਸਬਕ ਦੇਣ ਵਾਲੀਆਂ ਗੱਲਾਂ ਨੂੰ) ਯਾਦ ਕਰੇਗਾ, ਤਾਂ (ਇਹ) ਯਾਦ ਕਰਨਾ ਉਸ ਨੂੰ ਲਾਭ ਦੇਵੇਗਾ ।੫।

اَمَّا مَنِ اسْتَغْنٰى ⑥

ਕੀ ਇਹ ਹੋ ਸਕਦਾ ਹੈ ਕਿ ਜੋ ਪ੍ਰਾਣੀ (ਸੱਚਾਈ ਤੋਂ) ਬੇਪਰਵਾਹ ਹੋਵੇ ? ।੬।

---

[1]ਵਿਸਥਾਰ ਲਈ ਵੇਖੋ "ਤਫਸੀਰਿ ਕਬੀਰ" ਜਿਲਦ ੬ ਜੁਜ਼ ਚੌਥੀ ਪਹਿਲਾ ਅਧ ।

| | |
|---|---|
| فَاَنْتَ لَهٗ تَصَدّٰى ۝٦ | (ਉਸ ਵਲ) ਤਾਂ ਤੂੰ ਚੰਗੀ ਤਰ੍ਹਾਂ ਧਿਆਨ ਦੇਵੇਂ ? (ਹਾਲਾਂਕਿ ਇਹ ਸਾਰੇ ਕੁਰਾਨ ਦੇ ਵਿਰੁਧ ਹੈ ।) ।੭। |
| وَمَا عَلَيْكَ اَلَّا يَزَّكّٰى ۝٧ | ਅਤੇ ਤੂੰ ਅਜਿਹਾ ਕਿਵੇਂ ਕਰ ਸਕਦਾ ਸੀ, ਜਦ ਕਿ ਉਸ ਦੇ ਸੁਮਾਰਗ ਨੂੰ ਨਾ ਪ੍ਰਾਪਤ ਕਰਨ ਦੀ ਤੇਰੇ (ਉੱਤੇ) ਕੋਈ ਜ਼ਿੰਮੇਵਾਰੀ ਹੀ ਨਹੀਂ ।੮। |
| وَاَمَّا مَنْ جَآءَكَ يَسْعٰى ۝٨ | ਅਤੇ ਜਿਹੜਾ ਤੇਰੇ ਵਲ ਦੌੜਦਾ ਹੋਇਆ ਆਵੇ ।੯। |
| وَهُوَ يَخْشٰى ۝٩ | ਅਤੇ ਉਹ (ਪ੍ਰਭੂ ਤੋਂ) ਡਰਦਾ ਵੀ ਹੋਵੇ ।੧੦। |
| فَاَنْتَ عَنْهُ تَلَهّٰى ۝١٠ | (ਤਾਂ ਵਿਰੋਧੀ ਦੇ ਕਥਨ ਅਨੁਸਾਰ) ਤੂੰ ਉਸ ਵਲ ਕੋਈ ਧਿਆਨ ਹੀ ਨਹੀਂ ਦਿੰਦਾ ।੧੧। |
| كَلَّآ اِنَّهَا تَذْكِرَةٌ ۝١١ | (ਅਜਿਹਾ) ਕਦੇ ਨਹੀਂ ਹੋ ਸਕਦਾ (ਏਹ ਸਾਰੀਆਂ ਨਿਰਮੂਲ ਊਜਾਂ ਹਨ) ਬੇਸ਼ੱਕ ਇਹ (ਕੁਰਾਨ) ਤਾਂ ਇਕ ਉਪਦੇਸ਼ ਹੈ । (ਇਸ ਦੇ ਨਾਲ ਤਲਵਾਰ ਨਹੀਂ ਉਤਾਰੀ ਗਈ ਕਿ ਤੂੰ ਲੋਕਾਂ ਨੂੰ ਮੁਸਲਮਾਨ ਹੋਣ ਤੇ ਮਜਬੂਰ ਹੋਵੇਂ) ।੧੨। |
| فَمَنْ شَآءَ ذَكَرَهٗ ۝١٢ | ਸੋ ਜਿਹੜਾ ਯੋਗ ਸਮਝਦਾ ਹੈ, ਇਸ ਨੂੰ ਆਪਣੇ ਮਨ ਵਿਚ ਥਾਂ ਦੇ ਸਕਦਾ ਹੈ ।੧੩। |
| فِيْ صُحُفٍ مُّكَرَّمَةٍ ۝١٣<br>مَّرْفُوْعَةٍ مُّطَهَّرَةٍ ۝١٤ | ਇਹ (ਕੁਰਾਨ ਅਜੇਹੀਆਂ) ਪੁਸਤਕਾਂ ਵਿੱਚੋਂ ਹੈ, ਜੋ ਸਤਿਕਾਰ ਵਾਲੀਆਂ, ਵੱਡੀ ਸ਼ਾਨ ਵਾਲੀਆਂ ਤੇ ਪਵਿੱਤਰ ਹਨ ।੧੪-੧੫। |
| بِاَيْدِيْ سَفَرَةٍ ۝١٥ | ਓਹ (ਪੁਸਤਕਾਂ ਲਿਖਾਰੀਆਂ ਤੇ ਦੂਰ-ਦੂਰ) ਸਫਰ[1] ਕਰਨ ਵਾਲਿਆਂ ਦੇ ਹੱਥਾਂ ਵਿਚ (ਹਨ) ।੧੬। |
| كِرَامٍۭ بَرَرَةٍ ۝١٦ | (ਅਜੇਹੇ ਲੋਕਾਂ ਦੇ ਹੱਥਾਂ ਵਿਚ) ਜੋ ਪਤਿਵੰਤੇ ਤੇ ਵੱਡੇ ਭਲੇ ਪੁਰਖ ਹਨ[2] ।੧੭। |

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਕੁਰਾਨ ਸ਼ਰੀਫ ਨੂੰ ਲੈ ਕੇ ਦੇਸ-ਦੇਸਾਂਤਰਾਂ ਵਿਚ ਪਸਰ ਜਾਣਗੇ ।

[2]ਅਰਥਾਤ—ਕੁਰਾਨ ਸ਼ਰੀਫ ਦੀ ਬਰਕਤ ਨਾਲ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਵੱਡਾ ਮਾਣ ਤੇ ਸਤਿਕਾਰ ਪ੍ਰਾਪਤ ਕਰਨਗੇ ਅਤੇ ਭਲਾਈਆਂ ਵਿਚ ਵੀ ਅੱਗੇ ਵਧਣਗੇ ।

قُتِلَ الْإِنسَانُ مَا أَكْفَرَهُ ﴿١٧﴾

ਮਨੁੱਖ ਨਸ਼ਟ[1] ਹੋਵੇ, ਉਹ ਕੇਹਾ ਅਕ੍ਰਿਤਘਣ ਹੈ।੧੮।

مِنْ أَيِّ شَيْءٍ خَلَقَهُ ﴿١٨﴾

(ਉਹ ਵੀਚਾਰ ਤਾਂ ਕਰੇ ਕਿ) ਪ੍ਰਭੂ ਨੇ ਉਸ ਨੂੰ ਕਿਸ ਚੀਜ਼ ਤੋਂ ਸਾਜਿਆ ਹੈ ? ।੧੯।

مِن نُّطْفَةٍ خَلَقَهُ فَقَدَّرَهُ ﴿١٩﴾

(ਉਸ ਨੂੰ ਇਹ ਪਤਾ ਲਗ ਜਾਏਗਾ ਕਿ ਬੇਸ਼ੱਕ) ਉਸ ਨੂੰ ਰਕਤ-ਬਿੰਦ ਤੋਂ (ਸਾਜਿਆ ਹੈ। ਪਹਿਲਾਂ ਤਾਂ) ਉਸ ਦੀ ਸਾਜਨਾ ਕੀਤੀ ਹੈ ਅਤੇ ਫੇਰ ਉਸ ਦੇ ਵਾਸਤੇ ਉੱਨਤੀ ਦਾ ਇਕ ਅੰਦਾਜ਼ਾ ਨੀਅਤ ਕੀਤਾ ਹੈ।੨੦।

ثُمَّ السَّبِيلَ يَسَّرَهُ ﴿٢٠﴾

ਫੇਰ ਉਸ ਦੇ ਮਾਰਗ ਨੂੰ ਸੌਖਾ[2] ਬਣਾ ਦਿੱਤਾ ਹੈ (ਤੇ ਉਸ ਨੂੰ) ਵੱਡਾ ਹੀ ਸੌਖਾ ਬਣਾ ਦਿੱਤਾ ਹੈ।੨੧।

ثُمَّ أَمَاتَهُ فَأَقْبَرَهُ ﴿٢١﴾

ਫੇਰ (ਪੂਰੀ ਆਯੂ[3] ਭੋਗਣ ਮਗਰੋਂ) ਉਸ ਨੂੰ ਮਾਰ ਦਿੱਤਾ ਹੈ ਤੇ ਫੇਰ ਉਸ ਨੂੰ (ਨੀਅਤ) ਕਬਰ[4] ਵਿਚ ਰੱਖਿਆ ਹੈ।੨੨।

ثُمَّ إِذَا شَاءَ أَنشَرَهُ ﴿٢٢﴾

ਫੇਰ ਜਦ ਉਸ ਦੀ ਇੱਛਾ ਹੋਵੇਗੀ, ਉਸ ਨੂੰ ਮੁੜ ਉਠਾ ਕੇ ਖੜਾ ਕਰ ਦੇਵੇਗਾ[5]।੨੩।

كَلَّا لَمَّا يَقْضِ مَا أَمَرَهُ ﴿٢٣﴾

(ਅਜਿਹਾ) ਕਦੇ ਨਹੀਂ,[6] (ਜੋ ਤੁਸੀਂ ਸਮਝਦੇ ਹੋ) (ਵੇਖਦੇ ਨਹੀਂ ਕਿ) ਉਸ (ਮਨੁੱਖ) ਨੂੰ ਜੋ ਹੁਕਮ ਮਿਲਿਆ ਸੀ, ਅਜੇ ਤਕ ਉਸ ਨੇ ਉਸ ਨੂੰ ਪੂਰਾ

---

[1]ਅਰਥਾਤ—ਇਨਕਾਰੀ ਮਨੁੱਖ ਨਸ਼ਟ ਹੋਣ ਦੇ ਯੋਗ ਹੈ; ਕਿਉਂਕਿ ਉਸ ਨੇ ਵੱਡੀ ਨਾਸ਼ੁਕਰੀ ਤੋਂ ਕੰਮ ਲਿਆ ਹੈ।

[2]ਅਰਥਾਤ—ਉਸ ਦੀ ਉੱਨਤੀ ਦੇ ਮਾਰਗ ਨੂੰ—ਜੋ ਕੁਰਾਨ ਸ਼ਰੀਫ਼ ਹੈ—ਵਰਤੋਂ ਕਰਨ ਲਈ ਸੌਖਾ ਬਣਾ ਦਿੱਤਾ ਹੈ।

[3]ਇੱਥੇ "ਸੁੱਮਾ" ਪਦ ਹੈ ਅਸੀਂ ਇਸ ਦਾ ਅਰਥ ਬਰੈਕਟਾਂ ਵਿਚ ਲੰਮੀ "ਪੂਰੀ ਆਯੂ" ਦੇ ਪਦ ਵਧਾ ਦਿੱਤੇ ਹਨ; ਤਾਂ ਜੁ ਟੀਕਾ ਠੀਕ ਹੋ ਸਕੇ।

[4]ਇਸ ਦਾ ਭਾਵ ਇਹ ਹੈ ਕਿ ਜਗ ਵਿਚ ਤਾਂ ਮਨੁੱਖ ਦੀ ਮ੍ਰਿਤਕ ਦੇਹ ਨੂੰ ਉਸ ਦੇ ਸਾਕ-ਸੰਬੰਧੀ ਕਬਰ ਵਿਚ ਰੱਖਦੇ ਹਨ; ਪਰ ਅਸਲ ਕਬਰ ਉਹ ਹੈ, ਜਿੱਥੇ ਪ੍ਰਭੂ ਮਨੁੱਖ ਦੀ ਜੀਵਾਤਮਾ ਨੂੰ ਰੱਖਦਾ ਹੈ; ਇਸ ਲਈ ਅਸੀਂ ਨੀਅਤ ਪਦ ਦਾ ਵਾਧਾ ਕਰ ਦਿੱਤਾ ਹੈ।

[5]ਇਹ ਆਇਤ ਵੀ ਏਹੋ ਦੱਸਦੀ ਹੈ ਕਿ ਇੱਥੇ ਕਬਰ ਦਾ ਭਾਵ ਇਸ ਲੋਕ ਦੀ ਕਬਰ ਨਹੀਂ; ਸਗੋਂ ਪਰਲੋਕ ਦੀ ਕਬਰ ਹੈ। ਇਸ ਦਾ ਭਾਵ ਇਹ ਹੈ ਕਿ ਪ੍ਰਭੂ ਮਨੁੱਖ ਨੂੰ ਪਰਲੋਕ ਵਿਚ ਇਕ ਨਵਾਂ ਜੀਵਨ ਬਖਸ਼ੇਗਾ।

[6]ਅਰਥਾਤ—ਤੁਹਾਡਾ ਇਹ ਵੀਚਾਰ ਹੈ ਕਿ ਮਰਨ ਮਗਰੋਂ ਕੋਈ ਵੀ ਜੀਵਨ ਮਨੁੱਖ ਨੂੰ ਨਹੀਂ ਮਿਲੇਗਾ।

ਨਹੀਂ ਕੀਤਾ[1] ।੨੪।

ਸੋ ਇਹ ਚਾਹੀਦਾ ਹੈ ਕਿ ਮਨੁੱਖ ਆਪਣੇ ਭੋਜਨ ਵੇਖੇ ।੨੫। — فَلْيَنظُرِ الْإِنسَانُ إِلَىٰ طَعَامِهِ

ਅਤੇ ਇਹ ਵੀ ਵੇਖੇ ਕਿ ਅਸੀਂ ਬੱਦਲਾਂ ਤੋਂ ਮੋਹਲੇਧਾਰ ਮੀਂਹ ਵਰ੍ਹਾਉਂਦੇ ਹਾਂ ।੨੬। — أَنَّا صَبَبْنَا الْمَاءَ صَبًّا

ਫੇਰ ਧਰਤੀ ਨੂੰ ਚੰਗੀ ਤਰ੍ਹਾਂ ਪਾੜਦੇ ਹਾਂ[2] ।੨੭। — ثُمَّ شَقَقْنَا الْأَرْضَ شَقًّا

ਸੋ ਉਸ ਨੂੰ ਪਾੜਨ ਦੇ ਸਿੱਟੇ ਵਿਚ ਅਸੀਂ ਉਸ ਵਿੱਚੋਂ ਕਈ ਤਰ੍ਹਾਂ ਦੇ ਅੰਨ-ਦਾਣੇ ਉਗਾਏ ਹਨ ।੨੮। — فَأَنبَتْنَا فِيهَا حَبًّا

ਇਸੇ ਤਰ੍ਹਾਂ ਅੰਗੂਰ ਤੇ ਸਬਜ਼ੀਆਂ ।੨੯। — وَعِنَبًا وَقَضْبًا

ਇਸ ਤੋਂ ਛੁੱਟ "ਜ਼ੈਤੂਨ" ਤੇ ਖਜੂਰਾਂ ।੩੦। — وَزَيْتُونًا وَنَخْلًا

ਅਤੇ ਇਸ ਦੇ ਨਾਲ ਹੀ ਸੰਘਣੇ ਬਾਗ਼ ਵੀ[3] ।੩੧। — وَحَدَائِقَ غُلْبًا

ਅਤੇ ਮੇਵੇ ਵੀ ਤੇ ਸੁੱਕਾ ਘਾਹ (ਤੇ ਝਾੜੀਆਂ[4] ਵੀ[5]) ।੩੨। — وَفَاكِهَةً وَأَبًّا

---

[1]ਇਸ ਦਾ ਭਾਵ ਇਹ ਹੈ ਕਿ ਜਦ ਮਨੁੱਖ ਨੇ ਪ੍ਰਭੂ ਦੀ ਭੇਜੀ ਹੋਈ ਸ਼ਰੀਅਤ ਤੇ ਵਰਤੋਂ ਨਹੀਂ ਕੀਤੀ, ਤਾਂ ਇਹ ਕਿਵੇਂ ਹੋ ਸਕਦਾ ਹੈ ਕਿ ਉਸ ਤੋਂ ਲੇਖਾ ਨਾ ਲਿਆ ਜਾਏ ? ਅਤੇ ਲੇਖੇ ਸਮੇਂ ਇਹ ਜ਼ਰੂਰੀ ਹੈ ਕਿ ਉਸ ਨੂੰ ਮਰਨ ਮਗਰੋਂ ਜੀਵਨ ਦਿੱਤਾ ਜਾਏ ।

[2]ਅਰਥਾਤ—ਅੰਨ-ਦਾਣਾ ਉਗਾਉਣ ਦੇ ਯੋਗ ਬਣਾਇਆ ਹੈ ।

[3]ਪਹਿਲਾਂ ਅੱਡ ਅੱਡ ਕਿਸਮ ਦੇ ਫਲ ਗਿਣੇ ਸਨ; ਫੇਰ ਇਹ ਦੱਸਿਆ ਸੀ ਕਿ ਮਨੁੱਖੀ ਦਸਤਕਾਰੀ ਦਾ ਕਮਾਲ ਵਖ ਵਖ ਰੁੱਖਾਂ ਤੋਂ ਨਹੀਂ ਪਰਗਟਦਾ; ਸਗੋਂ ਬਾਗਾਂ ਤੋਂ ਪਰਗਟ ਹੁੰਦਾ ਹੈ। ਸੋ ਅਸੀਂ ਬਾਗ ਬਣਾਉਣ ਦੀ ਸਮਝ ਵੀ ਮਨੁੱਖ ਨੂੰ ਦਿੱਤੀ। ਸੋ ਚੂੰਕਿ ਉਹ ਸਮਝ ਅਸੀਂ ਦਿੱਤੀ ਹੈ; ਇਸ ਲਈ ਬਾਗ ਬਣਾਉਣਾ ਸਾਡੇ ਵਲ ਮਨਸੂਬ ਹੈ ।

[4]ਇਸ ਥਾਂ ਮੂਲ ਪਾਠ ਵਿਚ "ਅੱਬ" ਦਾ ਪਦ ਹੈ। ਕੋਸ਼ਾਂ ਵਿਚ ਇਸ ਦਾ ਅਰਥ ਓਹ ਸਾਰੀਆਂ ਜੜੀਆਂ ਬੂਟੀਆਂ ਹੁੰਦਾ ਹੈ, ਜੋ ਆਪਣੇ ਆਪ ਉੱਗਦੀਆਂ ਹਨ ਅਤੇ ਜਿਨ੍ਹਾਂ ਨੂੰ ਮਨੁੱਖ ਖਾਂਦੇ ਨਹੀਂ; ਇਸੇ ਲਈ ਅਸੀਂ ਇਸ ਦਾ ਅਰਥ "ਸੁੱਕਾ ਘਾਹ ਤੇ ਝਾੜੀਆਂ" ਕੀਤਾ ਹੈ।

[5]ਏਹ ਸਾਰੇ ਪਦ ਚੂੰਕਿ "ਹਦਾਇਕਾ ਗੁਲਬਨ" ਅਧੀਨ ਹਨ; ਇਸ ਲਈ "ਫ਼ਾਕਿਹਾਤੁਨ" ਦਾ ਅਰਥ ਵੱਖ-ਵੱਖ ਕਿਸਮ ਦੇ ਫਲ ਹਨ, ਜੋ ਬਾਗ਼ ਦਾ ਹੀ ਅੰਗ ਹੁੰਦਾ ਹੈ ਤੇ "ਅੱਬਨ" ਦਾ ਭਾਵ ਅੱਡ ਅੱਡ ਕਿਸਮ ਦੀਆਂ ਆਪੇ ਉੱਗੀਆਂ ਝਾੜੀਆਂ ਹਨ ਤੇ ਏਹ "ਹਦਾਇਕਾ ਗੁਲਬਨ" ਦੇ ਅਧੀਨ ਹਨ। ਕਿਉਂਕਿ ਕਈ ਜੰਗਲੀ ਬੂਟੇ ਅਜੇਹੇ ਹੁੰਦੇ ਹਨ ਕਿ ਜਿਨ੍ਹਾਂ ਨੂੰ ਵੱਡੇ ਵੱਡੇ ਸੁੰਦਰ ਫੁਲ ਲਗਦੇ ਹਨ ਤੇ ਓਹਨਾਂ ਵਿੱਚੋਂ ਵੱਡੀਆਂ ਸੋਹਣੀਆਂ ਸੁਗੰਧੀਆਂ ਆਉਂਦੀਆਂ ਹਨ; ਜਿਹਾ ਕਿ ਹਾਈਮੋਂ ਸਾਈਮਸ ਦਾ ਬੂਟਾ ਹੈ, ਉਸ ਨੂੰ ਹਜ਼ਾਰਾਂ ਫੁਲ ਲੱਗੇ ਹੁੰਦੇ ਹਨ ਤੇ ਓਹ ਵੱਡੀ ਸੁਗੰਧੀ ਦਿੰਦੇ ਹਨ ਅਤੇ ਸੁਗੰਧੀ ਵਾਲੀ ਵੇਜ਼ਲੀਨ ਜੋ ਬਾਜ਼ਾਰਾਂ ਵਿਚ ਵਿਕਦੀ ਹੈ, ਉਸ ਵਿਚ ਉਸੇ ਦੀ ਹੀ ਸੁਗੰਧੀ ਪਾਈ ਜਾਂਦੀ ਹੈ।

مَّتَاعًا لَّكُمْ وَلِأَنْعَامِكُمْ ﴿٣٣﴾

(ਇਹ ਸਭ) ਤੁਹਾਡੇ ਤੇ ਤੁਹਾਡੇ ਪਸ਼ੂਆਂ ਦੇ ਲਾਭ ਲਈ (ਪੈਦਾ ਕੀਤਾ ਗਿਆ ਹੈ[1]) ।੩੩।

فَإِذَا جَاءَتِ الصَّاخَّةُ ﴿٣٤﴾

ਫੇਰ (ਇਹ ਵੀ ਤਾਂ ਸੋਚੋ ਕਿ) ਜਦ ਕੰਨ ਪਾੜਨ ਵਾਲੀ ਬਿਪਤਾ ਆਏਗੀ ।੩੪।

يَوْمَ يَفِرُّ الْمَرْءُ مِنْ أَخِيهِ ﴿٣٥﴾

ਉਸ ਦਿਨ ਮਨੁੱਖ ਆਪਣੇ ਭਰਾ ਤੋਂ ਵੀ (ਦੂਰ) ਨੱਸੇਗਾ ।੩੫।

وَأُمِّهِ وَأَبِيهِ ﴿٣٦﴾

ਅਤੇ (ਇਸੇ ਤਰ੍ਹਾਂ) ਆਪਣੀ ਮਾਤਾ; ਆਪਣੇ ਪਿਤਾ; ਤੋਂ ਵੀ ।੩੬।

وَصَاحِبَتِهِ وَبَنِيهِ ﴿٣٧﴾

ਆਪਣੀ ਪਤਨੀ ਤੇ ਆਪਣੀ ਸੰਤਾਨ ਤੋਂ (ਵੀ) ।੩੭।

لِكُلِّ امْرِئٍ مِّنْهُمْ يَوْمَئِذٍ شَأْنٌ يُغْنِيهِ ﴿٣٨﴾

ਉਸ ਦਿਨ ਹਰੇਕ ਆਦਮੀ ਦੀ ਅਜਿਹੀ ਹਾਲਤ ਹੋਵੇਗੀ ਕਿ ਉਸ ਨੂੰ ਆਪੋ ਆਪਣੀ (ਹੀ) ਪਈ ਹੋਵੇਗੀ ।੩੮।

وُجُوهٌ يَوْمَئِذٍ مُّسْفِرَةٌ ﴿٣٩﴾

ਉਸ ਦਿਨ ਕੁਝ ਲੋਕਾਂ ਦੇ ਮੁਖ ਉਜਲੇ ਹੋਣਗੇ ।੩੯।

ضَاحِكَةٌ مُّسْتَبْشِرَةٌ ﴿٤٠﴾

ਹਸਦੇ ਹੋਏ ਅਤੇ ਅਨੰਦ-ਪ੍ਰਸੰਨ ।੪੦।

وَوُجُوهٌ يَوْمَئِذٍ عَلَيْهَا غَبَرَةٌ ﴿٤١﴾

ਅਤੇ ਕੁਝ (ਲੋਕਾਂ ਦੇ) ਮੁਖ ਉਸ ਦਿਨ ਅਜੇਹੇ ਹੋਣਗੇ ਕਿ ਜਾਣੋ ਓਹਨਾਂ ਤੇ ਘੱਟਾ ਪਿਆ ਹੋਇਆ ਹੈ ।੪੧।

تَرْهَقُهَا قَتَرَةٌ ﴿٤٢﴾

ਅਰਥਾਤ (ਓਹਨਾਂ ਦੇ ਮਨ ਦੀ ਦਸ਼ਾ ਪਰਗਟ ਕਰਨ ਲਈ) ਓਹਨਾਂ ਦੇ ਮੂੰਹਾਂ ਉੱਤੇ ਇਕ (ਅਜਿਹੀ) ਕਾਲਕ ਵੀ ਪਈ ਹੋਵੇਗੀ, (ਜੋ ਅਜਿਹੇ ਸਮੇਂ ਪਿਆ ਕਰਦੀ ਹੈ) ।੪੨।

أُولَٰئِكَ هُمُ الْكَفَرَةُ الْفَجَرَةُ ﴿٤٣﴾ ع ١

ਏਹੋ ਹੀ ਲੋਕ ਇਨਕਾਰੀ ਤੇ ਕੁਕਰਮੀ ਸਿਧ ਹੋਣਗੇ ।੪੩। (ਰਕੂਅ ੧)

---

[1]ਅਰਥਾਤ—ਮਨੁੱਖ ਜਾਤੀ ਦੇ ਲਾਏ ਹੋਏ ਰੁੱਖਾਂ ਦੇ ਫਲ ਜਾਂ ਆਪੇ ਉੱਗੇ ਬੂਟਿਆਂ ਦੇ ਫਲ ਜਾਂ ਓਹਨਾਂ ਨੂੰ ਲੱਗਣ ਵਾਲੇ ਫੁਲਾਂ ਨੂੰ ਤਾਂ ਮਨੁੱਖ ਵਰਤੋਂ ਵਿਚ ਲੈ ਆਉਂਦਾ ਹੈ,ਪਰ ਓਹਨਾਂ ਦੇ ਪੱਤਰ ਤੇ ਡਿੱਗੇ ਹੋਏ ਫਲ ਜਾਨਵਰ ਖਾਂਦੇ ਹਨ। ਸੋ ਇਹ ਸਭ ਕੁਝ ਮਨੁੱਖਾਂ ਤੇ ਪਸ਼ੂਆਂ ਦੇ ਲਾਭ ਲਈ ਸਾਜਿਆ ਗਿਆ ਹੈ।




# (੮੧) ਸੂਰਤ ਅਲ-ਤਕਵੀਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫੧ ਆਇਤਾਂ ਤੇ ੧ ਰਕੂਅ ਹੈ। }

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। — بِسْمِ اللّٰهِ الرَّحْمٰنِ الرَّحِيْمِ ①

ਜਦ ਸੂਰਜ ਦੇ (ਪ੍ਰਕਾਸ਼) ਨੂੰ ਲਪੇਟ ਦਿੱਤਾ ਜਾਏਗਾ[1] ।੨। — اِذَا الشَّمْسُ كُوِّرَتْ ②

ਜਦ (ਸਾਰੇ) ਤਾਰੇ ਮਧਮ ਪੈ ਜਾਣਗੇ ।੩। — وَاِذَا النُّجُوْمُ انْكَدَرَتْ ③

ਅਤੇ ਜਦ ਪਹਾੜ ਚਲਾਏ ਜਾਣਗੇ ।੪। — وَاِذَا الْجِبَالُ سُيِّرَتْ ④

ਜਦ ਦਸ ਮਹੀਨੇ ਦੀਆਂ ਗਭਣ ਡਾਚੀਆਂ[2] ਖੁਲ੍ਹੀਆਂ ਛੱਡ ਦਿੱਤੀਆਂ ਜਾਣਗੀਆਂ ।੫। — وَاِذَا الْعِشَارُ عُطِّلَتْ ⑤

ਜਦ ਜੰਗਲੀ ਜੀਵ ਇਕੱਤਰ ਕੀਤੇ[3] ਜਾਣਗੇ ।੬। — وَاِذَا الْوُحُوْشُ حُشِرَتْ ⑥

---

[1] ਇਹ ਇਕ ਆਰਜ਼ੀ ਨਿਰਬਲਤਾ ਵਲ ਸੈਨਤ ਕੀਤੀ ਗਈ ਹੈ, ਜੋ ਮੁਸਲਮਾਨਾਂ ਉੱਤੇ ਆਉਣ ਵਾਲੀ ਸੀ। ਹਜ਼ਰਤ "ਮੁਹੰਮਦ" ਸਾਹਿਬ ਨੂੰ ਕੁਰਾਨ ਸ਼ਰੀਫ਼ ਵਿਚ ਸੂਰਜ ਪਰਗਟ ਕੀਤਾ ਗਿਆ ਹੈ ਅਤੇ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਕ ਸਮਾਂ ਅਜਿਹਾ ਆਏਗਾ, ਜਦ ਕਿ ਸੂਰਜ ਉੱਤੇ ਪੜਦਾ ਪਾ ਦਿੱਤਾ ਜਾਏਗਾ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਜੀ ਦਾ ਮਾਣ—ਤੇ ਸਤਿਕਾਰ ਲੋਕਾਂ ਦੇ ਦਿਲਾਂ ਵਿਚ ਉੱਨਾ ਨਹੀਂ ਰਹੇਗਾ; ਜਿਸ ਦੇ ਕਿ ਆਪ ਅਧਿਕਾਰੀ ਹਨ।

[2] ਅਰਥਾਤ—ਰੇਲ ਤੇ ਮੋਟਰ ਆਦਿ ਚੀਜ਼ਾਂ ਬਣ ਜਾਣਗੀਆਂ, ਤਾਂ ਹਿਜਾਜ਼ ਆਦਿ ਦੇਸਾਂ ਵਿਚ ਡਾਚੀਆਂ ਤੇ ਸਫ਼ਰ ਕਰਨ ਦੀ ਲੋੜ ਬਹੁਤ ਘਟ ਜਾਏਗੀ। ਦਸ ਮਹੀਨੇ ਦੀ ਗਭਣ ਡਾਚੀ ਇਸ ਲਈ ਕਿਹਾ ਗਿਆ ਹੈ ਕਿ ਜਦ ਡਾਚੀ ਗਭਣ ਹੋਵੇ, ਤਾਂ ਉਸ ਦੇ ਬੱਚੇ ਦੀ ਉਡੀਕ ਵਿਚ ਉਸ ਦਾ ਮੁਲ ਵਧ ਜਾਂਦਾ ਹੈ ਅਤੇ ਉਸ ਨੂੰ ਤਦੇ ਹੀ ਛੱਡਿਆ ਜਾ ਸਕਦਾ ਹੈ, ਜੇ ਉਸ ਦੀ ਲੋੜ ਨਾ ਰਹੇ। ਸੋ ਰੇਲ, ਮੋਟਰ ਤੇ ਹਵਾਈ ਜਹਾਜ਼ ਆਦਿ ਬਣ ਜਾਣ ਦੇ ਕਾਰਣ ਇਹ ਪੇਸ਼ਗੋਈ ਪੂਰੀ ਹੋ ਗਈ ਹੈ।

[3] ਅਰਥਾਤ—ਚਿੜੀਆ ਘਰ ਬਣਾਏ ਜਾਣਗੇ, ਜਾਂ ਇਹ ਕਿ ਜੰਗਲੀ ਮਨੁੱਖ ਸਦਾਚਾਰੀ ਬਣ ਜਾਣਗੇ ਜਾਂ ਇਹ ਕਿ ਜੰਗਲੀਆਂ ਨੂੰ ਉਹਨਾਂ ਦੇ ਦੇਸਾਂ ਵਿੱਚੋਂ ਕੱਢ ਦਿੱਤਾ ਜਾਏਗਾ; ਜਿਹਾ ਕਿ "ਅਮਰੀਕਾ" ਤੇ "ਆਸਟਰੇਲੀਆ" ਆਦਿ ਦੇਸਾਂ ਵਿਚ ਕੀਤਾ ਗਿਆ ਹੈ। "ਹੁਸ਼ਿਰਤ" ਦਾ ਅਰਥ ਦੇਸ-ਨਿਕਾਲਾ ਦੇਣਾ ਵੀ ਹੈ।

وَإِذَا الْبِحَارُ سُجِّرَتْ ⑥

ਅਰਥਾਤ ਜਦ ਦਰਯਾਵਾਂ (ਦੇ ਪਾਣੀਆਂ) ਨੂੰ (ਕੱਢ ਕੇ ਦੂਜੇ ਦਰਯਾਵਾਂ ਤੇ ਨਹਿਰਾਂ ਵਿਚ) ਮਿਲਾਇਆ[1] ਜਾਏਗਾ[2] ।੭।

وَإِذَا النُّفُوسُ زُوِّجَتْ ⑦

ਅਤੇ ਜਦ ਅੱਡ ਅੱਡ ਜੀਅ-ਜੰਤ ਇਕੱਤਰ ਕੀਤੇ ਜਾਣਗੇ[3] ।੮।

وَإِذَا الْمَوْءُدَةُ سُئِلَتْ ⑧

ਜਦ ਜੀਊਂਦੀ ਦੱਬੀ ਗਈ (ਬਾਲੜੀ) ਬਾਰੇ (ਵੱਡੀ) ਪੁੱਛਗਿਛ ਕੀਤੀ ਜਾਏਗੀ[4] ।੯।

بِأَيِّ ذَنْبٍ قُتِلَتْ ⑨

ਕਿ ਉਸ ਨੂੰ (ਓੜਕ) ਕਿਸ ਦੋਸ਼ ਵਿਚ ਮਾਰਿਆ ਗਿਆ ਸੀ ।੧੦।

وَإِذَا الصُّحُفُ نُشِرَتْ ⑩

ਅਤੇ ਜਦ (ਬੇਅੰਤ) ਪੁਸਤਕਾਂ ਪ੍ਰਕਾਸ਼ੀਆਂ ਜਾਣ-ਗੀਆਂ[5] ।੧੧।

وَإِذَا السَّمَاءُ كُشِطَتْ ⑪

ਅਤੇ ਜਦ ਅਕਾਸ਼ ਦੀ ਖਲ[6] ਉਧੇੜੀ ਜਾਏਗੀ ।੧੨।

وَإِذَا الْجَحِيمُ سُعِّرَتْ ⑫

ਅਤੇ ਜਦ ਨਰਕ ਨੂੰ ਭੜਕਾਇਆ[7] ਜਾਏਗਾ ।੧੩।

---

[1]ਇਸ ਵਿਚ ਵਰਤਮਾਨ ਸਮੇਂ ਦੀ ਪੇਸ਼ਗੋਈ ਕੀਤੀ ਗਈ ਹੈ ਤੇ ਇਹ ਦੱਸਿਆ ਗਿਆ ਹੈ ਕਿ ਅੰਤਲੇ ਜੁਗ ਵਿਚ ਇੰਜੀਨੀਅਰਿੰਗ ਦਾ ਕੰਮ ਵੱਡਾ ਉੱਨਤ ਹੋ ਜਾਏਗਾ । ਸੋ ਇਸ ਸਮੇਂ ਪਾਕਿਸਤਾਨ ਵਿਚ ਵੀ ਕਈ ਦਰਯਾ ਮਿਲਾਉਣ ਦੇ ਜਤਨ ਕੀਤੇ ਜਾ ਰਹੇ ਹਨ । ਇਸੇ ਤਰ੍ਹਾਂ ਭਾਰਤ, ਰੂਸ, ਅਮਰੀਕਾ ਤੇ ਜਰਮਨ ਆਦਿ ਦੇਸਾਂ ਵਿਚ ਤਾਂ ੨੦-੨੫ ਸਾਲਾਂ ਤੋਂ ਮਿਲਾਏ ਜਾ ਚੁੱਕੇ ਹਨ ।

[2]"ਸੱਜਾਰਾ" ਦਾ ਅਰਥ ਸੁਕਾ ਦੇਣਾ ਵੀ ਹੈ ਤੇ ਇਸੇ ਲਈ ਭਾਸ਼ਕਾਰਾਂ ਨੇ ਇਸ ਦਾ ਇਹ ਅਰਥ ਕੀਤਾ ਹੈ ਕਿ ਦਰਯਾ ਸੁਕਾ ਦਿੱਤੇ ਜਾਣਗੇ । ਪਰ "ਸੱਜਾਰਾ" ਦਾ ਅਰਥ ਇਹ ਵੀ ਹੈ ਕਿ ਉਸ ਦਾ ਪਾਣੀ ਕੱਢ ਕੇ ਆਪਣੀ ਇੱਛਾ ਨਾਲ ਕਿਤੇ ਲੈ ਜਾਣਾ, ਜੋ ਨਹਿਰਾਂ ਦਾ ਨੇਮ ਹੈ । ਸੋ ਦੋਹਾਂ ਤਰ੍ਹਾਂ ਨਾਲ ਏਹੋ ਅਰਥ ਠੀਕ ਢੁੱਕਦਾ ਹੈ ਕਿ ਨਹਿਰਾਂ ਕੱਢ ਕੱਢ ਕੇ ਦਰਯਾਵਾਂ ਨੂੰ ਸੁਕਾ ਦਿੱਤਾ ਜਾਵੇਗਾ ਨਾ ਕਿ ਓਹਨਾਂ ਦਾ ਪਾਣੀ ਅਰਸ਼ ਵਲ ਉਡਾ ਕੇ ਸੁਕਾਇਆ ਜਾਏਗਾ ।

[3]ਅਰਥਾਤ—ਸਫ਼ਰ ਸੌਖੇ ਹੋ ਜਾਣਗੇ ਅਤੇ ਅੱਡ ਅੱਡ ਦੇਸਾਂ ਦੇ ਲੋਕ ਰੇਲਾਂ, ਤੇ ਹਵਾਈ ਜਹਾਜ਼ਾਂ ਆਦਿ ਦੁਆਰਾ ਆਪੋ ਵਿਚ ਮਿਲਣ ਦੇ ਯੋਗ ਹੋ ਜਾਣਗੇ ।

[4]ਅਰਥਾਤ—ਬਾਲੜੀਆਂ ਨੂੰ ਜੀਊਂਦੇ ਦੱਬਣਾ ਕਾਨੂੰਨੀ ਜੁਰਮ ਬਣ ਜਾਏਗਾ ।

[5]ਪ੍ਰੈਸਾਂ ਦੀ ਬਹੁਲਤਾ ਹੋ ਜਾਏਗੀ ।

[6]ਵਿਗਿਆਨ ਵਿਚ ਵੱਡੀ ਉੱਨਤੀ ਹੋਵੇਗੀ ।

[7]ਅੰਤਲੇ ਜੁਗ ਵਿਚ ਪਾਪ ਬਹੁਤ ਵਧ ਜਾਣਗੇ ਅਤੇ ਓਹਨਾਂ ਪਾਪਾਂ ਦੇ ਵਧ ਜਾਣ ਦੇ ਕਾਰਣ ਨਰਕ ਮਨੁੱਖਾਂ ਦੇ ਨੇੜੇ ਹੋ ਜਾਏਗਾ ।

وَإِذَا الْجَنَّةُ أُزْلِفَتْ ⑬

ਅਤੇ ਜਦ ਸਵਰਗ ਨੂੰ ਨੇੜੇ[1] ਕੀਤਾ ਜਾਏਗਾ ।੧੪।

عَلِمَتْ نَفْسٌ مَّا أَحْضَرَتْ ⑭

(ਉਸ ਦਿਨ) ਹਰੇਕ ਪ੍ਰਾਣੀ-ਜੋ ਉਸ ਨੇ ਕਮਾਇਆ ਸੀ, ਜਾਣ ਲਏਗਾ ।੧੫।

فَلَا أُقْسِمُ بِالْخُنَّسِ ⑮

ਬਸ, ਇਹ ਅਜਿਹਾ ਨਹੀਂ ਹੈ; (ਜਿਹਾ ਕਿ ਤੁਸੀਂ ਵੀਚਾਰ ਕਰਦੇ ਹੋ), ਮੈਂ ਚਲਦੇ ਚਲਦੇ ਪਿੱਛੇ ਹੱਟ ਜਾਣ ਵਾਲੇ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ ।੧੬।

الْجَوَارِ الْكُنَّسِ ⑯

ਜੋ (ਇਸ ਦੇ ਨਾਲ ਹੀ) ਨੱਕ ਦੀ ਸੇਧੇ ਚੱਲਣ ਵਾਲੇ (ਵੀ ਹਨ ਤੇ ਫੇਰ) ਘਰਾਂ ਵਿਚ ਬੈਠੇ ਰਹਿਣ ਵਾਲੇ ਵੀ ਹਨ[2] ।੧੭।

وَاللَّيْلِ إِذَا عَسْعَسَ ⑰

ਅਤੇ ਰਾਤ ਨੂੰ (ਵੀ ਗਵਾਹੀ ਵੱਜੋਂ ਪੇਸ਼ ਕਰਦਾ ਹਾਂ), ਜਦ ਉਹ ਮੁੱਕਣ ਵਾਲੀ ਹੁੰਦੀ ਹੈ ।੧੮।

وَالصُّبْحِ إِذَا تَنَفَّسَ ⑱

ਅਤੇ ਪ੍ਰਭਾਤ ਨੂੰ ਵੀ ਜਦ ਉਹ ਸਾਹ[3] ਲੈਣ ਲਗ ਪੈਂਦੀ ਹੈ ।੧੯।

إِنَّهُ لَقَوْلُ رَسُولٍ كَرِيمٍ ⑲

ਬੇਸ਼ੱਕ ਇਹ (ਕੁਰਾਨ) ਇਕ ਪਤਿਵੰਤੇ ਰਸੂਲ[4] ਦੀ ਬਾਣੀ ਹੈ ।੨੦।

---

[1]ਅਰਥਾਤ—ਧਰਮ ਦੀ ਅਸਲੀਅਤ ਇਉਂ ਸਪਸ਼ਟ ਕਰ ਦਿੱਤੀ ਜਾਏਗੀ ਕਿ ਲੋਕਾਂ ਵਾਸਤੇ ਉਸ ਦਾ ਮੰਨਣਾ ਅਤੇ ਉਸ ਅਨੁਸਾਰ ਵਰਤੋਂ ਕਰਨਾ ਸੌਖਾ ਹੋ ਜਾਏਗਾ ।

[2]ਇਸ ਥਾਂ ਨਸ਼ਟ ਹੋਣ ਵਾਲੀਆਂ ਜਾਤੀਆਂ ਦੇ ਲੱਛਣ ਵਰਣਨ ਕੀਤੇ ਗਏ ਹਨ । ਮੁਸਲਮਾਨ ਏਹਨਾਂ ਤੇ ਵੀਚਾਰ ਕਰ ਲੈਣ । ਇਕ ਲੱਛਣ ਇਹ ਹੈ ਕਿ ਖਤਰੇ ਸਮੇਂ ਪਿੱਛੇ ਹੱਟ ਜਾਣਾ, ਦੂਜਾ ਲੱਛਣ ਇਹ ਹੈ ਕਿ ਬਿਨਾਂ ਸੋਚੇ-ਵੀਚਾਰੇ ਦਲੇਰੀ ਕਰ ਲੈਣਾ, ਤੀਜਾ ਲੱਛਣ ਇਹ ਹੈ ਕਿ ਸਾਰੇ ਕੰਮ-ਕਾਜ ਛੱਡ ਕੇ ਘਰਾਂ ਵਿਚ ਬਹਿ ਜਾਣਾ ।

[3]ਅਰਥਾਤ—ਮੁਸਲਮਾਨਾਂ ਉੱਤੇ ਤਬਾਹੀ ਦਾ ਦੌਰ ਸਦਾ ਲਈ ਨਹੀਂ ਆਏਗਾ । ਰਾਤ ਮਗਰੋਂ ਸਵੇਰ ਵੀ ਆ ਜਾਏਗੀ ।

[4]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਕੁਰਾਨ ਸ਼ਰੀਫ ਹਜ਼ਰਤ "ਮੁਹੰਮਦ" ਸਾਹਿਬ ਦੀ ਬਾਣੀ ਹੈ; ਸਗੋਂ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਅੱਲਾਹ ਦੇ ਵੱਡੇ ਨਿਕਟ-ਵਰਤੀ ਹਨ ਅਤੇ ਫਰਿਸ਼ਤੇ ਇਹ ਬਾਣੀ ਲੈ ਕੇ ਆਉਂਦੇ ਹਨ । ਸੋ ਇਹ ਬਾਣੀ ਰੱਬੀ-ਬਾਣੀ ਵੀ ਹੈ ਤੇ ਹਜ਼ਰਤ "ਮੁਹੰਮਦ" ਸਾਹਿਬ ਦੀ ਬਾਣੀ ਵੀ ਹੈ । ਕਿਉਂਕਿ ਉਹਨਾਂ ਦੇ ਮੂੰਹੋਂ ਹੀ ਜਗ ਨੇ ਸੁਣੀ ਹੈ, ਪਰ ਕੁਰਾਨ ਸ਼ਰੀਫ ਨੇ ਇਸ ਦੇ ਰੱਬੀ-ਬਾਣੀ ਹੋਣ ਤੇ ਹੀ ਵਧੇਰੇ ਜ਼ੋਰ ਦਿੱਤਾ ਹੈ; ਜਿਹਾ ਕਿ :—

"ਵਇੱਨਾਹੂ ਤਨਜ਼ੀਲੁ ਰੱਬਿਲਆਲਾਮੀਨਾ, ਨਾਜ਼ਾਲਾ ਬਿਹਿੱਰੂਹੁਲ ਅਮੀਨੂ ਅਲਾ ਕ਼ਲਬਿਕਾ
ਲਿਤਕੂਨਾ ਮਿਨੱਲ ਮੁਨਜਿਰੀਨ (ਸ਼ੁਅਰਾ ਰ: ੧੧)

ذِی قُوَّةٍ عِنۡدَ ذِی الۡعَرۡشِ مَکِیۡنٍ ﴿۲۰﴾

ਜੋ (ਰਸੂਲ) ਵੱਡਾ ਬਲਵਾਨ ਤੇ ਅਰਸ਼ ਵਾਲੇ (ਪ੍ਰਭੂ) ਦੇ ਹਜ਼ੂਰ ਵੱਡੀ ਪਦਵੀ ਵਾਲਾ ਹੈ ।੨੧।

مُّطَاعٍ ثَمَّ اَمِیۡنٍ ﴿۲۱﴾

(ਅਰਥਾਤ) ਜੋ ਸਭ ਦਾ ਆਗੂ (ਵੀ) ਹੈ ਤੇ ਇਸ ਦੇ ਨਾਲ ਹੀ "ਅਮੀਨ"[1] ਵੀ ਹੈ ।੨੨।

وَ مَا صَاحِبُکُمۡ بِمَجۡنُوۡنٍ ﴿۲۲﴾

ਅਤੇ ਤੁਹਾਡਾ ਸਾਥੀ ਸੁਦਾਈ ਨਹੀਂ ਹੈ ।੨੩।

وَ لَقَدۡ رَاٰہُ بِالۡاُفُقِ الۡمُبِیۡنِ ﴿۲۳﴾

ਉਸ ਨੇ ਇਸ ਗੁਪਤ-ਗਿਆਨ ਨੂੰ ਨਿਰਸੰਦੇਹ ਦਿਨ-ਚੜ੍ਹੇ ਵੇਖਿਆ ਹੈ ।੨੪।

وَ مَا ہُوَ عَلَی الۡغَیۡبِ بِضَنِیۡنٍ ﴿۲۴﴾

ਅਤੇ ਉਹ ਗੁਪਤ ਗੱਲਾਂ ਦੱਸਣ ਵਿਚ ਕੋਈ ਕੰਜੂਸੀ ਨਹੀਂ ਕਰਦਾ ।੨੫।

وَ مَا ہُوَ بِقَوۡلِ شَیۡطٰنٍ رَّجِیۡمٍ ﴿۲۵﴾

ਅਤੇ ਨਾ ਹੀ ਇਹ (ਉਸ ਤੇ ਉਤਰਣ ਵਾਲੀ ਬਾਣੀ) ਧਿੱਕਾਰੇ ਹੋਏ ਸ਼ੈਤਾਨ ਦੀ (ਕਹੀ ਹੋਈ) ਗੱਲ ਹੈ ।੨੬

فَاَیۡنَ تَذۡہَبُوۡنَ ﴿۲۶﴾

ਫੇਰ ਤੁਸੀਂ (ਇਸ ਦੇ ਹੁੰਦਿਆਂ ਹੋਇਆਂ) ਕਿਧਰ ਜਾ ਰਹੇ ਹੋ ? ।੨੭।

اِنۡ ہُوَ اِلَّا ذِکۡرٌ لِّلۡعٰلَمِیۡنَ ﴿۲۷﴾

ਇਹ ਤਾਂ ਕੇਵਲ ਸਾਰੇ ਜਹਾਨਾਂ ਵਾਸਤੇ ਇਕ ਉਪਦੇਸ਼ ਹੈ ।੨੮।

لِمَنۡ شَآءَ مِنۡکُمۡ اَنۡ یَّسۡتَقِیۡمَ ﴿۲۸﴾

(ਖ਼ਾਸ ਕਰ ਕੇ) ਤੁਹਾਡੇ ਵਿੱਚੋਂ ਉਸ ਲਈ—ਜੋ ਸਿੱਧੇ ਮਾਰਗ ਵਲ ਲਗਣਾ ਚਾਹੇ ।੨੯।

وَ مَا تَشَآءُوۡنَ اِلَّاۤ اَنۡ یَّشَآءَ اللّٰہُ رَبُّ

ਅਤੇ ਤੁਸੀਂ ਉਹੋ ਕੁਝ ਹੀ ਇੱਛਾ ਕਰ ਸਕਦੇ ਹੋ, ਜੋ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ

[1]ਅਰਥਾਤ—ਚੂੰਕਿ ਇਹ ਰਸੂਲ ਹੈ ਤੇ ਇਸ ਤੇ ਅਕਾਸ਼ ਬਾਣੀ ਉਤਰਣੀ ਚਾਹੀਦੀ ਸੀ। ਫੇਰ ਇਸ ਦੇ ਮਹਾਨ ਦਾਅਵੇ ਮਗਰੋਂ ਇਕ ਵੱਡੀ ਆਗਿਆਕਾਰ ਸੰਗਤ ਇਸ ਨੂੰ ਪ੍ਰਾਪਤ ਹੋ ਗਈ ਹੈ। ਸੋ ਇਹ ਸੱਚਾ ਰਸੂਲ ਹੈ ਅਤੇ ਵੈਰੀਆਂ ਦੇ ਇਕਰਾਰ ਮੁਜਬ ਇਹ "ਅਮੀਨ" ਵੀ ਹੈ। ਸੋ ਜਦ ਇਹ ਕਹਿੰਦਾ ਹੈ ਕਿ ਇਹ ਰੱਬੀ-ਬਾਣੀ ਹੈ, ਤਾਂ ਇਸ ਦਾ ਇਹ ਦਾਅਵਾ ਝੂਠਾ ਨਹੀਂ ਹੋ ਸਕਦਾ।

ਭਾਣਾ[1] ਹੋਵੇ ।੩੦। (ਰਕੂਅ ੧) ع الْعٰلَمِيْنَ۝



# (੮੨) ਸੂਰਤ ਅਲ-ਇਨਫ਼ਿਤਾਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੦ ਆਇਤਾਂ ਹਨ। }

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। بِسْمِ اللّٰهِ الرَّحْمٰنِ الرَّحِيْمِ۝

---

[1]ਇਸ ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਪ੍ਰਭੂ ਨੇ ਇਸ ਦਾ ਕੋਈ ਫ਼ੈਸਲਾ ਕਰ ਦਿੱਤਾ ਹੋਇਆ ਹੈ ਕਿ ਅਮਕਾ ਪ੍ਰਾਣੀ ਭਲਾ ਹੈ ਤੇ ਅਮਕਾ ਭੈੜਾ। ਕੁਰਾਨ ਸ਼ਰੀਫ਼ ਇਸ ਸਿੱਧਾਂਤ ਦੀ ਪੁਸ਼ਟੀ ਨਹੀਂ ਕਰਦਾ। ਇਸ ਆਇਤ ਵਿਚ ਕੁਰਾਨ ਸ਼ਰੀਫ਼ ਦੀ ਇਕ ਹੋਰ ਆਇਤ ਵਲ ਇਸ਼ਾਰਾ ਕੀਤਾ ਗਿਆ ਹੈ, ਜੋ ਇਹ ਹੈ ਕਿ :—

"ਮਾ ਖ਼ਲਕਤੁੱਲ ਜਿੰਨਾ ਵੱਲਇਨਸਾ ਇੱਲਾ ਲਿਯਾਅਬੁਦੂਨ (ਜ਼ਾਰਿਆਤ ਰ: ੩)

ਅਰਥਾਤ—ਮੈਂ ਸਾਰੇ ਜਿੰਨ ਤੇ ਮਨੁੱਖ ਆਪਣੀ ਬੰਦਗੀ ਕਰਨ ਲਈ ਸਾਜੇ ਹਨ। ਇਸੇ ਤਰ੍ਹਾਂ ਇਕ ਹੋਰ ਆਇਤ ਵਲ ਇਸ਼ਾਰਾ ਕੀਤਾ ਗਿਆ ਹੈ ਕਿ :—

"ਵਾ ਨਫ਼ਸਿਂਵਾਮਾ ਸੱਵਾਹਾ (ਸੂਰਤ ਸ਼ਮਸ)

ਅਰਥਾਤ—ਹਰੇਕ ਮਨੁੱਖ ਨੂੰ ਅਸੀਂ ਵੱਡੀਆਂ ਤਾਕਤਾਂ ਬਖ਼ਸ਼ ਕੇ ਭੇਜਿਆ ਹੈ।

ਸੋ ਸੂਰਤ ਤਕਵੀਰ ਦੀ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਚੂੰਕਿ ਪ੍ਰਭੂ ਦਾ ਭਾਣਾ ਪਰਗਟ ਹੋ ਚੁੱਕਾ ਹੈ ਕਿ ਤੁਹਾਡਾ ਸੁਧਾਰ ਕੀਤਾ ਜਾਏ, ਅਰਥਾਤ ਤੁਹਾਨੂੰ ਪੂਰਨ ਪੁਰਖ ਜਾਂ ਸਰਧਾਲੂ ਬਣਾਇਆ ਜਾਏ; ਇਸ ਲਈ ਤੁਸੀਂ ਉਸ ਦੇ ਉਲਟ ਨਹੀਂ ਜਾ ਸਕਦੇ। ਸੋ ਇਸ ਥਾਂ ਸਾਰੀ ਮਨੁੱਖ ਜਾਤੀ ਦਾ ਵਰਣਨ ਹੈ, ਨਾਕਿ ਕਿਸੇ ਖ਼ਾਸ ਵਿਅਕਤੀ ਦਾ ਅਤੇ ਇਸ ਦਾ ਭਾਵ ਇਹ ਹੈ ਕਿ ਜਦ ਤੁਸੀਂ ਆਪਣੀ ਇੱਛਾ ਸ਼ਰੀਅਤ ਦੇ ਅਨੁਕੂਲ ਬਣਾ ਲਉਗੇ, ਤਾਂ ਤੁਹਾਡੀ ਸ਼ਰਧਾ ਸਿੱਧੇ ਮਾਰਗ ਵਲ ਲਗਣ ਦਾ ਕਾਰਣ ਬਣ ਸਕਦੀ ਹੈ।

إِذَا السَّمَآءُ انفَطَرَتْ ۝١

ਜਦ[1] ਅਕਾਸ਼ ਪਾਟ[2] ਜਾਏਗਾ ।੨।

وَإِذَا الْكَوَاكِبُ انتَثَرَتْ ۝٢

ਜਦ (ਸਾਰੇ) ਤਾਰੇ ਝੜ ਜਾਣਗੇ[3] ।੩।

وَإِذَا الْبِحَارُ فُجِّرَتْ ۝٣

ਜਦ ਸਮੁੰਦਰ ਪਾੜ ਕੇ ਮਿਲਾ ਦਿੱਤੇ ਜਾਣਗੇ[4] ।੪।

وَإِذَا الْقُبُورُ بُعْثِرَتْ ۝٤

ਜਦ ਕਬਰਾਂ ਪੁੱਟ ਕੇ ਇਧਰ ਓਧਰ ਖਿੰਡਾ ਦਿੱਤੀਆਂ ਜਾਣਗੀਆਂ[5] ।੫।

عَلِمَتْ نَفْسٌ مَّا قَدَّمَتْ وَأَخَّرَتْ ۝٥

ਤਦ ਉਹ ਵੱਡੀ (ਪਾਪੀ) ਜਿੰਦ[6] (ਜਿਸ ਦਾ ਇੱਥੇ ਵਰਣਨ ਹੈ[7]) ਜਾਣ ਲਏਗੀ ਕਿ ਉਸ ਨੇ ਕੀ (ਕੁਝ) ਅੱਗੇ ਭੇਜਿਆ ਸੀ ਤੇ ਕੀ (ਕੁਝ) ਪਿੱਛੇ ਛੱਡਿਆ ਸੀ ? ।੬।

يَا أَيُّهَا الْإِنسَانُ مَا غَرَّكَ بِرَبِّكَ الْكَرِيمِ ۝٦

ਹੇ ਮਨੁੱਖ ! ਤੈਨੂੰ ਕਿਸ (ਗੱਲ) ਨੇ ਸਾਜਣਹਾਰ ਤੇ ਪਾਲਣਹਾਰ ਬਾਰੇ ਅਭਿਮਾਨੀ (ਤੇ ਧੋਖਾ ਖਾਣ ਵਾਲਾ) ਬਣਾ ਦਿੱਤਾ ਹੈ[8] ? ।੭।

---

[1]ਇਸ ਸੂਰਤ ਵਿਚ ਵਰਣਨ ਕੀਤੀਆਂ ਸਾਰੀਆਂ ਗੱਲਾਂ ਅੰਤਲੇ ਜੁਗ ਬਾਰੇ ਹਨ, ਪਰ ਏਹਨਾਂ ਦੀ ਵਿਆਖਿਆ ਵੱਡੇ ਵਿਸਥਾਰ ਨਾਲ ਸੰਬੰਧ ਰੱਖਦੀ ਹੈ। ਸੋ ਸੰਖੇਪ ਨੋਟ ਇੱਥੇ ਦੇ ਦਿੱਤਾ ਗਿਆ ਹੈ। (ਵਿਸਥਾਰ ਲਈ ਵੇਖੋ ਤਫ਼ਸੀਰਿ ਕਬੀਰ ਜਿਲਦ ੬)

[2]ਅਰਥਾਤ—ਜਗ ਵਿਚ ਕੁਕਰਮ ਇੰਨੇ ਵਧ ਜਾਣਗੇ ਕਿ ਪ੍ਰਭੂ ਧਰਤੀ ਨੂੰ ਦੰਡ ਦੇਣ ਦਾ ਫ਼ੈਸਲਾ ਕਰ ਦੇਵੇਗਾ।

[3]ਅਰਥਾਤ—ਵਿਦਵਾਨ ਜਗ ਤੋਂ ਅਲੋਪ ਹੋ ਜਾਣਗੇ, ਜਾਂ ਸੁਮਾਰਗ ਦੱਸਣ ਵਾਲੇ ਲੋਕ ਘੱਟ ਜਾਣਗੇ।

[4]ਅਰਥਾਤ—ਵੱਡੀਆਂ ਵੱਡੀਆਂ ਨਹਿਰਾਂ ਬਣਾਈਆਂ ਜਾਣਗੀਆਂ; ਜਿਹਾ ਕਿ ''ਪਾਨਾਮਾ'' ਤੇ ''ਸੁਵੇਜ਼'' ਨਹਿਰ ਆਦਿ।

[5]ਅਰਥਾਤ—ਪੁਰਾਣੇ ਲੋਕਾਂ ਦੀਆਂ ਕਬਰਾਂ ਪੁੱਟ ਪੁੱਟ ਕੇ ਓਹਨਾਂ ਦੀਆਂ ''ਮਮੀਆਂ'' ''ਫ਼ਰਾਂਸ'', ''ਰੂਸ'' ਤੇ ''ਇੰਗਲਿਸਤਾਨ'' ਪਹੁੰਚਾ ਦਿੱਤੀਆਂ ਜਾਣਗੀਆਂ।

[6]ਇਸ ਥਾਂ ਜਿੰਦ ਦਾ ਭਾਵ ਈਸਾਈਅਤ ਹੈ; ਕਿਉਂ ਜੁ ਉਸੇ ਰਾਹੀਂ ਹੀ ਸ਼ਿਰਕ ਆਦਿ ਦੇ ਕੁਕਰਮ ਜਗ ਵਿਚ ਪਸਰ ਰਹੇ ਹਨ।

[7]ਅਰਥਾਤ—ਪ੍ਰਭੂ ਅਜੇਹੇ ਚਿੰਨ੍ਹ ਹੋਂਦ ਵਿਚ ਲੈ ਆਏਗਾ, ਜਿਨ੍ਹਾਂ ਤੋਂ ਈਸਾਈਅਤ ਦੀ ਤਬਾਹੀ ਪਰਗਟ ਹੋ ਜਾਏਗੀ ਅਤੇ ਸਾਰੀ ਈਸਾਈ ਜਾਤੀ ਨੂੰ ਪਤਾ ਲਗ ਜਾਏਗਾ ਕਿ ਓਹਨਾਂ ਨੇ ਵੱਡੇ ਕੁਕਰਮ ਕੀਤੇ ਹਨ ਅਤੇ ਆਪਣੇ ਪਿੱਛੇ ਅਜੇਹੇ ਚਿਹਨ-ਚੱਕਰ ਛੱਡੀ ਜਾ ਰਹੇ ਹਨ, ਜੋ ਲੋਕਾਂ ਦੇ ਮਨਾਂ ਵਿਚ ਸਾਡੇ ਬਾਰੇ ਘਿਰਣਾ ਪੈਦਾ ਕਰਦੇ ਹਨ।

[8]ਇਸ ਵਿਚ ਵੀ ''ਯੂਰਪੀ'' ਫ਼ਲਸਫ਼ੇ ਵਲ ਇਸ਼ਾਰਾ ਕੀਤਾ ਗਿਆ ਹੈ ਕਿ ਉਸ ਨੂੰ ਪੜ੍ਹਨ ਵਾਲੇ ਲੋਕ ਆਪਣੇ ਆਪ ਨੂੰ ਸ਼ਰੀਅਤ ਤੇ ਪ੍ਰਭੂ ਤੋਂ ਉੱਚਾ ਸਮਝਣ ਲਗ ਪੈਂਦੇ ਹਨ ਅਤੇ ਇਹ ਨਹੀਂ ਵੀਚਾਰਦੇ ਕਿ ਓਹਨਾਂ ਨੂੰ ਪ੍ਰਭੂ ਨੇ ਸਾਜਿਆ ਹੈ; ਸਗੋਂ ਆਪਣੇ ਭੈੜੇ ਫ਼ਲਸਫ਼ੇ ਦੇ ਅਧਾਰ ਤੇ ਇਹ ਸਮਝਦੇ ਹਨ ਕਿ ਓਹ ਆਪਣੇ ਆਪ ਦੀ ਹੋਂਦ ਵਿਚ ਆ ਗਏ ਹਨ।

الَّذِي خَلَقَكَ فَسَوَّىٰكَ فَعَدَلَكَ ۝٧

(ਉਸ ਪ੍ਰਭੂ ਬਾਰੇ) ਜਿਸ ਨੇ ਤੈਨੂੰ ਸਾਜਿਆ ਹੈ ਅਤੇ ਫੇਰ ਤੈਨੂੰ, (ਅਰਥਾਤ ਤੇਰੀਆਂ ਅੰਦਰਲੀਆਂ ਤਾਕਤਾਂ ਨੂੰ) ਠੀਕ-ਠਾਕ ਕੀਤਾ ਹੈ। ਸੋ ਤੈਨੂੰ (ਉਸ ਨੇ) ਦੂਜੀ ਸਾਰੀ ਰਚਨਾ ਦੇ ਟਾਕਰੇ ਤੇ ਯੋਗ ਬਲ ਦਿੱਤਾ ਹੈ ।੮।

فِيٓ أَيِّ صُورَةٍ مَّا شَآءَ رَكَّبَكَ ۝٨

ਫੇਰ ਜੋ ਸ਼ਕਲ ਉਸ ਨੇ ਯੋਗ ਸਮਝੀ, ਉਸ ਵਿਚ ਤੈਨੂੰ ਢਾਲਿਆ ਹੈ ।੯।

كَلَّا بَلْ تُكَذِّبُونَ بِالدِّينِ ۝٩

ਅਜਿਹਾ ਕਦੇ ਨਹੀਂ ਹੈ, (ਜੋ ਤੁਸੀਂ ਵੀਚਾਰ ਕਰਦੇ ਹੋ); ਸਗੋਂ ਤੁਸੀਂ ਦੰਡ-ਫਲ ਦੀ ਨਿੰਦਾ ਕਰਦੇ ਹੋ ।੧੦।

وَإِنَّ عَلَيْكُمْ لَحَٰفِظِينَ ۝١٠

ਅਤੇ ਬੇਸ਼ੱਕ (ਤੁਹਾਡੇ ਪ੍ਰਭੂ ਵੱਲੋਂ) ਤੁਹਾਡੇ ਤੇ ਨਿਗਰਾਨ ਨੀਅਤ ਹਨ ।੧੧।

كِرَامًا كَٰتِبِينَ ۝١١

(ਜੋ) ਪਤਿਵੰਤੇ ਹਨ (ਤੇ) ਹਰੇਕ ਗੱਲ ਨੂੰ ਲਿਖਦੇ ਹਨ ।੧੨।

يَعْلَمُونَ مَا تَفْعَلُونَ ۝١٢

ਜੋ ਕੁਝ ਵੀ ਤੁਸੀਂ ਕਰਦੇ ਹੋ, ਓਹ ਉਸ ਨੂੰ ਜਾਣਦੇ ਹਨ ।੧੩।

إِنَّ الْأَبْرَارَ لَفِي نَعِيمٍ ۝١٣

ਬੇਸ਼ੱਕ ਭਲਾਈਆਂ ਵਿਚ ਵਧਣ ਵਾਲੇ ਲੋਕ (ਸਦਾ ਪ੍ਰਭੂ ਦੇ) ਇਨਾਮ ਦੇ ਭਾਗੀ ਹੋਣਗੇ ।੧੪।

وَإِنَّ الْفُجَّارَ لَفِي جَحِيمٍ ۝١٤

ਅਤੇ ਬੁਰਿਆਰ ਨਿਰਸੰਦੇਹ (ਸਦਾ) ਨਰਕ ਵਿਚ ਰਹਿਣਗੇ ।੧੫।

يَصْلَوْنَهَا يَوْمَ الدِّينِ ۝١٥

(ਓਹ ਖ਼ਾਸ ਕਰ ਕੇ) ਦੰਡ-ਫਲ (ਮਿਲਣ) ਦੇ ਦਿਨ ਉਸ ਦੇ ਭਾਗੀ ਹੋਣਗੇ ।੧੬।

وَمَا هُمْ عَنْهَا بِغَآئِبِينَ ۝١٦

ਤੇਹ ਕਿਸੇ ਤਰ੍ਹਾਂ ਵੀ ਬਚ ਕੇ ਉਸ ਤੋਂ ਉਹਲੇ ਨਹੀਂ ਹੋ ਸਕਣਗੇ ।੧੭।

وَمَآ أَدْرٰىكَ مَا يَوْمُ الدِّيْنِ ﴿١٨﴾

ਅਤੇ (ਹੇ ਸ੍ਰੋਤੇ !) ਤੈਨੂੰ ਕਿਸ ਨੇ ਇਹ ਗੱਲ ਦੱਸੀ ਹੈ ਕਿ ਦੰਡ-ਫਲ (ਮਿਲਣ) ਦਾ ਸਮਾਂ ਆ ਗਿਆ ਹੈ ? ।੧੮।

ثُمَّ مَآ أَدْرٰىكَ مَا يَوْمُ الدِّيْنِ ﴿١٩﴾

ਫੇਰ (ਅਸੀਂ ਤੈਨੂੰ ਇਹ ਕਹਿੰਦੇ ਹਾਂ ਕਿ) ਤੈਨੂੰ ਕਿਸ ਨੇ ਇਹ ਗੱਲ ਦੱਸੀ ਹੈ ਕਿ ਦੰਡ-ਫਲ ਮਿਲਣ ਦਾ ਸਮਾਂ ਆ ਗਿਆ ਹੈ ।੧੯।

يَوْمَ لَا تَمْلِكُ نَفْسٌ لِّنَفْسٍ شَيْـًٔا ۖ وَالْأَمْرُ يَوْمَئِذٍ لِّلّٰهِ ﴿٢٠﴾ ع

(ਇਹ ਸਮਾਂ) ਉਦੋਂ ਆਵੇਗਾ, ਜਦ ਕਿ ਕਿਸੇ ਵੀ ਪ੍ਰਾਣੀ ਨੂੰ ਕਿਸੇ ਦੂਜੇ ਪ੍ਰਾਣੀ ਨੂੰ ਕੋਈ ਲਾਭ ਪਹੁੰਚਾਉਣ ਦਾ ਅਧਿਕਾਰ ਨਹੀਂ ਹੋਵੇਗਾ[1], ਅਰਥਾਤ ਉਸ ਦਿਨ ਸਾਰਾ ਫ਼ੈਸਲਾ ਅੱਲਾਹ ਦੇ ਹੱਥ ਹੀ ਹੋਵੇਗਾ ।੨੦।




## (੮੩) ਸੂਰਤ ਅਲ-ਮੁਤਫ਼ਿਫ਼ੀਨ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੩੭ ਆਇਤਾਂ ਤੇ ੧ ਰਕੂਅ ਹੈ । }

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَيْلٌ لِّلْمُطَفِّفِيْنَ ﴿٢﴾

ਸੌਦਾ ਵੇਚਣ ਸਮੇਂ ਘੱਟ ਤੋਲਣ ਵਾਲਿਆਂ ਲਈ ਕਸ਼ਟ (ਹੀ ਕਸ਼ਟ) ਹੈ ।੨।

الَّذِيْنَ إِذَا اكْتَالُوْا عَلَى النَّاسِ يَسْتَوْفُوْنَ ﴿٣﴾

(ਓਹਨਾਂ ਲੋਕਾਂ ਲਈ) ਜੋ ਦੂਜਿਆਂ ਤੋਂ ਲੈਣ ਸਮੇਂ ਤਾਂ ਨਿਉਂਦਾ ਤੋਲ ਲੈਂਦੇ ਹਨ ।੩।

---

[1]ਅਰਥਾਤ—ਇਹ ਦੰਡ-ਫਲ ਪਰਲੋਕ ਵਿਚ ਮਿਲੇਗਾ । ਜਦ ਕੋਈ ਸੱਜਣ-ਮਿੱਤਰ ਕਿਸੇ ਨੂੰ ਕੋਈ ਵੀ ਲਾਭ ਨਹੀਂ ਪਹੁੰਚਾ ਸਕੇਗਾ ।

وَإِذَا كَالُوهُمْ أَو وَّزَنُوهُمْ يُخْسِرُونَ ۝

ਅਤੇ ਜਦ (ਕੋਈ ਚੀਜ਼) ਦੂਜਿਆਂ ਨੂੰ ਤੋਲ ਕੇ ਦਿੰਦੇ ਹਨ, ਤਾਂ ਤੋਲ ਵਿਚ ਘਾਟ ਕਰ ਦਿੰਦੇ ਹਨ[1] ।੪।

أَلَا يَظُنُّ أُولَٰئِكَ أَنَّهُم مَّبْعُوثُونَ ۝

ਕੀ ਏਹਨਾਂ ਲੋਕਾਂ ਨੂੰ ਇਹ ਯਕੀਨ ਨਹੀਂ ਕਿ ਓਹਨਾਂ ਨੂੰ (ਮੁੜ ਸੁਰਜੀਤ ਕਰਕੇ) ਉਠਾਇਆ ਜਾਏਗਾ ? ।੫।

لِيَوْمٍ عَظِيمٍ ۝

ਉਸ ਵੱਡੇ ਸ਼ਾਨਦਾਰ ਸਮੇਂ (ਦਾ ਫ਼ੈਸਲਾ ਵੇਖਣ) ਵਾਸਤੇ ।੬।

يَوْمَ يَقُومُ النَّاسُ لِرَبِّ الْعَالَمِينَ ۝

ਜਦ (ਸਾਰੇ) ਲੋਕੀਂ ਸਾਰੇ ਜਹਾਨਾਂ ਦੇ ਸਾਜਨਹਾਰ ਤੇ ਪਾਲਨਹਾਰ ਦਾ ਫ਼ੈਸਲਾ ਸੁਣਨ ਲਈ ਖੜੇ ਹੋਣਗੇ ।੭।

كَلَّا إِنَّ كِتَابَ الْفُجَّارِ لَفِي سِجِّينٍ ۝

ਅਜਿਹਾ ਕਦੇ ਨਹੀਂ ਹੋ ਸਕਦਾ, (ਜੋ ਏਹ ਵੀਚਾਰ ਕਰਦੇ ਹਨ) ਬੁਰਿਆਰਾਂ ਦੇ ਵਟਾਂਦਰੇ ਦਾ ਹੁਕਮ ਨਿਰਸੰਦੇਹ ਇਕ ਅਮਿੱਟ ਪੁਸਤਕ (ਸਿੱਜੀਨ[2]) ਵਿਚ ਹੈ ।੮।

وَمَا أَدْرَاكَ مَا سِجِّينٌ ۝

ਤੈਨੂੰ ਕਿਸ ਨੇ ਦੱਸਿਆ ਹੈ ਕਿ "ਸਿੱਜੀਨ" ਕੀ ਹੈ ? ।੯।

كِتَابٌ مَّرْقُومٌ ۝

ਉਹ ਇਕ ਅਜਿਹਾ ਹੁਕਮ ਹੈ, ਜੋ (ਆਦਿ ਕਾਲ ਤੋਂ ਹੀ) ਲਿਖਿਆ ਹੋਇਆ ਹੈ ।੧੦।

وَيْلٌ يَوْمَئِذٍ لِّلْمُكَذِّبِينَ ۝

ਉਸ ਦਿਨ ਨਿੰਦਕਾਂ ਵਾਸਤੇ ਕਸ਼ਟ (ਹੀ ਕਸ਼ਟ) ਹੋਵੇਗਾ ।੧੧।

---

[1]ਮੂਲ ਪਾਠ ਵਿਚ ਇਸ ਥਾਂ "ਕਾਲੂਹੁਮ" ਪਦ ਹਨ, ਜਿਸ ਦੇ ਅਰਥ "ਓਹਨਾਂ ਨੂੰ ਤੋਲ ਕੇ ਦਿੰਦੇ ਹਨ" ਕੀਤੇ ਗਏ ਹਨ । ਚੂੰਕਿ ਪਹਿਲੀ ਆਇਤ ਵਿਚ ਓਹਨਾਂ ਲੋਕਾਂ ਦਾ ਵਰਣਨ ਹੈ, ਜਿਨ੍ਹਾਂ ਤੋਂ ਤੋਲ ਕੇ ਲਿਆ ਜਾਂਦਾ ਹੈ ਅਤੇ ਦੂਜੀ ਆਇਤ ਵਿਚ ਓਹਨਾਂ ਦਾ ਵਰਣਨ ਹੈ, ਜਿਨ੍ਹਾਂ ਨੂੰ ਤੋਲ ਕੇ ਦਿੱਤਾ ਜਾਂਦਾ ਹੈ, ਅਰਥਾਤ ਅੱਡ ਅੱਡ ਵਰਤਾਉ ਵਰਣਨ ਕੀਤਾ ਗਿਆ ਹੈ; ਇਕ ਤੋਂ ਵਧੀਕ ਲੈ ਕੇ ਜ਼ੁਲਮ ਕੀਤਾ ਗਿਆ ਹੈ ਤੇ ਦੂਜੇ ਨੂੰ ਘਟ ਦੇ ਕੇ ਜ਼ੁਲਮ ਕਮਾਇਆ ਗਿਆ ਹੈ । ਇਸ ਤੋਂ ਸਾਫ਼ ਪਤਾ ਲਗਦਾ ਹੈ ਕਿ ਇੱਥੇ ਇੱਕੋ ਜਾਤੀ ਦਾ ਵਰਣਨ ਨਹੀਂ ਹੈ; ਸਗੋਂ ਦੋ ਵੱਖ ਵੱਖ ਜਾਤੀਆਂ ਦਾ ਵਰਣਨ ਹੈ, ਇਸ ਲਈ ਅਸੀਂ ਟੀਕੇ ਵਿਚ ਦੂਜਿਆਂ ਦਾ ਪਦ ਵਧਾ ਦਿੱਤਾ ਹੈ ।

[2]"ਸਿੱਜੀਨ" ਦਾ ਅਰਥ ਅਰਬੀ ਭਾਸ਼ਾ ਵਿਚ ਕਰੜਾ ਤੇ ਕਾਇਮੀ (ਅਟੁੱਟ) ਹੈ । ਸੋ "ਸਿੱਜੀਨ" ਵਿਚ ਨਾਂ ਲਿਖੇ ਹੋਣ ਦਾ ਭਾਵ ਇਹ ਹੈ ਕਿ ਦਿਨਕਾਰੀਆਂ ਦਾ ਕਸ਼ਟ ਕਰੜਾ ਤੇ ਅਟੁੱਟ ਹੋਵੇਗਾ । (ਫ਼ਤਹੁਲ ਬਿਆਨ ਜਿਲਦ ੧੦)

الَّذِيْنَ يُكَذِّبُوْنَ بِيَوْمِ الدِّيْنِ ⑪

ਓਹਨਾਂ (ਨਿੰਦਕਾਂ ਵਾਸਤੇ) ਜੋ ਦੰਡ-ਫਲ ਮਿਲਣ ਦੇ ਇਨਕਾਰੀ ਸਨ ।੧੨।

وَمَا يُكَذِّبُ بِهٖٓ اِلَّا كُلُّ مُعْتَدٍ اَثِيْمٍ ⑫

ਅਤੇ ਉਸ ਦਾ ਇਨਕਾਰ ਕੇਵਲ ਹੱਦ ਤੋਂ ਟੱਪਿਆ ਹੋਇਆ ਤੇ ਵੱਡਾ ਪਾਪੀ ਹੀ ਕਰ ਸਕਦਾ ਹੈ ।੧੩।

اِذَا تُتْلٰى عَلَيْهِ اٰيٰتُنَا قَالَ اَسَاطِيْرُ الْاَوَّلِيْنَ ⑬

ਜਦ ਅਜੇਹੇ ਲੋਕਾਂ ਸਾਮ੍ਹਣੇ ਸਾਡੀਆਂ ਆਇਤਾਂ ਪੜ੍ਹੀਆਂ ਜਾਂਦੀਆਂ ਹਨ, ਤਾਂ ਓਹ ਇਹ ਕਹਿ ਦਿੰਦੇ ਹਨ ਕਿ ਏਹ ਤਾਂ ਪਹਿਲੇ ਲੋਕਾਂ ਦੇ ਪ੍ਰਸੰਗ ਹਨ ।੧੪।

كَلَّا بَلْ ۜ رَانَ عَلٰى قُلُوْبِهِمْ مَّا كَانُوْا يَكْسِبُوْنَ ⑭

ਕਦੇ ਵੀ (ਅਜਿਹਾ) ਨਹੀਂ ਹੋ ਸਕਦਾ, (ਜਿਹਾ ਕਿ ਓਹ ਕਹਿੰਦੇ ਹਨ); ਸਗੋਂ (ਅਸਲ ਗੱਲ ਇਹ ਹੈ ਕਿ) ਓਹਨਾਂ ਦੀਆਂ ਕਮਾਈਆਂ ਸਦਕਾ ਓਹਨਾਂ ਦੇ ਮਨ ਮੈਲੇ ਹੋ ਚੁੱਕੇ ਹਨ ।੧੫।

كَلَّآ اِنَّهُمْ عَنْ رَّبِّهِمْ يَوْمَئِذٍ لَّمَحْجُوْبُوْنَ ⑮

ਸਗੋਂ ਇਉਂ ਆਖੋ ਕਿ ਉਸ ਦਿਨ ਓਹ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪੇਸ਼ ਹੋਣ ਤੋਂ ਰੋਕ ਦਿੱਤੇ ਜਾਣਗੇ ।੧੬।

ثُمَّ اِنَّهُمْ لَصَالُوا الْجَحِيْمِ ⑯

ਫੇਰ ਓਹਨਾਂ ਨੂੰ ਨਰਕ ਵਿਚ ਸੁੱਟਿਆ ਜਾਏਗਾ ।੧੭।

ثُمَّ يُقَالُ هٰذَا الَّذِيْ كُنْتُمْ بِهٖ تُكَذِّبُوْنَ ⑰

ਫੇਰ ਓਹਨਾਂ ਨੂੰ ਇਹ ਕਿਹਾ ਜਾਏਗਾ ਕਿ ਏਹੋ ਤਾਂ ਉਹ (ਭਿਆਨਕ) ਅੰਤ ਹੈ, ਜਿਸ ਦਾ ਤੁਸੀਂ ਇਨਕਾਰ ਕੀਤਾ ਕਰਦੇ ਸੀ ।੧੮।

كَلَّآ اِنَّ كِتٰبَ الْاَبْرَارِ لَفِيْ عِلِّيِّيْنَ ⑱

ਤੁਹਾਡੇ ਵੀਚਾਰਾਂ ਦੇ ਵਿਰੁਧ ਭਲੇ ਪੁਰਖਾਂ (ਦੇ ਵਟਾਂਦਰੇ) ਦਾ ਹੁਕਮ ਨਿਰਸੰਦੇਹ "ਇੱਲੀਜੀਨ"[1] ਹੈ ।੧੯।

وَمَآ اَدْرٰىكَ مَا عِلِّيُّوْنَ ⑲

ਤੈਨੂੰ ਕਿਸ ਨੇ ਦੱਸਿਆ ਹੈ ਕਿ "ਇੱਲੀਯੂਨ" ਕੀ ਹੈ ? ।੨੦।

---

[1]ਕੋਸ਼ਾਂ ਵਿਚ ਲਿਖਿਆ ਮਿਲਦਾ ਹੈ ਕਿ ਇਸ ਦਾ ਅਰਥ ਅਜੇਹੇ ਉੱਚੀਆਂ ਪਦਵੀਆਂ ਵਾਲੇ ਲੋਕ ਹਨ, ਜੋ ਦੂਜਿਆਂ ਤੋਂ ਵਿਸ਼ੇਸ਼ ਹੋਣਗੇ ।

كِتٰبٌ مَّرْقُوْمٌ ﴿٢١﴾

ਉਹ ਇਕ ਲਿਖਿਆ ਹੋਇਆ[1] ਹੁਕਮ ਹੈ ।੨੧।

يَّشْهَدُهُ الْمُقَرَّبُوْنَ ﴿٢٢﴾

ਜਿਸ ਨੂੰ (ਪ੍ਰਭੂ ਦੇ) ਨਿਕਟ-ਵਰਤੀ (ਆਪ ਆਪਣੀਆਂ ਅੱਖਾਂ ਨਾਲ) ਵੇਖਣਗੇ ।੨੨।

اِنَّ الْاَبْرَارَ لَفِيْ نَعِيْمٍ ﴿٢٣﴾

ਭਲਾਈ ਵਿਚ ਵਧੇ ਹੋਏ ਲੋਕ ਨਿਰਸੰਦੇਹ (ਪ੍ਰਭੂ ਦੇ) ਇਨਾਮ ਦੇ ਭਾਗੀ ਹੋਣਗੇ ।੨੩।

عَلَى الْاَرَآئِكِ يَنْظُرُوْنَ ﴿٢٤﴾

ਓਹ ਸੋਨੇ ਦੇ ਸਿੰਘਾਸਣਾਂ ਤੇ (ਬੈਠ ਕੇ ਸਾਰਾ ਹਾਲ) ਵੇਖਦੇ ਹੋਣਗੇ ।੨੪।

تَعْرِفُ فِيْ وُجُوْهِهِمْ نَضْرَةَ النَّعِيْمِ ﴿٢٥﴾

ਤੂੰ ਜੇ ਓਹਨਾਂ ਨੂੰ ਵੇਖੇਂ ਤਾਂ ਓਹਨਾਂ ਦੇ ਮੁਖੜਿਆਂ ਉੱਤੇ ਮਿਹਰ ਦੀ ਪ੍ਰਸੰਨਤਾ ਭਾਸੇਗੀ ।੨੫।

يُسْقَوْنَ مِنْ رَّحِيْقٍ مَّخْتُوْمٍ ﴿٢٦﴾

ਓਹਨਾਂ ਨੂੰ ਮੁਹਰ ਵਾਲੀ ਨਿਰੋਲ ਸ਼ਰਾਬ ਪਿਆਈ ਜਾਏਗੀ ।੨੬।

خِتٰمُهٗ مِسْكٌ ۚ وَفِيْ ذٰلِكَ فَلْيَتَنَافَسِ الْمُتَنَافِسُوْنَ ﴿٢٧﴾

ਉਸ ਦੇ ਅੰਤ ਵਿਚ ਕਸਤੂਰੀ ਹੋਵੇਗੀ ਅਤੇ ਇਹ ਚਾਹੀਦਾ ਹੈ ਕਿ ਹਰੇਕ ਇੱਛਾਵਾਨ (ਮਨੁੱਖ) ਉਸੇ ਦੀ ਹੀ ਇੱਛਾ ਕਰਦਾ ਰਹੇ ।੨੭।

وَمِزَاجُهٗ مِنْ تَسْنِيْمٍ ﴿٢٨﴾

ਉਸ ਵਿਚ "ਤਸਨੀਮ"[2] ਦੀ ਮਿਲਾਵਟ ਹੋਵੇਗੀ ।੨੮।

عَيْنًا يَّشْرَبُ بِهَا الْمُقَرَّبُوْنَ ﴿٢٩﴾

(ਸਾਡਾ ਭਾਵ ਉਹ) ਸੋਮਾ ਹੈ, ਜਿਸ ਵਿੱਚੋਂ ਪ੍ਰਭੂ ਦੇ ਨਿਕਟ-ਵਰਤੀ ਪੀਣਗੇ ।੨੯।

اِنَّ الَّذِيْنَ اَجْرَمُوْا كَانُوْا مِنَ الَّذِيْنَ اٰمَنُوْا يَضْحَكُوْنَ ﴿٣٠﴾

ਓਹ ਲੋਕ ਜੋ ਅਪਰਾਧੀ ਹਨ, ਬੇਸ਼ੱਕ ਸਰਧਾਲੂਆਂ ਦਾ ਮਖ਼ੌਲ ਉਡਾਇਆ ਕਰਦੇ ਸਨ[3] ।੩੦।

---

[1] ਅਰਥਾਤ—"ਇੱਲੀਯੂਨ" ਓਹ ਲੋਕ ਹਨ, ਜਿਨ੍ਹਾਂ ਬਾਰੇ ਖ਼ਾਸ ਹੁਕਮ ਜਾਰੀ ਹੁੰਦੇ ਹਨ, ਅਰਥਾਤ ਪ੍ਰਭੂ ਦੇ ਨਿਕਟ-ਵਰਤੀ ਓਹਨਾਂ ਨੂੰ ਆਪਣੀ ਅੱਖੀਂ ਪੜ੍ਹ ਕੇ ਵੱਡੇ ਖ਼ੁਸ਼ ਹੋਣਗੇ ।

[2] "ਤਸਨੀਮ" ਦਾ ਅਰਥ ਕੋਸ਼ ਵਿਚ ਉੱਚੀ ਸ਼ਾਨ ਵਰਣਨ ਹੈ । ਸੋ "ਤਸਨੀਮ" ਦੀ ਮਿਲਾਵਟ ਦਾ ਇਹ ਭਾਵ ਹੈ ਕਿ "ਤਸਨੀਮ" ਦਾ ਜਲ ਓਹਨਾਂ ਸਵਰਗਗਾਮੀਆਂ ਦੇ ਪੀਣ ਵਾਲੇ ਪਾਣੀ ਵਿਚ ਮਿਲਿਆ ਹੋਵੇਗਾ, ਜਿਸ ਨਾਲ ਓਹਨਾਂ ਦੀਆਂ ਪਦਵੀਆਂ ਹੋਰ ਉੱਚੀਆਂ ਹੁੰਦੀਆਂ ਜਾਣਗੀਆਂ ।

[3] ਉਕਤ ਆਇਤਾਂ ਵਿਚ ਸ਼ਰਧਾਲੂਆਂ ਦਾ ਜੋ ਹਾਲ ਵਰਣਨ ਕੀਤਾ ਗਿਆ ਹੈ, ਉਹ ਤਾਂ ਇਸ ਲੋਕ ਦੀਆਂ ਜਿੱਤਾਂ ਤੇ ਪਰਲੋਕ ਦੇ ਇਨਾਮਾਂ ਨਾਲ ਸੰਬੰਧਤ ਹੈ । ਇਸ ਦੇ ਟਾਕਰੇ ਤੇ ਇਨਕਾਰੀਆਂ ਦਾ ਸਮਾਂ ਜਗ ਵਿਚ ਇਸ ਤਰ੍ਹਾਂ ਬੀਤਿਆ ਹੈ ਕਿ ਓਹ ਸ਼ਰਧਾਲੂਆਂ ਦਾ ਮਖ਼ੌਲ ਉਡਾਉਣ ਵਿਚ ਹੀ ਆਪਣਾ ਸਮਾਂ ਬਿਤਾਇਆ ਕਰਦੇ ਸਨ ।

وَاِذَا مَرُّوْا بِهِمْ يَتَغَامَزُوْنَ ۝٣١

ਅਰਥਾਤ ਜਦ ਓਹਨਾਂ ਦੇ ਲਾਗਿਓਂ ਲੰਘਦੇ ਸਨ, ਤਾਂ ਇਕ ਦੂਜੇ ਨੂੰ ਅੱਖਾਂ ਨਾਲ ਸੈਣਤਾਂ ਕੀਤਾ ਕਰਦੇ ਸਨ ।੩੧।

وَاِذَا انْقَلَبُوْٓا اِلٰٓى اَهْلِهِمُ انْقَلَبُوْا فَكِهِيْنَ ۝٣٢

ਅਤੇ ਜਦ ਆਪਣੇ ਪਰਵਾਰ ਵਲ ਪਰਤਦੇ ਸਨ, ਤਾਂ (ਮੁਸਲਮਾਨਾਂ ਦੇ ਵਿਰੁਧ) ਗੱਲਾਂ ਬਣਾਉਂਦੇ ਹੋਏ ਮੁੜਦੇ ਸਨ ।੩੨।

وَاِذَا رَاَوْهُمْ قَالُوْٓا اِنَّ هٰٓؤُلَاۤءِ لَضَاۤلُّوْنَ ۝٣٣

ਅਤੇ ਜਦ ਵੀ ਓਹਨਾਂ ਨੂੰ ਵੇਖਦੇ ਸਨ, ਤਾਂ ਏਹੋ ਹੀ ਆਖਦੇ ਸਨ ਕਿ ਏਹ ਤਾਂ ਵੱਡੇ ਕੁਰਾਹੀਏ ਹਨ ।੩੩।

وَمَآ اُرْسِلُوْا عَلَيْهِمْ حٰفِظِيْنَ ۝٣٤

ਅਤੇ ਅਸਲੀਅਤ ਇਹ ਹੈ ਕਿ ਓਹ ਏਹਨਾਂ ਉੱਤੇ ਨਿਗਰਾਨ ਬਣਾ ਕੇ ਨਹੀਂ ਭੇਜੇ ਗਏ ਸਨ[1] ।੩੪।

فَالْيَوْمَ الَّذِيْنَ اٰمَنُوْا مِنَ الْكُفَّارِ يَضْحَكُوْنَ ۝٣٥

ਸੋ ਸ਼ਰਧਾਲੂ ਇਸ ਦੰਡ-ਫਲ ਮਿਲਣ ਦੇ ਸਮੇਂ ਇਨਕਾਰੀਆਂ ਉੱਤੇ ਹੱਸਣਗੇ ।੩੫।

عَلَى الْاَرَاۤئِكِ يَنْظُرُوْنَ ۝٣٦

ਓਹ ਸੋਨੇ ਦੇ ਸਿੰਘਾਸਣਾਂ ਉੱਤੇ ਬੈਠ ਕੇ ਓਹਨਾਂ ਸਾਰਿਆਂ ਦਾ ਹਾਲ ਵੇਖ ਰਹੇ ਹੋਣਗੇ ।੩੬।

هَلْ ثُوِّبَ الْكُفَّارُ مَا كَانُوْا يَفْعَلُوْنَ ۝٣٧ ع

(ਅਤੇ ਆਪਸ ਵਿਚ ਇਹ ਕਹਿ ਰਹੇ ਹੋਣਗੇ ਕਿ) ਕੀ ਇਨਕਾਰੀਆਂ ਨੂੰ ਓਹਨਾਂ ਦੇ ਕੀਤੇ ਦਾ ਪੂਰਾ ਵਟਾਂਦਰਾ ਮਿਲ ਗਿਆ ਹੈ (ਕਿ ਨਹੀਂ) ? ।੩੭।

(ਰਕੂਅ ੧)

---

[1] ਇਸ ਆਇਤ ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਕਿਸੇ ਵੀ ਪ੍ਰਾਣੀ ਦੇ ਮਨ ਦੇ ਸਿੱਧਾਂਤ ਉੱਤੇ ਫ਼ਤਵਾ ਲਾਉਣਾ ਯੋਗ ਨਹੀਂ; ਕਿਉਂਕਿ ਹੋ ਸਕਦਾ ਹੈ ਕਿ ਉਸ ਦੇ ਮਨ ਦੀ ਗੱਲ ਫ਼ਤਵਾ ਲਾਉਣ ਵਾਲੇ ਉੱਤੇ ਪਰਗਟ ਹੀ ਨਾ ਹੋਵੇ ਤੇ ਉਹ ਝੂਠਾ ਫ਼ਤਵਾ ਲਾ ਦੇਵੇ ।




# (੮੪) ਸੂਰਤ ਅਲ-ਇਨਸ਼ਕਾਕ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੬ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِذَا السَّمَآءُ انْشَقَّتْ ②

ਜਦ ਅਕਾਸ਼ ਪਾਟ ਜਾਏਗਾ[1] ।੨।

وَاَذِنَتْ لِرَبِّهَا وَحُقَّتْ ③

ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਗੱਲ ਸੁਣਨ ਲਈ ਕੰਨ ਧਰੇਗਾ[2] ਅਤੇ ਏਹੋ ਹੀ ਉਸ ਦਾ ਪਰਮ ਧਰਮ ਹੈ[3] ।੩।

وَاِذَا الْاَرْضُ مُدَّتْ ④

ਅਤੇ ਜਦ ਧਰਤੀ ਦਾ ਪਸਾਰ ਵਧ ਜਾਏਗਾ[4] ।੪।

---

[1]ਜਦ ਅਕਾਸ਼ ਤੋਂ ਲਗਾਤਾਰ ਚਮਤਕਾਰ ਪਰਗਟ ਹੋਣਗੇ।

[2]ਚਮਤਕਾਰ ਦੀ ਬਹੁਲਤਾ ਦੇ ਕਾਰਣ ਵੱਡੇ ਵੱਡੇ ਦਾਨੇ ਤੇ ਵਿਦਵਾਨ ਕਹਾਉਣ ਵਾਲੇ ਵੀ ਅੱਲਾਹ ਦੀਆਂ ਗੱਲਾਂ ਬਾਰੇ ਵੀਚਾਰ ਕਰਨ ਲਈ ਤਤਪਰ ਹੋ ਜਾਣਗੇ।

[3]ਹਰੇਕ ਪ੍ਰਾਣੀ ਦਾ ਪਰਮ ਧਰਮ ਤਾਂ ਇਹ ਹੈ ਕਿ ਚਮਤਕਾਰ ਪਰਗਟ ਹੋਣ ਤੇ ਭਾਵੇਂ ਨਾ ਹੋਣ, ਆਪਣੀ ਅਕਲ ਤੋਂ ਕੰਮ ਲੈ ਕੇ ਹੀ ਪ੍ਰਭੂ ਵਲ ਆ ਜਾਏ ਅਤੇ ਇਸ ਗੱਲ ਦੀ ਉਡੀਕ ਨਾ ਕਰੇ ਕਿ ਡਰਾਉਣ ਵਾਲੇ ਜਾਂ ਖ਼ੁਸ਼ਖਬਰੀਆਂ ਭਰੇ ਚਮਤਕਾਰ ਪਰਗਟ ਹੋਣ, ਪਰ ਓਹ ਅਜਿਹਾ ਨਹੀਂ ਕਰਦਾ।

[4]ਇਸ ਜੁਗ ਵਿਚ ਇਹ ਸਿਧ ਹੋ ਗਿਆ ਹੈ ਕਿ ਕਈ ਗ੍ਰਹਿ ਜੋ ਵੇਖਣ ਨੂੰ ਅਕਾਸ਼ ਨਾਲ ਸੰਬੰਧਤ ਦਿਸਦੇ ਹਨ, ਓਹ ਵਾਸਤਵ ਵਿਚ ਇਸ ਧਰਤੀ ਨਾਲ ਹੀ ਸੰਬੰਧਤ ਹਨ; ਜਿਹਾ ਕਿ ਚੰਨ ਤੇ ਮਰੀਖ਼ ਆਦਿ ਤਾਰੇ। ਇਹ ਇਸ ਜੁਗ ਦੀ ਸਾਇੰਸ ਨੇ ਪਰਗਟ ਕੀਤਾ ਹੈ; ਪਹਿਲਾਂ ਇਸ ਦਾ ਗਿਆਨ ਨਹੀਂ ਸੀ। ਇਸ ਤੋਂ ਛੁੱਟ ਇਹ ਗੱਲ ਵੀ ਹੈ ਕਿ ਏਹਨਾਂ ਗ੍ਰਿਹਾਂ ਨੂੰ ਇਸ ਧਰਤੀ ਦਾ ਅੰਗ ਸਮਝ ਕੇ ਕਈ→

ਅਰਥਾਤ ਜੋ ਕੁਝ ਉਸ ਵਿਚ ਹੈ, ਉਸ ਨੂੰ ਬਾਹਰ[1] ਸੁੱਟ ਦੇਵੇਗੀ ਅਤੇ ਸੱਖਣੀ ਹੋ ਜਾਏਗੀ[2] ।੫।

وَاَلۡقَتۡ مَا فِيۡهَا وَتَخَلَّتۡ ۝٥

ਅਤੇ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਗੱਲ ਸੁਣਨ ਲਈ ਕੰਨ[3] ਧਰੇਗੀ ਤੇ ਏਹੋ ਹੀ ਉਸ ਦਾ ਪਰਮ ਧਰਮ ਹੈ[4] ।੬।

وَاَذِنَتۡ لِرَبِّهَا وَحُقَّتۡ ۝٦

ਹੇ ਮਨੁੱਖ ! ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪੂਰਾ ਜ਼ੋਰ[5] ਲਾ ਕੇ ਜਾਣ ਵਾਲਾ ਹੈਂ ਤੇ ਫੇਰ ਉਸ ਨੂੰ ਮਿਲਣ ਵਾਲਾ ਹੈਂ ।੭।

يٰۤاَيُّهَا الۡاِنۡسَانُ اِنَّكَ كَادِحٌ اِلٰى رَبِّكَ كَدۡحًا فَمُلٰقِيۡهِ ۝٧

ਬਸ, ਜਿਸ ਦੇ ਸੱਜੇ ਹੱਥ[6] ਵਿਚ ਉਸ ਦਾ ਕਰਣੀਨਾਮਾ ਦਿੱਤਾ ਜਾਏਗਾ ।੮।

فَاَمَّا مَنۡ اُوۡتِىَ كِتٰبَهٗ بِيَمِيۡنِهٖ ۝٨

---

←ਲੋਕ ਇਹ ਜਤਨ ਕਰ ਰਹੇ ਹਨ ਕਿ ਓਹ ਰਾਕਟ ਆਦਿ ਰਾਹੀਂ ਓਹਨਾਂ ਤਕ ਪੁੱਜ ਜਾਣ, ਜਾਂ ਓਹਨਾਂ ਨੂੰ ਵੀ ਵੱਸੋਂ ਦੇ ਲਿਹਾਜ਼ ਨਾਲ ਇਸ ਧਰਤੀ ਦਾ ਹੀ ਅੰਗ ਸਿਧ ਕਰ ਦੇਣ। ਜੇ ਇਸ ਸਮੇਂ ਅਜਿਹਾ ਹੋ ਗਿਆ, ਜਾਂ ਕਿਸੇ ਲਿਹਾਜ ਨਾਲ ਚੰਨ ਤੇ ਦੂਜੇ ਗ੍ਰਹਾਂ ਤੋਂ ਅਜੇਹੇ ਲਾਭ ਪ੍ਰਾਪਤ ਕੀਤੇ ਗਏ, ਜਿਸ ਤੋਂ ਸਾਡੀ ਧਰਤੀ ਪ੍ਰਭਾਵਿਤ ਹੋ ਗਈ, ਤਾਂ ਇਸ ਦਾ ਏਹੋ ਹੀ ਭਾਵ ਹੋਵੇਗਾ ਕਿ ਧਰਤੀ ਦਾ ਪਸਾਰ ਵਧ ਗਿਆ ਹੈ ।

[1]ਧਰਤੀ ਤੇ ਤਬਕਾਂ ਦੀ ਵਿੱਦਿਆ ਵਿਚ ਚੋਖਾ ਵਾਧਾ ਹੋ ਜਾਏਗਾ ਤੇ ਵੱਡੇ ਵੱਡੇ ਭੇਤ ਪਰਗਟ ਹੋ ਜਾਣਗੇ; ਜਿਹਾ ਕਿ ਅੱਜ ਕਲ ਧਰਤੀ ਦੇ ਅੱਡ ਅੱਡ ਤਬਕਾਂ ਦੀ ਵਿੱਦਿਆ ਵਧਦੀ ਜਾ ਰਹੀ ਹੈ ਅਤੇ ਇਸ ਰਾਹੀਂ ਅਕਾਸ਼ ਤੇ ਪਤਾਲ ਦੇ ਹੋਂਦ ਵਿਚ ਆਉਣ ਦੇ ਸਮੇਂ ਦਾ ਅਨੁਮਾਨ ਲਾਇਆ ਜਾ ਰਿਹਾ ਹੈ, ਅਰਥਾਤ ਏਹਨਾਂ ਤਬਕਾਂ ਦੇ ਲਿਹਾਜ਼ ਨਾਲ ਬਹੁਤ ਸਾਰੇ ਅਜੇਹੇ ਲਾਭ ਪ੍ਰਾਪਤ ਕੀਤੇ ਜਾ ਰਹੇ ਹਨ, ਜਿਨ੍ਹਾਂ ਤੋਂ ਮਨੁੱਖ ਜਾਤੀ ਨੂੰ ਵੱਡਾ ਲਾਭ ਪੁੱਜ ਰਿਹਾ ਹੈ ।

[2]ਖ਼ਾਲੀ ਹੋ ਜਾਏਗੀ, ਦਾ ਇਹ ਭਾਵ ਉੱਕਾ ਹੀ ਨਹੀਂ ਹੈ ਕਿ ਉਸ ਵਿਚ ਕੋਈ ਗੁਣ ਨਹੀਂ ਰਹੇਗਾ; ਸਗੋਂ ਇਸ ਦਾ ਇਹ ਭਾਵ ਹੈ ਕਿ ਉਸ ਦੇ ਭੇਤ ਇੰਨੀ ਬਹੁਲਤਾ ਨਾਲ ਪਰਗਟ ਹੋ ਜਾਣਗੇ ਕਿ ਜਾਣੋ ਹੁਣ ਉਸ ਦਾ ਕੋਈ ਭੇਤ ਬਾਕੀ ਨਹੀਂ ਰਿਹਾ ।

[3]ਇਸ ਧਰਤੀ ਦਾ ਭਾਵ ਧਰਤੀ ਦੇ ਵਸਨੀਕ ਹਨ, ਅਰਥਾਤ ਜਿਸ ਸਮੇਂ ਇਹ ਗੱਲਾਂ ਪਰਗਟ ਹੋਣਗੀਆਂ, ਪ੍ਰਭੂ ਕੁਰਾਨ ਸ਼ਰੀਫ਼ ਦੇ ਪ੍ਰਚਾਰ ਦੇ ਅਜੇਹੇ ਸਾਧਨ ਕਰ ਦੇਵੇਗਾ ਕਿ ਧਰਤੀ ਦੇ ਵਸਨੀਕ ਇਸ ਤੇ ਅਚੰਭਾ ਕਰਨਗੇ ।

[4]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਅੰਤਲਾ ਜੁਗ ਆਉਣ ਤੋਂ ਪਹਿਲਾਂ ਵੀ ਇਸ ਦਾ ਏਹੋ ਪਰਮ ਧਰਮ ਸੀ, ਪਰ ਸੋਕ ਕਿ ਇਸ ਨੇ ਅੰਤਲੇ ਜੁਗ ਦੀ ਉਡੀਕ ਕੀਤੀ, ਅਰਥਾਤ ਉਸ ਸਮੇਂ ਨੂੰ ਉਡੀਕਿਆਂ,ਜਦ ਧਰਤੀ ਵਿਚ ਵੀ ਨਿਸ਼ਾਨ ਪਰਗਟ ਹੋਣ ਤੇ ਅਕਾਸ਼ ਵਿਚ ਵੀ ।

[5]ਅਰਥਾਤ—ਅੱਲਾਹ ਦਾ ਦਰਸ਼ਨ ਦੀਦਾਰ ਸਾਰੀ ਉਮਰ ਮਿਹਨਤ ਕਰ ਕੇ ਪ੍ਰਾਪਤ ਹੁੰਦਾ ਹੈ ।

[6]ਸੱਜੇ ਹੱਥ ਦਾ ਭਾਵ ਨੇਕੀ ਹੈ । ਸੋ ਸੱਜੇ ਹੱਥ ਵਿਚ ਕਰਣੀਨਾਮਾ ਦੇਣ ਦਾ ਇਹ ਅਰਥ ਹੈ ਕਿ ਉਸ ਦੀਆਂ ਨੇਕੀਆਂ ਵਧ ਹੋਣਗੀਆਂ ਤੇ ਉਸ ਦੇ ਸੱਜੇ ਹੱਥ ਕਰਣੀਨਾਮਾ ਆਉਂਦਿਆਂ ਹੀ ਉਸ ਨੂੰ ਪਤਾ ਲਗ ਜਾਏਗਾ ਕਿ ਉਹ ਸਵਰਗਗਾਮੀ ਹੈ ।

فَسَوْفَ يُحَاسَبُ حِسَابًا يَسِيرًا ⑨

ਤਾਂ ਉਸ ਤੋਂ ਛੇਤੀ ਹੀ ਸੌਖਾ[1] ਲੇਖਾ ਲੈ ਲਿਆ ਜਾਏਗਾ ।੯।

وَيَنْقَلِبُ إِلَىٰ أَهْلِهِ مَسْرُورًا ⑩

ਅਤੇ ਉਹ ਆਪਣੇ ਪਰਵਾਰ ਵਲ ਅਨੰਦ-ਪ੍ਰਸੰਨ ਪਰਤੇਗਾ[2] ।੧੦।

وَأَمَّا مَنْ أُوتِيَ كِتَابَهُ وَرَاءَ ظَهْرِهِ ⑪

ਅਤੇ ਜਿਸ ਨੂੰ ਉਸ ਦੀ ਪਿੱਠ ਵੱਲੋਂ[3] ਉਸ ਦਾ ਕਰਣੀਨਾਮਾ ਦਿੱਤਾ ਜਾਏਗਾ ।੧੧।

فَسَوْفَ يَدْعُو ثُبُورًا ⑫

ਉਹ ਛੇਤੀ ਹੀ ਆਪਣੇ ਮੂੰਹੋਂ ਆਪਣੀ ਤਬਾਹੀ ਨੂੰ ਸੱਦੇਗਾ[4] ।੧੨।

وَيَصْلَىٰ سَعِيرًا ⑬

ਅਤੇ ਭੜਕਦੀ ਹੋਈ ਅੱਗ ਦਾ ਭਾਗੀ ਹੋਵੇਗਾ[5] ।੧੩।

إِنَّهُ كَانَ فِي أَهْلِهِ مَسْرُورًا ⑭

ਉਹ ਆਪਣੇ ਪਰਵਾਰ ਵਿਚ ਰੰਗ-ਰਲੀਆਂ ਮਾਣਿਆ ਕਰਦਾ ਸੀ[6] ।੧੪।

إِنَّهُ ظَنَّ أَنْ لَنْ يَحُورَ ⑮

(ਅਤੇ) ਇਹ ਯਕੀਨ ਰੱਖਦਾ ਸੀ ਕਿ ਉਸ ਨੂੰ ਖੁਲ੍ਹ ਮਗਰੋਂ ਕਦੇ ਤੰਗੀ ਨਹੀਂ ਆਏਗੀ[7] ।੧੫।

---

[1]ਭਾਵ ਇਹ ਹੈ ਕਿ ਸੱਜੇ ਹੱਥ ਕਰਣੀਨਾਮਾ ਆਉਂਦਿਆਂ ਹੀ ਉਸ ਨੂੰ ਪਤਾ ਲਗ ਜਾਏਗਾ ਕਿ ਪ੍ਰਭੂ ਨੇ ਉਸ ਦਾ ਲੇਖਾ ਲੈ ਲਿਆ ਹੈ ਤੇ ਉਸ ਨੂੰ ਸਵਰਗਗਾਮੀ ਕਰਾਰ ਦੇ ਦਿੱਤਾ ਹੈ । ਇਸ ਤੋਂ ਵਧ ਕੇ ਸੌਖਾ ਲੇਖਾ ਹੋਰ ਕੀ ਹੋ ਸਕਦਾ ਹੈ ।

[2]ਚੂੰਕਿ ਉਸ ਨੂੰ ਪਤਾ ਲਗ ਜਾਏਗਾ ਕਿ ਉਹ ਸਵਰਗਗਾਮੀ ਹੈ, ਤਾਂ ਉਹ ਆਪਣੇ ਪਰਵਾਰ ਨੂੰ ਇਹ ਖ਼ੁਸ਼ਖ਼ਬਰੀ ਸੁਣਾਉਣ ਲਈ ਓਹਨਾਂ ਵਲ ਪਰਤੇਗਾ ਤੇ ਓਹਨਾਂ ਨੂੰ ਇਹ ਖੁਸ਼ਖਬਰੀ ਸੁਣਾਏਗਾ ।

[3]ਕੁਰਾਨ ਸ਼ਰੀਫ਼ ਤੋਂ ਇਹ ਵਿਦਤ ਹੁੰਦਾ ਹੈ ਕਿ ਕਪਟੀ ਤੇ ਇਨਕਾਰੀ ਸੱਚੀ ਸ਼ਰੀਅਤ ਨੂੰ ਆਪਣੀ ਪਿੱਠ ਪਿੱਛੇ ਸੁਟ ਦਿਆ ਕਰਦੇ ਸਨ । ਉਸੇ ਹੀ ਮੁਹਾਵਰੇ ਨੂੰ ਇੱਥੇ ਵਰਤਿਆ ਗਿਆ ਤੇ ਇਹ ਦੱਸਿਆ ਗਿਆ ਹੈ ਕਿ ਜਿਸ ਤਰ੍ਹਾਂ ਓਹ ਕੁਰਾਨ ਸ਼ਰੀਫ਼ ਨੂੰ ਆਪਣੀ ਪਿੱਠ ਪਿੱਛੇ ਸੁਟਦੇ ਸਨ, ਉਸੇ ਤਰ੍ਹਾਂ ਬੁਰਿਆਰਾਂ ਨੂੰ ਓਹਨਾਂ ਦੇ ਕਰਣੀਨਾਮੇ ਪਿੱਠ ਵੱਲੋਂ ਦਿੱਤੇ ਜਾਣਗੇ; ਇਹ ਇਸ਼ਾਰਾ ਕਰਨ ਲਈ ਕਿ ਤੁਸੀਂ ਵੀ ਜਗ ਵਿਚ ਸਾਡੀ ਸ਼ਰੀਅਤ ਨੂੰ ਪਿੱਠ ਪਿੱਛੇ ਸੁਟ ਦਿਆ ਕਰਦੇ ਸੀ ।

[4]ਅਰਥਾਤ—ਉਸ ਸਮੇਂ ਅਜਿਹੇ ਇਨਕਾਰੀ ਉੱਤੇ ਇਹ ਅਸਲੀਅਤ ਪਰਗਟ ਹੋ ਜਾਏਗੀ ਕਿ ਉਸ ਨੂੰ ਵੱਡਾ ਕਸ਼ਟ ਮਿਲਣ ਵਾਲਾ ਹੈ ਅਤੇ ਉਹ ਇਹ ਸਮਝੇਗਾ ਕਿ ਉਸ ਕਸ਼ਟ ਤੋਂ ਛੁਟਕਾਰਾ ਪਾਉਣ ਦਾ ਏਹੋ ਹੀ ਢੰਗ ਹੈ ਕਿ ਉਸ ਨੂੰ ਉੱਕਾ ਹੀ ਨਸ਼ਟ ਕਰ ਦਿੱਤਾ ਜਾਏ, ਅਰਥਾਤ ਉਹ ਪ੍ਰਭੂ ਅੱਗੇ ਇਹ ਅਰਜ਼ੋਈ ਕਰੇਗਾ ਕਿ ਉਸ ਨੂੰ ਕਸ਼ਟ ਨਾ ਦਿਓ; ਉੱਕਾ ਹੀ ਨਸ਼ਟ ਕਰ ਦਿਓ ।

[5]ਅਰਥਾਤ—ਉਸ ਦੀ ਅਰਜ਼ੋਈ ਸੁਣੀ ਨਹੀਂ ਜਾਏਗੀ ਅਤੇ ਉਸ ਨੂੰ ਹਰ ਹਾਲਤ ਵਿਚ ਨਰਕ ਵਿਚ ਸੁੱਟ ਦਿੱਤਾ ਜਾਏਗਾ ।

[6]ਅਰਥਾਤ—ਉਹ ਵੱਡਾ ਅਭਿਮਾਨੀ ਸੀ ਤੇ ਆਪਣੇ ਪਰਵਾਰ ਵਿਚ ਅਜੇਹੀਆਂ ਰੰਗ ਰਲੀਆਂ ਮਾਣਿਆਂ ਕਰਦਾ ਸੀ ਕਿ ਜਾਣੋ ਉਹ ਵੱਡਾ ਸਫਲ ਮਨੁੱਖ ਹੈ ।

[7]ਉਸ ਨੂੰ ਇਹ ਯਕੀਨ ਸੀ ਕਿ ਉਸ ਦੀ ਖੁਲ੍ਹ ਦਾ ਸਮਾਂ ਕਦੇ ਨਹੀਂ ਬਦਲੇਗਾ ।

| | |
|---|---|
| بَلٰىٓ ۚ اِنَّ رَبَّهٗ كَانَ بِهٖ بَصِيْرًا ⑮ | ਪਰ ਅਜਿਹਾ ਤਾਂ (ਜ਼ਰੂਰ) ਹੋਣਾ ਸੀ; ਕਿਉਂਕਿ ਉਸ ਦਾ ਸਾਜਨਹਾਰ ਤੇ ਪਾਲਨਹਾਰ ਉਸ ਨੂੰ ਨਿਰਸੰਦੇਹ ਵੇਖ ਰਿਹਾ ਸੀ[1] ।੧੬। |
| فَلَآ اُقْسِمُ بِالشَّفَقِ ⑯ | ਅਤੇ ਓਹਨਾਂ ਦੇ ਵੀਚਾਰਾਂ ਦੀ ਭੁਲ ਦੇ ਸਬੂਤ ਵੱਜੋਂ ਅਸੀਂ ਪਹੁ-ਫੁਟਾਲੇ[2] ਨੂੰ ਪੇਸ਼ ਕਰਦੇ ਹਾਂ ।੧੭। |
| وَالَّيْلِ وَمَا وَسَقَ ⑰ | ਅਤੇ ਰਾਤ ਨੂੰ ਵੀ ਅਤੇ ਉਸ ਨੂੰ ਵੀ—ਜਿਸ ਨੂੰ ਉਹ ਸਮੇਟ ਲੈਂਦੀ ਹੈ ।੧੮। |
| وَالْقَمَرِ اِذَا اتَّسَقَ ⑱ | ਅਤੇ ਤੇਰ੍ਹਵੀਂ ਦੇ ਚੰਨ[3] ਨੂੰ ਵੀ (ਗਵਾਹੀ ਵੱਜੋਂ ਪੇਸ਼ ਕਰਦੇ ਹਾਂ) ।੧੯। |
| لَتَرْكَبُنَّ طَبَقًا عَنْ طَبَقٍ ⑲ | ਤੁਸੀਂ ਵਾਰੋ ਵਾਰੀ ਏਹਨਾਂ ਹਾਲਤਾਂ ਨੂੰ ਪੁੱਜੋਗੇ ।੨੦। |
| فَمَا لَهُمْ لَا يُؤْمِنُوْنَ ⑳ | ਅਤੇ ਏਹਨਾਂ ਲੋਕਾਂ ਨੂੰ, (ਅਰਥਾਤ ਉਸ ਸਮੇਂ ਦੇ ਇਨਕਾਰੀਆਂ) ਨੂੰ ਕੀ ਹੋ ਗਿਆ ਹੈ ਕਿ ਓਹ ਸ਼ਰਧਾ ਧਾਰਨ ਨਹੀਂ ਕਰਦੇ ? ।੨੧। |
| وَاِذَا قُرِئَ عَلَيْهِمُ الْقُرْاٰنُ لَا يَسْجُدُوْنَ ㉑ السجدة | ਅਤੇ ਜਦ ਓਹਨਾਂ ਦੇ ਸਾਮ੍ਹਣੇ ਕੁਰਾਨ ਪੜ੍ਹਿਆ ਜਾਂਦਾ ਹੈ, ਤਾਂ ਸਜਦਾ ਨਹੀਂ ਕਰਦੇ ।੨੨। |
| بَلِ الَّذِيْنَ كَفَرُوْا يُكَذِّبُوْنَ ㉒ | ਸਗੋਂ ਇਨਕਾਰੀ ਆਪਣੇ ਇਨਕਾਰ ਵਿਚ ਇਨਾ ਵਧ ਗਏ ਹਨ ਕਿ ਓਹ (ਕੁਰਾਨ ਦੀ ਸੱਚਾਈ ਦੀ) ਨਿੰਦਾ ਕਰਨ ਤੋਂ ਵੀ ਸੰਕੋਚ ਨਹੀਂ ਕਰਦੇ ।੨੩। |

[1] ਇਹ ਫਰਮਾਇਆ ਹੈ ਕਿ ਉਸ ਦਾ ਇਹ ਵੀਚਾਰ ਠੀਕ ਨਹੀਂ; ਕਿਉਂਕਿ ਪ੍ਰਭੂ ਉਸ ਦੇ ਕਰਮਾਂ ਨੂੰ ਵੇਖ ਰਿਹਾ ਸੀ ਤੇ ਉਸ ਦੇ ਕਰਮਾਂ ਅਨੁਸਾਰ ਉਸ ਨੂੰ ਦੰਡ ਦੇਣ ਲਈ ਦਾਉ ਤੇ ਬੈਠਾ ਹੋਇਆ ਸੀ।

[2] ਅਰਥਾਤ—ਜਿਵੇਂ ਪਹੁ-ਫੁਟਾਲੇ ਦਾ ਸਮਾਂ ਛੋਟਾ ਹੁੰਦਾ ਹੈ; ਉਸੇ ਤਰ੍ਹਾਂ ਇਸਲਾਮ ਦਾ ਸੂਰਜ ਜਦ ਡੁੱਬੇਗਾ, ਤਾਂ ਉਹ ਸਮਾਂ ਵੀ ਛੋਟਾ ਹੀ ਹੋਵੇਗਾ ਅਤੇ ਮੁੜ ਸੂਰਜ ਚੜ੍ਹਨ ਦਾ ਸਮਾਂ ਨੇੜੇ ਹੋਵੇਗਾ।

[3] ਅਰਥਾਤ—ਜਿਵੇਂ ਤੇਰ੍ਹਵੀ, ਚੌਧਵੀਂ, ਪੰਦਰ੍ਹਵੀਂ ਤੇ ਸੋਲ੍ਹਵੀਂ ਦਾ ਚੰਨ ਲਗਪਗ ਸੰਪੂਰਣ ਹੁੰਦਾ ਹੈ, ਉਸੇ ਤਰ੍ਹਾਂ ਤੇਰ੍ਹਵੀਂ, ਚੌਧਵੀਂ, ਪੰਦਰ੍ਹਵੀਂ ਤੇ ਸੋਲ੍ਹਵੀਂ ਸਦੀ ਵਿਚ ਇਸਲਾਮ ਦੀ ਮੁੜ ਉੱਨਤੀ ਸੰਪੂਰਣ ਹੋ ਜਾਏਗੀ। ਪ੍ਰਸਿਧ ਵਿਦਵਾਨ ਅੱਲਾਮਾ "ਸ਼ੌਕਾਨੀ" ਨੇ "ਇੱਤਸਾਕਾ" ਦੇ ਏਹੋ ਹੀ ਅਰਥ "ਫਤਹੁੱਲਕਦੀਰ" ਵਿਚ ਲਿਖੇ ਹਨ।

وَاللّٰهُ اَعْلَمُ بِمَا يُوْعُوْنَ ﴿٢٣﴾

ਅਤੇ ਅੱਲਾਹ ਉਸ ਦਾ—ਜਿਸ ਨੂੰ (ਓਹਨਾਂ ਨੇ ਆਪਣੇ ਮਨਾਂ ਵਿਚ) ਲੁਕਾਇਆ ਹੋਇਆ ਹੈ—ਵੱਡਾ ਜਾਣਨਹਾਰ ਹੈ ।੨੪।

فَبَشِّرْهُمْ بِعَذَابٍ اَلِيْمٍ ﴿٢٤﴾

ਸੋ (ਓਹਨਾਂ ਦੇ ਗੁਪਤ ਤੇ ਪਰਗਟ ਕੁਕਰਮਾਂ ਦੇ ਕਾਰਣ) ਓਹਨਾਂ ਨੂੰ ਘੋਰ ਕਸ਼ਟ ਦੀ ਖ਼ਬਰ ਸੁਣਾ ।੨੫।

اِلَّا الَّذِيْنَ اٰمَنُوْا وَعَمِلُوا الصّٰلِحٰتِ لَهُمْ اَجْرٌ غَيْرُ مَمْنُوْنٍ ﴿٢٥﴾ ع

ਪਰ ਓਹ ਲੋਕ ਜੋ ਸ਼ਰਧਾਲੂ ਹਨ ਤੇ ਯਥਾਯੋਗ ਸ਼ੁਭ ਕਰਮ ਕਰਦੇ ਹਨ, ਓਹਨਾਂ ਨੂੰ ਕਦੇ ਨਾ ਮੁੱਕਣ ਵਾਲਾ (ਚੰਗਾ) ਫਲ ਮਿਲੇਗਾ ।੨੬। (ਰਕੂਅ ੧)




# (੮੫) ਸੂਰਤ ਅਲ-ਬਰੂਜ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੨੩ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ﴿١﴾

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالسَّمَآءِ ذَاتِ الْبُرُوْجِ ﴿٢﴾

ਮੈਂ ਗ੍ਰਹਾਂ ਵਾਲੇ[1] ਅਕਾਸ਼ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ ।੨।

وَالْيَوْمِ الْمَوْعُوْدِ ﴿٣﴾

ਅਤੇ ਉਸ ਦਿਨ ਨੂੰ ਵੀ ਜਿਸ ਦਾ ਬਚਨ[2] (ਦਿੱਤਾ ਹੋਇਆ) ਹੈ ।੩।

---

[1]ਗ੍ਰਹਿ ਅਕਾਸ਼ ਦੇ ਓਹਨਾਂ ਮਿੱਥੇ ਗਏ ਟਿਕਾਣਿਆਂ ਨੂੰ ਕਹਿੰਦੇ ਹਨ, ਜਿਨ੍ਹਾਂ ਵਿੱਚੋਂ ਸੂਰਜ ਦਾ ਲੰਘਣਾ ਮੰਨਿਆ ਜਾਂਦਾ ਹੈ । ਸੋ ਇਸ ਥਾਂ ਇਹ ਕਿਹਾ ਗਿਆ ਹੈ ਕਿ ਮੈਂ ਗ੍ਰਹਾਂ ਵਾਲੇ ਅਕਾਸ਼ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਅਰਥਾਤ ਆਤਮਕ ਮੰਡਲ ਦੇ ਜੋ ਸੂਰਜ ਹਨ, ਓਹਨਾਂ ਦੀਆਂ ਆਤਮਕ ਉੱਨਤੀਆਂ ਨੂੰ ਮੈਂ ਗਵਾਹੀ ਵੱਜੋਂ ਪੇਸ਼ ਕਰਦਾ ਹਾਂ । ਜਿਉਂ ਜਿਉਂ ਓਹ ਆਪਣੀ ਆਤਮਕ ਸੈਰ ਵਿਚ ਉੱਨਤੀ ਕਰਨਗੇ; ਕੁਰਾਨ ਸ਼ਰੀਫ਼ ਦੀ ਸੱਚਾਈ ਦੀ ਗਵਾਹੀ ਦੇਈ ਜਾਣਗੇ ।

[2]ਓਹ ਦਿਨ ਜਦ ਕਿ ਮਨੁੱਖ ਪ੍ਰਭੂ ਦੀ ਕਿਰਪਾ ਨਾਲ ਆਪਣੇ ਸਾਜਨਹਾਰ ਤੇ ਪਾਲਨਹਾਰ ਨੂੰ ਪ੍ਰਾਪਤ ਹੋ ਜਾਏਗਾ ।

| | |
|---|---|
| وَشَاهِدٍ وَّمَشْهُوْدٍ ۝ | ਅਤੇ (ਆਉਣ ਵਾਲੇ) ਗਵਾਹ ਨੂੰ[1] ਤੇ ਉਸ ਵਿਅਕਤੀ ਨੂੰ ਜਿਸ ਦੀ ਪੇਸ਼ਗੋਈ ਪਹਿਲੀਆਂ ਪੁਸਤਕਾਂ ਵਿਚ ਵਿਦਮਾਨ ਹੈ ।੪। |
| قُتِلَ اَصْحٰبُ الْاُخْدُوْدِ ۝ | (ਖਾਈਆਂ ਵਾਲੇ[2])ਸਾਰੇ ਹੀ ਨਸ਼ਟ ਹੋ ਗਏ ਸਨ ।੫। |
| النَّارِ ذَاتِ الْوَقُوْدِ ۝ | ਅਰਥਾਤ (ਖਾਈਆਂ ਵਿਚ) ਅੱਗ (ਭੜਕਾਉਣ ਵਾਲੇ) ਜਿਸ ਵਿਚ ਚੋਖਾ ਬਾਲਣ (ਪਾਇਆ ਗਿਆ[3]) ਸੀ[4] ।੬। |
| اِذْ هُمْ عَلَيْهَا قُعُوْدٌ ۝ | ਜਦ ਉਹ ਉਸ ਅੱਗ ਉੱਤੇ ਧਰਨਾ ਮਾਰੀ ਬੈਠੇ ਸਨ[5] ।੭। |
| وَّهُمْ عَلٰى مَا يَفْعَلُوْنَ بِالْمُؤْمِنِيْنَ شُهُوْدٌ ۝ | ਅਤੇ ਉਹ ਸ਼ਰਧਾਲੂਆਂ ਨਾਲ ਜੋ ਕੁਝ ਵਰਤਾਉ ਕਰਦੇ ਸਨ, ਉਹਨਾਂ ਦਾ ਮਨ ਉਸ ਦੀ ਅਸਲੀਅਤ ਤੋਂ ਜਾਣੂ ਸੀ[6] ।੮। |

---

[1]ਉਸ ਦਿਨ ਇਕ ਅਜਿਹਾ ਪੁਰਖ ਪਰਗਟ ਹੋਵੇਗਾ, ਜੋ ਪ੍ਰਭੂ ਤੋਂ ਅਕਾਸ਼ ਬਾਣੀ ਪ੍ਰਾਪਤ ਕਰ ਕੇ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਦੀ ਗਵਾਹੀ ਦੇਵੇਗਾ ਅਤੇ ਦੂਜੇ ਪਾਸੇ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਪਵਿੱਤਰ ਵਾਕਾਂ ਵਿਚ ਉਸ ਦੀ ਗਵਾਹੀ ਹੋਵੇਗੀ, ਇਸ ਲਈ ਉਹ ਸ਼ਾਹਿਦ (ਗਵਾਹੀ ਦੇਣ ਵਾਲਾ) ਵੀ ਹੋਵੇਗਾ ਤੇ ਮਸ਼ਹੂਦ (ਜਿਸ ਬਾਰੇ ਗਵਾਹੀ ਦਿੱਤੀ ਜਾਏ) ਵੀ ਹੋਵੇਗਾ।

[2]ਸੱਚੇ ਧਰਮਾਂ ਦੇ ਵੈਰੀ ਸਦਾ ਹੀ ਸ਼ਰਧਾਲੂਆਂ ਨੂੰ ਨਸ਼ਟ ਕਰਨ ਵਾਸਤੇ ਅੱਗ ਭੜਕਾਉਂਦੇ ਰਹਿੰਦੇ ਹਨ, ਪਰ ਉਹਨਾਂ ਨੂੰ ਨਸ਼ਟ ਕਰਨ ਵਿਚ ਨਿਹਫ਼ਲ ਰਹਿੰਦੇ ਹਨ; ਸਗੋਂ ਆਪ ਹੀ ਨਸ਼ਟ ਹੋ ਜਾਂਦੇ ਹਨ।

[3]ਅਰਥਾਤ—ਜੋ ਅੱਗ ਸੱਚੇ ਧਰਮਾਂ ਦੇ ਵਿਰੁਧ ਜਾਂ ਉਹਨਾਂ ਦੇ ਆਗੂਆਂ ਦੇ ਵਿਰੁਧ ਭੜਕਾਈ ਜਾਂਦੀ ਹੈ, ਉਹ ਸਾਧਾਰਨ ਅੱਗ ਨਹੀਂ ਹੁੰਦੀ; ਸਗੋਂ ਮੁੜ ਮੁੜ ਵੈਰ ਦਾ ਬਾਲਣ ਪਾ ਕੇ ਉਸ ਨੂੰ ਭੜਕਾਇਆ ਜਾਂਦਾ ਹੈ।

[4]ਇਹ ਪਦ ਦੋ ਤਰ੍ਹਾਂ ਵਰਤਿਆ ਜਾਂਦਾ ਹੈ, ਇਕ ਤਾਂ "ਵੁਕੂਦ" (ਵਾਉ ਦੀ ਪੇਸ਼ ਨਾਲ) ਇਸ ਦਾ ਅਰਥ ਅੱਗ ਭੜਕਾਉਣਾ ਹੈ ਤੇ ਦੂਜਾ "ਵਕੂਦ" (ਵਾਉ ਦੀ ਜ਼ਬਰ ਨਾਲ) ਹੈ। ਇਸ ਦਾ ਅਰਥ ਬਾਲਣ ਹੈ; ਇਸ ਲਈ ਅਸੀਂ ਇਸ ਦਾ ਅਰਥ ਮੁੜ ਮੁੜ ਬਾਲਣ ਪਾਇਆ ਜਾਵੇਗਾ ਕੀਤਾ ਹੈ। ਨਹੀਂ ਤਾਂ ਹਰੇਕ ਅੱਗ ਬਲਣ ਵਾਲੀ ਹੀ ਹੁੰਦੀ ਹੈ। ਇਹ ਕਹਿਣਾ ਕਿ ਬਾਲਣ ਵਾਲੀ ਅੱਗ ਹੋਵੇਗੀ, ਇਹੋ ਭਾਵ ਰੱਖਦਾ ਹੈ ਕਿ ਉਸ ਵਿਚ ਮੁੜ ਮੁੜ ਬਾਲਣ ਪਾਇਆ ਜਾਏਗਾ।

[5]ਅਰਥਾਤ—ਸੱਚਾਈ ਦੇ ਵੈਰੀ ਉਸ ਅੱਗ ਦੇ ਲਾਗੇ ਬੈਠੇ ਰਹਿੰਦੇ ਹਨ, ਤਾਂ ਜੁ ਰਤਾ ਠੰਡੀ ਹੋਣ ਲਗੇ, ਤਾਂ ਉਸ ਵਿਚ ਹੋਰ ਬਾਲਣ ਪਾ ਦੇਣ।

[6]ਅਰਥਾਤ—ਭਾਵੇਂ "ਮੁਜੱਦਦਾਂ" ਤੇ ਪੂਰਨ ਸ਼ਰਧਾਲੂਆਂ ਦੀ ਵਿਰੋਧਤਾ ਕਰਨ ਵਾਲੇ ਲੋਕ ਉਹਨਾਂ ਨੂੰ ਦੁੱਖ ਦਿੰਦੇ ਹਨ, ਪਰ ਉਹਨਾਂ ਦਾ ਮਨ ਇਹ ਗਵਾਹੀ ਦਿੰਦਾ ਹੈ ਕਿ ਉਹ ਜ਼ੁਲਮ ਕਮਾ ਰਹੇ ਹਨ ਅਤੇ ਕਈ ਵਾਰ ਉਹਨਾਂ ਦੇ ਮੂੰਹੋਂ ਇਹ ਵੀ ਨਿਕਲ ਜਾਂਦਾ ਹੈ ਕਿ ਇਹ ਵੱਡੀ ਭੈੜੀ ਗੱਲ ਹੈ।

وَمَا نَقَمُوا مِنْهُمْ إِلَّا أَنْ يُؤْمِنُوا بِاللَّهِ الْعَزِيزِ الْحَمِيدِ ﴿٩﴾

ਅਤੇ ਓਹ ਓਹਨਾਂ ਨਾਲ ਕੇਵਲ ਇਸ ਲਈ ਵੈਰ ਕਮਾਉਂਦੇ ਸਨ ਕਿ ਓਹ ਬਲਵਾਨ (ਤੇ) ਹਰੇਕ ਉਪਮਾ ਦੇ ਅਧਿਕਾਰੀ ਅੱਲਾਹ ਦੇ ਸ਼ਰਧਾਲੂ ਕਿਉਂ ਬਣੇ ਹਨ[1] ? ।੯।

الَّذِي لَهُ مُلْكُ السَّمَاوَاتِ وَالْأَرْضِ ۚ وَاللَّهُ عَلَىٰ كُلِّ شَيْءٍ شَهِيدٌ ﴿١٠﴾

ਉਹ ਅੱਲਾਹ, ਜੋ ਸਾਰੇ ਅਕਾਸ਼ਾਂ ਤੇ ਪਤਾਲਾਂ ਦਾ ਪਾਤਸ਼ਾਹ ਹੈ, ਅਰਥਾਤ (ਓਹ ਇਹ ਨਹੀਂ ਵਿਚਾਰਦੇ ਕਿ) ਅੱਲਾਹ ਹਰੇਕ ਚੀਜ਼ ਦਾ ਨਿਗਰਾਨ ਹੈ[2] ।੧੦।

إِنَّ الَّذِينَ فَتَنُوا الْمُؤْمِنِينَ وَالْمُؤْمِنَاتِ ثُمَّ لَمْ يَتُوبُوا فَلَهُمْ عَذَابُ جَهَنَّمَ وَلَهُمْ عَذَابُ الْحَرِيقِ ﴿١١﴾

ਓਹ ਲੋਕ[3] ਜਿਨ੍ਹਾਂ ਨੇ ਸ਼ਰਧਾਲੂ ਮਰਦਾਂ ਤੇ ਸ਼ਰਧਾਲੂ ਤੀਵੀਆਂ ਨੂੰ ਕਲੇਸ਼ ਵਿਚ ਫਸਾਇਆ ਹੈ ਤੇ ਫੇਰ (ਆਪਣੇ ਇਸ ਕਰਤਵ ਤੇ) ਪਸ਼ਚਾਤਾਪ ਵੀ ਨਹੀਂ ਕੀਤਾ, ਓਹਨਾਂ ਨੂੰ ਨਿਰਸੰਦੇਹ ਨਰਕ ਦਾ ਕਸ਼ਟ ਪੁੱਜੇਗਾ ਅਤੇ ਇਸ ਲੋਕ ਵਿਚ ਵੀ ਓਹਨਾਂ ਨੂੰ (ਹਿਰਦੇ-ਵੇਧਕ) ਕਸ਼ਟ ਪੁੱਜੇਗਾ ।੧੧।

إِنَّ الَّذِينَ آمَنُوا وَعَمِلُوا الصَّالِحَاتِ لَهُمْ جَنَّاتٌ تَجْرِي مِنْ تَحْتِهَا الْأَنْهَارُ ۚ ذَٰلِكَ الْفَوْزُ الْكَبِيرُ ﴿١٢﴾

(ਅਤੇ) ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ (ਯਥਾਯੋਗ) ਸ਼ੁਭ ਕਰਮ ਵੀ ਕਰਦੇ ਹਨ, ਓਹ ਉਸ ਸਵਰਗ ਨੂੰ ਪ੍ਰਾਪਤ ਹੋਣਗੇ, ਜਿਸ ਹੇਠ ਨਹਿਰਾਂ ਵਗਦੀਆਂ[4] ਹੋਣਗੀਆਂ ਅਤੇ ਏਹੋ ਹੀ ਵੱਡੀ ਸਫਲਤਾ ਹੈ ।੧੨।

إِنَّ بَطْشَ رَبِّكَ لَشَدِيدٌ ﴿١٣﴾

ਬੇਸ਼ੱਕ ਤੇਰੇ ਸਾਜਨਹਾਰ ਤੇ ਪਾਲਨਹਾਰ ਦਾ ਫੜਨਾ ਵੱਡਾ ਕਰੜਾ ਹੁੰਦਾ ਹੈ[5] ।੧੩।

---

[1]ਇਹ ਆਇਤ ਇਸ ਦਾਅਵੇ ਦੀ ਦਲੀਲ ਹੈ ਕਿ ਜੋ ਪਹਿਲੀ ਆਇਤ ਵਿਚ ਵਰਣਨ ਹੈ, ਅਰਥਾਤ ਓਹਨਾਂ ਦੀ ਵਿਰੋਧਤਾ ਦਾ ਕਿਸੇ ਪੱਕੀ ਗੱਲ ਤੇ ਨਿਰਭਰ ਨਹੀਂ ਹੁੰਦਾ; ਸਗੋਂ ਉਸ ਦਾ ਆਧਾਰ ਕੇਵਲ ਈਰਖਾ ਹੀ ਹੁੰਦੀ ਹੈ।

[2]ਅਰਥਾਤ—ਓਹਨਾਂ ਦੀ ਵਿਰੋਧਤਾ ਜਿੰਨੀ ਜਿੰਨੀ ਈਰਖਾ ਦੇ ਸਿੱਟੇ ਵਿਚ ਹੋਵੇਗੀ, ਉਸ ਦੇ ਅਨੁਸਾਰ ਹੀ ਓਹਨਾਂ ਨੂੰ ਦੰਡ ਮਿਲੇਗਾ।

[3]ਸ਼ਰਧਾਲੂਆਂ ਵਿਚ ਮਰਦ ਵੀ ਹੁੰਦੇ ਹਨ ਤੇ ਤੀਵੀਆਂ ਵੀ। ਓਹਨਾਂ ਨਾਲ ਇਨਕਾਰੀ ਜੋ ਵਰਤਾਉ ਕੀਤਾ ਕਰਦੇ ਸਨ, ਉਸ ਦਾ ਵਰਣਨ ਪਹਿਲਾਂ ਕੀਤਾ ਜਾ ਚੁੱਕਾ ਹੈ; ਇਸ ਲਈ ਉਸ ਨੂੰ ਇੱਥੇ ਦੁਹਰਾਉਣ ਦੀ ਲੋੜ ਨਹੀਂ।

[4]ਕੁਰਾਨ ਵਿਚ ਸਵਰਗ ਬਾਰੇ ਮੁੜ ਮੁੜ ਇਹ ਵਰਣਨ ਕੀਤਾ ਗਿਆ ਹੈ ਕਿ ਉਸ ਹੇਠ ਨਹਿਰਾਂ ਵਗਦੀਆਂ ਹੋਣਗੀਆਂ, ਹਾਲਾਂਕਿ ਜੋ ਨਹਿਰਾਂ ਬਾਗਾਂ ਵਿਚ ਵਗਦੀਆਂ ਹਨ, ਓਹ ਓਹਨਾਂ ਦੇ ਹੇਠ ਨਹੀਂ ਹੁੰਦੀਆਂ। ਸੋ ਇਹ ਚੇਤੇ ਰੱਖਣਾ ਚਾਹੀਦਾ ਹੈ ਕਿ ਇਸ ਮਾਤਲੋਕ ਦੇ ਬਾਗਾਂ ਵਿਚ ਜੋ ਨਹਿਰਾਂ ਵਗਦੀਆਂ ਹਨ, ਓਹ ਹਕੂਮਤ ਜਾਂ ਕਿਸੇ ਵੱਡੇ ਜ਼ਿਮੀਂਦਾਰ ਦੇ ਅਧੀਨ ਹੁੰਦੀਆਂ ਹਨ, ਪਰ ਪ੍ਰਭੂ ਇਹ ਫਰਮਾਉਂਦਾ ਹੈ ਕਿ ਸਵਰਗ ਵਿਚ ਵਗਣ ਵਾਲੀਆਂ ਨਹਿਰਾਂ ਓਹਨਾਂ ਸਵਰਗਗਾਮੀਆਂ ਦੇ ਅਧੀਨ ਹੋਣਗੀਆਂ, ਅਰਥਾਤ ਓਹ ਰੁੱਖਾਂ ਦੇ ਵੀ ਤੇ ਪਾਣੀਆਂ ਦੇ ਵੀ ਆਪ ਮਾਲਕ ਹੋਣਗੇ।

[5]ਇਸ ਲਈ ਇਸ ਤੋਂ ਬਚਦੇ ਰਹਿਣ ਦਾ ਜਤਨ ਕਰਨਾ ਚਾਹੀਦਾ ਹੈ।

| | |
|---|---|
| (ਕਿਉਂਕਿ) ਉਹੋ ਹੀ ਜਗ ਦੇ ਕ਼ਸ਼ਟ ਨੂੰ ਅਰੰਭ ਕਰਦਾ ਹੈ ਅਤੇ (ਜੇ ਕੋਈ ਜਾਤੀ ਕੁਕਰਮਾਂ ਤੋਂ ਨਾ ਰੁਕੇ, ਤਾਂ) ਉਸ ਨੂੰ ਮੁੜ ਮੁੜ ਕਸ਼ਟ[1] ਦਿੰਦਾ ਹੈ ।੧੪। | ـهٗ هُوَ يُبْدِئُ وَيُعِيْدُ ﴿١٣﴾ |
| ਅਤੇ (ਇਸ ਦੇ ਨਾਲ ਹੀ) ਉਹ ਵੱਡਾ ਬਖ਼ਸ਼ਣਹਾਰ ਤੇ ਪ੍ਰੇਮ ਕਰਨ ਵਾਲਾ ਵੀ[2] ਹੈ ।੧੫। | ـهُوَ الْغَفُوْرُ الْوَدُوْدُ ﴿١٤﴾ |
| ਉਹ ਸਤਿਕਾਰ ਭਰੇ ਅਰਸ਼ ਦਾ ਮਾਲਕ[3] ਹੈ ।੧੬। | ـُو الْعَرْشِ الْمَجِيْدُ ﴿١٥﴾ |
| ਜਿਸ ਗੱਲ ਦੀ ਇੱਛਾ ਕਰਦਾ ਹੈ, ਉਸ ਨੂੰ ਕਰ ਕੇ ਹੀ ਰਹਿੰਦਾ ਹੈ ।੧੭। | ـعَّالٌ لِّمَا يُرِيْدُ ﴿١٦﴾ |
| ਕੀ ਤੁਹਾਨੂੰ (ਸੱਚਾਈ ਦੇ ਵੈਰੀਆਂ ਦੇ) ਦਲਾਂ ਦਾ ਪਤਾ ਨਹੀਂ ਲੱਗਾ ? ।੧੮। | ـلْ اَتٰىكَ حَدِيْثُ الْجُنُوْدِ ﴿١٧﴾ |
| ਅਰਥਾਤ "ਫ਼ਿਰਾਊਨ", ਤੇ "ਸਮੂਦ" ਦੇ ਦਲਾਂ ਦਾ ।੧੯। | ـرْعَوْنَ وَ ثَمُوْدَ ﴿١٨﴾ |
| ਅਸਲ ਗੱਲ ਇਹ ਹੈ ਕਿ ਇਨਕਾਰੀ ਇਨਕਾਰ (ਦੇ ਰੋਗ) ਵਿਚ (ਗ੍ਰੱਸੇ ਹੋਏ) ਹਨ ।੨੦। | ـلِ الَّذِيْنَ كَفَرُوْا فِيْ تَكْذِيْبٍ ﴿١٩﴾ |
| ਹਾਲਾਂਕਿ ਅੱਲਾਹ ਓਹਨਾਂ ਨੂੰ ਓਹਨਾਂ ਦੇ ਪਿਛਲੇ ਪਾਸਿਓਂ (ਆ ਕੇ) ਘੇਰਨ ਵਾਲਾ ਹੈ ।੨੧। | ـوَّاللّٰهُ مِنْ وَّرَآىِٕهِمْ مُّحِيْطٌ ﴿٢٠﴾ |
| (ਇਸ ਤੋਂ ਛੁੱਟ) ਇਹ ਵੀ ਅਸਲੀਅਤ ਹੈ ਕਿ ਉਹ (ਬਾਣੀ ਜੋ ਏਹਨਾਂ ਗੱਲਾਂ ਦਾ ਪਤਾ ਦੇ ਰਹੀ ਹੈ), ਇਕ ਸਤਿਕਾਰ ਯੋਗ ਬਾਣੀ ਹੈ, ਅਰਥਾਤ ਹਰ ਸਮੇਂ | ـلْ هُوَ قُرْاٰنٌ مَّجِيْدٌ ﴿٢١﴾ |

[1]ਅਰਥਾਤ--ਜੇ ਪਾਪਾਂ ਵਿਚ ਪਰਿਤ ਰਿਹਾ ਜਾਏ, ਤਾਂ ਕਸ਼ਟ ਵੀ ਮੁੜ ਮੁੜ ਆਉਂਦਾ ਹੈ ।

[2]ਪ੍ਰਭੂ ਦੇ ਕਸ਼ਟ ਦੇਣ ਤੋਂ ਇਹ ਨਹੀਂ ਸਮਝਣਾ ਚਾਹੀਦਾ ਕਿ ਉਹ ਰਹਿਮ ਤੋਂ ਸੱਖਣਾ ਹੈ; ਕਿਉਂਕਿ ਸਾਰਾ ਕੁਰਾਨ ਸ਼ਰੀਫ਼ ਇ ਗੱਲ ਨਾਲ ਭਰਿਆ ਪਿਆ ਹੈ ਕਿ ਪ੍ਰਭੂ ਇਨਕਾਰੀਆਂ ਉੱਤੇ ਵੀ ਕਦੇ ਇਸ ਲੋਕ ਵਿਚ ਤੇ ਕਦੇ ਪਰਲੋਕ ਵਿਚ ਮਿਹਰ ਕਰਦਾ ਹੈ ।

[3]ਅਰਸ਼ ਦਾ ਭਾਵ ਪ੍ਰਭੂ ਦਾ ਰਾਜ ਸਿੰਘਾਸਣ ਹੈ ਅਤੇ ਸਤਿਕਾਰ ਭਰੇ ਅਰਸ਼ ਦਾ ਮਾਲਕ ਹੋਣ ਦਾ ਭਾਵ ਇਹ ਹੈ ਕਿ ਪ੍ਰਭੂ ਆਪ ਕਾਨੂੰਨ ਅਨੁਸਾਰ ਸੰਸਾਰ ਤੇ ਰਾਜ ਕਰ ਰਿਹਾ ਹੈ, ਜਿਨ੍ਹਾਂ ਰਾਹੀਂ ਉਸ ਦੀ ਉੱਚੀ ਸ਼ਾਨ ਪਰਗਟ ਹੁੰਦੀ ਹੈ, ਜ਼ੁਲਮ ਤੇ ਧੱਕਾ ਸਿਧ ਨਹੀਂ ਹੁੰਦਾ ।

ਤੇ ਹਰ ਥਾਂ ਪੜ੍ਹੀ ਜਾਣ ਵਾਲੀ[1] ਬਾਣੀ ਹੈ ।੨੨।

فِي لَوْحٍ مَّحْفُوظٍ ﴿٢٢﴾ ع

(ਅਤੇ ਇਸ ਤੋਂ ਬਿਨਾਂ ਇਹ ਵੀ ਕਮਾਲ ਹੈ ਕਿ) ਉਹ ਲੌਹਿ ਮਹਫ਼ੂਜ਼[2] (ਦਿਲਾਂ ਦੀਆਂ ਤਖ਼ਤੀਆਂ) ਤੇ (ਅੰਕਿਤ) ਹੈ ।੨੩। (ਰਕੂਅ ੧)



سُوْرَةُ الطَّارِقِ مَكِّيَّةٌ وَّهِيَ مَعَ الْبَسْمَلَةِ ثَمَانِيَ عَشْرَةَ اٰيَةً

## (੮੬) ਸੂਰਤ ਅਲ-ਤਾਰਿਕ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੮ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ﴿١﴾

ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ੇ ਕੇ (ਅਰੰਭ ਕਰਦਾ ਹਾਂ) ।੧।

وَالسَّمَآءِ وَالطَّارِقِ ﴿٢﴾

ਂ ਅਕਾਸ਼ ਨੂੰ ਤੇ ਸਵੇਰ ਦੇ ਤਾਰੇ ਨੂੰ ਗਵਾਹੀ ਵੱਜੋਂ ਸ਼ ਕਰਦਾ ਹਾਂ ।੨।

وَمَآ اَدْرٰىكَ مَا الطَّارِقُ ﴿٣﴾

ਰਥਾਤ ਤੈਨੂੰ ਇਹ ਕਿਸ ਨੇ ਦੱਸਿਆ ਹੈ ਕਿ ਸਵੇਰ " ਤਾਰਾ ਕੀ ਹੈ ? ।੩।

النَّجْمُ الثَّاقِبُ ﴿٤﴾

'ਹ ਤਾਰਾ (ਉਹ ਹੈ), ਜੋ ਵੱਡਾ ਲਿਸ਼ਕਦਾ ਹੈ ।੪।

---

[1] ਇਹ ਅਰਥ ਅਸੀਂ "ਕੁਰਾਨ" ਪਦ ਦਾ ਕੀਤਾ ਹੈ । ਜਿਸ ਦਾ ਭਾਵ ਇਹ ਹੈ ਕਿ ਉਹ ਚੀਜ਼ ਜੋ ਸਦਾ ਹੀ ਪੜ੍ਹੀ ਜਾਏ ।

[2] ਅਰਥਾਤ—ਕਿਆਮਤ ਤਕ ਸਥਾਪਨ ਰਹੇਗੀ ।

إِن كُلُّ نَفْسٍ لَّمَّا عَلَيْهَا حَافِظٌ ۝

(ਅਸੀਂ ਇਹ ਗੱਲ ਦਾਅਵੇ ਨਾਲ ਆਖਦੇ ਹਾਂ ਕਿ ਇਸ ਕਿਸਮ ਦੀ) ਕੋਈ ਜਿੰਦ ਨਹੀਂ, ਜਿਸ ਤੇ (ਪ੍ਰਭੂ ਵੱਲੋਂ) ਇਕ ਨਿਗਰਾਨ ਨੀਅਤ ਨਾ ਹੋਵੇ ।੫।

فَلْيَنظُرِ الْإِنسَانُ مِمَّ خُلِقَ ۝

ਸੋ ਮਨੁੱਖ ਨੂੰ ਇਹ ਵਿਚਾਰਨਾ ਚਾਹੀਦਾ ਹੈ ਕਿ ਉਹ ਕਿਸ ਚੀਜ਼ ਤੋਂ ਸਾਜਿਆ ਗਿਆ ਹੈ ? ।੬।

خُلِقَ مِن مَّاءٍ دَافِقٍ ۝

ਉਹ ਇਕ ਉਛਲਦੇ ਪਾਣੀ ਤੋਂ ਸਾਜਿਆ ਗਿਆ ਹੈ ।੭।

يَخْرُجُ مِن بَيْنِ الصُّلْبِ وَالتَّرَائِبِ ۝

ਉਹ (ਪਾਣੀ) ਲਕ ਤੇ ਸੀਨੇ (ਦੀਆਂ ਹੱਡੀਆਂ) ਵਿੱਚੋਂ ਨਿਕਲਦਾ[1] ਹੈ ।੮।

إِنَّهُ عَلَىٰ رَجْعِهِ لَقَادِرٌ ۝

ਉਹ (ਪ੍ਰਭੂ) ਉਸ ਦੇ ਮੁੜ ਸੁਰਜੀਤ ਕਰਨ ਤੇ ਵੀ ਸਮਰਥ ਹੈ ।੯।

يَوْمَ تُبْلَى السَّرَائِرُ ۝

ਉਸ ਦਿਨ ਜਦ (ਸਾਰੇ) ਗੁਪਤ ਭੇਤ ਪਰਗਟ ਕੀਤੇ ਜਾਣਗੇ ।੧੦।

فَمَا لَهُ مِن قُوَّةٍ وَلَا نَاصِرٍ ۝

ਜਿਸ ਦੇ ਸਿੱਟੇ ਵਿਚ ਨਾ ਤਾਂ (ਆਪਣੇ ਉੱਤੋਂ ਬਿਪਤਾ ਟਲਾਉਣ ਦੀ) ਕੋਈ ਸਮਰਥਾ ਉਸ (ਮਨੁੱਖ) ਨੂੰ ਹੋਵੇਗੀ ਤੇ ਨਾ ਉਸ ਦਾ ਕੋਈ ਸਹਾਇਕ ਹੀ ਹੋਵੇਗਾ ।੧੧।

وَالسَّمَاءِ ذَاتِ الرَّجْعِ ۝

ਮੈਂ ਉਸ ਬੱਦਲ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਜੋ ਮੁੜ ਮੁੜ[2] ਮੋਹਲੇਧਾਰ ਮੀਂਹ ਵਰ੍ਹਾਉਂਦਾ ਹੈ ।੧੨।

---

[1]ਅਰਥਾਤ--ਸੰਤਾਨ ਉਤਪਤੀ ਦੇ ਅੰਗ ਜੋ ਪਿੱਠ ਤੇ ਸੀਨੇ ਦੀਆਂ ਹੱਡੀਆਂ ਵਿਚਾਲੇ ਹੁੰਦੇ ਹਨ ।

ਇਹ ਕੁਰਾਨ ਸ਼ਰੀਫ਼ ਦੀ ਕਿੰਨੀ ਖੂਬੀ ਹੈ ਕਿ ਨੰਗੀ ਤੋਂ ਨੰਗੀ ਗੱਲ ਨੂੰ ਕਿਵੇਂ ਸੋਹਣੇ ਢੰਗ ਨਾਲ ਵਰਣਨ ਕਰ ਦਿੱਤਾ ਹੈ ।

[2]ਇਸ ਥਾਂ ਮੂਲ ਪਾਠ ਵਿਚ "ਸਮਾਅ" ਪਦ ਹੈ, ਜੋ ਆਮ ਤੌਰ ਤੇ ਅਕਾਸ਼ ਦੇ ਅਰਥਾਂ ਵਿਚ ਵਰਤਿਆ ਜਾਂਦਾ ਹੈ । ਪਰ ਕੋਸ਼ ਵਿਚ ਇਸ ਦਾ ਅਰਥ ਬੱਦਲ ਵੀ ਵਰਣਨ ਹੈ; ਚੂੰਕਿ ਇਸ ਦੇ ਨਾਲ ਹੀ "ਜ਼ਾਤਿੱਰਜਇ" ਪਦ ਆਏ ਹਨ, ਜਿਨ੍ਹਾਂ ਦਾ ਅਰਥ ਮੁੜ ਮੁੜ ਆਉਣਾ ਹੈ ਤੇ ਮੁੜ ਮੁੜ ਵਰ੍ਹਨ ਵਾਲ਼ੇ ਬੱਦਲ ਹੀ ਆਇਆ ਕਰਦੇ ਹਨ; ਇਸ ਲਈ ਅਸੀਂ ਇਸ ਦਾ ਅਰਥ ਬੱਦਲ ਹੀ ਕੀਤਾ ਹੈ ।

وَالْاَرْضِ ذَاتِ الصَّدْعِ ﴿١٢﴾

ਮਤੇ ਇਸ ਧਰਤੀ ਨੂੰ ਵੀ ਗਵਾਹੀ ਵੱਜੋਂ ਪੇਸ਼ ਕਰਦਾ
ਾਂ, ਜੋ ਮੀਂਹ ਵਰ੍ਹਣ ਮਗਰੋਂ ਪਾਟ ਕੇ[1] ਹਰਿਆਵਲ
ਉਗਾਉਂਦੀ ਹੈ ।੧੩।

اِنَّهٗ لَقَوْلٌ فَصْلٌ ﴿١٣﴾

ਹ ਗਵਾਹੀ ਇਸ ਗੱਲ ਲਈ ਹੈ ਕਿ ਇਹ (ਕੁਰਾਨ
ਰੀਫ਼) ਬੇਸ਼ੱਕ ਪੱਕੀ ਤੇ ਛੇਕੜਲੀ[2] ਗੱਲ ਹੈ ।੧੪।

وَّمَا هُوَ بِالْهَزْلِ ﴿١٤﴾

ਮਤੇ ਕੋਈ (ਨਿਰਮੂਲ[3] ਤੇ) ਨਿਰਬਲ ਬਾਣੀ ਨਹੀਂ
)[4] ।੧੫।

اِنَّهُمْ يَكِيْدُوْنَ كَيْدًا ﴿١٥﴾

ਤੇਹ ਲੋਕ ਨਿਰਸੰਦੇਹ (ਇਸ ਕੁਰਾਨ ਦੇ ਵਿਰੁਧ)
ਝੂਬ ਗੋਂਦਾ ਗੁੰਦਣਗੇ ।੧੬।

وَّاَكِيْدُ كَيْدًا ﴿١٦﴾

ਮਤੇ ਮੈਂ (ਪ੍ਰਭੂ) ਵੀ (ਓਹਨਾਂ ਦੇ ਵਿਰੁਧ) ਵਿਓਂਤਾਂ
ਕਰਾਂਗਾ (ਅਤੇ ਸੱਚਾਈ ਸਪਸ਼ਟ ਹੋ ਜਾਏਗੀ) ।੧੭।

---

[1] ਮੂਲ ਪਾਠ ਵਿਚ ਇਸ ਥਾਂ 'ਜ਼ਾਤਿੱਸੱਦਇ'' ਦੇ ਪਦ ਹਨ। ਇਸ ਦਾ ਸਾਧਾਰਨ ਅਰਥ ਪਾਟਣਾ ਹੈ, ਪਰ ਕੋਸ਼ ਵਿਚ ਇਸ ਦਾ ਰਥ ਹਰਿਆਵਲ ਉਗਾਉਣ ਵਾਲੀ ਚੀਜ ਵੀ ਹਨ; ਜੋ ਧਰਤੀ ਦਾ ਗੁਣ ਹੈ ਅਤੇ ਏਹੋ ਅਰਥ ਅਸੀਂ ਇਸ ਥਾਂ ਕੀਤਾ ਹੈ। ਖ਼ਾਸ ਕਰਕੇ ਸ ਲਈ ਕਿ ਪਹਿਲਾਂ ਬੱਦਲਾਂ ਦਾ ਵਰਣਨ ਹੈ ਤੇ ਬੱਦਲਾਂ ਦੇ ਸਿੱਟੇ ਵਿਚ ਹਰਿਆਵਲ ਉਗਦੀ ਹੈ। ਇਹ ਨਹੀਂ ਹੁੰਦਾ ਕਿ ਧਰਤੀ ਨੂੰ ਤ ਪੈ ਜਾਣ।

[2] ਜਦ ਪ੍ਰਭੂ ਨੇ ਇਸ ਮਾਤ ਲੋਕ ਨੂੰ ਹਰਾ ਭਰਾ ਕਰਨ ਲਈ ਮੀਂਹ ਵਰ੍ਹਾਇਆ ਹੈ ਤੇ ਇਕ ਵਾਰ ਹੀ ਨਹੀਂ, ਸਗੋਂ ਥੋੜ੍ਹੇ ਥੋੜ੍ਹੇ ਸਮੇਂ ਉਹ ਮੀਂਹ ਵਰ੍ਹਾਉਂਦਾ ਰਹਿੰਦਾ ਹੈ; ਤਾਂ ਇਹ ਕਿਵੇਂ ਹੋ ਸਕਦਾ ਸੀ ਕਿ ਲੋੜ ਸਮੇਂ ਉਹ ਆਤਮਕ ਵਰਖਾ ਨਾ ਕਰਦਾ, ਜੋ ਕੁਰਾਨ ਜਾਂ ਰਾਨ ਦੀ ਪੁਸ਼ਟੀ ਵਾਸਤੇ ਅਕਾਸ਼ ਬਾਣੀ ਹੈ।

[3] ਉਕਤ ਦਲੀਲਾਂ ਤੋਂ ਇਹ ਵੀ ਸਿਧ ਹੋ ਜਾਂਦਾ ਹੈ ਕਿ ਕੁਰਾਨ ਸ਼ਰੀਫ਼ ਇਕ ਫ਼ੈਸਲਾ ਕਰਨ ਵਾਲੀ ਪੁਸਤਕ ਹੈ; ਕਿਉਂਕਿ ਉਹ ਰੇਕ ਗੱਲ ਨੂੰ ਦਲੀਲ ਨਾਲ ਵਰਣਨ ਕਰਦੀ ਹੈ। ਜੇ ਉਸ ਦੀਆਂ ਦਲੀਲਾਂ ਗਲਤ ਹੋਣਗੀਆਂ, ਤਾਂ ਉਹ ਝੂਠੀ ਸਿਧ ਹੋ ਜਾਏਗੀ ਅਤੇ ਦਲੀਲਾਂ ਠੀਕ ਨਿਕਲਣਗੀਆਂ, ਤਾਂ ਸੱਚੀ ਸਿਧ ਹੋਵੇਗੀ; ਪਰ ਇਸ ਦੇ ਵਿਰੁਧ ਜੋ ਦੂਜੀਆਂ ਪੁਸਤਕਾਂ ਬਿਨਾਂ ਦਲੀਲ ਦੇ ਗੱਲਾਂ ਕਰਦੀਆਂ ਨ; ਓਹਨਾਂ ਦੇ ਸੱਚੇ ਝੂਠੇ ਹੋਣ ਦਾ ਫਰਕ ਕਰਨਾ ਕਠਨ ਹੋ ਜਾਂਦਾ ਹੈ।

[4] ਇਸ ਥਾਂ ਬੱਦਲਾਂ ਤੇ ਧਰਤੀ ਨੂੰ ਕੁਰਾਨ ਸ਼ਰੀਫ਼ ਦੀ ਸੱਚਾਈ ਵੱਜੋਂ ਪੇਸ਼ ਕੀਤਾ ਗਿਆ ਹੈ, ਅਰਥਾਤ ਜਿਵੇਂ ਮੀਂਹ ਵਰ੍ਹਦਾ ਹੈ ਤੇ ਰਤੀ ਹਰਿਆਵਲ ਉਗਾਉਂਦੀ ਹੈ ਉਸੇ ਤਰ੍ਹਾਂ ਕੁਰਾਨ ਸ਼ਰੀਫ਼ ਦੇ ਉਤਰਣ ਨਾਲ ਅਤਿ ਨਿਰਮਲ ਤੇ ਭਲੀ ਸੰਗਤ ਪੈਦਾ ਹੋ ਜਾਏਗੀ, ਜੋ ਹ ਸਿਧ ਕਰ ਦੇਵੇਗੀ ਕਿ ਕੁਰਾਨ ਸ਼ਰੀਫ਼ ਅੰਤਲੀ ਪੁਸਤਕ ਹੈ ਅਤੇ ਉਸ ਦੇ ਮਗਰੋਂ ਕਿਸੇ ਹੋਰ ਪੁਸਤਕ ਦੀ ਆਸ ਨਿਰਮੂਲ ਹੈ। ਨਾ ਸ ਵਿਚ ਕੋਈ ਉਣਤਾਈ ਹੈ ਤੇ ਨਾ ਕੋਈ ਨਿਰਮੂਲ ਗੱਲ ਹੈ, ਜੋ ਗੱਲ ਵੀ ਵਰਣਨ ਕੀਤੀ ਗਈ ਹੈ, ਉਹ ਵੱਡੀ ਲਾਭਦਾਇਕ ਪੱਕੀ ਹੈ।

فَمَهِّلِ الْكٰفِرِيْنَ اَمْهِلْهُمْ رُوَيْدًا ١٨

ਸੋ (ਹੇ ਰਸੂਲ !) ਇਨਕਾਰੀਆਂ ਨੂੰ ਕੁਝ ਢਿਲ ਦੇ ਦਿਓ। (ਹਾਂ) ਓਹਨਾਂ ਨੂੰ ਕੁਝ ਦਿਨਾਂ ਦੀ ਹੋਰ ਢਿਲ ਦੇ[1] ਦਿਓ, ਤਾਂ ਜੁ ਓਹ ਜਿੰਨਾ ਜ਼ੋਰ ਲਾਉਣਾ ਚਾਹੁਣ ਲਾ ਲੈਣ।੧੮। (ਰਕੂਅ ੧)




## (੮੭) ਸੂਰਤ ਅਲ-ਆਅਲਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮਕੇ-ਉਤਰੀ ਸੀ। ਇਸ ਦੀਆਂ ਬਿਸਮਿੱਲ੍ਹਾ ਸਣੇ ੨੦ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਆਰੰਭ ਕਰਦਾ ਹਾਂ)।੧।

سَبِّحِ اسْمَ رَبِّكَ الْاَعْلَى ٢

(ਹੇ ਰਸੂਲ !) ਆਪਣੇ ਅਗਮ ਅਗੋਚਰ ਸਾਜਨਹਾਰ ਤੇ ਪਾਲਨਹਾਰ ਦਾ ਬੇਐਬ ਹੋਣਾ ਵਰਣਨ ਕਰਦਾ ਰਹੁ।੨।

الَّذِىْ خَلَقَ فَسَوّٰى ٣

(ਉਹ) ਜਿਸ ਨੇ ਮਨੁੱਖ ਨੂੰ ਸਾਜ-ਸੁਆਰਿਆ[2] ਹੈ।੩।

---

[1]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਨਕਾਰੀ ਕੁਰਾਨ ਸ਼ਰੀਫ਼ ਦੇ ਵਿਰੁਧ ਹਰ ਤਰ੍ਹਾਂ ਦੀਆਂ ਗੋਂਦਾਂ ਗੁੰਦਣਗੇ। ਜੇ ਉਹ ਝੂਠਾ ਹੁੰਦਾ, ਤਾਂ ਸਫਲ ਨਾ ਹੁੰਦਾ; ਪਰ ਚੂੰਕਿ ਉਹ ਪ੍ਰਭੂ ਵੱਜੋਂ ਹੈ; ਜਦ ਉਹ ਪ੍ਰਭੂ ਦੀ ਬਾਣੀ ਨੂੰ ਮਿਟਾਉਣ ਦਾ ਜਤਨ ਕਰਨਗੇ, ਤਾਂ ਉਹ ਵੀ ਓਹਨਾਂ ਨੂੰ ਮਿਟਾਉਣ ਦੀਆਂ ਵਿਓਂਤਾਂ ਕਰੇਗਾ ਅਤੇ ਸਿੱਟਾ ਇਹ ਨਿਕਲੇਗਾ ਕਿ ਪ੍ਰਭੂ ਹੀ ਜਿੱਤ ਜਾਏਗਾ ਤੇ ਓਹ ਹਾਰ ਜਾਣਗੇ। ਹਾਂ, ਜਿਹਾ ਕਿ ਪ੍ਰਭੂ ਦੀ ਮਰਯਾਦਾ ਹੈ, ਕਸ਼ਟ ਰਤਾ ਦੇਰ ਨਾਲ ਹੀ ਆਉਂਦਾ ਹੈ, ਇਸੇ ਪਾਸੇ ਇਸ ੧੮ਵੀਂ ਆਇਤ ਵਿਚ ਇਸ਼ਾਰਾ ਕੀਤਾ ਗਿਆ ਹੈ, ਜਿਸ ਵਿਚ ਇਹ ਕਿਹਾ ਗਿਆ ਹੈ ਕਿ ਹੇ ਰਸੂਲ ! ਇਨਕਾਰੀਆਂ ਨੂੰ ਕੁਝ ਢਿਲ ਦਿਓ, ਅਰਥਾਤ ਇਸ ਢਿਲ ਦੇ ਸਮੇਂ ਵਿਚ ਓਹ ਆਪਣਾ ਸਾਰਾ ਤਾਣ ਇਸਲਾਮ ਨੂੰ ਮਿਟਾਉਣ ਲਈ ਲਾ ਕੇ ਵੇਖ ਲੈਣ ਤੇ ਓਹਨਾਂ ਨੂੰ ਇਹ ਕਹਿਣ ਦਾ ਸਮਾਂ ਨਾ ਮਿਲੇ ਕਿ ਸਾਨੂੰ ਮੁਸਲਮਾਨਾਂ ਨੂੰ ਨਸ਼ਟ ਕਰਨ ਦੀ ਢਿਲ ਨਹੀਂ ਮਿਲੀ ਸੀ। ਜਦ ਢਿਲ ਮਿਲ ਜਾਏਗੀ, ਤਾਂ ਓਹ ਨਿਰੁੱਤਰ ਹੋ ਜਾਣਗੇ।

[2]ਅਰਥਾਤ—ਮਨੁੱਖ ਦੇ ਅੰਦਰ ਆਤਮਕ ਉੱਨਤੀ ਦਾ ਬੇਅੰਤ ਮਾਦਾ ਰੱਖਿਆ ਗਿਆ ਹੈ। ਇਸੇ ਤਰ੍ਹਾਂ ਇਦਿਅਕ ਉੱਨਤੀ ਦਾ ਵੀ; ਬੇਅੰਤ ਮਾਦਾ ਰੱਖਿਆ ਗਿਆ ਹੈ। ਇਸ ਦੇ ਸਬੂਤ ਵੱਜੋਂ ਇਹ ਫਰਮਾਇਆ ਹੈ ਕਿ ਮਨੁੱਖ ਨੂੰ ਸਾਜਣ ਵਾਲਾ ਪ੍ਰਭੂ ਬੇਐਬ ਹੈ। ਜੇ ਉਹ ਆਪ ਬੇਐਬ ਨਾ ਹੁੰਦਾ ਤੇ ਸਾਰੇ ਗੁਣਾਂ ਦਾ ਭੰਡਾਰ ਨਾ ਹੁੰਦਾ, ਤਾਂ ਅਜਿਹਾ ਮਨੁੱਖ ਕਿਵੇਂ ਹੋਂਦ ਵਿਚ ਲੈ ਆਉਂਦਾ।

وَالَّذِي قَدَّرَ فَهَدَىٰ ۝

ਅਤੇ ਜਿਸ ਨੇ (ਉਸ ਦੀ ਸਮਰਥਾ ਦਾ) ਅਨੁਮਾਨ ਲਾਇਆ ਹੈ ਅਤੇ (ਉਸ ਅਨੁਸਾਰ ਹੀ) ਉਸ ਨੂੰ ਸੁਮਾਰਗ ਦੱਸਿਆ ਹੈ ।੪।

وَالَّذِي أَخْرَجَ الْمَرْعَىٰ ۝

ਅਤੇ ਜਿਸ ਨੇ ਧਰਤੀ ਤੋਂ ਚਾਰਾ ਉਗਾਇਆ ਹੈ ।੫।

فَجَعَلَهُ غُثَاءً أَحْوَىٰ ۝

ਫੇਰ ਉਸ ਨੂੰ ਕਾਲਾ ਕੂੜਾ-ਕਰਕਟ ਬਣਾ ਦਿੱਤਾ ਹੈ ।੬।

سَنُقْرِئُكَ فَلَا تَنسَىٰ ۝

(ਹੇ ਮੁਸਲਮਾਨ !) ਅਸੀਂ ਤੈਨੂੰ (ਇਉਂ) ਪੜ੍ਹਾਵਾਂਗੇ ਕਿ ਜਿਸ ਦੇ ਸਿੱਟੇ ਵਿਚ ਤੂੰ ਭੁੱਲੇਂਗਾ ਨਹੀਂ[1] ।੭।

إِلَّا مَا شَاءَ اللَّهُ ۚ إِنَّهُ يَعْلَمُ الْجَهْرَ وَمَا يَخْفَىٰ ۝

ਛੁੱਟ ਇਸ ਦੇ ਕਿ ਜੋ ਅੱਲਾਹ ਭੁਲਾਉਣਾ ਚਾਹੇ[2] । ਉਹ ਨਿਰਸੰਦੇਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ ।੮।

وَنُيَسِّرُكَ لِلْيُسْرَىٰ ۝

ਅਤੇ (ਹੇ ਮੁਸਲਮਾਨ !) ਅਸੀਂ ਤੇਰੇ ਵਾਸਤੇ (ਸਫਲਤਾ ਤੇ) ਸੁੱਖ ਦੀ ਪ੍ਰਾਪਤੀ ਸੌਖੀ ਕਰ ਦਿਆਂਗੇ[3] ।੯।

فَذَكِّرْ إِن نَّفَعَتِ الذِّكْرَىٰ ۝

ਸੋ ਤੁਸੀਂ ਉਪਦੇਸ਼[4] ਕਰਦੇ ਰਹੋ । ਉਪਦੇਸ਼ ਕਰਨਾ (ਸਦਾ ਹੀ ਜਗ ਵਿਚ) ਲਾਭਦਾਇਕ ਹੋਇਆ ਕਰਦਾ ਹੈ ।੧੦।

---

[1]ਅਰਥਾਤ—ਕੁਰਾਨ ਸ਼ਰੀਫ਼ ਮੁਸਲਮਾਨਾਂ ਦੇ ਮਨਾਂ ਵਿਚ ਇਉਂ ਰਚਾ ਦਿੱਤਾ ਜਾਏਗਾ ਕਿ ਓਹਨਾਂ ਵਿੱਚੋਂ ਕੋਈ ਨਾ ਕੋਈ ਧੁਰ ਕਿਆਮਤ ਤਕ ਉਸ ਦੇ ਪ੍ਰੇਮ ਵਿਚ ਮਸਤ ਰਹੇਗਾ, ਅਰਥਾਤ ਮੁੜ ਮੁੜ ਮੁਸਲਮਾਨਾਂ ਵਿੱਚੋਂ ਅਜੇਹੇ ਪੂਰਨ ਪੁਰਖ ਹੁੰਦੇ ਰਹਿਣਗੇ, ਜੋ ਇਸਲਾਮ ਦਾ ਝੰਡਾ ਉੱਚਾ ਕਰਦੇ ਰਹਿਣਗੇ ।

[2]ਇਸ ਤੋਂ ਪਤਾ ਲਗਦਾ ਹੈ ਕਿ ਸੱਚਾਈ ਤੋਂ ਅੱਲਾਹ ਦੂਰ ਨਹੀਂ ਕਰਦਾ; ਸਗੋਂ ਮਨੁੱਖ ਆਪ ਹੀ ਦੂਰ ਹੁੰਦਾ ਹੈ । ਇਸੇ ਲਈ ਇਹ ਫ਼ਰਮਾਇਆ ਹੈ ਕਿ ਸਾਡਾ ਕੰਮ ਤਾਂ ਇਹ ਹੈ ਕਿ ਅਸੀਂ ਮੁਸਲਮਾਨਾਂ ਨੂੰ ਕੁਰਾਨ ਸਿਖਾ ਦਿਆਂਗੇ, ਪਰ ਜੇ ਮੁਸਲਮਾਨਾਂ ਵਿੱਚੋਂ ਹੀ ਅਭਾਗੇ ਇਸ ਨੂੰ ਭੁਲਾ ਦੇਣਾ ਚਾਹੁਣ, ਤਾਂ ਕ੍ਯੂੰਕਿ ਅੱਲਾਹ ਗੁਪਤ ਤੇ ਪਰਗਟ ਦਾ ਜਾਣਨਹਾਰ ਹੈ; ਉਹ ਓਹਨਾਂ ਦੀ ਇੱਛਾ ਵਿਚ ਰੋਕ ਨਹੀਂ ਬਣੇਗਾ ਤੇ ਇਹ ਕਹੇਗਾ ਕਿ ਜਦ ਏਹ ਆਪ ਹੀ ਨਸ਼ਟ ਹੋਣਾ ਚਾਹੁੰਦੇ ਹਨ, ਤਾਂ ਹੋਣ ਦਿਓ ।

[3]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਕੁਰਾਨ ਸ਼ਰੀਫ਼ ਮਨੁੱਖੀ ਸੁਭਾਉ ਦੇ ਅਨੁਕੂਲ ਹੈ । ਇਸ ਤੇ ਵਰਤੋਂ ਕਰਨਾ ਕਠਨ ਨਹੀਂ ਹੈ । ਜੇ ਕੋਈ ਪ੍ਰਾਣੀ ਇਸ ਤੇ ਵਰਤੋਂ ਕਰਨਾ ਚਾਹੇਗਾ ਤਾਂ ਅੱਲਾਹ ਵੀ ਉਸ ਦੀ ਸਹਾਇਤਾ ਕਰੇਗਾ ਤੇ ਉਸ ਤੇ ਵਰਤੋਂ ਕਰਨਾ ਮਨੁੱਖ ਲਈ ਹੋਰ ਵੀ ਸੌਖਾ ਕਰ ਦੇਵੇਗਾ ।

[4]ਅਰਥਾਤ—ਜਦ ਪ੍ਰਭੂ ਮਨੁੱਖ ਨੂੰ ਸੁਮਾਰਗ ਵਲ ਲਾ ਦਿੰਦਾ ਹੈ, ਤਾਂ ਮਨੁੱਖ ਦਾ ਵੀ ਇਹ ਫ਼ਰਜ਼ ਹੈ ਕਿ ਓਹ ਅੱਲਾਹ ਦੇ ਪਿੱਛੇ ਚਲਦਾ ਹੋਇਆ ਦੂਜੇ ਲੋਕਾਂ ਨੂੰ ਉਪਦੇਸ਼ ਕਰਦਾ ਰਹੇ ਅਤੇ ਇਹ ਕਦੇ ਨਾ ਸਮਝੇ ਕਿ ਕੁਰਾਹੇ ਜਾਂਦੇ ਮਨੁੱਖ ਸੁਮਾਰਗ ਵਲ ਨਹੀਂ ਲੱਗ ਸਕਦੇ; ਸਗੋਂ ਇਹ ਆਸ ਰੱਖੇ ਕਿ ਜਿਸ ਪ੍ਰਾਣੀ ਦੇ ਮਨ ਵਿਚ ਰਤਾ ਵੀ ਪ੍ਰਭੂ ਦਾ ਭਉ ਹੋਵੇਗਾ, ਉਹ ਜ਼ਰੂਰ ਉਪਦੇਸ਼ ਧਾਰਨ ਕਰੇਗਾ ।

| | |
|---|---|
| سَيَذَّكَّرُ مَنْ يَّخْشٰى ﴿١١﴾ | ਜੋ (ਪ੍ਰਭੂ ਤੋਂ) ਡਰਦਾ ਹੈ, ਉਹੋ ਨਿਰਸੰਦੇਹ ਸਿੱਖਿਆ ਪ੍ਰਾਪਤ ਕਰੇਗਾ ।੧੧। |
| وَيَتَجَنَّبُهَا الْاَشْقَى ﴿١٢﴾ | ਅਤੇ (ਇਸ ਦੇ ਉਲਟ) ਜੋ ਅਭਾਗਾ ਹੋਵੇਗਾ, ਉਹ ਇਸ ਤੋਂ ਕੋਰਾ ਹੀ ਰਹੇਗਾ[1] ।੧੨। |
| الَّذِىْ يَصْلَى النَّارَ الْكُبْرٰى ﴿١٣﴾ | (ਉਹੋ) ਜੋ ਵੱਡੇ ਅਗਨ-ਕੁੰਡ ਵਿਚ ਜਾਏਗਾ[2] ।੧੩। |
| ثُمَّ لَا يَمُوْتُ فِيْهَا وَلَا يَحْيٰى ﴿١٤﴾ | ਫੇਰ (ਉੱਥੇ ਜਾਣ ਮਗਰੋਂ) ਨਾ ਉਹ ਮਰੇਗਾ ਤੇ ਨਾ ਜ਼ਿੰਦਾ ਰਹੇਗਾ[3] ।੧੪। |
| قَدْ اَفْلَحَ مَنْ تَزَكّٰى ﴿١٥﴾ | ਜੋ ਪਵਿੱਤਰਤਾ ਧਾਰਨ ਕਰੇਗਾ, ਉਹ ਜ਼ਰੂਰ ਸਫਲ ਹੋਵੇਗਾ ।੧੫। |
| وَذَكَرَ اسْمَ رَبِّهٖ فَصَلّٰى ﴿١٦﴾ | ਪਰ ਜੇ (ਪਵਿੱਤਰਤਾ ਧਾਰਨ ਕਰਨ ਦੇ ਨਾਲ ਨਾਲ ਹੀ) ਉਹ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਸਿਮਰਨ ਵੀ ਕਰਦਾ ਹੋਵੇ ਤੇ ਨਿਮਾਜ਼ ਵੀ ਪੜ੍ਹਦਾ ਰਿਹਾ ਹੋਵੇ ।੧੬। |
| بَلْ تُؤْثِرُوْنَ الْحَيٰوةَ الدُّنْيَا ﴿١٧﴾ | ਪਰ (ਹੇ ਵਿਰੋਧੀਓ !) ਤੁਸੀਂ ਤਾਂ ਇਸ ਲੋਕ ਦੇ ਜੀਵਨ ਨੂੰ ਪਰਲੋਕ ਉੱਤੇ ਵਿਸ਼ੇਸ਼ਤਾ ਦਿੰਦੇ ਹੋ ।੧੭। |
| وَالْاٰخِرَةُ خَيْرٌ وَّاَبْقٰى ﴿١٨﴾ | ਹਾਲਾਂਕਿ ਪਰਲੋਕ ਤਾਂ ਵੱਡਾ ਚੰਗਾ ਤੇ ਬਾਕੀ ਰਹਿਣ ਵਾਲਾ ਹੈ ।੧੮। |
| اِنَّ هٰذَا لَفِى الصُّحُفِ الْاُوْلٰى ﴿١٩﴾ | ਬੇਸ਼ੱਕ ਇਹ ਗੱਲ ਪਹਿਲੀਆਂ ਪੁਸਤਕਾਂ ਵਿਚ ਵੀ (ਵਿਦਮਾਨ) ਹੈ ।੧੯। |

[1]ਅਰਥਾਤ—ਕੁਰਾਨ ਸ਼ਰੀਫ ਤੋਂ ਉਹੋ ਹੀ ਲਾਂਭੇ ਰਹੇਗਾ; ਜਿਸ ਦੇ ਕੁਕਰਮਾਂ ਨੇ ਉਸ ਦੇ ਦਿਲ ਤੇ ਮੁਹਰ ਲਾ ਦਿੱਤੀ ਹੋਵੇਗੀ ।

[2]ਅਰਥਾਤ—ਜਿਸ ਦੇ ਕੁਕਰਮਾਂ ਦੇ ਕਾਰਣ ਅੱਲਾਹ ਨੇ ਇਹ ਫੈਸਲਾ ਕਰ ਦਿੱਤਾ ਹੋਵੇਗਾ ਕਿ ਉਸ ਨੂੰ ਅਗਨ-ਕੁੰਡ ਵਿਚ ਸੁੱਟਿਆ ਜਾਏ ।

[3]ਅਰਥਾਤ—ਉਹ ਕਸ਼ਟ ਵੱਡਾ ਕਰੜਾ ਹੋਵੇਗਾ । ਉਹ ਉਸ ਨੂੰ ਚੱਖੇਗਾ ਵੀ; ਜਾਣੋ ਕਸ਼ਟ ਦੀ ਕਰੜਾਈ ਦੇ ਕਾਰਣ ਉਸ ਨੂੰ ਕਾਲ ਵੀ ਕਿਹਾ ਜਾ ਸਕਦਾ ਹੈ ਤੇ ਜੀਵਨ ਵੀ; ਕਿਉਂਕਿ ਵੱਡੀ ਸਾੜਨ ਵਾਲੀ ਅੱਗ ਦੇ ਕਾਰਣ ਉਸ ਦੀ ਖਲੜੀ ਕਰੜੀ ਹੋ ਜਾਏਗੀ ਤੇ ਉਸ ਨੂੰ ਅਨੁਭਵ ਕਰਨ ਦੀ ਸਤਾ ਘਟ ਜਾਏਗੀ । ਸੋ ਮਨੁੱਖ ਦੀ ਅਵਸਥਾ ਨਰਕ ਵਿਚ ਅਜਿਹੀ ਹੋਵੇਗੀ ਕਿ ਨਾ ਉਹ ਨਿਰਜੀਵ ਕਹਾ ਸਕੇਗਾ ਤੇ ਨਾ ਸੁਰਜੀਵ ।

صُحُفِ اِبْرٰهِيْمَ وَمُوْسٰى ⑳ ع

ਅਰਥਾਤ "ਇਬਰਾਹੀਮ" ਤੇ "ਮੂਸਾ" ਦੀਆਂ ਪੁਸਤਕਾਂ ਵਿਚ[1] ।੨੦। (ਰਕੂਅ ੧)




## (੮੮) ਸੂਰਤ ਅਲ-ਗ਼ਾਸ਼ੀਆ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੨੭ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

هَلْ اَتٰىكَ حَدِيْثُ الْغَاشِيَةِ ②

ਕੀ ਤੈਨੂੰ (ਜਗ ਉੱਤੇ) ਛਾ ਜਾਣ ਵਾਲੀ ਬਿਪਤਾ ਦਾ ਵੀ ਪਤਾ ਲੱਗਾ ਹੈ ? ।੨।

وُجُوْهٌ يَّوْمَئِذٍ خَاشِعَةٌ ③

ਉਸ ਦਿਨ ਜਦ ਉਹ ਬਿਪਤਾ ਆਏਗੀ[2] ਕਈ ਮੁੱਖੜੇ ਉਤਰੇ ਹੋਏ ਹੋਣਗੇ ।੩।

---

[1]ਅਰਥਾਤ—ਇਹ ਉਕਤ ਵਰਣਨ ਕੀਤੀ ਸਿੱਖਿਆ ਅਜਿਹੀ ਸਾਧਾਰਨ ਹੈ ਕਿ ਸਾਰੇ ਨਬੀਆਂ ਦੀ ਸਿੱਖਿਆ ਦਾ ਜੋ ਵੀ ਹਿੱਸਾ ਸੁਰੱਖਿਅਤ ਹੈ, ਉਸ ਤੋਂ ਇਸ ਦੀ ਪੁਸ਼ਟੀ ਹੋ ਜਾਂਦੀ ਹੈ। ਪੁਰਾਣੇ ਨਬੀਆਂ ਦੀ ਸਿੱਖਿਆ ਨੂੰ ਸੁਰੱਖਿਅਤ ਰੱਖਣ ਦਾ ਬਹੁਤ ਘਟ ਜਤਨ ਕੀਤਾ ਗਿਆ ਹੈ। ਕੇਵਲ ਯਹੂਦੀਆਂ ਨੇ ਆਪਣੀ ਪੁਸਤਕ "ਤਾਲਮੂਦ" ਵਿਚ ਵਧੇਰੇ ਨਬੀਆਂ ਤੇ ਰੱਬ-ਜੀਉੜਿਆਂ ਦੀ ਸਿੱਖਿਆ ਨੂੰ ਇਕੱਤਰ ਕਰਨ ਦਾ ਜਤਨ ਕੀਤਾ ਹੈ। ਉਸ ਦੇ ਪੜ੍ਹਿਆਂ ਪਤਾ ਲਗਦਾ ਹੈ ਕਿ ਅਸਲ ਵਿਚ ਕੁਰਾਨ ਵਿਚ ਵਰਣਨ ਸੱਚਾਈਆਂ ਪਹਿਲੇ ਨਬੀਆਂ ਦੇ ਮੂੰਹੋਂ ਵੀ ਵਰਣਨ ਹੁੰਦੀਆਂ ਰਹੀਆਂ ਹਨ, ਜੋ ਇਸ ਗੱਲ ਦਾ ਸਬੂਤ ਹਨ ਕਿ :—

"ਇੱਨਾ ਹਾਜ਼ਾ ਲਫ਼ਿੱਸੁਹੁਫ਼ਿਲ ਉਲਾ ਸੁਹੁਫ਼ਿ ਇਬਰਾਹੀਮਾ ਵਾ ਮੂਸਾ"

ਅਰਥਾਤ—ਕੁਰਾਨ ਸ਼ਰੀਫ਼ ਦੀ ਸਿੱਖਿਆ ਦੇ ਖ਼ਾਸ ਖ਼ਾਸ ਅੰਗ ਪਹਿਲੀਆਂ ਪੁਸਤਕਾਂ ਵਿਚ ਵੀ ਮੌਜੂਦ ਹਨ।

[2]ਇਸ ਥਾਂ ਉਸ ਕਸ਼ਟ ਦਾ ਵਰਣਨ ਹੈ, ਜੋ ਮਨੁੱਖ ਜਾਤੀ ਤੇ ਅੰਤਲੇ ਜੁਗ ਵਿਚ ਆਉਣ ਵਾਲਾ ਹੈ ਅਤੇ ਇਹ ਦੱਸਿਆ ਗਿਆ ਹੈ ਕਿ ਜਦ ਉਹ ਕਸ਼ਟ ਆਏਗਾ, ਤਾਂ ਅਪਰਾਧੀਆਂ ਦੇ ਮੁਖੜੇ ਪੀਲੇ ਪੈ ਜਾਣਗੇ, ਪਰ ਉਹ ਵੱਡਾ ਜ਼ੋਰ ਲਾਏਗਾ ਕਿ ਕਿਸੇ ਤਰ੍ਹਾਂ ਉਹ ਕਸ਼ਟ ਨੂੰ ਟਾਲ ਦੇਵੇ।

عَامِلَةٌ نَّاصِبَةٌ ۝
(ਉਹ) ਮਿਹਨਤ ਕਰ ਰਹੇ ਹੋਣਗੇ (ਤੇ) ਥਕ ਕੇ ਚੂਰ ਹੋ ਰਹੇ ਹੋਣਗੇ ।੪।

تَصْلَىٰ نَارًا حَامِيَةً ۝
(ਪਰ ਉਸ ਮਿਹਨਤ ਦਾ ਕੋਈ ਲਾਭ ਨਹੀਂ ਹੋਵੇਗਾ) ਅਤੇ ਉਹ ਟੋਲਾ (ਹਰ ਹਾਲਤ ਵਿਚ) ਇਕ ਭੜਕਦੀ ਅੱਗ ਵਿਚ ਸੁੱਟਿਆ ਜਾਏਗਾ[1] ।੫।

تُسْقَىٰ مِنْ عَيْنٍ آنِيَةٍ ۝
ਅਤੇ ਉਸ (ਸਾਰੇ ਟੋਲੇ) ਨੂੰ ਉਬਲਦੇ ਹੋਏ ਸੋਮੇ ਦਾ (ਪਾਣੀ) ਪਿਆਇਆ ਜਾਏਗਾ ।੬।

لَّيْسَ لَهُمْ طَعَامٌ إِلَّا مِن ضَرِيعٍ ۝
ਅਤੇ ਉਸ (ਟੋਲੇ ਨੂੰ) ਸੁੱਕੇ-ਸੜੇ ਘਾਹ[2] ਤੋਂ ਛੁੱਟ ਹੋਰ ਕੁਝ ਵੀ ਖਾਣ ਨੂੰ ਨਹੀਂ ਮਿਲੇਗਾ ।੭।

لَّا يُسْمِنُ وَلَا يُغْنِي مِن جُوعٍ ۝
ਜੋ ਨਾ ਤਾਂ ਓਹਨਾਂ ਨੂੰ ਮੋਟਿਆਂ ਕਰੇਗਾ ਤੇ ਨਾ ਭੁੱਖ (ਦੇ ਦੁੱਖ) ਤੋਂ ਹੀ ਬਚਾਏਗਾ ।੮।

وُجُوهٌ يَوْمَئِذٍ نَّاعِمَةٌ ۝
ਕੁਝ ਹੋਰ ਮੁਖੜੇ ਉਸ ਦਿਨ ਅਨੰਦ-ਪ੍ਰਸੰਨ ਹੋਣਗੇ ।੯।

لِّسَعْيِهَا رَاضِيَةٌ ۝
ਉਹ ਆਪਣੇ (ਪਿਛਲੇ) ਜਤਨਾਂ ਉੱਤੇ ਸੰਤੁਸ਼ਟ ਹੋਣਗੇ ।੧੦।

فِي جَنَّةٍ عَالِيَةٍ ۝
(ਓਹ) ਉੱਚੇ ਸਵਰਗ ਵਿਚ (ਸਦਾ ਹੀ) ਰਹਿਣਗੇ ।੧੧।

---

[1]"ਤੁਸਲਾ" ਦਾ ਸੰਬੰਧ "ਵਜੂਹਨ" ਦੇ ਨਾਲ ਹੈ; ਇਸ ਲਈ ਇਸ ਦਾ ਅਰਥ ਟੋਲਾ ਕੀਤਾ ਗਿਆ ਹੈ ।

[2]ਅਰਬੀ ਭਾਸ਼ਾ ਵਿਚ "ਜ਼ਰੀਅ" ਤੇ "ਸ਼ਬਰਕ" ਦੋ ਪਦ ਹਨ, ਜਿਨ੍ਹਾਂ ਦਾ ਅਰਥ ਅਜਿਹਾ ਘਾਹ ਹੈ, ਜਿਸ ਦੀਆਂ ਜੜ੍ਹਾਂ ਨਹੀਂ ਹੁੰਦੀਆਂ, ਜਦ ਉਹ ਸੁਕ-ਸੜ ਜਾਏ, ਤਾਂ ਉਸ ਨੂੰ "ਜ਼ਰੀਅ" ਕਹਿੰਦੇ ਹਨ ਤੇ ਜਦ ਤਾਜ਼ਾ ਹੋਵੇ, ਤਾਂ ਉਹ "ਸ਼ਬਰਕ" ਅਖਵਾਉਂਦਾ ਹੈ। ਇਸ ਦਾ ਗੁਣ ਇਹ ਹੁੰਦਾ ਹੈ ਕਿ ਇਸ ਦੇ ਖਾਣ ਨਾਲ ਕੋਈ ਲਾਭ ਨਹੀਂ ਪੁੱਜਦਾ । ਨਾ ਤਾਂ ਮਨੁੱਖ ਦੀ ਅਰੋਗਤਾ ਨੂੰ ਕੋਈ ਬਲ ਪ੍ਰਾਪਤ ਹੁੰਦਾ ਹੈ ਤੇ ਨਾ ਉਸ ਦਾ ਸਰੀਰ ਹੀ ਮੋਟਾ ਹੁੰਦਾ ਹੈ । ਸੋ ਕੁਰਾਨ ਸ਼ਰੀਫ਼ ਵਿਚ ਵੀ ਇਸ ਦੀ ਵਿਆਖਿਆ ਏਹੋ ਹੀ ਕੀਤੀ ਗਈ ਹੈ ਕਿ :—

"ਲਾ ਯੁਸਮਿਨੁ ਵਲਾ ਯੁਗਨੀ ਮਿਨ ਜੂਅ"

(ਅਰਥਾਤ—ਜੋ ਨਾ ਤਾਂ ਓਹਨਾਂ ਨੂੰ ਮੋਟਿਆਂ ਕਰੇਗਾ ਤੇ ਨਾ ਭੁੱਖ (ਦੇ ਦੁੱਖ) ਤੋਂ ਹੀ ਬਚਾਏਗਾ ।)

ਸੋ ਇਸ ਆਇਤ ਦਾ ਇਹ ਭਾਵ ਹੈ ਕਿ ਜੋ ਲੋਕ ਨਰਕਗਾਮੀ ਹੋਣਗੇ, ਓਹਨਾਂ ਨੂੰ ਅਜੇਹੇ ਭੋਜਨ ਨਹੀਂ ਮਿਲਣਗੇ, ਜੋ ਬਲ ਦੇਣ ਵਾਲੇ ਹੋਣ; ਸਗੋਂ ਓਹ ਭੋਜਨ ਮਿਲਣਗੇ, ਜੋ ਨਾ ਬਲ ਦੇਣਗੇ ਤੇ ਨਾ ਭੁੱਖ ਦੇ ਦੁੱਖ ਨੂੰ ਹੀ ਦੂਰ ਕਰ ਸਕਣਗੇ । ਇੱਥੇ ਨਰਕ ਦਾ ਵਰਣਨ ਹੈ । ਸੋ ਅਗਲੀ ਆਇਤ ਵਿਚ ਸਵਰਗ ਦਾ ਵਰਣਨ ਕੀਤਾ ਗਿਆ ਹੈ ਤੇ ਨੌਵੀਂ ਆਇਤ ਵਿਚ ਇਹ ਕਿਹਾ ਗਿਆ ਹੈ ਕਿ ਕੁਝ ਮੁਖੜੇ ਅਨੰਦ-ਪ੍ਰਸੰਨ ਹੋਣਗੇ ।

| | |
|---|---|
| ਓਹ ਉਸ ਵਿਚ ਕੋਈ ਨਿਕੰਮੀ ਗੱਲ ਨਹੀਂ ਸੁਣਨਗੇ ।੧੨। | لَا تَسْمَعُ فِيهَا لَاغِيَةً ﴿١٢﴾ |
| ਉਸ ਵਿਚ ਇਕ ਵਗਦਾ ਸੋਮਾ (ਵੀ) ਹੋਵੇਗਾ ।੧੩। | فِيهَا عَيْنٌ جَارِيَةٌ ﴿١٣﴾ |
| (ਅਤੇ) ਉਸ (ਸਵਰਗ) ਵਿਚ ਉੱਚੇ ਸਿੰਘਾਸਣ (ਵੀ) ਰੱਖੇ ਹੋਏ ਹੋਣਗੇ ।੧੪। | فِيهَا سُرُرٌ مَرْفُوعَةٌ ﴿١٤﴾ |
| ਅਤੇ ਗਲਾਸ ਵੀ ਧਰੇ ਹੋਣਗੇ ।੧੫। | وَأَكْوَابٌ مَوْضُوعَةٌ ﴿١٥﴾ |
| ਅਤੇ ਢਾਸਣਾ ਲਾਉਣ ਵਾਲੇ ਛੋਟੇ ਸਰ੍ਹਾਣੇ ਕਤਾਰਾਂ ਵਿਚ (ਢਾਸਣੇ ਲਾਉਣ ਲਈ) ਰੱਖੇ ਹੋਏ ਹੋਣਗੇ ।੧੬। | وَنَمَارِقُ مَصْفُوفَةٌ ﴿١٦﴾ |
| ਅਤੇ (ਫਰਸ਼ ਤੇ) ਗ਼ਲੀਚੇ ਵਿਛੇ ਹੋਏ ਹੋਣਗੇ ।੧੭। | وَزَرَابِيُّ مَبْثُوثَةٌ ﴿١٧﴾ |
| ਕੀ ਓਹ ਬੱਦਲਾਂ[1] ਵਲ ਨਹੀਂ ਵੇਖਦੇ ਕਿ ਓਹ ਕਿਵੇਂ ਸਾਜੇ ਗਏ ਹਨ ? ।੧੮। | أَفَلَا يَنْظُرُونَ إِلَى الْإِبِلِ كَيْفَ خُلِقَتْ ﴿١٨﴾ |
| ਅਤੇ ਅਕਾਸ਼[2] ਵਲ (ਨਹੀਂ ਵੇਖਦੇ ਕਿ) ਉਸ ਨੂੰ ਕਿਵੇਂ ਉੱਚਾ ਕੀਤਾ ਗਿਆ ਹੈ ।੧੯। | وَإِلَى السَّمَاءِ كَيْفَ رُفِعَتْ ﴿١٩﴾ |

[1]ਇੱਥੇ ਮੂਲ ਪਾਠ ਵਿਚ "ਇਬਿਲਿ" ਪਦ ਹੈ। "ਇਬਿਲਿ" ਦਾ ਸਾਧਾਰਨ ਅਰਥ ਊਂਠ ਹੈ, ਪਰ ਕੋਸ਼ਾਂ ਵਿਚ ਇਸ ਦਾ ਅਰਥ ਬੱਦਲ ਵੀ ਵਰਣਨ ਹੈ। ਏਹੋ ਅਰਥ ਅਸੀਂ ਇੱਥੇ ਲਿਖੇ ਹਨ। ਅੱਲਾਹ ਨੇ ਇਸ ਥਾਂ ਇਹ ਦੱਸਿਆ ਹੈ ਕਿ ਬੱਦਲ ਇਕ ਥਾਂ ਤੋਂ ਉੱਠਦੇ ਹਨ ਤੇ ਸਾਰੇ ਜਗ ਵਿਚ ਪਸਰ ਜਾਂਦੇ ਹਨ। ਕੀ ਕੁਰਾਨ ਸ਼ਰੀਫ਼ ਦੇ ਇਨਕਾਰੀ ਇਹ ਵੀ ਨਹੀਂ ਸਮਝਦੇ ਕਿ ਬੱਦਲਾਂ ਦਾ ਸਾਜਣਹਾਰ ਪ੍ਰਭੂ, ਜਿਸ ਨੇ ਮਾਦੀ ਪਾਣੀ ਓਹਨਾਂ ਰਾਹੀਂ ਸਾਰੇ ਜਗ ਵਿਚ ਪਸਾਰ ਦਿੱਤਾ ਹੈ, ਕੀ ਕੁਰਾਨ ਸ਼ਰੀਫ਼ ਦੇ ਆਤਮਕ ਪਾਣੀ ਨੂੰ ਸਾਰੇ ਜਗ ਵਿਚ ਪਸਾਰਣ ਤੇ ਸਮਰਥ ਨਹੀਂ ਹੋ ਸਕਦਾ ?

[2]ਅਰਥਾਤ—ਜਿਵੇਂ ਇਸ ਮ੍ਰਿਤ-ਮੰਡਲ ਦਾ ਅਕਾਸ਼ ਉੱਚਾ ਕੀਤਾ ਗਿਆ ਹੈ, ਉਸੇ ਤਰ੍ਹਾਂ ਆਤਮਕ ਮੰਡਲ ਦੇ ਅਕਾਸ਼ ਹਜ਼ਰਤ "ਮੁਹੰਮਦ" ਸਾਹਿਬ ਨੂੰ ਉੱਚਾ ਕੀਤਾ ਜਾਏਗਾ; ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦੇ ਘਰਾਂ ਬਾਰੇ ਇਹ ਕਿਹਾ ਗਿਆ ਹੈ ਕਿ :—

"ਫ਼ੀ ਬਯੂਤਿਨ ਉਜ਼ਿਨੱਲਾਹੁ ਅਨ ਤੁਰਫ਼ਾਆ (ਨੂਰ ਰ: ੫)

ਅਰਥਾਤ—ਅੱਲਾਹ ਦਾ ਨੂਰ ਅਜੇਹੇ ਘਰਾਂ ਤੇ ਹੈ, ਜਿਨ੍ਹਾਂ ਨੂੰ ਉੱਚਾ ਕਰਨ ਦਾ ਫੈਸਲਾ ਅੱਲਾਹ ਨੇ ਕਰ ਦਿੱਤਾ ਹੈ। ਸੋ ਜਿਸ ਦੇ ਸਾਥੀਆਂ ਦੇ ਘਰ ਉੱਚੇ ਕੀਤੇ ਜਾਣਗੇ, ਉਸ ਦਾ ਆਪਣਾ ਘਰ ਤਾਂ ਉਹਨਾਂ ਤੋਂ ਵੀ ਉੱਚਾ ਕੀਤਾ ਜਾਏਗਾ ਤੇ ਅਰਸ਼ਾਂ ਤੋਂ ਵੀ ਉੱਚਾ ਹੋਵੇਗਾ।

| | |
|---|---|
| وَإِلَى الْجِبَالِ كَيْفَ نُصِبَتْ ﴿١٩﴾ | ਅਤੇ ਪਹਾੜਾਂ[1] ਵਲ (ਨਹੀਂ ਵੇਖਦੇ) ਕਿ ਓਹ ਕਿਵੇਂ ਅਹਿਲ ਹਨ ? ।੨੦। |
| وَإِلَى الْأَرْضِ كَيْفَ سُطِحَتْ ﴿٢٠﴾ | ਅਤੇ ਧਰਤੀ[2] ਵਲ (ਨਹੀਂ ਵੇਖਦੇ) ਕਿ ਉਹ ਕਿਵੇਂ ਪਧਰੀ ਕੀਤੀ ਹੋਈ ਹੈ ? ।੨੧। |
| فَذَكِّرْ إِنَّمَا أَنْتَ مُذَكِّرٌ ﴿٢١﴾ | ਸੋ ਤੂੰ ਉਪਦੇਸ਼ ਕਰਦਾ ਰਹੁ । ਤੂੰ ਤਾਂ ਕੇਵਲ ਇਕ ਉਪਦੇਸ਼ਕ ਹੀ ਹੈਂ ।੨੨। |
| لَسْتَ عَلَيْهِمْ بِمُصَيْطِرٍ ﴿٢٢﴾ | ਤੂੰ ਓਹਨਾਂ ਉੱਤੇ ਦਾਰੋਗਾ ਨਹੀਂ ਹੈਂ ।੨੩। |
| إِلَّا مَنْ تَوَلَّىٰ وَكَفَرَ ﴿٢٣﴾ | ਪਰ ਜੋ ਬੇਮੁਖ ਹੋ ਗਿਆ ਹੈ, ਅਰਥਾਤ ਇਨਕਾਰੀ ਹੋ ਗਿਆ ਹੈ ।੨੪। |
| فَيُعَذِّبُهُ اللَّهُ الْعَذَابَ الْأَكْبَرَ ﴿٢٤﴾ | ਉਸ ਦੇ ਸਿੱਟੇ ਵਿਚ ਅੱਲਾਹ ਉਸ ਨੂੰ ਵੱਡਾ ਕਸ਼ਟ ਦੇਵੇਗਾ ।੨੫ |
| إِنَّ إِلَيْنَا إِيَابَهُمْ ﴿٢٥﴾ | ਬੇਸ਼ੱਕ ਓਹਨਾਂ ਨੇ ਸਾਡੇ ਹਜ਼ੂਰ ਹੀ ਪਰਤਣਾ ਹੈ ।੨੬। |
| ثُمَّ إِنَّ عَلَيْنَا حِسَابَهُمْ ﴿٢٦﴾ ع | ਫੇਰ ਓਹਨਾਂ ਤੋਂ ਲੇਖਾ ਲੈਣਾ ਵੀ ਨਿਰਸੰਦੇਹ ਸਾਡੇ ਜ਼ਿੰਮੇ ਹੀ ਹੈ ।੨੭। (ਰਕੂਅ ੧) |

[1]ਪਹਾੜ ਦਾ ਅਰਥ ਵੱਡਾ ਆਦਮੀ ਵੀ ਹਨ । ਚੂੰਕਿ ਪਹਿਲੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦਾ ਵਰਣਨ ਹੈ; ਇਸ ਲਈ ਇਸ ਥਾਂ ਵੀ ਪਹਾੜ ਦਾ ਅਰਥ ਮੁਸਲਮਾਨਾਂ ਦੇ ਵੱਡੇ ਆਦਮੀ ਲਏ ਜਾਣਗੇ ਅਤੇ ਇਸ ਆਇਤ ਦੇ ਏਹ ਅਰਥ ਹੋਣਗੇ ਕਿ ਕੀ ਓਹ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਵਲ ਨਹੀਂ ਵੇਖਦੇ ਕਿ ਓਹ ਕਿਵੇਂ ਦ੍ਰਿੜ੍ਹ ਵਿਸ਼ਵਾਸੀ ਹਨ ਅਤੇ ਵੈਰੀਆਂ ਦੇ ਭਿਆਨਕ ਜਤਨਾਂ ਨਾਲ ਵੀ ਆਪਣੀ ਥਾਂ ਤੋਂ ਨਹੀਂ ਹਿਲਦੇ ।

[2]ਇਸ ਦਾ ਭਾਵ ਵੀ ਉਹ ਧਰਤੀ ਹੈ, ਜਿਸ ਤੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਆਪਣੇ ਘੋੜੇ ਦੁੜਾਉਂਦੇ ਸਨ ਅਤੇ ਇਹ ਦੱਸਿਆ ਗਿਆ ਹੈ ਕਿ ਕੀ ਇਨਕਾਰੀ ਧਰਤੀ ਵਲ ਨਹੀਂ ਵੇਖਦੇ ਕਿ ਉਹ ਮੁਸਲਮਾਨਾਂ ਲਈ ਕਿਵੇਂ ਪਧਰੀ ਕਰ ਦਿੱਤੀ ਗਈ ਹੈ, ਜਿਧਰ ਜਾਂਦੇ ਹਨ, ਮੱਲਾਂ ਹੀ ਮਾਰਦੇ ਹਨ ਤੇ ਕੋਈ ਓਹਨਾਂ ਦੇ ਸਾਮ੍ਹਣੇ ਅੜਨ ਦੀ ਹਿੰਮਤ ਨਹੀਂ ਕਰਦਾ ।




# (੮੯) ਸੂਰਤ ਅਲ-ਫ਼ਜਰ

{ ਇਹ ਸੂਰਤ ਹਿਜਰਤ ਤੋਂ ਮਗ਼ਰੋਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੩੧ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالْفَجْرِ ②

ਮੈਂ ਆਉਣ ਵਾਲੀ ਇਕ ਸਵੇਰ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ[1] ।੨।

وَلَيَالٍ عَشْرٍ ③

ਅਤੇ ਦਸ ਰਾਤਾਂ[2] ਨੂੰ ਵੀ ।੩।

وَّالشَّفْعِ وَالْوَتْرِ ④

ਅਰਥਾਤ ਇਕ "ਜੁਫ਼ਤ" ਨੂੰ ਤੇ ਇਕ "ਤਾਕ" ਨੂੰ ।੪।

وَالَّيْلِ اِذَا يَسْرِ ⑤

ਅਤੇ (ਉਕਤ ਵਰਣਨ ਕੀਤੀਆਂ ਦਸ ਰਾਤਾਂ ਤੋਂ ਮਗਰੋਂ ਆਉਣ ਵਾਲੀ) ਇਕ ਰਾਤ ਨੂੰ ਵੀ ਜਦ ਕਿ ਉਹ ਤੁਰ ਪਏ[3] ।੫।

---

[1]ਅਰਥਾਤ—"ਮਦੀਨੇ" ਦੀ ਹਿਜਰਤ।

[2]ਇਸ ਸੂਰਤ ਦੇ ਉਤਰਣ ਮਗਰੋਂ ਦਸ ਵਰ੍ਹੇ ਹਜ਼ਰਤ "ਮੁਹੰਮਦ" ਸਾਹਿਬ "ਮੱਕੇ" ਵਿਚ ਰਹੇ ਸਨ, ਜੋ ਅਤਿ ਦੁੱਖਾਂ ਦੇ ਸਾਲ ਸਨ ਤੇ ਰਾਤ ਕਹਾਉਣ ਦੇ ਅਧਿਕਾਰੀ ਸਨ। ਜਿਸ ਵਿਚ "ਸ਼ਾਫ਼ਾਅ" ਅਰਥਾਤ "ਜੁਫ਼ਤ" ਦਾ ਵੀ ਨਜ਼ਾਰਾ ਸੀ ਤੇ "ਵਿਤਰ" (ਤਾਕ) ਦਾ ਵੀ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਤੇ "ਅਬੂਬਕਰ" ਇਸ ਹਿਜਰਤ ਵਿਚ ਸ਼ਾਮਲ ਸਨ ਅਤੇ ਪ੍ਰਭੂ ਜੋ ਇੱਕੋ ਇਕ ਹੀ ਹੈ, ਅਰਸ਼ ਤੇ ਓਹਨਾਂ ਦੇ ਨਾਲ ਸ਼ਾਮਲ ਸੀ; ਜਿਹਾ ਕਿ ਫ਼ਰਮਾਇਆ ਹੈ :—

"ਫ਼ਕਦ ਨਾਸਰ ਹੁੱਲਾਹੁ ਇਜ਼ ਅਖਰਾਜਾਹੁੱਲਾਜ਼ੀਨਾ ਕਫ਼ਾਰੂ ਸਾਨਿਯਸਨੈਨਿ ਇਜ਼ ਹੁਮਾ ਫ਼ਿਲ਼ਗ਼ਾਰਿ" (ਤੌਬਾ ਰ: ੬)

ਇਸ ਵਿਚ "ਸ਼ਾਫ਼ਾਅ" ਵਲ ਹੀ ਇਸ਼ਾਰਾ ਕੀਤਾ ਗਿਆ ਹੈ। ਫੇਰ ਇਹ ਫ਼ਰਮਾਇਆ ਹੈ :—

"ਲਾ ਤਹਜ਼ੰਨ ਇੱਨੱਲਾਹਾ ਮਆਨਾ" (ਤੌਬਾ ਰ: ੬)

ਇਸ ਵਿਚ (ਤਾਕ) ਵਲ ਇਸ਼ਾਰਾ ਕੀਤਾ ਗਿਆ ਹੈ।

[3]ਇਸ ਥਾਂ ਇਹ ਦੱਸਿਆ ਗਿਆ ਹੈ ਕਿ ਜਦ "ਮਦੀਨੇ" ਵਿਚ ਦੁੱਖਾਂ ਵਾਲੀ ਰਾਤ ਆਏਗੀ, ਤਾਂ ਉਹ ਛੇਤੀ ਹੀ ਮੁੱਕ ਜਾਏਗੀ, ਕਿਉਂਕਿ ਇਸ ਵਿਚ "ਤੁਰ ਪਏ" ਪਦ ਹਨ, ਜੋ ਇਸੇ ਪਾਸੇ ਅਗਵਾਈ ਕਰ ਰਹੇ ਹਨ।

هَلْ فِي ذَٰلِكَ قَسَمٌ لِّذِي حِجْرٍ ۝٥

ਕੀ ਇਸ ਵਿਚ ਵਿਚਾਰਵਾਨ ਲਈ ਕੋਈ ਕਸਮ, (ਅਰਥਾਤ ਗਵਾਹੀ) ਹੈ (ਕਿ ਨਹੀਂ) ? ।੬।

أَلَمْ تَرَ كَيْفَ فَعَلَ رَبُّكَ بِعَادٍ ۝٦

ਕੀ ਤੈਨੂੰ ਪਤਾ ਹੈ ਕਿ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ "ਆਦ" (ਜਾਤੀ) ਨਾਲ ਕੀ (ਵਰਤਾਉ) ਕੀਤਾ ਸੀ ? ।੭।

إِرَمَ ذَاتِ الْعِمَادِ ۝٧

ਅਰਥਾਤ—("ਆਦ") "ਇਰਮ" ਨਾਲ ਜੋ ਵੱਡੀਆਂ ਵੱਡੀਆਂ ਇਮਾਰਤਾਂ ਵਾਲੇ ਸਨ ।੮।

الَّتِي لَمْ يُخْلَقْ مِثْلُهَا فِي الْبِلَادِ ۝٨

ਓਹ ਲੋਕ-ਜਿਨ੍ਹਾਂ ਵਰਗੀ (ਬਲਵਾਨ) ਕੋਈ ਹੋਰ ਜਾਤੀ, ਓਹਨਾਂ ਦੇਸਾਂ ਵਿਚ, ਸਾਜੀ ਹੀ ਨਹੀਂ ਗਈ ਸੀ ।੯।

وَثَمُودَ الَّذِينَ جَابُوا الصَّخْرَ بِالْوَادِ ۝٩

ਅਤੇ (ਕੀ) "ਸਮੂਦ" (ਬਾਰੇ ਵੀ ਤੈਨੂੰ ਕੁਝ ਪਤਾ ਹੈ), ਜੋ ਘਾਟੀਆਂ ਪੁੱਟ ਪੁੱਟ ਕੇ (ਆਪਣੇ ਮਕਾਨ) ਬਣਾਉਂਦੇ ਸਨ ।੧੦।

وَفِرْعَوْنَ ذِي الْأَوْتَادِ ۝١٠

ਅਤੇ "ਫ਼ਿਰਊਨ" (ਬਾਰੇ ਵੀ ਤੈਨੂੰ ਕੁਝ ਪਤਾ ਹੈ), ਜੋ ਪਹਾੜਾਂ ਦਾ ਮਾਲਕ ਸੀ[1] ।੧੧।

الَّذِينَ طَغَوْا فِي الْبِلَادِ ۝١١

ਓਹ (ਪਹਾੜ) ਜੋ ਸਾਰੇ ਨਗਰਾਂ ਵਿਚ ਉਪੱਦਰ ਮਚਾਈ ਰੱਖਦੇ ਸਨ ।੧੨।

فَأَكْثَرُوا فِيهَا الْفَسَادَ ۝١٢

ਅਤੇ ਉਪੱਦਰ ਵਿਚ ਵਧਦੇ ਹੀ ਜਾਂਦੇ ਸਨ[2] ।੧੩।

فَصَبَّ عَلَيْهِمْ رَبُّكَ سَوْطَ عَذَابٍ ۝١٣

ਸੋ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਓਹਨਾਂ ਨੂੰ ਕਸ਼ਟ ਦਾ ਕੋਰੜਾ ਮਾਰਿਆ ਸੀ ।੧੪।

---

[1]ਅਰਥਾਤ—ਅਜੇਹੇ ਮਨੁੱਖਾਂ ਦਾ ਜੋ ਪਹਾੜ ਕਹਾਉਣ ਦੇ ਅਧਿਕਾਰੀ ਸਨ ਤੇ ਜਿਨ੍ਹਾਂ ਨੇ "ਮਿਸਰ" ਦੇ ਰਾਜ ਪ੍ਰਬੰਧ ਨੂੰ ਆਪਣੇ ਜ਼ੋਰ ਤੇ ਬਲ ਨਾਲ ਕਾਇਮ ਹੱਪਿਆ ਹੋਇਆ ਸੀ ।

[2]ਇਹ ਭਾਵ "ਆਲੁ" ਪਦ ਤੋਂ ਪਰਗਟ ਕੀਤਾ ਗਿਆ ਹੈ; ਕਿਉਂਕਿ "ਆਲੁ" ਪਦ ਕਿਸੇ ਖ਼ਾਸ ਚੀਜ਼ ਵਲ ਇਸ਼ਾਰਾ ਕਰਨ ਲਈ ਵਰਤਿਆ ਜਾਂਦਾ ਹੈ ।

إِنَّ رَبَّكَ لَبِالْمِرْصَادِ ﴿١٤﴾

ਤੇਰਾ ਸਾਜਨਹਾਰ ਤੇ ਪਾਲਨਹਾਰ ਬੇਸ਼ੱਕ ਘਾਤ ਵਿਚ (ਲਗਾ ਹੋਇਆ) ਹੈ ।੧੫।

فَأَمَّا الْإِنسَانُ إِذَا مَا ابْتَلَاهُ رَبُّهُ فَأَكْرَمَهُ وَنَعَّمَهُ فَيَقُولُ رَبِّي أَكْرَمَنِ ﴿١٥﴾

ਸੋ ਰਤਾ ਮਨੁੱਖ ਦੀ ਹਾਲਤ ਵਲ ਤਾਂ ਵੇਖ ਕਿ ਜਦ ਉਸ ਦਾ ਸਾਜਨਹਾਰ ਤੇ ਪਾਲਨਹਾਰ ਉਸ ਦੀ ਪਰਖ ਕਰਦਾ ਹੈ ਅਤੇ ਉਸ ਉੱਤੇ ਮਿਹਰ ਕਰਦਾ ਹੈ, ਤਾਂ ਉਹ ਇਹ ਕਹਿੰਦਾ ਹੈ ਕਿ (ਮੈਂ ਕਿੰਨਾ ਪਤਿਵੰਤਾ ਹਾਂ ਕਿ) ਮੇਰੇ ਸਾਜਨਹਾਰ ਤੇ ਪਾਲਨਹਾਰ ਨੇ (ਵੀ) ਮੇਰਾ ਸਤਿਕਾਰ ਕੀਤਾ ਹੈ ।੧੬।

وَأَمَّا إِذَا مَا ابْتَلَاهُ فَقَدَرَ عَلَيْهِ رِزْقَهُ فَيَقُولُ رَبِّي أَهَانَنِ ﴿١٦﴾

ਅਰਥਾਤ ਜਦ (ਪ੍ਰਭੂ) ਉਸ ਦੀ ਪਰਖ ਕਰਦਾ ਹੈ ਤੇ ਉਸ ਦੇ ਰਿਜ਼ਕ ਨੂੰ ਤੰਗ ਕਰ ਦਿੰਦਾ ਹੈ, ਤਾਂ ਉਹ ਇਹ ਕਹਿੰਦਾ ਹੈ ਕਿ ਮੇਰੇ ਸਾਜਨਹਾਰ ਤੇ ਪਾਲਨਹਾਰ ਨੇ (ਐਵੇਂ ਹੀ) ਮੇਰਾ ਅਪਮਾਨ ਕੀਤਾ ਹੈ ।੧੭।

كَلَّا بَل لَّا تُكْرِمُونَ الْيَتِيمَ ﴿١٧﴾

(ਪ੍ਰਭੂ ਐਵੇਂ ਹੀ ਕਦੇ ਵੀ ਕੋਈ ਦੰਡ ਨਹੀਂ ਦਿੰਦਾ); ਸਗੋਂ (ਤੁਹਾਡੀਆਂ ਆਪਣੀਆਂ ਹੀ ਕਰਣੀਆਂ ਭਰਨੀਆਂ ਹਨ) ਤੁਸੀਂ ਕਿਸੇ ਅਨਾਥ ਦਾ ਸਤਿਕਾਰ ਨਹੀਂ ਕਰਦੇ ਸੀ ।੧੮।

وَلَا تَحَاضُّونَ عَلَىٰ طَعَامِ الْمِسْكِينِ ﴿١٨﴾

ਅਤੇ ਨਾ ਹੀ ਕਿਸੇ ਨੰਗੇ-ਭੁਖੇ ਨੂੰ ਭੋਜਨ ਛਕਾਉਣ ਦੀ ਪ੍ਰੇਰਨਾ ਦਿੰਦੇ ਸੀ ।੧੯।

وَتَأْكُلُونَ التُّرَاثَ أَكْلًا لَّمًّا ﴿١٩﴾

ਅਤੇ ਵਿਰਸੇ ਦਾ ਸਾਰਾ ਧਨ ਰੰਗ-ਰਲੀਆਂ ਮਾਣਨ ਵਿਚ ਹੀ ਉਡਾ ਦਿੰਦੇ ਸੀ ।੨੦।

وَتُحِبُّونَ الْمَالَ حُبًّا جَمًّا ﴿٢٠﴾

ਅਤੇ ਤੁਸੀਂ ਧਨ ਨਾਲ ਅਤਿ ਪ੍ਰੇਮ ਕਰਦੇ ਸੀ ।੨੧।

كَلَّا إِذَا دُكَّتِ الْأَرْضُ دَكًّا دَكًّا ﴿٢١﴾

ਸੁਣੋ ! ਜਦ ਧਰਤੀ ਨੂੰ ਟੋਟੇ ਟੋਟੇ ਕਰ ਦਿੱਤਾ ਜਾਏਗਾ[1] ।੨੨।

---

[1]ਅਰਥਾਤ—ਇਨਕਾਰੀਆਂ ਵਿਚ ਪਾਟੋ ਧਾੜ ਪੈ ਜਾਏਗੀ ਤੇ ਓਹ ਖਿੰਡ-ਫੁਟ ਜਾਣਗੇ, ਜਾਂ ਮੁਸਲਮਾਨ ਜਿਨ੍ਹਾਂ ਇਲਾਕਿਆਂ ਨੂੰ ਜਿੱਤਣਗੇ, ਓਹਨਾਂ ਜਾਤੀਆਂ ਵਿਚ ਫੁਟ ਪੈ ਜਾਏਗੀ । ਓਹ ਇਕ ਮੁਠ ਹੋ ਕੇ ਮੁਸਲਮਾਨਾਂ ਦਾ ਟਾਕਰਾ ਨਹੀਂ ਕਰ ਸਕਣਗੇ ।

وَجَاءَ رَبُّكَ وَالْمَلَكُ صَفًّا صَفًّا ﴿٢٣﴾

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਇਸ ਸ਼ਾਨ[1] ਨਾਲ ਆਏਗਾ ਕਿ ਉਸ ਦੇ ਆਲੇ ਦੁਆਲੇ ਪਾਲਾਂ ਬੰਨ੍ਹੀਂ ਫ਼ਰਿਸ਼ਤੇ ਖੜੇ ਹੋਣਗੇ ।੨੩।

وَجِايْٓءَ يَوْمَئِذٍۢ بِجَهَنَّمَ ۙ يَوْمَئِذٍ يَّتَذَكَّرُ الْاِنْسَانُ وَاَنّٰى لَهُ الذِّكْرٰى ﴿٢٤﴾

ਅਤੇ ਉਸ ਦਿਨ ਨਰਕ ਨੂੰ ਨੇੜੇ[2] ਕਰ ਦਿੱਤਾ ਜਾਏਗਾ ਉਸ ਕਸ਼ਟ ਸਮੇਂ ਮਨੁੱਖ ਇਹ ਇੱਛਾ ਕਰੇਗਾ ਕਿ ਉਹ ਸਿੱਖਿਆ ਧਾਰਨ ਕਰ ਲਏ, ਪਰ ਉਹ ਕਿਸੇ ਉਪਦੇਸ਼ ਤੋਂ ਪੂਰਾ ਪੂਰਾ ਲਾਭ ਪ੍ਰਾਪਤ ਕਰਨ ਦਾ ਸਮਾਂ ਨਹੀਂ[3] ਹੋਵੇਗਾ ।੨੪।

يَقُوْلُ يٰلَيْتَنِيْ قَدَّمْتُ لِحَيَاتِيْ ﴿٢٥﴾

ਉਹ ਇਹ ਕਹੇਗਾ ਕਿ ਕਾਸ਼, ਮੈਂ ਆਪਣੇ ਇਸ ਜੀਵਨ ਵਾਸਤੇ ਕੁਝ ਅੱਗੇ ਭੇਜਿਆ[4] ਹੁੰਦਾ ।੨੫।

---

[1]ਜਿਹਾ ਕਿ ਕੁਰਾਨ ਸ਼ਰੀਫ਼ ਵਿਚ ਇਹ ਵਰਣਨ ਕੀਤਾ ਗਿਆ ਹੈ ਕਿ ਅੱਲਾਹ ਤੇ ਉਸ ਦੇ ਫ਼ਰਿਸ਼ਤੇ ਜਦ ਇਨਕਾਰੀਆਂ ਵਲ ਆਉਂਦੇ ਹਨ, ਤਾਂ ਓਹ ਕਸ਼ਟ ਲੈ ਕੇ ਹੀ ਆਉਂਦੇ ਹਨ । ਏਹੋ ਹੀ ਉਸ ਸਮੇਂ ਹੋਵੇਗਾ । ਪ੍ਰਭੂ ਤੇ ਉਸ ਦੇ ਫ਼ਰਿਸ਼ਤਿਆਂ ਦਾ ਆਉਣਾ ਦੱਸੇਗਾ ਕਿ ਓਹਨਾ ਲੋਕਾਂ ਉੱਤੇ ਤਬਾਹੀ ਆਉਣ ਵਾਲੀ ਹੈ, ਜਿਹਾ ਕਿ "ਬਦਰ" ਦੀ ਜੰਗ ਸਮੇਂ ਆਈ ਸੀ। ਇਤਿਹਾਸ ਦੱਸਦਾ ਹੈ ਕਿ "ਬਦਰ" ਦੀ ਜੰਗ ਸਮੇਂ ਇਨਕਾਰੀਆਂ ਨੇ ਆਪ ਵੀ ਫ਼ਰਿਸ਼ਤੇ ਵੇਖੇ ਸਨ, ਜੋ ਓਹਨਾਂ ਉੱਤੇ ਤਲਵਾਰਾਂ ਚਲਾਉਂਦੇ ਸਨ ਤੇ ਪੱਥਰ ਵਰ੍ਹਾਉਂਦੇ ਸਨ ਅਤੇ ਓਹਨਾਂ ਨੂੰ ਓਹ ਫ਼ਰਿਸ਼ਤੇ ਵੇਖਣ ਦਾ ਇੰਨਾ ਯਕੀਨ ਸੀ ਕਿ ਜਦ ਜੰਗ ਮਗਰੋਂ ਮੁਸਲਮਾਨ ਓਹਨਾਂ ਨੂੰ ਮਿਲੇ ਸਨ, ਤਾਂ ਓਹਨਾਂ ਇਨਕਾਰੀਆਂ ਨੇ ਇਹ ਕਿਹਾ ਸੀ ਕਿ ਜੰਗ ਸਮੇਂ ਤੁਹਾਡੇ ਸੱਜੇ ਖੱਬੇ ਇਸ ਕਿਸਮ ਦੀ ਵਰਦੀ ਪਾਈ ਸਵਾਰ ਲੜਦੇ ਸਨ ਅਤੇ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੇ ਵੀ ਇਸ ਦੀ ਪੁਸ਼ਟੀ ਕੀਤੀ ਸੀ ਕਿ ਹਾਂ ਅਸੀਂ ਵੀ ਇਹ ਵੇਖਿਆ ਸੀ ਇਸ ਤੋਂ ਪਤਾ ਲਗਦਾ ਹੈ ਕਿ "ਬਦਰ" ਦੀ ਜੰਗ ਸਮੇਂ ਇਹ ਕਸ਼ਟ ਆਮ ਕਰ ਦਿੱਤਾ ਗਿਆ ਸੀ, ਜੋ ਇਨਕਾਰੀਆਂ ਨੇ ਵੀ ਤੇ ਸ਼ਰਧਾਲੂਆਂ ਨੇ ਵੀ ਵੇਖਿਆ ਸੀ ।

[2]ਅਰਥਾਤ—ਉਹ ਦੰਡ ਦਾ ਸਮਾਂ ਹੋਵੇਗਾ ਤੇ ਨਰਕ ਇਨਕਾਰੀਆਂ ਨੂੰ ਦਿੱਸਣ ਲਗ ਪਏਗਾ ।

[3]ਰੱਬੀ-ਪੁਸਤਕਾਂ ਵਿਚ ਸਦਾ ਹੀ ਮਿਹਰ ਦੀ ਸਿੱਖਿਆ ਦਿੱਤੀ ਜਾਂਦੀ ਹੈ । "ਫ਼ਿਰਾਊਨ" ਨੇ ਅੰਤਲੇ ਸਮੇਂ ਸ਼ਰਧਾ ਧਾਰਨ ਕੀਤੀ ਸੀ, ਤਾਂ ਉਸ ਬਾਰੇ ਵੀ ਏਹੋ ਹੁਕਮ ਹੋਇਆ ਸੀ ਕਿ ਅਸੀਂ ਤੇਰੀ ਅਰਦਾਸ ਤਾਂ ਪਰਵਾਣ ਨਹੀਂ ਕਰ ਸਕਦੇ, ਪਰ ਹਾਂ, ਤੇਰੇ ਮ੍ਰਿਤਕ ਸਰੀਰ ਨੂੰ ਸੁਰੱਖਿਅਤ ਕਰ ਦਿਆਂਗੇ । ਏਹੋ ਹਾਲ "ਮੱਕੇ" ਵਾਸੀਆਂ ਦਾ ਹੋਇਆ ਸੀ। ਜਦ "ਮੱਕਾ" ਫ਼ਤਹ ਹੋ ਗਿਆ ਸੀ, ਤਾਂ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਐਲਾਨ ਕੀਤਾ ਸੀ ਕਿ :—

"ਲਾ ਤਸਰੀਬਾ ਅਲੈਕੁਮੁੱਲਯੌਮ"

ਜਿਸ ਦਾ ਏਹੋ ਹੀ ਭਾਵ ਸੀ ਕਿ ਓਹ ਕਤਲ ਤੇ ਮੌਤ ਦੇ ਕਸ਼ਟ ਤੋਂ ਬਚਾ ਲਏ ਗਏ ਸਨ, ਪਰ ਓਹਨਾਂ ਨੂੰ ਉਹ ਪਦਵੀ ਪ੍ਰਾਪਤ ਨਹੀਂ ਹੋਈ ਸੀ, ਜੋ ਹਜ਼ਰਤ "ਮੁਹੰਮਦ" ਸਾਹਿਬ ਦੇ ਅਰੰਭਕ ਸਾਥੀਆਂ ਨੂੰ ਪ੍ਰਾਪਤ ਸੀ। ਸੋ ਕੁਰਾਨ ਸ਼ਰੀਫ਼ ਵਿਚ ਇਹ ਗੱਲ ਸਪਸ਼ਟ ਤੌਰ ਤੇ ਵਰਣਨ ਕੀਤੀ ਗਈ ਹੈ ਕਿ ਜੋ ਲੋਕ "ਮੱਕੇ" ਦੀ ਫ਼ਤਹ ਮਗਰੋਂ ਸਰਧਾਲੂ ਬਣੇ ਸਨ, ਓਹ ਓਹਨਾਂ ਲੋਕਾਂ ਦੀ ਬਰਾਬਰੀ ਨਹੀਂ ਕਰ ਸਕਦੇ, ਜੋ ਓਹਨਾ ਤੋਂ ਪਹਿਲਾਂ ਸਰਧਾ ਧਾਰਨ ਕਰ ਚੁੱਕੇ ਹਨ ।

[4]ਅਰਥਾਤ—ਸਿੱਟਾ ਨਿਕਲਣ ਸਮੇਂ—ਭਾਵੇਂ ਉਹ ਇਸ ਲੋਕ ਵਿਚ ਨਿਕਲੇ ਤੇ ਭਾਵੇਂ ਪਰਲੋਕ ਵਿਚ—ਉਹੋ ਕਰਣੀਆਂ ਕੰਮ ਆਉਂਦੀਆਂ ਹਨ, ਜੋ ਮਨੁੱਖ ਪਹਿਲਾਂ ਕਰ ਚੁੱਕਾ ਹੁੰਦਾ ਹੈ ।

| | |
|---|---|
| ਸੋ ਉਸ ਦਿਨ ਉਸ (ਪ੍ਰਭੂ) ਦੇ ਕਸ਼ਟ ਜਿਹਾ ਕੋਈ ਹੋਰ ਕਸ਼ਟ[1] ਨਹੀਂ ਹੋਵੇਗਾ ।੨੬। | فَيَوْمَئِذٍ لَّا يُعَذِّبُ عَذَابَهُۥٓ أَحَدٌ ﴿٢٥﴾ |
| ਅਤੇ ਨਾ ਉਸ ਦੀ ਪਕੜ ਜਿਹੀ ਕੋਈ ਹੋਰ ਪਕੜ ਹੋਵੇਗੀ ।੨੭। | وَلَا يُوثِقُ وَثَاقَهُۥٓ أَحَدٌ ﴿٢٦﴾ |
| ਹੇ ਸ਼ਾਂਤੀ ਨੂੰ ਪ੍ਰਾਪਤ ਹੋਏ ਮਨ ! ।੨੮। | يَٰٓأَيَّتُهَا ٱلنَّفْسُ ٱلْمُطْمَئِنَّةُ ﴿٢٧﴾ |
| ਆਪਣੇ ਸਾਜਨਹਾਰ ਤੇ ਪਾਲਨਹਾਰ ਵਲ ਪਰਤ[2] ਆ । (ਇਸ ਹਾਲ ਵਿਚ ਕਿ) ਤੂੰ ਉਸ ਦਾ ਪ੍ਰੇਮੀ ਵੀ ਹੈਂ ਤੇ ਪ੍ਰੀਤਮ ਵੀ ਹੈਂ ।੨੯। | ٱرْجِعِىٓ إِلَىٰ رَبِّكِ رَاضِيَةً مَّرْضِيَّةً ﴿٢٨﴾ |
| ਸੋ (ਤੇਰਾ ਸਾਜਨਹਾਰ ਤੇ ਪਾਲਨਹਾਰ ਤੈਨੂੰ ਇਹ ਕਹਿੰਦਾ ਹੈ ਕਿ) ਆ ਤੇ ਮੇਰੇ (ਖ਼ਾਸ) ਭਗਤ ਜਨਾਂ ਨਾਲ ਰਲ ਜਾ[3] ।੩੦। | فَٱدْخُلِى فِى عِبَٰدِى ﴿٢٩﴾ |
| ਅਰਥਾਤ—(ਆ) ਮੇਰੇ ਸਵਰਗ ਨੂੰ ਪ੍ਰਾਪਤ ਹੋ ਜਾ ।੩੧। (ਰਕੂਅ ੧) ع | وَٱدْخُلِى جَنَّتِى ﴿٣٠﴾ |

[1]ਅਰਥਾਤ—ਜਦ ਪ੍ਰਭੂ ਦਾ ਕਸ਼ਟ ਆਏਗਾ, ਤਾਂ ਫੇਰ ਹੋਰ ਕੋਈ ਕਸ਼ਟ ਉਸ ਦਾ ਟਾਕਰਾ ਨਹੀਂ ਕਰ ਸਕੇਗਾ ।

[2]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਪੂਰਨ ਸ਼ਾਂਤੀ ਪ੍ਰਭੂ ਦੇ ਮਿਲਾਪ ਨਾਲ ਹੀ ਪ੍ਰਾਪਤ ਹੁੰਦੀ ਹੈ ਤੇ ਪ੍ਰਭੂ ਦਾ ਮਿਲਾਪ ਇਹ ਹੈ ਕਿ ਅੱਲਾਹ ਦੇ ਹਰੇਕ ਭਾਣੇ ਨੂੰ ਮਨੁੱਖ ਖਿੜੇ ਮੱਥੇ ਮੰਨੇ ਅਤੇ ਮਨੁੱਖ ਜੋ ਕੰਮ ਕਰੇ, ਉਹ ਪ੍ਰਭੂ ਨੂੰ ਪਿਆਰਾ ਲੱਗੇ ।

[3]ਜਦ ਮਨੁੱਖ ਉਕਤ ਪਦਵੀ ਨੂੰ ਪ੍ਰਾਪਤ ਕਰ ਲੈਂਦਾ ਹੈ, ਤਾਂ ਪ੍ਰਭੂ ਇਹ ਕਹਿੰਦਾ ਹੈ ਕਿ ਤੂੰ ਮੇਰੇ ਖ਼ਾਸ ਬੰਦਿਆਂ ਨਾਲ ਰਲ ਜਾ, ਜੋ ਯਕੀਨੀ ਤੌਰ ਤੇ ਸਵਰਗਗਾਮੀ ਹਨ । ਜਾਣੋ, ਸਵਰਗ ਵੀ ਉਸ ਨੂੰ ਆਪਣੇ ਵਲ ਸੱਦਾ ਦੇ ਰਹੇ ਹੁੰਦੇ ਹਨ ।




# (੯੦) ਸੂਰਤ ਅਲ-ਬਲਦ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆ ਬਿਸਮਿੱਲਾ ਸਣੇ ੨੧ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

لَآ اُقْسِمُ بِهٰذَا الْبَلَدِ ۝٢

ਸੁਣੋ ! ਤੁਹਾਡੀ ਗੱਲ ਉੱਕੀ ਹੀ ਗ਼ਲਤ ਹੈ। ਮੈਂ ਇਸ ਨਗਰ ("ਮੱਕੇ") ਨੂੰ ਆਪਣੀ ਸੱਚਾਈ ਵੱਜੋਂ ਪੇਸ਼ ਕਰਦਾ ਹਾਂ[1] ।੨।

وَاَنْتَ حِلٌّ بِهٰذَا الْبَلَدِ ۝٣

ਅਤੇ (ਇਹ ਕਹਿੰਦਾ ਹਾਂ ਕਿ ਹੇ ਰਸੂਲ !) ਤੂੰ ਇਕ ਦਿਨ ਫੇਰ ("ਮੱਕੇ") ਵਿਚ ਵਾਪਸ ਪਰਤੇਂਗਾ ।੩।

وَوَالِدٍ وَّمَا وَلَدَ ۝٤

ਅਤੇ ਪਿਤਾ[2] ਨੂੰ ਵੀ ਤੇ ਪੁੱਤਰ ਨੂੰ ਵੀ (ਗਵਾਹੀ ਵੱਜੋਂ ਪੇਸ਼ ਕਰਦਾ ਹਾਂ) ।੪।

لَقَدْ خَلَقْنَا الْاِنْسَانَ فِيْ كَبَدٍ ۝٥

ਬੇਸ਼ੱਕ ਅਸੀਂ ਮਨੁੱਖ ਨੂੰ ਵੱਡੀਆਂ ਘਾਲਣਾ[3] ਘਾਲਣ

---

[1]ਅਰਥਾਤ—ਉਸ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ।

[2]ਇਸ ਥਾਂ ਪਿਤਾ ਤੇ ਪੁੱਤਰ ਦਾ ਭਾਵ ਹਜ਼ਰਤ "ਇਬਰਾਹੀਮ" ਤੇ ਹਜ਼ਰਤ "ਇਸਮਾਈਲ" ਹਨ, ਜਿਨ੍ਹਾਂ ਨੇ "ਮੱਕਾ" ਵਸਾਇਆ ਸੀ। ਓਹ ਦੋਵੇਂ ਹੀ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਦੇ ਗਵਾਹ ਹਨ; ਕਿਉਂਕਿ ਦੋਹਾਂ ਨੇ "ਮੱਕੇ" ਦੀ ਨੀਂਹ ਧਰਨ ਸਮੇਂ ਇਹ ਅਰਦਾਸ ਕੀਤੀ ਸੀ ਕਿ ਇਸ ਵਿਚ ਪਵਿੱਤਰ ਕਰਨ ਵਾਲੇ ਲੋਕ ਵੱਸਣ, ਪਰ ਹਜ਼ਰਤ "ਮੁਹੰਮਦ" ਸਾਹਿਬ ਜੀ ਦੇ ਸਮੇਂ ਇਸ ਨਗਰ ਵਿਚ ਮੁਸ਼ਰਿਕ ਤੇ ਕੁਚੀਲ ਲੋਕ ਵੱਸ ਰਹੇ ਸਨ। ਸੋ ਇਹ ਜ਼ਰੂਰੀ ਸੀ ਕਿ ਹਜ਼ਰਤ "ਮੁਹੰਮਦ" ਸਾਹਿਬ ਜਿੱਤ ਪ੍ਰਾਪਤ ਕਰਨ ਤੇ "ਇਬਰਾਹੀਮ" ਤੇ "ਇਸਮਾਈਲ" ਜੀ ਦੀ ਪੇਸ਼ੀਨਗੋਈ ਵੀ ਪੂਰੀ ਹੋ ਜਾਏ ਤੇ "ਮੱਕਾ" ਵੀ ਪਵਿੱਤਰ ਹੋ ਜਾਏ।

[3]ਅਰਥਾਤ—"ਮੱਕਾ" ਸੌਖੇ ਢੰਗ ਨਾਲ ਫ਼ਤਹ ਨਹੀਂ ਹੋਵੇਗਾ; ਸਗੋਂ ਇਸ ਦੇ ਵਾਸਤੇ ਵੱਡੀ ਘਾਲਣਾ ਘਾਲਣੀ ਪਏਗੀ, ਅਰਥਾਤ ਜੰਗੀ ਮੱਲਾਂ ਵੀ ਮਾਰਨੀਆਂ ਪੈਣਗੀਆਂ ਤੇ ਪ੍ਰਚਾਰ ਵੀ ਕਰਨਾ ਪਏਗਾ।

ਵਾਲਾ ਬਣਾਇਆ ਹੈ ।੫।

ਕੀ ਉਹ ਇਹ ਭਰਮ ਕਰਦਾ ਹੈ ਕਿ ਉਸ ਤੇ ਕਿਸੇ ਦਾ ਜ਼ੋਰ ਨਹੀਂ ਚੱਲੇਗਾ[1] ? ।੬।

اَيَحْسَبُ اَنْ لَّنْ يَّقْدِرَ عَلَيْهِ اَحَدٌ ۝٦

ਉਹ ਇਹ ਕਹਿੰਦਾ ਹੈ ਕਿ ਮੈਂ ਤਾਂ ਢੇਰਾਂ ਦੇ ਢੇਰ ਧਨ ਲੁਟਾ ਦਿੱਤਾ[2] ਹੈ ।੭।

يَقُوْلُ اَهْلَكْتُ مَالًا لُّبَدًا ۝

ਕੀ ਉਹ ਇਹ ਵੀਚਾਰ ਕਰਦਾ ਹੈ ਕਿ ਉਸ ਦਾ ਕੋਈ ਵੀ ਵੇਖਣਹਾਰ ਨਹੀਂ ਹੈ[3] ? ।੮।

اَيَحْسَبُ اَنْ لَّمْ يَرَهٗٓ اَحَدٌ ۝

ਕੀ ਅਸੀਂ ਉਸ ਲਈ ਦੋ ਅੱਖਾਂ ਨਹੀਂ ਬਣਾਈਆਂ ਹਨ[4] ? ।੯।

اَلَمْ نَجْعَلْ لَّهٗ عَيْنَيْنِ ۝٩

ਅਤੇ ਜੀਭ੍ਹ ਵੀ ਤੇ ਦੋ ਬੁਲ੍ਹ ਵੀ ਨਹੀਂ ਬਣਾਏ[5] ।੧੦।

وَلِسَانًا وَّشَفَتَيْنِ ۝

ਅਰਥਾਤ ਅਸੀਂ ਉਸ ਨੂੰ (ਸੁਮਾਰਗ ਤੇ ਕੁਮਾਰਗ ਦੇ) ਦੋ ਰਾਹ ਵੀ ਦੱਸ ਦਿੱਤੇ ਹਨ[6] ।੧੧।

وَهَدَيْنٰهُ النَّجْدَيْنِ ۝١١

---

[1]ਇਸ ਦਾ ਭਾਵ "ਮੱਕੇ" ਦੇ ਵਸਨੀਕ ਹਨ ਤੇ ਇਹ ਇਸ਼ਾਰਾ ਕੀਤਾ ਗਿਆ ਹੈ ਕਿ ਓਹ ਇਹ ਸਮਝਦੇ ਹਨ ਕਿ ਓਹਨਾਂ ਉੱਤੇ ਕੋਈ ਪ੍ਰਬਲ ਨਹੀਂ ਹੋ ਸਕਦਾ, ਪਰ ਇਹ ਝੂਠ ਹੈ ।

[2]ਅਰਥਾਤ—ਭਾਵੇਂ ਓਹ ਇਸ ਲੋਕ ਦਾ ਢੇਰੋ-ਢੇਰ ਧਨ ਵੀ ਇਸਲਾਮ ਦੇ ਟਾਕਰੇ ਤੇ ਲੁਟਾ ਦੇਣ, ਫੇਰ ਵੀ ਇਸਲਾਮ ਹੀ ਭਾਰੂ ਹੋਵੇਗਾ ਤੇ ਓਹ ਨਿਸਫਲ ਰਹਿਣਗੇ ।

[3]ਅਰਥਾਤ—ਸਿੱਟੇ ਪ੍ਰਭੂ ਕੱਢਦਾ ਹੈ । ਇਸ ਲੋਕ ਦੇ ਸਾਧਨਾਂ ਨਾਲ ਸਿੱਟੇ ਨਹੀਂ ਨਿਕਲ ਸਕਦੇ; ਇਸ ਲਈ ਜਦ ਪ੍ਰਭੂ ਵੇਖਣਹਾਰ ਹੈ ਕਿ ਓਹਨਾਂ ਦੇ ਮਨ ਇਨਕਾਰ ਤੇ ਸ਼ਿਰਕ ਨਾਲ ਭਰੇ ਪਏ ਹਨ ਅਤੇ ਓਹ ਸਾਰੇ ਭਲੇ ਕੰਮ ਕੇਵਲ ਲੋਕ-ਦਿਖਾਵੇ ਲਈ ਕਰ ਰਹੇ ਹਨ, ਤਾਂ ਨਿਰਸੰਦੇਹ ਓਹਨਾਂ ਦੇ ਭਲੇ ਦਿੱਸਣ ਵਾਲੇ ਕਰਮਾਂ ਦੇ ਸਿੱਟੇ ਵਿਚ ਓਹਨਾਂ ਨੂੰ ਸੁੱਖ ਨਹੀਂ ਮਿਲ ਸਕੇਗਾ; ਸਗੋਂ ਓਹਨਾਂ ਨੂੰ ਕਸ਼ਟ ਹੀ ਪੁੱਜੇਗਾ ।

[4]......ਅਰਥਾਤ—ਮਨ ਦੀਆਂ ਅੱਖਾਂ, ਜਿਨ੍ਹਾਂ ਨਾਲ ਉਹ ਸੱਚਾਈ ਨੂੰ ਸਮਝ ਸਕਦਾ ਹੈ ।

[5]ਅਰਥਾਤ—ਜ਼ਬਾਨ ਤੇ ਬੁਲ੍ਹਾਂ ਨਾਲ ਉਹ ਆਪਣੇ ਸ਼ੰਕੇ ਪਰਗਟ ਕਰ ਕੇ ਆਪਣੇ ਮਨ ਨੂੰ ਪਵਿੱਤਰ ਕਰ ਲਏ ।

[6]ਅਰਥਾਤ—ਕੁਰਾਨ ਸ਼ਰੀਫ਼ ਨੇ ਇਹ ਸਪਸ਼ਟ ਕਰ ਦਿੱਤਾ ਹੈ ਕਿ ਸੁਮਾਰਗ ਕੀ ਹੈ ਤੇ ਕੁਮਾਰਗ ਕੀ ਹੈ ? ਇਸ ਦੇ ਮਗਰੋਂ ਵੀ ਜੇ ਉਹ ਕੁਰਾਹੇ ਜਾਏ, ਤਾਂ ਉਸ ਦਾ ਆਪਣਾ ਦੋਸ਼ ਹੈ । ਕਿਉਂ ਜੁ ਉਸ ਨੂੰ ਪ੍ਰਭੂ ਨੇ ਦਿਲ ਦੀਆਂ ਅੱਖਾਂ ਵੀ ਦਿੱਤੀਆਂ ਹੋਈਆਂ ਹਨ । ਜੇ ਅੱਖਾਂ ਨਾਲ ਕੋਈ ਚੀਜ਼ ਨਾ ਦਿੱਸੇ, ਤਾਂ ਜ਼ਬਾਨ ਤੇ ਬੁਲ੍ਹਾਂ ਨਾਲ ਪੁੱਛ ਕੇ ਉਹ ਆਪਣੇ ਸ਼ੰਕੇ ਦੂਰ ਕਰ ਸਕਦਾ ਹੈ । ਇਸ ਤਰ੍ਹਾਂ ਓਹਨਾਂ ਦੇ ਸਾਰੇ ਉਜ਼ਰ ਤੋੜ ਦਿੱਤੇ ਹਨ ਅਤੇ ਅਕਾਸ਼ ਬਾਣੀ ਉਤਾਰ ਕੇ ਓਹਨਾਂ ਉੱਤੇ ਇਹ ਵਿਦਤ ਕਰ ਦਿੱਤਾ ਹੈ ਕਿ ਸੁਮਾਰਗ ਕੀ ਹੈ ? ਤੇ ਕੁਮਾਰਗ ਕੀ ਹੈ ? ਆਤਮਕ ਅੱਖਾਂ ਦੇ ਕੇ ਓਹਨਾਂ ਨੂੰ ਇਸ ਗੱਲ ਦੀ ਸਮਰਥਾ ਦੇ ਦਿੱਤੀ ਹੈ ਕਿ ਓਹ ਅਕਾਸ਼ ਬਾਣੀ ਦੇ ਗੁਣ ਪਛਾਣ ਸਕਣ ਅਤੇ ਜ਼ਬਾਨ ਤੇ ਸੁਮਾਰਗ ਦੇ ਕੇ ਇਸ ਯੋਗ ਬਣਾ ਦਿੱਤਾ ਹੈ ਕਿ ਜੇ ਅਕਾਸ਼ ਬਾਣੀ ਦਾ ਕੋਈ ਹਿੱਸਾ ਸਮਝ ਨਾ ਆਏ, ਤਾਂ ਦੂਜਿਆਂ ਤੋਂ ਪੁੱਛ ਕੇ ਉਸ ਦਾ ਭਾਵ ਸਮਝ ਲੈਣ ।

فَلَا اقْتَحَمَ الْعَقَبَةَ ﴿١١﴾

ਪਰ ਫੇਰ ਵੀ ਉਹ ਸਿਖਰ ਤੇ ਨਹੀਂ ਪੁੱਜ ਸਕਿਆ[1] ।੧੨।

وَمَا أَدْرَاكَ مَا الْعَقَبَةُ ﴿١٢﴾

ਅਤੇ ਤੈਨੂੰ ਕਿਸ ਨੇ ਦੱਸਿਆ ਹੈ ਕਿ ਸਿਖਰ ਕੀ (ਹੈ ? ਤੇ ਕਿਸ ਚੀਜ਼ ਦਾ ਨਾਂ) ਹੈ ? ।੧੩।

فَكُّ رَقَبَةٍ ﴿١٣﴾

(ਸਿਖਰ ਤੇ ਪੁੱਜਣਾ ਗ਼ੁਲਾਮ ਨੂੰ) ਆਜ਼ਾਦ ਕਰਨਾ ਹੈ ।੧੪।

أَوْ إِطْعَامٌ فِي يَوْمٍ ذِي مَسْغَبَةٍ ﴿١٤﴾

ਜਾਂ ਕਾਲ ਦੇ ਸਮੇਂ (ਭੁੱਖਿਆਂ ਨੂੰ) ਪ੍ਰਸ਼ਾਦੇ ਛਕਾਉਣਾ ਹੈ ।੧੫।

يَتِيمًا ذَا مَقْرَبَةٍ ﴿١٥﴾

ਅਨਾਥ ਨੂੰ ਜੋ ਨਜ਼ਦੀਕੀ ਹੋਵੇ[2] ।੧੬।

أَوْ مِسْكِينًا ذَا مَتْرَبَةٍ ﴿١٦﴾

ਜਾਂ ਨਿਰਧਨ ਨੂੰ—ਜੋ ਧਰਤੀ ਤੇ ਰੁਲ ਰਿਹਾ ਹੋਵੇ[3] ।੧੭।

ثُمَّ كَانَ مِنَ الَّذِينَ آمَنُوا وَتَوَاصَوْا بِالصَّبْرِ وَتَوَاصَوْا بِالْمَرْحَمَةِ ﴿١٧﴾

ਫੇਰ (ਸਿਖਰ ਤੇ ਚੜ੍ਹਨਾ ਏਹਨਾਂ ਕੰਮਾਂ ਤੋਂ ਛੁੱਟ) ਇਹ ਹੈ ਕਿ ਓਹਨਾਂ ਨਾਲ ਰਲ ਜਾਂਦਾ, ਜੋ ਸ਼ਰਧਾ ਧਾਰਨ ਕਰ ਚੁੱਕੇ ਹਨ ਅਤੇ (ਜੋ) ਇਕ ਦੂਜੇ ਨੂੰ ਸਬਰ ਦੀ ਪ੍ਰੇਰਨਾ ਦਿੰਦੇ ਹਨ ਅਤੇ ਇਕ ਦੂਜੇ ਨੂੰ ਮਿਹਰ ਕਰਨ ਦਾ ਉਪਦੇਸ਼ ਦਿੰਦੇ[4] ਹਨ ।੧੮।

---

[1]ਅਰਥਾਤ—ਏਹਨਾਂ ਭਲੇ ਸਾਧਨਾਂ ਦੇ ਹੁੰਦਿਆਂ ਵੀ ਇਨਕਾਰੀ ਮਨੁੱਖ ਫੇਰ ਵੀ ਉੱਨਤੀ ਦੇ ਸਿਖਰ ਤੇ ਨਾ ਪੁੱਜ ਸਕਿਆ; ਸਗੋਂ ਅਧੋਗਤੀ ਨੂੰ ਹੀ ਪ੍ਰਾਪਤ ਹੋਇਆ ।

[2]ਅਰਥਾਤ—ਆਤਮਕ ਉੱਨਤੀ ਤਦੇ ਪ੍ਰਾਪਤ ਹੁੰਦੀ ਹੈ, ਜਦ ਮਨੁੱਖ ਜਗ ਤੋਂ ਗ਼ੁਲਾਮੀ ਨੂੰ ਮਿਟਾ ਦੇਵੇ, ਜਾਂ ਜਗ ਤੋਂ ਗ਼ਰੀਬੀ ਦੂਰ ਕਰ ਦੇਵੇ ਅਤੇ ਇਸੇ ਤਰ੍ਹਾਂ ਅਨਾਥਾਂ ਤੇ ਨਿਰਧਨਾਂ ਦੀ ਸੇਵਾ-ਸੰਭਾਲ ਕੀਤੀ ਜਾਏ ।

[3]ਅਰਥਾਤ—ਅਜਿਹਾ ਨਿਰਧਨ ਜਿਸ ਦਾ ਕੋਈ ਵੀ ਸਹਾਇਕ ਨਾ ਹੋਵੇ; ਕਿਉਂਕਿ ਜਿਸ ਦੇ ਸੱਜਣ-ਮਿੱਤਰ ਹੁੰਦੇ ਹਨ, ਉਹ ਜੇ ਧਰਤੀ ਵਿਚ ਰੁਲ ਰਿਹਾ ਹੋਵੇ, ਤਾਂ ਉਸ ਦੇ ਮਿੱਤਰ ਉਸ ਨੂੰ ਸੰਭਾਲਣ ਦਾ ਜਤਨ ਕਰਦੇ ਹਨ । ਇਹ ਨਿਰਧਨ—ਜਿਸ ਨੂੰ ਉਠਾਉਣਾ ਮੁਸਲਮਾਨਾਂ ਦਾ ਪਰਮ ਧਰਮ ਹੈ—ਉਹ ਹੈ, ਜਿਸ ਦਾ ਕੋਈ ਸਹਾਇਕ ਨਹੀਂ ਹੁੰਦਾ । ਉਹ ਜੇ ਡਿਗ ਪੈਂਦਾ ਹੈ, ਤਾਂ ਉਸ ਨੂੰ ਸੰਭਾਲਣ ਵਾਲਾ ਕੋਈ ਨਹੀਂ ਹੁੰਦਾ ।

[4]ਸਿਖਰ ਤੇ ਪੁੱਜਣ ਦੀ ਕੁਝ ਵਿਆਖਿਆ ਪਹਿਲਾਂ ਕਰ ਦਿੱਤੀ ਗਈ ਹੈ । ਹੁਣ ਏਹਨਾਂ ਵਿਚ ਹੋਰ ਵੀ ਵਾਧਾ ਕੀਤਾ ਗਿਆ ਹੈ ਤੇ ਇਹ ਦੱਸਿਆ ਹੈ ਕਿ ਕੇਵਲ ਭਲੇ ਕਰਮ ਲਾਭ ਨਹੀਂ ਦਿੰਦੇ, ਜਦ ਤਕ ਕਿ ਮਨੁੱਖ ਸ਼ਰਧਾ ਧਾਰਨ ਨਾ ਕਰ ਲਏ ਅਤੇ ਕੇਵਲ ਆਪਣੇ ਸ਼ਰਧਾ ਧਾਰਨ ਕਰਨ ਤੇ ਹੀ ਬਸ ਨਾ ਕਰ; ਸਗੋਂ ਦੂਜਿਆਂ ਨੂੰ ਵੀ ਸ਼ਰਧਾ ਧਾਰਨ ਕਰਨ ਤੇ ਯਥਾਯੋਗ ਸ਼ੁਭ ਕਰਮ ਕਰਨ ਦੀ ਪ੍ਰੇਰਨਾ ਦਿੰਦਾ ਰਹੇ ।

أُولَٰئِكَ أَصْحَابُ الْمَيْمَنَةِ ⑲
ਏਹੋ ਹੀ ਲੋਕ ਬਰਕਤ ਵਾਲੇ ਹੋਣਗੇ ।੧੯।

وَالَّذِينَ كَفَرُوا بِآيَاتِنَا هُمْ أَصْحَابُ الْمَشْأَمَةِ ⑳
ਅਤੇ ਜਿਨ੍ਹਾਂ ਨੇ ਸਾਡੀਆਂ ਆਇਤਾਂ ਦਾ ਇਨਕਾਰ ਕੀਤਾ ਹੈ, ਓਹ ਦਰਿਦਰੀ ਹੋਣਗੇ ।੨੦।

عَلَيْهِمْ نَارٌ مُّؤْصَدَةٌ ㉑ ع
ਓਹਨਾਂ ਉੱਤੇ ਭੱਠੀ ਦੀ ਅੱਗ (ਦੀ ਸਜ਼ਾ) ਉਤਰੇਗੀ ।੨੧। (ਰਕੂਅ ੧)




## (੯੧) ਸੂਰਤ ਅਲ-ਸ਼ੱਮਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿਲਾ ਸਣੇ ੧੬ ਆਇਤਾਂ ਹਨ। }

بِسْمِ اللَّهِ الرَّحْمَٰنِ الرَّحِيمِ ①
(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالشَّمْسِ وَضُحَاهَا ②
ਮੈਂ ਸੂਰਜ[1] ਨੂੰ ਤੇ "ਜ਼ੁਹਾ" ਦੇ ਸਮੇਂ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਜਦ ਉਹ ਉਦੇ ਹੋਣ ਮਗਰੋਂ ਉੱਚਾ ਹੋ ਜਾਂਦਾ ਹੈ ।੨।

وَالْقَمَرِ إِذَا تَلَاهَا ③
ਅਤੇ ਚੰਨ ਨੂੰ ਜਦ ਉਹ (ਸੂਰਜ) ਦੇ ਪਿੱਛੇ ਆਉਂਦਾ ਹੈ[2] ।੩।

---

[1]ਅਰਥਾਤ—ਹਜ਼ਰਤ "ਮੁਹੰਮਦ" ਸਾਹਿਬ ਨੂੰ ਇਸਲਾਮ ਦੀ ਸੱਚਾਈ ਦਾ ਗਵਾਹ ਪੇਸ਼ ਕਰਦਾ ਹਾਂ; ਕਿਉਂਕਿ ਉਹ ਆਪਣੇ ਉਦੇ ਹੋਣ ਮਗਰੋਂ ਆਪਣੀ ਨੀਵੀਂ ਦਸ਼ਾ ਤੋਂ ਬਹੁਤ ਉੱਚੇ ਹੋ ਜਾਣਗੇ ਅਤੇ ਇਕ ਸੰਪੂਰਣ ਪੁਸਤਕ ਜਗ ਦੇ ਸਾਮ੍ਹਣੇ ਪੇਸ਼ ਕਰਨਗੇ ਤੇ ਆਪਣੇ ਆਪ ਨੂੰ ਸੂਰਜ ਸਿਧ ਕਰ ਦੇਣਗੇ।

[2]ਅਰਥਾਤ—ਮੈਂ ਓਹਨਾਂ ਮੁਜੱਦਦਾਂ ਤੇ ਰੱਬੀ-ਜੀਉੜਿਆਂ ਨੂੰ ਵੀ ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਦੇ ਗਵਾਹ ਪੇਸ਼ ਕਰਦਾ ਹਾਂ, ਜੋ ਆਪ ਦੇ ਮਗਰੋਂ ਸਮੇਂ ਸਮੇਂ ਪਰਗਟ ਹੁੰਦੇ ਰਹਿਣਗੇ; ਕਿਉਂਕਿ ਓਹ ਜੋ ਕੁਝ ਵੀ ਪ੍ਰਾਪਤ ਕਰਨਗੇ, ਓਹ ਹਜ਼ਰਤ "ਮੁਹੰਮਦ" ਸਾਹਿਬ ਦੇ ਪਿੱਛੇ ਚੱਲਣ ਕਰ ਕੇ ਆਪ ਦੀ ਅਗਵਾਈ ਵਿਚ ਹੀ ਪ੍ਰਾਪਤ ਕਰਨਗੇ।

وَالنَّهَارِ إِذَا جَلّٰىهَا ۝

ਅਤੇ ਦਿਨ[1] ਨੂੰ (ਵੀ ਗਵਾਹੀ ਵੱਜੋਂ ਪੇਸ਼ ਕਰਦਾ ਹਾਂ), ਜਦ ਉਹ ਇਸ (ਸੂਰਜ) ਨੂੰ ਪਰਗਟ ਕਰ ਦਿੰਦਾ ਹੈ।੪।

وَالَّيْلِ إِذَا يَغْشٰىهَا ۝

ਅਤੇ ਰਾਤ[2] ਨੂੰ ਵੀ (ਗਵਾਹੀ ਵੱਜੋਂ ਪੇਸ਼ ਕਰਦਾ ਹਾਂ) ਜਦ ਕਿ ਉਹ ਉਸ (ਸੂਰਜ) ਦੇ ਚਾਨਣੇ ਨੂੰ ਅੱਖਾਂ ਤੋਂ ਉਹਲੇ ਕਰ ਦਿੰਦੀ ਹੈ।੫।

وَالسَّمَآءِ وَمَا بَنٰىهَا ۝

ਅਤੇ ਅਕਾਸ਼[3] ਨੂੰ ਤੇ ਉਸ ਦੇ ਬਣਾਏ ਜਾਣ ਨੂੰ ਵੀ।੬।

وَالْأَرْضِ وَمَا طَحٰىهَا ۝

ਅਤੇ ਧਰਤੀ ਨੂੰ ਵੀ ਤੇ ਉਸ ਦੇ ਵਿਛਾਏ ਜਾਣ ਨੂੰ ਵੀ (ਗਵਾਹੀ ਵੱਜੋਂ ਪੇਸ਼ ਕਰਦਾ ਹਾਂ)।੭।

وَنَفْسٍ وَّمَا سَوّٰىهَا ۝

ਅਤੇ ਮਨੁੱਖ ਦੀ ਜਿੰਦ ਨੂੰ ਵੀ ਤੇ ਉਸ ਦੇ ਬੇਐਬ ਬਣਾਏ ਜਾਣ ਨੂੰ ਵੀ[4], (ਗਵਾਹੀ ਵੱਜੋਂ ਪੇਸ਼ ਕਰਦਾ ਹਾਂ)।੮।

فَأَلْهَمَهَا فُجُوْرَهَا وَتَقْوٰىهَا ۝

ਉਸ (ਪ੍ਰਭੂ) ਨੇ (ਜਿੰਦ) ਉੱਤੇ ਉਸ ਦੀ ਕੁਕਰਮੀ (ਦੇ ਮਾਰਗ ਨੂੰ ਵੀ) ਤੇ ਉਸ ਦੀ ਸੰਜਮਤਾ (ਦੇ

---

[1]ਇਸ ਥਾਂ ਦਿਨ ਨੂੰ ਗਵਾਹੀ ਵੱਜੋਂ ਪੇਸ਼ ਕੀਤਾ ਗਿਆ ਹੈ, ਜਦ ਉਹ ਸੂਰਜ ਨੂੰ ਪਰਗਟ ਕਰ ਦਿੰਦਾ ਹੈ। ਇਸ ਦਾ ਭਾਵ ਇਹ ਹੈ ਕਿ ਜਦ ਇਸਲਾਮ ਦੀ ਉੱਨਤੀ ਦਾ ਸਮਾਂ ਆਏਗਾ, ਜੋ ਦਿਨ ਵਾਂਗ ਹੋਵੇਗਾ, ਤਾਂ ਹਜ਼ਰਤ "ਮੁਹੰਮਦ" ਸਾਹਿਬ ਦਾ ਪ੍ਰਕਾਸ਼ ਹੁੰਦਾ ਚਲਾ ਜਾਏਗਾ।

[2]ਅਰਥਾਤ—ਜਦ ਸੰਸਾਰ ਵਿਚ ਬੇਮੁਖਤਾ ਪਸਰ ਜਾਏਗੀ, ਤਾਂ ਹਜ਼ਰਤ "ਮੁਹੰਮਦ" ਸਾਹਿਬ ਦਾ ਪ੍ਰਕਾਸ਼ ਲੋਕਾਂ ਦੀਆਂ ਨਜ਼ਰਾਂ ਦੇ ਉਹਲੇ ਹੋ ਜਾਏਗਾ।

[3]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਬੇਸ਼ਕ ਇਸਲਾਮ ਦੀ ਉੱਨਤੀ ਹਜ਼ਰਤ "ਮੁਹੰਮਦ" ਸਾਹਿਬ ਦੇ ਤੇਜ ਨੂੰ ਪਰਗਟ ਕਰੇਗੀ ਅਤੇ ਇਸਲਾਮ ਦੀ ਨਿਰਬਲਤਾ ਹਜ਼ਰਤ "ਮੁਹੰਮਦ" ਸਾਹਿਬ ਦੇ ਤੇਜ ਨੂੰ ਲੋਕਾਂ ਦੀਆਂ ਅੱਖਾਂ ਤੋਂ ਉਹਲੇ ਕਰ ਦੇਵੇਗੀ, ਪਰ ਅਕਾਸ਼ ਦੀ ਹੋਂਦ ਤੇ ਉਸ ਦੇ ਬਣਾਏ ਜਾਣ ਦਾ ਮਨੋਰਥ ਇਹ ਦੱਸਦਾ ਹੈ ਕਿ ਸੱਚਾਈ ਹੀ ਸਦਾ ਪ੍ਰਬਲ ਹੁੰਦੀ ਰਹੇਗੀ, ਭਾਵੇਂ ਇਸ ਲੋਕ ਵਿਚ ਤੇ ਭਾਵੇਂ ਪਰਲੋਕ ਵਿਚ। ਸੋ ਇਨਕਾਰੀਆਂ ਨੂੰ ਆਰਜ਼ੀ ਜਿੱਤਾਂ ਤੋਂ ਖ਼ੁਸ਼ ਨਹੀਂ ਹੋਣਾ ਚਾਹੀਦਾ ਤੇ ਨਾ ਹੀ ਸ਼ਰਧਾਲੂਆਂ ਨੂੰ ਆਰਜ਼ੀ ਰੋਕਾਂ ਤੋਂ ਘਬਰਾਉਣਾ ਚਾਹੀਦਾ ਹੈ।

[4]ਇਸ ਆਇਤ ਵਿਚ ਇਹ ਇਸ਼ਾਰਾ ਕੀਤਾ ਗਿਆ ਹੈ ਕਿ ਮਨੁੱਖੀ ਸੁਭਾਉ ਨੂੰ ਪ੍ਰਭੂ ਨੇ ਪਵਿੱਤਰ ਬਣਾਇਆ ਹੈ; ਇਸ ਲਈ ਇਹ ਗੱਲ ਅਸੰਭਵ ਹੈ ਕਿ ਸਾਰਾ ਜਗ ਜਾਂ ਜਗ ਦਾ ਕੁਝ ਹਿੱਸਾ ਸਦਾ ਵਾਸਤੇ ਸੁਮਾਰਗ ਤੋਂ ਕੋਰਾ ਹੋ ਜਾਏ। ਕੁਝ ਸਮੇਂ ਲਈ ਸਾਰਾ ਜਗ ਸੁਮਾਰਗ ਵਲ ਆ ਜਾਏਗਾ ਤੇ ਮਨੁੱਖਾਂ ਦਾ ਕੁਝ ਹਿੱਸਾ ਸਦਾ ਲਈ ਸੁਮਾਰਗ ਪ੍ਰਾਪਤ ਕਰ ਲਏਗਾ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਤੇ ਉਹਨਾਂ ਦੇ ਖ਼ਾਸ ਸੰਗਾਲੀ ਸਨ।

ਮਾਰਗ) ਨੂੰ ਵੀ ਚੰਗੀ ਤਰ੍ਹਾਂ ਸਪਸ਼ਟ ਕਰ ਦਿੱਤਾ ਹੈ ।੯।

قَدْ اَفْلَحَ مَنْ زَكّٰىهَا ۝١٠

ਸੋ ਜਿਸ ਨੇ ਇਸ (ਜਿੰਦ) ਨੂੰ ਪਵਿੱਤਰ ਕਰ ਲਿਆ ਹੈ; ਸਮਝ ਲਓ ਕਿ ਉਸ ਨੇ ਆਪਣਾ ਮਨੋਰਥ ਸਿਧ ਕਰ ਲਿਆ ਹੈ ।੧੦।

وَقَدْ خَابَ مَنْ دَسّٰىهَا ۝١١

ਅਤੇ ਜਿਸ ਨੇ ਇਸ ਨੂੰ (ਮਿੱਟੀ ਵਿਚ) ਦਬ ਦਿੱਤਾ ਹੈ, (ਸਮਝ ਲਓ ਕਿ) ਉਹ ਨਿਸਫਲ ਹੋ ਗਿਆ ਹੈ ।੧੧।

كَذَّبَتْ ثَمُوْدُ بِطَغْوٰىهَآ ۝١٢

"ਸਮੂਦ" ਨੇ ਆਪਣੀ ਹੱਦੋਂ ਟੱਪੀ ਹੋਈ ਬਗ਼ਾਵਤ ਦੇ ਕਾਰਣ (ਆਪਣੇ ਸਮੇਂ ਦੇ) ਨਬੀ ਦੀ ਨਿੰਦਾ ਕੀਤੀ ਸੀ ।੧੨।

اِذِ انْۢبَعَثَ اَشْقٰىهَا ۝١٣

ਉਸ ਸਮੇਂ ਜਦ ਕਿ ਉਸ ਦੀ ਜਾਤੀ ਵਿੱਚੋਂ ਸਭ ਤੋਂ ਵੱਡਾ ਅਭਾਗਾ ਉਸ (ਆਪਣੇ ਸਮੇਂ ਦੇ ਨਬੀ) ਦੀ ਵਿਰੋਧਤਾ ਲਈ ਖੜਾ ਹੋਇਆ ਸੀ ।੧੩।

فَقَالَ لَهُمْ رَسُوْلُ اللّٰهِ نَاقَةَ اللّٰهِ وَسُقْيٰهَا ۝١٤

ਇਸ ਤੇ ਉਸ ("ਸਮੂਦ" ਦੀ ਜਾਤੀ) ਨੂੰ ਅੱਲਾਹ ਦੇ ਰਸੂਲ "ਸਾਲਿਹ" ਨੇ ਇਹ ਕਿਹਾ ਸੀ ਕਿ ਅੱਲਾਹ ਵਾਸਤੇ ਭੇਟ ਹੋਈ ਡਾਚੀ ਤੋਂ ਬਚਦੇ ਰਹੋ ਅਤੇ ਇਸੇ ਤਰ੍ਹਾਂ ਉਸ ਦੇ ਪਾਣੀ ਪਿਆਉਣ ਦੇ ਮਾਮਲੇ ਵਿਚ ਵੀ ਹਰ ਕਿਸਮ ਦੀ ਬਗ਼ਾਵਤ ਤੋਂ ਰੁਕ ਜਾਓ ।੧੪।

فَكَذَّبُوْهُ فَعَقَرُوْهَا فَدَمْدَمَ عَلَيْهِمْ رَبُّهُمْ بِذَنْۢبِهِمْ فَسَوّٰىهَا ۝١٥

ਪਰ ਓਹਨਾਂ ਨੇ ਉਸ (ਨਬੀ) ਦੀ ਗੱਲ ਨਹੀਂ ਮੰਨੀ ਸੀ; ਸਗੋਂ ਉਸ ਦੀ ਨਿੰਦਾ ਕੀਤੀ ਸੀ ਤੇ (ਉਸ) ਡਾਚੀ ਦੇ (ਜਿਸ ਤੋਂ ਬਚੇ ਰਹਿਣ ਦੀ ਓਹਨਾਂ ਨੂੰ ਤਕੜਾਈ ਕੀਤੀ ਗਈ ਸੀ,) ਗਿੱਟੇ ਵੱਢ ਦਿੱਤੇ ਸਨ, ਜਿਸ ਦੇ ਸਿੱਟੇ ਵਿਚ (ਅੱਲਾਹ) ਨੇ ਓਹਨਾਂ ਨੂੰ ਮਿੱਟੀ ਵਿਚ ਮਿਲਾਉਣ ਦਾ ਫ਼ੈਸਲਾ ਕਰ ਦਿੱਤਾ ਸੀ ਤੇ ਅਜੇਹੀਆਂ ਵਿਓਂਤਾਂ ਕੀਤੀਆਂ ਸਨ ਕਿ ਉਸ ਤਰ੍ਹਾਂ ਹੋ ਵੀ ਗਿਆ ਸੀ ।੧੫।

ਅਤੇ ਉਹ (ਇਸੇ ਤਰ੍ਹਾਂ) ਏਹਨਾਂ ("ਮੱਕੇ" ਵਾਸੀਆਂ) ਦੇ ਅੰਤ ਦੀ ਵੀ ਪਰਵਾਹ ਨਹੀਂ ਕਰੇਗਾ ।੧੬। — وَلَا يَخَافُ عُقْبٰهَا ۝١٥ ع

(ਰਕੂਅ ੧)




# (੯੨) ਸੂਰਤ ਅਲ-ਲੈਲ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੨੨ ਆਇਤਾਂ ਹਨ । }

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। — بِسْمِ اللّٰهِ الرَّحْمٰنِ الرَّحِيْمِ ۝١

ਮੈਂ ਰਾਤ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਜਦ ਉਹ ਢਕ ਲੈਂਦੀ ਹੈ[1] ।੨। — وَالَّيْلِ اِذَا يَغْشٰى ۝٢

ਅਤੇ ਦਿਨ[2] ਨੂੰ ਵੀ (ਮੈਂ ਗਵਾਹੀ ਵੱਜੋਂ ਪੇਸ਼ ਕਰਦਾ ਹਾਂ), ਜਦ ਉਹ ਚੰਗੀ ਤਰ੍ਹਾਂ ਪ੍ਰਕਾਸ਼ਮਈ ਹੋ ਜਾਂਦਾ ਹੈ ।੩। — وَالنَّهَارِ اِذَا تَجَلّٰى ۝٣

ਅਤੇ ਨਰ ਤੇ ਮਾਦਾ[3] ਦੀ ਰਚਨਾ ਨੂੰ ਵੀ—(ਗਵਾਹੀ ਵੱਜੋਂ ਪੇਸ਼ ਕਰਦਾ ਹਾਂ) ।੪। — وَمَا خَلَقَ الذَّكَرَ وَالْاُنْثٰى ۝٤

---

[1]ਅਰਥਾਤ—ਜਦ ਵੀ ਜਗ ਤੇ ਧਾਰਮਕ ਅੰਧਕਾਰ ਪਸਰ ਜਾਂਦੀ ਹੈ । ਜੇ ਕੋਈ ਧਿਆਨ ਨਾਲ ਵੇਖੇ, ਤਾਂ ਉਸ ਨੂੰ ਪਤਾ ਲਗ ਜਾਏਗਾ ਕਿ ਉਹੋ ਸਮਾਂ ਹੁੰਦਾ ਹੈ, ਜਦ ਕਿ ਜਗ ਮੁਜੱਦਦਾਂ ਤੇ ਰੱਬੀ-ਜੋਉਤਿਆਂ ਤੋਂ ਸੱਖਣਾ ਹੋ ਜਾਂਦਾ ਹੈ ।

[2]ਅਰਥਾਤ—ਜਦ ਕਦੇ ਜਗ ਤੇ ਭਲਾਈ ਤੇ ਪਵਿੱਤਰਤਾ ਦਾ ਦੌਰ ਆਏ, ਤਾਂ ਵੀਚਾਰ ਕੀਤਿਆਂ ਸਾਫ਼ ਪਤਾ ਲਗ ਜਾਏਗਾ ਕਿ ਉਸ ਸਮੇਂ ਮੁਜੱਦਦਾਂ ਤੇ ਰੱਬੀ-ਜੋਉਤਿਆਂ ਨੇ ਜਤਨ ਕਰ ਕੇ ਇਸਲਾਮ ਦਾ ਨੂਰ ਲੋਕਾਂ ਦੇ ਦਿਲਾਂ ਵਿਚ ਭਰ ਦਿੱਤਾ ਹੈ ।

[3]ਅਰਥਾਤ—ਲੋਕਾਂ ਵਿਚ ਅਜੇਹੇ ਬੰਦੇ ਵੀ ਹੁੰਦੇ ਹਨ, ਜੋ ਲੋਕਾਂ ਨੂੰ ਸੁਮਾਰਗ ਦਾ ਗਿਆਨ ਦਿੰਦੇ ਹਨ ਤੇ ਕਈ ਲੋਕ ਅਜੇਹੇ ਹੁੰਦੇ ਹਨ, ਜੋ ਓਹਨਾਂ ਦੇ ਪ੍ਰਚਾਰ ਨਾਲ ਸੁਮਾਰਗ ਪ੍ਰਾਪਤ ਕਰਦੇ ਹਨ, ਅਰਥਾਤ ਓਹ ਮਾਦਾ ਦੀ ਹੈਸੀਅਤ ਰੱਖਦੇ ਹਨ ।

اِنَّ سَعْیَکُمْ لَشَتّٰی ﴿۵﴾

ਕਿ ਤੁਹਾਡੇ[1] ਜਤਨ ਨਿਰਸੰਦੇਹ ਅੱਡ ਅੱਡ ਹਨ ।੫।

فَاَمَّا مَنْ اَعْطٰی وَاتَّقٰی ﴿۶﴾

ਸੋ ਜਿਸ ਨੇ (ਪ੍ਰਭੂ ਦੇ ਲੇਖੇ) ਦਿੱਤਾ ਹੈ ਤੇ ਸੰਜਮਤਾ (ਧਾਰਨ) ਕੀਤੀ ਹੈ ।੬।

وَصَدَّقَ بِالْحُسْنٰی ﴿۷﴾

ਅਤੇ ਸੋਹਣੀ ਗੱਲ ਦੀ ਪੁਸ਼ਟੀ ਕੀਤੀ ਹੈ ।੭।

فَسَنُیَسِّرُهٗ لِلْیُسْرٰی ﴿۸﴾

ਉਸ ਨੂੰ ਤਾਂ ਅਸੀਂ ਜ਼ਰੂਰ ਸੌਖ (ਦੇ ਸਮੇਂ) ਦਿਆਂਗੇ ।੮।

وَاَمَّا مَنْ بَخِلَ وَاسْتَغْنٰی ﴿۹﴾

ਅਤੇ ਜੋ ਕੰਜੂਸੀ ਕਰਦਾ ਹੈ ਤੇ ਬੇਪਰਵਾਹੀ ਵਰਤਦਾ ਹੈ ।੯।

وَکَذَّبَ بِالْحُسْنٰی ﴿۱۰﴾

ਅਰਥਾਤ ਸੋਹਣੀ ਗੱਲ ਦੀ ਨਿੰਦਾ ਕਰਦਾ ਹੈ ।੧੦।

فَسَنُیَسِّرُهٗ لِلْعُسْرٰی ﴿۱۱﴾

ਉਸ ਨੂੰ ਅਸੀਂ ਬਿਪਤਾ ਵਿਚ ਫਸਾਵਾਂਗੇ ।੧੧।

وَمَا یُغْنِیْ عَنْهُ مَالُهٗۤ اِذَا تَرَدّٰی ﴿۱۲﴾

ਅਰਥਾਤ ਜਦ ਉਹ ਨਸ਼ਟ ਹੋਵੇਗਾ, ਉਸ ਦਾ ਧਨ ਉਸ ਨੂੰ ਕੋਈ ਲਾਭ ਨਹੀਂ ਦੇਵੇਗਾ ।੧੨।

اِنَّ عَلَیْنَا لَلْهُدٰی ﴿۱۳﴾

ਬੇਸ਼ੱਕ ਸੁਮਾਰਗ ਦੱਸਣਾ ਸਾਡੇ ਹੀ ਜ਼ਿੰਮੇ ਹੈ ।੧੩।

وَاِنَّ لَنَا لَلْاٰخِرَةَ وَالْاُوْلٰی ﴿۱۴﴾

ਅਤੇ ਹਰੇਕ ਗੱਲ ਦਾ ਆਦਿ ਤੇ ਅੰਤ ਸਾਡੇ ਹੀ ਅਧਿਕਾਰ ਵਿਚ ਹੈ ।੧੪।

فَاَنْذَرْتُکُمْ نَارًا تَلَظّٰی ﴿۱۵﴾

ਸੋ (ਯਾਦ ਰੱਖੋ ਕਿ) ਮੈਂ ਤਾਂ ਤੁਹਾਨੂੰ ਇਕ ਭੜਕਦੀ ਹੋਈ ਅੱਗ ਤੋਂ ਖ਼ਬਰਦਾਰ ਕਰ ਦਿੱਤਾ ਹੈ ।੧੫।

لَا یَصْلٰهَاۤ اِلَّا الْاَشْقَی ﴿۱۶﴾

ਉਸ ਵਿਚ ਵੱਡੇ ਅਭਾਗੇ ਤੋਂ ਛੁੱਟ ਹੋਰ ਕੋਈ ਨਹੀਂ ਜਾਵੇਗਾ ।੧੬।

الَّذِیْ کَذَّبَ وَتَوَلّٰی ﴿۱۷﴾

(ਅਜਿਹਾ ਅਭਾਗਾ), ਜਿਸ ਨੇ ਸੱਚਾਈ ਦੀ ਨਿੰਦਾ ਕੀਤੀ ਸੀ ਅਤੇ ਉਸ ਤੋਂ ਮੂੰਹ ਮੋੜ ਲਿਆ ਸੀ ।੧੭।

وَسَیُجَنَّبُهَا الْاَتْقَی ﴿۱۸﴾

ਅਤੇ ਜਿਹੜਾ ਵੱਡਾ ਸੰਜਮੀ ਹੋਵੇਗਾ, ਉਸ ਨੂੰ ਜ਼ਰੂਰ ਉਸ ਤੋਂ ਦੂਰ ਰੱਖਿਆ ਜਾਏਗਾ ।੧੮।

---

[1]ਅਰਥਾਤ—ਮੁਸਲਮਾਨਾਂ ਤੇ ਇਨਕਾਰੀਆਂ ਦੇ ਜਤਨ। ਇਕ ਧੜਾ ਸੁਮਾਰਗ ਲਈ ਜਤਨ ਕਰ ਰਿਹਾ ਹੈ ਤੇ ਦੂਜਾ ਕੁਮਾਰਗ ਵਾਸਤੇ ਟਿਲ ਲਾ ਰਿਹਾ ਹੈ।

الَّذِیۡ یُؤۡتِیۡ مَالَهٗ یَتَزَکّٰیۚ ﴿١٩﴾

(ਅਜਿਹਾ[1] ਸੰਜਮੀ)—ਜੋ ਆਪਣਾ ਧਨ (ਇਸ ਲਈ ਅੱਲਾਹ ਦੇ ਰਾਹ ਵਿਚ ਭੇਟ ਕਰਦਾ ਹੈ ਕਿ (ਉਸ ਨਾਲ) ਸੁੱਚਤਾ ਪ੍ਰਾਪਤ ਕਰ ਸਕੇ ।੧੯।

وَ مَا لِاَحَدٍ عِنۡدَهٗ مِنۡ نِّعۡمَةٍ تُجۡزٰۤیۙ ﴿٢٠﴾

ਅਤੇ ਕਿਸੇ ਦਾ ਉਸ ਤੇ ਕੋਈ ਉਪਕਾਰ ਨਹੀਂ ਹੁੰਦਾ, ਕਿ ਜਿਸ ਦਾ ਬਦਲਾ ਉਤਾਰਨ ਦਾ ਉਸ ਨੂੰ ਖ਼ਿਆਲ ਹੋਵੇ ।੨੦।

اِلَّا ابۡتِغَآءَ وَجۡهِ رَبِّهِ الۡاَعۡلٰیۚ ﴿٢١﴾

ਹਾਂ, ਪਰ ਆਪਣੇ ਵੱਡੀ ਵਡਿਆਈ ਵਾਲੇ ਸਾਜਨਹਾਰ ਤੇ ਪਾਲਨਹਾਰ ਦੀ ਪ੍ਰਸੰਨਤਾ ਪ੍ਰਾਪਤ ਕਰਨਾ (ਉਸ ਦਾ ਮਨੋਰਥ ਹੁੰਦਾ ਹੈ) ।੨੧।

وَ لَسَوۡفَ یَرۡضٰی ﴿٢٢﴾ ع

ਅਰਥਾਤ ਉਹ (ਪ੍ਰਭੂ) ਉਸ ਤੇ ਜ਼ਰੂਰ ਰਾਜ਼ੀ ਹੋ ਜਾਏਗਾ ।੨੨। (ਰਕੂਅ ੧)

---

[1]ਅਰਥਾਤ—ਜਿਸ ਦਾ ਵਰਣਨ ਅਠਾਰ੍ਹਵੀਂ ਆਇਤ ਵਿਚ ਆਇਆ ਹੈ, ਜੋ ਆਪਣਾ ਧਨ ਰੱਬ ਦੇ ਰਾਹ ਵਿਚ ਭੇਟ ਕਰਦਾ ਹੈ ਕਿ ਉਸ ਨਾਲ ਸੁੱਚਤਾ ਪ੍ਰਾਪਤ ਕਰ ਸਕੇ ਅਤੇ ਕਿਸੇ ਦਾ ਉਸ ਤੇ ਕੋਈ ਪੁਰਾਣਾ ਉਪਕਾਰ ਨਹੀਂ ਹੁੰਦਾ, ਜਿਸ ਦਾ ਬਦਲਾ ਉਤਾਰਨ ਦਾ ਉਸ ਦਾ ਵੀਚਾਰ ਹੋਵੇ ।




## (੯੩) ਸੂਰਤ ਅਲ-ਜ਼ੁਹਾ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالضُّحٰى ②

ਮੈਂ ਦਿਨ ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ, ਜਦ ਕਿ ਉਹ ਪ੍ਰਕਾਸ਼ਮਈ ਹੋ ਜਾਂਦਾ ਹੈ[1] ।੨।

وَالَّيْلِ اِذَا سَجٰى ③

ਅਤੇ ਰਾਤ ਨੂੰ, (ਗਵਾਹੀ ਵੱਜੋਂ ਪੇਸ਼ ਕਰਦਾ ਹਾਂ) ਜਦ ਕਿ ਉਸ ਦਾ ਅੰਨ੍ਹੇਰਾ ਚਾਰੇ ਪਾਸੇ ਪਸਰ ਜਾਂਦਾ ਹੈ ।੩।

مَا وَدَّعَكَ رَبُّكَ وَمَا قَلٰى ④

ਕਿ ਨਾ ਤੇਰੇ ਸਾਜਨਹਾਰ[2] ਤੇ ਪਾਲਨਹਾਰ ਨੇ ਤੇਰਾ ਤਿਆਗ ਕੀਤਾ[3] ਹੈ ਤੇ ਨਾ ਤੇਰੇ ਤੇ (ਕਦੇ) ਗੁੱਸੇ ਹੋਇਆ ਹੈ ।੪।

---

[1]ਅਰਥਾਤ—ਜਦ ਵੀ ਇਸਲਾਮ ਵਧੇ ਫੁੱਲੇਗਾ, ਹਜ਼ਰਤ "ਮੁਹੰਮਦ" ਸਾਹਿਬ ਦੀ ਸੱਚਾਈ ਪਰਗਟ ਹੋਵੇਗੀ ।

[2]ਅਰਥਾਤ—ਜਦ ਵੀ ਦੀਨ ਵਿਚ ਇਕ ਲੰਮੀ ਕਮਜ਼ੋਰੀ ਆਵੇਗੀ, ਇਹ ਸਿਧ ਹੋ ਜਾਏਗਾ ਕਿ ਹਜ਼ਰਤ "ਮੁਹੰਮਦ" ਸਾਹਿਬ ਦੇ ਨੂਰ ਵਿਚ ਕੁਝ ਰੋਕਾਂ ਪੈਦਾ ਹੋ ਗਈਆਂ ਹਨ; ਇਸ ਲਈ ਜਗ ਓਹਨਾਂ ਦੇ ਨੂਰ ਤੋਂ ਲਾਭ ਨਹੀਂ ਉਠਾ ਰਿਹਾ ।

[3]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਜਗ ਵਿਚ ਅੰਧਕਾਰ ਦਾ ਵਰਤਾਰਾ ਵਰਤਣਾ ਇਹ ਸਿਧ ਨਹੀਂ ਕਰੇਗਾ ਕਿ ਹਜ਼ਰਤ "ਮੁਹੰਮਦ" ਸਾਹਿਬ ਝੂਠੇ ਸਨ ਸਗੋਂ ਇਹ ਸਿਧ ਕਰੇਗਾ ਕਿ ਮਨੁੱਖ ਜਾਤੀ ਵਿਗੜ ਗਈ ਹੈ ਅਤੇ ਉਸ ਦੇ ਸੁਧਾਰ ਲਈ ਨਵਾਂ ਸੂਰਜ ਚੜ੍ਹਨ ਵਾਲਾ ਹੈ । ਜੋ ਮੁੜ ਨਵੇਂ ਸਿਰਿਓਂ ਇਸਲਾਮ ਨੂੰ ਪ੍ਰਬਲ ਕਰੇਗਾ ।

وَلَلْاٰخِرَةُ خَيْرٌ لَّكَ مِنَ الْاُوْلٰى ۝٥

ਅਤੇ (ਤੂੰ ਇਹ ਵੇਖ ਤਾਂ ਸਹੀ ਕਿ) ਤੇਰੀ ਹਰੇਕ ਪਿੱਛੋਂ ਆਉਣ ਵਾਲੀ ਘੜੀ ਤੇਰੀ ਪਹਿਲੀ ਘੜੀ ਨਾਲੋਂ (ਕਈ ਗੁਣਾਂ) ਵਧੀਕ ਚੰਗੀ[1] ਹੈ ।੫।

وَلَسَوْفَ يُعْطِيْكَ رَبُّكَ فَتَرْضٰى ۝٦

ਅਤੇ ਤੇਰਾ ਸਾਜਨਹਾਰ ਤੇ ਪਾਲਨਹਾਰ ਤੈਨੂੰ ਜ਼ਰੂਰ (ਉਹ ਕੁਝ) ਦੇ ਦੇਵੇਗਾ, ਜਿਸ ਤੇ ਤੂੰ ਵੱਡਾ ਖ਼ੁਸ਼ ਹੋ ਜਾਵੇਂਗਾ[2] ।੬।

اَلَمْ يَجِدْكَ يَتِيْمًا فَاٰوٰى ۝٧

(ਕੀ ਇਸ ਲੋਕ ਵਿਚ ਉਸ ਦਾ ਵਰਤਾਉ ਤੇਰੇ ਨਾਲ ਚੰਗਾ ਨਹੀਂ ਰਿਹਾ ਤੇ) ਉਸ ਨੇ ਤੈਨੂੰ ਅਨਾਥ ਵੇਖ ਕੇ (ਆਪਣੀ ਛਤਰ ਛਾਇਆ) ਆਸਰਾ ਨਹੀਂ ਦਿੱਤਾ ਸੀ ? ।੭।

وَوَجَدَكَ ضَآلًّا فَهَدٰى ۝٨

ਅਤੇ ਜਦ ਤੈਨੂੰ ਉਸ ਨੇ (ਆਪਣੀ ਜਾਤੀ ਦੇ ਪ੍ਰੇਮ ਵਿਚ) ਗ਼ਲਤਾਨ[3] ਵੇਖਿਆ ਸੀ, ਤਾਂ (ਉਹਨਾਂ ਦੇ ਸੁਧਾਰ ਦਾ) ਸਿੱਧਾ ਮਾਰਗ ਤੈਨੂੰ ਵਿਖਾ ਦਿੱਤਾ ਸੀ ।੮।

وَوَجَدَكَ عَآئِلًا فَاَغْنٰى ۝٩

ਅਤੇ ਜਦ ਉਸ ਨੇ ਤੇਰਾ ਪਰਵਾਰ ਔਖਾ ਵੇਖਿਆ ਸੀ, ਤਾਂ ਆਪਣੀ ਮਿਹਰ ਨਾਲ ਤੈਨੂੰ ਧਨਾਢ ਕਰ ਦਿੱਤਾ ਸੀ ।੯।

فَاَمَّا الْيَتِيْمَ فَلَا تَقْهَرْ ۝١٠

ਸੋ ਹੁਣ ਤੂੰ (ਏਹਨਾਂ ਉਪਕਾਰਾਂ ਦੇ ਸਿੱਟੇ ਵਿਚ) ਅਨਾਥਾਂ ਦਾ ਉਧਾਰ ਕਰਨ ਵਿਚ ਲੱਗਾ ਰਹੁ[4] ।੧੦।

---

[1]ਅਰਥਾਤ—ਜਦ ਵੀ ਜਗ ਵਿਚ ਕੋਈ ਵਿਗਾੜ ਪਵੇਗਾ, ਅੱਲਾਹ ਇਸਲਾਮ ਦੀ ਪੁਸ਼ਟੀ ਕਰਨ ਵਾਲੇ ਬੰਦੇ ਖੜਾ ਕਰਦਾ ਰਹੇਗਾ ਤੇ ਕਿਆਮਤ ਤਕ ਇਸ ਦਾ ਸਿਲਸਿਲਾ ਜਾਰੀ ਰਹੇਗਾ । ਇਹ ਇਸ ਗੱਲ ਦਾ ਸਬੂਤ ਹੋਵੇਗਾ ਕਿ ਤੂੰ ਸੱਚਾ ਹੈਂ ।

[2]ਭਾਵ ਇਹ ਹੈ ਕਿ ਜਦ ਅੰਤ ਤਕ ਤੈਨੂੰ ਸਫਲਤਾ ਪ੍ਰਾਪਤ ਹੁੰਦੀ ਜਾਏਗੀ, ਤਾਂ ਤੇਰੇ ਖ਼ੁਸ਼ ਹੋਣ ਵਿਚ ਕੀ ਸੰਦੇਹ ਹੋ ਸਕਦਾ ਹੈ ।

[3]ਇੱਥੇ ਮੂਲ ਪਾਠ ਵਿਚ "ਜ਼ਾਲੁਨ" ਪਦ ਹੈ । ਭਾਸ਼ਕਾਰਾਂ ਨੇ ਇਹ ਲਿਖਿਆ ਹੈ ਕਿ ਇਸ ਦਾ ਅਰਥ ਇਹ ਹੈ ਕਿ ਤੂੰ ਕੁਰਾਹੀਆ ਸੀ, ਅਸੀਂ ਤੈਨੂੰ ਸੁਮਾਰਗ ਵਲ ਲਾ ਦਿੱਤਾ ਸੀ, ਪਰ ਕੋਸ਼ਾਂ ਵਿਚ "ਜ਼ਾਲੁਨ" ਪਦ ਦਾ ਅਰਥ ਪ੍ਰੇਮ ਵਿਚ ਗਲਤਾਨ ਹੋਣਾ ਵੀ ਹੈ ਅਤੇ ਏਹੋ ਅਰਥ ਹਜ਼ਰਤ "ਮੁਹੰਮਦ" ਸਾਹਿਬ ਜੀ ਦੀ ਸ਼ਾਨ ਦੇ ਅਨੁਕੂਲ ਹਨ, ਅਰਥਾਤ ਹੇ "ਮੁਹੰਮਦ" ! ਤੂੰ ਆਪਣੀ ਜਾਤੀ ਦੇ ਸੁਧਾਰ ਦੇ ਪ੍ਰੇਮ ਵਿਚ ਗਲਤਾਨ ਸੀ, ਸੋ ਅਸੀਂ ਤੈਨੂੰ ਉਹ ਮਾਰਗ ਦੱਸ ਦਿੱਤਾ ਸੀ, ਜਿਸ ਰਾਹੀਂ ਤੂੰ ਆਪਣੀ ਜਾਤੀ ਦਾ ਸੁਧਾਰ ਕਰ ਸਕੇਂ ।

[4]ਅਰਥਾਤ—ਉਨ੍ਹਾਂ ਦੀ ਅਵਸਥਾ ਅਜਿਹੀ ਨਾ ਹੋਵੇ ਕਿ ਓਹ ਇਹ ਸਮਝ ਰਹੇ ਹੋਣ ਕਿ ਓਹ ਲੋਕਾਂ ਦੇ ਦਾਨ-ਪੁੰਨ ਤੇ ਪਲੇ ਹਨ; ਜਿਸ ਨਾਲ ਓਹਨਾਂ ਦਾ ਉਤਸ਼ਾਹ ਹੀ ਜਾਂਦਾ ਰਹੇ; ਸਗੋਂ ਲੋਕ ਓਹਨਾਂ ਨੂੰ ਆਪਣੇ ਬਾਲਕਾਂ ਵਾਂਗ ਪਾਲਣ-ਪੋਸਣ, ਜਿਸ ਨਾਲ ਓਹਨਾਂ ਦੀ ਮਤਿ ਉੱਚੀ ਹੋਵੇ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਨਾਲ ਹੋਇਆ ਸੀ । ਭਾਵੇਂ ਆਪ ਅਨਾਥ ਸਨ, ਪਰ ਆਪ ਦੇ ਦਾਦੇ ਤੇ ਚਾਚੇ ਨੇ ਆਪ ਨੂੰ ਪੁੱਤਰਾਂ ਨਾਲੋਂ ਵੀ ਚੰਗਾ ਜਾਣਿਆ ਸੀ । ਸੋ ਪ੍ਰਭੂ ਇਹ ਫ਼ਰਮਾਉਂਦਾ ਹੈ ਕਿ ਅਜਿਹਾ ਜਤਨ ਕਰੋ ਕਿ ਲੋਕ ਅਨਾਥਾਂ ਨੂੰ ਆਪਣੇ ਬਾਲੜਾਂ ਤੇ ਸੰਬੰਧੀਆਂ ਵਾਂਗ ਸਮਝਣ ਅਤੇ ਓਹਨਾਂ ਦਾ ਉਤਸਾਹ ਨਾ ਮਿਟੇ; ਸਗੋਂ ਉਹ ਚੜ੍ਹਦੀਆਂ ਕਲਾਂ ਵਿਚ ਰਹੇ ।

| | |
|---|---|
| ਅਤੇ ਕਿਸੇ ਵੀ ਮੰਗਤੇ ਨੂੰ ਝਿੜਕ ਨਾ ਮਾਰੀਂ ।੧੧। | وَاَمَّا السَّآئِلَ فَلَا تَنْهَرْ ﴿١٠﴾ |
| ਅਰਥਾਤ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਮਿਹਰ ਦਾ ਜ਼ਰੂਰ ਵਰਣਨ ਕਰਦਾ ਰਹੁ[1] ।੧੨। (ਰਕੂਅ ੧) | ع وَاَمَّا بِنِعْمَةِ رَبِّكَ فَحَدِّثْ ﴿١١﴾ |




# (੯੪) ਸੂਰਤ ਅਲਮ-ਨੱਸ਼ਹਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯ ਆਇਤਾਂ ਹਨ। }

| | |
|---|---|
| (ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧। | بِسْمِ اللّٰهِ الرَّحْمٰنِ الرَّحِيْمِ ﴿١﴾ |
| ਕੀ ਅਸੀਂ ਤੇਰੇ ਲਈ ਤੇਰਾ ਹਿਰਦਾ ਵਿਸ਼ਾਲ ਨਹੀਂ ਕਰ ਦਿੱਤਾ ? ।੨। | اَلَمْ نَشْرَحْ لَكَ صَدْرَكَ ﴿٢﴾ |
| ਅਤੇ ਤੇਰੇ ਉਸ ਭਾਰ ਨੂੰ ਤੇਰੇ ਉੱਤੋਂ ਹੌਲਾ ਨਹੀਂ ਕਰ ਦਿੱਤਾ ਸੀ ? ।੩। | وَوَضَعْنَا عَنْكَ وِزْرَكَ ﴿٣﴾ |
| ਉਹ ਭਾਰ, ਜਿਸ ਨੇ ਤੇਰਾ ਲਕ ਤੋੜਿਆ[1] ਹੋਇਆ ਸੀ ।੪। | الَّذِيْٓ اَنْقَضَ ظَهْرَكَ ﴿٤﴾ |

---

[1]ਸੰਸਾਰਕ ਪਦਾਰਥ ਤਾਂ ਆਪ ਨੂੰ ਨਿਰਸੰਦੇਹ ਪਾਤਸ਼ਾਹ ਹੋਣ ਤੇ ਮਿਲ ਗਏ ਸਨ, ਜਿਸ ਦਾ ਪਰਗਟਾਵਾ ਆਪ ਮੁਸਲਮਾਨ ਪਰਜਾ ਦੀ ਵੇਖ-ਭਾਲ ਕਰ ਕੇ ਕਰਦੇ ਰਹੇ, ਪਰ ਇਸ ਥਾਂ ਖ਼ਾਸ ਕਰ ਕੇ ਇਹ ਗੱਲ ਵਰਣਨ ਹੈ ਕਿ ਪ੍ਰਭੂ ਨੇ ਕੁਰਾਨ ਤੇਰੇ ਉੱਤੇ ਉਤਾਰ ਕੇ ਜੋ ਮਿਹਰ ਕੀਤੀ ਹੈ, ਉਹ ਸਾਰੇ ਜਗ ਨੂੰ ਪਹੁੰਚਾਉਂਦਾ ਰਹੁ: ਜਿਹਾ ਕਿ ਦੂਜੀ ਥਾਂ ਕੁਰਾਨ ਸ਼ਰੀਫ਼ ਵਿਚ ਵਰਣਨ ਹੈ :—

"ਵਾ ਇਨ ਆਹਾਦੁਨ ਮਿਨਲ ਮੁਸ਼ਰਿਕੀਨਾ ਅਸਤਜਾਰਾਕਾ ਫ਼ਅਜਿਰਹੁ ਹੱਤਾ ਯਸਮਾਆ ਕਲਾਮੱਲਾਹਿ
ਸੁੱਮਾ ਅਬਲਿਗ਼ਹੁ ਮਾ ਮਾਨਾਹੂ (ਤੌਬਾ ਰ: ੧)

[2]ਅਰਥਾਤ—ਤੇਰੇ ਉੱਤੇ ਸੰਪੂਰਣ ਸ਼ਰੀਅਤ ਉਤਾਰੀ ਗਈ ਹੈ; ਤਾਂ ਜੁ ਤੂੰ ਪ੍ਰਭੂ ਵੱਲੋਂ ਪ੍ਰਾਪਤ ਹੋਏ ਚਾਨਣੇ ਵਿਚ ਤੁਰਦਾ ਰਹੇਂ ਤੇ ਪ੍ਰੇਸ਼ਾਨ ਨਾ ਹੋਵੇਂ ।

وَرَفَعْنَا لَكَ ذِكْرَكَ ۝

ਅਤੇ ਤੇਰੇ ਜ਼ਿਕਰ ਨੂੰ ਵੀ ਅਸੀਂ ਉੱਚਾ ਕਰ ਦਿੱਤਾ ਹੈ ।੫।

فَإِنَّ مَعَ الْعُسْرِ يُسْرًا ۝

ਸੋ (ਤੂੰ ਯਾਦ ਰੱਖ ਕਿ) ਇਸ ਤੰਗੀ ਦੇ ਨਾਲ ਇਕ ਵੱਡੀ ਸਫਲਤਾ (ਨੀਅਤ) ਹੈ ।੬।

إِنَّ مَعَ الْعُسْرِ يُسْرًا ۝

(ਹਾਂ) ਬੇਸ਼ੱਕ ਇਸ ਤੰਗੀ ਦੇ ਨਾਲ (ਇਕ ਹੋਰ ਵੀ) ਵੱਡੀ ਸਫਲਤਾ[1] (ਨੀਅਤ) ਹੈ ।੭।

فَإِذَا فَرَغْتَ فَانْصَبْ ۝

ਸੋ ਜਦ ਤੈਨੂੰ ਵਿਹਲ ਮਿਲੇ[2], ਤਾਂ (ਪ੍ਰਭੂ ਦਾ ਨਿਕਟ-ਵਰਤੀ ਬਣਨ ਲਈ) ਫੇਰ ਜਤਨ ਕਰਨ ਵਿਚ ਜੁੱਟ ਜਾ ।੮।

وَإِلَىٰ رَبِّكَ فَارْغَبْ ۝ ع

ਅਰਥਾਤ ਤੂੰ ਆਪਣੇ ਸਾਜਣਹਾਰ ਤੇ ਪਾਲਨਹਾਰ ਵਲ ਧਿਆਨ ਦਿੰਦਾ ਰਹੁ ।੯। (ਰਕੂਅ ੧)

---

[1]"ਯੁਸਰ" ਦਾ ਅਰਥ ਸਫਲਤਾ ਹੈ, ਇਸ ਵਿਚ ਇਸੇ ਪਾਸੇ ਹੀ ਇਸ਼ਾਰਾ ਹੈ ਕਿ ਇਹ ਮੁੜ ਮੁੜ ਆਏਗੀ, ਪਰ ਤੰਗੀ "ਉਸਰ" ਬਾਰੇ ਇਹ ਕਿਹਾ ਹੈ ਕਿ ਉਹ ਨੀਅਤ ਸਮੇਂ ਤਕ ਰਹਿ ਕੇ ਹੱਟ ਜਾਏਗੀ। ਇਸ ਆਇਤ ਵਿਚ ਇਹ ਪੇਸ਼ਗੋਈ ਵਰਣਨ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਤੇ ਕੋਈ ਬਿਪਤਾ ਅਜਿਹੀ ਨਹੀਂ ਆਏਗੀ, ਜੋ ਸਦਾ ਵਾਸਤੇ ਰਹੇ, ਪਰ ਸੁੱਖ ਦੀਆਂ ਘੜੀਆਂ ਅਜੇਹੀਆਂ ਆਉਣਗੀਆਂ, ਜੋ ਸਦਾ ਹੀ ਰਹਿਣਗੀਆਂ। ਸੋ "ਮੱਕੇ" ਤੇ "ਅਰਬ" ਦੇ ਲੋਕ ਅੱਠਾਂ ਸਾਲਾਂ ਦੇ ਸਮੇਂ ਵਿਚ ਹੀ ਨਸ਼ਟ ਹੋ ਗਏ, ਪਰ ਜਦ ਹਜ਼ਰਤ "ਮੁਹੰਮਦ" ਸਾਹਿਬ ਨੇ "ਮੱਕਾ" ਫ਼ਤਹ ਕੀਤਾ ਅਤੇ ਇਸਲਾਮੀ ਰਾਜ-ਪ੍ਰਬੰਧ ਦੀ ਨੀਂਹ ਰੱਖੀ ਤੇ ਮੁਸਲਮਾਨਾਂ ਵਾਸਤੇ ਸੁੱਖ ਦਾ ਰਾਹ ਖੁਲ੍ਹਾ, ਤਾਂ ਉਹ ਰਾਜ-ਪ੍ਰਬੰਧ ਅੱਡ ਅੱਡ ਸ਼ਕਲਾਂ ਵਿਚ ਬਦਲਦਾ ਹੋਇਆ ਚੌਧਵੀਂ ਸਦੀ ਹਿਜਰੀ ਤਕ ਆ ਗਿਆ; ਸਗੋਂ ਹੁਣ ਪਾਕਿਸਤਾਨ ਦੀ ਸ਼ਕਲ ਧਾਰਨ ਕਰ ਗਿਆ ਹੈ ਅਤੇ ਪ੍ਰਭੂ ਹੀ ਜਾਣਦਾ ਹੈ ਕਿ ਕਿੰਨੀਆਂ ਸਦੀਆਂ ਹੋਰ ਤੁਰਿਆ ਜਾਏਗਾ।

[2]ਅਰਥਾਤ—ਜਦ ਵੀ ਤੂੰ ਰਾਜ-ਪ੍ਰਬੰਧ ਦੇ ਕੰਮਾਂ ਤੇ ਮੁਸਲਮਾਨਾਂ ਦੀ ਵਿੱਦਿਆ ਤੋਂ ਵਿਹਲਾ ਹੋ ਜਾਏਂ, ਤਾਂ ਆਤਮਕ ਸੈਰ ਵਿਚ ਜੁੱਟ ਜਾ; ਕਿਉਂਕਿ ਤੇਰਾ ਉਹ ਸਫ਼ਰ ਅਟੁੱਟ ਹੈ ਅਤੇ ਉਸ ਤੋਂ ਵਿਹਲਾ ਹੋਣ ਦਾ ਕੋਈ ਸੁਆਲ ਹੀ ਨਹੀਂ।




## (੯੫) ਸੂਰਤ ਅਲ-ਤੀਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالتِّيْنِ وَالزَّيْتُوْنِ ②

ਮੈਂ ਅੰਜੀਰ[1] ਤੇ ਜ਼ੈਤੂਨ[2] ਨੂੰ (ਸ਼ਹਾਦਤ ਵਜੋਂ ਪੇਸ਼ ਕਰਦਾ ਹਾਂ) ।੨।

---

[1]"ਅੰਜੀਰ" ਦੇ ਪਦ ਤੋਂ ਹਜ਼ਰਤ "ਆਦਮ" ਵਲ ਇਸ਼ਾਰਾ ਹੈ—ਜੋ ਇਹ ਹੈ ਕਿ ਮਨੁੱਖੀ ਸੁਭਾਉ ਨੂੰ ਉੱਚੇ ਦਰਜੇ ਦਾ ਪੈਦਾ ਕੀਤਾ ਗਿਆ ਹੈ; ਕਿਉਂਕਿ "ਆਦਮ" ਬਾਰੇ ਬਾਈਬਲ ਵਿਚ ਇਹ ਦਰਜ ਹੈ ਕਿ ਪ੍ਰਭੂ ਨੇ ਉਸ ਨੂੰ ਆਪਣੀ ਸੂਰਤ ਤੇ ਪੈਦਾ ਕੀਤਾ ਸੀ। (ਪੈਦਾਇਸ਼ ਬਾਬ ੧) ਅਤੇ ਕੁਰਾਨ ਸ਼ਰੀਫ਼ ਵਿਚ ਲਿਖਿਆ ਹੈ ਕਿ ਪ੍ਰਭੂ ਨੇ ਉਸ ਨੂੰ ਆਪਣਾ ਖ਼ਲੀਫ਼ਾ ਥਾਪਿਆ ਸੀ। (ਬਕਰ ਰ: ੨) ਸੋ ਦੋਹਾਂ ਪੁਸਤਕਾਂ ਤੋਂ ਇਹ ਵਿਦਤ ਹੁੰਦਾ ਹੈ ਕਿ "ਆਦਮ" ਦੀ ਸੰਤਾਨ "ਆਦਮ" ਦੇ ਗੁਣਾਂ ਨੂੰ ਲੈ ਕੇ ਭਲੀ ਪੈਦਾ ਹੋਵੇਗੀ ਤੇ ਉਸ ਦੀ ਪੈਦਾਇਸ਼ ਵਿਚ ਬੁਰਾਈ ਦੀ ਜੜ੍ਹ ਨਹੀਂ ਆਏਗੀ; ਸਗੋਂ ਨੇਕੀ ਦੀ ਜੜ੍ਹ ਆਏਗੀ। ਇਸੇ ਵਲ ਇਸ਼ਾਰਾ ਕਰਨ ਲਈ ਇਸ ਥਾਂ ਅੰਜੀਰ ਨੂੰ ਗਵਾਹੀ ਵੱਜੋਂ ਪੇਸ਼ ਕੀਤਾ ਗਿਆ ਹੈ।—ਬਾਈਬਲ ਵਿਚ ਇਹ ਲਿਖਿਆ ਹੈ ਕਿ ਜਦ "ਆਦਮ" ਤੇ "ਹਵਾ" ਨੂੰ ਇਹ ਭਾਸਿਆ ਕਿ ਓਹਨਾ ਨੇ ਪ੍ਰਭੂ ਦੀ ਕੋਈ ਅਵੱਗਿਆ ਕੀਤੀ ਹੈ, ਤਾਂ "ਹਵਾ" ਤੇ "ਆਦਮ" ਵੱਡੇ ਲੱਜਿਤ ਹੋਏ ਸਨ ਅਤੇ "ਅੰਜੀਰ" ਦੇ ਪੱਤਰਾਂ ਨਾਲ ਓਹਨਾਂ ਨੇ ਆਪਣੇ ਸਰੀਰ ਨੂੰ ਢੱਕਣਾ ਸ਼ੁਰੂ ਕਰ ਦਿੱਤਾ ਸੀ। (ਪੈਦਾਇਸ਼ ਬਾਬ ੩) ਪਰ ਕੁਰਾਨ ਇਹ ਦੱਸਦਾ ਹੈ ਕਿ ਇਹ ਗੱਲ ਗ਼ਲਤ ਹੈ। "ਆਦਮ" ਤੇ "ਹੱਵਾ" ਤੋਂ ਕੋਈ ਬਜਰ ਪਾਪ ਨਹੀਂ ਹੋਇਆ ਸੀ। ਸਗੋਂ ਕੇਵਲ ਇਕ ਭੁੱਲ ਹੋਈ ਸੀ, ਜੋ ਕੋਈ ਬਜਰ ਪਾਪ ਨਹੀਂ ਹੁੰਦਾ ਅਤੇ ਓਹਨਾਂ ਦੇ ਮਨ ਵਿਚ ਉਸ ਦੇ ਮੁੜ ਮੁੜ ਕਰਨ ਦੀ ਕੋਈ ਇੱਛਾ ਨਹੀਂ ਸੀ।

[2]"ਜ਼ੈਤੂਨ" ਦਾ ਵਰਣਨ ਇਸ ਲਈ ਕੀਤਾ ਗਿਆ ਹੈ ਕਿ "ਜ਼ੈਤੂਨ" ਦੀ ਟਹਿਣੀ ਹਜ਼ਰਤ "ਨੂਹ" ਦੀ ਘਟਨਾ ਨੂੰ ਯਾਦ ਕਰਾਉਂਦੀ ਹੈ; ਉਹ ਵੀ ਮਿਹਰ ਤੇ ਅਮਨ ਦੀ ਘਟਨਾ ਨੂੰ। ਸੋ ਬਾਈਬਲ ਵਿਚ ਇਹ ਲਿਖਿਆ ਹੈ ਕਿ ਹਜ਼ਰਤ "ਨੂਹ" ਦੀ ਬੇੜੀ ਜਦ "ਜੂਦੀ", ਅਰਥਾਤ "ਅਰ-ਰਾਤ" ਦੇ ਅਸਥਾਨ ਤੇ ਪੁੱਜੀ ਸੀ, ਤਾਂ ਹਜ਼ਰਤ "ਨੂਹ" ਨੇ ਅੱਡ ਅੱਡ ਪੰਛੀਆਂ ਨੂੰ ਛੱਡਿਆ ਸੀ, ਤਾਂ ਜੁ ਉਹ ਪਤਾ ਲੈ ਕੇ ਆਉਣ ਕਿ ਕਿਤੇ ਧਰਤੀ ਵੀ ਦਿੱਸਦੀ ਹੈ ਕਿ ਨਹੀਂ। ਓੜਕ ਓਹਨਾਂ ਨੇ ਇਕ "ਕਬੂਤਰੀ" ਛੱਡੀ ਸੀ, ਜਦ ਉਹ ਵਾਪਸ ਆਈ ਸੀ, ਤਾਂ ਜ਼ੈਤੂਨ" ਦੀ ਇਕ ਤਾਜ਼ੀ ਪੱਤੀ ਉਸ ਦੀ ਚੁੰਝ ਵਿਚ ਸੀ, ਜਿਸ ਤੋਂ ਹਜ਼ਰਤ "ਨੂਹ" ਨੇ ਇਹ ਸਮਝ ਲਿਆ ਸੀ ਕਿ ਹੁਣ ਪ੍ਰਭੂ ਦੀ ਮਿਹਰ ਹੋ ਗਈ ਹੈ ਤੇ ਧਰਤੀ ਦਿੱਸਣ ਲਗ ਪਈ ਹੈ ਤੇ ਉਹ ਆਪਣੇ ਸਾਥੀਆਂ ਸਣੇ ਉੱਥੇ ਉਤਰ ਗਏ ਸਨ →

وَطُوْرِ سِيْنِيْنَ ۝٣
ਅਤੇ (ਇਸੇ ਤਰ੍ਹਾਂ) "ਸੀਨੀਨ"[1] ਦੇ ਪਹਾੜ ਨੂੰ ।੩।

وَهٰذَا الْبَلَدِ الْاَمِيْنِ ۝٤
ਅਤੇ ਇਸ ਅਮਨ ਵਾਲੇ ਨਗਰ[2] ("ਮੱਕੇ") ਨੂੰ ਵੀ ।੪।

لَقَدْ خَلَقْنَا الْاِنْسَانَ فِيْٓ اَحْسَنِ تَقْوِيْمٍ ۝٥
(ਏਹ ਸਾਰੀਆਂ ਗਵਾਹੀਆਂ ਇਹ ਸਿਧ ਕਰਦੀਆਂ ਹਨ ਕਿ) ਬੇਸ਼ੱਕ ਅਸੀਂ ਮਨੁੱਖ ਨੂੰ ਯੋਗ ਤੋਂ ਯੋਗ ਢੰਗ ਨਾਲ ਸਾਜਿਆ ਹੈ ।੫।

ثُمَّ رَدَدْنٰهُ اَسْفَلَ سٰفِلِيْنَ ۝٦
ਫੇਰ ਅਸੀਂ ਉਸ ਨੂੰ ਅਧੋਗਤੀ ਵਲ ਮੋੜ ਦਿੰਦੇ ਹਾਂ ।੬।

اِلَّا الَّذِيْنَ اٰمَنُوْا وَعَمِلُوا الصّٰلِحٰتِ فَلَهُمْ اَجْرٌ غَيْرُ مَمْنُوْنٍ ۝٧
ਛੁੱਟ ਓਹਨਾਂ ਲੋਕਾਂ ਦੇ ਜੋ ਸ਼ਰਧਾ ਧਾਰਨ ਕਰ ਕੇ ਯਥਾਯੋਗ ਸ਼ੁਭ ਕਰਮ ਕਰਦੇ ਹਨ । ਓਹਨਾਂ ਵਾਸਤੇ ਇਕ ਕਦੇ ਨਾ ਮੁੱਕਣ ਵਾਲਾ ਸੋਹਣਾ ਵਟਾਂਦਰਾ ਹੈ ।੭।

---

←ਕੁਰਾਨ ਸਰੀਫ਼ ਵਿਚ, ਜਿੱਥੇ ਬੇੜੀ ਠਹਿਰੀ ਸੀ, ਉਸ ਦਾ ਨਾਂ "ਜੂਦੀ" ਪਰਗਟ ਕੀਤਾ ਗਿਆ ਹੈ, ਪਰ ਬਾਈਬਲ ਵਿਚ ਉਸ ਦਾ ਨਾਂ "ਅਰ-ਰਾਤ" ਵਰਣਨ ਕੀਤਾ ਗਿਆ ਹੈ ਜੋ ਵਾਸਤਵ ਵਿਚ ਅਰਬੀ ਭਾਸ਼ਾ ਦਾ ਹੀ ਇਕ ਪਦ ਹੈ । ਹਜ਼ਰਤ "ਨੂਹ" ਚੂੰਕਿ "ਇਰਾਕ" ਵਿਚ ਰਹਿੰਦੇ ਸਨ; ਇਸ ਲਈ ਉਹਨਾਂ ਵਾਸਤੇ ਇਸ ਪਦ ਦੀ ਵਰਤੋਂ ਸੌਖੀ ਸੀ । ਕੁਰਾਨ ਸ਼ਰੀਫ਼ ਵਿਚ ਉਸ ਦਾ "ਜੂਦੀ" ਨਾਂ ਰੱਖਣਾ ਇਕ ਗੁਹਜ ਭਾਵ ਹੈ । "ਜੂਦ" ਦਾ ਅਰਥ ਅਰਬੀ ਭਾਸ਼ਾ ਵਿਚ "ਮਿਹਰ" ਤੇ "ਉਪਕਾਰ" ਹੈ । ਸੋ ਉਸ ਥਾਂ ਦਾ ਨਾਂ "ਜੂਦੀ" ਰੱਖ ਕੇ ਇਹ ਦੱਸਿਆ ਗਿਆ ਹੈ ਕਿ ਉਹ ਮੇਰੇ ਉਪਕਾਰ ਤੇ ਮਿਹਰ ਦੇ ਪਰਗਟ ਹੋਣ ਦਾ ਅਸਥਾਨ ਸੀ । ਕੋਸ਼ ਵੇਖਣ ਤੋਂ ਪਤਾ ਲਗਦਾ ਹੈ ਕਿ "ਅਰ-ਰਾਤ" ਦਾ ਅਰਥ ਵੀ ਉਹੋ ਹੈ, ਜੋ "ਜੂਦੀ ਦਾ ਹੈ । ਸੋ ਅਰਬੀ ਭਾਸ਼ਾ ਦੇ ਕੋਸ਼ਾਂ ਵਿਚ ਲਿਖਿਆ ਹੈ ਕਿ "ਰਾਤ" ਦਾ ਅਰਥ ਹੈ, "ਪਨਾਹ ਮੰਗੀ" ਤੇ "ਅਰ-ਰਾਤ" ਦਾ ਭਾਵ ਹੈ ਮੈਂ ਪਨਾਹ ਦਾ ਅਸਥਾਨ ਸਾਮ੍ਹਣੇ ਵੇਖ ਰਿਹਾ ਹਾਂ । ਸੋ ਇਸ ਵਿਚ ਵੀ "ਜੂਦੀ" ਵਾਲੇ ਅਰਥ ਹੀ ਆ ਗਏ ਹਨ ।

[1]"ਸੈਨਾਅ" ਤਾਂ ਇਕਵਚਨ ਹੈ, ਪਰ ਇਸ ਥਾਂ ਬਹੁਵਚਨ ਦੀ ਵਰਤੋਂ ਕੀਤੀ ਗਈ ਹੈ । ਇਸ ਦਾ ਕਾਰਣ ਇਹ ਹੈ ਕਿ "ਸੀਨ" ਪਹਾੜਾਂ ਦੇ ਇਕ ਲੰਮੇ ਸਿਲਸਿਲੇ ਦਾ ਨਾਂ ਹੈ ਤੇ ਯਹੂਦੀਆਂ ਦਾ ਇਤਿਹਾਸ ਸਾਰੇ ਪਹਾੜਾਂ ਨੂੰ "ਸੀਨਾ" ਪਰਗਟ ਕਰਦਾ ਹੈ । ਕੁਰਾਨ ਸ਼ਰੀਫ਼ ਨੇ ਏਹਨਾਂ ਦੇ ਵਧੇਰੇ ਹੋਣ ਕਰ ਕੇ "ਸੈਨਾਅ" ਨੂੰ "ਸੀਨੀਨ" ਕਿਹਾ ਹੈ ਅਤੇ ਵਰਤਮਾਨ ਇਤਿਹਾਸ ਤੇ ਭੂਗੋਲਕ ਵਿੱਦਿਆ ਵਿੱਚੋਂ ਇਸ ਦੀਆਂ ਚੋਖੀਆਂ ਗਵਾਹੀਆਂ ਮਿਲਦੀਆਂ ਹਨ ।

[2]ਅਰਥਾਤ—"ਮੱਕੇ" ਨੂੰ ਹਜ਼ਰਤ "ਇਬਰਾਹੀਮ" ਤੇ "ਇਸਮਾਈਲ" ਨੇ ਸ਼ਾਂਤੀ ਵਾਲਾ ਕਰਾਰ ਦਿੱਤਾ ਸੀ । ਜਿਸ ਤੇ ਹਜ਼ਾਰਾਂ ਵਰ੍ਹੇ ਬੀਤ ਗਏ ਹਨ, ਪਰ ਇਸ ਦੇ ਹੁੰਦਿਆਂ "ਅਰਬ" ਲੋਕ ਅਜ ਤਕ ਇਸ ਦੇ ਸਤਿਕਾਰ ਦਾ ਵੱਡਾ ਖ਼ਿਆਲ ਰੱਖਦੇ ਸਨ । ਇਹ ਗੱਲ ਇਸ ਦਾ ਸਬੂਤ ਹੈ ਕਿ "ਮੱਕੇ" ਨਾਲ ਸੰਬੰਧ ਰੱਖਣ ਵਾਲਾ ਧਰਮ ਸੱਚਾ ਹੈ । ਸੋ ਓੜਕ "ਮੱਕਾ" ਮੁਸਲਮਾਨਾਂ ਦੇ ਅਧਿਕਾਰ ਵਿਚ ਆ ਗਿਆ ਅਤੇ ਇਸਲਾਮ "ਮੱਕੇ" ਦਾ ਧਰਮ ਹੀ ਅਖਾਉਂਦਾ ਹੈ । ਸੋ ਮੁਸਲਮਾਨਾਂ ਦੇ ਸੰਬੰਧ ਦੇ ਕਾਰਣ "ਮੱਕੇ" ਨੂੰ ਇਕ ਹੋਰ ਨਵਾਂ ਅਮਨ ਮਿਲਿਆ ਹੈ ਜੋ ਅੱਜ ਤਕ ਤੁਰਿਆ ਆਉਂਦਾ ਹੈ; ਸਗੋਂ ਉਹ ਅਮਨ ਅਜਿਹਾ ਹੈ ਕਿ ਉਸ ਤੋਂ ਪਹਿਲਾਂ ਵੀ ਉਸ ਨੂੰ ਪ੍ਰਾਪਤ ਨਹੀਂ ਸੀ; ਕਿਉਂਕਿ ਪਹਿਲੇ ਸਮਿਆਂ ਵਿਚ "ਨਸਈ" ਆਦਿ ਰਾਹੀਂ ਇਸ ਦੇ ਅਮਨ ਨੂੰ ਅੱਗੇ ਪਿੱਛੇ ਕਰ ਦਿੱਤਾ ਜਾਂਦਾ ਸੀ, ਪਰ ਹੁਣ ਇਸਲਾਮ ਨੇ ਅਜੇਹੇ ਬਾਰਾਂ ਮਹੀਨੇ ਨੀਅਤ ਕਰ ਦਿੱਤੇ ਹਨ ਕਿ ਜਿਨ੍ਹਾਂ ਨੂੰ ਅੱਗੇ ਪਿੱਛੇ ਕਰਨ ਦੀ ਕਿਸੇ ਨੂੰ ਹਿੰਮਤ ਨਹੀਂ; ਇਸ ਲਈ ਸਤਿਕਾਰਯੋਗ ਇਲਾਕੇ ਦੀ ਰਾਖੀ ਸਾਰਾ ਸਾਲ ਹੁੰਦੀ ਹੈ । ਇਸ ਤੋਂ ਪਹਿਲਾਂ ਕੇਵਲ "ਮੱਕੇ" ਵਾਲਿਆਂ ਦੇ ਆਪਣੇ ਵੀਚਾਰਾਂ ਦੇ ਅਧੀਨ ਹੀ ਹੁੰਦੀ ਸੀ ।

فَمَا يُكَذِّبُكَ بَعْدُ بِالدِّيْنِ ⑦

ਸੋ ਇਸ (ਅਸਲੀਅਤ ਦੇ ਪਰਗਟ ਹੋ ਜਾਣ) ਮਗਰੋਂ ਕਿਹੜੀ ਚੀਜ਼ ਤੈਨੂੰ ਦੰਡ-ਫਲ ਦੇ ਮਾਮਲੇ ਵਿਚ ਨਿੰਦਦੀ ਹੈ ? ।੮।

اَلَيْسَ اللّٰهُ بِاَحْكَمِ الْحٰكِمِيْنَ ⑧ ع

ਕੀ (ਹੁਣ ਵੀ ਕੋਈ ਇਹ ਵੀਚਾਰ ਕਰ ਸਕਦਾ ਹੈ ਕਿ) ਅੱਲਾਹ ਸਾਰੇ ਹਾਕਮਾਂ ਤੋਂ ਵੱਡਾ ਹਾਕਮ ਨਹੀਂ ਹੈ ? ।੯। (ਰਕੂਅ ੧)




## (੯੬) ਸੂਰਤ ਅਲ-ਅਲਕ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੨੦ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِقْرَاْ بِاسْمِ رَبِّكَ الَّذِيْ خَلَقَ ②

ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਨਾਂ ਲੈ ਕੇ ਪੜ੍ਹ[1], ਜਿਸ ਨੇ (ਸਾਰੀਆਂ ਚੀਜ਼ਾਂ ਨੂੰ) ਸਾਜਿਆ ਹੈ ।੨।

خَلَقَ الْاِنْسَانَ مِنْ عَلَقٍ ③

ਅਤੇ (ਜਿਸ ਨੇ) ਮਨੁੱਖ ਨੂੰ ਇਕ ਲਹੂ ਦੇ ਲੋਥੜੇ ਤੋਂ ਸਾਜਿਆ ਹੈ ।੩।

---

[1] ਭਾਸ਼ਕਾਰਾਂ ਤੇ ਈਸਾਈ ਵਿਦਵਾਨਾਂ ਨੇ ਇਸ ਥਾਂ ਇਕ ਭੁੱਲ ਕੀਤੀ ਹੈ ਤੇ ਇਹ ਲਿਖਿਆ ਹੈ ਕਿ ਫਰਿਸ਼ਤੇ ਨੇ "ਹਿਰਾ" ਨਾਂ ਦੀ ਗੁਫ਼ਾ ਵਿਚ ਰੇਸ਼ਮ ਤੇ ਲਿਖੀ ਹੋਈ ਇਕ ਲਿਖਤ ਦੱਸ ਕੇ ਕਿਹਾ ਸੀ ਕਿ ਇਸ ਨੂੰ ਪੜ੍ਹ, ਪਰ ਅਸਲ ਗੱਲ ਇਹ ਹੈ ਕਿ "ਇਕਰਾਅ" ਦਾ ਅਰਥ ਅਰਬੀ ਕੋਸ਼ਾਂ ਵਿਚ ਕੇਵਲ ਪੜ੍ਹਨਾ ਹੀ ਨਹੀਂ ਹੈ; ਸਗੋਂ ਦੂਜੇ ਦੀ ਗੱਲ ਦੁਹਰਾਉਣਾ ਵੀ ਹੈ । ਸੋ ਇਸ ਸੂਰਤ ਵਿਚ ਇਹ ਦੱਸਿਆ ਗਿਆ ਹੈ ਕਿ ਜਦ ਫਰਿਸ਼ਤੇ ਨੇ ਪਹਿਲੀ ਵਾਰ ਅਕਾਸ਼ ਬਾਣੀ ਆਂਦੀ ਸੀ, ਤਾਂ ਉਸ ਨੇ ਹਜ਼ਰਤ "ਮੁਹੰਮਦ" ਸਾਹਿਬ ਨੂੰ ਇਹ ਕਿਹਾ ਸੀ ਕਿ ਜੋ ਕੁਝ ਮੈਂ ਕਹਿੰਦਾ ਹਾਂ, ਤੁਸੀਂ ਵੀ ਦੁਹਰਾਉਂਦੇ ਜਾਓ; ਏਹਨਾਂ ਅਰਥਾਂ ਦੀ ਨਾਵਾਕਫ਼ੀ ਸਦਕਾ ਇਕ ਝੂਠਾ ਪ੍ਰਸੰਗ ਬਣ ਗਿਆ ।

اِقْرَاْ وَرَبُّكَ الْاَكْرَمُ ﴿٤﴾

(ਫੇਰ ਅਸੀਂ ਇਹ ਕਹਿੰਦੇ ਹਾਂ ਕਿ ਕੁਰਾਨ ਨੂੰ) ਪੜ੍ਹ ਕੇ ਸੁਣਾਉਂਦਾ ਰਹੁ; ਕਿਉਂਕਿ ਤੇਰਾ ਸਾਜਨਹਾਰ ਤੇ ਪਾਲਨਹਾਰ ਵੱਡਾ ਕਰੀਮ ਹੈ[1] ।੪।

الَّذِیْ عَلَّمَ بِالْقَلَمِ ﴿٥﴾

ਉਹ (ਪ੍ਰਭੂ) ਜਿਸ ਨੇ ਕਲਮ ਰਾਹੀਂ ਵਿੱਦਿਆ ਸਿਖਾਈ (ਹੈ ਤੇ ਅੱਗੋਂ ਵੀ ਸਿਖਾਏਗਾ) ।੫।

عَلَّمَ الْاِنْسَانَ مَا لَمْ یَعْلَمْ ﴿٦﴾

ਉਸ ਨੇ ਮਨੁੱਖ ਨੂੰ (ਉਹ ਕੁਝ) ਸਿਖਾਇਆ ਹੈ, ਜਿਸ ਨੂੰ ਉਹ ਪਹਿਲਾਂ ਨਹੀਂ ਜਾਣਦਾ ਸੀ ।੬।

كَلَّاۤ اِنَّ الْاِنْسَانَ لَیَطْغٰۤی ﴿٧﴾

(ਜਿਹਾ ਕਿ ਓਹਨਾਂ ਦਾ ਵੀਚਾਰ ਹੈ, ਅਜਿਹਾ) ਨਹੀਂ ਸਗੋਂ ਮਨੁੱਖ ਨਿਰਸੰਦੇਹ ਹੱਦੋਂ ਟਪ ਰਿਹਾ ਹੈ ।੭।

اَنْ رَّاٰهُ اسْتَغْنٰی ﴿٨﴾

ਇਸ ਤਰ੍ਹਾਂ ਕਿ ਉਹ ਆਪਣੇ ਆਪ ਨੂੰ (ਪ੍ਰਭੂ ਦੀ ਮਿਹਰ ਤੋਂ) ਬੇਪਰਵਾਹ ਸਮਝਦਾ ਹੈ ।੮।

اِنَّ اِلٰی رَبِّكَ الرُّجْعٰی ﴿٩﴾

ਅਸਲੀਅਤ ਇਹ ਹੈ ਕਿ (ਸਾਰਿਆਂ ਨੇ) ਤੇਰੇ ਸਾਜਨਹਾਰ ਤੇ ਪਾਲਨਹਾਰ ਦੇ ਹਜ਼ੂਰ ਪਰਤ ਕੇ ਜਾਣਾ ਹੈ ।੯।

اَرَءَیْتَ الَّذِیْ یَنْهٰی ﴿١٠﴾

(ਹੇ ਸ੍ਰੋਤੇ !) ਤੂੰ (ਮੈਨੂੰ) ਉਸ (ਪ੍ਰਾਣੀ) ਦੀ (ਦਸ਼ਾ ਬਾਰੇ) ਪਤਾ ਦੇ, ਜੋ ਇਕ (ਭਜਨੀਕ) ਬੰਦੇ ਨੂੰ ਜਦ ਉਹ ਨਮਾਜ਼ ਵਿਚ ਰੁਝਿਆ ਹੁੰਦਾ ਹੈ, (ਨਮਾਜ਼ ਪੜ੍ਹਨ ਤੋਂ) ਰੋਕਦਾ ਹੈ[2] ।੧੦।

عَبْدًا اِذَا صَلّٰی ﴿١١﴾
اَرَءَیْتَ اِنْ كَانَ عَلَی الْهُدٰۤی ﴿١٢﴾

(ਹੇ ਸ੍ਰੋਤੇ !) (ਮੈਨੂੰ) ਦਸ ਤਾਂ ਸਹੀ ਕਿ ਜੇ ਉਹ (ਨਮਾਜ਼ ਪੜ੍ਹਨ ਵਾਲਾ ਬੰਦਾ) ਸੁਮਾਰਗ ਉੱਤੇ ਹੋਵੇ ? ।੧੧-੧੨।

---

[1]ਅਰਥਾਤ—ਤੂੰ ਜਿੰਨਾ ਵੀ ਕੁਰਾਨ ਪੜ੍ਹ ਕੇ ਲੋਕਾਂ ਨੂੰ ਸੁਣਾਏਂਗਾ, ਉੱਨਾ ਹੀ ਤੇਰੇ ਰੱਬ ਦਾ ਮਾਣ ਤੇ ਮਨੁੱਖ ਦਾ ਮਾਣ ਪਰਗਟ ਹੋਵੇਗਾ ।

[2]ਪਰਗਟ ਤੌਰ ਤੇ ਤਾਂ "ਅਬਦ" ਦਾ ਭਾਵ ਹਜ਼ਰਤ "ਮੁਹੰਮਦ" ਸਾਹਿਬ ਜੀ ਹੀ ਹਨ ਤੇ ਇਹ ਦੱਸਿਆ ਗਿਆ ਹੈ ਕਿ ਜਦ ਆਪ "ਕਾਬੇ" ਵਿਚ ਨਮਾਜ ਪੜ੍ਹਿਆ ਕਰਦੇ ਸਨ, ਤਾਂ ਇਨਕਾਰੀ ਆਪ ਦੇ ਪਵਿੱਤਰ ਸਰੀਰ ਤੇ ਮਿੱਟੀ ਸੁੱਟ ਦਿਆ ਕਰਦੇ ਸਨ । ਇਕ ਵਾਰ ਤਾਂ ਓਹਨਾਂ ਨੇ ਡਾਚੀ ਦੀ ਓਝੜੀ ਵੀ ਆਪ ਦੇ ਸਿਰ ਤੇ ਲਿਆ ਰੱਖੀ ਸੀ, ਜਿਸ ਕਰਕੇ ਆਪ ਕਿੰਨਾ ਚਿਰ ਸਜਦੇ ਤੋਂ ਸਿਰ ਨਹੀਂ ਚੁੱਕ ਸਕੇ ਸਨ ।

أَوْ أَمَرَ بِالتَّقْوَىٰ ﴿١٢﴾

ਜਾਂ ਸੰਜਮਤਾ ਦੀ ਪ੍ਰੇਰਨਾ ਦਿੰਦਾ ਹੋਵੇ ।੧੩।

أَرَأَيْتَ إِن كَذَّبَ وَتَوَلَّىٰ ﴿١٣﴾

ਅਤੇ ਉਸ ਨੂੰ ਰੋਕਣ ਵਾਲਾ (ਸੁਮਾਰਗ ਦਾ) ਇਨਕਾਰੀ ਹੋਵੇ ਤੇ (ਉਸ ਤੋਂ) ਬੇਮੁਖ ਹੋਵੇ, (ਤਾਂ ਫੇਰ ਉਸ ਰੋਕਣ ਵਾਲੇ ਦਾ ਕੇਹਾ ਅੰਤ ਹੋਵੇਗਾ ?) ।੧੪।

أَلَمْ يَعْلَم بِأَنَّ اللَّهَ يَرَىٰ ﴿١٤﴾

ਕੀ ਉਹ (ਇਹ ਵੀ) ਨਹੀਂ ਜਾਣਦਾ ਕਿ ਅੱਲਾਹ ਹਰੇਕ ਚੀਜ਼ ਦਾ ਜਾਣਨਹਾਰ ਹੈ । (ਇਸ ਲਈ ਉਹ ਕੰਨ ਖੋਲ੍ਹ ਕੇ ਸੁਣ ਲਏ ਕਿ ਉਹ (ਵੱਡੀ) ਭੁੱਲ ਵਿਚ ਹੈ) ।੧੫।

كَلَّا لَئِن لَّمْ يَنتَهِ لَنَسْفَعًا بِالنَّاصِيَةِ ﴿١٥﴾

ਜਿਵੇਂ ਉਹ ਚਾਹੁੰਦਾ ਹੈ, ਉਸ ਤਰ੍ਹਾਂ ਨਹੀਂ ਹੋਵੇਗਾ; ਸਗੋਂ ਜੇ ਉਹ (ਆਪਣੇ ਇਸ ਕਰਤਵ ਤੋਂ) ਨਾ ਰੁਕਿਆ, ਤਾਂ ਅਸੀਂ ਉਸ ਦੇ ਮੱਥੇ ਦੇ ਵਾਲ ਫੜ ਕੇ ਉਸ ਨੂੰ ਜ਼ੋਰ ਨਾਲ ਘਸੀਟਾਂਗੇ[1] ।੧੬।

نَاصِيَةٍ كَاذِبَةٍ خَاطِئَةٍ ﴿١٦﴾

ਉਸ ਮੱਥੇ ਦੀ ਚੋਟੀ ਜੋ ਕੂੜਿਆਰ ਵੀ ਹੈ ਤੇ ਅਪਰਾਧੀ ਵੀ ਹੈ[2] ।੧੭।

فَلْيَدْعُ نَادِيَهُ ﴿١٧﴾

ਸੋ (ਇਨਕਾਰੀ ਨੂੰ) ਚਾਹੀਦਾ ਹੈ ਕਿ ਉਹ ਆਪਣੀ (ਸਾਰੀ) ਸੰਗਤ ਨੂੰ ਸੱਦ ਲਏ ।੧੮।

سَنَدْعُ الزَّبَانِيَةَ ﴿١٨﴾

ਅਸੀਂ ਵੀ ਆਪਣੀ ਪੁਲਸ ਸੱਦ[3] ਲਵਾਂਗੇ ।੧੯।

كَلَّا لَا تُطِعْهُ وَاسْجُدْ وَاقْتَرِب ۩ ﴿١٩﴾ ع

ਵੈਰੀ ਦੀ ਮਰਜ਼ੀ ਅਨੁਸਾਰ ਵਰਤਾਉ ਨਹੀਂ ਹੋਵੇਗਾ । (ਸੋ ਹੇ ਨਬੀ !) ਤੂੰ ਇਸ (ਕਿਸਮ ਦੇ ਇਨਕਾਰੀ) ਦਾ ਪਿਛਲਗ ਨਾ ਬਣ ਅਤੇ (ਕੇਵਲ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਵਿਚ) ਸਜਦਾ ਕਰਿਆ ਕਰ ਤੇ (ਇਸ ਸਜਦੇ ਦੇ ਸਿੱਟੇ ਵਿਚ ਆਪਣੇ ਪ੍ਰਭੂ ਦੇ) ਨੇੜੇ ਤੋਂ ਨੇੜੇ ਹੁੰਦਾ ਜਾ ।੨੦।

(ਰਕੂਅ ੧)

[1] "ਸਾਫ਼ਆ" ਦਾ ਅਰਥ ਅਰਬੀ ਕੋਸ਼ ਵਿਚ ਮੱਥੇ ਦੇ ਵਾਲਾਂ ਨੂੰ ਫੜ ਕੇ ਜ਼ੋਰ ਨਾਲ ਘਸੀਟਣਾ ਹੈ ।

[2] ਅਸਲ ਵਿਚ ਤਾਂ ਉਹ ਪ੍ਰਾਣੀ ਵੱਡਾ ਹੀਣਾ ਹੈ, ਪਰ ਉਹ ਚੋਟੀ ਉਸ ਦੀ ਵਡਿਆਈ ਤੇ ਇੱਜ਼ਤ ਦੀ ਨਿਸ਼ਾਨੀ ਹੈ; ਇਸ ਲਈ ਉਹ ਝੂਠੀ ਹੈ ਤੇ ਫੇਰ ਉਹ ਅਪਰਾਧੀ ਵੀ ਹੈ, ਅਰਥਾਤ ਪਾਪਾਂ ਦੀ ਪੁਸ਼ਟੀ ਕਰ ਰਹੀ ਹੁੰਦੀ ਹੈ ਅਤੇ ਇਕ ਪਾਪੀ ਨੂੰ ਵੱਡਾ ਆਦਮੀ ਪਰਗਟ ਕਰ ਰਹੀ ਹੁੰਦੀ ਹੈ ।

[3] ਇਸ ਥਾਂ ਪੁਲਸ ਦਾ ਭਾਵ ਦੰਡ ਦੇਣ ਵਾਲੇ ਜਮਦੂਤ ਹਨ, ਜੋ ਇਸ ਲੋਕ ਵਿਚ ਵੀ ਤੇ ਪਰਲੋਕ ਵਿਚ ਵੀ ਸੱਚਾਈ ਦੇ ਇਨਕਾਰੀਆਂ ਨੂੰ ਦੰਡ ਦਿੰਦੇ ਰਹਿੰਦੇ ਹਨ ।




# (੯੪) ਸੂਰਤ ਅਲ-ਕਦਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِنَّاۤ اَنْزَلْنٰهُ فِيْ لَيْلَةِ الْقَدْرِ ②

ਅਸੀਂ ਇਸ (ਕੁਰਾਨ) ਨੂੰ ਇਕ ਸ਼ਾਨਦਾਰ ਭਾਵੀ ਵਾਲੀ ਰਾਤ[1] ਵਿਚ ਉਤਾਰਿਆ ਹੈ ।੨।

وَمَاۤ اَدْرٰىكَ مَا لَيْلَةُ الْقَدْرِ ③

(ਹੇ ਸ੍ਰੋਤੇ !) ਤੈਨੂੰ ਕੀ ਪਤਾ ਹੈ ਕਿ ਇਹ (ਸ਼ਾਨਦਾਰ) ਰਾਤ, ਜਿਸ ਵਿਚ ਭਾਵੀਆਂ ਉਤਰਦੀਆਂ ਹਨ, ਕੀ ਚੀਜ਼ ਹੈ ? ।੩।

لَيْلَةُ الْقَدْرِ ۙ خَيْرٌ مِّنْ اَلْفِ شَهْرٍ ④

ਇਹ ਸ਼ਾਨਦਾਰ ਭਾਵੀਆਂ ਵਾਲੀ ਰਾਤ ਤਾਂ ਹਜ਼ਾਰ ਮਹੀਨੇ ਤੋਂ ਵੀ ਚੰਗੀ ਹੈ[2] ।੪।

---

[1]ਇਸ ਦਾ ਭਾਵ ਇਹ ਹੈ ਕਿ ਨਬੀ ਦਾ ਸਮਾਂ ਰਾਤ ਵਾਂਗ ਹੁੰਦਾ ਹੈ, ਪਰ ਰਾਤ ਵੀ ਅਜਿਹੀ ਕਿ ਜਿਸ ਵਿਚ ਭਵਿੱਖਤ ਬਾਰੇ ਪ੍ਰਭੂ ਦੇ ਫ਼ੈਸਲੇ ਉਤਰਦੇ ਹਨ। ਸੋ ਇਸ ਸੂਰਤ ਵਿਚ ਇਹ ਦੱਸਿਆ ਗਿਆ ਹੈ ਕਿ ਕੁਰਾਨ ਸ਼ਰੀਫ਼ ਨੂੰ ਅਸੀਂ ਤਕਦੀਰਾਂ ਉਤਾਰਣ ਵਾਲੀ ਰਾਤ ਵਿਚ ਉਤਾਰਿਆ ਹੈ; ਅਰਥਾਤ ਭਵਿੱਖਤ ਵਿਚ ਇਸ ਜਗ ਵਿਚ ਜੋ ਕੁਝ ਹੋਣ ਵਾਲਾ ਹੈ, ਉਹ ਸਾਰਾ ਇਸ ਕੁਰਾਨ ਵਿਚ ਵਰਣਨ ਕਰ ਦਿੱਤਾ ਗਿਆ ਹੈ।

"ਅਨਜ਼ਲਨਾਹੁ" ਵਿਚ "ਹੁ" ਪੜਨਾਂਵ ਦਾ ਸੰਬੰਧ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨਾਲ ਵੀ ਹੋ ਸਕਦਾ ਹੈ। ਇਸ ਤਰ੍ਹਾਂ ਇਸ ਦਾ ਇਹ ਅਰਥ ਹੋਵੇਗਾ ਕਿ ਅਸੀਂ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਨੂੰ ਇਕ ਵੱਡੀ ਸ਼ਾਨਦਾਰ ਭਾਵੀ ਵਾਲੀ ਰਾਤ ਵਿਚ ਉਤਾਰਿਆ ਹੈ।

[2]ਹਦੀਸਾਂ ਤੋਂ ਇਹ ਪਤਾ ਲਗਦਾ ਹੈ ਕਿ ਹਜ਼ਾਰ ਸਾਲ ਅੰਧਕਾਰ ਦੇ ਹੋਣਗੇ; ਜਿਹਾ ਕਿ ਹਜ਼ਰਤ "ਮੁਹੰਮਦ" ਸਾਹਿਬ ਦਾ ਫ਼ਰਮਾਨ ਹੈ :

"ਖ਼ੈਰਲਕੁਰੂਨਿ ਕਰਨੀ ਸੁੰਮੱਲਾਜ਼ੀਨਾ ਯਲੂਨਾਹੁਮ ਸੁੰਮੱਲਾਜ਼ੀਨਾ ਯਲੂਨਾਹੁਮ"

ਅਰਥਾਤ—ਸਭ ਤੋਂ ਚੰਗੀ ਸਦੀ ਮੇਰੀ ਸਦੀ ਹੈ। ਇਸ ਤੋਂ ਮਗਰੋਂ ਉਹ ਸਦੀ ਚੰਗੀ ਹੋਵੇਗੀ, ਜੋ ਉਸ ਦੇ ਬਾਦ ਆਏਗੀ। ਫੇਰ ਇਸ ਦੇ ਮਗਰੋਂ ਆਉਣ ਵਾਲੀ ਸਦੀ। ਇਸ ਦੇ ਉਪ੍ਰੰਤ ਅੰਧਕਾਰ ਦਾ ਸਮਾਂ ਆ ਜਾਏਗਾ।

ਸੋ ਇਸ ਥਾਂ ਵਰਣਿਤ ਹਜ਼ਾਰ ਮਹੀਨੇ ਦਾ ਭਾਵ ਹਜ਼ਾਰ ਵਰ੍ਹੇ ਹੈ ਅਤੇ ਸਾਲ ਵੀ ਓਹ ਹਨ, ਜਿਨ੍ਹਾਂ ਵਿਚ ਹਜ਼ਰਤ "ਮੁਹੰਮਦ" ਸਾਹਿਬ ਦਾ ਪ੍ਰਭਾਵ ਘੱਟ ਹੋ ਜਾਏਗਾ ਤੇ ਕੁਕਰਮੀ ਪਸਰ ਜਾਏਗੀ।

ਇਸੇ ਗੱਲ ਵਲ ਇਸ਼ਾਰਾ ਕਰ ਕੇ ਇਸ ਆਇਤ ਵਿਚ ਇਹ ਸਪਸ਼ਟ ਕਰ ਦਿੱਤਾ ਗਿਆ ਹੈ ਕਿ ਇਹ ਆਤਮਕ ਅੰਧਕਾਰ ਦਾ ਸਮਾਂ; ਜਿਸ ਵਿਚ ਹਜ਼ਰਤ "ਮੁਹੰਮਦ" ਸਾਹਿਬ ਜਾਂ ਕੁਰਾਨ ਉਤਾਰਿਆ ਹੈ, ਬਾਵਜੂਦ ਇਕ ਰਾਤ ਹੋਣ ਦੇ ਹਜ਼ਰਤ "ਮੁਹੰਮਦ" ਸਾਹਿਬ ਜੀ ਦੀ ਬਰਕਤ ਨਾਲ ਅੰਧਕਾਰ ਦੇ ਹਜ਼ਾਰ ਵਰ੍ਹਿਆਂ ਤੋਂ ਚੰਗਾ ਹੋਵੇਗਾ।

تَنَزَّلُ الْمَلٰٓئِكَةُ وَالرُّوْحُ فِيْهَا بِاِذْنِ رَبِّهِمْ ۚ مِنْ كُلِّ اَمْرٍ ۝٥

(ਹਰੇਕ ਕਿਸਮ ਦੇ) ਫ਼ਰਿਸ਼ਤੇ ਤੇ (ਪੂਰਨ) "ਰੂਹ" (ਜਬਰਾਈਲ) ਇਸ ਰਾਤ ਵਿਚ ਆਪਣੇ ਸਾਜਨਹਾਰ ਤੇ ਪਾਲਨਹਾਰ ਦੇ ਹੁਕਮ ਨਾਲ ਸਾਰੇ, (ਆਰਥਕ ਤੇ ਪਰਮਾਰਥਕ) ਮਾਮਲੇ ਲੈ ਕੇ ਉਤਰਦੇ ਹਨ ।੫।

سَلٰمٌ ۛ هِيَ حَتّٰى مَطْلَعِ الْفَجْرِ ۝٦ ع

(ਫੇਰ ਓਹਨਾਂ ਫ਼ਰਿਸ਼ਤਿਆਂ ਦੇ ਉਤਰਣ ਮਗਰੋ ਤਾਂ) ਸਲਾਮਤੀ[1] (ਹੀ ਸਲਾਮਤੀ) ਹੁੰਦੀ ਹੈ, (ਅਰਥਾਤ) ਇਹ (ਦਸ਼ਾ) ਸਵੇਰ ਦੇ ਪਹੁ-ਫਟਾਲੇ ਤਕ ਰਹਿੰਦੀ ਹੈ ।੬। (ਰਕੂਅ ੧)




## (੯੮) ਸੂਰਤ ਅਲ-ਬੱਯਨਾ

{ ਇਹ ਸੂਰਤ ਹਿਜਰਤ ਤੋਂ ਪਹਿਲਾ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੯ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

---

[1]ਅਰਥਾਤ—ਨਬੀ ਦੀ ਜਿੱਤ ਤਕ ਪ੍ਰਭੂ ਦੇ ਫ਼ਰਿਸ਼ਤੇ ਉਸ ਦੇ ਨਾਲ ਰਹਿੰਦੇ ਹਨ ਅਤੇ ਉਦੋਂ ਤਕ ਸਾਥ ਨਹੀਂ ਛੱਡਦੇ, ਜਦ ਤਕ ਕਿ ਸਫਲਤਾ ਦੀ ਸਵੇਰ ਨਹੀਂ ਆ ਜਾਂਦੀ ਅਤੇ ਫ਼ਰਿਸ਼ਤਿਆਂ ਦੇ ਉਤਰਣ ਬਾਰੇ ਜੋ ਫ਼ਰਮਾਇਆ ਹੈ ਕਿ ਓਹਨਾਂ ਦੇ ਮਗਰੋਂ ਸਲਾਮਤੀ ਹੀ ਸਲਾਮਤੀ ਹੁੰਦੀ ਹੈ, ਇਸ ਦਾ ਭਾਵ ਇਹ ਹੈ ਕਿ ਇਸ ਦੇ ਹੁੰਦਿਆਂ ਕਿ ਉਹ ਸਮਾਂ ਅੰਧਕਾਰ ਦਾ ਹੈ ਫੇਰ ਵੀ ਨਬੀ ਦੀ ਕਿਰਪਾ ਨਾਲ ਅੱਲਾਹ ਉਸ ਸਮੇਂ ਵਡੀਆਂ ਬਰਕਤਾਂ ਉਤਾਰਦਾ ਹੈ ਅਤੇ ਓਹ ਬਰਕਤਾਂ ਉਸ ਸਮੇਂ ਤੱਕ ਉਤਰਦੀਆਂ ਹੀ ਰਹਿੰਦੀਆਂ ਹਨ, ਜਦ ਤਕ ਸਵੇਰ ਦਾ ਪਹੁ-ਫਟਾਲਾ ਨਾ ਹੋ ਜਾਏ, ਅਰਥਾਤ ਉਹ ਸਮਾਂ ਨਾ ਆ ਜਾਏ ਜਿਸ ਵਿਚ ਕਿ ਅੰਧਕਾਰ ਤੋਂ ਮਗਰੋਂ ਹਜ਼ਰਤ "ਮੁਹੰਮਦ" ਸਾਹਿਬ ਦਾ ਆਤਮਕ ਪ੍ਰਗਟਾਓ ਮੁੜ ਹੋਵੇਗਾ ।

لَمْ يَكُنِ الَّذِينَ كَفَرُوا مِنْ أَهْلِ الْكِتٰبِ وَالْمُشْرِكِينَ مُنْفَكِّينَ حَتّٰى تَأْتِيَهُمُ الْبَيِّنَةُ ۝٢

ਜਿਨ੍ਹਾਂ ਨੇ ਇਨਕਾਰ ਕੀਤਾ ਹੈ, ਅਰਥਾਤ ਪੁਸਤਕ ਦੇ ਅਨੁਯਾਈ (ਯਹੂਦੀ[1]) ਤੇ ਮੁਸ਼ਰਿਕ (ਦੋਵੇਂ ਹੀ) ਕਦੇ ਵੀ (ਆਪਣੇ ਇਨਕਾਰ ਤੋਂ) ਰੁਕਣ ਵਾਲੇ ਨਹੀਂ ਹਨ; ਜਦ ਤਕ ਕਿ ਓਹਨਾਂ ਵਲ ਸਪਸ਼ਟ ਦਲੀਲ ਨਾ ਆ ਜਾਏ[2] ।੨।

رَسُولٌ مِنَ اللّٰهِ يَتْلُوا صُحُفًا مُطَهَّرَةً ۝٣

ਅਰਥਾਤ ਅੱਲਾਹ ਵੱਲੋਂ ਆਉਣ ਵਾਲਾ --ਰਸੂਲ— ਜੋ (ਓਹਨਾਂ ਨੂੰ ਅਜੇਹੀਆਂ) ਪਵਿੱਤਰ ਪੁਸਤਕਾਂ ਪੜ੍ਹ ਕੇ ਸੁਣਾਉਂਦਾ ਹੈ ।੩।

فِيهَا كُتُبٌ قَيِّمَةٌ ۝٤

ਜਿਨ੍ਹਾਂ ਵਿਚ ਸਦਾ ਸਲਾਮਤਿ ਰਹਿਣ ਵਾਲੇ[3] ਹੁਕਮ ਹਨ ।੪।

وَمَا تَفَرَّقَ الَّذِينَ أُوتُوا الْكِتٰبَ إِلَّا مِنْ بَعْدِ مَا جَاءَتْهُمُ الْبَيِّنَةُ ۝٥

ਅਤੇ (ਅਜੀਬ ਗੱਲ ਇਹ ਹੈ ਕਿ) ਜਿਨ੍ਹਾਂ ਲੋਕਾਂ ਨੂੰ (ਕੁਰਾਨ ਸ਼ਰੀਫ਼ ਜਿਹੀ ਸੰਪੂਰਣ) ਪੁਸਤਕ ਦਿੱਤੀ ਗਈ ਹੈ, ਓਹ ਇਸ ਸਪਸ਼ਟ ਦਲੀਲ, (ਅਰਥਾਤ ਰਸੂਲ) ਦੇ ਪਰਗਟ ਹੋਣ ਮਗਰੋਂ ਵੀ ਅੱਡ ਅੱਡ ਧੜਿਆਂ ਵਿਚ[4] ਵੰਡੇ ਗਏ ਹਨ ।੫।

وَمَا أُمِرُوا إِلَّا لِيَعْبُدُوا اللّٰهَ مُخْلِصِينَ لَهُ الدِّينَ ۙ حُنَفَاءَ وَ

ਹਾਲਾਂਕਿ ਓਹਨਾਂ ਨੂੰ ਇਹੋ ਹੁਕਮ ਦਿੱਤਾ ਗਿਆ ਸੀ ਕਿ ਓਹ ਕੇਵਲ ਇੱਕੋ ਇਕ ਪ੍ਰਭੂ ਦੀ ਬੰਦਗੀ ਕੀਤਾ ਕਰਨ ਤੇ ਬੰਦਗੀ ਕੇਵਲ (ਪ੍ਰਭੂ) ਵਾਸਤੇ ਹੀ ਹੋਵੇ । (ਇਸ ਹਾਲਤ ਵਿਚ ਕਿ) ਓਹ ਆਪਣੇ

---

[1]ਇਸ ਆਇਤ ਵਿਚ ਸਪਸ਼ਟ ਤੌਰ ਤੇ ਓਹਨਾਂ ਪੁਸਤਕ ਦੇ ਅਨੁਯਾਈਆਂ ਨੂੰ ਵੀ ਇਨਕਾਰੀ ਕਿਹਾ ਗਿਆ ਹੈ ।

[2]ਭਾਵ ਇਹ ਹੈ ਕਿ ਚੂੰਕਿ ਗ਼ਲਤ ਜਾਂ ਠੀਕ ਢੰਗ ਨਾਲ ਪੁਸਤਕ ਦੇ ਅਨੁਯਾਈ ਇਕ ਅਰਸ਼ੀ ਪੁਸਤਕ ਨਾਲ ਸੰਬੰਧਤ ਹਨ; ਇਸ ਲਈ ਜਦ ਤਕ ਹਜ਼ਰਤ "ਮੁਹੰਮਦ" ਸਾਹਿਬ ਕੁਰਾਨ ਲੈ ਕੇ ਪਰਗਟ ਨਾ ਹੁੰਦੇ, ਓਹਨਾਂ ਦੇ ਸੁਧਾਰ ਦੀ ਕੋਈ ਸੰਭਾਵਨਾ ਨਹੀਂ ਸੀ।

[3]ਅਰਥਾਤ—"ਬੱਯਿਨਾ" ਪੁਸਤਕ ਵੀ ਅਜਿਹੀ ਲਿਆਏ ਹਨ, ਜਿਸ ਵਿਚ ਅਟੱਲ ਸੱਚਾਈਆਂ ਹਨ; ਤਾਂ ਜੁ ਯਹੂਦੀਆਂ ਤੇ ਈਸਾਈਆਂ ਉੱਤੇ ਇਹ ਸਿੱਧ ਹੋ ਜਾਏ ਕਿ ਓਹਨਾਂ ਦੀਆਂ ਧਰਮ ਪੁਸਤਕਾਂ ਊਰੀਆਂ, ਅਧੂਰੀਆਂ ਹਨ ਅਤੇ ਮਿੱਟ ਜਾਣ ਵਾਲੀਆਂ ਹਨ, ਪਰ ਸਦਾ ਸਲਾਮਤਿ ਰਹਿਣ ਵਾਲੀ ਪੁਸਤਕ ਉਹੋ ਹੈ, ਜੋ ਹਜ਼ਰਤ "ਮੁਹੰਮਦ" ਸਾਹਿਬ ਦੁਆਰਾ ਪਰਗਟ ਹੋਈ ਹੈ । ਸੋ ਇਸ ਨੂੰ ਮੰਨੇ ਬਿਨਾਂ ਛੁਟਕਾਰਾ ਨਹੀਂ ਹੋ ਸਕਦਾ ।

[4]ਅਰਥਾਤ—ਜਿਨ੍ਹਾਂ ਪੁਸਤਕ ਦੇ ਅਨੁਸਾਰੀਆਂ ਦੇ ਸਮੇਂ ਕੁਰਾਨ ਸ਼ਰੀਫ਼ ਉਤਰਿਆ ਹੈ, ਪਹਿਲਾਂ ਤਾਂ ਓਹ ਆਪਣੇ ਝੂਠੇ ਪ੍ਰਸੰਗਾਂ ਉੱਤੇ ਖ਼ੁਸ਼ ਸਨ, ਪਰ ਹੁਣ ਉਹੋ ਲੋਕ ਕੁਰਾਨ ਦੀਆਂ ਵਰਣਨ ਕੀਤੀਆਂ ਸੱਚੀਆਂ ਘਟਨਾਵਾਂ ਦੇ ਟਾਕਰੇ ਤੇ "ਬਾਈਬਲ" ਦੀਆਂ ਮਨਘੜਤ ਘਟਨਾਵਾਂ ਪੇਸ਼ ਕਰ ਕੇ ਮਤਿਭੇਦ ਪਰਗਟ ਕਰਦੇ ਹਨ ।

يُقِيْمُوا الصَّلٰوةَ وَ يُؤْتُوا الزَّكٰوةَ وَ
ذٰلِكَ دِيْنُ الْقَيِّمَةِ ٦

ਨੇਕ ਭਾਵਾਂ ਵਿਚ ਦ੍ਰਿੜ੍ਹ ਵਿਸ਼ਵਾਸੀ ਹੋਣ (ਅਤੇ ਫੇਰ ਇਹ ਹੁਕਮ ਵੀ ਦਿੱਤਾ ਗਿਆ ਸੀ ਕਿ) ਜਮਾਤ ਨਾਲ ਰਲ ਕੇ ਨਮਾਜ਼ ਪੜ੍ਹਦੇ ਰਿਹਾ ਕਰਨ ਅਤੇ ਜ਼ਕਾਤ ਦਿੰਦੇ ਰਿਹਾ ਕਰਨ, ਅਰਥਾਤ ਏਹੋ ਹੀ (ਸਦਾ ਸੱਚਾਈ[1]) ਕਾਇਮ ਰਹਿਣ ਵਾਲਾ ਦੀਨ-ਧਰਮ ਹੈ ।੬।

اِنَّ الَّذِيْنَ كَفَرُوْا مِنْ اَهْلِ الْكِتٰبِ
وَالْمُشْرِكِيْنَ فِيْ نَارِ جَهَنَّمَ خٰلِدِيْنَ فِيْهَا
اُولٰٓئِكَ هُمْ شَرُّ الْبَرِيَّةِ ٧

ਪੁਸਤਕ ਦੇ ਅਨੁਸਾਰੀ ਤੇ ਮੁਸ਼ਰਿਕਾਂ ਵਿੱਚੋਂ ਇਨਕਾਰ ਤੇ ਪੱਕੇ ਰਹਿਣ ਵਾਲੇ ਲੋਕ ਨਿਰਸੰਦੇਹ ਨਰਕ ਦੀ ਅੱਗ ਵਿਚ (ਧੱਕੇ) ਜਾਣਗੇ (ਅਤੇ ਓਹ) ਉਸ ਵਿਚ ਲੰਮੇ ਸਮੇਂ ਤਕ ਰਹਿਣਗੇ । ਏਹੋ ਹੀ ਸਭ ਤੋਂ ਭੈੜੇ ਲੋਕ ਹਨ ।੭।

اِنَّ الَّذِيْنَ اٰمَنُوْا وَعَمِلُوا الصّٰلِحٰتِ اُولٰٓئِكَ هُمْ
خَيْرُ الْبَرِيَّةِ ٨

ਇਸ ਦੇ ਟਾਕਰੇ ਤੇ (ਪੁਸਤਕ ਦੇ ਅਨੁਸਾਰੀਆਂ ਤੇ ਮੁਸ਼ਰਿਕਾਂ ਵਿਚੋਂ) ਓਹ ਲੋਕ—ਜਿਨ੍ਹਾਂ ਨੇ ਸ਼ਰਧਾ ਧਾਰਨ ਕੀਤੀ ਹੈ ਤੇ ਯਥਾਯੋਗ ਸ਼ੁਭ ਕਰਮ ਕਰਦੇ ਹਨ, ਉਹੋ ਸਭ ਤੋਂ ਚੰਗੇ ਲੋਕ ਹਨ ।੮।

جَزَآؤُهُمْ عِنْدَ رَبِّهِمْ جَنّٰتُ عَدْنٍ تَجْرِيْ مِنْ
تَحْتِهَا الْاَنْهٰرُ خٰلِدِيْنَ فِيْهَآ اَبَدًا رَضِيَ اللّٰهُ
عَنْهُمْ وَرَضُوْا عَنْهُ ذٰلِكَ لِمَنْ خَشِيَ رَبَّهٗ ٩ ع

ਓਹਨਾਂ ਦਾ ਵਟਾਂਦਰਾ ਓਹਨਾਂ ਦੇ ਸਾਜਨਹਾਰ ਤੇ ਪਾਲਨਹਾਰ ਦੀ ਹਜ਼ੂਰੀ ਸਦਾ ਸਲਾਮਤਿ ਰਹਿਣ ਵਾਲੇ ਓਹ ਸਵਰਗ ਹਨ, ਜਿਨ੍ਹਾਂ ਹੇਠ ਨਹਿਰਾਂ ਵਗਦੀਆਂ ਹੋਣਗੀਆਂ । ਓਹ ਉਸ ਵਿਚ ਸਦਾ ਹੀ ਰਹਿਣਗੇ । ਅੱਲਾਹ ਓਹਨਾਂ ਉੱਤੇ ਰਾਜ਼ੀ ਹੋ ਗਿਆ ਹੈ ਅਤੇ ਓਹ ਉਸ (ਪ੍ਰਭੂ) ਉੱਤੇ ਰਾਜ਼ੀ ਹੋ ਗਏ ਹਨ । ਏਹੋ (ਫਲ) ਉਸ ਦੀ ਸ਼ਾਨ ਦੇ ਅਨੁਕੂਲ ਹੈ, ਜੋ ਆਪਣੇ ਸਾਜਨਹਾਰ ਤੇ ਪਾਲਨਹਾਰ ਤੋਂ ਡਰਦਾ ਰਹਿੰਦਾ ਹੈ ।੯। (ਰਕੂਅ ੧)

---

[1]ਇਸ ਥਾਂ "ਦੀਨ" ਪਦ ਹੈ । ਇਸ ਦਾ ਇਕ ਅਰਥ "ਤਰੀਕਾਤੁਨ" ਹੈ "ਤਰੀਕਾਤੁਨ" ਦੇ ਅਰਥ ਨੂੰ ਮੁਖ ਰੱਖ ਕੇ ਕੁਰਾਨ ਸ਼ਰੀਫ਼ ਵਿਚ ਇਸਤਰੀ ਲਿੰਗ ਦੀ ਵਰਤੋਂ ਕੀਤੀ ਗਈ ਹੈ । ਅਸੀਂ ਇਸੇ ਗੱਲ ਨੂੰ ਮੁਖ ਰੱਖ ਕੇ ਇਸ ਦੇ ਅਰਥ ਕਰ ਦਿੱਤੇ ਹਨ ।




# (੯੯) ਸੂਰਤ ਅਲ-ਜ਼ਿਲਜ਼ਾਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِذَا زُلْزِلَتِ الْاَرْضُ زِلْزَالَهَا ②

ਜਦ ਸਾਰੀ ਧਰਤੀ ਨੂੰ ਪੂਰੀ ਤਰ੍ਹਾਂ ਹਲੂਣਾ[1] ਦਿੱਤਾ ਜਾਏਗਾ ।੨।

وَاَخْرَجَتِ الْاَرْضُ اَثْقَالَهَا ③

ਅਤੇ ਧਰਤੀ ਆਪਣੇ ਸਾਰੇ ਭਾਰ ਬਾਹਰ ਕੱਢ ਕੇ ਸੁੱਟ ਦੇਵੇਗੀ[2] ।੩।

وَقَالَ الْاِنْسَانُ مَا لَهَا ④

ਅਤੇ ਮਨੁੱਖ ਇਹ ਕਹਿ ਉਠੇਗਾ ਕਿ ਇਸ ਨੂੰ ਇਹ ਕੀ ਹੋ ਗਿਆ[3] ਹੈ ?੪।

---

[1]ਅਰਥਾਤ—ਅੰਦਰੋਂ ਤੇ ਬਾਹਰੋਂ ਭੂਚਾਲ ਆਉਣਗੇ; ਜਿਹਾ ਕਿ ਅੱਜ ਕਲ ਧਰਤੀ ਦੇ ਅੰਦਰੋਂ ਲਾਵੇ ਦੇ ਕਾਰਣ ਵੀ ਭੂਚਾਲ ਆ ਰਹੇ ਹਨ ਤੇ ਐਟਮ ਬੰਬਾਂ ਤੇ ਹਾਈਡਰੋਜਨ ਬੰਬਾਂ ਦੇ ਕਾਰਣ ਵੀ ਇਸ ਤੇ ਭੂਚਾਲ ਆ ਰਹੇ ਹਨ। ਇਸੇ ਤਰ੍ਹਾਂ ਆਤਮਕ ਲਹਿਰਾਂ ਜਾਰੀ ਹੋ ਗਈਆਂ ਹਨ, ਜਿਨ੍ਹਾਂ ਨਾਲ ਧਰਤੀ ਦੇ ਵਸਨੀਕਾਂ ਦੇ ਮਨ ਡੋਲ ਗਏ ਹਨ। ਇਹ ਵੀ ਇਕ ਤਰ੍ਹਾਂ ਦਾ ਭੂਚਾਲ ਹੀ ਹੈ।

[2]ਇਸ ਦਾ ਭਾਵ ਇਹ ਹੈ ਕਿ ਜਿੰਨੀ ਵਿਦਿਆ ਇਸ ਜਗ ਵਿਚ ਗੁਪਤ ਸੀ, ਉਹ ਪਰਗਟ ਹੋਣ ਲਗ ਪਏਗੀ, ਭਾਵੇਂ ਉਹ ਆਰਥਕ ਹੋ ਤੇ ਭਾਵੇਂ ਪਰਮਾਰਥਕ; ਜਿਹਾ ਕਿ ਵਰਤਮਾਨ ਜੁਗ ਵਿਚ ਵਿਗਿਆਨਕ ਉੱਨਤੀ ਵੀ ਹੋ ਰਹੀ ਹੈ ਤੇ ਕੁਰਾਨ ਸ਼ਰੀਫ ਦੇ ਭਾਵ ਵੀ ਨਵੇਂ ਤੋਂ ਨਵੇਂ ਪਰਗਟ ਹੋ ਰਹੇ ਹਨ।

[3]ਅਰਥਾਤ—ਉਸ ਸਮੇਂ ਮਨੁੱਖ ਚਕ੍ਰਿਤ ਹੋ ਜਾਏਗਾ ਤੇ ਇਹ ਕਹੇਗਾ ਕਿ ਇਹ ਕੀ ਗੱਲ ਹੈ ਕਿ ਅੱਜ ਧਰਤੀ ਦੇ ਅੰਦਰੋਂ ਵੀ ਭੂਚਾਲ ਆ ਰਿਹਾ ਹੈ ਅਤੇ ਬਾਹਰੋਂ ਵੀ ਭੂਚਾਲ ਦੇ ਸਾਧਨ ਪੈਦਾ ਹੋ ਰਹੇ ਹਨ ਅਤੇ ਆਤਮਕ ਤੌਰ ਤੇ ਵੀ ਅਜੇਹੀਆਂ ਲਹਿਰਾਂ ਚਲ ਰਹੀਆਂ ਹਨ, ਜਿਨ੍ਹਾਂ ਨਾਲ ਧਰਤੀ ਤੇ ਵੱਸਣ ਵਾਲਿਆਂ ਦੇ ਦਿਲ ਹਿਲ ਗਏ ਹਨ।

يَوْمَئِذٍ تُحَدِّثُ أَخْبَارَهَا ④

ਉਸ ਦਿਨ ਉਹ ਆਪਣੀਆਂ (ਸਾਰੀਆਂ ਗੁਪਤ) ਖ਼ਬਰਾਂ ਵਰਣਨ ਕਰ ਦੇਵੇਗੀ[1] ।੪।

بِأَنَّ رَبَّكَ أَوْحَىٰ لَهَا ⑤

ਇਸ ਲਈ ਤੇਰੇ ਸਾਜਨਹਾਰ ਤੇ ਪਾਲਨਹਾਰ ਨੇ ਇਸ (ਧਰਤੀ) ਬਾਰੇ ਅਕਾਸ਼ ਬਾਣੀ ਕੀਤੀ ਹੋਈ[2] ਹੈ ।੫।

يَوْمَئِذٍ يَصْدُرُ النَّاسُ أَشْتَاتًا لِّيُرَوْا أَعْمَالَهُمْ ⑥

ਉਸ ਦਿਨ ਲੋਕ ਅੱਡ ਅੱਡ ਟੋਲੀਆਂ[3] ਦੀ ਸ਼ਕਲ ਵਿਚ ਇਕੱਤਰ ਕੀਤੇ ਜਾਣਗੇ; ਤਾਂਜੁ ਆਪੋ ਆਪਣੀਆਂ ਕਰਣੀਆਂ ਭਰ ਸਕਣ ।੬।

فَمَن يَعْمَلْ مِثْقَالَ ذَرَّةٍ خَيْرًا يَرَهُ ⑦

ਸੋ ਜਿਸ ਨੇ ਇਕ ਰਾਈ ਜਿੰਨੀ ਵੀ ਭਲਾਈ[4] ਕੀਤੀ ਹੋਵੇਗੀ, ਉਹ ਉਸ (ਦੇ ਫਲ) ਨੂੰ ਵੇਖ ਲਏਗਾ ।੭।

وَمَن يَعْمَلْ مِثْقَالَ ذَرَّةٍ شَرًّا يَرَهُ ⑧ ع

ਅਤੇ ਜਿਸ ਨੇ ਇਕ ਰਾਈ ਜਿੰਨੀ ਵੀ ਬੁਰਾਈ[5] ਕੀਤੀ ਹੋਵੇਗੀ, ਉਹ ਉਸ (ਦੇ ਸਿੱਟੇ) ਨੂੰ ਵੇਖ ਲਏਗਾ ।੮। (ਰਕੂਅ ੧)

---

[1]ਉਸ ਦਿਨ, ਅਰਥਾਤ ਅੰਤਲੇ ਸਮੇਂ ਬਾਰੇ ਜਿੰਨੀਆਂ ਪੇਸ਼ਗੋਈਆਂ ਸਨ, ਓਹ ਸਭ ਪੂਰੀਆਂ ਹੋ ਜਾਣਗੀਆਂ । ਜਾਣੋਂ, ਧਰਤੀ ਆਪਣੇ ਗੁਪਤ ਭੰਡਾਰ ਪਰਗਟ ਕਰ ਦੇਵੇਗੀ ।

[2]ਇਸ ਆਇਤ ਤੋਂ ਇਹ ਸਿੱਧ ਹੋ ਜਾਂਦਾ ਹੈ ਕਿ ਜੋ ਅਰਥ ਅਸੀਂ ਉੱਤੇ ਕੀਤੇ ਹਨ, ਉਹੋ ਠੀਕ ਹਨ; ਕਿਉਂਕਿ ਇਸ ਵਿਚ ਇਹ ਦੱਸਿਆ ਗਿਆ ਹੈ ਕਿ ਧਰਤੀ ਦਾ ਇਹ ਭੁਚਾਲ ਸੁਭਾਵਿਕ ਤੌਰ ਤੇ ਨਹੀਂ ਆਏਗਾ; ਸਗੋਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਮੇਂ ਧਰਤੀ ਨੂੰ ਇਹ ਹੁਕਮ ਦਿੱਤਾ ਗਿਆ ਸੀ ਕਿ ਉਹ ਅੰਤਲੇ ਜੁਗ ਵਿਚ ਏਹਨਾਂ ਗੱਲਾਂ ਨੂੰ ਪਰਗਟ ਕਰ ਦੇਵੇ ।

[3]ਭਾਵ ਇਹ ਹੈ ਕਿ ਉਹ ਸਮਾਂ ਆਜ਼ਾਦੀ ਦਾ ਹੋਵੇਗਾ ਤੇ ਅੱਡ ਅੱਡ ਟੋਲੀਆਂ ਇਹ ਗੱਲ ਪਰਗਟ ਕਰਨਗੀਆਂ ਕਿ ਸਾਡੀ ਸੰਗਤ ਦਾ ਇਹ ਨਾਮ ਹੈ ਤੇ ਅਸੀਂ ਇਹ ਇਹ ਕੰਮ ਕਰਨਾ ਹੈ । ਇਸ ਨਾਲ ਓਹਨਾਂ ਦਾ ਇਹ ਮੁੱਦਾ ਹੋਵੇਗਾ ਕਿ ਲੋਕ ਓਹਨਾਂ ਦੇ ਨਾਂ ਤੇ ਕੰਮਾਂ ਤੋਂ ਜਾਣੂੰ ਹੋ ਕੇ ਓਹਨਾਂ ਨਾਲ ਰਲ ਜਾਣ ਅਤੇ ਲੋਕ ਓਹਨਾਂ ਦੀ ਸੰਗਤ ਦੇ ਉੱਚੀ ਤੇ ਚੰਗੀ ਹੋਣ ਦਾ ਫ਼ੈਸਲਾ ਕਰ ਸਕਣ ।

[4]ਇਸ ਵਿਚ ਇਹ ਦੱਸਿਆ ਗਿਆ ਹੈ ਕਿ ਉਸ ਅੰਤਲੇ ਜੁਗ ਵਿਚ ਮਨੁੱਖਾਂ ਦੇ ਨਾਲ ਪ੍ਰਭੂ ਉਹੋ ਵਰਤਾਉ ਕਰੇਗਾ, ਜਿਹੋ ਜਿਹੇ ਓਹਨਾਂ ਦੇ ਕਰਮ ਹੋਣਗੇ ਅਤੇ ਕੋਈ ਜਾਤੀ ਤਦੇ ਹੀ ਚੰਗੇ ਫਲ ਪ੍ਰਾਪਤ ਕਰ ਸਕੇਗੀ, ਜੇ ਉਹ ਚੰਗੀ ਹੋਵੇਗੀ ।

[5]ਅਰਥਾਤ—ਕੌਮੀ ਜਾਤੀ ਭੈੜੀ ਹੁੰਦਿਆਂ ਹੋਇਆਂ ਲੋਕਾਂ ਨੂੰ ਧੋਖਾ ਨਹੀਂ ਦੇ ਸਕੇਗੀ ।




# (੧੦੦) ਸੂਰਤ ਅਲ-ਆਦੀਆਤ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالْعٰدِيٰتِ ضَبْحًا ②

ਮੈਂ ਗਵਾਹੀ ਵੱਜੋਂ ਓਹਨਾਂ ਜੱਥਿਆਂ ਨੂੰ ਪੇਸ਼ ਕਰਦਾ ਹਾਂ, ਜੋ ਘੋੜਿਆਂ ਤੇ ਚੜ੍ਹ ਕੇ ਇਸ ਤਰ੍ਹਾਂ ਸਰਪਟ ਨਸਦੇ ਹਨ ਕਿ ਓਹਨਾਂ ਦੇ ਘੋੜੇ ਹਿੜਕਣ ਲਗ ਪੈਂਦੇ ਹਨ[1] ।੨।

فَالْمُوْرِيٰتِ قَدْحًا ③

ਫੇਰ ਮੈਂ ਗਵਾਹੀ ਵੱਜੋਂ ਓਹਨਾਂ ਘੋੜ-ਸਵਾਰਾਂ ਨੂੰ ਪੇਸ਼ ਕਰਦਾ ਹਾਂ, ਜਿਨ੍ਹਾਂ ਦੇ ਘੋੜੇ (ਠਾਪਾਂ) ਮਾਰ ਕੇ (ਅੱਗ ਦੀਆਂ) ਚੰਗਿਆੜੀਆਂ ਕੱਢਦੇ ਹਨ[2] ।੩।

فَالْمُغِيْرٰتِ صُبْحًا ④

ਫੇਰ ਸਵੇਰੇ ਹੱਲਾ ਬੋਲਣ[3] ਵਾਲਿਆਂ ਨੂੰ ।੪।

---

[1]ਇਸ ਆਇਤ ਵਿਚ ਇਸਲਾਮ ਦੀ ਸੱਚਾਈ ਦੇ ਸਬੂਤ ਵੱਜੋਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨੂੰ ਪੇਸ਼ ਕੀਤਾ ਗਿਆ ਹੈ। ਭਾਵੇਂ ਪਦ ਘੋੜਿਆਂ ਦੇ ਅਨੁਸਾਰ ਵਰਤੇ ਗਏ ਹਨ ਪਰ ਕ੍ਰਿਉਂਕਿ ਘੋੜਾ ਆਪਣੇ ਆਪ ਨਹੀਂ ਤੁਰਿਆ ਕਰਦਾ; ਸਗੋਂ ਉਸ ਨੂੰ ਸਵਾਰ ਹੀ ਤੋਰਿਆ ਕਰਦਾ ਹੈ; ਇਸ ਲਈ ਇਸ ਦਾ ਭਾਵ ਘੋੜਿਆਂ ਤੇ ਚੜ੍ਹਨ ਵਾਲੀਆਂ ਜਮਾਤਾਂ ਹਨ, ਓਹ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਹੀ ਹਨ, ਜੋ ਜਹਾਦ ਕੀਤਾ ਕਰਦੇ ਸਨ।

[2]ਇਸ ਆਇਤ ਦੀ ਵਿਆਖਿਆ ਵੀ ਉਹੋ ਹੈ, ਜੋ ਦੂਜੀ ਆਇਤ ਦੇ ਨੋਟ ਵਿਚ ਵਰਣਨ ਕੀਤੀ ਗਈ ਹੈ।

[3]ਇਸ ਆਇਤ ਨੇ ਸਾਰਾ ਭੇਤ ਖੋਲ੍ਹ ਦਿੱਤਾ ਹੈ; ਕਿਉਂਕਿ ਇਸ ਵਿਚ ਸਵੇਰੇ-ਸਵੇਰ ਹੱਲਾ ਬੋਲਣ ਦਾ ਵਰਣਨ ਹੈ ਅਤੇ ਅਜਿਹੇ ਬਚਾਉ ਨਾਲ ਹੱਲਾ ਬੋਲਣਾ ਕੇਵਲ ਘੋੜੇ ਦਾ ਕਰਤਬ ਨਹੀਂ ਹੈ; ਸਗੋਂ ਸਵਾਰ ਦਾ ਕੰਮ ਹੈ। ਸੋ ਇਸ ਤੋਂ ਸਿੱਧ ਹੋ ਗਿਆ ਹੈ ਕਿ ਇਸ ਥਾਂ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਦਾ ਵਰਣਨ ਹੈ; ਨਾ ਕਿ ਸਾਧਾਰਨ ਸਵਾਰੀਆਂ ਦਾ।

فَأَثَرْنَ بِهٖ نَقْعًا ۝٥

ਜਿਸ ਦੇ ਸਿੱਟੇ ਵਿਚ ਓਹ ਸਵੇਰ ਵੇਲੇ ਧੂੜ ਉਡਾਉਂਦੇ ਹਨ[1] ।੫।

فَوَسَطْنَ بِهٖ جَمْعًا ۝٦

ਅਤੇ ਦਲਾਂ ਵਿਚ ਜਾ ਵੜਦੇ ਹਨ[2] ।੬।

إِنَّ الْإِنْسَانَ لِرَبِّهٖ لَكَنُودٌ ۝٧

ਬੇਸ਼ੱਕ ਮਨੁੱਖ ਆਪਣੇ ਸਾਜਨਹਾਰ ਤੇ ਪਾਲਨਹਾਰ ਦਾ ਵੱਡਾ ਅਕ੍ਰਿਤਘਣ ਹੈ[3] ।੭।

وَإِنَّهٗ عَلٰى ذٰلِكَ لَشَهِيدٌ ۝٨

ਅਤੇ ਉਹ ਨਿਰਸੰਦੇਹ (ਆਪਣੀ ਕਰਣੀ ਤੇ ਕਥਨੀ ਨਾਲ) ਇਸ ਬਾਰੇ ਗਵਾਹੀ ਦੇ ਰਿਹਾ ਹੈ ।੮।

وَإِنَّهٗ لِحُبِّ الْخَيْرِ لَشَدِيدٌ ۝٩

ਅਤੇ ਉਹ (ਇਸ ਦੇ ਹੁੰਦਿਆਂ ਕਿ) ਬੇਸ਼ੱਕ ਧਨ ਦੇ ਪ੍ਰੇਮ ਵਿਚ ਵੱਡਾ ਵਧਿਆ ਹੋਇਆਂ ਹੈ ।੯।

أَفَلَا يَعْلَمُ إِذَا بُعْثِرَ مَا فِي الْقُبُورِ ۝١٠

ਕੀ ਅਜਿਹਾ ਪ੍ਰਾਣੀ ਇਹ ਨਹੀਂ ਜਾਣਦਾ ਕਿ ਜਦ ਓਹ (ਲੋਕ)—ਜੋ ਕਬਰਾਂ ਵਿੱਚੋਂ ਉਠਾਏ ਜਾਣਗੇ ।੧੦।

---

[1]ਅਰਥਾਤ—ਜਦ ਓਹ ਹੱਲਾ ਬੋਲਦੇ ਹਨ, ਤਾਂ ਕੇਵਲ ਸੜਕਾਂ ਉੱਤੋਂ ਹੀ ਚੰਗਿਆੜੀਆਂ ਨਹੀਂ ਨਿਕਲਦੀਆਂ; ਸਗੋਂ ਇਕ ਰੌਲਾ ਪੈ ਜਾਂਦਾ ਹੈ ਅਤੇ ਜਿਸ ਪਿੰਡ ਤੇ ਓਹਨਾਂ ਨੇ ਹੱਲਾ ਬੋਲਿਆ ਹੁੰਦਾ ਹੈ, ਉਸ ਦੇ ਲੋਕ ਘਬਰਾ ਕੇ ਬਾਹਰ ਨਿਕਲ ਆਉਂਦੇ ਹਨ ਤੇ ਸਾਰੀ ਜੂਹ ਵਿਚ ਧੂੜ ਉੱਡਣ ਲਗ ਪੈਂਦੀ ਹੈ।

[2]ਅਰਥਾਤ—ਇਹ ਸਵਾਰੀਆਂ ਦੀ ਜਮਾਤ, ਜੋ ਹੱਲਾ ਬੋਲਦੀ ਹੈ, ਉਸ ਕਬੀਲੇ ਦੇ ਲੋਕਾਂ ਨੂੰ ਵੇਖ ਕੇ—ਜਿਨ੍ਹਾਂ ਉੱਤੇ ਹੱਲਾ ਬੋਲਿਆ ਹੁੰਦਾ ਹੈ—ਭੈ-ਭੀਤ ਨਹੀਂ ਹੁੰਦੀ; ਸਗੋਂ ਵੱਡੀ ਦਲੇਰੀ ਨਾਲ ਓਹਨਾਂ ਵਿਚ ਜਾ ਵੜਦੀ ਹੈ, ਜਿਸ ਦੇ ਸਿੱਟੇ ਵਿਚ ਹੱਥੋ-ਹੱਥੀ ਲੜਾਈ ਹੋਣ ਲਗ ਪੈਂਦੀ ਹੈ।

[3]ਇਸ ਆਇਤ ਵਿਚ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀਆਂ ਨਾਲ ਲੜਨ ਵਾਲਿਆਂ ਦਾ ਵਰਣਨ ਹੈ ਕਿ ਓਹ ਵੱਡੇ ਅਕ੍ਰਿਤਘਣ ਹਨ, ਅਰਥਾਤ ਹਜ਼ਰਤ "ਮੁਹੰਮਦ" ਸਾਹਿਬ ਦੇ ਸਾਥੀ ਤਾਂ ਓਹਨਾਂ ਨੂੰ ਅਕਾਸ਼ ਬਾਣੀ ਸੁਣਾਉਂਦੇ ਹਨ ਅਤੇ ਓਹ ਓਹਨਾਂ ਦਾ ਸਤਿਕਾਰ ਕਰਨ ਦੀ ਥਾਂ, ਸਗੋਂ ਉਲਟਾ ਓਹਨਾਂ ਨਾਲ ਲੜਾਈ ਕਰਨ ਲਗ ਪੈਂਦੇ ਹਨ ਅਤੇ ਆਪਣੀ ਕਰਣੀ ਤੇ ਕਥਨੀ ਦੁਆਰਾ ਆਪਣਾ ਅਕ੍ਰਿਤ-ਘਣ ਹੋਣਾ ਸਿੱਧ ਕਰਦੇ ਹਨ ।

[4]ਅਰਥਾਤ—ਏਹ ਇਨਕਾਰੀ ਇੰਨਾ ਵੀ ਨਹੀਂ ਸੋਚਦੇ ਕਿ ਮੁਸਲਮਾਨਾਂ ਨਾਲ ਜਿਨ੍ਹਾਂ ਲਈ ਜਿੱਤ ਨੀਅਤ ਹੈ, ਲੜਾਈ ਦਾ ਸਿੱਟਾ ਇਹ ਨਿਕਲੇਗਾ ਕਿ ਧਨ-ਨਿਹਫਲ ਜਾਏਗਾ,ਪਰ ਆਪਣੀ ਈਰਖਾ ਵਿਚ ਅੰਨ੍ਹੇ ਹੋਣ ਕਰਕੇ ਓਹ ਮੁਸਲਮਾਨਾਂ ਨਾਲ ਲੜੀ ਜਾਂਦੇ ਹਨ; ਕੇਵਲ ਇਸ ਖਿਆਲ ਨਾਲ ਕਿ ਮਤੇ ਕੋਈ ਅਜਿਹੀ ਗੱਲ ਬਣ ਜਾਏ ਕਿ ਓਹ ਜਿੱਤ ਜਾਣ ਤੇ ਮੁਸਲਮਾਨਾਂ ਦਾ ਧਨ-ਪਦਾਰਥ ਪ੍ਰਾਪਤ ਕਰ ਸਕਣ ।

وَحُصِّلَ مَا فِى الصُّدُوْرِ ﴿١١﴾

ਅਰਥਾਤ ਜੋ ਕੁਝ ਓਹਨਾਂ ਦੇ ਮਣਾਂ ਵਿਚ (ਲੁਕਿਆ ਹੋਇਆ) ਹੈ, ਬਾਹਰ ਕੱਢ ਲਿਆ ਜਾਏਗਾ[1] ।੧੧।

اِنَّ رَبَّهُمْ بِهِمْ يَوْمَئِذٍ لَّخَبِيْرٌ ﴿١٢﴾ ع

ਉਸ ਦਿਨ ਨਿਰਸੰਦੇਹ ਓਹਨਾਂ ਦਾ ਸਾਜਨਹਾਰ ਤੇ ਪਾਲਨਹਾਰ ਓਹਨਾਂ ਦੀ ਨਿਗਰਾਨੀ ਕਰੇਗਾ ।੧੨।

(ਰਕੂਅ ੧)

---

[1]ਜੇ ਏਹਨਾਂ ਆਇਤਾਂ ਨੂੰ ਇਸ ਲੋਕ ਨਾਲ ਸੰਬੰਧਤ ਮੰਨਿਆ ਜਾਏ, ਤਾਂ ਏਹਨਾਂ ਦੇ ਅਰਥ ਏਹ ਹੋਣਗੇ ਕਿ ਇਨਕਾਰੀ ਪਰਗਟ ਤੌਰ ਤੇ ਜੀਉਂਦੇ ਹਨ, ਪਰ ਧਾਰਮਕ ਲਿਹਾਜ਼ ਨਾਲ ਕਬਰਾਂ ਵਿਚ ਪਏ ਮੁਰਦੇ ਹਨ । ਜਦ ਓਹਨਾਂ ਨੂੰ ਇਸਲਾਮ ਦੇ ਟਾਕਰੇ ਤੇ ਖੜਾ ਕੀਤਾ ਜਾਏਗਾ, ਤਾਂ ਓਹਨਾਂ ਦੇ ਮਨਾਂ ਵਿਚ ਜੋ ਭੇਤ ਲੁਕੇ ਹੋਏ ਹਨ, ਉਹ ਪਰਗਟ ਕਰ ਦਿੱਤੇ ਜਾਣਗੇ, ਅਰਥਾਤ ਇਹ ਸਪਸ਼ਟ ਹੋ ਜਾਏਗਾ ਕਿ ਓਹਨਾਂ ਦੇ ਮਨ ਤਾਂ ਇਸਲਾਮ ਦੀਆਂ ਬਹੁਤ ਸਾਰੀਆਂ ਸੱਚਾਈਆਂ ਮੰਨ ਚੁੱਕੇ ਹਨ, ਪਰ ਦਿਖਾਵੇ ਵੱਜੋਂ ਓਹ ਇਸਲਾਮ ਦਾ ਟਾਕਰਾ ਕਰ ਰਹੇ ਹਨ । ਇਸ ਭਾਵ ਨੂੰ ਇਕ ਇਤਿਹਾਸਕ ਘਟਨਾ ਚੰਗੀ ਤਰ੍ਹਾਂ ਪਰਗਟ ਕਰ ਦਿੰਦੀ ਹੈ । ਜਦ "ਮੱਕੇ" ਦੀ ਫ਼ਤਹ ਹੋਈ ਸੀ, ਤਾਂ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਐਲਾਨ ਕੀਤਾ ਸੀ ਕਿ ਜਿਨ੍ਹਾਂ ਲੋਕਾਂ ਨੇ ਮੁਸਲਮਾਨਾਂ ਨੂੰ ਜੰਗ ਤੋਂ ਬਿਨਾਂ ਐਵੇਂ ਹੀ ਕਤਲ ਕੀਤਾ ਜਾਂ ਕਰਵਾਇਆ ਸੀ, ਓਹਨਾਂ ਦਾ ਦੰਡ ਇਹ ਹੈ ਕਿ ਓਹਨਾਂ ਨੂੰ ਮਾਫ਼ ਨਾ ਕੀਤਾ ਜਾਏ ਸਗੋਂ ਕਤਲ ਕਰ ਦਿੱਤਾ ਜਾਏ । ਸੋ ਅਬੂਸੁਫ਼ੀਆਨ ਦੀ ਪਤਨੀ "ਹਿੰਦਾ" ਵੀ ਓਹਨਾਂ ਵਿੱਚੋਂ ਹੀ ਸੀ । ਉਹ ਇਹ ਸਮਝਦੀ ਸੀ ਕਿ ਜੇ ਮੈਂ ਮੁਸਲਮਾਨਾਂ ਦੇ ਹੱਥ ਆ ਗਈ, ਤਾਂ ਮਾਰ ਦਿੱਤੀ ਜਾਵਾਂਗੀ; ਕਿਉਂਕਿ ਮੈਂ ਕਈ ਵਾਰ ਅਮਨ ਦੇ ਸਮੇਂ ਵੀ "ਮੱਕੇ" ਵਾਸੀਆਂ ਨੂੰ ਮੁਸਲਮਾਨਾਂ ਦੇ ਵਿਰੁਧ ਭੜਕਾਉਂਦੀ ਰਹਿੰਦੀ ਸੀ ਅਤੇ "ਉਹਦ" ਦੇ ਜੰਗ ਸਮੇਂ ਇਸ ਦੇ ਹੁੰਦਿਆਂ ਕਿ ਮੈਂ ਇਕ ਤੀਵੀਂ ਸੀ—ਤੇ ਹਜ਼ਰਤ "ਮੁਹੰਮਦ" ਸਾਹਿਬ ਨੇ ਆਪਣੇ ਸਾਥੀਆਂ ਨੂੰ ਤੀਵੀਂਆਂ ਨਾਲ ਲੜਨੋਂ ਰੋਕਿਆ ਹੋਇਆ ਸੀ—ਫੇਰ ਵੀ ਮੈਂ "ਵਹਿਸ਼ੀ" ਨਾਂ ਦੇ ਇਕ ਹਬਸ਼ੀ "ਗ਼ੁਲਾਮ" ਨੂੰ ਇਨਾਮ ਦੇ ਕੇ ਇਸ ਗੱਲ ਲਈ ਤਿਆਰ ਕਰ ਲਿਆ ਸੀ ਕਿ ਉਹ ਹਜ਼ਰਤ "ਹਮਜ਼ਾ" ਦਾ ਢਿੱਡ ਪਾੜ ਕੇ ਓਹਨਾਂ ਦਾ ਕਾਲਜਾ ਕੱਢ ਲਿਆਏ, ਇਸੇ ਤਰ੍ਹਾਂ ਓਹਨਾਂ ਦੇ ਕੰਨ ਵੀ ਵੱਢ ਲਿਆਏ । ਜਦ "ਮੱਕੇ" ਦੀਆਂ ਤੀਵੀਆਂ ਇਸਲਾਮ ਧਾਰਨ ਕਰਨ ਲਈ ਹਜ਼ਰਤ "ਮੁਹੰਮਦ" ਸਾਹਿਬ ਦੀ ਹਜ਼ੂਰੀ ਆਈਆਂ, ਤਾਂ "ਹਿੰਦਾ" ਵੀ ਇਕ ਵੱਡੀ ਸਾਰੀ ਚਾਦਰ ਲੈ ਕੇ ਓਹਨਾਂ ਦੇ ਨਾਲ ਹੀ ਹਜ਼ਰਤ "ਮੁਹੰਮਦ" ਸਾਹਿਬ ਦੀ ਹਜ਼ੂਰੀ ਆ ਗਈ ਸੀ । ਜਦ ਆਪ ਨੇ "ਬੈਤ" ਲੈਣੀ ਅਰੰਭ ਕੀਤੀ ਸੀ, ਤਾਂ ਇਹ ਫ਼ਰਮਾਇਆ ਸੀ ਕਿ ਕਹੋ ਕਿ ਅਸੀਂ ਕਿਸੇ ਚੀਜ਼ ਨੂੰ ਅੱਲਾਹ ਦੀ ਬਰਾਬਰੀ ਨਹੀਂ ਦਿਆਂਗੀਆਂ, ਤਾਂ "ਹਿੰਦਾ" ਆਪਣੇ ਆਪ ਬੋਲ ਪਈ ਸੀ ਕਿ ਹੇ ਰੱਬ ਦੇ ਰਸੂਲ ! ਕੀ ਅਜੇ ਵੀ ਅਸੀਂ ਅੱਲਾਹ ਦੀ ਬਰਾਬਰੀ ਕਿਸੇ ਹੋਰ ਚੀਜ਼ ਨੂੰ ਦੇਣ ਦੀ ਭੁੱਲ ਕਰ ਸਕਦੀਆਂ ਹਾਂ, ਜਦ ਕਿ ਆਪ ਦਾ ਕੱਲਾ ਪ੍ਰਭੂ ਜਿੱਤ ਗਿਆ ਹੈ ਤੇ ਸਾਡੇ ਹਜ਼ਾਰਾਂ ਬੁੱਤ ਹਾਰ ਗਏ ਹਨ । ਹਜ਼ਰਤ "ਮੁਹੰਮਦ" ਸਾਹਿਬ ਨੇ ਕਿਹਾ ਸੀ ਕਿ ਇਹ ਤਾਂ "ਹਿੰਦਾ" ਬੋਲ ਰਹੀ ਹੈ । ਇਸ ਤੇ ਉਸ ਨੇ ਇਹ ਕਿਹਾ ਸੀ ਕਿ ਹੇ ਰੱਬ ਦੇ ਰਸੂਲ ! ਹੁਣ ਮੇਰਾ ਤੁਸੀਂ ਕੁਝ ਵੀ ਵਿਗਾੜ ਨਹੀਂ ਸਕਦੇ; ਕਿਉਂਕਿ ਮੁਸਲਮਾਨਾਂ ਦਾ ਪ੍ਰਭੂ ਰਖਵਾਲਾ ਹੁੰਦਾ ਹੈ ਤੇ ਉਸ ਦੇ ਪਿਛਲੇ ਸਾਰੇ ਔਗੁਣ ਬਖ਼ਸ਼ ਦਏ ਜਾਂਦੇ ਹਨ । ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਫ਼ਰਮਾਇਆ ਸੀ ਕਿ ਤੂੰ ਠੀਕ ਕਹਿੰਦੀ ਹੈਂ । ਆਪ ਨੇ ਉਸ ਨੂੰ ਮਾਫ਼ ਕਰ ਦਿੱਤਾ ਸੀ ।




# (੧੦੧) ਸੂਰਤ ਅਲ-ਕਾਰਿਆ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੨ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلْقَارِعَةُ ①

(ਸਾਰੇ ਜਗ ਤੇ) ਇਕ ਵੱਡੀ ਬਿਪਤਾ (ਆਉਣ ਵਾਲੀ ਹੈ) ।੨।

مَا الْقَارِعَةُ ②

ਅਤੇ ਤੈਨੂੰ ਕੀ ਪਤਾ ਹੈ ਕਿ ਉਹ ਬਿਪਤਾ ਕਿੰਨੀ ਵੱਡੀ ਹੈ ? ।੩।

وَمَآ اَدْرٰىكَ مَا الْقَارِعَةُ ③

ਅਤੇ ਅਸੀਂ (ਮੁੜ ਦਿਹੋ ਆਖਦੇ ਹਾਂ ਕਿ ਹੇ ਸ੍ਰੋਤੇ !) ਤੈਨੂੰ ਕੀ ਪਤਾ ਹੈ ਕਿ ਉਹ ਬਿਪਤਾ ਕਿੰਨੀ ਵੱਡੀ ਚੀਜ਼ ਹੈ ?੪।

يَوْمَ يَكُوْنُ النَّاسُ كَالْفَرَاشِ الْمَبْثُوْثِ ④

ਇਹ ਬਿਪਤਾ ਜਦ ਆਏਗੀ ਤਾਂ ਸਾਰੇ ਲੋਕ ਖਿੰਡੇ-ਫੁਟੇ ਪਰਵਾਨਿਆਂ ਵਾਂਗ (ਹੈਰਾਨ ਫਿਰ ਰਹੇ) ਹੋਣਗੇ ।੫।

وَتَكُوْنُ الْجِبَالُ كَالْعِهْنِ الْمَنْفُوْشِ ⑤

ਅਤੇ ਪਹਾੜ ਪਿੰਞੀ ਹੋਈ ਉੱਨ ਵਾਂਗ ਹੋ ਜਾਣਗੇ¹ ।੬।

---

¹ਜਿਹਾ ਕਿ ਅਸੀਂ ਕਈ ਵਾਰ ਵਰਣਨ ਕਰ ਚੁੱਕੇ ਹਾਂ ਕਿ "ਅਰਬੀ" ਭਾਸ਼ਾ ਦੇ ਕੋਸ਼ਾਂ ਵਿਚ ਪਹਾੜ ਦਾ ਅਰਥ ਵੱਡਾ ਆਦਮੀ ਵੀ ਹੈ ਤੇ ਇਸ ਥਾਂ ਏਹੋ ਹੀ ਭਾਵ ਹੈ ਅਤੇ ਜਦ ਉਹ ਮਹਾਨ ਬਿਪਤਾ ਆਏਗੀ, ਅਰਥਾਤ ਇਨਕਾਰੀ ਹਾਰ ਜਾਣਗੇ, ਤਾਂ ਉਸ ਸਮੇਂ ਵੱਡੇ ਵੱਡੇ ਸਰਦਾਰ ਮਿਲ ਕੇ ਹਜ਼ਰਤ "ਮੁਹੰਮਦ" ਸਾਹਿਬ ਤੇ ਹੱਲਾ ਬੋਲਣ ਦੀ ਥਾਂ ਇਧਰ ਉਧਰ ਸਿਰ ਲੁਕਾਉਂਦੇ ਫਿਰਨਗੇ। ਕੋਈ→

| | |
|---|---|
| فَأَمَّا مَنْ ثَقُلَتْ مَوَازِينُهُ ۝٦ | ਉਸ ਸਮੇਂ ਜਿਸ ਦੇ (ਸ਼ੁਭ) ਕਰਮਾਂ ਦੇ ਪਲੜੇ ਭਾਰੇ ਹੋਣਗੇ ।੭। |
| فَهُوَ فِي عِيشَةٍ رَّاضِيَةٍ ۝٧ | ਓਹ ਤਾਂ (ਚੰਗੀ ਤੇ) ਸੋਹਣੀ ਅਵਸਥਾ ਵਿਚ ਹੋਵੇਗਾ ।੮। |
| وَأَمَّا مَنْ خَفَّتْ مَوَازِينُهُ ۝٨ | ਅਤੇ ਜ਼ਿਸ ਦੇ (ਸ਼ੁਭ) ਕਰਮਾਂ ਦੇ ਪਲੜੇ ਹੋਲੇ ਹੋਣਗੇ ।੯। |
| فَأُمُّهُ هَاوِيَةٌ ۝٩ | ਉਸ ਦਾ ਟਿਕਾਣਾ[1] ਰਸਾਤਲ ਹੋਵੇਗਾ ।੧੦। |
| وَمَا أَدْرَاكَ مَا هِيَهْ ۝١٠ | ਅਤੇ ਹੇ ਸ੍ਰੋਤੇ ! ਤੈਨੂੰ ਕੀ ਪਤਾ ਹੈ ਕਿ (ਰਸਾਤਲ) ਕੀ ਹੈ ?੧੧। |
| نَارٌ حَامِيَةٌ ۝١١ ع | ਉਹ ਇਕ ਭੜਕਦੀ ਹੋਈ ਅੱਗ ਹੈ ।੧੨। (ਰਕੂਅ ੧) |

---

←ਹਜ਼ਰਤ "ਮੁਹੰਮਦ" ਸਾਹਿਬ ਦੀ ਬੇਤ ਕਰਨ ਲਈ ਨੱਸੇਗਾ; ਜਿਹਾ ਕਿ "ਅਮਰ ਬਿਨ ਅਲਆਸ" ਤੇ "ਅਬੂਸੁਫੀਆਨ" ਆਦਿ, ਜੋ ਹਜਰਤ "ਮੁਹੰਮਦ" ਸਾਹਿਬ ਦੀ ਬੇਤ ਕਰਨ ਲਈ ਆ ਗਏ ਸਨ ਤੇ ਕੋਈ "ਮੱਕੇ" ਤੋਂ ਬਾਹਰ ਨੱਸ ਜਾਏਗਾ; ਜਿਹਾ ਕਿ "ਅਕਰਮਾ ਬਿਨ ਅਬੂ ਜਹਿਲ", ਜੋ ਜਾਨ ਬਚਾਉਣ ਲਈ "ਹਬਸ਼ਾ" ਵਲ ਨੱਸ ਗਿਆ ਸੀ ਸੋ ਇਸ ਤਰ੍ਹਾਂ ਸਾਰੇ ਸਰਦਾਰ ਪਿੰਜੀ ਹੋਈ ਉੱਨ ਵਾਂਗ ਹੋ ਗਏ ਸਨ ।

[1]ਕੁਰਾਨ ਸ਼ਰੀਫ ਦੇ ਮੂਲ ਪਾਠ ਵਿਚ ਇਸ ਥਾਂ "ਉੱਮਲ" ਪਦ ਹੈ, ਜਿਸ ਦਾ ਅਰਥ "ਮਾਂ" ਹੁੰਦਾ ਹੈ, ਪਰ ਅਸੀਂ ਇਸ ਥਾਂ ਇਸ ਦਾ ਅਰਥ ਟਿਕਾਣਾ ਕੀਤਾ ਹੈ; ਇਸ ਲਈ ਕਿ ਕੁਰਾਨ ਸ਼ਰੀਫ ਨੇ ਮਾਂ ਨੂੰ ਵੀ ਮਨੁੱਖ ਦਾ ਟਿਕਾਣਾ ਹੀ ਪਰਗਟ ਕੀਤਾ ਹੈ; ਜਿਹਾ ਕਿ :

"ਫ਼ਾਜਾਅਲਨਾਹੁ ਕਰਾਰਿਮਕੀਨ" (ਮੋਅਮਿਨੂਨ ਰ : ੧)

ਸੋ ਅਸੀਂ ਟਿਕਾਣੇ ਦਾ ਪਦ ਵਰਤਿਆ ਹੈ ਮਾਂ ਦਾ ਨਹੀਂ; ਜਿਸ ਨੂੰ ਅਰਬੀ ਭਾਸ਼ਾ ਤੋਂ ਅਗਿਆਤ ਸਮਝ ਨਹੀਂ ਸਕਦੇ ਸਨ; ਇਸ ਲਈ ਇਹ ਟੂਕ ਦੇ ਦਿੱਤੀ ਹੈ ।




## (੧੦੨) ਸੂਰਤ ਅਲ-ਤਕਾਸੁਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੯ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلْهٰكُمُ التَّكَاثُرُ ②

ਤੁਹਾਨੂੰ ਇਕ ਦੂਜੇ ਤੋਂ ਅੱਗੇ ਵਧਣ ਦੀ ਇੱਛਾ ਨੇ ਬੇਪਰਵਾਹ ਕਰ ਦਿੱਤਾ ਹੈ[1] (ਅਤੇ ਤੁਸੀਂ ਇਸੇ ਤਰ੍ਹਾਂ ਹੀ ਬੇਪਰਵਾਹ ਰਹੋਗੇ) ।੨।

حَتّٰى زُرْتُمُ الْمَقَابِرَ ③

ਇੱਥੋਂ ਤਕ ਕਿ ਤੁਸੀਂ ਕਬਰਾਂ ਵਿਚ ਜਾ ਪਓਗੇ[2] ।੩।

كَلَّا سَوْفَ تَعْلَمُوْنَ ④

(ਚੰਗੀ ਤਰ੍ਹਾਂ ਯਾਦ ਰੱਖੋ ਕਿ) ਤੁਸੀਂ ਛੇਤੀ ਹੀ (ਕੁਰਾਨ ਸ਼ਰੀਫ਼ ਦੀ ਵਰਣਨ ਕੀਤੀ ਸੱਚਾਈ ਨੂੰ) ਜਾਣ ਲਓਗੇ ।੪।

---

[1]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਨਕਾਰੀਆਂ ਵਿਚ ਭਲਾਈਆਂ ਤਾਂ ਨਹੀਂ ਸਨ, ਪਰ ਉਹ ਕਿਸੇ ਨਾ ਕਿਸੇ ਢੰਗ ਨਾਲ ਮੁਸਲਮਾਨਾਂ ਤੋਂ ਅੱਗੇ ਵੱਧਣਾ ਚਾਹੁੰਦੇ ਸਨ। ਇਸ ਦਾ ਸਿੱਟਾ ਇਹ ਹੁੰਦਾ ਸੀ ਕਿ ਉਹ ਆਪਣੇ ਬਣਾਉਟੀ ਤੇ ਵਿਖਾਵੇ ਦੇ ਕਰਮਾਂ ਨੂੰ ਅਸਲ ਸ਼ੁਭ ਕਰਮ ਸਮਝ ਲੈਂਦੇ ਸਨ ਤੇ ਧਰਮ ਦੀ ਰੂਹ ਤੋਂ ਬੇਪਰਵਾਹ ਹੋ ਜਾਂਦੇ ਸਨ।

[2]ਅਰਥਾਤ—ਮਰਨ ਸਮੇਂ ਤਕ ਉਹਨਾਂ ਦੀ ਇਹੋ ਹੀ ਦਸ਼ਾ ਰਹਿੰਦੀ ਸੀ; ਛੁੱਟ ਥੋੜ੍ਹੇ ਜਿਹੇ ਲੋਕਾਂ ਦੇ, ਜਿਨ੍ਹਾਂ ਨੂੰ ਪ੍ਰਭੂ ਸੁਮਾਰਗ ਵੱਲ ਲਾ ਦਿੰਦਾ ਸੀ ਅਤੇ ਆਪ ਸੁਮਾਰਗ ਪ੍ਰਾਪਤ ਕਰਨ ਤੇ ਪ੍ਰਭੂ ਵੱਲੋਂ ਸੁਮਾਰਗ ਵੱਲ ਲਾਉਣ ਵਿਚ ਵੱਡਾ ਅੰਤਰ ਹੈ: ਆਪ ਪ੍ਰਾਪਤ ਕੀਤਾ ਸੁਮਾਰਗ ਪ੍ਰਭੂ ਦੇ ਮੱਥੇ ਨਹੀਂ ਮੜ੍ਹਿਆ ਜਾ ਸਕਦਾ।

ثُمَّ كَلَّا سَوْفَ تَعْلَمُوْنَ ۞

ਫੇਰ (ਅਸੀਂ ਇਹ ਆਖਦੇ ਹਾਂ ਕਿ ਤੁਹਾਡੀ ਦਸ਼ਾ ਇਉਂ ਨਹੀਂ ਹੈ, ਜਿਸ ਤਰ੍ਹਾਂ ਕਿ ਤੁਸੀਂ ਸਮਝਦੇ ਹੋ ਤੇ) ਛੇਤੀ ਹੀ ਤੁਹਾਨੂੰ ਇਹ ਪਤਾ ਲਗ ਜਾਏਗਾ (ਕਿ ਤੁਹਾਡੀ ਅੰਦਰੂਨੀ ਹਾਲਤ ਸਚਮੁਚ ਉਹੋ ਹੈ, ਜੋ ਕੁਰਾਨ ਸ਼ਰੀਫ਼ ਨੇ ਵਰਣਨ ਕੀਤੀ ਹੈ) ।੫।

كَلَّا لَوْ تَعْلَمُوْنَ عِلْمَ الْيَقِيْنِ ۞

(ਅਸਲੀਅਤ ਤੁਹਾਡੇ ਵੀਚਾਰ ਅਨੁਸਾਰ) ਕਦੇ ਨਹੀਂ (ਹੈ), ਕਾਸ਼, ਕਿ ਤੁਸੀਂ ਅਸਲੀਅਤ ਨੂੰ ਯਕੀਨੀ ਗਿਆਨ ਨਾਲ ਜਾਣ ਲੈਂਦੇ ।੬।

لَتَرَوُنَّ الْجَحِيْمَ ۞

(ਤਾਂ ਤੁਹਾਨੂੰ ਪਤਾ ਲਗ ਜਾਂਦਾ ਕਿ) ਤੁਸੀਂ ਨਰਕ ਨੂੰ (ਇਸ ਲੋਕ ਵਿਚ ਹੀ) ਵੇਖ ਲਉਗੇ ।੭।

ثُمَّ لَتَرَوُنَّهَا عَيْنَ الْيَقِيْنِ ۞

ਫੇਰ ਤੁਸੀਂ ਉਸ ਨੂੰ ਯਕੀਨ ਦੀ ਅੱਖ ਨਾਲ (ਪਰਲੋਕ ਵਿਚ) ਵੀ ਵੇਖ ਲਉਗੇ ।੮।

ثُمَّ لَتُسْـَٔلُنَّ يَوْمَئِذٍ عَنِ النَّعِيْمِ ۞ ع

ਫੇਰ (ਇਹ ਵੀ ਯਾਦ ਰੱਖੋ ਕਿ) ਤੁਹਾਥੋਂ ਉਸ ਦਿਨ (ਹਰੇਕ ਵੱਡੀ) ਮਿਹਰ ਬਾਰੇ ਪੁੱਛ-ਗਿਛ ਕੀਤੀ ਜਾਏਗੀ । (ਕਿ ਤੁਸੀਂ ਉਸ ਦਾ ਧੰਨਵਾਦ ਕੀਤਾ ਸੀ ਕਿ ਨਹੀਂ) ।੯। (ਰਕੂਅ ੧)




# (੯੪) ਸੂਰਤ ਅਲ-ਅਸਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿਲਾ ਸਣੇ ੪ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَالْعَصْرِ ②

ਮੈਂ (ਹਜ਼ਰਤ "ਮੁਹੰਮਦ" ਸਾਹਿਬ ਦੇ) ਸਮੇਂ[1] ਨੂੰ ਗਵਾਹੀ ਵੱਜੋਂ ਪੇਸ਼ ਕਰਦਾ ਹਾਂ ।੨।

اِنَّ الْاِنْسَانَ لَفِيْ خُسْرٍ ③

ਕਿ ਬੇਸ਼ੱਕ (ਮੇਰੇ ਨਬੀਆਂ[2] ਦਾ ਵਿਰੋਧੀ) ਮਨੁੱਖ (ਸਦਾ ਹੀ) ਘਾਟੇ ਵਿਚ (ਰਹਿੰਦਾ) ਹੈ ।੩।

اِلَّا الَّذِيْنَ اٰمَنُوْا وَعَمِلُوا الصّٰلِحٰتِ وَتَوَاصَوْا بِالْحَقِّ ۙ وَتَوَاصَوْا بِالصَّبْرِ ④ ع

ਪਰ ਓਹ ਲੋਕ ਜੋ (ਮੇਰੇ ਨਬੀਆਂ ਉੱਤੇ) ਸ਼ਰਧਾ ਧਾਰਨ ਕਰ ਲੈਂਦੇ ਹਨ ਤੇ (ਯਥਾਯੋਗ) ਸ਼ੁਭ ਕਰਮ ਕਰਦੇ ਹਨ ਅਤੇ ਸੱਚਾਈ ਦੇ ਅਸੂਲਾਂ ਉੱਤੇ ਦ੍ਰਿੜ੍ਹ ਰਹਿਣ ਦੀ ਇਕ ਦੂਜੇ ਨੂੰ ਪ੍ਰੇਰਨਾ ਦਿੰਦੇ ਰਹਿੰਦੇ ਹਨ ਅਤੇ ਔਕੁੜਾਂ ਸਾਮ੍ਹਣੇ ਆਉਣ ਤੇ ਸਬਰ ਤੋਂ ਕੰਮ ਲੈਣ ਦਾ ਇਕ ਦੂਜੇ ਨੂੰ ਉਪਦੇਸ਼ ਕਰਦੇ ਰਹਿੰਦੇ ਹਨ, (ਅਜੇਹੇ ਲੋਕ ਕਦੇ ਵੀ ਘਾਟੇ ਵਿਚ ਨਹੀਂ ਰਹਿੰਦੇ) ।੪। (ਰਕੂਅ ੧)

---

[1]ਮੂਲ ਪਾਠ ਵਿਚ "ਅੱਲਅਸਰਿ" ਪਦ ਹੈ; ਅਸੀਂ ਇਸ ਦੇ ਅਰਥ ਹਜ਼ਰਤ "ਮੁਹੰਮਦ" ਸਾਹਿਬ ਦਾ ਸਮਾਂ ਕੀਤੇ ਹਨ।

[2]ਮੂਲ ਪਾਠ ਵਿਚ ਇਸ ਥਾਂ "ਅਲਇਨਸਾਨ" ਪਦ ਹੈ, ਜਿਸ ਦਾ ਅਰਥ ਇਹ ਹੈ ਕਿ ਜਿਸ ਨੂੰ ਕੁਰਾਨ ਸ਼ਰੀਫ਼ ਦੇ ਪਾਠਕ ਜਾਣਦੇ ਹਨ; ਇਸ ਲਈ ਅਸੀਂ ਇਸ ਦਾ ਅਰਥ "ਨਬੀਆਂ ਦਾ ਵਿਰੋਧੀ" ਕੀਤਾ ਹੈ।




# (੧੦੪) ਸੂਰਤ ਅਲ-ਹੁਮਾਜ਼ਾ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੧੦ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

وَيْلٌ لِّكُلِّ هُمَزَةٍ لُّمَزَةِ ②

ਹਰੇਕ ਚੁਗ਼ਲਖ਼ੋਰ ਤੇ ਔਗੁਣ ਚਿਤਾਰਨ ਵਾਲੇ ਲਈ ਕਸ਼ਟ (ਹੀ ਕਸ਼ਟ) ਹੈ ।੨।

الَّذِيْ جَمَعَ مَالًا وَّعَدَّدَهٗ ③

ਜੋ ਧਨ ਇਕੱਤਰ ਕਰਦਾ ਹੈ ਤੇ ਉਸ ਨੂੰ ਗਿਣਦਾ ਰਹਿੰਦਾ ਹੈ ।੩।

يَحْسَبُ اَنَّ مَالَهٗٓ اَخْلَدَهٗ ④

ਉਹ ਇਹ ਵੀਚਾਰ ਕਰਦਾ ਹੈ ਕਿ ਉਸ ਦਾ ਧਨ ਉਸ (ਦੇ ਨਾਂ) ਨੂੰ ਬਾਕੀ ਰੱਖੇਗਾ ।੪।

كَلَّا لَيُنۢبَذَنَّ فِى الْحُطَمَةِ ۝

ਅਜਿਹਾ ਕਦੇ ਨਹੀਂ ਹੋਵੇਗਾ, (ਜਿਹਾ ਕਿ ਉਸ ਦਾ ਵੀਚਾਰ ਹੈ) ਸਗੋਂ ਉਹ ਨਿਰਸੰਦੇਹ ਆਪਣੇ ਧਨ ਸਣੇ "ਹੁਤਾਮਾ"[1] ਵਿਚ ਧੱਕਿਆ ਜਾਏਗਾ ।੫।

وَمَآ اَدْرٰىكَ مَا الْحُطَمَةُ ۝

ਅਤੇ (ਹੇ ਸੁੱਤੇ !) ਤੈਨੂੰ ਕੀ ਪਤਾ ਹੈ ਕਿ ਉਹ "ਹੁਤਾਮਾ" ਕੀ ਹੈ ?੬।

نَارُ اللّٰهِ الْمُوْقَدَةُ ۝

ਉਹ ("ਹੁਤਾਮਾ") ਅੱਲਾਹ ਵੱਲੋਂ ਖ਼ੂਬ ਭੜਕਾਈ[2] ਹੋਈ ਅੱਗ ਹੈ ।੭।

الَّتِىْ تَطَّلِعُ عَلَى الْاَفْـِٕدَةِ ۝

ਜੋ ਲੋਕਾਂ ਦੇ ਦਿਲਾਂ ਦੇ ਅੰਦਰ ਤਕ[3] ਜਾ ਪੁੱਜੇਗਾ ।੮।

اِنَّهَا عَلَيْهِمْ مُّؤْصَدَةٌ ۝

ਫੇਰ ਉਹ ਅੱਗ ਸਾਰੇ ਪਾਸਿਆਂ ਤੋਂ ਬੰਦ ਕਰ ਦਿੱਤੀ ਜਾਏਗੀ; ਤਾਂਜੁ ਉਸ ਦਾ ਸੇਕ ਓਹਨਾਂ ਨੂੰ ਹੋਰ ਵੀ ਵਧੇਰੇ ਦੁਖਦਾਇਕ ਭਾਸੇ[4] ।੯।

فِىْ عَمَدٍ مُّمَدَّدَةٍ ۝ ع

ਅਤੇ ਓਹਨਾਂ ਨੂੰ ਉਸ ਸਮੇਂ[5] ਵੱਡੇ ਵੱਡੇ ਥੰਮ੍ਹਿਆਂ ਨਾਲ ਬੰਨ੍ਹਿਆ ਹੋਇਆ ਹੋਵੇਗਾ ।੧੦। (ਰਕੂਅ ੧)

---

[1]"ਹੁਤਾਮਾ" ਦਾ ਭਾਵ ਨਰਕ ਹੈ। ਇਸ ਦਾ ਅਰਥ ਇਹ ਹੈ ਕਿ ਜਿਸ ਨੂੰ ਤੋੜਿਆ ਜਾਏ। ਕੁਰਾਨ ਸ਼ਰੀਫ਼ ਤੇ ਹਦੀਸਾਂ ਤੋਂ ਪਰਗਟ ਹੁੰਦਾ ਹੈ ਕਿ ਓੜਕ ਅੱਲਾਹ ਆਪਣੇ ਬੰਦਿਆਂ ਤੇ ਮਿਹਰ ਕਰ ਕੇ ਨਰਕ ਨੂੰ ਮਿਟਾ ਦੇਵੇਗਾ, ਜਿਹਾ ਕਿ ਕੁਰਾਨ ਸ਼ਰੀਫ਼ ਦਾ ਕਥਨ ਹੈ "ਫ਼ ਉੱਮੁਹੂ ਹਾਵਿਯਾ", ਅਰਥਾਤ ਮਨੁੱਖ ਸਦਾ ਹੀ ਨਰਕ ਵਿਚ ਨਹੀਂ ਰਹੇਗਾ; ਸਗੋਂ ਜਿਵੇਂ ਮਾਤਾ ਦੇ ਗਰਭ ਵਿਚ ਇਕ ਨੀਅਤ ਸਮੇਂ ਤਕ ਹੀ ਰਹਿੰਦਾ ਹੈ; ਇਸੇ ਤਰ੍ਹਾਂ ਕੁਝ ਨੀਅਤ ਸਮਾਂ ਨਰਕ ਵਿਚ ਰਹੇਗਾ। ਫੇਰ ਬਾਹਰਲੀ ਖੁਲ੍ਹੀ ਹਵਾ, ਅਰਥਾਤ ਸਵਰਗ ਵਿਚ ਆ ਜਾਏਗਾ। ਇਸੇ ਤਰ੍ਹਾਂ ਇਕ ਹਦੀਸ ਵਿਚ ਹਜ਼ਰਤ "ਮੁਹੰਮਦ" ਸਾਹਿਬ ਨੇ ਇਹ ਫ਼ਰਮਾਇਆ ਹੈ ਕਿ :—

"ਯਾਅਤਿਯਾ ਅਲਾ ਜਹੰਨਾਮਾ ਜ਼ਮਾਨੁਨ ਲੈਸਾ ਫ਼ੀਹਾ ਆਹਾਦੁਨ ਵ ਨਸੀਮੁੱਸਬਾ ਤੁਹੱਰਿਕੁ ਅਬਵਾਬਾਹਾ"

ਅਰਥਾਤ ਨਰਕ ਤੇ ਇਕ ਅਜਿਹਾ ਸਮਾਂ ਆਏਗਾ, ਜਦ ਕਿ ਉਸ ਵਿਚ ਕੋਈ ਵੀ ਨਹੀਂ ਹੋਵੇਗਾ ਤੇ ਹਵਾ ਉਸ ਦੇ ਬੂਹਿਆਂ ਨੂੰ ਖੜਕਾਏਗੀ। ਇਸ ਹਦੀਸ ਤੋਂ ਵੀ ਕੁਰਾਨ ਸ਼ਰੀਫ਼ ਦੀ ਇਸ ਆਇਤ ਦੀ ਪੁਸ਼ਟੀ ਹੋ ਜਾਂਦੀ ਹੈ।

[2]ਖ਼ੂਬ ਭੜਕਾਈ ਹੋਈ ਦਾ ਕੇਵਲ ਇਹੋ ਅਰਥ ਹੈ ਕਿ ਨਰਕ ਦਾ ਕਸ਼ਟ ਵੱਡਾ ਕਰੜਾ ਹੋਵੇਗਾ। ਇਹ ਭਾਵ ਨਹੀਂ ਕਿ ਉਹ ਅਟੁੱਟ ਹੋਵੇਗਾ।

[3]ਇਸ ਦਾ ਭਾਵ ਇਹ ਨਹੀਂ ਕਿ ਉਹ ਅੱਗ ਸਾਰੇ ਸਰੀਰ ਨੂੰ ਗਾਲ ਕੇ ਦਿਲ ਤਕ ਪੁੱਜ ਜਾਏਗੀ; ਸਗੋਂ ਇਹ ਹੈ ਕਿ ਮਨੁੱਖ ਦੇ ਮਨ ਵਿਚ ਜੋ ਕੁਚੀਲਤਾ ਹੋਵੇਗੀ, ਓਹ ਉਸ ਨੂੰ ਵੀ ਸਾੜ ਦੇਵੇਗੀ।

[4]ਕਿਉਂਕਿ ਬੰਦ ਅੰਗੀਠੀ ਦੀ ਅੱਗ ਵੱਡੀ ਤੇਜ਼ ਹੋ ਜਾਂਦੀ ਹੈ।

[5]ਅਰਥਾਤ—ਪ੍ਰਭੂ ਦਾ ਕਸ਼ਟ ਆਏਗਾ ਤਾਂ ਅੱਲਾਹ ਦੀ ਮਿਹਰ ਤਾਂ ਇਹ ਚਾਹੇਗੀ ਓਹਨਾਂ ਨੂੰ ਨਰਕ ਤੋਂ ਬਾਹਰ ਕੱਢ ਲਏ, ਪਰ ਓਹਨਾਂ ਦੇ ਪਿਉ-ਦਾਦਿਆਂ ਦੀ ਮਰਯਾਦਾ ਜਿਸ ਤੇ ਓਹ ਚਲਦੇ ਸਨ ਤੇ ਓਹਨਾਂ ਦੀਆਂ ਰਸਮਾਂ ਓਹਨਾਂ ਨੂੰ ਨਰਕ ਵਿਚ ਧੱਕਣ ਤੇ ਜ਼ੋਰ ਦੇਣਗੀਆਂ ਕਿਉਂਕਿ ਓਹਨਾਂ ਦੇ ਕਾਰਣ ਓਹਨਾਂ ਨੇ ਕੁਕਰਮ ਕੀਤੇ ਸਨ, ਜਿਨ੍ਹਾਂ ਦੇ ਵਟਾਂਦਰੇ ਵਿਚ ਓਹ ਨਰਕ ਦੇ ਭਾਗੀ ਬਣ ਗਏ।




# (੧੦੫) ਸੂਰਤ ਅਲ-ਫ਼ੀਲ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੬ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اَلَمْ تَرَ كَيْفَ فَعَلَ رَبُّكَ بِاَصْحٰبِ الْفِيْلِ ②

(ਹੇ ਮੁਹੰਮਦ !) ਕੀ ਤੈਨੂੰ ਇਹ ਪਤਾ ਨਹੀਂ[1] ਕਿ ਤੇਰੇ ਸਾਜਣਹਾਰ ਤੇ ਪਾਲਣਹਾਰ ਨੇ ਹਾਥੀ (ਵਰਤੋਂ ਵਿਚ ਲਿਆਉਣ) ਵਾਲਿਆਂ ਨਾਲ ਕੀ ਵਰਤਾਉ ਕੀਤਾ ਸੀ[2] ? ।੨।

اَلَمْ يَجْعَلْ كَيْدَهُمْ فِيْ تَضْلِيْلٍ ③

ਕੀ (ਓਹਨਾਂ ਨੂੰ ਹੱਲਾ ਬੋਲਣ ਤੋਂ ਪਹਿਲਾਂ ਹੀ ਨਸ਼ਟ ਕਰ ਕੇ) ਓਹਨਾਂ ਦੀਆਂ ਵਿਉਂਤਾਂ ਨੂੰ ਮਿੱਟੀ ਵਿਚ ਨਹੀਂ ਮਿਲਾ ਦਿੱਤਾ ਸੀ ? ।੩।

---

[1]ਇਸ ਆਇਤ ਵਿਚ "ਅਲਮ ਤਰਾ" ਪਦ ਹੈ ਅਤੇ ਹਜ਼ਰਤ "ਮੁਹੰਮਦ" ਸਾਹਿਬ ਇਸ ਹਾਥੀਆਂ ਵਾਲਿਆਂ ਦੀ ਘਟਨਾ ਤੋਂ ਇਕ ਮਹੀਨਾ ਮਗਰੋਂ ਪੈਦਾ ਹੋਏ ਸਨ । ਸੋ ਇਸ ਤੋਂ ਸਪਸ਼ਟ ਹੋ ਜਾਂਦਾ ਹੈ ਕਿ ਕੁਰਾਨੀ ਭਾਸ਼ਾ ਵਿਚ "ਅਲਮ ਤਰਾ" ਦੇ ਪਦ ਆਉਣ, ਤਾਂ ਓਹਨਾਂ ਦੇ ਅਰਥ ਵੇਖਣ ਦੇ ਜ਼ਰੂਰੀ ਨਹੀਂ ਹੁੰਦੇ; ਸਗੋਂ ਕਦੇ ਕਦੇ ਇਸ ਦੇ ਅਰਥ ਪਤਾ ਕਰਨ ਦੇ ਵੀ ਹੁੰਦੇ ਹਨ; ਕਿਉਂਕਿ ਇਕ ਮਹੀਨਾ ਮਗਰੋਂ ਜਨਮ ਧਾਰਨ ਵਾਲਾ ਬਾਲਕ ਹਾਥੀਆਂ ਵਾਲਿਆਂ ਦੀ ਘਟਨਾ ਨੂੰ ਵੇਖ ਨਹੀਂ ਸਕਦਾ ਸੀ । ਸੋ ਇਸ ਦਾ ਏਹੋ ਹੀ ਅਰਥ ਕਰਨਾ ਪਏਗਾ ਕਿ "ਕੀ ਤੈਨੂੰ ਇਹ ਪਤਾ ਨਹੀਂ", ਅਰਥਾਤ ਕੀ ਤੂੰ ਲੋਕਾਂ ਤੋਂ ਇਹ ਰਵਾਇਤ ਨਹੀਂ ਸੁਣੀ ।

[2]"ਅਬਰਹਾ" ਜੋ ਐਬੇਸੀਨੀਆ ਦੀ ਹਕੂਮਤ ਵੱਲੋਂ "ਯਮਨ" ਦਾ ਗਵਰਨਰ ਸੀ ਅਤੇ ਜਿਸ ਨੇ "ਕਾਬੇ" ਨੂੰ ਢਾਹੁਣ ਦੀ ਇਸ ਲਈ ਕਸਮ ਖਾਧੀ ਸੀ ਕਿ ਕਿਸੇ ਅਰਬ ਨੇ ਕਿਸੇ ਈਸਾਈ ਗਿਰਜੇ ਵਿਚ ਟੱਟੀ ਫਿਰ ਦਿੱਤੀ ਸੀ । ਇਸ ਸੂਰਤ ਵਿਚ ਉਸ ਘਟਨਾ ਦਾ ਵਰਣਨ ਹੈ ਕਿ ਉਸ ਦੇ ਹੱਲਾ ਬੋਲਣ ਸਮੇਂ ਉਸ ਨੂੰ ਕੀ ਦੰਡ ਮਿਲਿਆ ਸੀ ।

وَأَرْسَلَ عَلَيْهِمْ طَيْرًا أَبَابِيلَ ۝٣
تَرْمِيهِم بِحِجَارَةٍ مِّن سِجِّيلٍ ۝٤

ਅਤੇ ਇਸ ਦੇ ਮਗਰੋਂ ਓਹਨਾਂ (ਦੀਆ ਲੋਥਾਂ) ਉੱਤੇ ਝੁੰਡਾਂ ਦੇ ਝੁੰਡ ਪੰਛੀ ਭੇਜੇ ਸਨ, ਜੋ ਓਹਨਾਂ (ਦੀਆ ਲੋਥਾਂ ਦੇ ਮਾਸ) ਨੂੰ ਕਰੜੇ ਪੱਥਰਾਂ ਉੱਤੇ ਮਾਰਦੇ (ਤੇ ਨੋਚਦੇ)[3] ਸਨ ।੪। ।੫।

فَجَعَلَهُمْ كَعَصْفٍ مَّأْكُولٍ ۝٥ ع

ਸੋ ਇਸ ਦੇ ਸਿੱਟੇ ਵਿਚ ਉਸ ਨੇ ਓਹਨਾਂ ਨੂੰ ਉਸ ਭੂਸ ਵਾਂਗ ਕਰ ਦਿੱਤਾ ਸੀ, ਜਿਸ ਨੂੰ ਘੁਣ ਨੇ ਖਾ ਲਿਆ ਹੋਵੇ[4] ।੬। (ਰਕੂਅ ੧)




## (੧੦੬) ਸੂਰਤ ਅਲ-ਕੁਰੈਸ਼

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੫ ਆਇਤਾਂ ਹਨ । }

بِسْمِ اللَّهِ الرَّحْمَٰنِ الرَّحِيمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

---

[3]ਇਹ ਵਾਕ ਇਉਂ ਹੈ; ਜਿਵੇਂ ਕਿ ਕਹਿੰਦੇ ਹਨ ਕਿ "ਪਰਨਾਲਾ ਵਗਦਾ ਹੈ ।" ਜਾਂ "ਨਹਿਰ ਵਗਦੀ ਹੈ"; ਹਾਲਾਂਕਿ ਨਾ ਪਰਨਾਲਾ ਵਗਦਾ ਹੈ ਤੇ ਨਾ ਨਹਿਰ ਵਗਦੀ ਹੈ; ਸਗੋਂ ਪਾਣੀ ਵਗ ਰਿਹਾ ਹੁੰਦਾ ਹੈ; ਇਸ ਲਈ ਅਸੀਂ ਇਹ ਅਰਥ ਨਹੀਂ ਕੀਤਾ ਕਿ ਪੰਛੀ ਹਾਥੀਆਂ ਵਾਲਿਆਂ ਉੱਤੇ ਪੱਥਰ ਮਾਰਦੇ ਸਨ; ਸਗੋਂ ਇਹ ਕੀਤਾ ਹੈ ਕਿ ਓਹਨਾਂ ਦੀਆਂ ਲੋਥਾਂ ਦੇ ਮਾਸ ਨੂੰ ਕਰੜੇ ਪੱਥਰਾਂ ਤੇ ਮਾਰਦੇ ਸਨ ਤੇ ਨੋਚਦੇ ਸਨ ਕਿਉਂਕਿ ਇੱਥੇ "ਤਰਮੀਹਿਮ ਬਿਹਿਜਾਰਾਤਿਨ" ਪਦ ਵਰਤੇ ਗਏ ਹਨ ਅਤੇ ਅਰਬੀ ਭਾਸ਼ਾ ਵਿਚ "ਬਾ" ਦਾ ਅਰਥ "ਅਲਾ" ਵੀ ਹੁੰਦਾ ਹੈ । ਸੋ ਅੱਖਰੀ ਲਿਹਾਜ਼ ਨਾਲ ਅਰਬੀ ਭਾਸ਼ਾ ਅਨੁਸਾਰ ਇਹੋ ਅਰਥ ਠੀਕ ਹੈ ਕਿ ਓਹ ਓਹਨਾਂ ਨੂੰ ਪੱਥਰਾਂ ਉੱਤੇ ਮਾਰਦੇ ਸਨ ਅਤੇ ਏਹੋ ਅਰਥ ਅਸੀਂ ਕੀਤੇ ਹਨ । ਇੱਲਾਂ ਆਦਿ ਪੰਛੀ ਜਦ ਮੁਰਦਿਆਂ ਦਾ ਮਾਸ ਖਾਂਦੇ ਹਨ, ਤਾਂ ਓਹ ਇੰਦਾਂ ਹੀ ਕਰਦੇ ਹਨ ਕਿ ਪਹਿਲਾਂ ਮੁਰਦੇ ਦੀ ਇਕ ਬੋਟੀ ਉਠਾ ਕੇ ਲੈ ਜਾਂਦੇ ਹਨ ਅਤੇ ਫੇਰ ਪੱਥਰ ਤੇ ਬੈਠ ਜਾਂਦੇ ਹਨ । ਫੇਰ ਚੁੰਝ ਨਾਲ ਉਸ ਬੋਟੀ ਨੂੰ ਫੜ ਕੇ ਮੁੜ ਮੁੜ ਪੱਥਰ ਤੇ ਮਾਰ ਕੇ ਖਾਂਦੇ ਹਨ । ਸ਼ਾਇਦ ਇਹ ਇਸ ਲਈ ਕਰਦੇ ਹਨ ਕਿ ਬੋਟੀ ਨੂੰ ਜੋ ਮਿੱਟੀ ਆਦਿ ਲਗ ਗਈ ਹੈ, ਉਹ ਲਹਿ ਜਾਏ ।

[4]ਜਿਵੇਂ ਘੁਣ ਖਾਧਾ ਭੂਸ ਬੇਕਾਰ ਹੋ ਜਾਂਦਾ ਹੈ, ਉਸੇ ਤਰ੍ਹਾਂ ਹਾਥੀਆਂ ਵਾਲੇ ਨਿਕਾਰੇ ਹੋ ਗਏ ਸਨ ।

لِاِيْلٰفِ قُرَيْشٍ ۝ اٖلٰفِهِمْ رِحْلَةَ الشِّتَآءِ وَالصَّيْفِ ۝

(ਦੂਜੀਆਂ ਲੋੜਾਂ ਤੋਂ ਬਿਨਾਂ) ਅਸੀਂ ਕੁਰੈਸ਼ ਦੇ ਮਨਾਂ ਨੂੰ ਪ੍ਰੇਰਨ ਲਈ[1], ਅਰਥਾਤ ਓਹਨਾਂ ਦੇ ਮਨਾਂ ਨੂੰ ਹੁਨਾਲੇ ਤੇ ਸਿਆਲੇ ਦੇ ਸਫ਼ਰਾਂ ਤੇ ਪ੍ਰੇਰਨ ਲਈ, (ਅਬਰਹਾ ਨੂੰ ਨਸ਼ਟ ਕੀਤਾ ਸੀ) ।੨—੩।

فَلْيَعْبُدُوْا رَبَّ هٰذَا الْبَيْتِ ۝

ਸੋ ਓਹਨਾਂ ਲਈ ਏਹੋ ਜ਼ਰੂਰੀ ਹੈ ਕਿ ਓਹ (ਕੁਰੈਸ਼) ਇਸੇ ਘਰ ("ਕਾਬੇ") ਦੇ ਮਾਲਕ ਦੀ ਬੰਦਗੀ ਕਰਨ ।੪।

الَّذِيْٓ اَطْعَمَهُمْ مِّنْ جُوْعٍ ۙ وَّ اٰمَنَهُمْ مِّنْ خَوْفٍ ۝

ਜਿਸ ਨੇ ਓਹਨਾਂ ਨੂੰ (ਹਰੇਕ ਪ੍ਰਕਾਰ ਦੀ) ਭੁੱਖ (ਦੀ ਦਸ਼ਾ) ਵਿਚ ਭੋਜਨ ਛਕਾਇਆ ਸੀ ਤੇ ਹਰੇਕ ਸਹਿਮ ਤੋਂ ਸ਼ਾਂਤੀ ਬਖ਼ਸ਼ੀ ਸੀ ।੫।




## (੧੦੭) ਸੂਰਤ ਅਲ-ਮਾਊਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੮ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ۝

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

---

[1]ਇਸ ਆਇਤ ਵਿਚ "ਲਾਮ" ਅੱਖਰ ਇਹ ਦੱਸਣ ਲਈ ਵਰਤਿਆ ਗਿਆ ਹੈ ਕਿ ਇਸ ਸੂਰਤ ਦਾ ਸੰਬੰਧ ਪਹਿਲੀ ਸੂਰਤ ਨਾਲ ਹੈ, ਅਰਥਾਤ "ਅਬਰਹਾ" ਦੇ ਨਸ਼ਟ ਹੋਣ ਦੀ ਘਟਨਾ ਇਸ ਲਈ ਵਾਪਰੀ ਸੀ ਕਿ ਅਰਬ ਲੋਕ ਸੌਖ ਨਾਲ ਇਧਰ ਉਧਰ ਫਿਰ ਸਕਣ ।

أَرَءَيْتَ الَّذِي يُكَذِّبُ بِالدِّينِ ۝

(ਹੇ ਸ੍ਰੋਤੇ !) ਕੀ ਤੂੰ ਉਸ ਪ੍ਰਾਣੀ ਨੂੰ ਪਛਾਣ ਲਿਆ ਹੈ, ਜੋ ਧਰਮ ਦੀ ਨਿੰਦਾ ਕਰਦਾ ਸੀ ! ।੨।

فَذَٰلِكَ الَّذِي يَدُعُّ الْيَتِيمَ ۝

ਉਹੋ ਤਾਂ ਹੈ, ਜੋ ਅਨਾਥਾਂ ਨੂੰ ਧੱਕੇ ਮਾਰਿਆ ਕਰਦਾ ਸੀ ।੩।

وَلَا يَحُضُّ عَلَىٰ طَعَامِ الْمِسْكِينِ ۝

ਅਤੇ ਉਹ ਪ੍ਰਾਣੀ ਨਿਰਧਨਾਂ ਨੂੰ ਖਾਣਾ ਖੁਆਉਣ ਦੀ (ਲੋਕਾਂ ਨੂੰ ਕਦੇ ਵੀ) ਪ੍ਰੇਰਨਾ ਨਹੀਂ ਦਿੰਦਾ ਸੀ ।੪।

فَوَيْلٌ لِّلْمُصَلِّينَ ۝

ਸੋ ਓਹਨਾਂ ਨਿਮਾਜ਼ੀਆਂ ਲਈ ਵੀ ਤਬਾਹੀ ਹੈ ।੫।

الَّذِينَ هُمْ عَن صَلَاتِهِمْ سَاهُونَ ۝

ਜੋ ਆਪਣੀਆਂ ਨਿਮਾਜ਼ਾਂ ਤੋਂ ਬੇਪਰਵਾਹ ਰਹਿੰਦੇ ਹਨ ।੬।

الَّذِينَ هُمْ يُرَاءُونَ ۝

ਤੇ ਜੋ ਕੇਵਲ ਲੋਕ-ਵਿਖਾਵੇ ਤੋਂ ਕੰਮ ਲੈਂਦੇ ਹਨ[1] ।੭।

وَيَمْنَعُونَ الْمَاعُونَ ۝ ع ١ ٣٢

ਅਤੇ ਓਹ ਘਰ ਦੇ ਸਾਧਾਰਨ ਸਾਮਾਨ ਦੇਣ ਤੋਂ (ਆਪਣੇ ਆਪ ਨੂੰ ਤੇ ਦੂਜਿਆਂ ਨੂੰ) ਰੋਕਦੇ ਰਹਿੰਦੇ ਹਨ[2] ।੮।

---

[1]ਇਸ ਦਾ ਭਾਵ ਇਹ ਹੈ ਕਿ ਜੋ ਧਰਮ ਦੀ ਨਿੰਦਾ ਕਰਦਾ ਹੀ ਹੈ ਤੇ ਅਨਾਥ ਨੂੰ ਧੱਕੇ ਦਿੰਦਾ ਹੈ ਤੇ ਨਿਰਧਨ ਨੂੰ ਖਾਣਾ ਖੁਆਉਣ ਦੀ ਪ੍ਰੇਰਨਾ ਨਹੀਂ ਦਿੰਦਾ ਸੀ, ਅਰਥਾਤ ਉਹ ਵੀ ਜੋ ਨਿਮਾਜ਼ਾਂ ਦਿਲ ਲਾ ਕੇ ਨਹੀਂ ਪੜ੍ਹਦਾ ਸੀ ਤੇ ਕੇਵਲ ਲੋਕ-ਵਿਖਾਵੇ ਲਈ ਨਿਮਾਜ਼ਾਂ ਪੜ੍ਹਦਾ ਸੀ ।

[2]ਅਰਥਾਤ—ਉਸ ਦਾ ਮਨ ਅਜਿਹਾ ਕਰੜਾ ਤੇ ਕਠੋਰ ਹੋ ਜਾਂਦਾ ਹੈ ਕਿ ਨਿਰਧਨਾਂ ਨੂੰ ਮਾਂਗਵੀਆਂ ਚੀਜ਼ਾਂ ਦੇਣ ਤੋਂ ਵੀ ਸੰਕੋਚ ਕਰਦਾ ਹੈ ਅਤੇ ਦੂਜਿਆਂ ਨੂੰ ਵੀ ਇਹ ਪ੍ਰੇਰਨਾ ਦਿੰਦਾ ਹੈ ਕਿ ਕਿਸੇ ਵੀ ਨਿਰਧਨ ਨੂੰ ਕੋਈ ਸਾਧਾਰਨ ਚੀਜ਼ ਵੀ ਮਾਂਗਵੀ ਨਾ ਦਿੱਤੀ ਜਾਏ ।




# (੧੦੮) ਸੂਰਤ ਅਲ-ਕੌਸਰ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੪ ਆਇਤਾਂ ਹਨ । }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

اِنَّآ اَعْطَيْنٰكَ الْكَوْثَرَ ②

(ਹੇ ਨਬੀ !) ਬੇਸ਼ੱਕ ਅਸੀਂ ਤੈਨੂੰ "ਕੌਸਰ"[1] ਦਿੱਤਾ ਹੈ ।੨।

فَصَلِّ لِرَبِّكَ وَانْحَرْ ③

ਸੋ ਤੂੰ (ਇਸ ਦੇ ਧੰਨਵਾਦ ਵਜੋਂ) ਆਪਣੇ ਸਾਜਨਹਾਰ ਤੇ ਪਾਲਨਹਾਰ ਦੀ (ਵਧੇਰੇ) ਬੰਦਗੀ ਕਰਦਾ ਰਹੁ ਤੇ ਉਸ ਦੇ ਵਾਸਤੇ ਕੁਰਬਾਨੀਆਂ ਕਰਦਾ ਰਹੁ ।੩।

---

[1] "ਕੌਸਰ" ਦਾ ਅਰਥ ਹਰੇਕ ਚੀਜ਼ ਦੀ ਬਹੁਲਤਾ ਹੈ ਅਤੇ ਉਹ ਪ੍ਰਾਣੀ ਜੋ ਵੱਡਾ ਦਾਨ-ਪੁੰਨ ਕਰਨ ਵਾਲਾ ਹੋਵੇ ਜਿਹਾ ਕਿ ਹਦੀਸਾਂ ਵਿਚ ਆਉਣ ਵਾਲੇ "ਮਸੀਹ" ਬਾਰੇ ਇਹ ਵਰਣਨ ਹੈ ਕਿ ਉਹ ਜਦ ਆਏਗਾ, ਤਾਂ ਬਹੁਤ ਧਨ ਲੁਟਾਏਗਾ। ਲੋਕ ਉਸ ਨੂੰ ਪਰਵਾਣ ਨਹੀਂ ਕਰਨਗੇ। ਸੋ ਇਸ ਥਾਂ ਇਕ ਆਉਣ ਵਾਲੇ ਉੱਮਤੀ ਦਾ ਵਰਣਨ ਹੈ, ਜੋ ਆਤਮਕ ਤੌਰ ਤੇ ਹਜ਼ਰਤ "ਮੁਹੰਮਦ" ਸਾਹਿਬ ਦਾ ਨਾਦੀ ਸਪੁੱਤਰ ਹੋਵੇਗਾ। ਸੋ ਇਸ ਸੂਰਤ ਵਿਚ ਇਹ ਦੱਸਿਆ ਗਿਆ ਹੈ ਕਿ ਇਨਕਾਰੀ ਤਾਂ ਇਹ ਕਹਿੰਦੇ ਹਨ ਕਿ ਹਜ਼ਰਤ "ਮੁਹੰਮਦ" ਸਾਹਿਬ ਔਂਤਰੇ-ਨਿਖੱਤਰੇ ਹਨ। ਉਹ ਕਿਵੇਂ ਔਂਤਰੇ-ਨਿਖੱਤਰੇ ਹੋ ਸਕਦੇ ਹਨ, ਜਦ ਕਿ ਉਹਨਾਂ ਦੀ ਨਾਦੀ ਸੰਤਾਨ ਵਿੱਚੋਂ ਇਕ ਅਜਿਹਾ ਬੰਦਾ ਖੜਾ ਹੋਵੇਗਾ, ਜੋ ਹਜ਼ਰਤ "ਮੁਹੰਮਦ" ਸਾਹਿਬ ਦੇ ਲਿਆਂਦੇ ਹੋਏ ਆਤਮਕ ਭੋਜਨ ਦੇ ਛਾਂਦੇ ਲੋਕਾਂ ਵਿਚ ਲੁਟਾਏਗਾ। ਇੱਥੋਂ ਤਕ ਕਿ ਲੋਕ ਉਸ ਦੇ ਦਿੱਤੇ ਹੋਏ ਧਨ ਨੂੰ ਪਰਵਾਣ ਕਰਨ ਤੋਂ ਨਾਂਹ ਕਰ ਦੇਣਗੇ ਅਤੇ ਅਜਿਹਾ ਧਨ ਜਿਸ ਦੇ ਲੈਣ ਤੋਂ ਲੋਕ ਨਾਂਹ ਕਰ ਦੇਣ, ਆਤਮ ਧਨ ਹੀ ਹੋਇਆ ਕਰਦਾ ਹੈ। ਸੰਸਾਰੀ ਧਨ ਦੇ ਲਿਹਾਜ਼ ਨਾਲ ਜੇ ਕਿਸੇ ਕੋਲ ਇਕ ਕਰੋੜ ਪੌਂਡ ਹੋਵੇ ਤੇ ਉਸ ਨੂੰ ਜੇ ਇਕ ਪੌਂਡ ਵੀ ਦਿੱਤਾ ਜਾਏ, ਤਾਂ ਉਹ ਉਸ ਨੂੰ ਪਰਵਾਣ ਕਰ ਲੈਂਦਾ ਹੈ।

إِنَّ شَانِئَكَ هُوَ الْأَبْتَرُ ۝٣

ਅਤੇ ਇਹ ਯਕੀਨ ਰੱਖ ਕਿ ਤੇਰਾ ਵਿਰੋਧੀ ਹੀ (ਓੜਕ) ਔਂਤਰਾ-ਨਿਖੱਤਰਾ ਰਹੇਗਾ[1] ।੪।

(ਰਕੂਅ ੧)




## (੧੦੯) ਸੂਰਤ ਅਲ-ਕਾਫ਼ਿਰੂਨ

{ ਇਹ ਸੂਰਤ ਹਿਜਰਤ ਤੋਂ ਪਹਿਲਾਂ ਮੱਕੇ ਉਤਰੀ ਸੀ । ਇਸ ਦੀਆਂ ਬਿਸਮਿਲਾਂ ਸਣੇ ੭ ਆਇਤਾਂ ਹਨ : }

بِسْمِ اللَّهِ الرَّحْمَٰنِ الرَّحِيمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قُلْ يَا أَيُّهَا الْكَافِرُونَ ۝٢

(ਅਸੀਂ ਹਰੇਕ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ) ਤੂੰ (ਆਪਣੇ ਸਮੇਂ ਦੇ ਇਨਕਾਰੀਆਂ ਨੂੰ) ਇਹ ਕਹਿੰਦਾ ਰਹੁ ਕਿ ਹੇ ਇਨਕਾਰੀਓ ! ਸੁਣੋ ! ।੨।

---

[1]ਅਰਥਾਤ—ਉਸ ਆਤਮਕ ਸੰਤਾਨ ਤੋਂ ਹੀਣਾ ਹੈ, ਜੋ ਕੁਰਾਨ ਸ਼ਰੀਫ਼ ਦੀ ਸਿੱਖਿਆ ਅਨੁਸਾਰ ਅਕਾਸ਼ ਬਾਣੀ ਨਾਲ ਨਿਵਾਜੇ ਗਏ ਲੋਕਾਂ ਨਾਲ ਰਲਦੀ ਹੈ ! ਇਹ ਸੰਤਾਨ ਕੇਵਲ ਹਜ਼ਰਤ "ਮੁਹੰਮਦ" ਸਾਹਿਬ ਨੂੰ ਹੀ ਪ੍ਰਾਪਤ ਹੋਵੇਗੀ । ਆਪ ਦੇ ਵੈਰੀ ਇਸ ਤੋਂ ਸੱਖਣੇ ਹੀ ਰਹਿਣਗੇ; ਜਿਹਾ ਕਿ ਕੁਰਾਨ ਸ਼ਰੀਫ਼ ਦਾ ਕਥਨ ਹੈ :

"ਮਾ ਕਾਨਾ ਮੁਹੰਮਾਦੁਨ ਅਬਾ ਆਹਾਦਿਨ ਮਿਨ ਰਿਜਾਲਿਕੁਮ ਵਲਾਕਿਨ ਰਸੂਲੱਲਾਹਿ ਵ ਖ਼ਾਤਾਮੰਨਬੀਯੀਨ"

(ਅਹਿਜ਼ਾਬ ਰ: ੫)

ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਇਨਕਾਰੀਆਂ ਦੀ ਸੰਤਾਨ ਪ੍ਰਭੂ ਦੀ ਮਿਹਰ ਤੋਂ ਸੱਖਣੀ ਰਹੇਗੀ; ਤੇ ਸਪੁੱਤਰ ਨਹੀਂ ਕਹਾ ਸਕੇਗੀ; ਛੁੱਟ ਇਸ ਦੇ ਕਿ ਹਜ਼ਰਤ "ਮੁਹੰਮਦ" ਸਾਹਿਬ ਤੇ ਸ਼ਰਧਾ ਧਾਰਨ ਕਰ ਲਏ; ਜਿਹਾ ਕਿ "ਇਕਰਮਾ ਬਿਨ ਅਬੂਜਹਿਲ" ਅਤੇ "ਮੁਆਵੀਆ ਇਬਨ ਅਬੂਸੁਫ਼ੀਆਨ" ਆਦਿ ।

لَآ اَعۡبُدُ مَا تَعۡبُدُوۡنَ ۝٢

ਮੈਂ ਤੁਹਾਡੇ ਢੰਗ ਅਨੁਸਾਰ ਬੰਦਗੀ ਨਹੀਂ ਕਰ ਸਕਦਾ ।੩।

وَلَآ اَنۡتُمۡ عٰبِدُوۡنَ مَآ اَعۡبُدُ ۝٣

ਅਤੇ ਨਾ ਤੁਸੀਂ ਹੀ ਮੇਰੇ ਢੰਗ ਅਨੁਸਾਰ ਬੰਦਗੀ ਕਰਨ ਲਈ ਤਿਆਰ ਹੋ ।੪।

وَلَآ اَنَا عَابِدٌ مَّا عَبَدۡتُّمۡ ۝٤

ਅਰਥਾਤ ਨਾ ਮੈਂ (ਓਹਨਾਂ ਦੀ) ਬੰਦਗੀ ਕਰ ਸਕਦਾ ਹਾਂ, ਜਿਨ੍ਹਾਂ ਦੀ ਤੁਸੀਂ ਬੰਦਗੀ ਕਰਦੇ ਹੋ ।੫।

وَلَآ اَنۡتُمۡ عٰبِدُوۡنَ مَآ اَعۡبُدُ ۝٥

ਅਤੇ ਨਾ ਤੁਸੀਂ (ਉਸ ਦੀ) ਬੰਦਗੀ ਕਰਨ ਲਈ ਤਿਆਰ ਹੋ, ਜਿਸ ਦੀ ਕਿ ਮੈਂ ਬੰਦਗੀ ਕਰਦਾ ਹਾਂ ।੬।

لَكُمۡ دِيۡنُكُمۡ وَلِىَ دِيۡنِ ۝٦ ع

(ਉਕਤ ਐਲਾਨ ਇਸ ਦਾ ਸਿੱਟਾ ਹੈ ਕਿ) ਤੁਹਾਡਾ ਦੀਨ[1] ਤੁਹਾਡੇ ਲਈ (ਇਕ ਢੰਗ ਨੀਅਤ ਕਰਦਾ) ਹੈ ਤੇ ਮੇਰਾ ਧਰਮ ਮੇਰੇ ਲਈ (ਦੂਜੀ ਮਰਯਾਦਾ ਨੀਅਤ ਕਰਦਾ) ਹੈ ।੭।




## (੧੧੦) ਸੂਰਤ ਅਲ-ਨਸਰ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ ਉਤਰੀ ਸੀ । ਇਸ ਦੀਆਂ ਬਿਸਮਿੱਲਾ ਸਣੇ ੪ ਆਇਤਾਂ ਹਨ । }

بِسۡمِ اللّٰهِ الرَّحۡمٰنِ الرَّحِيۡمِ ۝١

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

[1]ਅਰਬੀ ਭਾਸ਼ਾ ਵਿਚ ਦੀਨ ਦੇ ਕਈ ਅਰਥ ਹਨ, ਜਿਨ੍ਹਾਂ ਵਿੱਚੋਂ ਇਕ ਅਰਥ "ਮਰਯਾਦਾ" ਵੀ ਹੈ।

إِذَا جَآءَ نَصْرُ اللّٰهِ وَالْفَتْحُ ①

ਜਦ ਅੱਲਾਹ ਦੀ ਸਹਾਇਤਾ ਤੇ ਪੂਰਨ ਜਿੱਤ ਆ ਜਾਏਗੀ ।੨।

وَرَاَيْتَ النَّاسَ يَدْخُلُوْنَ فِيْ دِيْنِ اللّٰهِ اَفْوَاجًا ②

ਅਰਥਾਤ ਤੂੰ ਇਸ ਗੱਲ ਦੇ ਚਿੰਨ੍ਹ ਵੇਖ ਲਏਂਗਾ ਕਿ ਅੱਲਾਹ ਦੇ ਦੀਨ ਵਿਚ ਲੋਕ ਫ਼ੌਜਾਂ ਦੀਆਂ ਫ਼ੌਜਾਂ ਸ਼ਾਮਲ ਹੋ ਰਹੇ ਹਨ ।੩।

فَسَبِّحْ بِحَمْدِ رَبِّكَ وَاسْتَغْفِرْهُ ۚ اِنَّهٗ كَانَ تَوَّابًا ③

ਉਸ ਸਮੇਂ ਤੂੰ ਆਪਣੇ ਸਾਜਨਹਾਰ ਤੇ ਪਾਲਨਹਾਰ ਦੀ ਪਵਿੱਤਰਤਾ ਤੇ ਉਪਮਾ ਵਰਣਨ ਕਰਨ ਵਿਚ ਰੁੱਝਿਆ ਰਹੀਂ ਅਤੇ ਉਸ (ਪ੍ਰਭੂ) ਤੋਂ (ਮੁਸਲਮਾਨਾਂ ਦੀ ਸਿੱਖਿਆ ਵਿਚ ਜੋ ਜੋ ਊਣਤਾਈਆਂ ਰਹਿ ਗਈਆਂ ਹੋਣ ਓਹਨਾਂ ਉੱਤੇ) ਪੜਦਾ ਪਾਉਣ ਦੀ (ਪ੍ਰਭੂ ਅੱਗੇ) ਅਰਦਾਸ ਕਰਦਾ ਰਹੀਂ । ਬੇਸ਼ੱਕ ਉਹ ਆਪਣੇ ਬੰਦਿਆਂ ਵੱਲ ਮੁੜ ਮੁੜ ਮਿਹਰ ਦੀ ਨਜ਼ਰ ਕਰਨ ਵਾਲਾ ਹੈ[2] ।੪।

---

[1]ਇਸ ਆਇਤ ਦਾ ਸੰਬੰਧ ਸੂਰਤ "ਕੌਸਰ" ਨਾਲ ਸਿਧ ਹੁੰਦਾ ਹੈ; ਕਿਉਂਕਿ ਸੂਰਤ "ਕੌਸਰ" ਵਿਚ ਵੀ ਏਹੋ ਬਚਨ ਦਿੱਤਾ ਗਿਆ ਸੀ ਕਿ ਆਪ ਦੀ ਉੱਮਤ ਵਿੱਚੋਂ ਆਤਮਕ ਲੋਕ ਵਧੇਰੇ ਹੁੰਦੇ ਰਹਿਣਗੇ ਅਤੇ ਇਸ ਵਿਚ ਵੀ ਏਹੋ ਦੱਸਿਆ ਗਿਆ ਹੈ ਕਿ ਤੂੰ ਵੇਖ ਲਏਂਗਾ ਕਿ ਲੋਕ ਅੱਲਾਹ ਦੇ-ਦੀਨ ਵਿਚ ਫ਼ੌਜਾਂ ਦੀਆਂ ਫ਼ੌਜਾਂ ਰਲਦੇ ਹਨ । ਸੋ ਇਸ ਆਇਤ ਨੇ ਇਹ ਸਿਧ ਕਰ ਦਿੱਤਾ ਹੈ ਕਿ ਇਸ ਦਾ ਸੂਰਤ "ਕੌਸਰ" ਨਾਲ ਹੀ ਸੰਬੰਧ ਹੈ।

[2]"ਤੱਵਾਬੇ" ਦਾ ਅਰਥ ਪਸਚਾਤਾਪ ਪਰਵਾਣ ਕਰਨ ਤੋਂ ਛੁੱਟ—ਜੋ ਹਜ਼ਰਤ "ਮੁਹੰਮਦ" ਸਾਹਿਬ ਜੀ ਤੇ ਠੀਕ ਨਹੀਂ ਘਟਦਾ,— ਮੁੜ ਮੁੜ ਮਿਹਰ ਕਰਨਾ ਵੀ ਹੈ ਅਤੇ ਇਸ ਥਾਂ ਅਸੀਂ ਉਹੋ ਅਰਥ ਲਿਖ ਦਿੱਤੇ ਹਨ ।




# (੧੧੧) ਸੂਰਤ ਅਲ-ਲਹਬ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ۝

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

تَبَّتْ يَدَآ اَبِيْ لَهَبٍ وَّتَبَّ ۝

(ਅੱਗ ਦੇ) ਚੰਗਿਆੜੇ[1] ਦੇ ਪਿਤਾ ਦੇ ਦੋਵੇਂ ਹੱਥ ਸੁੰਨ ਹੋ ਗਏ ਹਨ ਤੇ ਉਹ (ਆਪ) ਵੀ ਸੁੰਨ ਹੋ ਗਿਆ ਹੈ ।੨।

مَآ اَغْنٰى عَنْهُ مَالُهٗ وَمَا كَسَبَ ۝

ਉਸ ਦਾ ਧਨ ਉਸ ਦੇ ਕਿਸੇ ਵੀ ਕੰਮ ਨਹੀਂ ਆਇਆ[2] ਤੇ ਨਾ ਉਸ ਦੇ ਜਤਨਾਂ[3] ਨੇ ਹੀ ਉਸ ਨੂੰ (ਕੋਈ ਲਾਭ) ਦਿੱਤਾ ਹੈ ।੩।

---

[1] ਜਾਂ ਤਾਂ "ਅਬੂ ਲਹਬ" ਦੇ ਰੰਗ ਵਲ ਇਸ਼ਾਰਾ ਹੈ, ਜੋ ਚਿੱਟਾ ਦੁਧ ਸੀ, ਜਾਂ ਉਸ ਦੇ ਸੁਭਾਉ ਵਲ ਇਸ਼ਾਰਾ ਹੈ, ਜੋ ਅਤਿ ਗੁਸੈਲਾ ਸੀ; ਜਾਂ ਹਰੇਕ ਇਸਲਾਮ ਵਿਰੋਧੀ ਵਲ ਉਸ ਦੀ ਅੰਦਰਲੀ ਦਸ਼ਾ ਨੂੰ ਮੁਖ ਰੱਖ ਕੇ ਇਸ਼ਾਰਾ ਕੀਤਾ ਗਿਆ ਹੈ; ਜਾਂ ਫਿਰ ਅਮਰੀਕਾ ਤੇ ਰੂਸ ਵਲ ਇਸ਼ਾਰਾ ਹੈ; ਜਿਨ੍ਹਾਂ ਦੋਹਾਂ ਨੇ ਆਪਣੇ ਦੋ ਦੋ ਮਿੱਤਰ ਬਣਾਏ ਹੋਏ ਹਨ; ਤਾਂ ਜੁ ਜੰਗ ਸਮੇਂ ਕੰਮ ਆਉਣ ਅਤੇ ਮਿੱਤਰ ਹੱਥ ਦਾ ਅੰਤ੍ਰੀਵ ਭਾਵ ਵੀ ਹੋ ਸਕਦਾ ਹੈ; ਕਿਉਂਕਿ ਹੱਥ ਨਾਲ ਵੀ ਸਹਾਇਤਾ ਜਾਂ ਬਚਾਉ ਕੀਤਾ ਜਾਂਦਾ ਹੈ। ਅੱਲਾਹ ਇਹ ਫਰਮਾਉਂਦਾ ਹੈ ਕਿ ਚੂੰਕਿ ਦੋਵੇਂ ਧੜੇ ਭੁੱਲ ਵਿਚ ਹੋਣਗੇ, ਇਕ ਧੜਾ "ਤਸਲੀਸ" ਦਾ ਪੁਜਾਰੀ ਹੋਵੇਗਾ ਤੇ ਦੂਜਾ "ਨਾਸਤਿਕ" ਹੋਵੇਗਾ; ਇਸ ਲਈ ਅਸੀਂ ਦੋਹਾਂ ਧੜਿਆਂ ਦੇ ਹੱਥ ਸੁੰਨ ਕਰ ਦਿੱਤੇ ਹਨ, ਅਰਥਾਤ ਓਹਨਾਂ ਦੇ ਜੋ ਦੋ ਵੱਡੇ ਸਾਥੀ ਹਨ, ਓਹਨਾਂ ਦੀ ਤਬਾਹੀ ਦੇ ਸਾਧਨ ਪੈਦਾ ਕਰ ਦਿੱਤੇ ਹਨ ਅਤੇ ਇਸੇ ਤਰ੍ਹਾਂ ਏਹਨਾਂ ਦੋਹਾਂ ਧੜਿਆਂ ਦੀ ਆਪਣੀ ਤਬਾਹੀ ਦੇ ਸਾਧਨ ਵੀ ਪੈਦਾ ਕਰ ਦਿੱਤੇ ਹਨ।

[2-3] ਅਰਥਾਤ—ਓਹ ਵੱਡੇ ਧਨਾਢ ਹੋਣਗੇ, ਪਰ ਓਹਨਾਂ ਦਾ ਧਨ ਓਹਨਾਂ ਨੂੰ ਕੋਈ ਲਾਭ ਨਹੀਂ ਦੇ ਸਕੇਗਾ। ਵੱਡੇ ਵੱਡੇ ਵਿਗਿਆਨਕ ਸਾਧਨ ਵੀ ਓਹਨਾਂ ਕੋਲ ਹੋਣਗੇ, ਪਰ ਓਹ ਵੀ ਓਹਨਾਂ ਦੇ ਕਿਸੇ ਕੰਮ ਨਹੀਂ ਆਉਣਗੇ।

سَيَصْلٰى نَارًا ذَاتَ لَهَبٍ ۝

ਉਹ ਜ਼ਰੂਰ ਅਗਨ ਕੁੰਡ ਵਿਚ ਸੁੱਟਿਆ ਜਾਏਗਾ[1] (ਜੋ ਉਸੇ ਵਾਂਗ) ਭੜਕਦੀ ਹੋਵੇ ।੪।

وَّامْرَاَتُهٗ ۭ حَمَّالَةَ الْحَطَبِ ۝

ਅਤੇ ਉਸ ਦੀ ਪਤਨੀ ਵੀ, ਜੋ ਬਾਲਣ ਚੁੱਕ ਚੁੱਕ ਕੇ ਲਿਆਉਂਦੀ ਹੈ । (ਅਗਨ ਕੁੰਡ ਵਿਚ ਸੁੱਟੀ ਜਾਏਗੀ) ।੫।

فِيْ جِيْدِهَا حَبْلٌ مِّنْ مَّسَدٍ ۝ ع

ਉਸ ਦੀ (ਪਤਨੀ[2] ਦੀ) ਧੌਣ ਨੂੰ ਖਜੂਰ ਦੇ ਪੱਤਿਆਂ ਦੀ ਵੱਟੀ ਹੋਈ ਕਰੜੀ ਰੱਸੀ[3] ਬੰਨ੍ਹੀ ਹੋਵੇਗੀ ।੬। (ਰਕੂਅ ੧)

---

[1]ਅਰਥਾਤ—ਓਹ ਓੜਕ ਲੋਕ ਜਾਂ ਪਰਲੋਕ ਦੇ ਕਸ਼ਟ ਵਿਚ ਫਸ ਜਾਣਗੇ, ਜੋ ਉਸੇ ਤਰ੍ਹਾਂ ਹੀ ਭੜਕਦੀ ਅੱਗ ਹੋਵੇਗੀ; ਜਿਵੇਂ ਕਿ ਓਹਨਾਂ ਦਾ ਮਨ ਇਸਲਾਮ ਦੇ ਵਿਰੁਧ, ਈਰਖਾ ਨਾਲ ਭੜਕਦਾ ਹੈ ।

[2]ਪਤਨੀ ਦਾ ਭਾਵ ਇਸ ਥਾਂ ਅਧੀਨ ਲੋਕ ਹਨ, ਅਰਥਾਤ ਦੇਸੀ ਪਰਜਾ ਤੇ ਇਸ ਦਾ ਭਾਵ ਇਹ ਹੈ ਕਿ ਜੋ ਬਦੇਸ਼ੀ ਮਿੱਤਰ ਓਹ ਬਣਾਉਣਗੇ, ਓਹ ਵੀ ਨਸ਼ਟ ਹੋ ਜਾਣਗੇ ਤੇ ਓਹਨਾਂ ਦੇ ਧਨ ਵੀ ਨਸ਼ਟ ਹੋ ਜਾਣਗੇ ਤੇ ਸਾਰੇ ਸਾਧਨ ਵੀ ਮਿੱਟੀ ਵਿਚ ਮਿਲ ਜਾਣਗੇ । ਪਰਜਾ ਵੀ ਨਸ਼ਟ ਹੋ ਜਾਵੇਗੀ । ਇਸ ਕਰਕੇ ਪਰਜਾ ਵੀ ਓਹਨਾਂ ਦੀ ਭੜਕਾਈ ਹੋਈ ਅੱਗ ਵਿਚ ਹੋਰ ਬਾਲਣ ਸੁਟਦੀ ਜਾਵੇਗੀ ਤੇ ਓਹਨਾਂ ਨੂੰ ਭੜਕਾਉਂਦੀ ਰਹੇਗੀ ।

[3]ਚੂੰਕਿ ਏਹ ਲੋਕ-ਰਾਜ ਹੋਣਗੇ; ਇਸ ਲਈ ਏਹਨਾਂ ਦੀ ਪਰਜਾ ਆਪਣੇ ਰਾਜਸੀ ਸਰਦਾਰਾਂ ਨਾਲ ਵੱਡਾ ਡੂੰਘਾ ਜੋੜ ਰੱਖਦੀ ਹੋਵੇਗੀ: ਅਜਿਹਾ ਜੋੜ, ਜਿਸ ਨੂੰ ਤੋੜਿਆ ਨਹੀਂ ਜਾ ਸਕੇਗਾ; ਇਸ ਲਈ ਇੱਥੇ ਖਜੂਰ ਦੀ ਰੱਸੀ ਦਾ ਵਰਣਨ ਹੈ; ਕਿਉਂਕਿ ਉਹ ਟੁਟਦੀ ਨਹੀਂ ਅਤੇ ਇਹ ਦੱਸਿਆ ਗਿਆ ਹੈ ਕਿ ਓਹਨਾਂ ਦੀ ਪਰਜਾ ਸਦਾ ਓਹਨਾਂ ਨੂੰ ਪ੍ਰੇਰਨਾ ਦਿੰਦੀ ਰਹੇਗੀ ਕਿ ਲੜਾਈ ਵਾਸਤੇ ਹੋਰ ਸਮਾਨ ਤਿਆਰ ਕਰੋ, ਜਿਸ ਵਲ ''ਹੱਮਾਲਾਤਲ ਹਤਬ'' ਵਿਚ ਇਸ਼ਾਰਾ ਕੀਤਾ ਗਿਆ ਹੈ ।




# (੧੧੨) ਸੂਰਤ ਅਲ-ਇਖ਼ਲਾਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੫ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قُلْ هُوَ اللّٰهُ اَحَدٌ ②

(ਅਸੀਂ ਹਰ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ) ਤੂੰ (ਦੂਜਿਆਂ ਨੂੰ) ਇਹ ਪ੍ਰੇਰਨਾ ਦਿੰਦਾ ਰਹੁ[1] ਕਿ (ਅਸਲ) ਗੱਲ ਇਹ ਹੈ ਕਿ ਅੱਲਾਹ ਆਪਣੇ ਆਪ ਵਿਚ ਇੱਕੋ ਇਕ ਹੀ ਹੈ[2] ।੨।

---

[1]"ਕੁਲ" ਜੋ ਅੰਤਲੀਆਂ ਤਿੰਨਾਂ ਸੂਰਤਾਂ ਦੇ ਅਰੰਭ ਵਿਚ ਆਇਆ ਹੈ, ਇਸ ਸੰਣਤ ਦਾ ਸੂਚਕ ਹੈ ਕਿ ਸਾਡੇ ਇਸ ਸੁਨੇਹੇ ਨੂੰ ਦੂਜਿਆਂ ਤਕ ਪਹੁੰਚਾਇਆ ਜਾਏ। ਹੁਣ ਇਹ ਜ਼ਰੂਰੀ ਗੱਲ ਹੈ ਕਿ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਅੱਲਾਹ ਦਾ ਸੁਨੇਹਾ ਲੋਕਾਂ ਤਕ ਪਹੁੰਚਾ ਦੇਣਗੇ, ਤਾਂ ਆਪ ਤੋਂ ਮਗਰੋਂ ਵੀ ਜਦ ਲੋਕ "ਕੁਲ" ਪਦ ਪੜ੍ਹਨਗੇ, ਤਾਂ ਓਹਨਾਂ ਦਾ ਵੀ ਇਹ ਪਰਮ ਧਰਮ ਹੋਵੇਗਾ ਕਿ ਓਹ ਇਸ ਬਾਣੀ ਨੂੰ ਲੋਕਾਂ ਤਕ ਪਹੁੰਚਾਉਣ ਦਾ ਜਤਨ ਕਰਨ। ਸੋ "ਕੁਲ" ਕਹਿ ਕੇ ਇਸ ਪਾਸੇ ਧਿਆਨ ਦੁਆਇਆ ਗਿਆ ਹੈ ਕਿ ਤੁਸੀਂ ਸਾਡੀ ਇਹ ਸਿੱਖਿਆ ਆਪਣੇ ਆਪ ਤਕ ਹੀ ਸੀਮਿਤ ਨਾ ਰੱਖੋ, ਸਗੋਂ ਦੂਜਿਆਂ ਤਕ ਵੀ ਪਹੁੰਚਾਉਂਦੇ ਰਹੋ। ਇਥੋਂ ਤਕ ਕਿ ਪ੍ਰਭੂ ਦਾ ਇਹ ਸੁਨੇਹਾ ਸਾਰੇ ਜਗ ਦੇ ਲੋਕਾਂ ਤਕ ਪਹੁੰਚ ਜਾਏ। ਇਸ ਲਈ ਅਸੀਂ ਇਸ ਦਾ ਇਹ ਅਰਥ ਕੀਤਾ ਹੈ ਕਿ "ਅਸੀਂ ਹਰ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ ਤੂੰ ਦੂਜਿਆਂ ਨੂੰ ਇਹ ਪ੍ਰੇਰਨਾ ਦਿੰਦਾ ਰਹੁ"।

[2]ਅਰਬੀ ਭਾਸ਼ਾ ਵਿਚ ਇਕ ਵਚਨ ਲਈ ਦੋ ਪਦ ਵਰਤੇ ਜਾਂਦੇ ਹਨ; ਇਕ "ਵਾਹਿਦ" ਤੇ ਦੂਜਾ "ਅਹਦ" "ਵਾਹਿਦ" ਦਾ ਅਰਥ ਇਕ ਹੈ, ਪਰ ਇਸ ਦੇ ਬੋਲਿਆਂ ਦੂਜੇ ਵਲ ਧਿਆਨ ਚਲਾ ਜਾਂਦਾ ਹੈ ਅਤੇ ਕਹਿਣ ਵਾਲਾ ਇਹ ਸਮਝਦਾ ਹੈ ਕਿ ਇਕ ਦੇ ਮਗਰੋਂ ਦੋ, ਦੋ ਦੇ ਮਗਰੋਂ ਤਿੰਨ ਤੇ ਤਿੰਨ ਦੇ ਮਗਰੋਂ ਚਾਰ ਹਨ। ਸੋ ਭਾਵੇਂ ਇਹ ਪਦ ਇਕ ਦੀ ਹੋਂਦ ਸਿਧ ਕਰਦਾ ਹੈ, ਪਰ ਇਕ ਤੋਂ ਵਧੀਕ ਹੋਣ ਦਾ ਖੰਡਨ ਨਹੀਂ ਕਰਦਾ। ਇਸ ਦੇ ਟਾਕਰੇ ਤੇ "ਅਹਦ" ਦਾ ਅਰਥ "ਇੱਕੋ ਇਕ" ਜਾਂ "ਇਕ ਅਕੇਲਾ" ਹੈ। "ਇੱਕੋ ਇਕ" ਜਾਂ "ਇਕ ਅਕੇਲੇ" ਮਗਰੋਂ ਕੋਈ "ਦੁਕੇਲਾ" ਨਹੀਂ ਕਹਿੰਦਾ। ਸੋ ਇਸ ਪਦ ਦਾ ਅਰਥ ਇਹ ਹੋਇਆ ਕਿ ਉਸ ਦੇ ਨਾਲ ਕਿਸੇ ਦੂਜੇ ਦੀ ਹੋਂਦ ਦੀ ਕੋਈ ਸੰਭਾਵਨਾ ਹੀ ਨਹੀਂ ਕੀਤੀ ਜਾ ਸਕਦੀ। ਇਸ ਲਿਹਾਜ਼ ਨਾਲ ਅੱਲਾਹ ਨੂੰ "ਅਹਦ" ਕਿਹਾ ਗਿਆ ਹੈ, ਅਰਥਾਤ ਉਸ ਦੀ ਸੰਪੂਰਣ→

اَللّٰهُ الصَّمَدُ ۝٢

ਅੱਲਾਹ ਉਹ ਹੈ, ਜਿਸ ਦੇ ਸਾਰੇ ਹੀ ਮੁਹਤਾਜ ਹਨ[1] (ਅਤੇ ਉਹ ਆਪ ਕਿਸੇ ਦਾ ਮੁਹਤਾਜ ਨਹੀਂ ਹੈ) ।੩।

لَمْ يَلِدْ ۙ وَلَمْ يُوْلَدْ ۝٣

ਨਾ ਉਸ ਨੇ ਕਿਸੇ ਨੂੰ ਜਣਿਆ ਹੈ ਤੇ ਨਾ ਉਹ ਆਪ ਜਣਿਆ ਗਿਆ ਹੈ[2] ।੪।

وَلَمْ يَكُنْ لَّهٗ كُفُوًا اَحَدٌ ۝٤ ع

ਅਤੇ (ਉਸ ਦੀਆਂ ਸਿਫ਼ਤਾਂ ਤੇ ਗੁਣਾਂ ਵਿਚ) ਉਸ ਦਾ ਕੋਈ ਵੀ ਭਾਈਵਾਲ ਨਹੀਂ ਹੈ[3] ।੫।

---

←ਏਕਤਾ ਦਾ ਵਰਣਨ ਕੀਤਾ ਗਿਆ ਹੈ ਅਤੇ ਇਹ ਦੱਸਿਆ ਗਿਆ ਹੈ ਕਿ ਅੱਲਾਹ ਹੀ ਆਪਣੇ ਆਪ ਵਿਚ ਇੱਕੋ ਇਕ ਹੈ । ਇਹ ਸੋਚਿਆ ਹੀ ਨਹੀਂ ਜਾ ਸਕਦਾ ਕਿ ਉਸ ਜਿਹੀ ਕੋਈ ਹੋਰ ਵਿਅਕਤੀ ਵੀ ਹੋ ਸਕਦੀ ਹੈ । ਸੋ ਇਸ ਸੂਰਤ ਵਿਚ ਇਸ "ਅਹਦ" ਪਦ ਦੀ ਵਰਤੋਂ ਕਰ ਕੇ ਅੱਲਾਹ ਨੇ ਆਪਣੀ ਸੰਪੂਰਣ ਏਕਤਾ ਦਾ ਐਲਾਨ ਕਰ ਦਿੱਤਾ ਹੈ ।

[1]ਇਸ ਥਾਂ ਮੂਲ ਪਾਠ ਵਿਚ "ਸਮਦ" ਪਦ ਦੀ ਵਰਤੋਂ ਕੀਤੀ ਗਈ ਹੈ । "ਸਮਦ" ਦਾ ਅਰਥ ਗ਼ਨੀ ਹੈ, ਅਰਥਾਤ ਬੇਮੁਹਤਾਜ ਹੈ, ਅਰਥਾਤ ਜੋ ਆਪ ਕਿਸੇ ਦਾ ਮੁਹਤਾਜ ਨਾ ਹੋਵੇ ਅਤੇ ਸਾਰੇ ਹੀ ਉਸ ਦੇ ਮੁਹਤਾਜ ਹੋਣ । ਕੋਈ ਅਜਿਹਾ ਨਾ ਹੋਵੇ, ਜੋ ਉਸ ਦੀ ਸਹਾਇਤਾ ਤੋਂ ਬਿਨਾਂ ਕਾਇਮ ਰਹਿ ਸਕੇ । ਸੋ ਇਸ ਪਦ ਵਿਚ ਵੀ ਸੰਪੂਰਣ ਏਕਤਾ ਹੀ ਪਰਗਟ ਕੀਤੀ ਗਈ ਹੈ ਅਤੇ ਇਹ ਦੱਸਿਆ ਗਿਆ ਹੈ ਕਿ ਕੋਈ ਵੀ ਚੀਜ਼ ਉਸ ਦੀ ਸਹਾਇਤਾ ਤੋਂ ਬਿਨਾਂ ਨਿਰਬਾਹ ਨਹੀਂ ਕਰ ਸਕਦੀ ਅਤੇ ਉਸ ਨੂੰ ਕਿਸੇ ਵੀ ਚੀਜ਼ ਦੀ ਸਹਾਇਤਾ ਦੀ ਲੋੜ ਨਹੀਂ । "ਸਮਦ" ਦਾ ਅਰਥ ਸਦਾ ਸਲਾਮਤਿ ਤੇ ਅਗਮ ਅਗੋਚਰ ਵੀ ਹੈ । ਏਹ ਦੋਵੇਂ ਅਰਥ ਵੀ ਸੰਪੂਰਣ ਏਕਤਾ ਪਰਗਟ ਕਰਦੇ ਹਨ, ਜੋ ਸਦਾ ਸਲਾਮਤਿ ਹੋਵੇਗਾ, ਉਸ ਦਾ ਟਾਕਰਾ ਕੋਈ ਵੀ ਨਹੀਂ ਕਰ ਸਕੇਗਾ ਅਤੇ ਜੋ ਅਗਮ ਅਗੋਚਰ ਹੋਵੇਗਾ, ਉਸ ਤਕ ਕਿਸੇ ਦੀ ਪਹੁੰਚ ਨਹੀਂ ਹੋ ਸਕੇਗੀ । ਇਸ ਦਾ ਵੀ ਏਹੋ ਹੀ ਭਾਵ ਹੈ ਕਿ ਪ੍ਰਭੂ "ਇਕ ਅਕੇਲਾ" ਤੇ ਇੱਕੋ ਇਕ ਹੀ ਹੈ, ਉਸ ਜਿਹਾ ਹੋਰ ਕੋਈ ਵੀ ਨਹੀਂ ।

[2]ਇਸ ਆਇਤ ਵਿਚ ਵੀ ਪ੍ਰਭੂ ਦੀ ਸੰਪੂਰਣ ਤੌਹੀਦ ਵਰਣਨ ਕੀਤੀ ਗਈ ਹੈ; ਕਿਉਂਕਿ ਜੋ ਮਾਤ-ਪਿਤਾ ਤੇ ਧੀਆਂ-ਪੁੱਤਾਂ ਤੋਂ ਰਹਿਤ ਹੋਵੇ, ਉਹ ਜਾਂ ਤਾਂ ਨਿਪੁੰਸਕ ਤੇ ਬਾਂਝ ਹੈ ਅਤੇ ਜਾਂ ਫੇਰ ਉਹ ਅਜਿਹੀ ਵਿਅਕਤੀ ਹੈ, ਜਿਸ ਵਿਚ ਕੋਈ ਵਟਾਉ ਸਟਾਉ ਨਹੀਂ ਆ ਸਕਦਾ; ਜਿਹਾ ਕਿ ਪਹਾੜ ਤੇ ਦਰਯਾ ਆਦਿ, ਪਰ ਪ੍ਰਭੂ ਬਾਰੇ "ਰਫ਼ੀਅ" ਵੀ ਕਿਹਾ ਗਿਆ ਹੈ, ਅਰਥਾਤ ਉਹ ਅਗਮ ਤੇ ਅਗੋਚਰ ਹੈ । ਸੋ ਪਹਾੜਾਂ ਤੇ ਦਰਯਾਵਾਂ ਨੂੰ ਉਸ ਨਾਲ ਕੋਈ ਤੁਲਨਾ ਨਹੀਂ ਦਿੱਤੀ ਜਾ ਸਕਦੀ ਅਤੇ "ਨਾ ਉਹ ਆਪ ਜਣਿਆ ਗਿਆ ਹੈ" ਦੇ ਪਦ ਵੀ ਉਸ ਦੀ ਸੰਪੂਰਣ ਤੌਹੀਦ ਹੀ ਸਿਧ ਕਰਦਾ ਹੈ; ਕਿਉਂਕਿ ਪ੍ਰਭੂ ਤੋਂ ਛੁੱਟ ਕੋਈ ਵੀ ਚੀਜ਼ ਜਗ ਵਿਚ ਅਜਿਹੀ ਨਹੀਂ ਹੈ, ਜੋ ਜਣੀ ਨਾ ਗਈ ਹੋਵੇ; ਭਾਵੇਂ ਉਹ ਇਸ਼ਟ ਕਹਾਉਂਦੀ ਹੋਵੇ, ਤੇ ਭਾਵੇਂ ਨਾ ਕਹਾਉਂਦੀ ਹੋਵੇ ।

[3]ਪਹਿਲਾਂ ਈਸ਼ਵਰ ਦੀ ਜ਼ਾਤੀ ਏਕਤਾ ਵਰਣਨ ਕੀਤੀ ਗਈ ਸੀ, ਹੁਣ ਸਿਫ਼ਤਾਂ ਦੀ ਏਕਤਾ ਦਾ ਵਰਣਨ ਕੀਤਾ ਗਿਆ ਹੈ । ਇਹ ਚੇਤੇ ਰਹੇ ਕਿ ਪ੍ਰਭੂ ਦੀਆਂ ਸਿਫ਼ਤਾਂ ਵਿਚ ਕਿਸੇ ਨੂੰ ਬਰਾਬਰੀ ਦੇਣ ਦਾ ਇਹ ਭਾਵ ਨਹੀਂ ਹੈ ਕਿ ਉਸ ਜਿਹੀ ਕੋਈ ਹਿਲਜੁਲ ਮਨੁੱਖ ਤੋਂ ਨਹੀਂ ਹੁੰਦੀ । ਮਨੁੱਖ ਵੀ ਵੇਖਣਹਾਰ ਤੇ ਸੁਣਨਹਾਰ ਹੈ ਤੇ ਪ੍ਰਭੂ ਵੀ ਵੇਖਣਹਾਰ ਤੇ ਸੁਣਨਹਾਰ ਹੈ । ਸੋ ਭਾਵੇਂ ਇਸ ਵਿਚ ਤੁਲਨਾ ਦਿਸਦੀ ਹੈ, ਪਰ ਪ੍ਰਭੂ ਵੇਖਣਹਾਰ ਹੈ, ਪਰ ਉਹ ਅੱਖਾਂ ਨਾਲ ਨਹੀਂ ਵੇਖਦਾ ਤੇ ਉਹ ਸੁਣਨਹਾਰ ਹੈ, ਪਰ ਕੰਨਾ ਨਾਲ ਨਹੀਂ ਸੁਣਦਾ ਤੇ ਬਿਨਾਂ 'ਅੱਖਾਂ ਦੇ ਦੇਖਦਾ ਹੈ, ਪਰ ਮਨੁੱਖ ਅੱਖਾਂ ਤੋਂ ਬਿਨਾਂ ਨਹੀਂ ਵੇਖ ਸਕਦਾ ਤੇ ਕੰਨਾਂ ਤੋਂ ਬਿਨਾਂ ਨਹੀਂ ਸੁਣ ਸਕਦਾ । ਇਸ ਤਰ੍ਹਾਂ ਮਨੁੱਖ ਪ੍ਰਭੂ ਦੀਆਂ ਏਹਨਾਂ ਸਿਫ਼ਤਾਂ ਦਾ ਭਾਈਵਾਲ ਨਹੀਂ ਬਣ ਸਕਦਾ ।




# (੧੧੩) ਸੂਰਤ ਅਲ-ਫ਼ਲਕ

{ ਇਹ ਸੂਰਤ ਹਿਜਰਤ ਤੋਂ ਮਗਰੋਂ-ਮਦੀਨੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قُلْ اَعُوْذُ بِرَبِّ الْفَلَقِ ②

(ਅਸੀਂ ਹਰ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ) ਤੂੰ (ਦੂਜਿਆਂ ਨੂੰ) ਇਹ ਪ੍ਰੇਰਨਾ ਦਿੰਦਾ ਰਹੁ ਕਿ ਮੈਂ ਸਾਰੀ ਰਚਨਾ ਦੇ ਸਾਜਨਹਾਰ ਤੇ ਪਾਲਨਹਾਰ ਤੋਂ (ਇਸ ਦੀ) ਪਨਾਹ ਮੰਗਦਾ ਹਾਂ ।੨।

مِنْ شَرِّ مَا خَلَقَ ③

ਉਸ ਦੀ ਹਰੇਕ ਰਚਨਾ ਦੀ (ਅੰਦਰਲੀ ਤੇ ਬਾਹਰਲੀ) ਬੁਰਾਈ ਤੋਂ (ਬਚਣ ਲਈ) ।੩।

وَمِنْ شَرِّ غَاسِقٍ اِذَا وَقَبَ ④

ਅਤੇ ਅੰਧਕਾਰ[1] ਕਰਨ ਵਾਲੀ ਹਰੇਕ ਸ਼ਰਾਰਤ ਤੋਂ (ਬਚਣ ਲਈ), ਜਦ ਉਹ ਅੰਨ੍ਹੇਰਾ ਕਰ ਦਿੰਦੀ ਹੈ ।੪।

---

[1]ਅਰਬੀ ਭਾਸ਼ਾ ਵਿਚ "ਗ਼ਾਸਕ" ਦੇ ਅਰਥ ਚੰਨ ਵੀ ਹੁੰਦੇ ਹਨ ਅਤੇ "ਗ਼ਸਕ" ਦਾ ਅਰਥ ਹੈ, ਜਦ ਉਹ ਅੰਨ੍ਹੇਰਾ ਕਰ ਦੇਵੇ ਅਤੇ ਚੰਨ ਉਦੋਂ ਹੀ ਅੰਨ੍ਹੇਰਾ ਕਰਦਾ ਹੈ, ਜਦ ਉਸ ਨੂੰ ਗ੍ਰਹਿਣ ਲਗਦਾ ਹੈ। ਸੋ ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਹੇ ਪ੍ਰਭੂ ! ਤੂੰ ਸਾਨੂੰ ਉਸ ਸਮੇਂ ਦੀਆਂ ਖ਼ਰਾਬੀਆਂ ਤੋਂ ਬਚਾਉਣਾ, ਜਦ ਚੰਨ ਨੂੰ ਗ੍ਰਹਿਣ ਲੱਗੇਗਾ। ਇਹ ਹਜ਼ਰਤ "ਮੁਹੰਮਦ" ਸਾਹਿਬ ਜੀ ਮਹਾਰਾਜ ਦੀ ਉਸ ਹਦੀਸ ਵਲ ਇਸ਼ਾਰਾ ਹੈ, ਜਿਸ ਵਿਚ ਇਹ ਕਿਹਾ ਗਿਆ ਹੈ ਕਿ "ਇੱਨਾ ਲਿਮਾਹਦੀਨਾ ਆਯਾਤੈਨਿ", ਅਰਥਾਤ ਸਾਡੇ "ਮਹਿਦੀ" ਵਾਸਤੇ ਇਹ ਦੋ ਨਿਸ਼ਾਨ ਜ਼ਰੂਰ ਨੀਅਤ ਹਨ ਕਿ ਉਸ ਸਮੇਂ ਸੂਰਜ ਤੇ ਚੰਨ ਨੂੰ ਗ੍ਰਹਿਣ ਲੱਗੇਗਾ। ਸੋ ਇਸ ਆਇਤ ਵਿਚ "ਮਹਿਦੀ" ਦੇ ਸਮੇਂ ਵਲ ਇਸ਼ਾਰਾ ਕੀਤਾ ਗਿਆ ਹੈ ਅਤੇ ਮੁਸਲਮਾਨਾਂ ਨੂੰ ਇਹ ਅਰਦਾਸ ਸਿਖਾਈ ਗਈ ਹੈ ਕਿ ਸਾਨੂੰ ਇਸ ਗੱਲ ਤੋਂ ਬਚਾਉਣਾ ਕਿ ਅਸੀਂ "ਮਹਿਦੀ" ਦਾ ਇਨਕਾਰ ਕਰ ਦੇਈਏ।

وَمِنْ شَرِّ النَّفّٰثٰتِ فِي الْعُقَدِ ۙ

ਅਤੇ ਸਾਰੇ ਪ੍ਰਾਣੀਆਂ ਦੀ ਸ਼ਰਾਰਤ[1] ਤੋਂ (ਬਚਣ ਲਈ ਵੀ) ਜੋ (ਪਰਸਪਰ ਸੰਬੰਧਾਂ ਦੀਆਂ) ਗੰਢਾਂ ਵਿਚ (ਵਿਗਾੜ ਪਾਉਣ ਦੀ ਇੱਛਾ ਨਾਲ) ਫੂਕਾਂ ਮਾਰਦੇ ਹਨ ।੫।

وَمِنْ شَرِّ حَاسِدٍ إِذَا حَسَدَ ۝٦ ع

ਅਰਥਾਤ ਹਰੇਕ ਈਰਖਾਲੂ[2] ਦੀ ਸ਼ਰਾਰਤ ਤੋਂ (ਵੀ), ਜਦ ਕਿ ਉਹ ਈਰਖਾ ਕਰਨ ਤੇ ਤੁਲ ਜਾਏ ।੬। (ਰਕੂਅ ੧)

[1]ਅਰਥਾਤ—ਅਜਿਹਾ ਕਰਨਾ ਕਿ ਜੋ ਲੋਕ ਸਾਨੂੰ "ਮਹਿਦੀ" ਤੋਂ ਦੂਰ ਰੱਖਣ, ਅਸੀਂ ਉਹਨਾਂ ਦੇ ਧੋਖੇ ਵਿਚ ਨਾ ਆਈਏ ।

[2]ਇਸ ਵਿਚ ਇਹ ਦੱਸਿਆ ਗਿਆ ਹੈ ਕਿ "ਮਹਿਦੀ" ਰਾਹੀਂ ਇਸਲਾਮ ਛੇਤੀ ਛੇਤੀ ਪ੍ਰਫੁਲਤ ਹੋਵੇਗਾ ਅਤੇ "ਮਹਿਦੀ" ਦੇ ਵਿਰੋਧੀ ਇਸ ਤੇ ਵੱਡੀ ਈਰਖਾ ਕਰਨਗੇ । ਸੋ ਅੱਲਾਹ ਨੇ ਮੁਸਲਮਾਨਾਂ ਨੂੰ ਇਹ ਅਰਦਾਸ ਸਿਖਾਈ ਹੈ ਕਿ ਹਰੇਕ ਅਜਿਹੇ ਈਰਖਾਲੂ ਦੀ ਸ਼ਰਾਰਤ ਤੋਂ ਬਚਾਉਣਾ ।




# (੧੧੪) ਸੂਰਤ ਅਲ- ਨਾਸ

{ ਇਹ ਸੂਰਤ ਹਿਜਰਤ ਤੋਂ ਪਹਿਲਾਂ-ਮੱਕੇ-ਉਤਰੀ ਸੀ। ਇਸ ਦੀਆਂ ਬਿਸਮਿੱਲਾ ਸਣੇ ੬ ਆਇਤਾਂ ਹਨ। }

بِسْمِ اللّٰهِ الرَّحْمٰنِ الرَّحِيْمِ ①

(ਮੈਂ) ਅਤਿ ਦਿਆਲੂ ਤੇ ਕਿਰਪਾਲੂ ਅੱਲਾਹ ਦਾ ਨਾਂ ਲੈ ਕੇ (ਅਰੰਭ ਕਰਦਾ ਹਾਂ) ।੧।

قُلْ اَعُوْذُ بِرَبِّ النَّاسِ ②

(ਅਸੀਂ ਹਰ ਸਮੇਂ ਦੇ ਮੁਸਲਮਾਨ ਨੂੰ ਇਹ ਹੁਕਮ ਦਿੰਦੇ ਹਾਂ ਕਿ) ਤੂੰ (ਦੂਜਿਆਂ ਨੂੰ) ਇਹ ਪ੍ਰੇਰਨਾ ਦਿੰਦਾ ਰਹੁ ਕਿ) ਮੈਂ ਸਾਰੇ ਮਨੁੱਖਾਂ ਦੇ ਸਾਜਨਹਾਰ ਤੇ ਪਾਲਨਹਾਰ ਤੋਂ (ਇਸ ਦੀ) ਪਨਾਹ ਮੰਗਦਾ ਹਾਂ ।੨।

مَلِكِ النَّاسِ ③

(ਉਹ ਪ੍ਰਭੂ ਜੋ) ਸਾਰੇ ਮਨੁੱਖਾਂ ਦਾ ਪਾਤਸ਼ਾਹ ਵੀ ਹੈ[1] ।੩।

اِلٰهِ النَّاسِ ④

ਅਤੇ ਸਾਰੇ ਮਨੁੱਖਾਂ ਦਾ ਇਸ਼ਟ ਵੀ ਹੈ[2] ।੪।

---

[1]ਇਸ ਆਇਤ ਵਿਚ ਇਹ ਦੱਸਿਆ ਗਿਆ ਹੈ ਕਿ ਅੰਤਲੇ ਜਗ ਵਿਚ ਕਈ ਪਾਤਸ਼ਾਹ ਇਸਲਾਮ ਦੀ ਵਿਰੋਧਤਾ ਲਈ ਖੜੇ ਹੋ ਜਾਣਗੇ; ਜਿਹਾ ਕਿ ਅੱਜ ਕਲ ਇੰਗਲੈਂਡ ਦਾ ਪਾਤਸ਼ਾਹ ਈਸਾਈਅਤ ਦਾ ਰਖਵਾਲਾ ਕਹਾਉਂਦਾ ਹੈ। ਅਮਰੀਕਾ ਵਿਚ ਕੋਈ ਪਾਤਸ਼ਾਹ ਨਹੀਂ; ਪਰ ਪਰਧਾਨ ਵੀ ਪਾਤਸ਼ਾਹ ਦੇ ਤੁਲ ਹੀ ਦਰਜਾ ਰੱਖਦਾ ਹੈ। ਸੋ ਮੁਸਲਮਾਨਾਂ ਨੂੰ ਇਹ ਸਿੱਖਿਆ ਦਿੱਤੀ ਗਈ ਹੈ ਕਿ ਪ੍ਰਭੂ ਦੇ ਹਜ਼ੂਰ ਇਹ ਅਰਦਾਸ ਕੀਤਾ ਕਰੋ ਕਿ ਸਾਡਾ ਅਸਲ ਪਾਤਸ਼ਾਹ ਪ੍ਰਭੂ ਹੀ ਸਾਨੂੰ ਇਹਨਾਂ ਮਨੁੱਖ-ਪਾਤਸ਼ਾਹਾਂ ਦੀਆਂ ਸ਼ਰਾਰਤਾਂ ਤੋਂ ਬਚਾਵੇ।

[2]ਇਸ ਆਇਤ ਵਿਚ ਇਹ ਵਰਣਨ ਹੈ ਕਿ ਅਸਲ ਪਾਤਸ਼ਾਹ, ਅਰਥਾਤ ਪ੍ਰਭੂ ਜਗ ਦਾ ਸੱਚਾ ਇਸ਼ਟ ਵੀ ਹੈ, ਭਾਵੇਂ ਮਨੁੱਖ ਜਾਤੀ ਉਸ ਦੇ ਟਾਕਰੇ ਤੇ ਕਈ ਝੂਠੇ ਇਸ਼ਟ ਪੇਸ਼ ਕਰਦੀ ਹੈ, ਪਰ ਅਸੀਂ ਆਪਣੇ ਅਸਲ ਇਸ਼ਟ ਅੱਗੇ ਇਹ ਅਰਦਾਸ ਕਰਦੇ ਹਾਂ ਕਿ ਸਾਨੂੰ ਝੂਠੇ ਇਸ਼ਟ ਦੇਵਾਂ ਦੀਆਂ ਸ਼ਰਾਰਤਾਂ ਤੋਂ ਬਚਾ।

مِنْ شَرِّ الْوَسْوَاسِ ەُ الْخَنَّاسِ
الَّذِي يُوَسْوِسُ فِي صُدُورِ النَّاسِ
مِنَ الْجِنَّةِ وَالنَّاسِ

(ਮੈਂ ਉਸ ਦੀ ਪਨਾਹ ਮੰਗਦਾ ਹਾਂ) ਹਰੇਕ ਭਰਮ ਪਾਉਣ ਵਾਲੇ ਦੀ ਸ਼ਰਾਰਤ[1] ਤੋਂ—ਜੋ (ਹਰੇਕ ਕਿਸਮ ਦੇ ਭਰਮ ਪਾ ਕੇ) ਆਪ ਪਿੱਛੇ ਹਟ ਜਾਂਦਾ ਹੈ (ਅਤੇ) ਜੋ ਮਨੁੱਖਾਂ ਦੇ ਮਨਾਂ ਵਿਚ ਭਰਮ ਤੇ ਸ਼ੰਕੇ ਪੈਦਾ ਕਰਦਾ ਰਹਿੰਦਾ ਹੈ। ਭਾਵੇਂ ਉਹ ਕਲੇਸ਼ ਪਾਉਣ ਵਾਲਾ ਗੁਪਤ[2] ਰਹਿਣ ਵਾਲੀਆਂ ਵਿਅਕਤੀਆਂ ਵਿੱਚੋਂ ਹੋਵੇ ਤੇ ਭਾਵੇਂ ਸਾਧਾਰਨ ਮਨੁੱਖਾਂ ਵਿੱਚੋਂ ਹੋਵੇ।੫-੬ – ੭। (ਰਕੂਅ ੧)

---

[1]ਇਸ ਆਇਤ ਵਿਚ ਇਹ ਵਰਣਨ ਹੈ ਕਿ ਅੰਤਲੇ ਜੁਗ ਵਿਚ ਜਦ ਕਿ ਝੂਠੇ ਪਾਤਸ਼ਾਹਾਂ ਤੇ ਝੂਠੇ ਇਸ਼ਟਾਂ ਦਾ ਜ਼ੋਰ ਹੋਵੇਗਾ, ਤਾਂ ਅਜੇਹੇ ਲੋਕ ਵੀ ਪੈਦਾ ਹੋ ਜਾਣਗੇ, ਜੋ ਮਨਾਂ ਵਿਚ ਭਰਮ ਪਾਉਣ ਵਾਲੇ ਹੋਣਗੇ; ਜਿਹਾ ਕਿ ਪ੍ਰੋਫੈਸਰ ਆਦਿ। ਸੋ ਪ੍ਰਭੂ ਅੱਗੇ ਇਹ ਵੀ ਅਰਦਾਸ ਕਰਦੇ ਰਿਹਾ ਕਰੋ ਕਿ ਅਜੇਹੇ ਫਲਾਸਫ਼ਰਾਂ ਦੀਆਂ ਸ਼ਰਾਰਤਾਂ ਤੋਂ ਵੀ ਮੁਸਲਮਾਨ ਬਚੇ ਰਹਿਣ। ਇਸ ਦੇ ਅੱਗੇ ਅਜੇਹੇ ਫਲਾਸਫ਼ਰਾਂ ਦਾ ਢੰਗ ਦੱਸਿਆ ਗਿਆ ਹੈ ਕਿ ਓਹ ਮਨਾਂ ਵਿਚ ਭਰਮ ਪਾ ਕੇ ਆਪ ਪਿੱਛੇ ਹਟ ਜਾਇਆ ਕਰਦੇ ਹਨ; ਅਰਥਾਤ ਅਜੇਹੀਆਂ ਪੁਸਤਕਾਂ ਲਿਖਦੇ ਰਿਹਾ ਕਰਦੇ ਹਨ, ਜਿਨ੍ਹਾਂ ਰਾਹੀਂ ਧਰਮ ਬਾਰੇ ਕਈ ਭਰਮ ਪੈ ਜਾਂਦੇ ਹਨ, ਪਰ ਉਪਰੋਂ ਉਪਰੋਂ ਉਹ ਪੁਸਤਕਾਂ ਧਰਮ ਦੇ ਵਿਰੁਧ ਨਹੀਂ ਭਾਸਦੀਆਂ।

[2]ਇਸ ਥਾਂ ਮੂਲ ਪਾਠ ਵਿਚ "ਜਿੱਨਤ" ਦਾ ਪਦ ਗੁਪਤ ਰਹਿਣ ਵਾਲੀਆਂ ਵਿਅਕਤੀਆਂ ਬਾਰੇ ਵਰਤਿਆ ਗਿਆ ਹੈ ਅਤੇ "ਅੱਨਾਸ" ਦੀ ਵਰਤੋਂ ਸਰਬ ਸਾਧਾਰਨ ਲੋਕਾਂ ਲਈ ਕੀਤੀ ਗਈ ਹੈ। ਇਸ ਦਾ ਭਾਵ ਇਹ ਹੈ ਕਿ ਏਹ ਭਰਮ ਪਾਉਣ ਵਾਲੇ ਲੋਕ ਕਦੇ ਤਾਂ ਬਦੇਸੀ ਹੋਣਗੇ, ਜੋ ਦਿਸਣਗੇ ਨਹੀਂ ਅਤੇ ਕਦੇ ਸੁਦੇਸ਼ੀ ਹੋਣਗੇ, ਜੋ ਆਪਣੇ ਨਾਅਰਿਆਂ ਨਾਲ ਸ਼ਰਧਾਲੂਆਂ ਦੇ ਮਨਾਂ ਵਿਚ ਭਰਮ-ਭਾਵ ਪੈਦਾ ਕਰਨਗੇ।

# ਸੰਸ਼ੋਧਨ ਸੂਚੀ

| ਪੰਨਾ ਨੰ: | ਨਾਂ ਸੂਰਤ | ਆਇਤ ਨੰ: | ਅਸ਼ੁੱਧ | ਸ਼ੁੱਧ |
|---|---|---|---|---|
| 42 | ਅਲ-ਬਕਰ | 123 | ਰਕੂਅ ਨੰਬਰ | ਵਾਧੂ ਛਪ ਗਿਆ ਹੈ। |
| 249 | ਅਲ-ਆਇਦਾ | 46 | ਨੱਕ ਦੇ ਬਦਲੇ ਵਿੱਚ ਨੱਕ | ਨੱਕ ਦੇ ਬਦਲੇ ਵਿੱਚ ਨੱਕ ਕੰਨ ਦੇ ਬਦਲੇ ਵਿੱਚ ਕੰਨ........ |
| 294 | ਅਲ-ਅਨਆਮ | 72 | ਇਹ ਕਹਿੰਦੇ ਹੋਏ | ਇਹ ਕਹਿੰਦੇ ਹੋਏ ਕਿ ਸਾਡੇ ਕੋਲ ਆ ਤਾਂ ਤੂੰ ਸੁਮਾਰਗ ਪਾਵੇਂ, ਤੂੰ (ਉਹਨਾਂ ਇਨਕਾਰੀਆਂ ਨੂੰ ਕਹਿ ਦੇ ਕਿ..... |
| 297 | ਅਲ-ਅਨਆਮ | 85 | ਅਯੂਬ, ਮੂਸਾ | ਅਯੂਬ, ਯੂਸਫ਼, ਮੂਸਾ...... |
| 312 | ਅਲ-ਅਨਆਮ | 142 | ਲਕੜਾਂ ਦੇ ਸਹਾਰੇ ਖੜੇ ਹੋਣ ਵਾਲੇ ਬਗ਼ੀਚੇ | ਲਕੜਾਂ ਦੇ ਸਹਾਰੇ ਖੜੇ ਹੋਣ ਵਾਲੇ ਬਾਗ਼ ਬਗ਼ੀਚੇ ਅਤੇ ਬਿਨਾਂ ਸਹਾਰੇ ਖੜੇ ਹੋਣ ਵਾਲੇ ਬਾਗ਼ ਅਤੇ.......... |
| 323 | ਅਲ-ਇਅਰਾਫ਼ | 18 | ਉਹਨਾਂ ਦੇ ਸਾਮਿਣਿਓ ਵੀ | ਉਹਨਾਂ ਦੇ ਸਾਮਿਣਿਉਂ ਵੀ ਤੇ ਉਹਨਾਂ ਦੇ ਪਿਛਵਾੜਿਓਂ ਵੀ...... |
| 329 | ਅਲ-ਇਆਰਾਫ਼ | 33 | ਅਲੱਾਹ ਦੀ ਸਜਾਵਟ | ਅਲੱਾਹ ਦੀ ਸਜਾਵਟ ਜਿਹਨੂੰ ਉਹਨੇ ਆਪਣੇ ਬੰਦਿਆਂ ਲਈ ਪੈਦਾ ਕੀਤਾ ਹੈ....... |
| 331 | ,, ,, | 39 | ਕਤ | ਤੱਕ |
| 378 | ਅਲ-ਅਨਫ਼ਾਲ | 13 | ਉਹ ਤੁਹਾਡੇ ਨਾਲ ਰਲ ਜਾਣ | ਮੈਂ ਤੁਹਾਡੇ ਨਾਲ ਹਾਂ। |
| 379 | ,, ,, | 18 | ਤੁਸੀਂ ਨਹੀਂ ਮਾਰਿਆ ਸੀ | ਤੁਸੀਂ ਨਹੀਂ ਮਾਰਿਆ ਸੀ, ਸਗੋਂ ਅਲੱਾਹ ਨੇ ਉਹਨਾਂ ਨੂੰ ਮਾਰਿਆ ਸੀ...... |
| 389 | ,, ,, | 59 | ਇਆਨਤ | ਖ਼ਿਆਨਤ |
| 399 | ਅੱ-ਤੌਬਾ | 9 | ਉਹਨਾਂ ਨ | ਉਹਨਾਂ ਨੇ |
| 405 | ,, ,, | 34 | ਅਲੱਾਹ ਦੇ ਮਾਰਗ ਵਿੱਚ ਖ਼ਰਚ ਨਹੀਂ ਕਰਦੇ | ਅਲੱਾਹ ਦੇ ਮਾਰਗ ਵਿੱਚ ਖ਼ਰਚ ਨਹੀਂ ਕਰਦੇ ਸੋ ਤੂੰ ਉਹਨਾਂ ਨੂੰ ਘੋਰ ਕਸ਼ਟ ਤੋਂ ਖ਼ਬਰਦਾਰ ਕਰਦੇ |
| 467 | ਹੂਦ | 16 | ਮੁਖ ਮੱਤਵ | ਮੁੱਖ ਮੰਤਵ |
| 592 | ਅਲ-ਨਹਿਲ | 93 | ਸਾਰੀ ਅਸਲੀਅਤ ਪਰਗਟ ਕਰ ਦੇਵੇਗਾ | ਸਾਰੀ ਅਸਲੀਅਤ ਪਰਗਟ ਕਰ ਦੇਵੇਗਾ ਜਿਸ ਬਾਰੇ ਤੁਸੀਂ ਮਤਿ-ਭੇਦ ਰਖਦੇ ਸੀ। |
| 626 | ਬਨੀ ਇਸਰਾਈਲ | 102 | ਮੂਸਾ ਨੂੰ ਪਰਗਟ | ਮੂਸਾ ਨੂੰ ਨੌ ਪਰਗਟ ਚਮਤਕਾਰ....... |
| 651 | ਅਲ-ਕਹਫ਼ | 73 | ਉਸ ਮੂਸਾ ਨ ਕਿਹਾ | ਉਸ ਮੂਸਾ ਨੇ ਕਿਹਾ..... |

| ਪੰਨਾ ਨੰ: | ਨਾਂ ਸੂਰਤ | ਆਇਤ ਨੰ: | ਅਸ਼ੁੱਧ | ਸ਼ੁੱਧ |
|---|---|---|---|---|
| 677 | ਮਰੀਅਮ | 96 | ਅਰਥਾਤ ਉਹ ਸਾਰੇ ਦੇ ਸਾਰੇ ਹੀ (ਕੱਲੇ) ਕੱਲੇ ਉਸ ਦੀ ਹਜ਼ੂਰੀ ਹਾਜ਼ਰ ਹੋਣਗੇ। | ਅਰਥਾਤ ਕਿਆਮਤ ਦੇ ਦਿਹਾੜੇ ਉਹ ਸਾਰੇ ਦੇ ਸਾਰੇ ਹੀ ਕੱਲੇ (ਕੱਲੇ) ਉਸ ਦੀ ਹਜ਼ੂਰੀ ਵਿੱਚ ਹਾਜ਼ਰ ਹੋਣਗੇ। |
| 678 | ,, | 99 | ਪਹਿਲਾਂ ਹੋ ਬੀਤੀਆਂ ਹਨ | ਉਹਨਾਂ ਤੋਂ ਪਹਿਲਾਂ ਹੋਰ ਹੋ ਬੀਤੀਆਂ ਹਨ,...... |
| 703 | ਤੁਆਹਾ | 134 | ਕੋਈ ਚਮਤਕਾਰ ਲੈ ਕੇ ਨਹੀਂ ਆਇਆ | ਕੋਈ ਚਮਤਕਾਰ ਲੈ ਕੇ ਨਹੀਂ ਆਇਆ ? ਕੀ ਉਹਨਾਂ ਪਾਸ ਉਹੋ ਜਿਹਾ ਚਮਤਕਾਰ ਨਹੀਂ ਆਇਆ ? |
| 708 | ਅਲ-ਅੰਬੀਆਂ | 85 | ਇਸ਼ਦ | ਇਸ਼ਟ |
| 730 | ਅਲ-ਹੱਜ | 18 | 'ਸਾਬੀ' ਤੇ 'ਮਜੂਸੀ' | 'ਸਾਬੀ' ਅਤੇ 'ਈਸਾਈ' ਤੇ 'ਮਜੂਸੀ'........... |
| 735 | ,, ,, | 37 | ਉਹਨਾਂ ਨੂੰ ਵੀ ਖੁਆਉ | ਉਹਨਾਂ ਨੂੰ ਵੀ ਖੁਆਉ ਜੋ ਆਪਣੀ ਗਰੀਬੀ ਤੇ ਸਬਰ ਕਰਦੇ ਹਨ ਅਤੇ ਜੋ........ |
| 754 | ਅਲ-ਮੋਅਮਿਨੂਨ | 67/68 | ਨਿਰਮੂਲ ਕਹਿੰਦੇ ਹੋਏ ਇਸ ਤੋਂ ਮੂੰਹ ਮੋੜ ਲੈਂਦੇ ਸੀ। | ਨਿਰਮੂਲ ਗੱਲਾਂ ਕਹਿੰਦੇ ਹੋਏ ਇਸ ਤੋਂ ਮੂੰਹ ਮੋੜਦੇ ਹੋਏ ਆਪਣੀਆਂ ਅੱਡੀਆਂ ਦੇ ਭਾਰ ਫਿਰ ਜਾਂਦੇ ਸੀ |
| 772 | ਅਲ-ਨੂਰ | 35 | ਰਕੂਅ ੫ (5) | ਰਕੂਅ ੪ (4) |
| ,, | ,, ,, | 36 | ਇਹ ਅਜਿਹੇ ਬਰਕਤ ਵਾਲੇ ਰੁੱਖ (ਦੇ ਤੇਲ) | ਇਹ ਅਜਿਹੇ ਬਰਕਤ ਵਾਲੇ ਰੁੱਖ ਜ਼ੈਤੂਨ (ਦੇ ਤੇਲ) |
| 778 | ,, ,, | 57 | ਜ਼ਕਾਤ ਦਿੰਦੇ ਰਿਹਾ ਕਰੋ | ਜ਼ਕਾਤ ਦੇਂਦੇ ਰਿਹਾ ਕਰੋ ਅਤੇ ਰਸੂਲ ਦੀ ਆਗਿਆ ਦਾ ਪਾਲਨ ਕਰੋ ਤਾਂ ਜੋ ਤੁਹਾਡੇ ਉੱਤੇ ਮਿਹਰ ਕੀਤੀ ਜਾਏ। |
| 826 | ਅਲ-ਨਮਲ | 8 | ਖ਼ਬਰ ਲਿਆਵਾਂਗਾ | ਖ਼ਬਰ ਲਿਆਵਾਂਗਾ ਜਾਂ ਤੁਹਾਡੇ ਕੋਲ ਇਕ ਭੱਖਦਾ ਹੋਇਆ ਚੰਗਿਆੜਾ ਲਿਆਵਾਂਗਾ.... |
| 833 | ,, ,, | 35 | ਉਜਾੜ ਦਿੰਦੇ ਹਨ | ਉਜਾੜ ਦਿੰਦੇ ਹਨ ਅਤੇ ਉਸ ਦੇ ਸਤਿਕਾਰ ਯੋਗ ਵਾਸੀਆਂ ਨੂੰ ਹੀਣੇ ਕਰ ਦਿੰਦੇ ਹਨ ਅਤੇ...... |
| 883 | ਅਲ-ਅਨਕਬੂਤ | 42 | ਮਕੜੀ ਦਾ ਹੀ ਹੁੰਦਾ ਹੈ | ਮਕੜੀ ਦਾ ਹੀ ਹੁੰਦਾ ਹੈ। ਕਾਸ਼! ਉਹ ਲੋਕ ਜਾਣਦੇ। |
| 918 | ਅਲ-ਸਜਦਾ | 23 | ਰਕੂਅ ੭ (7) | ਰਕੂਅ ੨ (2) |
| 920 | ,, ,, | 31 | ਸ ਤੂੰ | ਸੋ ਤੂੰ |
| 922 | ਅਲ-ਇਹਜ਼ਾਬ | 7 | ਚੁਚੀ | ਚੁਕੀ |
| 941 | ,, ,, | 67 | ਵਿੱਚ | ਦਿਨ |

| ਪੰਨਾ ਨੰ: | ਨਾਂ ਸੂਰਤ | ਆਇਤ ਨੰ: | ਅਸ਼ੁੱਧ | ਸ਼ੁੱਧ |
|---|---|---|---|---|
| 996 | ਅਲ ਸਾਫ਼ਾਤ | 113 | ਇਸਹਾਕ ਦੀ ਵੀ ਖ਼ਬਰ ਦਿੱਤੀ ਸੀ | ਇਸਹਾਕ ਦੀ ਵੀ ਖ਼ਬਰ ਦਿੱਤੀ ਸੀ ਜਿਹੜਾ ਨਬੀ ਵੀ ਸੀ ਤੇ ਨੇਕ ਪੁਰਖਾਂ ਵਿੱਚੋਂ ਵੀ ਸੀ। |
| 1024 | ਅਲ-ਜ਼ੁਮਰ | 22 | ਕੂੜਾ ਕਰਕਟ ਬਣਾ ਦਿੰਦਾ ਹੈ | ਕੂੜਾ ਕਰਕਟ ਬਣਾ ਦਿੰਦਾ ਹੈ ਇਸ ਵਿੱਚ ਬੁੱਧੀਮਾਨਾਂ ਲਈ ਇਕ ਵੱਡੀ ਨਸੀਹਤ ਹੈ। |
| 1034 | ,, ,, | 70 | ਗਵਾਹਾਂ ਨੂੰ ਹਾਜ਼ਰ ਕੀਤਾ ਜਾਇਗਾ | ਗਵਾਹਾਂ ਨੂੰ ਹਾਜ਼ਰ ਕੀਤਾ ਜਾਇਗਾ ਤੇ ਫਿਰ ਸਾਰੇ ਇਨਸਾਨਾਂ ਵਿੱਚਕਾਰ ਪੂਰਨ ਸੱਚਾਈ ਅਨੁਸਾਰ ਨਿਆਂ ਕਰ ਦਿੱਤਾ ਜਾਇਗਾ, ਅਰਥਾਤ..... |
| 1043 | ਅਲ-ਮੋਅਮਿਨ | 27 | ਧਰਮ ਨੂੰ ਨਾ ਬਦਲ ਦੇਵੇ | ਧਰਮ ਨੂੰ ਨਾ ਬਦਲ ਦੇਵੇ ਜਾਂ ਦੇਸ਼ ਵਿੱਚ ਕੋਈ ਫ਼ਸਾਦ ਪੈਦਾ ਕਰ ਦੇਵੇ। |
| 1052 | ,, ,, | 68 | ਫ਼ਿਰ (ਤੀਜੇ ਦੌਰ ਵਿਚ) | ਫ਼ਿਰ (ਤੀਜੇ ਦੌਰ ਵਿਚ) ਇਕ ਰਕਤ ਦੇ ਲੋਥੜੇ ਤੋਂ ਫਿਰ ਇਸ ਤੋਂ ਤੁਹਾਨੂੰ...... |
| 1060 | ਅਲ-ਹਾਮੀਮ | 18 | ਸੋ ਉਹਨਾਂ ਨੂੰ | ਸੋ ਉਹਨਾਂ ਨੂੰ ਉਹਨਾਂ ਦੀ ਕਰਣੀਆਂ ਦੇ ਕਾਰਨ....... |
| 1087 | ਅਲ-ਜ਼ੁਖ਼ਰੁਫ਼ | 20 | ਉਹਨਾਂ ਦੀ ਗਵਾਹੀ ਲਿਖ ਲਈ ਜਾਇਗੀ | ਉਹਨਾਂ ਦੀ ਗਵਾਹੀ ਲਿਖ ਲਈ ਜਾਇਗੀ ਅਤੇ ਉਹਨਾਂ ਤੋਂ ਪਰਲੈ ਦੇ ਦਿਹਾੜੇ ਪੁਛਿਆ ਜਾਇਗਾ। |
| 1200 | ਅਲ-ਰਹਿਮਾਨ | 63 | ਦੋਹਾਂ ਸਵਰਗਾਂ ਤੋਂ ਛੁਟ | ਦੋਹਾਂ ਸਵਰਗਾਂ ਤੋਂ ਛੁੱਟ ਦੋ ਹੋਰ......... |
| 1214 | ਅਲ-ਹਦੀਦ | 12 | ਹਿੱਸਾ ਕੱਢ ਕੇ ਅਰਪਨ ਕਰਦਾ ਹੈ ? | ਹਿੱਸਾ ਕੱਢ ਕੇ ਅਰਪਨ ਕਰਦਾ ਹੈ ? ਤਾਂ ਜੋ ਉਹ (ਅਲੱਾਹ) ਉਸ (ਮਾਨ) ਨੂੰ ਉਸ ਪ੍ਰਾਣੀ ਲਈ ਵਧਾਏ। ਅਤੇ.... |
| 1241 | ਅਲ-ਸਫ਼ | 2 | ਤਪਾਲਾਂ | ਪਤਾਲਾਂ |
| ,, | ,, | ਸਿਰਲੇਖ | ਪਹਿਲਾਂ | ਮਗਰੋਂ |
| 1248 | ਅਲ-ਮੁਨਾਫ਼ਿਕੂਨ | ,, | ਪਹਿਲਾਂ | ਮਗਰੋਂ |
| 1250 | ਅਲ-ਮੁਨਾਫ਼ਿਕੂਨ | 11 | ਦਾਨ ਪੁੰਨ ਕਰਨ ਵਾਲੇ ਨੂੰ | ਦਾਨ ਪੁੰਨ ਨਾ ਕਰਨ ਵਾਲੇ ਨੂੰ |
| 1251 | ਅਲ-ਤਗਾਬਨ | ਸਿਰਲੇਖ | ਪਹਿਲਾਂ | ਮਗਰੋਂ |
| 1256 | ,, ਤਲਾਕ | 4 | (ਅੱਲਾਹ) ਕਾਫ਼ੀ ਹੈ। | ਅੱਲਾਹ ਕਾਫ਼ੀ ਹੈ। ਅੱਲਾਹ ਆਪਣੇ ਮੰਤਵ ਨੂੰ ਸੰਪੂਰਨ ਕਰਕੇ ਛੱਡਦਾ ਹੈ, ਬੇਸ਼ੱਕ..... |

| ਪੰਨਾ ਨੰ: | ਨਾਂ ਸੂਰਤ | ਆਇਤ ਨੰ: | ਅਸ਼ੁੱਧ | ਸ਼ੁੱਧ |
|---|---|---|---|---|
| 1260 | ਅਲ-ਤਹਰੀਮ | ਸਿਰਲੇਖ | ੧੨ (12) ਆਇਤਾਂ | ੧੩ (13) ਆਇਤਾਂ |
| 1266 | ,, ਮੁਲਕ | ,, | ਮਦੀਨੇ | ਮੱਕੇ |
| 1272 | ,, ਕਲਮ | ,, | ,, | ,, |
| 1279 | ,, ਹਾਕਾ | ,, | ,, | ,, |
| 1291 | ,, ਨੂਹ | ,, | ,, | ,, |
| 1306 | ,, ਮੁਦੱਸਿਰ | ,, | ,, | ,, |
| 1309 | ,, ,, | 32 | ਛੁਟ ਹੋਰ ਕੋਈ ਵੀ ਨਹੀਂ ਜਾਣਦਾ | ਛੁਟ ਹੋਰ ਕੋਈ ਵੀ ਨਹੀਂ ਜਾਣਦਾ ਅਤੇ ਇਹ (ਕੁਰਆਨ) ਮਨੁੱਖਾਂ ਲਈ ਕੇਵਲ ਇਕ ਨਸੀਹਤ ਹੈ। |
| 1327 | ,, ਨਬਾ | ਸਿਰਲੇਖ | 51 ਆਇਤਾਂ | 41 ਆਇਤਾਂ |
| 1344 | ,, ਤਕਵੀਰ | ,, | 51 ,, | 30 ,, |
| 1374 | ,, ਫਜਰ | ,, | ਮਗਰੋਂ | ਪਹਿਲਾਂ |
| 1385 | ,, ਲੈਲ | ,, | ਮਗਰੋਂ | ਪਹਿਲਾਂ |
| 1390 | ਅਲਮ-ਨੱਸ਼ਰਹ | ,, | ਅਲਮ-ਨਸ਼ਹਰ | ਅਲਮ-ਨਸ਼ਰਹ |
| 1397 | ਅਲ-ਕਦਰ | ,, | 9 ਆਇਤਾਂ | 6 ਆਇਤਾਂ |
| 1410 | ,, ਅਸਰ | ,, | 9 ,, | 4 ,, |
| 1427 | ,, ਨਾਸ | ,, | ਪਹਿਲਾ ਮੱਕੇ | ਮਗਰੋਂ ਮਦੀਨੇ |
| 1427 | ,, ,, | ,, | 6 ਆਇਤਾਂ | 7 ਆਇਤਾਂ |